ੴ ਸਤਿਗੁਰ ਪ੍ਰਸਾਦਿ ॥

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥

# ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਟਕਸਾਲ ਤਖ਼ਤ ਸ੍ਰੀ ਦਮਦਮਾ ਸਾਹਿਬ

# ਸ਼੍ਰੋਮਣੀ ਦਮਦਮੀ ਸਟੀਕ

(ਛੇਵੀਂ ਪੋਥੀ)

(ਅੰਗ : ੪੪੯-੫੨੬)

ਦਮਦਮੀ ਟਕਸਾਲ
ਜਥਾ ਭਿੰਡਰਾਂ ਮਹਿਤਾ

ਦਮਦਮੀ ਟਕਸਾਲ

ਟੀਕਾਕਾਰ ਤੇ ਪ੍ਰਕਾਸ਼ਕ :

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ
ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

ੴ ਸਤਿਗੁਰ ਪ੍ਰਸਾਦਿ॥

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥

## ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

### ਟਕਸਾਲ ਤਖ਼ਤ ਸ੍ਰੀ ਦਮਦਮਾ ਸਾਹਿਬ

# ਸ਼੍ਰੋਮਣੀ ਦਮਦਮੀ ਸਟੀਕ

(ਛੇਵੀਂ ਪੋਥੀ)

(ਅੰਗ : ੪੪੯-੫੨੬)

ਦਮਦਮੀ ਟਕਸਾਲ ਦੇ ਪਹਿਲੇ ਮੁਖੀ ਅਮਰ ਸ਼ਹੀਦ ਬ੍ਰਹਮ ਗਿਆਨੀ
ਸਿੰਘ ਸਾਹਿਬ ਜਥੇਦਾਰ ਧੰਨ ਧੰਨ ਬਾਬਾ ਦੀਪ ਸਿੰਘ ਜੀ
ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ

ਦਮਦਮੀ ਟਕਸਾਲ

*ਟੀਕਾਕਾਰ ਤੇ ਪ੍ਰਕਾਸ਼ਕ :*

**ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ**
ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

# ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼੍ਰੋਮਣੀ ਦਮਦਮੀ ਸਟੀਕ
## (ਛੇਵੀਂ ਪੋਥੀ)

**ਪਹਿਲੀ ਵਾਰ: ੧੫੦੦, ਸਤੰਬਰ ੨੦੨੦ ਈ:**

*ਭੇਟਾ : ੪੫੦/-*



*ਲਿਟਰੇਚਰ ਮਿਲਣ ਦਾ ਪਤਾ :*

*** ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤਾ**

ਫ਼ੋਨ : 9878030067

*** ਗੁਰਮਤਿ ਸਾਹਿਤ ਸਦਨ**

ਦੂਜੀ ਮੰਜ਼ਿਲ, ਦੁਕਾਨ ਨੰ: 5,6,7, ਬ੍ਰਹਮ ਬੂਟਾ ਮਾਰਕੀਟ, ਅੰਮ੍ਰਿਤਸਰ।

ਫ਼ੋਨ: 9815947335

*ਟੀਕਾਕਾਰ ਤੇ ਪ੍ਰਕਾਸ਼ਕ :*

**ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ**

ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

*ਪ੍ਰਿੰਟਰ :*

**ਪ੍ਰਿੰਟਵੈੱਲ**

146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ ॥

ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਸਾਹਿਬ ਜੀ ਦੇ ਗੁਰਤਾਗੱਦੀ ਗੁਰਪੁਰਬ ੨੩ ਭਾਦਰੋਂ ਸੰਮਤ ੨੦੭੭, ਦਿਨ ਸੋਮਵਾਰ ੭ ਸਤੰਬਰ ੨੦੨੦, ਗੁਰੂ ਨਾਨਕ ਸਾਹਿਬ ਸ਼ਾਹੀ ਸੰਮਤ ੫੫੨, ਅੱਸੂ ਵਦੀ ਪੰਚਮੀਂ ਨੂੰ ਸ਼੍ਰੋਮਣੀ ਦਮਦਮੀ ਸਟੀਕ ਦੀ ਛੇਵੀਂ ਪੋਥੀ ਪ੍ਰਕਾਸ਼ਿਤ ਕਰਨ ਦੀ ਪ੍ਰਸੰਨਤਾ ਪ੍ਰਾਪਤ ਕਰ ਰਹੇ ਹਾਂ।

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ

ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਟਕਸਾਲ ਤਖ਼ਤ ਸ੍ਰੀ ਦਮਦਮਾ ਸਾਹਿਬ

(ਛੇਵੀਂ ਪੋਥੀ)

(ਅੰਗ : ੪੪੮-੫੨੬)

## ਤਤਕਰਾ

### ਰਾਗ ਆਸਾ

### ਸ੍ਰੀ ਨਾਮਦੇਵ ਜੀ



### ਸ੍ਰੀ ਰਵਿਦਾਸ ਜੀਉ



### ਭਗਤ ਧੰਨਾ ਜੀ



### ਸੇਖ ਫਰੀਦ ਜੀਉ

# ਰਾਗੁ ਗੂਜਰੀ

## ਰਾਗੁ ਗੂਜਰੀ ਮਹਲਾ ੧

**ਮਹਲਾ ੧ ਅਸਟਪਦੀਆ**



**ਮਹਲਾ ੩**



**ਮਹਲਾ ੪**



**ਮਹਲਾ ੫**



**ਗੂਜਰੀ ਕੀ ਵਾਰ ਮਹਲਾ ੩**



**ਗੂਜਰੀ ਕੀ ਵਾਰ ਮਹਲਾ ੫**



**ਸ੍ਰੀ ਕਬੀਰ ਜੀਉ**



**ਸ੍ਰੀ ਨਾਮਦੇਵ ਜੀਉ**



**ਸ੍ਰੀ ਰਵਿਦਾਸ ਜੀ**



**ਸ੍ਰੀ ਤ੍ਰਿਲੋਚਨ ਜੀ**



**ਸ੍ਰੀ ਜੈਦੇਵ ਜੀਉ**

ੴ ਸਤਿਗੁਰ ਪ੍ਰਸਾਦਿ ॥

# ਤਤਕਰਾ ਸਾਖੀਆਂ ਦਾ

ਵੇਰਵਾ ਅੰਗ

## ਰਾਗ ਆਸਾ

## ਰਾਗੁ ਗੂਜਰੀ

# ਅੰਗ : ੪੪੮

## ਆਸਾ ਮਹਲਾ ੪ ਛੰਤ ॥

ਚੌਥੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਦੁੱਖ ਭੰਜਨੀ ਬੇਰ ਸਾਹਿਬ ਹੇਠਾਂ ਸਜੇ ਹੋਏ ਦੀਵਾਨ ਵਿੱਚ ਬਿਰਾਜਮਾਨ ਹਨ ਅਤੇ ਆਸਾ ਰਾਗ ਵਿੱਚ ਵਾਹਿਗੁਰੂ ਪ੍ਰਮੇਸਰ ਦੀ (ਛੰਤ) ਜਸ, ਵਡਿਆਈ ਦੇ ਅਸਤੋਤ੍ਰ ਰੂਪ ਛੇ ਸ਼ਬਦ ਉਚਾਰਨ ਕਰ ਚੁੱਕੇ ਹਨ।
ਏਸੇ ਤਰ੍ਹਾਂ ਹੁਣ ਸਤਿਗੁਰੂ ਜੀ ਸੱਤਵਾਂ (ਛੰਤ) ਜਸ ਰੂਪ ਸ਼ਬਦ ਉਚਾਰਨ ਕਰਦੇ ਹਨ।

### ਵਡਾ ਮੇਰਾ ਗੋਵਿੰਦੁ, ਅਗਮ ਅਗੋਚਰੁ; ਆਦਿ ਨਿਰੰਜਨੁ ਨਿਰੰਕਾਰੁ ਜੀਉ ॥

ਹੇ ਪਿਆਰੇ ਜੀਉ ! (ਮੇਰਾ) ਸਾਡਾ (ਗੋ+ਵਿੰਦੁ) (ਗੋ) ਪ੍ਰਿਥਵੀ ਦੀ (ਵਿੰਦੁ) ਰੱਖਿਆ ਕਰਨ ਵਾਲਾ ਪ੍ਰਮੇਸਰ (ਵਡਾ) ਦੇਸ਼, ਕਾਲ, ਵਸਤੂ ਪ੍ਰਛੇਦ ਰਹਿਤ ਅਤੇ ਤ੍ਰਈਕਾਲ ਅਬਾਧ ਰੂਪ ਭਾਵ ਤਿੰਨਾਂ ਕਾਲਾਂ ਵਿੱਚ ਨਾਸ਼ ਹੋਣ ਤੋਂ ਰਹਿਤ ਹੈ। (ਅ+ਗਮ) ਮਨ ਦੀ (ਗਮ) ਗੰਮਤਾ, ਪਹੁੰਚ ਤੋਂ (ਅ) ਰਹਿਤ ਹੈ ਭਾਵ ਮਨ ਦੇ ਸੰਕਲਪਾਂ-ਵਿਕਲਪਾਂ ਦਾ ਵਿਸ਼ਾ ਨਹੀਂ ਹੈ। **ਵਾ:** (ਅਗਮ) ਸ਼ਾਸਤਰਾਂ ਕਰਕੇ ਵੀ ਅਗੰਮ ਹੈ ਅਤੇ (ਅਗੋਚਰੁ) ਇੰਦਰੀਆਂ ਦੇ ਵੀ ਅਵਿਸ਼ੇ ਹੈ। ਫਿਰ ਸਾਰੇ ਜਗਤ ਦਾ (ਆਦਿ) ਮੁੱਢ ਰੂਪ, (ਨਿਰੰਜਨੁ) (ਨਿਰ+ਅੰਜਨੁ) ਮਾਇਆ (ਅੰਜਨੁ) ਕਾਲਖ ਤੋਂ (ਨਿਰ) ਰਹਿਤ ਹੈ ਅਤੇ (ਨਿਰੰਕਾਰੁ) ਮਾਇਕੀ, ਤ੍ਰਿਗੁਣੀ ਆਕਾਰਾਂ ਤੋਂ ਵੀ ਰਹਿਤ ਹੈ ਜੀ।

### ਤਾ ਕੀ ਗਤਿ ਕਹੀ ਨ ਜਾਈ, ਅਮਿਤਿ ਵਡਿਆਈ; ਮੇਰਾ ਗੋਵਿੰਦੁ ਅਲਖ ਅਪਾਰ ਜੀਉ ॥

(ਤਾ) ਉਸ ਵਾਹਿਗੁਰੂ (ਕੀ) ਦੀ (ਗਤਿ) ਪ੍ਰਾਪਤੀ ਦੀ (ਗਤਿ) ਮਰਿਆਦਾ (ਕਹੀ) ਕਥਨ (ਨ) ਨਹੀਂ ਕੀਤੀ (ਜਾਈ) ਜਾਂਦੀ। ਕਿਉਂਕਿ ਉਸਦੀ ਵਡਿਆਈ (ਅਮਿਤਿ) ਮਿਣਤੀ ਤੋਂ ਰਹਿਤ ਭਾਵ ਬੇਅੰਤ ਹੈ। ਉਹ ਮੇਰਾ ਸ਼੍ਰੋਮਣੀ (ਗੋ+ਵਿੰਦੁ) (ਗੋ) ਇੰਦਰੀਆਂ ਦਾ ਪ੍ਰਕਾਸ਼ਕ ਚੇਤਨ (ਅਲਖ) ਅਸ਼ੁੱਧ ਮਨ ਕਰਕੇ (ਲਖ) ਲਖਣ ਭਾਵ ਜਾਨਣੇ ਤੋਂ (ਅ) ਰਹਿਤ ਅਤੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ ਜੀ।

### ਗੋਵਿੰਦੁ ਅਲਖ ਅਪਾਰੁ ਅਪਰੰਪਰੁ; ਆਪੁ ਆਪਣਾ ਜਾਣੈ ॥

ਹੇ ਭਾਈ ! ਉਹ (ਗੋਵਿੰਦੁ) ਪ੍ਰਮੇਸਰ ਅਸ਼ੁੱਧ ਮਨ ਕਰਕੇ (ਅਲਖ) ਜਾਨਣੇ ਤੋਂ ਰਹਿਤ, (ਅਪਾਰੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ। (ਅਪਰੰਪਰੁ) ਪ੍ਰਕਿਰਤੀ (ਅਪਰੰ) ਉਰੇ ਹੈ ਤੇ ਉਹ ਵਾਹਿਗੁਰੂ ਪ੍ਰਕਿਰਤੀ ਦਾ (ਪਰੁ) ਪਰਾ ਰੂਪ ਹੈ ਭਾਵ ਪ੍ਰਕਿਰਤੀ ਤੋਂ ਪਰ੍ਹੇ ਹੈ। ਫਿਰ ਆਪਣੇ ਉਸ ਸਰੂਪ ਨੂੰ ਪ੍ਰਮੇਸਰ ਆਪ ਹੀ (ਜਾਣੈ) ਜਾਣਦਾ ਹੈ।

### ਕਿਆ ਇਹ ਜੰਤ ਵਿਚਾਰੇ ਕਹੀਅਹਿ; ਜੋ ਤੁਧੁ ਆਖਿ ਵਖਾਣੇ ॥

ਹੇ ਅਕਾਲ ਪੁਰਖ ਵਾਹਿਗੁਰੂ ਜੀ ! ਇਹ (ਵਿਚਾਰੇ) ਤੁੱਛ (ਜੰਤ) ਜੀਵ (ਕਿਆ) ਕੀ ਹਨ? **ਵਾ:** ਇਹ (ਵਿ+ਚਾਰੇ) ਵਿਸ਼ੇਸ ਕਰਕੇ ਚਾਰੇ ਖਾਣੀਆਂ ਦੇ ਅਤੇ ਚਾਰੇ ਜੁੱਗਾਂ ਦੇ (ਜੰਤ) ਜੀਅ (ਕਿਆ) ਕੀ ਹਨ? (ਜੋ) ਜਿਹੜੇ ਅਖਿਆਨਾਂ ਦੁਆਰਾ ਜਾਂ ਮੁਖ ਦੁਆਰਾ ਕਥਨ ਕਰਕੇ (ਤੁਧੁ) ਆਪ ਜੀ ਨੂੰ (ਵਖਾਣੈ) ਵਖਿਆਨ ਕਰ ਸਕਣ। ਭਾਵ ਇਹ ਜੀਵ ਆਪ ਜੀ ਦੇ ਸਰੂਪ ਦੇ ਤਾਈਂ ਕਥਨ ਨਹੀਂ ਕਰ ਸਕਦੇ।

**ਜਿਸ ਨੋ ਨਦਰਿ ਕਰਹਿ ਤੂੰ ਅਪਣੀ; ਸੋ ਗੁਰਮੁਖਿ ਕਰੇ ਵੀਚਾਰੁ ਜੀਉ ॥**

ਹੇ ਸੱਚੇ ਪਾਤਸ਼ਾਹ ਜੀ! (ਜਿਸ ਨੋ) ਜਿਸ ਦੇ ਉੱਤੇ (ਤੂੰ) ਆਪ ਜੀ ਆਪਣੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰਹਿ) ਕਰਦੇ ਹੋ, (ਸੋ) ਉਹ ਗੁਰਮੁਖ ਅਧਿਕਾਰੀ ਗੁਰਾਂ ਦੁਆਰਾ ਆਪ ਜੀ ਦੇ ਸਰੂਪ ਦੀ ਵਿਚਾਰ (ਕਰੇ) ਕਰਦਾ ਹੈ। **ਵਾ:** ਉਹ ਗੁਰਮੁਖ ਇਹ ਵਿਚਾਰ ਕਰਦਾ ਹੈ ਕਿ,

**ਵਡਾ ਮੇਰਾ ਗੋਵਿੰਦੁ, ਅਗਮ ਅਗੋਚਰੁ; ਆਦਿ ਨਿਰੰਜਨੁ ਨਿਰੰਕਾਰੁ ਜੀਉ ॥੧॥**

ਹੇ ਪਿਆਰੇ ਜੀ! ਮੇਰਾ (ਗੋਵਿੰਦੁ) ਇੰਦ੍ਰੀਆਂ ਦਾ ਪ੍ਰਕਾਸ਼ਕ, **ਵਾ:** ਪ੍ਰਕਾਸ਼ ਰੂਪ ਪ੍ਰਮੇਸਰ (ਵਡਾ) ਤ੍ਰਈਕਾਲ ਅਬਾਧ ਰੂਪ (ਅਗਮ) ਮਨ ਦੀ ਗੰਮਤਾ ਤੋਂ ਰਹਿਤ ਹੈ, ਭਾਵ ਅਸ਼ੁੱਧ ਮਨ ਕਰਕੇ ਉਸਦੀ ਗੰਮਤਾ ਨਹੀਂ ਪਾਈ ਜਾਂਦੀ। ਉਹ (ਅਗੋਚਰੁ) ਇੰਦ੍ਰੀਆਂ ਦੇ ਅਵਿਸ਼ੇ ਹੈ। ਫਿਰ ਸਾਰੇ ਜਗਤ ਦਾ (ਆਦਿ) ਮੁੱਢ ਰੂਪ (ਨਿਰੰਜਨੁ) ਸ਼ੁੱਧ ਸਰੂਪ ਅਤੇ (ਨਿਰੰਕਾਰੁ) ਮਾਇਕੀ ਆਕਾਰਾਂ ਤੋਂ ਰਹਿਤ ਹੈ ਜੀ।

**ਤੂੰ ਆਦਿ ਪੁਰਖੁ, ਅਪਰੰਪਰੁ ਕਰਤਾ; ਤੇਰਾ ਪਾਰੁ ਨ ਪਾਇਆ ਜਾਇ ਜੀਉ ॥**

ਹੇ ਸੱਚੇ ਪਾਤਾਸ਼ਾਹ! ਤੂੰ ਆਪ ਸਾਰੇ ਜਗਤ ਦਾ ਆਦੀ ਰੂਪ ਹੈ, ਸਭ ਥਾਂਈ ਪੂਰਨ, (ਅਪਰੰਪਰੁ) ਪ੍ਰਕਿਰਤੀ ਤੋਂ ਪਰੇ ਅਤੇ ਜਗਤ ਨੂੰ (ਕਰਤਾ) ਕਰਨਹਾਰ, ਬਣਾਉਣ ਵਾਲਾ ਹੈ। ਪ੍ਰਕਿਰਤੀ ਉਰੇ ਹੈ ਤੇ ਤੂੰ ਪ੍ਰਕਿਰਤੀ ਦਾ ਪਰਾ ਰੂਪ ਹੈ। ਇਸ ਕਰਕੇ ਕਿਸੇ ਦੇ ਪਾਸੋਂ ਲੋਕ-ਪ੍ਰਲੋਕ ਕਰਕੇ ਤੇਰਾ ਉਰਾਰ-ਪਾਰ ਨਹੀਂ ਪਾਇਆ (ਜਾਇ) ਜਾ ਸਕਦਾ।

**ਤੂੰ ਘਟ ਘਟ ਅੰਤਰਿ, ਸਰਬ ਨਿਰੰਤਰਿ; ਸਭ ਮਹਿ ਰਹਿਆ ਸਮਾਇ ਜੀਉ ॥**

ਹੇ ਅੰਤਰਜਾਮੀ ਵਾਹਿਗੁਰੂ! ਤੂੰ ਚਾਰ ਖਾਣੀਆਂ ਦੇ (ਸਰਬ) ਸਾਰੇ ਘਟਾਂ ਘਟਾਂ (ਅੰਤਰਿ) ਅੰਦਰ **ਵਾ:** (ਘਟ ਘਟ) ਹਿਰਦਿਆਂ-ਹਿਰਦਿਆਂ ਦੇ ਅੰਦਰ ਵੀ ਵਿਆਪਕ ਹੈਂ ਅਤੇ (ਸਭ) ਸਾਰੇ ਸਰੀਰਾਂ (ਮਹਿ) ਅੰਦਰ ਵੀ ਤੂੰ (ਨਿਰੰਤਰਿ) ਅੰਤਰ ਭਾਵ ਫਰਕ ਤੋਂ ਰਹਿਤ, ਇਕ ਰਸ (ਸਮਾਇ) ਸਮਾ (ਰਹਿਆ) ਰਿਹਾ ਹੈਂ ਜੀ। **ਵਾ:** ਸਭ ਖੰਡਾਂ ਬ੍ਰਹਮੰਡਾਂ ਦੀਆਂ ਜੜ੍ਹ ਚੇਤਨ ਸਮੂਹ ਵਸਤੂਆਂ (ਮਹਿ) ਵਿੱਚ ਵੀ ਤੂੰ ਹੀ ਸਮਾ ਰਿਹਾ ਹੈਂ ਜੀ।

**ਘਟ ਅੰਤਰਿ ਪਾਰਬ੍ਰਹਮੁ ਪਰਮੇਸਰੁ; ਤਾ ਕਾ ਅੰਤੁ ਨ ਪਾਇਆ ॥**

ਹੇ (ਪਾਰਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ (ਬ੍ਰਹਮੁ) ਵਿਆਪਕ, (ਪਰਮ+ਐਸ਼ਵਰਜ) (ਪਰਮ) ਸਭ ਤੋਂ ਵੱਡੀ (ਐਸ਼ਵਰਜ) ਵਿਭੂਤੀ ਵਾਲੇ ਵਾਹਿਗੁਰੂ ਜੀ! ਆਪ ਸਭ (ਘਟ) ਸਥਾਨਾਂ **ਵਾ:** ਹਿਰਦਿਆਂ (ਅੰਤਰਿ) ਅੰਦਰ ਵੱਸੇ ਹੋਏ ਹੋ। ਪਰ ਕਿਸੇ ਪਾਸੋਂ ਆਪ ਜੀ ਦੇ (ਤਾ) ਤਿਸ ਸਰੂਪ (ਕਾ) ਦਾ ਅੰਤ ਨਹੀਂ ਪਾਇਆ ਜਾਂਦਾ। ਕੋਈ ਉਂਗਲੀ ਦਾ ਇਸ਼ਾਰਾ ਕਰਕੇ 'ਇਦਮ ਇਥਮ' ਨਹੀਂ ਕਹਿ ਸਕਦਾ ਭਾਵ ਇਹ ਨਹੀਂ ਕਹਿ ਸਕਦਾ ਕਿ ਪ੍ਰਮੇਸਰ ਏਥੇ ਇਤਨਾ ਕੁ ਹੀ ਹੈ।

**ਤਿਸੁ ਰੂਪੁ ਨ ਰੇਖ, ਅਦਿਸਟੁ ਅਗੋਚਰੁ; ਗੁਰਮੁਖਿ ਅਲਖੁ ਲਖਾਇਆ ॥**

ਹੇ ਮਹਾਰਾਜ! ਆਪ ਜੀ ਦੇ (ਤਿਸੁ) ਉਸ (ਰੂਪੁ) ਸਰੂਪ ਵਿਚ ਕੋਈ ਮੱਛ, ਕੱਛ ਆਦਿਕ (ਰੇਖ) ਲਕੀਰਾਂ ਨਹੀਂ ਹਨ। **ਵਾ:** ਆਪ ਜੀ ਦਾ ਕੋਈ ਮਾਇਕੀ (ਰੂਪੁ) ਅਕਾਰ ਨਹੀਂ ਹੈ ਤੇ ਨਾ ਹੀ ਆਪ ਦੇ ਸਰੂਪ ਦੀ ਕੋਈ (ਰੇਖ) ਹੱਦਬੰਦੀ ਦੀ ਲਕੀਰ ਹੈ ਕਿ ਇਹ ਸਰੂਪ ਇੱਥੋਂ ਤੱਕ ਹੈ। ਫਿਰ ਆਪ ਜੀ ਦਾ ਸਰੂਪ (ਅਦਿਸਟੁ) ਦਿਸਣ ਤੋਂ ਰਹਿਤ ਹੈ ਭਾਵ ਨੇਤ੍ਰਾਂ ਦਾ ਵਿਸ਼ਾ ਨਹੀਂ ਅਤੇ (ਅਗੋਚਰੁ) ਹੋਰਾਂ ਇੰਦਰੀਆਂ ਦਾ ਵੀ ਅਵਿਸ਼ੇ ਹੈ। (ਮੁਖਿ)

ਮੁਖੀ ਸਤਿਗੁਰੂ ਸਾਹਿਬ ਜੀ ਨੇ ਗੁਰਮੁਖਾਂ ਦੇ ਤਾਈਂ (ਅਲਖੁ) ਸ਼ਕਤੀ ਬਿਰਤੀ ਦੁਆਰਾ ਜਾਨਣ ਤੋਂ ਰਹਿਤ ਐਸੇ ਸਰੂਪ ਨੂੰ *ਲਖਣਾ ਬਿਰਤੀ ਦੁਆਰਾ (ਲਖਾਇਆ) ਜਣਾ ਦਿੱਤਾ ਹੈ।

## ਸਦਾ ਅਨੰਦਿ ਰਹੈ ਦਿਨੁ ਰਾਤੀ; ਸਹਜੇ ਨਾਮਿ ਸਮਾਇ ਜੀਉ ॥

ਹੇ ਵਾਹਿਗੁਰੂ ਜੀ ! ਜਿੰਨ੍ਹਾਂ ਨੇ ਗੁਰਾਂ ਦੁਆਰਾ ਆਪ ਜੀ ਦੇ ਸਰੂਪ ਨੂੰ ਲਖ ਲਿਆ, ਜਾਣ ਲਿਆ ਹੈ, ਉਹ ਦਿਨੇ ਰਾਤ, ਹਰ ਵਕਤ (ਅਨੰਦਿ) ਅਨੰਦ ਵਿੱਚ (ਰਹੈ) ਰਹਿੰਦੇ ਹਨ। **ਵਾ:** (ਦਿਨੁ ਰਾਤੀ) ਉਹਨਾਂ ਦੀ ਅਵਿੱਦਿਆ ਰੂਪ ਰਾਤ ਖਤਮ ਹੋ ਗਈ ਹੈ ਅਤੇ ਰਿਦੇ ਰੂਪ ਅਕਾਸ਼ ਵਿੱਚ ਗਿਆਨ ਰੂਪ ਦਿਨ ਚੜ੍ਹ ਆਇਆ ਹੈ। ਇਸ ਕਰਕੇ ਉਹਨਾਂ ਦਾ ਮਨ (ਸਹਜੇ) ਸੁਤੇ ਸਿੱਧ ਸੁਭਾਵਿਕ ਹੀ (ਨਾਮਿ) ਨਾਮ ਵਿੱਚ (ਸਮਾਇ) ਸਮਾਇਆ ਰਹਿੰਦਾ ਹੈ।

## ਤੂੰ ਆਦਿ ਪੁਰਖੁ ਅਪਰੰਪਰੁ ਕਰਤਾ; ਤੇਰਾ ਪਾਰੁ ਨ ਪਾਇਆ ਜਾਇ ਜੀਉ ॥੨॥

ਹੇ ਮਹਾਰਾਜ ! ਤੂੰ ਸਾਰੇ ਜਗਤ ਦਾ (ਆਦਿ) ਮੁੱਢ ਰੂਪ ਹੈਂ, ਸਾਰਿਆਂ ਵਿੱਚ (ਪੁਰਖੁ) ਪੂਰਨ ਹੈਂ। (ਅਪਰੰਪਰੁ) ਪ੍ਰਕਿਰਤੀ ਉਰੇ ਹੈ, ਤੂੰ ਪ੍ਰਕਿਰਤੀ ਤੋਂ ਪਰ੍ਹੇ ਹੈਂ ਅਤੇ ਸਾਰੇ ਜਗਤ ਦਾ (ਕਰਤਾ) ਕਰਨਹਾਰਾ ਵੀ ਆਪ ਹੀ ਹੈਂ। ਦੇਸ਼, ਕਾਲ, ਵਸਤੂ ਪ੍ਰਛੇਦ ਰਹਿਤ ਹੋਣ ਕਰਕੇ ਤੇਰਾ ਆਰ-ਪਾਰ ਨਹੀਂ ਪਾਇਆ (ਜਾਇ) ਜਾ ਸਕਦਾ ਜੀ।

## ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ; ਹਰਿ ਹਰਿ ਗੁਣੀ ਨਿਧਾਨੁ ਜੀਉ ॥

ਹੇ (ਹਰਿ) ਹਰੀ ਵਾਹਿਗੁਰੂ ! ਤੂੰ ਸਤ ਸਰੂਪ ਹੈ ਤੇ ਤੇਰੇ ਸਰੂਪ ਲਖਣ ਵੀ ਸਤ ਹਨ। ਤੂੰ (ਪਰਮ+ਐਸ਼ਵਰਯ) (ਪਰਮ) ਸਭ ਤੋਂ ਵੱਡੀ (ਐਸ਼ਵਰਯ) ਵਿਭੂਤੀ ਵਾਲਾ, ਸਦਾ ਇਕਰਸ ਰਹਿਣ ਵਾਲਾ, (ਅਬਿਨਾਸੀ) ਨਾਸ਼ ਤੋਂ ਰਹਿਤ ਹੈਂ ਅਤੇ ਤੂੰ ਆਪਣੀ ਚੇਤਨ ਸੱਤਾ ਦੇ ਕੇ ਸਭ ਜੀਵਾਂ ਅੰਦਰ (ਹਰਿ) ਹਰਿਆਵਲਤਾ ਕਰਨ ਵਾਲਾ (ਗੁਣੀ) ਗੁਣਾਂ ਦਾ (ਨਿਧਾਨੁ) ਖਜ਼ਾਨਾ ਹੈਂ।

## ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ; ਤੂੰ ਆਪੇ ਪੁਰਖੁ ਸੁਜਾਨੁ ਜੀਉ ॥

ਹੇ (ਪ੍ਰਭੁ) ਸਮਰੱਥ (ਹਰਿ) ਹਰੀ ਜੀ ! ਤੂੰ ਪਿੱਛੇ ਵੀ ਇੱਕ ਸੀ, ਹੁਣ ਵੀ (ਏਕੋ) ਇੱਕ ਹੀ ਹੈਂ ਅਤੇ ਅੱਗੇ ਵੀ ਤੇਰੇ ਤੋਂ ਬਿਨਾਂ ਅਵਰ ਸਥਾਨ ਵਿੱਚ ਹੋਰ ਕੋਈ ਨਹੀਂ ਹੋਵੇਗਾ। ਤੂੰ ਆਪ ਹੀ ਸਭ ਨੂੰ (ਪੁਰਖੁ) ਪੁਰਸ਼ਾਰਥ ਦੇਣ ਵਾਲਾ, **ਵਾ:** (ਪੁਰਖੁ) ਪੂਰਨ **ਵਾ:** (ਪੁ+ਰਖੁ) (ਪੁ) ਪੁੰ ਆਦਿਕ ਨਰਕਾਂ ਤੋਂ (ਰਖੁ) ਰੱਖਿਆ ਕਰਨ ਵਾਲਾ, **ਵਾ:** (ਪੁਰ+ਖੁ) (ਪੁਰ) ਪੁਰੀਆਂ-ਪੁਰੀਆਂ ਵਿੱਚ (ਖੁ) ਆਕਾਸ਼ ਵਾਂਗ ਵਿਆਪਕ ਅਤੇ (ਸੁਜਾਨੁ) ਅੰਤਰਜਾਮੀ ਹੈਂ।

## ਪੁਰਖੁ ਸੁਜਾਨੁ, ਤੂੰ ਪਰਧਾਨੁ; ਤੁਧੁ ਜੇਵਡੁ ਅਵਰੁ ਨ ਕੋਈ ॥

ਹੇ ਵਾਹਿਗੁਰੂ ! ਤੂੰ (ਪੁਰਖੁ) ਪੁਰਸ਼ਾਰਥ ਦੇਣ ਵਾਲਾ, (ਸੁਜਾਨੁ) ਅੰਤਰਜਾਮੀ ਅਤੇ ਪੰਜਾਂ ਜੜ੍ਹ ਤੱਤਾਂ ਨੂੰ ਚੇਤਨ ਸੱਤਾ ਦੇ ਕੇ ਸਾਰਿਆਂ ਨੂੰ ਚਲਾਉਣ ਵਾਲਾ (ਪਰਧਾਨੁ) ਮੁਖੀ ਹੈਂ। (ਤੁਧੁ) ਤੇਰੇ (ਜੇਵਡੁ) ਜਿੱਡਾ ਵੱਡਾ ਅਵਰ ਅਸਥਾਨ ਵਿਚ ਹੋਰ ਕੋਈ ਨਹੀਂ ਹੈ।

---

* **ਲਖਣਾ ਬਿਰਤੀ :** ਜਿਸ ਤੋਂ ਸ਼ਬਦ ਸੁਣਦੇ ਹੀ ਅਰਥ ਦਾ ਬੋਧ ਨਾ ਹੋਵੇ ਅਤੇ ਸ਼ਬਦ ਦੇ ਅਰਥ ਤੋਂ ਭਿੰਨ ਹੋਰ ਕਲਪਨਾ ਕਰਕੇ ਅਰਥ ਸਮਝ ਆਵੇ। ਉਸ ਨੂੰ ਸ਼ਬਦ ਦੀ ਲਖਣਾ ਬਿਰਤੀ ਕਹਿੰਦੇ ਹਨ। ਜਿਵੇਂ ਕੋਈ ਕਹੇ ਕਿ ਮੈਂ ਗੰਗਾ 'ਤੇ ਰਹਿੰਦਾ ਹਾਂ। ਗੰਗਾ ਤਾਂ ਪਾਣੀ ਨਾਲ ਭਰੀ ਨਦੀ ਹੈ। ਉਸ ਵਿੱਚ ਤਾਂ ਕੋਈ ਰਹਿ ਨਹੀਂ ਸਕਦਾ। ਇਸ ਕਰਕੇ ਇਸ ਦਾ ਲਖ ਅਰਥ ਇਹ ਹੈ ਕਿ ਉਹ ਪੁਰਖ ਗੰਗਾ ਦੇ ਕਿਨਾਰੇ 'ਤੇ ਰਹਿੰਦਾ ਹੈ।

## ਤੇਰਾ ਸਬਦੁ, ਸਭੁ ਤੂੰਹੈ ਵਰਤਹਿ; ਤੂੰ ਆਪੇ ਕਰਹਿ, ਸੁ ਹੋਈ ॥

ਹੇ (ਸਬਦੁ) ਬ੍ਰਹਮ ਪ੍ਰਮੇਸਰ ! ਇਹ (ਸਬਦੁ) ਸੰਸਾਰ ਵੀ ਤੇਰਾ ਹੀ ਪੈਦਾ ਕੀਤਾ ਹੋਇਆ ਹੈ ਅਤੇ ਇਸ ਵਿੱਚ ਤੇਰਾ ਹੀ (ਸਬਦੁ) ਹੁਕਮ ਵਰਤਦਾ ਹੈ। **ਵਾ:** (ਤੂੰਹੈ) ਤੂੰ ਆਪ ਹੀ (ਸਭੁ) ਸਾਰੇ ਸੰਸਾਰ ਵਿੱਚ (ਵਰਤਹਿ) ਵਰਤ ਰਿਹਾ ਹੈਂ। ਜੋ ਤੂੰ ਪਿੱਛੇ ਕਰਦਾ ਸੀ, ਉਹ ਹੁੰਦਾ ਸੀ ਜੋ ਹੁਣ ਕਰਦਾ ਹੈ, ਉਹ ਹੁੰਦਾ ਹੈ ਅਤੇ ਜੋ ਤੂੰ ਆਪ ਅੱਗੇ (ਕਰਹਿ) ਕਰੇਂਗਾ, (ਸੁ) ਉਹ ਹੀ (ਹੋਈ) ਹੋਵੇਗਾ।

## ਹਰਿ ਸਭ ਮਹਿ ਰਵਿਆ ਏਕੋ ਸੋਈ; ਗੁਰਮੁਖਿ ਲਖਿਆ ਹਰਿ ਨਾਮੁ ਜੀਉ ॥

ਹੇ ਹਰੀ ! ਹੁਣ ਵੀ ਤੂੰ (ਸਭ) ਸਾਰਿਆਂ (ਮਹਿ) ਵਿਚ (ਰਵਿਆ) ਵਿਆਪਕ ਹੋ ਰਿਹਾ ਹੈਂ ਅਤੇ ਅੱਗੇ ਭਵਿੱਖਤ ਕਾਲ ਵਿਚ ਵੀ (ਸੋਈ) ਤਤਪਦ ਦਾ ਲਖ ਅਰਥ (ਏਕੋ) ਅਦ੍ਵੈਤ ਰੂਪ ਹੋ ਕੇ ਤੂੰ ਹੀ ਵਰਤੇਂਗਾ। ਗੁਰਮੁਖ ਅਧਿਕਾਰੀਆਂ ਨੇ ਨਾਮ ਰੂਪ ਗੁਰਾਂ ਦੇ ਉਪਦੇਸ਼ ਦੁਆਰਾ ਤੈਨੂੰ (ਲਖਿਆ) ਜਾਨਣਾ ਕੀਤਾ ਹੈ ਜੀ। **ਵਾ:** ਅਸੀਂ ਗੁਰਮੁਖਾਂ ਦੀ ਸੰਗਤ ਦੁਆਰਾ ਤੇਰੇ ਨਾਮ ਨੂੰ ਜਾਨਣਾ ਕੀਤਾ ਹੈ।

## ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ; ਹਰਿ ਹਰਿ ਗੁਣੀ ਨਿਧਾਨੁ ਜੀਉ ॥੩॥

ਹੇ ਮਹਾਰਾਜ ! ਤੂੰ (ਸਤਿ) ਤ੍ਰੈਕਾਲ ਅਬਾਧ ਰੂਪ (ਪਰਮੇਸਰੁ) ਪਰਮ ਐਸ਼ਵਰਜ ਵਿਭੂਤੀ ਵਾਲਾ ਸਦਾ (ਅਬਿਨਾਸੀ) ਨਾਸ਼ ਤੋਂ ਰਹਿਤ ਹੈ। ਹੇ ਸਾਰਿਆਂ ਜੀਆਂ ਨੂੰ ਚੇਤਨ ਸੱਤਾ ਦੀ ਹਰਿਆਵਲ ਦੇਣ ਵਾਲੇ ਹਰੀ ! ਤੁਸੀਂ ਸਾਰਿਆਂ (ਗੁਣੀ) ਗੁਣਾਂ ਦਾ (ਨਿਧਾਨੁ) ਖਜ਼ਾਨਾ ਹੋ ਜੀ।

## ਸਭੁ ਤੂੰਹੈ ਕਰਤਾ, ਸਭ ਤੇਰੀ ਵਡਿਆਈ; ਜਿਉ ਭਾਵੈ, ਤਿਵੈ ਚਲਾਇ ਜੀਉ ॥

ਹੇ ਵਾਹਿਗੁਰੂ ! (ਤੂੰਹੈ) ਤੂੰ ਆਪ ਹੀ ਸਾਰੀ ਸ਼੍ਰਿਸਟੀ ਦਾ (ਕਰਤਾ) ਕਰਨ ਵਾਲਾ ਭਾਵ ਰਚਣ ਵਾਲਾ ਹੈਂ ਅਤੇ ਇਹ ਸਭ ਤੇਰੀ ਹੀ ਵਡਿਆਈ ਹੈ ਕਿ ਤੂੰ ਪ੍ਰੋਖ ਹੋ ਕੇ ਸਭ ਦੀ ਪਾਲਣਾ ਕਰਦਾ ਹੈਂ। ਜੇ ਕਰਕੇ ਕੋਈ ਥੋੜੀ ਜਿਹੀ ਚੰਗਿਆਈ ਕਰ ਲਵੇ, ਤਾਂ ਆਪਣੇ ਮਨ ਅਤੇ ਚਿੱਤ ਵਿੱਚ ਬਹੁਤ ਹੰਕਾਰ ਕਰਦਾ ਹੈ, ਪਰ ਤੂੰ ਇਤਨੇ ਗੁਣ ਦੇ ਕੇ, ਉਪਕਾਰ ਅਤੇ ਚੰਗਿਆਈਆਂ ਕਰਕੇ ਵੀ ਪ੍ਰਗਟ ਹੋ ਕੇ ਨਹੀਂ ਦਿਖਾਉਂਦਾ। ਯਥਾ:

**ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥**
**ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥** *(ਅੰਗ : ੧੩੨੮)*

ਇਹ ਤੇਰੀ ਵਡਿਆਈ ਹੈ ਜੀ।

ਹੇ ਸੱਚੇ ਪਾਤਸ਼ਾਹ ! (ਜਿਉ) ਜਿਸ ਤਰ੍ਹਾਂ ਆਪ ਜੀ ਨੂੰ (ਭਾਵੈ) ਭਾਉਂਦਾ ਹੈ। (ਤਿਵੈ) ਉਸੇ ਤਰ੍ਹਾਂ ਹੀ ਆਪ ਜੀ ਇਸ ਪਸਾਰੇ ਨੂੰ (ਚਲਾਇ) ਚਲਾਉਣਾ ਕਰਦੇ ਹੋ ਜੀ। **ਵਾ:** ਉਸੇ ਤਰ੍ਹਾਂ ਸੰਸਾਰ ਨੂੰ ਚਲਾਉਣਾ ਕਰੋ ਜੀ।

## ਤੁਧੁ ਆਪੇ ਭਾਵੈ, ਤਿਵੈ ਚਲਾਵਹਿ; ਸਭ ਤੇਰੈ ਸਬਦਿ ਸਮਾਇ ਜੀਉ ॥

ਹੇ ਮਹਾਰਾਜ ! ਪਿੱਛੇ ਜਿਵੇਂ ਆਪ ਜੀ ਨੂੰ ਭਾਉਂਦਾ ਸੀ, ਉਸੇ ਤਰ੍ਹਾਂ ਆਪ ਜੀ ਸੰਸਾਰ ਨੂੰ ਚਲਾਉਂਦੇ ਸੀ। ਹੁਣ ਵੀ ਜਿਵੇਂ ਆਪ ਜੀ ਨੂੰ (ਭਾਵੈ) ਭਾਉਂਦਾ ਹੈ, (ਤਿਵੈ) ਉਸੇ ਤਰ੍ਹਾਂ ਇਸ ਪਸਾਰੇ ਨੂੰ (ਚਲਾਵਹਿ) ਚਲਾਉਂਦੇ ਹੋ। ਜਿਹੜੇ ਤੇਰਾ ਨਾਮ ਜਪਦੇ ਹਨ, ਉਹ (ਸਭ) ਸਾਰੇ ਜੀਵ (ਸਬਦਿ) ਅੰਮ੍ਰਿਤ ਨਾਮ ਕਰਕੇ ਪਹਿਲਾਂ ਤੇਰੇ ਵਿੱਚ ਸਮਾਏ ਹਨ, ਹੁਣ ਸਮਾ ਰਹੇ ਹਨ। ਅੱਗੇ ਵੀ ਜਿਹੜੇ ਤੇਰਾ ਨਾਮ ਜਪਨਗੇ, ਉਹ ਤੇਰੇ ਵਿੱਚ ਸਮਾ ਜਾਣਗੇ ਜੀ। **ਵਾ:** ਜਿਹੜੇ ਜੀਵ ਗੁਰੂ ਸਾਹਿਬ ਜੀ ਦੇ (ਸਬਦਿ) ਉਪਦੇਸ਼ ਦੀ ਕਮਾਈ ਕਰਨਗੇ, ਉਹ (ਸਭ) ਸਾਰੇ ਤੇਰੇ ਵਿਚ (ਸਮਾਇ) ਸਮਾ ਜਾਣਗੇ, ਅਭੇਦ ਹੋ ਜਾਣਗੇ।

**ਸਭ ਸਬਦਿ ਸਮਾਵੈ, ਜਾਂ ਤੁਧੁ ਭਾਵੈ; ਤੇਰੈ ਸਬਦਿ ਵਡਿਆਈ ॥**

ਹੇ (ਸਬਦਿ) ਬ੍ਰਹਮ ਪ੍ਰਮੇਸਰ! (ਜਾਂ) ਜੇ ਕਰਕੇ (ਤੁਧੁ) ਤੈਨੂੰ (ਭਾਵੈ) ਭਾ ਜਾਵੇ, ਤਾਂ ਸਤਿਜੁਗ, ਤ੍ਰੇਤਾ, ਦੁਆਪਰ ਅਤੇ ਕਲਜੁਗ ਆਦਿਕ ਕਿਸੇ ਵੀ ਜੁਗ ਦੇ **ਵਾ:** ਚਾਰ ਖਾਣੀਆਂ ਦੇ ਵੀ (ਸਭ) ਸਾਰੇ ਜੀਵ (ਸਬਦਿ) ਸ਼ਬਦ ਦੀ ਕਮਾਈ ਕਰਕੇ ਤੇਰੇ ਵਿੱਚ (ਸਮਾਵੈ) ਸਮਾ ਜਾਣਗੇ, ਅਭੇਦ ਹੋ ਜਾਣਗੇ। ਇਸ ਤਰ੍ਹਾਂ ਗੁਰੂ ਸਾਹਿਬ ਦੇ (ਸਬਦਿ) ਉਪਦੇਸ ਦੁਆਰਾ ਹੀ ਜੀਵਾਂ ਨੂੰ ਤੇਰੇ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਮਿਲਦੀ ਹੈ।

**ਗੁਰਮੁਖਿ ਬੁਧਿ ਪਾਈਐ, ਆਪੁ ਗਵਾਈਐ; ਸਬਦੇ ਰਹਿਆ ਸਮਾਈ ॥**

ਹੇ ਭਾਈ! ਜੇ ਕਰਕੇ ਗੁਰਮੁਖਾਂ ਦੀ ਸੰਗਤ ਦੁਆਰਾ (ਆਪੁ) ਆਪਾ ਭਾਵ (ਗਵਾਈਐ) ਗਵਾ ਦੇਈਏ, ਤਾਂ ਬੋਧ ਵਾਲੀ ਬੁੱਧੀ ਪ੍ਰਾਪਤ ਹੁੰਦੀ ਹੈ। ਫਿਰ (ਸਬਦੇ) ਸ਼ਬਦ ਦੀ ਕਮਾਈ ਕਰਨ ਕਰਕੇ ਉਹ ਪ੍ਰਮੇਸਰ ਸਭ ਥਾਂਈ (ਸਮਾਈ) ਸਮਾ (ਰਹਿਆ) ਰਿਹਾ, ਵਿਆਪਕ ਹੋ ਰਿਹਾ ਦਿਸ ਪੈਂਦਾ ਹੈ। **ਵਾ:** ਇਸ ਤਰ੍ਹਾਂ ਜੀਵ (ਸਬਦੇ) ਬ੍ਰਹਮ ਪ੍ਰਮੇਸਰ ਦੇ ਨਾਮ ਦੀ ਕਮਾਈ ਕਰਕੇ ਉਸ ਵਿੱਚ ਹੀ (ਸਮਾਈ) ਸਮਾਇਆ (ਰਹਿਆ) ਰਹਿੰਦਾ ਹੈ ਭਾਵ ਅਭੇਦ ਹੋ ਜਾਂਦਾ ਹੈ।

**ਤੇਰਾ ਸਬਦੁ ਅਗੋਚਰੁ, ਗੁਰਮੁਖਿ ਪਾਈਐ; ਨਾਨਕ, ਨਾਮਿ ਸਮਾਇ ਜੀਉ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਅਗੋਚਰੁ) ਇੰਦ੍ਰੀਆਂ ਦੇ ਅਵਿਸ਼ੇ (ਸਬਦੁ) ਬ੍ਰਹਮ ਪ੍ਰਮੇਸਰ! ਤੇਰੀ ਪ੍ਰਾਪਤੀ ਕਰਵਾਉਣ ਵਾਲਾ ਗੁਰਾਂ ਦਾ (ਸਬਦੁ) ਉਪਦੇਸ਼ ਰੂਪ ਗੁਰਮੰਤਰ (ਮੁਖਿ) ਮੁਖੀ (ਗੁਰ) ਸਤਿਗੁਰੂ ਸਾਹਿਬ ਜੀ ਪਾਸੋਂ ਪ੍ਰਾਪਤ ਕਰੀਦਾ ਹੈ ਅਤੇ ਗੁਰਮੁਖਾਂ ਦੀ ਸੰਗਤ ਵਿਚ ਮਿਲਕੇ ਉਸ ਵਾਹਿਗੁਰੂ ਗੁਰਮੰਤਰ ਰੂਪ ਨਾਮ ਨੂੰ ਜਪਣ ਨਾਲ ਤੇਰਾ (ਸਬਦੁ) ਸਰੂਪ ਪ੍ਰਾਪਤ ਕਰ ਲਈਦਾ ਹੈ ਅਤੇ ਤੇਰੇ ਵਿਚ (ਸਮਾਇ) ਸਮਾ ਜਾਈਦਾ, ਅਭੇਦ ਹੋ ਜਾਈਦਾ ਹੈ।

**ਸਭੁ ਤੂੰਹੈ ਕਰਤਾ, ਸਭ ਤੇਰੀ ਵਡਿਆਈ;**
**ਜਿਉ ਭਾਵੈ, ਤਿਵੈ ਚਲਾਇ ਜੀਉ ॥੪॥੫॥੭॥੧੪॥**

ਹੇ ਵਾਹਿਗੁਰੂ! (ਤੂੰਹੈ) ਤੂੰ ਆਪ ਹੀ (ਸਭੁ) ਸਾਰਿਆਂ ਦਾ ਕਰਤਾ ਹੈਂ **ਵਾ:** ਹੇ ਕਰਤਾ ਪੁਰਖ! ਤੂੰ ਹੀ ਸਾਰਿਆਂ ਵਿਚ ਵਿਆਪਕ ਹੈਂ ਤੇ ਇਹ (ਸਭੁ) ਸਾਰੀ ਤੇਰੀ ਹੀ ਵਡਿਆਈ ਹੈ ਕਿ ਤੂੰ ਪ੍ਰੋਖ ਹੋ ਕੇ ਸਭ ਦੀ ਪਾਲਣਾ ਕਰਦਾ ਹੈਂ। **ਵਾ:** ਜਿੰਨੀ ਵੀ ਕਿਸੇ ਨੂੰ ਵਡਿਆਈ ਪ੍ਰਾਪਤ ਹੋ ਰਹੀ ਹੈ, ਇਹ ਸਭ ਤੇਰੀ ਹੀ ਵਡਿਆਈ ਹੈ ਅਤੇ (ਜਿਉ) ਜਿਵੇਂ ਤੈਨੂੰ (ਭਾਵੈ) ਭਾਉਂਦਾ ਹੈ, (ਤਿਵੈ) ਉਸੇ ਤਰ੍ਹਾਂ ਹੀ ਤੂੰ ਸੰਸਾਰ ਨੂੰ (ਚਲਾਇ) ਚਲਾਉਂਦਾ ਹੈ ਜੀ।

**ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੪ ਛੰਤ ਘਰੁ ੪ ॥**

(੧) ਅਦ੍ਵੈਤ ਰੂਪ ਬ੍ਰਹਮ, (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿ) ਤ੍ਰਈਕਾਲ ਅਬਾਧ ਰੂਪ (ਗੁਰ) ਚੇਤਨ ਸਰੂਪ, (ਪ੍ਰਸਾਦਿ) ਅਨੰਦ ਸਰੂਪ ਹੈ। **ਵਾ:** (ਸਤਿਗੁਰ ਪ੍ਰਸਾਦਿ) ਐਸਾ ਪ੍ਰਮੇਸਰ ਸਤਿਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ। ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਸਾ ਰਾਗ ਦੇ ਅੰਦਰ ਪ੍ਰਮੇਸਰ ਦੀ (ਛੰਤ) ਜਸ ਰੂਪ ਬਾਣੀ ਚੌਥੇ ਘਰ ਸੁਰਤਾਲ ਵਿਚ ਉਚਾਰਨ ਕਰਦੇ ਹਨ।

**ਉਥਾਨਕਾ :**

ਇਕ ਵਾਰ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਸੰਗਤਾਂ ਨੂੰ ਤਾਰ ਰਹੇ ਸਨ, ਉਸ ਵੇਲੇ ਸਿੱਖ ਸੰਗਤਾਂ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ! ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਲੈ ਕੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੱਕ ਆਸਾ ਦੀ ਵਾਰ ਬਾਣੀ ਦੀਆਂ ਕੇਵਲ ੨੪ ਪਉੜੀਆਂ ਦਾ ਹੀ ਕੀਰਤਨ ਹੁੰਦਾ ਰਿਹਾ ਹੈ। ਹੁਣ ਆਪ ਜੀ ਕਿਰਪਾ ਕਰਕੇ ਪੜਨ ਵਾਸਤੇ ਹੋਰ ਸ਼ਬਦ ਵੀ ਬਖਸ਼ਿਸ਼ ਕਰੋ ਜੀ। ਉਸ ਵੇਲੇ ਸੰਗਤਾਂ ਦੀ ਬੇਨਤੀ ਮੰਨ ਕੇ ਗੁਰੂ ਸਾਹਿਬ ਜੀ ਨੇ ਇਹ ਛੰਤ ਉਚਾਰਨ ਕੀਤੇ।

**ਨੋਟ :** ਪਹਿਲੇ ਪਾਤਸ਼ਾਹ ਜੀ ਤੋਂ ਲੈ ਕੇ ਤੀਸਰੇ ਪਾਤਸ਼ਾਹ ਜੀ ਤੱਕ ਸੰਗਤਾਂ ਆਸਾ ਜੀ ਦੀ ਵਾਰ ਦੀਆਂ ੨੪ ਪੌੜੀਆਂ ਦਾ ਹੀ ਕੀਰਤਨ ਕਰਿਆ ਕਰਦੀਆਂ ਸਨ। ਫਿਰ ਚੌਥੇ ਪਾਤਸ਼ਾਹ ਜੀ ਨੇ ਸਿੱਖਾਂ ਦੀ ਬੇਨਤੀ ਪਰਵਾਨ ਕਰਕੇ ੨੪ ਛੰਤ ਉਚਾਰਨ ਕੀਤੇ ਅਤੇ ਇਹ ਮਰਿਆਦਾ ਕਾਇਮ ਕੀਤੀ ਕਿ ਇੰਨ੍ਹਾਂ ਛੰਤਾਂ ਦਾ ਕੀਰਤਨ ਪਹਿਲਾਂ ਕਰਨਾ ਅਤੇ ਆਸਾ ਦੀ ਵਾਰ ਬਾਣੀ ਨੂੰ ਬਾਅਦ ਵਿੱਚ ਪੜ੍ਹਨਾ ਹੈ। ਫਿਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਸ ਬਾਣੀ ਵਿਚ ੨੪ ਸਲੋਕ ਤੇ ੩੬ ਮਹੱਲੇ ਲਿਖ ਕੇ ਇੰਨ੍ਹਾਂ ਨੂੰ ਵੀ ਨਾਲ ਹੀ ਗਾਉਣ ਦੀ ਆਗਿਆ ਕੀਤੀ। ਫਿਰ ਬਾਅਦ ਵਿਚ ਛੇਵੇਂ ਪਾਤਸ਼ਾਹ ਜੀ ਨੇ ਇਸ ਬਾਣੀ ਵਿਚ ਇਕ ਧੁਨ ਚੜਾਉਣ ਤੋਂ ਇਲਾਵਾ ਇਸ ਬਾਣੀ ਦੇ ਹਰੇਕ ਸਲੋਕ ਨਾਲ ਛੰਤ ਪੜ੍ਹਨ ਤੋਂ ਪਹਿਲਾਂ ਗੁਰਬਾਣੀ ਦੇ ਇੱਕ ਸ਼ਬਦ ਦਾ ਕੀਰਤਨ ਕਰਨ ਦੀ ਆਗਿਆ ਕੀਤੀ ਤੇ ਕਿਹਾ ਕਿ ਭਾਵੇਂ ਦੋ-ਦੋ ਤੁਕਾਂ ਹੀ ਪੜ੍ਹੋ ਪਰ ਸ਼ਬਦ ਜਰੂਰ ਪੜ੍ਹਨਾ ਹੈ।

## ਸਾਖੀ—ਘੋਲੀਏ ਵਾਲੇ ਸੰਤਾਂ ਦੀ

ਜਦੋਂ ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲਿਆਂ ਨੇ ਮੋਗੇ ਦੇ ਪਿੰਡ ਘੋਲੀਏ ਖੁਰਦ ਵਿਖੇ ਗੁਰਦੁਆਰਾ ਅਨੰਦ ਭਵਨ ਬਣਾਇਆ ਸੀ, ਉਦੋਂ ਉਥੇ ਸ੍ਰੀ ਨਨਕਾਣਾ ਸਾਹਿਬ ਜੀ ਦੇ ਹਜ਼ੂਰੀ ਰਾਗੀ ਭਾਈ ਸਮੁੰਦ ਸਿੰਘ ਜੀ ਵੀ ਆਏ। ਜਦੋਂ ਉਹਨਾਂ ਨੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਕੀਤਾ ਤਾਂ ਉਹਨਾਂ ਨੇ ਪਹਿਲਾਂ ਤਾਂ ਛੰਤ ਤੇ ਸ਼ਬਦ ਛੇਤੀ-ਛੇਤੀ ਪੜ੍ਹ ਕੇ ਮੁਕਾ ਦਿੱਤੇ ਤੇ ਫੇਰ ਅਖੀਰ ਤੇ ਆ ਕੇ ਦੋ-ਚਾਰ ਸਲੋਕਾਂ ਵਿਚ ਹੀ ਬਹੁਤੇ ਸ਼ਬਦ ਪੜ੍ਹ ਦਿੱਤੇ। ਸੰਤਾਂ ਨੇ ਸਮਾਪਤੀ ਤੋਂ ਬਾਅਦ ਵਿਚ ਰਾਗੀ ਜੀ ਨੂੰ ਕਿਹਾ ਕਿ ਰਾਗੀ ਜੀ! ਇਹ ਤੁਸੀਂ ਕੀ ਕੀਤਾ ਹੈ? ਜਿਹੜਾ ਛੇਵੇਂ ਪਾਤਸ਼ਾਹ ਜੀ ਨੇ ਪ੍ਰਕਰਨ ਬਣਾਇਆ ਹੈ ਕਿ ਸਾਰਿਆਂ ਸਲੋਕਾਂ ਦੇ ਨਾਲ ਸ਼ਬਦ ਜਰੂਰ ਪੜ੍ਹਨੇ ਹਨ ਇਸ ਮਰਿਆਦਾ ਦੇ ਅਨੁਸਾਰ ਤੁਸੀਂ ਸਲੋਕਾਂ ਦੇ ਨਾਲ ਸ਼ਬਦ ਕਿਉਂ ਨਹੀਂ ਪੜ੍ਹੇ। ਪਹਿਲਾਂ ਤਾਂ ਤੁਸੀਂ ਸਲੋਕਾਂ ਦੇ ਨਾਲ ਸ਼ਬਦ ਪੜ੍ਹੇ ਹੀ ਨਹੀਂ ਤੇ ਮਗਰੋਂ ਆ ਕੇ ਇਕੱਠੇ ਹੀ ਬਹੁਤੇ ਸ਼ਬਦ ਪੜ੍ਹ ਦਿੱਤੇ। ਤੁਹਾਨੂੰ ਚਾਹੀਦਾ ਤਾਂ ਇਉਂ ਸੀ ਕਿ ਸਾਰਿਆਂ ਸਲੋਕਾਂ ਨਾਲ ਇਕੋ ਜਿਹੇ ਸ਼ਬਦ ਪੜ੍ਹਦੇ। ਇਹ ਸੁਣ ਕੇ ਰਾਗੀ ਭਾਈ ਸਮੁੰਦ ਸਿੰਘ ਜੀ ਚੁੱਪ ਹੋ ਗਏ। ਇਸ ਪ੍ਰਕਾਰ ਸੰਤਾਂ ਨੇ ਭੇਟਾ ਤਾਂ ਦੇ ਦਿੱਤੀ ਪਰ ਨਾਲ ਹੀ ਸਮਝਾ ਵੀ ਦਿੱਤਾ ਕਿ ਹਰੇਕ ਸਲੋਕ ਦੇ ਨਾਲ ਸ਼ਬਦ ਜਰੂਰ ਪੜ੍ਹਨੇ ਚਾਹੀਦੇ ਹਨ। ਇਹ ਸਤਿਗੁਰਾਂ ਦੀ ਆਗਿਆ ਹੈ।

ਪਹਿਲੇ ਛੱਕੇ ਦੀਆਂ ਚਾਰਾਂ ਪੌੜੀਆਂ ਵਿਚ ਚਾਰ ਵੱਖ-ਵੱਖ ਪ੍ਰਕਰਣ ਦੱਸਦੇ ਹਨ।

ਪਹਿਲੀ ਤੁਕ ਵਿਚ ਨੇਤਰਾਂ ਨੂੰ ਅੰਮ੍ਰਿਤ ਨਾਮ ਵਿਚ ਭਿੱਜਣ ਤੇ ਮਨ ਨੂੰ ਪ੍ਰੇਮ ਰੂਪ ਰਤਨ ਵਿਚ ਜੜਨ ਦੇ ਪ੍ਰਕਰਣ ਬਾਰੇ ਦੱਸਦੇ ਹਨ।

### ਹਰਿ ਅੰਮ੍ਰਿਤ ਭਿੰਨੇ ਲੋਇਣਾ; ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥

ਹੇ (ਰਾਜੇ) ਪ੍ਰਕਾਸ਼ ਸਰੂਪ ਪ੍ਰਮੇਸਰ ਦੇ (ਰਾਮ) ਪਿਆਰੇ ਸੰਤ ਜਨੋ! ਸਾਡੇ ਪ੍ਰਤੱਖ (ਲੋਇਣਾ) ਨੇਤ੍ਰ (ਹਰਿ) ਹਰੀ ਅਕਾਲ ਪੁਰਖ ਦੇ ਸਰਗੁਣ ਸਰੂਪ ਸਤਿਗੁਰਾਂ ਦੇ ਚਰਨਾਂਮ੍ਰਿਤ ਨਾਲ (ਭਿੰਨੇ) ਭਿੱਜ ਗਏ ਹਨ ਤੇ ਸਾਡਾ ਮਨ ਵੀ ਵਾਹਿਗੁਰੂ ਦੇ ਪ੍ਰੇਮ ਵਿਚ (ਰਤੰਨਾ) ਰੰਗਿਆ ਗਿਆ ਹੈ ਜੀ।

**ਨੋਟ :** ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਲੈ ਕੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੱਕ ਸਿੱਖੀ ਧਾਰਨ ਕਰਵਾਉਣ ਵੇਲੇ ਦੀ ਮਰਿਆਦਾ ਏਹੀ ਰਹੀ ਹੈ ਕਿ ਪਹਿਲਾਂ ਸਤਿਗੁਰਾਂ ਦੀ ਚਰਨ ਪਾਹੁਲ ਲੈ ਕੇ ਪੰਜ ਵਾਰ ਮੁਖ ਵਿਚ ਪਾਈ ਜਾਂਦੀ ਸੀ। ਫਿਰ ਪੰਜ ਵਾਰ ਨੇਤ੍ਰਾਂ ਵਿਚ ਅਤੇ ਫਿਰ ਪੰਜ ਵਾਰ ਕੇਸਾਂ ਵਿਚ ਪਾਈ ਜਾਂਦੀ ਸੀ।

ਕਲਗੀਧਰ ਪਾਤਸ਼ਾਹ ਜੀ ਨੇ ਇਸ ਮਰਿਆਦਾ ਵਿਚ ਇਤਨਾ ਕੁ ਬਦਲਾਅ ਕੀਤਾ ਹੈ ਕਿ ਚਰਨਾਂਮ੍ਰਿਤ ਦੀ ਜਗ੍ਹਾ ਖੰਡੇ ਬਾਟੇ ਦਾ ਅੰਮ੍ਰਿਤ ਕਰ ਦਿੱਤਾ। ਬਾਕੀ ਛਕਾਉਣ ਦੀ ਵਿਧੀ ਉਹੀ ਹੈ ਭਾਵ ਪਹਿਲਾਂ ਪੰਜ ਚੁਲੇ ਮੁਖ ਵਿਚ ਫਿਰ ਪੰਜ ਨੇਤ੍ਰਾਂ ਵਿਚ ਤੇ ਫਿਰ ਪੰਜ ਚੁਲੇ ਕੇਸਾਂ ਵਿਚ ਪਾਏ ਜਾਂਦੇ ਹਨ। ਉਸ ਵੇਲੇ ੧੧ ਵਾਰ ਮੂਲਮੰਤਰ ਦ੍ਰਿੜ ਕਰਵਾਇਆ ਜਾਂਦਾ ਸੀ ਤੇ ਹੁਣ ਪੰਜ ਪਿਆਰੇ ਪੰਜ ਵਾਰ ਮੂਲਮੰਤਰ ਦ੍ਰਿੜ ਕਰਵਾਉਂਦੇ ਹਨ। ਇਸ ਤਰ੍ਹਾਂ ੨੫ ਵਾਰ ਹੋ ਜਾਂਦਾ ਹੈ।

ਇਸ ਪ੍ਰਕਰਣ ਅਨੁਸਾਰ ਇਸ ਪੰਗਤੀ ਦਾ ਪਹਿਲਾ ਅਰਥ ਗੁਰਮਤਿ ਅਨੁਸਾਰ ਅੰਮ੍ਰਿਤ ਦੀ ਪ੍ਰਾਪਤੀ ਦਾ ਕਰਨਾ। ਸਤਿਗੁਰਾਂ ਨੇ ਅੰਮ੍ਰਿਤ ਦੀ ਮਰਿਆਦਾ ਬਾਰੇ ਹੋਰਾਂ ਛੰਤਾਂ ਅੰਦਰ ਵੀ ਬਚਨ ਕੀਤੇ ਹਨ। ਜਿਵੇਂ 'ਅੰਮ੍ਰਿਤ ਭਿੰਨੀ ਦੇਹੁਰੀ' ਅਤੇ 'ਅੰਮ੍ਰਿਤ ਛਕ ਛਕੇ' ਆਦਿਕ।

**ਅਥਵਾ :** ਹੇ (ਰਾਜੇ) ਪ੍ਰਕਾਸ਼ ਸਰੂਪ (ਰਾਮ) ਪਿਆਰੇ (ਹਰਿ) ਹਰੀ ਅਕਾਲ ਪੁਰਖ ਜੀ! ਸਾਡੇ (ਲੋਇਣਾ) ਨੇਤ੍ਰਾਂ ਵਿਚ ਆਪ ਜੀ ਦੇ ਪ੍ਰੇਮ ਕਰਕੇ ਜੋ ਵੈਰਾਗ ਦਾ ਜਲ ਝਰਦਾ ਹੈ। ਯਥਾ :

**ਮੈ ਨੀਰੁ ਵਹੇ ਵਹਿ ਚਲੈ ਜੀਉ ॥** *(ਅੰਗ : ੯੪)*

ਇਹ ਜਲ ਅੰਮ੍ਰਿਤ ਦੇ ਵਾਂਗ ਹੈ। ਸਾਡੇ ਨੇਤ੍ਰ ਹਰ ਵੇਲੇ ਇਸ ਅੰਮ੍ਰਿਤ ਜਲ ਦੇ ਨਾਲ (ਭਿੰਨੇ) ਭਿੱਜੇ ਰਹਿੰਦੇ ਹਨ ਭਾਵ ਆਪ ਜੀ ਦੇ ਵਿਛੋੜੇ ਕਰਕੇ ਸਾਡੇ ਨੇਤ੍ਰਾਂ ਵਿਚੋਂ ਹਰ ਵੇਲੇ ਵੈਰਾਗ ਦਾ ਜਲ ਚੱਲਦਾ ਰਹਿੰਦਾ ਹੈ ਅਤੇ ਸਾਡਾ ਮਨ ਵੀ ਆਪ ਜੀ ਦੇ ਪ੍ਰੇਮ ਰੰਗ ਵਿਚ (ਰਤੰਨਾ) ਰੰਗਿਆ ਰਹਿੰਦਾ ਹੈ।

**ਅਥਵਾ :** ਹੇ ਭਾਈ! ਜਦੋਂ ਸਾਡਾ ਮਨ (ਰਾਜੇ) ਪ੍ਰਕਾਸ਼ ਸਰੂਪ (ਰਾਮ) ਪਿਆਰੇ ਪ੍ਰਮੇਸਰ ਦੇ ਪ੍ਰੇਮ ਵਿਚ ਰੰਗਿਆ ਗਿਆ ਤਾਂ ਸਾਡੇ ਚਿੱਤ ਤੇ ਬੁੱਧ ਰੂਪ ਨੇਤ੍ਰ ਉਸ ਵਾਹਿਗੁਰੂ ਪ੍ਰਮੇਸਰ ਦੇ ਨਾਮ, ਆਨੰਦ, ਪ੍ਰੇਮ ਰੂਪ ਅੰਮ੍ਰਿਤ ਨਾਲ (ਭਿੰਨੇ) ਭਿੱਜ ਗਏ।

**ਅਥਵਾ :** ਜਿੰਨ੍ਹਾਂ ਦੇ ਚਿੱਤ ਤੇ ਬੁੱਧ ਰੂਪ ਨੇਤ੍ਰ ਮਹਾਰਾਜ ਸਾਹਿਬ ਜੀ ਦੇ ਅੰਮ੍ਰਿਤ ਨਾਮ ਵਿਚ ਭਿੱਜ ਗਏ ਹਨ, ਉਹਨਾਂ ਦੇ ਮਨ ਵਿਚ ਉਸ ਪ੍ਰਕਾਸ਼ ਸਰੂਪ ਪਿਆਰੇ ਪ੍ਰਮੇਸਰ ਦਾ ਪ੍ਰੇਮ ਰੂਪ (ਰਤੰਨਾ) ਰਤਨ ਜੜ੍ਹਿਆ ਗਿਆ ਹੈ।

**ਅਥਵਾ :** ਸਾਡੇ ਚਿੱਤ ਤੇ ਬੁੱਧ ਰੂਪ ਨੇਤ੍ਰ ਉਸ (ਹਰਿ) ਹਰੀ ਅਕਾਲ ਪੁਰਖ ਜੀ ਦੇ ਪ੍ਰੇਮ ਕਰਕੇ ਗਿਆਨ ਰਸ, ਆਨੰਦ ਰੂਪ ਅੰਮ੍ਰਿਤ ਵਿਚ ਭਿੱਜ ਗਏ ਹਨ ਤੇ ਸਾਡੇ ਮਨ ਵਿਚ ਵੀ ਤਰ-ਤੀਬਰ-ਤਮ ਵੈਰਾਗ ਰੂਪ (ਰਤੰਨਾ) ਰਤਨ ਜੜ੍ਹਿਆ ਗਿਆ ਹੈ।

**ਨੋਟ :** 'ਰਾਮ ਰਾਜੇ' ਪਦ ਦੇ ਤਿੰਨ ਅਰਥ ਹਨ : ੧. ਹੇ ਭਾਈ, ੨. ਹੇ (ਰਾਜੇ) ਪ੍ਰਕਾਸ਼ ਸਰੂਪ ਪ੍ਰਮੇਸਰ ਦੇ (ਰਾਮ) ਪਿਆਰੇ ਸੰਤ ਜਨੋ ਅਤੇ ੩. ਹੇ (ਰਾਜੇ) ਪ੍ਰਕਾਸ਼ ਸਰੂਪ (ਰਾਮ) ਵਿਆਪਕ ਪ੍ਰਮੇਸਰ।

ਪ੍ਰਕਰਣ ਅਨੁਸਾਰ ਇਹ ਤਿੰਨੇ ਅਰਥ ਬਦਲ-ਬਦਲ ਕੇ ਲਾਉ ਜੀ। ਦੂਸਰੀ ਤੁਕ ਵਿਚ ਮਨ ਨੂੰ ਭਗਤੀ ਰੂਪ ਕਸੌਟੀ ਲਾ ਕੇ ਬਾਰ੍ਹਾਂ ਵੰਨੀ ਦਾ ਸੋਨਾ ਬਣਾਉਣ ਦੇ ਪ੍ਰਕਰਣ ਬਾਰੇ ਦੱਸਿਆ ਹੈ।

## ਮਨੁ ਰਾਮਿ ਕਸਵਟੀ ਲਾਇਆ; ਕੰਚਨੁ ਸੋਵਿੰਨਾ ॥

ਹੇ ਭਾਈ! ਜਿਸ ਤਰ੍ਹਾਂ ਸੁਨਿਆਰ ਸੋਨੇ ਦੀ ਡਲੀ ਨੂੰ ਕਸੌਟੀ ਉੱਤੇ (ਲਾਇਆ) ਲਾ ਕੇ ਉਸਦੀ ਅਸ਼ੁੱਧਤਾਈ

ਨੂੰ ਪਰਖ ਕੇ ਫਿਰ ਉਸ ਨੂੰ ਮੈਲ ਤੋਂ ਰਹਿਤ ਕਰਕੇ ਬਾਰ੍ਹਾਂ ਵੰਨੀ ਦਾ ਸ਼ੁੱਧ ਸੋਨਾ ਬਣਾ ਲੈਂਦਾ ਹੈ। ਇਸੇ ਤਰ੍ਹਾਂ ਸਤਿਗੁਰੂ ਸਾਹਿਬ ਜੀ ਨੇ ਸਾਡਾ ਮਨ ਉਸ (ਰਾਮਿ) ਪਿਆਰੇ ਪ੍ਰਮੇਸਰ ਦੀ ਪ੍ਰੇਮ ਰੂਪ *ਕਸਵੱਟੀ **ਵਾ:** ਭਗਤੀ ਰੂਪ ਕਸਵੱਟੀ (ਪਰਖ) ਉੱਤੇ ਲਾ ਕੇ, ਪਾਪ-ਦ੍ਵੈਤ ਆਦਿਕਾਂ ਰੂਪ ਮੈਲ ਤੋਂ ਰਹਿਤ ਕਰਕੇ (ਕੰਚਨੁ) ਸੋਨੇ ਵਰਗਾ ਸ਼ੁੱਧ ਅਤੇ (ਸੋ+ਵਿੰਨਾ) (ਸੋ) ਸ੍ਰੇਸ਼ਟ (ਵਿੰਨਾ) ਰੰਗ ਵਾਲਾ ਬਣਾ ਦਿੱਤਾ ਹੈ। **ਵਾ:** (ਕੰਚਨੁ ਸੋਵਿੰਨਾ) 'ਕੰਚਨੁ' ਦਾ ਅਰਥ ਵੀ ਸੋਨਾ ਹੈ ਤੇ 'ਸੋਵਿੰਨਾ' ਦਾ ਅਰਥ ਵੀ ਸੋਨਾ ਹੀ ਹੈ। ਇਸ ਲਈ ਪਹਿਲੇ ਨਾਮ 'ਕੰਚਨੁ' ਤੋਂ ਇੱਕ ਅਤੇ ਦੂਜੇ ਨਾਮ 'ਸੋਵਿੰਨਾ' ਤੋਂ ਦੋ ਦਾ ਭਾਵ ਲੈਣਾ। ਇਕ ਅਤੇ ਦੋ ਬਾਰ੍ਹਾਂ । ਇਸ ਤਰ੍ਹਾਂ ਜਦੋਂ ਸਾਡਾ ਮਨ ਬਾਰ੍ਹਾਂ ਵੰਨੀ ਦੇ ਸੋਨੇ ਵਾਂਗ ਸ਼ੁੱਧ ਹੋ ਗਿਆ। ਉਦੋਂ ਅਸੀਂ (ਸੋ) ਉਸ ਪ੍ਰਮੇਸਰ ਦਾ ਹੀ (ਵਿੰਨਾ) ਰੂਪ ਹੋ ਗਏ। **ਵਾ:** ਜਿੰਨ੍ਹਾਂ ਨੇ ਆਪਣੇ ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧ। ਇੰਨ੍ਹਾਂ ਬਾਰ੍ਹਾਂ ਨੂੰ ਰੋਕ ਲਿਆ ਹੈ। ਉਹਨਾਂ ਦਾ ਮਨ ਬਾਰ੍ਹਾਂ ਵੰਨੀ ਦੇ ਸੋਨੇ ਵਰਗਾ ਸ਼ੁੱਧ ਹੋ ਗਿਆ। **ਵਾ:** ਉਹਨਾਂ ਨੇ ਬਾਰ੍ਹਾਂ ਵੰਨੀ ਦੇ ਸੋਨੇ ਵਰਗੇ ਸ਼ੁੱਧ ਸਰੂਪ ਨੂੰ ਪ੍ਰਾਪਤ ਕਰ ਲਿਆ ਹੈ।

ਹੁਣ ਤੀਸਰੀ ਤੁਕ ਵਿਚ ਭਗਤੀ ਦੇ ਗਾੜ੍ਹੇ ਰੰਗ ਵਿਚ ਰੰਗੇ ਜਾਣ ਅਤੇ ਮਨ ਤੇ ਤਨ ਦੇ ਪ੍ਰੇਮ ਰਸ ਵਿਚ ਭਿੱਜ ਜਾਣ ਦੇ ਪ੍ਰਕਰਣ ਬਾਰੇ ਕਹਿੰਦੇ ਹਨ।

## ਗੁਰਮੁਖਿ ਰੰਗਿ ਚਲੂਲਿਆ; ਮੇਰਾ ਮਨੁ ਤਨੋ ਭਿੰਨਾ ॥

ਹੇ ਭਾਈ! ਜਿਸ ਤਰ੍ਹਾਂ ਮੱਟੀ ਵਿਚ ਬਸਤ੍ਰ ਪਾ ਕੇ ਉਸ ਨੂੰ ਮਜੀਠ ਰੰਗ ਨਾਲ ਰੰਗੀਏ ਤਾਂ ਉਸ ਨੂੰ ਬੜਾ ਗਾੜ੍ਹਾ ਰੰਗ ਚੜ੍ਹਦਾ ਹੈ। ਇਸੇ ਤਰ੍ਹਾਂ ਸਤਿਗੁਰੂ ਸਾਹਿਬ ਜੀ ਨੇ ਗੁਰਮੁਖਾਂ ਦੀ ਸੰਗਤ ਰੂਪ ਮੱਟੀ ਵਿਚ ਪ੍ਰੇਮ ਰੂਪ **ਵਾ:** ਨਾਮ ਰੂਪ **ਵਾ:** ਭਗਤੀ ਰੂਪ ਰੰਗ ਪਾ ਕੇ ਉਸ ਵਿਚ (ਮੇਰਾ) ਸਾਡਾ ਮਨ ਤੇ ਤਨ ਰੂਪ ਬਸਤਰ (ਭਿੰਨਾ) ਭਿਉਂ ਦਿੱਤਾ ਹੈ। ਜਿਸ ਕਰਕੇ ਸਾਡੇ ਮਨ ਤੇ ਤਨ ਨੂੰ ਵਾਹਿਗੁਰੂ ਦੇ ਪ੍ਰੇਮ ਦਾ, ਭਗਤੀ ਦਾ (ਚਲੂਲਿਆ) ਚੁਹਚੁਹਾ, ਗਾੜ੍ਹਾ ਰੰਗ ਚੜ੍ਹ ਗਿਆ ਹੈ।

## ਅੰਗ : ੪੪੯

## ਜਨੁ ਨਾਨਕੁ, ਮੁਸਕਿ ਝਕੋਲਿਆ; ਸਭੁ ਜਨਮੁ ਧਨੁ ਧੰਨਾ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਪ੍ਰਕਾਰ ਅਤਰ ਤੇ ਮੁਸਕੰਬਰ ਨਾਲ ਭਰੇ ਹੋਏ ਚੁਬੱਚੇ ਵਿਚੋਂ ਕਿਸੇ ਵਸਤਰ ਨੂੰ ਝਕੋਲ ਕੇ ਭਾਵ ਡੁਬੋ ਕੇ ਬਾਹਰ ਕੱਢਣ ਨਾਲ ਉਸ ਬਸਤਰ ਦੀ ਤਾਰ ਤਾਰ ਵਿਚੋਂ ਖੁਸ਼ਬੂ, ਮਹਿਕ ਆਉਣ ਲੱਗ ਜਾਂਦੀ ਹੈ।

ਉਸੇ ਪ੍ਰਕਾਰ ਹੀ ਜਿੰਨ੍ਹਾਂ ਗੁਰਮੁਖਾਂ ਨੇ ਆਪਣੇ ਮਨ ਰੂਪ ਬਸਤਰ ਨੂੰ ਪ੍ਰਮੇਸਰ ਦੇ ਅਨੰਦ ਰੂਪ ਮੁਸਕੰਬਰ ਤੇ ਗਿਆਨ ਰੂਪ ਅਤਰ ਦੇ ਭਰੇ ਹੋਏ ਸਤਸੰਗਤ ਰੂਪ ਚੁਬੱਚੇ ਦੀ (ਮੁਸਕਿ) ਮਹਿਕ ਵਿਚ (ਝਕੋਲਿਆ) ਝਕੋਲ ਭਾਵ ਡੁਬੋ ਲਿਆ ਹੈ। ਉਹਨਾਂ ਦੇ ਮਨ ਵਿਚ ਕੋਈ ਵੀ ਸੰਕਲਪ, ਵਿਕਲਪ ਰੂਪ ਬਦਬੋ ਨਹੀਂ ਉਠਦੀ। ਬਲਕਿ ਉਹਨਾਂ ਦੇ ਰੋਮ-ਰੋਮ ਵਿਚੋਂ ਵਾਹਿਗੁਰੂ ਸਿਮਰਨ ਅਤੇ ਪ੍ਰਮੇਸਰ ਦਾ ਆਨੰਦ ਹੀ ਆਨੰਦ ਚਮਕਦਾ ਤੇ ਮਹਿਕਦਾ ਹੈ। ਇਉਂ ਉਹਨਾਂ ਦਾ ਸਾਰਾ ਜਨਮ (ਧਨੁ ਧੰਨਾ) ਧੰਨਤਾ ਦੇ ਯੋਗ ਹੋ ਗਿਆ ਹੈ। **ਵਾ:** ਜਿੰਨ੍ਹਾਂ

---

* **ਕਸਵੱਟੀ :** ਕਸਵੱਟੀ ਇਕ ਖਾਸ ਜਾਤੀ ਦੇ ਕਾਲੇ ਪੱਥਰ ਦੀ ਤਖਤੀ ਹੁੰਦੀ ਹੈ, ਜਿਸ ਉੱਤੇ ਸੋਨੇ ਨੂੰ ਘਸਾ ਕੇ ਪਰਖੀਦਾ ਹੈ ਭਾਵ ਉਸ ਉੱਤੇ ਸੋਨੇ ਦੀ ਧਾਰ ਦੇਖਦੇ ਹਨ, ਜੇਕਰ ਸੁਨਹਿਰੀ ਧਾਰ ਹੋਵੇ ਤਾਂ ਉਹ ਸੋਨਾ ਅਸਲੀ ਬਾਰ੍ਹਾਂ ਵੰਨੀ ਦਾ ਸੋਨਾ ਸਮਝਿਆ ਜਾਂਦਾ ਹੈ, ਜੇਕਰ ਵਿਚ ਘਸਮੈਲੀ ਧਾਰ ਹੋਵੇ ਤਾਂ ਵਿਚ ਰਲਾ ਭਾਵ ਮਿਲਾਵਟ ਸਮਝਿਆ ਜਾਂਦਾ ਹੈ।

ਨੇ ਪ੍ਰਮੇਸਰ ਦੇ ਨਾਮ ਨੂੰ (ਧਨੁ) ਧੰਨਵਾਦ ਕਰਕੇ ਜਪਿਆ ਹੈ, ਉਹਨਾਂ ਦੇ ਮਾਤਾ ਪਿਤਾ ਤੇ ਉਹਨਾਂ ਦਾ ਧਾਰਨ ਕੀਤਾ ਮਨੁੱਖਾ ਜਨਮ ਧੰਨਤਾ ਦੇ ਯੋਗ ਹੈ।

**ਅਥਵਾ :** ਜਿੰਨ੍ਹਾਂ ਨੇ ਆਪਣੇ ਮਨ ਰੂਪ ਬਸਤਰ ਨੂੰ ਸੰਗਤ ਰੂਪ ਕੁੰਡ ਵਿਚ ਪਏ ਹੋਏ ਪ੍ਰੇਮ ਰੂਪ ਜਲ, ਨਾਮ ਰੂਪ ਰੰਗ ਅਤੇ ਬ੍ਰਹਮ ਗਿਆਨ ਰੂਪ ਮੁਸਕੰਬਰ ਵਿਚ ਡੁਬੋ ਲਿਆ ਹੈ। ਉਹਨਾਂ ਨੇ ਆਪਣੇ ਸਾਰੇ ਜਨਮ ਨੂੰ ਲੋਕ-ਪ੍ਰਲੋਕ ਵਿਚ ਧੰਨਤਾ ਦੇ ਯੋਗ ਕਰ ਲਿਆ ਹੈ।

ਹੁਣ ਪ੍ਰੇਮ ਮਈ ਬਾਣੀ ਦਾ ਕਥਨ ਕਰਦੇ ਹਨ।

## ਹਰਿ ਪ੍ਰੇਮ ਬਾਣੀ, ਮਨੁ ਮਾਰਿਆ; ਅਣੀਆਲੇ ਅਣੀਆ, ਰਾਮ ਰਾਜੇ ॥

ਹੇ ਭਾਈ ! ਜਿਹੜੇ (ਰਾਜੇ) ਪ੍ਰਕਾਸ਼ ਰੂਪ (ਰਾਮ) ਪਿਆਰੇ (ਹਰਿ) ਹਰੀ ਦੇ ਸਰੂਪ ਸਤਿਗੁਰੂ ਸਾਹਿਬ ਜੀ ਕਾਮ, ਕ੍ਰੋਧ ਆਦਿਕ ਆਸੁਰੀ ਸੰਪਦਾ ਰੂਪ (ਅਣੀਆ) ਫੌਜ ਨੂੰ ਲੈਅ ਕਰਕੇ ਭਾਵ ਨਾਸ਼ ਕਰਕੇ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਸ਼ੁੱਭ ਗੁਣਾਂ ਰੂਪ ਦੈਵੀ ਸੰਪਦਾ ਦੀਆਂ ਫੌਜਾਂ ਨੂੰ ਪ੍ਰਗਟ ਕਰਨ ਵਾਲੇ ਹਨ। ਉਹਨਾਂ ਨੇ ਪ੍ਰੇਮ ਵਾਲੀ ਬਾਣੀ ਰੂਪ ਅਣੀਆਂ ਵਾਲੇ (ਅਣੀਆਲੇ) ਤੀਰਾਂ ਨਾਲ ਸਾਡੇ ਮਨ ਰੂਪ ਮ੍ਰਿਗ ਨੂੰ (ਮਾਰਿਆ) ਮਾਰਨਾ ਕੀਤਾ ਹੈ।

'ਅਣੀਆਂ' ਉਹਨਾਂ ਕੁੰਡੀਆਂ ਨੂੰ ਆਖਦੇ ਹਨ, ਜੋ ਤੀਰਾਂ ਦੇ ਨਾਲ ਲੱਗੀਆਂ ਹੁੰਦੀਆਂ ਹਨ। ਅਣੀਆਂ ਵਾਲੇ ਤੀਰ ਜਿਸਦੀ ਛਾਤੀ ਵਿਚ ਇਕ ਵਾਰ ਵੱਜ ਜਾਣ, ਫੇਰ ਖਾਲੀ ਬਾਹਰ ਨਹੀਂ ਨਿਕਲਦੇ, ਸਾਰੀਆਂ ਆਂਦਰਾਂ ਨਾਲ ਹੀ ਬਾਹਰ ਕੱਢ ਲੈਂਦੇ ਹਨ। ਇਸੇ ਤਰ੍ਹਾਂ ਸਤਿਗੁਰਾਂ ਦੀ ਪ੍ਰੇਮ ਵਾਲੀ ਬਾਣੀ ਦੇ ਤੀਰ ਜਿਸਦੇ ਹਿਰਦੇ ਵਿਚ ਵੱਜਦੇ ਹਨ, ਉਸਦੇ ਹਿਰਦੇ ਅੰਦਰ ਹੀ ਵੱਸ ਅਤੇ ਧੱਸ ਜਾਂਦੇ ਹਨ ਤੇ ਪ੍ਰਮੇਸਰ ਦੀ ਖਿੱਚ ਪੈਦਾ ਹੋਣ ਨਾਲ ਉਸਦੇ ਅੰਦਰੋਂ ਅਵਿੱਦਿਆ ਰੂਪ ਆਂਦਰਾਂ ਬਾਹਰ ਕੱਢ ਦਿੰਦੇ ਹਨ। ਭਾਵ ਜਿਸਦੇ ਹਿਰਦੇ ਵਿਚ ਸਤਿਗੁਰਾਂ ਦੇ ਪ੍ਰੇਮ ਵਾਲੇ ਬਚਨ ਵੱਸ ਗਏ, ਉਸਦੇ ਅੰਦਰ ਅਵਿੱਦਿਆ, ਅਗਿਆਨਤਾ ਨਹੀਂ ਰਹਿੰਦੀ।

## ਜਿਸੁ ਲਾਗੀ ਪੀਰ ਪਿਰੰਮ ਕੀ; ਸੋ ਜਾਣੈ ਜਰੀਆ ॥

ਹੇ ਭਾਈ ! ਜਿਸ ਗੁਰਮੁਖ ਦੇ ਅੰਦਰ ਪਿਆਰੇ ਵਾਹਿਗੁਰੂ ਦੀ ਪ੍ਰਾਪਤੀ ਦੀ (ਪਿਰੰਮ) ਪ੍ਰੀਤੀ ਲੱਗੀ ਹੈ।
**ਵਾ:** ਜਿਸ ਦੇ ਅੰਦਰ (ਪਿਰੰਮ) ਪਿਆਰੇ ਪ੍ਰਮੇਸਰ ਦੇ ਵਿਛੋੜੇ ਦੀ (ਪੀਰ) ਪੀੜ (ਲਾਗੀ) ਲੱਗੀ ਹੋਈ ਹੈ। ਉਸ ਪੀੜ ਨੂੰ ਜਾਂ ਤਾਂ (ਸੋ) ਉਹ ਗੁਰਮੁਖ (ਜਾਣੈ) ਜਾਣਦਾ ਹੈ, ਜੋ ਇਸ ਪੀੜਾ ਨੂੰ (ਜਰੀਆ) ਜਰਦਾ ਭਾਵ ਸਹਾਰਦਾ ਹੈ ਅਤੇ ਜਾਂ ਫਿਰ ਉਹ ਵਾਹਿਗੁਰੂ ਜਾਣਦਾ ਹੈ। ਜਿਸ ਨੇ ਉਹਨਾਂ ਅਧਿਕਾਰੀਆਂ ਅੰਦਰ ਇਹ ਪੀੜ (ਜਰੀ) ਜੜੀ ਭਾਵ ਲਾਈ ਹੋਈ (ਆ) ਹੈ। ਹੋਰ ਕੋਈ ਨਹੀਂ ਜਾਣ ਸਕਦਾ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਅੰਦਰ ਪ੍ਰਮੇਸਰ ਨਾਲ ਮਿਲਣ ਦੀ ਪੀੜ ਲੱਗੀ ਹੋਈ ਹੈ, (ਸੋ) ਉਹ ਪ੍ਰਮੇਸਰ ਦੀ ਪ੍ਰਾਪਤੀ ਦੀ ਤੇ ਵਿਛੋੜੇ ਦੇ ਜਖਮਾਂ ਨੂੰ ਮੇਲਣ ਵਾਲੀ ਭਗਤੀ ਰੂਪ (ਜਰੀਆ) ਜੜੀ-ਬੂਟੀ ਨੂੰ (ਜਾਣੈ) ਜਾਣਦੇ ਹਨ। ਭਾਵ ਉਹ ਇਸ ਤਰ੍ਹਾਂ ਜਾਣਦੇ ਹਨ ਕਿ ਆਪਾ-ਭਾਵ ਅਰਥਾਤ ਹੰਕਾਰ ਗਵਾ ਕੇ ਨਿੰਮ੍ਰਤਾ ਸਹਿਤ ਕੀਤੀ ਹੋਈ ਭਗਤੀ ਹੀ ਪ੍ਰਮੇਸਰ ਦਾ ਮਿਲਾਪ ਕਰਵਾ ਕੇ ਵਿਛੋੜੇ ਦੇ ਜਖਮਾਂ ਅਤੇ ਪੀੜ ਨੂੰ ਮਿਟਾ ਸਕਦੀ ਹੈ। ਐਸੇ ਪੁਰਖ ਗੁਰਾਂ ਦੁਆਰਾ ਭਗਤੀ ਕਰਕੇ ਪ੍ਰਮੇਸਰ ਦੀ ਪ੍ਰਾਪਤੀ ਕਰਨਾ ਜਾਣਦੇ ਹਨ।

**ਪ੍ਰਸ਼ਨ :** ਪ੍ਰਮੇਸਰ ਨੂੰ ਕੌਣ ਜਾਣ ਸਕਦਾ ਹੈ?

**ਉੱਤਰ :** **ਅਥਵਾ :** ਜਿੰਨ੍ਹਾਂ ਦੇ ਅੰਦਰ ਉਸ (ਪਿਰੰਮ) ਪਿਆਰੇ ਪ੍ਰਮੇਸਰ ਨੂੰ ਮਿਲਣ ਦੀ (ਪਿਰੰਮ) ਪ੍ਰੀਤੀ ਅਤੇ ਅੰਦਰ ਵਿਛੋੜੇ ਦੀ (ਪੀਰ) ਪੀੜ (ਜਰੀਆ) ਜੜੀ ਭਾਵ ਲੱਗੀ ਹੋਈ ਹੋਵੇ, ਫਿਰ ਵੀ ਉਨ੍ਹਾਂ ਨੇ ਸਦਾ ਇਸ ਅਜਰ

ਪੀੜ ਤੇ ਹੋਰ ਅਜਰ ਸ਼ਕਤੀਆਂ ਨੂੰ ਚੁੱਪ ਰਹਿ ਕੇ (ਜਰੀਆ) ਜਰਿਆ ਭਾਵ ਸਹਾਰਿਆ ਹੋਵੇ, ਉਹ ਮਹਾਤਮਾ ਪੁਰਸ਼ ਪ੍ਰਮੇਸਰ ਨੂੰ ਜਾਣਦੇ ਹਨ।

**ਜੀਵਨ ਮੁਕਤਿ ਸੋ ਆਖੀਐ; ਮਰਿ ਜੀਵੈ ਮਰੀਆ ॥**

ਹੇ ਭਾਈ! (ਸੋ) ਉਹ ਪੁਰਖ ਹੀ (ਜੀਵਨ ਮੁਕਤਿ) ਜਿਉਂਦੇ ਜੀਅ ਮੁਕਤ (ਆਖੀਐ) ਕਿਹਾ ਜਾਂਦਾ ਹੈ। ਜਿਹੜਾ ਪ੍ਰਮੇਸਰ ਵੱਲੋਂ (ਮਰਿ) ਮਰਿਆ ਹੋਇਆ ਫਿਰ ਸੇਵਾ ਸਿਮਰਨ ਕਰਕੇ ਉਸ ਪ੍ਰਮੇਸਰ ਵੱਲ (ਜੀਵੈ) ਜਿਉਂਦਾ ਹੋ ਜਾਂਦਾ ਹੈ ਅਤੇ ਜਿਸ ਸੰਸਾਰ ਵੱਲ ਜਿਉਂਦਾ ਸੀ, ਉਸ ਵੱਲੋਂ (ਮਰੀਆ) ਮਰਿਆ ਹੈ। **ਵਾ:** ਜਿਹੜਾ (ਜੀਵੈ) ਜੀਵਤ ਭਾਵ ਵੱਲੋਂ (ਮਰੀਆ) ਮਰਿਆ ਹੈ। ਉਸਦਾ ਨਾਮ ਜੀਵਨ ਮੁਕਤ ਕਿਹਾ ਜਾਂਦਾ ਹੈ।

**ਜਨ ਨਾਨਕ, ਸਤਿਗੁਰੁ ਮੇਲਿ ਹਰਿ; ਜਗੁ ਦੁਤਰੁ ਤਰੀਆ ॥੨॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਬੇਨਤੀ ਕਰਨ ਦਾ ਢੰਗ ਦੱਸਦੇ ਹੋਏ ਕਥਨ ਕਰਦੇ ਹਨ ਕਿ ਹੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ! ਸਾਨੂੰ (ਜਨ) ਦਾਸਾਂ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਦੇ ਨਾਲ (ਮੇਲਿ) ਮੇਲਣਾ ਕਰੋ। ਤਾਂ ਜੋ ਅਸੀਂ ਇਸ (ਦੁਤਰੁ) ਕਠਿਨਾਈ ਨਾਲ ਤਰੇ ਜਾਣ ਵਾਲੇ (ਜਗੁ) ਸੰਸਾਰ ਸਮੁੰਦਰ ਤੋਂ (ਤਰੀਆ) ਤਰ ਜਾਈਏ।

**ਅਥਵਾ :** ਹੇ (ਹਰਿ) ਹਰੀ ਪ੍ਰਮੇਸਰ ਜੀ! ਜਿੰਨ੍ਹਾਂ ਸੇਵਕਾਂ ਨੂੰ ਤੁਸੀਂ ਸਤਿਗੁਰਾਂ ਨਾਲ ਮੇਲਿਆ ਹੈ। ਉਹ ਇਸ (ਦੁਤਰੁ) ਕਠਿਨ ਸੰਸਾਰ ਸਮੁੰਦਰ ਤੋਂ ਤਰ ਗਏ ਹਨ। **ਵਾ:** ਉਹ ਆਪ ਵੀ ਸੰਸਾਰ ਤੋਂ ਤਰ ਗਏ ਹਨ ਤੇ ਹੋਰਨਾਂ ਨੂੰ ਵੀ ਤਾਰਨ ਵਾਸਤੇ (ਤਰੀਆ) ਜਹਾਜ ਦੀ ਨਿਆਈਂ ਬਣ ਗਏ ਹਨ।

**ਹਮ ਮੂਰਖ ਮੁਗਧ, ਸਰਣਾਗਤੀ; ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥**

(ਰਾਮ ਰਾਜੇ) ਹੇ ਪਿਆਰੇ ਜੀ! (ਹਮ) ਅਸੀਂ ਹੰਗਤਾ-ਮਮਤਾ ਦੇ ਸਹਿਤ ਹੋਣ ਕਰਕੇ ਸ਼ਾਸਤਰ ਗਿਆਤ ਵੱਲੋਂ ਮੂਰਖ ਤੇ ਪ੍ਰਮਾਰਥ ਵੱਲੋ (ਮੁਗਧ) ਬੇਸਮਝ ਹਾਂ। **ਵਾ:** ਅਸੀਂ ਵਿਹਾਰਾਂ ਵੱਲੋਂ ਮੂਰਖ ਤੇ ਸ਼ਾਸਤਰ ਗਿਆਤ ਵੱਲੋਂ ਵੀ ਮੁਗਧ ਹਾਂ। ਪਰ ਫਿਰ ਵੀ ਅਸੀਂ ਤੁਹਾਡੀ (ਸਰਣਾਗਤੀ) ਸ਼ਰਨ ਗ੍ਰਹਿਣ ਕੀਤੀ ਹੈ। ਸਾਰਿਆਂ ਨੂੰ ਆਪਣੇ ਨਾਮ ਅਤੇ ਪ੍ਰੇਮ ਦੇ ਰੰਗ ਵਿਚ ਰੰਗਣ ਵਾਲੇ (ਰੰਗਾ) ਅਨੰਦ ਸਰੂਪ (ਗੋਵਿੰਦ) ਪ੍ਰਮੇਸਰ ਜੀ! ਤੁਸੀਂ ਸਾਨੂੰ ਆ ਕੇ (ਮਿਲੁ) ਮਿਲਣਾ ਕਰੋ।

**ਪ੍ਰਸ਼ਨ :** ਮਹਾਰਾਜ! ਪ੍ਰਮੇਸਰ ਦੀ ਪ੍ਰਾਪਤੀ ਕਿਸ ਨੂੰ ਹੋਈ ਹੈ?

**ਗੁਰਿ ਪੂਰੈ ਹਰਿ ਪਾਇਆ; ਹਰਿ ਭਗਤਿ ਇਕ ਮੰਗਾ ॥**

**ਉੱਤਰ :** ਹੇ ਭਾਈ! ਜਿੰਨ੍ਹਾਂ ਨੇ ਪੂਰੇ ਸਤਿਗੁਰਾਂ ਪਾਸੋਂ ਹਮੇਸ਼ਾਂ ਇਕ (ਹਰਿ) ਹਰੀ ਅਕਾਲ ਪੁਰਖ ਜੀ ਦੀ ਭਗਤੀ ਨੂੰ ਹੀ (ਮੰਗਾ) ਮੰਗਿਆ ਹੈ। ਉਹਨਾਂ ਨੇ ਹੀ ਪੂਰਨ ਸਤਿਗੁਰੂ ਸਾਹਿਬ ਜੀ ਦੁਆਰਾ ਉਸ (ਹਰਿ) ਹਰੀ ਵਾਹਿਗੁਰੂ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

ਇਸ ਲਈ ਉਸ ਹਰੀ ਪ੍ਰਮੇਸਰ ਤੋਂ ਕੇਵਲ ਉਸਦੀ ਇਕ ਭਾਉ-ਭਗਤੀ ਹੀ ਮੰਗਣੀ ਚਾਹੀਦੀ ਹੈ।

**ਮੇਰਾ ਮਨੁ ਤਨੁ ਸਬਦਿ ਵਿਗਾਸਿਆ; ਜਪਿ ਅਨਤ ਤਰੰਗਾ ॥**

ਹੇ ਭਾਈ! ਜਿਸ ਪ੍ਰਕਾਰ ਬੰਦ ਹੋਏ ਕਵਲ ਦੇ ਫੁੱਲ ਚੜ੍ਹੇ ਹੋਏ ਸੂਰਜ ਨੂੰ ਵੇਖ ਕੇ ਖਿੜ ਜਾਂਦੇ ਹਨ, ਉਸੇ ਪ੍ਰਕਾਰ

ਹੀ (ਮੇਰਾ) ਸਾਡਾ ਮਨ ਤੇ ਤਨ ਗੁਰਾਂ ਦੇ ਸ਼ਬਦ ਰੂਪ ਸੂਰਜ ਦੇ ਪ੍ਰਕਾਸ਼ ਕਰਕੇ ਰਸ ਵਿਚ, ਅਨੰਦ ਵਿਚ (ਵਿਗਾਸਿਆ) ਖਿੜ ਆਇਆ ਹੈ, ਇਸ ਲਈ ਹੁਣ ਅਸੀਂ ਖੰਡਾਂ-ਬ੍ਰਹਿਮੰਡਾਂ ਰੂਪ (ਅਨਤ) ਅਨੇਕਾਂ (ਤਰੰਗਾ) ਲਹਿਰਾਂ ਵਾਲੇ ਸਮੁੰਦਰ ਰੂਪ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦਾ (ਜਪਿ) ਜਾਪ ਕਰਦੇ ਰਹਿੰਦੇ ਹਾਂ। **ਵਾ: "ਲਹਰੀ ਵਿਸ਼ਨ ਮਹੇਸ ॥"** ਹੇ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਰੂਪ ਅਨੇਕਾਂ ਲਹਿਰਾਂ ਵਾਲੇ ਸਮੁੰਦਰ ਰੂਪ ਪ੍ਰਮੇਸਰ ਜੀ! ਅਸੀਂ ਤੁਹਾਡੇ ਨਾਮ ਦੇ ਜਾਪ ਨੂੰ ਜਪਦੇ ਹਾਂ।

## ਮਿਲਿ ਸੰਤ ਜਨਾ, ਹਰਿ ਪਾਇਆ; ਨਾਨਕ ਸਤਸੰਗਾ ॥੩॥

**(ਅੰਨਵੈ)** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ **(ਮਿਲਿ ਸੰਤ ਜਨਾ ਸਤਸੰਗਾ)** ਜਿਹੜੇ ਪੁਰਖ ਸੰਤ (ਜਨਾ) ਮਹਾਤਮਾ ਜਨਾਂ ਦੀ (ਸਤਸੰਗਾ) ਸਤਿਸੰਗਤ ਵਿਚ (ਮਿਲਿ) ਮਿਲੇ ਹਨ। **(ਨਾਨਕ ਹਰਿ ਪਾਇਆ)** ਉਹਨਾਂ ਨੇ (ਹਰਿ) ਹਰੀ ਪ੍ਰਮੇਸਰ ਦੇ ਤਾਈਂ (ਪਾਇਆ) ਪਾਉਣਾ ਕੀਤਾ ਹੈ। **ਵਾ:** ਹੇ ਹਰੀ ਪ੍ਰਮੇਸਰ ਜੀ! ਜਿਹੜੇ ਸੰਤ ਜਨਾਂ ਨਾਲ ਮਿਲੇ ਹਨ। **ਵਾ:** ਜਿਹੜੇ (ਜਨਾ) ਆਦਮੀ ਸੰਤਾਂ ਦੇ ਨਾਲ ਮਿਲੇ ਹਨ। ਉਹਨਾਂ ਨੇ ਆਪ ਦੇ ਸਰੂਪ ਨੂੰ ਪ੍ਰਾਪਤ ਕੀਤਾ ਹੈ। ਇਸ ਕਰਕੇ ਸਾਨੂੰ ਵੀ ਸਤਸੰਗਤ ਬਖਸ਼ਣਾ ਕਰੋ।
ਹੁਣ ਅਰਦਾਸ ਕਰਨ ਦੀ ਜਾਚ ਦੱਸਦੇ ਹਨ।

## ਦੀਨ ਦਇਆਲ ਸੁਣਿ ਬੇਨਤੀ; ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥

ਹੇ (ਦੀਨ) ਗਰੀਬਾਂ ਉਪਰ (ਦਇਆਲ) ਦਇਆ ਕਰਨ ਵਾਲੇ, (ਹਰਿ) ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ (ਰਾਮ) ਰਮੇ ਹੋਏ (ਰਾਇਆ) ਰਾਜਾ ਰੂਪ, (ਰਾਜੇ) ਪ੍ਰਕਾਸ਼ ਰੂਪ, (ਪ੍ਰਭ) ਸਰਬ ਕਲਾ ਸਮਰੱਥ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ! ਸਾਡੀ ਬੇਨਤੀ ਨੂੰ (ਸੁਣਿ) ਸੁਨਣਾ ਕਰੋ।

## ਹਉ ਮਾਗਉ ਸਰਣਿ, ਹਰਿ ਨਾਮ ਕੀ; ਹਰਿ ਹਰਿ ਮੁਖਿ ਪਾਇਆ ॥

ਹੇ (ਹਰਿ) ਹਰੀ ਪ੍ਰਮੇਸਰ ਜੀ! ਕੋਈ ਕਿਸੇ ਦੀ ਸ਼ਰਣ ਮੰਗਦਾ ਹੈ ਤੇ ਕੋਈ ਕਿਸੇ ਦੀ ਸ਼ਰਣ ਮੰਗਦਾ ਹੈ, ਪਰ (ਹਉ) ਅਸੀਂ ਤਾਂ ਕੇਵਲ ਇਕ ਤੁਹਾਡੇ ਨਾਮ ਦੀ ਹੀ ਸ਼ਰਣ (ਮਾਗਉ) ਮੰਗਦੇ ਹਾਂ। ਹੇ (ਹਰਿ) ਸਾਰਿਆਂ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ ਭਾਵ ਨਾਸ਼ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ! ਜਿਵੇਂ ਤੁਸੀਂ ਹੋਰਨਾਂ ਸੰਤਾਂ ਭਗਤਾਂ ਦੇ ਅੰਤਹਕਰਣ ਰੂਪ ਮੁੱਖ ਵਿਚ ਨਾਮ ਰੂਪ ਅੰਮ੍ਰਿਤ ਨੂੰ ਪਾਇਆ ਹੈ ਤਿਵੇਂ ਹੀ ਸਾਡੇ ਰਿਦੇ ਰੂਪ ਮੁੱਖ ਵਿਚ ਵੀ ਆਪਣੇ ਅੰਮ੍ਰਿਤ ਨਾਮ ਨੂੰ ਪਾਉਣਾ ਕਰੋ।

## ਭਗਤਿ ਵਛਲੁ ਹਰਿ ਬਿਰਦੁ ਹੈ; ਹਰਿ ਲਾਜ ਰਖਾਇਆ ॥

ਹੇ (ਹਰਿ) ਹਰੀ ਪ੍ਰਮੇਸਰ ਜੀ! (ਭਗਤਿ) ਭਗਤੀ ਕਰਨ ਵਾਲੇ ਭਗਤਾਂ ਨਾਲ (ਵਛਲੁ) ਪਿਆਰ ਕਰਨਾ ਆਪ ਜੀ ਦਾ (ਬਿਰਦੁ) ਪ੍ਰਣ, ਨਿਯਮ ਹੈ ਅਤੇ ਜਿਵੇਂ ਆਪ ਜੀ ਪਿਛਲੇ ਭਗਤਾਂ ਦੀ (ਲਾਜ) ਇੱਜਤ (ਰਖਾਇਆ) ਰੱਖਦੇ ਆਏ ਹੋ। ਯਥਾ :

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥** *(ਅੰਗ : ੪੫੧)*

ਤਿਵੇਂ ਸਾਡੀ ਵੀ ਲਾਜ ਭਾਵ ਇੱਜ਼ਤ ਰੱਖਣਾ ਕਰੋ ਜੀ।

## ਜਨੁ ਨਾਨਕੁ, ਸਰਣਾਗਤੀ; ਹਰਿ ਨਾਮਿ ਤਰਾਇਆ ॥੪॥੧॥੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ ਜੀ! ਅਸੀਂ (ਜਨੁ) ਦਾਸ ਆਪ ਜੀ ਦੇ ਚਰਨਾਂ ਦੀ

(ਸਰਣਾਗਤੀ) ਸ਼ਰਨ ਵਿਚ ਆ ਕੇ ਪ੍ਰਾਪਤ ਹੋਏ ਹਾਂ। ਕਿਉਂਕਿ ਸਾਨੂੰ ਭਰੋਸਾ ਹੈ ਕਿ ਆਪ ਜੀ ਦੇ ਨਾਮ ਨੇ ਹੀ ਚਾਰਾਂ ਜੁਗਾਂ ਦੇ ਭਗਤਾਂ ਨੂੰ ਜਹਾਜ ਦੀ ਨਿਆਈਂ ਹੋ ਕੇ ਸੰਸਾਰ ਸਮੁੰਦਰ ਤੋਂ (ਤਰਾਇਆ) ਤਾਰਿਆ ਹੈ। ਉਸੇ ਤਰ੍ਹਾਂ ਆਪ ਜੀ ਦਾ ਨਾਮ ਸਾਡਾ ਵੀ ਉਧਾਰ ਕਰ ਦੇਵੇਗਾ।

## ਆਸਾ ਮਹਲਾ ੪ ॥

## ਗੁਰਮੁਖਿ ਢੂੰਢਿ ਢੂਢੇਦਿਆ; ਹਰਿ ਸਜਣੁ ਲਧਾ ਰਾਮ ਰਾਜੇ ॥ (*'ਲੱਧਾ' ਬੋਲੋ*)

ਹੇ (ਰਾਜੇ) ਪ੍ਰਕਾਸ਼ ਰੂਪ ਪ੍ਰਮੇਸਰ ਦੇ (ਰਾਮ) ਪਿਆਰੇ ਸੰਤ ਜਨੋ ! ਅਸੀਂ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਦੁਆਰਾ (ਢੂੰਢਿ) ਖੋਜ ਨੂੰ (ਢੂਢੇਦਿਆ) ਖੋਜਦਿਆਂ ਹੋਇਆਂ ਸੱਜਣ (ਹਰਿ) ਹਰੀ ਅਕਾਲ ਪੁਰਖ ਜੀ ਨੂੰ (ਲਧਾ) ਲੱਭ ਲਿਆ ਹੈ।

**ਅਥਵਾ :** ਅਸੀਂ ਗੁਰਮਖਾਂ ਦੀ ਸੰਗਤ ਦੁਆਰਾ ਪਹਿਲਾ ਸਰੀਰ ਨੂੰ ਖੋਜ ਕੇ, ਫਿਰ ਸਰੀਰ ਵਿੱਚੋਂ ਮਨ ਨੂੰ ਖੋਜ ਕਰਕੇ ਸੱਜਣ ਅਕਾਲ ਪੁਰਖ ਜੀ ਨੂੰ ਖੋਜ ਕਰਕੇ ਲੱਭ ਲਿਆ ਹੈ।

ਭਾਵ ਪਹਿਲਾਂ ਅਧਿਕਾਰੀਆਂ ਨੇ ਗੁਰਮੁਖਾਂ ਦੀ ਸੰਗਤ ਵਿਚੋਂ ਸਰੀਰ ਦੀ ਬਾਬਤ ਇਹ ਜਾਨਿਆ ਹੈ ਕਿ ਇਹ ਮਨੁੱਖਾ ਸਰੀਰ ਦੁਰਲੱਭ ਹੈ ਤੇ ਪ੍ਰਮੇਸਰ ਦੀ ਪ੍ਰਾਪਤੀ ਲਈ ਪ੍ਰਾਪਤ ਹੋਇਆ ਹੈ ਤੇ ਇਸ ਮਨੁੱਖਾ ਸਰੀਰ ਦੇ ਅੰਦਰ ਹੀ ਸਾਰੇ ਖੰਡਾਂ-ਬ੍ਰਹਮੰਡਾਂ ਦੀਆਂ ਰਚਨਾਵਾਂ ਮੌਜੂਦ ਹਨ। ਫਿਰ ਇਸ ਸਰੀਰ ਦੀ ਖੋਜ ਕਰਕੇ ਇਸ ਤਰ੍ਹਾਂ ਜਾਨਿਆ ਕਿ ਇਸ ਸਰੀਰ ਅੰਦਰ ਰਹਿੰਦਿਆਂ ਮਨ ਨੂੰ ਮਾਰ ਕੇ ਭਾਵ ਮਨ ਦੇ ਮੰਦੇ ਸੁਭਾਅ ਨੂੰ ਨਵਿਰਤ ਕਰਕੇ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ। ਫਿਰ ਗੁਰਾਂ ਦੇ ਨਾਮ ਰੂਪ ਉਪਦੇਸ਼ ਨੂੰ ਕਮਾ ਕੇ, ਮਨ ਨੂੰ ਜੋਤ ਸਰੂਪ ਕਰਕੇ ਪਛਾਣ ਲਿਆ ਹੈ। ਇਸ ਤਰ੍ਹਾਂ ਗੁਰਮੁਖਾਂ ਦੀ ਸੰਗਤ ਦੁਆਰਾ ਅਧਿਕਾਰੀਆਂ ਨੇ ਸਰੀਰ ਅਤੇ ਮਨ ਦੀ ਖੋਜ ਕਰਕੇ ਅੰਦਰੋਂ ਹੀ ਪ੍ਰਮੇਸਰ ਨੂੰ ਲੱਭ ਲਿਆ ਭਾਵ ਪ੍ਰਾਪਤ ਕਰ ਲਿਆ ਹੈ।

**ਅਥਵਾ :** ਜਿਸ ਪ੍ਰਮੇਸਰ ਨੂੰ ਵੇਦ ਸ਼ਾਸਤਰ ਪ੍ਰਤੀਪਾਦਨ ਕਰਦੇ ਹਨ, ਜਣਾਉਂਦੇ ਹਨ। ਗੁਰਮੁਖਾਂ ਦੀ ਸੰਗਤ ਦੁਆਰਾ ਹਿਰਦੇ ਦੇ ਅੰਦਰ ਖੋਜ ਨੂੰ ਖੋਜਦਿਆ ਹੋਇਆਂ ਉਸ ਸੱਜਣ ਹਰੀ ਪ੍ਰਮੇਸਰ ਨੂੰ ਲੱਭ ਲਿਆ ਹੈ ਭਾਵ ਪ੍ਰਾਪਤ ਕਰ ਲਿਆ ਹੈ।

ਜਦੋਂ ਹਰੀ ਪ੍ਰਮੇਸਰ ਪ੍ਰਾਪਤ ਹੋ ਗਿਆ ਤਾਂ :

## ਕੰਚਨ ਕਾਇਆ ਕੋਟ ਗੜ; ਵਿਚਿ ਹਰਿ ਹਰਿ ਸਿਧਾ ॥ (*'ਸਿੱਧਾ' ਬੋਲੋ*)

ਜਿਵੇਂ ਪਾਰਸ ਦੀ ਛੋਹ ਪ੍ਰਾਪਤ ਹੋਣ ਨਾਲ ਲੋਹੇ ਦਾ (ਕੋਟ) ਕਿਲ੍ਹਾ ਵੀ ਸੋਨੇ ਦਾ ਬਣ ਜਾਂਦਾ ਹੈ ਤਿਵੇਂ ਹੀ ਜਿੰਨ੍ਹਾਂ ਨੇ (ਕਾਇਆ) ਦੇਹ ਰੂਪ (ਕੋਟ) ਕਿਲ੍ਹੇ ਨੂੰ (ਗੜ) ਘੜਨ ਵਾਲੇ ਪਾਰਸ ਰੂਪ (ਹਰਿ) ਹਰੀ ਪ੍ਰਮੇਸਰ ਨੂੰ ਹਿਰਦੇ ਦੇ (ਵਿਚਿ) ਅੰਦਰੋਂ ਹੀ (ਸਿਧਾ) ਸਿੱਧ ਭਾਵ ਪ੍ਰਾਪਤ ਕਰ ਲਿਆ ਹੈ ਉਹਨਾਂ ਦਾ ਸਰੀਰ ਰੂਪ ਕਿਲ੍ਹਾ (ਕੰਚਨ) ਸੋਨੇ ਵੱਤ ਸ਼ੁੱਧ ਹੋ ਗਿਆ ਹੈ।

## ਸਾਖੀ—ਪਾਰਸ ਵਾਲੇ ਸਿੱਖ ਦੀ

ਗੁਰਬਿਲਾਸ ਪਾਤਸ਼ਾਹੀ ਦਸਵੀਂ ਅੰਦਰ ਇਹ ਪ੍ਰਸੰਗ ਆਉਂਦਾ ਹੈ ਕਿ,

ਇਕ ਵਾਰ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪਾਸ ਇਕ ਸਿੱਖ ਆਇਆ। ਉਸ ਨੇ ਆਪਣੇ ਖੀਸੇ ਵਿਚੋਂ ਇਕ ਡੱਬੀ ਕੱਢੀ ਤੇ ਉਸ ਵਿਚੋਂ ਕਾਗਜ਼ ਵਿਚ ਵਲੇਟਿਆ ਹੋਇਆ ਇਕ ਪੱਥਰ ਦਾ ਛੋਟਾ ਜਿਹਾ ਟੁਕੜਾ ਕੱਢ ਕੇ ਸਤਿਗੁਰਾਂ ਨੂੰ ਦਿਖਾਇਆ ਤੇ ਬੇਨਤੀ ਕੀਤੀ ਕਿ ਮਹਾਰਾਜ ! ਇਹ ਪਾਰਸ ਹੈ, ਜੋ ਅੱਠ ਧਾਤਾਂ

ਨੂੰ ਆਪਣੀ ਛੂਹ ਦੇ ਕੇ ਸੋਨਾ ਬਣਾਉਣ ਦੀ ਤਾਕਤ ਰੱਖਦਾ ਹੈ। ਇਹ ਪਾਰਸ ਸਾਡੇ ਕੋਲ ਤਿੰਨ ਪੀੜੀਆਂ ਤੋਂ ਮੌਜੂਦ ਹੈ। ਸਤਿਗੁਰਾਂ ਨੇ ਹੱਸ ਕੇ ਬਚਨ ਕੀਤਾ ਕਿ ਭਾਈ ਸਿੱਖਾ! ਜੇ ਤੇਰਾ ਇਹ ਪਾਰਸ ਅੱਠ ਧਾਤਾਂ ਨੂੰ ਸੋਨਾ ਬਣਾ ਸਕਦਾ ਹੈ ਤਾਂ ਜਿਸ ਡੱਬੀ ਵਿਚੋਂ ਤੂੰ ਇਸ ਨੂੰ ਕੱਢਿਆ ਹੈ, ਉਸ ਨੂੰ ਜੰਗਾਲ ਕਿਉਂ ਲੱਗਾ ਹੋਇਆ ਹੈ? ਉਹ ਸਿੱਖ ਕਹਿਣ ਲੱਗਾ, "ਮਹਾਰਾਜ! ਡੱਬੀ ਵਿਚ ਤਾਂ ਮੈਂ ਇਸ ਨੂੰ ਕਾਗਜ਼ ਵਿਚ ਲਪੇਟ ਕੇ ਰੱਖਿਆ ਹੋਇਆ ਸੀ। ਇਸ ਕਰਕੇ ਡੱਬੀ ਸੋਨੇ ਦੀ ਨਹੀਂ ਬਣੀ।" ਇਹ ਸੁਣ ਕੇ ਕਲਗੀਧਰ ਪਾਤਸ਼ਾਹ ਜੀ ਨੇ ਸਭ ਖਾਲਸੇ ਨੂੰ ਉਪਦੇਸ਼ ਕਰਦਿਆਂ ਬਚਨ ਕੀਤੇ ਕਿ ਖਾਲਸਾ ਜੀ! ਦੇਖੋ, ਜਿਵੇਂ ਇਕ ਕਾਗਜ਼ ਦਾ ਪਰਦਾ ਹੋਣ ਕਰਕੇ ਪਾਰਸ ਇਸ ਡੱਬੀ ਨੂੰ ਸੋਨਾ ਨਹੀਂ ਬਣਾ ਸਕਿਆ। ਇਸੇ ਤਰ੍ਹਾਂ ਆਤਮਾ ਪਾਰਸ ਦੀ ਨਿਆਈਂ ਹੈ ਤੇ ਮਨੁੱਖਾ ਦੇਹ ਜਾਂ ਬੁੱਧੀ ਡੱਬੀ ਦੀ ਨਿਆਈਂ ਹੈ। ਦੇਹ ਅਧਿਆਸ ਰੂਪ ਕਾਗਜ਼ ਦਾ ਪਰਦਾ ਪਿਆ ਹੋਣ ਕਰਕੇ ਇਹ ਦੇਹੀ ਸਫਲ ਤੇ ਬੁੱਧੀ ਸ਼ੁੱਧ ਨਹੀਂ ਹੁੰਦੀ। ਜਦੋਂ ਹਿਰਦੇ ਅੰਦਰੋਂ ਤਿੰਨਾਂ ਦੇਹਾਂ ਦੇ ਅਧਿਆਸ ਰੂਪ ਕਾਗਜ਼ ਨੂੰ ਪਾੜ ਦਿੱਤਾ ਭਾਵ ਦੇਹ ਅਧਿਆਸ ਨਵਿਰਤ ਕਰ ਦਿੱਤਾ। ਉਸ ਵੇਲੇ ਬੁੱਧੀ ਵੀ ਸੋਨੇ ਵਰਗੀ ਸ਼ੁੱਧ ਹੋ ਜਾਵੇਗੀ ਅਤੇ ਇਹ ਮਨੁੱਖਾ ਸਰੀਰ ਵੀ ਸਫਲ ਹੋ ਜਾਵੇਗਾ।

**ਜੋਗ ਮੱਤ ਅਨੁਸਾਰ ਅਰਥ :**

ਜਦੋਂ ਇਸ (ਕਾਇਆ) ਦੇਹੀ ਨੂੰ ਜੋਗ ਅਭਿਆਸ ਦੁਆਰਾ ਬਿਰਤੀਆਂ ਰੋਕ ਕੇ ਸੋਨੇ ਵਾਂਗ ਸ਼ੁੱਧ ਕਰ ਲਿਆ ਤਾਂ ਇਸ ਦੇਹੀ ਰੂਪ (ਗੜ੍ਹ) ਆਕੀ ਕਿਲ੍ਹੇ ਵਿਚ ਜੋ ਦਸਮ ਦੁਆਰ ਰੂਪ (ਕੋਟ) ਕਿਲ੍ਹਾ ਹੈ। ਉਸ ਵਿਚੋਂ ਸਭ ਸੰਸਿਆਂ ਦੇ (ਹਰਿ) ਹਾਰਕ (ਹਰਿ) ਹਰੀ ਪ੍ਰਮੇਸਰ ਦੇ ਤਾਈਂ (ਸਿਧਾ) ਸਿਧ ਭਾਵ ਪ੍ਰਾਪਤ ਕਰ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ (ਕੋਟ) ਕਿਲ੍ਹੇ ਰੂਪ ਮਨੁਖਾ ਦੇਹ ਵਿਚਲੀ (ਕਾਇਆ) ਬੁੱਧੀ (ਗੜ੍ਹ) ਘੜ ਕੇ ਕੰਚਨ ਵਰਗੀ ਸ਼ੁੱਧ ਭਾਵ ਆਤਮ ਵਿਸ਼ੈਣੀ ਕਰ ਲਈ ਹੈ। ਉਹਨਾਂ ਦੇ ਤਾਈਂ ਸਾਰਿਆਂ ਨੂੰ (ਹਰਿ) ਹਰੇ-ਭਰੇ ਕਰਨ ਵਾਲੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਹਿਰਦੇ (ਵਿਚਿ) ਅੰਦਰੋਂ ਹੀ (ਸਿਧਾ) ਪ੍ਰਾਪਤ ਹੋ ਗਏ ਹਨ।

**ਅਥਵਾ :** ਜਿਸ ਨੇ ਦਸਾਂ ਦੁਆਰਿਆ ਵਾਲੇ (ਗੜ੍ਹ) ਘੜੇ ਹੋਏ ਅਸਥੂਲ ਸਰੀਰ ਰੂਪ (ਕੋਟ) ਕਿਲ੍ਹੇ ਵਿਚਲੀ ਬੁੱਧੀ ਸੋਨੇ ਵਰਗੀ ਸ਼ੁੱਧ ਭਾਵ ਬ੍ਰਹਮਾਕਾਰ ਕੀਤੀ ਹੋਈ ਹੈ ਉਸ ਨੇ (ਹਰਿ ਹਰਿ) ਹਰੀ ਪ੍ਰਮੇਸਰ ਨੂੰ ਆਪਣੇ ਅੰਦਰੋਂ ਹੀ ਸਿਧ ਭਾਵ ਪਰਗਟ ਕਰ ਲਿਆ ਹੈ।

**ਅਥਵਾ :** ਜਦੋਂ ਸੰਸਾਰ ਰੂਪ ਕਿਲ੍ਹੇ ਨੂੰ ਘੜਨ ਵਾਲੇ ਪਾਰਸ ਦੀ ਨਿਆਈਂ (ਹਰਿ ਹਰਿ) ਹਰੀ ਪ੍ਰਮੇਸਰ ਨੂੰ ਰਿਦੇ ਵਿੱਚੋਂ ਹੀ ਪ੍ਰਾਪਤ ਕਰ ਲਿਆ, ਉਦੋਂ (ਕਾਇਆ) ਬੁੱਧੀ ਸੋਨੇ ਵਰਗੀ ਸ਼ੁੱਧ ਬਣ ਗਈ।

**ਅਥਵਾ :** ਜਿਸ ਨੇ (ਕੋਟ) ਕਰੋੜਾਂ ਬ੍ਰਹਮੰਡਾਂ ਨੂੰ (ਗੜ੍ਹ) ਘੜਿਆ ਹੈ, ਜਦੋਂ ਉਸ ਵਾਹਿਗੁਰੂ ਪ੍ਰਮੇਸਰ ਨੂੰ ਹਿਰਦੇ ਵਿੱਚੋਂ ਹੀ ਸਿਧ ਭਾਵ ਪ੍ਰਾਪਤ ਕਰ ਲਿਆ ਤਾਂ ਉਦੋਂ (ਕੰਚਨ) ਸੋਨੇ ਦੀ ਨਿਆਈਂ ਸ਼ੁੱਧ (ਕਾਇਆ) ਅਖੰਡ ਚੇਤਨ ਦੇਹ ਪ੍ਰਾਪਤ ਹੋ ਗਈ।

## ਹਰਿ ਹਰਿ ਹੀਰਾ ਰਤਨੁ ਹੈ; ਮੇਰਾ ਮਨੁ ਤਨੁ ਵਿਧਾ ॥

('ਵਿੱਧਾ' ਬੋਲੋ)

ਹੇ ਭਾਈ! ਸਭ ਨੂੰ (ਹਰਿ) ਹਰੇ-ਭਰੇ ਕਰਨ ਵਾਲਾ ਸਭ ਪਾਪਾਂ ਦਾ (ਹਰਿ) ਹਾਰਕ ਪ੍ਰਮੇਸਰ ਆਪ ਹੀ ਹੀਰਾ ਅਤੇ ਆਪ ਹੀ *ਰਤਨ ਰੂਪ ਹੈ। **ਵਾ:** ਹੀਰੇ ਅਤੇ ਰਤਨਾਂ ਦੀ ਨਿਆਈਂ ਅਮੋਲਕ ਹੈ। **ਵਾ:** ਹਰੀ ਪ੍ਰਮੇਸਰ ਆਪ ਹੀਰੇ ਦੀ ਨਿਆਈਂ ਹੈ ਤੇ ਗੁਰਾਂ ਦੁਆਰਾ (ਰਤਨੁ) ਵੈਰਾਗ ਆਦਿਕ ਸਾਧਨਾਂ ਕਰਕੇ ਪ੍ਰਾਪਤ ਹੋਣ

---

* **ਰਤਨ :** ਜਿਸ ਨੂੰ ਪ੍ਰਾਪਤ ਕਰਕੇ ਹੋਰ ਕਿਸੇ ਚੀਜ ਦੀ (ਰਤ+ਨ) (ਰਤ) ਪ੍ਰੀਤੀ (ਨ) ਨਾ ਰਹੇ। ਉਸਨੂੰ ਰਤਨ ਕਹਿੰਦੇ ਹਨ। ਐਸਾ ਇਕ ਅਕਾਲ ਪੁਰਖ ਵਾਹਿਗੁਰੂ ਹੀ ਹੈ ਜਿਸ ਦੇ ਦਰਸ਼ਨ ਕਰਨ ਤੋਂ ਬਾਅਦ ਹੋਰ ਕਿਸੇ ਵੀ ਪਦਾਰਥ ਦਾ ਮੋਹ ਨਹੀਂ ਰਹਿੰਦਾ। ਯਥਾ :

**ਏਕ ਬਾਰ ਹੈ ਦਰਸਨ ਜਾ ਕੋ। ਦੇਖਨ ਯੋਗ ਰਹੇ ਪੁਨ ਨਾ ਕੋ।** (ਵੈਰਾਗ ਸ਼ਤਕ)

ਵਾਲਾ ਹੈ। **ਵਾ:** ਜਿਸ ਹਰੀ ਦੇ ਪਾਸ ਨਾਮ ਰੂਪ ਹੀਰਾ ਅਤੇ ਵੈਰਾਗ ਆਦਿਕ ਰਤਨ ਪ੍ਰਾਪਤ ਹੁੰਦੇ ਹਨ। ਉਸ ਦੇ ਵਿਚ ਸਾਡਾ ਮਨ ਤੇ ਤਨ (ਵਿਧਾ) ਵਿੰਨਿਆ ਗਿਆ ਭਾਵ ਮਿਲ ਗਿਆ ਹੈ।

**ਅਥਵਾ :** ਜਦੋਂ (ਮੇਰਾ) ਸਾਡਾ ਮਨ ਤੇ ਤਨ ਪ੍ਰਮੇਸਰ ਵਿਚ (ਵਿਧਾ) ਵਿੰਨਿਆ ਗਿਆ ਭਾਵ ਮਿਲ ਗਿਆ ਤਾਂ ਉਦੋਂ ਹੀਰਾ ਰੂਪ (ਹਰਿ) ਹਰੀ ਪ੍ਰਮੇਸਰ ਰਤਨ ਦੀ ਨਿਆਈਂ ਹੋ ਕੇ ਸਾਡੇ ਅੰਦਰੋਂ ਹੀ ਪ੍ਰਕਾਸ਼ ਆਇਆ ਭਾਵ ਪਰਗਟ ਹੋ ਆਇਆ ਹੈ।

**ਧੁਰਿ ਭਾਗ ਵਡੇ, ਹਰਿ ਪਾਇਆ; ਨਾਨਕ, ਰਸਿ ਗੁਧਾ ॥੧॥** *('ਗੁੱਧਾ' ਬੋਲੋ)*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਤਾਂ ਸਾਡੇ (ਧੁਰਿ) ਆਦਿ ਤੋਂ ਹੀ ਵਡੇ (ਭਾਗ) ਕਰਮ ਭਾਵ ਨਿਸ਼ਕਾਮ ਕਰਮ ਸੀ। ਜਿਸ ਕਰਕੇ ਅਸੀਂ ਹੁਣ ਗੁਰਾਂ ਦੁਆਰਾ (ਹਰਿ) ਹਰੀ ਪ੍ਰਮੇਸਰ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ ਅਤੇ ਆਪਣੇ ਮਨ ਨੂੰ ਵਾਹਿਗੁਰੂ ਦੇ ਆਤਮ ਰਸ ਵਿਚ (ਗੁਧਾ) ਗੁੰਨ੍ਹ ਲਿਆ ਭਾਵ ਮੇਲ ਲਿਆ ਹੈ।

ਸਤਿਗੁਰੂ ਜੀ ਜਗਿਆਸਾ ਅਵਸਥਾ ਬਾਰੇ ਕਹਿੰਦੇ ਹਨ।

**ਪੰਥੁ ਦਸਾਵਾ ਨਿਤ ਖੜੀ; ਮੁੰਧ ਜੋਬਨਿ ਬਾਲੀ ਰਾਮ ਰਾਜੇ ॥**

ਹੇ ਮਹਾਰਾਜ! ਜਿਹੜਾ ਮੈਂ (ਮੁੰਧ) ਮੁਗਧ (ਜੋਬਨਿ) ਜਵਾਨੀ ਵਾਲੀ (ਬਾਲੀ) ਬਾਲਕੀ **ਵਾ:** (ਮੁੰਧ) ਸੁੰਦਰ ਭਗਤੀ ਰੂਪ **ਵਾ:** ਸ਼ੌਕ ਅਵਸਥਾ ਰੂਪ (ਜੋਬਨਿ) ਚੜ੍ਹਦੀ ਜਵਾਨੀ ਵਾਲੀ, ਜਗਿਆਸੂ ਰੂਪ (ਬਾਲੀ) ਇਸਤਰੀ ਨੇ (ਰਾਜੇ) ਪ੍ਰਕਾਸ਼ ਸਰੂਪ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਅੰਤਰਮੁਖ ਲਿਵ ਲਾ ਕੇ, ਭਗਤੀ ਸਹਿਤ ਗਿਆਨ ਰੂਪ, ਪ੍ਰਮਾਰਥ ਰੂਪ (ਪੰਥੁ) ਰਸਤੇ ਤੇ ਪਹੁੰਚਣਾ ਹੈ। ਇਸ ਰਸਤੇ ਬਾਰੇ ਮੈਂ (ਨਿਤ) ਨਿਤਾਪ੍ਰਤੀ ਸਮੈਹਿਤ ਚਿੱਤ ਹੋ ਕੇ, ਸਾਵਧਾਨ ਹੋ ਕੇ ਖੜੀ ਹੋਈ (ਦਸਾਵਾ) ਪੁੱਛਦੀ ਰਹਿੰਦੀ ਸੀ।

**ਹਰਿ ਹਰਿ ਨਾਮੁ ਚੇਤਾਇ ਗੁਰ; ਹਰਿ ਮਾਰਗਿ ਚਾਲੀ ॥**

ਜਦੋਂ ਮੈਂ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਮੈਨੂੰ (ਹਰਿ ਹਰਿ) ਹਰੀ ਪ੍ਰਮੇਸਰ ਦਾ ਨਾਮ (ਚੇਤਾਇ) ਚੇਤੇ ਕਰਾਉਣਾ ਕਰੋ ਤਾਂ ਕਿ ਮੈਂ ਵੀ ਉਸ (ਹਰਿ) ਹਰੀ ਦੀ ਪ੍ਰਾਪਤੀ ਵਾਲੇ ਭਾਉ-ਭਗਤੀ ਦੇ (ਮਾਰਗਿ) ਰਸਤੇ ਉੱਤੇ (ਚਾਲੀ) ਚੱਲਣਾ ਕਰਾਂ। ਤਾਂ ਸਤਿਗੁਰਾਂ ਦੀ ਕਿਰਪਾ ਹੋ ਜਾਣ ਕਰਕੇ ਮੈਂ (ਹਰਿ) ਹਰੀ ਪ੍ਰਮੇਸਰ ਦੇ ਭਾਉ ਭਗਤੀ ਰੂਪ (ਮਾਰਗਿ) ਰਸਤੇ ਤੇ ਆਪਾ-ਭਾਵ ਗਵਾ ਕੇ (ਚਾਲੀ) ਚੱਲਣਾ ਕੀਤਾ ਭਾਵ ਹਰ ਵਕਤ ਸਿਮਰਨ ਅਭਿਆਸ ਕੀਤਾ।

**ਮੇਰੈ ਮਨਿ ਤਨਿ ਨਾਮੁ ਆਧਾਰੁ ਹੈ; ਹਉਮੈ ਬਿਖੁ ਜਾਲੀ ॥**

ਹੁਣ (ਮੇਰੈ) ਮੇਰੇ ਮਨ ਵਿਚ ਵੀ ਨਾਮ ਦਾ (ਆਧਾਰੁ) ਆਸਰਾ ਹੈ ਤੇ ਤਨ ਵਿਚ ਵੀ ਰੋਮ-ਰੋਮ ਕਰਕੇ ਹਰੀ ਪ੍ਰਮੇਸਰ ਦੇ ਨਾਮ ਨੂੰ ਧਿਆਉਣ ਦਾ ਆਸਰਾ ਹੈ। ਜਿਸ ਨਾਮ ਦੇ ਆਸਰੇ ਮੈਂ ਆਪਣੇ ਅੰਦਰੋਂ ਹਉਮੈ ਤੇ ਵਿਸ਼ਿਆਂ ਦੀ (ਬਿਖੁ) ਜ਼ਹਿਰ (ਜਾਲੀ) ਸਾੜ ਭਾਵ ਮੇਟ ਦਿੱਤੀ ਹੈ। **ਵਾ:** ਜਿੰਨ੍ਹਾਂ ਨੇ ਆਪਣੇ ਅੰਦਰੋਂ ਹਉਮੈ ਰੂਪ (ਬਿਖੁ) ਜ਼ਹਿਰ (ਜਾਲੀ) ਜਾਲ ਦਿੱਤੀ, ਸਾੜ ਦਿੱਤੀ ਹੈ, ਭਾਵ ਨਵਿਰਤ ਕਰ ਦਿੱਤੀ ਹੈ। ਉਹਨਾਂ ਦੇ ਮਨ ਤੇ ਤਨ ਦਾ ਆਸਰਾ ਉਹ ਵਾਹਿਗੁਰੂ ਆਪ ਬਣ ਜਾਂਦਾ ਹੈ।

**ਜਨ ਨਾਨਕ, ਸਤਿਗੁਰੁ ਮੇਲਿ ਹਰਿ; ਹਰਿ ਮਿਲਿਆ ਬਨਵਾਲੀ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਅਸੀਂ ਬੇਨਤੀ ਕੀਤੀ ਕਿ ਹੇ ਅਕਾਲ ਪੁਰਖ ਵਾਹਿਗੁਰੂ ਜੀ!

ਸਾਨੂੰ (ਜਨ) ਦਾਸਾਂ ਨੂੰ (ਹਰਿ) ਹਰੀ ਪ੍ਰਮੇਸਰ ਨਾਲ ਮੇਲਣਾ ਕਰ, ਤਦੋਂ (ਸਤਿਗੁਰੁ ਮੇਲਿ ਹਰਿ) ਹਰੀ ਅਕਾਲ ਪੁਰਖ ਨੇ ਸਾਨੂੰ ਆਪਣੇ ਸਰੂਪ ਸਤਿਗੁਰਾਂ ਨਾਲ ਮੇਲ ਦਿੱਤਾ ਫਿਰ ਸਤਿਗੁਰਾਂ ਦੀ ਕਿਰਪਾ ਦੁਆਰਾ ਉਹ (ਬਨਵਾਲੀ) ਸੰਸਾਰ ਬਾਗ ਦਾ ਵਾਲੀ ਪ੍ਰਮੇਸਰ ਸਾਨੂੰ ਸਾਡੇ ਅੰਤਹਕਰਣ ਵਿਚੋਂ ਹੀ (ਮਿਲਿਆ) ਮਿਲ ਗਿਆ, ਜਿਸ ਨੇ ਆਪ ਹੀ ਸਤਿਗੁਰੂ ਸਾਹਿਬ ਜੀ ਦਾ ਰੂਪ ਧਾਰਿਆ ਸੀ।

## ਗੁਰਮੁਖਿ ਪਿਆਰੇ ਆਇ ਮਿਲੁ; ਮੈ ਚਿਰੀ ਵਿਛੁੰਨੇ ਰਾਮ ਰਾਜੇ ॥

ਹੇ ਗੁਰਮੁਖ ਪਿਆਰੇ ਜੀ ! ਸਾਨੂੰ ਆ ਕੇ (ਮਿਲੁ) ਮਿਲਣਾ ਕਰੋ ਅਤੇ (ਮੈ) ਸਾਨੂੰ (ਚਿਰੀ) ਚਿਰਾਂ ਤੋਂ (ਵਿਛੁੰਨੇ) ਵਿਛੜੇ ਹੋਇਆਂ ਨੂੰ (ਰਾਮ) ਰਮੇ ਹੋਏ (ਰਾਜੇ) ਪ੍ਰਕਾਸ਼ ਸਰੂਪ (ਰਾਮ) ਪ੍ਰਮੇਸਰ ਨਾਲ ਮਿਲਾਉਣਾ ਕਰੋ।

**ਅਥਵਾ :** ਹੇ (ਰਾਜੇ) ਪ੍ਰਕਾਸ਼ ਸਰੂਪ ਪ੍ਰਮੇਸਰ ਦੇ (ਰਾਮ) ਪਿਆਰੇ ਗੁਰਮੁਖ ਜਨੋ ! ਅਸੀਂ ਚਿਰਾਂ ਤੋਂ ਵਿਛੜੇ ਹੋਏ ਹਾਂ। ਸਾਨੂੰ ਆ ਕੇ ਪ੍ਰਮੇਸਰ ਨਾਲ ਮਿਲਾਉਣਾ ਕਰੋ।

**ਪ੍ਰਸ਼ਨ :** ਮਹਾਰਾਜ ! ਗੁਰਮੁਖ ਕੌਣ ਹੁੰਦਾ ਹੈ?

**ਉੱਤਰ :** ਹੇ ਭਾਈ ! ਧਰਮਖੰਡ ਅਵਸਥਾ ਦੀ ਪ੍ਰਾਪਤੀ ਵਾਲਾ ਸਤਸੰਗੀ, ਗਿਆਨਖੰਡ ਵਾਲਾ ਸੇਵਕ, ਸਰਮਖੰਡ ਵਾਲਾ ਸਿੱਖ, ਕਰਮਖੰਡ ਵਾਲਾ ਸਨਮੁਖ ਤੇ ਸੱਚਖੰਡ ਦੀ ਪ੍ਰਾਪਤੀ ਵਾਲਾ ਗੁਰਮੁਖ ਹੁੰਦਾ ਹੈ।

## ਮੇਰਾ ਮਨੁ ਤਨੁ ਬਹੁਤੁ ਬੈਰਾਗਿਆ; ਹਰਿ ਨੈਣ ਰਸਿ ਭਿੰਨੇ ॥

(ਮੇਰਾ) ਸਾਡਾ ਮਨ ਤੇ ਤਨ ਬਹੁਤ (ਬੈਰਾਗਿਆ) ਵੈਰਾਗ ਭਾਵ ਪ੍ਰੇਮ ਦੇ ਸਹਿਤ ਹੋ ਗਿਆ ਹੈ ਅਤੇ ਸਾਡੇ ਪ੍ਰਤੱਖ (ਨੈਣ) ਨੇਤਰ **ਵਾ:** ਮਨ-ਬੁਧ ਰੂਪ ਨੇਤਰ ਵੀ (ਹਰਿ) ਪ੍ਰਮੇਸਰ ਦੇ (ਰਸਿ) ਪ੍ਰੇਮ ਵਿਚ (ਭਿੰਨੇ) ਭਿੱਜੇ ਹੋਏ ਹਨ।

## ਮੈ, ਹਰਿ ਪ੍ਰਭੁ ਪਿਆਰਾ, ਦਸਿ ਗੁਰੁ; ਮਿਲਿ ਹਰਿ ਮਨੁ ਮੰਨੇ ॥ *('ਦੱਸਿ' ਬੋਲੋ)*

ਹੇ ਮੇਰੇ ਸਤਿਗੁਰੂ ਸਾਹਿਬ ਜੀ ! (ਮੈ) ਮੈਨੂੰ ਪਿਆਰੇ (ਹਰਿ) ਹਰੀ (ਪ੍ਰਭੁ) ਪ੍ਰਮੇਸਰ ਦੀ (ਦਸਿ) ਦੱਸ ਪਾਉ, ਤਾਂ ਜੋ ਉਸ (ਹਰਿ) ਹਰੀ ਨਾਲ (ਮਿਲਿ) ਮਿਲ ਕੇ ਸਾਡਾ ਮਨ (ਮੰਨੇ) ਮੰਨ ਜਾਵੇ। ਕਿਉਂਕਿ ਸਾਡਾ ਮਨ ਅਕਾਲ ਪੁਰਖ ਦੇ ਨਾਲ ਮਿਲ ਕਰਕੇ ਹੀ ਮੰਨਦਾ ਹੈ। **ਵਾ:** ਹੇ ਸਤਿਗੁਰੂ ਜੀ ! ਜਦੋਂ ਆਪ ਜੀ ਨੇ ਸਾਨੂੰ ਅਕਾਲ ਪੁਰਖ ਦੇ ਨਾਲ ਮੇਲਿਆ ਤਾਂ ਹਰੀ ਦੇ ਨਾਲ (ਮਿਲਿ) ਮਿਲ ਕੇ ਸਾਡਾ ਮਨ ਮੰਨ ਗਿਆ। **ਵਾ:** ਜਿੰਨ੍ਹਾਂ ਦਾ ਮਨ ਗੁਰੂ ਸਾਹਿਬ ਜੀ ਦੀ (ਦਸਿ) ਦੱਸੀ ਹੋਈ ਸਿੱਖਿਆ ਵਿਚ (ਮੰਨੇ) ਮੰਨ ਜਾਂਦਾ ਹੈ। ਉਹਨਾਂ ਨੂੰ ਹੀ (ਹਰਿ) ਹਰੀ ਆ ਕੇ (ਮਿਲਿ) ਮਿਲਦਾ ਹੈ।

**ਅਥਵਾ :** ਗੁਰੂ ਸਾਹਿਬ ਜੀ ਇਸ ਪ੍ਰਕਾਰ ਸਿੱਖਿਆ ਦੱਸਦੇ ਹਨ ਕਿ ਹੇ ਭਾਈ ! ਹਰੀ ਵਿਚ ਮਨ ਲਾ। ਫਿਰ ਪਿਆਰਾ ਹਰੀ ਪ੍ਰਭੂ ਮੰਨ ਜਾਵੇਗਾ ਤੇ ਤੈਨੂੰ ਆ ਕੇ ਮਿਲ ਜਾਵੇਗਾ।

## ਹਉ ਮੂਰਖੁ ਕਾਰੈ ਲਾਈਆ; ਨਾਨਕ, ਹਰਿ ਕੰਮੇ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ ! (ਹਉ) ਅਸੀਂ ਤਾਂ ਵਿਹਾਰਾਂ ਵੱਲੋਂ ਮੂਰਖ ਸੀ, ਪਰ ਆਪ ਜੀ ਨੇ ਸਾਨੂੰ ਆਪਣੀ ਭਗਤੀ ਰੂਪ (ਕਾਰੈ) ਕਾਰ ਵਿਚ (ਲਾਈਆ) ਲਾ ਲਿਆ ਹੈ। ਸਾਨੂੰ ਨਿਕੰਮਿਆਂ ਨੂੰ ਆਪਣੇ ਨਾਮ ਜਪਣ-ਜਪਾਉਣ ਦੇ (ਕੰਮੇ) ਕਾਰਜਾਂ ਵਿਚ ਲਾ ਲਿਆ ਹੈ। **ਵਾ:** ਜਿਵੇਂ ਤੁਸੀ ਧੰਨੇ ਭਗਤ ਦੀਆਂ ਗਊਆਂ ਚਾਰੀਆਂ ਸੀ, ਨਾਮਦੇਵ ਜੀ ਦੀ ਛੱਪਰੀ ਬੰਨ੍ਹੀ ਸੀ, ਕਬੀਰ ਜੀ ਦਾ ਜੱਗ ਸੰਪੂਰਨ ਕੀਤਾ ਸੀ, ਤਿਵੇਂ ਹੀ ਹੇ (ਹਰਿ) ਹਰੀ ਵਾਹਿਗੁਰੂ ਜੀ ! ਤੁਸੀ ਸਾਡੇ ਕੰਮਾਂ ਵਿਚ ਲੱਗ ਗਏ ਹੋ। ਯਥਾ :

ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ ਕਾਮੀ ॥ (ਅੰਗ : ੧੦੯੯)

## ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਅੰਮ੍ਰਿਤੁ ਬੁਰਕੇ ਰਾਮ ਰਾਜੇ ॥

ਹੇ (ਰਾਮ ਰਾਜੇ) ਪ੍ਰਕਾਸ਼ ਸਰੂਪ ਪ੍ਰਮੇਸਰ ਦੇ ਪਿਆਰਿਉ ! (ਗੁਰ) ਸਤਿਗੁਰੂ ਸਾਹਿਬ ਜੀ ਨੇ ਪ੍ਰਤੱਖ ਅੰਮ੍ਰਿਤ ਦੇ **ਵਾ**: ਅੰਮ੍ਰਿਤ ਨਾਮ ਦੇ (ਬੁਰਕੇ) ਛਿੜਕੇ ਭਾਵ ਛਿੱਟੇ ਮਾਰ-ਮਾਰ ਕੇ ਸਾਡੀ (ਦੇਹੁਰੀ) ਦੇਹ ਅੰਮ੍ਰਿਤ ਨਾਲ **ਵਾ**: ਨਾਮ ਰੂਪ ਅੰਮ੍ਰਿਤ ਦੇ ਨਾਲ (ਭਿੰਨੀ) ਭਿਉਂ ਦਿੱਤੀ ਹੈ।

**ਅਥਵਾ :** ਸਤਿਗੁਰਾਂ ਨੇ ਸਾਡੀ (ਦੇਹੁਰੀ) ਬੁੱਧੀ ਅੰਮ੍ਰਿਤ ਰੂਪ ਬ੍ਰਹਮਾਨੰਦ ਛਿੜਕ-ਛਿੜਕ ਕੇ ਬ੍ਰਹਮਾਨੰਦ ਰੂਪ ਅੰਮ੍ਰਿਤ ਦੇ ਨਾਲ ਭਿਉਂ ਦਿੱਤੀ ਹੈ।

**ਅਥਵਾ :** ਗੁਰੂ ਸਾਹਿਬ ਜੀ ਨੇ ਉਪਦੇਸ਼ ਰੂਪ ਅੰਮ੍ਰਿਤ ਛਿੜਕ-ਛਿੜਕ ਕੇ ਸਾਡੀ ਬੁੱਧੀ ਸ਼ਬਦ ਰੂਪ ਅੰਮ੍ਰਿਤ ਦੇ ਨਾਲ ਭਿਉਂ ਦਿੱਤੀ ਹੈ।

## ਜਿਨਾ ਗੁਰਬਾਣੀ ਮਨਿ ਭਾਈਆ; ਅੰਮ੍ਰਿਤਿ ਛਕਿ ਛਕੇ ॥ ('ਛੱਕੇ' ਬੋਲੋ)

ਹੇ ਭਾਈ ! ਜਿੰਨ੍ਹਾਂ ਨੂੰ ਸਤਿਗੁਰਾਂ ਦੀ ਅੰਮ੍ਰਿਤ ਰੂਪ ਬਾਣੀ ਮਨ ਵਿਚ ਚੰਗੀ ਲਗਦੀ ਹੈ, ਉਹ ਤਾਂ ਪ੍ਰਤੱਖ ਅੰਮ੍ਰਿਤ ਨੂੰ (ਛਕਿ) ਛਕ ਕਰਕੇ ਹੀ (ਛਕੇ) ਪ੍ਰਸੰਨ ਰਹਿੰਦੇ ਹਨ।

ਜਿਵੇਂ ਕਈ ਕਹਿੰਦੇ ਹਨ ਕਿ ਅਸੀਂ ਬਾਣੀ ਤਾਂ ਪੜਦੇ ਹਾਂ ਫਿਰ ਅੰਮ੍ਰਿਤ ਛਕਣ ਦੀ ਕੀ ਲੋੜ ਹੈ। ਜੇ ਅੰਮ੍ਰਿਤ ਨਾ ਛਕਾਂਗੇ ਤਾਂ ਸਾਡਾ ਕੀ ਵਿਗੜ ਜਾਵੇਗਾ। ਪਰ ਉਹ ਗੁਰਮੁਖ ਇਸ ਪ੍ਰਕਾਰ ਦੇ ਗੁਰਮਰਿਆਦਾ ਬਾਰੇ ਕੁਤਰਕ ਕਰਨ ਵਾਲੇ ਨਹੀਂ ਹੁੰਦੇ। ਅੰਮ੍ਰਿਤ ਜਰੂਰ ਪਰ ਜਰੂਰ ਛਕਦੇ ਹਨ। ਬੇ-ਅੰਮ੍ਰਿਤੀਏ ਨਹੀਂ ਰਹਿੰਦੇ।

**ਅਥਵਾ :** ਜਿੰਨ੍ਹਾਂ ਨੂੰ ਗੁਰੂ ਸਾਹਿਬ ਜੀ ਦੀ ਗੁਰਬਾਣੀ ਮਨ ਵਿਚ (ਭਾਈ) ਭਾਅ ਗਈ (ਆ) ਹੈ। ਉਹ ਅੰਮ੍ਰਿਤ ਰੂਪ ਆਤਮਨੰਦ ਨੂੰ (ਛਕੇ) ਛਕ ਕਰਕੇ (ਛਕਿ) ਤ੍ਰਿਪਤ ਹੋ ਗਏ ਹਨ **ਵਾ**: ਉਹ ਇਸ ਅੰਮ੍ਰਿਤ ਨੂੰ ਆਪ (ਛਕਿ) ਛਕਦੇ ਹਨ ਅਤੇ ਹੋਰਨਾਂ ਨੂੰ (ਛਕੇ) ਛਕਾਉਂਦੇ ਹਨ।

## ਗੁਰ ਤੁਠੈ ਹਰਿ ਪਾਇਆ; ਚੂਕੇ ਧਕ ਧਕੇ ॥

ਜਿੰਨ੍ਹਾਂ ਉੱਤੇ (ਗੁਰ) ਸਤਿਗੁਰੂ ਜੀ (ਤੁਠੈ) ਪ੍ਰਸੰਨ ਹੋਏ ਹਨ, ਉਹਨਾਂ ਨੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। ਉਹਨਾਂ ਦੇ ਇਸ ਮਾਤਲੋਕ ਵਿਚ ਕਾਮ, ਕ੍ਰੋਧ ਆਦਿਕ ਵਿਕਾਰਾਂ ਦੇ (ਧਕ) ਧੱਕੇ ਤੇ ਅੱਗੇ ਪ੍ਰਲੋਕ ਵਿਚ ਜਮਾਂ ਦੇ (ਧਕੇ) ਧੱਕੇ ਵੀ (ਚੂਕੇ) ਚੁੱਕੇ ਗਏ ਹਨ। **ਵਾ**: ਉਹਨਾਂ ਦੇ (ਧਕ ਧਕੇ) ਸੰਸੇ ਵੀ ਚੁੱਕੇ ਗਏ ਹਨ। **ਵਾ**: ਇਕ ਬਿਪਤਾ ਦਾ ਪੈ ਜਾਣਾ, ਦੂਸਰਾ ਧਨ ਨਾਸ਼ ਹੋ ਜਾਣਾ ਅਤੇ ਫਿਰ ਪੁੱਤਰ ਆਦਿਕ ਅਤਿ ਨਿਕਟਵਰਤੀ ਸਬੰਧੀ ਦਾ ਮਰ ਜਾਣਾ ਇਹ ਜੋ ਧੱਕਿਆਂ ਵਿਚੋਂ ਵੱਡੇ ਧੱਕੇ ਭਾਵ ਸਦਮੇ ਮੰਨੇ ਹਨ, ਇਹ ਵੀ ਚੁੱਕੇ ਗਏ ਭਾਵ ਨਾਸ਼ ਹੋ ਗਏ ਹਨ। **ਵਾ**: ਜਿਹੜਾ ਉਹਨਾਂ ਨੂੰ ਇਥੇ ਮਾਤਲੋਕ ਵਿਚ ਕਿਸੇ ਪਾਰਟੀ ਵਲੋਂ ਧੱਕੇ ਜਾਣਾ ਸੀ, ਕਿਸੇ ਸ਼੍ਰੇਣੀ ਵਲੋਂ ਧੱਕੇ ਜਾਣਾ ਸੀ ਅਤੇ ਅੱਗੇ ਪ੍ਰਲੋਕ ਵਿਚ ਜੂਨਾ ਵਿਚ ਧੱਕੇ ਜਾਣਾ ਸੀ, ਉਹਨਾਂ ਦੇ ਇਹ ਸਾਰੇ ਧੱਕੇ ਚੁੱਕੇ ਗਏ ਹਨ ਭਾਵ ਉਹਨਾਂ ਦੀ ਇਸ ਲੋਕ ਅੰਦਰ ਵੀ ਇੱਜ਼ਤ-ਆਬਰੋ ਬਰਕਰਾਰ ਰਹਿੰਦੀ ਹੈ ਤੇ ਪ੍ਰਲੋਕ ਵਿਚ ਉਹਨਾਂ ਦਾ ਨਿਰਾਦਰ ਨਹੀਂ ਹੁੰਦਾ।

## ਹਰਿ ਜਨੁ ਹਰਿ ਹਰਿ ਹੋਇਆ; ਨਾਨਕੁ, ਹਰਿ ਇਕੇ ॥੪॥੨॥੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਹਰਿ) ਹਰੀ ਦੇ ਪਿਆਰੇ (ਜਨੁ) ਸੇਵਕ (ਹਰਿ) ਪ੍ਰਮੇਸਰ ਦਾ

ਸਿਮਰਨ ਕਰਕੇ (ਹਰਿ) ਵਾਹਿਗੁਰੂ ਦਾ ਰੂਪ ਹੀ (ਹੋਇਆ) ਹੋ ਗਏ ਹਨ ਅਤੇ ਜਿਵੇਂ ਨਦੀਆਂ, ਨਾਲ਼ੇ ਖੁਸ਼ਕ ਥਾਂਵਾਂ ਨੂੰ ਲੰਘਦੇ-ਲੰਘਦੇ, ਜੰਗਲਾਂ ਪਹਾੜਾਂ ਨੂੰ ਚੀਰਦੇ ਹੋਏ, ਆਪਣੇ ਪਿਆਰੇ ਸਮੁੰਦਰ ਵਿਚ ਜਾ ਮਿਲਦੇ ਹਨ। ਤਿਵੇਂ ਹੀ ਉਹ ਗੁਰਮੁਖ ਵੀ ਹਰੀ ਪ੍ਰਮੇਸਰ ਦੇ ਨਾਲ ਮਿਲ ਕੇ (ਇਕੇ) ਏਕਤਾ ਪਾ ਕੇ ਇਕ ਰੂਪ ਹੀ ਹੋ ਗਏ ਹਨ।

## ਆਸਾ ਮਹਲਾ ੪ ॥

## ਹਰਿ ਅੰਮ੍ਰਿਤ ਭਗਤਿ ਭੰਡਾਰ ਹੈ; ਗੁਰ ਸਤਿਗੁਰ ਪਾਸੇ ਰਾਮ ਰਾਜੇ ॥

ਹੇ (ਰਾਮ ਰਾਜੇ) ਰਾਜਾ ਰੂਪ **ਵਾ:** ਪ੍ਰਕਾਸ਼ ਰੂਪ ਪ੍ਰਮੇਸਰ ਦੇ ਪਿਆਰਿਓ! ਜਿਹੜੀ (ਹਰਿ) ਪ੍ਰਮੇਸਰ ਦੀ ਭਗਤੀ ਦਾ ਅੰਮ੍ਰਿਤ ਰੂਪ ਭੰਡਾਰਾ ਹੈ। **ਵਾ:** ਜਿਹੜੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਭਗਤੀ ਅੰਮ੍ਰਿਤ ਦਾ ਭੰਡਾਰਾ ਹੈ। **ਵਾ:** ਜਿਹੜਾ ਹਰੀ ਦਾ ਅੰਮ੍ਰਿਤ ਨਾਮ ਤੇ ਭਗਤੀ ਦਾ ਭੰਡਾਰਾ ਹੈ। ਇਹ (ਗੁਰ) ਪੂਜਨੀਕ **ਵਾ:** ਚੇਤਨ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ (ਪਾਸੇ) ਪਾਸ ਹੈ।

## ਗੁਰੁ ਸਤਿਗੁਰੁ ਸਚਾ ਸਾਹੁ ਹੈ; ਸਿਖ ਦੇਇ ਹਰਿ ਰਾਸੇ ॥

ਜਿਹੜੇ (ਗੁਰੁ) ਪੂਜਨੀਕ **ਵਾ:** ਚੇਤਨ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਚੇ (ਸਾਹੁ) ਸ਼ਾਹੂਕਾਰ ਹਨ। ਉਹ ਆਪਣੇ (ਸਿਖ) ਸਿੱਖਾਂ ਦੇ ਤਾਈਂ (ਹਰਿ) ਪ੍ਰਮੇਸਰ ਦੀ ਸ਼ਰਧਾ ਰੂਪ (ਰਾਸੇ) ਪੂੰਜੀ (ਦੇਇ) ਦਿੰਦੇ ਹਨ। **ਵਾ:** ਜਿੰਨ੍ਹਾਂ ਸਿੱਖਾਂ ਦੇ ਪਾਸ ਪ੍ਰਮੇਸਰ ਦੀ ਪ੍ਰਾਪਤੀ ਕਰਾਉਣ ਵਾਲੀ ਸ਼ਰਧਾ ਰੂਪ ਪੂੰਜੀ ਹੈ ਉਹਨਾਂ ਨੂੰ ਸਤਿਗੁਰੂ ਸਾਹਿਬ ਜੀ (ਸਿਖ) ਸਿੱਖਿਆ ਦੇ ਕੇ ਪ੍ਰਮੇਸਰ ਦੀ ਭਗਤੀ ਰੂਪ ਪੂੰਜੀ ਬਖਸ਼ ਦਿੰਦੇ ਹਨ।

## ਧਨੁ ਧੰਨੁ ਵਣਜਾਰਾ ਵਣਜੁ ਹੈ; ਗੁਰੁ ਸਾਹੁ ਸਾਬਾਸੇ ॥

ਹੇ ਭਾਈ! ਉਹ ਗੁਰਸਿਖ ਰੂਪ ਵਣਜਾਰਾ ਆਪ ਵੀ (ਧਨੁ) ਧੰਨਤਾ ਦੇ ਯੋਗ ਹੈ ਅਤੇ ਉਸਦੇ ਮਾਤਾ ਪਿਤਾ ਵੀ (ਧੰਨੁ) ਧੰਨਤਾ ਦੇ ਯੋਗ ਹਨ, ਜੋ ਨਾਮ ਦਾ (ਵਣਜੁ) ਵਾਪਾਰ ਕਰਦਾ ਹੈ। **ਵਾ:** ਜੋ ਨਾਮ ਨੂੰ (ਵਣਜੁ) ਖਰੀਦਦਾ ਹੈ ਅਤੇ (ਸਾਹੁ) ਸ਼ਾਹੂਕਾਰ (ਗੁਰੁ) ਸਤਿਗੁਰੂ ਸਾਹਿਬ ਜੀ ਨੂੰ ਵੀ (ਸਾਬਾਸੇ) ਸਾਬਾਸ਼, ਧੰਨਵਾਦ ਹੈ ਜੋ ਕਿਸੇ ਨੂੰ ਵੀ ਖਾਲੀ ਨਹੀਂ ਮੋੜਦੇ। ਨਾਮ ਦੀ ਬਖਸ਼ਿਸ਼ ਕਰ ਦਿੰਦੇ ਹਨ।

## ਜਨੁ ਨਾਨਕੁ, ਗੁਰੁ ਤਿਨੀ ਪਾਇਆ; ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਗੁਰੂ ਸਰੂਪ ਨੂੰ (ਤਿਨੀ) ਉਹਨਾਂ (ਜਿਨ) ਪੁਰਖਾਂ ਨੇ (ਪਾਇਆ) ਪ੍ਰਾਪਤ ਕੀਤਾ ਹੈ। **ਵਾ:** ਉਹਨਾਂ ਪੁਰਖਾਂ ਨੇ ਹੀ ਅੱਗੇ ਨੂੰ ਪ੍ਰਾਪਤ ਕਰਨਾ ਹੈ। (ਜਿਨ) ਜਿੰਨਾਂ ਦੇ (ਲਿਲਾਟਿ) ਮੱਥੇ ਉਤੇ (ਧੁਰਿ) ਆਦਿ ਤੋਂ ਹੀ ਸ੍ਰੇਸ਼ਟ (ਲਿਖਤੁ) ਲੇਖ (ਲਿਖ+ਆਸੇ) (ਲਿਖ) ਲਿਖਿਆ ਹੋਇਆ (ਆਸੇ) ਹੈ।

**ਅਥਵਾ :** ਜਿੰਨ੍ਹਾਂ ਦੇ ਮੱਥੇ ਉੱਤੇ ਆਦਿ ਤੋਂ ਹੀ ਲੇਖ ਲਿਖਿਆ ਹੁੰਦਾ ਹੈ। ਉਹਨਾਂ ਪੁਰਖਾਂ ਨੇ ਹੀ ਪਿੱਛੇ ਗੁਰੂ ਸਰੂਪ ਅਕਾਲ ਪੁਰਖ ਨੂੰ ਪ੍ਰਾਪਤ ਕੀਤਾ ਸੀ। **ਵਾ:** ਉਹਨਾਂ ਪੁਰਖਾਂ ਨੇ ਹੀ ਹੁਣ ਗੁਰੂ ਸਰੂਪ ਪ੍ਰਮੇਸਰ ਨੂੰ ਪ੍ਰਾਪਤ ਕੀਤਾ ਹੈ। **ਵਾ:** ਉਹਨਾਂ ਪੁਰਖਾਂ ਨੇ ਹੀ ਅੱਗੇ ਗੁਰੂ ਸਰੂਪ ਵਾਹਿਗੁਰੂ ਨੂੰ ਪ੍ਰਾਪਤ ਕਰਨਾ ਹੈ।

### ਸਚੁ ਸਾਹੁ ਹਮਾਰਾ ਤੂੰ ਧਣੀ; ਸਭੁ ਜਗਤੁ ਵਣਜਾਰਾ ਰਾਮ ਰਾਜੇ ॥

ਹੇ ਸਾਰਿਆਂ ਗੁਣਾਂ ਦੇ (ਧਣੀ) ਮਾਲਕ (ਰਾਮ ਰਾਜੇ) ਰਾਜਾ ਰੂਪ **ਵਾ:** ਪ੍ਰਕਾਸ਼ ਸਰੂਪ ਪ੍ਰਮੇਸਰ ਜੀ ! ਤੂੰ ਹੀ (ਹਮਾਰਾ) ਸਾਡਾ (ਸਚੁ) ਸੱਚਾ (ਸਾਹੁ) ਸ਼ਾਹੂਕਾਰ ਹੈ ਅਤੇ (ਸਭੁ) ਸਾਰਾ ਜਗਤ ਤੇਰਾ ਵਣਜਾਰਾ ਹੈ ਭਾਵ ਤੇਰੀ ਪ੍ਰਾਪਤੀ ਰੂਪ ਵਣਜ ਨੂੰ ਕਰਨ ਵਾਲਾ ਹੈ।

### ਸਭ ਭਾਂਡੇ ਤੁਧੈ ਸਾਜਿਆ; ਵਿਚਿ ਵਸਤੁ ਹਰਿ ਥਾਰਾ ॥

ਹੇ ਮਹਾਰਾਜ ! ਉੱਤਮ, ਮੱਧਮ, ਕਨਿਸ਼ਟ, ਅਦਿਕ ਜੀਵਾਂ ਦੇ ਸਰੀਰਾਂ ਰੂਪ (ਸਭ) ਸਾਰੇ ਭਾਂਡੇ ਤੁਸੀਂ ਹੀ (ਸਾਜਿਆ) ਸਾਜਣਾ ਕੀਤੇ ਹਨ ਅਤੇ ਹੇ (ਹਰਿ) ਪ੍ਰਮੇਸਰ ਜੀ ! ਇਹਨਾਂ ਸਰੀਰਾ ਰੂਪ ਭਾਂਡਿਆਂ ਵਿਚ ਚੇਤਨ ਸੱਤਾ ਰੂਪ (ਵਸਤੁ) ਵਸਤੂ ਵੀ (ਥਾਰਾ) ਤੁਹਾਡੀ ਹੀ ਪਾਈ ਹੋਈ ਹੈ। ਯਥਾ :

**ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥** *(ਅੰਗ : ੧੩੮)*

### ਜੋ ਪਾਵਹਿ ਭਾਂਡੇ ਵਿਚਿ ਵਸਤੁ, ਸਾ ਨਿਕਲੈ; ਕਿਆ ਕੋਈ ਕਰੇ ਵੇਚਾਰਾ ॥

ਹੇ ਮਹਾਰਾਜ ! ਤੁਸੀ ਜੀਵਾਂ ਦੇ ਵਾਸ਼ਨਾ ਰੂਪ ਭਾਂਡੇ ਵਿਚ ਉਹਨਾਂ ਦੇ ਕਰਮਾਂ ਅਨੁਸਾਰ (ਜੋ) ਜਿਹੋ ਜਿਹੀ (ਵਸਤੁ) ਵਸਤੂ (ਪਾਵਹਿ) ਪਾਉਂਦੇ ਹੋ (ਸਾ) ਉਹੋ ਜਿਹੀ ਵਸਤੂ ਹੀ ਇੰਨਾਂ ਜੀਵਾਂ ਦੇ ਸਰੀਰਾਂ ਵਿਚੋਂ (ਨਿਕਲੈ) ਨਿਕਲਦੀ ਹੈ। (ਜਿਸ ਪ੍ਰਕਾਰ ਸੱਪਾਂ ਵਿਚ ਜ਼ਹਿਰ ਪਾਈ ਹੈ ਅਤੇ ਉਹਨਾਂ ਵਿਚੋਂ ਜ਼ਹਿਰ ਹੀ ਨਿਕਲਦੀ ਹੈ। ਵਿਖਈ ਪੁਰਸ਼ਾਂ ਵਿੱਚ ਵਿਸ਼ਿਆਂ ਦੀ ਜਹਿਰ ਪਾਈ ਹੈ ਤੇ ਉਹਨਾਂ ਵਿਚੋਂ ਵਿਸ਼ਿਆਂ ਦੀ ਜ਼ਹਿਰ ਹੀ ਨਿਕਲਦੀ ਹੈ, ਜਗਿਆਸੂਆਂ ਅੰਦਰ ਸੰਸੇ ਤੇ ਸੰਸਿਆਂ ਦੀ ਨਵਿਰਤੀ ਭਰੀ ਹੈ ਅਤੇ ਬਾਹਰ ਵੀ ਸੰਸੇ ਤੇ ਸੰਸਿਆਂ ਦੀ ਨਵਿਰਤੀ ਹੀ ਨਿਕਲਦੀ ਹੈ, ਬ੍ਰਹਮ ਗਿਆਨੀਆਂ ਅੰਦਰ ਬ੍ਰਹਮਾਨੰਦ ਭਰਿਆ ਹੈ ਅਤੇ ਉਹਨਾਂ ਵਿਚੋਂ ਕੇਵਲ ਬ੍ਰਹਮਾਨੰਦ ਹੀ ਨਿਕਲਦਾ ਹੈ।) ਇਸ ਲਈ ਕੋਈ ਵਿਚਾਰਾ ਤੁਛ ਜੀਵ (ਕਿਆ) ਕੀ ਕਰ ਸਕਦਾ ਹੈ। ਭਾਵ ਕੁਝ ਵੀ ਨਹੀਂ ਕਰ ਸਕਦਾ। ਸਭ ਤੇਰਾ ਹੀ ਕੀਤਾ ਹੋਇਆ ਪ੍ਰਬੰਧ ਹੈ।

## ਅੰਗ : ੪੫੦

### ਜਨ ਨਾਨਕ ਕਉ, ਹਰਿ ਬਖਸਿਆ; ਹਰਿ ਭਗਤਿ ਭੰਡਾਰਾ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਪ੍ਰਮੇਸਰ ਜੀ ! ਜਿੰਨ੍ਹਾਂ (ਜਨ) ਸੇਵਕਾਂ (ਕਉ) ਨੂੰ ਤੁਸੀਂ (ਬਖਸਿਆ) ਬਖਸ਼ ਦਿੱਤਾ ਹੈ ਉਨ੍ਹਾਂ ਨੂੰ ਹੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ! ਤੁਹਾਡਾ (ਭਗਤਿ) ਭਗਤੀ ਦਾ ਭੰਡਾਰਾ ਪ੍ਰਾਪਤ ਹੋ ਗਿਆ ਹੈ। **ਵਾ:** ਹੇ ਹਰੀ ! ਜਿਹੜਾ ਸਾਨੂੰ ਤੁਹਾਡੀ ਭਗਤੀ ਦਾ ਭੰਡਾਰਾ ਸਤਿਗੁਰਾਂ ਨੇ ਬਖਸ਼ਿਆ ਹੈ ਇਹ ਵੀ ਆਪ ਜੀ ਦੀ ਕਿਰਪਾ ਨਾਲ ਹੀ ਪ੍ਰਾਪਤ ਹੋਇਆ ਹੈ। **ਵਾ:** ਜਿਹੜਾ ਸਾਡਾ ਅੰਤਹਕਰਣ ਭਗਤੀ ਦੇ ਭੰਡਾਰੇ ਨਾਲ ਭਰਿਆ ਹੋਇਆ ਹੈ, ਇਹ ਵੀ ਆਪ ਜੀ ਦੀ ਬਖਸ਼ਿਸ਼ ਦੁਆਰਾ ਹੀ ਪ੍ਰਾਪਤ ਹੋਇਆ ਹੈ।

### ਹਮ, ਕਿਆ ਗੁਣ ਤੇਰੇ ਵਿਥਰਹ, ਸੁਆਮੀ; ਤੂੰ ਅਪਰ ਅਪਾਰੋ ਰਾਮ ਰਾਜੇ ॥

ਹੇ ਸਾਰਿਆਂ ਦੇ (ਸੁਆਮੀ) ਮਾਲਕ, (ਰਾਮ ਰਾਜੇ) ਰਾਜੇ ਰੂਪ **ਵਾ:** ਪ੍ਰਕਾਸ਼ ਸਰੂਪ ਪ੍ਰਮੇਸਰ ਜੀ ! (ਹਮ) ਅਸੀਂ (ਤੇਰੇ) ਤੁਹਾਡੇ ਕਿਹੜੇ-ਕਿਹੜੇ ਗੁਣ (ਵਿਥਰਹ) ਵਿਸਥਾਰ ਕਰਕੇ, ਖੋਲ ਕਰਕੇ ਕਹਿਣਾ ਕਰੀਏ? ਭਾਵ

ਨਹੀਂ ਕਹਿ ਸਕਦੇ। ਫਿਰ ਪ੍ਰਕਿਰਤੀ ਤੁਹਾਡੇ ਤੋਂ (ਅਪਰ) ਉਰੇ ਹੈ ਅਤੇ (ਤੂੰ) ਤੁਸੀਂ (ਅਪਾਰੋ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੋ।

**ਹਰਿ ਨਾਮੁ ਸਾਲਾਹਹ ਦਿਨੁ ਰਾਤਿ; ਏਹਾ ਆਸ ਆਧਾਰੋ ॥**

ਹੇ (ਹਰਿ) ਹਰੀ! ਸਾਡੇ ਤੇ ਕਿਰਪਾ ਕਰੋ ਕਿ ਅਸੀਂ ਰਾਤ ਦਿਨ ਭਾਵ ਸਦਾ ਹੀ ਆਪ ਜੀ ਦੇ ਨਾਮ ਦੀ (ਸਾਲਾਹਹ) ਸਿਫਤ ਕਰਦੇ ਰਹੀਏ। ਕਿਉਂਕਿ (ਏਹਾ) ਇਹ ਹੀ ਸਾਡੇ ਮਨ ਵਿਚ ਆਸ ਹੈ ਅਤੇ ਇਹ ਹੀ ਸਰੀਰ ਵਿਚ (ਆਧਾਰੋ) ਆਸਰਾ ਹੈ। **ਵਾ:** ਇਹੋ ਹੀ ਇਸ ਲੋਕ ਦੀ ਆਸ ਹੈ ਅਤੇ ਇਹ ਹੀ ਪ੍ਰਲੋਕ ਵਾਸਤੇ ਆਸਰਾ ਹੈ।

**ਹਮ ਮੂਰਖ ਕਿਛੂਅ ਨ ਜਾਣਹਾ; ਕਿਵ ਪਾਵਹ ਪਾਰੋ ॥**

ਹੇ ਮਹਾਰਾਜ! (ਹਮ) ਅਸੀਂ ਤਾਂ ਸ਼ਾਸਤ੍ਰ ਗਿਆਨ ਤੋਂ ਰਹਿਤ (ਮੂਰਖ) ਬੇਸਮਝ ਹੋਣ ਕਰਕੇ (ਕਿਛੂਅ) ਕੁਝ ਅਰਥਾਤ ਥੋੜੇ ਮਾਤਰ ਲਾਭ ਨੂੰ ਵੀ ਜਾਣਦੇ ਨਹੀਂ ਹਾਂ ਅਤੇ ਇਹ ਵੀ ਨਹੀਂ ਜਾਣਦੇ ਹਾਂ ਕਿ ਆਪਣੇ ਆਪ ਨੂੰ ਇਸ ਸੰਸਾਰ ਰੂਪ ਸਮੁੰਦਰ ਤੋਂ (ਪਾਰੋ) ਪਾਰ ਮੁਕਤੀ ਰੂਪ ਪਰਲੇ ਕਿਨਾਰੇ ਤੇ (ਕਿਵ) ਕਿਵੇ (ਪਾਵਹ) ਪਾਈਏ? ਭਾਵ ਸਾਨੂੰ ਪਾਰ ਹੋਂਣ ਦੀ ਜਾਚ ਵੀ ਨਹੀਂ ਹੈ।

**ਜਨੁ ਨਾਨਕੁ, ਹਰਿ ਕਾ ਦਾਸੁ ਹੈ; ਹਰਿ ਦਾਸ ਪਨਿਹਾਰੋ ॥੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਹਰੀ (ਹਰਿ) ਪ੍ਰਮੇਸਰ ਜੀ! ਅਸੀਂ (ਜਨੁ) ਦਾਸ ਆਪ ਜੀ ਦੇ (ਦਾਸ) ਸੇਵਕ ਹਾਂ। ਜਿਵੇਂ ਕੋਈ ਰਾਜੇ ਦਾ ਸੇਵਕ ਬਣਕੇ ਮਾਣ ਕਰੇ ਕਿ ਮੈਂ ਰਾਜੇ ਦਾ ਸੇਵਕ ਹਾਂ। ਤਿਵੇਂ ਅਸੀਂ ਸੇਵਕ ਬਣ ਕੇ ਮਾਣ ਨਹੀਂ ਕਰਦੇ ਬਲਕਿ ਅਸੀਂ ਤਾਂ ਤੁਹਾਡੇ (ਦਾਸ) ਸੇਵਕਾਂ ਦੇ ਵੀ ਮਨ, ਬਾਣੀ, ਸਰੀਰ ਕਰਕੇ (ਪਨਿਹਾਰੋ) ਪਾਣੀ ਭਰਨ ਵਾਲੇ ਹਾਂ।

**ਛਛਾ ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ ਪਾਨੀਹਾਰੇ॥** *(ਅੰਗ : ੨੫੪)*

**ਜਿਉ ਭਾਵੈ, ਤਿਉ ਰਾਖਿ ਲੈ; ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥**

ਹੇ (ਰਾਮ) ਰਮੇ ਹੋਏ (ਰਾਜੇ) ਪ੍ਰਕਾਸ਼ ਸਰੂਪ (ਪ੍ਰਭ) ਪ੍ਰਮੇਸਰ ਜੀ! (ਹਮ) ਅਸੀਂ ਆਪ ਜੀ ਦੀ ਸ਼ਰਨ ਵਿਚ ਆਏ ਹਾਂ। (ਜਿਉ) ਜਿਵੇਂ ਵੀ ਆਪ ਜੀ ਨੂੰ (ਭਾਵੈ) ਭਾਉਂਦਾ ਹੈ, ਕਿਰਪਾ ਕਰਕੇ (ਤਿਉ) ਤਿਵੇਂ ਹੀ ਸਾਡੀ ਲਾਜ (ਰਾਖਿ) ਰੱਖ (ਲੈ) ਲਵੋ।

**ਹਮ ਭੂਲਿ ਵਿਗਾੜਹ ਦਿਨਸੁ ਰਾਤਿ; ਹਰਿ ਲਾਜ ਰਖਾਏ ॥**

ਹੇ ਮਹਾਰਾਜ! (ਹਮ) ਅਸੀਂ ਤੁਹਾਡੇ ਨਾਮ ਅਤੇ ਤੁਹਾਡੇ ਦੁਆਰਾ ਸਾਡੇ ਉੱਪਰ (ਦਿਨਸੁ ਰਾਤਿ) ਦਿਨ ਰਾਤ ਕੀਤੇ ਹੋਏ ਉਪਕਾਰਾਂ ਨੂੰ (ਭੂਲਿ) ਭੁਲਾ-ਭੁਲਾ ਕੇ ਤੁਹਾਡੇ ਨਾਲ (ਵਿਗਾੜਹ) ਵਿਗਾੜ ਪਾ ਲੈਂਦੇ ਹਾਂ ਕਿ ਪ੍ਰਮੇਸਰ ਨੇ ਸਾਨੂੰ ਕੁਝ ਨਹੀਂ ਦਿੱਤਾ। **ਵਾ:** ਅਸੀਂ ਆਪ ਜੀ ਦੇ ਹੁਕਮ ਨੂੰ ਭੁਲਾ ਕੇ ਰਾਤ-ਦਿਨ (ਵਿਗਾੜਹ) ਔਗੁਣ ਕਰਦੇ ਹਾਂ। **ਵਾ:** ਅਸੀਂ ਤੁਹਾਡੇ ਦੁਆਰਾ ਰਾਤ-ਦਿਨ ਕੀਤੇ ਹੋਏ ਉਪਕਾਰਾਂ ਨੂੰ (ਵਿਗਾੜਹ) ਬਿਗਾੜ ਭਾਵ ਵਿਸਾਰ ਦਿੰਦੇ ਹਾਂ। ਪਰ ਫਿਰ ਵੀ ਹੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! ਤੁਸੀਂ ਸਾਨੂੰ ਆਪਣੇ ਜਾਣ ਕੇ ਸਾਡੀ (ਲਾਜ) ਲੱਜਿਆ (ਰਖਾਏ) ਰੱਖਣਾ ਕਰੋ। ਯਥਾ :

**ਅਉਗਣਹਾਰੇ ਕੀ ਬੇਨਤੀ ਸੁਨਹੁ ਗਰੀਬ ਨਿਵਾਜ॥**

**ਜੇ ਹਉ ਪੂਤ ਕਪੂਤ ਹਉ ਬਹੁੜ ਪਿਤਾ ਕੋ ਲਾਜ ॥**

**ਵਾ:** ਸਾਡੀ ਰੱਖਿਆ ਕਰਕੇ ਆਪਣੇ ਨਾਮ ਦੀ ਲਾਜ ਰੱਖਣਾ ਕਰੋ।

## ਹਮ ਬਾਰਿਕ, ਤੂੰ ਗੁਰੁ ਪਿਤਾ ਹੈ; ਦੇ ਮਤਿ, ਸਮਝਾਏ ॥

ਹੇ (ਗੁਰੁ) ਸਤਿਗੁਰੂ ਸਾਹਿਬ ਜੀ (ਹਮ) ਅਸੀਂ ਤੁਹਾਡੇ (ਬਾਰਿਕ) ਬੱਚੇ ਹਾਂ ਅਤੇ (ਤੂੰ) ਤੁਸੀਂ ਸਾਡੇ ਧਰਮ ਦੇ ਪਿਤਾ ਹੋ। ਇਸ ਲਈ ਤੁਸੀਂ ਸਾਨੂੰ (ਮਤਿ) ਸਿਖਿਆ ਦੇ ਕੇ (ਸਮਝਾਏ) ਸਮਝਾਉਣਾ ਕਰੋ। **ਵਾ:** ਸਾਡੇ ਤਾਈਂ ਉੱਤਮ ਮੱਤ ਸਮਝਾ ਦੇਵੋ।

ਅੰਮ੍ਰਿਤ ਛਕਣ ਤੋਂ ਬਾਅਦ ਸਾਡੇ ਧਰਮ ਦੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹਨ ਅਤੇ ਧਰਮ ਦੇ ਮਾਤਾ ਸਾਹਿਬ ਕੌਰ ਜੀ ਹਨ ਇਉਂ ਗੁਰੂ ਸਾਹਿਬ ਜੀ ਨੇ ਆਪਣੇ ਤੇ ਸਿੱਖਾਂ ਵਿਚ ਸੰਬੰਧ ਰੱਖਿਆ ਹੈ।

## ਜਨੁ ਨਾਨਕੁ, ਦਾਸੁ ਹਰਿ ਕਾਂਢਿਆ; ਹਰਿ ਪੈਜ ਰਖਾਏ ॥੪॥੩॥੧੦॥

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹੋਏ ਕਹਿੰਦੇ ਹਨ ਕਿ ਹੇ ਹਰੀ! ਅਸੀਂ ਜਨ ਆਪ ਜੀ ਦੇ (ਦਾਸੁ) ਸੇਵਕ (ਕਾਂਢਿਆ) ਕਹਾਉਂਦੇ ਹਾਂ। ਇਸ ਕਰਕੇ ਸਾਡੀ (ਪੈਜ) ਲਾਜ **ਵਾ:** ਪ੍ਰਤੱਗਿਆ ਨੂੰ (ਰਖਾਏ) ਰੱਖਣਾ ਕਰੋ। ਯਥਾ :

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥** *(ਅੰਗ : ੪੫੧)*

## ਆਸਾ ਮਹਲਾ ੪ ॥

## ਜਿਨ੍ ਮਸਤਕਿ ਧੁਰਿ ਹਰਿ ਲਿਖਿਆ; ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥

ਹੇ (ਰਾਜੇ) ਰਾਜੇ ਰੂਪ **ਵਾ:** ਪ੍ਰਕਾਸ਼ ਸਰੂਪ (ਰਾਮ) ਪ੍ਰਮੇਸਰ ਦੇ ਪਿਆਰਿਓ! (ਜਿਨ੍) ਜਿੰਨ੍ਹਾਂ ਦੇ (ਮਸਤਕਿ) ਮੱਥੇ ਉੱਤੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ (ਹਰਿ) ਪ੍ਰਮੇਸਰ ਨੇ (ਧੁਰਿ) ਧੁਰੋਂ ਹੀ (ਲਿਖਿਆ) ਲਿਖਤ ਨੂੰ ਲਿਖ ਦਿੱਤਾ ਹੈ। ਉਹਨਾਂ ਨਿਸ਼ਕਾਮੀਆਂ ਨੂੰ ਇਸ ਮਨੁੱਖਾ ਜਨਮ ਵਿਚ ਸੱਚੇ ਸਤਿਗੁਰੂ ਜੀ ਮਿਲੇ ਹਨ।

## ਅਗਿਆਨੁ ਅੰਧੇਰਾ ਕਟਿਆ; ਗੁਰ ਗਿਆਨੁ ਘਟਿ ਬਲਿਆ ॥

ਉਹਨਾਂ ਦੇ ਅੰਦਰੋਂ ਅਗਿਆਨ ਦਾ (ਅੰਧੇਰਾ) ਹਨੇਰਾ ਕੱਟਿਆ ਗਿਆ ਹੈ ਅਤੇ (ਗੁਰ) ਸਤਿਗੁਰਾਂ ਦਾ ਅਪ੍ਰੋਖ ਗਿਆਨ ਦੀਵੇ ਦੀ ਨਿਆਈਂ ਹੋ ਕੇ (ਘਟਿ) ਹਿਰਦੇ ਦੇ ਅੰਦਰ (ਬਲਿਆ) ਬਲ ਪਿਆ ਹੈ ਭਾਵ ਪ੍ਰਕਾਸ਼ ਹੋ ਆਇਆ ਹੈ।

## ਹਰਿ ਲਧਾ ਰਤਨੁ ਪਦਾਰਥੋ; ਫਿਰਿ ਬਹੁੜਿ ਨ ਚਲਿਆ ॥

ਉਹਨਾਂ ਨੇ ਅਪ੍ਰੋਖ ਗਿਆਨ ਰੂਪ ਦੀਵੇ ਦੇ ਪ੍ਰਕਾਸ਼ ਕਰਕੇ ਐਸਾ (ਹਰਿ) ਪ੍ਰਮੇਸਰ ਰੂਪ ਰਤਨ ਪਦਾਰਥ (ਲਧਾ) ਲੱਭ ਲਿਆ ਹੈ। ਜੋ (ਬਹੁੜਿ) ਮੁੜ ਕੇ ਕਿਸੇ ਪਾਸੇ ਵੀ ਚਲਿਆ ਨਹੀਂ ਜਾਂਦਾ।

**ਅਥਵਾ :** ਜਿਸ ਨੂੰ (ਹਰਿ) ਪ੍ਰਮੇਸਰ ਦਾ ਨਾਮ ਰੂਪ ਰਤਨ ਪਦਾਰਥ ਲੱਭ ਗਿਆ ਹੈ, ਉਹ ਫਿਰ (ਬਹੁੜਿ) ਦੁਬਾਰਾ ਜੂਨਾਂ ਵਿਚ ਨਹੀਂ (ਚਲਿਆ) ਚੱਲਦਾ ਭਾਵ ਜਾਂਦਾ। ਸਗੋਂ ਅਖੰਡ ਚੇਤਨ ਨੂੰ ਪ੍ਰਾਪਤ ਕਰਕੇ ਅਖੰਡ ਚੇਤਨ ਹੀ ਹੋ ਜਾਂਦਾ ਹੈ।

## ਜਨ ਨਾਨਕ, ਨਾਮੁ ਆਰਾਧਿਆ; ਆਰਾਧਿ ਹਰਿ ਮਿਲਿਆ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਉਂ ਜਿੰਨ੍ਹਾਂ (ਜਨ) ਸੇਵਕਾਂ ਨੇ ਨਾਮ ਨੂੰ ਆਰਾਧਿਆ

ਹੈ, ਨਾਮ ਦੇ ਤਾਈਂ ਭਾਵਨਾ ਨਾਲ (ਆਰਾਧਿ) ਅਰਾਧਣੇ ਕਰਕੇ ਉਹਨਾਂ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ (ਮਿਲਿਆ) ਮਿਲ ਗਿਆ ਹੈ। **ਵਾ:** ਉਹ (ਹਰਿ) ਪ੍ਰਮੇਸਰ ਦੇ ਵਿਚ (ਮਿਲਿਆ) ਅਭੇਦ ਹੋ ਗਏ ਹਨ।

## ਜਿਨੀ ਐਸਾ ਹਰਿ ਨਾਮੁ ਨ ਚੇਤਿਓ; ਸੇ ਕਾਹੇ ਜਗਿ ਆਏ ਰਾਮ ਰਾਜੇ ॥

ਜਿੰਨ੍ਹਾਂ ਪੁਰਸ਼ਾਂ ਨੇ (ਹਰਿ) ਪ੍ਰਮੇਸਰ ਦਾ ਐਸਾ ਅਮੋਲਕ ਨਾਮ (ਚੇਤਿਓ) ਚੇਤੇ ਹੀ ਨਹੀਂ ਕੀਤਾ। ਭਾਵ ਜਪਿਆ ਹੀ ਨਹੀਂ ਹੈ। (ਰਾਮ ਰਾਜੇ) ਹੇ ਪਿਆਰੇ! (ਸੇ) ਉਹ ਇਸ (ਜਗਿ) ਜਗਤ ਵਿਚ (ਕਾਹੇ) ਕਿਸ ਵਾਸਤੇ ਆਏ ਹਨ, ਭਾਵ ਉਹਨਾਂ ਦਾ ਜਨਮ ਧਾਰ ਕੇ ਆਉਣਾ ਨਿਸ਼ਫਲ ਹੀ ਹੈ।

**ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥** *(ਅੰਗ : ੨੫੧)*

## ਇਹੁ ਮਾਣਸ ਜਨਮੁ ਦੁਲੰਭੁ ਹੈ; ਨਾਮ ਬਿਨਾ ਬਿਰਥਾ ਸਭੁ ਜਾਏ ॥

ਇਉਂ ਜਿਹੜਾ (ਮਾਣਸ) ਮਨੁੱਖਾ ਜਨਮ ਬੜੀ (ਦੁਲੰਭੁ) ਕਠਿਨਤਾਈ ਨਾਲ ਲੱਭਾ ਭਾਵ ਪ੍ਰਾਪਤ ਹੋਇਆ ਹੈ। ਯਥਾ :

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥** *(ਅੰਗ : ੬੩੧)*

**ਬੀਸ ਲਾਖ ਅਸਥਾਵਰ ਜਾਨੋ ॥ ਨੌ ਲਾਖ ਜਲ ਚਰ ਸਭ ਮਾਨੋ ॥**

**ਗਿਆਰਾਂ ਲਾਖ ਕੂਰਮ ਕਵੀ ਗਾਇ ॥ ਪੰਖੀ ਗਣ ਦਸ ਲਾਖ ਬਤਾਏ ॥**

**ਤੀਸ ਲਾਖ ਪਸੁ ਜਾਨੋ ਭਾਈ ॥ ਚਾਰ ਲਾਖ ਬਾਨਰ ਦੁਖ ਦਾਈ ॥**

**ਜਬ ਚੌਰਾਸੀ ਜਿਹ ਕਟਿ ਆਵੈ ॥ ਤਬ ਮਾਨਸ ਕੇ ਤਨ ਕੋ ਪਾਵੈ ॥** *(ਸ਼ਾਸਤ੍ਰ ਪ੍ਰਮਾਣ)*

ਇਹ ਪ੍ਰਮੇਸਰ ਦੇ ਨਾਮ ਨੂੰ ਜਪੇ ਤੋਂ ਬਗੈਰ (ਸਭੁ) ਸਾਰਿਆਂ ਦਾ (ਬਿਰਥਾ) ਨਿਸ਼ਫਲ ਹੀ (ਜਾਏ) ਚਲਿਆ ਜਾਂਦਾ ਹੈ।

**ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥** *(ਅੰਗ : ੨੨੦)*

## ਹੁਣਿ ਵਤੈ, ਹਰਿ ਨਾਮੁ ਨ ਬੀਜਿਓ; ਅਗੈ ਭੁਖਾ ਕਿਆ ਖਾਏ ॥

ਜਿਸ ਪ੍ਰਕਾਰ ਖੇਤੀ ਬੀਜਣ ਦੀ ਵੱਤ ਹੁੰਦੀ ਹੈ ਤਿਵੇਂ ਹੀ ਹੁਣ ਇਸ ਮਨੁੱਖਾ ਜਨਮ ਵਿਚ ਪ੍ਰਮੇਸਰ ਦਾ ਨਾਮ ਬੀਜਣ ਦੀ ਭਾਵ ਨਾਮ ਨੂੰ ਜਪਣ ਦੀ (ਵਤੈ) ਵੱਤ ਲੱਗੀ ਹੋਈ ਸੀ। ਯਥਾ :

**ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ ॥** *(ਅੰਗ : ੩੨੧)*

ਪਰ ਜਿੰਨ੍ਹਾਂ ਨੇ ਇਸ ਵੱਤ ਵਿੱਚ (ਹਰਿ) ਪ੍ਰਮੇਸਰ ਦੇ ਨਾਮ ਨੂੰ ਨਹੀਂ (ਬੀਜਿਓ) ਬੀਜਿਆ ਭਾਵ ਜਪਿਆ ਉਹ (ਅਗੈ) ਅੱਗੇ ਪ੍ਰਲੋਕ ਵਿਚ ਭੁੱਖ ਲੱਗਣ 'ਤੇ (ਕਿਆ) ਕੀ (ਖਾਏ) ਖਾਣਗੇ? ਭਾਵ ਕੁਝ ਵੀ ਨਹੀਂ ਖਾ ਸਕਣਗੇ। ਯਥਾ :

**ਮਨਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ ॥** *(ਅੰਗ : ੬੪੭)*

## ਮਨਮੁਖਾ ਨੋ ਫਿਰਿ ਜਨਮੁ ਹੈ; ਨਾਨਕ, ਹਰਿ ਭਾਏ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਮਨਮੁਖ ਜੀਵਾਂ ਨੂੰ (ਫਿਰਿ) ਮੁੜ ਕੇ ਦੁਬਾਰਾ ਚੌਰਾਸੀ ਦੇ (ਫਿਰਿ) ਫੇਰੇ ਭਾਵ ਗੇੜੇ ਵਿਚ ਜਨਮ ਧਾਰਨੇ ਪੈਂਦੇ ਹਨ। (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੂੰ ਇਸੇ ਪ੍ਰਕਾਰ ਹੀ (ਭਾਏ) ਭਾਉਂਦਾ ਹੈ।

## ਤੂੰ ਹਰਿ, ਤੇਰਾ ਸਭੁ ਕੋ; ਸਭਿ ਤੁਧੁ ਉਪਾਏ ਰਾਮ ਰਾਜੇ ॥

ਹੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! (ਤੂੰ) ਤੁਸੀਂ ਸਾਰਿਆਂ ਦੇ ਹੋ ਅਤੇ ਸਭ (ਕੋ) ਕੋਈ ਹੀ (ਤੇਰਾ) ਤੁਹਾਡਾ ਹੈ। ਭਾਵ ਸਾਰੇ ਤੁਹਾਡੇ ਬਾਲਕ ਹਨ ਅਤੇ ਤੁਸੀਂ ਸਾਰਿਆਂ ਦੇ ਪਿਤਾ ਹੋ। ਫਿਰ ਹੇ (ਰਾਮ ਰਾਜੇ) ਪ੍ਰਕਾਸ਼ ਸਰੂਪ ਪ੍ਰਮੇਸਰ ਜੀ! (ਸਭਿ) ਸਾਰੇ ਜੀਵ, ਜੰਤੂ (ਤੁਧੁ) ਤੁਹਾਡੇ ਹੀ (ਉਪਾਏ) ਪੈਦਾ ਕੀਤੇ ਹੋਏ ਹਨ।

## ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ; ਸਭਿ ਚਲਹਿ ਚਲਾਏ ॥

ਹੇ ਮਹਾਰਾਜ! ਜੇ ਕੋਈ ਕਹੇ ਕਿ ਕਿਸੇ ਦੇ ਹੱਥ ਵਿਚ (ਕਿਛੁ) ਕੁਝ ਹੈ ਤਾਂ (ਕਿਸੈ) ਕਿਸੇ ਦੇ ਹੱਥ ਵਿਚ (ਕਿਛੁ) ਕੁਝ ਵੀ ਨਹੀਂ ਹੈ। (ਸਭਿ) ਸਾਰੇ ਤੁਹਾਡੀ ਹੀ ਰਜਾ ਵਿਚ ਚਲਾਏ ਹੋਏ (ਚਲਹਿ) ਚੱਲ ਰਹੇ ਹਨ। ਯਥਾ:

**ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥**
**ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥** *(ਅੰਗ : ੨੦੬)*

## ਜਿਨ ਤੂੰ ਮੇਲਹਿ ਪਿਆਰੇ, ਸੇ ਤੁਧੁ ਮਿਲਹਿ; ਜੋ ਹਰਿ ਮਨਿ ਭਾਏ ॥

ਹੇ ਪਿਆਰੇ ਜੀ! ਜਿੰਨ੍ਹਾਂ ਨੂੰ (ਤੂੰ) ਤੁਸੀਂ (ਮੇਲਹਿ) ਮੇਲਣਾ ਚਾਹੁੰਦੇ ਹੋ, (ਸੇ) ਉਹ ਤੁਹਾਡੇ ਨਾਲ ਮਿਲੇ ਹੋਏ ਸੰਤਾਂ, ਭਗਤਾਂ ਦੇ ਨਾਲ ਜਾ (ਮਿਲਹਿ) ਮਿਲਦੇ ਹਨ ਅਤੇ ਹੇ (ਹਰਿ) ਹਰੀ! (ਜੋ) ਜਿਹੜੇ ਆਪ ਜੀ ਦੇ ਮਨ ਵਿਚ (ਭਾਏ) ਭਾਉਂਦੇ ਹਨ। ਉਹ ਤੁਹਾਡੇ ਨਾਲ ਮਿਲ ਪੈਂਦੇ ਹਨ। **ਵਾ:** ਹੇ ਹਰੀ! ਜਿਹੜੇ ਆਪਣੇ ਮਨ ਵਿਚ (ਭਾਏ) ਭਾਵਨਾ, ਸ਼ਰਧਾ ਰੱਖਦੇ ਹਨ ਉਹ ਤੁਹਾਡੇ ਨਾਲ ਮਿਲ ਪੈਂਦੇ ਹਨ।

## ਜਨ ਨਾਨਕ, ਸਤਿਗੁਰੁ ਭੇਟਿਆ; ਹਰਿ ਨਾਮਿ ਤਰਾਏ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ (ਭੇਟਿਆ) ਮਿਲੇ ਹਨ, ਉਹਨਾਂ ਨੂੰ ਸਤਿਗੁਰੂ ਸਾਹਿਬ ਜੀ (ਹਰਿ) ਪ੍ਰਮੇਸਰ ਦਾ ਨਾਮ ਦੇ ਕੇ ਸੰਸਾਰ-ਸਮੁੰਦਰ ਤੋਂ (ਤਰਾਏ) ਤਾਰ ਦਿੰਦੇ ਹਨ **ਵਾ:** (ਹਰਿ) ਪ੍ਰਮੇਸਰ ਦਾ ਨਾਮ ਜਪਣ ਵਾਲੇ ਗੁਰਮੁਖ ਪੁਰਖ ਹੋਰਨਾਂ ਨੂੰ ਤਾਰਨ ਵਾਸਤੇ ਆਪਣੇ ਜੀਵਨ ਨੂੰ (ਤਰਾਏ) ਜਹਾਜ ਦੀ ਨਿਆਈਂ ਬਣਾ ਲੈਂਦੇ ਹਨ।

## ਕੋਈ ਗਾਵੈ ਰਾਗੀ ਨਾਦੀ ਬੇਦੀ, ਬਹੁ ਭਾਂਤਿ ਕਰਿ;
## ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥

ਹੇ (ਰਾਮ ਰਾਜੇ) ਪਿਆਰੇ ਜੀ! ਜਿਤਨਾ ਚਿਰ ਮਨ ਨੂੰ ਸਾਫ ਨਹੀਂ ਕੀਤਾ, ਉਤਨੇ ਚਿਰ ਤੱਕ ਭਾਵੇਂ ਕੋਈ (ਰਾਗੀ) ਰਾਗਾਂ ਵਿਚ (ਗਾਵੈ) ਗਾਉਂਦਾ ਹੋਵੇ। **ਵਾ:** ਉਤਨੇ ਚਿਰ ਤੱਕ ਭਾਵੇਂ ਕੋਈ ਰਾਗੀ (ਨਾਦੀ) ਵਾਜਿਆਂ ਦੁਆਰਾ ਰਾਗਾਂ ਨੂੰ (ਗਾਵੈ) ਗਾਉਂਦਾ ਹੋਵੇ। **ਵਾ:** (ਨਾਦੀ) ਵਿਆਕਰਣਾਂ ਪੜ੍ਹਦਾ ਹੋਵੇ, (ਬੇਦੀ) ਵੇਦਾਂ ਦਾ ਪਾਠੀ ਹੋਵੇ ਅਤੇ (ਬਹੁ ਭਾਂਤਿ ਕਰਿ) ਬਹੁਤ ਤਰੀਕਿਆਂ ਕਰਕੇ ਸ਼ਾਸਤਰਾਂ ਦਾ ਗਿਆਨੀ ਹੋਵੇ। ਇਸ ਤਰ੍ਹਾਂ ਗਾਉਣ ਨਾਲ ਵੀ ਉਸ 'ਤੇ (ਹਰਿ) ਹਰੀ (ਹਰਿ) ਪ੍ਰਮੇਸਰ (ਭੀਜੈ) ਪ੍ਰਸੰਨ ਨਹੀਂ ਹੁੰਦਾ। ਯਥਾ:

**ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ ॥**
**ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ ॥** *(ਅੰਗ : ੬੭੪)*
**ਨ ਭੀਜੈ ਰਾਗੀ ਨਾਦੀ ਬੇਦਿ ॥ ਨ ਭੀਜੈ ਸੁਰਤੀ ਗਿਆਨੀ ਜੋਗਿ ॥**
**ਨ ਭੀਜੈ ਸੋਗੀ ਕੀਤੈ ਰੋਜਿ ॥ ਨ ਭੀਜੈ ਰੂਪੀ ਮਾਲੀ ਰੰਗਿ ॥**

ਨ ਭੀਜੈ ਤੀਰਥਿ ਭਵਿਐ ਨੰਗਿ ॥ ਨ ਭੀਜੈ ਦਾਤੀ ਕੀਤੈ ਪੁੰਨਿ ॥
ਨ ਭੀਜੈ ਬਾਹਰਿ ਬੈਠਿਆ ਸੁੰਨਿ ॥ ਨ ਭੀਜੈ ਭੇੜਿ ਮਰਹਿ ਭਿੜਿ ਸੂਰ ॥
ਨ ਭੀਜੈ ਕੇਤੇ ਹੋਵਹਿ ਧੂੜ ॥ ਲੇਖਾ ਲਿਖੀਐ ਮਨ ਕੈ ਭਾਇ ॥
ਨਾਨਕ ਭੀਜੈ ਸਾਚੈ ਨਾਇ ॥ (ਅੰਗ : ੧੨੩੭)

ਬਲਕਿ ਉਹ ਤਾਂ ਹੀ ਪ੍ਰਸੰਨ ਹੁੰਦਾ ਹੈ ਜੇ ਕੋਈ ਪ੍ਰੇਮ ਨਾਲ ਗਾਉਂਦਾ ਹੈ।

## ਜਿਨ੍ਾ ਅੰਤਰਿ ਕਪਟੁ ਵਿਕਾਰੁ ਹੈ; ਤਿਨਾ ਰੋਇ ਕਿਆ ਕੀਜੈ ॥

(ਜਿਨ੍ਾ) ਜਿੰਨ੍ਹਾਂ ਪੁਰਸ਼ਾਂ ਦੇ (ਅੰਤਰਿ) ਅੰਦਰ (ਕਪਟੁ) ਛਲ ਅਤੇ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ ਭੋਗਣ ਦੀ ਇੱਛਾ ਹੈ। (ਤਿਨਾ) ਉਹਨਾਂ ਦੇ ਝੂਠੇ (ਰੋਇ) ਰੋਣੇ ਨੂੰ (ਕਿਆ) ਕੀ (ਕੀਜੈ) ਕਰਾਂਗੇ? **ਵਾ:** ਉਹਨਾਂ ਦੇ (ਰੋਇ) ਰੂਇ ਭਾਵ ਚਿਹਰੇ ਨੂੰ ਦੇਖ ਕੇ ਕੀ ਕਰਾਂਗੇ? **ਵਾ:** ਉਹਨਾਂ ਨੇ ਝੂਠਾ ਜਿਹਾ (ਰੋਇ) ਰੋ ਕੇ ਕੀ ਪ੍ਰਾਪਤ ਕਰ ਲੈਣਾ ਹੈ? ਭਾਵ ਕੁਝ ਵੀ ਪ੍ਰਾਪਤ ਨਹੀਂ ਹੋਣਾ। **ਵਾ:** ਉਹਨਾਂ ਦੀ ਲੋਕ-ਪ੍ਰਲੋਕ ਵਿਚ ਕੀ (ਰੋਇ) ਸੋਭਾ, ਸਿਫਤ ਹੋਵੇਗੀ? ਭਾਵ ਕੋਈ ਸੋਭਾ ਨਹੀਂ ਹੋਵੇਗੀ। **ਵਾ:** ਜਿੰਨਾਂ ਚਿਰ ਤੱਕ ਉਹ ਆਪਣੇ ਅੰਦਰੋਂ ਵਿਕਾਰਾਂ ਨੂੰ ਨਹੀਂ ਛੱਡਦੇ, ਉਤਨਾਂ ਚਿਰ ਆਪਣੇ ਆਪ ਬਖਸ਼ਾਉਣ ਵਾਸਤੇ ਯਤਨ ਕਰਕੇ ਕੀ ਕਰਨਗੇ? ਭਾਵ ਕੁਝ ਨਹੀਂ ਕਰ ਸਕਣਗੇ। **ਵਾ:** ਉਹ ਆਪਣੇ ਆਪ ਨੂੰ ਜਮਾਂ ਤੋਂ ਛਡਾਉਣ ਲਈ ਕਿਹੜਾ (ਰੋਇ) ਯਤਨ ਕਰਨਗੇ? ਭਾਵ ਕੋਈ ਵੀ ਯਤਨ ਨਹੀਂ ਕਰ ਸਕਣਗੇ।

## ਹਰਿ ਕਰਤਾ ਸਭੁ ਕਿਛੁ ਜਾਣਦਾ; ਸਿਰਿ ਰੋਗ ਹਥੁ ਦੀਜੈ ॥

ਕਰਤਾ ਪੁਰਖ (ਹਰਿ) ਪ੍ਰਮੇਸਰ ਉਹਨਾਂ ਕਪਟ ਕਰਨ ਵਾਲਿਆਂ ਬਾਰੇ ਸਭ (ਕਿਛੁ) ਕੁਝ (ਜਾਣਦਾ) ਜਾਣ ਰਿਹਾ ਹੈ।

**ਪ੍ਰਸ਼ਨ :** ਮਹਾਰਾਜ ਉਹਨਾਂ ਨੂੰ ਫਲ ਕੀ ਮਿਲਦਾ ਹੈ?

**ਉੱਤਰ :** ਉਹਨਾਂ ਕਪਟ ਕਰਨ ਵਾਲਿਆਂ ਦੇ (ਸਿਰਿ) ਸਿਰਾਂ ਨੂੰ ਰੋਗਾਂ ਦੇ ਹੱਥ ਵਿੱਚ (ਦੀਜੈ) ਦਿੱਤਾ ਜਾਂਦਾ ਹੈ। ਭਾਵ ਉਹ ਹਰ ਵਕਤ ਰੋਗਾਂ ਵਿਚ ਹੀ ਗ੍ਰਸੇ ਰਹਿੰਦੇ ਹਨ। **ਵਾ:** ਉਹਨਾਂ ਦਾ ਸਿਰ ਜੰਮਣ-ਮਰਣ ਰੂਪ ਰੋਗ ਦੇ ਹੱਥ ਵਿਚ ਦਿੱਤਾ ਜਾਂਦਾ ਹੈ।

**ਅਥਵਾ :** ਜਿਸ ਪ੍ਰਕਾਰ ਵੈਦ ਦੇ ਹੱਥ ਆਪਣਾ ਹੱਥ ਦੇਈਏ ਤਾਂ ਉਹ ਸਿਰ ਦੇ ਰੋਗ ਬਾਰੇ ਦੱਸ ਦਿੰਦਾ ਹੈ। ਐਸੇ ਹੀ ਜੇਕਰ ਆਪਣੇ ਮਨ ਰੂਪ ਹੱਥ ਨੂੰ ਵੈਦ ਰੂਪ ਸਤਿਗੁਰੂ ਸਾਹਿਬ ਜੀ ਦੇ ਹੱਥ ਵਿੱਚ ਦੇਣਾ ਕਰੀਏ ਤਾਂ ਉਹ ਦੱਸ ਦਿੰਦੇ ਹਨ ਕਿ ਤੈਨੂੰ (ਸਿਰਿ) ਹੰਕਾਰ ਦਾ ਰੋਗ ਹੈ।

**ਅਥਵਾ :** ਜਿਵੇਂ ਕਿਸੇ ਦਾ ਸਿਰ ਦੁੱਖਦਾ ਹੋਵੇ ਤਾਂ ਉਹ ਆਪਣਾ ਹੱਥ ਵੈਦ ਦੇ ਹੱਥ ਵਿੱਚ ਦੇ ਕੇ ਕਹਿੰਦਾ ਹੈ ਕਿ ਹੇ ਵੈਦ! ਮੇਰੀ ਨਬਜ ਦੇਖ ਕੇ ਮੈਨੂੰ ਕੋਈ ਦਵਾਈ ਦੇਣਾ ਕਰ। ਤਾਂ ਜੋ ਮੇਰੇ ਸਿਰ ਦਾ ਰੋਗ ਹੱਟ ਜਾਵੇ ਤੇ ਮੈਂ ਸੁਖੀ ਹੋ ਜਾਵਾਂ। ਤਿਵੇਂ ਹੀ ਜਿੰਨ੍ਹਾਂ ਦੇ ਹਿਰਦੇ ਰੂਪ ਸਿਰ ਵਿਚ ਹੰਕਾਰ ਦਾ ਰੋਗ ਹੈ। ਉਹ ਜੇਕਰ ਆਪਣਾ ਮਨ ਰੂਪ ਹੱਥ ਵੈਦ ਰੂਪ ਸਤਿਗੁਰਾਂ ਦੇ ਹੱਥ ਵਿਚ ਦੇਣਾ ਕਰਨ ਤਾਂ ਸਤਿਗੁਰੂ ਜੀ ਉਹਨਾਂ ਨੂੰ ਭਗਤੀ ਰੂਪ ਪੁੜੀ ਦੁਆਰਾ ਨਿਮਰਤਾ ਵਾਲਾ ਬਣਾ ਕੇ ਸੁਖੀ ਕਰ ਦਿੰਦੇ ਹਨ।

**ਅਥਵਾ :** ਜਿਸ ਪ੍ਰਕਾਰ ਕਿਸੇ ਦੇ ਸਿਰ ਵਿੱਚ ਗੰਜ ਦਾ ਰੋਗ ਹੋਵੇ ਭਾਵ ਕੇਸ ਉੱਗੇ ਹੀ ਨਾ ਹੋਣ। ਤਾਂ ਉਹ ਪੁਰਸ਼ ਭਾਵੇਂ ਆਪਣੇ ਸਿਰ ਉੱਤੇ ਹੱਥ ਵੀ ਰੱਖ ਲਵੇ ਕਿ ਮੇਰਾ ਗੰਜ ਲੁਕਿਆ ਰਹੇ ਪਰ ਫਿਰ ਵੀ ਗੰਜ ਲੁਕਿਆ ਨਹੀਂ ਰਹਿੰਦਾ। ਲੋਕ ਝੱਟ ਹੀ ਸਮਝ ਜਾਂਦੇ ਹਨ ਕਿ ਇਸ ਨੇ ਸਿਰ ਉੱਤੇ ਹੱਥ ਆਪਣੇ ਗੰਜ ਨੂੰ ਲੁਕਾਉਣ ਵਾਸਤੇ

ਰੱਖਿਆ ਹੈ। ਉਸੇ ਪ੍ਰਕਾਰ ਹੀ ਜਿੰਨ੍ਹਾਂ ਦੇ ਹਿਰਦੇ ਰੂਪ ਸਿਰ ਵਿਚ ਨਿਸ਼ਰਧਕਪੁਣੇ ਰੂਪ ਗੰਜ ਹੈ ਭਾਵ ਸ਼ਰਧਾ ਰੂਪ, ਨਿਸ਼ਕਾਮ ਕਰਮਾਂ ਰੂਪ ਕੇਸ ਉੱਗੇ ਹੀ ਨਹੀਂ ਹਨ। **ਵਾ:** ਵਿਸ਼ਿਆਂ **ਵਾ:** ਮਾਇਆ ਦੀ ਇੱਛਾ ਰੂਪ ਗੰਜ ਹੈ। ਉਹ ਭਾਵੇਂ ਭੇਖ ਧਾਰਨ ਰੂਪ **ਵਾ:** ਸਾਧਨ ਕਰਨ ਰੂਪ ਸਿਰ ਉੱਤੇ ਹੱਥ ਵੀ ਰੱਖ ਲੈਣ ਤਾਂ ਵੀ ਉਹਨਾਂ ਦਾ ਨਿਸ਼ਰਧਕਪੁਣਾ ਲੁਕਿਆ ਨਹੀਂ ਰਹਿੰਦਾ। ਪਤਾ ਲੱਗ ਹੀ ਜਾਂਦਾ ਹੈ ਕਿ ਇਹ ਐਵੇਂ ਠੱਗਣ ਲਈ ਸਾਧੂ ਬਣਿਆ ਫਿਰਦਾ ਹੈ। ਅਸਲ ਵਿਚ ਤਾਂ ਅੰਦਰੋਂ ਨਾਸਤਿਕ ਹੈ।

**ਅਥਵਾ :** ਉਹ ਰੋਗਾਂ ਦੇ (ਸਿਰਿ) ਸ਼੍ਰੋਮਣੀ ਰੋਗ 'ਕੋੜ੍ਹ' ਦੇ ਹੱਥ ਵਿਚ ਦਿੱਤੇ ਜਾਂਦੇ ਹਨ।

**ਅਥਵਾ :** ਉਹਨਾਂ ਦਾ ਮਨ ਰੂਪ ਹੱਥ ਰੋਗਾਂ ਦੇ ਵਿਚੋਂ ਸ਼੍ਰੋਮਣੀ ਰੋਗ 'ਹਉਮੈ' ਦੇ ਹੱਥ ਵਿਚ ਦਿੱਤਾ ਜਾਂਦਾ ਹੈ।

## ਜਿਨ੍ਾ ਨਾਨਕ, ਗੁਰਮੁਖਿ ਹਿਰਦਾ ਸੁਧੁ ਹੈ; ਹਰਿ ਭਗਤਿ ਹਰਿ ਲੀਜੈ ॥੪॥੪॥੧੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਗੁਰਮੁਖਾਂ ਦਾ ਹਿਰਦਾ ਗੁਰਾਂ ਦੁਆਰਾ (ਸੁਧੁ) ਪਵਿੱਤਰ ਹੋ ਗਿਆ ਹੈ, ਉਹ (ਹਰਿ) ਪ੍ਰਮੇਸਰ ਦੀ ਭਗਤੀ ਕਰਕੇ (ਹਰਿ) ਵਾਹਿਗੁਰੂ ਨੂੰ ਪ੍ਰਾਪਤ ਕਰ (ਲੀਜੈ) ਲੈਂਦੇ ਹਨ।

## ਆਸਾ ਮਹਲਾ ੪ ॥

## ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ; ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥

(ਰਾਮ ਰਾਜੇ) ਹੇ ਪਿਆਰੇ ਜੀ! **ਵਾ:** ਹੇ ਰਾਮ ਰਾਜੇ ਦੇ ਪਿਆਰਿਓ! ਜਿੰਨ੍ਹਾਂ ਦੇ ਹਿਰਦੇ ਅੰਦਰ (ਹਰਿ) ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ (ਹਰਿ) ਪ੍ਰਮੇਸਰ ਦੀ (ਪ੍ਰੀਤਿ) ਪ੍ਰੀਤੀ ਹੈ (ਤੇ) ਉਹ ਵਿਹਾਰਾਂ ਕਰਕੇ (ਸੁਘੜ) ਚਤੁਰ ਅਤੇ ਸ਼ਾਸਤਰ ਗਿਆਨ ਕਰਕੇ ਸਿਆਣੇ ਹਨ। **ਵਾ:** ਉਹ ਸੇਵਾ ਵਿਚ ਚਤੁਰ ਤੇ ਪ੍ਰਮਾਰਥ ਵੱਲ ਲਿਵ ਲਾਉਣ ਵਿਚ ਸਿਆਣੇ ਹਨ।

## ਜੇ ਬਾਹਰਹੁ ਭੁਲਿ ਚੁਕਿ ਬੋਲਦੇ; ਭੀ ਖਰੇ ਹਰਿ ਭਾਣੇ ॥

(ਜੇ) ਜੇਕਰ ਉਹ (ਬਾਹਰਹੁ) ਬਾਹਰੋਂ (ਭੁਲਿ ਚੁਕਿ) ਭੁੱਲ-ਭੁਲੇਖੇ ਕੋਈ ਕਠੋਰ ਬਚਨ ਵੀ ਬੋਲਦੇ ਹਨ। **ਵਾ:** ਜੇਕਰ ਉਹ ਬਾਹਰੋਂ ਭੁੱਲ ਕੇ, (ਚੁਕਿ) ਉੱਕ ਕੇ ਕੁਝ ਕਠੋਰ ਬਚਨ ਵੀ ਬੋਲਦੇ ਹਨ ਤਾਂ (ਭੀ) ਵੀ ਉਹ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਖਰੇ) ਅਤਿਅੰਤ (ਭਾਣੇ) ਚੰਗੇ ਲੱਗਦੇ ਹਨ।

## ਸਾਖੀ—ਭਾਈ ਨੱਥਾ ਜੀ ਦੀ

ਜਿਸ ਵਕਤ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ 'ਢਾਕੇ' ਦੀ ਧਰਤੀ 'ਤੇ ਗਏ ਤਾਂ ਓਥੋਂ ਦੇ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜਿਹੜਾ ਭਾਈ ਨੱਥਾ, ਅਲਮਸਤ ਦਾ ਪੋਤਾ ਚੇਲਾ ਕਹਾਉਂਦਾ ਹੈ, ਉਹ ਸੰਗਤ ਨੂੰ ਬਹੁਤ ਕਠੋਰ ਬਚਨ ਬੋਲਦਾ ਹੈ। ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਭਾਈ! ਕੀ ਬੋਲਦਾ ਹੈ? ਤਾਂ ਸਿੱਖ ਕਹਿਣ ਲੱਗੇ, "ਮਹਾਰਾਜ! ਉਹ ਤਾਂ ਗਾਲ ਤੋਂ ਬਿਨਾਂ ਬੋਲਦਾ ਹੀ ਨਹੀਂ ਹੈ।" ਇਹ ਸੁਣ ਕੇ ਗੁਰੂ ਸਾਹਿਬ ਜੀ ਨੇ ਹੁਕਮ ਕੀਤਾ ਕਿ ਨੱਥੇ ਪ੍ਰੇਮੀ ਨੂੰ ਬੁਲਾ ਕੇ ਸਾਡੀ ਹਜ਼ੂਰੀ ਵਿਚ ਲਿਆਉ। ਜਦੋਂ ਭਾਈ ਨੱਥਾ ਸਤਿਗੁਰਾਂ ਦਾ ਹੁਕਮ ਸੁਣ ਕੇ ਹਾਜ਼ਰ ਹੋਇਆ ਤਾਂ ਮਹਾਰਾਜ ਕਹਿਣ ਲੱਗੇ ਕਿ ਭਾਈ ਨੱਥਿਆ! "ਸਭਿ ਤੇਰੀ ਇਹ ਕਹਤਿ ਬੁਰਾਈ।" ਇਹ ਸਾਰੇ ਤੇਰੀ ਬੁਰਾਈ ਕਹਿੰਦੇ ਹਨ ਤਾਂ ਇਹ ਸੁਣ ਕੇ ਭਾਈ ਨੱਥੇ ਨੇ ਕਿਹਾ, "ਮਹਾਰਾਜ! ਇਹ ਸਾਰੇ ਅਕਲੋਂ ਸੱਖਣੇ ਤੇ ਮਨ ਦੇ ਹੌਲੇ ਹਨ।" ਯਥਾ :

**ਸੁਨਿ ਭਾਈ ਨਥੇ ਬਚ ਬੋਲੇ। ਇਹ ਧੀ ਕੇ ਰੌੜੇ ਮਤਿ ਹੌਲੇ॥** *(ਸ੍ਰੀ ਗੁ. ਪ੍ਰ. ਸ. ਗ੍ਰੰਥ ਰਾਸਿ ੧੨)*

ਭਾਈ ਨੱਥੇ ਦੀ ਗੱਲ ਨੂੰ ਸੁਣ ਕੇ ਸਤਿਗੁਰੂ ਸਾਹਿਬ ਜੀ ਬਹੁਤ ਖੁਸ਼ ਹੋਏ ਅਤੇ ਸਾਰੀ ਸੰਗਤ ਨੂੰ ਕਹਿਣ ਲੱਗੇ ਕਿ ਇਹ ਭਾਈ ਨੱਥਾ ਸਾਡਾ ਸੂਧਾ ਭਗਤ ਹੈ। ਇਸ ਲਈ ਜਦੋਂ ਵੀ ਭਾਈ ਨੱਥਾ ਤੁਹਾਨੂੰ ਗਾਲ ਕੱਢੇ ਤਾਂ ਤੁਸੀਂ ਇਹ ਸਮਝਣਾ ਕਿ ਭਾਈ ਨੱਥੇ ਨੇ ਸਾਡੇ ਉੱਪਰ ਕਿਰਪਾ ਧਾਰਨ ਕੀਤੀ ਹੈ। ਯਥਾ :

**ਭਾਈ ਨਥਾ ਦੇ ਜਬਿ ਗਾਰੀ। ਤੁਮ ਤਬਿ ਜਾਨਹੁੰ ਕਰੁਨਾ ਧਾਰੀ।**

**ਅਥਵਾ :** ਜਿੰਨ੍ਹਾਂ ਦੀ ਲਿਵ ਲੱਗੀ ਹੋਈ ਹੈ। ਉਹ ਜੇਕਰ ਬਾਹਰੋਂ ਵਿਹਾਰਾਂ ਨੂੰ ਕਰਨਾ ਭੁੱਲ ਜਾਣ, ਕਿਸੇ ਦਾ ਸਤਿਕਾਰ ਕਰਨ ਤੋਂ (ਚੁਕਿ) ਉੱਕ ਜਾਣ ਜਾਂ ਸੂਧੇਪੁਣੇ ਵਿਚ ਕੁਝ ਉਲਟ ਬੋਲ ਜਾਣ ਤਾਂ ਵੀ ਉਹ ਪ੍ਰਮੇਸਰ ਨੂੰ (ਭਾਣੇ) ਭਾਉਂਦੇ ਅਤੇ (ਖਰੇ) ਚੰਗੇ ਲੱਗਦੇ ਹਨ।

***ਸਾਖੀ—ਇਕ ਮਾਈ ਦੀ**

## ਹਰਿ ਸੰਤਾ ਨੋ, ਹੋਰੁ ਥਾਉ ਨਾਹੀ; ਹਰਿ ਮਾਣੁ ਨਿਮਾਣੇ ॥

ਉਹਨਾਂ (ਹਰਿ) ਪ੍ਰਮੇਸਰ ਦੇ ਸੰਤਾਂ-ਭਗਤਾਂ (ਨੋ) ਨੂੰ ਅਕਾਲ ਪੁਰਖ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਵੀ (ਥਾਉ) ਜਗ੍ਹਾ, ਟਿਕਾਣਾ ਨਹੀਂ ਹੈ। ਕਿਉਂਕਿ ਇੱਕ (ਹਰਿ) ਪ੍ਰਮੇਸਰ ਹੀ (ਨਿਮਾਣੇ) ਨਿਮਾਣਿਆਂ ਨੂੰ ਮਾਣ ਦੇਣ ਵਾਲਾ ਹੈ **ਵਾ:** ਜਿਹੜੇ ਮਾਣ ਤੋਂ ਰਹਿਤ ਪੁਰਖ ਹਨ। ਯਥਾ:

**ਹੋਂਦੈ ਮਾਣਿ ਜੁ ਰਹੈ ਨਿਮਾਣਾ॥** *(ਵਾਰ ੧੨, ਪਉੜੀ ੩)*

ਉਹਨਾਂ ਨੂੰ (ਹਰਿ) ਹਰੀ ਪ੍ਰਮੇਸਰ **"ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥"** ਰੂਪ ਵਡਿਆਈ ਦਾ ਮਾਣ ਦੇਣ ਵਾਲਾ ਹੈ। **ਵਾ:** ਆਪਣੇ ਸਰੂਪ ਦੀ ਪ੍ਰਾਪਤੀ ਦਾ ਮਾਣ ਦੇਣ ਵਾਲਾ ਹੈ। ਯਥਾ :

**ਹਰਿ ਜੀਉ ਨਿਮਾਣਿਆ ਤੂ ਮਾਣੁ॥** *(ਅੰਗ : ੬੨੪)*

**ਵਾ:** ਗਿਆਨ ਰੂਪ ਮਾਣ ਦੇਣ ਵਾਲਾ ਹੈ।

## ਜਨ ਨਾਨਕ, ਨਾਮੁ ਦੀਬਾਣੁ ਹੈ; ਹਰਿ ਤਾਣੁ, ਸਤਾਣੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਨ) ਭਗਤ ਜਨਾਂ ਲਈ ਪ੍ਰਮੇਸਰ ਦਾ ਨਾਮ ਹੀ ਲੋਕ-ਪ੍ਰਲੋਕ ਦਾ (ਦੀਬਾਣੁ) ਆਸਰਾ ਹੈ। **ਵਾ:** ਸਤਸੰਗਤ ਰੂਪ ਆਸਰਾ ਹੈ। **ਵਾ:** ਲੋਕ-ਪ੍ਰਲੋਕ ਦੀ ਸਭਾ ਹੈ। **ਵਾ:** ਉਹਨਾਂ ਦੇ ਅੰਦਰ ਪ੍ਰਮੇਸਰ ਦੇ ਨਾਮ ਨੂੰ ਹਰ ਵਕਤ ਜਪਣ (ਦੀ+ਬਾਣੁ) ਦੀ (ਬਾਣੁ) ਆਦਤ ਬਣ ਜਾਂਦੀ ਹੈ। ਭਾਵ ਉਹਨਾਂ ਦੇ ਅੰਦਰ ਨਾਮ ਨੂੰ ਜਪਣ ਦਾ ਸੁਭਾਅ ਬਣ ਜਾਂਦਾ ਹੈ ਕਿਉਂਕਿ ਉਹ (ਹਰਿ) ਹਰੀ ਪ੍ਰਮੇਸਰ ਦੇ (ਤਾਣੁ) ਬਲ ਕਰਕੇ (ਸ+ਤਾਣੇ) (ਸ) ਸਹਿਤ (ਤਾਣੇ) ਆਸਰੇ ਦੇ ਹੋਏ ਹਨ। **ਵਾ:** (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਆਪਣੇ ਭਗਤ ਜਨਾਂ ਨੂੰ ਬਿਬੇਕ ਰੂਪ (ਤਾਣੁ) ਬਲ ਦੇ ਕੇ (ਸ+ਤਾਣੇ) (ਸ) ਸਹਿਤ (ਤਾਣੇ) ਬਲ ਦੇ ਬਿਬੇਕੀ ਬਣਾ ਦਿੰਦਾ ਹੈ। **ਵਾ:** ਜੋ ਹਰੀ ਪ੍ਰਮੇਸਰ ਸਹਿਤ ਬਲ ਦੇ ਹੈ। ਉਹ ਆਪਣੇ ਸੰਤਾਂ-ਭਗਤਾਂ ਨੂੰ ਸ਼ਕਤੀਆਂ ਦੇ ਕੇ **"ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥"** ਰੂਪ ਬਲੀ ਬਣਾ ਦਿੰਦਾ ਹੈ। **ਵਾ:** ਉਹ ਉਹਨਾਂ ਦੇ ਅੰਦਰੋਂ ਕਾਮ, ਕ੍ਰੋਧ ਦਾ ਬਲ ਮੇਟ ਦਿੰਦਾ ਹੈ।

## ਜਿਥੈ ਜਾਇ ਬਹੈ ਮੇਰਾ ਸਤਿਗੁਰੂ; ਸੋ ਥਾਨੁ ਸੁਹਾਵਾ ਰਾਮ ਰਾਜੇ ॥

ਹੇ ਰਾਮ ਰਾਜੇ ਦੇ ਪਿਆਰੇ ਸੰਤ ਜਨੋ! (ਜਿਥੈ) ਜਿਸ ਜਗ੍ਹਾ ਉੱਤੇ ਮੇਰਾ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ

---

* ਸ਼੍ਰੋਮਣੀ ਦਮਦਮੀ ਸਟੀਕ, ਪੋਥੀ ਚੌਥੀ, ਪੰਨਾ ਨੰ: ੫੫੪ 'ਤੇ ਵੇਖੋ।

ਜੀ) (ਜਾਇ) ਜਾ ਕੇ (ਬਹੈ) ਬੈਠਦਾ ਹੈ ਭਾਵ ਨਿਵਾਸ ਕਰਦਾ ਹੈ। (ਸੋ) ਉਹ (ਥਾਨੁ) ਥਾਂ ਵੀ (ਸੁਹਾਵਾ) ਸ਼ੋਭਨੀਕ ਹੈ।

**ਜਿਥੇ ਬਾਬਾ ਪੈਰ ਧਰੈ ਪੂਜਾ ਆਸਣੁ ਥਾਪਣਿ ਸੋਆ ॥** *(ਵਾਰ ੧, ਪਉੜੀ ੨੭)*

**ਅਥਵਾ :** (ਜਿਥੈ) ਜਿਸ ਹਿਰਦੇ ਵਿਚ ਮੇਰੇ ਸਤਿਗੁਰੂ ਜੀ ਬੈਠਦੇ ਹਨ, ਉਹ ਹਿਰਦਾ ਰੂਪ (ਥਾਨੁ) ਥਾਂ ਵੀ (ਸੁਹਾਵਾ) ਸ਼ੋਭਨੀਕ ਹੈ।

**ਅਥਵਾ :** ਜਿਸ ਸਤਸੰਗਤ ਵਿਚ ਮੇਰੇ ਸਤਿਗੁਰੂ ਜੀ ਜਾ ਕੇ ਬੈਠਦੇ ਹਨ, ਉਹ ਸਤਸੰਗਤ ਰੂਪ (ਥਾਨੁ) ਥਾਂ ਵੀ (ਸੁਹਾਵਾ) ਸੋਭਨੀਕ ਹੈ।

## ਗੁਰਸਿਖੀ ਸੋ ਥਾਨੁ ਭਾਲਿਆ; ਲੈ ਧੂਰਿ ਮੁਖਿ ਲਾਵਾ ॥

ਜਿੱਥੇ ਸਤਿਗੁਰੂ ਸਾਹਿਬ ਜੀ ਚਰਨ ਪਾਉਂਦੇ ਹਨ, (ਸੋ) ਉਹ (ਥਾਨੁ) ਸਥਾਨ ਗੁਰਸਿੱਖਾਂ ਨੇ (ਭਾਲਿਆ) ਭਾਲਣਾ ਕੀਤਾ ਹੈ (ਜਿਵੇਂ ਤੀਸਰੇ ਪਾਤਸ਼ਾਹ ਜੀ ਨੂੰ ਬਾਬਾ ਬੁੱਢਾ ਸਾਹਿਬ ਜੀ ਤੇ ਹੋਰਨਾਂ ਸਿੱਖਾਂ ਨੇ 'ਸੰਨ੍ਹ ਸਾਹਿਬ' ਵਾਲੀ ਜਗ੍ਹਾ 'ਤੇ ਜਾ ਕੇ ਲੱਭ ਲਿਆ ਸੀ।) ਅਤੇ ਲੱਭ ਕੇ ਆਪਣੇ ਬੁਰੇ ਲੇਖਾਂ ਨੂੰ ਮੇਟਣ ਵਾਸਤੇ, ਆਪਣੇ-ਆਪ ਨੂੰ ਪਵਿੱਤਰ ਕਰਨ ਵਾਸਤੇ ਉਥੋਂ ਸਤਿਗੁਰਾਂ ਦੀ ਪਵਿੱਤਰ ਚਰਨ (ਧੂਰਿ) ਧੂੜ ਨੂੰ ਲੈ ਕੇ ਆਪਣੇ ਮੁਖ ਭਾਵ ਮੱਥੇ ਉੱਤੇ (ਲਾਵਾ) ਲਾਉਣਾ ਕੀਤੀ ਹੈ।

**ਅਥਵਾ :** ਗੁਰਸਿੱਖਾਂ ਨੇ ਗੁਰਮੁਖਾਂ ਦਾ ਹਿਰਦਾ ਰੂਪ ਥਾਂ ਭਾਲਣਾ ਕੀਤਾ ਹੈ **ਵਾ:** ਗੁਰਮੁਖਾਂ ਦੀ ਸੰਗਤ ਰੂਪ ਥਾਂ ਨੂੰ ਲੱਭਣਾ ਕੀਤਾ ਹੈ ਅਤੇ ਉਹਨਾਂ ਦੇ ਚਰਨਾਂ ਦੀ ਧੂੜੀ **ਵਾ:** ਸ਼ਰਧਾ ਰੂਪ ਧੂੜ ਲੈ ਕੇ ਆਪਣੇ ਅੰਤਹਕਰਣ ਰੂਪ ਮੱਥੇ ਉੱਤੇ ਲਾਉਣਾ ਕੀਤੀ ਹੈ।

## ਗੁਰਸਿਖਾ ਕੀ ਘਾਲ ਥਾਇ ਪਈ; ਜਿਨ ਹਰਿ ਨਾਮੁ ਧਿਆਵਾ ॥

ਉਹਨਾਂ ਗੁਰਸਿੱਖਾਂ ਦੀ (ਘਾਲ) ਕਮਾਈ (ਥਾਇ) ਲੇਖੈ ਵਿਚ (ਪਈ) ਪੈ ਗਈ ਹੈ, ਜਿੰਨ੍ਹਾਂ ਨੇ (ਹਰਿ) ਪ੍ਰਮੇਸਰ ਦੇ ਨਾਮ ਨੂੰ ਇਕ ਚਿਤ ਹੋ ਕੇ (ਧਿਆਵਾ) ਧਿਆਉਣਾ ਕੀਤਾ ਹੈ।

## ਜਿਨ੍ ਨਾਨਕੁ ਸਤਿਗੁਰੁ ਪੂਜਿਆ; ਤਿਨ ਹਰਿ ਪੂਜ ਕਰਾਵਾ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ਜੀ ! (ਜਿਨ੍) ਜਿੰਨ੍ਹਾਂ ਨੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ (ਪੂਜਿਆ) ਪੂਜਨ ਕੀਤਾ ਹੈ। (ਤਿਨ) ਉਹਨਾਂ ਦੀ (ਹਰਿ) ਪ੍ਰਮੇਸਰ ਨੇ ਸਾਰੀ ਦੁਨੀਆਂ ਵਿਚ (ਪੂਜ) ਪੂਜਾ (ਕਰਾਵਾ) ਕਰਵਾ ਦਿੱਤੀ ਹੈ। (ਜਿਵੇਂ ਭਾਈ ਸਚਨ ਸੱਚ, ਭਾਈ ਮਥੋ, ਮੁਰਾਰੀ ਆਦਿਕ ਸਿੱਖਾਂ ਨੂੰ ਉਪਦੇਸ਼ ਦੇ ਕੇ ੨੨ ਮੰਜੀਆਂ ਬਖਸ਼ ਕੇ ਸੰਸਾਰ ਦਾ ਪੂਜਨੀਕ ਬਣਾਇਆ ਸੀ।) **ਵਾ:** ਉਹਨਾਂ ਨੇ ਹੋਰਨਾਂ ਦੇ ਪਾਸੋਂ ਵੀ (ਹਰਿ) ਪ੍ਰਮੇਸਰ, ਵਾਹਿਗੁਰੂ ਦੇ ਨਾਮ ਦਾ ਪੂਜਨ ਕਰਵਾਉਣਾ ਕੀਤਾ ਹੈ।

**ਅਥਵਾ :** ਜਿੰਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪੂਜ ਲਿਆ ਹੈ, ਉਹਨਾਂ ਨੇ ਹਰੀ ਪ੍ਰਮੇਸਰ ਨੂੰ ਹੀ ਪੂਜ ਲਿਆ ਹੈ। ਕਿਉਂਕਿ :

**ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥** *(ਅੰਗ : ੧੦੪੩)*

## ਗੁਰਸਿਖਾ ਮਨਿ ਹਰਿ ਪ੍ਰੀਤਿ ਹੈ; ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥

(ਰਾਮ ਰਾਜੇ) ਹੇ ਪਿਆਰੇ (ਹਰਿ) ਪ੍ਰਮੇਸਰ ਜੀ ! ਗੁਰਸਿੱਖਾਂ ਦੇ ਮਨ ਵਿਚ (ਤੇਰੀ) ਤੁਹਾਡੀ ਪ੍ਰਾਪਤੀ ਲਈ (ਹਰਿ) ਹਰ ਵੇਲੇ (ਹਰਿ) ਹਰੀ ਨਾਮ ਜਪਣ ਨਾਲ (ਪ੍ਰੀਤਿ) ਪ੍ਰੀਤੀ ਹੈ। **ਵਾ:** ਹੇ (ਹਰਿ) ਅਕਾਲ ਪੁਰਖ ਜੀ

ਉਹਨਾਂ ਦੇ ਅੰਦਰ ਤੁਹਾਡੀ ਭਗਤੀ ਦੀ (ਪ੍ਰੀਤਿ) ਪ੍ਰੀਤੀ ਹੈ। **ਵਾ:** ਹੇ ਪਿਆਰੇ ਹਰੀ ਪ੍ਰਮੇਸਰ ਜੀ ! ਆਪ ਜੀ ਦਾ ਨਾਮ ਜਪਣ ਕਰਕੇ ਗੁਰਸਿੱਖਾਂ ਦੇ ਹਿਰਦੇ ਵਿਚੋਂ (ਤੇਰੀ) ਮੇਰ-ਤੇਰ ਮਿਟ ਗਈ ਹੈ।

## ਅੰਗ : ੪੫੧

### ਕਰਿ ਸੇਵਹਿ ਪੂਰਾ ਸਤਿਗੁਰੂ; ਭੁਖ ਜਾਇ ਲਹਿ ਮੇਰੀ ॥

ਉਹ ਗੁਰਸਿੱਖ ਪਿਆਰੇ ਪੂਰਨ ਸਤਿਗੁਰੂ ਸਾਹਿਬ ਜੀ ਨੂੰ ਆਪਦਾ ਸਰੂਪ ਸਮਝ ਕੇ (ਸੇਵਹਿ) ਸੇਵਨ (ਕਰਿ) ਕਰਦੇ ਹਨ, ਜਿਸ ਕਰਕੇ ਉਹਨਾਂ ਗੁਰਸਿੱਖਾਂ ਦੀ (ਮੇਰੀ) ਮੇਰ-ਤੇਰ ਦੀ ਸਾਰੀ ਭੁੱਖ ਲਹਿ (ਜਾਇ) ਜਾਂਦੀ ਹੈ।

ਭਾਵ ਉਹ ਕਿਸੇ ਪ੍ਰਕਾਰ ਵੀ ਮੇਰ-ਤੇਰ ਵਿਚ ਨਹੀਂ ਪੈਂਦੇ। ਕਿਉਂਕਿ :

**ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ॥**
**ਜਬ ਮੇਰੀ ਮੇਰੀ ਮਿਟਿ ਜਾਇ॥ ਤਬ ਪ੍ਰਭ ਕਾਜੁ ਸਵਾਰਹਿ ਆਇ॥** *(ਅੰਗ : ੧੧੬੦)*

### ਗੁਰਸਿਖਾ ਕੀ ਭੁਖ ਸਭ ਗਈ; ਤਿਨ੍ ਪਿਛੈ ਹੋਰ ਖਾਇ ਘਨੇਰੀ ॥

ਗੁਰਸਿੱਖਾਂ (ਕੀ) ਦੀ ਆਸਾ, ਤ੍ਰਿਸ਼ਨਾ ਦੀ (ਸਭ) ਸਾਰੀ ਭੁੱਖ (ਗਈ) ਨਵਿਰਤ ਹੋ ਗਈ ਹੈ ਅਤੇ ਉਹਨਾਂ ਗੁਰਮੁਖਾਂ ਦੀ ਇਹੋ ਜਿਹੀ ਬਰਕਤ ਹੈ ਕਿ (ਤਿਨ੍) ਉਹਨਾਂ ਦਾ ਬੀਜਿਆ ਹੋਇਆ (ਪਿਛੈ) ਪਿਛੋਂ ਹੋਰ (ਘਨੇਰੀ) ਘਣੀ, ਬਹੁਤੀ ਸ੍ਰਿਸ਼ਟੀ (ਖਾਇ) ਖਾਂਦੀ ਹੈ। ਯਥਾ :

**ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ ॥**
**ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ॥** *(ਅੰਗ : ੩੦੬)*

**ਨੋਟ :** ਆਪ ਦੀ ਉਪਜੀਵਕਾ ਚਲਾਈ ਜਾਣੀ ਇਹ ਤਾਂ ਪਰਾਲਬਧ ਹੈ ਅਤੇ "**ਤਿਨ੍ ਪਿਛੈ ਹੋਰ ਖਾਇ ਘਨੇਰੀ**" ਜੋ ਇਕ ਦੇ ਪਿੱਛੇ ਲੱਖਾਂ ਨੇ ਖਾਣਾ ਹੈ। ਇਹ ਵਾਹਿਗੁਰੂ ਪ੍ਰਮੇਸਰ ਦੀ ਬਖਸ਼ਿਸ ਹੈ।

### ਜਨ ਨਾਨਕ, ਹਰਿ ਪੁੰਨੁ ਬੀਜਿਆ; ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ (ਜਨ) ਪਿਆਰਿਆਂ ਨੇ **ਵਾ:** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਉਸ (ਹਰਿ) ਹਰੀ ਦੇ ਨਾਮ ਰੂਪ ਪੁੰਨ ਨੂੰ ਬੀਜਣਾ ਕੀਤਾ ਹੈ ਜਿਸ ਹਰੀ ਦੇ ਨਾਮ ਦੇ ਪੁੰਨਾਂ (ਕੇਰੀ) ਦੀ ਕਦੇ ਵੀ (ਤੋਟਿ) ਕਮੀਂ ਨਹੀਂ ਆਉਂਦੀ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੁਆਰਾ ਚੂਹੜ ਕਾਣੇ ਦੀ ਧਰਤੀ ਉੱਤੇ ਸੱਤ ਦਿਨਾਂ ਦੇ ਭੁੱਖੇ ਸਾਧੂਆਂ ਨੂੰ ੨੦ ਰੁਪਏ ਦੀ ਰਸਦ ਲਿਆ ਕੇ ਛਕਾਇਆ ਗਿਆ ਲੰਗਰ ਅੱਜ ਥਾਂ-ਥਾਂ 'ਤੇ ਚੱਲਦਾ ਹੈ।

**ਅਥਵਾ :** ਜਿੰਨ੍ਹਾਂ (ਜਨ) ਪਿਆਰੇ ਗੁਰਸਿੱਖਾਂ ਨੇ (ਹਰਿ) ਪ੍ਰਮੇਸਰ ਦੇ ਨਾਮ ਜਪਣ ਰੂਪ ਪੁੰਨ ਨੂੰ ਰਿਦੇ ਰੂਪ ਭੂਮੀਂ ਵਿਚ ਬੀਜਿਆ ਹੈ। ਹਰੀ ਨਾਮ ਜਪਣ ਰੂਪ ਪੁੰਨ ਦੇ ਪ੍ਰਭਾਵ ਕਰਕੇ ਉਹਨਾਂ ਗੁਰਸਿੱਖਾਂ ਨੂੰ ਫਿਰ ਕਿਸੇ ਪਦਾਰਥ ਦੀ ਘਾਟ ਨਹੀਂ ਆਉਂਦੀ।

### ਗੁਰਸਿਖਾ ਮਨਿ ਵਾਧਾਈਆ; ਜਿਨ੍ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ॥

(ਰਾਮ ਰਾਜੇ) ਹੇ ਪਿਆਰੇ ਜੀ ! ਉਹਨਾਂ ਗੁਰਸਿੱਖਾਂ ਦੇ ਮਨ ਵਿਚ ਬਹੁਤ ਸਾਰੀਆਂ (ਵਾਧਾਈਆ) ਖੁਸ਼ੀਆਂ

ਵੱਜ ਰਹੀਆਂ ਹਨ। (ਜਿਨ੍) ਜਿੰਨ੍ਹਾਂ ਨੇ ਮੇਰੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਦਰਸ਼ਨ (ਡਿਠਾ) ਦੇਖਣਾ ਕੀਤੇ ਹਨ।

**ਕੋਈ ਕਰਿ ਗਲ ਸੁਣਾਵੈ, ਹਰਿ ਨਾਮ ਕੀ; ਸੋ ਲਗੈ ਗੁਰਸਿਖਾ ਮਨਿ ਮਿਠਾ ॥**

ਜੇ ਕੋਈ ਗੁਰਮੁਖ ਪਿਆਰਾ ਦੇਸ਼ ਵਾਰਤਾ, ਰਾਜ ਵਾਰਤਾ, ਕੌਮ ਵਾਰਤਾ ਦੀ ਗੱਲ ਛੱਡ ਕੇ (ਹਰਿ) ਪ੍ਰਮੇਸਰ ਦੇ ਨਾਮ ਦੀ ਗੱਲ (ਸੁਣਾਵੈ) ਸੁਣਾਉਣਾ (ਕਰਿ) ਕਰੇ ਤਾਂ (ਸੋ) ਉਹ ਗੁਰਸਿੱਖਾਂ ਦੇ ਮਨ ਵਿਚ (ਮਿਠਾ) ਪਿਆਰਾ (ਲਗੈ) ਲੱਗਦਾ ਹੈ। ਯਥਾ :

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥** *(ਅੰਗ : ੫੫੮)*

**ਹਰਿ ਦਰਗਹ ਗੁਰਸਿਖ ਪੈਨਾ੍ਈਅਹਿ; ਜਿਨਾ੍ ਮੇਰਾ ਸਤਿਗੁਰੁ ਤੁਠਾ ॥**

(ਹਰਿ) ਹਰੀ ਪ੍ਰਮੇਸਰ ਦੀ (ਦਰਗਹ) ਦਰਗਾਹ ਵਿਚ ਭਗਤੀ ਰੂਪ ਸਿਰੋਪਾਉ ਕਰਕੇ ਉਹੀ ਗੁਰਮੁਖ (ਪੈਨਾ੍ਈਅਹਿ) ਵਡਿਆਏ ਜਾਂਦੇ ਹਨ ਜਿੰਨ੍ਹਾਂ 'ਤੇ ਮੇਰਾ ਸਤਿਗੁਰੂ (ਤੁਠਾ) ਪ੍ਰਸੰਨ ਹੋਇਆ ਹੈ।

**ਜਨ ਨਾਨਕੁ, ਹਰਿ ਹਰਿ ਹੋਇਆ; ਹਰਿ ਹਰਿ ਮਨਿ ਵੁਠਾ ॥੪॥੫॥੧੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਗੁਰਮੁਖ ਜਨ (ਹਰਿ) ਪ੍ਰਮੇਸਰ ਦੇ ਨਾਮ ਦਾ ਸਿਮਰਨ ਕਰਨੇ ਕਰਕੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ ਰੂਪ ਹੀ (ਹੋਇਆ) ਹੋ ਗਏ ਹਨ। **ਵਾ:** ਹਰੀ ਦੇ ਜਨ ਹੀ ਹੋ ਗਏ ਹਨ।

**ਪ੍ਰਸ਼ਨ :** ਉਹ ਹਰੀ ਦੇ ਜਨ ਕੌਣ ਹਨ?

**ਉੱਤਰ :** ਜਿੰਨ੍ਹਾਂ ਦੇ ਮਨ ਵਿਚ (ਹਰਿ ਹਰਿ) ਹਰੀ ਪ੍ਰਮੇਸਰ ਦਾ ਨਾਮ (ਵੁਠਾ) ਵੱਸ ਗਿਆ ਹੈ।

**ਆਸਾ ਮਹਲਾ ੪ ॥**

**ਜਿਨਾ੍ ਭੇਟਿਆ ਮੇਰਾ ਪੂਰਾ ਸਤਿਗੁਰੂ; ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ ॥**

(ਰਾਮ ਰਾਜੇ) ਹੇ ਪਿਆਰੇ ਜੀ ! ਜਿੰਨ੍ਹਾਂ ਨੂੰ ਮੇਰੇ ਪੂਰਨ ਸਤਿਗੁਰੂ ਸਾਹਿਬ ਦਾ (ਭੇਟਿਆ) ਮਿਲਾਪ ਪ੍ਰਾਪਤ ਹੋਇਆ ਹੈ। ਉਹਨਾਂ ਨੂੰ ਮੇਰੇ ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦਾ ਨਾਮ (ਦ੍ਰਿੜਾਵੈ) ਦ੍ਰਿੜ ਕਰਾਉਂਦੇ ਹਨ।

**ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ; ਜੋ ਹਰਿ ਨਾਮੁ ਧਿਆਵੈ ॥**

ਹੇ ਪਿਆਰੇ ਜੀ ! (ਤਿਸ) ਉਹਨਾਂ ਪੁਰਖਾਂ ਦੀ ਬ੍ਰਹਮਲੋਕ, ਸਵਰਗ ਲੋਕ, ਮਾਤ ਲੋਕ ਦੇ ਪਦਾਰਥ ਆਦਿਕਾਂ ਦੀ (ਸਭ) ਸਾਰੀ ਆਸਾ ਤੇ ਤ੍ਰਿਸ਼ਨਾ ਰੂਪ ਭੁੱਖ (ਉਤਰੈ) ਉੱਤਰ ਜਾਂਦੀ ਹੈ ਭਾਵ ਉਹ ਤ੍ਰਿਪਤ ਹੋ ਜਾਂਦੇ ਹਨ। (ਜੋ) ਜਿਹੜੇ ਪ੍ਰੇਮੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਧਿਆਵੈ) ਧਿਆਉਂਦੇ ਹਨ।

**ਜੋ ਹਰਿ ਹਰਿ ਨਾਮੁ ਧਿਆਇਦੇ; ਤਿਨ੍ ਜਮੁ ਨੇੜਿ ਨ ਆਵੈ ॥**

ਹੇ ਭਾਈ ! (ਜੋ) ਜਿਹੜੇ ਗੁਰਮੁਖ ਪੁਰਖ ਪਿੱਛੇ ਵੀ ਹਰੀ ਪ੍ਰਮੇਸਰ ਦੇ ਨਾਮ ਨੂੰ (ਧਿਆਇਦੇ) ਧਿਆਉਂਦੇ ਸੀ। ਹੁਣ ਵੀ ਹਰੀ ਪ੍ਰਮੇਸਰ ਦੇ ਨਾਮ ਨੂੰ (ਧਿਆਇਦੇ) ਧਿਆਉਂਦੇ ਹਨ ਅਤੇ ਅੱਗੇ ਨੂੰ ਵੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਧਿਆਉਣਗੇ। (ਤਿਨ੍) ਉਹਨਾਂ ਦੇ (ਨੇੜਿ) ਪਾਸ (ਜਮੁ) ਜਮਦੂਤ ਵੀ ਨਹੀਂ (ਆਵੈ) ਆਵੇਗਾ।

## ਜਨ ਨਾਨਕ ਕਉ, ਹਰਿ ਕ੍ਰਿਪਾ ਕਰਿ; ਨਿਤ ਜਪੈ ਹਰਿ ਨਾਮੁ, ਹਰਿ ਨਾਮਿ ਤਰਾਵੈ ॥੧॥

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹੋਏ ਕਹਿੰਦੇ ਹਨ ਕਿ ਹੇ (ਹਰਿ) ਹਰੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! ਸਾਡੇ ਜਨਾਂ ਉੱਤੇ ਕਿਰਪਾ ਦ੍ਰਿਸ਼ਟੀ ਕਰੋ ਤਾਂ ਜੋ ਅਸੀਂ ਤੁਹਾਡੇ ਨਾਮ ਨੂੰ (ਨਿਤ) ਨਿਤਾਪ੍ਰਤੀ (ਜਪੈ) ਜਪਦੇ ਰਹੀਏ। ਕਿਉਂਕਿ ਹੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! ਸਾਨੂੰ ਅੱਗੇ ਪ੍ਰਲੋਕ ਵਿਚ ਵੀ ਆਪ ਜੀ ਦਾ ਨਾਮ ਹੀ (ਤਰਾਵੈ) ਤਰਾਵੇਗਾ।

ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਦੁਨੀਆਂ ਦੇ ਅੰਦਰ ਉੱਤਮ ਪੁਰਖਾਂ ਦੀਆਂ ਚਾਰ ਪ੍ਰਕਾਰ ਦੀਆਂ ਇਛਾਵਾਂ ਹੁੰਦੀਆਂ ਹਨ।

੧. ਸੰਸਾਰਕ ਤੇ ਪ੍ਰਮਾਰਥਕ ਕੰਮਾਂ ਵਿਚ ਕੋਈ ਵਿਘਨ ਨਾ ਪਵੇ।
੨. ਦੁਨੀਆਂ ਵਿਚ ਸਾਡੀ ਵਡਿਆਈ ਹੋਵੇ।
੩. ਸਾਨੂੰ ਸਦਾ ਸੁੱਖ ਪ੍ਰਾਪਤ ਹੋਣਾ ਕਰੇ ਅਤੇ
੪. ਅਸੀਂ ਵਾਹਿਗੁਰੂ ਨਾਲ ਮਿਲ ਜਾਈਏ।

ਪਰ ਆਪ ਜੀ ਸਾਨੂੰ ਦੱਸੋ ਕਿ ਕਿਸ ਨੂੰ ਸੰਸਾਰਕ ਤੇ ਪ੍ਰਮਾਰਥਕ ਕੰਮਾਂ ਵਿਚ ਕੋਈ ਬਿਘਨ ਨਹੀਂ ਹੁੰਦਾ, ਕਿਸ ਦੀ ਦੁਨੀਆਂ ਵਿਚ ਵਡਿਆਈ ਹੁੰਦੀ ਹੈ। ਕਿਸ ਨੂੰ ਸਦਾ ਹੀ ਸੁੱਖ ਪ੍ਰਾਪਤ ਹੁੰਦਾ ਹੈ ਅਤੇ ਕੌਣ ਵਾਹਿਗੁਰੂ ਨਾਲ ਮਿਲਦਾ ਹੈ ਤਾਂ ਸੁਣ ਕੇ ਹਜ਼ੂਰ ਉੱਤਰ ਦਿੰਦੇ ਹੋਏ ਉਚਾਰਨ ਕਰਦੇ ਹਨ।

ਪਹਿਲੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ।

## ਜਿਨੀ ਗੁਰਮੁਖਿ ਨਾਮੁ ਧਿਆਇਆ; ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥

(ਰਾਮ ਰਾਜੇ) ਹੇ ਪਿਆਰੇ ਜੀ! (ਜਿਨੀ) ਜਿੰਨ੍ਹਾਂ ਨੇ ਗੁਰਮੁਖ ਬਣ ਕੇ ਪ੍ਰਮੇਸਰ ਦੇ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ। (ਤਿਨਾ) ਉਹਨਾਂ ਨੂੰ ਫਿਰ ਵਿਹਾਰਕ, ਪ੍ਰਮਾਰਥਕ ਕੰਮਾਂ ਵਿਚ ਕੋਈ ਵਿਘਨ ਨਹੀਂ (ਹੋਈ) ਹੁੰਦਾ। **ਵਾ:** ਉਹਨਾਂ ਨੂੰ ਜੂਨਾਂ ਦੇ (ਫਿਰਿ) ਵਿਚ ਪੈਣ ਰੂਪ ਕੋਈ ਵਿਘਨ ਨਹੀਂ ਪੈਂਦਾ।

ਦੂਸਰੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ।

## ਜਿਨੀ ਸਤਿਗੁਰੁ ਪੁਰਖੁ ਮਨਾਇਆ; ਤਿਨ ਪੂਜੇ ਸਭੁ ਕੋਈ ॥

(ਜਿਨੀ) ਜਿੰਨ੍ਹਾਂ ਨੇ (ਪੁਰਖੁ) ਪੂਰਨ ਸਤਿਗੁਰੂ ਸਾਹਿਬ ਜੀ ਨੂੰ ਮਨ ਦੀ ਭਾਵਨਾ ਨਾਲ (ਮਨਾਇਆ) ਮਨਾ ਲਿਆ ਹੈ। (ਤਿਨ) ਉਹਨਾਂ ਨੂੰ (ਸਭੁ) ਸਾਰੀ ਦੁਨੀਆਂ (ਪੂਜੇ) ਪੂਜਦੀ ਹੈ। ਯਥਾ :

**ਸਤਿਗੁਰ ਚਰਨ ਸਰਨਿ ਚਲਿ ਜਾਏ ਸਿਖ ਤਾ ਚਰਨ ਸਰਨਿ ਜਗਤੁ ਚਲਿ ਆਵਈ ॥**
**ਸਤਿਗੁਰ ਆਗਿਆ ਸਤਿ ਸਤਿ ਕਰਿ ਮਾਨੈ ਸਿਖ ਆਗਿਆ ਤਾਹਿ ਸਕਲ ਸੰਸਾਰਹਿ ਹਿਤਾਵਈ ॥**

*(ਭਾਈ ਗੁਰਦਾਸ ਜੀ)*

**ਵਾ:** ਜਿੰਨ੍ਹਾਂ ਗੁਰਸਿੱਖਾਂ ਦੇ ਅੰਦਰ ਕਿਸੇ ਪ੍ਰਕਾਰ ਦੀ ਭੁੱਖ ਨਹੀਂ ਹੁੰਦੀ। ਸਾਰੀ ਦੁਨੀਆਂ ਉਹਨਾਂ ਦਾ ਪੂਜਨ ਕਰਦੀ ਹੈ। ਪਰ ਉਹ ਗੁਰਸਿੱਖ ਸਮਝਦੇ ਹਨ ਕਿ ਇਹ ਸਾਰੀ ਦੁਨੀਆਂ ਨਾਮ ਦਾ ਹੀ ਪੂਜਨ ਕਰਦੀ ਹੈ, ਸਾਨੂੰ ਕੌਣ ਜਾਣਦਾ ਹੈ ਭਾਵ ਕੋਈ ਨਹੀਂ ਜਾਣਦਾ।

## ਸਾਖੀ—ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੀ

ਮਹਾਂਪੁਰਖ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂਵਾਲੇ ਕਲਕੱਤੇ ਭਾਵੇਂ ਪਹਿਲਾਂ ਕਈ ਵਾਰ ਕਥਾ-ਪ੍ਰਚਾਰ ਕਰ ਆਏ ਸਨ, ਪਰ ਇਕ ਵਾਰ ਜਥੇ ਸਮੇਤ ਕਲਕੱਤੇ ਸਟੇਸ਼ਨ ਉੱਪਰ ਉੱਤਰੇ, ਤਾਂ ਸੰਗਤਾ ਬਹੁਤ ਸਾਰੀਆਂ ਗੱਡੀਆਂ ਨਾਲ ਲੈ ਕੇ ਸੰਤਾਂ ਦਾ ਸਤਿਕਾਰ ਕਰਨ ਵਾਸਤੇ ਅੱਗੋਂ ਲੈਣ ਆਈਆਂ। ਸੰਗਤਾਂ ਨੇ ਉਤਸ਼ਾਹ ਕਰਕੇ ਇਤਨੀਆਂ ਗੱਡੀਆਂ, ਲਿਆਂਦੀਆਂ ਕਿ ਇਕ-ਇਕ ਸਿੰਘ, ਵੱਖੋ-ਵੱਖਰੀ ਗੱਡੀ ਵਿਚ ਬੈਠ ਕੇ ਗਿਆ। ਸੰਗਤਾਂ ਦਾ ਪ੍ਰੇਮ ਦੇਖ ਕੇ ਮਹਾਂਪੁਰਖ ਲਗਭਗ ਇਕ ਮਹੀਨਾ ਇਥੇ ਠਹਿਰੇ ਕਥਾ ਸੁਣਾ ਕੇ ਬੇਅੰਤ ਸਿੱਖ-ਸੰਗਤਾਂ ਨੂੰ ਗੁਰੂ ਨਾਲ ਜੋੜਿਆ। ਸੰਗਤਾਂ ਨੇ ਵੀ ਹਰ ਪ੍ਰਕਾਰ ਦੀ ਸੇਵਾ ਕੀਤੀ, ਰਾਤ-ਦਿਨ ਸੇਵਾ ਵਿਚ ਹਾਜ਼ਰ ਰਹੀ।

ਜਦੋਂ ਮਹਾਂਪੁਰਖਾਂ ਨੇ ਚੱਲਣ ਦੀ ਤਿਆਰੀ ਕੀਤੀ ਤਾਂ ਸੰਗਤਾਂ ਨੇ ਇਕ ਜਲੂਸ ਦੀ ਸ਼ਕਲ ਵਿਚ ਸੰਤਾਂ ਨੂੰ ਵਿਦਾ ਕਰਨ ਦੀ ਸਲਾਹ ਬਣਾਈ। ਮਹਾਂਪੁਰਖਾਂ ਨੂੰ ਜਦ ਇਸ ਗੱਲ ਦੀ ਸੂਚਨਾ ਮਿਲੀ ਤਾਂ ਮਹਾਂਪੁਰਖ, ਸੰਤ ਗਿਆਨੀ ਕਰਤਾਰ ਸਿੰਘ 'ਖਾਲਸਾ' ਅਤੇ ਬਾਬਾ ਠਾਕੁਰ ਸਿੰਘ ਜੀ ਸਮੇਤ (ਜੋ ਉਸ ਵਕਤ ਸੇਵਾਦਾਰ ਸਨ) ਕਲਕੱਤੇ ਸਟੇਸ਼ਨ 'ਤੇ ਬਿਨਾਂ ਦੱਸੇ ਹੀ ਪਹੁੰਚ ਗਏ, ਕਿਸੇ ਨੂੰ ਵੀ ਪਤਾ ਨਾ ਲੱਗਣ ਦਿੱਤਾ। ਜਦੋਂ ਸੰਗਤਾਂ ਨੂੰ ਪਤਾ ਲੱਗਾ ਤਾਂ ਸਾਰੀਆਂ ਸੰਗਤਾਂ ਇਕ ਜਲੂਸ (ਕਾਫਲੇ) ਦੀ ਸ਼ਕਲ ਵਿਚ 'ਗੁਰਦੁਆਰਾ ਜਗਤ ਸੁਧਾਰ' ਤੋਂ ਚੱਲ ਪਈਆਂ। ਸਟੇਸ਼ਨ 'ਤੇ ਪਹੁੰਚ ਕੇ ਮਹਾਂਪੁਰਖਾਂ ਦਾ ਇਤਨਾ ਸਤਿਕਾਰ ਕੀਤਾ, ਜੋ ਕਿਹਾ ਨਹੀਂ ਜਾ ਸਕਦਾ। ਸਿਹਰਿਆ ਨਾਲ ਸਾਰੇ ਗਲ ਭਰ ਦਿੱਤੇ ਅਤੇ ਬੜੇ ਪ੍ਰੇਮ ਸਹਿਤ ਵਿਦਾ ਕੀਤਾ। ਜਦੋਂ ਗੱਡੀ ਚੱਲੀ ਤਾਂ ਮਹਾਂਪੁਰਖਾਂ ਨੇ ਬਚਨ ਕੀਤਾ, "ਭਾਈ ਕਰਤਾਰ ਸਿੰਘਾ! ਜਿਹੜਾ ਇਤਨਾ ਸਤਿਕਾਰ ਹੋਇਆ ਹੈ, ਇਹ ਇਸ ਖੱਲੜੇ (ਸਰੀਰ) ਦਾ ਸਤਿਕਾਰ ਸਮਝਣਾ ਬਹੁਤ ਵੱਡੀ ਭੁੱਲ ਹੋਵੇਗੀ। ਇਹ ਸਿਰਫ ਗੁਰੂ ਕੀ ਬਾਣੀ ਅਤੇ ਗੁਰੂ ਕੇ ਬਾਣੇ ਦਾ ਹੀ ਸਤਿਕਾਰ ਹੈ। ਆਪਾਂ ਗੁਰੂ ਕੀ ਬਾਣੀ ਪੜ੍ਹਦੇ ਹਾਂ ਅਤੇ ਗੁਰੂ ਕਾ ਬਾਣਾ ਧਾਰਨ ਕੀਤਾ ਹੋਇਆ ਹੈ, ਤਾਂ ਇਤਨਾਂ ਸਤਿਕਾਰ ਹੋਇਆ ਹੈ।"

ਸੋ ਇਸ ਪ੍ਰਕਾਰ ਸੰਤਾਂ-ਮਹਾਂਪੁਰਖਾਂ ਦੀ ਅਵਸਥਾ ਹੁੰਦੀ ਹੈ।

**ਤੀਸਰੇ ਪ੍ਰਸ਼ਨ ਦਾ ਉੱਤਰ :**

**ਜਿਨੀ ਸਤਿਗੁਰੁ ਪਿਆਰਾ ਸੇਵਿਆ; ਤਿਨਾ ਸੁਖੁ ਸਦ ਹੋਈ ॥**

(ਜਿਨੀ) ਜਿੰਨ੍ਹਾਂ ਨੇ ਪਿਆਰੇ ਸਤਿਗੁਰੂ ਸਾਹਿਬ ਜੀ ਦਾ (ਸੇਵਿਆ) ਸੇਵਨ ਕੀਤਾ ਹੈ, (ਤਿਨਾ) ਉਹਨਾਂ ਨੂੰ (ਸਦ) ਸਦਾ ਰਹਿਣ ਵਾਲਾ ਸੁਖ ਭਾਵ 'ਆਤਮ ਅਨੰਦ' ਪ੍ਰਾਪਤ (ਹੋਈ) ਹੁੰਦਾ ਹੈ।

**ਚੌਥੇ ਪ੍ਰਸ਼ਨ ਦਾ ਉੱਤਰ :**

**ਜਿਨਾ ਨਾਨਕੁ ਸਤਿਗੁਰੁ ਭੇਟਿਆ; ਤਿਨਾ ਮਿਲਿਆ ਹਰਿ ਸੋਈ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ (ਭੇਟਿਆ) ਮਿਲ ਗਏ ਹਨ, ਉਹਨਾਂ ਨੂੰ (ਸੋਈ) ਉਹ ਤਤ ਪਦ ਦਾ ਲਖ ਅਰਥ ਰੂਪ (ਹਰਿ) ਅਕਾਲ ਪੁਰਖ ਵਾਹਿਗੁਰੂ (ਮਿਲਿਆ) ਮਿਲ ਗਿਆ ਹੈ।

**ਜਿਨਾ ਅੰਤਰਿ ਗੁਰਮੁਖਿ ਪ੍ਰੀਤਿ ਹੈ; ਤਿਨ ਹਰਿ ਰਖਣਹਾਰਾ ਰਾਮ ਰਾਜੇ ॥**

(ਰਾਮ ਰਾਜੇ) ਹੇ ਪਿਆਰਿਓ! ਜਿੰਨ੍ਹਾਂ ਗੁਰਮੁਖਾਂ ਦੇ (ਅੰਤਰਿ) ਅੰਦਰ ਸਤਿਗੁਰਾਂ ਦੀ (ਪ੍ਰੀਤਿ) ਪ੍ਰੀਤੀ ਹੈ, (ਤਿਨ) ਉਹਨਾਂ ਦੀ (ਹਰਿ) ਪ੍ਰਮੇਸਰ ਆਪ (ਰਖਣਹਾਰਾ) ਰੱਖਿਆ ਕਰਨ ਵਾਲਾ ਹੈ।

**ਤਿਨ ਕੀ ਨਿੰਦਾ ਕੋਈ ਕਿਆ ਕਰੇ; ਜਿਨ ਹਰਿ ਨਾਮੁ ਪਿਆਰਾ ॥**

(ਤਿਨ) ਉਹਨਾਂ ਗੁਰਮੁਖਾਂ ਦੀ ਕੋਈ ਔਗੁਣ ਜਾਣ ਕੇ (ਕਿਆ) ਕੀ (ਨਿੰਦਾ) ਨਿੰਦਿਆ (ਕਰੇ) ਕਰ ਸਕੇਗਾ ਭਾਵ ਨਹੀਂ ਕਰ ਸਕੇਗਾ। ਜਿੰਨ੍ਹਾਂ ਨੂੰ ਹਰੀ ਦਾ ਨਾਮ ਹੀ ਪਿਆਰਾ ਲੱਗਿਆ ਹੈ।

## ਜਿਨ ਹਰਿ ਸੇਤੀ ਮਨੁ ਮਾਨਿਆ; ਸਭ ਦੁਸਟ ਝਖ ਮਾਰਾ ॥

(ਜਿਨ) ਜਿੰਨ੍ਹਾਂ ਗੁਰਮੁਖਾਂ ਦਾ (ਹਰਿ) ਵਾਹਿਗੁਰੂ ਦੇ (ਸੇਤੀ) ਨਾਲ ਮਨ (ਮਾਨਿਆ) ਮੰਨ ਗਿਆ ਹੈ, ਉਹਨਾਂ ਨਾਲ ਭਾਵੇਂ ਸਾਰੇ ਦੁਸ਼ਟ ਪੁਰਸ਼ ਮਿਲ ਕੇ ਝੱਖਾਂ ਮਾਰਦੇ ਹਨ, ਭਾਵ ਵਿਅਰਥ ਹੀ ਬੋਲਦੇ ਹਨ। ਪਰ ਉਹ ਉਹਨਾਂ ਦਾ ਕੁਝ ਵੀ ਵਿਗਾੜ ਨਹੀਂ ਸਕਦੇ।

## ਜਨ ਨਾਨਕ, ਨਾਮੁ ਧਿਆਇਆ; ਹਰਿ ਰਖਣਹਾਰਾ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਜਨਾਂ ਨੇ ਪ੍ਰਮੇਸਰ ਦੇ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ। (ਹਰਿ) ਹਰੀ ਅਕਾਲ ਪੁਰਖ ਉਹਨਾਂ ਪਿਆਰਿਆਂ ਦੀ (ਰਖਣਹਾਰਾ) ਰੱਖਿਆ ਕਰਨ ਵਾਲਾ ਹੈ।

## ਹਰਿ ਜੁਗੁ ਜੁਗੁ ਭਗਤ ਉਪਾਇਆ; ਪੈਜ ਰਖਦਾ ਆਇਆ ਰਾਮ ਰਾਜੇ ॥

(ਰਾਮ ਰਾਜੇ) ਹੇ ਪਿਆਰੇ ਜੀ! ਜਿਸ (ਹਰਿ) ਪ੍ਰਮੇਸਰ ਨੇ (ਜੁਗੁ ਜੁਗੁ) ਜੁਗਾਂ-ਜੁਗਾਂ (ਸਤਿਜੁਗ, ਤ੍ਰੇਤਾ, ਦੁਆਪੁਰ, ਕਲਿਜੁਗ) ਵਿਚ ਆਪ ਹੀ ਭਗਤ (ਉਪਾਇਆ) ਪੈਦਾ ਕੀਤੇ ਹਨ। ਉਹ ਆਪ ਹੀ ਜੁਗਾਂ-ਜੁਗਾਂ ਵਿਚ ਆਪਣੇ ਭਗਤਾਂ ਦੀ (ਪੈਜ) ਪ੍ਰਤੱਗਿਆ ਰੱਖਦਾ ਆਇਆ ਹੈ। ਯਥਾ :

**ਜਨ ਕੇ ਤੁਮ ਹਰਿ ਰਾਖੇ ਸੁਆਮੀ ਤੁਮ ਜੁਗਿ ਜੁਗਿ ਜਨ ਰਖਿਆ ॥** *(ਅੰਗ : ੧੩੧੯)*

## ਹਰਣਾਖਸੁ ਦੁਸਟੁ, ਹਰਿ ਮਾਰਿਆ; ਪ੍ਰਹਲਾਦੁ ਤਰਾਇਆ ॥

ਜਿਸ ਪ੍ਰਕਾਰ ਸਤਿਜੁਗ ਵਿਚ (ਹਰਿ) ਹਰੀ ਪ੍ਰਮੇਸਰ ਨੇ ਨਰਸਿੰਘ ਰੂਪ ਧਾਰ ਕੇ ਹਰਣਾਖਸ਼ ਵਰਗੇ ਦੁਸ਼ਟ ਨੂੰ (ਮਾਰਿਆ) ਮਾਰ ਦਿੱਤਾ ਸੀ ਅਤੇ ਆਪਣੇ ਭਗਤ ਪ੍ਰਹਿਲਾਦ ਨੂੰ ਸੰਸਾਰ ਸਮੁੰਦਰ ਤੋਂ (ਤਰਾਇਆ) ਤਾਰ ਦਿੱਤਾ ਸੀ। **ਵਾ:** ਪ੍ਰਹਿਲਾਦ ਜੀ ਦੀ ਭਗਤੀ ਸਦਕਾ ਉਹਨਾਂ ਦੀਆਂ ਇੱਕੀ ਕੁਲਾਂ ਨੂੰ ਤਾਰ ਦਿੱਤਾ ਸੀ।

**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥** *(ਅੰਗ : ੧੧੩੩)*

## ਸਾਖੀ—ਹਰਨਾਖਸ਼ ਦੀ

ਹਰਨਾਖਸ਼ ਕਸ਼ਯਪ ਦੇ ਘਰ ਦਿਤੀ ਦੀ ਕੁਖੋਂ ਪੈਦਾ ਹੋਇਆ ਦੱਸਿਆ ਹੈ। ਇਕ ਹਰਨਾਖਸ਼ ਦਾ ਵੱਡਾ ਭਰਾ ਜਿਸਦਾ ਨਾਮ ਹਰਨਾਖ ਜਾਂ ਹਿਰਣਯਾਕਸ਼ ਸੀ। ਇਹ ਦੋਵੇਂ ਨਾਮ ਹਰਨਾਖਸ਼ ਦੇ ਭਰਾ ਦੇ ਲਿਖੇ ਮਿਲਦੇ ਹਨ। ਇਸ ਹਿਰਣਯਾਕ੍ਸ਼ ਦਾ ਵਿਸ਼ਨੂੰ ਦੇ ਅਵਤਾਰ ਵਰਾਹ ਨਾਲ ਭਾਰੀ ਯੁੱਧ ਹੋਇਆ ਤੇ ਇਹ ਯੁੱਧ ਇਕ ਹਜਾਰ ਸਾਲ ਚੱਲਿਆ। ਆਖਰ ਨੂੰ ਵਰਾਹ ਅਵਤਾਰ ਨੇ ਹਿਰਣਯਾਕਸ਼ ਰਾਖਸ਼ ਨੂੰ ਮਾਰ ਕੇ ਖਤਮ ਕਰ ਦਿੱਤਾ। ਭਾਗਵਤ ਪੁਰਾਣ ਅਨੁਸਾਰ ਹਰਨਾਖਸ਼ ਨੂੰ ਆਪਣੇ ਭਰਾ ਮਰੇ ਦਾ ਬਹੁਤ ਦੁੱਖ ਹੋਇਆ। ਭਰਾ ਦੇ ਬਦਲੇ ਦੀ ਭਾਵਨਾ ਨੂੰ ਲੈ ਕੇ ਹਰਨਾਖਸ਼ ਨੇ ਦੇਵੀ-ਦੇਵਤੇ, ਗਊ-ਬ੍ਰਾਹਮਣ ਅਤੇ ਵੇਦਾਂ ਨੂੰ ਨਸ਼ਟ ਕਰਨ ਦੀ ਆਗਿਆ ਦਿੱਤੀ। ਇਸ ਨੇ ਮੰਦਰਾਚਲ ਪਹਾੜ ਜਾਂ ਕਾਲਾਂਤਰ ਵਿਚ ਤਪੱਸਿਆ ਕਰਕੇ ਬ੍ਰਹਮਾ ਪਾਸੋਂ ਵਰ ਪ੍ਰਾਪਤ ਕਰ ਲਿਆ ਕਿ ਇਹ ਨਾ ਦਿਨ ਨੂੰ, ਨਾ ਰਾਤ ਨੂੰ ਮਰੇ, ਨਾ ਹੀ ਕੋਈ ਪਸ਼ੂ ਜਾਂ ਦੇਵਤਾ ਮਾਰ ਸਕੇ ਅਤੇ ਨਾ ਹੀ ਸ਼ਸਤ੍ਰ ਜਾਂ ਅਸਤ੍ਰ ਕਰਕੇ ਮਾਰਿਆ ਜਾ ਸਕੇ। ਇਸ ਤਰ੍ਹਾਂ ਦੇ ਵਰ ਪ੍ਰਾਪਤ ਕਰਕੇ ਹਰਨਾਖਸ਼ ਨੂੰ ਹੰਕਾਰ ਹੋ ਆਇਆ ਕਿ ਮੈਨੂੰ ਮਾਰਨ ਵਾਲਾ ਕੋਈ ਨਹੀਂ ਹੈ। ਮੈਂ ਨਾਸ਼ ਰਹਿਤ ਅਬਿਨਾਸੀ ਹਾਂ। ਇਸ ਦੇ ਭਰਾ ਨੂੰ ਵਿਸ਼ਨੂੰ ਦੇ ਅਵਤਾਰ ਵਰਾਹ ਨੇ ਮਾਰਿਆ ਸੀ। ਇਸ ਕਰਕੇ ਇਸਨੇ ਵਿਸ਼ਨੂੰ ਭਗਵਾਨ ਦਾ ਨਾਮ ਲੈਣ ਵਾਲਿਆਂ ਨੂੰ ਮਾਰਨ ਦਾ ਹੁਕਮ ਦੇ ਕੇ ਦੇਵਤਿਆਂ ਨਾਲ ਜੰਗ ਸ਼ੁਰੂ ਕਰ ਦਿੱਤਾ। ਬ੍ਰਹਮਾ ਦੇ

ਵਰ ਨਾਲ ਇਸਨੇ ਸਭ ਨੂੰ ਜਿੱਤ ਕੇ ਤ੍ਰਿਲੋਕੀ ਦਾ ਰਾਜ ਹਾਸਲ ਕਰ ਲਿਆ। ਇਸ ਨੂੰ ਇਤਨਾ ਹੰਕਾਰ ਹੋ ਗਿਆ ਕਿ ਕੋਈ ਭਗਵਾਨ ਨਹੀਂ ਹੈ ਮੈਂ ਖੁਦ ਹੀ ਭਗਵਾਨ ਹਾਂ। ਇਸਨੇ ਹੁਕਮ ਕੀਤਾ ਕਿ ਕਿਸੇ ਨੇ ਵੀ ਭਗਵਾਨ ਦਾ ਨਾਮ ਨਹੀਂ ਲੈਣਾ, ਸਾਰੇ ਮੇਰਾ ਹੀ ਨਾਮ ਜਪਣਾ ਕਰੋ, ਮੈਂ ਹੀ ਭਗਵਾਨ ਹਾਂ।

ਇਸ ਹਰਨਾਖਸ਼ ਦੀ ਘਰਵਾਲੀ ਕਿਆਧੂ ਦੀ ਕੁਖੋਂ ਚਾਰ ਪੁੱਤਰਾਂ ਨੇ ਜਨਮ ਲਿਆ। ੧. ਸੰਹਲਾਦ, ੨. ਅਨਹਲਾਦ, ੩. ਹਲਾਦ ਤੋਂ ਪਿੱਛੋਂ ਅਕਾਲ ਪੁਰਖ ਨੇ ਆਪਣੇ ਭਗਤ ਪ੍ਰਹਿਲਾਦ ਨੂੰ ਇਸ ਦੇ ਘਰ ਜਨਮ ਦਿੱਤਾ। ਜੋ ਬਾਲਕ ਅਵਸਥਾ ਵਿਚ ਪੜ੍ਹਨ ਸਮੇਂ ਹੀ ਆਪਣੇ ਪਿਤਾ ਹਰਨਾਖਸ਼ ਦੇ ਹੁਕਮ ਦੇ ਉਲਟ ਰਾਮ ਦਾ ਨਾਮ ਲੈਣ ਲੱਗ ਪਿਆ। ਇਸ ਨੂੰ ਵੇਖ ਕੇ ਨਾਲ ਪੜ੍ਹਨ ਵਾਲੇ ਬਾਲਕਾਂ ਨੇ ਰਾਮ ਨਾਮ ਉੱਚੀ-ਉੱਚੀ ਜਪਣਾ ਸ਼ੁਰੂ ਕਰ ਦਿੱਤਾ। ਸੰਡਾ, ਮਰਕਾ ਜੋ ਬੱਚਿਆਂ ਨੂੰ ਪੜ੍ਹਾਉਣ ਵਾਲੇ ਸਨ ਉਹਨਾਂ ਨੇ ਹਰਨਾਖਸ਼ ਪਾਸ ਪੁਕਾਰ ਕੀਤੀ ਕਿ ਤੁਹਾਡਾ ਪੁੱਤਰ ਆਪ ਤਾਂ ਵਿਗੜਿਆ ਹੀ ਹੈ, ਨਾਲ ਉਸ ਨੇ ਹੋਰ ਬਾਲਕ ਵੀ ਵਿਗਾੜ ਦਿੱਤੇ ਹਨ। ਉਸ ਸਮੇਂ ਹਰਨਾਖਸ਼ ਨੇ ਪ੍ਰਹਿਲਾਦ ਨੂੰ ਰਾਮ ਨਾਮ ਕਹਿਣ ਤੋਂ ਰੋਕਿਆ। ਪਰ ਭਗਤ ਪ੍ਰਹਿਲਾਦ ਨਾਮ ਜਪਣੋਂ ਨਾ ਹਟਿਆ। ਤਾਂ ਹਰਨਾਖਸ਼ ਨੇ ਪ੍ਰਹਿਲਾਦ ਨੂੰ ਮਾਰਨ ਦਾ ਹੁਕਮ ਦੇ ਦਿੱਤਾ। ਭਗਤ ਪ੍ਰਹਿਲਾਦ ਨੂੰ ਮਾਰਨ ਵਾਸਤੇ ਭਗਤ ਜੀ ਦੀ ਭੂਆ ਹੋਲਕਾ ਆਪ ਨੂੰ ਅੱਗ ਵਿਚ ਲੈ ਕੇ ਬੈਠੀ। ਪਰ ਉਹ ਆਪ ਹੀ ਸੜ ਕੇ ਭਸਮ ਹੋ ਗਈ। ਫਿਰ ਹਰਨਾਖਸ਼ ਨੇ ਭਗਤ ਜੀ ਨੂੰ ਜਲ ਵਿਚ ਡੋਬਣ ਦਾ ਯਤਨ ਕੀਤਾ ਪਰ ਪ੍ਰਮੇਸਰ ਨੇ ਫਿਰ ਰੱਖਿਆ ਕੀਤੀ। ਇਉਂ ਹਰਨਾਖਸ਼ ਨੇ ਪ੍ਰਹਿਲਾਦ ਨੂੰ ਮਾਰਨ ਵਾਸਤੇ ਅਨੇਕਾਂ ਯਤਨ ਕੀਤੇ ਪਰ ਪ੍ਰਮੇਸਰ ਉਸਦੀ ਰੱਖਿਆ ਕਰਦਾ ਰਿਹਾ। ਅਖੀਰ ਵਿਚ ਹਰਨਾਖਸ਼ ਨੇ ਥੰਮ੍ਹ ਨੂੰ ਤਪਾ ਕੇ ਪ੍ਰਹਿਲਾਦ ਨੂੰ ਕਿਹਾ ਕਿ ਇਸ ਨੂੰ ਜੱਫੀ ਪਾ। ਭਗਵਾਨ ਨੇ ਕੀੜੀ ਦੇ ਰੂਪ ਵਿਚ ਥੰਮ੍ਹ ਉੱਪਰ ਤੁਰਨਾ ਕੀਤਾ। ਉਸ ਵਕਤ ਭਗਤ ਜੀ ਨੇ ਕੀੜੀ ਵੇਖ ਕੇ ਤਪਦੇ ਹੋਏ ਥੰਮ੍ਹ ਨੂੰ ਜੱਫੀ ਪਾ ਲਈ। ਇਉਂ ਜਦੋਂ ਤਪਦਾ ਥੰਮ੍ਹ ਵੀ ਭਗਤ ਜੀ ਦਾ ਕੁਝ ਵਿਗਾੜ ਨਾ ਸਕਿਆ ਤਾਂ ਹਰਨਾਖਸ਼ ਨੇ ਗੁੱਸੇ ਵਿਚ ਆ ਕੇ ਭਗਤ ਜੀ ਨੂੰ ਮਾਰਨ ਵਾਸਤੇ ਤਲਵਾਰ ਕੱਢ ਲਈ ਤੇ ਕਹਿਣ ਲੱਗਾ ਕਿ ਹੁਣ ਦੱਸ ਮੇਰੀ ਤਲਵਾਰ ਤੋਂ ਤੈਨੂੰ ਕੌਣ ਬਚਾਵੇਗਾ। ਤਾਂ ਉਸ ਸਮੇਂ ਭਗਵਾਨ ਨਰ ਸਿੰਘ ਰੂਪ ਧਾਰ ਕੇ ਪ੍ਰਗਟ ਹੋਏ ਅਤੇ ਜੋ ਹਰਨਾਖਸ਼ ਆਪਣੇ-ਆਪ ਨੂੰ ਅਬਿਨਾਸੀ ਪ੍ਰਮੇਸਰ ਕਹਾਉਂਦਾ ਸੀ। ਉਸ ਨੂੰ ਆਪਣੀਆਂ ਨੌਂਦਰਾਂ ਨਾਲ ਪਾੜ ਕੇ ਮਾਰ ਦਿੱਤਾ ਅਤੇ ਭਗਤ ਪ੍ਰਹਿਲਾਦ ਨੂੰ ਉਸਦਾ ਰਾਜ ਦੇਣਾ ਕੀਤਾ ਸੀ।

**ਨੋਟ** : ਪੁਰਾਣਾਂ ਵਿਚ 'ਹਿਰਨਕਸ਼ਪ' ਨਾਮ ਆਉਂਦਾ ਹੈ। ਪਰ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਅਤੇ ਭਾਈ ਗੁਰਦਾਸ ਜੀ ਨੇ 'ਹਰਣਾਖਸ' ਹੀ ਲਿਖਿਆ ਹੈ। ਇਸ ਪ੍ਰਕਾਰ ਜੋ ਅੰਤਰਜਾਮੀ ਸਤਿਗੁਰੂ ਸਾਹਿਬ ਜੀ ਨੇ ਲਿਖਿਆ ਹੈ ਸਾਡੇ ਲਈ ਉਹੀ ਅਨੁਕੂਲ ਹੋਣਾ ਚਾਹੀਦਾ ਹੈ। ਪੁਰਾਣਾਂ ਵਾਲਿਆਂ ਨੂੰ ਜਾਂ ਤਾਂ ਚੇਤਾ ਭੁੱਲ ਗਿਆ ਜਾਂ ਵਧ-ਘਟ ਲਿਖ ਚੁੱਕੇ ਹਨ। ਭਾਵੇਂ ਕਿ ਹਰਣਾਖਸ ਤੇ ਹਿਰਨਕਸ਼ਪ ਦੇ ਅਰਥ ਇਕ ਹੀ ਹਨ ਪਰ ਸਿੱਖ ਦਾ ਨਿਸ਼ਚਾ ਸਤਿਗੁਰੂ ਸਾਹਿਬ ਜੀ ਦੇ ਬਚਨਾਂ ਉੱਪਰ ਹੋਣਾ ਚਾਹੀਦਾ ਹੈ। 'ਹਿਰਨ' ਨਾਮ ਪੀਲੀਆਂ ਅੱਖਾਂ ਦਾ ਹੈ, ਜੋ ਪੀਲੀਆਂ ਭਾਵ ਸੁਨਿਹਰੀ ਅੱਖਾਂ ਵਾਲਾ ਹੈ। ਉਸਨੂੰ ਹਿਰਨਕਸ਼ਪ ਜਾਂ ਹਰਣਾਖਸ਼ ਕਹਿੰਦੇ ਹਨ। ਕੁਝ ਵਿਦਵਾਨਾਂ ਦਾ ਮੱਤ ਹੈ, ਹਿਰਨਕੱਸ਼ਪ ਤੇ ਹਰਣਾਖਸ਼ ਦੋਨੋਂ ਭਰਾ ਸਨ।

## ਅਹੰਕਾਰੀਆ ਨਿੰਦਕਾ ਪਿਠਿ ਦੇਇ; ਨਾਮਦੇਉ ਮੁਖਿ ਲਾਇਆ ॥

ਫਿਰ ਜਿਹੜੇ ਹੰਕਾਰੀ ਛੱਤਰੀ ਲੋਕ ਨਾਮਦੇਵ ਜੀ ਨੂੰ ਸ਼ੂਦਰ ਦੱਸਦੇ ਸੀ। ਅਤੇ ਨਿੰਦਕ ਬ੍ਰਾਹਮਣ ਨਾਮਦੇਵ ਜੀ ਨੂੰ ਮੰਦਰ ਦੇ ਸਾਹਮਣੇ ਛੈਣੇ ਨਹੀਂ ਵਜਾਉਣ ਦਿੰਦੇ ਸਨ। ਉਹਨਾਂ (ਅਹੰਕਾਰੀਆ) ਹੰਕਾਰੀਆਂ ਤੇ ਨਿੰਦਕਾ ਵੱਲ ਪ੍ਰਮੇਸਰ ਨੇ ਦੇਹੁਰੇ ਦੀ ਪਿੱਠ ਕਰ ਦਿੱਤੀ ਸੀ ਅਤੇ ਭਗਤ ਨਾਮਦੇਵ ਜੀ ਨੂੰ (ਮੁਖਿ) ਸਨਮੁਖ (ਲਾਇਆ) ਲਾ ਲਿਆ ਸੀ।

## ਸਾਖੀ—ਨਾਮਦੇਵ ਜੀ ਦੀ

ਜਿਸ ਵੇਲੇ ਭਗਤ ਨਾਮਦੇਵ ਜੀ ਨੂੰ ਹੰਕਾਰੀ ਖੱਤਰੀਆਂ ਤੇ ਨਿੰਦਕ ਬ੍ਰਹਮਣਾ ਨੇ ਦੇਹੁਰੇ ਦੇ ਸਾਹਮਣਿਓ (ਪੂਰਬ ਦੀ ਤਰਫੋਂ) ਪ੍ਰਮੇਸਰ ਦਾ ਜਸ ਕਰਨ ਤੋਂ ਰੋਕਿਆ ਤਾਂ ਆਪ ਦੇਹੁਰੇ ਦੇ ਪਿਛਲੇ ਪਾਸੇ (ਪੱਛਮ ਦੀ ਤਰਫ) ਜਾ ਕੇ ਬੈਠ ਗਏ। ਉਸ ਵੇਲੇ ਅੰਤਰਜਾਮੀ ਮਹਾਰਾਜ ਜੀ ਨੇ ਸਰਗੁਣ ਸਰੂਪ ਧਾਰ ਕੇ ਹੱਥਾਂ ਨਾਲ ਦੇਹੁਰੇ ਨੂੰ ਫੇਰ ਕੇ ਪੱਛਮ ਵੱਲ ਕਰ ਦਿੱਤਾ। ਫਿਰ ਜਦੋਂ ਪ੍ਰਮੇਸਰ ਨੇ ਭਗਤ ਨਾਮਦੇਵ ਜੀ ਦਾ ਦੇਹੁਰਾ ਫੇਰ ਦਿੱਤਾ ਤਾਂ ਨਾਮਦੇਵ ਜੀ ਨੂੰ ਹੰਕਾਰ ਹੋ ਗਿਆ ਕਿ ਪ੍ਰਮੇਸਰ ਮੇਰੇ ਬੜੇ ਕੰਮ ਕਰਦਾ ਹੈ। ਉਸ ਵੇਲੇ ਭਗਤ ਨਾਮਦੇਵ ਜੀ ਰੰਕਾ-ਬੰਕਾ ਭਗਤ ਦੇ ਦਰਸ਼ਨ ਕਰਨ ਵਾਸਤੇ ਉਸ ਦੇ ਘਰ ਗਏ। ਇਹ ਦੋਵੇਂ ਭਗਤ ਬਾਹਰ ਗਏ ਹੋਏ ਸਨ ਤੇ ਉਹਨਾਂ ਦੀ ਭੈਣ ਘਰ ਵਿਚ ਹਲਦੀ ਰਗੜ ਰਹੀ ਸੀ। ਜੋ ਨਾਮਦੇਵ ਜੀ ਨੂੰ ਨਹੀਂ ਜਾਣਦੀ ਸੀ। ਨਾਮਦੇਵ ਜੀ ਉਹਨਾਂ ਦੇ ਘਰ ਜਾ ਕੇ ਕਹਿਣ ਲੱਗੇ ਕਿ ਬੀਬੀ! ਇਹ ਕੀ ਕਰ ਰਹੀਂ ਹੈਂ? ਉਹ ਕਹਿਣ ਲੱਗੀ ਕਿ ਨਾਮਦੇਵ ਦੇ ਅੱਗੇ ਜੇਕਰ ਕੋਈ ਨਿੱਕੀ ਜਿਹੀ ਔਕੜ ਪੈਂਦੀ ਹੈ ਤਾਂ ਉਹ ਝੱਟ ਹੀ ਕਹਿ ਦਿੰਦਾ ਹੈ ਕਿ ਪ੍ਰਮੇਸਰ ਜੀ ਮੇਰਾ ਇਹ ਕੰਮ ਕਰ ਦਿਉ, ਭਾਣਾ ਨਹੀਂ ਮੰਨਦਾ। ਉਸ ਨੇ ਪ੍ਰਮੇਸਰ ਅੱਗੇ ਬੇਨਤੀ ਕੀਤੀ ਸੀ ਕਿ ਮੇਰਾ ਦੇਹੁਰਾ ਫੇਰ ਦਿਉ। ਤਾਂ ਪ੍ਰਮੇਸਰ ਨੇ ਲੰਮੀਆਂ ਬਾਹਾਂ ਕਰਕੇ ਉਸ ਦਾ ਦੇਹੁਰਾ ਫੇਰ ਦਿੱਤਾ ਹੈ। ਜਿਸ ਕਰਕੇ ਮਹਾਰਾਜ ਦੀਆਂ ਕੂਹਣੀਆਂ ਰਗੜੀਆਂ ਗਈਆਂ ਹਨ। ਉਹਨਾਂ ਕੂਹਣੀਆਂ ਉੱਤੇ *ਲੁਪਰੀ ਕਰਨ ਵਾਸਤੇ ਮੈਂ ਇਹ ਹਲਦੀ ਰਗੜ ਰਹੀ ਹਾਂ। ਤਾਂ ਸੁਣ ਕੇ ਨਾਮਦੇਵ ਜੀ ਰੋ ਪਏ ਕਿ ਮੇਰੇ ਨਾਲੋਂ ਤਾਂ ਇਹ ਭਗਤ ਵੱਡੇ ਹਨ। ਜਿੰਨ੍ਹਾਂ ਕੋਲੋਂ ਉਹ ਮਲ੍ਹਮ ਪੱਟੀਆਂ ਕਰਵਾਉਂਦਾ ਹੈ। ਮੈਂ ਤਾਂ ਦੇਹੁਰਾ ਫਿਰਾ ਕੇ ਮਾਣ ਕਰੀ ਜਾਂਦਾ ਸੀ।

**ਨੋਟ :** ਬਾਕੀ ਦੇ ਸਾਰੇ ਦੇਹੁਰੇ ਪੂਰਬ ਦੀ ਤਰਫ ਹਨ ਕੇਵਲ ਇਸ ਦੇਹੁਰੇ ਦਾ ਮੂੰਹ ਹੀ ਪੱਛਮ ਦੀ ਤਰਫ ਹੈ। ਜਦੋਂ ਮਹਾਰਾਜ ਜੀ ਨੇ ਹੱਥਾਂ ਨਾਲ ਦੇਹੁਰਾ ਫੇਰਿਆ ਸੀ ਤਾਂ ਇਹ ਇਕ ਮੰਜ਼ਿਲ ਹੇਠਾਂ ਚਲਿਆ ਗਿਆ ਸੀ। ਅੱਜ ਕੱਲ੍ਹ ਦੇਹੁਰਾ ਹੇਠਾਂ ਭੋਰੇ ਵਿੱਚ ਬਣਿਆ ਹੋਇਆ ਹੈ। ਇੱਥੇ ਸ਼ਿਵ ਲਿੰਗ 'ਤੇ ਸੰਧੂਰ ਚੜ੍ਹਾ ਕੇ ਪੂਜਾ ਕੀਤੀ ਜਾਂਦੀ ਹੈ ਤੇ ਹਮੇਸ਼ਾ ਇੱਕ ਦੀਵਾ ਜਗ੍ਹਾ ਕੇ ਰੱਖਿਆ ਜਾਂਦਾ ਹੈ। ਇੱਥੇ ਨਾਮਦੇਵ ਜੀ ਦੀਆਂ ਖੜਾਵਾਂ ਵੀ ਪਈਆਂ ਹੋਈਆਂ ਹਨ। ਜਿੰਨ੍ਹਾਂ ਤੇ ਖੜ ਕੇ ਆਪ ਜੀ ਨੇ ਮਹਾਰਾਜ ਜੀ ਦੇ ਦਰਸ਼ਨ ਕੀਤੇ ਸਨ ਬਾਅਦ ਵਿੱਚ ਔਰੰਗਜੇਬ ਨੇ ਈਰਖਾ ਕਰਕੇ ਇਸ ਦੇਹੁਰੇ ਨੂੰ ਅੱਗ ਲਗਾ ਦਿੱਤੀ ਸੀ। ਅੱਗ ਲੱਗਣ ਨਾਲ ਇਸ ਦੇਹੁਰੇ ਦਾ ਰੰਗ ਤਾਂ ਜਰੂਰ ਕਾਲਾ ਹੋ ਗਿਆ ਪਰ ਪੱਥਰ ਦਾ ਬਣਿਆ ਹੋਣ ਕਰਕੇ ਇਸਦਾ ਹੋਰ ਕੋਈ ਨੁਕਸਾਨ ਨਾ ਹੋ ਸਕਿਆ।

**ਨੋਟ :** ਇਹ ਦੇਹੁਰਾ ਔਂਢੇ ਸ਼ਹਿਰ ਵਿਚ ਸਥਿੱਤ ਹੈ ਜੋ ਕਿ ਪੰਡਰਪੁਰ ਤੋਂ ੧੫ ਮੀਲ ਪੂਰਬ ਵੱਲ ਅਤੇ ਸ੍ਰੀ ਹਜ਼ੂਰ ਸਾਹਿਬ ਤੋਂ ੪੦ ਕੁ ਮੀਲ ਦੀ ਦੂਰੀ 'ਤੇ ਹੈ।

**ਜਨ ਨਾਨਕ, ਐਸਾ ਹਰਿ ਸੇਵਿਆ;**
**ਅੰਤਿ ਲਏ ਛਡਾਇਆ ॥੪॥੬॥੧੩॥੨੦॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ (ਐਸਾ) ਅਜਿਹਾ (ਹਰਿ) ਅਕਾਲ ਪੁਰਖ ਦਾ (ਸੇਵਿਆ) ਸੇਵਨ ਕੀਤਾ ਹੈ, ਉਹਨਾਂ ਨੂੰ ਉਹ ਚੌਹਾਂ ਜੁਗਾਂ ਵਿਚ ਭਗਤਾਂ ਦੀ ਪੈਜ ਰੱਖਣ ਵਾਲਾ ਪ੍ਰਮੇਸਰ ਅੰਤ ਵੇਲੇ ਜਰੂਰ ਜਮਦੂਤਾਂ ਤੋਂ (ਛਡਾਇਆ) ਛੁਡਾ (ਲਏ) ਲਵੇਗਾ।

ਇਉਂ ਸਤਿਗੁਰੂ ਸਾਹਿਬ ਜੀ ਨੇ ਇੱਥੇ ੨੪ ਛੰਤ ਸੰਪੂਰਨ ਕੀਤੇ ਹਨ ਅਤੇ ਇੰਨ੍ਹਾਂ ਨੂੰ ਆਸਾ ਦੀ ਵਾਰ ਨਾਲ ਗਾਉਣ ਦੀ ਆਗਿਆ ਕੀਤੀ ਹੈ।

---

* **ਲੁਪਰੀ :** ਫੋੜੇ ਆਦਿਕ ਉੱਪਰ ਬੰਨ੍ਹਣ ਦੀ ਟਿੱਕੀ।

## ਆਸਾ ਮਹਲਾ ੪ ਛੰਤ ਘਰੁ ੫

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਸਾ ਰਾਗ ਅੰਦਰ (ਘਰੁ ੫) ਪੰਜਵੇਂ (ਘਰੁ) ਸੁਰਤਾਲ ਵਿਚ ਛੰਤ ਬਾਣੀ ਵਾ: (ਛੰਤ) ਜੱਸ ਰੂਪ ਬਾਣੀ ਉਚਾਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਮੇਰੇ ਮਨ ਪਰਦੇਸੀ, ਵੇ ਪਿਆਰੇ; ਆਉ ਘਰੇ ॥

(ਵੇ) ਹੇ (ਮੇਰੇ) ਸਾਡੇ ਚੌਰਾਸੀ ਲੱਖ ਜੂਨਾਂ ਰੂਪ ਪਰਦੇਸ ਵਿਚ ਵਿਚਰਨ ਵਾਲੇ ਪਿਆਰੇ ਪ੍ਰਦੇਸੀ ਮਨਾ! ਪ੍ਰਮੇਸਰ ਦੇ ਸਤਸੰਗਤ ਰੂਪ (ਘਰੇ) ਘਰ ਵਿਚ (ਆਉ) ਆ ਕੇ ਇਸਥਿਤ ਹੋਣਾ ਕਰ।

**ਅਥਵਾ :** ਹੇ ਮੇਰੇ ਪਿਆਰੇ ਮਨਾ! ਇਹ ਸੰਸਾਰ ਤੇਰਾ ਦੇਸ਼ ਨਹੀਂ ਹੈ। ਤੂੰ ਹਰੀ ਦੇ ਦੇਸ਼ ਵਿਚ ਵੱਸਣ ਵਾਲਾ ਹੈਂ। ਤੂੰ ੮੪ ਲੱਖ ਜੂਨਾਂ ਰੂਪ ਪ੍ਰਦੇਸ਼ ਵਿਚੋਂ ਘੁੰਮਦਾ ਆਇਆ ਹੈਂ। ਹੁਣ ਤੂੰ ਤੁਰੀਆ ਪਦ ਰੂਪ ਘਰ ਵਿਚ ਆ ਕੇ ਵੱਸਣਾ ਕਰ।

## ਹਰਿ ਗੁਰੂ ਮਿਲਾਵਹੁ, ਮੇਰੇ ਪਿਆਰੇ; ਘਰਿ ਵਸੈ ਹਰੇ ॥

ਹੇ ਮੇਰੇ ਪਿਆਰੇ ਮਨਾ! ਜਦੋਂ ਤੂੰ (ਹਰਿ) ਹਰੀ ਪ੍ਰਮੇਸਰ ਦੇ ਸਰੂਪ, (ਗੁਰੂ) ਸਤਿਗੁਰੂ ਸਾਹਿਬ ਜੀ ਦੇ ਨਾਲ ਸਾਧਸੰਗਤ ਰੂਪ (ਘਰਿ) ਘਰ ਵਿਚ ਵੱਸੇਂਗਾ ਤਾਂ ਉਦੋਂ (ਹਰੇ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਤੈਨੂੰ ਆਪਣੇ ਨਾਲ (ਮਿਲਾਵਹੁ) ਮਿਲਾਉਣਾ ਕਰਨਗੇ।

**ਅਥਵਾ :** ਜੇਕਰ ਤੂੰ ਆਪਣੇ ਆਪ ਨੂੰ ਪ੍ਰਮੇਸਰ ਸਰੂਪ ਸਤਿਗੁਰੂ ਸਾਹਿਬ ਜੀ ਦੇ ਨਾਲ (ਮਿਲਾਵਹੁ) ਮਿਲਾਉਣਾ ਕਰੇਂਗਾ ਤਾਂ ਫਿਰ (ਹਰੇ) ਹਰੀ ਪ੍ਰਮੇਸਰ ਤੇਰੇ ਹਿਰਦੇ ਘਰ ਵਿਚ ਆ ਕੇ (ਵਸੈ) ਵੱਸ ਜਾਵੇਗਾ।

## ਰੰਗਿ ਰਲੀਆ ਮਾਣਹੁ, ਮੇਰੇ ਪਿਆਰੇ; ਹਰਿ ਕਿਰਪਾ ਕਰੇ ॥

ਹੇ ਮੇਰੇ ਪਿਆਰਿਆ ਮਨਾ! ਜਦੋਂ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਤੇਰੇ 'ਤੇ ਕਿਰਪਾ ਦ੍ਰਿਸ਼ਟੀ (ਕਰੇ) ਕਰੇਗਾ ਤਾਂ ਤਦੋਂ ਤੂੰ ਸਾਧਸੰਗਤ ਨਾਲ ਮਿਲ ਕੇ (ਰੰਗਿ) ਅਨੰਦ ਸਰੂਪ ਦੀਆਂ (ਰਲੀਆ) ਖੁਸ਼ੀਆਂ (ਮਾਣਹੁ) ਮਾਨਣਾ ਕਰੇਂਗਾ।

## ਗੁਰੁ ਨਾਨਕੁ ਤੁਠਾ, ਮੇਰੇ ਪਿਆਰੇ; ਮੇਲੇ ਹਰੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ਮਨਾ! ਜਦੋਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਤੇਰੇ ਉੱਪਰ (ਤੁਠਾ) ਪ੍ਰਸੰਨ ਹੋ ਗਏ ਤਾਂ ਤਦੋਂ ਤੇਰੇ (ਹਰੇ) ਹਰੀ ਅਕਾਲ ਪੁਰਖ ਵਾਹਿਗੁਰੂ ਦੇ ਨਾਲ ਮੇਲੇ ਹੋਣਗੇ ਭਾਵ ਤਦੋਂ ਤੂੰ ਪ੍ਰਮੇਸਰ ਨਾਲ ਮਿਲ ਪਵੇਂਗਾ। ਸਤਿਸੰਗੀਆਂ ਤੇ ਅਧਿਕਾਰੀਆਂ ਨਾਲ ਮਿਲ ਕੇ ਜਗਿਆਸੂ 'ਉੱਤਮ ਪੁਰਖਾਂ' ਦੇ ਪਾਸ ਬੇਨਤੀ ਕਰਦਾ ਹੈ ਕਿ :

## ਮੈ ਪ੍ਰੇਮੁ ਨ ਚਾਖਿਆ, ਮੇਰੇ ਪਿਆਰੇ; ਭਾਉ ਕਰੇ ॥

ਹੇ ਮੇਰੇ ਪਿਆਰੇ ਸੰਤ ਜਨੋ! ਜੋ ਵਾਹਿਗੁਰੂ ਸਾਰਿਆਂ ਵਿਚ ਪ੍ਰੇਯਤਾ ਰੂਪ ਹੋ ਕੇ ਨਿਵਾਸ ਕਰ ਰਿਹਾ ਹੈ। ਮੈਂ

ਸ਼ਰਧਾ,(ਭਾਉ) ਭਾਵਨਾ ਧਾਰ (ਕਰੇ) ਕਰਕੇ ਉਸ ਅਕਾਲ ਪੁਰਖ ਵਾਹਿਗੁਰੂ ਦੇ ਪ੍ਰੇਮ ਰਸ ਨੂੰ (ਚਾਖਿਆ) ਚੱਖਿਆ ਭਾਵ ਧਾਰਿਆ ਨਹੀਂ ਹੈ। ਜਿਸ ਕਰਕੇ ਮੈਨੂੰ ਮਹਾਰਾਜ ਜੀ ਦੇ ਦਰਸ਼ਨ ਨਹੀਂ ਹੋਏ ਅਤੇ

**ਮਨਿ ਤ੍ਰਿਸਨਾ ਨ ਬੁਝੀ, ਮੇਰੇ ਪਿਆਰੇ; ਨਿਤ ਆਸ ਕਰੇ।**

ਹੇ ਮੇਰੇ ਪਿਆਰੇ ! ਸਾਡੇ ਮਨ ਵਿਚੋਂ ਮਹਾਰਾਜ ਦੇ ਦਰਸ਼ਨਾਂ ਦੀ ਤ੍ਰਿਸਨਾ ਰੂਪ ਪਿਆਸ ਅਜੇ ਤੱਕ ਬੁਝੀ ਭਾਵ ਮਿਟੀ (ਨ) ਨਹੀਂ ਹੈ। ਜਿਸ ਕਰਕੇ ਅਸੀਂ (ਨਿਤ) ਨਿਤਾਪ੍ਰਤੀ ਹੀ ਦਰਸ਼ਨਾਂ ਦੀ ਆਸ (ਕਰੇ) ਕਰਦੇ ਰਹਿੰਦੇ ਹਾਂ।

**ਅਥਵਾ :** ਹੇ ਪਿਆਰੇ ! ਸਾਡੇ ਮਨ ਵਿਚੋਂ ਰਸਾਂ-ਕਸਾਂ ਦੀ ਤ੍ਰਿਸ਼ਨਾ ਨਹੀਂ ਬੁਝੀ ਹੈ। ਜਿਸ ਕਰਕੇ ਅਸੀਂ ਨਿਤਾਪ੍ਰਤੀ ਪਦਾਰਥਾਂ ਦੀ ਪ੍ਰਾਪਤੀ ਦੀ ਆਸਾ ਕਰਦੇ ਰਹਿੰਦੇ ਹਾਂ।

**ਨਿਤ ਜੋਬਨੁ ਜਾਵੈ ਮੇਰੇ ਪਿਆਰੇ; ਜਮੁ ਸਾਸ ਹਿਰੇ ॥**

ਹੇ ਮੇਰੇ ਪਿਆਰੇ ! (ਜੋਬਨੁ) ਪ੍ਰਤੱਖ ਜੁਆਨੀ **ਵਾ:** ਸ਼ੌਂਕ ਅਵਸਥਾ ਰੂਪ ਜੁਆਨੀ, ਬੁਢੇਪੇ ਦੇ ਜੋਰ ਕਰਕੇ (ਨਿਤ) ਨਿਤਾਪ੍ਰਤੀ ਵਿਅਰਥ (ਜਾਵੈ) ਜਾ ਰਹੀ ਹੈ ਅਤੇ ਜਮ (ਸਾਸ) ਸਵਾਸਾਂ ਨੂੰ (ਹਿਰੇ) ਵੇਖ ਰਿਹਾ ਹੈ ਕਿ ਕਦੋਂ ਇਸਦੇ ਸਵਾਸ ਪੂਰੇ ਹੋਣ ਤੇ ਮੈਂ ਇਸਨੂੰ ਪਕੜ ਲਵਾਂ।

**ਭਾਗ ਮਣੀ, ਸੋਹਾਗਣਿ, ਮੇਰੇ ਪਿਆਰੇ; ਨਾਨਕ, ਹਰਿ ਉਰਿ ਧਾਰੇ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ! ਜਿਹੜੀਆਂ (ਭਾਗ) ਭਾਗਾਂ ਦੀ (ਮਣੀ) ਰਤੀ ਵਾਲੀਆਂ ਭਾਵ ਸ਼੍ਰੋਮਣੀ ਭਾਗਾਂ ਵਾਲੀਆਂ ਮਹਾਂਪੁਰਖਾਂ ਰੂਪ, (ਸੋਹਾਗਣਿ) ਸੁਹਾਗਵੰਤੀਆਂ ਹਨ। ਉਹ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਉਰਿ) ਹਿਰਦੇ ਵਿਚ (ਧਾਰੇ) ਧਾਰਨ ਕਰਦੀਆਂ ਭਾਵ ਵਸਾਉਂਦੀਆਂ ਹਨ।

## ਅੰਗ : ੪੫੨

**ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ; ਚਾਤ੍ਰਿਕ ਬੂੰਦ ਜਿਵੈ ॥**

ਹੇ ਮੇਰੇ ਪਿਆਰੇ ! (ਮੈਡੇ) ਸਾਡੇ (ਲੋਇਣ) ਪ੍ਰਤੱਖ ਨੇਤਰ **ਵਾ:** ਮਨ, ਬੁੱਧ ਰੂਪ ਨੇਤ੍ਰ ਵੀ (ਪਿਰ) ਪਤੀ ਪ੍ਰਮੇਸ਼ਰ ਦੇ ਪ੍ਰੇਮ ਰੰਗ ਵਿਚ (ਰਤਿਅੜੇ) ਰੰਗੇ ਗਏ ਹਨ **ਵਾ:** ਲਾਲੀ ਦੇ ਸਹਿਤ ਹੋ ਕੇ ਭਗਤੀ ਦੇ ਰੰਗ ਵਿਚ ਰੰਗੇ ਗਏ ਹਨ ਅਤੇ ਜਿਵੇਂ (ਚਾਤ੍ਰਿਕ) ਬਬੀਹਾ ਸ੍ਵਾਂਤੀ ਬੂੰਦ ਨੂੰ ਤਰਸਦਾ ਹੈ। ਤਿਵੇਂ ਹੀ ਸਾਡਾ ਚਿਤ ਰੂਪ ਚਾਤ੍ਰਿਕ ਅਭੇਦਤਾ ਰੂਪ, **ਵਾ:** ਦਰਸ਼ਨਾਂ ਰੂਪ ਬੂੰਦ ਨੂੰ ਤਰਸਦਾ ਹੈ।

**ਮਨੁ ਸੀਤਲੁ ਹੋਆ ਮੇਰੇ ਪਿਆਰੇ; ਹਰਿ ਬੂੰਦ ਪੀਵੈ ॥**

ਹੇ ਮੇਰੇ ਪਿਆਰੇ ! ਜਦੋਂ ਅਸੀਂ (ਹਰਿ) ਹਰੀ ਦੀ ਅਭੇਦਤਾ ਰੂਪ ਬੂੰਦ ਨੂੰ (ਪੀਵੈ) ਪੀਣਾ ਕੀਤਾ ਤਾਂ ਤਦੋਂ ਸਾਡਾ ਮਨ ਸਾਰੀਆਂ ਵਾਸ਼ਨਾ ਤੋਂ ਰਹਿਤ ਹੋ ਕੇ (ਸੀਤਲੁ) ਸ਼ਾਂਤ (ਹੋਆ) ਹੋ ਗਿਆ।

**ਤਨਿ ਬਿਰਹੁ ਜਗਾਵੈ ਮੇਰੇ ਪਿਆਰੇ; ਨੀਦ ਨ ਪਵੈ ਕਿਵੈ ॥**

ਹੇ ਮੇਰੇ ਪਿਆਰੇ ! ਜਿਹੜਾ (ਤਨਿ) ਸਰੀਰ ਵਿੱਚ ਮਹਾਰਾਜ ਜੀ ਦੇ ਵਿਛੋੜੇ ਕਰਕੇ ਮਿਲਣ ਦਾ (ਬਿਰਹੁ) ਪ੍ਰੇਮ ਲੱਗਾ ਹੋਇਆ ਸੀ, ਉਹ ਸਾਨੂੰ ਹਰ ਵਕਤ (ਜਗਾਵੈ) ਜਗਾਈ ਰੱਖਦਾ ਸੀ। ਜਿਸ ਕਰਕੇ ਸਾਨੂੰ ਸ਼ਾਂਤੀ

ਰੂਪ ਨੀਂਦ **ਵਾ:** ਸਮਾਧੀ ਰੂਪ ਨੀਂਦ **ਵਾ:** ਇਕਾਗਰਤਾ ਰੂਪ ਨੀਂਦ (ਕਿਵੈ) ਕਿਵੇਂ ਵੀ (ਪਵੈ) ਪ੍ਰਾਪਤ ਨਹੀਂ ਹੁੰਦੀ ਸੀ।

## ਹਰਿ ਸਜਣੁ ਲਧਾ ਮੇਰੇ ਪਿਆਰੇ; ਨਾਨਕ, ਗੁਰੂ ਲਿਵੈ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਅਸੀਂ (ਗੁਰੂ) ਸਤਿਗੁਰੂ ਸ੍ਰੀ ਗੁਰੂ ਨਾਨਕ ਜੀ ਦੀ (ਲਿਵੈ) ਲਿਵ ਦੇ ਆਸਰੇ ਹੋਏ **ਵਾ:** ਜਦੋਂ ਅਸੀਂ ਆਪਣੀ (ਲਿਵੈ) ਬਿਰਤੀ ਨੂੰ ਸਤਿਗੁਰਾਂ ਵਿਚ ਟਿਕਾਉਣ ਦੇ ਆਸਰੇ ਹੋਏ ਤਾਂ ਤਦੋਂ ਅਸੀਂ ਆਪਣਾ ਪਿਆਰਾ ਸੱਜਣ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਲਧਾ) ਲੱਭ ਲਿਆ।

**ਅਥਵਾ :** ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ਜੀਵ ! ਸਾਨੂੰ ਹਰੀ ਪਿਆਰਾ (ਲਧਾ) ਲੱਭ ਗਿਆ ਹੈ। ਹੁਣ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਵਿੱਚ ਲਿਵ ਲਾਈ ਰੱਖਦੇ ਹਾਂ।

## ਚੜਿ ਚੇਤੁ ਬਸੰਤੁ, ਮੇਰੇ ਪਿਆਰੇ; ਭਲੀਅ ਰੁਤੇ ॥ *('ਰੁੱਤੇ' ਬੋਲੋ)*

ਹੇ ਮੇਰੇ ਪਿਆਰੇ ਜੀ ! (ਚੜਿ) ਚੜ੍ਹੇ ਹੋਏ ਚੇਤ ਦੇ ਮਹੀਨੇ ਵਿੱਚ ਬਸੰਤ ਦੀ (ਭਲੀਅ) ਚੰਗੀ (ਰੁਤੇ) ਰੁੱਤ ਆ ਗਈ ਹੈ।

**ਅਥਵਾ :** ਜੋ ਚੇਤ ਤੇ ਵੈਸਾਖ ਦੀ (ਭਲੀਅ) ਚੰਗੀ ਰੁੱਤ ਹੈ। ਉਹ ਚੜ੍ਹ ਆਈ ਹੈ।

**ਅਥਵਾ :** ਜਿਹੜਾ ਮਨੁੱਖਾ ਜਨਮ ਰੂਪ ਚੇਤ ਦਾ ਮਹੀਨਾ ਚੜ੍ਹਿਆ ਹੋਇਆ ਹੈ। ਇਸ ਵਿਚ ਪ੍ਰਮੇਸਰ ਦੇ ਮਿਲਣ ਵਾਸਤੇ ਸ਼ੌਂਕ ਅਵਸਥਾ ਰੂਪ ਬਸੰਤ ਦੀ (ਭਲੀਅ) ਭਲੀ, ਚੰਗੀ (ਰੁਤੇ) ਰੁੱਤ ਹੈ। ਭਾਵ ਜਿਹੜਾ ਇਸ ਵਿਚ ਰੱਬ ਦੇ ਮਿਲਣ ਦਾ ਸੌਂਕ ਆਉਣਾ ਹੈ ਕਿ ਸਾਨੂੰ ਉਸ ਪ੍ਰਮੇਸਰ ਦੇ ਆਨੰਦ ਦੀ ਪ੍ਰਾਪਤੀ ਹੋਵੇ ਇਹ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਬਹੁਤ ਸੋਹਣੀ ਅਵਸਥਾ ਹੈ।

## ਪਿਰ ਬਾਝੜਿਅਹੁ ਮੇਰੇ ਪਿਆਰੇ; ਆਂਗਣਿ ਧੂੜਿ ਲੁਤੇ ॥

ਹੇ ਮੇਰੇ ਪਿਆਰਿਓ ! ਜਿਵੇਂ ਜਿਸ ਇਸਤਰੀ ਦੇ ਘਰ ਵਿਚ ਪਤੀ ਨਹੀਂ ਹੁੰਦਾ, ਉਸ ਦੇ ਵਿਹੜੇ ਵਿਚ ਪ੍ਰਤੱਖ ਧੂੜ ਉਡਦੀ ਰਹਿੰਦੀ ਹੈ। ਤਿਵੇਂ ਹੀ (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਤੋਂ (ਬਾਝੜਿਅਹੁ) ਬਗੈਰ, ਉਸ ਦੀ ਸਾਖਿਆਤਤਾ ਤੋਂ ਬਿਨਾਂ ਸਾਡੇ ਹਿਰਦੇ ਰੂਪ (ਆਂਗਣਿ) ਵਿਹੜੇ ਵਿਚ ਸੰਕਲਪਾਂ-ਵਿਕਲਪਾਂ ਰੂਪ ਧੂੜ **ਵਾ:** ਵਿਸ਼ਿਆਂ ਦੀ ਵਾਸ਼ਨਾ ਰੂਪ ਧੂੜ **ਵਾ:** ਕਾਮ, ਕ੍ਰੋਧ ਆਦਿਕ ਵਿਕਾਰਾਂ ਦੀ ਧੂੜ (ਲੁਤੇ) ਉੱਡ ਰਹੀ ਹੈ।

## ਮਨਿ ਆਸ ਉਡੀਣੀ ਮੇਰੇ ਪਿਆਰੇ; ਦੁਇ ਨੈਨ ਜੁਤੇ ॥

ਹੇ ਮੇਰੇ ਪਿਆਰੇ ! ਮੈਂ ਮਨ ਵਿਚ ਆਸਾ ਕਰਕੇ (ਉਡੀਣੀ) ਉਡੀਕ ਰਹੀ ਹਾਂ **ਵਾ:** (ਉਡੀਣੀ) ਉਦਾਸ ਹੋ ਰਹੀ ਹਾਂ। **ਵਾ:** (ਉਡੀਣੀ) ਦੁਖੀ ਹੋ ਰਹੀ ਹਾਂ ਕਿ ਕਦੋਂ ਉਹ ਪ੍ਰਮੇਸ਼ਰ ਪ੍ਰਾਪਤ ਹੋਵੇਗਾ ਅਤੇ ਸਾਡੇ ਪ੍ਰਤੱਖ (ਦੁਇ) ਦੋਵੇਂ ਨੇਤਰ **ਵਾ:** ਮਨ, ਬੁੱਧ ਰੂਪ (ਨੈਨ) ਨੇਤਰ (ਜੁਤੇ) ਜੁੜੇ ਹੋਏ ਹਨ ਕਿ ਕਦੋਂ ਸਾਨੂੰ ਮਹਾਰਾਜ ਦੇ ਦਰਸ਼ਨ ਹੋਣਗੇ।

## ਗੁਰੁ ਨਾਨਕੁ ਦੇਖਿ ਵਿਗਸੀ, ਮੇਰੇ ਪਿਆਰੇ; ਜਿਉ ਮਾਤ ਸੁਤੇ ॥੪॥ *('ਸੁਤੇ' ਪੋਲਾ ਬੋਲੋ)*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ਸੰਤ ਜਨੋ ! (ਜਿਉ) ਜਿਵੇਂ (ਮਾਤ) ਮਾਤਾ ਨੂੰ ਦੇਖ ਕੇ (ਸੁਤੇ) ਪੁੱਤਰ ਖੁਸ਼ ਹੋ ਜਾਂਦੇ ਹਨ। **ਵਾ:** ਜਿਵੇਂ ਮਾਤਾ ਪੁੱਤਰਾਂ ਨੂੰ ਦੇਖ ਕੇ ਖੁਸ਼ ਹੋ ਜਾਂਦੀ ਹੈ। ਤਿਵੇਂ ਹੀ

ਮਾਤਾ-ਪਿਤਾ ਰੂਪ (ਗੁਰੁ) ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਦੇਖ ਕਰਕੇ ਸਾਡੀ ਬਿਰਤੀ (ਵਿਗਸੀ) ਖਿੜ ਆਈ ਹੈ। **ਵਾ:** ਅਸੀਂ ਪੁੱਤਰ, ਪਿਤਾ ਰੂਪ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਪ੍ਰਸੰਨ ਹੋ ਗਏ ਹਾਂ।

**ਵਿਸ਼ੇਸ਼ ਨੋਟ :** ਦਮਦਮੀ ਟਕਸਾਲ ਦੇ ਬਾਰਵੇਂ ਮੁਖੀ ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਇਸ ਸ਼ਬਦ ਦੀ ਕਥਾ ਵਿਚ ਦੱਸਿਆ ਹੈ ਕਿ ਪੰਜਵੀਂ ਪੌੜੀ **"ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ॥"** ਵਿਚ ਪ੍ਰਾਪਤੀ ਦਾ ਭਾਵ ਕਥਨ ਕੀਤਾ ਹੈ ਅਤੇ ਛੇਵੀਂ ਪੌੜੀ **"ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ ॥"** ਵਿਚ ਪ੍ਰੇਮ ਦਾ ਕਥਨ ਕੀਤਾ ਹੈ। ਇਸ ਵਾਸਤੇ ਕਥਾ ਕਰਨ ਸਮੇਂ ਛੇਵੀਂ ਪੌੜੀ ਦੇ ਅਰਥ ਪਹਿਲਾਂ ਅਤੇ ਪੰਜਵੀਂ ਪੌੜੀ ਦੇ ਅਰਥ ਬਾਅਦ ਵਿਚ ਕਰਨੇ ਹਨ।

## ਹਰਿ ਕੀਆ ਕਥਾ ਕਹਾਣੀਆ, ਮੇਰੇ ਪਿਆਰੇ; ਸਤਿਗੁਰੂ ਸੁਣਾਈਆ ॥

ਹੇ ਮੇਰੇ ਪਿਆਰੇ ! ਜਦੋਂ ਸਤਿਗੁਰੂ ਸਾਹਿਬ ਜੀ ਮਿਲ ਗਏ ਤਾਂ ਫਿਰ ਜਿਹੜੀਆਂ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਕੀਆ) ਦੀਆਂ *ਸਰੂਪ ਲਖਣਾਂ ਵਾਲੀਆਂ ਕਥਾਵਾਂ ਹਨ। ਯਥਾ :

**ਨਿਰਗੁਣ ਕਥਾ ਕਥਾ ਹੈ ਹਰਿ ਕੀ ॥** *(ਅੰਗ : ੧੬੪)*

ਅਤੇ **ਤਟੱਸਥੀ ਲੱਖਣਾ ਵਾਲੀਆਂ ਕਹਾਣੀਆਂ (ਜੋ ਪ੍ਰਮੇਸਰ ਨੇ ਸਰਗੁਨ ਸਰੂਪ ਧਾਰ ਕੇ ਭਗਤਾਂ ਦੇ ਅਨੇਕ ਕਾਰਜ ਕੀਤੇ ਹਨ) ਹਨ। ਉਹ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਸਾਨੂੰ (ਸੁਣਾਈਆ) ਸੁਣਾਉਣੀਆਂ ਕੀਤੀਆਂ ਹਨ।

**ਕਲਕੀ ਅਵਤਾਰ ਬਾਰੇ ਵਿਸ਼ੇਸ ਵਿਚਾਰ :** ਕਈਆਂ ਲੋਕਾਂ ਦਾ ਇਹ ਖਿਆਲ ਹੈ ਕਿ ਦਸਵੇਂ ਪਾਤਸ਼ਾਹ ਜੀ ਹੀ ਕਲਕੀ ਦਾ ਅਵਤਾਰ ਧਾਰਨਗੇ। ਪਰ ਮਹਾਰਾਜ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ਚੌਵੀ ਅਵਤਾਰਾਂ ਅੰਦਰ ਕਲਕੀ ਦਾ ਪ੍ਰਸੰਗ ਲਿਖਿਆ ਹੈ। ਉਸ ਵਿਚ ਦੱਸਿਆ ਹੈ ਕਿ ਕਲਕੀ ਅਵਤਾਰ ਵਿਸ਼ਨੂੰ ਦਾ ਚੌਵ੍ਹੀਵਾਂ ਅਵਤਾਰ ਹੋਵੇਗਾ। ਫਿਰ ਇਸ ਕਲਕੀ ਨੇ ਸਾਰੀ ਦੁਨੀਆਂ ਜਿੱਤ ਕੇ ਆਪਣਾ ਨਾਮ ਜਪਾਉਣਾ ਹੈ, ਆਪਣੇ ਜੰਤਰ-ਤੰਤਰ ਲਿਖਣੇ ਹਨ। ਫਿਰ ਜਦੋਂ ਇਸ ਨੂੰ ਹੰਕਾਰ ਹੋ ਜਾਵੇਗਾ। ਤਾਂ ਉਦੋਂ ਮਹਿੰਦੀ ਮੀਰ ਇਸ ਨੂੰ ਮਾਰਨਾ ਕਰੇਗਾ। ਬਾਅਦ ਵਿਚ ਮਹਿੰਦੀ ਮੀਰ ਨੂੰ ਵੀ ਹੰਕਾਰ ਹੋ ਜਾਵੇਗਾ ਕਿ ਮੈਂ ਜਿੱਤਿਆ-ਜਿਤਾਇਆ ਮੁਲਕ ਲੈ ਲਿਆ ਹੈ। ਜਿਸ ਕਾਰਨ ਛੇ ਮਹੀਨਿਆਂ ਦੇ ਅੰਦਰ ਹੀ ਮਹਿੰਦੀ ਮੀਰ ਦੇ ਕੰਨ ਵਿਚ ਕੰਨਖਜੂਰਾ ਪੈ ਜਾਵੇਗਾ ਤੇ ਉਹ ਉਸ ਦੀ ਪੀੜ ਨਾਲ ਦੁਖੀ ਹੋ ਕੇ ਮਰੇਗਾ। ਸੋ ਇਸ ਪ੍ਰਕਾਰ ਇੰਨ੍ਹਾਂ ਦੀ ਹਾਲਤ ਹੋਵੇਗੀ। ਇਹ ਨਹੀਂ ਸਮਝਣਾ ਚਾਹੀਦਾ ਹੈ ਕਿ ਕਲਗੀਧਰ ਪਾਤਸ਼ਾਹ ਕਲਕੀ ਦਾ ਅਵਤਾਰ ਧਾਰਨਗੇ। ਜੋ ਦਸੇ ਪਾਤਸ਼ਾਹੀਆਂ ਹਨ। ਉਹ ਕਲਜੁਗ ਦੇ ਉਧਾਰ ਵਾਸਤੇ ਸੁਤੰਤਰ ਅਵਤਾਰ ਹਨ। ਫਿਰ ਗੁਰੂ ਸਾਹਿਬਾਨਾਂ ਨੇ ਇੰਨ੍ਹਾਂ ਅਵਤਾਰਾਂ ਦੀ ਤਰ੍ਹਾਂ ਆਪਣਾ ਨਾਮ ਵੀ ਨਹੀਂ ਜਪਾਇਆ। ਦਸਾਂ

---

* **ਸਰੂਪ ਲਖਸ਼ਣ :** ਜੋ ਲੱਖਣ ਸਰੂਪ ਨੂੰ ਜਣਾਉਣ ਲਈ ਸਦਾ ਕਾਇਮ ਰਹਿਣ। ਜਿਵੇਂ ਸੱਤ, ਅਨੰਦ, ਇਹ ਬ੍ਰਹਮ ਸਰੂਪ ਦੇ ਲਖਸ਼ਣ ਸਦਾ ਇਕ ਰਸ ਹਨ ਤੇ ਸਿੱਧਾ ਸਰੂਪ ਨੂੰ ਜਣਾਉਂਦੇ ਹਨ।

** **ਤਟੱਸਥੀ ਲਖਸ਼ਣ :** ਜਿਹੜੇ ਕਿਸੇ ਵਿੱਚ ਸਦਾ ਨਾ ਰਹਿਣ, ਪਰ ਜਣਾ ਦੇਣ ਸਾਰਿਆਂ ਤੋਂ ਵੱਖਰਾ,ਕਦੇ ਹੋਣ ਕਦੇ ਨਾਂ ਹੋਣ। ਜਿਵੇਂ ਕਿਸੇ ਨੇ ਸ਼ਹਿਰ ਦੇ ਬਜ਼ਾਰ ਵਿਚ ਖੜੇ ਨੇ ਪੁੱਛਿਆ ਕਿ ਮੈਂ ਗੁਰਮੁਖਿ ਸਿੰਘ ਦੇ ਘਰ ਜਾਣਾ ਹੈ। ਸਿਆਣੇ ਨੇ ਦੱਸਿਆ ਕਿ ਉਸ ਦਾ ਚੂਨੇ ਗਚ ਮਕਾਨ ਹੈ, ਚਿੱਟੀ ਕਲੀ ਉਸ ਤੇ ਕੀਤੀ ਹੈ। ਜਾ ਕੇ ਵੇਖਿਆ ਕਿ ਉਸ ਮਹੱਲੇ ਦੇ ਸਾਰੇ ਮਕਾਨ ਹੀ ਏਸੇ ਤਰ੍ਹਾਂ ਦੇ ਹਨ। ਦੁਬਾਰਾ ਪੁੱਛਣ ਤੋਂ ਦੱਸਿਆ ਕਿ ਜਿਸ ਉੱਪਰ ਉਹ ਪੰਛੀ ਬੈਠਾ ਹੈ। ਉਹ ਪੰਛੀ ਉਸ ਮਕਾਨ ਨੂੰ ਦੂਜਿਆਂ ਤੋਂ ਵੱਖਰਾ ਜਣਾ ਕੇ ਉੱਡ ਗਿਆ। ਸਦਾ ਉਸ ਮਕਾਨ 'ਤੇ ਨਹੀਂ ਬੈਠਾ ਰਹਿੰਦਾ। ਇਉਂ ਜੋ ਵਿਸ਼ੇਸ਼ ਗੁਣ ਹੋਣ ਪਰ ਸਦਾ ਨਾ ਰਹਿਣ ਉਹ ਤਟਸਥੀ ਲੱਖਣ ਹੁੰਦੇ ਹਨ।

ਪਾਤਸ਼ਾਹੀਆਂ ਵਰਗਾ ਇਸ ਦੁਨੀਆਂ ਵਿਚ ਨਾ ਕੋਈ ਪਿੱਛੇ ਹੋਇਆ ਹੈ, ਨਾ ਹੁਣ ਹੋਇਆ ਹੈ ਅਤੇ ਨਾ ਹੀ ਅੱਗੇ ਹੋਵੇਗਾ। ਸੋ ਮਹਾਰਾਜ ਤਾਂ ਉਹਨਾਂ ਅਵਤਾਰਾਂ ਦਾ ਖੰਡਨ ਕਰਦੇ ਹੋਏ ਫੁਰਮਾਉਂਦੇ ਹਨ-

**ਸਭ ਤੇ ਅਪਨਾ ਨਾਮੁ ਜਪਾਯੋ ॥ ਸਤਿਨਾਮੁ ਕਾਹੂ ਨ ਦ੍ਰਿੜਾਯੋ ॥** (ਬਚਿੱਤ੍ਰ ਨਾਟਕ)

ਦੂਸਰੀ ਵਿਸ਼ੇਸ਼ ਵਿਚਾਰ ਮਹਾਰਾਜਾ ਰਣਜੀਤ ਸਿੰਘ ਜੀ ਬਾਰੇ

ਕਈਆਂ ਲੋਕਾਂ ਦਾ ਇਹ ਕਹਿਣਾ ਹੈ ਕਿ ਔਰੰਗਜੇਬ ਹੀ ਮਹਾਰਾਜਾ ਰਣਜੀਤ ਸਿੰਘ ਹੋਇਆ। ਜਿਸਨੇ ਚਾਲੀ ਸਾਲ ਰਾਜ ਭੋਗਿਆ। ਪਰ ਇਹ ਗੱਲ ਕਿਤੇ ਵੀ ਲਿਖੀ ਨਹੀਂ ਮਿਲਦੀ। ਮਹਾਰਾਜਾ ਰਣਜੀਤ ਸਿੰਘ ਜੀ ਬਾਰੇ ਤਾਂ ਸੌ ਸਾਖੀ ਵਿਚ ਜਿਕਰ ਆਉਂਦਾ ਹੈ ਕਿ ਇਕ ਕੇਸੋਦਾਸ ਪੰਡਿਤ ਸੀ। ਜੋ ਕਹਿੰਦਾ ਸੀ ਕਿ ਮੈਂ ਦੇਵੀ ਪ੍ਰਗਟ ਕਰਾਂਗਾ। ਜਦੋਂ ਦੇਵੀ ਪ੍ਰਗਟ ਨਾ ਹੋਈ ਤਾਂ ਮਹਾਰਾਜ ਨੇ ਲੰਗਰ ਕਰਕੇ ਸਿੱਖਾਂ ਨੂੰ ਛਕਾ ਦਿੱਤਾ ਸੀ ਅਤੇ ਕਹਿ ਦਿੱਤਾ ਸੀ ਕਿ **"ਇਨਹੀ ਕੀ ਕ੍ਰਿਪਾ ਸੇ ਸਜੇ ਹਮ ਹੈ। ਨਹੀ ਮੋ ਸਉ ਗਰੀਬ ਕਰੋਰ ਪਰੇ।"** ਉਸ ਵਕਤ ਕੇਸੋਦਾਸ ਪੰਡਿਤ ਰੁਸ ਗਿਆ ਸੀ। ਮਹਾਰਾਜ ਨੇ ਉਸਨੂੰ ਰੁੱਸਿਆ ਹੋਇਆ ਦੇਖ ਕੇ ਕਿਹਾ ਸੀ ਕਿ ਖਾਲਸੇ ਦੀ ਸ਼ਰਨ ਵਿਚ ਪੈਣ ਕਰਕੇ ਤੇਰਾ ਭਲਾ ਹੋ ਜਾਵੇਗਾ। ਤਾਂ ਇਹ ਸਤਿਗੁਰਾਂ ਨੂੰ ਕਹਿਣ ਲੱਗਾ ਹੇ ਮਹਾਰਾਜ! ਮੈਨੂੰ ਬਖਸ਼ ਦਿਉ। ਉਸ ਵੇਲੇ ਗੁਰੂ ਸਾਹਿਬ ਜੀ ਨੇ ਕਿਹਾ ਸੀ ਕਿ ਚੰਗਾ ਭਾਈ! ਹੁਣ ਤੂੰ ਸਾਡੀ ਸ਼ਰਨ ਆਇਆ ਹੈਂ। ਇਸ ਕਰਕੇ ਤੂੰ ਖਾਲਸੇ ਦਾ ਰਾਜਾ ਹੋਵੇਂਗਾ ਅਤੇ ਤੇਰਾ ਨਾਮ ਰਣਜੀਤ ਸਿੰਘ ਹੋਵੇਗਾ। ਤੂੰ ਚਾਲੀ ਸਾਲ ਰਾਜ ਕਰੇਂਗਾ। ਇਹ ਜਿਕਰ ਸੌ ਸਾਖੀ ਵਿਚ ਜ਼ਰੂਰ ਆਇਆ ਹੈ। ਇਸ ਵਾਸਤੇ ਇਹ ਨਹੀਂ ਸਮਝਣਾ ਚਾਹੀਦਾ ਕਿ ਔਰੰਗਜੇਬ ਹੀ ਮਹਾਰਾਜਾ ਰਣਜੀਤ ਸਿੰਘ ਬਣ ਕੇ ਪੈਦਾ ਹੋਇਆ ਸੀ। ਇਹ ਸੌ ਸਾਖੀ ਦਾ ਵੀ ਆਖੇਪਕ ਪ੍ਰਸੰਗ ਹੈ।

## ਗੁਰ ਵਿਟੜਿਅਹੁ ਹਉ ਘੋਲੀ, ਮੇਰੇ ਪਿਆਰੇ; ਜਿਨਿ ਹਰਿ ਮੇਲਾਈਆ ॥

ਹੇ ਮੇਰੇ ਪਿਆਰੇ! (ਹਉ) ਅਸੀਂ ਉਹਨਾਂ (ਗੁਰ) ਸਤਿਗੁਰਾਂ ਦੇ (ਵਿਟੜਿਅਹੁ) ਉਪਰੋਂ ਸਦਾ (ਘੋਲੀ) ਵਾਰਨੇ, ਬਲਿਹਾਰਨੇ ਜਾਂਦੇ ਹਾਂ। ਆਪਣਾ ਆਪ ਕੁਰਬਾਨ ਕਰਦੇ ਹਾਂ। (ਜਿਨਿ) ਜਿੰਨ੍ਹਾਂ ਨੇ ਆਪਣੇ ਸਿੱਖਾਂ ਦੇ ਤਾਈਂ ਹਰੀ ਅਕਾਲ ਪੁਰਖ ਵਾਹਿਗੁਰੂ ਦੇ ਨਾਲ (ਮੇਲਾਈਆ) ਮਿਲਾਉਣਾ ਕੀਤਾ ਹੈ।

## ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ; ਮਨਿ ਚਿੰਦਿਅੜਾ ਫਲੁ ਪਾਇਆ ॥

ਹੇ ਮੇਰੇ ਪਿਆਰੇ! (ਹਰਿ) ਹਰੀ ਵਾਹਿਗੁਰੂ ਜੀ ਨੇ ਸਾਡੀਆਂ ਸਾਰੀਆਂ ਆਸਾਂ ਪੂਰੀਆਂ ਕਰ ਦਿੱਤੀਆਂ ਹਨ ਅਤੇ ਅਸੀਂ ਸਤਿਗੁਰਾਂ ਤੋਂ ਧਰਮ, ਅਰਥ, ਕਾਮ, ਮੋਖ ਆਦਿ ਮਨ (ਚਿੰਦਿਅੜਾ) ਇੱਛਤ ਫਲਾਂ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ।

## ਹਰਿ ਤੁਠੜਾ ਮੇਰੇ ਪਿਆਰੇ; ਜਨੁ ਨਾਨਕੁ, ਨਾਮਿ ਸਮਾਇਆ ॥੫॥

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰਿਓ! ਜਦੋਂ ਉਹ (ਹਰਿ) ਹਰੀ ਪ੍ਰਮੇਸਰ (ਤੁਠੜਾ) ਪ੍ਰਸੰਨ ਹੋਇਆ ਤਾਂ ਉਦੋਂ ਸਾਡਾ ਮਨ ਪ੍ਰਮੇਸਰ ਦੇ ਨਾਮ ਵਿਚ (ਸਮਾਇਆ) ਸਮਾ ਗਿਆ। **ਵਾ:** (ਨਾਮਿ) ਨਾਮੀ ਪ੍ਰਮੇਸਰ ਵਿਚ ਅਭੇਦ ਹੋ ਗਿਆ।

## ਪਿਆਰੇ; ਹਰਿ ਬਿਨੁ, ਪ੍ਰੇਮੁ ਨ ਖੇਲਸਾ ॥

ਹੇ ਪਿਆਰੇ ਜੀ! (ਹਰਿ) ਹਰੀ ਪ੍ਰਮੇਸਰ ਦੀ ਪ੍ਰਾਪਤੀ ਤੋਂ (ਬਿਨੁ) ਬਗੈਰ ਅਸੀਂ ਪ੍ਰੇਮ ਦੀ ਖੇਡ ਨੂੰ ਕਦੀ ਵੀ ਨਹੀਂ (ਖੇਲਸਾ) ਖੇਡ ਸਕਦੇ ਸੀ।

**ਅਥਵਾ :** ਪਿਆਰੇ ਗੁਰਾਂ ਤੋਂ ਬਿਨਾਂ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਪ੍ਰੇਮ ਦੀ ਖੇਡ ਵਿਚ ਕਦੇ ਵੀ ਖੇਡਿਆ ਨਹੀਂ ਜਾ ਸਕਦਾ।

**ਅਥਵਾ :** ਹਰੀ ਪ੍ਰਮੇਸਰ ਦੇ ਪਿਆਰ ਤੋਂ ਬਿਨਾਂ ਜਗਤ ਨੂੰ ਖੇਲ ਰੂਪ ਨਹੀਂ ਸਮਝਿਆ ਜਾ ਸਕਦਾ।

## ਕਿਉ ਪਾਈ ਗੁਰੁ; ਜਿਤੁ ਲਗਿ, ਪਿਆਰਾ ਦੇਖਸਾ ॥

ਹੇ ਪਿਆਰੇ ਜੀ! ਸਾਡੇ ਅੰਦਰ ਤਾਂ ਇਹ ਭਾਵਨਾ ਸੀ ਕਿ (ਗੁਰੁ) ਗੁਰੂ ਸਾਹਿਬ ਜੀ ਦੇ ਦਰਸ਼ਨਾਂ ਨੂੰ (ਕਿਉ) ਕਿਸ ਪ੍ਰਕਾਰ (ਪਾਈ) ਪ੍ਰਾਪਤ ਕਰੀਏ। ਤਾਂ ਜੋ ਗੁਰਾਂ ਦੀ ਸ਼ਰਨੀ (ਲਗਿ) ਲੱਗ ਕਰਕੇ ਪਿਆਰੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਦੇਖਸਾ) ਦੇਖ ਲਈਏ।

**ਅਥਵਾ :** ਸਤਿਗੁਰੂ ਸਾਹਿਬ ਜੀ ਨੂੰ (ਕਿਉ) ਕਿਵੇਂ ਪ੍ਰਾਪਤ ਕਰੀਏ। (ਜਿਤੁ) ਜਿਸ ਕਰਕੇ ਅਸੀਂ ਉਹਨਾਂ ਦੇ ਨਾਮ, ਉਪਦੇਸ਼ ਵਿਚ (ਲਗਿ) ਲੱਗ ਕੇ ਪਿਆਰੇ ਹਰੀ ਨੂੰ ਦੇਖ ਲਈਏ।

## ਹਰਿ ਦਾਤੜੇ, ਮੇਲਿ ਗੁਰੂ; ਮੁਖਿ ਗੁਰਮੁਖਿ ਮੇਲਸਾ ॥

*('ਮੁਖਿ' 'ਤੇ ਵੀ ਵਿਸ਼ਰਾਮ ਠੀਕ ਹੈ)*

ਹੇ (ਹਰਿ) ਹਰੀ (ਦਾਤੜੇ) ਦਾਤੇ ਜੀ! ਆਪ ਜੀ ਸਾਨੂੰ (ਗੁਰੂ) ਸਤਿਗੁਰੂ ਸਾਹਿਬ ਜੀ ਦੇ ਨਾਲ (ਮੇਲਿ) ਮਿਲਾ ਦਵੋ। ਕਿਉਂਕਿ ਹੇ (ਮੁਖਿ) ਮੁਖੀ ਪ੍ਰਮੇਸਰ ਜੀ! ਜਿਨ੍ਹਾਂ ਨੂੰ ਤੁਸੀਂ ਗੁਰਮੁਖਾਂ ਦੀ ਸੰਗਤ ਵਿੱਚ (ਮੇਲਿ) ਮੇਲਣਾ ਕੀਤਾ ਹੈ। ਉਹਨਾਂ ਨੂੰ ਗੁਰਮੁਖ ਜਨਾਂ ਨੇ ਗੁਰੂ ਸਰੂਪ ਵਿਚ (ਮੇਲਸਾ) ਮੇਲ ਦਿੱਤਾ ਹੈ।

**ਅਥਵਾ :** ਸਾਨੂੰ (ਮੁਖਿ) ਮੁਖੀ ਗੁਰਾਂ ਨਾਲ ਮੇਲਣਾ ਕਰੋ ਕਿਉਂਕਿ ਜਦੋਂ ਤੁਸੀਂ ਗੁਰਾਂ ਨਾਲ ਮੇਲੋਗੇ ਤਾਂ ਮੁਖੀ ਸਤਿਗੁਰੂ ਜੀ ਸਾਨੂੰ ਆਪ ਜੀ ਨਾਲ ਮੇਲ ਦੇਣਗੇ।

## ਗੁਰੁ ਨਾਨਕੁ ਪਾਇਆ, ਮੇਰੇ ਪਿਆਰੇ; ਧੁਰਿ ਮਸਤਕਿ ਲੇਖੁ ਸਾ ॥੬॥੧॥੧੪॥੨੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ! ਇਹ ਸਾਡੇ (ਮਸਤਕਿ) ਮੱਥੇ ਉੱਤੇ (ਧੁਰਿ) ਆਦਿ ਤੋਂ ਹੀ ਸ੍ਰੇਸ਼ਟ ਲੇਖ ਲਿਖੇ ਹੋਏ (ਸਾ) ਸੀ। ਜਿਸ ਕਰਕੇ ਅਸੀਂ (ਗੁਰੁ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ। **ਵਾ:** ਅਕਾਲ ਪੁਰਖ ਵਾਹਿਗੁਰੂ ਜੀ ਨੂੰ ਪ੍ਰਾਪਤ ਕੀਤਾ ਹੈ।

## ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ਓਂ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਰਾਗੁ ਆਸਾ ਮਹਲਾ ੫ ਛੰਤੁ ਘਰੁ ੧ ॥

**ਉਥਾਨਕਾ :**

ਇਕ ਦਿਨ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚੁਬਾਰੇ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸ ਭਾਈ ਬੁੱਢਾ ਜੀ ਨੇ ਆ ਕੇ ਪਰਖ ਕਰਨ ਵਾਸਤੇ ਸਖਤ ਬਚਨ ਕੀਤਾ ਕਿ ਤੁਸੀਂ ਗੁਰਿਆਈ ਵਾਸਤੇ ਤਿਆਰ ਹੋ ਗਏ ਹੋ, ਕੁਝ ਮਤ ਹੈ? ਤਾਂ ਉਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਮਨ ਵਿਚ ਕੁਝ ਵੀ ਖੋਭ ਨਹੀਂ ਮੰਨਣਾ ਕੀਤਾ ਅਤੇ ਪ੍ਰੇਮ ਦੇ ਸਹਿਤ ਹੋ ਕੇ ਇਹ ਪਾਵਨ ਸਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

ਜਿਵੇਂ ਤੀਜੇ ਤੇ ਚੌਥੇ ਪਾਤਸ਼ਾਹ ਜੀ ਨੇ ਬੀਪਸਾ ਅਲੰਕਾਰ ਦੁਆਰਾ ਛੰਤ ਉਚਾਰਨ ਕੀਤੇ ਹਨ, ਤਿਵੇਂ ਹੀ ਹੁਣ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਸਾ ਰਾਗ ਵਿਚ ਪਹਿਲੇ (ਘਰੁ) ਸੁਰਤਾਲ ਅੰਦਰ ਗੁਰਸਿੱਖਾਂ ਦੇ ਪੁੱਛਣ 'ਤੇ ਵਾਹਿਗੁਰੂ ਜੀ ਦੀ ਪ੍ਰਾਪਤੀ ਬਾਰੇ ਦੱਸਦੇ ਹੋਏ ਬੀਪਸਾ ਅਲੰਕਾਰ ਦੁਆਰਾ ਛੰਤ ਬਾਣੀ **ਵਾ:** (ਛੰਤੁ) ਜਸ ਰੂਪ ਬਾਣੀ ਉਚਾਰਨ ਕਰਦੇ ਹਨ।

### ਅਨਦੋ ਅਨਦੁ ਘਣਾ; ਮੈ ਸੋ ਪ੍ਰਭੁ ਡੀਠਾ ਰਾਮ ॥

ਹੇ (ਰਾਮ) ਭਾਈ! ਜਿਸ ਵਕਤ (ਮੈ) ਅਸੀਂ (ਸੋ) ਉਹ (ਪ੍ਰਭੁ) ਵਾਹਿਗੁਰੂ ਪਿਆਰਾ (ਡੀਠਾ) ਦੇਖ ਲਿਆ ਤਾਂ ਤਦੋਂ ਸਾਨੂੰ (ਘਣਾ) ਬਹੁਤਾ (ਅਨਦੋ) ਅਨੰਦ ਹੀ (ਅਨਦੁ) ਅਨੰਦ ਪ੍ਰਾਪਤ ਹੋਇਆ। **ਵਾ:** ਤਦੋਂ (ਅਨਦੋ) ਅਨੰਦ ਸਰੂਪ ਨੂੰ ਪ੍ਰਾਪਤ ਕਰਕੇ ਅਨੰਦਾਂ ਵਿਚੋਂ (ਘਣਾ) ਬਹੁਤਾ (ਅਨਦੁ) ਆਨੰਦ ਭਾਵ ਬ੍ਰਹਮਾਨੰਦ ਪ੍ਰਾਪਤ ਹੋਇਆ। **ਵਾ:** (ਅਨ+ਦੋ) (ਦੋ) ਦਵੈਤ ਤੋਂ (ਅਨ) ਰਹਿਤ ਹੋਣ ਰੂਪ ਘਣਾ ਅਨੰਦ ਪ੍ਰਾਪਤ ਹੋਇਆ।

### ਚਾਖਿਅੜਾ ਚਾਖਿਅੜਾ; ਮੈ, ਹਰਿ ਰਸੁ ਮੀਠਾ ਰਾਮ ॥

ਹੇ (ਰਾਮ) ਭਾਈ! (ਮੈ) ਅਸੀਂ (ਹਰਿ) ਹਰੀ ਪ੍ਰਮੇਸਰ ਦਾ (ਮੀਠਾ) ਮਿੱਠਾ, ਪਿਆਰਾ, ਰਸ (ਚਾਖਿਅੜਾ) ਚੱਖ ਲਿਆ ਹੈ, (ਚਾਖਿਅੜਾ) ਚੱਖ ਲਿਆ ਹੈ।

**ਅਥਵਾ :** ਜੋ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ (ਮੀਠਾ) ਪਿਆਰਾ ਬ੍ਰਹਮਾਨੰਦ ਰੂਪ ਰਸ (ਚਾਖਿਅੜਾ) ਚੱਖਣ ਯੋਗ ਹੈ, (ਮੈ) ਅਸੀਂ ਉਸ ਰਸ ਨੂੰ ਮਨ, ਬਾਣੀ, ਸਰੀਰ ਕਰਕੇ (ਚਾਖਿਅੜਾ) ਚੱਖਣਾ ਕੀਤਾ ਹੈ।

**ਅਥਵਾ :** ਜਿੰਨ੍ਹਾਂ ਨੇ ਹਰੀ ਦੇ ਮਿੱਠੇ ਨਾਮ ਰਸ ਨੂੰ ਚੱਖਿਆ ਹੈ। ਉਹਨਾਂ ਦੁਆਰਾ ਅਸੀਂ ਹਰੀ ਦੇ ਨਾਮ ਰਸ ਨੂੰ ਚੱਖਣਾ ਕੀਤਾ ਹੈ।

**ਅਥਵਾ :** ਜੋ (ਚਾਖਿਅੜਾ) ਚੱਖਣ ਵਾਲੀਆਂ ਬੇਅੰਤ ਚੀਜਾਂ ਹਨ। ਉਹਨਾਂ ਵਿਚੋਂ ਅਸੀਂ (ਹਰਿ) ਹਰੀ ਪ੍ਰਮੇਸਰ ਦੇ ਮਿੱਠੇ ਨਾਮ ਰਸ ਨੂੰ (ਚਾਖਿਅੜਾ) ਚੱਖਣਾ ਕੀਤਾ ਹੈ।

### ਹਰਿ ਰਸੁ ਮੀਠਾ, ਮਨ ਮਹਿ ਵੂਠਾ; ਸਤਿਗੁਰੁ ਤੂਠਾ, ਸਹਜੁ ਭਇਆ ॥

ਜਦੋਂ (ਹਰਿ) ਹਰੀ ਪ੍ਰਮੇਸਰ ਦਾ (ਮੀਠਾ) ਪਿਆਰਾ ਨਾਮ ਰੂਪ ਰਸ ਸਾਡੇ ਮਨ (ਮਹਿ) ਵਿਚ (ਵੂਠਾ) ਵੱਸ ਗਿਆ ਤਾਂ ਤਦੋਂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੇ (ਤੂਠਾ) ਪ੍ਰਸੰਨ ਹੋਣੇ ਕਰਕੇ ਸਾਨੂੰ (ਸਹਜੁ) ਗਿਆਨ ਪ੍ਰਾਪਤ (ਭਇਆ) ਹੋ ਗਿਆ।

**ਅਥਵਾ :** ਜਿੰਨ੍ਹਾਂ ਨੂੰ ਹਰੀ ਦਾ ਰਸ (ਮੀਠਾ) ਪਿਆਰਾ ਲੱਗਾ ਹੈ, ਉਹਨਾਂ ਦੇ ਮਨ ਵਿਚ ਹਰੀ ਵੱਸ ਗਿਆ ਹੈ। ਫਿਰ ਜਦੋਂ ਉਹਨਾਂ ਉੱਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪ੍ਰਸੰਨ ਹੋਏ ਤਾਂ ਉਹਨਾਂ ਨੂੰ ਨਿੱਜ ਸਰੂਪ ਦਾ (ਸਹਜੁ) ਗਿਆਨ ਹੋ ਗਿਆ ਹੈ।

### ਗ੍ਰਿਹੁ ਵਸਿ ਆਇਆ, ਮੰਗਲੁ ਗਾਇਆ; ਪੰਚ ਦੁਸਟ ਓਇ ਭਾਗਿ ਗਇਆ ॥

ਹੇ ਭਾਈ! ਜਦੋਂ ਪਤੀ ਅਕਾਲ ਪੁਰਖ ਵਾਹਿਗੁਰੂ ਸਾਡੇ ਵੱਸ ਵਿਚ ਆ ਗਿਆ ਤਾਂ ਤਦੋਂ ਅਸੀਂ ਪ੍ਰੇਮ ਦੇ ਸਹਿਤ ਹੋ ਕੇ ਮੰਗਲਾਚਾਰ ਨੂੰ ਗਾਉਣਾ ਕੀਤਾ ਅਤੇ ਜਿਹੜੇ ਕਾਮ, ਕ੍ਰੋਧ ਆਦਿਕ (ਪੰਚ) ਪੰਜੇ ਦੁਸ਼ਟ ਸਾਨੂੰ ਤੰਗ ਕਰਦੇ ਸਨ, (ਓਇ) ਉਹ (ਭਾਗਿ) ਦੌੜ (ਗਇਆ) ਗਏ ਅਤੇ ਹੋਰ ਕਿਸੇ ਅਗਿਆਨੀ ਨੂੰ ਜਾ ਕੇ ਚਿੰਬੜ ਗਏ।

**ਅਥਵਾ :** ਜਿਵੇਂ ਜਿਸ ਰਾਣੀ ਦੇ ਘਰ ਵਿਚ ਰਾਜਾ ਆ ਕੇ ਵੱਸ ਜਾਂਦਾ ਹੈ, ਉਸ ਰਾਣੀ ਦੀਆਂ ਸਖੀਆਂ ਮੰਗਲ ਗਾਉਂਦੀਆਂ ਹਨ ਅਤੇ ਜੋ ਲੋਕ ਰਾਣੀ ਨੂੰ ਤੰਗ ਕਰਦੇ ਸਨ, ਉਹ ਭੱਜ ਜਾਂਦੇ ਹਨ ਕਿ ਕਿਤੇ ਰਾਣੀ ਰਾਜੇ ਕੋਲ ਸਾਡੀ ਸ਼ਿਕਾਇਤ ਹੀ ਨਾ ਲਾ ਦੇਵੇ। ਤਿਵੇਂ ਹੀ ਜਿਸ ਮਹਾਪੁਰਖ ਦੇ ਹਿਰਦੇ ਰੂਪ ਘਰ ਵਿਚ (ਗ੍ਰਿਹੁ) ਪਤੀ ਪ੍ਰਮੇਸਰ (ਆਇਆ) ਆ ਕੇ ਵੱਸ ਗਿਆ ਹੈ, ਉਸ ਦੀਆਂ ਇੰਦ੍ਰੀਆਂ,ਬਿਰਤੀਆਂ ਰੂਪ ਸਖੀਆਂ ਪ੍ਰੇਮ ਦੇ ਸਹਿਤ ਹੋ ਕੇ ਮੰਗਲ ਗਾਉਂਦੀਆਂ ਹਨ। ਜਿਸ ਕਰਕੇ ਕਾਮ, ਕ੍ਰੋਧ ਆਦਿਕ ਪੰਜੇ ਦੁਸ਼ਟ ਉਸ ਨੂੰ ਛੱਡ ਕੇ ਭੱਜ ਜਾਂਦੇ ਹਨ।

## ਸੀਤਲ ਆਘਾਣੇ, ਅੰਮ੍ਰਿਤ ਬਾਣੇ; ਸਾਜਨ ਸੰਤ ਬਸੀਠਾ ॥

ਹੇ ਭਾਈ! ਅਸੀਂ (ਸੀਤਲ) ਠੰਡ ਪਾਉਣ ਵਾਲੀ ਅੰਮ੍ਰਿਤ ਰੂਪ ਬਾਣੀ ਦੇ ਗਾਇਨ ਕਰਨੇ ਕਰਕੇ (ਆਘਾਣੇ) ਰੱਜ ਗਏ ਹਾਂ। **ਵਾ:** ਸਾਡਾ ਮਨ ਵਾਸ਼ਨਾ ਤੋਂ ਰਹਿਤ ਹੋ ਕੇ ਸੀਤਲ ਹੋ ਗਿਆ ਹੈ ਅਤੇ ਅਸੀਂ ਪਦਾਰਥਾਂ ਦੀ ਤ੍ਰਿਸ਼ਨਾ ਵੱਲੋਂ (ਆਘਾਣੇ) ਤ੍ਰਿਪਤ ਹੋ ਗਏ ਹਾਂ।

**ਪ੍ਰਸ਼ਨ :** ਮਹਾਰਾਜ! ਕਦੋਂ ਤ੍ਰਿਪਤ ਹੋਏ?

**ਉੱਤਰ :** ਜਦੋਂ (ਸਾਜਨ) ਸੱਜਣ ਭਾਈ ਗੁਰਦਾਸ ਜੀ ਨੇ ਅਤੇ ਸੰਤ ਬਾਬਾ ਬੁੱਢਾ ਸਾਹਿਬ ਜੀ ਨੇ ਸਾਨੂੰ ਲਾਹੌਰ ਤੋਂ ਲਿਆ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿਚ ਮੇਲਣ ਦੀ (ਬਸੀਠਾ) ਵਿਚੋਲਗੀ ਕੀਤੀ। **ਵਾ:** ਜਦੋਂ (ਸਾ+ਜਨ) (ਸਾ) ਸਰੂਪ ਨੂੰ (ਜਨ) ਜਾਨਣ ਵਾਲੇ ਪਿਆਰੇ ਸੰਤਾਂ ਨੇ ਪ੍ਰਮੇਸਰ ਦੀ ਪ੍ਰਾਪਤੀ ਦੀ ਵਿਚੋਲਗੀ ਕੀਤੀ **ਵਾ:** ਜਦੋਂ ਸ੍ਰਵਣ ਮੰਨਣ ਆਦਿਕ ਸਾਧਨਾਂ ਰੂਪ ਸੱਜਣ ਤੇ ਸਤ, ਸੰਤੋਖ ਆਦਿਕ ਗੁਣਾਂ ਰੂਪ ਸੰਤਾਂ ਨੇ ਪ੍ਰਮੇਸਰ ਦੀ ਪ੍ਰਾਪਤੀ ਦੀ ਵਿਚੋਲਗੀ ਕੀਤੀ ਹੈ। **ਵਾ:** ਜਦੋਂ ਸਤ, ਸੰਤੋਖ ਆਦਿਕ ਗੁਣਾਂ ਰੂਪ ਸੱਜਣ ਤੇ ਸ੍ਰਵਣ ਮੰਨਣ ਨਿਧਿਆਸਣ ਆਦਿਕ ਸਾਧਨਾਂ ਰੂਪ ਸੰਤਾਂ ਨੇ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਵਿਚੋਲਗੀ ਕੀਤੀ।

## ਕਹੁ ਨਾਨਕ, ਹਰਿ ਸਿਉ ਮਨੁ ਮਾਨਿਆ; ਸੋ ਪ੍ਰਭੁ ਨੈਣੀ ਡੀਠਾ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਦੋਂ ਅਕਾਲ ਪੁਰਖ ਵਾਹਿਗੁਰੂ ਜੀ ਸਾਰਿਆਂ ਦੇਵਤਿਆਂ ਦੇ ਸਮੇਤ ਭੇਸ ਬਦਲ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਕਾਰ ਸੇਵਾ ਕਰਨ ਵਾਸਤੇ ਆਏ ਸਨ ਤਾਂ ਤਦੋਂ (ਸੋ) ਉਹ (ਪ੍ਰਭੁ) ਪ੍ਰਭੂ ਪ੍ਰਮੇਸਰ ਨੂੰ ਆਪਣੀਆਂ ਪ੍ਰਤੱਖ (ਨੈਣੀ) ਅੱਖਾਂ ਨਾਲ ਸਾਖਸ਼ਾਤ (ਡੀਠਾ) ਦੇਖ ਕੇ ਸਾਡਾ ਉਸ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਮਨ (ਮਾਨਿਆ) ਮੰਨ ਗਿਆ।

**ਅਥਵਾ :** ਜਦੋਂ ਸਾਡਾ ਮਨ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ (ਸਿਉ) ਨਾਲ (ਮਾਨਿਆ) ਮੰਨ ਗਿਆ ਤਾਂ ਤਦੋਂ ਅਸੀਂ (ਸੋ) ਉਸ (ਪ੍ਰਭੁ) ਪ੍ਰਮੇਸਰ ਨੂੰ ਆਪਣੇ (ਨੈਣੀ) ਮਨ-ਬੁੱਧ ਰੂਪ ਨੇਤਰਾਂ **ਵਾ:** ਵਿਵੇਕ-ਵੈਰਾਗ ਰੂਪ ਨੇਤਰਾਂ, **ਵਾ:** ਪ੍ਰੋਖ-ਅਪ੍ਰੋਖ ਗਿਆਨ ਰੂਪ ਨੇਤਰਾਂ ਨਾਲ (ਨੈਣੀ) ਦ੍ਰਿਸ਼ਟਾ ਰੂਪ ਕਰਕੇ (ਡੀਠਾ) ਦੇਖ ਲਿਆ।

## ਸੋਹਿਅੜੇ ਸੋਹਿਅੜੇ; ਮੇਰੇ ਬੰਕ ਦੁਆਰੇ ਰਾਮ ॥

(ਰਾਮ) ਹੇ ਭਾਈ! ਸਾਡੇ ਪ੍ਰਤੱਖ (ਬੰਕ) ਸੁੰਦਰ (ਦੁਆਰੇ) ਦਰਵਾਜੇ (ਸੋਹਿਅੜੇ) ਸ਼ੋਭਨੀਕ ਹੋਏ ਹਨ, (ਸੋਹਿਅੜੇ) ਸ਼ੋਭਨੀਕ ਹੋਏ ਹਨ।

**ਅਥਵਾ :** ਸਤਿਗੁਰਾਂ ਦੇ ਦਰਸ਼ਨ ਕਰਕੇ ਮੇਰੇ ਇੰਦਰੀਆਂ ਰੂਪ (ਬੰਕ) ਸੁੰਦਰ (ਦੁਆਰੇ) ਦਰਵਾਜੇ (ਸੋਹਿਅੜੇ) ਸ਼ੋਭਨੀਕ ਹੋਏ ਹਨ, (ਸੋਹਿਅੜੇ) ਸੋਭਨੀਕ ਹੋਏ ਹਨ।

**ਅਥਵਾ :** (ਮੇਰੇ) ਸਾਡੇ ਗਿਆਨ ਰੂਪ ਦਰਵਾਜੇ ਜਾਂ ਅੰਤਹਕਰਣ ਰੂਪ (ਬੰਕ) ਸੁੰਦਰ ਦਰਵਾਜੇ ਸਾਰਿਆਂ ਵਿਚ ਸੋਭਾ ਨੂੰ ਬਣਾਉਣ ਵਾਲੇ (ਸੋਹਿਅੜੇ) ਸ਼ੋਭਨੀਕ ਪ੍ਰਮੇਸਰ ਦੇ ਦਰਸ਼ਨ ਕਰਕੇ (ਸੋਹਿਅੜੇ) ਸ਼ੋਭਨੀਕ ਹੋਏ ਹਨ।

**ਅਥਵਾ :** (ਮੇਰੇ) ਸਾਡੇ ਗੋਲਕਾਂ ਰੂਪ (ਬੰਕ) ਸੁੰਦਰ (ਦੁਆਰੇ) ਦਰਵਾਜੇ (ਸੋਹਿਅੜੇ) ਸੋਭਾ ਦੇ ਸਹਿਤ (ਸੋਹਿਅੜੇ) ਸੋਭਨੀਕ ਹੋ ਰਹੇ ਹਨ।

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥** *(ਅੰਗ : ੫੧੭)*

**ਅਥਵਾ :** ਜਿਸ ਪ੍ਰਕਾਰ ਇੰਦਰੀਆਂ ਰੂਪ ਸੁੰਦਰ ਦਰਵਾਜੇ ਸ਼ੋਭਦੇ ਹਨ। ਉਸੇ ਪ੍ਰਕਾਰ ਹੀ ਅੰਦਰ ਮਨ ਤੇ ਬੁੱਧ ਦੋਵੇਂ ਹੀ ਸ਼ੋਭਦੇ ਹਨ ਭਾਵ ਫੁਰਨੇ ਨਾਲ ਸਿਮਰਨ ਕਰਨੇ ਕਰਕੇ ਮਨ ਸੋਭਦਾ ਹੈ ਤੇ ਸਤ ਅਸੱਤ ਦਾ ਨਿਸ਼ਚਾ ਕਰਨੇ ਕਰਕੇ ਬੁੱਧੀ ਸੋਭਦੀ ਹੈ।

**ਅਥਵਾ :** ਸਾਡੇ ਵਿਵੇਕ-ਵੈਰਾਗ, ਖਟ ਸੰਪਤੀ, ਮੋਖ ਇੱਛਾ ਆਦਿਕ ਤੇ ਸ੍ਰਵਣ, ਮੰਨਣ, ਨਿਧਿਆਸਣ ਆਦਿਕ ਸਾਧਨਾਂ ਰੂਪ ਦਰਵਾਜੇ ਵੀ ਸ਼ੋਭਨੀਕ ਹੋਏ ਹਨ, ਸ਼ੋਭਨੀਕ ਹੋਏ ਹਨ।

## ਪਾਹੁਨੜੇ ਪਾਹੁਨੜੇ; ਮੇਰੇ ਸੰਤ ਪਿਆਰੇ ਰਾਮ ॥

(ਰਾਮ) ਹੇ ਭਾਈ ! ਜਿਹੜੇ ਸਾਸ-ਗਿਰਾਸ ਨਾਮ ਜਪਣ ਵਾਲੇ ਮੇਰੇ ਵਾਹਿਗੁਰੂ ਦੇ ਪਿਆਰੇ ਸੰਤ ਜਨ ਹਨ। ਉਹ ਸਾਡੇ ਘਰ ਵਿਚ (ਪਾਹੁਨੜੇ) ਪ੍ਰਾਹੁਣੇ ਹਨ, ਉਹ ਸਾਡੇ ਘਰ ਵਿਚ (ਪਾਹੁਨੜੇ) ਪ੍ਰਾਹੁਣੇ ਹਨ।

**ਅਥਵਾ :** ਜਿੰਨ੍ਹਾਂ ਨੇ ਸਾਰੇ ਸੰਸਾਰ ਨੂੰ (ਪਾਹੁਨੜੇ) ਪ੍ਰਾਹੁਣਚਾਰੀ ਸਮਝਿਆ ਹੈ। ਐਸੇ ਮੇਰੇ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਪ੍ਰਾਹੁਣੇ ਪਿਆਰੇ ਸੰਤ ਜਨ ਆਪ ਹੀ ਜਾਂਞੀ ਬਣ ਗਏ ਹਨ।

## ਸੰਤ ਪਿਆਰੇ, ਕਾਰਜ ਸਾਰੇ; ਨਮਸਕਾਰ ਕਰਿ, ਲਗੇ ਸੇਵਾ ॥

ਜਿਹੜੇ ਪਿਆਰੇ ਸੰਤ ਜਨ ਪ੍ਰਮਾਰਥ ਦੀ ਪ੍ਰਾਪਤੀ ਰੂਪ, ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ, ਵਾਹਿਗੁਰੂ ਦੀ ਪ੍ਰਾਪਤੀ ਰੂਪ ਸ਼ਾਦੀ ਦਾ ਕਾਰਜ (ਸਾਰੇ) ਸਾਰਨ ਵਾਲੇ ਹਨ। **ਵਾ:** ਜਿਹੜੇ ਸਤਿਗੁਰਾਂ ਦੇ ਪਿਆਰੇ ਸੰਤ ਜਨ ਜਗਿਆਸੂਆਂ ਨੂੰ ਪ੍ਰਮੇਸਰ ਦੇ ਨਾਲ ਮਿਲਾਉਣ ਰੂਪ ਸ਼ਾਦੀ ਦੇ ਕਾਰਜ ਨੂੰ ਸਾਰਦੇ ਹਨ। **ਵਾ:** ਜੋ ਪ੍ਰਮਾਰਥਿਕ ਤੇ ਵਿਵਹਾਰਿਕ ਸਾਰੇ ਕਾਰਜਾਂ ਨੂੰ ਸਾਰਦੇ ਹਨ, ਪੂਰੇ ਕਰਦੇ ਹਨ। ਅਸੀਂ ਤਾਂ ਨਮਸਕਾਰ (ਕਰਿ) ਕਰਕੇ ਉਹਨਾਂ ਸੰਤ ਜਨਾਂ ਦੀ ਸੇਵਾ ਵਿਚ (ਲਗੇ) ਲੱਗ ਗਏ ਹਾਂ ਕਿ ਉਹ ਸਾਨੂੰ ਵੀ ਪ੍ਰਮਾਰਥ ਦੀ ਪ੍ਰਾਪਤੀ ਕਰਾਉਣਗੇ, ਬ੍ਰਹਮਗਿਆਨ ਦੀ ਦਾਤ ਦੇਣਗੇ। **ਵਾ:** ਅਸੀਂ ਨਮਸਕਾਰ ਕਰਕੇ ਉਹਨਾਂ ਸੰਤਾਂ ਦੀ ਕਿਰਪਾ ਦੁਆਰਾ ਹਰੀ ਦੀ ਸੇਵਾ ਵਿਚ ਲੱਗੇ ਹਾਂ।

## ਆਪੇ ਜਾਞੀ, ਆਪੇ ਮਾਞੀ; ਆਪਿ ਸੁਆਮੀ, ਆਪਿ ਦੇਵਾ ॥

ਉਹ ਪ੍ਰਮੇਸਰ (ਆਪੇ) ਆਪ ਹੀ ਜਾਂਞੀ ਅਤੇ ਆਪ ਹੀ ਮਾਂਞੀ ਬਣ ਰਿਹਾ ਹੈ। **ਵਾ:** ਜਿਸ ਪ੍ਰਕਾਰ ਲੜਕੇ ਦੇ ਘਰ ਵਾਲੇ (ਜਾਞੀ) ਹੁੰਦੇ ਹਨ ਅਤੇ ਲੜਕੀ ਦੇ ਘਰ ਵਾਲੇ ਮਾਂਞੀ ਹੁੰਦੇ ਹਨ। ਉਸੇ ਪ੍ਰਕਾਰ ਹੀ ਲੜਕੇ ਦੇ ਘਰ ਵਾਲਿਆਂ ਦੀ ਨਿਆਈਂ ਸੰਤ, ਤੱਤ ਬੇਤੇ, ਬ੍ਰਹਮ ਗਿਆਨੀ ਮਹਾਂਪੁਰਖ ਜਾਂਞੀ ਬਣ ਰਹੇ ਹਨ ਅਤੇ ਪ੍ਰਮੇਸਰ ਦੀ ਪ੍ਰਾਪਤੀ ਕਰਨ ਵਾਲੇ ਜਗਿਆਸੂ ਤੇ ਉਹਨਾਂ ਦੇ ਨਿਕਟਵਰਤੀ, ਮਿਲਾਪੀ ਮਾਂਞੀ ਬਣ ਰਹੇ ਹਨ। **ਵਾ:** ਉਹ ਪ੍ਰਾਪਤੀ ਕਰਾਉਣ ਵਾਲਾ ਜਾਂਞੀ ਰੂਪ ਵੀ ਆਪ ਹੈ ਅਤੇ ਪ੍ਰਾਪਤ ਹੋਣ ਵਾਲਾ ਜਗਿਆਸੂ ਰੂਪ ਮਾਂਞੀ ਵੀ ਆਪ ਹੈ। ਫਿਰ ਉਹ ਪ੍ਰਾਪਤ ਹੋਣ ਯੋਗ (ਦੇਵਾ) ਪ੍ਰਕਾਸ਼ ਰੂਪ ਬ੍ਰਹਮ (ਆਪਿ ਆਪਿ) ਆਪੇ

ਆਪ ਹੀ (ਸੁਆਮੀ) ਲਾੜਾ ਰੂਪ ਹੈ। **ਵਾ:** ਉਹ ਆਪ ਹੀ (ਸੁਆਮੀ) ਗੁਰੂ ਰੂਪ ਅਤੇ ਆਪ ਹੀ (ਦੇਵਾ) ਪ੍ਰਕਾਸ਼ ਰੂਪ ਹੈ। ਜਿਸ ਨਾਲ ਜਗਿਆਸੂ ਦਾ ਮੇਲ ਹੋਣਾ ਹੈ।

## ਅਪਣਾ ਕਾਰਜੁ ਆਪਿ ਸਵਾਰੇ; ਆਪੇ ਧਾਰਨ ਧਾਰੇ ॥

ਪ੍ਰਮੇਸਰ ਆਪ ਹੀ ਆਪਣੇ ਸੰਸਾਰ ਰੂਪ ਕਾਰਜ ਨੂੰ (ਸਵਾਰੇ) ਸਵਾਰਦਾ ਹੈ। ਆਪ ਹੀ ਸਾਰੀ ਸ੍ਰਿਸ਼ਟੀ ਨੂੰ (ਧਾਰਨ) ਮਰਿਆਦਾ ਵਿਚ (ਧਾਰੇ) ਧਾਰਦਾ ਹੈ। **ਵਾ:** ਉਹ ਆਪ ਹੀ ਬ੍ਰਹਿਮੰਡਾਂ ਦੀ ਧਾਰਨਾ ਨੂੰ ਆਪਣੇ ਆਸਰੇ ਧਾਰਨ ਕਰਦਾ ਹੈ। **ਵਾ:** ਉਹ ਆਪ ਹੀ ਪੰਜਾਂ ਤੱਤਾਂ ਨੂੰ ਆਪਣੇ ਆਸਰੇ ਧਾਰਨ ਕਰਦਾ ਹੈ।

**ਅਥਵਾ :** ਜੋ ਇਹ ਬ੍ਰਹਮ ਗਿਆਨ ਦੀ ਪ੍ਰਾਪਤੀ ਦਾ ਕਾਰਜ ਹੈ। ਇਹ ਉਸ ਦਾ ਆਪਣਾ ਕਾਰਜ ਹੈ। ਇਸ ਲਈ ਉਹ ਆਪਣੇ ਕਾਰਜ ਨੂੰ **ਵਾ:** ਆਪਣੇ ਸਰੂਪ ਦੀ ਪ੍ਰਾਪਤੀ ਦੇ ਕਾਰਜ ਨੂੰ ਗੁਰੂ ਰੂਪ ਪ੍ਰੋਹਿਤ ਹੋ ਕੇ ਆਪ ਹੀ (ਸਵਾਰੇ) ਸਵਾਰਦਾ ਹੈ। ਜੋ ਤਤ ਤ੍ਵੰ ਦਾ ਸੰਸੋਧਨ ਕਰਨਾ ਹੈ ਇਹ ਖਾਰੇ ਵਟਾਉਣੇ ਹਨ **ਵਾ:** ਜਗਿਆਸੂ ਦੇ ਤਾਈਂ ਆਪਣੀ ਪ੍ਰਾਪਤੀ ਕਰਾਉਣ ਦੇ ਕਾਰਜ ਨੂੰ ਆਪ ਹੀ ਸਵਾਰਦਾ ਹੈ ਅਤੇ ਫਿਰ ਉਹ ਆਪ ਹੀ ਤਤ ਬੇਤਾ ਹੋ ਕੇ ਗਿਆਨ ਦੀ ਧਾਰਨਾ ਨੂੰ ਧਾਰਦਾ ਹੈ।

**ਅਥਵਾ :** ਉਹ ਆਪ ਹੀ ਗੁਰੂ ਰੂਪ ਹੋ ਕੇ ਸਿੱਖ ਦੇ ਹਿਰਦੇ ਅੰਦਰ ਸ਼ਰਧਾ ਆਦਿਕ ਗੁਣਾਂ ਨੂੰ ਧਾਰਨ ਵਾਲਾ ਹੋ ਕੇ ਧਾਰਦਾ ਹੈ। **ਵਾ:** ਜੋ ਬ੍ਰਹਮ ਦੇ ਸਤ ਚਿਤ ਅਨੰਦ ਰੂਪ ਚਿੰਨ੍ਹ ਹਨ, ਉਹਨਾਂ ਚਿੰਨ੍ਹਾਂ ਨੂੰ ਉਹ ਆਪ ਹੀ ਤਤ ਬੇਤਾ ਰੂਪ ਹੋ ਕੇ ਲਖਣਾ ਬਿਰਤੀ ਦੁਆਰਾ ਧਾਰਨ ਵਾਲਾ ਹੋ ਕੇ ਧਾਰਦਾ ਹੈ। **ਵਾ:** ਉਹ ਆਪ ਹੀ ਜਗਿਆਸੂ ਹੋ ਕੇ, ਔਗੁਣਾਂ ਦਾ ਤਿਆਗ ਕਰਕੇ ਸ਼ੁਭ ਗੁਣਾਂ ਦੀ ਧਾਰਨਾ ਨੂੰ ਧਾਰਦਾ ਹੈ। **ਵਾ:** ਆਪ ਹੀ ਜਗਿਆਸੂ ਹੋ ਕੇ ਜੀਵ-ਈਸ਼ ਦੀ ਏਕਤਾ ਨੂੰ ਧਾਰਨ ਵਾਲਾ ਹੈ। **ਵਾ:** ਉਹ ਆਪ ਹੀ ਜਗਿਆਸੂ ਹੋ ਕੇ ਸਾਧਨਾਂ ਦੀ ਧਾਰਨਾ ਨੂੰ ਧਾਰਦਾ ਹੈ। ਇਉਂ ਉਹ ਆਪਣਾ ਕਾਰਜ ਆਪ ਹੀ (ਸਵਾਰੇ) ਸਵਾਰ ਲੈਂਦਾ ਹੈ।

## ਕਹੁ ਨਾਨਕ, ਸਹੁ ਘਰ ਮਹਿ ਬੈਠਾ; ਸੋਹੇ ਬੰਕ ਦੁਆਰੇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਪ੍ਰਕਾਰ ਜਦੋਂ (ਸਹੁ) ਪਤੀ ਘਰ (ਮਹਿ) ਵਿਚ (ਬੈਠਾ) ਬੈਠਦਾ ਹੈ ਤਾਂ ਬੀਬੀਆਂ ਕਹਿੰਦੀਆਂ ਹਨ ਕਿ ਮੇਰੇ (ਬੰਕ) ਸੁੰਦਰ ਕਲਬੂਤੀ (ਦੁਆਰੇ) ਦਰਵਾਜੇ (ਸੋਹੇ) ਸ਼ੋਭਨੀਕ ਹੋ ਗਏ ਹਨ। ਏਸੇ ਪ੍ਰਕਾਰ ਜਦੋਂ (ਸਹੁ) ਪਤੀ ਪ੍ਰਮੇਸਰ ਅੰਤਹਕਰਣ ਰੂਪ ਘਰ (ਮਹਿ) ਵਿੱਚ ਸਾਖਿਆਤ ਹੋ ਕੇ (ਬੈਠਾ) ਬੈਠ ਗਿਆ ਤਾਂ ਉਸ ਵਕਤ ਸਾਡੇ ਇੰਦਰੀਆਂ ਰੂਪ (ਬੰਕ) ਸੁੰਦਰ (ਦੁਆਰੇ) ਦਰਵਾਜੇ "**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥ ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥**" ਰੂਪ (ਸੋਹੇ) ਸ਼ੋਭਨੀਕ ਹੋ ਗਏ ਤੇ ਸਾਡੀ "**ਜੇਤਾ ਬੋਲਣ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥**" ਵਾਲੀ ਅਵਸਥਾ ਹੋ ਗਈ।

## ਨਵ ਨਿਧੇ, ਨਉ ਨਿਧੇ; ਮੇਰੇ ਘਰ ਮਹਿ ਆਈ ਰਾਮ ॥

ਹੇ (ਰਾਮ) ਪ੍ਰਮੇਸਰ ਦੇ ਪਿਆਰੇ ਸੰਤ ਜਨੋ ! (ਨਵ) ਨੌਂ (ਨਿਧੇ) ਨਿਧੀਆਂ, (ਨਉ) ਨੌਂ (ਨਿਧੇ) ਨਿਧੀਆਂ (ਮੇਰੇ) ਸਾਡੇ ਘਰ (ਮਹਿ) ਵਿੱਚ (ਆਈ) ਆ ਕੇ ਪ੍ਰਾਪਤ ਹੋਈਆਂ ਹਨ।

**ਅਥਵਾ :** (ਮੇਰੇ) ਸਾਡੇ ਅੰਤਹਕਰਣ ਘਰ ਵਿੱਚ (ਨਵ ਨਿਧੇ) ਨਵਧਾ ਭਗਤੀ ਕਰਕੇ (ਨਉ ਨਿਧੇ) ਨੌਂ ਨਿਧੀਆਂ ਦੇ ਦੇਣ ਵਾਲੀ ਪ੍ਰਮੇਸਰ ਦੀ ਜੋਤ (ਆਈ) ਆ ਕੇ ਪ੍ਰਗਟ ਹੋਈ ਹੈ।

**ਅਥਵਾ :** ਹੇ (ਰਾਮ) ਭਾਈ ! ਜੋ (ਨਵ ਨਿਧੇ) ਨੌਂ ਨਿਧੀਆਂ ਤੇ (ਨਉ) ਨੌਂ ਗੋਲਕਾਂ ਦਾ (ਨਿਧੇ) ਅਧਾਰ ਰੂਪ ਚੇਤਨ ਪ੍ਰਮੇਸਰ ਹੈ। ਉਹ (ਮੇਰੇ) ਸਾਡੇ ਘਰ ਵਿਚ (ਆਈ) ਆ ਕੇ ਪ੍ਰਾਪਤ ਹੋ ਗਿਆ ਹੈ।

**ਅਥਵਾ :** ਜਿਵੇਂ ਜਿਸ ਰਾਣੀ ਦੇ ਘਰ ਵਿੱਚ ਰਾਜਾ ਆ ਜਾਵੇ ਉਹ ਸਾਰਿਆਂ ਖਜ਼ਾਨਿਆਂ ਦੀ ਮਾਲਕ ਬਣ ਜਾਂਦੀ ਹੈ। ਤਿਵੇਂ ਹੀ ਰਾਜਾ ਰੂਪ ਹਰੀ ਪ੍ਰਮੇਸਰ ਦੇ ਸਾਖਿਆਤ ਹੋਣ ਕਰਕੇ ਨੌਂ ਨਿਧੀਆਂ ਦਾ ਖਜ਼ਾਨਾ ਸਾਡੇ ਘਰ ਵਿਚ ਹੀ ਆ ਕੇ ਪ੍ਰਾਪਤ ਹੋ ਗਿਆ ਹੈ। ਨੌਂ ਨਿਧੀਆਂ ਦਾ ਖਜ਼ਾਨਾ ਸਾਡੇ ਘਰ ਵਿਚ ਹੀ ਆ ਕੇ ਪ੍ਰਾਪਤ ਹੋ ਗਿਆ ਹੈ।

## ਸਭੁ ਕਿਛੁ, ਮੈ ਸਭੁ ਕਿਛੁ ਪਾਇਆ; ਨਾਮੁ ਧਿਆਈ ਰਾਮ ॥

ਹੇ ਭਾਈ! (ਮੈ) ਅਸੀਂ (ਰਾਮ) ਪ੍ਰਮੇਸਰ ਦੇ ਨਾਮ ਨੂੰ (ਧਿਆਈ) ਧਿਆਉਣੇ ਕਰਕੇ ਸਭ (ਕਿਛੁ) ਕੁਝ (ਪਾਇਆ) ਪ੍ਰਾਪਤ ਕਰ ਲਿਆ ਹੈ, ਸਭ (ਕਿਛੁ) ਕੁਝ (ਪਾਇਆ) ਪ੍ਰਾਪਤ ਕਰ ਲਿਆ ਹੈ।

**ਅਥਵਾ :** ਅਸੀਂ ਨਾਮ ਦੇ ਧਿਆਉਣੇ ਕਰਕੇ ਦੁਨੀਆਂ ਦਾ ਰਾਜ-ਸਾਜ ਆਦਿਕ, ਧਰਮ ਅਰਥ ਕਾਮ ਮੋਖ ਆਦਿਕ ਸਭ ਕੁਝ ਪ੍ਰਾਪਤ ਕਰ ਲਿਆ ਹੈ (ਜਿਵੇਂ ਧ੍ਰੂ ਭਗਤ ਨੂੰ ਛੱਤੀ ਹਜ਼ਾਰ ਵਰ੍ਹੇ ਦਾ ਰਾਜ ਅਤੇ ਅਚੱਲ ਪਦਵੀ ਪ੍ਰਾਪਤ ਹੋਈ ਸੀ।) ਅਤੇ ਪ੍ਰਮਾਰਥ ਦੀ ਪ੍ਰਾਪਤੀ ਵਾਲੇ ਸਤ, ਸੰਤੋਖ ਆਦਿਕ ਸ਼ੁਭ ਗੁਣਾਂ ਸਮੇਤ, ਸਭ ਕੁਝ ਪ੍ਰਾਪਤ ਕਰ ਲਿਆ ਹੈ। **ਵਾ:** ਅਸੀਂ ਵਿਵੇਕ, ਵੈਰਾਗ ਆਦਿਕ ਸਭ ਕੁਝ ਪ੍ਰਾਪਤ ਕਰ ਲਿਆ ਹੈ ਅਤੇ ਸ੍ਰਵਣ, ਮੰਨਣ ਆਦਿਕ ਸਭ ਕੁਝ ਪ੍ਰਾਪਤ ਕਰ ਲਿਆ ਹੈ। **ਵਾ:** ਜਿਸ ਦੀ ਪ੍ਰਾਪਤੀ ਕਰਕੇ ਸਭ ਕੁਝ ਤੁੱਛ ਮਾਤਰ ਪ੍ਰਤੀਤ ਹੁੰਦਾ ਹੈ। ਉਸ ਬ੍ਰਹਮ ਨੂੰ ਅਸੀਂ (ਪਾਇਆ) ਪਾ ਲਿਆ ਹੈ। **ਵਾ:** ਜੋ ਸਾਰਾ ਕੁਝ ਪਾਉਣੇ ਯੋਗ ਸੀ ਉਹ ਸਭ ਕੁਝ ਅਸੀਂ ਪ੍ਰਮੇਸਰ ਦੀ ਪ੍ਰਾਪਤੀ ਕਰਕੇ ਪ੍ਰਾਪਤ ਕਰ ਲਿਆ ਹੈ।

## ਨਾਮੁ ਧਿਆਈ, ਸਦਾ ਸਖਾਈ; ਸਹਜ ਸੁਭਾਈ ਗੋਵਿੰਦਾ ॥

ਹੇ ਭਾਈ! ਅਸੀਂ ਸਦਾ ਹੀ (ਸਖਾਈ) ਮਿੱਤਰ ਦੀ ਨਿਆਈਂ ਹੋ ਕੇ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲੇ ਪ੍ਰਮੇਸਰ ਦੇ ਨਾਮ ਨੂੰ (ਧਿਆਈ) ਧਿਆਉਂਦੇ ਹਾਂ। ਜਿਸ ਕਰਕੇ (ਸਹਜ ਸੁਭਾਈ) ਸਹਿਜ ਸੁਭਾਵਿਕ ਹੀ ਉਸ (ਗੋਵਿੰਦਾ) ਅਕਾਲ ਪੁਰਖ ਵਾਹਿਗੁਰੂ ਵਿਚ ਜੁੜ ਗਏ ਹਾਂ। **ਵਾ:** ਜਿਸ ਕਰਕੇ ਸਹਿਜ ਸੁਭਾਵਿਕ ਹੀ ਪ੍ਰਮੇਸਰ ਦੀ ਪ੍ਰਾਪਤੀ ਹੋ ਗਈ ਹੈ। **ਵਾ:** ਜਿਸ ਕਰਕੇ (ਗੋ+ਵਿੰਦਾ) (ਗੋ) ਪ੍ਰਿਥਵੀ ਦੀ (ਵਿੰਦਾ) ਰੱਖਿਆ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ਦਾ (ਸਹਜ) ਸਹਜੇ ਹੀ (ਸੁ+ਭਾਈ) (ਸੁ) ਭਲੀ ਪ੍ਰਕਾਰ (ਭਾਈ) ਪ੍ਰਕਾਸ਼ ਹੋ ਆਇਆ ਹੈ।

## ਗਣਤ ਮਿਟਾਈ, ਚੂਕੀ ਧਾਈ; ਕਦੇ ਨ ਵਿਆਪੈ ਮਨ ਚਿੰਦਾ ॥

ਜਿਹੜੀ ਪਹਿਲਾਂ ਗਿਣਤੀ ਜਤਾਉਂਦੇ ਸੀ ਕਿ ਮੈਂ ਇਤਨੇ ਸਾਧਨ ਕੀਤੇ ਹਨ, ਮੈਂ ਇਤਨਾ ਚਿਰ ਜਲਧਾਰਾ ਕੀਤਾ ਹੈ, ਮੈਂ ਇਤਨਾ ਚਿਰ ਜੋਗ ਸਾਧਿਆ ਹੈ, ਮੈਂ ਇਤਨਾ ਚਿਰ ਪ੍ਰਾਣਾਯਾਮ ਕੀਤਾ ਹੈ ਆਦਿ। ਜਦੋਂ ਇਹ ਸਾਰੀ (ਗਣਤ) ਗਿਣਤੀ (ਮਿਟਾਈ) ਮਿਟਾ ਦਿੱਤੀ। **ਵਾ:** ਜਦੋਂ ਇਹ ਗਿਣਤੀ ਮਿਟਾ ਦਿੱਤੀ ਕਿ ਇਸਨੇ ਇਤਨੇ ਪੁੰਨ ਤੇ ਇਤਨੇ ਪਾਪ ਕੀਤੇ ਹਨ। ਉਦੋਂ ੮੪ ਲੱਖ ਜੂਨਾਂ ਵਿਚ (ਧਾਈ) ਧਾਉਣਾ (ਚੂਕੀ) ਚੁੱਕਿਆ ਗਿਆ। ਜਿਸ ਕਰਕੇ ਹੁਣ ਸਾਡੇ ਮਨ ਵਿਚ ਕਦੇ ਵੀ (ਚਿੰਦਾ) ਚਿੰਤਾ ਨਹੀਂ (ਵਿਆਪੈ) ਵਿਆਪਦੀ।

## ਗੋਵਿੰਦ ਗਾਜੇ, ਅਨਹਦ ਵਾਜੇ; ਅਚਰਜ ਸੋਭ ਬਣਾਈ ॥

ਜਦੋਂ (ਅਨਹਦ) ਹਦ ਤੋਂ ਰਹਿਤ ਇਕ ਰਸ ਵਾਜੇ ਵੱਜ ਆਏ ਤਾਂ (ਗੋਵਿੰਦ) ਪ੍ਰਮੇਸਰ ਸਾਡੇ ਹਿਰਦੇ ਅੰਦਰ (ਗਾਜੇ) ਪ੍ਰਗਟ ਹੋ ਆਇਆ। ਇਉਂ ਅਸਚਰਜ (ਸੋਭ) ਸੋਭਾ (ਬਣਾਈ) ਬਣ ਆਈ।

**ਅਥਵਾ :** ਜੋ (ਗੋ+ਵਿੰਦ) (ਗੋ) ਪ੍ਰਿਥਵੀ ਦੀ (ਵਿੰਦ) ਰੱਖਿਆ ਕਰਨ ਵਾਲੇ ਪ੍ਰਮੇਸਰ ਦਾ (ਗਾਜੇ) ਉਚਾਰਨ ਕਰਨ ਨਾਲ

ਸਤਿਨਾਮ ਵਾਹਿਗੁਰੂ ਦੇ (ਅਨਹਦ) ਹਦ ਤੋਂ ਰਹਿਤ ਇਕ ਰਸ ਵਾਜੇ ਵੱਜ ਆਏ ਹਨ। ਇਹ (ਅਚਰਜ) ਅਸਚਰਜ ਸੋਭਾ ਬਣ ਆਈ ਹੈ।

## ਕਹੁ ਨਾਨਕ ਪਿਰੁ ਮੇਰੈ ਸੰਗੇ; ਤਾ ਮੈ ਨਵ ਨਿਧਿ ਪਾਈ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਪਿਰੁ) ਪਤੀ ਅਕਾਲ ਪੁਰਖ (ਮੇਰੈ) ਸਾਡੇ (ਸੰਗੇ) ਅੰਗ-ਸੰਗ ਹੈ। ਤਾਂ ਹੀ (ਮੈ) ਅਸੀਂ (ਨਵ ਨਿਧਿ) ਨੌਂ ਨਿਧੀਆਂ **ਵਾ:** 'ਨਵਧਾ ਭਗਤੀ' ਰੂਪ ਨੌਂ ਨਿਧੀਆਂ ਨੂੰ (ਪਾਈ) ਪਾਉਣਾ ਕੀਤਾ ਹੈ। **ਵਾ:** ਤਾਂ ਹੀ ਅਸੀਂ (ਨਵ ਨਿਧਿ) ਨੌਂ ਗੌਲਕਾਂ ਦੇ (ਨਿਧਿ) ਅਧਾਰ ਰੂਪ ਪ੍ਰਮੇਸਰ ਨੂੰ ਪਾਉਣਾ ਕੀਤਾ ਹੈ।

## ਸਰਸਿਅੜੇ ਸਰਸਿਅੜੇ; ਮੇਰੇ ਭਾਈ ਸਭ ਮੀਤਾ ਰਾਮ ॥

(ਰਾਮ) ਹੇ ਭਾਈ! (ਮੇਰੇ) ਸਾਡੇ (ਭਾਈ) ਭ੍ਰਾਤਾ ਮਹਾਂਦੇਵ ਆਦਿਕ ਅਤੇ (ਮੀਤਾ) ਮਿੱਤਰ ਭਾਈ ਗੁਰਦਾਸ ਸਾਹਿਬ ਜੀ, ਬਾਬਾ ਬੁੱਢਾ ਸਾਹਿਬ ਜੀ ਆਦਿਕ (ਸਭ) ਸਾਰੇ ਹੀ (ਸਰਸਿਅੜੇ) ਸਹਿਤ ਰਸ ਦੇ ਹੋ ਗਏ ਹਨ, (ਸਰਸਿਅੜੇ) ਸਹਿਤ ਰਸ ਦੇ ਹੋ ਗਏ ਹਨ।

**ਅਥਵਾ :** ਸਾਡੇ ਸ੍ਰਵਣ, ਮੰਨਣ, ਨਿਧਿਆਸਣ ਰੂਪ ਭਾਈ ਅਤੇ ਵੈਰਾਗ-ਵਿਵੇਕ ਆਦਿਕ ਮਿੱਤਰ **ਵਾ:** ਵਿਵੇਕ, ਵੈਰਾਗ ਆਦਿਕ ਭਾਈ ਤੇ ਸ੍ਰਵਣ, ਮੰਨਣ ਆਦਿਕ ਮਿੱਤਰ **ਵਾ:** ਸਤ, ਸੰਤੋਖ ਆਦਿਕ ਮਿੱਤਰ ਸਾਰੇ ਹੀ ਸਹਿਤ ਰਸ ਦੇ ਹੋ ਗਏ ਹਨ, (ਸਰਸਿਅੜੇ) ਸਹਿਤ ਰਸ ਦੇ ਅਧਿਕਤਾ ਨੂੰ ਪ੍ਰਾਪਤ ਹੋ ਗਏ ਹਨ।

### ਅੰਗ : ੪੫੩

## ਬਿਖਮੋ ਬਿਖਮੁ ਅਖਾੜਾ; ਮੈ ਗੁਰ ਮਿਲਿ ਜੀਤਾ ਰਾਮ ॥

(ਰਾਮ) ਹੇ ਭਾਈ! ਜਿਵੇਂ ਪ੍ਰਤੱਖ ਪਹਿਲਵਾਨਾਂ ਦੇ ਅਖਾੜੇ ਕਠਿਨ ਤੋਂ ਕਠਿਨ ਹੁੰਦੇ ਹਨ, ਤਿਵੇਂ ਹੀ ਸੰਸਾਰ ਰੂਪ ਅਖਾੜਾ (ਬਿਖਮੋ) ਕਠਿਨ ਤੋਂ (ਬਿਖਮੁ) ਕਠਿਨ ਹੈ। ਜਿਸ ਵਿਚ ਕਾਮ, ਕ੍ਰੋਧ ਆਦਿਕਾਂ ਰੂਪ ਭਾਰੀ ਪਹਿਲਵਾਨ ਹਨ। ਪਰ ਅਸੀਂ ਇਸ ਨੂੰ (ਗੁਰ) ਗੁਰਾਂ ਨਾਲ ਮਿਲ ਕੇ (ਜੀਤਾ) ਜਿੱਤ ਲਿਆ ਹੈ।

**ਅਥਵਾ :** ਜੋ ਸੰਸਾਰ ਰੂਪ ਅਖਾੜੇ ਵਿਚ ਕਠਨ ਤੋਂ ਕਠਨ ਕਾਲ ਰੂਪ ਪਹਿਲਵਾਨ ਹੈ। ਉਸ ਨੂੰ ਅਸੀਂ ਸਤਿਗੁਰਾਂ ਨਾਲ ਮਿਲ ਕੇ ਜਿੱਤ ਲਿਆ ਹੈ।

**ਅਥਵਾ :** ਜੋ ਚੰਗੇ ਅਤੇ ਮਾੜੇ ਸੁਭਾਅ ਰੂਪ ਦੋ ਪਹਿਲਵਾਨਾਂ ਦੇ ਕੁਸ਼ਤੀ ਕਰਨ ਲਈ ਕਠਿਨ ਤੋਂ ਕਠਿਨ ਅੰਤਹਕਰਣ ਰੂਪ ਅਖਾੜਾ ਹੈ। **ਵਾ:** ਜੋ ਵਿਸ਼ਿਆਂ ਦਾ ਅਖਾੜਾ ਹੈ। ਇਸ ਨੂੰ ਅਸੀਂ ਗੁਰਾਂ ਨਾਲ ਮਿਲ ਕੇ ਜਿੱਤ ਲਿਆ ਹੈ।

## ਗੁਰ ਮਿਲਿ ਜੀਤਾ, ਹਰਿ ਹਰਿ ਕੀਤਾ; ਤੂਟੀ ਭੀਤਾ, ਭਰਮ ਗੜਾ ॥

ਜਦੋਂ ਅਸੀਂ (ਹਰਿ ਹਰਿ) ਪ੍ਰਮੇਸਰ ਦੇ ਨਾਮ ਦਾ ਅਭਿਆਸ ਕੀਤਾ ਤਾਂ ਗੁਰਾਂ ਨਾਲ ਮਿਲ ਕੇ ਸੰਸਾਰ ਰੂਪ ਅਖਾੜੇ ਨੂੰ, **ਵਾ:** ਅੰਤਹਕਰਣ ਰੂਪ ਅਖਾੜੇ ਨੂੰ, **ਵਾ:** ਵਿਸ਼ਿਆਂ ਦੇ ਅਖਾੜੇ ਨੂੰ ਜਿੱਤ ਲਿਆ ਅਤੇ ਮਹਾਰਾਜ ਜੀ ਦੀ ਕਿਰਪਾ ਦ੍ਰਿਸ਼ਟੀ ਕਰਕੇ ਸਾਡੀ ਦੇਹ ਅਧਿਆਸ ਰੂਪ ਕੰਧ, ਹਉਮੈ ਦੀ ਕੰਧ ਵੀ ਢਹਿ ਗਈ ਤੇ ਭਰਮ ਦਾ ਕਿਲ੍ਹਾ ਵੀ (ਤੂਟੀ) ਟੁੱਟ ਗਿਆ। **ਵਾ:** ਭਰਮ ਰੂਪ ਕੰਧ ਵੀ ਢਹਿ ਗਈ ਤੇ ਅਗਿਆਨ ਰੂਪ ਕਿਲ੍ਹਾ ਵੀ ਟੁੱਟ ਗਿਆ ਹੈ।

## ਪਾਇਆ ਖਜਾਨਾ, ਬਹੁਤੁ ਨਿਧਾਨਾ; ਸਾਣਥ ਮੇਰੀ, ਆਪਿ ਖੜਾ ॥

ਹੇ ਭਾਈ! ਜਿਸ ਪ੍ਰਕਾਰ ਕਿਲ੍ਹਾ ਜਿੱਤਣ ਤੋਂ ਬਾਅਦ ਖਜ਼ਾਨਾ ਪ੍ਰਾਪਤ ਹੁੰਦਾ ਹੈ। ਉਸੇ ਪ੍ਰਕਾਰ ਹੀ ਆਸੁਰੀ ਸੰਪਦਾ ਦੇ ਨਾਸ਼ ਹੋਣ ਕਰਕੇ ਸਾਨੂੰ ਸ਼ੁੱਭ ਗੁਣਾਂ ਦਾ ਖਜ਼ਾਨਾ (ਪਾਇਆ) ਪ੍ਰਾਪਤ ਹੋ ਗਿਆ ਹੈ ਅਤੇ ਬਹੁਤ (ਨਿਧ+ਆਨਾ) (ਨਿਧ) ਨਿਧੀਆਂ ਦਾ (ਆਨਾ) ਆਉਣਾ ਹੋਇਆ ਹੈ। **ਵਾ:** ਨੌਂ-ਨਿਧੀਆਂ ਤੇ ਅਠਾਰਾਂ ਸਿਧੀਆਂ ਦਾ ਅਉਣਾ ਹੋਇਆ ਹੈ। ਪਰ ਇਹ ਸਭ ਤਾਂ ਹੀ ਹੋਇਆ ਹੈ ਕਿਉਂਕਿ ਉਹ ਪ੍ਰਮੇਸਰ ਆਪ (ਮੇਰੀ) ਸਾਡੀ (ਸਾਣਥ) ਹਜ਼ੂਰੀ ਵਿਚ ਆ ਕੇ (ਖੜਾ) ਖਲੋਤਾ ਹੈ। **ਵਾ:** ਕਿਉਂਕਿ ਉਹ ਪ੍ਰਮੇਸਰ ਆਪ ਸਾਖੀ ਚੇਤਨ ਹੋ ਕੇ ਸਾਡੇ ਨਾਲ ਖੜਾ ਹੈ। **ਵਾ:** ਕਿਉਂਕਿ ਹਰੀ ਪ੍ਰਮੇਸਰ ਮੇਰੀ ਰੱਖਿਆ ਕਰਨ ਲਈ (ਸਾਣਥ) ਸਾਥੀ ਹੋ ਕੇ ਆਪ ਖੜ੍ਹਾ ਹੈ।

## ਸੋਈ ਸੁਗਿਆਨਾ ਸੋ ਪਰਧਾਨਾ; ਜੋ ਪ੍ਰਭਿ ਅਪਨਾ ਕੀਤਾ ॥

ਹੇ ਭਾਈ! (ਸੋਈ) ਉਹੀ ਪੁਰਖ (ਸੁ+ਗਿਆਨਾ) (ਸੁ) ਸ੍ਰੇਸ਼ਟ (ਗਿਆਨਾ) ਗਿਆਨ ਭਾਵ ਤੱਤ ਸਰੂਪ ਦੇ ਗਿਆਨ ਵਾਲਾ ਹੈ ਅਤੇ (ਸੋ) ਉਹੀ ਪੁਰਖ (ਪਰਧਾਨਾ) ਮੁਖੀ ਹੈ ਜਿਸ ਨੂੰ (ਪ੍ਰਭਿ) ਪ੍ਰਮੇਸਰ ਨੇ ਆਪਣਾ (ਕੀਤਾ) ਕਰ ਲਿਆ ਹੈ। **ਵਾ:** ਜਿਸ ਨੇ ਕਾਮ ਕ੍ਰੋਧ ਨੂੰ ਜਿਤਣਾ ਕੀਤਾ ਹੈ। **ਵਾ:** ਜਿਸ 'ਤੇ ਵਾਹਿਗੁਰੂ ਨੇ ਆਪ ਬਖਸ਼ਿਸ਼ ਭਰਿਆ ਹੱਥ ਰੱਖਣਾ ਕੀਤਾ ਹੈ।

## ਕਹੁ ਨਾਨਕ, ਜਾਂ ਵਲਿ ਸੁਆਮੀ; ਤਾ ਸਰਸੇ ਭਾਈ ਮੀਤਾ ॥੪॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਾਂ) ਜਦੋਂ ਉਹ (ਸੁਆਮੀ) ਮਾਲਕ ਪ੍ਰਮੇਸਰ ਸਾਡੇ (ਵਲਿ) ਤਰਫ ਹੋਇਆ ਤਾਂ ਉਦੋਂ ਸਾਡੇ (ਭਾਈ) ਭਰਾਤਾ ਮਹਾਂਦੇਵ ਜੀ ਅਤੇ (ਮੀਤਾ) ਮਿੱਤਰ ਭਾਈ ਗੁਰਦਾਸ ਜੀ, ਭਾਈ ਬੁੱਢਾ ਸਾਹਿਬ ਜੀ ਸਹਿਤ ਰਸ ਦੇ ਹੋ ਗਏ। **ਵਾ:** ਸ੍ਰਵਣ, ਮੰਨਣ ਰੂਪ ਭਾਈ ਅਤੇ (ਮੀਤਾ) ਸਤ, ਸੰਤੋਖ ਆਦਿਕ ਮਿੱਤਰ ਸਾਰੇ ਹੀ (ਸਰਸੇ) ਸਹਿਤ ਰਸ ਦੇ ਹੋ ਗਏ।

## ਆਸਾ ਮਹਲਾ ੫ ॥

## ਅਕਥਾ ਹਰਿ, ਅਕਥ ਕਥਾ; ਕਿਛੁ ਜਾਇ ਨ ਜਾਣੀ ਰਾਮ ॥

*('ਅਕੱਥਾ' ਤੇ 'ਅਕੱਥ' ਬੋਲੋ)*

(ਰਾਮ) ਹੇ ਭਾਈ! ਜਿਹੜੀ (ਅਕਥਾ) ਕਥਨ ਤੋਂ ਰਹਿਤ (ਹਰਿ) ਹਰੀ ਪ੍ਰਮੇਸਰ ਦੀ ਅਕੱਥ ਕਥਾ ਹੈ। ਉਹ ਸ਼ਕਤੀ ਬਿਰਤੀ ਕਰਕੇ ਜਾਂ *ਰੂੜ੍ਹੀ ਸ਼ਬਦ, **ਯੋਗ ਸ਼ਬਦ, ***ਯੋਗ ਰੂੜ੍ਹੀ ਸ਼ਬਦ ਕਰਕੇ (ਕਿਛੁ) ਕਿਸੇ ਪ੍ਰਕਾਰ ਵੀ ਜਾਣੀ ਨਹੀਂ (ਜਾਇ) ਜਾਂਦੀ।

---

* **ਰੂੜ੍ਹੀ ਸ਼ਬਦ** : ਰੂੜ੍ਹੀ ਸ਼ਬਦ ਉਹ ਹੁੰਦੇ ਹਨ, ਜੋ ਪਰੰਪਰਾ ਤੋਂ ਪੱਕੇ ਰੂਪ ਵਿਚ ਪ੍ਰਚਲਿਤ ਹੋ ਚੁੱਕੇ ਹਨ ਅਤੇ ਜਿੰਨਾਂ ਦਾ ਅਰਥ, ਸਬਦਾਂ ਦੇ ਅੰਗ ਨਿਖੇੜ ਕੇ ਨਹੀਂ ਕੀਤਾ ਜਾ ਸਕਦਾ। ਜਿਵੇਂ: ਘੋੜਾ, ਘਰ, ਬੂਟਾ, ਮੇਜ ਆਦਿ। ਭਾਵ 'ਘੋ' ਅਤੇ 'ੜਾ' ਪਦਾਂ ਨੂੰ ਵੱਖਰੇ ਕਰਕੇ ਕੋਈ ਅਰਥ ਨਹੀਂ ਨਿਕਲ ਸਕਦਾ। ਇਹ ਸਬਦ ਕਿਸੇ ਅਗੇਤਰ ਪਿਛੇਤਰ ਤੋਂ ਬਿਨਾਂ ਪੂਰਾ ਅਰਥ ਪ੍ਰਦਾਨ ਕਰਦੇ ਹਨ।

** **ਯੋਗ ਸ਼ਬਦ** : ਯੋਗ ਨਾਮ ਜੁੜਨ ਦਾ ਹੈ। ਇਸ ਕਰਕੇ ਦੋ ਪਦਾਂ ਤੋਂ ਜੁੜ ਕੇ ਬਣੇ ਸ਼ਬਦ ਨੂੰ ਯੋਗ ਸ਼ਬਦ ਕਿਹਾ ਜਾਂਦਾ ਹੈ। ਭਾਵ ਇਹਨਾਂ ਸ਼ਬਦਾਂ ਦਾ ਅਰਥ, ਸ਼ਬਦ ਦੇ ਨਿਖੇੜ ਤੋਂ ਸੰਭਵ ਹੁੰਦਾ ਹੈ। ਜਿਵੇਂ ਭੂਪਤਿ (ਭੂ) ਧਰਤੀ+(ਪਤਿ) ਮਾਲਕ ਅਰਥਾਤ ਪ੍ਰਿਥਵੀ ਦਾ ਮਾਲਕ।

*****ਯੋਗ-ਰੂੜ੍ਹੀ ਸ਼ਬਦ** : ਉਹ ਸ਼ਬਦ, ਜਿੰਨ੍ਹਾਂ ਦਾ ਅਰਥ, ਪਰੰਪਰਾ ਅਤੇ ਵਿਉਂਤਪਤੀ ਦੋਹਾਂ ਸ਼ਕਤੀਆਂ ਰਾਹੀਂ ਸੰਭਵ ਹੋਵੇ। ਭਾਵ ਸ਼ਬਦ ਦਾ ਯੋਗ ਅਰਥ ਹੋਰ ਹੋਵੇ, ਪਰ ਉਸਦੀ ਰੂੜ੍ਹੀ ਕਿਸੇ ਹੋਰ ਅਰਥ ਵਿਚ ਪੈ ਜਾਵੇ। ਜਿਸ ਤਰ੍ਹਾਂ 'ਮੁਹਾਰ' ਲਫ਼ਜ਼ ਹੈ। ਮੁਹਾਰ ਦਾ ਯੋਗਿਕ ਅਰਥ ਹੈ: ਮੋਹ ਨੂੰ ਹਾਰ ਦੇਣਾ। ਪਰ ਰੂੜ੍ਹੀ ਸ਼ਬਦ ਮੁਹਾਰ ਦਾ ਅਰਥ 'ਊਠ ਦੇ ਮੂੰਹ ਦੀ ਨਕੇਲ' ਬਣ ਗਿਆ। ਇਸ ਤਰ੍ਹਾਂ ਲਗਾਮ, ਗਣਨਾਇਕ ਆਦਿ ਯੋਗ-ਰੂੜ੍ਹੀ ਸ਼ਬਦ ਹਨ। ਯੋਗ ਰੂੜ੍ਹੀ ਸ਼ਬਦਾਂ ਦੇ ਅਰਥ ਕਰਨ ਵਾਲੀ ਸ਼ਬਦ ਸ਼ਕਤੀ ਨੂੰ 'ਜੋਜਨਾ ਬਿਰਤੀ' ਆਖਦੇ ਹਨ।

**ਅਥਵਾ :** (ਹਰਿ) ਹਰੀ ਪ੍ਰਮੇਸਰ ਵੀ (ਅਕਥਾ) ਅਕਥ ਹੈ ਅਤੇ ਉਸਦੀ ਪ੍ਰਾਪਤੀ ਦੀ ਕਥਾ ਵੀ ਅਕਥ ਹੈ। ਜੋ ਕਿਸੇ ਪ੍ਰਕਾਰ ਵੀ ਜਾਣੀ ਨਹੀਂ (ਜਾਇ) ਜਾ ਸਕਦੀ।

## ਸੁਰਿ ਨਰ ਸੁਰਿ ਨਰ ਮੁਨਿ ਜਨ; ਸਹਜਿ ਵਖਾਣੀ ਰਾਮ ॥

(ਰਾਮ) ਹੇ ਭਾਈ ! ਜਿੰਨੇ ਵੀ (ਸੁਰਿ) ਦੇਵਤੇ ਤੇ (ਨਰ) ਪੁਰਖ **ਵਾ:** (ਸੁਰਿ ਨਰ) ਨਿਅੰਤੇ ਪ੍ਰਮੇਸਰ ਦੀ ਪ੍ਰਾਪਤੀ ਵਾਲੇ ਸ੍ਰੇਸ਼ਟ ਪੁਰਖ ਹਨ, ਨਿਮਰਤਾ ਵਾਲੇ ਪੁਰਖ ਹਨ। **ਵਾ:** ਜੋ ਨਰਾਂ ਤੋਂ ਦੇਵਤੇ ਬਣੇ ਹਨ। **ਵਾ:** ਜਿੰਨੇ ਵੀ ਬ੍ਰਹਮਾ ਦੇ ਸੰਕਲਪ ਨਾਲ ਪੈਦਾ ਹੋਣ ਵਾਲੇ 'ਅਜਾਨ ਸੰਗਿਆ' ਵਾਲੇ ੩੩ ਕਰੋੜ (ਸੁਰਿ) ਦੇਵਤੇ **ਵਾ:** ਦੈਵੀ ਸੰਪਦਾ ਵਾਲੇ ਦੇਵਤੇ ਤੇ ਜੰਗ ਦੇ ਮੈਦਾਨ ਵਿਚ ਫਤਹਿ ਪਾਉਣ ਵਾਲੇ ਜਾਂ ਜੰਗ ਵਿਚ ਸ਼ਹੀਦ ਹੋ ਕੇ ਦੇਵ ਪਦਵੀ ਨੂੰ ਪ੍ਰਾਪਤ ਹੋਣ ਵਾਲੇ (ਨਰ) ਪੁਰਖ ਹਨ। **ਵਾ:** ਜਿੰਨੇ ਵੀ (ਸੁਰਿ) ਸ੍ਰੇਸ਼ਟ ਬਹਾਦਰ ਸੂਰਮੇ (ਨਰ) ਪੁਰਖ ਹਨ। ਫਿਰ ਜਿੰਨੇ ਵੀ (ਮੁਨਿ) ਮੰਨਣਸ਼ੀਲ ਮੁਨੀ ਤੇ (ਜਨ) ਭਗਤ ਜਨ ਹਨ। ਇੰਨ੍ਹਾਂ ਸਾਰਿਆਂ ਨੇ ਹੀ ਮਹਾਰਾਜ ਦੀ ਅਕੱਥ ਕਥਾ ਲਖਣਾ ਬਿਰਤੀ ਦੁਆਰਾ (ਸਹਜਿ) ਸਾਂਤੀ ਪੂਰਵਕ (ਵਖਾਣੀ) ਕਥਨ ਕੀਤੀ ਹੈ।

## ਸਹਜੇ ਵਖਾਣੀ, ਅਮਿਉ ਬਾਣੀ; ਚਰਣ ਕਮਲ ਰੰਗੁ ਲਾਇਆ ॥

ਉਹਨਾਂ ਭਗਤ ਜਨਾ ਨੇ (ਸਹਜੇ) ਸਹਿਜ ਅਵਸਥਾ ਵਿਚ **ਵਾ:** (ਸਹਜੇ) ਗਿਆਨ ਅਵਸਥਾ ਵਿਚ ਰਾਗ-ਦ੍ਵੈਸ਼, ਸ਼ਤਰਪੁਣੇ-ਮਿੱਤਰਪੁਣੇ ਤੋਂ ਰਹਿਤ ਹੋ ਕੇ (ਅਮਿਉ) ਅੰਮ੍ਰਿਤ ਰੂਪ ਗੁਰਬਾਣੀ ਦੀ ਕਥਾ (ਵਖਾਣੀ) ਕਥਨ ਕੀਤੀ ਹੈ ਅਤੇ ਮਹਾਰਾਜ ਦੇ ਚਰਨਾਂ-ਕਮਲਾਂ ਵਿਚ (ਰੰਗੁ) ਪ੍ਰੇਮ (ਲਾਇਆ) ਲਾਉਣਾ ਕੀਤਾ ਹੈ। **ਵਾ:** ਸਤਿਗੁਰਾਂ ਨੇ ਉਹਨਾਂ ਨੂੰ (ਚਰਣ) ਪੂਜਨੀਕ **ਵਾ:** ਅਧਿਸ਼ਠਾਨ ਰੂਪ ਅਤੇ ਕਮਲ ਦੀ ਨਿਆਈਂ ਨਿਰਲੇਪ ਰਹਿਣ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਪ੍ਰੇਮ ਲਾ ਦਿੱਤਾ ਹੈ।

**ਅਥਵਾ :** ਜਿੰਨ੍ਹਾਂ ਨੇ ਅੰਮ੍ਰਿਤ ਰੂਪ ਬਾਣੀ ਦੁਆਰਾ ਮਹਾਰਾਜ ਦੇ ਚਰਨਾਂ-ਕਮਲਾਂ ਵਿਚ (ਰੰਗੁ) ਪ੍ਰੇਮ ਲਾਇਆ ਹੈ। ਉਹਨਾਂ ਨੇ ਅਕਾਲ ਪੁਰਖ ਦੀ ਅੰਮ੍ਰਿਤ ਰੂਪ ਬਾਣੀ ਨੂੰ ਸਹਜੇ ਹੀ ਕਥਨ ਕੀਤਾ ਹੈ।

## ਜਪਿ ਏਕੁ ਅਲਖੁ ਪ੍ਰਭੁ ਨਿਰੰਜਨੁ; ਮਨ ਚਿੰਦਿਆ ਫਲੁ ਪਾਇਆ ॥

ਜਿੰਨ੍ਹਾਂ ਨੇ ਸਤਿਗੁਰਾਂ ਦੀ ਕਿਰਪਾ ਸਦਕਾ (ਏਕੁ) ਅਦ੍ਵੈਤ ਸਰੂਪ (ਅਲਖੁ) ਅਸ਼ੁੱਧ ਮਨ ਕਰਕੇ ਲਖਣ ਤੋਂ ਰਹਿਤ (ਨਿਰੰਜਨੁ) ਮਾਇਆ ਕਾਲਖ ਤੋਂ ਰਹਿਤ ਸ਼ੁੱਧ ਅਤੇ (ਪ੍ਰਭੁ) ਸਰਬ ਕਲਾ ਸਮਰੱਥ ਪ੍ਰਮੇਸਰ ਦੇ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ ਜਪਿਆ ਹੈ, ਉਹਨਾਂ ਨੇ ਧਰਮ, ਅਰਥ, ਕਾਮ, ਮੋਖ ਆਦਿਕ ਮਨ (ਚਿੰਦਿਆ) ਇੱਛਤ ਫਲਾਂ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ।

## ਤਜਿ ਮਾਨੁ ਮੋਹੁ ਵਿਕਾਰੁ ਦੂਜਾ; ਜੋਤੀ ਜੋਤਿ ਸਮਾਣੀ ॥

ਹੇ ਭਾਈ ! ਅਸੀਂ ਅੰਦਰੋਂ (ਮਾਨੁ) ਮਾਣ ਕਰਾਉਣ ਦੀ ਇੱਛਾ, ਸਰੀਰਾਂ ਦਾ (ਮੋਹੁ) ਮੋਹ, ਕਾਮ, ਕ੍ਰੋਧ ਆਦਿਕ ਵਿਕਾਰ ਅਤੇ (ਦੂਜਾ) ਦਵੈਤ ਭਾਵ ਨੂੰ (ਤਜਿ) ਛੱਡ ਦਿੱਤਾ ਹੈ। ਜਿਸ ਕਰਕੇ ਸਾਡੀ ਪ੍ਰਤਯਕ ਜੋਤ ਜੋਤੀ ਸਰੂਪ ਪ੍ਰਮੇਸਰ ਵਿਚ (ਸਮਾਣੀ) ਅਭੇਦ ਹੋ ਗਈ ਹੈ।

## ਬਿਨਵੰਤਿ ਨਾਨਕ ਗੁਰ ਪ੍ਰਸਾਦੀ; ਸਦਾ ਹਰਿ ਰੰਗੁ ਮਾਣੀ ॥੧॥

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਇਉਂ ਅਸੀਂ (ਗੁਰ) ਸਤਿਗੁਰਾਂ ਦੀ (ਪ੍ਰਸਾਦੀ) ਕਿਰਪਾ ਕਰਕੇ ਸਦਾ ਹੀ (ਹਰਿ) ਅਕਾਲ ਪੁਰਖ ਵਾਹਿਗੁਰੂ ਦੇ ਅਨੰਦ ਨੂੰ (ਮਾਣੀ) ਮਾਣਦੇ ਹਾਂ।

## ਹਰਿ ਸੰਤਾ, ਹਰਿ ਸੰਤ ਸਜਨ; ਮੇਰੇ ਮੀਤ ਸਹਾਈ ਰਾਮ ॥

ਬੀਪਸਾ ਅਲੰਕਾਰ ਦੁਆਰਾ ਕਹਿੰਦੇ ਹਨ ਕਿ (ਰਾਮ) ਹੇ ਭਾਈ ! ਜਿਹੜੇ (ਹਰਿ) ਹਰੀ ਦੇ (ਸੰਤਾ) ਸੰਤ ਸੱਜਣ ਹਨ, (ਹਰਿ) ਹਰੀ ਦੇ ਸੰਤ ਸੱਜਣ ਹਨ। ਉਹ (ਮੇਰੇ) ਸਾਡੇ (ਮੀਤ) ਮਿੱਤਰ ਅਤੇ (ਸਹਾਈ) ਸਹਾਇਕ ਹਨ।

**ਅਥਵਾ :** ਜੋ ਹਨੂੰਮਾਨ, ਸ਼ਿਵ, ਦੇਵੀ ਆਦਿਕ (ਹਰਿ) ਹਰੇਕ ਤਰ੍ਹਾਂ ਦੇ ਸੰਤਾਂ ਵਿਚੋਂ (ਹਰਿ) ਹਰੀ ਸੰਤ ਸੱਜਣ ਹਨ। ਉਹ (ਮੇਰੇ) ਸਾਡੇ ਇਸ ਲੋਕ ਦੇ (ਮੀਤ) ਮਿੱਤਰ ਅਤੇ ਪ੍ਰਲੋਕ ਦੇ ਸਹਾਇਕ ਹਨ।

**ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥** (ਅੰਗ : ੭੨੯)

## ਸਾਖੀ—ਭਗਤ ਜਲ੍ਹਣ ਜੀ ਦੀ

ਭਗਤ ਜਲ੍ਹਣ ਜੀ ਦਾ ਜਨਮ ਪਿੰਡ ਭਡਾਨਾ ਜਿਲ੍ਹਾ ਅੰਮ੍ਰਿਤਸਰ, ਸਿਧੂ ਗੋਤ ਦੇ ਜੱਟ ਜਿਮੀਂਦਾਰ ਘਰਾਣੇ ਵਿਚ ਹੋਇਆ ਹੈ। ਸਿੱਧੇ-ਸਾਧੇ ਸੁਭਾਅ ਦੇ ਧਾਰਨੀ, ਭਗਤੀ-ਭਾਵ ਦੇ ਧਾਰਨੀ, ਸਾਧੂਆਂ ਦੀ ਸੰਗਤ ਦੇ ਧਾਰਨੀ ਤੇ ਸਾਧਨਾ ਸੰਪੰਨ ਸਨ। ਇੰਨ੍ਹਾਂ ਦੀ ਘਰਵਾਲੀ ਦਾ ਨਾਮ ਰਾਮਕੀ ਸੀ ਜੋ ਪਤੀਬ੍ਰਤਾ ਧਰਮ ਵਿਚ ਪ੍ਰਪੱਕ ਸੀ। ਜਿੱਥੇ ਜਲ੍ਹਣ ਭਗਤ ਜੀ ਧਰਮ ਦੀ ਕਿਰਤ ਕਰਨ ਤੇ ਨਾਮ, ਦਾਨ ਦੇ ਸਾਧਨਾ ਸਹਿਤ ਹੋ ਕੇ ਹਮੇਸ਼ਾਂ ਬੰਦਗੀ ਵਿਚ ਤੱਤਪਰ ਰਹਿੰਦੇ ਸਨ, ਉੱਥੇ ਹੀ ਰਾਮਕੀ ਵੀ ਘਰ ਆਏ ਸਾਧੂ-ਸੰਤਾਂ, ਗੁਰਸਿੱਖਾਂ ਦੀ ਸੇਵਾ ਤੇ ਸਿਮਰਨ ਵਿਚ ਤੱਤਪਰ ਰਹਿੰਦੀ ਸੀ।

ਜਲ੍ਹਣ ਭਗਤ ਜੀ ਦੇ ਜੀਵਨ ਅੰਦਰ ਇਕ ਜ਼ਿਕਰ ਆਉਂਦਾ ਹੈ ਕਿ ਆਪ ਜੀ ਜਿਮੀਂਦਾਰਾ (ਖੇਤੀ) ਕਰਿਆ ਕਰਦੇ ਸਨ। ਇਕ ਸਰਕਾਰੀ ਕਰਮਚਾਰੀ ਲੋਕਾਂ ਦੇ ਪਾਸੋਂ ਮਾਮਲਾ ਉਗਰਾਹਿਆ ਕਰਦਾ ਸੀ। ਕਈ ਲੋਕ ਸਮੇਂ ਅਨੁਸਾਰ ਮਾਮਲਾ ਨਹੀਂ ਦਿੰਦੇ ਸਨ। ਪਰ ਜਲ੍ਹਣ ਜੀ ਠੀਕ ਸਮੇਂ ਅਨੁਸਾਰ ਮਾਮਲਾ ਦਿਆ ਕਰਦੇ ਸਨ। ਸਰਕਾਰੀ ਕਰਮਚਾਰੀ ਜਲ੍ਹਣ ਜੀ ਦੇ ਸੁਭਾਅ ਤੋਂ ਪ੍ਰਭਾਵਿਤ ਹੋ ਕੇ ਜਲ੍ਹਣ ਜੀ ਨੂੰ ਬੜੇ ਪਿਆਰ ਤੇ ਸਤਿਕਾਰ ਨਾਲ 'ਜੀ' ਆਖ ਕੇ ਬੁਲਾਇਆ ਕਰਦਾ ਸੀ। ਹਜ਼ੂਰ ਦਾ ਫੁਰਮਾਨ ਹੈ ਕਿ ਜੋ ਰੱਬ ਦੇ ਪਿਆਰਿਆਂ ਨੂੰ 'ਜੀ' ਆਖ ਕੇ ਬੁਲਾਉਂਦੇ ਹਨ, ਉਹਨਾਂ ਦੇ ਜਮ ਵੀ ਨੇੜੇ ਨਹੀਂ ਆਉਂਦੇ। ਯਥਾ:

**ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ ॥** (ਅੰਗ : ੧੩੨੮)

ਇਕ ਦਿਨ ਜਲ੍ਹਣ ਜੀ ਗਰਮੀਆਂ ਦੇ ਦਿਨਾਂ ਵਿਚ ਕੋਠੇ ਉੱਪਰ ਅਰਾਮ ਕਰ ਰਹੇ ਸਨ। ਤਾਂ ਇੰਨ੍ਹਾਂ ਦੀ ਸੁਪਤਨੀ ਰਾਮਕੀ ਨੇ ਆ ਕੇ ਨਮਸਕਾਰ ਕੀਤੀ ਤੇ ਕਿਹਾ ਕਿ ਮੇਰਾ ਅੰਤਮ ਸਮਾਂ ਆ ਗਿਆ ਹੈ। ਜੀਵਨ ਦੌਰਾਨ ਹੋਈਆਂ ਭੁੱਲਾਂ ਦੀ ਖਿਮਾ ਕਰਨੀ ਤੇ ਆਪ ਜੀ ਨੇ ਮਿਹਰ ਕਰਨੀ। ਉਸ ਵਕਤ ਜਲ੍ਹਣ ਜੀ ਦੀ ਅਚਨਚੇਤ ਉੱਪਰ ਅਕਾਸ਼ ਵੱਲ ਨਿਗਾਹ ਪਈ ਤਾਂ ਦੇਖਿਆ ਕਿ ਜੋ ਸਰਕਾਰੀ ਕਰਮਚਾਰੀ ਆਪ ਨੂੰ 'ਜੀ' ਕਹਿ ਕੇ ਸਤਿਕਾਰ ਦਿਆ ਕਰਦਾ ਸੀ, ਉਸ ਨੂੰ ਜਮਦੂਤ ਪਕੜੀ ਲਿਜਾ ਰਹੇ ਹਨ। ਇਹ ਦੇਖ ਕੇ ਜਲ੍ਹਣ ਜੀ ਨੂੰ ਤਰਸ ਆ ਗਿਆ ਤੇ ਆਪਣੀ ਘਰਵਾਲੀ ਰਾਮਕੀ ਨੂੰ ਕਿਹਾ ਕਿ ਭਗਤਣੀਏ ! ਸਰੀਰਾਂ ਦਾ ਮੇਲ ਸਦੀਵੀ ਨਹੀਂ ਹੈ, ਅੰਤਰ ਆਤਮੇ ਮੇਲ ਸਦੀਵੀ ਹੈ। ਤੂੰ ਸੱਚਖੰਡ ਵਿਚ ਜਾ ਕੇ ਸਦੀਵੀ ਸੁੱਖ ਪ੍ਰਾਪਤ ਕਰੇਂਗੀ। ਪਰ ਇਕ ਕੰਮ ਕਰ, ਸੱਚਖੰਡ ਜਾਣ ਤੋਂ ਪਹਿਲਾਂ ਤੈਂ ਧਰਮਪੁਰੀ ਵਿਚ ਧਰਮ ਰਾਜੇ ਨੂੰ ਮੇਰਾ ਸੁਨੇਹਾ ਦੇਣਾ ਹੈ। ਸੁਨੇਹਾ ਇਹ ਹੈ ਕਿ ਇਹ ਕਰਮਚਾਰੀ ਜਲ੍ਹਣ ਜੀ ਨੂੰ 'ਜੀ' ਆਖ ਕੇ ਸਤਿਕਾਰ ਦਿੰਦਾ ਸੀ। ਇਸ ਦਾ ਹਿਸਾਬ ਤੈਂ ਸੋਚ ਕੇ ਕਰਨਾ ਹੈ। ਰਾਮਕੀ ਨੇ ਅਜਿਹਾ ਹੀ ਕੀਤਾ। ਸਰੀਰ ਤਿਆਗਣ ਤੋਂ ਬਾਅਦ ਧਰਮਰਾਜੇ ਦੇ ਪਾਸ ਪੁੱਜ ਕੇ ਜਲ੍ਹਣ ਜੀ ਦਾ ਸੁਨੇਹਾ ਦੇ ਦਿੱਤਾ। ਧਰਮਰਾਜੇ ਨੇ ਜਲ੍ਹਣ ਜੀ ਦਾ ਸੁਨੇਹਾ ਸੁਣਦਿਆਂ ਸਾਰ ਹੀ ਉਸ ਕਰਮਚਾਰੀ ਦੇ ਬੁਰੇ ਕਰਮਾਂ ਦਾ ਲੇਖਾ ਮੁਆਫ ਕਰਕੇ ਉਸ ਨੂੰ ਬੈਕੁੰਠ ਧਾਮ ਵਿਚ ਭੇਜ ਦਿੱਤਾ। ਇਉ ਹਰੀ ਪ੍ਰਮੇਸਰ ਦੇ ਸੰਤ ਜਨ ਲੋਕ ਪ੍ਰਲੋਕ ਵਿੱਚ ਸਹਾਇਕ ਹੁੰਦੇ ਹਨ।

**ਅਥਵਾ :** (ਹਰਿ) ਹਰੇਕ ਸੰਤਾਂ ਵਿਚੋਂ ਜੋ ਸਵਾਸ-ਸਵਾਸ ਨਾਮ ਜਪਣ ਵਾਲੇ ਹਰੀ ਦੇ ਸੰਤ ਹਨ। ਉਹ ਮੇਰੇ ਮਨ ਦੇ ਸੱਜਣ ਤੇ ਸਰੀਰ ਦੇ ਮਿੱਤਰ ਹਨ।

## ਵਡਭਾਗੀ ਵਡਭਾਗੀ; ਸਤਸੰਗਤਿ ਪਾਈ ਰਾਮ ॥

(ਰਾਮ) ਹੇ ਭਾਈ ! (ਵਡਭਾਗੀ) ਵੱਡਿਆਂ ਭਾਗਾਂ ਵਾਲਿਆਂ ਨੇ, (ਵਡਭਾਗੀ) ਵੱਡਿਆਂ ਭਾਗਾਂ ਵਾਲਿਆਂ ਨੇ ਸਤਸੰਗਤ (ਪਾਈ) ਪ੍ਰਾਪਤ ਕੀਤੀ ਹੈ।

**ਅਥਵਾ :** ਜਿੰਨ੍ਹਾਂ ਦੇ ਅੰਦਰੋਂ (ਵਡ+ਭਾਗੀ) (ਵਡ) ਵਡਿਆਈ ਦੀ ਇੱਛਾ (ਭਾਗੀ) ਭੱਜ ਗਈ ਹੈ। ਉਹਨਾਂ ਵੱਡਿਆਂ ਭਾਗਾਂ ਵਾਲਿਆਂ ਨੇ ਹੀ ਸਤਸੰਗਤ ਪ੍ਰਾਪਤ ਕੀਤੀ ਹੈ।

**ਅਥਵਾ :** ਜੋ ਵੱਡਿਆਂ ਭਾਗਾਂ ਵਾਲੇ (ਰਾਮ) ਪ੍ਰਮੇਸਰ ਦੇ ਸੰਤ ਜਨ ਹਨ, ਉਹਨਾਂ ਦੀ ਸਤਸੰਗਤ ਕਰਨੀ ਵੱਡਿਆਂ ਭਾਗਾਂ ਵਾਲਿਆਂ ਨੇ ਹੀ ਪ੍ਰਾਪਤ ਕੀਤੀ ਹੈ।

## ਵਡਭਾਗੀ ਪਾਏ, ਨਾਮੁ ਧਿਆਏ; ਲਾਥੇ ਦੂਖ ਸੰਤਾਪੈ ॥

ਜਿੰਨ੍ਹਾਂ ਨੇ ਪ੍ਰਮੇਸਰ ਨੂੰ (ਪਾਏ) ਪ੍ਰਾਪਤ ਹੋਏ (ਵਡਭਾਗੀ) ਵੱਡਿਆਂ ਭਾਗਾਂ ਵਾਲੇ, ਨਿਸ਼ਕਾਮ ਕਰਮਾਂ ਵਾਲੇ ਸੰਤਾਂ ਮਹਾਂਪੁਰਖਾਂ ਨਾਲ ਮਿਲ ਕੇ ਨਾਮ ਨੂੰ (ਧਿਆਏ) ਧਿਆਇਆ ਹੈ। **ਵਾ:** ਜਿਹੜੇ ਵੱਡਿਆਂ ਭਾਗਾਂ ਵਾਲੇ ਸੰਗਤ ਦੀ (ਪਾਏ) ਪ੍ਰਾਪਤੀ ਕਰਕੇ ਨਾਮ ਨੂੰ ਧਿਆਉਂਦੇ ਹਨ। ਉਹਨਾਂ ਦਾ ਜੰਮਣ-ਮਰਨ ਦਾ ਦੁੱਖ ਅਤੇ ਪਦਾਰਥਾਂ ਨੂੰ ਪ੍ਰਾਪਤ ਨਾ ਹੁੰਦਾ ਦੇਖ ਕੇ (ਸੰਤਾਪੈ) ਸੰਮਕ **ਵਾ:** ਭਲੀ-ਪ੍ਰਕਾਰ ਤਪਣਾ ਆਦਿਕ ਸਾਰੇ ਤਾਪ (ਲਾਥੇ) ਲਹਿ ਗਏ ਹਨ। **ਵਾ:** ਆਧੀ, ਬਿਆਧੀ, ਉਪਾਧੀ ਰੂਪ ਤਾਪ ਲੱਥ ਗਏ ਹਨ।

## ਗੁਰ ਚਰਣੀ ਲਾਗੇ, ਭ੍ਰਮ ਭਉ ਭਾਗੇ; ਆਪੁ ਮਿਟਾਇਆ ਆਪੈ ॥

(ਗੁਰ) ਸਤਿਗੁਰਾਂ ਦੇ ਚਰਨਾਂ ਕਮਲਾਂ ਵਿਚ (ਲਾਗੇ) ਲੱਗਣੇ ਕਰਕੇ ਉਹਨਾਂ ਦੇ ਅੰਦਰੋਂ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ (ਭਉ) ਡਰ ਆਦਿਕ ਸਭ (ਭਾਗੇ) ਭੱਜ ਗਏ ਹਨ ਅਤੇ ਉਹਨਾਂ ਨੇ (ਆਪੈ) ਆਪਣੇ ਸਰੂਪ ਦੇ ਗਿਆਨ ਕਰਕੇ (ਆਪੁ) ਆਪਾ ਭਾਵ ਅਰਥਾਤ ਦੇਹ ਅਧਿਆਸ ਨੂੰ (ਮਿਟਾਇਆ) ਮੇਟ ਲਿਆ ਹੈ।

## ਕਰਿ ਕਿਰਪਾ ਮੇਲੇ ਪ੍ਰਭਿ ਅਪੁਨੈ; ਵਿਛੁੜਿ ਕਤਹਿ ਨ ਜਾਈ ॥

ਫਿਰ ਉਸ (ਪ੍ਰਭਿ) ਅਕਾਲ ਪੁਰਖ ਵਾਹਿਗੁਰੂ ਜੀ ਨੇ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਉਹ (ਅਪੁਨੈ) ਆਪਣੇ ਨਾਲ ਐਸੇ (ਮੇਲੇ) ਮੇਲ ਲਏ ਹਨ ਕਿ (ਵਿਛੁੜਿ) ਵਿਛੜ ਕੇ (ਕਤਹਿ) ਕਿਤੇ ਵੀ ਨਹੀਂ (ਜਾਈ) ਜਾਂਦੇ। ਭਾਵ ਕਦੇ ਵੀ ਵਿਛੋੜਾ ਨਹੀਂ ਹੁੰਦਾ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ : ੨੭੮)*

## ਬਿਨਵੰਤਿ ਨਾਨਕ, ਦਾਸੁ ਤੇਰਾ; ਸਦਾ ਹਰਿ ਸਰਣਾਈ ॥੨॥

ਸਤਿਗੁਰੂ ਸਾਹਿਬ ਜੀ ਅਰਦਾਸ ਕਰਨ ਦੀ ਜਾਚ ਦੱਸਦੇ ਹੋਏ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ ਮਹਾਰਾਜ ! ਅਸੀਂ ਤੇਰੇ (ਦਾਸੁ) ਸੇਵਕ ਹਾਂ, ਇਸ ਲਈ ਹੇ (ਹਰਿ) ਪ੍ਰਮੇਸਰ ! ਸਦਾ ਹੀ ਤੇਰੀ (ਸਰਣਾਈ) ਸ਼ਰਣ ਵਿਚ ਪਏ ਹੋਏ ਹਾਂ।

## ਹਰਿ ਦਰੇ, ਹਰਿ ਦਰਿ ਸੋਹਨਿ; ਤੇਰੇ, ਭਗਤ ਪਿਆਰੇ ਰਾਮ ॥

ਹੇ (ਰਾਮ) ਪ੍ਰਮੇਸਰ ਜੀ ! ਜੋ (ਤੇਰੇ) ਤੁਹਾਡੇ ਭਗਤੀ ਕਰਨ ਵਾਲੇ ਪਿਆਰੇ ਭਗਤ ਜਨ ਹਨ, ਉਹ ਹੇ (ਹਰਿ) ਹਰੀ ! ਤੁਹਾਡੇ (ਦਰੇ) ਦੁਆਰੇ ਵਿਚ (ਸੋਹਨਿ) ਸੋਭਦੇ ਹਨ। ਹੇ (ਹਰਿ) ਹਰੀ ! ਤੁਹਾਡੇ (ਦਰਿ) ਦੁਆਰੇ ਵਿਚ (ਸੋਹਨਿ) ਸੋਭਦੇ ਹਨ।

**ਅਥਵਾ :** ਜਿਹੜੇ ਭਗਤੀ ਕਰਨ ਵਾਲੇ ਭਗਤ ਜਨ ਹਨ ਉਹ ਦੇਵੀ, ਦੇਵਤੇ, ਹਨੂੰਮਾਨ, ਭੈਰਉ, ਗੁੱਗੇ ਆਦਿਕਾਂ ਦੇ (ਹਰਿ) ਹਰੇਕ (ਦਰੇ) ਦਰਵਾਜਿਆਂ ਨਾਲੋਂ ਹੇ (ਹਰਿ) ਹਰੀ! ਤੁਹਾਡੇ (ਦਰਿ) ਸਤਸੰਗਤ **ਵਾ:** ਗਿਆਨ **ਵਾ:** ਸੱਚਖੰਡ ਰੂਪ ਦਰਵਾਜੇ ਵਿੱਚ ਹੀ (ਸੋਹਨਿ) ਸੋਭਦੇ ਹਨ।

## ਵਾਰੀ, ਤਿਨ ਵਾਰੀ ਜਾਵਾ; ਸਦ ਬਲਿਹਾਰੇ ਰਾਮ ॥

ਹੇ (ਰਾਮ) ਪਿਆਰੇ ਜੀ! ਅਸੀਂ (ਤਿਨ) ਉਹਨਾਂ ਤੋਂ (ਵਾਰੀ) ਵਾਰਨੇ (ਜਾਵਾ) ਜਾਣਾ ਕਰੀਏ ਉਹਨਾਂ ਤੋਂ (ਵਾਰੀ) ਵਾਰਨੇ (ਜਾਵਾ) ਜਾਣਾ ਕਰੀਏ। **ਵਾ:** ਇਸ ਮਨੁੱਖਾ ਜਨਮ ਰੂਪ ਵਾਰੀ ਵਿੱਚ ਉਹਨਾਂ ਤੋਂ (ਵਾਰੀ) ਵਾਲ ਭਾਵ ਰੋਮ-ਰੋਮ ਕਰਕੇ ਵਾਰਨੇ ਜਾਈਏ ਅਤੇ ਆਪਣਾ-ਆਪ (ਸਦ) ਸੈਂਕੜੇ ਵਾਰ (ਬਲਿਹਾਰੇ) ਕੁਰਬਾਨ ਕਰਨਾ ਕਰੀਏ।

**ਅਥਵਾ :** ਹੰਗਤਾ-ਮਮਤਾ ਰੂਪ (ਵਾਰੀ) ਵਾੜ ਨੂੰ (ਵਾਰੀ) ਬਾਲ ਕੇ (ਤਿਨ) ਉਸ (ਰਾਮ) ਪ੍ਰਮੇਸਰ ਤੋਂ ਸਦਾ ਹੀ ਬਲਿਹਾਰੇ ਜਾਣਾ ਕਰੀਏ।

**ਅਥਵਾ :** (ਤਿਨ) ਉਸ (ਰਾਮ) ਪ੍ਰਮੇਸਰ ਤੋਂ ਮਨ ਕਰਕੇ ਵੀ ਵਾਰਨੇ ਜਾਣਾ ਕਰੀਏ, ਬਾਣੀ ਕਰਕੇ ਵੀ ਵਾਰਨੇ ਜਾਣਾ ਕਰੀਏ ਅਤੇ ਸਰੀਰ ਕਰਕੇ ਵੀ ਸਦਾ ਬਲਿਹਾਰ ਜਾਣਾ ਕਰੀਏ।

## ਸਦ ਬਲਿਹਾਰੇ, ਕਰਿ ਨਮਸਕਾਰੇ; ਜਿਨ ਭੇਟਤ ਪ੍ਰਭੁ ਜਾਤਾ ॥

ਉਹਨਾਂ ਤੋਂ (ਸਦ) ਸੈਂਕੜੇ ਵਾਰੀ (ਬਲਿਹਾਰੇ) ਕੁਰਬਾਨ ਜਾਈਏ ਅਤੇ ਉਹਨਾਂ ਨੂੰ ਦੋਵੇਂ ਹੱਥ ਜੋੜ ਕੇ (ਨਮਸਕਾਰੇ) ਬੰਦਨਾ (ਕਰਿ) ਕਰੀਏ, ਜਿੰਨ੍ਹਾਂ ਨਾਲ (ਭੇਟਤ) ਮਿਲ ਕਰਕੇ ਮੇਰੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਨੂੰ ਅਸੀਂ (ਜਾਤਾ) ਜਾਣਿਆ ਹੈ। **ਵਾ:** ਜਿੰਨ੍ਹਾਂ ਨਾਲ ਮਿਲ ਕਰਕੇ ਮੇਰਾ ਵਾਹਿਗੁਰੂ ਜਾਣਿਆ ਜਾਂਦਾ ਹੈ।

**ਪ੍ਰਸ਼ਨ :** ਉਹ ਪ੍ਰਮੇਸਰ ਕੈਸਾ ਹੈ?

## ਘਟਿ ਘਟਿ ਰਵਿ ਰਹਿਆ ਸਭ ਥਾਈ; ਪੂਰਨ ਪੁਰਖੁ ਬਿਧਾਤਾ ॥

**ਉੱਤਰ :** ਹੇ ਭਾਈ! ਉਹ ਪ੍ਰਮੇਸਰ ਅਕਾਸ਼ ਦੀ ਨਿਆਈਂ ਪੂਰਨ (ਪੁਰਖੁ) ਪੁਰਸ਼ਾਰਥ ਵਾਲਾ ਅਤੇ (ਬਿਧਾਤਾ) ਕਰਮਾਂ ਅਨੁਸਾਰ ਫਲਪ੍ਰਦਾਤਾ ਹੈ। ਫਿਰ ਉਹ ਅਕਾਲ ਪੁਰਖ ਵਾਹਿਗੁਰੂ (ਘਟਿ ਘਟਿ) ਘਟਾਂ-ਘਟਾਂ **ਵਾ:** ਚਾਰੇ ਖਾਣੀਆਂ ਆਦਿਕ (ਸਭ) ਸਾਰਿਆਂ (ਥਾਈ) ਥਾਵਾਂ ਵਿਚ (ਰਵਿ) ਵਿਆਪਕ ਹੋ ਰਿਹਾ ਹੈ। **ਵਾ:** ਉਹ ਬ੍ਰਹਿਮੰਡਾਂ-ਖੰਡਾਂ ਆਦਿਕ ਸਾਰੀਆਂ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ।

## ਗੁਰੁ ਪੂਰਾ ਪਾਇਆ, ਨਾਮੁ ਧਿਆਇਆ; ਜੂਐ ਜਨਮੁ ਨ ਹਾਰੇ ॥

ਇਸ ਪ੍ਰਕਾਰ (ਗੁਰੁ ਪੂਰਾ) ਪੂਰਨ ਸਤਿਗੁਰਾਂ ਨੂੰ (ਪਾਇਆ) ਪ੍ਰਾਪਤ ਕਰਕੇ ਵਾਹਿਗੁਰੂ ਦਾ ਨਾਮ (ਧਿਆਇਆ) ਧਿਆਉਣਾ ਕੀਤਾ ਹੈ। ਜਿਸ ਕਰਕੇ ਹੁਣ ਆਪਣੇ ਇਸ ਮਨੁੱਖਾ ਜਨਮ ਨੂੰ ਵਿਸ਼ਿਆਂ ਰੂਪ (ਜੂਐ) ਜੂਏ ਵਿੱਚ ਕਦੀ ਵੀ ਨਹੀਂ (ਹਾਰੇ) ਹਾਰਾਂਗੇ।

## ਬਿਨਵੰਤਿ ਨਾਨਕ, ਸਰਣਿ ਤੇਰੀ; ਰਾਖੁ ਕਿਰਪਾ ਧਾਰੇ ॥੩॥

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ! ਅਸੀਂ (ਤੇਰੀ) ਤੁਹਾਡੀ ਸਰਣ ਵਿਚ ਹਾਂ, ਆਪ ਜੀ ਕਿਰਪਾ ਦ੍ਰਿਸ਼ਟੀ (ਧਾਰੇ) ਧਾਰ ਕਰਕੇ ਸਾਡੀ (ਰਾਖੁ) ਰੱਖਿਆ ਕਰੋ।

## ਬੇਅੰਤਾ, ਬੇਅੰਤ ਗੁਣ ਤੇਰੇ; ਕੇਤਕ ਗਾਵਾ ਰਾਮ ॥

ਹੇ ਬੇਅੰਤ (ਰਾਮ) ਪ੍ਰਮੇਸਰ ! (ਤੇਰੇ) ਤੁਹਾਡੇ (ਬੇਅੰਤਾ) ਬੇਅੰਤ ਤੋਂ ਬੇਅੰਤ ਗੁਣ ਹਨ **ਵਾ:** ਤੁਹਾਡੇ ਬੇਅੰਤ ਗੁਣਾਂ ਨੂੰ ਗਾਉਣ ਵਾਲੇ ਵੀ ਬੇਅੰਤ ਹਨ। ਅਸੀਂ ਤੁਹਾਡੇ (ਕੇਤਕ) ਕਿਤਨੇ ਕੁ ਗੁਣ (ਗਾਵਾ) ਗਾਉਣਾ ਕਰੀਏ? **ਵਾ:** ਤੁਹਾਡੇ (ਕੇਤਕ) ਕਿਹੜੇ-ਕਿਹੜੇ ਗੁਣ ਗਾਉਣਾ ਕਰੀਏ? ਭਾਵ ਅਸੀਂ ਤੁਹਾਡੇ ਬੇਅੰਤ ਗੁਣਾਂ ਨੂੰ ਨਹੀਂ ਗਾ ਸਕਦੇ। ਯਥਾ :

**ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ॥**
**ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ॥** *(ਅੰਗ : ੭੩੫)*
**ਜਿਹਵਾ ਏਕ ਕਵਨ ਗੁਨ ਕਹੀਐ॥**
**ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ॥** *(ਅੰਗ : ੬੭੪)*

## ਤੇਰੇ ਚਰਣਾ, ਤੇਰੇ ਚਰਣ ਧੂੜਿ; ਵਡਭਾਗੀ ਪਾਵਾ ਰਾਮ ॥

ਹੇ (ਰਾਮ) ਪਿਆਰੇ ਜੀ ! (ਤੇਰੇ) ਤੁਹਾਡੇ ਚਰਨਾਂ ਦੀ ਧੂੜ, ਤੁਹਾਡੇ ਚਰਨਾਂ ਦੀ ਧੂੜ (ਵਡਭਾਗੀ) ਵੱਡਿਆਂ ਭਾਗਾਂ ਕਰਕੇ ਹੀ (ਪਾਵਾ) ਪ੍ਰਾਪਤ ਕਰੀਦੀ ਹੈ।

**ਅਥਵਾ :** ਤੁਹਾਡੇ ਚਰਨਾਂ ਵਿੱਚ ਪਏ ਰਹਿਣ ਵਾਲੇ ਤੁਹਾਡੇ ਪਿਆਰਿਆਂ ਦੇ ਚਰਨਾਂ ਦੀ ਧੂੜ **ਵਾ:** ਜਿਹੜੇ ਤੁਹਾਡੇ ਚਰਨਾਂ ਦੇ ਵਿਚ ਇਸਥਿਤ ਹੋਏ ਹਨ। ਉਹਨਾਂ ਤੁਹਾਡੇ ਪਿਆਰਿਆਂ ਦੇ ਚਰਨਾਂ ਦੀ ਧੂੜ **ਵਾ:** ਜਿਹੜੇ ਤੁਹਾਡੇ ਚਰਨਾਂ ਦੀ ਸ਼ਰਨ ਵਿਚ ਆਏ ਹਨ, ਉਹਨਾਂ ਦੇ ਚਰਨਾਂ ਦੀ ਧੂੜ **ਵਾ:** ਜੋ ਤੁਹਾਡੇ ਰਚੇ ਹੋਏ (ਚਰਣ) ਵੇਦ ਹਨ। ਉਹਨਾਂ ਵੇਦਾਂ ਵਿਚ (ਚਰਣਾ) ਵਿਚਰਨੇ ਵਾਲੇ ਤੁਹਾਡੇ ਸੰਤਾਂ ਦੇ ਚਰਨਾਂ ਦੀ ਧੂੜ **ਵਾ:** ਜੋ ਤੁਹਾਡੇ ਅਧਿਸ਼ਠਾਨ ਰੂਪ ਚਰਨ ਹਨ, ਉਹਨਾਂ ਚਰਨਾਂ ਦੀ ਸ਼ਰਧਾ ਰੂਪ ਧੂੜ (ਵਡਭਾਗੀ) ਵੱਡਿਆਂ ਭਾਗਾਂ ਕਰਕੇ (ਪਾਵਾ) ਪਾਈਦੀ ਹੈ।

## ਹਰਿ ਧੂੜੀ ਨ੍ਹਾਈਐ, ਮੈਲੁ ਗਵਾਈਐ; ਜਨਮ ਮਰਣ ਦੁਖ ਲਾਥੇ ॥

ਹੇ (ਹਰਿ) ਵਾਹਿਗੁਰੂ ਜੀ ! ਤੁਹਾਡੀ ਸ਼ਰਧਾ ਰੂਪ ਧੂੜ ਵਿਚ (ਨ੍ਹਾਈਐ) ਇਸ਼ਨਾਨ ਕਰਕੇ ਪਾਪਾਂ ਦੀ ਮੈਲ ਵੀ (ਗਵਾਈਐ) ਗਵਾ ਲਈਦੀ ਹੈ **ਵਾ:** ਹੇ (ਹਰਿ) ਹਰੀ ! ਜਦੋਂ ਤੁਸੀ ਸਰਗੁਣ ਸਰੂਪ ਧਾਰ ਕਰਕੇ ਭਗਤਾਂ ਦੀ ਰੱਖਿਆ ਕਰਦੇ ਹੋ। ਉਸ ਵਕਤ ਤੁਹਾਡੇ ਚਰਨਾਂ ਦੀ ਧੂੜ ਵਿਚ ਇਸ਼ਨਾਨ ਕਰਕੇ ਮਲ ਵਿਖੇਪ ਆਦਿਕ ਦੀ ਮੈਲ ਵੀ ਗਵਾ ਲਈਦੀ ਹੈ ਅਤੇ ਜਨਮ ਮਰਨ ਆਦਿਕ ਸਾਰੇ ਦੁੱਖ ਵੀ (ਲਾਥੇ) ਲਹਿ ਜਾਂਦੇ ਹਨ।

## ਅੰਤਰਿ ਬਾਹਰਿ ਸਦਾ ਹਦੂਰੇ; ਪਰਮੇਸਰੁ ਪ੍ਰਭੁ ਸਾਥੇ ॥

ਹੇ (ਪ੍ਰਭੁ) ਪ੍ਰਭੂ ਪ੍ਰਮੇਸਰ ਜੀ! ਤੁਸੀਂ ਸਰੀਰਾਂ ਦੇ (ਅੰਤਰਿ) ਅੰਦਰ, (ਬਾਹਰਿ) ਬਾਹਰ ਸੰਸਾਰ ਵਿਚ **ਵਾ:** (ਅੰਤਰਿ ਬਾਹਰਿ) ਤੁਸੀਂ ਤਿੰਨਾਂ ਲੋਕਾਂ ਵਿਚ ਅੰਦਰ ਬਾਹਰ ਸਦਾ ਹੀ (ਹਦੂਰੇ) ਨੇੜੇ ਤੋਂ ਨੇੜੇ ਭਾਵ ਸਾਹਮਣੇ ਅਤੇ (ਸਾਥੇ) ਅੰਗ-ਸੰਗ ਹੋ।

## ਮਿਟੇ ਦੂਖ ਕਲਿਆਣ ਕੀਰਤਨ; ਬਹੁੜਿ ਜੋਨਿ ਨ ਪਾਵਾ ॥

ਹੇ ਮਹਾਰਾਜ ! ਜਿੰਨ੍ਹਾ ਨੇ ਤੁਹਾਡਾ ਕੀਰਤਨ ਕੀਤਾ ਹੈ, ਉਹਨਾਂ ਦੇ ਜੰਮਣ-ਮਰਨ ਦੇ ਦੁੱਖ (ਮਿਟੇ) ਮਿਟ ਗਏ ਹਨ ਤੇ ਉਹਨਾਂ ਨੂੰ (ਕਲਿਆਣ) ਮੁਕਤੀ ਦੀ ਪ੍ਰਾਪਤੀ ਹੋ ਗਈ ਹੈ ਜਿਸ ਕਰਕੇ ਹੁਣ ਉਹ (ਬਹੁੜਿ) ਫਿਰ ਮੁੜ ਕੇ (ਜੋਨਿ) ਜੂਨਾਂ ਵਿਚ ਨਹੀਂ (ਪਾਵਾ) ਪੈਣਗੇ।

## ਬਿਨਵੰਤਿ ਨਾਨਕ, ਗੁਰ ਸਰਣਿ ਤਰੀਐ; ਆਪਣੇ ਪ੍ਰਭ ਭਾਵਾ ॥੪॥੨॥

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਜੀ ਜਾਚ ਦੱਸਦੇ ਹੋਏ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਜੇਕਰ ਆਪਣੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਵਾ) ਭਾਅ ਜਾਈਏ **ਵਾ:** ਚੰਗੇ ਲੱਗ ਆਈਏ ਤਾਂ (ਗੁਰ) ਸਤਿਗੁਰੂ ਸਾਹਿਬ ਜੀ ਦੀ ਸ਼ਰਨੀ ਪੈ ਕੇ (ਤਰੀਐ) ਤਰ ਜਾਈਦਾ ਹੈ।

## ਆਸਾ ਛੰਤ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਰਾਗੁ ਆਸਾ ਅੰਦਰ ਚੌਥੇ (ਘਰੁ) ਸੁਰਤਾਲ ਵਿਚ (ਛੰਤ) ਜਸ ਰੂਪ ਬਾਣੀ ਉਚਾਰਨ ਕਰਦੇ ਹਨ।

(੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਰਿ ਚਰਨ ਕਮਲ ਮਨੁ ਬੇਧਿਆ; ਕਿਛੁ ਆਨ ਨ ਮੀਠਾ ਰਾਮ ਰਾਜੇ ॥

ਹੇ (ਰਾਮ) ਰਮੇ ਹੋਏ (ਰਾਜੇ) ਪ੍ਰਕਾਸ਼ ਸਰੂਪ ਪ੍ਰਮੇਸਰ ਦੇ ਪਿਆਰੇ ਸੰਤ ਜਨੋ ! ਜੋ (ਹਰਿ) ਪ੍ਰਮੇਸਰ ਦੇ ਕਮਲ ਵਤ ਉੱਜਲ, **ਵਾ:** ਕਮਲ ਵਤ ਪ੍ਰਕਾਸ਼ਮੈ, **ਵਾ:** ਕਮਲ ਵਤ ਕੂਲੇ, **ਵਾ:** ਕਮਲ ਵਤ ਨਿਰਲੇਪ **ਵਾ:** ਅਧਿਸ਼ਠਾਨ ਸਰੂਪ ਚਰਨ ਹਨ, ਉਹਨਾਂ ਚਰਨ-ਕਮਲਾਂ ਵਿਚ ਸਾਡਾ ਮਨ (ਬੇਧਿਆ) ਮਿਲਿਆ ਹੋਇਆ ਹੈ। ਜਿਸ ਕਰਕੇ ਸਾਨੂੰ ਹਰੀ ਤੋਂ ਬਿਨਾਂ (ਆਨ) ਹੋਰ (ਕਿਛੁ) ਕੋਈ ਵੀ ਪਦਾਰਥ (ਮੀਠਾ) ਪਿਆਰਾ ਨਹੀਂ ਲੱਗਦਾ।

## ਮਿਲਿ ਸੰਤ ਸੰਗਤਿ, ਆਰਾਧਿਆ; ਹਰਿ ਘਟਿ ਘਟੇ ਡੀਠਾ ਰਾਮ ਰਾਜੇ ॥

ਹੇ (ਰਾਮ ਰਾਜੇ) ਪ੍ਰਕਾਸ਼ ਸਰੂਪ ਪ੍ਰਮੇਸਰ ਦੇ ਪਿਆਰੇ ਸੰਤ ਜਨੋ ! ਜਿੰਨ੍ਹਾਂ ਨੇ ਪਿਆਰੇ ਸੰਤਾਂ ਦੀ ਸੰਗਤ ਵਿਚ (ਮਿਲਿ) ਮਿਲ ਕਰਕੇ ਦਿਲ ਦੀ ਭਾਵਨਾ ਨਾਲ (ਹਰਿ) ਪ੍ਰਮੇਸਰ ਨੂੰ (ਆਰਾਧਿਆ) ਅਰਾਧਨਾ ਕੀਤਾ। ਉਹਨਾਂ ਨੇ ਪ੍ਰਕਾਸ਼ ਸਰੂਪ (ਰਾਮ) ਪ੍ਰਮੇਸਰ ਨੂੰ (ਘਟਿ ਘਟੇ) ਘਟਾਂ-ਘਟਾਂ ਵਿਚ (ਡੀਠਾ) ਵੇਖਣਾ ਕੀਤਾ ਹੈ।

## ਹਰਿ ਘਟਿ ਘਟੇ ਡੀਠਾ, ਅੰਮ੍ਰਿਤੋ ਵੂਠਾ; ਜਨਮ ਮਰਨ ਦੁਖ ਨਾਠੇ ॥

ਜਿੰਨ੍ਹਾਂ ਨੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਘਟਿ ਘਟੇ) ਘਟਾਂ-ਘਟਾਂ ਵਿਚ (ਡੀਠਾ) ਵੇਖ ਲਿਆ ਹੈ। ਉਹਨਾਂ ਦੇ ਹਿਰਦੇ ਵਿਚ ਨਾਮ (ਵੂਠਾ) ਵੱਸ ਗਿਆ ਹੈ ਅਤੇ ਨਾਮ ਦੇ ਪ੍ਰਤਾਪ ਕਰਕੇ ਉਹਨਾਂ ਦੇ ਜੰਮਣ-ਮਰਨ ਦੇ ਸਾਰੇ ਦੁੱਖ (ਨਾਠੇ) ਨੱਸ ਗਏ ਹਨ।

## ਗੁਣ ਨਿਧਿ ਗਾਇਆ, ਸਭ ਦੂਖ ਮਿਟਾਇਆ; ਹਉਮੈ ਬਿਨਸੀ ਗਾਠੇ ॥

ਜਿੰਨ੍ਹਾਂ ਨੇ ਗੁਣਾਂ ਦੇ (ਨਿਧਿ) ਸਮੁੰਦਰ ਨੂੰ (ਗਾਇਆ) ਗਾਉਣਾ ਕੀਤਾ ਹੈ। ਉਹਨਾਂ ਨੇ (ਸਭ) ਸਾਰੇ (ਦੂਖ) ਦੁੱਖਾਂ ਨੂੰ (ਮਿਟਾਇਆ) ਮੇਟ ਲਿਆ ਹੈ ਅਤੇ ਉਹਨਾਂ ਦੇ ਅੰਦਰੋਂ (ਹਉਮੈ) ਹੰਗਤਾ-ਮਮਤਾ ਦੀ (ਗਾਠੇ) ਗੰਢ **ਵਾ:** ਦੇਹ ਅਧਿਆਸ ਦੀ ਗੰਢ ਵੀ (ਬਿਨਸੀ) ਨਾਸ਼ ਹੋ ਗਈ। **ਵਾ:** (ਗਾਠੇ) *ਚਿਦਜੜ੍ਹ ਗ੍ਰੰਥੀ, ਸੰਸ਼ਯ ਗ੍ਰੰਥੀ, ਕਰਮ ਗ੍ਰੰਥੀ ਵੀ ਨਾਸ਼ ਹੋ ਗਈ ਹੈ।

---

* ਚਿਦਜੜ੍ਹ ਗ੍ਰੰਥੀ, ਸੰਸ਼ਯ ਗ੍ਰੰਥੀ, ਕਰਮ ਗ੍ਰੰਥੀ ਦੀ ਟੂਕ ਪੜ੍ਹਨ ਲਈ ਦੇਖੋ ਦਮਦਮੀ ਸਟੀਕ ਪੋਥੀ ਪੰਜਵੀਂ ਦੇ ਪੰਨਾ ਨੰ : ੬੩੯

## ਅੰਗ : ੪੫੪

### ਪ੍ਰਿਉ ਸਹਜ ਸੁਭਾਈ, ਛੋਡਿ ਨ ਜਾਈ; ਮਨਿ ਲਾਗਾ ਰੰਗੁ ਮਜੀਠਾ ॥

ਜਿਹੜਾ (ਪ੍ਰਿਉ) ਪਿਆਰਾ (ਸੁਭਾਈ) ਪ੍ਰਕਾਸ਼ ਸਰੂਪ ਪ੍ਰਮੇਸਰ (ਸਹਜ) ਸੁਤੇ ਸਿਧ ਹੀ (ਸੁਭਾਈ) ਸੋਭਾ ਦੇ ਦੇਣ ਵਾਲਾ ਹੈ। ਸਾਡਾ ਮਨ ਉਸ ਨੂੰ (ਛੋਡਿ) ਛੱਡ ਕੇ ਹੋਰ ਕਿਸੇ ਪਾਸੇ ਵੀ ਨਹੀਂ (ਜਾਈ) ਜਾਂਦਾ। ਕਿਉਂਕਿ ਮਨ ਵਿਚ ਭਗਤੀ ਦਾ *ਮਜੀਠੀ ਭਾਵ ਪੱਕਾ ਰੰਗ (ਲਾਗਾ) ਲੱਗ ਗਿਆ ਹੈ।

**ਅਥਵਾ :** ਪਤੀ ਅਕਾਲ ਪੁਰਖ ਨੂੰ ਪ੍ਰਾਪਤ ਕਰਕੇ ਬੁੱਧੀ (ਸਹਜ) ਸੁਭਾਵਿਕ ਹੀ (ਸੁਭਾਈ) ਸੁਭਾਇਮਾਨ ਹੋ ਗਈ ਹੈ। ਜਿਸ ਕਰਕੇ ਹੁਣ ਇਸ ਅਨੰਦ ਨੂੰ ਛੱਡ ਕਰਕੇ ਵਿਸ਼ਿਆਂ ਵੱਲ ਨਹੀਂ (ਜਾਈ) ਜਾਂਦੀ। ਪਤੀ ਪ੍ਰਮੇਸਰ ਵਿਚ ਹੀ ਅਭੇਦ ਹੋ ਕੇ ਰਹਿੰਦੀ ਹੈ ਅਤੇ ਮਨ ਨੂੰ ਵੀ ਸੱਚੇ ਨਾਮ ਦਾ ਮਜੀਠੀ ਰੰਗ ਲੱਗਾ ਹੋਇਆ ਹੈ।

**ਅਥਵਾ :** ਪਤੀ ਪ੍ਰਮੇਸਰ ਦੇ ਸਰੂਪ ਦਾ ਹਿਰਦੇ ਦੇ ਅੰਦਰ (ਸਹਜ) ਸੁਤੇ ਸਿੱਧ ਹੀ (ਸੁਭਾਈ) ਪ੍ਰਕਾਸ਼ ਹੋ ਗਿਆ ਹੈ। ਹੁਣ ਅਸੀਂ ਇਸ ਸਰੂਪ ਦੇ ਪ੍ਰਕਾਸ਼ ਨੂੰ ਛੱਡ ਕੇ ਹੋਰ ਕਿਤੇ ਵੀ ਨਹੀਂ ਜਾਂਦੇ, ਕਿਉਂਕਿ ਸਾਡੇ ਮਨ 'ਤੇ ਮਜੀਠ ਦੀ ਨਿਆਈਂ ਨਾਮ ਦਾ ਪੱਕਾ ਰੰਗ ਲੱਗ ਗਿਆ ਹੈ।

### ਹਰਿ ਨਾਨਕ ਬੇਧੇ ਚਰਨ ਕਮਲ; ਕਿਛੁ ਆਨ ਨ ਮੀਠਾ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡਾ ਮਨ (ਹਰਿ) ਪ੍ਰਮੇਸਰ ਦੇ ਚਰਨਾਂ-ਕਮਲਾਂ ਵਿਚ (ਬੇਧੇ) ਵਿੰਨ੍ਹਿਆ ਗਿਆ ਹੈ। **ਵਾ:** (ਬੇਧੇ) ਮਿਲ ਗਿਆ, ਜਿਸ ਕਰਕੇ ਹੁਣ ਸਾਨੂੰ ਉਸ ਤੋਂ ਬਿਨਾਂ (ਆਨ) ਹੋਰ (ਕਿਛੁ) ਕੋਈ ਵੀ ਪਦਾਰਥ (ਮੀਠਾ) ਪਿਆਰਾ ਨਹੀਂ ਲੱਗਦਾ।

### ਜਿਉ ਰਾਤੀ ਜਲਿ ਮਾਛੁਲੀ; ਤਿਉ ਰਾਮ ਰਸਿ ਮਾਤੇ ਰਾਮ ਰਾਜੇ ॥

ਹੇ (ਰਾਮ ਰਾਜੇ) ਪ੍ਰਕਾਸ਼ ਸਰੂਪ ਪ੍ਰਮੇਸਰ ਦੇ ਪਿਆਰਿਓ ! (ਜਿਉ) ਜਿਵੇਂ (ਮਾਛੁਲੀ) ਮੱਛੀ ਜਲ ਦੇ ਪ੍ਰੇਮ ਵਿਚ (ਰਾਤੀ) ਰੰਗੀ ਹੁੰਦੀ ਹੈ, ਤਿਵੇਂ ਹੀ ਸਾਡੀ ਬੁੱਧੀ ਰੂਪ ਮੱਛੀ (ਰਾਮ) ਪ੍ਰਮੇਸਰ ਦੇ ਅੰਮ੍ਰਿਤ ਰੂਪ ਨਾਮ ਰਸ ਵਿਚ (ਮਾਤੇ) ਮਸਤ ਹੋਈ ਹੈ।

### ਗੁਰ ਪੂਰੈ ਉਪਦੇਸਿਆ; ਜੀਵਨ ਗਤਿ ਭਾਤੇ ਰਾਮ ਰਾਜੇ ॥

ਹੇ (ਰਾਮ ਰਾਜੇ) ਰਾਜਾ ਰੂਪ **ਵਾ:** ਪ੍ਰਕਾਸ਼ ਸਰੂਪ ਅਕਾਲ ਪੁਰਖ ਦੇ ਪਿਆਰਿਓ ! (ਪੂਰੈ) ਪੂਰਨ ਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਸਾਹਿਬ ਜੀ ਨੇ ਸਾਨੂੰ ਉਪਦੇਸ਼ ਦਿੱਤਾ ਹੈ ਕਿ ਜੋ (ਰਾਮ ਰਾਜੇ) ਪ੍ਰਕਾਸ਼ ਸਰੂਪ ਪ੍ਰਮੇਸਰ ਦਾ ਸਿਮਰਨ ਕਰਨਾ ਹੈ। ਇਹੋ ਹੀ (ਗਤਿ) ਜੀਵਨ ਮੁਕਤੀ ਦੀ ਪ੍ਰਾਪਤੀ ਦੀ (ਭਾਤੇ) ਪਰਾ ਹੈ ਭਾਵ ਰੀਤੀ ਹੈ। **ਵਾ:** ਇਸ (ਭਾਤੇ) ਤਰ੍ਹਾਂ ਕਰਨ ਨਾਲ ਜੀਵਨ ਮੁਕਤੀ ਦੀ (ਗਤਿ) ਪ੍ਰਾਪਤੀ ਹੁੰਦੀ ਹੈ। **ਵਾ:** ਅਸਤੀ ਭਾਂਤੀ ਪ੍ਰਿਯਤਾ ਰੂਪ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।

### ਜੀਵਨ ਗਤਿ ਸੁਆਮੀ ਅੰਤਰਜਾਮੀ; ਆਪਿ ਲੀਏ ਲੜਿ ਲਾਏ ॥

ਹੇ ਭਾਈ ! (ਅੰਤਰਜਾਮੀ) ਸਾਰਿਆਂ ਦੇ ਅੰਦਰ ਜੀ ਜਾਨਣ ਵਾਲੇ (ਸੁਆਮੀ) ਮਾਲਕ ਅਕਾਲ ਪੁਰਖ ਨੇ ਜਿਹੜੇ ਪੁਰਖ (ਆਪਿ) ਆਪਣੇ ਸ਼ਰਨ ਰੂਪ (ਲੜਿ) ਪੱਲੇ ਨਾਲ (ਲਾਏ) ਲਾ ਲਏ ਹਨ। ਉਹਨਾਂ ਨੂੰ ਜੀਵਨ ਮੁਕਤੀ ਦੀ (ਗਤਿ) ਪ੍ਰਾਪਤੀ ਹੋਈ ਹੈ।

---

* **ਮਜੀਠੀ :** ਇਕ ਬੇਲ, ਜਿਸ ਦੀ ਡੰਡੀ ਵਿਚੋਂ ਲਾਲ ਅਤੇ ਪੱਕਾ ਰੰਗ ਨਿਕਲਦਾ ਹੈ।

**ਹਰਿ ਰਤਨ ਪਦਾਰਥੋ ਪਰਗਟੋ ਪੂਰਨੋ; ਛੋਡਿ ਨ ਕਤਹੂ ਜਾਏ ॥**

ਉਹ (ਹਰਿ) ਪ੍ਰਮੇਸਰ ਉਹਨਾਂ ਪੁਰਖਾਂ ਨੂੰ (ਛੋਡਿ) ਛੱਡ ਕੇ (ਕਤਹੂ) ਕਿਤੇ ਵੀ ਨਹੀਂ (ਜਾਏ) ਜਾਂਦਾ। ਜਿੰਨ੍ਹਾਂ ਦੇ ਹਿਰਦੇ ਵਿਚ ਨਾਮ ਰੂਪ ਰਤਨ ਪਦਾਰਥ (ਪਰਗਟੋ) ਪ੍ਰਗਟ ਹੋਇਆ ਹੈ ਅਤੇ ਜਿੰਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਸਾਰੀਆਂ ਥਾਵਾਂ ਵਿਚ (ਪੂਰਨੋ) ਪੂਰਨ ਹੋ ਰਿਹਾ ਦਿਸ ਪਿਆ ਹੈ।

**ਪ੍ਰਭੁ ਸੁਘਰੁ ਸਰੂਪੁ ਸੁਜਾਨੁ ਸੁਆਮੀ; ਤਾ ਕੀ ਮਿਟੈ ਨ ਦਾਤੇ ॥** ('ਦਾੱਤੇ' ਬੋਲੋ)

ਹੇ ਭਾਈ! ਜੋ (ਸੁਘਰੁ) ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ (ਸਰੂਪੁ) ਸਤ ਚਿਤ ਅਨੰਦ ਸਰੂਪ ਸੁੰਦਰ (ਸੁਜਾਨੁ) ਅੰਤਰਜਾਮੀ ਅਤੇ (ਸੁਆਮੀ) ਸਾਰਿਆਂ ਦਾ ਮਾਲਕ (ਪ੍ਰਭੁ) ਪ੍ਰਮੇਸਰ ਹੈ। (ਤਾ) ਉਸ (ਕੀ) ਦੀ ਦਿੱਤੀ ਹੋਈ ਬ੍ਰਹਮ ਵਿੱਦਿਆ, ਬ੍ਰਹਮਗਿਆਨ, ਜੀਵਨ ਮੁਕਤੀ ਦੀ (ਦਾਤੇ) ਦਾਤ ਕਦੇ ਵੀ (ਮਿਟੈ) ਮਿਟਦੀ ਨਹੀਂ ਹੈ।

**ਜਲ ਸੰਗਿ ਰਾਤੀ ਮਾਛੁਲੀ; ਨਾਨਕ, ਹਰਿ ਮਾਤੇ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਵੇਂ (ਮਾਛੁਲੀ) ਮੱਛੀ ਹਰ ਵਕਤ ਜਲ ਦੇ (ਸੰਗਿ) ਨਾਲ (ਰਾਤੀ) ਰੰਗੀ ਰਹਿੰਦੀ ਹੈ। ਤਿਵੇਂ ਹੀ ਅਸੀਂ ਉਸ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਵਿੱਚ (ਮਾਤੇ) ਮਸਤ ਹੋ ਰਹੇ ਹਾਂ। ਵਾ: ਸਾਡਾ ਚਿੱਤ ਉਸ ਪ੍ਰਮੇਸਰ ਦੇ ਪ੍ਰੇਮ ਰੰਗ ਵਿਚ ਰੰਗਿਆ ਹੋਇਆ ਹੈ।

**ਚਾਤ੍ਰਿਕੁ ਜਾਚੈ ਬੂੰਦ ਜਿਉ; ਹਰਿ ਪ੍ਰਾਨ ਅਧਾਰਾ ਰਾਮ ਰਾਜੇ ॥**

ਹੇ (ਰਾਮ ਰਾਜੇ) ਰਮੇ ਹੋਏ ਪ੍ਰਕਾਸ਼ ਸਰੂਪ ਪ੍ਰਮੇਸਰ ਦੇ ਪਿਆਰਿਓ! (ਜਿਉ) ਜਿਵੇਂ (ਚਾਤ੍ਰਿਕੁ) ਬਬੀਹਾ ਪ੍ਰਿਉ-ਪ੍ਰਿਉ ਕਰਕੇ ਸ੍ਵਾਂਤੀ ਬੂੰਦ ਨੂੰ (ਜਾਚੈ) ਮੰਗਦਾ ਹੈ, ਤਿਵੇਂ ਹੀ ਸਾਡਾ ਚਿੱਤ ਚਾਤ੍ਰਿਕ ਦੀ ਨਿਆਈਂ ਹੋ ਕੇ ਸ੍ਵਾਂਤੀ ਬੂੰਦ ਰੂਪ ਸੱਚੇ ਪਾਤਸ਼ਾਹ ਜੀ ਦੇ ਤਾਈਂ ਮੰਗਦਾ ਹੈ। ਕਿਉਂਕਿ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਸਾਡੇ (ਪ੍ਰਾਨ) ਪ੍ਰਾਣਾਂ ਦਾ (ਅਧਾਰਾ) ਆਸਰਾ ਹਨ।

**ਮਾਲੁ ਖਜੀਨਾ ਸੁਤ ਭ੍ਰਾਤ ਮੀਤ; ਸਭਹੂੰ ਤੇ ਪਿਆਰਾ ਰਾਮ ਰਾਜੇ ॥**

ਹੇ (ਰਾਮ ਰਾਜੇ) ਪ੍ਰਕਾਸ਼ ਰੂਪ ਪ੍ਰਮੇਸਰ ਦੇ ਪਿਆਰੇ ਸੰਤ ਜਨੋ! ਸਾਨੂੰ ਤਾਂ (ਮਾਲੁ) ਹਾਥੀ ਘੋੜੇ (ਖਜੀਨਾ) ਧਨ, ਰੋਕੜੀ (ਸੁਤ) ਪੁੱਤਰ, (ਭ੍ਰਾਤ) ਭਰਾ ਅਤੇ (ਮੀਤ) ਮਿੱਤਰ ਆਦਿਕ (ਸਭਹੂੰ) ਸਾਰਿਆਂ (ਤੇ) ਤੋਂ ਵੱਧ ਇਕ ਅਕਾਲ ਪੁਰਖ ਵਾਹਿਗੁਰੂ ਹੀ ਪਿਆਰਾ ਲੱਗਦਾ ਹੈ।

**ਸਭਹੂੰ ਤੇ ਪਿਆਰਾ, ਪੁਰਖੁ ਨਿਰਾਰਾ; ਤਾ ਕੀ ਗਤਿ ਨਹੀ ਜਾਣੀਐ ॥**

ਜੋ (ਸਭਹੂੰ) ਸਾਰਿਆਂ (ਤੇ) ਤੋਂ ਪਿਆਰਾ (ਪੁਰਖੁ) ਪੂਰਨ ਤੇ (ਨਿਰਾਰਾ) ਅਸੰਗ ਅਕਾਲ ਪੁਰਖ ਵਾਹਿਗੁਰੂ ਹੈ, (ਤਾ ਕੀ) ਉਸ ਦੀ (ਗਤਿ) ਪ੍ਰਾਪਤੀ ਸਤਿਗੁਰੂ ਤੋਂ ਬਿਨਾਂ ਨਹੀਂ (ਜਾਣੀਐ) ਜਾਣੀ ਜਾ ਸਕਦੀ।

**ਹਰਿ ਸਾਸਿ ਗਿਰਾਸਿ, ਨ ਬਿਸਰੈ ਕਬਹੂੰ; ਗੁਰ ਸਬਦੀ ਰੰਗੁ ਮਾਣੀਐ ॥**

ਸਾਡੀ ਤਾਂ ਇਹੋ ਬੇਨਤੀ ਹੈ ਕਿ ਸਾਨੂੰ (ਹਰਿ) ਪ੍ਰਮੇਸਰ (ਸਾਸਿ ਗਿਰਾਸਿ) ਆਉਂਦੇ-ਜਾਂਦੇ ਸ੍ਵਾਸਾਂ ਨਾਲ (ਕਬਹੂੰ) ਕਦੇ ਵੀ ਨਾ (ਬਿਸਰੈ) ਭੁੱਲੇ ਅਤੇ ਅਸੀਂ ਸਤਿਗੁਰੂ ਸਾਹਿਬ ਦੇ ਸਬਦ ਦੁਆਰਾ ਉਸ ਵਾਹਿਗੁਰੂ ਦੇ (ਰੰਗੁ) ਅਨੰਦ ਨੂੰ ਮਾਨਣਾ ਕਰੀਏ।

**ਪ੍ਰਭੁ ਪੁਰਖੁ ਜਗਜੀਵਨੋ, ਸੰਤ ਰਸੁ ਪੀਵਨੋ; ਜਪਿ, ਭਰਮ ਮੋਹ ਦੁਖ ਡਾਰਾ ॥**

ਜਿਹੜਾ (ਪ੍ਰਭੁ) ਪ੍ਰਮੇਸਰ (ਪੁਰਖੁ) ਪੂਰਨ ਅਤੇ ਸਾਰੇ (ਜਗਜੀਵਨੋ) ਜਗਤ ਦਾ ਜੀਵਨ ਸਰੂਪ **ਵਾ:** ਚੇਤਨ ਸਰੂਪ ਹੈ, ਸੰਤ ਉਸ ਦੇ (ਰਸੁ) ਪ੍ਰੇਮ ਰਸ **ਵਾ:** ਬ੍ਰਹਮਾਨੰਦ ਰੂਪ ਰਸ ਨੂੰ (ਪੀਵਨੋ) ਪੀਣਾ ਕਰਦੇ ਹਨ ਅਤੇ ਨਾਮ ਨੂੰ ਜਪ ਕੇ ਪੰਜ ਪ੍ਰਕਾਰ ਦੇ ਭਰਮ, ਅਗਿਆਨ ਜਨ ਮੋਹ ਅਤੇ ਜੰਮਣ-ਮਰਣ ਦੇ ਦੁਖ ਨੂੰ (ਡਾਰਾ) ਸੁੱਟ ਭਾਵ ਤਿਆਗ ਦਿੰਦੇ ਹਨ। **ਵਾ:** ਉਸ ਦੇ ਨਾਮ ਨੂੰ ਜਪ ਕਰਕੇ ਸਰੂਪ ਦੇ ਭਰਮ, ਸਰੀਰਾਂ ਦੇ ਮੋਹ ਅਤੇ ਅਗਿਆਨ ਜਨ ਦੁੱਖ ਨੂੰ ਤਿਆਗ ਦਿੰਦੇ ਹਨ।

**ਚਾਤ੍ਰਿਕੁ ਜਾਚੈ ਬੂੰਦ ਜਿਉ; ਨਾਨਕ, ਹਰਿ ਪਿਆਰਾ ॥੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਵੇਂ (ਚਾਤ੍ਰਿਕੁ) ਬਬੀਹਾ ਸ੍ਵਾਂਤੀ ਬੂੰਦ ਨੂੰ (ਜਾਚੈ) ਮੰਗਦਾ ਹੈ, ਤਿਵੇਂ ਹੀ ਅਸੀਂ ਪਿਆਰੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਦਰਸ਼ਨਾਂ ਨੂੰ ਮੰਗਦੇ ਹਾਂ। **ਵਾ:** ਤਿਵੇਂ ਹੀ ਸਾਡਾ ਚਿਤ ਰੂਪ ਚਾਤ੍ਰਿਕ ਪਿਆਰੇ (ਹਰਿ) ਹਰੀ ਦੀ ਅਭੇਦ ਨਿਸ਼ਚੇ ਰੂਪ ਬੂੰਦ ਨੂੰ ਮੰਗਦਾ ਹੈ।

ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਤਿੰਨ ਪਉੜੀਆਂ ਉਚਾਰਨ ਕਰਕੇ ਅਗਲੀ ਪਉੜੀ ਵਿਚ ਵਾਹਿਗੁਰੂ ਦੀ ਪ੍ਰਾਪਤੀ ਬਾਰੇ ਦੱਸਦੇ ਹਨ।

**ਮਿਲੇ ਨਰਾਇਣ ਆਪਣੇ; ਮਾਨੋਰਥੋ ਪੂਰਾ ਰਾਮ ਰਾਜੇ ॥**

ਹੇ (ਰਾਮ ਰਾਜੇ) ਪ੍ਰਕਾਸ਼ ਰੂਪ ਪ੍ਰਮੇਸਰ ਦੇ ਪਿਆਰੇ ਸੰਤ ਜਨੋ! ਜਿਸ ਦਾ (ਨਰ+ਆਇਣ) (ਨਰ) ਨਰਾਂ-ਨਰਾਂ ਵਿਚ (ਆਇਣ) ਘਰ ਹੈ। **ਵਾ:** ਜੋ ਨਰਾਂ-ਨਰਾਂ ਵਿਚ ਆਇਆ ਹੋਇਆ ਹੈ। **ਵਾ:** ਜੋ (ਨਰ) ਨਿਅੰਤਾ ਤੇ ਸਾਰਿਆਂ ਦਾ (ਆਇਣ) ਅਧਿਸ਼ਠਾਨ ਸਰੂਪ ਹੈ। ਉਹ ਆਪਣਾ ਆਤਮਾ ਸਰੂਪ ਪਿਆਰਾ ਅਕਾਲ ਪੁਰਖ ਵਾਹਿਗੁਰੂ ਜੀ ਜਦੋਂ ਸਾਨੂੰ (ਮਿਲੇ) ਮਿਲ ਗਿਆ **ਵਾ:** ਜਦੋਂ ਉਸਦੇ ਸਰੂਪ ਸਤਿਗੁਰੂ ਸਾਹਿਬ ਜੀ ਸਾਨੂੰ ਮਿਲ ਗਏ ਤਾਂ ਉਦੋਂ ਸਾਡੇ ਮਨ ਦੇ ਸਾਰੇ (ਮਾਨੋਰਥੋ) ਸੰਕਲਪ (ਪੂਰਾ) ਪੂਰਨ ਹੋ ਗਏ।

**ਢਾਠੀ ਭੀਤਿ ਭਰੰਮ ਕੀ; ਭੇਟਤ ਗੁਰੁ ਸੂਰਾ ਰਾਮ ਰਾਜੇ ॥**

ਹੇ (ਰਾਮ ਰਾਜੇ) ਰਾਜੇ ਰੂਪ ਅਕਾਲ ਪੁਰਖ ਦੇ ਪਿਆਰੇ! (ਸੂਰਾ) ਸੂਰਬੀਰ (ਗੁਰੁ) ਸਤਿਗੁਰੂ ਸਾਹਿਬ ਜੀ ਦੇ ਨਾਲ (ਭੇਟਤ) ਮਿਲਣੇ ਕਰਕੇ ਸਾਡੀ ਸਰੂਪ ਦੇ ਭਰਮ ਦੀ (ਭੀਤਿ) ਕੰਧ (ਢਾਠੀ) ਢਹਿ ਗਈ ਹੈ।

**ਪੂਰਨ ਗੁਰ ਪਾਏ, ਪੁਰਬਿ ਲਿਖਾਏ; ਸਭ ਨਿਧਿ ਦੀਨ ਦਇਆਲਾ ॥**

ਅਸੀਂ (ਪੁਰਬਿ) ਪੂਰਬਲੇ ਕਰਮਾਂ ਦੀ (ਲਿਖਾਏ) ਲਿਖੀ ਹੋਈ ਲਿਖਤ ਅਨੁਸਾਰ ਉਹਨਾਂ ਪੂਰਨ (ਗੁਰ) ਸਤਿਗੁਰਾਂ ਦੀ ਪ੍ਰਾਪਤੀ ਕੀਤੀ ਹੈ। ਜੋ (ਸਭ) ਸਾਰੇ (ਨਿਧਿ) ਖਜ਼ਾਨਿਆਂ ਦੇ ਮਾਲਕ ਅਤੇ (ਦੀਨ) ਗਰੀਬਾਂ ਉੱਤੇ (ਦਇਆਲਾ) ਦਿਆਲਤਾ ਕਰਨ ਵਾਲੇ ਹਨ।

**ਆਦਿ ਮਧਿ ਅੰਤਿ ਪ੍ਰਭੁ ਸੋਈ; ਸੁੰਦਰ ਗੁਰ ਗੋਪਾਲਾ ॥**

ਜਿਹੜਾ (ਸੁੰਦਰ) ਸਤ ਚਿਤ ਅਨੰਦ ਸਰੂਪ ਸੁੰਦਰ (ਗੋਪਾਲਾ) ਪ੍ਰਿਥਵੀ ਦਾ ਪਾਲਕ ਅਤੇ (ਗੁਰ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰੂਪ ਆਪ ਅਕਾਲ ਪੁਰਖ ਵਾਹਿਗੁਰੂ ਹੈ। (ਸੋਈ) ਉਹ (ਪ੍ਰਭੁ) ਪ੍ਰਮੇਸਰ ਆਪ ਹੀ ਸਾਰੇ ਜਗਤ ਦੇ (ਆਦਿ) ਮੁੱਢ ਵਿੱਚ ਸੀ, ਹੁਣ ਮੱਧ ਵਿੱਚ ਹੈ ਅਤੇ ਅੱਗੇ ਅੰਤ ਵਿੱਚ ਹੋਵੇਗਾ। **ਵਾ:** ਜਿਹੜਾ ਮੁੱਢ ਵਿਚ ਅਧਿਸ਼ਠਾਨ ਰੂਪ ਹੈ, ਮੱਧ ਵਿੱਚ ਵਿਆਪਕ ਰੂਪ ਹੈ ਅਤੇ ਅੰਤ ਵਿਚ ਸਿਧਾਂਤ ਰੂਪ ਹੈ। (ਸੋਈ) ਉਹ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਇੱਕ ਹੀ ਹੈ।

## ਸੂਖ ਸਹਜ ਆਨੰਦ ਘਨੇਰੇ; ਪਤਿਤ ਪਾਵਨ ਸਾਧੂ ਧੂਰਾ ॥

ਜਿਸ (ਸੂਖ ਸਹਜ) ਅਚੁਤ ਸੁਖ ਸਰੂਪ ਬ੍ਰਹਮ ਦੀ ਪ੍ਰਾਪਤੀ ਕਰਕੇ (ਘਨੇਰੇ) ਘਣੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਉਸਦੇ ਸਾਧੂ ਸੰਤਾਂ ਦੀ (ਧੂਰਾ) ਧੂੜ ਤਾਂ (ਪਤਿਤ) ਪਾਪੀਆਂ ਨੂੰ ਵੀ (ਪਾਵਨ) ਪਵਿੱਤਰ ਕਰਨ ਵਾਲੀ ਹੈ।

## ਹਰਿ ਮਿਲੇ ਨਰਾਇਣ ਨਾਨਕਾ; ਮਾਨੋਰਥੋੁ ਪੂਰਾ ॥੪॥੧॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਉਂ (ਹਰਿ) ਹਰੀ (ਨਰਾਇਣ) ਪ੍ਰਮੇਸਰ ਦੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ (ਮਿਲੇ) ਮਿਲਣੇ ਕਰਕੇ ਸਾਡੇ ਮਨ ਦੇ ਸਾਰੇ (ਮਾਨੋਰਥੋੁ) ਸੰਕਲਪ (ਪੂਰਾ) ਪੂਰਨ ਹੋ ਗਏ ਹਨ।

## ਆਸਾ ਮਹਲਾ ੫ ਛੰਤ ਘਰੁ ੬

**ਉਥਾਨਕਾ :**

ਇਕ ਵਾਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਤੇ ਭਾਈ ਬੁੱਢਾ ਸਾਹਿਬ ਜੀ ਇਕੱਠੇ ਬੈਠੇ ਹੋਏ ਸਨ ਤਾਂ ਇਕ ਭਾਗਾ ਨਾਮ ਦੇ ਸਿੱਖ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਕੋਈ ਉਪਦੇਸ਼ ਦਿਉ ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਭਾਈ ਬੁੱਢਾ ਸਾਹਿਬ ਜੀ ਤੇ ਭਾਗਾ ਨਾਮ ਦੇ ਸਿੱਖ ਨੂੰ ਉਪਦੇਸ਼ ਦਿੰਦੇ ਹੋਏ ਰਾਗ ਆਸਾ ਦੇ ਅੰਦਰ (੬) ਛੇਵੇਂ (ਘਰੁ) ਸੁਰਤਾਲ ਵਿਚ ਇਹ ਛੰਤ ਉਚਾਰਨ ਕੀਤਾ। **ਵਾ:** (ਛੰਤ) ਜਸ ਰੂਪ ਬਾਣੀ ਉਚਾਰਨ ਕੀਤੀ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਲੋਕੁ ॥

**ਪ੍ਰਸ਼ਨ :** ਹੇ ਮਹਾਰਾਜ! ਹਰੀ ਦਾ ਜਾਪ ਕੌਣ ਕਰਦੇ ਹਨ?

## ਜਾ ਕਉ ਭਏ ਕ੍ਰਿਪਾਲ ਪ੍ਰਭ; ਹਰਿ ਹਰਿ ਸੇਈ ਜਪਾਤ ॥

**ਉੱਤਰ :** ਹੇ ਭਾਈ! ਜਿੰਨ੍ਹਾਂ ਉੱਤੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ (ਕ੍ਰਿਪਾਲ) ਕਿਰਪਾਲੂ (ਭਏ) ਹੋਏ ਹਨ, (ਸੇਈ) ਉਹ ਪੁਰਖ ਸਤਿਗੁਰਾਂ ਨਾਲ ਮਿਲਕੇ ਹਰਿ ਹਰਿ ਪ੍ਰਮੇਸਰ ਦੇ ਨਾਮ ਨੂੰ ਅਤਿਅੰਤ ਜਪਦੇ ਤੇ (ਜਪਾਤ) ਜਪਾਉਂਦੇ ਹਨ।

## ਨਾਨਕ, ਪ੍ਰੀਤਿ ਲਗੀ ਤਿਨ੍ ਰਾਮ ਸਿਉ; ਭੇਟਤ ਸਾਧ ਸੰਗਾਤ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ (ਸਾਧ) ਸ੍ਰੇਸ਼ਟ ਪੁਰਖਾਂ ਦੀ (ਸੰਗਾਤ) ਸੰਗਤ ਵਿਚ (ਭੇਟਤ) ਮਿਲਦੇ ਹਨ। **ਵਾ:** ਜਿਹੜੇ (ਸਾਧ ਸੰਗਾਤ) ਸਾਧਸੰਗਤ ਵਿਚ ਮਿਲਦੇ ਹਨ, (ਤਿਨ੍) ਉਹਨਾਂ ਦੀ (ਪ੍ਰੀਤਿ) ਪ੍ਰੀਤੀ (ਰਾਮ) ਵਾਹਿਗੁਰੂ ਦੇ (ਸਿਉ) ਨਾਲ ਲੱਗੀ ਹੋਈ ਹੈ।

## ਛੰਤੁ ॥

ਸਤਿਗੁਰੂ ਜੀ ਪ੍ਰੀਤੀ ਦਾ ਜਿਕਰ ਕਰਦੇ ਹੋਏ ਦ੍ਰਿਸ਼ਟਾਂਤ ਦੇ ਕੇ ਸਮਝਾਉਣ ਵਾਸਤੇ ਛੇ-ਛੇ ਤੁਕਾਂ ਵਾਲੇ ਛੰਤ ਉਚਾਰਨ ਕਰਦੇ ਹਨ:-

## ਜਲ ਦੁਧ ਨਿਆਈ ਰੀਤਿ, ਅਬ ਦੁਧ ਆਚ ਨਹੀ; ਮਨ ਐਸੀ ਪ੍ਰੀਤਿ ਹਰੇ ॥

**ਦ੍ਰਿਸ਼ਟਾਂਤ**: ਹੇ ਮਨਾ ! ਤੂੰ ਵੀ (ਹਰੇ) ਹਰੀ ਪ੍ਰਮੇਸਰ ਨਾਲ ਐਸਾ ਪ੍ਰੀਤੀ ਕਰ ਜਿਸ ਪ੍ਰਕਾਰ ਜਲ ਅਤੇ ਦੁੱਧ ਦੀ ਪ੍ਰੀਤੀ ਦੀ (ਰੀਤਿ) ਰੀਤੀ ਹੈ।

**ਪ੍ਰਸ਼ਨ :** ਮਹਾਰਾਜ ! ਜਲ ਅਤੇ ਦੁੱਧ ਦੀ ਪ੍ਰੀਤੀ ਦੀ ਰੀਤੀ ਕੈਸੀ ਹੈ?

**ਉੱਤਰ :** ਹੇ ਭਾਈ ਜਦੋਂ ਜਲ ਦੁੱਧ ਵਿਚ ਮਿਲ ਜਾਂਦਾ ਹੈ ਤਾਂ ਦੁੱਧ ਉਸ ਨੂੰ ਆਪਣੇ ਭਾਅ ਵਿਕਾ ਦਿੰਦਾ ਹੈ ਅਤੇ ਜਦੋਂ ਦੁੱਧ ਨੂੰ ਗਰਮ ਕਰਨ ਵਾਸਤੇ ਅੱਗ ਉੱਤੇ ਰੱਖਿਆ ਜਾਂਦਾ ਹੈ ਤਾਂ ਜਿੰਨਾਂ ਚਿਰ ਦੁੱਧ ਵਿਚ ਪਾਣੀ ਰਹਿੰਦਾ ਹੈ। ਉਤਨਾ ਚਿਰ (ਅਬ) ਆਬ ਭਾਵ ਪਾਣੀ ਦੁੱਧ ਨੂੰ (ਆਚ) ਸੇਕ ਨਹੀਂ ਲੱਗਣ ਦਿੰਦਾ। ਯਥਾ:

**ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥** *(ਅੰਗ : ੬੦)*

ਜਦੋਂ ਜਲ ਸੜ ਜਾਂਦਾ ਹੈ, ਤਾਂ ਦੁੱਧ, ਅੱਗ ਨੂੰ ਬੁਝਾਉਣ ਲਈ ਉਬਾਲਾ ਮਾਰ ਕੇ ਭਾਂਡੇ ਤੋਂ ਬਹਾਰ ਆ ਜਾਂਦਾ ਹੈ ਕਿ ਤੂੰ ਮੇਰੇ ਪਿਆਰੇ ਨੂੰ ਕਿਉਂ ਸਾੜ ਦਿੱਤਾ? ਪਰ ਜਦੋਂ ਉਸ ਉਬਲਦੇ ਦੁੱਧ ਉੱਪਰ ਪਾਣੀ ਦਾ ਛਿੱਟਾ ਮਾਰ ਦੇਈਏ ਤਾਂ ਉਹ ਫੇਰ ਹੇਠਾਂ ਬੈਠ ਜਾਂਦਾ ਹੈ। ਐਸੀ ਦੁੱਧ ਅਤੇ ਜਲ ਦੀ ਪ੍ਰੀਤੀ ਹੈ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ, ਜਲ ਦੀ ਨਿਆਈਂ ਸੰਤ ਮਹਾਤਮਾ ਹਨ ਅਤੇ ਦੁੱਧ ਦੀ ਨਿਆਈਂ ਪ੍ਰਮੇਸਰ ਹੈ। ਜਿਹੜੇ ਜਲ ਰੂਪ ਸੰਤ ਮਹਾਤਮਾ ਦੁੱਧ ਰੂਪ ਪ੍ਰਮੇਸਰ ਵਿਚ ਮਿਲੇ ਹਨ। ਉਹਨਾਂ ਨੂੰ ਵਾਹਿਗੁਰੂ ਪ੍ਰਮੇਸਰ ਨੇ ਆਪਣਾ ਸਰੂਪ ਹੀ ਬਣਾ ਲਿਆ ਹੈ। ਜਿਸ ਕਰਕੇ ਉਹ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**" ਰੂਪ ਕਰਕੇ ਮੰਨੇ ਜਾਂਦੇ ਹਨ। ਫਿਰ ਜਲ ਰੂਪ ਸੰਤ ਮਹਾਤਮਾ ਦੁੱਧ ਰੂਪ ਪ੍ਰਮੇਸਰ ਨੂੰ ਕਦੇ ਵੀ ਦੋਸ਼ ਅਰੋਪਣ ਰੂਪ ਸੇਕ ਨਹੀਂ ਲੱਗਣ ਦਿੰਦੇ ਕਿ ਪ੍ਰਮੇਸਰ ਨੇ ਸਾਨੂੰ ਦੁੱਖ ਦਿੱਤਾ ਹੈ, ਸਾਡਾ ਫਲਾਨਾ ਕੰਮ ਵਿਗਾੜ ਦਿੱਤਾ ਹੈ। ਉਹ ਤਾਂ ਇਸ ਤਰ੍ਹਾਂ ਜਾਣਦੇ ਹਨ ਕਿ ਉਸ ਪ੍ਰਮੇਸਰ ਨੇ ਸਾਨੂੰ ਸਾਡੇ ਕੀਤੇ ਹੋਏ ਪੁੰਨਾਂ ਕਰਕੇ ਸੁੱਖ ਦਿੱਤਾ ਹੈ ਅਤੇ ਜਿਹੜੇ ਸਾਡੇ ਕੀਤੇ ਹੋਏ ਪਾਪ ਸਨ, ਉਹਨਾਂ ਕਰਕੇ ਸਾਨੂੰ ਦੁੱਖ ਮਿਲਿਆ ਹੈ। ਯਥਾ:

**ਸੁਖੁ ਦੁਖੁ ਦੋਨੋ ਸਮਕਰਿ ਜਾਨੈ ਅਉਰੁ ਮਾਨੁ ਅਪਮਾਨਾ ॥** *(ਅੰਗ : ੨੧੯)*

ਫਿਰ ਜਦੋਂ ਪ੍ਰਮੇਸਰ ਦੇ ਪਿਆਰੇ ਸੰਤ ਮਹਾਤਮਾ ਨੂੰ ਕੋਈ ਦੁੱਖ ਦਿੰਦਾ ਹੈ ਤਾਂ ਪ੍ਰਮੇਸਰ ਦੁੱਧ ਉਬਲਣ ਰੂਪ ਸਰਗੁਣ ਰੂਪ ਵਿਚ ਪ੍ਰਗਟ ਹੋ ਕੇ ਉਹਨਾਂ ਦੀ ਰੱਖਿਆ ਕਰਦਾ ਹੈ ਤੇ ਜਦੋਂ ਜਲ ਰੂਪ ਸੰਤ ਮਹਾਤਮਾ ਆਪਣਾ ਪ੍ਰੇਮ ਰੂਪ ਛਿੱਟਾ ਮਾਰਦੇ ਹਨ ਤਾਂ ਫਿਰ ਉਹ ਦੁੱਧ ਰੂਪ ਪ੍ਰਮੇਸਰ ਸ਼ਾਂਤ ਵੀ ਹੋ ਜਾਂਦਾ ਹੈ। ਜਿਸ ਪ੍ਰਕਾਰ ਹਰਨਾਖਸ਼ ਨੂੰ ਮਾਰਨ ਵਾਸਤੇ ਪ੍ਰਮੇਸਰ ਨੇ ਨਰਸਿੰਘ ਰੂਪ ਧਾਰਿਆ ਸੀ ਤੇ ਬਾਅਦ ਵਿਚ ਪ੍ਰਹਿਲਾਦ ਦੇ ਕਹਿਣ ਉੱਪਰ ਸ਼ਾਂਤੀ ਧਾਰਨ ਕਰ ਲਈ ਸੀ। **ਵਾ: (ਮਨ ਐਸੀ ਪ੍ਰੀਤਿ ਹਰੇ)** ਹੇ ਮਨਾ ! ਤੂੰ ਪ੍ਰਮੇਸ਼ਰ ਦੇ ਸਨਮੁਖ ਬਿਰਤੀ ਕਰਕੇ (ਐਸੀ) ਇਸ ਪ੍ਰਕਾਰ ਦੀ ਬੇਨਤੀ ਕਰ ਕਿ ਹੇ (ਹਰੇ) ਹਰੀ ਵਾਹਿਗੁਰੂ। ਮੈਨੂੰ ਆਪਣੀ ਐਸੀ ਪ੍ਰੀਤੀ ਬਖਸ਼ਣਾ ਕਰੋ ਜੀ।

## ਅਬ ਉਰਝਿਓ ਅਲਿ ਕਮਲੇਹ, ਬਾਸਨ ਮਾਹਿ ਮਗਨ;
## ਇਕੁ ਖਿਨੁ ਭੀ ਨਾਹਿ ਟਰੈ ॥

ਹੇ ਪਿਆਰੇ ਜੀ (ਅਬ) ਹੁਣ ਇਕ ਹੋਰ ਦ੍ਰਿਸ਼ਟਾਂਤ ਸੁਣੋ, ਜਿਵੇਂ (ਕਮਲੇਹ) ਕਮਲਾ ਵਿਚ (ਉਰਝਿਓ) ਉਲਝਿਆਂ ਹੋਇਆ (ਅਲਿ) ਭੌਰਾ ਕਮਲ ਦੀ (ਬਾਸਨ) ਵਾਸ਼ਨਾ ਲੈਣ (ਮਾਹਿ) ਵਿਚ ਹੀ (ਮਗਨ) ਮਸਤ ਰਹਿੰਦਾ ਹੈ ਅਤੇ ਇਕ ਖਿਨ ਮਾਤਰ (ਭੀ) ਵੀ ਕਮਲ ਤੋਂ ਪਾਸੇ ਨਹੀਂ (ਟਰੈ) ਟੱਲਦਾ ਭਾਵ ਖਿਨ ਮਾਤਰ ਹੀ ਕਮਲਾਂ ਤੋਂ ਪਾਸੇ ਨਹੀਂ ਜਾਂਦਾ। ਇਸੇ ਪ੍ਰਕਾਰ (ਅਬ) ਹੁਣ ਇਸ ਮਨੁੱਖਾ ਜਨਮ ਵਿਚ ਆਪਣੇ ਮਨ ਰੂਪ

(ਅਲਿ) ਭੌਰੇ ਨੂੰ ਸਤਿਗੁਰੂ ਸਾਹਿਬ ਜੀ ਦੇ (ਕਮਲੇਹ) ਚਰਨਾਂ-ਕਮਲਾਂ ਵਿਚ (ਉਰਝਿਓ) ਉਲਝਾ ਕੇ ਸਤਿਗੁਰਾਂ ਦੀ ਪ੍ਰੀਤ ਰੂਪ **ਵਾ:** ਭਗਤੀ ਰੂਪ (ਬਾਸਨ) ਖੁਸ਼ਬੂ, ਮਹਿਕ (ਮਾਹਿ) ਵਿਚ ਹੀ (ਮਗਨ) ਮਸਤ ਰਹਿਣਾ ਕਰੋ ਅਤੇ ਸਤਿਗੁਰਾਂ ਦੇ ਚਰਨਾਂ-ਕਮਲਾਂ ਤੋਂ ਇਕ ਖਿਨ ਮਾਤਰ ਵੀ (ਟਰੈ) ਟਲਣਾ ਨਾ ਕਰੋ।

## ਖਿਨੁ ਨਾਹਿ ਟਰੀਐ, ਪ੍ਰੀਤਿ ਹਰੀਐ; ਸੀਗਾਰ ਹਭਿ ਰਸ ਅਰਪੀਐ ॥

ਹੇ ਭਾਈ! ਅਕਾਲ ਪੁਰਖ ਦੀ ਭਗਤੀ ਕਰਨ ਵੱਲੋਂ ਇਕ ਖਿਨ ਮਾਤਰ ਸਮੇਂ ਲਈ ਵੀ ਟਲਣਾ ਨਹੀਂ ਚਾਹੀਦਾ ਸਗੋਂ (ਹਰੀਐ) ਹਰੀ ਪ੍ਰਮੇਸਰ ਦੀ ਪ੍ਰੀਤੀ ਵਿਚ ਲੱਗੇ ਰਹਿਣਾ ਚਾਹੀਦਾ ਹੈ ਅਤੇ ਸਾਧਨਾ ਰੂਪ (ਹਭਿ) ਸਾਰੇ (ਸੀਗਾਰ) ਸ਼ਿੰਗਾਰਾਂ ਦਾ ਮਾਣ ਤੇ ਦੁਨੀਆਂ ਦੇ ਪਦਾਰਥਾਂ ਆਦਿ ਦੇ ਰਸਾਂ-ਕਸਾਂ **ਵਾ:** ਜੋਗਾਨੰਦ ਦੇ ਰਸ **ਵਾ:** (ਰਸ) ਪ੍ਰੇਮ ਨੂੰ ਵੀ ਮਹਾਰਾਜ ਅੱਗੇ (ਅਰਪੀਐ) ਅਰਪ ਦੇਣਾ ਚਾਹੀਦਾ ਹੈ।

## ਜਹ ਦੂਖੁ ਸੁਣੀਐ, ਜਮ ਪੰਥੁ ਭਣੀਐ; ਤਹ ਸਾਧਸੰਗਿ ਨ ਡਰਪੀਐ ॥

ਵੇਦ ਸ਼ਾਸਤਰਾਂ ਦੁਆਰਾ ਜਿਸ ਪ੍ਰਲੋਕ ਰੂਪ ਰਸਤੇ ਵਿਚ ਬੜੇ ਭਾਰੀ ਦੁੱਖ ਸੁਣੀਦੇ ਹਨ। ਕਿ ਉੱਥੇ ਉੱਚੇ-ਨੀਵੇਂ ਕਠਿਨ ਪਹਾੜੀਆਂ ਦੇ ਅਸਥਾਨ ਹਨ, ਲਹੂ ਤੇ ਪਾਕ ਦੀ ਬੈਤਰਨੀ ਨਦੀ ਵਗਦੀ ਹੈ, ਦਸ ਹਜ਼ਾਰ ਜੋਜਨ ਵਿਚ ਅੱਗ ਦਾ ਸਮੁੰਦਰ ਹੈ ਤੇ ਦਸ ਹਜ਼ਾਰ ਜੋਜਨ ਵਿਚ ਅਸਪੱਤਰ ਬਨ ਹੈ। ਜਦੋਂ ਰੂਹ ਉਸ ਵਿਚੋਂ ਲੰਘਦੀ ਹੈ ਤਾਂ ਜ਼ਹਿਰ ਚੜ੍ਹ ਜਾਂਦੀ ਹੈ। ਐਸਾ ਜੋ ਜਮਾਂ ਦਾ (ਪੰਥੁ) ਰਸਤਾ (ਭਣੀਐ) ਕਹੀਦਾ ਹੈ (ਤਹ) ਉਸ ਰਸਤੇ ਵਿਚ ਸਾਧਸੰਗਤ ਕਰਨ ਵਾਲਾ ਪੁਰਖ ਨਾ ਤਾਂ ਕਦੇ ਜਾਂਦਾ ਹੈ ਅਤੇ ਨਾ ਹੀ ਉਸ ਰਸਤੇ ਦੇ ਦੁੱਖਾਂ ਨੂੰ ਸੁਣ ਕੇ (ਡਰਪੀਐ) ਡਰਦਾ ਹੈ।

**ਅਥਵਾ :** ਜਿਸ ਜਮਾਂ ਦੇ ਮਾਰਗ ਵਿਚ ਬੜਾ ਭਾਰੀ ਦੁੱਖ ਸੁਣੀਦਾ ਤੇ ਕਹੀਦਾ ਹੈ। **ਵਾ:** ਜਿਸ ਰਸਤੇ ਵਿਚ ਪੰਜਾਂ ਕੋਸ਼ਾਂ ਰੂਪ ਕਠਿਨ ਪਹਾੜ, ਵਿਸ਼ੇ ਰੂਪ ਲਹੂ ਤੇ ਪਾਕ ਵਾਲੀ ਮਾਇਆ ਰੂਪ ਵੈਤਰਨੀ ਨਦੀ, ਤ੍ਰਿਸ਼ਨਾ ਰੂਪ ਅੱਗ ਦਾ ਸਮੁੰਦਰ, ਅਸਪੱਤਰ ਬਨ ਦੀ ਨਿਆਈਂ ਮਾਇਆ ਦੇ ਪਦਾਰਥਾਂ ਦੇ ਚਮਕਾਰੇ ਜੋ ਚਿਤ ਨੂੰ ਵਿਸ਼ਿਆਂ ਦੀ ਜ਼ਹਿਰ ਚਾੜ੍ਹਨ ਵਾਲੇ ਸੁਣੀਦੇ ਤੇ ਕਹੀਦੇ ਹਨ। ਸਾਧਸੰਗਤ ਕਰਨੇ ਕਰਕੇ (ਤਹ) ਉਸ ਰਸਤੇ ਦੇ ਭੈ ਨੂੰ ਸੁਣ ਕੇ ਡਰੀਦਾ ਨਹੀਂ ਹੈ।

## ਕਰਿ ਕੀਰਤਿ ਗੋਵਿੰਦ ਗੁਣੀਐ; ਸਗਲ ਪ੍ਰਾਛਤ ਦੁਖ ਹਰੇ ॥

ਹੇ ਭਾਈ! ਮਹਾਰਾਜ ਦਾ (ਕੀਰਤਿ) ਕੀਰਤਨ (ਕਰਿ) ਕਰਕੇ (ਗੋਵਿੰਦ) ਪ੍ਰਮੇਸਰ ਦੇ ਗੁਣਾਂ ਨੂੰ (ਗੁਣੀਐ) ਵਿਚਾਰਨਾ ਕਰੀਏ, ਜਿਸ ਨਾਲ (ਸਗਲ) ਸਾਰੇ ਹੀ *(ਪ੍ਰਾਛਤ) ਪਾਪ ਤੇ ਜੰਮਣ-ਮਰਣ ਦੇ ਦੁੱਖ (ਹਰੇ) ਨਾਸ਼ ਹੋ ਜਾਣਗੇ। **ਵਾ:** ਜੋ (ਪ੍ਰਾਛਤ) ਪਾਪਾਂ ਦੀ ਨਿਰਵਿਰਤੀ ਵਾਸਤੇ ਅਨੇਕ ਪ੍ਰਕਾਰ ਦੇ ਦੰਡ ਸਹਾਰਨੇ ਹਨ ਉਹ ਸਾਰੇ ਦੁੱਖ ਵੀ ਨਾਸ਼ ਹੋ ਜਾਣਗੇ।

## ਕਹੁ ਨਾਨਕ, ਛੰਤ ਗੋਵਿੰਦ ਹਰਿ ਕੇ, ਮਨ ਹਰਿ ਸਿਉ ਨੇਹੁ ਕਰੇਹੁ;

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ (ਹਰਿ) ਹਰੀ (ਗੋਵਿੰਦ) ਅਕਾਲ ਪੁਰਖ ਵਾਹਿਗੁਰੂ (ਕੇ) ਦੇ (ਛੰਤ) ਜੱਸ ਨੂੰ ਉਚਾਰਨ ਕਰਦੇ ਹਨ। **ਵਾ:** (ਹਰਿ) ਪ੍ਰਮੇਸਰ ਦੇ (ਛੰਤ) ਛੰਦ ਗਾਉਂਦੇ ਹਨ। ਉਹਨਾਂ ਨੂੰ (ਹਰਿ) ਅਕਾਲ ਪੁਰਖ ਲੋਕ-ਪ੍ਰਲੋਕ ਵਿਚ ਜਸ, ਵਡਿਆਈ ਦੀ ਬਖਸ਼ਿਸ਼ ਕਰ ਦਿੰਦਾ ਹੈ। ਇਸ ਲਈ ਹੇ ਮੇਰੇ ਮਨਾ! ਤੂੰ ਵੀ ਉਸ (ਹਰਿ) ਪ੍ਰਮੇਸਰ (ਸਿਉ) ਨਾਲ (ਨੇਹੁ) ਪ੍ਰੇਮ (ਕਰੇਹੁ) ਕਰਨਾ ਕਰ।

---

* **ਪ੍ਰਾਸ਼ਚਿਤ ਕਰਮ :** ਪਾਪਾਂ ਦੀ ਨਿਰਵਿਰਤੀ ਵਾਸਤੇ ਕੀਤੇ ਗਏ ਸਾਧਨਾਂ ਨੂੰ ਪ੍ਰਾਸ਼ਚਿਤ ਕਰਮ ਕਹਿੰਦੇ ਹਨ।

## ਐਸੀ ਮਨ ਪ੍ਰੀਤਿ ਹਰੇ ॥੧॥

ਹੇ ਭਾਈ! ਉਸ (ਹਰੇ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਆਪਣੇ ਮਨ ਵਿਚ (ਐਸੀ) ਇਹੋ-ਜਿਹੀ (ਪ੍ਰੀਤਿ) ਪ੍ਰੀਤੀ ਕਰ।

**ਪ੍ਰਸ਼ਨ :** ਕੈਸੀ ਪ੍ਰੀਤੀ ਕਰਾਂ ਜੀ?

## ਜੈਸੀ ਮਛੁਲੀ ਨੀਰ ਇਕੁ ਖਿਨੁ ਭੀ ਨਾ ਧੀਰੇ;

**ਉੱਤਰ :** (ਜੈਸੀ) ਜਿਸ ਪ੍ਰਕਾਰ (ਮਛੁਲੀ) ਮੱਛੀ (ਨੀਰ) ਪਾਣੀ ਤੋਂ ਬਗੈਰ ਇਕ ਖਿਨ ਮਾਤਰ ਵੀ (ਧੀਰੇ) ਧੀਰਜ ਨਹੀਂ ਪਕੜਦੀ। ਇਸੇ ਪ੍ਰਕਾਰ ਹੀ ਮਹਾਰਾਜ ਜੀ ਦੇ ਨਾਲ ਮਿਲੇ ਤੋਂ ਬਗੈਰ ਇਕ ਖਿਨ ਮਾਤਰ ਵੀ ਧੀਰਜ ਨਹੀਂ ਪਕੜਨੀ ਚਾਹੀਦੀ। ਯਥਾ :

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥**
**ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥** *(ਅੰਗ : ੬੦)*

**ਦ੍ਰਿਸ਼ਟਾਂਤ :** ਇਕ ਵਾਰੀ ਮੱਛੀ ਨੇ ਕੱਛੂ ਨੂੰ ਪੁੱਛਿਆ ਕਿ ਹੇ ਕੱਛੂ! ਲੋਕ ਪਾਣੀ-ਪਾਣੀ ਬਹੁਤ ਕਰਦੇ ਹਨ। ਪਰ ਮੈਨੂੰ ਨਹੀਂ ਪਤਾ ਪਾਣੀ ਕਿਹੜਾ ਹੁੰਦਾ ਹੈ। ਮੈਨੂੰ ਵੀ ਦੱਸੋ ਕਿ ਪਾਣੀ ਕਿਹੋ ਜਿਹਾ ਹੁੰਦਾ ਹੈ। ਕੱਛੂ ਸਿਆਣਾ ਸੀ ਉਹ ਮੱਛੀ ਦੀ ਗੱਲ ਸੁਣ ਕੇ ਕਹਿਣ ਲੱਗਾ ਕਿ ਚੱਲ ਤੈਨੂੰ ਪਾਣੀ ਦਿਖਾਉਂਦਾ ਹਾਂ। ਉਸਨੇ ਮੱਛੀ ਨੂੰ ਖੰਭਾ ਤੋਂ ਫੜ ਕੇ ਬਾਹਰ ਬਰੇਤੀ ਤੇ ਸੁੱਟ ਦਿੱਤਾ। ਜਦੋਂ ਮੱਛੀ ਪਾਣੀ ਤੋਂ ਬਾਹਰ ਬਰੇਤੇ ਵਿਚ ਤੜਫਣ ਲੱਗੀ ਤਾਂ ਕੱਛੂ ਨੇ ਮੱਛੀ ਨੂੰ ਖਿੱਚ ਕੇ ਪਾਣੀ ਵਿਚ ਸੁੱਟ ਦਿੱਤਾ ਜਦੋ ਮੱਛੀ ਨੂੰ ਸੁਰਤ ਆਈ ਤਾਂ ਕਹਿਣ ਲੱਗੀ "ਤੂੰ ਤਾਂ ਮੈਨੂੰ ਮਾਰ ਹੀ ਦਿੱਤਾ ਸੀ" ਇਹ ਸੁਣ ਕੇ ਕੱਛੂ ਕਹਿਣ ਲੱਗਾ, "ਕਮਲੀਏ! ਇਹੀ ਪਾਣੀ ਹੈ ਜਿਹੜਾ ਤੇਰਾ ਜੀਵਨ ਹੈ ਜਿਸ ਨੂੰ ਤੂੰ ਜਾਣਦੀ ਹੀ ਨਹੀਂ।"

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਮੱਛੀ ਦੀ ਨਿਆਈਂ ਜੀਵ ਤੇ ਪਾਣੀ ਦੀ ਨਿਆਈਂ ਪ੍ਰਮੇਸਰ ਹੈ, ਸਾਡਾ ਉਸ ਨਾਲ ਮੱਛੀ ਵਾਲਾ ਪਿਆਰ ਹੋਣਾ ਚਾਹੀਦਾ ਹੈ। ਪਰ ਅਸੀਂ ਅਗਿਆਨੀ ਜੀਵ ਇਹ ਨਹੀਂ ਸਮਝਦੇ ਕਿ ਪ੍ਰਮੇਸਰ ਕਿਹੜੀ ਚੀਜ ਹੈ? ਪਰ ਜਦੋਂ ਸੁਆਸ ਨਿਕਲਦੇ ਹਨ ਤਾਂ ਉਦੋਂ ਮਨ ਮੰਨਦਾ ਹੈ ਕਿ ਮੈਂ ਤਾਂ ਮਰ ਹੀ ਚੱਲਿਆ ਸੀ। ਇਸ ਲਈ ਜਿਸ ਤੋਂ ਬਿਨਾਂ ਸਾਡਾ ਮਰਨਾ ਹੁੰਦਾ ਹੈ, ਜਿਸ ਦੇ ਆਸਰੇ ਅਸੀਂ ਜਿਊਂਦੇ ਹਾਂ ਉਸ ਜਲ ਰੂਪ ਚੇਤਨ ਪ੍ਰਮੇਸਰ ਨਾਲ ਪਿਆਰ ਕਰਨਾ ਚਾਹੀਦਾ ਹੈ।

## ਮਨ ਐਸਾ ਨੇਹੁ ਕਰੇਹੁ ॥

ਹੇ ਮਨਾ! ਤੂੰ ਹਰੀ ਪ੍ਰਮੇਸਰ ਦੇ ਨਾਲ (ਐਸਾ) ਅਜਿਹਾ (ਨੇਹੁ) ਪ੍ਰੇਮ (ਕਰੇਹੁ) ਕਰਨਾ ਕਰ।

## ਅੰਗ : ੪੫੫

**ਪ੍ਰਸ਼ਨ :** ਕਿਹੋ ਜਿਹਾ ਪ੍ਰੇਮ ਕਰਨਾ ਕਰਾਂ ਜੀ?

## ਜੈਸੀ ਚਾਤ੍ਰਿਕ ਪਿਆਸ, ਖਿਨੁ ਖਿਨੁ ਬੂੰਦ ਚਵੈ; ਬਰਸੁ ਸੁਹਾਵੇ ਮੇਹੁ ॥

**ਉੱਤਰ :** (ਜੈਸੀ) ਜਿਸ ਪ੍ਰਕਾਰ (ਚਾਤ੍ਰਿਕ) ਬਬੀਹੇ ਨੂੰ ਸ੍ਵਾਂਤੀ ਬੂੰਦ ਦੀ ਪ੍ਰਾਪਤੀ ਦੀ (ਪਿਆਸ) ਇੱਛਾ ਹੁੰਦੀ ਹੈ ਤੇ ਜਦੋਂ (ਮੇਹੁ) ਬੱਦਲ (ਸੁਹਾਵੇ) ਸ਼ੋਭਨੀਕ ਹੋ ਕੇ (ਬਰਸੁ) ਬਰਸਦਾ ਹੈ ਤਾਂ ਬਬੀਹਾ ਸ੍ਵਾਂਤੀ ਬੂੰਦ ਦੀ ਪ੍ਰਾਪਤੀ ਵਾਸਤੇ ਖਿਨ-ਖਿਨ ਕਾਲ ਵਿਚ (ਚਵੈ) ਪ੍ਰਿਉ-ਪ੍ਰਿਉ ਸ਼ਬਦ ਉਚਾਰਦਾ ਹੈ। **ਵਾ:** ਤਾਂ ਉਦੋਂ ਬਬੀਹਾ ਸ਼ੋਭਨੀਕ ਹੁੰਦਾ ਹੈ ਕਿ ਹੁਣ ਬਦਲਾਂ ਵਿਚੋਂ ਸ੍ਵਾਂਤੀ ਬੂੰਦ ਮਿਲੇਗੀ।

ਏਸੇ ਪ੍ਰਕਾਰ ਹੀ ਜਗਿਆਸੂਆਂ **ਵਾ:** ਪ੍ਰੇਮੀਆਂ ਦੇ ਚਿੱਤ ਰੂਪ ਬਬੀਹੇ ਨੂੰ ਵੀ ਇੱਛਾ ਲੱਗੀ ਰਹਿੰਦੀ ਹੈ ਫਿਰ ਜਦੋਂ ਚਿਦਾਕਾਸ ਵਿਚ ਉਡਾਰੀਆਂ ਲਾਉਣ ਵਾਲੇ ਬੱਦਲ ਰੂਪ ਸਤਿਗੁਰੂ ਸਾਹਿਬ ਜੀ ਉਪਦੇਸ ਰੂਪ ਸ਼ੋਭਨੀਕ ਵਰਖਾ ਬਰਸਾਉਂਦੇ ਹਨ ਤਾਂ ਉਦੋਂ ਉਹਨਾਂ ਦਾ ਚਿੱਤ ਰੂਪ ਬਬੀਹਾ ਪ੍ਰਮੇਸਰ ਦੀ ਅਭੇਦ ਨਿਸਚੇ ਰੂਪ **ਵਾ:** ਬ੍ਰਹਮਵਿਦਿਆ ਰੂਪ **ਵਾ:** ਜੀਵ-ਈਸ਼ ਦੀ ਏਕਤਾ ਰੂਪ ਸ੍ਵਾਂਤੀ ਬੂੰਦ ਵਾਸਤੇ ਖਿਨ-ਖਿਨ ਕਾਲ ਵਿਚ ਪ੍ਰਿਉ-ਪ੍ਰਿਉ ਸ਼ਬਦ ਉਚਾਰਦਾ ਹੈ ਕਿ ਮਹਾਰਾਜ ਕਿਰਪਾ ਕਰਕੇ ਸਾਡੀ ਏਕਤਾ ਕਰ ਦਵੋ। **ਵਾ:** (ਬਰਸੁ ਸੁਹਾਵੇ ਮੇਹੁ) ਜਿਵੇਂ ਜਦੋਂ ਬਦਲ ਸ਼ੋਭਨੀਕ ਹੋ ਕੇ ਬਰਸਦੇ ਹਨ ਤਾਂ ਖੇਤੀਆਂ ਹਰੀਆਂ ਹੋ ਜਾਂਦੀਆ ਹਨ। ਏਸੇ ਪ੍ਰਕਾਰ ਹੀ ਜਦੋਂ ਬੱਦਲ ਰੂਪ ਸਤਿਗੁਰੂ ਸਾਹਿਬ ਜੀ ਉਪਦੇਸ ਰੂਪ ਸੋਭਨੀਕ ਵਰਖਾ ਵਰਸਾਉਂਦੇ ਹਨ ਤਾਂ ਉਦੋਂ ਸ਼ੁੱਭ ਗੁਣਾਂ ਦੀਆਂ ਖੇਤੀਆਂ ਹਰੀਆਂ ਹੋ ਜਾਦੀਆਂ ਹਨ।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ॥**
**ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ॥** *(ਅੰਗ : ੬੦)*

## ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ; ਅਤਿ ਲਾਈਐ ਚਿਤੁ ਮੁਰਾਰੀ॥

ਹੇ ਭਾਈ! (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਵਿਚ ਐਸੀ ਪ੍ਰੀਤ (ਕਰੀਜੈ) ਕਰੀਏ ਕਿ ਇਹ ਮਨ ਵੀ ਮਹਾਰਾਜ ਦੇ ਚਰਨਾਂ ਵਿਚ ਭੇਟਾ ਕਰ (ਦੀਜੈ) ਦਈਏ। ਯਥਾ :

**ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥** *(ਅੰਗ : ੩੨੭)*

ਅਤੇ ਆਪਣੇ (ਚਿਤੁ) ਮਨ ਨੂੰ (ਮੁਰਾਰੀ) ਪ੍ਰਮੇਸਰ ਵਿਚ (ਅਤਿ) ਅਤਿਅੰਤ ਹੀ (ਲਾਈਐ) ਲਾਉਂਣਾ ਕਰੀਏ **ਵਾ:** ਜੋ (ਮੁਰ+ਅਰੀ) (ਮੁਰ) ਮੋਹ ਆਦਿਕਾਂ ਦਾ (ਅਰੀ) ਵੈਰੀ ਬਿਰਤੀ ਅਰੂੜ ਚੇਤਨ ਹੈ, ਉਸ ਵਿਚ ਆਪਣੇ ਮਨ ਨੂੰ ਅਤਿਅੰਤ ਹੀ ਲਾਉਣਾ ਕਰੀਏ **ਵਾ:** ਜਿਸ ਨੇ ਮੁਰ ਦੈਂਤ ਆਦਿਕ ਵੈਰੀਆਂ ਨੂੰ ਨਾਸ਼ ਕੀਤਾ ਹੈ ਉਸ ਵਿਚ ਆਪਣੇ ਮਨ ਨੂੰ ਲਾਉਣਾ ਕਰੀਏ।

## ਮਾਨੁ ਨ ਕੀਜੈ, ਸਰਣਿ ਪਰੀਜੈ, ਦਰਸਨ ਕਉ ਬਲਿਹਾਰੀ॥

ਫਿਰ ਆਪਣੇ ਵੈਰਾਗ-ਵਿਵੇਕ ਆਦਿਕ ਸਾਧਨਾ ਜਾਂ ਸਤ ਸੰਤੋਖ ਆਦਿਕ ਗੁਣਾਂ ਦਾ (ਮਾਨੁ) ਮਾਣ ਨਾ (ਕੀਜੈ) ਕਰੀਏ ਬਲਕਿ ਇਨ੍ਹਾਂ ਨੂੰ ਛੱਡ ਕੇ ਸਤਿਗੁਰਾਂ ਦੀ ਸ਼ਰਨ ਵਿਚ ਪੈ ਕੇ ਮਹਾਰਾਜ ਦੇ ਦਰਸ਼ਨਾਂ (ਕਉ) ਤੋਂ (ਬਲਿਹਾਰੀ) ਕੁਰਬਾਨ ਜਾਣਾ ਕਰੀਏ। **ਵਾ:** ਆਪਾ ਵਾਰਨਾ ਕਰੀਏ, **ਵਾ:** ਆਪਣੇ ਸਰੀਰਕ ਬਲ, ਭਰਾਵਾਂ ਦੇ ਬਲ, ਮਾਇਆ ਦੇ ਬਲ, ਵਿੱਦਿਆ ਦੇ ਬਲ, ਬੁੱਧੀ ਦੇ ਬਲ, ਰਿਧੀਆਂ-ਸਿਧੀਆਂ ਦੇ ਬਲ ਅਤੇ ਸੁਰਤ ਦੁਆਰਾ ਇਕਾਗਰ ਹੋ ਕੇ ਬ੍ਰਹਮ ਵਿਚ ਜੁੜਨ ਰੂਪ ਰੂਹਾਨੀ ਬਲ ਨੂੰ ਵੀ ਸਤਿਗੁਰਾਂ ਦੇ ਦਰਸ਼ਨਾਂ ਤੋਂ ਕੁਰਬਾਨ ਕਰਨਾ ਕਰੀਏ।

## ਗੁਰ ਸੁਪ੍ਰਸੰਨੇ, ਮਿਲੁ ਨਾਹ ਵਿਛੁੰਨੇ; ਧਨ ਦੇਦੀ ਸਾਚੁ ਸਨੇਹਾ॥

ਹੇ ਭਾਈ! ਜਿਂਨ੍ਹਾਂ ਉੱਤੇ ਸਤਿਗੁਰੂ ਸਾਹਿਬ ਜੀ (ਸੁ+ਪ੍ਰਸੰਨੇ) (ਸੁ) ਭਲੀ ਪ੍ਰਕਾਰ (ਪ੍ਰਸੰਨੇ) ਪ੍ਰਸੰਨ ਹੋਏ ਹਨ, ਉਹਨਾਂ (ਵਿਛੁੰਨੇ) ਵਿਛੁੜਿਆਂ ਹੋਇਆਂ ਨੂੰ (ਨਾਹ) ਪਤੀ ਅਕਾਲ ਪੁਰਖ ਵਾਹਿਗੁਰੂ ਮਿਲ ਪੈਂਦਾ ਹੈ ਅਤੇ ਜਿਸ ਪ੍ਰਕਾਰ ਪਤੀ ਤੋਂ ਵਿਛੜੀ ਹੋਈ ਇਕ ਇਸਤਰੀ ਪਤੀ ਨਾਲ ਮਿਲਣ ਵਾਸਤੇ ਸੁਨੇਹੇ ਭੇਜਦੀ ਹੈ, ਏਸੇ ਪ੍ਰਕਾਰ ਹੀ ਪਤੀ ਪ੍ਰਮੇਸਰ ਤੋਂ ਵਿਛੜੀ ਹੋਈ ਜਗਿਆਸੂ ਰੂਪ (ਧਨ) ਇਸਤਰੀ ਪਤੀ ਅਕਾਲ ਪੁਰਖ ਦੀ ਪ੍ਰਾਪਤੀ ਵਾਸਤੇ ਸੱਚੇ ਸਤਿਗੁਰਾਂ ਦੁਆਰਾ ਉਪਦੇਸ, ਨਾਮ ਸ੍ਰਵਣ ਕਰਨ ਰੂਪ ਸੁਨੇਹੇ (ਦੇਦੀ) ਭੇਜਦੀ ਹੈ

**ਵਾ:** ਜਗਿਆਸੂ ਰੂਪ ਇਸਤਰੀ ਸੱਚੇ ਪਤਾਸਾਹ ਜੀ ਦੇ ਨਾਲ ਮਿਲਣ ਵਾਸਤੇ ਸਤਿਗੁਰਾਂ ਪਾਸੋਂ ਸੁਨੇਹਾ (ਦੇਦੀ) ਪੁੱਛਦੀ ਹੈ ਕਿ ਸਾਨੂੰ ਪਤੀ ਪ੍ਰਮੇਸਰ ਕਿਵੇਂ ਪ੍ਰਾਪਤ ਹੋਵੇਗਾ। **ਵਾ:** ਜੋ ਅੰਤਰਮੁਖ ਬਿਰਤੀ ਦੁਆਰਾ ਸਿਮਰਨ ਕਰਕੇ ਪ੍ਰਮੇਸਰ ਨੂੰ ਕਹਿਣਾ ਹੈ ਕਿ ਸਾਡੇ ਵਿਚ ਕਿਹੜਾ ਦੋਸ਼ ਹੈ? ਜਿਸ ਦੋਸ਼ ਕਰਕੇ ਤੁਸੀ ਸਾਨੂੰ ਮਿਲਦੇ ਨਹੀਂ ਹੋ, ਇਹ ਸੁਨੇਹਾ ਪੁੱਛਦੀ ਹੈ।

**ਕਹੁ ਨਾਨਕ, ਛੰਤ ਅਨੰਤ ਠਾਕੁਰ ਕੇ; ਹਰਿ ਸਿਉ ਕੀਜੈ ਨੇਹਾ;**

ਸਤਿਗੁਰੂ ਸ੍ਰੀ ਨਾਨਕ ਦੇਵ ਸਾਹਿਬ ਜੀ ਦੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਅਨੰਤ) ਅੰਤ ਤੋਂ ਰਹਿਤ (ਠਾਕੁਰ) ਅਕਾਲ ਪੁਰਖ ਵਾਹਿਗੁਰੂ ਦੇ (ਛੰਤ) ਜੱਸ ਨੂੰ ਗਾਉਂਦੇ ਹਾਂ ਅਤੇ ਕਹਿੰਦੇ ਹਾਂ ਕਿ ਹੇ ਮੇਰੇ ਪਿਆਰੇ ਮਨਾ! (ਹਰਿ) ਅਕਾਲ ਪੁਰਖ (ਸਿਉ) ਨਾਲ (ਨੇਹਾ) ਪ੍ਰੇਮ (ਕੀਜੈ) ਕਰਨਾ ਕਰ।

**ਮਨ ਐਸਾ ਨੇਹੁ ਕਰੇਹੁ ॥੨॥**

ਹੇ (ਮਨ) ਮਨਾ! ਪ੍ਰਮੇਸਰ ਦੇ ਨਾਲ ਐਸਾ (ਨੇਹੁ) ਪ੍ਰੇਮ (ਕਰੇਹੁ) ਕਰਨਾ ਕਰ।

**ਪ੍ਰਸ਼ਨ :** ਕੈਸਾ ਪ੍ਰੇਮ ਕਰਾਂ ਜੀ?

**ਚਕਵੀ ਸੂਰ ਸਨੇਹੁ, ਚਿਤਵੈ ਆਸ ਘਣੀ; ਕਦਿ ਦਿਨੀਅਰੁ ਦੇਖੀਐ ॥**

**ਉੱਤਰ :** ਜਿਸ ਤਰ੍ਹਾਂ ਚਕਵੀ ਦਾ (ਸੂਰ) ਸੂਰਜ ਨਾਲ (ਸਨੇਹੁ) ਪਿਆਰ ਹੁੰਦਾ ਹੈ। ਉਹ (ਘਣੀ) ਬਹੁਤੀ ਆਸ ਲਾ ਕੇ ਸਾਰੀ ਰਾਤ ਅਕਾਸ਼ ਵਿਚ ਉੱਡਦੀ ਹੋਈ ਇਹੀ (ਚਿਤਵੈ) ਚਿਤਵਦੀ ਰਹਿੰਦੀ ਹੈ ਕਿ (ਕਦਿ) ਕਦੋਂ (ਦਿਨੀਅਰੁ) ਸੂਰਜ ਨੂੰ (ਦੇਖੀਐ) ਦੇਖਣਾ ਕਰੇ ਤੇ ਕਦੋਂ ਉਸਦਾ ਚਕਵੇ ਨਾਲ ਮਿਲਾਪ ਹੋਵੇ।

ਤ੍ਰੇਤੇ ਜੁਗ ਦੇ ਅਵਤਾਰ ਸ੍ਰੀ ਰਾਮ ਚੰਦਰ ਜੀ ਜਿਸ ਵੇਲੇ ਸੀਤਾ ਨੂੰ ਲੱਭਦੇ ਹੋਏ ਜੰਗਲ ਵਿਚ ਭ੍ਰਮਣ ਕਰ ਰਹੇ ਸਨ, ਉਦੋਂ ਉਨ੍ਹਾਂ ਨੇ ਰਾਤ ਦੇ ਸਮੇਂ ਚਕਵੇ ਚਕਵੀ ਨੂੰ ਇਕੱਠਿਆਂ ਬੈਠੇ ਦੇਖ ਕੇ ਸ੍ਰਾਪ ਦਿੱਤਾ ਸੀ ਕਿ ਤੁਸੀਂ ਰਾਤ ਦੇ ਸਮੇਂ ਕਦੇ ਇਕੱਠੇ ਨਹੀਂ ਬੈਠ ਸਕੋਗੇ। ਉਸ ਸ਼ਰਾਪ ਕਰਕੇ ਚਕਵੀ ਤੇ ਚਕਵਾ ਰਾਤ ਦੇ ਸਮੇਂ ਇਕੱਠੇ ਨਹੀਂ ਰਹਿੰਦੇ। ਜੇਕਰ ਦੋਹਾਂ ਨੂੰ ਫੜ ਕੇ ਪਿੰਜਰੇ ਵਿਚ ਪਾ ਦੇਈਏ, ਤਾਂ ਇਕੱਠੇ ਰਹਿ ਸਕਦੇ ਹਨ। ਕਈ ਲੋਕ ਤਾਂ ਇਸ ਤਰ੍ਹਾਂ ਵੀ ਦੱਸਦੇ ਹਨ ਕਿ ਪਿੰਜਰੇ ਵਿਚ ਪਾਏ ਹੋਏ ਚਕਵਾ ਤੇ ਚਕਵੀ ਰਾਤ ਦੇ ਸਮੇਂ ਇੱਕ ਦੂਜੇ ਦਾ ਮੂੰਹ ਨਹੀਂ ਦੇਖਦੇ। ਇਕ ਦੂਜੇ ਵੱਲ ਪਿੱਠ ਕਰਕੇ ਬੈਠੇ ਰਹਿੰਦੇ ਹਨ।

ਜਦੋਂ ਰਾਤ ਦੇ ਸਮੇਂ ਇਕੱਲੀ ਚਕਵੀ ਚਕਵੇ ਦੀ ਭਾਲ ਵਿਚ ਪਾਣੀ ਵਾਲੇ ਸਥਾਨਾਂ ਨਹਿਰ, ਛੱਪੜ ਆਦਿਕਾਂ ਉੱਤੇ ਉੱਡਦੀ ਹੈ ਤਾਂ ਪਾਣੀ ਵਿਚ ਆਪਣਾ ਪਰਛਾਵਾਂ ਦੇਖ ਕੇ ਸਮਝਦੀ ਹੈ ਕਿ ਚਕਵਾ ਮੇਰੇ ਨਾਲ ਉੱਡ ਰਿਹਾ ਹੈ। ਇਸ ਤਰ੍ਹਾਂ ਆਪਣੇ ਪਰਛਾਵੇਂ ਨੂੰ ਦੇਖ-ਦੇਖ ਕੇ ਹੀ ਖੁਸ਼ ਹੁੰਦੀ ਰਹਿੰਦੀ ਹੈ। ਫਿਰ ਇਕ ਪਾਸਿਓਂ ਬੋਲਦੀ ਹੈ ਤਾਂ ਖਲਾਅ ਹੋਣ ਕਰਕੇ ਨਹਿਰ ਦੇ ਦੂਜੇ ਪਾਸਿਓਂ ਉਹੀ ਆਵਾਜ਼ ਮੁੜ ਕੇ ਆਉਂਦੀ ਹੈ। ਜਿਸ ਨੂੰ ਚਕਵੇ ਦੀ ਆਵਾਜ਼ ਸਮਝ ਕੇ ਉੱਡ ਕੇ ਉਧਰ ਜਾਂਦੀ ਹੈ। ਇਸੇ ਪ੍ਰਕਾਰ, ਉੱਡਦੀ-ਫਿਰਦੀ ਚਕਵੀ ਦੀ ਰਾਤ ਬਿਤੀਤ ਹੁੰਦੀ ਹੈ। ਫਿਰ ਵੀ ਉਹ ਮਨ ਵਿਚ ਹਰ ਵੇਲੇ ਬਹੁਤੀ ਆਸ ਕਰਦੀ ਹੈ ਕਿ ਕਦੋਂ ਸੂਰਜ ਚੜ੍ਹੇ ਤੇ ਕਦੋਂ ਚਕਵੇ ਨਾਲ ਮਿਲਾਪ ਹੋਵੇ। ਫਿਰ ਜਦੋਂ ਦਿਨ ਚੜ੍ਹਦਾ ਹੈ ਤਾਂ ਚਕਵੀ ਚਕਵੇ ਨਾਲ ਮਿਲ ਕੇ ਸੁੱਖ ਪ੍ਰਾਪਤ ਕਰਦੀ ਹੈ।

ਇਸੇ ਪ੍ਰਕਾਰ ਜਗਿਆਸੂ ਰੂਪ ਚਕਵੀ ਜਦੋਂ ਬ੍ਰਹਮ ਰੂਪ ਚਕਵੇ ਤੋਂ ਵਿੱਛੜੀ ਹੋਈ ਅਵਸਥਾ ਰੂਪ ਰਾਤ ਵਿਚ ਆਪਣੇ ਚਿਤ ਦੀ ਬਿਰਤੀ ਨੂੰ ਇਕਾਗਰ ਕਰਕੇ ਬ੍ਰਹਮ ਦੇ ਚਿਦਾਭਾਸ ਰੂਪ ਪ੍ਰਤਿਬਿੰਬ ਨੂੰ ਦੇਖਦੀ ਹੈ ਤਾਂ ਇਹ

ਸਮਝ ਕੇ ਖੁਸ਼ ਹੁੰਦੀ ਹੈ ਕਿ ਮੇਰਾ ਪਿਆਰਾ ਬ੍ਰਹਮ ਹਰ ਵੇਲੇ ਮੇਰੇ ਨਾਲ ਹੀ ਹੈ। ਇਸੇ ਤਰ੍ਹਾਂ ਉਸ ਦੀ ਸਾਰੀ ਅਵਸਥਾ ਰੂਪ ਰਾਤ ਆਪਣੇ ਸਰੂਪ ਦੇ ਪ੍ਰਤਿਬਿੰਬ ਨੂੰ ਦੇਖਦਿਆਂ ਹੀ ਲੰਘਦੀ ਹੈ ਅਤੇ ਸਾਰੀ ਅਵਸਥਾ ਰੂਪ ਰਾਤ ਵਿੱਚ ਉਸਦੇ ਮਨ ਵਿੱਚ ਹਰ ਵੇਲੇ ਇਹ ਬਹੁਤੀ ਆਸ ਰਹਿੰਦੀ ਹੈ ਕਿ ਕਦੋਂ ਗੁਰੂ ਰੂਪ ਸੂਰਜ ਦੇ ਦਰਸ਼ਨ ਹੋਣ ਤੇ ਕਦੋਂ ਬ੍ਰਹਮ ਰੂਪ ਚਕਵੇ ਦਾ ਮਿਲਾਪ ਹੋਵੇ। ਫੇਰ ਜਦ ਸਤਿਗੁਰੂ ਰੂਪ ਸੂਰਜ ਦੇ ਪਰਗਟ ਹੋਣ ਨਾਲ ਗਿਆਨ ਰੂਪ ਦਿਨ ਚੜ੍ਹਦਾ ਹੈ ਤਾਂ ਉਹ ਬ੍ਰਹਮ ਰੂਪ ਚਕਵੇ ਨਾਲ ਮਿਲ ਕੇ ਅਨੰਦ ਮਾਣਦੀ ਹੈ।

## ਕੋਕਿਲ ਅੰਬ ਪਰੀਤਿ, ਚਵੈ ਸੁਹਾਵੀਆ; ਮਨ ਹਰਿ ਰੰਗੁ ਕੀਜੀਐ ॥

ਜਿਸ ਤਰ੍ਹਾਂ (ਕੋਕਿਲ) ਕੋਇਲ ਦੀ ਅੰਬ ਦੇ ਬ੍ਰਿਛ ਨਾਲ (ਪਰੀਤਿ) ਪ੍ਰੀਤੀ ਹੁੰਦੀ ਹੈ ਤੇ ਉਹ ਅੰਬ ਦੇ ਰੁੱਖ ਉੱਤੇ ਬੈਠ ਕੇ (ਸੁਹਾਵੀਆ) ਸ਼ੋਭਨੀਕ ਮਿੱਠੀ ਬਾਣੀ ਨੂੰ (ਚਵੈ) ਬੋਲਦੀ ਹੈ। ਇਸ ਤਰ੍ਹਾਂ ਵੈਰਾਗ ਦੇ ਧਾਰਨੀ ਜਗਿਆਸੂਆਂ ਦੀ ਜੁਬਾਨ ਕੋਇਲ ਦੀ ਤਰ੍ਹਾਂ ਹੈ ਅਤੇ ਸੰਤ ਮਹਾਂਪੁਰਖ ਸਤਸੰਗਤ ਰੂਪ ਬਾਗ ਵਿਚ ਅੰਬ ਦੇ ਰੁੱਖ ਦੀ ਨਿਆਈਂ ਹਨ। ਜਗਿਆਸੂਆਂ ਦੀ ਜੁਬਾਨ ਸੰਤਾਂ ਦੀ ਸੰਗਤ ਵਿਚ ਮਿਲ ਕੇ ਮਿੱਠੇ ਭਾਵ ਪਿਆਰੇ ਵੈਰਾਗ ਵਾਲੇ ਬਚਨਾਂ ਨੂੰ ਬੋਲਦੀ ਹੈ। **ਵਾ:** ਜੇ ਬਿਰਤੀ ਰੂਪ ਕੋਇਲ ਸੰਤਾਂ ਦੀ ਸੰਗਤ ਵਿਚ ਮਿਲ ਕੇ ਉਹਨਾਂ ਦੇ ਉਪਦੇਸ਼ ਰੂਪ ਅੰਬ ਨੂੰ ਭੱਖ ਕਰਕੇ ਭਾਵ ਖਾ ਕੇ ਪ੍ਰਮੇਸਰ ਦੀ ਪ੍ਰੀਤੀ ਵਾਲੇ ਬਚਨ ਬੋਲਣਾ ਕਰੇ ਤਾਂ ਹੀ (ਸੁਹਾਵੀਆ) ਸ਼ੋਭਨੀਕ ਹੁੰਦੀ ਹੈ। **ਵਾ:** ਸਾਡੀ ਬਿਰਤੀ ਰੂਪ ਕੋਇਲ ਨੂੰ ਅੰਬ ਦੀ ਨਿਆਈਂ ਜੋ ਸੰਤ ਜਨ ਹਨ। ਉਹਨਾਂ ਨਾਲ ਪ੍ਰੀਤੀ ਕਰਨੀ ਚਾਹੀਦੀ ਹੈ ਅਤੇ ਇਸ ਤਰ੍ਹਾਂ ਦੇ ਵੈਰਾਗ ਵਾਲੇ ਮਿੱਠੇ ਬੇਨਤੀ ਪੂਰਵਕ ਬਚਨਾਂ ਨੂੰ ਬੋਲਣੇ ਚਾਹੀਦੇ ਹਨ ਕਿ ਹੇ ਸੰਤ ਜਨੋ ! ਕਿਰਪਾ ਕਰਕੇ ਇਹ ਦੱਸੋ ਕਿ ਮੈਨੂੰ ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੋਵੇਗੀ?

ਹੇ ਮੇਰੇ ਮਨਾ ! ਇਸ ਤਰ੍ਹਾਂ ਸੰਤਾਂ ਦੀ ਸੰਗਤ ਨਾਲ ਮਿਲ ਕੇ (ਹਰਿ) ਹਰੀ ਅਕਾਲ ਪੁਰਖ ਜੀ ਦੇ ਨਾਲ (ਰੰਗੁ) ਪ੍ਰੇਮ (ਕੀਜੀਐ) ਕਰੀਏ।

## ਹਰਿ ਪ੍ਰੀਤਿ ਕਰੀਜੈ, ਮਾਨੁ ਨ ਕੀਜੈ; ਇਕ ਰਾਤੀ ਕੇ, ਹਭਿ ਪਾਹੁਣਿਆ ॥

ਹੇ ਮੇਰੇ ਮਨਾ ! (ਹਰਿ) ਪ੍ਰਮੇਸਰ ਦੇ ਨਾਲ ਪ੍ਰੀਤੀ (ਕਰੀਜੈ) ਕਰਨਾ ਕਰ ਤੇ ਆਪਣੇ ਗੁਣਾਂ ਦਾ (ਮਾਨੁ) ਹੰਕਾਰ ਨਾ (ਕੀਜੈ) ਕਰਨਾ ਕਰ ਕਿ ਮੇਰੇ ਵਿਚ ਬੜੇ ਸਾਧਨ ਹਨ, ਕਿਉਂਕਿ ਇਥੇ ਸੰਸਾਰ ਵਿਚ (ਹਭਿ) ਸਾਰੇ ਜੀਵ ਇਕ ਅਵਸਥਾ ਰੂਪ **ਵਾ:** ਉਮਰ ਰੂਪ ਰਾਤ ਦੇ ਹੀ (ਪਾਹੁਣਿਆ) ਪ੍ਰਾਹੁਣੇ ਹਨ। ਭਾਵ ਇਥੇ ਕਿਸੇ ਨੇ ਵੀ ਸਥਿਰ ਨਹੀਂ ਰਹਿਣਾ, ਸਭ ਨੇ ਕੂਚ ਕਰਕੇ ਚਲੇ ਜਾਣਾ ਹੈ।

## ਅਬ ਕਿਆ ਰੰਗੁ ਲਾਇਓ, ਮੋਹੁ ਰਚਾਇਓ; ਨਾਗੇ ਆਵਣ ਜਾਵਣਿਆ ॥

ਹੇ ਜੀਵ ! ਤੂੰ (ਅਬ) ਹੁਣ ਇਸ ਕਾਲ ਭਾਵ ਮਨੁੱਖਾ ਜਨਮ ਵਿਚ ਆ ਕੇ (ਕਿਆ) ਕਿਸ ਵਾਸਤੇ ਵਿਸ਼ਿਆਂ ਨਾਲ (ਰੰਗੁ) ਪ੍ਰੇਮ (ਲਾਇਓ) ਲਾਈ ਬੈਠਾ ਹੈ? ਅਤੇ ਕਿਸ ਵਾਸਤੇ ਸਰੀਰਾਂ, ਸੰਬੰਧੀਆਂ ਨਾਲ (ਮੋਹੁ) ਮੋਹ (ਰਚਾਇਓ) ਰਚਾਈ ਬੈਠਾ ਹੈ? ਜਦੋਂ ਕਿ (ਨਾਗੇ) ਨੰਗੇ ਭਾਵ ਬਸਤਰਾਂ ਤੋਂ ਹੀਣੇ ਹੀ ਇਸ ਸੰਸਾਰ ਵਿਚ (ਆਵਣ) ਆਉਣਾ ਹੁੰਦਾ ਹੈ ਅਤੇ ਬਸਤਰਾਂ ਤੋਂ ਹੀਣੇ ਹੀ ਅੱਗੇ ਪ੍ਰਲੋਕ ਵਿਚ (ਜਾਵਣਿਆ) ਜਾਣਾ ਪੈਂਦਾ ਹੈ ਅਰਥਾਤ ਸਰੀਰ ਦੇ ਬਸਤਰ ਵੀ ਨਾਲ ਨਹੀਂ ਜਾਣੇ ਜਾਂ ਇਹ ਸਰੀਰ ਰੂਪ ਬਸਤਰ ਵੀ ਇੱਥੇ ਹੀ ਖਾਕ ਹੋ ਜਾਵੇਗਾ, ਨਾਲ ਨਹੀਂ ਜਾਵੇਗਾ। **ਵਾ:** ਨੰਗੇ ਭਾਵ ਖਾਲੀ ਹੱਥ ਹੀ ਇਸ ਦੁਨੀਆਂ ਵਿਚ ਆਉਣਾ ਹੁੰਦਾ ਹੈ ਅਤੇ ਖਾਲੀ ਹੀ ਇਸ ਦੁਨੀਆਂ ਤੋਂ ਜਾਣਾ ਹੁੰਦਾ ਹੈ। ਯਥਾ:

ਨਾਂਗੇ ਆਵਨੁ ਨਾਂਗੇ ਜਾਨਾ॥ ਕੋਇ ਨ ਰਹਿਹੈ ਰਾਜਾ ਰਾਨਾ॥ (ਅੰਗ : ੧੧੫੭)

ਨਾਂਗੇ ਆਵਣਾ ਨਾਂਗੇ ਜਾਣਾ ਹਰਿ ਹੁਕਮੁ ਪਾਇਆ ਕਿਆ ਕੀਜੈ॥ (ਅੰਗ : ੧੨੪੬)

**ਥਿਰੁ ਸਾਧੂ ਸਰਣੀ, ਪੜੀਐ ਚਰਣੀ; ਅਬ ਟੂਟਸਿ ਮੋਹੁ, ਜੁ ਕਿਤੀਐ॥**

ਹੇ ਭਾਈ! ਸਾਧੂ ਮਹਾਤਮਾ ਤੇ ਉਹਨਾਂ ਦੀ ਸੰਗਤ ਵੀ ਸਦਾ (ਥਿਰੁ) ਇਸਥਿਤ ਰਹਿਣ ਵਾਲੀ ਹੈ ਅਤੇ ਉਹਨਾਂ ਦੀ ਸ਼ਰਣ ਵਿਚ ਪੈ ਕੇ ਚਿੱਤ ਵੀ ਪ੍ਰਮੇਸਰ ਵਿਚ ਇਸਥਿਤ ਹੁੰਦਾ ਹੈ। ਇਸ ਕਰਕੇ ਉਹਨਾਂ ਸੰਤਾਂ ਦੀ ਸ਼ਰਣ ਵਿਚ ਜਾ ਕੇ ਮਹਾਰਾਜ ਸਾਹਿਬ ਜੀ ਦੇ ਚਰਨੀਂ ਪੈਣਾ ਕਰ। **ਵਾ:** ਸੰਤਾਂ ਦੇ ਚਰਨੀਂ ਪੈ ਕੇ, ਉਹਨਾਂ ਦੀ ਸ਼ਰਣ ਵਿਚ (ਥਿਰੁ) ਇਸਥਿਤ ਹੋ ਕੇ ਰਹਿਣਾ ਕਰ। ਤਾਂ (ਜੁ) ਜਿਹੜਾ ਮੋਹ ਤੂੰ (ਅਬ) ਇਸ ਮਨੁੱਖ ਜਨਮ ਵਿਚ (ਕਿਤੀਐ) ਕੀਤਾ ਹੋਇਆ ਹੈ, ਸੰਤਾਂ ਦੀ ਸੰਗਤ ਵਿਚ ਤੇਰਾ ਮੋਹ (ਟੂਟਸਿ) ਟੁੱਟ ਜਾਵੇਗਾ, ਨਵਿਰਤ ਹੋ ਜਾਵੇਗਾ। ਫਿਰ ਤੈਨੂੰ ਵਾਸ਼ਨਾ ਵਿਚ ਬੱਝ ਕੇ ਜੂਨਾਂ ਵਿਚ ਆਉਣਾ-ਜਾਣਾ ਨਹੀਂ ਪਵੇਗਾ।

**ਕਹੁ ਨਾਨਕ, ਛੰਤ ਦਇਆਲ ਪੁਰਖ ਕੇ;**
**ਮਨ ਹਰਿ ਲਾਇ ਪਰੀਤਿ, ਕਬ ਦਿਨੀਅਰੁ ਦੇਖੀਐ॥੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਇਹ (ਦਇਆਲ) ਦਿਆਲੂ (ਪੁਰਖ) ਪੂਰਨ ਪ੍ਰਮੇਸਰ ਦੀ ਪ੍ਰਾਪਤੀ ਦੇ (ਛੰਤ) ਜੱਸ ਰੂਪ ਛੰਤ ਉਚਾਰਨ ਕੀਤੇ ਹਨ। ਇਸ ਲਈ ਹੇ ਮੇਰੇ ਮਨਾ! ਇਹਨਾਂ ਛੰਤਾਂ ਨੂੰ ਪੜ੍ਹ ਕੇ ਅਤੇ ਵਿਚਾਰ ਕੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਵਿਚ (ਪਰੀਤਿ) ਪ੍ਰੀਤੀ (ਲਾਇ) ਲਾਉਣਾ ਕਰ।

**ਪ੍ਰਸ਼ਨ :** ਮਹਾਰਾਜ! ਕਿਸ ਪ੍ਰਕਾਰ ਦੀ ਪ੍ਰੀਤੀ ਲਾਉਣਾ ਕਰਾਂ?

**ਉੱਤਰ :** ਜਿਸ ਪ੍ਰਕਾਰ ਚਕਵੀ ਦਾ ਪ੍ਰੇਮ ਹੁੰਦਾ ਹੈ ਕਿ ਮੈਂ ਕਦੋਂ ਸੂਰਜ ਨੂੰ ਦੇਖਣਾ ਕਰਾਂ ਤੇ ਕਦੋਂ ਮੇਰਾ ਚਕਵੇ ਨਾਲ ਮਿਲਾਪ ਹੋਵੇ। ਏਸੇ ਪ੍ਰਕਾਰ ਹੀ (ਦਿਨੀਅਰੁ) ਸੂਰਜ ਰੂਪ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ (ਕਬ) ਕਦੋਂ (ਦੇਖੀਐ) ਦੇਖਣਾ ਕਰੀਏ ਅਤੇ ਕਦੋਂ ਬ੍ਰਹਮ ਰੂਪ ਚਕਵੇ ਦੀ ਪ੍ਰਾਪਤੀ ਹੋਵੇ, ਐਸੀ ਚਿਤਵਨੀ ਰੱਖਣ ਵਾਲੀ ਪ੍ਰੀਤ ਲਾਉਣਾ ਕਰੋ।

ਇਕ ਹੋਰ ਦ੍ਰਿਸ਼ਟਾਂਤ ਦਿੰਦੇ ਹਨ :

**ਨਿਸਿ ਕੁਰੰਕ ਜੈਸੇ ਨਾਦ, ਸੁਣਿ ਸ੍ਰਵਣੀ ਹੀਉ ਡਿਵੈ; ਮਨ ਐਸੀ ਪ੍ਰੀਤਿ ਕੀਜੈ॥**

*(ਚਾਲ ਵਾਸਤੇ 'ਨਾਦ' ਤੇ ਜਮਕ ਹੈ)*

ਹੇ ਮੇਰੇ ਮਨਾ! ਉਸ ਵਾਹਿਗੁਰੂ ਪ੍ਰਮੇਸਰ ਨਾਲ ਇਸ ਤਰ੍ਹਾਂ ਦੀ ਪ੍ਰੀਤੀ ਕਰ ਕਿ (ਜੈਸੇ) ਜਿਵੇਂ ਚੰਦ੍ਰਾਇਣੀ (ਨਿਸਿ) ਰਾਤ ਵਿਚ (ਕੁਰੰਕ) ਹਿਰਨ ਘੰਡੇ ਹੇੜੇ ਦੀ (ਨਾਦ) ਆਵਾਜ਼ ਨੂੰ (ਸੁਣਿ) ਸੁਣ ਕੇ ਆਪਣਾ (ਹੀਉ) ਹਿਰਦਾ (ਡਿਵੈ) ਦੇ ਦਿੰਦਾ ਹੈ।

ਚੰਦ੍ਰਾਇਣੀ (ਚਾਨਣ ਪੱਖ ਦੀ) ਰਾਤ ਵਿਚ ਸ਼ਿਕਾਰੀ ਤਾਂਬੇ ਦੇ ਮੜ੍ਹੇ ਹੋਏ ਘੜੇ ਨੂੰ ਮੋਰ ਦੇ ਖੰਭ ਨਾਲ ਵਜਾਉਂਦੇ ਹਨ ਤਾਂ ਉਸ ਵਿਚੋਂ ਬਹੁਤ ਸੁੰਦਰ ਆਵਾਜ਼ ਨਿਕਲਦੀ ਹੈ, ਜਿਸ ਨੂੰ ਸੁਣ ਕੇ ਹਿਰਨ ਉਸ ਆਵਾਜ਼ ਤੇ ਮੋਹਿਤ ਹੋ ਜਾਂਦਾ ਹੈ ਤੇ ਸ਼ਿਕਾਰੀ ਦੇ ਪਾਸ ਆ ਕੇ ਸ਼ਬਦ ਨੂੰ ਸੁਣਦਾ-ਸੁਣਦਾ ਆਪਣਾ ਆਪ ਸ਼ਿਕਾਰੀ ਨੂੰ ਭੇਟ ਕਰ ਦਿੰਦਾ ਹੈ।

ਏਸੇ ਤਰ੍ਹਾਂ ਜੀਵ ਰੂਪ ਹਿਰਨ ਨੂੰ ਚਾਹੀਦਾ ਹੈ ਕਿ ਉਹ ਅਵਸਥਾ ਰੂਪ ਰਾਤ ਵਿਚ ਜਦੋਂ ਗੁਰਾਂ ਦੇ ਉਪਦੇਸ਼ ਰੂਪ ਘੰਡੇਹੇੜੇ ਦੀ ਆਵਾਜ਼ ਨੂੰ ਸ਼ਰਧਾ ਤੇ ਵਿਚਾਰ ਰੂਪ ਕੰਨਾਂ ਨਾਲ ਸੁਣੇ ਤਾਂ ਜਾ ਕੇ ਸਤਿਗੁਰੂ ਰੂਪ ਸ਼ਿਕਾਰੀ ਨੂੰ ਆਪਣਾ ਮਨ ਭੇਟਾ ਕਰ ਦੇਵੇ।

ਇਕ ਹੋਰ ਦ੍ਰਿਸ਼ਟਾਂਤ ਇਸ ਤਰ੍ਹਾਂ ਦਿੰਦੇ ਹਨ ਕਿ ਸ਼ਿਕਾਰੀ ਰਾਤ ਨੂੰ ਦੀਵਾ ਜਗਾ ਕੇ ਉਸ ਦੇ ਦੁਆਲੇ ਚਿੱਟੀ ਚਾਦਰ ਬੰਨ੍ਹ ਲੈਂਦਾ ਹੈ ਤੇ ਫਿਰ ਘੰਡੇਹੇੜੇ ਦਾ ਸਾਜ ਵਜਾਉਂਦਾ ਹੈ। ਉਹ ਚਾਨਣ ਚਾਦਰ ਤੋਂ ਬਾਹਰ ਪ੍ਰਤੀਤ ਹੁੰਦਾ ਹੈ। ਸ਼ਬਦ ਸੁਣ ਕੇ ਆਇਆ ਹਿਰਨ ਚਾਦਰ ਨੂੰ ਦੇਖ ਕੇ ਉਸ ਨਾਲ ਕੰਨ ਲਾ ਕੇ ਖੜ ਜਾਂਦਾ ਹੈ। ਉਸ ਵੇਲੇ ਸ਼ਿਕਾਰੀ ਉਸ ਨੂੰ ਫੜ੍ਹ ਲੈਂਦਾ ਹੈ।

ਇਸੇ ਤਰ੍ਹਾਂ ਸਤਿਗੁਰੂ ਰੂਪ ਸ਼ਿਕਾਰੀ ਅਵਸਥਾ ਰੂਪ ਰਾਤ ਵਿਚ ਗਿਆਨ ਰੂਪ ਸ਼ਮਾਦਾਨ ਬਾਲ ਕੇ ਉਸ ਦੁਆਲੇ ਪ੍ਰੀਤ ਰੂਪ ਚਿੱਟੀ ਚਾਦਰ ਬੰਨ੍ਹ ਦਿੰਦੇ ਹਨ ਤੇ ਫਿਰ ਮਹਾਂਵਾਕਾਂ ਦੇ ਉਚਾਰਨ ਰੂਪ ਘੰਡੇਹੇੜੇ ਦਾ ਸਾਜ ਵਜਾਉਂਦੇ ਹਨ। ਉਸ ਵੇਲੇ ਜਗਿਆਸੂ ਰੂਪ ਹਿਰਨ ਨੂੰ ਜਾ ਕੇ ਆਪਣਾ ਹਿਰਦਾ ਭੇਟਾ ਕਰ ਦੇਣਾ ਚਾਹੀਦਾ ਹੈ।

## ਜੈਸੀ ਤਰੁਣਿ ਭਤਾਰ, ਉਰਝੀ ਪਿਰਹਿ ਸਿਵੈ; ਇਹੁ ਮਨੁ ਲਾਲ ਦੀਜੈ ॥

ਹੇ ਭਾਈ! (ਜੈਸੀ) ਜਿਸ ਪ੍ਰਕਾਰ (ਭਤਾਰ) ਪਤੀਬ੍ਰਤਾ ਧਰਮ ਵਿਚ ਪੱਕੀ ਰਹਿਣ ਵਾਲੀ (ਤਰੁਣਿ) ਨੌਜੁਆਨ ਇਸਤਰੀ ਹਰ ਵਕਤ ਆਪਣੇ (ਪਿਰਹਿ) ਪਤੀ ਦੀ (ਸਿਵੈ) ਸੇਵਾ ਵਿਚ (ਉਰਝੀ) ਉਲਝੀ ਰਹਿੰਦੀ ਭਾਵ ਲੱਗੀ ਰਹਿੰਦੀ ਹੈ ਅਤੇ ਆਪਣਾ ਮਨ ਪਤੀ ਨੂੰ ਦੇ ਛੱਡਦੀ ਹੈ। ਏਸੇ ਪ੍ਰਕਾਰ ਹੀ ਜਗਿਆਸੂ ਜਨੋ! ਆਪਣੇ ਚਿਤ ਦੀ ਬਿਰਤੀ ਨੂੰ ਸ਼ੌਕ ਅਵਸਥਾ ਰੂਪ ਪਤੀਬ੍ਰਤਾ ਨੌਜੁਆਨ ਇਸਤਰੀ ਬਣਾ ਕੇ (ਪਿਰਹਿ) ਪਤੀ ਅਕਾਲ ਪੁਰਖ ਦੀ ਭਗਤੀ ਰੂਪ ਸੇਵਾ ਵਿਚ **ਵਾ:** ਨਾਮ ਜਪਣ-ਜਪਾਉਣ ਰੂਪ ਸੇਵਾ ਵਿਚ ਉਲਝੇ ਰਹਿਣਾ ਕਰੀਏ ਅਤੇ ਇਸ ਮਨ ਨੂੰ (ਲਾਲ) ਪਿਆਰੇ ਪਤੀ ਪ੍ਰਮੇਸਰ ਨੂੰ (ਦੀਜੈ) ਦੇਣਾ ਕਰੀਏ। **ਵਾ:** ਹੇ ਜਗਿਆਸੂ! ਤੂੰ ਸ਼ੌਕ ਅਵਸਥਾ ਰੂਪ ਜੁਵਾ ਅਵਸਥਾ ਵਿਚ ਗੁਰੂ ਰੂਪ ਪਤੀ ਦੀ ਸੇਵਾ ਵਿਚ ਲੱਗਿਆ ਰਹਿਆ ਕਰ ਅਤੇ ਇਸ ਮਨ ਨੂੰ ਆਪਣੇ ਪਿਆਰੇ ਸਤਿਗੁਰਾਂ ਅਗੇ ਭੇਟਾ ਕਰਨਾ ਕਰ। ਅਜਿਹਾ ਕਰਨ ਨਾਲ ਤੂੰ ਪ੍ਰਮੇਸਰ ਵਿਚ ਅਭੇਦ ਹੋ ਜਾਵੇਂਗਾ।

## ਮਨੁ ਲਾਲਹਿ ਦੀਜੈ, ਭੋਗ ਕਰੀਜੈ; ਹਭਿ ਖੁਸੀਆ ਰੰਗ ਮਾਣੇ ॥

ਹੇ ਭਾਈ! ਆਪਣਾ ਮਨ (ਲਾਲਹਿ) ਪਿਆਰੇ ਅਕਾਲ ਪੁਰਖ ਜੀ ਨੂੰ (ਦੀਜੈ) ਦੇ ਕਰਕੇ ਜੀਵ-ਈਸ਼ ਦੀ ਏਕਤਾ ਅਭੇਦ ਨਿਸ਼ਚੇ ਰੂਪ **ਵਾ:** ਅਪ੍ਰੋਖ ਗਿਆਨ ਦੀ ਪ੍ਰਾਪਤੀ ਰੂਪ (ਭੋਗ) ਅਨੰਦ ਨੂੰ ਮਾਨਣਾ (ਕਰੀਜੈ) ਕਰੀਏ ਯਥਾ:

**ਗਿਆਨਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥** *(ਅੰਗ : ੩੫੯)*

ਅਤੇ ਸਾਲੋਕ, ਸਾਮੀਪ, ਸਾਯੁਜ ਤੇ ਸਾਰੂਪ ਆਦਿਕ ਸਾਰੀਆਂ ਖੁਸ਼ੀਆਂ ਤੇ ਅਦ੍ਵੈਤ ਰੂਪ ਦੇ (ਰੰਗ) ਅਨੰਦ ਨੂੰ (ਮਾਣੇ) ਮਾਨਣਾ ਕਰੀਏ।

## ਪਿਰੁ ਅਪਨਾ ਪਾਇਆ, ਰੰਗੁ ਲਾਲੁ ਬਣਾਇਆ; ਅਤਿ ਮਿਲਿਓ ਮਿਤ੍ਰ ਚਿਰਾਣੇ ॥

ਜਿੰਨ੍ਹਾਂ ਨੇ ਆਪਣਾ (ਪਿਰੁ) ਪਤੀ ਪ੍ਰਮੇਸਰ (ਪਾਇਆ) ਪ੍ਰਾਪਤ ਕਰਕੇ ਉਸ (ਲਾਲੁ) ਪਿਆਰੇ ਨਾਲ (ਰੰਗੁ) ਪ੍ਰੇਮ (ਬਣਾਇਆ) ਬਣਾ ਲਿਆ ਹੈ, ਉਹ (ਅਤਿ) ਨਿਸ਼ਚੇ ਕਰਕੇ **ਵਾ:** ਅਤਿਅੰਤ ਹੀ (ਚਿਰਾਣੇ) ਪੁਰਾਤਨ ਮਿੱਤਰ ਅਕਾਲ ਪੁਰਖ ਜੀ ਦੇ ਨਾਲ (ਮਿਲਿਓ) ਮਿਲ ਗਏ ਹਨ। **ਵਾ:** ਜਿਹੜਾ ੮੪ ਲੱਖ ਜੂਨਾਂ ਵਿਚ ਭਟਕਣੇ ਕਰਕੇ (ਚਿਰਾਣੇ) ਚਿਰਾਂ ਤੋਂ ਵਿਛੜਿਆ ਹੋਇਆ ਮਿੱਤਰ ਅਕਾਲ ਪੁਰਖ ਵਾਹਿਗੁਰੂ ਸੀ, ਉਸ ਅਤਿਅੰਤ ਪੁਰਾਤਨ ਪ੍ਰਮੇਸਰ ਨਾਲ ਮਿਲ ਗਏ ਹਨ।

## ਗੁਰੁ ਥੀਆ ਸਾਖੀ, ਤਾ ਡਿਠਮੁ ਆਖੀ; ਪਿਰ ਜੇਹਾ ਅਵਰੁ ਨ ਦੀਸੈ ॥

*('ਆਖੀ' ਬੋਲੋ)*

ਜਿਸ ਵੇਲੇ ਸਤਿਗੁਰੂ ਸਾਹਿਬ ਜੀ (ਸਾਖੀ) ਗਵਾਹ ਰੂਪ (ਥੀਆ) ਹੋਏ **ਵਾ:** (ਸਾਖੀ) ਸਿੱਖਿਆ ਦੇਣ ਵਾਲੇ ਹੋਏ ਤਾਂ ਅਸੀਂ ਸਤਿਗੁਰਾਂ ਦੀ ਆਖੀ ਹੋਈ ਸਿੱਖਿਆ ਨੂੰ ਮੰਨ ਕਰਕੇ ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਆਪਣੀਆਂ (ਆਖੀ) ਪ੍ਰਤੱਖ ਅੱਖਾਂ **ਵਾ:** ਮਨ-ਬੁੱਧ ਰੂਪ ਅੱਖਾਂ **ਵਾ:** ਵਿਵੇਕ-ਵੈਰਾਗ ਰੂਪ ਅੱਖਾਂ, **ਵਾ:** ਪ੍ਰੋਖ-ਅਪ੍ਰੋਖ ਗਿਆਨ ਰੂਪ ਅੱਖਾਂ ਨਾਲ (ਡਿਠਮੁ) ਵੇਖ ਲਿਆ। ਉਸ (ਪਿਰ) ਪਤੀ ਪ੍ਰਮੇਸਰ (ਜੇਹਾ) ਵਰਗਾ ਅਵਰ ਅਸਥਾਨ ਵਿਚ ਹੋਰ ਕੋਈ ਵੀ (ਦੀਸੈ) ਦਿਸਦਾ ਨਹੀਂ ਹੈ। ਉਹ ਆਪਣੇ ਵਰਗਾ ਆਪ ਹੀ ਹੈ।

## ਕਹੁ ਨਾਨਕ, ਛੰਤ ਦਇਆਲ ਮੋਹਨ ਕੇ;
## ਮਨ ਹਰਿ ਚਰਣ ਗਹੀਜੈ; ਐਸੀ ਮਨ ਪ੍ਰੀਤਿ ਕੀਜੈ ॥੪॥੧॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਸਾਰਿਆਂ ਨੂੰ (ਮੋਹਨ) ਮੋਹਿਤ ਕਰਨ ਵਾਲੇ (ਦਇਆਲ) ਦਿਆਲੂ ਪ੍ਰਮੇਸਰ (ਕੇ) ਦੇ (ਛੰਤ) ਜੱਸ ਨੂੰ ਉਚਾਰਣ ਕਰਦੇ ਹਾਂ।

**ਪ੍ਰਸ਼ਨ :** ਮਹਾਰਾਜ! ਮੈਂ ਕੈਸੀ ਪ੍ਰੀਤ ਕਰਨੀ ਕਰਾਂ?

**ਉੱਤਰ :** ਹੇ ਮੇਰੇ ਮਨਾ! (ਐਸੀ) ਅਜਿਹੀ (ਪ੍ਰੀਤਿ) ਪ੍ਰੀਤੀ (ਕੀਜੈ) ਕਰਨਾ ਕਰ ਕਿ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਕਮਲਾਂ ਨੂੰ ਆਪਣੇ (ਮਨ) ਹਿਰਦੇ ਰੂਪ ਅਸਥਾਨ ਵਿਚ ਪ੍ਰੇਮ ਰੂਪ ਹੱਥਾਂ ਨਾਲ (ਗਹੀਜੈ) ਪਕੜ ਲੈਣਾ ਕਰ ਭਾਵ ਹਿਰਦੇ ਵਿਚ ਪ੍ਰੇਮ ਨਾਲ ਪ੍ਰਮੇਸਰ ਦੇ ਚਰਨ ਕਮਲਾਂ ਦਾ ਧਿਆਨ ਧਾਰਨ ਕਰ।

## ਆਸਾ ਮਹਲਾ ੫ ਸਲੋਕੁ ॥
## ਬਨੁ ਬਨੁ ਫਿਰਤੀ ਖੋਜਤੀ; ਹਾਰੀ ਬਹੁ ਅਵਗਾਹਿ ॥

ਜਿਸ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਸਾਰੀ ਸ੍ਰਿਸ਼ਟੀ ਉਸ ਨੂੰ (ਬਨੁ ਬਨੁ) ਪਾਣੀਆਂ-ਪਾਣੀਆਂ ਦੇ ਕਿਨਾਰੇ (ਖੋਜਤੀ) ਖੋਜਦੀ (ਫਿਰਤੀ) ਫਿਰਦੀ ਹੈ। **ਵਾ:** (ਬਨੁ ਬਨੁ) ਮਧੂਬਨ, ਬ੍ਰਿੰਦਾਬਨ ਆਦਿਕ ਜੰਗਲਾਂ ਵਿਚ ਖੋਜਦੀ ਫਿਰਦੀ ਹੈ। **ਵਾ:** (ਬਨੁ ਬਨੁ) ਬ੍ਰਹਮਚਾਰੀ, ਗ੍ਰਿਹਸਥੀ, ਬਾਨਪ੍ਰਸਤੀ, ਸੰਨਿਆਸੀ ਆਦਿ ਤਰ੍ਹਾਂ-ਤਰ੍ਹਾਂ ਦੇ ਬਾਣੇ ਭਾਵ ਭੇਖ ਬਣਾ ਕੇ ਖੋਜਦੀ ਫਿਰਦੀ ਹੈ। **ਵਾ:** ਬਹੁਧਕ, ਕੁਟੀਚਕ ਆਦਿਕ ਸੰਨਿਆਸੀਆਂ ਦੀ ਜਮਾਤਾਂ ਵਿਚ, **ਵਾ:** ਸੰਸਾਰ ਦੇ (ਬਨੁ ਬਨੁ) ਉਜਾੜਾਂ-ਉਜਾੜਾਂ ਵਿੱਚ ਖੋਜਦੀ ਫਿਰਦੀ ਹੈ ਅਤੇ (ਬਹੁ) ਬਹੁਤ ਸਾਰੇ ਵੇਦ ਸ਼ਾਸਤਰਾਂ ਨੂੰ (ਅਵਗਾਹਿ) ਵਿਚਾਰ-ਵਿਚਾਰ ਕੇ **ਵਾ:** ਖੋਜ-ਖੋਜ ਕੇ (ਹਾਰੀ) ਹਾਰ ਗਈ ਹੈ। ਪਰ ਕਿਸੇ ਨੂੰ ਵੀ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੋਈ।

## ਨਾਨਕ, ਭੇਟੇ ਸਾਧ ਜਬ; ਹਰਿ ਪਾਇਆ ਮਨ ਮਾਹਿ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਬ) ਜਦੋਂ ਅਸੀਂ ਸਾਧ ਸੰਗਤ ਦੇ ਨਾਲ (ਭੇਟੇ) ਮਿਲੇ ਤਾਂ ਉਦੋਂ ਅਸੀਂ (ਹਰਿ) ਅਕਾਲ ਪੁਰਖ ਵਾਹਿਗੁਰੂ ਨੂੰ ਮਨ ਦੇ (ਮਾਹਿ) ਵਿਚੋਂ ਹੀ (ਪਾਇਆ) ਪ੍ਰਾਪਤ ਕਰ ਲਿਆ ਹੈ।

**ਛੰਤ ॥**

## ਜਾ ਕਉ ਖੋਜਹਿ; ਅਸੰਖ ਮੁਨੀ, ਅਨੇਕ ਤਪੇ ॥

(ਜਾ) ਜਿਸ ਪ੍ਰਮੇਸਰ ਦੇ (ਕਉ) ਤਾਈਂ ਵਸ਼ਿਸ਼ਟ, ਨਾਰਦ ਆਦਿਕ (ਅਸੰਖ) ਅਣਗਿਣਤ *ਮੰਨਣਸ਼ੀਲ ਮੁਨੀ ਅਤੇ ਅਨੇਕਾਂ ਹੀ ਅਗਸਤ ਮੁਨੀ ਆਦਿਕ (ਤਪੇ) ਤਪ ਕਰਨ ਵਾਲੇ ਤਪੱਸਵੀ (ਖੋਜਹਿ) ਖੋਜ ਰਹੇ ਹਨ।

## ਬ੍ਰਹਮੇ ਕੋਟਿ ਅਰਾਧਹਿ; ਗਿਆਨੀ ਜਾਪ ਜਪੇ ॥

ਫਿਰ (ਕੋਟਿ) ਕਰੋੜਾਂ ਹੀ ਬ੍ਰਹਮੇ ਉਸ ਪ੍ਰਮੇਸਰ ਨੂੰ ਦਿਲ ਦੀ ਭਾਵਨਾ ਕਰਕੇ (ਅਰਾਧਹਿ) ਯਾਦ ਕਰਦੇ ਹਨ ਅਤੇ (ਗਿਆਨੀ) ਗਿਆਨਵਾਨ ਕਹਾਉਣ ਵਾਲੇ ਦੱਤਾ ਤ੍ਰੈ ਆਦਿਕ ਗਿਆਨੀ ਵੀ ਉਸ ਪ੍ਰਮੇਸਰ ਦੇ ਜਾਪ ਨੂੰ (ਜਪੇ) ਜਪਦੇ ਹਨ।

****ਸਾਖੀ—ਬ੍ਰਹਮਿਆਂ ਦੀ**

## ਜਪ ਤਾਪ ਸੰਜਮ, ਕਿਰਿਆ ਪੂਜਾ; ਅਨਿਕ ਸੋਧਨ ਬੰਦਨਾ ॥

ਕਈ ਮੰਤਰ ਜਪਣ ਰੂਪ ਜਪ ਕਰਦੇ ਹਨ, (ਤਾਪ) ਕਈ ਧੂਣੀਆਂ ਤਾਉਣ ਰੂਪ ਤਪ ਕਰਦੇ ਹਨ। ਕਈ (ਸੰਜਮ) ਇੰਦ੍ਰੀਆਂ ਦਾ ਦਮਨ ਕਰਦੇ ਹਨ। ਕਈ ਨੇਤੀ, ਧੋਤੀ ਆਦਿਕ ਕਿਰਿਆ ਕਰਦੇ ਹਨ, ਕਈ ਸੋਲ੍ਹਾਂ ਪ੍ਰਕਾਰ ਦੀ ਪੂਜਾ ਕਰਦੇ ਹਨ, ਕਈ ਆਂਦਰਾਂ ਨੂੰ ਧੋਣ ਰੂਪ (ਅਨਿਕ) ਅਨੇਕ ਪ੍ਰਕਾਰ ਦੀਆਂ (ਸੋਧਨ) ਸੋਧਾਂ ਸੋਧਦੇ ਭਾਵ ਖੋਜਾਂ ਕਰਦੇ ਹਨ। **ਵਾ:** (ਸੋਧਨ) ਜੋਤਿਸ਼ ਲਾਉਂਦੇ ਹਨ ਕਿ ਹੁਣ ਮੀਂਹ ਪਵੇਗਾ, ਹੁਣ ਤੂਫਾਨ ਆਵੇਗਾ ਆਦਿਕ। **ਵਾ:** ਅਨੇਕ ਪ੍ਰਕਾਰ ਨਾਲ ਸੌਚ ਪਵਿੱਤਰਤਾ ਰੱਖਣ ਵਾਸਤੇ ਧੋਤਾ ਮਾਂਜੀ (ਜਿਵੇਂ ਹੱਥਾਂ ਨੂੰ ਕੂਹਣੀਆਂ ਤੱਕ ਮਾਂਜਣਾ, ਪੈਰਾਂ ਨੂੰ ਗੋਡਿਆਂ ਤੱਕ ਮਾਂਜਣਾ ਆਦਿ) ਕਰਦੇ ਹਨ ਅਤੇ ਕਈ (ਬੰਦਨਾ) ਨਮਸਕਾਰਾਂ ਕਰਦੇ ਹਨ।

## ਕਰਿ ਗਵਨੁ ਬਸੁਧਾ, ਤੀਰਥਹ ਮਜਨੁ; ਮਿਲਨ ਕਉ ਨਿਰੰਜਨਾ ॥

*('ਬਸੁੱਧਾ' ਨਹੀਂ ਬੋਲਣਾ)*

ਫਿਰ ਕਈ ਲੋਕ (ਨਿਰੰਜਨਾ) ਮਾਇਆ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਪ੍ਰਮੇਸਰ ਨੂੰ ਮਿਲਣ (ਕਉ) ਵਾਸਤੇ **ਵਾ:** ਅੰਤਹਕਰਣ ਦੀ ਸ਼ੁੱਧੀ ਵਾਸਤੇ ਨਿਸ਼ਕਾਮੀ ਹੋ ਕੇ (ਬਸੁਧਾ) ਧਰਤੀ ਉੱਤੇ ਨੌਂ ਖੰਡਾਂ ਅਤੇ ***ਚਾਰ ਧਾਮਾਂ ਵਿਚ (ਗਵਨੁ) ਵਿਚਰਦੇ ਫਿਰਦੇ ਹਨ ਅਤੇ ਪੁਰਬਾਂ ਦੇ ਵਕਤ ਅਠਾਹਠ ਤੀਰਥਾਂ 'ਤੇ ਜਾ ਕੇ (ਮਜਨੁ) ਇਸ਼ਨਾਨ ਕਰਦੇ ਹਨ।

---

* **ਮੰਨਣਸ਼ੀਲ** : ਜਿਹੜੇ ਮੰਨਣਸ਼ੀਲ ਸੁਭਾਅ ਵਾਲੇ ਪੁਰਖ ਜੰਗਲਾਂ ਵਿਚ ਰਹਿੰਦੇ ਹਨ ਅਤੇ ਘਰਾਂ ਵਿਚ ਜਾ ਕੇ ਵੀ ਧਰਮ ਦਾ ਉਪਦੇਸ਼ ਦਿੰਦੇ ਹਨ। ਉਹਨਾਂ ਨੂੰ ਮੁਨੀ ਕਿਹਾ ਜਾਂਦਾ ਹੈ। ਪਰ ਜਿਹੜੇ ਕੇਵਲ ਜੰਗਲਾਂ ਵਿਚ ਹੀ ਰਹਿੰਦੇ ਹਨ ਤੇ ਹਰਨਾਂ ਦੀ ਨਿਆਈਂ ਵਿਚਰਦੇ ਹਨ। ਉਹਨਾਂ ਨੂੰ ਰਿਖੀ ਕਿਹਾ ਜਾਂਦਾ ਹੈ।

** ਸ਼੍ਰੋਮਣੀ ਦਮਦਮੀ ਸਟੀਕ ਪੋਥੀ ਪਹਿਲੀ ਪੰਨਾ ਨੰ : ੫੭੭ 'ਤੇ ਵੇਖੋ।

*****ਚਾਰ ਧਾਮ** : ੧. ਵੈਦਯਨਾਥ, ੨. ਬਦਰੀਨਾਥ, ੩. ਨਰੈਣਕਾਂਸ਼ੀ, ੪. ਦੁਆਰਕਾਪੁਰੀ।
ਕਈ ਥਾਵਾਂ ਉੱਤੇ ਇਹ ਚਾਰ ਧਾਮ ਇਸ ਪ੍ਰਕਾਰ ਵੀ ਲਿਖੇ ਮਿਲਦੇ ਹਨ- ੧. ਬਦਰੀਨਾਥ, ੨. ਦੁਆਰਕਾਦੀਸ਼, ੩. ਰਾਮੇਸ਼੍ਵਰਮ, ੪. ਜਗਨਨਾਥਪੁਰੀ।

## ਸਾਖੀ—ਅਠਸਠ ਤੀਰਥਾਂ ਦੀ

ਇਕ ਵਾਰ ਪਾਰਬਤੀ ਤੇ ਸ਼ਿਵ ਸਾਢੇ ਤਿੰਨ ਕਰੋੜ ਤੀਰਥਾਂ ਦੀ ਯਾਤਰਾ ਵਾਸਤੇ ਤੁਰ ਪਏ। ਜਦੋਂ ਅਠਾਹਠ (੬੮) ਤੀਰਥਾਂ ਦੀ ਯਾਤਰਾ ਕੀਤੀ ਤਾਂ ਪਾਰਬਤੀ ਥੱਕ ਕੇ ਸ਼ਿਵ ਨੂੰ ਕਹਿਣ ਲੱਗੀ ਕਿ ਮੈਂ ਇਸ ਤੋਂ ਅੱਗੇ ਨਹੀਂ ਜਾ ਸਕਦੀ। ਤੁਸੀਂ ਇਹਨਾਂ ਅਠਾਹਠ ਤੀਰਥਾਂ ਦਾ ਹੀ ਸਾਰੇ ਤੀਰਥਾਂ ਜਿੰਨਾ ਮਹਾਤਮ ਕਹਿ ਦੇਵੋ। ਉਸ ਵੇਲੇ ਪਾਰਬਤੀ ਦੇ ਕਹਿਣ ਉੱਤੇ ਸ਼ਿਵ ਨੇ ਡੌਰੂ ਵਜਾ ਦਿੱਤਾ। ਉਸ ਸਮੇਂ ਤੋਂ ਕਾਂਸ਼ੀ, ਹਰਿਦੁਆਰ, ਕੇਦਾਰਨਾਥ ਆਦਿ ਮੁਖ ਅਠਾਹਠ ਤੀਰਥ ਮੰਨੇ ਗਏ ਹਨ।

## ਮਾਨੁਖ ਬਨੁ ਤਿਨੁ ਪਸੂ ਪੰਖੀ; ਸਗਲ ਤੁਝਹਿ ਅਰਾਧਤੇ ॥

ਹੇ ਮਹਾਰਾਜ ! ਜਿੰਨੇ ਵੀ (ਮਾਨੁਖ) (ਮਾਨੁ) ਮਾਣ ਦੇ (ਖ) ਖਾਧੇ ਹੋਏ **ਵਾ:** ਮਨੂ ਦੀ ਅੰਸ਼ ਵਿਚੋਂ ਪੈਦਾ ਹੋਏ ਲੋਕ, (ਬਨੁ) ਬਿਰਛਾ ਦੇ ਰਹਿਣ ਵਾਲੇ ਪੰਛੀ ਆਦਿਕ ਅਤੇ (ਤਿਨੁ) ਤ੍ਰਿਣ ਭਾਵ ਘਾਹ ਫੂਸ ਦੇ ਆਸਰੇ ਗੁਜ਼ਾਰਾ ਕਰਨ ਵਾਲੇ ਪਸ਼ੂ ਆਦਿਕ ਹਨ। **ਵਾ:** (ਬਨੁ ਤਿਨੁ) ਜਿੰਨੇ ਵੀ ਜੜ੍ਹ-ਚੇਤਨ ਹਨ। ਉਹ (ਸਗਲ) ਸਾਰੇ ਹੀ (ਤੁਝਹਿ) ਤੁਹਾਡੇ ਤਾਈਂ ਅਰਾਧਦੇ ਹਨ ਭਾਵ ਦਿਲ ਦੀ ਭਾਵਨਾ ਨਾਲ ਚੇਤੇ ਕਰਦੇ ਹਨ।

**ਪ੍ਰਸ਼ਨ :** ਮਹਾਰਾਜ ! ਜੜ੍ਹ ਤੇ ਚੇਤਨ ਪਦਾਰਥ ਪ੍ਰਮੇਸਰ ਨੂੰ ਕਿਵੇਂ ਅਰਾਧਦੇ ਹਨ?

**ਉੱਤਰ :** ਹੇ ਭਾਈ ! ਜਿਹੜੀਆਂ ਜੜ੍ਹ ਵਸਤਾਂ ਹਨ ਉਹ ਤਾਂ ਆਪਣੇ ਸੁਹੱਪਣ ਨਾਲ ਦੱਸ ਰਹੀਆਂ ਹਨ ਕਿ ਸਾਡਾ ਕਰਤਾ ਅਕਾਲ ਪੁਰਖ ਵਾਹਿਗੁਰੂ ਹੈ ਅਤੇ ਜਿਹੜੇ ਚੇਤਨ ਜੀਵ ਹਨ ਉਹ ਆਪਣੀ ਜ਼ੁਬਾਨ ਨਾਲ ਪ੍ਰਮੇਸਰ ਦਾ ਅਰਾਧਨ ਕਰਦੇ ਹਨ। ਇਉਂ ਜੜ੍ਹ ਚੇਤਨ ਸਾਰੇ ਪ੍ਰਮੇਸਰ ਨੂੰ ਚੇਤੇ ਕਰਦੇ ਹਨ।

**ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥ ਜੈਸੀ ਆਗਿਆ ਤੈਸਾ ਕਰਮੁ ॥** *(ਅੰਗ : ੨੯੪)*

## ਦਇਆਲ ਲਾਲ ਗੋਬਿੰਦ ਨਾਨਕ; ਮਿਲੁ ਸਾਧਸੰਗਤਿ ਹੋਇ ਗਤੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਦਇਆਲ) ਦਇਆ ਦੇ ਘਰ (ਗੋਬਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ (ਲਾਲ) ਪਿਆਰੇ ਵਾਹਿਗੁਰੂ ਜੀ ! ਜਿਹੜਾ ਵੀ ਤੁਹਾਡੀ ਸਾਧਸੰਗਤ ਨਾਲ (ਮਿਲੁ) ਮਿਲਦਾ ਹੈ, ਉਸ ਨੂੰ ਤੁਸੀਂ (ਗਤੇ) ਪ੍ਰਾਪਤ (ਹੋਇ) ਹੁੰਦੇ ਹੋ। ਭਾਵ ਸਾਧਨ ਤਾਂ ਸਾਰੇ ਹੀ ਕਰਦੇ ਹਨ ਪਰ ਜਿਹੜੇ ਤੁਹਾਡੀ ਸਾਧਸੰਗਤ ਵਿਚ ਮਿਲਦੇ ਹਨ, ਉਹਨਾਂ ਨੂੰ ਤੁਹਾਡੀ ਪ੍ਰਾਪਤੀ ਹੁੰਦੀ ਹੈ।

## ਕੋਟਿ ਬਿਸਨ ਅਵਤਾਰ; ਸੰਕਰ ਜਟਾਧਾਰ ॥

ਜਿਹੜੇ (ਕੋਟਿ) ਕਰੋੜਾਂ ਹੀ *(ਬਿਸਨ) ਵਿਸ਼ਨੂੰ ਦੇ ਅਵਤਾਰ ਤੇ ਕ੍ਰੋੜਾਂ ਹੀ (ਜਟਾਧਾਰ) ਜਟਾਵਾਂ ਨੂੰ ਧਾਰਨ ਵਾਲੇ (ਸੰਕਰ) ਸ਼ਿਵ ਜੀ ਆਪ ਜੀ ਦੇ ਨਾਮ ਦਾ ਜਾਪ ਕਰਦੇ ਹਨ।

## ਚਾਹਹਿ ਤੁਝਹਿ ਦਇਆਰ; ਮਨਿ ਤਨਿ, ਰੁਚ ਅਪਾਰ ॥

ਹੇ (ਦਇਆਰ) ਦਇਆ ਦੇ ਘਰ ਅਕਾਲ ਪੁਰਖ ਵਾਹਿਗੁਰੂ ਜੀ ! ਇਹ ਆਪਣੇ ਮਨ ਤੇ ਤਨ ਵਿਚ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ (ਰੁਚ) ਰੁਚੀ **ਵਾ:** ਇੱਛਾ ਦੇ ਸਹਿਤ ਹੋ ਕੇ (ਤੁਝਹਿ) ਤੁਹਾਡੇ ਸਰੂਪ ਵਿੱਚ ਏਕਤਾ (ਚਾਹਹਿ) ਚਾਹੁੰਦੇ ਹਨ।

---

* **ਬਿਸ਼ਨ :** ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ਚੌਵੀ ਅਵਤਾਰ ਹੋਰ ਮੰਨੇ ਹਨ ਇਉਂ ਹੀ ਸ੍ਰੀ ਸਰਬ ਲੋਹ ਪ੍ਰਕਾਸ਼ ਵਿਚ ਚੌਵੀ ਅਵਤਾਰ ਹੋਰ ਲਿਖੇ ਹੋਏ ਹਨ ਅਤੇ ਇਕ ਅਰਹੰਤ ਦੇ ਮਤ ਵਿਚ ਚੌਵੀ ਅਵਤਾਰ ਹੋਰ ਮੰਨੇ ਗਏ ਹਨ। ਇਉਂ ਕਰੋੜਾਂ ਹੀ ਵਿਸ਼ਨੂੰ ਦੇ ਅਵਤਾਰ ਹਨ।

**ਅਥਵਾ :** ਹੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਦਿਆਲੂ ਪਰਮੇਸਰ ਜੀ ! ਇਨ੍ਹਾਂ ਦੇ ਮਨ ਤੇ ਤਨ ਵਿਚ ਆਪ ਜੀ ਦੀ ਪ੍ਰਾਪਤੀ ਦੀ (ਚਾਹਹਿ) ਇੱਛਾ ਹੈ।

**ਅਪਾਰ ਅਗਮ ਗੋਬਿੰਦ ਠਾਕੁਰ; ਸਗਲ ਪੂਰਕ ਪ੍ਰਭ ਧਨੀ ॥**

ਹੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ, (ਅਗਮ) ਮਨ ਦੀ ਗੰਮਤਾ ਤੋਂ ਰਹਿਤ **ਵਾ:** ਸ਼ਾਸਤਰਾਂ ਕਰਕੇ ਅਗਮ ਅਤੇ (ਗੋਬਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ (ਠਾਕੁਰ) ਸੁਆਮੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ! ਤੁਸੀਂ (ਸਗਲ) ਸਾਰਿਆਂ ਵਿਚ (ਪੂਰਕ) ਪੂਰਨ ਹੋ **ਵਾ:** ਰੋਜੀ ਆਦਿਕ ਦੁਆਰਾ ਸਾਰਿਆਂ ਦੀ (ਪੂਰਕ) ਪੂਰਤੀ ਕਰਨ ਵਾਲੇ ਹੋ ਅਤੇ ਸਾਰਿਆਂ ਦੇ (ਧਨੀ) ਮਾਲਕ ਹੋ।

**ਸੁਰ ਸਿਧ ਗਣ ਗੰਧਰਬ ਧਿਆਵਹਿ; ਜਖ ਕਿੰਨਰ ਗੁਣ ਭਨੀ ॥**

ਹੇ ਮਹਾਰਾਜ ! ਅਜਾਨ ਸੰਗਿਆ ਵਾਲੇ ੩੩ ਕਰੋੜ (ਸੁਰ) ਦੇਵਤੇ, ਅਨਿਮਾ ਮਹਿਮਾਂ ਆਦਿਕ ਸਿਧੀਆਂ ਵਾਲੇ ਚੌਰਾਸੀ (ਸਿਧ) ਸਿਧ, ਸ਼ਿਵ ਜੀ ਦੇ ਟੌਣਾ, ਛੌਣਾ ਆਦਿਕ ਗਣ ਤੇ ਦੇਵਤਿਆਂ ਦੇ ਹਾਹਾ ਹੂਹ ਗੰਧਰਬ ਆਦਿਕ ਸਾਰੇ ਤੁਹਾਨੂੰ (ਧਿਆਵਹਿ) ਧਿਆਉਂਦੇ ਹਨ ਅਤੇ (ਜਖ) *ਜੱਛ ਤੇ **ਕਿੰਨਰ ਆਦਿਕ ਤੁਹਾਡੇ ਗੁਣਾਂ ਨੂੰ (ਭਨੀ) ਉਚਾਰਦੇ ਹਨ।

**ਕੋਟਿ ਇੰਦ੍ਰ ਅਨੇਕ ਦੇਵਾ; ਜਪਤ ਸੁਆਮੀ ਜੈ ਜੈ ਕਾਰ ॥**

ਹੇ (ਸੁਆਮੀ) ਮਾਲਕ ਪ੍ਰਮੇਸਰ ਜੀ ! (ਕੋਟਿ) ਕ੍ਰੋੜਾਂ ਹੀ ਇੰਦ੍ਰ **ਵਾ:** ਬ੍ਰਹਮਾ ਦੇ ਸੰਕਲਪ ਤੋਂ ਪੈਦਾ ਹੋਣ ਵਾਲੇ 'ਅਜਾਨ ਸੰਗਿਆ' ਵਾਲੇ ਅਨੇਕਾਂ ਹੀ ੩੩ ਕਰੋੜ (ਦੇਵਾ) ਦੇਵਤੇ ਜਿੰਨ੍ਹਾਂ ਦਾ ਰਾਜਾ ਇੰਦ੍ਰ ਨੂੰ ਬਣਾਇਆ ਹੋਇਆ ਹੈ। ਉਹ ਸਾਰੇ ਤੁਹਾਡੇ ਤਾਈਂ ਜੈ ਜੈ ਕਾਰ ਕਰਕੇ (ਜਪਤ) ਜਪਦੇ ਹਨ।

**ਅਨਾਥ ਨਾਥ ਦਇਆਲ ਨਾਨਕ; ਸਾਧਸੰਗਤਿ ਮਿਲਿ ਉਧਾਰ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਅਨਾਥ) ਗਰੀਬਾਂ ਦੇ (ਨਾਥ) ਮਾਲਕ ਤੇ (ਦਇਆਲ) ਦਇਆ ਦੇ ਘਰ ਪ੍ਰਮੇਸਰ ਜੀ ! ਜਿਸ ਕਿਸੇ ਦਾ ਵੀ ਉਧਾਰ ਹੁੰਦਾ ਹੈ ਉਹ ਤੁਹਾਡੀ ਸਾਧਸੰਗਤ ਨਾਲ ਮਿਲਕੇ ਹੀ ਹੁੰਦਾ ਹੈ।

**ਕੋਟਿ ਦੇਵੀ ਜਾ ਕਉ ਸੇਵਹਿ; ਲਖਿਮੀ ਅਨਿਕ ਭਾਤਿ ॥**

(ਕੋਟਿ) ਕ੍ਰੋੜਾਂ ਹੀ ਦੁਰਗਾ ਆਦਿਕ (ਦੇਵੀ) ਦੇਵੀਆਂ (ਜਾ) ਜਿਸ ਆਪ ਜੀ ਦੇ (ਕਉ) ਤਾਈਂ (ਸੇਵਹਿ) ਸੇਵਨ ਕਰਦੀਆਂ ਹਨ ਅਤੇ (ਲਖਿਮੀ) ਮਾਇਆ ਵੀ (ਅਨਿਕ) ਅਨੇਕਾਂ (ਭਾਤਿ) ਤਰੀਕਿਆਂ ਨਾਲ (ਕਦੇ ਪਾਰਬਤੀ ਬਣ ਕੇ, ਕਦੇ ਗਾਇਤਰੀ ਜਾਂ ਸਵਿੱਤਰੀ ਬਣ ਕੇ ਤੇ ਕਦੇ ਸਰਸਵਤੀ ਬਣ ਕੇ) ਆਪ ਜੀ ਦੇ ਜਸ ਨੂੰ ਗਾ ਰਹੀ ਹੈ।

**ਨੋਟ :** ਪੁਰਾਣਾਂ ਵਿਚ ਨੌਂ ਕਰੋੜ ਦੇਵੀਆਂ ਮੰਨੀਆਂ ਹਨ। ਜੋ ਮਹਾਰਾਜ ਜੀ ਦੀ ਪ੍ਰਸੰਨਤਾ ਵਾਸਤੇ ਰਾਖਸਾਂ ਨੂੰ ਮਾਰਦੀਆਂ ਹਨ।

---

* **ਜੱਛ :** ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ ਹਨ। ਇਹ ਨਿਰਤਕਾਰੀ ਕਰਨ ਵਾਲੇ ਦੇਵਤਿਆਂ ਦੀ ਇੱਕ ਜਾਤੀ ਹੈ। ਜਿੰਨ੍ਹਾਂ ਦੇ ਸਰੀਰ ਉੱਤੇ ਰਿੱਛ ਤੇ ਬਾਂਦਰਾਂ ਵਾਂਗ ਜੱਤ ਹੁੰਦੀ ਹੈ।

** **ਕਿੰਨਰ :** (ਕਿੰ+ਨਰ) (ਕਿੰ) ਕਿੰਕਾਣ ਭਾਵ ਘੋੜਾ (ਨਰ) ਪੁਰਖ। ਕਿੰਚਿਤ ਮਾਤਰ ਆਦਮੀ ਦੇ ਆਕਾਰ ਤੇ ਬਾਕੀ ਘੋੜੇ ਦੇ ਅਕਾਰ ਵਾਲੇ ਦੇਵਤਿਆਂ ਨੂੰ ਕਿੰਨਰ ਕਹਿੰਦੇ ਹਨ। ਇਹ ਦੇਵਤਿਆਂ ਦੇ ਸਾਜ ਵਜਾਉਣ ਵਾਲੇ ਮੰਨੇ ਜਾਂਦੇ ਹਨ। ਮੁਸਲਮਾਨ ਮੱਤ ਦੀਆਂ ਤਸਵੀਰਾਂ ਵਿਚ ਕਿੰਨਰ ਦਾ ਛਾਤੀ ਤੋਂ ਉੱਪਰ ਆਦਮੀ ਦਾ ਸਰੀਰ ਛਪਿਆ ਹੋਇਆ ਮਿਲਦਾ ਹੈ। ਪਰ ਹਿੰਦੂ ਮੱਤ ਦੀਆਂ ਤਸਵੀਰਾਂ ਵਿਚ ਕਿੰਨਰ ਦਾ ਹੇਠਲਾ ਸਰੀਰ ਆਦਮੀ ਦਾ ਤੇ ਉਪਰਲਾ ਸਰੀਰ ਘੋੜੇ ਦਾ ਛਪਿਆ ਹੋਇਆ ਮਿਲਦਾ ਹੈ।

## ਅੰਗ : ੪੫੬

### ਗੁਪਤ ਪ੍ਰਗਟ ਜਾ ਕਉ ਅਰਾਧਹਿ; ਪਉਣ ਪਾਨੀ ਦਿਨਸੁ ਰਾਤਿ ॥

ਹੇ ਵਾਹਿਗੁਰੂ ਜੀ ! ਗੁਪਤ ਤੇ ਪ੍ਰਗਟ ਆਦਿਕ ਸਾਰੀਆਂ ਰੂਹਾਂ ਵੀ (ਜਾ ਕਉ) ਜਿਸ ਭਾਵ ਆਪ ਜੀ ਦੇ ਤਾਈਂ ਭਾਵਨਾ ਨਾਲ (ਅਰਾਧਹਿ) ਚੇਤੇ ਕਰਦੀਆਂ ਹਨ **ਵਾ:** (ਪ੍ਰਗਟ) ਭਗਤ ਤੇ (ਗੁਪਤ) ਘਣੀ ਸ੍ਰਿਸ਼ਟੀ ਆਪ ਜੀ ਦੇ ਤਾਈਂ ਚੇਤੇ ਕਰਦੀ ਹੈ ਅਤੇ ੪੯ ਕਰੋੜ ਵਜਾ ਦੀ (ਪਉਣ) ਹਵਾ, ਮਿੱਠਾ, ਖਾਰਾ, ਸਲੂਣਾ ਆਦਿ ਅਨੇਕ ਤਰ੍ਹਾਂ ਦਾ ਪਾਣੀ ਅਤੇ (ਦਿਨਸੁ) ਦਿਨ ਰਾਤ ਆਦਿਕ ਸਾਰੇ ਹੀ ਆਪ ਜੀ ਦਾ ਜਸ ਕਰ ਰਹੇ ਹਨ।

### ਨਖਿਅਤ੍ਰ ਸਸੀਅਰ ਸੂਰ ਧਿਆਵਹਿ; ਬਸੁਧ ਗਗਨਾ ਗਾਵਏ ॥

*('ਬਸੁੱਧ' ਨਹੀਂ ਬੋਲਣਾ)*

ਫਿਰ (ਨਖਿਅਤ੍ਰ) ਤਾਰਿਆਂ ਦਾ ਮੰਡਲ (ਸਸੀਅਰ) ਚੰਦ੍ਰਮਾ **ਵਾ:** (ਸਸੀ+ਅਰ) (ਸਸੀ) ਚੰਦਰਮਾਂ ਦੇ (ਅਰ) ਵੈਰੀ ਰਾਹੂ-ਕੇਤੂ ਆਦਿਕ, (ਸੂਰ) ਸੂਰਜ ਆਦਿਕ ਸਾਰੇ ਤੁਹਾਨੂੰ ਧਿਆਉਂਦੇ ਹਨ ਅਤੇ (ਬਸੁਧ) ਧਰਤੀ (ਗਗਨਾ) ਅਕਾਸ਼ ਤੇ ਜਖ ਆਦਿਕ ਦੇਵਤੇ ਵੀ ਆਪ ਜੀ ਦੇ ਗੁਣਾਂ ਨੂੰ (ਗਾਵਏ) ਗਾਉਂਦੇ ਹਨ।

### ਸਗਲ ਖਾਨੀ ਸਗਲ ਬਾਨੀ; ਸਦਾ ਸਦਾ ਧਿਆਵਏ ॥

ਫਿਰ (ਸਗਲ) ਸਾਰੀਆਂ (ਖਾਨੀ) *ਖਾਨੀਆਂ ਤੋਂ ਪੈਦਾ ਹੋਣ ਵਾਲੇ ਅਤੇ (ਸਗਲ) ਸਾਰੀਆਂ **ਬਾਨੀਆਂ ਦਾ ਜਾਪ ਕਰਨ ਵਾਲੇ ਜੀਵ ਤੁਹਾਨੂੰ ਸਦਾ-ਸਦਾ ਹੀ (ਧਿਆਵਏ) ਧਿਆਉਂਦੇ ਹਨ।

### ਸਿਮ੍ਰਿਤਿ ਪੁਰਾਣ ਚਤੁਰ ਬੇਦਹ; ਖਟੁ ਸਾਸਤ੍ਰ ਜਾ ਕਉ ਜਪਾਤਿ ॥

ਸਤਾਈ ਸਿੰਮ੍ਰਿਤੀਆਂ, ਅਠਾਰਾਂ ਪੁਰਾਣ, ਚਾਰ (ਬੇਦਹ) ਵੇਦ (ਖਟੁ) ਛੇ ਸ਼ਾਸਤਰ **ਵਾ:** ਛੇ ਸਾਸ਼ਤਰਾਂ ਵਾਲੇ ਰਿਖੀ ਵੀ (ਜਾ ਕਉ) ਜਿਸ ਆਪ ਜੀ ਨੂੰ ਅਤਿਅੰਤ ਕਰਕੇ (ਜਪਾਤਿ) ਜਪਦੇ ਹਨ।

### ਪਤਿਤ ਪਾਵਨ, ਭਗਤਿ ਵਛਲ; ਨਾਨਕ ਮਿਲੀਐ ਸੰਗਿ ਸਾਤਿ ॥੩॥

*(ਦੂਸਰਾ ਪਾਠ- 'ਸੰਗਿਸਾਤਿ' ਅਤੇ 'ਸਾਂਤਿ' ਨਹੀਂ ਬੋਲਣਾ)*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪਤਿਤ) ਪਾਪੀਆਂ ਨੂੰ (ਪਾਵਨ) ਪਵਿੱਤਰ ਕਰਨ ਵਾਲੇ ਅਤੇ ਭਗਤਾਂ ਦੇ (ਵਛਲ) ਪਿਆਰੇ (ਸਾਤਿ) ਸਤ ਸਰੂਪ ਪ੍ਰਮੇਸਰ ਜੀ ! ਸੰਤਾਂ ਦੀ (ਸੰਗਿ) ਸੰਗਤ ਕਰਕੇ ਆਪ ਜੀ ਨਾਲ (ਮਿਲੀਐ) ਮਿਲ ਜਾਈਦਾ ਹੈ। **ਵਾ:** (ਸੰਗਿ ਸਾਤਿ) ਹੇ ਸਾਂਤ ਸਰੂਪ ਪ੍ਰਮੇਸਰ ਜੀ ! ਸੰਤਾਂ ਦੀ ਸੰਗਤ ਕਰਨੇ ਕਰਕੇ ਆਪ ਜੀ ਦੀ ਪ੍ਰਾਪਤੀ ਹੁੰਦੀ ਹੈ **ਵਾ:** ਸੰਤਾਂ ਦੀ ਸੰਗਤ ਵਿਚ ਮਿਲ ਕੇ ਸ਼ਾਂਤੀ ਪ੍ਰਾਪਤ

---

* **ਖਾਣੀਆਂ :** ੧. ਅੰਡਜ- ਅੰਡੇ ਤੋਂ (ਜ) ਪੈਦਾ ਹੋਣ ਵਾਲੇ ਕਬੂਤਰ ਆਦਿਕ।
੨. ਜੇਰਜ- ਜੇਰ ਤੋਂ (ਜ) ਪੈਦਾ ਹੋਣ ਵਾਲੇ ਪਸ਼ੂ, ਮਨੁੱਖ ਆਦਿਕ।
੩. ਸੇਤਜ- (ਸੇਤ) ਮੁੜ੍ਹਕੇ ਤੋਂ (ਜ) ਪੈਦਾ ਹੋਣ ਵਾਲੇ ਜੂੰਆਂ ਤੇ ਹਨੂੰਮਾਨ ਦਾ ਪੁੱਤਰ ਮਛੋਦਰ ਆਦਿਕ।
੪. ਉਤਭੁਜ- ਧਰਤੀ ਨੂੰ (ਭੁ) ਭੰਨ ਕੇ (ਉਤ) ਉਤਾਂਹ ਨੂੰ (ਜ) ਪੈਦਾ ਹੋਣ ਵਾਲੀ ਬਨਸਪਤੀ ਤੇ ਕਲਪਬ੍ਰਿਛ ਆਦਿਕ।

** **ਬਾਣੀਆਂ :** ੧. ਬੈਖਰੀ, ੨. ਮਧਮਾ, ੩. ਬਸੰਤੀ, ੪. ਪਰਾ।
ਬੈਖਰੀ ਨਾਲੋਂ ਮਧਮਾ ਵਿੱਚ ਕੀਤੇ ਜਾਪ ਦਾ ਸੌ ਗੁਣਾਂ ਵੱਧ ਫਲ ਮੰਨਿਆ ਜਾਂਦਾ ਹੈ। ਮਧਮਾ ਨਾਲੋਂ ਬਸੰਤੀ ਵਿੱਚ ਕੀਤੇ ਜਾਪ ਦਾ ਸੌ ਗੁਣਾਂ ਵੱਧ ਫਲ ਮੰਨਿਆਂ ਜਾਂਦਾ ਹੈ ਤੇ ਬਸੰਤੀ ਨਾਲੋਂ ਪਰਾ ਵਿਚ ਕੀਤੇ ਹੋਏ ਜਾਪ ਦਾ ਹਜ਼ਾਰ ਗੁਣਾਂ ਵੱਧ ਫਲ ਮੰਨਿਆ ਜਾਂਦਾ ਹੈ।

ਹੁੰਦੀ ਹੈ। **ਵਾ:** ਸਤ ਸਰੂਪ ਦੀ ਪ੍ਰਾਪਤੀ ਹੁੰਦੀ ਹੈ **ਵਾ:** ਸ਼ਾਂਤ ਆਤਮਕ ਮਹਾਂਪੁਰਖਾਂ ਦੀ ਸੰਗਤ ਵਿਚ ਮਿਲੀਏ ਤਾਂ ਪ੍ਰਮੇਸਰ ਪ੍ਰਾਪਤ ਹੁੰਦਾ ਹੈ।

**ਨੋਟ :** ਸਾਰਸੁਤ ਵਿਆਕਰਣ ਅਨੁਸਾਰ 'ਵਛਲ' ਸ਼ਬਦ ਪੱਕਾ ਪ੍ਰਯੋਗ ਹੈ ਅਤੇ ਪਾਣਿਨੀ ਮੁਨੀ ਦੀ ਵਿਆਕਰਣ ਅਨੁਸਾਰ 'ਵਤਸਲ' ਸ਼ਬਦ ਕੱਚਾ ਪ੍ਰਯੋਗ ਹੈ। ਜੋ ਕਦੇ ਵੀ ਬਦਲੇ ਨਾਂ ਉਸ ਨੂੰ ਪੱਕਾ ਪ੍ਰਯੋਗ ਤੇ ਜੋ ਬਦਲ ਜਾਵੇ ਉਸ ਨੂੰ ਕੱਚਾ ਪ੍ਰਯੋਗ ਕਹਿੰਦੇ ਹਨ। ਸਤਿਗੁਰਾਂ ਨੇ ਗੁਰਬਾਣੀ ਵਿੱਚ ਪੱਕਾ ਪ੍ਰਯੋਗ 'ਵਛਲ' ਸ਼ਬਦ ਵਰਤਿਆ ਹੈ।

## ਜੇਤੀ ਪ੍ਰਭੂ ਜਨਾਈ; ਰਸਨਾ ਤੇਤ ਭਨੀ ॥

ਹੇ ਭਾਈ! (ਜੇਤੀ) ਜਿਤਨੀ ਕੁ ਇਹ ਨੌਂ ਖੰਡਾਂ ਵਾਲੀ ਸ੍ਰਿਸ਼ਟੀ (ਪ੍ਰਭੂ) ਪ੍ਰਮੇਸਰ ਨੇ ਸਾਨੂੰ (ਜਨਾਈ) ਜਣਾ ਭਾਵ ਦਿਖਾ ਦਿੱਤੀ ਹੈ। (ਤੇਤ) ਉਹ ਰਸਨਾ ਕਰਕੇ ਵਾਹਿਗੁਰੂ ਜੀ ਦੇ ਜਸ ਨੂੰ ਗਾਉਂਦੀ ਹੋਈ ਅਸੀਂ ਤੁਹਾਡੇ ਤਾਈਂ ਕਹਿ ਦਿੱਤੀ ਭਾਵ ਦਸ ਦਿੱਤੀ ਹੈ।

## ਅਨਜਾਨਤ ਜੋ ਸੇਵੈ; ਤੇਤੀ ਨਹ ਜਾਇ ਗਨੀ ॥

ਗਿਆਨ ਸਹਿਤ ਹੋ ਕੇ ਗੁਣ ਗਾਉਣ ਵਾਲੀ ਸਾਰੀ ਸ੍ਰਿਸ਼ਟੀ ਤਾਂ ਅਸੀਂ ਗਿਣ ਦਿੱਤੀ ਹੈ, ਪਰ (ਜੋ) ਜਿਹੜੀ (ਅਨਜਾਨਤ) ਅਗਿਆਤ ਪੂਰਵਕ ਆਪ ਜੀ ਦਾ (ਸੇਵੈ) ਸੇਵਨ ਕਰਦੀ ਹੈ, (ਤੇਤੀ) ਉਹ ਸਾਰੀ ਸ੍ਰਿਸ਼ਟੀ (ਗਨੀ) ਗਿਣੀ (ਨਹ) ਨਹੀਂ (ਜਾਇ) ਜਾ ਸਕਦੀ। ਕਿਉਂਕਿ ਤੁਹਾਡੀ ਤਾਂ ਬੇਅੰਤ ਹੀ ਰਚਨਾ ਹੈ।

## ਅਵਿਗਤ ਅਗਨਤ ਅਥਾਹ ਠਾਕੁਰ; ਸਗਲ ਮੰਝੇ ਬਾਹਰਾ ॥

ਹੇ (ਅਵਿਗਤ) ਵਿਅਕਤੀ ਭਾਵ ਅਕਾਰ ਤੋਂ ਰਹਿਤ **ਵਾ:** (ਅਵਿਗਤ) ਗਿਆਨ ਸਰੂਪ **ਵਾ:** (ਅਵਿਗਤ) ਪ੍ਰਾਪਤ ਰੂਪ, (ਅਗਨਤ) ਗਿਣਤੀ ਤੋਂ ਰਹਿਤ **ਵਾ:** ਸ਼ਕਤੀ ਬਿਰਤੀ ਕਰਕੇ ਗਿਣਤੀ ਤੋਂ ਰਹਿਤ **ਵਾ:** ਜੋਤਿਸ਼ ਵਿੱਦਿਆ ਕਰਕੇ ਗਿਣਤੀ ਤੋਂ ਰਹਿਤ **ਵਾ:** ਹੱਥ ਆਦਿਕ ਅੰਗਾਂ ਕਰਕੇ ਗਿਣਤੀ ਤੋਂ ਰਹਿਤ, (ਅਥਾਹ) ਥਾਹ ਪਾਉਣ ਤੋਂ ਰਹਿਤ **ਵਾ:** ਵੇਦਾਂ ਸ਼ਾਸਤਰ ਗਿਆਨ ਕਰਕੇ, ਬੁੱਧੀ ਕਰਕੇ ਥਾਹ ਪਾਉਣ ਤੋਂ ਰਹਿਤ ਅਤੇ (ਠਾਕੁਰ) ਸਰਬ ਕੇ ਮਾਲਕ ਅਕਾਲ ਪੁਰਖ ਵਾਹਿਗੁਰੂ ਜੀ! ਤੁਸੀਂ ਸਾਰਿਆਂ ਦੇ ਅੰਦਰ ਵੀ ਹੋ ਤੇ (ਬਾਹਰਾ) ਸੰਸਾਰ ਵਿਚ ਵੀ ਹੋ। **ਵਾ:** ਤੁਸੀਂ (ਸਗਲ) ਸਾਰਿਆਂ ਦੇ ਹਿਰਦਿਆਂ ਦਾ ਆਤਮਾ ਹੋਣ ਕਰਕੇ ਸਾਰਿਆਂ ਦੇ (ਮੰਝੇ) ਵਿਚ ਹੋ ਅਤੇ ਪਾਪਾਂ-ਪੁੰਨਾਂ ਤੋਂ ਸੁਤੰਤਰ ਹੋਣ ਕਰਕੇ ਸਾਰਿਆਂ ਤੋਂ ਬਾਹਰ ਹੋ।

## ਸਰਬ ਜਾਚਿਕ ਏਕੁ ਦਾਤਾ; ਨਹ ਦੂਰਿ, ਸੰਗੀ ਜਾਹਰਾ ॥

ਹੇ ਮਹਾਰਾਜ! (ਸਰਬ) ਸਾਰੇ ਹੀ ਤੇਰੇ (ਜਾਚਿਕ) ਮੰਗਤੇ ਹਨ ਅਤੇ (ਏਕੁ) ਇਕ ਤੂੰ ਹੀ (ਦਾਤਾ) ਦਾਤਾਂ ਦੇਣ ਵਾਲਾ ਦਾਤਾ ਹੈਂ। ਯਥਾ:

**ਏਕੁ ਦਾਤਾਰੁ ਸਗਲ ਹੈ ਜਾਚਿਕ ਦੂਸਰ ਕੈ ਪਹਿ ਜਾਵਉ ॥** (ਅੰਗ : ੪੦੧)

**ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ ॥** (ਅੰਗ : ੧੦੭੪)

**ਵਾ:** ਹੇ ਸਾਰੇ (ਜਾਚਿਕ) ਮੰਗਤਿਆਂ ਨੂੰ ਦਾਤਾਂ ਦੇਣ ਵਾਲੇ ਇਕ ਅਕਾਲ ਪੁਰਖ ਵਾਹਿਗੁਰੂ ਜੀ। ਤੁਸੀਂ ਕਿਸੇ ਤੋਂ ਵੀ ਦੂਰ ਨਹੀਂ ਹੋ ਬਲਕਿ ਸਾਰਿਆਂ ਦੇ (ਸੰਗੀ) ਅੰਗ-ਸੰਗ ਅਤੇ (ਜਾਹਰਾ) ਪ੍ਰਤੱਖ ਹੋ ਕੇ ਵਰਤ ਰਹੇ

ਹੋ। ਸਾਰੀਆਂ ਚੀਜਾਂ ਦਾ ਗਿਆਨ ਤੁਹਾਡੇ ਕਰਕੇ ਹੀ ਹੁੰਦਾ ਹੈ। ਫਿਰ ਅਗਿਆਨ ਦਾ ਗਿਆਨ ਵੀ ਤੁਹਾਡੇ ਕਰਕੇ ਹੀ ਹੁੰਦਾ ਹੈ ਭਾਵ ਤੁਸੀਂ ਸਮਾਨ ਚੇਤਨ ਹੋ ਕੇ ਅਗਿਆਨ ਦੇ ਵਿਰੋਧੀ ਨਹੀਂ ਹੋ , ਸਗੋਂ ਅਗਿਆਨ ਨੂੰ ਵੀ ਪ੍ਰਕਾਸ਼ਣ ਵਾਲੇ ਹੋ ।

## ਵਸਿ ਭਗਤ ਥੀਆ ਮਿਲੇ ਜੀਆ; ਤਾ ਕੀ ਉਪਮਾ ਕਿਤ ਗਨੀ ॥

ਹੇ *(ਜੀਆ) ਪਤੀ ਪ੍ਰਮੇਸਰ ਜੀ! ਜਿੰਨ੍ਹਾਂ ਭਗਤਾਂ ਨੂੰ ਤੁਸੀਂ (ਮਿਲੇ) ਮਿਲੇ ਹੋ। ਉਹਨਾਂ ਦੀ ਭਗਤੀ ਕਰਕੇ ਤੁਸੀਂ ਉਹਨਾਂ ਦੇ ਵੱਸ ਵਿੱਚ ਹੀ (ਥੀਆ) ਹੋ ਗਏ ਹੋ। **ਵਾ:** ਜਿੰਨ੍ਹਾਂ ਭਗਤਾਂ ਨੂੰ ਤੁਸੀਂ (ਜੀਆ) ਹਿਰਦੇ ਅੰਦਰ ਪਰਗਟ ਹੋ ਕੇ ਹੀ ਮਿਲ ਪਏ ਹੋ। (ਤਾ ਕੀ) ਉਹਨਾਂ ਸੰਤਾਂ ਭਗਤਾਂ ਦੀ ਉਪਮਾ (ਕਿਤ) ਕਿਤਨੀ ਕੁ (ਗਨੀ) ਗਿਣ ਕੇ ਦੱਸੀਏ? ਭਾਵ ਉਨਾਂ ਸੰਤਾ ਭਗਤਾਂ ਦੀ ਉਪਮਾ ਗਿਣੀ ਨਹੀਂ ਜਾ ਸਕਦੀ।

## ਇਹੁ ਦਾਨੁ ਮਾਨੁ ਨਾਨਕੁ ਪਾਏ; ਸੀਸੁ ਸਾਧਹ ਧਰਿ ਚਰਨੀ ॥੪॥੨॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਅਸੀਂ ਇਹੋ ਹੀ ਦਾਨ ਤੇ (ਮਾਨੁ) ਸਤਿਕਾਰ (ਪਾਏ) ਪ੍ਰਾਪਤ ਕਰਨਾ ਚਾਹੁੰਦੇ ਹਾਂ। **ਵਾ:** ਇਹੋ ਹੀ ਮੰਨਣ ਰੂਪ ਦਾਨ ਤੇ ਗਿਆਨ ਰੂਪ ਮਾਣ ਪ੍ਰਾਪਤ ਕਰਨਾ ਚਾਹੁੰਦੇ ਹਾਂ ਕਿ ਜਿੰਨ੍ਹਾਂ ਸੰਤਾਂ-ਭਗਤਾਂ ਨੂੰ ਤੁਸੀਂ ਪ੍ਰਾਪਤ ਹੋਏ ਹੋ। ਉਹਨਾਂ (ਸਾਧਹ) ਸਾਧੂ ਮਹਾਤਮਾ ਦੇ (ਚਰਨੀ) ਚਰਨਾਂ ਉੱਤੇ ਆਪਣਾ (ਸੀਸੁ) ਸਿਰ (ਧਰਿ) ਧਰਨਾ ਕਰੀਏ।

**ਅਥਵਾ :** ਜਿੰਨ੍ਹਾਂ ਨੂੰ ਤੁਸੀਂ ਆਪਣੀ ਪ੍ਰਾਪਤੀ ਦਾ ਦਾਨ ਤੇ ਮਾਣ ਸਤਿਕਾਰ ਬਖਸ਼ਿਆ ਹੈ। ਅਸੀਂ ਉਨ੍ਹਾਂ (ਸਾਧਹ) ਸ੍ਰੇਸ਼ਟ ਪੁਰਖਾਂ ਦੇ ਚਰਨੀ ਸੀਸ (ਧਰਿ) ਰੱਖੀਏ।

**ਅਥਵਾ :** ਜਿੰਨ੍ਹਾਂ ਸੰਤਾਂ ਨੂੰ ਤੁਸੀਂ (ਮਾਨੁ) ਮੰਨਣ ਗਿਆਨ ਬਖਸ਼ਿਆ ਹੈ ਤੇ ਪ੍ਰਾਪਤੀ ਦਾ ਦਾਨ ਦਿੱਤਾ ਹੈ ਅਸੀਂ ਉਨ੍ਹਾਂ ਭਗਤਾਂ ਦੇ ਚਰਨਾ ਤੇ ਸੀਸ ਰੱਖੀਏ ਕਿ ਸਾਨੂੰ ਇਹ ਦਾਨ ਪ੍ਰਾਪਤ ਹੋਵੇ।

## ਆਸਾ ਮਹਲਾ ੫ ਸਲੋਕ ॥

ਜਿਸ ਉੱਦਮ ਕਰਕੇ ਸਾਡਾ ਤੇ ਕੁਲ ਦੁਨੀਆਂ ਦਾ ਉਧਾਰ ਹੋਣਾ ਹੈ, ਪੰਜਵੇਂ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਉਸ ਉੱਦਮ ਦੀ ਬਾਬਤ ਦੱਸਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

## ਉਦਮੁ ਕਰਹੁ ਵਡਭਾਗੀਹੋ; ਸਿਮਰਹੁ ਹਰਿ ਹਰਿ ਰਾਇ ॥

ਹੇ (ਵਡਭਾਗੀਹੋ) ਵੱਡਿਆਂ ਭਾਗਾਂ ਵਾਲੇ ਪੁਰਸ਼ੋ! ਆਲਸ ਛੱਡ ਕੇ ਉਦਮ (ਕਰਹੁ) ਕਰਨਾ ਕਰੋ।

**ਪ੍ਰਸ਼ਨ :** ਹੇ ਮਹਾਰਾਜ! ਕਿਸ ਦਾ ਉੱਦਮ ਕਰੀਏ?

**ਉੱਤਰ :** ਹੇ ਭਾਈ! ਉਦਮ ਕਰਕੇ (ਹਰਿ) ਹਰੇਕ ਨੂੰ ਹਰੇ-ਭਰੇ ਕਰਨ ਵਾਲੇ ਉਸ (ਰਾਇ) ਰਾਜਾ ਰੂਪ **ਵਾ:** ਪ੍ਰਕਾਸ਼ ਰੂਪ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਤਾਈਂ (ਸਿਮਰਹੁ) ਸਿਮਰਨਾ ਕਰੋ।

## ਨਾਨਕ, ਜਿਸੁ ਸਿਮਰਤ ਸਭ ਸੁਖ ਹੋਵਹਿ; ਦੂਖੁ ਦਰਦੁ ਭ੍ਰਮੁ ਜਾਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਪ੍ਰਮੇਸਰ ਦਾ ਸਿਮਰਨ ਕਰਨੇ ਕਰਕੇ ਲੋਕ-ਪ੍ਰਲੋਕ ਦੇ (ਸਭ) ਸਾਰੇ ਸੁੱਖ ਪ੍ਰਾਪਤ (ਹੋਵਹਿ) ਹੋ ਜਾਣ ਅਤੇ ਜੰਮਣ ਮਰਣ ਦਾ ਦੁੱਖ, ਅਵਿਦਿਆ ਦਾ ਦਰਦ ਤੇ ਪਿਆ ਹੋਇਆ ਸਰੂਪ ਦਾ (ਭ੍ਰਮੁ) ਭਰਮ ਚਲਿਆ (ਜਾਇ) ਜਾਵੇ।

---

* **ਜੀਆ :** ਪੋਠੋਹਾਰ ਦੀ ਬੋਲੀ ਵਿਚ 'ਜੀਆ' ਪਤੀ ਦਾ ਵਾਚਕ ਹੈ।

## ਛੰਤੁ ॥

ਹੁਣ ਛੰਤ ਬਾਣੀ ਉਚਾਰਨ ਕਰਦੇ ਹਨ।

## ਨਾਮੁ ਜਪਤ ਗੋਬਿੰਦ; ਨਹ ਅਲਸਾਈਐ ॥

ਹੇ ਭਾਈ! (ਗੋਬਿੰਦ) ਪ੍ਰਮੇਸਰ ਦੇ ਨਾਮ ਦਾ (ਜਪਤ) ਜਾਪ ਕਰਦਿਆਂ ਹੋਇਆਂ, ਕਦੇ ਵੀ (ਅਲਸਾਈਐ) ਆਲਸ (ਨਹ) ਨਹੀਂ ਕਰਨਾ ਚਾਹੀਦਾ।

## ਭੇਟਤ ਸਾਧੂ ਸੰਗ; ਜਮ ਪੁਰਿ ਨਹ ਜਾਈਐ ॥

ਹੇ ਭਾਈ! (ਸਾਧੂ) ਮਹਾਤਮਾ ਜਨਾਂ ਦੀ ਸੰਗਤ ਵਿਚ (ਭੇਟਤ) ਮਿਲਣੇ ਕਰਕੇ ਕਦੇ ਵੀ (ਜਮ) (ਪੁਰਿ) ਜਮਾਂ ਦੀ ਪੁਰੀ ਭਾਵ ਨਰਕਾਂ ਵਿੱਚ ਨਹੀਂ (ਜਾਈਐ) ਜਾਣਾ ਪੈਂਦਾ। **ਵਾ:** ਜਮਾ ਦੀ ਪੁਰੀ ਵਿਚ ਜਾਣ ਦਾ (ਜਮ) ਜਮਾ ਭਾਵ ਉੱਕਾ ਹੀ ਭੈ ਨਹੀਂ ਹੁੰਦਾ।

## ਦੂਖ ਦਰਦ ਨ ਭਉ ਬਿਆਪੈ; ਨਾਮੁ ਸਿਮਰਤ ਸਦ ਸੁਖੀ ॥

ਹੇ ਭਾਈ! ਜਿਹੜੇ ਪ੍ਰਮੇਸਰ ਦਾ ਨਾਮ (ਸਿਮਰਤ) ਸਿਮਰਨੇ ਕਰਕੇ ਸਦਾ ਵਾਸਤੇ ਸੁਖੀ ਹੋ ਜਾਂਦੇ ਹਨ, ਉਹਨਾਂ ਨੂੰ ਫਿਰ ਕਦੇ ਵੀ (ਦੂਖ) ਜੰਮਣ-ਮਰਣ ਦਾ ਦੁੱਖ ਅਵਿੱਦਿਆ ਦੀਆਂ (ਦਰਦ) ਪੀੜਾਂ ਅਤੇ ਕਾਲ ਦਾ (ਭਉ) ਡਰ ਆਦਿਕ ਕੁਝ ਵੀ ਨਹੀਂ (ਬਿਆਪੈ) ਵਿਆਪਦਾ।

## ਸਾਸਿ ਸਾਸਿ, ਅਰਾਧਿ ਹਰਿ ਹਰਿ; ਧਿਆਇ ਸੋ ਪ੍ਰਭੁ, ਮਨਿ ਮੁਖੀ ॥

ਹੇ ਪੁਰਖੋ! (ਹਰਿ) ਹਰੇਕ ਨੂੰ ਹਰੇ-ਭਰੇ ਕਰਨ ਵਾਲੇ (ਸੋ) ਉਸ ਮੁਖੀ (ਹਰਿ) ਹਰੀ (ਪ੍ਰਭੁ) ਪ੍ਰਮੇਸਰ ਨੂੰ (ਸਾਸਿ ਸਾਸਿ) ਸਵਾਸ-ਸਵਾਸ ਕਰਕੇ (ਅਰਾਧਿ) ਅਰਾਧਣਾ ਕਰੋ ਅਤੇ ਮਨ ਤੇ ਮੁਖ ਕਰਕੇ (ਧਿਆਇ) ਧਿਆਉਣਾ ਕਰੋ।

## ਕ੍ਰਿਪਾਲ ਦਇਆਲ ਰਸਾਲ ਗੁਣ ਨਿਧਿ; ਕਰਿ ਦਇਆ ਸੇਵਾ ਲਾਈਐ ॥

ਹੇ ਭਾਈ! ਉਹ ਪ੍ਰਮੇਸਰ ਪਿੱਛੇ ਵੀ (ਕ੍ਰਿਪਾਲ) ਕ੍ਰਿਪਾਲੂ ਸੀ, ਹੁਣ ਵੀ (ਦਇਆਲ) ਦਿਆਲੂ ਹੈ, ਤੇ ਅੱਗੇ ਨੂੰ ਵੀ (ਰਸਾਲ) ਰਸਾਂ ਦਾ ਘਰ ਤੇ ਗੁਣਾਂ ਦਾ (ਨਿਧਿ) ਸਮੁੰਦਰ ਹੋਵੇਗਾ। ਇਸ ਕਰਕੇ ਸੱਚੇ ਪਾਤਸ਼ਾਹ ਜੀ ਦੇ ਅੱਗੇ ਇਉਂ ਅਰਦਾਸ ਕਰੋ ਕਿ ਹੇ ਮਹਾਰਾਜ! ਆਪ ਜੀ (ਦਇਆ) ਦਇਆਲਤਾ ਕਰਕੇ ਸਾਨੂੰ ਆਪਣੀ ਸੇਵਾ ਵਿਚ (ਲਾਈਐ) ਲਾਉਣਾ ਕਰੋ। **ਵਾ:** ਆਪ ਜੀ ਸਾਡੇ ਉੱਪਰ ਦਇਆ (ਕਰਿ) ਕਰੋ ਕਿ ਅਸੀਂ ਆਪਣੇ-ਆਪ ਨੂੰ ਤੁਹਾਡੀ (ਸੇਵਾ) ਭਗਤੀ ਵਿਚ (ਲਾਈਐ) ਲਾਉਣਾ ਕਰੀਏ।

## ਨਾਨਕ ਪਇਅੰਪੈ, ਚਰਣ ਜੰਪੈ; ਨਾਮੁ ਜਪਤ ਗੋਬਿੰਦ, ਨਹ ਅਲਸਾਈਐ ॥੧॥

ਸਤਿਗੁਰੂ ਸਾਹਿਬ ਜੀ (ਪਇਅੰਪੈ) ਕਥਨ ਕਰਦੇ ਹਨ ਕਿ ਹੇ (ਪਇ+ਅੰਪੈ) ਸਾਡੇ (ਅੰਪੈ) ਆਪਣੇ (ਪਇ) ਪੀਆ ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਤੁਹਾਡੇ ਚਰਨਾਂ ਨੂੰ (ਜੰਪੈ) ਜਪਣਾ ਕਰੀਏ ਭਾਵ ਤੁਹਾਡੇ ਚਰਨਾਂ ਦਾ ਧਿਆਨ ਧਾਰਨਾ ਕਰੀਏ। **ਵਾ:** ਹੇ ਭਾਈ! ਆਲਸ ਨੂੰ ਛੱਡ ਕੇ ਆਪਣੇ ਪੀਆ ਪ੍ਰਮੇਸਰ ਦੇ ਚਰਨਾਂ ਨੂੰ ਜਪਣਾ ਕਰ। ਕਿਉਂਕਿ (ਗੋਬਿੰਦ) ਪ੍ਰਮੇਸਰ ਦੇ ਨਾਮ ਨੂੰ (ਜਪਤ) ਜਪਦਿਆਂ (ਅਲਸਾਈਐ) ਆਲਸ ਨਹੀਂ ਕਰਨਾ ਚਾਹੀਦਾ।

**ਪਾਵਨ ਪਤਿਤ ਪੁਨੀਤ; ਨਾਮ ਨਿਰੰਜਨਾ ॥**

(ਨਿਰੰਜਨਾ) ਸ਼ੁੱਧ ਸਰੂਪ ਪ੍ਰਮੇਸਰ ਦਾ ਨਾਮ ਆਪ ਵੀ (ਪਾਵਨ) ਪਵਿੱਤਰ ਹੈ ਅਤੇ ਹੋਰਨਾਂ (ਪਤਿਤ) ਪਾਪੀਆਂ ਨੂੰ ਵੀ (ਪੁਨੀਤ) ਪਵਿੱਤਰ ਕਰਨ ਵਾਲਾ ਹੈ।

**ਅਥਵਾ :** ਪ੍ਰਮੇਸਰ ਦੇ ਨਾਮ ਨੂੰ ਜਪਣੇ ਕਰਕੇ ਜਿਹੜੇ ਪਾਪੀ ਪਹਿਲਾਂ ਪਵਿੱਤਰ ਹੋਏ ਸੀ, ਉਹ ਅੱਗੇ ਹੋਰਨਾਂ ਪਤਿਤਾਂ ਨੂੰ ਪਵਿੱਤਰ ਕਰਨ ਵਾਲੇ ਬਣ ਗਏ ਹਨ।

**ਭਰਮ ਅੰਧੇਰ ਬਿਨਾਸ; ਗਿਆਨ ਗੁਰ ਅੰਜਨਾ ॥**

ਜਿਹੜਾ ਭਰਮ ਦੇ (ਅੰਧੇਰ) ਹਨੇਰੇ ਨੂੰ (ਬਿਨਾਸ) ਨਾਸ਼ ਕਰਨ ਵਾਲਾ ਪ੍ਰਮੇਸਰ ਦਾ ਅੰਮ੍ਰਿਤ ਨਾਮ ਹੈ। ਇਹ (ਗੁਰ) ਸਤਿਗੁਰੂ ਸਾਹਿਬ ਜੀ ਦੇ ਗਿਆਨ ਰੂਪ (ਅੰਜਨਾ) ਸੁਰਮੇ ਦੀ ਪ੍ਰਾਪਤੀ ਕਰਾਉਣ ਵਾਲਾ ਹੈ। **ਵਾ:** ਸਤਿਗੁਰਾਂ ਦੇ ਅਪ੍ਰੋਖ ਗਿਆਨ ਰੂਪ ਸੁਰਮੇ ਨੂੰ ਦੇਣ ਵਾਲਾ ਹੈ।

**ਅਥਵਾ :** ਜਿਸ ਨੂੰ ਗੁਰਾਂ ਦਾ ਅਪ੍ਰੋਖ ਗਿਆਨ ਰੂਪ ਸੁਰਮਾਂ ਪ੍ਰਾਪਤ ਹੋ ਗਿਆ ਹੈ। ਉਸ ਦੇ ਤਾਈਂ ਪਏ ਹੋਏ ਸਰੂਪ ਦੇ ਭਰਮ ਦਾ ਹਨੇਰਾ ਨਾਸ਼ ਹੋ ਗਿਆ ਹੈ।

**ਗੁਰ ਗਿਆਨ ਅੰਜਨ, ਪ੍ਰਭ ਨਿਰੰਜਨ; ਜਲਿ ਥਲਿ ਮਹੀਅਲਿ ਪੂਰਿਆ ॥**

ਫਿਰ ਜਦੋਂ ਗੁਰੂ ਸਾਹਿਬ ਜੀ ਦੇ ਅਪ੍ਰੋਖ ਗਿਆਨ ਰੂਪ ਸੁਰਮੇ ਕਰਕੇ (ਨਿਰੰਜਨ) ਸ਼ੁੱਧ ਸਰੂਪ (ਪ੍ਰਭ) ਪ੍ਰਮੇਸਰ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਤਦੋਂ ਦ੍ਰਿਸ਼ਟੀ ਖੁੱਲ ਜਾਂਦੀ ਹੈ ਕਿ ਇਹ ਉਹ ਅਕਾਲ ਪੁਰਖ ਵਾਹਿਗੁਰੂ (ਜਲਿ) ਪਾਣੀ ਵਾਲੀਆਂ ਥਾਵਾਂ (ਥਲਿ) ਖੁਸ਼ਕ ਥਾਵਾਂ, (ਮਹੀ+ਅਲਿ) (ਮਹੀ) ਧਰਤੀ ਅਤੇ (ਅਲਿ) ਅਕਾਸ਼ ਆਦਿਕ ਸਾਰਿਆਂ ਵਿੱਚ (ਪੂਰਿਆ) ਪੂਰਨ ਵਿਆਪਕ ਹੋ ਰਿਹਾ ਹੈ। **ਵਾ:** (ਜਲਿ) ਜਲ ਦੀ ਨਿਆਈਂ ਪ੍ਰੇਮੀਆਂ, (ਥਲਿ) ਥਲ ਦੀ ਨਿਆਈਂ ਸਕਾਮੀ ਪੁਰਸ਼ਾਂ, (ਮਹੀ) ਧਰਤੀ ਦੀ ਨਿਆਂਈ ਬੁੱਧੀ ਵਾਲਿਆਂ ਅਤੇ (ਅਲਿ) ਚਿਦਾਕਾਸ਼ ਵਿਚ ਵਿਚਰਨ ਵਾਲੇ ਤਤ ਬੇਤਿਆਂ ਦੇ ਹਿਰਦੇ ਰੂਪ ਥਾਂ ਵਿਚ ਪੂਰਨ ਹੈ। **ਵਾ:** ਉਹ (ਜਲਿ) ਉੱਤਮ ਅਧਿਕਾਰੀਆਂ **ਵਾ:** (ਥਲਿ) ਕਨਿਸ਼ਟ ਅਧਿਕਾਰੀਆਂ (ਮਹੀ) ਬੁੱਧੀ ਰੂਪ ਧਰਤੀ ਅਤੇ (ਅਲਿ) ਹਿਰਦੇ ਰੂਪ ਅਕਾਸ਼ ਆਦਿਕ ਸਾਰਿਆਂ ਵਿਚ ਪੂਰਨ ਹੋ ਰਿਹਾ ਹੈ।

**ਇਕ ਨਿਮਖ ਜਾ ਕੈ ਰਿਦੈ ਵਸਿਆ; ਮਿਟੇ ਤਿਸਹਿ ਵਿਸੂਰਿਆ ॥**

(ਜਾ ਕੈ) ਜਿਸ ਦੇ (ਰਿਦੈ) ਹਿਰਦੇ ਵਿਚ ਪ੍ਰਮੇਸਰ ਦਾ ਨਾਮ ਇਕ (ਨਿਮਖ) ਛਿਨ ਭਾਵ ਅੱਖ ਖੋਲਣ ਮੀਟਣ ਜਿੰਨੇ ਚਿਰ ਲਈ ਵੀ ਵਸਿਆ ਹੋਇਆ ਹੈ। (ਤਿਸਹਿ) ਉਸ ਦੇ (ਵਿ+ਸੂਰਿਆ) (ਵਿ) ਵਿਸ਼ੇਸ ਕਰਕੇ (ਸੂਰਿਆ) ਸੂਲ ਭਾਵ ਦੁੱਖ (ਮਿਟੇ) ਮਿਟ ਗਏ ਹਨ। **ਵਾ:** ਉਸਦੇ ਸਾਰੇ (ਵਿਸੂਰਿਆ) ਝੋਰੇ ਮਿਟ ਗਏ ਹਨ।

**ਅਗਾਧਿ ਬੋਧ ਸਮਰਥ ਸੁਆਮੀ; ਸਰਬ ਕਾ ਭਉ ਭੰਜਨਾ ॥**

ਉਸ ਸਰਬ ਕਲਾ ਸਮਰੱਥ (ਸੁਆਮੀ) ਮਾਲਕ ਪ੍ਰਮੇਸਰ ਦਾ (ਬੋਧ) ਗਿਆਨ **ਵਾ:** ਵਿਚਾਰ ਬਹੁਤ (ਅਗਾਧਿ) ਡੂੰਘਾ ਹੈ ਭਾਵ ਬੇਅੰਤ ਹੈ, ਜਿਹੜਾ ਅਕਾਲ ਪੁਰਖ ਵਾਹਿਗੁਰੂ ਸਾਰਿਆਂ ਭਗਤਾਂ ਦੇ (ਭਉ) ਡਰ ਨੂੰ (ਭੰਜਨਾ) ਨਾਸ਼ ਕਰਨ ਵਾਲਾ ਹੈ।

**ਨਾਨਕੁ ਪਇਅੰਪੈ, ਚਰਣ ਜੰਪੈ; ਪਾਵਨ ਪਤਿਤ ਪੁਨੀਤ, ਨਾਮ ਨਿਰੰਜਨਾ ॥੨॥**

ਸਤਿਗੁਰੂ ਸਾਹਿਬ ਜੀ (ਪਇਅੰਪੈ) ਕਥਨ ਕਰਦੇ ਹਨ ਕਿ ਹੇ (ਪਇ+ਅੰਪੈ) ਸਾਡੇ (ਅੰਪੈ) ਆਪਣੇ (ਪਇ)

ਪੀਆ ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਤੁਹਾਡੇ ਚਰਨਾਂ ਨੂੰ (ਜੰਪੈ) ਜਪਣਾ ਕਰੀਏ, ਭਾਵ ਤੁਹਾਡੇ ਚਰਨਾਂ ਦਾ ਧਿਆਨ ਕਰਨਾਂ ਕਰੀਏ ਕਿਉਂਕਿ ਹੇ (ਨਿਰੰਜਨਾ) ਸ਼ੁਧ ਸਰੂਪ ਪ੍ਰਮੇਸਰ ਜੀ! ਆਪ ਜੀ ਦਾ (ਪੁਨੀਤ) ਪਵਿੱਤਰ ਨਾਮ (ਪਤਿਤ) ਪਾਪੀਆਂ ਨੂੰ (ਪਾਵਨ) ਪਵਿੱਤਰ ਕਰਨ ਵਾਲਾ ਹੈ।

**ਓਟ ਗਹੀ ਗੋਪਾਲ; ਦਇਆਲ ਕ੍ਰਿਪਾ ਨਿਧੇ ॥** *('ਨਿਧੇ' ਅੱਧਕ ਨਾਲ ਬੋਲੋ)*

ਹੇ (ਗੋਪਾਲ) ਪ੍ਰਿਥਵੀ ਦੇ ਪਾਲਕ, (ਦਇਆਲ) ਦਇਆ ਦੇ ਘਰ ਅਤੇ ਕ੍ਰਿਪਾ ਦੇ (ਨਿਧੇ) ਸਮੁੰਦਰ ਪ੍ਰਮੇਸਰ ਜੀ! ਅਸੀਂ ਤੁਹਾਡੀ (ਓਟ) ਟੇਕ (ਗਹੀ) ਗ੍ਰਹਿਣ ਕੀਤੀ ਹੈ। **ਵਾ:** ਹੇ ਵਾਹਿਗੁਰੂ ਜੀ! ਤੁਸੀਂ ਪਿਛੇ ਵੀ ਦਇਆਲਤਾ ਕਰਦੇ ਰਹੇ ਹੋ ਅਤੇ ਹੁਣ ਵਰਤਮਾਨ ਵਿਚ ਵੀ (ਕ੍ਰਿਪਾ ਨਿਧੇ) ਕਿਰਪਾ ਦੇ ਸਮੁੰਦਰ ਹੋ।

**ਮੋਹਿ ਆਸਰ, ਤੁਅ ਚਰਨ; ਤੁਮਾਰੀ ਸਰਨਿ ਸਿਧੇ ॥**

ਹੇ ਮਹਾਰਾਜ! (ਮੋਹਿ) ਸਾਨੂੰ ਤਾਂ ਇੱਕ (ਤੁਅ) ਤੁਹਾਡੇ ਚਰਨਾਂ ਦਾ ਹੀ (ਆਸਰ) ਆਸਰਾ ਹੈ ਕਿਉਂਕਿ (ਤੁਮਾਰੀ) ਤੁਹਾਡੀ ਸ਼ਰਨ ਵਿੱਚ ਪੈਣ ਕਰਕੇ (ਸਿਧੇ) ਕਲਿਆਣ ਪ੍ਰਾਪਤ ਹੁੰਦੀ ਹੈ।

**ਹਰਿ ਚਰਨ ਕਾਰਨ ਕਰਨ ਸੁਆਮੀ; ਪਤਿਤ ਉਧਰਨ ਹਰਿ ਹਰੇ ॥** *('ਉ-ਧਰਨ' ਬੋਲੋ)*

ਹੇ ਸਾਰਿਆਂ (ਕਾਰਨ) ਕਾਰਨਾ ਨੂੰ **ਵਾ:** ਕਾਰਜਾਂ ਨੂੰ ਕਰਨ ਵਾਲੇ (ਚਰਨ) ਪੂਜਨੀਕ ਚਰਨਾਂ-ਕਮਲਾਂ ਵਾਲੇ (ਸੁਆਮੀ) ਮਾਲਕ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ! ਤੁਸੀਂ (ਪਤਿਤ) ਪਾਪੀਆਂ ਦਾ (ਉਧਰਨ) ਉਧਾਰ ਕਰਨ ਵਾਲੇ ਅਤੇ (ਹਰਿ) ਹਰ ਇਕ ਦੇ ਚਿੱਤ ਨੂੰ ਚੇਤਨਤਾ ਦੇ ਨਾਲ ਹਰੇ ਭਰੇ **ਵਾ:** ਸਰਸਬਜ਼ ਕਰਨ ਵਾਲੇ ਹੋ।

**ਸਾਗਰ ਸੰਸਾਰ, ਭਵ ਉਤਾਰ; ਨਾਮੁ ਸਿਮਰਤ, ਬਹੁ ਤਰੇ ॥**

ਹੇ ਮਹਾਰਾਜ! ਸਾਨੂੰ ਸੰਸਾਰ (ਸਾਗਰ) ਸਮੁੰਦਰ ਦੇ (ਭਵ) ਭੈ ਤੋਂ **ਵਾ:** ਇਸ (ਭਵ) ਉਤਪੰਨ ਹੋ ਰਹੇ ਸੰਸਾਰ ਸਮੁੰਦਰ ਤੋਂ **ਵਾ:** ਇਸ (ਭਵ) ਜੰਮਣ ਮਰਨ ਦਾ (ਭਵ) ਭੈ ਦੇਣ ਵਾਲੇ ਸੰਸਾਰ ਸਮੁੰਦਰ ਤੋਂ **ਵਾ:** ਇਸ ਜੰਮਣ ਮਰਣ ਦੇ ਭੈ ਰੂਪ ਜਲ ਨਾਲ ਭਰੇ ਹੋਏ (ਭਵ) ਭੈਦਾਇਕ ਸੰਸਾਰ ਸਮੁੰਦਰ ਤੋਂ ਪਾਰ ਕਰਕੇ ਮੁਕਤੀ ਰੂਪ ਕਿਨਾਰੇ ਉੱਤੇ ਉਤਾਰਨਾ ਕਰੋ ਕਿਉਂਕਿ ਆਪ ਜੀ ਦੇ ਨਾਮ ਨੂੰ ਸਿਮਰਨੇ ਕਰਕੇ (ਬਹੁ) ਬਹੁਤ ਸਾਰੇ ਸੰਤ ਭਗਤ, ਜੀਵ ਇਸ ਸੰਸਾਰ ਸਮੁੰਦਰ ਤੋਂ (ਤਰੇ) ਤਰ ਗਏ ਹਨ।

**ਆਦਿ ਅੰਤਿ ਬੇਅੰਤ ਖੋਜਹਿ; ਸੁਨੀ ਉਧਰਨ ਸੰਤਸੰਗ ਬਿਧੇ ॥**

*('ਉਧ-ਰਨ' ਬੋਲੋ ਤੇ 'ਬਿੱਧੇ' ਨਹੀਂ ਬੋਲਣਾ)*

ਹੇ ਮਹਾਰਾਜ! ਤੁਹਾਡੀ (ਆਦਿ) ਮੁੱਢ ਭਾਵ ਜਨਮ ਤੋਂ ਲੈ ਕੇ ਅੰਤ ਤੱਕ ਬੇਅੰਤ ਲੋਕ (ਖੋਜਹਿ) ਖੋਜ ਕਰ ਰਹੇ ਹਨ ਕਿ ਤੁਸੀਂ ਕਦੋਂ ਕੁ ਦੇ ਹੋ ਅਤੇ ਤੁਹਾਡਾ ਅੰਤ ਕਦੋਂ ਕੁ ਪਾਇਆ ਜਾਵੇਗਾ? **ਵਾ:** ਹੇ ਸਾਰੇ ਜਗਤ ਦੇ (ਆਦਿ) ਮੁੱਢ ਰੂਪ ਤੇ ਅੰਤ ਨੂੰ ਸਿਧਾਂਤ ਰੂਪ ਪ੍ਰਮੇਸਰ ਜੀ! ਬੇਅੰਤ ਹੀ ਲੋਕ ਤੁਹਾਡੀ ਖੋਜ ਕਰ ਰਹੇ ਹਨ। ਪਰ ਅਸੀਂ ਸੰਤਾਂ ਦੀ ਸੰਗਤ ਵਿਚ ਮਿਲ ਕੇ ਉਧਰਨ ਭਾਵ ਮੁਕਤ ਹੋਣ ਦੀ (ਬਿਧੇ) ਵਿਧੀ ਸੁਣੀ ਹੈ ਕਿ ਜੋ ਵੀ ਸੰਤਾਂ ਮਹਾਂਪੁਰਖਾਂ ਦੀ ਸੰਗਤ ਵਿਚ ਮਿਲਦਾ ਹੈ ਉਹ ਇਸ ਸੰਸਾਰ ਤੋਂ ਉਧਰ ਜਾਂਦਾ ਹੈ, ਮੁਕਤ ਹੋ ਜਾਂਦਾ ਹੈ।

**ਨਾਨਕੁ ਪਇਅੰਪੈ, ਚਰਨ ਜੰਪੈ; ਓਟ ਗਹੀ ਗੋਪਾਲ, ਦਇਆਲ ਕ੍ਰਿਪਾ ਨਿਧੇ ॥੩॥**

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਵਕ (ਪਇਅੰਪੈ) ਕਥਨ ਕਰਦੇ ਹਨ ਕਿ ਹੇ ਸਾਡੇ (ਪਇ+ਅੰਪੈ) (ਅੰਪੈ)

ਆਪਣੇ (ਪਇ) ਪੀਆ ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਤੁਹਾਡੇ ਚਰਨਾਂ ਕਮਲਾਂ ਨੂੰ ਜਪਣਾ ਕਰਦੇ ਹਾਂ ਭਾਵ ਤੁਹਾਡੇ ਚਰਨਾਂ ਦਾ ਧਿਆਨ ਧਾਰਦੇ ਹਾਂ। ਹੇ (ਗੋਪਾਲ) ਪ੍ਰਿਥਵੀ ਦੇ ਪਾਲਕ ਅਤੇ ਕਿਰਪਾ ਦੇ (ਨਿਧੇ) ਘਰ ਦਿਆਲੂ ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਤੁਹਾਡੀ (ਓਟ) ਟੇਕ (ਗਹੀ) ਗ੍ਰਹਿਣ ਕੀਤੀ ਹੈ। **ਵਾ:** ਤੁਸੀਂ ਹੁਣ ਵੀ ਦਇਆ ਦੇ ਘਰ ਹੋ ਅਤੇ ਅੱਗੇ ਨੂੰ ਵੀ (ਕ੍ਰਿਪਾ) ਕਿਰਪਾ ਦੇ (ਨਿਧੇ) ਸਮੁੰਦਰ ਹੋਵੋਗੇ।

## ਭਗਤਿ ਵਛਲੁ ਹਰਿ ਬਿਰਦੁ; ਆਪਿ ਬਨਾਇਆ ॥

ਹੇ (ਹਰਿ) ਹਰੀ! ਜਿਹੜਾ ਤੁਹਾਡਾ ਭਗਤਾਂ ਨਾਲ (ਵਛਲੁ) ਪਿਆਰ ਕਰਨ ਦਾ (ਬਿਰਦੁ) ਪ੍ਰਣ ਹੈ। **ਵਾ:** ਬਿਰਦ ਬਾਣੇ ਦੀ ਲਾਜ ਰੱਖਣ ਵਾਲਾ ਨਿਯਮ ਹੈ। ਇਹ ਨਿਯਮ ਤੁਸੀਂ ਆਪ ਹੀ ਬਣਾਇਆ ਹੈ।

## ਜਹ ਜਹ ਸੰਤ ਅਰਾਧਹਿ; ਤਹ ਤਹ ਪ੍ਰਗਟਾਇਆ ॥

ਹੇ ਅੰਤਰਜਾਮੀ ਪ੍ਰਮੇਸਰ ਜੀ! (ਜਹ ਜਹ) ਜਿੱਥੇ-ਜਿੱਥੇ ਵੀ ਤੁਹਾਡੇ ਸੰਤ ਜਨ ਤੁਹਾਨੂੰ ਭਾਵਨਾ ਦੇ ਨਾਲ (ਅਰਾਧਹਿ) ਯਾਦ ਕਰਦੇ ਹਨ (ਤਹ ਤਹ) ਉੱਥੇ-ਉੱਥੇ ਹੀ ਤੁਸੀਂ (ਪ੍ਰਗਟਾਇਆ) ਪ੍ਰਗਟ ਹੋ ਜਾਂਦੇ ਹੋ। **ਵਾ:** ਉੱਥੇ ਉੱਥੇ ਹੀ ਆਪਣੇ ਆਪ ਨੂੰ ਪ੍ਰਗਟ ਕਰਦੇ ਹੋ ਜਿਵੇਂ ਧ੍ਰੂ ਭਗਤ, ਭਗਤ ਪ੍ਰਹਿਲਾਦ ਜੀ ਨੂੰ ਪਰਗਟ ਹੋ ਕੇ ਦਰਸ਼ਨ ਦਿੱਤੇ ਸੀ।

## ਪ੍ਰਭਿ ਆਪਿ ਲੀਏ ਸਮਾਇ, ਸਹਜਿ ਸੁਭਾਇ; ਭਗਤ ਕਾਰਜ ਸਾਰਿਆ ॥

ਹੇ (ਪ੍ਰਭਿ) ਪ੍ਰਮੇਸਰ ਜੀ! ਜਿਨ੍ਹਾਂ ਨੂੰ ਤੁਸੀਂ (ਸਹਜਿ ਸੁਭਾਇ) ਸ਼ਾਂਤੀ ਸੁਭਾਅ ਬਖਸ਼ ਕੇ, ਆਪਣੇ ਧਿਆਨ ਵਿਚ ਮਸਤ ਕਰਕੇ (ਆਪਿ) ਆਪਣੇ ਵਿਚ (ਸਮਾਇ) ਮੇਲ (ਲੀਏ) ਲਿਆ ਹੈ, ਉਹਨਾਂ ਸੰਤਾਂ ਭਗਤਾਂ ਦੇ ਸਾਰੇ ਕਾਰਜਾਂ ਨੂੰ ਤੁਸੀਂ ਆਪ (ਸਾਰਿਆ) ਸਾਰਨਾ ਕੀਤਾ ਹੈ। ਜਿਵੇਂ ਤੁਸੀਂ ਭਗਤ ਨਾਮਦੇਵ ਜੀ ਦੀ ਛੱਪਰੀ ਬੰਨ੍ਹੀ ਸੀ, ਭਗਤ ਕਬੀਰ ਸਾਹਿਬ ਜੀ ਦਾ ਜਗ ਸੰਪੂਰਨ ਕੀਤਾ ਸੀ।

## ਆਨੰਦ ਹਰਿ ਜਸ, ਮਹਾ ਮੰਗਲ; ਸਰਬ ਦੂਖ ਵਿਸਾਰਿਆ ॥

ਹੇ ਅਨੰਦ ਸਰੂਪ (ਹਰਿ) ਹਰੀ ਪ੍ਰਮੇਸਰ ਜੀ! ਤੁਹਾਡਾ (ਜਸ) ਕੀਰਤਨ ਗਾਉਣੇ ਕਰਕੇ ਉਹਨਾਂ ਸੰਤਾਂ ਭਗਤਾਂ ਨੂੰ (ਮਹਾ ਮੰਗਲ) ਵੱਡੇ ਅਨੰਦ ਦੀ, ਅਨੰਦ ਸਰੂਪ ਦੀ ਪ੍ਰਾਪਤੀ ਹੁੰਦੀ ਹੈ। **ਵਾ:** ਮਨ ਕਰਕੇ ਵੀ ਅਨੰਦ ਪ੍ਰਾਪਤ ਹੁੰਦਾ ਹੈ ਤੇ ਸਰੀਰ ਕਰਕੇ ਵੀ ਬੜੀ ਭਾਰੀ ਖੁਸ਼ੀ ਪ੍ਰਾਪਤ ਹੁੰਦੀ ਹੈ। ਇਉਂ ਤੁਸੀਂ ਉਹਨਾਂ ਦੇ (ਸਰਬ) ਸਾਰੇ (ਦੂਖ) ਦੁੱਖਾਂ ਨੂੰ (ਵਿਸਾਰਿਆ) ਵਿਸਾਰ ਭਾਵ ਵਿਦਾ ਕਰ ਦਿੱਤਾ ਹੈ।

## ਅੰਗ : ੪੫੭

## ਚਮਤਕਾਰ ਪ੍ਰਗਾਸੁ ਦਹ ਦਿਸ; ਏਕੁ ਤਹ ਦ੍ਰਿਸਟਾਇਆ ॥

ਹੇ ਪ੍ਰਕਾਸ਼ ਰੂਪ ਪ੍ਰਮੇਸਰ ਜੀ! ਜਦੋਂ ਤੁਸੀਂ ਗੁਰਮੁਖਾਂ ਦੇ ਹਿਰਦੇ ਅੰਦਰ ਆਪਣੇ ਗਿਆਨ ਦਾ (ਚਮਤਕਾਰ) ਪ੍ਰਕਾਸ਼ ਕਰਦੇ ਹੋ। ਉਦੋਂ ਉਹਨਾਂ ਅੰਦਰ ਸ੍ਵੈ ਅਨੁਭਵ ਦੁਆਰਾ ਤੁਹਾਡੇ ਅਪ੍ਰੋਖ ਗਿਆਨ ਦਾ (ਦਹ ਦਿਸ) ਦਸੋ ਦਿਸ਼ਾਵਾਂ ਵਿਚ (ਪ੍ਰਗਾਸੁ) ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦਾ ਹੈ। ਭਾਵ ਪਹਿਲਾਂ ਪ੍ਰੋਖ ਗਿਆਨ ਦੇ ਪ੍ਰਕਾਸ਼ ਕਰਕੇ ਨਿਸ਼ਚਾ ਹੋ ਜਾਂਦਾ ਹੈ ਕਿ ਤੁਹਾਡੀ ਚੇਤਨ ਸੱਤਾ ਦਸਾਂ ਦਿਸ਼ਾਵਾਂ ਦੇ ਵਿਚ ਸਮਾਈ ਹੋਈ ਹੈ ਤੇ ਫਿਰ ਅਪ੍ਰੋਖ ਗਿਆਨ ਦੇ ਪ੍ਰਕਾਸ਼ ਕਰਕੇ ਦਸੇ ਦਿਸ਼ਾਵਾਂ ਵਿੱਚ ਤੁਹਾਡੀ ਚੇਤਨ ਸੱਤਾ ਦਾ ਪ੍ਰਕਾਸ਼ ਹੋਇਆ ਦਿਸਦਾ ਹੈ।

(ਤਹ) ਤਦੋਂ ਫਿਰ ਤੁਹਾਡੇ ਗਿਆਨ ਦੇ ਚਮਤਕਾਰੇ ਕਰਕੇ ਉਹਨਾਂ ਨੂੰ (ਏਕੁ) ਇਕ ਤੁਹਾਡਾ ਹੀ ਸਰੂਪ ਸਭ ਥਾਂ (ਦ੍ਰਿਸਟਾਇਆ) ਦੇਖਣ ਵਿੱਚ ਆ ਜਾਂਦਾ ਹੈ। ਆਪ ਜੀ ਦੀ ਐਸੀ ਮਹਾਨ ਕਿਰਪਾ ਹੋ ਜਾਂਦੀ ਹੈ।

**ਨਾਨਕੁ ਪਇਅੰਪੈ, ਚਰਣ ਜੰਪੈ;**
**ਭਗਤਿ ਵਛਲੁ ਹਰਿ ਬਿਰਦੁ, ਆਪਿ ਬਨਾਇਆ ॥੪॥੩॥੬॥**

ਸਤਿਗੁਰੂ ਸਾਹਿਬ ਜੀ (ਪਇਅੰਪੈ) ਕਥਨ ਕਰਦੇ ਹਨ ਕਿ ਹੇ (ਪਇ+ਅੰਪੈ) ਸਾਡੇ (ਅੰਪੈ) ਆਪਣੇ (ਪਇ) ਪੀਆ ਅਰਥਾਤ ਪਿਆਰੇ ਪਤੀ ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਆਪ ਜੀ ਦੇ ਚਰਨਾਂ ਨੂੰ (ਜੰਪੈ) ਜਪਦੇ ਭਾਵ ਅਰਾਧਦੇ ਹਾਂ ਅਤੇ ਹੇ (ਹਰਿ) ਹਰੀ ਪ੍ਰਮੇਸਰ ਜੀ! ਜਿਹੜਾ ਤੁਹਾਡਾ ਭਗਤਾਂ ਦੇ ਨਾਲ (ਵਛਲੁ) ਪਿਆਰ ਕਰਨ ਦਾ (ਬਿਰਦੁ) ਪ੍ਰਣ ਹੈ, ਇਹ ਨਿਯਮ ਵੀ ਤੁਸੀਂ ਆਪ ਹੀ ਬਣਾਇਆ ਹੈ ਅਤੇ ਆਪ ਹੀ ਸਦਾ ਆਪਣੇ ਭਗਤਾਂ ਦੀ ਪੈਜ, ਪ੍ਰਤੱਗਿਆ ਰੱਖ ਕੇ ਆਪਣੇ ਇਸ ਪ੍ਰਣ ਦੀ ਲਾਜ ਰੱਖਦੇ ਹੋ ਜੀ।

**ਆਸਾ ਮਹਲਾ ੫ ॥**
**ਥਿਰੁ ਸੰਤਨ ਸੋਹਾਗੁ; ਮਰੈ ਨ ਜਾਵਏ ॥**

ਹੇ ਭਾਈ! ਜਿਸ ਤਰ੍ਹਾਂ ਬਾਹਰੀ ਸੰਸਾਰ ਵਿਚ ਤਾਂ ਇਸਤਰੀਆਂ ਦੇ ਪਤੀ ਮਰ ਜਾਣ ਕਰਕੇ ਉਹਨਾਂ ਦਾ ਸੋਹਾਗ ਵੀ ਨਾਸ਼ ਹੋ ਜਾਂਦਾ ਹੈ। ਪਰ ਜੋ (ਸੰਤਨ) ਸੰਤਾਂ ਮਹਾਂਪੁਰਖਾਂ ਰੂਪ ਇਸਤਰੀਆਂ ਹਨ। ਉਹਨਾਂ ਦਾ ਪਤੀ ਅਕਾਲ ਪੁਰਖ ਪ੍ਰਮੇਸਰ (ਮਰੈ ਨ) ਨਾ ਮਰਦਾ ਹੈ ਤੇ (ਨ ਜਾਵਏ) ਨਾ ਕਦੇ ਕਿਤੇ ਜਾਂਦਾ ਹੈ। ਇਸ ਕਰਕੇ ਉਹਨਾਂ (ਸੰਤਨ) ਸੰਤਾਂ ਦਾ (ਸੋਹਾਗੁ) ਅਨੰਦ ਵੀ ਸਦਾ (ਥਿਰੁ) ਇਸਥਿਤ ਰਹਿੰਦਾ ਹੈ।

**ਅਥਵਾ :** ਜਿੰਨ੍ਹਾਂ ਸੰਤਾਂ ਰੂਪ ਇਸਤਰੀਆਂ ਨੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਆਪਣਾ ਪਤੀ ਬਣਾਇਆ ਹੈ। ਉਹਨਾਂ ਦਾ (ਸੋਹਾਗੁ) ਅਨੰਦ ਸਦਾ (ਥਿਰੁ) ਅਚੱਲ ਹੈ। ਇਸ ਕਰਕੇ ਉਹ (ਮਰੈ) ਮਰ ਕੇ ਭਾਵ ਮਨੁੱਖਾ ਸਰੀਰ ਨੂੰ ਤਿਆਗਣ ਤੋਂ ਬਾਅਦ ਜੂਨਾਂ ਵਿਚ (ਨ ਜਾਵਏ) ਨਹੀਂ ਜਾਂਦੇ ਹਨ। ਬਲਕਿ ਉਹ ਤਾਂ ਸਦਾ ਪ੍ਰਮੇਸਰ ਦੇ ਅਨੰਦ ਸਰੂਪ ਵਿਚ ਹੀ ਲੀਨ ਰਹਿੰਦੇ ਹਨ।

**ਜਾ ਕੈ ਗ੍ਰਿਹਿ ਹਰਿ ਨਾਹੁ; ਸੁ ਸਦ ਹੀ ਰਾਵਏ ॥**

ਹੇ ਪਿਆਰੇ (ਨਾਹੁ) ਪਤੀ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ! (ਜਾ) ਜਿੰਨ੍ਹਾਂ (ਕੈ) ਦੇ ਹਿਰਦੇ ਰੂਪ (ਗ੍ਰਿਹਿ) ਘਰ ਵਿਚ ਆ ਕੇ ਪ੍ਰਾਪਤ ਭਾਵ ਸਾਖਿਆਤਕਾਰ ਹੋਏ ਹੋ। (ਸੁ) ਉਹ (ਸਦ) ਸਦਾ ਹੀ ਆਪ ਜੀ ਦੇ ਅਨੰਦ ਨੂੰ (ਰਾਵਏ) ਮਾਣਦੇ ਹਨ।

**ਅਵਿਨਾਸੀ ਅਵਿਗਤੁ ਸੋ ਪ੍ਰਭੁ; ਸਦਾ ਨਵਤਨੁ ਨਿਰਮਲਾ ॥**

ਹੇ (ਸੋ) ਤਤ ਪਦ ਦੇ ਲਖ ਅਰਥ ਰੂਪ, ਸਰਬ ਕਲਾ ਸਮਰੱਥ (ਪ੍ਰਭੁ) ਵਾਹਿਗੁਰੂ ਜੀ! ਆਪ ਜੀ (ਅਵਿਗਤੁ) ਵਿਅਕਤੀ ਤੋਂ ਰਹਿਤ, ਗਿਆਨ ਸਰੂਪ ਤੇ ਪ੍ਰਾਪਤ ਰੂਪ ਹੋ। ਆਪ ਦੀ ਦਾ ਸਰੂਪ ਸਦਾ (ਨਵਤਨੁ) ਨਵੀਨ (ਨਿਰ+ਮਲਾ) ਆਵਰਨ, ਵਿਖੇਪ ਆਦਿਕ (ਮਲਾ) ਮੈਲਾਂ ਤੋਂ (ਨਿਰ) ਰਹਿਤ ਉੱਜਲ ਅਤੇ (ਅਵਿਨਾਸੀ) ਨਾਸ਼ ਤੋਂ ਰਹਿਤ ਹੈ।

**ਨਹ ਦੂਰਿ, ਸਦਾ ਹਦੂਰਿ ਠਾਕੁਰੁ; ਦਹ ਦਿਸ ਪੂਰਨੁ ਸਦ ਸਦਾ ॥**

ਹੇ ਸਰਬ ਕੇ (ਠਾਕੁਰੁ) ਮਾਲਕ ਪ੍ਰਮੇਸਰ ਜੀ! ਤੁਸੀਂ ਕਿਤੇ ਵੀ ਦੂਰ (ਨਹ) ਨਹੀਂ ਹੋ। ਬਲਕਿ (ਸਦ ਸਦਾ)

ਸਦਾ ਹੀ (ਹਦੂਰਿ) ਨੇੜੇ ਤੋਂ ਨੇੜੇ, ਸਦਾ ਸਭ ਦੇ ਅੰਗ ਸੰਗ ਹੋ ਅਤੇ (ਦਹ ਦਿਸ) ਦਸੋਂ ਦਿਸ਼ਾਵਾਂ (ਉੱਤਰ, ਦੱਖਣ, ਪੂਰਬ, ਪੱਛਮ, ਚਾਰੇ ਕੋਣਾਂ, ਧਰਤੀ ਤੇ ਅਕਾਸ਼) ਵਿਚ ਸਦਾ ਸਦਾ (ਪੂਰਨੁ) ਵਿਆਪਕ ਹੋ। **ਵਾ:** ਉਹ ਪ੍ਰਮੇਸਰ (ਦਹ ਦਿਸ) ਦਸੇ ਇੰਦਰੀਆਂ ਰੂਪ ਦਿਸ਼ਾਵਾਂ ਦੀ ਤਰਫੋਂ ਆਪ ਹੀ ਦੇਖਣਾ, ਸੁਣਨਾ, ਸੁੰਘਣਾ ਆਦਿਕ ਕਿਰਿਆਵਾਂ ਕਰਦਾ ਹੈ ਅਤੇ ਆਪ ਹੀ ਸਾਰੀਆਂ ਥਾਵਾਂ ਵਿੱਚ ਸਦਾ ਸਦਾ ਵਾਸਤੇ ਪੂਰਨ ਹੋ ਰਿਹਾ ਹੈ।

## ਪ੍ਰਾਨਪਤਿ ਗਤਿ ਮਤਿ ਜਾਤੇ; ਪ੍ਰਿਅ ਪ੍ਰੀਤਿ, ਪ੍ਰੀਤਮੁ ਭਾਵਏ ॥

*(ਦੂਸਰਾ ਪਾਠ- 'ਜਾ ਤੇ')*

ਹੇ (ਪ੍ਰੀਤਮੁ) ਪਰਮ ਪ੍ਰੇਮ ਦੇ ਆਸਪਦ ਰੂਪ, (ਪ੍ਰਾਨਪਤਿ) ਪ੍ਰਾਣਾਂ ਦੇ ਪਤੀ ਚੇਤਨ ਪ੍ਰਮੇਸਰ ! ਆਪ ਜੀ ਦੇ (ਜਾਤੇ) ਜਾਨਣੇ ਕਰਕੇ (ਗਤਿ) ਮੁਕਤੀ ਪ੍ਰਾਪਤ ਕਰਵਾਉਣ ਵਾਲੀ ਆਤਮ ਵਿਸ਼ੈਣੀ ਮੱਤ (ਗਤਿ) ਪ੍ਰਾਪਤ ਹੁੰਦੀ ਹੈ ਅਤੇ ਆਪ ਜੀ ਦੇ (ਪ੍ਰਿਅ) ਪਿਆਰੇ ਭਗਤਾਂ ਨੂੰ ਆਪ ਜੀ ਨਾਲ (ਪ੍ਰੀਤਿ) ਪ੍ਰੀਤੀ ਕਰਨੀ ਹੀ (ਭਾਵਏ) ਭਾਉਂਦੀ ਹੈ। **ਵਾ:** ਜਿਹੜੇ ਆਪ ਜੀ ਦੇ (ਪ੍ਰਿਅ) ਪਿਆਰੇ ਨਾਮ ਵਿਚ ਪ੍ਰੀਤੀ ਕਰਦੇ ਹਨ। ਉਹ ਆਪ ਜੀ ਨੂੰ (ਭਾਵਏ) ਭਾਉਂਦੇ ਹਨ। **ਵਾ:** ਹੇ ਪ੍ਰੀਤਮ ਪ੍ਰਮੇਸਰ ! ਜਿਹੜੇ ਮਨ ਅਤੇ ਸਰੀਰ ਕਰਕੇ ਤੇਰੇ ਵਿਚ ਪ੍ਰੀਤੀ ਕਰਦੇ ਹਨ ਅਤੇ ਬਾਣੀ ਕਰਕੇ ਵੀ ਤੈਨੂੰ ਹੀ (ਪ੍ਰਿਅ) ਪਿਆਰਾ ਆਖਦੇ ਹਨ, ਉਹ ਤੈਨੂੰ ਭਾਉਂਦੇ ਹਨ।

**ਅਥਵਾ :** (ਜਾ) ਜਿਸ ਪ੍ਰਾਣਾਂ ਦੇ ਪਤੀ ਪ੍ਰਮੇਸਰ ਦੀ (ਗਤਿ) ਪ੍ਰਾਪਤੀ ਆਤਮ ਵਿਸ਼ੈਣੀ ਮਤ (ਤੇ) ਕਰਕੇ ਹੁੰਦੀ ਹੈ। ਉਸ ਪਿਆਰੇ ਪ੍ਰੀਤਮ ਪ੍ਰਮੇਸਰ ਨੂੰ ਆਪਣੇ ਪਿਆਰਿਆਂ ਦੀ ਪ੍ਰੀਤੀ ਭਾਉਂਦੀ ਭਾਵ ਚੰਗੀ ਲੱਗਦੀ ਹੈ।

**ਅਥਵਾ :** (ਜਾ) ਜਿੰਨ੍ਹਾਂ ਸਤਿਗੁਰਾਂ (ਤੇ) ਦੁਆਰਾ ਮਤ ਵਿਚ ਪ੍ਰਾਣਾਂ ਦੇ ਪਤੀ ਪ੍ਰਮੇਸਰ ਅਕਾਲ ਪੁਰਖ ਦੀ (ਗਤਿ) ਪ੍ਰਾਪਤੀ ਹੁੰਦੀ ਹੈ। **ਵਾ:** ਪ੍ਰਮੇਸਰ ਦੀ ਪ੍ਰਾਪਤੀ ਵਾਲੀ ਮਤ (ਗਤਿ) ਪ੍ਰਾਪਤ ਹੁੰਦੀ ਹੈ। ਉਹਨਾਂ ਸਤਿਗੁਰਾਂ ਨੂੰ (ਪ੍ਰੀਤਮੁ) ਪਰਮ ਪ੍ਰੇਮ ਦੇ ਅਸਪਦ ਰੂਪ (ਪ੍ਰਿਅ) ਪਿਆਰੇ ਪ੍ਰਮੇਸਰ ਨਾਲ ਪ੍ਰੀਤੀ ਕਰਨੀ ਭਾਉਂਦੀ ਹੈ। **ਵਾ:** ਪ੍ਰਮੇਸਰ ਨੂੰ ਉਹਨਾਂ ਸਤਿਗੁਰਾਂ ਵਿਚ ਪ੍ਰੀਤੀ ਕਰਨੀ ਹੀ ਭਾਉਂਦੀ ਹੈ। **ਵਾ:** ਉਹਨਾਂ ਗੁਰਾਂ ਨੂੰ ਪਿਆਰੇ ਗੁਰਸਿੱਖਾਂ ਦੀ ਪ੍ਰੀਤਮ ਪ੍ਰਮੇਸਰ ਨਾਲ ਕੀਤੀ ਹੋਈ ਪ੍ਰੀਤੀ ਭਾਉਂਦੀ ਹੈ।

**ਅਥਵਾ :** ਜਿਹੜੇ ਸਤਿਗੁਰੂ ਜੀ ਪ੍ਰਾਣਾਂ ਦੇ ਪਤੀ, (ਗਤਿ) ਮੁਕਤੀ ਦੇ ਅਤੇ ਆਤਮ ਵਿਸ਼ੈਣੀ ਮੱਤ ਦੇ ਦਾਤੇ (ਜਾਤੇ) ਜਾਣੀਦੇ ਹਨ। ਗੁਰਸਿੱਖਾਂ ਨੂੰ ਉਹਨਾਂ (ਪ੍ਰੀ+ਤਮੁ) ਅਗਿਆਨਤਾ ਦੇ (ਤਮੁ) ਹਨੇਰੇ ਨੂੰ (ਪ੍ਰੀ) ਪਰੇ ਭਾਵ ਨਵਿਰਤ ਕਰਨ ਵਾਲੇ (ਪ੍ਰਿਅ) ਪਿਆਰੇ ਸਤਿਗੁਰੂ ਸਾਹਿਬ ਜੀ ਦੀ (ਪ੍ਰੀਤਿ) ਪ੍ਰੀਤੀ ਭਾਉਂਦੀ ਹੈ।

**ਅਥਵਾ :** ਹੇ ਭਾਈ ! ਅਸੀਂ ਗੁਰਾਂ ਦੁਆਰਾ ਪ੍ਰਾਣਾਂ ਦੇ ਪਤੀ ਅਕਾਲ ਪੁਰਖ ਪ੍ਰਮੇਸਰ ਦੀ (ਗਤਿ) ਪ੍ਰਾਪਤੀ ਵਾਲੀ ਮੱਤ ਇਹੀ (ਜਾਤੇ) ਜਾਣੀ ਹੈ ਕਿ ਉਸ (ਪ੍ਰਿਅ) ਪਿਆਰੇ ਪਤੀ ਵਾਹਿਗੁਰੂ ਨੂੰ ਪ੍ਰੀਤੀ ਹੀ ਭਾਉਂਦੀ ਹੈ। ਭਾਵ ਪ੍ਰੇਮਾ ਭਗਤੀ ਕਰਕੇ ਹੀ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਪ੍ਰਾਣਾਂ ਦੇ ਪਤੀ ਸਤਿਗੁਰੂ ਸਾਹਿਬ ਜੀ ਪਾਸੋਂ ਹੀ (ਪ੍ਰੀਤਮੁ) ਪਿਆਰੇ ਪ੍ਰਮੇਸਰ ਦੀ (ਗਤਿ) ਪ੍ਰਾਪਤੀ ਵਾਲੀ ਇਹ ਮਤ (ਜਾਤੇ) ਜਾਣੀਦੀ ਹੈ ਕਿ ਮਨ, ਬਾਣੀ, ਸਰੀਰ ਕਰਕੇ ਪ੍ਰੀਤੀ ਕਰਨ ਕਰਕੇ ਹੀ ਪ੍ਰਮੇਸਰ ਨੂੰ (ਭਾਵਏ) ਭਾਈਦਾ, ਚੰਗਾ ਲੱਗੀਦਾ ਹੈ।

## ਨਾਨਕੁ ਵਖਾਣੈ, ਗੁਰ ਬਚਨਿ ਜਾਣੈ; ਥਿਰੁ ਸੰਤਨ ਸੋਹਾਗੁ, ਮਰੈ ਨ ਜਾਵਏ ॥੧॥

ਸਤਿਗੁਰੂ ਸਾਹਿਬ ਜੀ (ਵਖਾਣੈ) ਕਥਨ ਕਰਦੇ ਹਨ ਕਿ ਹੇ ਮਹਾਰਾਜ ! ਆਪ ਜੀ ਨੂੰ ਪੂਰੇ ਸਤਿਗੁਰਾਂ ਦੇ ਬਚਨਾਂ ਦੁਆਰਾ ਹੀ (ਜਾਣੈ) ਜਾਣਿਆ ਜਾਂਦਾ ਹੈ। **ਵਾ:** ਹੇ ਭਾਈ ! ਪੂਰੇ ਗੁਰਾਂ ਦੇ ਬਚਨਾਂ ਦੁਆਰਾ ਇਸ

ਪ੍ਰਕਾਰ ਜਾਣਿਆ ਜਾਂਦਾ ਹੈ ਕਿ ਸੰਤਾਂ-ਮਹਾਂਪੁਰਖਾਂ ਰੂਪ ਇਸਤਰੀਆਂ ਦਾ ਪਤੀ ਪ੍ਰਮੇਸਰ ਨਾ ਮਰਦਾ ਹੈ, ਨਾ ਕਿਤੇ ਜਾਂਦਾ ਹੈ। ਇਸ ਕਰਕੇ ਉਹਨਾਂ ਦਾ (ਸੋਹਾਗੁ) ਆਨੰਦ ਵੀ ਸਦਾ (ਥਿਰੁ) ਇਸਥਿਤ ਤੇ ਅਚੱਲ ਰਹਿੰਦਾ ਹੈ।

## ਜਾ ਕਉ ਰਾਮ ਭਤਾਰੁ; ਤਾ ਕੈ ਅਨਦੁ ਘਣਾ ॥

ਹੇ ਸਖੀਓ ! (ਜਾ) ਜਿਸ ਜਗਿਆਸੂ ਰੂਪ ਸਖੀ **ਵਾ:** ਅਭਾਸ ਬਿਰਤੀ ਰੂਪ ਸਖੀ (ਕਉ) ਨੂੰ ਹਿਰਦੇ ਰੂਪ ਘਰ ਵਿਚ (ਰਾਮ) ਵਿਆਪਕ ਅਕਾਲ ਪੁਰਖ ਵਾਹਿਗੁਰੂ (ਭਤਾਰੁ) ਪੂਰਤੀ ਕਰਨ ਵਾਲਾ ਪਤੀ ਰੂਪ ਹੋ ਕੇ ਮਿਲਿਆ ਹੈ। (ਤਾ) ਉਸ (ਕੈ) ਦੇ ਤਾਈਂ (ਘਣਾ) ਬਹੁਤਾ ਅਨੰਦ ਪ੍ਰਾਪਤ ਹੁੰਦਾ ਹੈ।

## ਸੁਖਵੰਤੀ ਸਾ ਨਾਰਿ; ਸੋਭਾ ਪੂਰਿ ਬਣਾ ॥

(ਸਾ) ਉਹ ਜਗਿਆਸੂ ਰੂਪ **ਵਾ:** ਅਭਾਸ ਬਿਰਤੀ ਰੂਪ (ਨਾਰਿ) ਇਸਤ੍ਰੀ (ਸੁਖਵੰਤੀ) ਸੁੱਖ ਨਾਲ ਵੱਸਣ ਵਾਲੀ ਹੋਈ ਹੈ ਅਤੇ ਉਸ ਦੀ ਲੋਕ-ਪ੍ਰਲੋਕ ਵਿਚ (ਪੂਰਿ) ਪੂਰੀ ਸੋਭਾ (ਬਣਾ) ਬਣ ਆਈ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਦੂਸਰਾ ਅਰਥ :**

**ਜਾ ਕਉ ਰਾਮ ਭਤਾਰੁ; ਤਾ ਕੈ ਅਨਦੁ ਘਣਾ ॥ ਸੁਖਵੰਤੀ ਸਾ ਨਾਰਿ; ਸੋਭਾ ਪੂਰਿ ਬਣਾ ॥**

ਹੇ ਭਾਈ ! (ਜਾ) ਜਿੰਨ੍ਹਾਂ (ਕਉ) ਨੂੰ (ਰਾਮ) ਵਿਆਪਕ (ਭਤਾਰੁ) ਪਤੀ ਵਾਹਿਗੁਰੂ ਪ੍ਰਮੇਸਰ ਦੀ (ਸਾ) ਉਹ (ਸੁਖਵੰਤੀ) ਸੁੱਖਾਂ ਵਾਲੀ ਭਗਤੀ ਰੂਪ (ਨਾਰਿ) ਇਸਤਰੀ ਪ੍ਰਾਪਤ ਹੋਈ ਹੈ। (ਤਾ) ਉਹਨਾਂ (ਕੈ) ਦੇ ਤਾਈਂ (ਘਣਾ) ਬਹੁਤਾ ਅਨੰਦ ਪ੍ਰਾਪਤ ਹੋਇਆ ਹੈ ਅਤੇ ਭਗਤੀ ਕਰਨ ਕਰਕੇ ਲੋਕ-ਪ੍ਰਲੋਕ ਅੰਦਰ ਉਹਨਾਂ ਦੀ ਪੂਰਨ ਸੋਭਾ ਬਣੀ ਭਾਵ ਹੋਈ ਹੈ।

## ਮਾਣੁ ਮਹਤੁ ਕਲਿਆਣੁ, ਹਰਿ ਜਸੁ; ਸੰਗਿ ਸੁਰਜਨੁ ਸੋ ਪ੍ਰਭੁ ॥ *('ਮਹੱਤੁ' ਬੋਲੋ)*

ਜਿਸ (ਹਰਿ) ਪ੍ਰਮੇਸਰ ਦਾ ਜਸ ਗਾਉਣੇ ਕਰਕੇ ਬ੍ਰਹਮ ਗਿਆਨ ਰੂਪ ਤੇ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**" ਰੂਪ ਮਾਣ ਅਤੇ (ਕਲਿਆਣੁ) ਜੀਵਨ ਮੁਕਤੀ ਦਾ (ਮਹਤੁ) ਮਰਾਤਬਾ ਮਿਲਦਾ ਹੈ। **ਵਾ:** ਸਾਲੋਕ, ਸਾਮੀਪ, ਸਾਰੂਪ, ਸਾਯੁਜ ਮੁਕਤੀਆਂ ਪ੍ਰਾਪਤ ਹੁੰਦੀਆਂ ਹਨ। (ਸੋ) ਉਹ ਤਤ ਪਦ ਦਾ ਲਖ ਅਰਥ ਰੂਪ (ਸੁਰਜਨੁ) ਪਿਆਰਾ (ਪ੍ਰਭੁ) ਸਮਰੱਥ ਅਕਾਲ ਪੁਰਖ ਵਾਹਿਗੁਰੂ ਹਰ ਵਕਤ ਉਸ ਸੰਤ-ਮਹਾਤਮਾ ਦੇ (ਸੰਗਿ) ਅੰਗ-ਸੰਗ ਰਹਿੰਦਾ ਹੈ।

**ਅਥਵਾ :** ਜਿੰਨ੍ਹਾਂ ਨੂੰ ਗੁਰਾਂ ਦੁਆਰਾ ਗਿਆਨ ਹੋਣ ਕਰਕੇ ਬ੍ਰਹਮ ਗਿਆਨੀ ਹੋਣ ਦਾ ਮਾਣ, ਭਗਤੀ ਕਰਨੇ ਕਰਕੇ 'ਭਗਤ' (ਮਹਤੁ) ਮਰਾਤਬਾ ਪ੍ਰਾਪਤ ਹੋਇਆ ਤੇ ਸਾਖਿਆਤਤਾ ਦੁਆਰਾ ਮੁਕਤੀ ਪ੍ਰਾਪਤ ਹੋਈ ਹੈ। (ਸੋ) ਉਹ (ਹਰਿ) ਹਰੀ ਪ੍ਰਮੇਸਰ ਦਾ ਜਸ ਕਰਨੇ ਕਰਕੇ (ਸੁਰਜਨੁ) ਪਿਆਰੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਸਦਾ ਹੀ (ਸੰਗਿ) ਅੰਗ-ਸੰਗ ਜਾਣਦੇ ਹਨ।

## ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ; ਨਹੀ ਊਨਾ, ਸਭੁ ਕਛੂ ॥

(ਤਿਤੁ) ਉਸ ਗੁਰਮੁਖ ਦੇ ਹਿਰਦੇ ਰੂਪ (ਗ੍ਰਿਹਿ) ਘਰ ਵਿਚ (ਸਰਬ) ਸਾਰੀਆਂ ੧੮ ਸਿਧੀਆਂ ਤੇ ਅਸਨ, ਬਸਨ ਆਦਿਕ (ਨਵ) ਨੌਂ (ਨਿਧਿ) ਨਿਧੀਆਂ ਆ ਕੇ ਪ੍ਰਾਪਤ ਹੋ ਜਾਂਦੀਆਂ ਹਨ। **ਵਾ:** ਸਾਰੀਆਂ (ਸਿਧਿ) ਸ਼ਕਤੀਆਂ ਤੇ ਨੌਂ ਗੋਲਕਾਂ ਦਾ (ਨਿਧਿ) ਅਧਾਰ ਰੂਪ ਪ੍ਰਮੇਸਰ ਉਹਨਾਂ ਨੂੰ ਹਿਰਦੇ ਰੂਪ ਘਰ ਵਿਚੋਂ ਹੀ ਪ੍ਰਾਪਤ

ਹੋ ਜਾਂਦਾ ਹੈ। **ਵਾ:** (ਨਵ ਨਿਧਿ) ਨਵਧਾ ਭਗਤੀ ਵੀ ਉਹਨਾਂ ਨੂੰ ਹਿਰਦੇ ਰੂਪ ਘਰ ਵਿਚੋਂ ਹੀ ਪ੍ਰਾਪਤ ਹੋਈ ਹੈ। ਜਿਸ ਕਰਕੇ ਉਹਨਾਂ ਦਾ ਹਿਰਦਾ ਸ਼ੁਭ ਗੁਣਾਂ ਕਰਕੇ ਊਣਾ ਨਹੀਂ ਰਹਿੰਦਾ ਬਲਕਿ ਉਹਨਾਂ ਦੇ ਤਾਈਂ ਤਾਂ ਸਭ ਕੁਝ ਹੀ ਪ੍ਰਾਪਤ ਹੋ ਜਾਂਦਾ ਹੈ।

**ਅਥਵਾ :** (ਤਿਤੁ) ਉਸ ਪ੍ਰਮੇਸਰ (ਗ੍ਰਿਹਿ) ਦੇ ਘਰ ਵਿਚ (ਸਰਬ) ਸਾਰੀਆਂ ਸਿਧੀਆਂ ਤੇ ਨੌਂ ਨਿਧੀਆਂ ਆਦਿਕ ਸਭ ਕੁਝ ਹੀ ਹੈ, ਕੋਈ ਵੀ ਊਣਤਾਈ ਨਹੀਂ ਹੈ।

## ਮਧੁਰ ਬਾਨੀ, ਪਿਰਹਿ ਮਾਨੀ; ਥਿਰੁ ਸੋਹਾਗੁ ਤਾ ਕਾ ਬਣਾ ॥

**ਦ੍ਰਿਸ਼ਟਾਂਤ:** ਜਿਸ ਪ੍ਰਕਾਰ ਜਿਹੜੀ ਇਸਤਰੀ (ਮਧੁਰ) ਮਿੱਠੀ ਭਾਵ ਪਿਆਰੀ ਬਾਣੀ ਨੂੰ ਬੋਲਦੀ ਹੈ ਅਤੇ (ਪਿਰਹਿ) ਪਤੀ ਦੀ ਆਗਿਆ ਨੂੰ (ਮਾਨੀ) ਮੰਨਦੀ ਹੈ। ਉਹ (ਪਿਰਹਿ) ਪਤੀ ਦੁਆਰਾ (ਮਾਨੀ) ਮੰਨ ਲਈ ਜਾਂਦੀ ਹੈ ਕਿ ਇਹ ਮੇਰੀ ਪਿਆਰੀ ਹੈ। ਫਿਰ (ਤਾ ਕਾ) ਉਸਦਾ ਸੋਹਾਗ ਸਦਾ (ਥਿਰੁ) ਇਸਥਿਤ ਹੋ ਕੇ ਉਸ ਦੇ ਨਾਲ (ਬਣਾ) ਬਣਿਆ ਰਹਿੰਦਾ ਹੈ।

**ਦਾ ਦ੍ਰਿਸ਼ਟਾਂਤ:** ਏਸੇ ਪ੍ਰਕਾਰ ਜਿਹੜੀ ਸੰਤ ਮਹਾਤਮਾ ਰੂਪ ਸਖੀ ਵੈਰ-ਵਿਰੋਧ ਨੂੰ ਛੱਡ ਕੇ ਨਿੰਮ੍ਰਤਾ ਅਤੇ ਵੈਰਾਗ ਵਾਲੀ (ਮਧੁਰ) ਮਿੱਠੀ ਭਾਵ ਪਿਆਰੀ ਬਾਣੀ ਨੂੰ ਬੋਲਦੀ ਹੈ ਅਤੇ ਪਤੀ ਪ੍ਰਮੇਸਰ ਅਕਾਲ ਪੁਰਖ ਵਾਹਿਗੁਰੂ ਦੀ ਆਗਿਆ ਨੂੰ ਮੰਨਦੀ ਹੈ। ਯਥਾ :

**ਪ੍ਰਭ ਕੀ ਆਗਿਆ ਮਨ ਮਹਿ ਮਾਨੀ॥** *(ਅੰਗ : ੮੯੦)*

**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥** *(ਅੰਗ : ੬੬੯)*

ਉਹ ਸੰਤ ਰੂਪ ਸਖੀ ਪਤੀ ਅਕਾਲ ਪੁਰਖ ਨੇ ਆਪਣਾ ਹੀ ਰੂਪ ਕਰਕੇ ਮੰਨ ਲਈ ਹੈ ਕਿ ਇਹ ਸੰਤ ਮੇਰਾ ਹੀ ਸਰੂਪ ਹੈ। **ਵਾ:** ਉਹ ਮਹਾਤਮਾ ਰੂਪ ਸਖੀ (ਪਿਰਹਿ) ਪਤੀ ਵਾਹਿਗੁਰੂ ਦੇ ਅਨੰਦ ਨੂੰ (ਮਾਨੀ) ਮਾਣਦੀ ਹੈ ਅਤੇ (ਤਾ ਕਾ) ਉਸ ਦਾ (ਸੋਹਾਗੁ) ਅਨੰਦ ਸਦਾ (ਥਿਰੁ) ਅਚੱਲ, ਇਸਥਿਤ ਹੋ ਕੇ ਉਸ ਦੇ ਨਾਲ (ਬਣਾ) ਬਣਿਆ ਰਹਿੰਦਾ ਹੈ।

## ਨਾਨਕੁ ਵਖਾਣੈ, ਗੁਰ ਬਚਨਿ ਜਾਣੈ;<br>ਜਾ ਕੋ ਰਾਮੁ ਭਤਾਰੁ, ਤਾ ਕੈ ਅਨਦੁ ਘਣਾ ॥੨॥

ਸਤਿਗੁਰੂ ਸਾਹਿਬ ਜੀ (ਵਖਾਣੈ) ਕਹਿੰਦੇ ਹਨ ਕਿ ਹੇ ਭਾਈ! ਇਸ ਅਵਸਥਾ ਨੂੰ ਗੁਰੂ ਸਾਹਿਬ ਜੀ ਦੇ ਬਚਨਾਂ ਕਰਕੇ (ਜਾਣੈ) ਜਾਣਿਆ ਜਾਂਦਾ ਹੈ। ਇਸ ਲਈ ਹੰਕਾਰ ਨਹੀਂ ਕਰਨਾ ਚਾਹੀਦਾ ਕਿ ਮੈਂ ਜਾਣਦਾ ਹਾਂ। ਤਾਂ ਹੀ ਪ੍ਰਾਪਤੀ ਹੁੰਦੀ ਹੈ। **ਵਾ:** ਉਸ ਪ੍ਰਮੇਸਰ ਨੂੰ ਸਤਿਗੁਰਾਂ ਦੇ ਬਚਨਾਂ ਕਰਕੇ ਜਾਣਿਆ ਜਾਂਦਾ ਹੈ ਅਤੇ (ਜਾ ਕੋ) ਜਿੰਨ੍ਹਾਂ ਨੂੰ ਗੁਰਾਂ ਦੁਆਰਾ (ਭਤਾਰੁ) ਪਤੀ (ਰਾਮੁ) ਵਿਆਪਕ ਅਕਾਲ ਪੁਰਖ ਵਾਹਿਗੁਰੂ ਜੀ ਪ੍ਰਾਪਤ ਹੋਏ ਹਨ। (ਤਾ ਕੈ) ਉਹਨਾਂ ਦੇ ਤਾਈਂ ਘਣਾ (ਅਨਦੁ) ਅਨੰਦ ਪ੍ਰਾਪਤ ਹੋਇਆ ਹੈ।

ਜਿੰਨੇ ਵੀ ਦੁਨੀਆਂ ਦੇ ਖਾਣ-ਪੀਣ, ਪਹਿਰਣ ਦੇ ਜਾਂ ਵਿਸ਼ਿਆਂ ਦੇ ਅਨੰਦ ਹਨ, ਇਹ ਸਭ ਸਾ-ਉਪਾਧਕ ਭਾਵ ਉਪਾਧੀ ਦੇ ਸਹਿਤ ਅਨੰਦ ਹਨ। ਜਿਸ ਕਰਕੇ ਇਹ ਸਭ ਨਾਸ਼ ਹੋਣ ਵਾਲੇ ਹਨ। ਪਰ ਜਿਹੜਾ ਘਣਾ ਅਨੰਦ ਹੈ ਇਹ ਨਿਰ-ਉਪਾਧਕ ਅਨੰਦ ਹੈ। ਭਾਵ ਸਾਰੀਆਂ ਉਪਾਧੀਆਂ ਤੋਂ ਰਹਿਤ ਹੈ।

ਫਿਰ ਨਿਆਇਕਾਂ ਨੇ ਘਣਾ ਅਨੰਦ ਸੁਖੋਪਤ ਅਵਸਥਾ ਤੇ ਅਨੰਦਮਯ ਕੋਸ਼ ਨੂੰ ਮੰਨਿਆ ਹੈ। ਪਰ ਉਹ ਘਣਾ ਅਨੰਦ ਨਹੀਂ ਹੈ। ਉੱਥੇ ਤਾਂ ਅੰਤਹਕਰਣ ਦੀ ਬਿਰਤੀ ਤਮੋਗੁਣ ਵਿੱਚ ਜਾਂ ਅਵਿਦਿਆ ਵਿੱਚ ਲੀਨ ਹੋ ਜਾਂਦੀ ਹੈ। ਜਿਸ ਕਰਕੇ ਜੀਵ ਨੂੰ ਕੋਈ ਚੇਤਾ ਨਹੀਂ ਰਹਿੰਦਾ।

## ਆਉ ਸਖੀ ਸੰਤ ਪਾਸਿ; ਸੇਵਾ ਲਾਗੀਐ ॥

ਹੇ ਜਗਿਆਸੂ ਰੂਪ ਸਖੀਓ! (ਆਉ) ਆਓ ਅਸੀਂ ਤਤ ਬੇਤੇ ਬ੍ਰਹਮ ਗਿਆਨੀਆਂ ਦੇ (ਪਾਸਿ) ਕੋਲ ਮਿਲ ਕੇ ਸੱਚੇ ਪਾਤਸ਼ਾਹ ਵਾਹਿਗੁਰੂ ਜੀ ਦੀ ਭਗਤੀ ਰੂਪ ਸੇਵਾ ਵਿਚ (ਲਾਗੀਐ) ਲੱਗਣਾ ਕਰੀਏ। **ਵਾ:** ਸੰਤਾਂ ਪਾਸ ਜਾ ਕੇ ਉਹਨਾਂ ਦੀ ਸੇਵਾ ਵਿਚ ਲੱਗੀਏ। ਕਿਉਂਕਿ :

**ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥**
**ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥** (ਅੰਗ : ੧੩੭੩)

## ਪੀਸਉ ਚਰਨ ਪਖਾਰਿ; ਆਪੁ ਤਿਆਗੀਐ ॥

(ਆਪੁ) ਆਪਾ ਭਾਵ (ਤਿਆਗੀਐ) ਤਿਆਗ ਕੇ ਮਹਾਂਪੁਰਖਾਂ ਦੇ ਚਰਨਾਂ ਨੂੰ (ਪਖਾਰਿ) ਧੋਣਾ ਕਰੀਏ **ਵਾ:** ਉਹਨਾਂ ਦੇ ਪਵਿੱਤਰ ਚਰਨਾਂ ਨੂੰ (ਪਖਾਰਿ) ਵੇਖਣਾ ਕਰੀਏ ਅਤੇ ਸੰਗਤ ਵਿੱਚ ਚੱਕੀ (ਪੀਸਉ) ਪੀਹਣ ਦੀ ਸੇਵਾ ਕਰੀਏ ਜਿਸ ਕਰਕੇ ਮਹਾਤਮਾ ਜਨ ਭਾਉ-ਭਗਤੀ ਸਹਿਤ ਤਿਆਰ ਹੋਇਆ ਅੰਨ-ਜਲ ਛਕਣਾ ਕਰਨ।

**ਅਥਵਾ :** ਜੋ ਮਹਾਂਪੁਰਖਾਂ ਦੇ ਪ੍ਰਸ਼ਾਦਾ ਛਕਣ ਵਾਸਤੇ ਜਾਂ ਸਤਿਗੁਰੂ ਸਾਹਿਬ ਜੀ ਨੂੰ ਦੇਗ ਛਕਾਉਣ ਵਾਸਤੇ ਆਪ ਹੱਥਾਂ ਨਾਲ ਆਟਾ (ਪੀਸਉ) ਪੀਹਣਾ ਹੈ ਅਤੇ ਮਹਾਂਪੁਰਖਾਂ ਦੇ ਚਰਨਾਂ ਨੂੰ (ਪਖਾਰਿ) ਧੋਣਾ ਹੈ। ਇਹ ਸਾਰੀ ਸੇਵਾ (ਆਪੁ ਤਿਆਗੀਐ) ਆਪਾ-ਭਾਵ ਗਵਾਉਣ ਵਾਸਤੇ ਕਰੀਦੀ ਹੈ।

ਦਮਦਮੀ ਟਕਸਾਲ ਦੇ ਦਸਵੇਂ ਮੁਖੀ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਬਚਨ ਕਿਹਾ ਕਰਦੇ ਸਨ ਕਿ ਭਾਈ! ਪੀਸਣ ਤਾਂ ਮਜ਼ਦੂਰ ਲੋਕ ਤੇ ਚੱਕੀਆਂ, ਘਰਾਟ, ਮਸ਼ੀਨਾਂ ਵੀ ਪੀਸਦੀਆਂ ਹਨ। ਪਰ ਜੋ ਗੁਰਸਿੱਖਾਂ ਨੇ ਸੰਗਤ ਵਿੱਚ ਆਪਣੇ ਹੱਥਾਂ ਨਾਲ ਪੀਹਣ ਦੀ ਸੇਵਾ ਕਰਨੀ ਹੈ ਇਹ ਤਾਂ ਮਾਣ ਗਵਾਉਣ ਵਾਸਤੇ ਪੀਹਣ ਕਰੀਦਾ ਹੈ। ਸੰਤ ਮਹਾਰਾਜ ਕੇਵਲ ਕਥਨ ਨਹੀਂ ਕਰਦੇ ਸਨ ਬਲਕਿ ਆਪ ਹਰ ਰੋਜ਼ ਕੜਾਹ ਪ੍ਰਸ਼ਾਦਿ ਦੀ ਦੇਗ਼ ਲਈ ਆਪਣੇ ਹੱਥੀਂ ਚੱਕੀ ਨਾਲ ਕਣਕ ਦਾ ਸੱਜਰਾ ਆਟਾ ਪੀਂਹਦੇ। ਆਪ ਕਿਹਾ ਕਰਦੇ ੧੦ ਪਾਤਸ਼ਾਹੀਆਂ ਨੂੰ ਕੜਾਹ ਪ੍ਰਸ਼ਾਦਿ ਦਾ ਭੋਗ ਲਾਉਣਾ ਹੈ। ਇਸ ਲਈ ਦੇਗ਼ ਵਿੱਚ ਬੇਹਾ ਆਟਾ ਨਹੀਂ ਪਾਉਣਾ। ਫਿਰ ਇਹ ਸਾਰੀ ਸੇਵਾ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਨੇ ਹੌਲੀ-ਹੌਲੀ ਯਤਨ ਕਰਕੇ ਨਿੰਮਰਤਾ ਨਾਲ ਆਪ ਜੀ ਪਾਸੋਂ ਪ੍ਰਾਪਤ ਕਰ ਲਈ ਸੀ।

**ਅਥਵਾ :** ਸ੍ਰਵਣ, ਮੰਨਣ ਰੂਪ ਚੱਕੀ ਵਿਚ ਪ੍ਰਮਾਣਗਤਿ, ਪ੍ਰਮੇਯਗਤਿ ਸੰਸਿਆਂ ਨੂੰ ਅਤੇ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ (ਪੀਸਉ) ਪੀਹ ਦੇਣਾ ਕਰੀਏ ਅਤੇ ਸੰਤਾਂ ਦੇ ਚਰਨਾਂ ਦਾ **ਵਾ:** (ਚਰਣ) ਅਧਿਸ਼ਠਾਨ ਸਰੂਪ ਪ੍ਰਮੇਸਰ ਦਾ (ਪਖਾਰਿ) ਪੱਖ ਲੈਣ ਰੂਪ ਚਰਨਾਂ ਨੂੰ ਧੋਣਾ ਕਰੀਏ। ਫਿਰ ਇਹ ਸੇਵਾ ਕਰਕੇ ਹਉਮੈ ਕਰਨ ਦੀ ਥਾਂ ਆਪਾ ਭਾਵ ਅਰਥਾਤ ਹੰਕਾਰ ਨੂੰ ਤਿਆਗਣਾ ਕਰੀਏ।

## ਤਜਿ ਆਪੁ, ਮਿਟੈ ਸੰਤਾਪੁ; ਆਪੁ ਨਹ ਜਾਣਾਈਐ ॥

ਹੇ ਭਾਈ! ਜੇਕਰ (ਆਪੁ) ਆਪਾ ਭਾਵ ਅਰਥਾਤ ਦੇਹ ਅਧਿਆਸ (ਤਜਿ) ਛੱਡ ਦੇਈਏ ਤਾਂ (ਸੰਤਾਪੁ) ਆਧੀ ਬਿਆਧੀ ਉਪਾਧੀ ਜਾਂ ਅਧਿਆਤਮ, ਅਧਿਭੂਤ, ਅਧਿਦੈਵ ਆਦਿਕ ਸਮਕ ਭਲੀ ਪ੍ਰਕਾਰ ਤਪਾਉਣ ਵਾਲੇ ਸਾਰੇ ਤਾਪ (ਮਿਟੈ) ਮਿਟ ਜਾਂਦੇ ਹਨ। **ਵਾ:** ਸਾਰੇ ਦੁੱਖ ਮਿਟ ਜਾਂਦੇ ਹਨ। ਇਸ ਲਈ ਕਦੇ ਵੀ (**ਆਪੁ ਨਹ ਜਾਣਾਈਐ**) ਆਪਾ ਭਾਵ ਨਾ ਜਣਾਉਣਾ ਕਰੀਏ ਕਿ ਮੇਰੇ ਵਿਚ ਇਤਨੇ ਗੁਣ ਹਨ, ਮੇਰੀਆਂ ਇਤਨੀਆਂ ਵਡਿਆਈਆਂ ਹਨ, ਮੈਂ ਇਤਨੇ ਸਾਧਨ ਕੀਤੇ ਹਨ, ਮੇਰੀ ਏਹੋ ਜਿਹੀ ਅਵਸਥਾ ਹੈ ਆਦਿ।

## ਸਰਣਿ ਗਹੀਜੈ, ਮਾਨਿ ਲੀਜੈ; ਕਰੇ, ਸੋ ਸੁਖੁ ਪਾਈਐ ॥

ਫਿਰ ਸੱਚੇ ਪਾਤਸ਼ਾਹ ਜੀ ਦੀ ਸ਼ਰਨ (ਗਹੀਜੈ) ਗ੍ਰਹਿਣ ਕਰੀਏ ਤੇ ਸਾਧਸੰਗਤ ਦੀ ਆਗਿਆ (ਮਾਨਿ) ਮੰਨ (ਲੀਜੈ) ਲਈਏ ਵਾ: ਗੁਰੂ ਸਾਹਿਬ ਜੀ ਦੇ ਹੁਕਮ ਨੂੰ ਮੰਨ ਲਈਏ ਅਤੇ ਜੋ ਵੀ ਮੇਰਾ ਵਾਹਿਗੁਰੂ (ਕਰੇ) ਕਰਦਾ ਹੈ, (ਸੋ) ਉਸ ਨੂੰ ਸਤ ਕਰਕੇ ਮੰਨ ਕੇ, ਭਾਣੇ ਵਿੱਚ ਰਹਿ ਕੇ ਹੀ ਸੁੱਖ (ਪਾਈਐ) ਪਾਉਣਾ ਕਰੀਏ।

**ਪ੍ਰਸ਼ਨ :** ਸੁੱਖ ਸਰੂਪ ਦੀ ਪ੍ਰਾਪਤੀ ਕਿਵੇਂ ਹੋਵੇਗੀ?

**ਉੱਤਰ :** **ਅਥਵਾ** : ਸਾਧਸੰਗਤ ਦੀ ਸ਼ਰਣ ਗ੍ਰਹਿਣ ਕਰੋ ਤੇ ਪ੍ਰਮੇਸਰ ਜੋ ਵੀ ਕਰੇ, ਉਸਦੇ ਭਾਣੇ ਨੂੰ ਮਿੱਠਾ ਭਾਵ ਪਿਆਰਾ ਕਰਕੇ ਮੰਨ ਲਉ। ਤਾਂ ਤੁਸੀਂ (ਸੋ) ਉਸ ਸੁੱਖ ਸਰੂਪ ਨੂੰ ਪਾ ਲਉਗੇ।

## ਕਰਿ ਦਾਸ ਦਾਸੀ, ਤਜਿ ਉਦਾਸੀ; ਕਰ ਜੋੜਿ, ਦਿਨੁ ਰੈਣਿ ਜਾਗੀਐ ॥

ਹੇ ਸਖੀ! ਪ੍ਰਮੇਸਰ ਦੀ ਪ੍ਰਾਪਤੀ ਨਾ ਹੋਣ ਕਰਕੇ ਹਿਰਦੇ ਅੰਦਰ ਬਣੀ (ਉਦਾਸੀ) ਉਪਰਾਮਤਾ ਨੂੰ (ਤਜਿ) ਛੱਡ ਕੇ ਆਪਣੀ ਸੁਰਤ ਨੂੰ ਮਨ, ਬਾਣੀ, ਸਰੀਰ ਕਰਕੇ ਉਹਨਾਂ ਸੰਤਾਂ ਭਗਤਾਂ ਦੇ (ਦਾਸ) ਸੇਵਕਾਂ ਦੀ ਵੀ ਅੱਗੇ (ਦਾਸੀ) ਸੇਵਿਕਾ ਬਣਾਉਣਾ ਕਰੀਏ ਅਤੇ ਦੋਵੇਂ ਪ੍ਰਤੱਖ (ਕਰਿ) ਹੱਥ ਜੋੜ ਕੇ ਵਾ: ਮਨ ਤੇ ਬੁੱਧ ਰੂਪ ਦੋਵੇਂ ਹੱਥ ਜੋੜ ਕੇ (ਦਿਨੁ ਰੈਣਿ) ਦਿਨ ਰਾਤ ਗਿਆਨ ਅਵਸਥਾ ਵਿਚ (ਜਾਗੀਐ) ਜਾਗਣਾ ਕਰੀਏ। ਤਾਂ ਜੋ ਸਾਨੂੰ ਪ੍ਰਮਾਦਤਾਈ, ਅਵਿੱਦਿਆ ਆਦਿਕਾਂ ਦੀ ਨੀਂਦ ਨਾ ਆਉਣਾ ਕਰੇ।

ਮਹਾਂਪੁਰਖ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਅੱਠਾਂ ਪਹਿਰਾਂ ਵਿੱਚ ਦੋ ਮੁੱਠ ਛੋਲਿਆਂ ਦੇ ਭੁੱਜੇ ਦਾਣੇ ਅਤੇ ਇਕ ਸੇਰ ਪਾਣੀ ਪੀ ਕੇ ੨੩-੨੩ ਘੰਟੇ ਸਿਮਰਨ ਕਰਿਆ ਕਰਦੇ ਸਨ। ਦਿਨੇ ਦੁਪਹਿਰੇ ੧੨ ਵਜੇ ਤੋਂ ੧ ਵਜੇ ਤੱਕ ਹੀ ਬਿਰਾਜਦੇ। ਫਿਰ ਵੀ ਬਹੁਤ ਵਾਰ ਵੈਰਾਗ ਵਿੱਚ ਆ ਕੇ ਬਚਨ ਕਰਿਆ ਕਰਦੇ ਸਨ ਕਿ ਕੁਦਰਤ ਦਾ ਕਾਨੂੰਨ ਹੈ ਕਿ ਨੀਂਦ ਜ਼ਰੂਰ ਲੈਣੀ ਹੈ ਤਾਂ ਸਾਨੂੰ ਇਤਨਾ ਸਮਾਂ ਸੌਣਾ ਪੈਂਦਾ ਹੈ। ਪਰ ਏਨੇ ਸਮੇਂ ਬਾਰੇ ਵੀ ਅਸੀਂ ਤਾਂ ਚਿੱਤ ਵਿੱਚ ਇਉਂ ਖਿਆਲ ਕਰਦੇ ਹਾਂ ਕਿ ਜਿਵੇਂ ਕੋਈ ਜਿਮੀਂਦਾਰ ਨੂੰ ੨੪ ਘੰਟੇ ਪਾਣੀ ਮਿਲਿਆ ਹੋਵੇ, ਉਹ ੨੩ ਘੰਟੇ ਪਾਣੀ ਨੂੰ ਬੰਨ੍ਹ ਲਾਈ ਰੱਖੇ ਅਤੇ ਇੱਕ ਘੰਟਾ ਉਸ ਦਾ ਪਾਣੀ ਰੁੜ੍ਹ ਜਾਵੇ ਤਾਂ ਬਹੁਤ ਪਾਣੀ ਨਿਕਲ ਜਾਂਦਾ ਹੈ ਤੇ ਉਸ ਜਿਮੀਂਦਾਰ ਦਾ ਕਿੰਨਾ ਨੁਕਸਾਨ ਹੋ ਜਾਂਦਾ ਹੈ। ਇਉਂ ਉਹ ਇਕ ਘੰਟਾ ਵੀ ਸਿਮਰਨ ਤੋਂ ਵਾਂਝਾ ਨਹੀਂ ਜਾਣ ਦੇਣਾ ਚਾਹੁੰਦੇ ਸਨ। ਆਪ ਜੀ ਦਾ ਐਸਾ ਪਵਿੱਤਰ ਸੁਭਾਅ ਬਣ ਚੁੱਕਾ ਸੀ :

**ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥** (ਅੰਗ : ੨੮੬)

ਕਿਸੇ ਨਾਲ ਵੀ ਬਹੁਤੀ ਗੱਲ ਬਾਤ ਨਹੀਂ ਸਨ ਕਰਦੇ, ਗੁਰਬਾਣੀ ਦੀ ਪੰਗਤੀ ਪੜ੍ਹਿਆ ਕਰਦੇ :

**ਗਾਲ੍ਹੀ ਅਲਪਲਾਲੀਆ ਕੰਮਿ ਨ ਆਵਹਿ ਮਿਤ॥** (ਅੰਗ : ੩੨੦)

ਸੋ ਇਸ ਪ੍ਰਕਾਰ ਉਹਨਾਂ ਦਾ ਜੀਵਨ ਸੇਵਾ, ਸਿਮਰਨ, ਕਥਾ, ਕੀਰਤਨ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' 'ਤੇ ਦ੍ਰਿੜ੍ਹ ਨਿਸ਼ਚੇ, ਭਰੋਸੇ ਤੇ ਨਾਮ ਰੰਗ ਵਿੱਚ ਰੰਗਿਆ ਹੋਇਆ ਸੀ :

## ਨਾਨਕੁ ਵਖਾਣੈ ਗੁਰ ਬਚਨਿ ਜਾਣੈ; ਆਉ ਸਖੀ ਸੰਤ ਪਾਸਿ, ਸੇਵਾ ਲਾਗੀਐ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਪ੍ਰਮੇਸਰ ਨੂੰ ਸਤਿਗੁਰਾਂ ਦੇ ਬਚਨਾਂ ਕਰਕੇ ਜਾਣਿਆ ਜਾਂਦਾ ਹੈ। ਇਸ ਲਈ ਹੇ ਜਗਿਆਸੂ ਰੂਪ ਸਖੀਓ! ਆਉ, ਅਸੀਂ ਸੰਤਾਂ ਮਹਾਪੁਰਖਾਂ ਦੇ ਪਾਸ ਜਾ ਕੇ ਭਗਤੀ ਰੂਪ ਸੇਵਾ ਵਿਚ (ਲਾਗੀਐ) ਲੱਗਣਾ ਕਰੀਏ।

**ਪ੍ਰਸ਼ਨ :** ਮਹਾਰਾਜ ! ਸੇਵਾ ਵਿਚ ਕੌਣ ਲੱਗਦਾ ਹੈ?

**ਜਾ ਕੈ ਮਸਤਕਿ ਭਾਗ; ਸਿ ਸੇਵਾ ਲਾਇਆ ॥**

**ਉੱਤਰ :** ਹੇ ਸਖੀਓ ! (ਜਾ) ਜਿੰਨ੍ਹਾਂ (ਕੈ) ਦੇ (ਮਸਤਕਿ) ਮੱਥੇ ਦੇ ਪੂਰਬਲੇ ਨਿਸ਼ਕਾਮ ਕਰਮਾਂ ਰੂਪ ਸ਼੍ਰੋਮਣੀ ਭਾਗ ਹਨ, (ਸਿ) ਉਹਨਾਂ ਪੁਰਖਾਂ ਨੂੰ ਹੀ ਮਹਾਰਾਜ ਸਾਹਿਬ ਜੀ ਨੇ ਆਪਣੀ (ਸੇਵਾ) ਟਹਿਲ ਵਿਚ (ਲਾਇਆ) ਲਾਉਣਾ ਕੀਤਾ ਹੈ।

**ਤਾ ਕੀ ਪੂਰਨ ਆਸ; ਜਿਨ੍ ਸਾਧਸੰਗੁ ਪਾਇਆ ॥**

(ਤਾ) ਉਹਨਾਂ ਪਿਆਰਿਆਂ (ਕੀ) ਦੀ ਪ੍ਰਮੇਸਰ ਨੇ ਲੋਕ-ਪ੍ਰਲੋਕ ਦੀ ਹਰੇਕ ਆਸਾ ਪੂਰੀ ਕਰ ਦਿੱਤੀ ਹੈ। ਜਿੰਨ੍ਹਾਂ ਨੇ ਸਾਧੂਆਂ ਦੀ ਸੰਗਤ ਨੂੰ ਪਾਇਆ ਹੈ। **ਵਾ:** ਜਿੰਨ੍ਹਾਂ ਨੇ ਸਾਧਸੰਗਤ ਦੁਆਰਾ ਪ੍ਰਮੇਸਰ ਦੇ ਅਨੰਦ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ।

**ਸਾਧਸੰਗਿ ਹਰਿ ਕੈ ਰੰਗਿ; ਗੋਬਿੰਦ ਸਿਮਰਣ ਲਾਗਿਆ ॥**

ਜਿਹੜੇ ਸਾਧਸੰਗਤ ਵਿਚ ਮਿਲ ਕੇ (ਹਰਿ) ਹਰੀ (ਕੈ) ਦੇ (ਰੰਗਿ) ਪ੍ਰੇਮ **ਵਾ:** ਅਨੰਦ ਵਿਚ ਜੁੜੇ ਹਨ ਉਹਨਾਂ ਨੂੰ (ਗੋਬਿੰਦ) ਪ੍ਰਮੇਸਰ ਦੇ ਸਿਮਰਨ ਕਰਨ ਦਾ ਰੰਗ (ਲਾਗਿਆ) ਲੱਗ ਗਿਆ ਹੈ।

**ਭਰਮੁ ਮੋਹੁ ਵਿਕਾਰੁ ਦੂਜਾ; ਸਗਲ ਤਿਨਹਿ ਤਿਆਗਿਆ ॥**

ਜਿਹੜਾ ਹਿਰਦੇ ਵਿਚ ਪੰਜ ਪ੍ਰਕਾਰ ਦਾ ਭਰਮ, ਅਗਿਆਨ ਕਰਕੇ ਮੋਹ, ਕਾਮ, ਕ੍ਰੋਧ ਆਦਿਕ ਵਿਕਾਰ ਤੇ (ਦੂਜਾ) ਦ੍ਵੈਤ ਵਾਲਾ ਸੁਭਾਅ ਸੀ। ਇਹ ਸਾਰੀ ਆਸੁਰੀ ਸੰਪਦਾ ਨੂੰ (ਤਿਨਹਿ) ਉਹਨਾਂ ਸੰਤਾਂ ਮਹਾਂਪੁਰਖਾਂ ਨੇ ਆਪਣੇ ਹਿਰਦੇ ਅੰਦਰੋਂ (ਤਿਆਗਿਆ) ਤਿਆਗ ਦਿੱਤਾ ਹੈ।

**ਮਨਿ ਸਾਂਤਿ, ਸਹਜੁ ਸੁਭਾਉ ਵੂਠਾ; ਅਨਦ ਮੰਗਲ ਗੁਣ ਗਾਇਆ ॥**

ਜਿੰਨ੍ਹਾਂ ਨੇ ਰਾਤ-ਦਿਨ (ਅਨਦ) ਅਨੰਦ (ਮੰਗਲ) ਸਰੂਪ ਪ੍ਰਮੇਸਰ ਦੇ ਗੁਣਾਂ ਨੂੰ (ਗਾਇਆ) ਗਾਉਣਾ ਕੀਤਾ ਹੈ ਉਹਨਾਂ ਦੇ ਮਨ ਵਿਚ (ਸਹਜੁ) ਸਹਿਜੇ ਹੀ ਸਾਰੀਆਂ ਵਾਸ਼ਨਾਵਾਂ ਮਿਟਣ ਰੂਪ (ਸਾਂਤਿ) ਸ਼ਾਂਤੀ ਵਾਲਾ (ਸੁਭਾਉ) ਸੁਭਾਅ ਆ ਕੇ (ਵੂਠਾ) ਵੱਸ ਗਿਆ ਹੈ। **ਵਾ:** ਸ਼ਾਂਤੀ ਵਾਲੇ ਸੁਭਾਅ ਕਰਕੇ ਉਹਨਾਂ ਦੇ ਮਨ ਵਿਚ (ਸਹਜੁ) ਗਿਆਨ(ਵੂਠਾ) ਵੱਸ ਗਿਆ ਭਾਵ ਪ੍ਰਗਟ ਹੋ ਗਿਆ। ਭਗਵਾਨ ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਵਿਚ ਲਿਖਿਆ ਹੈ ਕਿ ਸਤੋਗੁਣ ਤੋਂ ਗਿਆਨ ਪੈਦਾ ਹੁੰਦਾ ਹੈ।

**ਨਾਨਕੁ ਵਖਾਣੈ ਗੁਰ ਬਚਨਿ ਜਾਣੈ;**
**ਜਾ ਕੈ ਮਸਤਕਿ ਭਾਗ, ਸਿ ਸੇਵਾ ਲਾਇਆ ॥੪॥੪॥੭॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਸਤਿਗੁਰਾਂ ਦੇ ਬਚਨਾਂ ਕਰਕੇ ਹੀ ਇਸ ਗੱਲ ਨੂੰ (ਜਾਣੈ) ਜਾਣੀਦਾ ਹੈ ਕਿ (ਜਾ ਕੈ) ਜਿੰਨ੍ਹਾਂ ਦੇ (ਮਸਤਕਿ) ਮੱਥੇ ਉੱਤੇ ਪੂਰਬਲੇ ਨਿਸ਼ਕਾਮ ਕਰਮਾਂ ਰੂਪ ਸ੍ਰੇਸ਼ਟ ਭਾਗ ਜਾਗ ਪਏ ਹਨ। ਅਕਾਲ ਪੁਰਖ ਵਾਹਿਗੁਰੂ ਜੀ ਨੇ (ਸਿ) ਉਹਨਾਂ ਨੂੰ ਹੀ ਆਪਦੀ ਸੇਵਾ, ਭਗਤੀ ਵਿਚ ਲਾਇਆ ਹੈ।

**ਆਸਾ ਮਹਲਾ ੫ ॥ ਸਲੋਕੁ ॥**

**ਹਰਿ ਹਰਿ ਨਾਮੁ ਜਪੰਤਿਆ; ਕਛੁ ਨ ਕਹੈ ਜਮਕਾਲੁ ॥**

ਹੇ ਭਾਈ ! ਸੱਚੇ ਸਤਿਗੁਰਾਂ ਦੀ ਦੀਖਿਆ ਦੁਆਰਾ ਸਾਰਿਆਂ ਨੂੰ (ਹਰਿ) ਹਰੇ-ਭਰੇ ਕਰਨ ਵਾਲੇ (ਹਰਿ) ਹਰੀ

ਪ੍ਰਮੇਸਰ ਦੇ ਨਾਮ ਨੂੰ (ਜਪੰਤਿਆ) ਜਪਦਿਆਂ ਹੋਇਆਂ (ਜਮ+ਕਾਲੁ) (ਜਮ) ਜੰਮਣ-ਮਰਣ ਰੂਪ ਕਾਲ ਵੀ (ਕਛੁ) ਕੁਝ ਨਹੀਂ (ਕਹੈ) ਕਹਿ ਸਕਦਾ। **ਵਾ:** ਸਾਰਿਆਂ ਦਾ ਕਾਲ ਕਰਨ ਵਾਲਾ ਜਮ ਵੀ ਕੁਝ ਨਹੀਂ ਕਹਿ ਸਕਦਾ। **ਵਾ:** ਨਾ ਹੀ ਜਮਕਾਲ ਧਰਮਰਾਜਾ ਲੇਖਾ ਮੰਗਣ ਰੂਪ ਕੁਝ ਵੀ ਕਹਿ ਸਕਦਾ ਹੈ ਤੇ ਨਾ ਹੀ ਅੰਤ ਦਾ (ਕਾਲੁ) ਸਮਾਂ ਕੁਝ ਵਿਗਾੜ ਸਕਦਾ ਹੈ।

## ਨਾਨਕ, ਮਨੁ ਤਨੁ ਸੁਖੀ ਹੋਇ; ਅੰਤੇ ਮਿਲੈ ਗੋਪਾਲੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਮੇਸਰ ਦੇ ਨਾਮ ਦਾ ਜਾਪ ਕਰਦਿਆਂ ਮਨ ਤੇ ਤਨ ਕਰਕੇ ਪੂਰਨ ਸੁਖੀ (ਹੋਇ) ਹੋ ਜਾਈਦਾ ਹੈ ਅਤੇ (ਅੰਤੇ) ਅੰਤ ਵੇਲੇ ਸਰੀਰ ਸ਼ਾਂਤ ਹੋਣ ਤੇ (ਗੋਪਾਲੁ) ਧਰਤੀ ਦੇ ਪਾਲਣਹਾਰੇ ਅਕਾਲ ਪੁਰਖ ਵਾਹਿਗੁਰੂ ਜੀ ਵਿਚ (ਮਿਲੈ) ਮਿਲ ਜਾਈਦਾ ਹੈ। ਫਿਰ ਦੁਬਾਰਾ ਜੂਨਾਂ ਵਿਚ ਆਉਣਾ ਨਹੀਂ ਪੈਂਦਾ।

ਇਸ ਪ੍ਰਕਾਰ ਸਤਿਗੁਰੂ ਜੀ ਨੇ ਪ੍ਰਮੇਸਰ ਦੇ ਨਾਮ ਨੂੰ ਜਪਣ ਦੇ ਮੁੱਖ ਤਿੰਨ ਲਾਭ ਦੱਸੇ ਹਨ। ਦੇਵੀ-ਦੇਵਤੇ ਆਦਿਕਾਂ ਦੀ ਉਪਾਸ਼ਨਾ ਕਰਕੇ ਇਸ ਲੋਕ ਦੇ ਸੁੱਖ ਤਾਂ ਮਿਲ ਸਕਦੇ ਹਨ। ਪਰ ਉਹ ਦੇਵੀ-ਦੇਵਤੇ ਕਿਸੇ ਨੂੰ ਜੰਮਣ-ਮਰਣ ਤੋਂ ਬਚਾ ਕੇ ਮੁਕਤ ਨਹੀਂ ਕਰ ਸਕਦੇ। ਪਰ ਪ੍ਰਮੇਸਰ ਦਾ ਨਾਮ ਜਪਣ ਕਰਕੇ ਜਮਕਾਲ ਨੇੜੇ ਨਹੀਂ ਆ ਸਕਦਾ।

ਪੀਰਾਂ-ਫਕੀਰਾਂ, ਭੂਤਾਂ ਦੀ ਉਪਾਸ਼ਨਾ ਕਰਕੇ ਪੁਰਖੁ ਲੋਕਾਂ ਨੂੰ ਪਦਾਰਥ ਵੰਡ ਕੇ ਪੁਰਖ ਆਪਣੇ ਆਪ ਨੂੰ ਪੀਰ ਅਖਵਾ ਕੇ ਪੂਜਾ ਕਰਵਾਉਂਦੇ ਹਨ। ਪਰ ਉਹਨਾਂ ਦੇ ਤਨ-ਮਨ ਨੂੰ ਵੀ ਸ਼ਾਂਤੀ ਨਹੀਂ ਹੁੰਦੀ। ਇਸ ਕਰਕੇ ਵਾਹਿਗੁਰੂ ਨਾਮ ਜਪਣਾ ਚਾਹੀਦਾ ਹੈ। ਨਾਮ ਜਪਣ ਕਰਕੇ ਮਨ ਤੇ ਤਨ ਸ਼ਾਂਤ ਰਹਿੰਦੇ ਹਨ।

ਫਿਰ ਵਿੱਦਿਆ ਪੜ੍ਹਨ ਨਾਲ, ਜੋਗ ਸਾਧਨਾ ਆਦਿਕ ਕਰਨ ਨਾਲ ਅਤੇ ਕਰਮ ਉਪਾਸ਼ਨਾ ਦੀਆਂ ਕਿਰਿਆਵਾਂ ਸੋਧਨ ਨਾਲ ਰਿਧੀਆਂ-ਸਿਧੀਆਂ ਤਾਂ ਪ੍ਰਾਪਤ ਹੋ ਸਕਦੀਆਂ ਹਨ। ਪਰ ਇੰਨ੍ਹਾਂ ਸਾਧਨਾਂ ਕਰਕੇ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਸ ਕਰਕੇ ਵੀ ਸੰਗਤ ਨਾਲ ਮਿਲ ਕੇ ਨਾਮ ਜਪਣਾ ਹੀ ਉੱਤਮ ਹੈ। ਕਿਉਂਕਿ ਨਾਮ ਜਪਣੇ ਕਰਕੇ ਅੰਤ ਨੂੰ ਪ੍ਰਮੇਸਰ ਦੀ ਪ੍ਰਾਪਤੀ ਹੋ ਜਾਂਦੀ ਹੈ।

## ਛੰਤ ॥
## ਮਿਲਉ ਸੰਤਨ ਕੈ ਸੰਗਿ; ਮੋਹਿ ਉਧਾਰਿ ਲੇਹੁ ॥

ਹੇ ਭਾਈ ! "**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**" ਐਸੇ (ਸੰਤਨ) ਸੰਤਾਂ ਮਹਾਂਪੁਰਖਾਂ (ਕੈ) ਦੇ (ਸੰਗਿ) ਨਾਲ ਮਿਲ ਕੇ ਉਹਨਾਂ ਅੱਗੇ ਇਉਂ ਬੇਨਤੀਆਂ ਕਰੀਏ ਕਿ ਹੇ ਮਹਾਂਪੁਰਖੋ ! ਜਿਵੇਂ ਤੁਸੀਂ ਇਸ ਸੰਸਾਰ ਤੋਂ ਉਧਰੇ ਹੋ। ਤਿਵੇਂ (ਮੋਹਿ) ਮੈਨੂੰ ਵੀ ਉਧਾਰ (ਲੇਹੁ) ਲਵੋ।

ਜੇਕਰ ਫਿਰ ਵੀ ਸੰਤ ਬੇਪਰਵਾਹ ਰਹਿਣ, ਸਮਾਧੀ ਵਿਚ ਇਸਥਿਤ ਰਹਿਣ, ਕੋਈ ਖਿਆਲ ਨਾ ਕਰਨ ਤਾਂ

## ਬਿਨਉ ਕਰਉ, ਕਰ ਜੋੜਿ; ਹਰਿ ਹਰਿ ਨਾਮੁ ਦੇਹੁ ॥

(ਕਰ) ਦੋਵੇਂ ਪ੍ਰਤੱਖ ਹੱਥ ਜੋੜ ਕੇ **ਵਾ:** ਮਨ, ਬੁੱਧੀ ਰੂਪ ਹੱਥ ਜੋੜ ਕੇ (ਬਿਨਉ) ਬੇਨਤੀ ਕਰਨਾ (ਕਰਉ) ਕਰੋ ਕਿ ਸੰਤ ਜਨੋ ! ਤੁਸੀਂ ਜਿਸ (ਹਰਿ) ਹਰੀ ਪ੍ਰਮੇਸਰ ਦਾ ਨਾਮ ਜਪ ਕੇ ਉਧਰੇ ਭਾਵ ਮੁਕਤ ਹੋਏ ਹੋ ਜੀ। ਸਾਨੂੰ ਵੀ ਉਹ ਨਾਮ ਦੀ ਦਾਤ (ਦੇਹੁ) ਦੇਣਾ ਕਰੋ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਮਿਲਉ ਸੰਤਨ ਕੈ ਸੰਗਿ; ਮੋਹਿ ਉਧਾਰਿ ਲੇਹੁ ॥**
**ਬਿਨਉ ਕਰਉ, ਕਰ ਜੋੜਿ; ਹਰਿ ਹਰਿ ਨਾਮੁ ਦੇਹੁ ॥**

ਸੰਤਾਂ ਦੀ ਸੰਗਤ ਵਿਚ ਮਿਲਣਾ ਕਰੋ ਤੇ ਸੰਤਾਂ ਨਾਲ ਮਿਲ ਕੇ ਇਹ ਅਰਦਾਸ ਕਰੋ ਕਿ ਹੇ ਹਰੀ ਅਕਾਲ ਪੁਰਖ ਜੀ! ਜਿਸ ਤਰ੍ਹਾਂ ਆਪ ਜੀ ਨੇ ਇੰਨ੍ਹਾਂ ਸੰਤਾਂ ਦਾ ਉਧਾਰ ਕੀਤਾ ਹੈ। ਉਵੇਂ ਹੀ ਕਿਰਪਾ ਕਰਕੇ ਮੈਨੂੰ ਵੀ ਉਧਾਰ ਲੈਣਾ ਕਰੋ ਜੀ। ਫਿਰ ਦੋਵੇਂ ਪ੍ਰਤੱਖ ਹੱਥ ਜੋੜ ਕੇ **ਵਾ:** ਮਨ, ਬੁੱਧ ਰੂਪ ਹੱਥ ਜੋੜ ਕੇ ਬੇਨਤੀਆਂ ਕਰੋ ਕਿ ਹੇ ਸਾਰੇ ਪਾਪਾਂ ਅਤੇ ਸੰਸਿਆਂ ਦੇ (ਹਰਿ) ਹਰਨ ਵਾਲੇ, ਨਾਸ਼ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਜੀ! ਕਿਰਪਾ ਕਰਕੇ ਮੈਨੂੰ ਆਪਣਾ ਨਾਮ (ਦੇਹੁ) ਬਖਸ਼ਿਸ਼ ਕਰ ਦਿਉ ਜੀ।

**ਹਰਿ ਨਾਮੁ ਮਾਗਉ, ਚਰਣ ਲਾਗਉ; ਮਾਨੁ ਤਿਆਗਉ, ਤੁਮ੍ ਦਇਆ ॥**

ਹੇ ਪਿਆਰੇ ਸੰਤ ਜਨੋ! ਅਸੀਂ ਤੁਹਾਡੇ ਚਰਨਾਂ ਵਿਚ (ਲਾਗਉ) ਲੱਗ ਕੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ (ਮਾਗਉ) ਮੰਗਦੇ ਹਾਂ। (ਤੁਮ੍) ਤੁਸੀਂ ਸਾਡੇ ਉੱਪਰ (ਦਇਆ) ਦਿਆਲਤਾ ਕਰੋ ਤਾਂ ਜੋ ਅਸੀਂ ਆਪਣੇ ਮਾਣ ਨੂੰ (ਤਿਆਗਉ) ਤਿਆਗ ਕੇ ਵਾਹਿਗੁਰੂ ਨਾਮ ਜਪ ਸਕੀਏ ਜੀ।

**ਕਤਹੂੰ ਨ ਧਾਵਉ ਸਰਣਿ ਪਾਵਉ; ਕਰੁਣਾਮੈ ਪ੍ਰਭ, ਕਰਿ ਮਇਆ ॥**

ਹੇ (ਕਰੁਣਾਮੈ) ਕਿਰਪਾ ਸਰੂਪ ਸਰਬ ਕਲਾ (ਪ੍ਰਭ) ਸਮਰੱਥ ਪ੍ਰਮੇਸਰ ਦੇ ਸਰੂਪ ਸੰਤ ਜਨੋ! (ਮਇਆ) ਕਿਰਪਾ (ਕਰਿ) ਕਰਨਾ ਕਰੋ ਕਿ ਅਸੀਂ ਵਾਸ਼ਨਾ ਵਿਚ ਬੱਝ ਕੇ (ਕਤਹੂੰ) ਕਿਸੇ ਪਾਸੇ ਵੀ ਨਾ (ਧਾਵਉ) ਦੌੜੀਏ ਅਤੇ ਆਪ ਦੀ ਸ਼ਰਨ ਨੂੰ (ਪਾਵਉ) ਪ੍ਰਾਪਤ ਕਰੀਏ। **ਵਾ:** ਸਦਾ ਆਪ ਜੀ ਦੇ (ਪਾਵਉ) ਚਰਨਾਂ ਦੀ ਸ਼ਰਣ ਵਿਚ ਹੀ ਪਏ ਰਹੀਏ।

**ਸਮਰਥ ਅਗਥ ਅਪਾਰ ਨਿਰਮਲ; ਸੁਣਹੁ ਸੁਆਮੀ ਬਿਨਉ ਏਹੁ ॥** *('ਅਗੱਥ' ਬੋਲੋ)*

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦਾ ਢੰਗ ਦੱਸਦੇ ਹੋਏ ਫੁਰਮਾਉਂਦੇ ਹਨ ਕਿ ਹੇ ਅਧਿਕਾਰੀ! ਇਸ ਪ੍ਰਕਾਰ ਕਹਿਣਾ ਕਰ ਕਿ ਹੇ ਸਰਬ ਕਲਾ ਸਮਰਥ, (ਅਗਥ) ਮਾਇਆ ਰੂਪ ਪਦਾਰਥਾਂ ਤੋਂ ਰਹਿਤ **ਵਾ:** (ਅ+ਗਥ) (ਗਥ) ਕਥਨ ਤੋਂ (ਅ) ਰਹਿਤ, (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਅਤੇ (ਨਿਰਮਲ) ਉੱਜਲ ਸਰੂਪ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਸੰਤੋ! ਸਾਡੀ (ਏਹੁ) ਇਸ (ਬਿਨਉ) ਬੇਨਤੀ ਨੂੰ (ਸੁਣਹੁ) ਸੁਣਨਾ ਕਰੋ।

**ਕਰ ਜੋੜਿ ਨਾਨਕ ਦਾਨੁ ਮਾਗੈ; ਜਨਮ ਮਰਣ ਨਿਵਾਰਿ ਲੇਹੁ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਕਿ ਅਸੀਂ ਆਪ ਜੀ ਦੇ ਸੇਵਕ ਦੋਵੇਂ (ਕਰ) ਹੱਥ ਜੋੜ ਕੇ ਇਹੁ ਦਾਨ (ਮਾਗੈ) ਮੰਗਦੇ ਹਾਂ ਕਿ ਜਿਸ ਤਰ੍ਹਾਂ ਮਹਾਰਾਜ ਪ੍ਰਮੇਸਰ ਨੇ ਤੁਹਾਡਾ ਜੰਮਣ-ਮਰਣ ਨਿਵਾਰਿਆ ਹੈ। ਤਿਵੇਂ ਹੀ ਸਾਡਾ ਜੰਮਣ-ਮਰਣ ਵੀ ਨਿਵਾਰ (ਲੇਹੁ) ਲੈਣਾ ਕਰੋ।

## ਅੰਗ : ੪੫੮

**ਅਪਰਾਧੀ ਮਤਿ ਹੀਨੁ; ਨਿਰਗੁਨੁ ਅਨਾਥੁ ਨੀਚੁ ॥**

ਹੇ ਮਹਾਰਾਜ! ਅਸੀਂ (ਅਪਰਾਧੀ) ਗੁਨਾਹਗਾਰ, ਦੋਸ਼ੀ ਹਾਂ। **ਵਾ:** (ਅਪਰ+ਅਰਾਧੀ) (ਅਪਰ) ਹੋਰਨਾਂ ਦੇਵੀ-ਦੇਵਤਿਆਂ ਦੀ (ਅਰਾਧੀ) ਅਰਾਧਨਾ ਕਰਨ ਵਾਲੇ ਹਾਂ। **ਵਾ:** ਅੰਤਹਕਰਣ ਰੂਪ ਖੇਤ ਵਿਚ (ਅਪ) ਹੋਰ ਦੂਜੇ

ਵਿਸ਼ੇ, ਵਿਕਾਰਾਂ ਨੂੰ (ਰਾਧੀ) ਬੀਜਣ ਵਾਲੇ ਆਤਮ ਵਿਸ਼ੈਣੀ (ਮਤਿ) ਬੁੱਧੀ ਤੋਂ (ਹੀਨੁ) ਹੀਣੇ (ਨਿਰਗੁਨੁ) ਸਤ, ਸੰਤੋਖ, ਗਿਆਨ ਆਦਿਕ ਗੁਣਾਂ ਤੋਂ ਰਹਿਤ, (ਅਨਾਥੁ) ਯਤੀਮ ਅਤੇ (ਨੀਚੁ) ਮੰਦ ਕਰਮਾਂ ਨੂੰ ਕਰਨ ਵਾਲੇ ਹਾਂ।

**ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣ ਹੀਨੁ ॥** *(ਅੰਗ : ੮੧੪)*

## ਸਠ ਕਠੋਰੁ ਕੁਲ ਹੀਨੁ; ਬਿਆਪਤ, ਮੋਹ ਕੀਚੁ ॥ *('ਸੱਠ' ਨਹੀਂ ਬੋਲਣਾ)*

ਹੇ ਪ੍ਰਭੂ ! ਅਸੀਂ ਮਨ ਕਰਕੇ (ਸਠ) ਮੂਰਖ, ਬਾਣੀ ਕਰਕੇ ਕਠੋਰ ਬਚਨ ਬੋਲਣ ਵਾਲੇ ਤੇ ਦੈਵੀ ਗੁਣਾਂ ਰੂਪ ਅਚੁਤ ਕੁਲ ਤੋਂ (ਹੀਨੁ) ਹੀਣੇ ਹਾਂ ਅਤੇ ਹਰ ਵਕਤ ਮੋਹ ਰੂਪ (ਕੀਚੁ) ਚਿੱਕੜ ਵਿਚ ਹੀ (ਬਿਆਪਤ) ਲੱਗੇ ਰਹਿੰਦੇ ਭਾਵ ਪਰਵਿਰਤ ਹੋਏ ਰਹਿੰਦੇ ਹਾਂ।

## ਮਲ ਭਰਮ ਕਰਮ ਅਹੰ ਮਮਤਾ; ਮਰਣੁ ਚੀਤਿ ਨ ਆਵਏ ॥

ਹੇ ਮਹਾਰਾਜ ! ਅਸੀਂ ਅੰਦਰੋਂ ਅਵਿਦਿਆ ਦੀ (ਮਲ) ਮੈਲ ਨਾਲ ਭਰੇ ਹੋਏ ਹਾਂ। ਸਾਨੂੰ ਸਰੂਪ ਦਾ ਭਰਮ ਪਿਆ ਹੋਇਆ ਹੈ ਅਤੇ ਅਸੀਂ ਕਰਮਾਂ ਦੀ (ਅਹੰ) ਹੰਗਤਾ-ਮਮਤਾ ਧਾਰੀ ਹੋਈ ਹੈ। **ਵਾ:** ਦੇਹ ਦੀ (ਅਹੰ) ਹੰਗਤਾ ਤੇ ਪਦਾਰਥਾਂ ਦੀ ਮਮਤਾ ਧਾਰੀ ਹੋਈ ਹੈ। ਜਿਸ ਕਰਕੇ (ਮਰਣੁ) ਮੌਤ ਸਾਡੇ (ਚੀਤਿ) ਚੇਤੇ ਵਿਚ ਹੀ ਨਹੀਂ (ਆਵਏ) ਆਉਂਦੀ। ਭਾਵ ਅਸੀਂ ਮੌਤ ਨੂੰ ਭੁਲਾਈ ਬੈਠੇ ਹਾਂ। ਯਥਾ :

**ਲੋਭਿ ਮੋਹਿ ਅਭਿਮਾਨਿ ਬੂਡੇ ਮਰਣੁ ਚੀਤਿ ਨ ਆਵਏ॥** *(ਅੰਗ : ੭੦੫)*

## ਬਨਿਤਾ ਬਿਨੋਦ ਅਨੰਦ ਮਾਇਆ; ਅਗਿਆਨਤਾ ਲਪਟਾਵਏ ॥

ਹੇ ਅੰਤਰਜਾਮੀ ਪ੍ਰਮੇਸਰ ! (ਬਨਿਤਾ) ਇਸਤਰੀ ਦੇ ਭੋਗਾਂ ਦੇ (ਬਿਨੋਦ) ਕੌਤਕਾਂ ਅਤੇ ਮਾਇਆ ਨੂੰ ਜੋੜਨ ਦੇ ਅਨੰਦ ਵਿਚ ਲੱਗੇ ਰਹਿਣ ਕਰਕੇ ਸਾਡਾ ਚਿਤ ਅਗਿਆਨਤਾ ਵਿਚ ਲਪਟਿਆ ਹੋਇਆ ਹੈ। **ਵਾ:** ਇਸ ਪ੍ਰਕਾਰ ਅਸੀਂ ਜੜ੍ਹ ਚੇਤਨ ਦੇ ਭੇਦ ਦੀ ਅਗਿਆਨਤਾ ਵਿਚ (ਲਪਟਾਵਏ) ਲਪਟੇ ਰਹਿੰਦੇ ਹਾਂ। **ਵਾ:** ਇਸ ਪ੍ਰਕਾਰ ਅਗਿਆਨਤਾਈ ਸਾਨੂੰ ਆਪਣੇ ਵਿਚ (ਲਪਟਾਵਏ) ਲਪਟਾ ਰਹੀ ਹੈ, ਫਸਾ ਰਹੀ ਹੈ।

## ਖਿਸੈ ਜੋਬਨੁ, ਬਧੈ ਜਰੂਆ; ਦਿਨ ਨਿਹਾਰੇ ਸੰਗਿ ਮੀਚੁ ॥ *('ਬਧੈ' ਪੋਲਾ ਬੋਲੋ)*

ਹੇ ਮਹਾਰਾਜ ! ਸਾਡੀ (ਜੋਬਨੁ) ਜੁਆਨੀ (ਖਿਸੈ) ਖਿਸਕਦੀ ਜਾ ਰਹੀ ਹੈ ਅਤੇ ਸਰੀਰ ਉੱਤੇ (ਜਰੂਆ) ਬੁਢੇਪਾ (ਬਧੈ) ਵੱਧਦਾ ਜਾ ਰਿਹਾ ਹੈ ਅਤੇ ਜਿਹੜੀ (ਮੀਚੁ) ਮੌਤ ਸਦਾ ਹੀ (ਸੰਗਿ) ਨਾਲ ਰਹਿੰਦੀ ਹੈ। ਉਹ ਦਿਨਾਂ ਨੂੰ (ਨਿਹਾਰੇ) ਦੇਖ ਰਹੀ ਹੈ ਕਿ ਕਦੋਂ ਦਿਨ ਪੂਰੇ ਹੋਣ ਤੇ ਮੈਂ ਇਸ ਨੂੰ ਗਲੋਂ ਪਕੜ ਲਵਾਂ।

## ਬਿਨਵੰਤਿ ਨਾਨਕ, ਆਸ ਤੇਰੀ; ਸਰਣਿ ਸਾਧੂ ਰਾਖੁ ਨੀਚੁ ॥੨॥

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ ਭਾਈ! ਇਉਂ ਬੇਨਤੀਆਂ ਕਰੋ ਕਿ ਹੇ ਪ੍ਰਮੇਸਰ ! ਸਾਨੂੰ ਤਾਂ (ਤੇਰੀ) ਤੁਹਾਡੀ ਹੀ ਆਸ ਹੈ। ਆਪ ਜੀ ਕਿਰਪਾ ਕਰਕੇ ਸਾਨੂੰ (ਨੀਚੁ) ਨੀਚ ਕਰਮ ਕਰਨ ਵਾਲਿਆਂ ਨੂੰ ਸਾਧੂਆਂ ਦੀ ਸ਼ਰਨ ਵਿਚ (ਰਾਖੁ) ਰੱਖਣਾ ਕਰੋ। **ਵਾ:** ਸਾਡੀ ਨੀਚ ਕਰਮ ਕਰਨ ਵਾਲਿਆਂ ਦੀ (ਰਾਖੁ) ਰੱਖਿਆ ਕਰੋ।

## ਭਰਮੇ ਜਨਮ ਅਨੇਕ; ਸੰਕਟ ਮਹਾ ਜੋਨ ॥

ਹੇ ਸੱਚੇ ਪਾਤਸ਼ਾਹ ! ਜਿੰਨ੍ਹਾਂ (ਜੋਨ) ਜੂਨਾਂ ਵਿਚ (ਮਹਾ) ਬਹੁਤਾ ਭਾਰੀ (ਸੰਕਟ) ਦੁੱਖ ਪ੍ਰਾਪਤ ਹੁੰਦਾ ਹੈ। ਉਹਨਾਂ ਵਿਚ ਪੈ-ਪੈ ਕੇ ਅਸੀਂ (ਅਨੇਕ) ਅਨੇਕਾਂ ਜਨਮ (ਭਰਮੇ) ਭਰਮਦੇ ਆਏ ਹਾਂ ਅਤੇ

**ਲਪਟਿ ਰਹਿਓ ਤਿਹ ਸੰਗਿ; ਮੀਠੇ ਭੋਗ ਸੋ ਨ ॥** *(ਦੂਸਰਾ ਪਾਠ 'ਸੋਨ')*

(ਤਿਹ) ਉਸੇ ਜੂਨਾਂ ਵਿਚ ਭੋਗਾਂ ਦੇ (ਸੰਗਿ) ਨਾਲ ਲਪਟ (ਰਹਿਓ) ਰਹੇ ਹਾਂ। ਪਰ (ਸੋ) ਉਹ ਭੋਗ (ਮੀਠੇ) ਮਿੱਠੇ (ਨ) ਨਹੀਂ ਹਨ। ਉਹ ਤਾਂ ਮਿੱਠੇ ਤੇਲੀਏ ਦੀ ਨਿਆਈਂ ਹੈ। **ਵਾ:** ਜਿੰਨ੍ਹਾਂ (ਸੋਨ) ਸੋਨੇ ਆਦਿਕ ਪਦਾਰਥਾਂ ਨੂੰ ਮਿੱਠਾ ਮੰਨਿਆ ਹੈ। ਅਸਲ ਵਿਚ ਉਹ ਮਿੱਠੇ ਨਹੀਂ ਹਨ।

**ਭ੍ਰਮਤ ਭਾਰ ਅਗਨਤ ਆਇਓ; ਬਹੁ ਪ੍ਰਦੇਸਹ ਧਾਇਓ ॥** *('ਅ-ਗਨਤ' ਬੋਲੋ)*

ਹੇ ਮਹਾਰਾਜ! ਅਸੀਂ ਪਾਪਾਂ ਦੇ ਭਾਰ ਨੂੰ ਸਿਰ ਉੱਤੇ ਚੁੱਕ ਕੇ (ਭ੍ਰਮਤ) ਭਰਮਦੇ ਹੋਏ (ਅਗਨਤ) ਅਣਗਿਣਤ ਜਨਮਾਂ ਵਿਚ (ਆਇਓ) ਆਏ ਹਾਂ ਅਤੇ (ਬਹੁ) ਬਹੁਤੀਆਂ ਜੂਨਾਂ ਰੂਪ (ਪ੍ਰਦੇਸਹ) ਪ੍ਰਦੇਸਾਂ ਵਿਚ (ਧਾਇਓ) ਦੌੜਦੇ ਰਹੇ ਹਾਂ।

**ਅਥਵਾ :** ਅਸੀਂ (ਬਹੁ) ਬਹੁਤੀਆਂ ਭਾਵ ੮੪ ਲੱਖ ਜੂਨਾਂ ਰੂਪ ਪ੍ਰਦੇਸਾਂ ਵਿਚ (ਧਾਇਓ) ਦੌੜਦੇ ਹੋਏ (ਅਗਨਤ) ਅਣਗਿਣਤ (ਭਾਰ) ਦੁੱਖਾਂ ਵਿਚ (ਭ੍ਰਮਤ) ਭਰਮਦੇ ਹੋਏ, ਇਸ ਮਨੁੱਖਾ ਦੇਹ ਵਿਚ ਆਏ ਹਾਂ।

**ਅਬ ਓਟ ਧਾਰੀ, ਪ੍ਰਭ ਮੁਰਾਰੀ; ਸਰਬ ਸੁਖ, ਹਰਿ ਨਾਇਓ ॥**

ਹੇ (ਮੁਰ+ਅਰੀ) ਮੁਰ ਆਦਿਕ ਦੈਂਤਾਂ ਦੇ (ਅਰੀ) ਵੈਰੀ **ਵਾ:** ਬਿਰਤੀ ਅਰੂੜ ਹੋ ਕੇ ਮੋਹ ਆਦਿਕ ਦੇ ਵੈਰੀ ਚੇਤਨ ਸਰੂਪ (ਹਰਿ) ਹਰੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ! (ਅਬ) ਹੁਣ ਅਸੀਂ ਇਸ ਜਨਮ ਵਿਚ ਆਪ ਜੀ ਦੀ ਓਟ ਧਾਰੀ ਹੈ। ਕਿਉਂਕਿ (ਸਰਬ) ਸਾਰੇ ਸੁਖ ਆਪ ਜੀ ਦੇ (ਨਾਇਓ) ਨਾਮ ਵਿਚ ਹੀ ਹਨ। **ਵਾ:** ਜਿੰਨ੍ਹਾਂ ਨੂੰ ਹਰੀ ਪ੍ਰਮੇਸਰ ਦਾ ਨਾਮ ਆ ਕੇ ਪ੍ਰਾਪਤ ਹੋਇਆ ਹੈ, ਉਹਨਾਂ ਨੂੰ (ਸਰਬ) ਸਾਰੇ ਸੁੱਖ ਪ੍ਰਾਪਤ ਹੋ ਗਏ ਹਨ।

**ਰਾਖਨਹਾਰੇ ਪ੍ਰਭ ਪਿਆਰੇ; ਮੁਝ ਤੇ ਕਛੂ ਨ ਹੋਆ, ਹੋ ਨ ॥** *(ਦੂਸਰਾ ਪਾਠ 'ਹੋਨ')*

ਹੇ (ਰਾਖਨਹਾਰੇ) ਰੱਖਿਆ ਕਰਨ ਵਾਲੇ ਪਿਆਰੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ! (ਮੁਝ) ਸਾਡੇ (ਤੇ) ਤੋਂ ਨਾ ਹੀ ਪਿਛੇ (ਕਛੂ) ਕੁਝ (ਹੋਆ) ਹੋਇਆ ਸੀ, ਨਾ ਹੀ ਹੁਣ ਕੁਝ (ਹੋ) ਹੋਇਆ ਹੈ ਅਤੇ ਨਾ ਹੀ ਅੱਗੇ ਨੂੰ ਕੁਝ ਹੋਵੇਗਾ।

**ਸੂਖ ਸਹਜ ਆਨੰਦ ਨਾਨਕ; ਕ੍ਰਿਪਾ ਤੇਰੀ ਤਰੇ, ਭਉਨ ॥੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਜਿੰਨ੍ਹਾਂ ਨੂੰ (ਸਹਜ) ਸਹਜੇ ਹੀ ਸੁਖ ਸਰੂਪ ਦਾ ਅਨੰਦ **ਵਾ:** ਅਚੁਤ ਸੁੱਖ ਰੂਪ ਦਾ ਅਨੰਦ ਪ੍ਰਾਪਤ ਹੋਇਆ ਹੈ। ਉਹ (ਤੇਰੀ) ਤੁਹਾਡੀ (ਕ੍ਰਿਪਾ) ਕਿਰਪਾ ਦ੍ਰਿਸ਼ਟੀ ਕਰਕੇ ਦੇਹ ਰੂਪ (ਭਉਨ) ਘਰ **ਵਾ:** ਸੰਸਾਰ ਰੂਪ (ਭਉਨ) ਘਰ ਵਿਚੋਂ **ਵਾ:** ੧੪ (ਭਉਨ) ਲੋਕਾਂ ਵਿਚੋਂ (ਤਰੇ) ਤਰ ਗਏ ਹਨ, ਮੁਕਤ ਹੋ ਗਏ ਹਨ। **ਵਾ:** ਤੁਹਾਡੀ ਕਿਰਪਾ ਕਰਕੇ ਉਹਨਾ ਨੂੰ ਸੱਤ ਪ੍ਰਕਾਰ ਦਾ ਕੋਈ ਵੀ (ਭਉ+ਨ) (ਭਉ) ਭੈ (ਨ) ਨਹੀਂ ਰਹਿੰਦਾ।

**ਨਾਮ ਧਾਰੀਕ ਉਧਾਰੇ; ਭਗਤਹ ਸੰਸਾ ਕਉਨ ॥**

ਹੇ ਪ੍ਰਭੂ! ਜਿਹੜੇ ਨਾਮ ਧਾਰੀਕ ਭਗਤ ਸਨ। ਭਾਵ ਜਿਨ੍ਹਾਂ ਲੋਕਾਂ ਨੇ ਭਗਤਾਂ ਵਾਲਾ ਭੇਖ ਧਾਰਨ ਕਰ ਕੇ ਆਪਣਾ ਨਾਮ ਭਗਤ ਰੱਖਿਆ ਹੋਇਆ ਸੀ। ਅਸਲ ਵਿਚ ਉਹ ਕੋਈ ਭਗਤ ਨਹੀਂ ਸਨ। (ਜਿਵੇਂ ਇਕ ਸੁਨਿਆਰੇ ਨੇ ਮੌਰਧੁਜ ਦੀ ਲੜਕੀ ਨਾਲ ਵਿਆਹ ਕਰਨ ਵਾਸਤੇ ਵਿਸ਼ਨੂੰ ਦਾ ਰੂਪ ਧਾਰਨ ਕਰ ਲਿਆ ਸੀ)

ਪਰ ਤੁਸੀਂ ਤਾਂ ਭਗਤ ਨਾਮ ਦੀ ਲਾਜ ਰੱਖਣ ਵਾਸਤੇ ਉਹਨਾਂ ਨੂੰ ਵੀ (ਉਧਾਰੇ) ਉਧਾਰ ਦਿੱਤਾ ਹੈ। ਇਸ ਲਈ ਤੁਹਾਡੀ ਭਗਤੀ ਕਰਨ ਵਾਲਿਆਂ ਭਗਤਾਂ ਦੇ ਉੱਤੇ (ਕਉਨ) ਕੌਣ ਸੰਸਾ ਕਰ ਸਕਦਾ ਹੈ? ਭਾਵ ਕੋਈ ਵੀ ਨਹੀਂ ਕਰ ਸਕਦਾ। ਉਹ ਤਾਂ ਜਰੂਰ ਹੀ ਤਰ ਜਾਣਗੇ।

## ਜੇਨ ਕੇਨ ਪਰਕਾਰੇ; ਹਰਿ ਹਰਿ ਜਸੁ, ਸੁਨਹੁ ਸ੍ਰਵਨ ॥

ਹੇ ਪਿਆਰਿਓ! (ਜੇਨ ਕੇਨ) ਜਿਸ ਕਿਸ (ਪਰਕਾਰੇ) ਪ੍ਰਕਾਰ ਕਰਕੇ ਭਾਵ ਜਿਵੇਂ-ਕਿਵੇਂ ਵੀ ਹਰ ਇਕ ਨੂੰ (ਹਰਿ) ਹਰੇ-ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਦੇ ਜਸ ਨੂੰ (ਸ੍ਰਵਨ) ਕੰਨਾਂ ਨਾਲ ਜਰੂਰ ਬਰ ਜਰੂਰ (ਸੁਨਹੁ) ਸੁਣਨਾ ਕਰੋ। ਭਾਵੇਂ ਵਿਕਾਰਾਂ ਤੋਂ ਬਚਣ ਵਾਸਤੇ ਹੀ ਸੁਣੋ, ਭਾਵੇਂ ਮੁਕਤੀ ਵਾਸਤੇ ਹੀ ਸੁਣੋ, ਚਾਹੇ ਕਿਸੇ ਔਂਕੜ ਤੋਂ ਬਚਣ ਵਾਸਤੇ ਹੀ ਸੁਣੋ ਤੇ ਚਾਹੇ ਕਿਸੇ ਲਾਲਚ ਕਰਕੇ ਹੀ ਸੁਣੋ, ਪਰ ਸੁਣਨਾ ਜਰੂਰ ਕਰੋ।

## ਸੁਨਿ ਸ੍ਰਵਨ ਬਾਨੀ, ਪੁਰਖ ਗਿਆਨੀ; ਮਨਿ ਨਿਧਾਨਾ ਪਾਵਹੇ ॥

ਹੇ ਆਪਣੇ ਆਪ ਨੂੰ (ਗਿਆਨੀ) ਗਿਆਨਵਾਨ ਕਹਾਉਣ ਵਾਲੇ ਪੁਰਖਾ! ਜੇ ਤੂੰ ਮਹਾਰਾਜ ਦੀ (ਬਾਨੀ) ਬਾਣੀ ਨੂੰ (ਸ੍ਰਵਨ) ਕੰਨਾਂ ਨਾਲ (ਸੁਨਿ) ਸੁਣੇਗਾ। ਤਾਂ ਤੂੰ (ਪੁਰਖ) ਪੂਰਨ ਗਿਆਨਵਾਨ ਹੋ ਜਾਵੇਂਗਾ ਅਤੇ ਸਾਰੀਆਂ ਰਿਧੀਆਂ-ਸਿਧੀਆਂ ਦੇ ਨਾਮ ਰੂਪ (ਨਿਧਾਨਾ) ਖਜ਼ਾਨੇ ਨੂੰ ਮਨ ਵਿਚ ਹੀ (ਪਾਵਹੇ) ਪ੍ਰਾਪਤ ਕਰ ਲਵੇਂਗਾ। **ਵਾ:** ਸ੍ਰਵਣ, ਮੰਨਣ, ਨਿਧਿਆਸਣ ਆਦਿਕ ਸ਼ੁਭ ਗੁਣਾਂ ਦੇ ਖਜ਼ਾਨੇ ਨੂੰ ਮਨ ਵਿਚ ਹੀ ਪ੍ਰਾਪਤ ਕਰ ਲਵੇਂਗਾ। **ਵਾ:** ਸਾਰਿਆਂ (ਨਿਧਾਨਾ) ਖਜ਼ਾਨਿਆਂ ਦੇ ਮਾਲਕ ਪ੍ਰਮੇਸਰ ਨੂੰ ਮਨ ਵਿਚ ਹੀ ਪਾ ਲਵੇਂਗਾ। **ਵਾ:** (ਨਿਧ+ਆਨਾ) (ਨਿਧ) ਨਿਧੀਆਂ ਦੇ (ਆਨਾ) ਘਰ ਹਰੀ ਪ੍ਰਮੇਸਰ ਨੂੰ ਮਨ ਵਿਚੋਂ ਹੀ ਪਾ ਲਵੇਂਗਾ। ਫਿਰ ਤੇਰੀ **"ਜੇਤਾ ਸੁਨਣਾ ਤੇਤਾ ਨਾਮੁ ॥ ਜੇਹਾ ਪੇਖਨੁ ਤੇਤਾ ਧਿਆਨੁ ॥"** ਵਾਲੀ ਅਵਸਥਾ ਹੋ ਜਾਵੇਗੀ।

**ਅਥਵਾ :** ਹੇ ਗਿਆਨੀ! (ਪੁਰਖ) ਪੂਰਨ ਪ੍ਰਮੇਸਰ ਦੀ ਬਾਣੀ ਨੂੰ ਪਰਮਾਰਥ ਦੇ ਰਸਤੇ ਉੱਤੇ ਚੱਲ ਕਰਕੇ ਸ਼ਰਧਾ ਤੇ ਵਿਸ਼ਵਾਸ਼ ਰੂਪ ਕੰਨਾਂ ਦੁਆਰਾ ਸੁਣਿਆ ਕਰ। ਜਿਸ ਕਰਕੇ ਤੂੰ ਨਾਮ ਦਾ ਖਜ਼ਾਨਾ ਮਨ ਵਿਚੋਂ ਹੀ ਪਾ ਲਵੇਂਗਾ।

## ਹਰਿ ਰੰਗਿ ਰਾਤੇ, ਪ੍ਰਭ ਬਿਧਾਤੇ; ਰਾਮ ਕੇ ਗੁਣ ਗਾਵਹੇ ॥

ਜਿਹੜੇ ਗੁਰਮੁਖ ਜਨ (ਬਿਧਾਤੇ) ਕਰਮਾਂ ਅਨੁਸਾਰ ਫਲ ਪ੍ਰਦਾਤੇ (ਹਰਿ) ਹਰੀ (ਪ੍ਰਭ) ਪ੍ਰਮੇਸਰ ਦੇ ਪ੍ਰੇਮ ਰੰਗ ਵਿਚ (ਰਾਤੇ) ਰੰਗੇ ਹੋਏ ਹਨ। ਉਹ (ਰਾਮ) ਰਮੇ ਹੋਏ ਪ੍ਰਮੇਸਰ (ਕੇ) ਦੇ ਗੁਣਾਂ ਨੂੰ (ਗਾਵਹੇ) ਗਾ ਕੇ ਨਿਹਾਲ ਹੋ ਰਹੇ ਹਨ।

## ਬਸੁਧ ਕਾਗਦ, ਬਨਰਾਜ ਕਲਮਾ; ਲਿਖਣ ਕਉ ਜੇ ਹੋਇ ਪਵਨ ॥

ਹੇ ਭਾਈ! (ਜੇ) ਜੇਕਰ ਸਾਰੀ (ਬਸੁਧ) ਧਰਤੀ ਨੂੰ (ਕਾਗਦ) ਕਾਗਜ ਬਣਾ ਲਈਏ, ਅਠਾਰਾਂ ਭਾਰ (ਬਨਰਾਜ) ਬਨਸਪਤੀ ਨੂੰ ਕਲਮਾ ਬਣਾ ਲਈਏ, ਸੱਤਾਂ ਸਮੁੰਦਰਾਂ ਦੀ ਸਿਆਹੀ ਬਣਾ ਲਈਏ ਤੇ ਲਿਖਣ ਨੂੰ (ਪਵਨ) ਪੌਣ ਦੇਵਤਾ ਲਿਖਾਰੀ (ਹੋਇ) ਹੋ ਜਾਵੇ। ਯਥਾ :

**ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹੋ ॥**
**ਕਾਟ ਬਨਾਸਪਤੀ ਸਗਰੀ ਲਿਖਬੇ ਹੂ ਕੇ ਲੇਖਨ ਕਾਜ ਬਨੈ ਹੋ ॥**
**ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸਿ ਕੈ ਹਾਥ ਲਿਖੈ ਹੋ ॥**
**ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੌ ਪ੍ਰਭ ਨੈਕ ਰਿਝੈ ਹੋ ॥** *(ਬਚਿਤ੍ਰ ਨਾਟਕ)*

**ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥**
**ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥** *(ਅੰਗ : ੧੩੬੮)*

## ਬੇਅੰਤ, ਅੰਤੁ ਨ ਜਾਇ ਪਾਇਆ; ਗਹੀ ਨਾਨਕ, ਚਰਣ ਸਰਨ ॥੪॥੫॥੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਫਿਰ ਵੀ ਮੇਰੇ (ਬੇਅੰਤ) ਅੰਤ ਤੋਂ ਰਹਿਤ ਪ੍ਰਮੇਸਰ ਦੇ ਗੁਣਾਂ ਦਾ ਅੰਤ ਨਹੀਂ ਪਾਇਆ (ਜਾਇ) ਜਾ ਸਕਦਾ। ਇਸੇ ਕਰਕੇ ਅਸੀਂ ਹੋਰ ਸਾਰੇ ਆਸਰਿਆਂ ਨੂੰ ਛੱਡ ਕੇ ਇਕ ਵਾਹਿਗੁਰੂ ਜੀ ਦੇ ਚਰਨਾਂ ਦੀ ਸ਼ਰਣ (ਗਹੀ) ਗ੍ਰਹਿਣ ਕੀਤੀ ਹੈ।

**ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥**
**ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥** *(ਅੰਗ : ੧੫)*

## ਆਸਾ ਮਹਲਾ ੫ ॥

## ਪੁਰਖ ਪਤੇ ਭਗਵਾਨ; ਤਾ ਕੀ ਸਰਣਿ ਗਹੀ ॥

ਹੇ ਭਾਈ ! ਜੋ ਸਾਰਿਆਂ ਪੁਰਖਾਂ ਦਾ (ਪਤੇ) ਪਤੀ (ਭਗਵਾਨ) ਖਟ ਭਗਾਂ ਸੰਪੰਨ ਪ੍ਰਮੇਸਰ ਹੈ। **ਵਾ:** ਜੋ ਪ੍ਰਮੇਸਰ (ਪੁਰਖ) ਪੂਰਨ ਤੇ ਸਾਰਿਆਂ ਦਾ ਪਤੀ ਪ੍ਰਮੇਸਰ ਹੈ। ਅਸੀਂ (ਤਾ) ਉਸ (ਕੀ) ਦੀ ਸਰਣ (ਗਹੀ) ਗ੍ਰਹਿਣ ਕੀਤੀ ਹੈ।

## ਨਿਰਭਉ ਭਏ ਪਰਾਨ; ਚਿੰਤਾ ਸਗਲ ਲਹੀ ॥

ਹੇ ਪ੍ਰਾਣਾਧਾਰੀ ਜੀਵ ! ਅਸੀਂ ਉਸ ਦੇ ਸਰੂਪ ਨੂੰ (ਪਰਾਨ) ਪਛਾਣ ਕੇ ਸੰਸਾਰ ਵਿਚੋਂ (ਨਿਰਭਉ) ਭੈ ਤੋਂ ਰਹਿਤ (ਭਏ) ਹੋ ਗਏ ਹਾਂ ਅਤੇ ਸਾਡੀ (ਸਗਲ) ਸਾਰੀ ਚਿੰਤਾ (ਲਹੀ) ਲਹਿ ਗਈ ਹੈ, ਨਵਿਰਤ ਹੋ ਗਈ ਹੈ।

**ਅਥਵਾ :** ਗੁਰਮੁਖ ਜਨਾਂ ਨੇ ਆਪਣੇ ਸਰੂਪ ਨੂੰ ਪਛਾਣ ਲਿਆ ਹੈ। ਜਿਸ ਕਰਕੇ ਉਹ (ਨਿਰਭਉ) ਭੈ ਤੋਂ ਰਹਿਤ ਹੋ ਗਏ ਹਨ ਅਤੇ ਉਹਨਾਂ ਦੀਆਂ ਸਾਰੀਆਂ ਚਿੰਤਾਂਵਾਂ ਵੀ (ਲਹੀ) ਲਹਿ ਭਾਵ ਮਿਟ ਗਈਆਂ ਹਨ। **ਵਾ:** ਹੇ ਭਾਈ! ਪਰਾਇਆਂ ਦਾ ਕੀ ਪਛਾਨਣਾ ਹੈ ਮਨ, ਬਾਣੀ, ਸਰੀਰ ਕਰਕੇ ਆਪਣੇ ਸੂਰਪ ਨੂੰ(ਪਰਾਨ) ਪਛਾਨਣਾ ਕਰੋ।

## ਮਾਤ ਪਿਤਾ ਸੁਤ ਮੀਤ ਸੁਰਿਜਨ; ਇਸਟ ਬੰਧਪ ਜਾਣਿਆ ॥

ਹੇ ਭਾਈ! ਅਸੀਂ ਮਾਤਾ, ਪਿਤਾ, ਸਪੁੱਤਰ, ਮਿੱਤਰ, ਸੁਹਿਰਦ ਤੇ ਪਿਆਰੇ ਸਬੰਧੀ ਆਦਿਕ ਸਭ ਕੁਝ ਮਹਾਰਾਜ ਨੂੰ ਹੀ ਜਾਣਿਆ ਹੈ।

**ਅਥਵਾ :** ਅਸੀਂ (ਮਾਤ) ਮਾਤਾ ਭਾਨੀ ਜੀ, ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ (ਸੁਤ) ਸਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਮੀਤ) ਮਿੱਤਰ ਭਾਈ ਗੁਰਦਾਸ ਜੀ (ਸੁਰਿਜਨ) ਸ੍ਰੇਸ਼ਟ ਮਿੱਤਰ ਬਾਬਾ ਬੁੱਢਾ ਸਾਹਿਬ ਜੀ ਅਤੇ (ਇਸਟ) ਪਿਆਰੇ (ਬੰਧਪ) ਸੰਬੰਧੀ ਭਾਈ ਮਹਾਂਦੇਵ ਜੀ ਆਦਿਕ ਸਾਰਿਆਂ ਵਿਚ ਇਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਹੀ ਜਾਣਿਆ ਹੈ।

**ਅਥਵਾ :** ਅਸੀਂ ਖਿਮਾ ਰੂਪ (ਮਾਤ) ਮਾਤਾ ਸੰਤੋਖ ਰੂਪ ਪਿਤਾ, ਗਿਆਨ ਰੂਪ (ਸੁਤ) ਪੁੱਤਰ, ਸਤ, ਸੰਤੋਖ ਆਦਿਕ (ਮੀਤ) ਮਿੱਤਰ, ਸ੍ਰਵਣ ਆਦਿਕ (ਸੁਰਿਜਨ) ਸੱਜਣ ਅਤੇ ਮੰਨਣ ਆਦਿਕ ਪਿਆਰੇ ਤੇ ਨਿਧਿਆਸਣ ਆਦਿਕ ਸਬੰਧੀ ਸਭ ਕੁਝ ਇਕ ਪ੍ਰਮੇਸਰ ਨੂੰ ਜਾਨਣਾ ਕੀਤਾ ਹੈ।

## ਗਹਿ ਕੰਠਿ ਲਾਇਆ, ਗੁਰਿ ਮਿਲਾਇਆ; ਜਸੁ ਬਿਮਲ ਸੰਤ ਵਖਾਨਿਆ ॥

ਹੇ ਭਾਈ ! ਜਦੋਂ (ਗੁਰਿ) ਸਤਿਗੁਰਾਂ ਨੇ ਕਿਰਪਾ ਕਰਕੇ ਸਾਨੂੰ ਪ੍ਰਮੇਸਰ ਨਾਲ ਮਿਲਾਇਆ ਤਾਂ ਉਸ ਵਾਹਿਗੁਰੂ ਨੇ ਸਾਨੂੰ (ਗਹਿ) ਪਕੜ ਕੇ ਆਪਣੇ ਅਭੇਦ ਨਿਸ਼ਚੇ ਰੂਪ ਕੰਠ ਨਾਲ (ਲਾਇਆ) ਲਾ ਲਿਆ। ਜਿਸ ਦਾ (ਬਿਮਲ) ਉੱਜਲ ਜਸ ਸੰਤਾਂ ਮਹਾਂਪੁਰਖਾਂ ਨੇ ਲਾਲਚ ਲਿਪਸਾ ਤੋਂ ਰਹਿਤ ਹੋ ਕੇ (ਵਖਾਨਿਆ) ਕਥਨ ਕੀਤਾ ਹੈ।

**ਅਥਵਾ :** **(ਅੰਨਵੈ)** ਜਦੋਂ ਪ੍ਰਮੇਸਰ ਨੇ ਕਿਰਪਾ ਕਰਕੇ ਗੁਰਾਂ ਨਾਲ ਮਿਲਾਇਆ ਤੇ ਸੰਤਾਂ ਨਾਲ ਮਿਲ ਕੇ (ਬਿਮਲ) ਉੱਜਲ ਜਸ ਨੂੰ ਕਿਹਾ ਤਾਂ ਪ੍ਰਮੇਸਰ ਨੇ ਪਕੜ ਕੇ ਅਭੇਦ ਨਿਸ਼ਚੇ ਰੂਪ ਕੰਠ ਨਾਲ ਲਾ ਲਿਆ।

## ਬੇਅੰਤ ਗੁਣ, ਅਨੇਕ ਮਹਿਮਾ; ਕੀਮਤਿ ਕਛੂ ਨ ਜਾਇ ਕਹੀ ॥

ਹੇ ਭਾਈ ! ਉਸਦੇ ਅਨੇਕਾਂ ਗੁਣ ਤੇ ਬੇਅੰਤ ਹੀ ਮਹਿਮਾ ਹੈ। **ਵਾ:** ਉਸ ਪਰਮੇਸਰ ਦੇ ਬੇਅੰਤ ਗੁਣ ਹਨ ਅਤੇ ਅਨੇਕਾਂ ਲੋਕ (ਮਹਿਮਾ) ਉਸਦੇ ਗੁਣਾਂ ਦੀ ਵਡਿਆਈ ਕਰ ਰਹੇ ਹਨ। ਪ੍ਰੰਤੂ ਉਸ ਦੀ ਪ੍ਰਾਪਤੀ ਦੀ (ਕਛੂ) ਕੁਝ ਵੀ ਕੀਮਤ ਨਹੀਂ ਕਹੀ (ਜਾਇ) ਜਾ ਸਕਦੀ।

## ਪ੍ਰਭ ਏਕ ਅਨਿਕ ਅਲਖ ਠਾਕੁਰ; ਓਟ ਨਾਨਕ, ਤਿਸੁ ਗਹੀ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜਾ (ਅਨਿਕ) ਅਨੇਕਾਂ ਵਿਚ (ਏਕ) ਇੱਕ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਵਿਆਪਕ ਹੋ ਰਿਹਾ ਹੈ। ਅਸ਼ੁਧ ਮਨ ਕਰਕੇ (ਅਲਖ) ਲਖਣ ਤੋਂ ਰਹਿਤ ਤੇ ਮਾਇਆ ਬਿਰਤੀ ਦੁਆਰਾ ਸਾਰਿਆਂ ਦਾ (ਠਾਕੁਰ) ਮਾਲਕ ਹੈ। **ਵਾ:** (ਠਾਕੁਰ) ਉਤਪਤੀ, ਪਾਲਣਾ, ਲੈਅਤਾ ਕਰਨ ਵਾਲਾ ਹੈ। ਅਸੀਂ (ਤਿਸੁ) ਉਸ ਪ੍ਰਮੇਸਰ ਦੀ (ਓਟ) ਟੇਕ (ਗਹੀ) ਗ੍ਰਹਿਣ ਕੀਤੀ ਹੈ।

## ਅੰਮ੍ਰਿਤ ਬਨੁ ਸੰਸਾਰੁ; ਸਹਾਈ ਆਪਿ ਭਏ ॥

ਹੇ ਮਹਾਰਾਜ ! ਜਦੋਂ ਆਪ ਜੀ ਇਸ ਵਿਹੁ ਰੂਪ ਸੰਸਾਰ ਵਿਚ ਸਾਡੇ (ਸਹਾਈ) ਸਹਾਇਕ (ਭਏ) ਹੋ ਗਏ ਤਾਂ ਉਦੋਂ ਇਹ ਸੰਸਾਰ ਅੰਮ੍ਰਿਤ ਦਾ (ਬਨੁ) ਬਗੀਚਾ ਬਣ ਗਿਆ।

**ਅਥਵਾ :** ਇਹ ਸਾਰਾ ਸੰਸਾਰ ਵਿਹੁ ਦਾ ਬਨ ਸੀ। ਪਰ ਜਦੋਂ ਸੱਚੇ ਪਾਤਸ਼ਾਹ ਆਪ (ਸਹਾਈ) ਸਹਾਇਕ (ਭਏ) ਹੋਏ ਤਾਂ ਉਦੋਂ ਇਹ ਸਾਰਾ ਸੰਸਾਰ ਅੰਮ੍ਰਿਤ ਰੂਪ ਕਰਕੇ ਪ੍ਰਾਪਤ ਹੋ ਗਿਆ। **ਵਾ:** ਬ੍ਰਹਮ ਰੂਪ ਕਰਕੇ ਪ੍ਰਤੀਤ ਹੋ ਆਇਆ।

**ਅਥਵਾ :** ਜਿਸ ਸੰਸਾਰ ਰੂਪ ਜੰਗਲ ਨੂੰ ਮਾਇਆ ਰੂਪ (ਬਨੁ) ਅੱਗ **ਵਾ:** ਕਾਮ, ਕ੍ਰੋਧ ਰੂਪ ਅੱਗ ਸਾੜ ਰਹੀ ਸੀ। ਜਦੋਂ ਆਪ ਜੀ ਸਹਾਇਕ ਹੋਏ ਤਾਂ ਉਹ ਦੁਖਦਾਇਕ ਸੰਸਾਰ ਰੂਪ ਬਨ ਸਾਨੂੰ ਅੰਮ੍ਰਿਤ ਰੂਪ, ਅਨੰਦ ਰੂਪ, ਸੁੱਖ ਰੂਪ ਹੋ ਕੇ ਪ੍ਰਾਪਤ ਹੋ ਗਿਆ। **ਵਾ:** ਹੇ ਮਹਾਰਾਜ ! ਜਦੋਂ ਆਪ ਜੀ ਸਹਾਇਕ ਹੋਏ ਤਾਂ ਪਹਿਲਾਂ ਜਿਹੜੇ ਜਮਦੂਤ ਆਦਿਕ ਵੈਰੀ ਬਣ ਰਹੇ ਸੀ। ਉਹ ਵੀ ਉਲਟ ਕੇ ਮਿੱਤਰ ਹੋ ਗਏ। ਯਥਾ :

**ਜਮ ਤੇ ਉਲਟਿ ਭਏ ਹੈ ਰਾਮ ॥ ਦੁਖ ਬਿਨਸੇ ਸੁਖ ਕੀਓ ਬਿਸਰਾਮ ॥** *(ਅੰਗ : ੩੨੬)*

## ਰਾਮ ਨਾਮੁ ਉਰ ਹਾਰੁ; ਬਿਖੁ ਕੇ ਦਿਵਸ ਗਏ ॥

ਅਸੀਂ (ਰਾਮ) ਪ੍ਰਮੇਸਰ ਦੇ ਨਾਮ ਦਾ ਹਾਰ ਸੁਆਸਾਂ ਰੂਪ ਧਾਗੇ ਵਿਚ ਪ੍ਰੋ ਕੇ (ਉਰ) ਹਿਰਦੇ ਵਿਚ ਪਾਉਣਾ ਕੀਤਾ ਹੈ। ਜਿਸ ਕਰਕੇ (ਬਿਖੁ) ਵਿਹੁ ਦੇ ਦਿਨ **ਵਾ:** ਵਿਸ਼ਿਆਂ (ਕੇ) ਦੇ ਦੁਖਦਾਇਕ (ਦਿਵਸ) ਦਿਨ ਬਿਤੀਤ ਹੋ ਗਏ ਭਾਵ ਵਿਸ਼ੇ ਵਿਕਾਰਾਂ ਨੂੰ ਭੋਗਣ ਵਾਲੇ ਦਿਨ ਚਲੇ ਗਏ।

## ਗਤੁ ਭਰਮ ਮੋਹ ਬਿਕਾਰ ਬਿਨਸੇ; ਜੋਨਿ ਆਵਣ ਸਭ ਰਹੇ ॥

ਪੰਜ ਪ੍ਰਕਾਰ ਦਾ ਭਰਮ ਵੀ (ਗਤੁ) ਨਾਸ਼ ਹੋ ਗਿਆ ਅਤੇ ਸਰੀਰਾਂ ਦਾ ਮੋਹ ਤੇ ਵਿਕਾਰ ਵੀ ਨਾਸ਼ ਹੋ ਗਿਆ। **ਵਾ:** ਕਾਮ, ਕ੍ਰੋਧ, ਲੋਭ, ਮੋਹ ਆਦਿਕ (ਬਿਕਾਰ) ਵਿਕਾਰ ਵੀ (ਬਿਨਸੇ) ਨਾਸ਼ ਹੋ ਗਏ। ਜਿਸ ਕਰਕੇ ਅਸੀਂ ਆਉਣ-ਜਾਣ ਵਾਲੀਆਂ (ਸਭ) ਸਾਰੀਆਂ (ਜੋਨਿ) ਜੂਨਾਂ ਤੋਂ ਵੀ (ਰਹੇ) ਰਹਿਤ ਹੋ ਗਏ, ਮੁਕਤ ਹੋ ਗਏ।

## ਅਗਨਿ ਸਾਗਰ ਭਏ ਸੀਤਲ; ਸਾਧ ਅੰਚਲ ਗਹਿ ਰਹੇ ॥

ਇਹ ਈਰਖਾ ਦੀ, ਤ੍ਰਿਸ਼ਨਾ ਦੀ, ਕਾਲ ਦੀ (ਅਗਨਿ) ਅੱਗ ਨਾਲ ਭਰਿਆ ਹੋਇਆ ਦੁਖਦਾਇਕ ਸੰਸਾਰ ਰੂਪ (ਸਾਗਰ) ਸਮੁੰਦਰ **ਵਾ:** ਕਾਮ ਤੇ ਕ੍ਰੋਧ ਆਦਿਕਾਂ ਦੀ ਅੱਗ ਵਾਲਾ ਸੰਸਾਰ ਸਮੁੰਦਰ ਸਮਤਾ ਬਿਰਤੀ ਆਉਂਣ ਕਰਕੇ ਉਦੋਂ ਦਾ ਹੀ (ਸੀਤਲ) ਸਾਂਤ (ਭਏ) ਹੋ ਗਿਆ। ਜਦੋਂ ਦੇ ਅਸੀਂ ਸਾਧ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਦੇ ਸ਼ਰਨ ਰੂਪ (ਅੰਚਲ) ਪੱਲੇ ਨੂੰ, ਉਪਦੇਸ਼ ਰੂਪ ਪੱਲੇ ਨੂੰ (ਗਹਿ) ਪਕੜ ਰਹੇ ਹਾਂ। **ਵਾ:** ਜਦੋਂ ਦੇ ਅਸੀਂ ਸਾਧਸੰਗਤ ਦੀ ਸ਼ਰਣ ਰੂਪ ਪੱਲੇ ਨੂੰ ਪਕੜ ਰਹੇ ਹਾਂ।

## ਗੋਵਿੰਦ ਗੁਪਾਲ ਦਇਆਲ ਸੰਮ੍ਰਿਥ; ਬੋਲਿ ਸਾਧੂ, ਹਰਿ ਜੈ ਜਏ ॥

ਜਿਹੜਾ (ਗੋ+ਵਿੰਦ) (ਗੋ) ਪ੍ਰਿਥਵੀ ਦੀ (ਵਿੰਦ) ਰੱਖਿਆ ਕਰਨ ਵਾਲਾ (ਗੁ+ਪਾਲ) (ਗੁ) ਪ੍ਰਿਥਵੀ ਦੀ (ਪਾਲ) ਪਾਲਣਾ ਕਰਨ ਵਾਲਾ (ਦਇਆਲ) ਦਇਆ ਦਾ ਘਰ ਤੇ ਸਾਰੀਆਂ ਸ਼ਕਤੀਆਂ ਦੇ ਸਹਿਤ (ਸੰਮ੍ਰਿਥ) ਸਰਬ ਕਲਾ ਸਮਰੱਥ ਅਕਾਲ ਪੁਰਖ ਵਾਹਿਗੁਰੂ ਹੈ। ਉਸ (ਹਰਿ) ਹਰੀ ਪ੍ਰਮੇਸਰ ਦਾ ਸਾਧੂ ਜਨ (ਜੈ) ਜੈ ਜੈਕਾਰ ਬੋਲ ਰਹੇ ਹਨ।

## ਨਾਨਕ, ਨਾਮੁ ਧਿਆਇ ਪੂਰਨ; ਸਾਧਸੰਗਿ ਪਾਈ ਪਰਮ ਗਤੇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਪੂਰਨ ਪ੍ਰਮੇਸਰ ਦੇ ਨਾਮ ਨੂੰ (ਧਿਆਇ) ਧਿਆਉਂਦੇ ਹਨ। ਉਹਨਾਂ ਨੇ ਸਾਧਸੰਗਤ ਕਰਕੇ (ਪਰਮ ਗਤੇ) ਕੈਵਲਯ ਮੁਕਤੀ (ਪਾਈ) ਪ੍ਰਾਪਤ ਕੀਤੀ ਹੈ।

## ਜਹ ਦੇਖਉ ਤਹ ਸੰਗਿ; ਏਕੋ ਰਵਿ ਰਹਿਆ ॥

ਹੁਣ (ਜਹ) ਜਿੱਥੇ ਵੀ ਉਹ (ਦੇਖਉ) ਦੇਖਦੇ ਹਨ (ਤਹ) ਉੱਥੇ ਹੀ ਪ੍ਰਭੂ (ਸੰਗਿ) ਨਾਲ ਹੈ। **ਵਾ:** ਉੱਥੇ ਹਰ ਵਕਤ ਅੰਗ-ਸੰਗ ਹੈ। ਕਿਉਂਕਿ ਉਹ ਇਕੋ ਇਕ ਪ੍ਰਮੇਸਰ ਜੜ੍ਹ-ਚੇਤਨ, ਖੰਡਾਂ-ਬ੍ਰਹਮੰਡਾਂ ਆਦਿਕ ਸਾਰਿਆਂ ਵਿਚ (ਰਵਿ) ਵਿਆਪਕ ਹੋ ਰਿਹਾ ਹੈ।

## ਘਟ ਘਟ ਵਾਸੀ ਆਪਿ; ਵਿਰਲੈ ਕਿਨੈ ਲਹਿਆ ॥

ਜਿਹੜਾ ਪ੍ਰਮੇਸਰ ਆਪ ਹੀ ਚਾਰੇ ਖਾਣੀਆਂ ਦੇ (ਘਟ ਘਟ) ਘਟਾਂ-ਘਟਾਂ ਵਿਚ (ਵਾਸੀ) ਵੱਸਣ ਵਾਲਾ ਹੈ। ਉਸ ਦੇ ਸਰੂਪ ਨੂੰ (ਕਿਨੈ) ਕਿਸੇ ਵਿਰਲੇ ਮਹਾਂਪੁਰਖ ਨੇ ਹੀ (ਲਹਿਆ) ਜਾਣਿਆ ਹੈ।

## ਜਲਿ ਥਲਿ ਮਹੀਅਲਿ ਪੂਰਿ ਪੂਰਨ; ਕੀਟ ਹਸਤਿ ਸਮਾਨਿਆ ॥

ਜਿਹੜਾ ਪ੍ਰਮੇਸਰ (ਜਲਿ) ਜਲਾਂ ਵਿਚ (ਥਲਿ) ਥਲਾਂ ਵਿਚ (ਮਹੀ+ਅਲਿ) (ਮਹੀ) ਪ੍ਰਿਥਵੀ ਤੇ (ਅਲਿ) ਅਕਾਸ਼ ਆਦਿਕ ਸਾਰਿਆਂ ਵਿਚ (ਪੂਰਿ) ਪੂਰਨ ਹੋ ਰਿਹਾ ਹੈ। **ਵਾ:** ਪੂਰਨ ਪ੍ਰਮੇਸਰ ਅਕਾਸ਼ ਦੀ ਨਿਆਈਂ ਸਾਰਿਆਂ ਵਿਚ (ਪੂਰਿ) ਪੂਰਨ ਹੋ ਰਿਹਾ ਹੈ। ਉਹ ਹੀ ਸਾਰਿਆਂ ਦੀ (ਪੂਰਨ) ਪੂਰਤੀ ਕਰਨ ਵਾਲਾ ਹੈ ਅਤੇ

(ਕੀਟ) ਕੀੜੀ ਅਤੇ (ਹਸਤਿ) ਹਾਥੀ ਵਿਚ (ਸਮਾਨਿਆ) ਇਕ ਸਮਾਨ ਸਮਾਇਆ ਹੋਇਆ ਹੈ। **ਵਾ:** ਕੀੜੀ ਦੀ ਨਿਆਈਂ ਅਲਪੱਗ ਜੀਵ ਤੇ ਹਾਥੀ ਦੀ ਨਿਆਈਂ ਈਸ਼ਰ ਵਿਚ ਇਕੋ ਜਿਹਾ ਸਮਾਇਆ ਹੋਇਆ ਹੈ।

**ਨੋਟ :** ਕਈ ਲੋਕ ਇਸ ਪ੍ਰਕਾਰ ਸ਼ੰਕਾ ਕਰਦੇ ਹਨ ਕਿ ਜੇ ਕੀੜੀ ਦੀ ਜੋਤ ਹਾਥੀ ਵਿਚ ਪਾ ਦਈਏ ਤਾਂ ਉਹ ਹਾਥੀ ਦੇ ਅੰਦਰ ਕਿਸੇ ਕੋਨੇ ਵਿਚ ਹੀ ਪਈ ਰਹੇਗੀ ਤੇ ਜੇ ਹਾਥੀ ਦੀ ਜੋਤ ਨੂੰ ਕੀੜੀ ਵਿਚ ਪਾ ਦਈਏ ਤਾਂ ਉਹ ਕੀੜੀ ਦੇ ਉਦਾਲੇ ਹੀ ਲਮਕਦੀ ਰਹੇਗੀ। ਪਰ ਇਹ ਤਾਂ ਨਿਆਇਕਾਂ ਦਾ ਮਤ ਹੈ। ਕਿਉਂਕਿ ਉਹ ਕਹਿੰਦੇ ਹਨ ਕਿ ਜੇਕਰ ਇਕ ਦੀਵੇ ਨੂੰ ਮਕਾਨ ਵਿਚ ਜਗਾ ਦੇਈਏ ਤਾਂ ਜਿੰਨੀ ਮਕਾਨ ਵਿਚ ਜਗ੍ਹਾ ਹੁੰਦੀ ਹੈ ਉਤਨਾ ਹੀ ਮਕਾਨ ਵਿਚ ਦੀਵੇ ਦਾ ਚਾਨਣ ਪ੍ਰਤੀਤ ਹੁੰਦਾ ਹੈ। ਪਰ ਇਹ ਗੱਲ ਪ੍ਰਮੇਸਰ ਉੱਤੇ ਲਾਗੂ ਨਹੀਂ ਹੁੰਦੀ। ਕਿਉਂਕਿ ਦੀਵਾ ਤਾਂ ਇਕ ਥਾਂ ਟਿਕਿਆ ਹੁੰਦਾ ਹੈ। ਪਰ ਉਹ ਅਕਾਲ ਪੁਰਖ ਵਾਹਿਗੁਰੂ ਏਕ ਦੇਸੀ ਨਹੀਂ ਹੈ। ਇਸ ਗੱਲ ਦੀ ਪ੍ਰੋੜਤਾ ਵਾਸਤੇ ਇਕ ਦ੍ਰਿਸ਼ਟਾਂਤ ਹੈ ਕਿ ਜਿਵੇਂ ਇਕ ਮਕਾਨ ਨੂੰ ਜੇਕਰ ੧੦ ਫੁੱਟ ਵਲ੍ਹੀਏ ਤਾਂ ਉਸ ਦੇ ਅੰਦਰ ੧੦ ਫੁੱਟ ਦਾ ਅਕਾਸ਼ ਆ ਜਾਂਦਾ ਹੈ ਏਸੇ ਤਰ੍ਹਾਂ ੨੦ ਫੁੱਟ ਦੇ ਮਕਾਨ ਅੰਦਰ ੨੦ ਫੁੱਟ ਦਾ ਅਕਾਸ਼ ਆ ਜਾਂਦਾ ਹੈ। ਭਾਵ ਜਿਵੇਂ-ਜਿਵੇਂ ਮਕਾਨ ਦਾ ਘੇਰਾ ਵੱਡਾ ਹੁੰਦਾ ਜਾਂਦਾ ਹੈ, ਤਿਵੇਂ-ਤਿਵੇਂ ਹੀ ਉਸ ਦੇ ਅੰਦਰ ਉਸ ਦੇ ਅੰਦਰ ਅਕਾਸ਼ ਦਾ ਘੇਰਾ ਵੀ ਵੱਧਦਾ ਜਾਂਦਾ ਹੈ ਅਤੇ ਬਾਕੀ ਬਾਹਰ ਮਹਾਂ ਅਕਾਸ਼ ਪਿਆ ਹੀ ਰਹਿੰਦਾ ਹੈ। ਏਸੇ ਪ੍ਰਕਾਰ ਹੀ ਸੰਤਾਂ ਮਹਾਂਪੁਰਖਾਂ ਦਾ ਇਹ ਨਿਸ਼ਚਾ ਹੈ ਕਿ ਉਹ ਚੇਤਨ ਪ੍ਰਮੇਸਰ ਸਾਰਿਆਂ ਵਿਚ ਸਮਾ ਰਿਹਾ ਹੈ। ਜਿਹੋ ਜਿਹਾ ਕੋਈ ਅਕਾਰ ਹੁੰਦਾ ਹੈ। ਉਸ ਵਿਚ ਉਹੋ ਜਿਹੇ ਅਕਾਰ ਦਾ ਹੀ ਚੇਤਨ ਆਇਆ ਹੋਇਆ ਪ੍ਰਤੀਤ ਹੁੰਦਾ ਹੈ। ਉਸ ਵਿਚ ਛੋਟਾਪੁਣਾ ਤੇ ਵੱਡਾਪੁਣਾ ਨਹੀਂ ਕਿਹਾ ਜਾ ਸਕਦਾ। ਇਉਂ ਕੀੜੀ ਤੇ ਹਾਥੀ ਵਿਚ ਇਕੋ ਜਿਹਾ ਸਮਾਇਆ ਹੋਇਆ ਹੈ।

## ਆਦਿ ਅੰਤੇ ਮਧਿ ਸੋਈ; ਗੁਰ ਪ੍ਰਸਾਦੀ ਜਾਨਿਆ ॥

ਸਾਰੇ ਜਗਤ ਦੇ ਆਦਿ ਵਿਚ ਵੀ ਉਹੋ ਹੀ ਸੀ ਤੇ ਮੱਧ ਵਿਚ ਵੀ ਉਹੋ ਹੀ ਹੈ ਅਤੇ (ਅੰਤੇ) ਅੰਤ ਨੂੰ ਵੀ (ਸੋਈ) ਓਹੀ ਪ੍ਰਮੇਸਰ ਹੋਵੇਗਾ।

**ਅਥਵਾ :** (ਸੋਈ) ਉਹ ਵਾਹਿਗੁਰੂ ਆਦਿ ਵਿਚ ਵੀ ਅਧਿਸ਼ਠਾਨ ਰੂਪ ਹੈ, ਮੱਧ ਵਿਚ ਵੀ ਵਿਆਪਕ ਰੂਪ ਹੈ ਅਤੇ (ਅੰਤੇ) ਅੰਤ ਨੂੰ ਵੀ ਸਿਧਾਂਤ ਰੂਪ ਹੋਵੇਗਾ। ਜੋ ਗੁਰਾਂ ਦੀ (ਪ੍ਰਸਾਦੀ) ਕਿਰਪਾ ਕਰਕੇ (ਜਾਨਿਆ) ਜਾਣਿਆ ਜਾਂਦਾ ਹੈ।

## ਬ੍ਰਹਮੁ ਪਸਰਿਆ, ਬ੍ਰਹਮ ਲੀਲਾ; ਗੋਵਿੰਦ ਗੁਣ ਨਿਧਿ, ਜਨਿ ਕਹਿਆ ॥

ਜਿਸ ਬ੍ਰਹਮ ਦਾ ਇਹ ਸਾਰਾ ਸੰਸਾਰ ਰੂਪ ਕੌਤਕ ਕੀਤਾ ਹੋਇਆ ਹੈ, ਉਹ ਬ੍ਰਹਮ ਆਤਮਾ ਸਾਰੇ ਹੀ (ਪਸਰਿਆ) ਫੈਲਿਆ ਹੋਇਆ ਹੈ। ਭਗਤ ਜਨਾਂ ਨੇ ਤਾਂ ਅਕਾਲ ਪੁਰਖ ਨੂੰ ਸ਼ੁਭ ਗੁਣਾਂ ਦਾ (ਨਿਧਿ) ਖਜ਼ਾਨਾ (ਕਹਿਆ) ਕਿਹਾ ਹੈ। **ਵਾ:** ਗੁਣਾਂ ਦੇ (ਨਿਧਿ) ਖਜਾਨੇ (ਗੋਵਿੰਦ) ਪ੍ਰਮੇਸਰ ਦੇ ਗੁਣਾਂ ਨੂੰ (ਜਨਿ) ਭਗਤ ਜਨਾਂ ਨੇ ਕਿਹਾ ਹੈ।

## ਸਿਮਰਿ ਸੁਆਮੀ ਅੰਤਰਜਾਮੀ; ਹਰਿ ਏਕੁ ਨਾਨਕ ਰਵਿ ਰਹਿਆ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਸਾਰਿਆਂ ਦੇ (ਅੰਤਰਜਾਮੀ) ਅੰਦਰ ਦੀ ਜਾਨਣ ਵਾਲੇ (ਸੁਆਮੀ) ਮਾਲਕ ਪ੍ਰਮੇਸਰ ਦਾ (ਸਿਮਰਿ) ਸਿਮਰਨ ਕਰਦੇ ਹਨ। ਉਹਨਾਂ ਨੂੰ ਸਾਰੇ ਥਾਵਾਂ ਵਿਚ (ਏਕੁ) ਇਕੋ ਇਕ ਪ੍ਰਮੇਸਰ (ਰਵਿ) ਵਿਆਪਕ ਹੋ (ਰਹਿਆ) ਰਿਹਾ ਸਾਖਿਆਤ ਹੋ ਗਿਆ ਹੈ।

**ਦਿਨੁ ਰੈਣਿ ਸੁਹਾਵੜੀ ਆਈ; ਸਿਮਰਤ ਨਾਮੁ ਹਰੇ ॥**

ਉਹਨਾਂ ਦਾ ਚੜ੍ਹਿਆ ਹੋਇਆ ਦਿਨ ਵੀ ਸ਼ੋਭਨੀਕ ਹੈ ਅਤੇ ਆਈ ਹੋਈ (ਰੈਣਿ) ਰਾਤ ਵੀ (ਸੁਹਾਵੜੀ) ਸ਼ੋਭਨੀਕ ਹੈ। **ਵਾ:** ਉਹਨਾਂ ਦਾ ਗਿਆਨ ਅਵਸਥਾ ਰੂਪ ਚੜ੍ਹਿਆ ਹੋਇਆ ਦਿਨ ਵੀ ਸ਼ੋਭਨੀਕ ਹੈ ਅਤੇ ਆਈ ਹੋਈ ਪ੍ਰੇਮ ਵਾਲੀ ਅਵਸਥਾ ਰੂਪ ਰਾਤ ਵੀ ਸ਼ੋਭਨੀਕ ਹੈ। **ਵਾ:** ਉਹਨਾਂ ਦੀ ਅਵਸਥਾ ਰੂਪ ਰਾਤ ਵੀ ਸ਼ੋਭਨੀਕ ਹੈ। ਜਿਹੜੇ (ਹਰੇ) ਹਰੀ ਪ੍ਰਮੇਸਰ ਦੇ ਨਾਮ ਦਾ (ਸਿਮਰਤ) ਸਿਮਰਨ ਕਰਦੇ ਹਨ।

## ਅੰਗ : ੪੫੯

**ਚਰਣ ਕਮਲ ਸੰਗਿ ਪ੍ਰੀਤਿ; ਕਲਮਲ ਪਾਪ ਟਰੇ ॥**

ਜਿੰਨ੍ਹਾਂ ਦੀ ਮਹਾਰਾਜ ਜੀ ਦੇ ਕਮਲਵਤ, ਪ੍ਰਕਾਸ਼ਮਯ (ਚਰਣ) ਪੂਜਨੀਕ ਚਰਨਾਂ-ਕਮਲਾਂ ਦੇ (ਸੰਗਿ) ਨਾਲ (ਪ੍ਰੀਤਿ) ਪ੍ਰੀਤੀ ਹੈ। ਉਹਨਾਂ ਦੇ (ਕਲਮਲ) ਕਲਮਲਾਹਟ ਪਾਉਣ ਵਾਲੇ (ਕਲ+ਮਲ) (ਕਲ) ਕਲਜੁਗ ਦੇ (ਮਲ) ਮੈਲ ਰੂਪ ਪਾਪ (ਟਰੇ) ਟਲ ਗਏ ਹਨ। **ਵਾ:** ਪੁੰਨਾਂ ਨਾਲ (ਕਲ) ਕਲ੍ਹਾ ਭਾਵ ਲੜਾਈ ਕਰਨ ਵਾਲੇ ਉਹਨਾਂ ਦੇ (ਮਲ) ਮੈਲ ਰੂਪ ਪਾਪ ਟਲ ਗਏ ਹਨ। **ਵਾ:** ਉਹਨਾਂ ਦੇ (ਕਲਮਲ) ਚਾਰ ਵੱਡੇ ਬਜਰ ਪਾਪ ਵੀ ਅਤੇ ਸ਼ਰਾਬ ਪੀਣੀ, ਚੋਰੀ ਕਰਨੀ ਆਦਿਕ ਪਾਪ ਵੀ ਟਲ ਗਏ, ਨਵਿਰਤ ਹੋ ਗਏ ਹਨ।

**ਦੂਖ ਭੂਖ ਦਾਰਿਦ੍ਰ ਨਾਠੇ; ਪ੍ਰਗਟੁ ਮਗੁ ਦਿਖਾਇਆ ॥**

ਉਹਨਾਂ ਗੁਰਮੁਖਾਂ ਦੇ ਅੰਦਰੋਂ ਜੰਮਣ-ਮਰਣ ਦਾ (ਦੂਖ) ਦੁੱਖ, ਆਸਾ ਦੀ (ਭੂਖ) ਭੁੱਖ ਤੇ ਅਵਿੱਦਿਆ ਦੀਆਂ (ਦਾਰਿਦ੍ਰ) ਦਰਦਾਂ ਆਦਿਕ ਸਭ (ਨਾਠੇ) ਭੱਜ ਗਏ ਹਨ ਅਤੇ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਗਿਆਨ **ਵਾ:** ਭਗਤੀ ਸਹਿਤ ਗਿਆਨ ਦਾ (ਮਗੁ) ਰਸਤਾ ਪ੍ਰਗਟ ਭਾਵ ਸਾਖਿਆਤ ਕਰਕੇ (ਦਿਖਾਇਆ) ਦਿਖਾ ਦਿੱਤਾ ਹੈ।

**ਮਿਲਿ ਸਾਧਸੰਗੇ, ਨਾਮ ਰੰਗੇ; ਮਨਿ ਲੋੜੀਦਾ ਪਾਇਆ ॥**

ਜਿੰਨ੍ਹਾਂ ਦੇ ਚਿੱਤ (ਸਾਧਸੰਗੇ) ਸਾਧਸੰਗਤ ਨਾਲ ਮਿਲ ਕੇ ਨਾਮ ਰੰਗ ਵਿਚ ਰੰਗੇ ਗਏ ਹਨ। **ਵਾ:** ਨਾਮ ਦੇ (ਰੰਗੇ) ਪ੍ਰੇਮ ਕਰਕੇ ਰੰਗੇ ਹੋਏ ਹਨ। ਉਹਨਾਂ ਨੇ (ਮਨਿ ਲੋੜੀਦਾ) ਧਰਮ, ਅਰਥ ਆਦਿਕ ਮਨ ਇੱਛਤ ਫਲਾਂ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। **ਵਾ:** ਉਹਨਾਂ ਨੇ (ਲੋੜੀਦਾ) ਚਾਹਿਆ ਹੋਇਆ ਪ੍ਰਮੇਸਰ ਮਨ ਵਿਚੋਂ ਹੀ (ਪਾਇਆ) ਪ੍ਰਾਪਤ ਕਰ ਲਿਆ ਹੈ।

**ਹਰਿ ਦੇਖਿ ਦਰਸਨੁ, ਇਛ ਪੁੰਨੀ; ਕੁਲ ਸੰਬੂਹਾ ਸਭਿ ਤਰੇ ॥**

ਜਿੰਨ੍ਹਾਂ ਭਗਤਾਂ ਨੇ (ਹਰਿ) ਹਰੀ ਪ੍ਰਮੇਸਰ ਦੇ ਦਰਸ਼ਨ ਦੇਖੇ ਹਨ ਉਹਨਾਂ ਦੀਆਂ ਸਾਰੀਆਂ (ਇਛ) ਇੱਛਾਵਾਂ (ਪੁੰਨੀ) ਪੂਰੀਆਂ ਹੋ ਗਈਆਂ ਹਨ ਅਤੇ ਉਹ (ਸਭਿ) ਸਾਰੇ (ਸੰਬੂਹਾ) ਸਾਰੀਆਂ (ਕੁਲ) ਕੁਲਾਂ ਦੇ ਸਮੇਤ (ਤਰੇ) ਤਰ ਗਏ ਹਨ। **ਵਾ:** ਉਹਨਾਂ ਨੇ ਆਸੁਰੀ ਸੰਪਦਾ ਦੀ ਕੁਲ ਹੇਠ ਦੱਬੀ ਹੋਈ ਦੈਵੀ ਸੰਪਦਾ ਦੀ ਕੁਲ ਨੂੰ ਵੀ ਤਾਰ ਲਿਆ ਹੈ ਭਾਵ ਉਸ ਨੂੰ ਵੀ ਉਧਾਰ ਲਿਆ ਹੈ।

**ਦਿਨਸੁ ਰੈਣਿ ਅਨੰਦ ਅਨਦਿਨੁ; ਸਿਮਰੰਤ ਨਾਨਕ ਹਰਿ ਹਰੇ ॥੪॥੬॥੯॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ (ਹਰਿ) ਹਰੀ (ਹਰੇ) ਪ੍ਰਮੇਸਰ ਦਾ (ਦਿਨਸੁ) ਦਿਨ (ਰੈਣਿ)

ਰਾਤ (ਸਿਮਰੰਤ) ਸਿਮਰਨ ਕਰਦੇ ਹਨ। ਉਹਨਾਂ ਨੂੰ (ਅਨ+ਦਿਨੁ) ਅਵਿੱਦਿਆ ਦੀ (ਅਨ) ਰਾਤ ਤੋਂ ਗਿਆਨ ਦਾ ਦਿਨ ਹੋਣ ਕਰਕੇ ਅਨੰਦ ਪ੍ਰਾਪਤ ਹੋਇਆ ਹੈ। **ਵਾ:** ਉਹਨਾਂ ਨੂੰ (ਅਨਦਿਨੁ) ਰਾਤ ਦਿਨੇ ਇਕ ਰਸ ਅਨੰਦ ਪ੍ਰਾਪਤ ਹੋਇਆ ਹੈ। **ਵਾ:** ਜੋ ਰਾਤ-ਦਿਨੇ ਹਰੀ ਪ੍ਰਮੇਸਰ ਦਾ ਸਿਮਰਨ ਕਰਦੇ ਹਨ ਉਹਨਾਂ ਦੇ ਜੀਵਨ (ਹਰਿ) ਹਰੀ ਵਾਹਿਗੁਰੂ ਜੀ ਦੀ ਕਿਰਪਾ ਕਰਕੇ (ਹਰੇ) ਹਰੇ-ਭਰੇ ਹੋ ਗਏ ਹਨ।

## ਆਸਾ ਮਹਲਾ ੫ ਛੰਤ ਘਰੁ ੭

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਸਤਿਗੁਰੂ ਸਾਹਿਬ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਸ਼ੁਭ ਚਿਤਵਨੀ ਕਿਹੜੀ ਹੈ? ਉੱਜਲ ਸੰਗਤ ਕਿਹੜੀ ਹੈ? ਪ੍ਰਮੇਸਰ ਕਦੋਂ ਨਹੀਂ ਭੁੱਲਦਾ? ਤਾਂ ਹਜ਼ੂਰ ਨੇ ਸਿੱਖਾਂ ਦੇ ਪ੍ਰਸ਼ਨਾਂ ਦਾ ਉੱਤਰ ਦੇਣ ਵਾਸਤੇ ਸਤਵੇਂ (ਘਰੁ) ਸੁਰਤਾਲ ਅੰਦਰ ਛੰਤਾਂ ਦੇ ਵਿਚ ਇਹ ਸ਼ਬਦ ਉਚਾਰਨ ਕੀਤਾ।

(੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਸਲੋਕੁ ॥

ਜਸ ਉਚਾਰਨ ਕਰਦੇ ਹਨ।

### ਸੁਭ ਚਿੰਤਨ ਗੋਬਿੰਦ ਰਮਣ; ਨਿਰਮਲ ਸਾਧੂ ਸੰਗ ॥

ਹੇ ਗੁਰਸਿੱਖੋ! ਜਿਹੜਾ (ਰਮਣ) ਸੁੰਦਰ (ਗੋਬਿੰਦ) ਪ੍ਰਮੇਸਰ ਦਾ (ਰਮਣ) ਉਚਾਰਨ ਕਰਨਾ ਹੈ। ਇਹ ਸ਼ੁਭ (ਚਿੰਤਨ) ਚਿਤਵਨੀ ਹੈ ਅਤੇ ਮਨ ਨੂੰ ਸਾਧਣ ਵਾਲੇ ਸਾਧੂ ਮਹਾਤਮਾ ਦੀ (ਸੰਗ) ਸੰਗਤ ਹੀ (ਨਿਰਮਲ) ਲਾਲਚ-ਲਿਪਸਾ ਤੋਂ ਰਹਿਤ ਉੱਜਲ ਸੰਗਤ ਹੈ। ਜੋ ਚਿਤ ਨੂੰ ਵੀ ਉੱਜਲ ਕਰਨ ਵਾਲੀ ਹੈ। ਮਨ ਦੀਆਂ ਮਲ, ਵਿਖੇਪ, ਆਵਰਨ ਆਦਿਕ ਸਾਰੀਆਂ ਮੈਲਾਂ ਨੂੰ ਵੀ ਧੋ ਦਿੰਦੀ ਹੈ। ਮਨ ਨੂੰ ਪਾਪਾਂ ਤੋਂ ਰਹਿਤ ਕਰ ਦਿੰਦੀ ਹੈ। **ਵਾ:** ਜਿੰਨ੍ਹਾਂ ਨੂੰ ਸਾਧੂਆਂ ਦੀ (ਨਿਰਮਲ) ਉੱਜਲ (ਸੰਗ) ਸੰਗਤ ਪ੍ਰਾਪਤ ਹੋਈ ਹੈ। ਉਹਨਾਂ ਨੂੰ ਸਾਧਸੰਗਤ ਵਿਚ ਮਿਲ ਕੇ (ਗੋਬਿੰਦ) ਪ੍ਰਮੇਸਰ ਦੇ ਗੁਣ (ਰਮਣ) ਉਚਾਰਨ ਕਰਨ ਰੂਪ ਸ਼ੁੱਭ ਚਿੰਤਨ ਪ੍ਰਾਪਤ ਹੋਇਆ ਹੈ।

### ਨਾਨਕ, ਨਾਮੁ ਨ ਵਿਸਰਉ, ਇਕ ਘੜੀ; ਕਰਿ ਕਿਰਪਾ ਭਗਵੰਤ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ (ਭਗਵੰਤ) ਖਟ ਭਗਾਂ ਸੰਪੰਨ ਪ੍ਰਮੇਸਰ ਆਪਣੀ ਕਿਰਪਾ ਕਰ ਦਿੰਦਾ ਹੈ ਤਾਂ ਉਦੋਂ ਪ੍ਰਮੇਸਰ ਦਾ ਨਾਮ ਇਕ ਘੜੀ ਵੀ ਨਹੀਂ (ਵਿਸਰਉ) ਭੁੱਲਦਾ।

**ਅਥਵਾ :** ਇਉਂ ਬੇਨਤੀਆਂ ਕਰੀਏ ਕਿ ਹੇ (ਭਗਵੰਤ) ਅਕਾਲ ਪੁਰਖ ਵਾਹਿਗੁਰੂ ਜੀ ਕਿਰਪਾ ਕਰਨਾ ਕਰੋ ਤਾਂ ਜੋ ਸਾਨੂੰ ਆਪ ਜੀ ਦਾ ਪਵਿੱਤਰ ਨਾਮ ਇਕ ਘੜੀ ਮਾਤਰ ਵੀ ਨਾ (ਵਿਸਰਉ) ਭੁੱਲੇ।

## ਛੰਤ ॥

### ਭਿੰਨੀ ਰੈਨੜੀਐ; ਚਾਮਕਨਿ ਤਾਰੇ ॥

*('ਚਾਮੱਕਨਿ' ਬੋਲੋ)*

ਜਿਸ ਪ੍ਰਕਾਰ ਸਰਦ ਰੁੱਤ ਵਿਚ ਰਾਤ ਤ੍ਰੇਲ ਭਾਵ ਪਾਣੀ ਦੇ ਨਾਲ ਭਿੱਜੀ ਹੁੰਦੀ ਹੈ ਅਤੇ ਅਕਾਸ਼ ਵਿਚ ਤਾਰੇ

ਚਮਕਦੇ ਹੋਏ ਦਿਸਦੇ ਹਨ। ਇਸੇ ਪ੍ਰਕਾਰ ਹੀ ਗੁਰਮੁਖ ਪੁਰਖਾਂ ਦੀ ਅਵਸਥਾ ਰੂਪ ਸੁੰਦਰ ਰਾਤ ਪ੍ਰੇਮ ਵਿਚ (ਭਿੰਨੀ) ਭਿੱਜੀ ਹੁੰਦੀ ਹੈ ਅਤੇ ਉਹਨਾਂ ਦੇ ਅੰਤਹਕਰਣ ਰੂਪ ਅਕਾਸ਼ ਵਿਚ ਸਤ, ਸੰਤੋਖ ਆਦਿਕ ਸ਼ੁੱਭ ਗੁਣਾਂ ਰੂਪ ਤਾਰੇ ਚਮਕਦੇ ਹੋਏ ਦਿਸਦੇ ਹਨ।

**ਅਥਵਾ :** ਸਤਿਗੁਰਾਂ ਰੂਪ ਬੱਦਲ ਦੇ ਉਪਦੇਸ਼ ਰੂਪ ਬਾਰਿਸ਼ ਕਰਨ ਤੋਂ ਜਿੰਨ੍ਹਾਂ ਦੀ ਅਵਸਥਾ ਰੂਪ ਰਾਤ ਪ੍ਰੇਮ ਵਿਚ ਭਿੱਜ ਗਈ ਹੈ। ਉਹਨਾਂ ਦੇ ਅੰਦਰ ਰਿਦੇ ਰੂਪ ਅਕਾਸ਼ ਵਿਚ ਸ਼ੁੱਭ ਗੁਣਾਂ ਰੂਪ ਤਾਰੇ ਚਮਕਦੇ ਹਨ।

**ਅਥਵਾ :** ਜਿਸ ਵਕਤ ੧੨ ਵਜੇ ਤੋਂ ਬਾਅਦ ਰਾਤ ਕੁਦਰਤੀ ਸ਼ਰਨਾਟਿਆਂ ਦੇ ਨਾਲ ਭਿੱਜੀ ਹੁੰਦੀ ਹੈ ਤੇ ਅਕਾਸ਼ ਵਿਚ ਤਾਰੇ ਚਮਕ ਰਹੇ ਹੁੰਦੇ ਹਨ, ਉਸ ਵਕਤ ਗਾਉਣ ਵਜਾਉਣ ਵਾਲੇ ਆਦਿਕ ਸਾਰੇ ਲੋਕ ਨੀਂਦ ਦੇ ਨਸ਼ੇ ਵਿਚ ਗ੍ਰਸੇ ਹੋਣ ਕਰਕੇ ਸੁੱਤੇ ਹੁੰਦੇ ਹਨ। ਪਰ

## ਜਾਗਹਿ ਸੰਤ ਜਨਾ; ਮੇਰੇ ਰਾਮ ਪਿਆਰੇ ॥

ਮੇਰੇ (ਰਾਮ) ਰਮੇ ਹੋਏ ਵਿਆਪਕ ਪ੍ਰਮੇਸਰ ਦੇ ਪਿਆਰੇ ਸੰਤ (ਜਨਾ) ਭਗਤ ਉਸ ਰਾਤ ਦੇ ਪਿਛਲੇ ਪਹਿਰ ਵਿਚ (ਜਾਗਹਿ) ਜਾਗ ਕੇ ਪ੍ਰਮੇਸਰ ਦਾ ਸਿਮਰਨ ਭਜਨ ਕਰਦੇ ਹਨ।

**ਕੁਰਬਾਣੀ ਤਿਨ੍ਹਾਂ ਗੁਰਸਿਖਾਂ ਪਿਛਲ ਰਾਤੀ ਉਠਿ ਬਹੰਦੇ॥**
**ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ ਨਾਵੰਦੇ॥**
**ਕੁਰਬਾਣੀ ਤਿਨ੍ਹਾਂ ਗੁਰਸਿਖਾਂ ਹੋਇ ਇਕ ਮਨਿ ਗੁਰ ਜਾਪੁ ਜਪੰਦੇ॥** *(ਵਾਰ ੧੨, ਪਉੜੀ ੨)*

**ਅਥਵਾ :** ਉਹ ਮੇਰੇ (ਰਾਮ) ਵਾਹਿਗੁਰੂ ਜੀ ਦੇ ਪਿਆਰੇ ਸੰਤ (ਜਨਾ) ਭਗਤ ਪ੍ਰੇਮ ਰੰਗ ਵਿਚ ਰੰਗੇ ਹੋਏ ਗਿਆਨ ਅਵਸਥਾ ਵਿਚ ਜਾਗਦੇ ਹਨ।

## ਰਾਮ ਪਿਆਰੇ ਸਦਾ ਜਾਗਹਿ; ਨਾਮੁ ਸਿਮਰਹਿ ਅਨਦਿਨੋ ॥

ਹੇ ਗੁਰਸਿੱਖੋ! (ਰਾਮ) ਰਮੇ ਹੋਏ ਅਕਾਲ ਪੁਰਖ ਵਾਹਿਗੁਰੂ ਜੀ ਦੇ ਪਿਆਰੇ ਸੰਤ ਭਗਤ ਅਵਿਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਵਿਚ ਸਦਾ ਹੀ (ਜਾਗਹਿ) ਜਾਗਦੇ ਹਨ। **ਵਾ:** ਪ੍ਰਮਾਦਤਾਈ ਦੀ ਨੀਂਦ ਨੂੰ ਛੱਡ ਕੇ ਗਿਆਨ ਅਵਸਥਾ ਵਿਚ ਸਦਾ ਹੀ ਜਾਗਦੇ ਹਨ ਅਤੇ (ਅਨਦਿਨੋ) ਰਾਤ-ਦਿਨੇਂ ਪ੍ਰਮੇਸਰ ਦੇ ਨਾਮ ਨੂੰ (ਸਿਮਰਹਿ) ਸਿਮਰਦੇ ਰਹਿੰਦੇ ਹਨ।

## ਚਰਣ ਕਮਲ ਧਿਆਨੁ ਹਿਰਦੈ; ਪ੍ਰਭ ਬਿਸਰੁ ਨਾਹੀ, ਇਕੁ ਖਿਨੋ ॥

ਉਹਨਾਂ ਦੇ ਹਿਰਦੇ ਵਿਚ (ਕਮਲ) ਕਵਲਾਂ ਦੀ ਨਿਆਈਂ ਨਿਰਲੇਪ ਤੇ ਪ੍ਰਕਾਸ਼ ਵਾਂਗ ਖਿੜਾਉਣ ਵਾਲੇ ਸਰਗੁਣ ਸਰੂਪ ਪ੍ਰਮੇਸਰ ਦੇ ਚਰਨਾਂ ਦਾ ਧਿਆਨ ਵੱਸਦਾ ਹੈ। **ਵਾ:** ਉਹ ਕਮਲਵਤ ਪ੍ਰਕਾਸ਼ਮਈ **ਵਾ:** (ਚਰਣ) ਅਧਿਸ਼ਠਾਨ ਸਰੂਪ ਬ੍ਰਹਮ ਨੂੰ ਸੱਤਾ ਮਾਤਰ ਵਿਆਪਕ ਜਾਣ ਕੇ ਉਸਦਾ ਹਿਰਦੇ ਵਿਚ ਧਿਆਨ ਧਾਰਦੇ ਹਨ। ਫਿਰ ਉਹ (ਪ੍ਰਭ) ਪ੍ਰਮੇਸਰ ਨੂੰ ਇਕ (ਖਿਨੋ) ਛਿਨ ਵੀ (ਬਿਸਰੁ) ਵਿਸਾਰਨਾ ਨਹੀਂ ਚਾਹੁੰਦੇ।

## ਤਜਿ ਮਾਨੁ ਮੋਹੁ, ਬਿਕਾਰੁ ਮਨ ਕਾ; ਕਲਮਲਾ ਦੁਖ ਜਾਰੇ ॥

ਉਹਨਾਂ ਨੇ (ਮਾਨੁ) ਸਤਿਕਾਰ ਦੀ ਇੱਛਾ, ਸਰੀਰਾਂ ਦਾ ਮੋਹ, ਕਾਮ, ਕ੍ਰੋਧ ਆਦਿਕ (ਬਿਕਾਰੁ) ਵਿਕਾਰ ਤੇ ਮਨ ਦਾ ਮੰਦਾ ਸੁਭਾਅ ਵੀ (ਤਜਿ) ਛੱਡ ਦਿੱਤਾ ਹੈ ਅਤੇ (ਕਲ+ਮਲਾ) (ਕਲ) ਕਲਜੁਗ ਦੇ (ਮਲਾ) ਮੈਲ ਰੂਪ ਪਾਪ **ਵਾ:** (ਕਲਮਲਾ) ਕਲਬਲਾਹਟ ਪਾਉਣ ਵਾਲੇ ਚਾਰ ਵੱਡੇ ਪਾਪ ਤੇ ਜੰਮਣ-ਮਰਣ ਦੇ ਦੁੱਖ ਆਦਿਕ ਨੂੰ ਵੀ ਬ੍ਰਹਮ ਅਭਿਆਸ ਰੂਪ ਅਗਨੀ ਦੁਆਰਾ (ਜਾਰੇ) ਸਾੜ ਦਿੱਤਾ ਹੈ।

**ਅਥਵਾ :** ਜਿਨ੍ਹਾਂ ਨੇ ਗੁਣਾਂ ਦਾ ਮਾਣ ਛੱਡ ਕੇ ਨਿਮਰਤਾ ਧਾਰੀ ਹੈ। ਮੋਹ ਛੱਡ ਕੇ ਵਿਵੇਕ ਧਾਰਿਆ ਹੈ। ਵਿਕਾਰ ਛੱਡ ਕੇ ਵੈਰਾਗ ਧਾਰਿਆ ਹੈ। ਮਨ ਦਾ (ਕਲਮਲਾ) ਪਾਪੀਪੁਣਾ ਛੱਡ ਕੇ ਸਮਤਾ ਬਿਰਤੀ ਧਾਰੀ ਹੈ ਅਤੇ ਦੁੱਖਾਂ ਦੀ ਨਵਿਰਤੀ ਕਰਕੇ ਆਤਮਨੰਦ ਰੂਪ ਸੁਖ ਨੂੰ ਧਾਰਨ ਕੀਤਾ ਹੈ।

## ਬਿਨਵੰਤਿ ਨਾਨਕ ਸਦਾ ਜਾਗਹਿ; ਹਰਿ ਦਾਸ ਸੰਤ ਪਿਆਰੇ ॥੧॥

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਉਹ (ਹਰਿ) ਹਰੀ ਪ੍ਰਮੇਸਰ ਦੇ ਪਿਆਰੇ ਦਾਸ ਸੰਤ ਭਗਤ ਸਦਾ ਹੀ (ਜਾਗਹਿ) ਜਾਗਦੇ ਹਨ। **ਵਾ:** ਜੋ ਦਾਸਾ ਭਾਵ ਧਾਰਦੇ ਹਨ ਉਹ ਹਰੀ ਦੇ ਪਿਆਰੇ (ਦਾਸ) ਸੇਵਕ ਤੇ ਸੰਤ ਜਨ ਹਨ।

## ਮੇਰੀ ਸੇਜੜੀਐ; ਆਡੰਬਰੁ ਬਣਿਆ ॥

ਹੇ ਭਾਈ ! (ਮੇਰੀ) ਸਾਡੀ ਅੰਤਹਕਰਣ ਰੂਪ (ਸੇਜੜੀਐ) ਸੇਜਾ ਉੱਪਰ ਸ਼ੁਭ ਗੁਣਾਂ ਦਾ (ਆਡੰਬਰੁ) ਠਾਟ-ਬਾਟ ਬਣਿਆ ਹੋਇਆ ਹੈ। **ਵਾ:** ਬਿਰਤੀ ਦਾ ਸ਼ੁੱਭ ਗੁਣਾਂ ਦੇ ਸਹਿਤ ਹੋ ਕੇ ਅੰਤਰਮੁਖ ਹੋਣ ਰੂਪ ਅਡੰਬਰ ਬਣਿਆ ਹੋਇਆ ਹੈ। **ਵਾ:** ਭਗਤੀ ਦਾ ਸੁੰਦਰ ਅਡੰਬਰ ਤੰਬੂ ਦੀ ਨਿਆਈਂ ਬਣਿਆ ਹੋਇਆ ਹੈ ਤਾਂ ਕਿ ਮੌਤ ਰੂਪ ਤ੍ਰੇਲ ਨਾ ਪੈ ਸਕੇ। **ਵਾ:** ਸੁੰਦਰ (ਆਡੰਬਰੁ) ਬਨਾਵਟ ਬਣੀ ਹੋਈ ਹੈ। **ਵਾ:** ਸਾਨੂੰ ਪ੍ਰਮੇਸਰ ਦੀ ਪ੍ਰਾਪਤੀ ਦਾ (ਆਡੰਬਰੁ) ਉੱਦਮ ਬਣਿਆ ਹੋਇਆ ਹੈ।

**ਸੇਜਾ ਦਾ ਅਲੰਕਾਰ**

ਅੰਤਹਕਰਣ ਰੂਪ ਸੇਜਾ ਹੈ। ਜਿਸ ਦੇ ਮਨ, ਬੁੱਧ, ਚਿਤ, ਹੰਕਾਰ ਚਾਰ ਪਾਵੇ ਹਨ ਅਤੇ ਇੰਨ੍ਹਾਂ ਦੀਆਂ ਚਾਰ ਬਿਰਤੀਆਂ ਬਾਹੀਆਂ ਤੇ ਸੇਰੂ ਹਨ। ਜਿਸ ਨੂੰ ਪ੍ਰੇਮ ਰੂਪ ਬਾਣ ਦੇ ਨਾਲ ਬੁਣਿਆ ਹੋਇਆ ਹੈ। ਉੱਪਰ ਤੁਲਤਾ ਰੂਪ ਤਲਾਈ ਤੇ ਸਮਤਾ ਰੂਪ ਚਾਦਰ ਵਿਛਾਈ ਹੋਈ ਹੈ। ਸਤ, ਸੰਤੋਖ ਆਦਿ ਗੁਣਾਂ ਰੂਪ ਤੋਤੇ ਲਮਕਾਏ ਹੋਏ ਹਨ। ਚਾਰੇ ਮਹਾਂਵਾਕ ਰੂਪ ਸੇਜਬੰਦ ਹਨ। ਭਗਤੀ ਰੂਪ ਸਿਰਪੋਸ਼ ਹੈ। ਉੱਪਰ ਸ਼ਬਦ ਸ਼ਪਰਸ਼ ਰੂਪ ਰਸ ਗੰਧ ਵਿਸ਼ਿਆਂ ਤੇ ਕਾਮ ਕ੍ਰੋਧ ਲੋਭ ਮੋਹ ਹੰਕਾਰ ਵਿਕਾਰਾਂ ਨੂੰ ਤਿਆਗਣ ਰੂਪ ਫੁੱਲ ਅਰਪਨ ਕੀਤੇ ਹਨ। ਇਸ ਪ੍ਰਕਾਰ ਇਹ ਸ਼ਰਧਾ ਰੂਪ ਸੇਜਾ ਬਣੀ ਹੋਈ ਹੈ।

## ਮਨਿ ਅਨਦੁ ਭਇਆ; ਪ੍ਰਭੁ ਆਵਤ ਸੁਣਿਆ ॥

ਹੇ ਸੰਤ ਜਨੋਂ ! ਜਦੋਂ ਅਸੀਂ ਇਹ ਸੁਣਿਆ ਕਿ (ਪ੍ਰਭੁ) ਪ੍ਰਮੇਸਰ ਮਨੁੱਖਾਂ ਜਨਮ ਵਿਚ (ਆਵਤ) ਆ ਕੇ ਪ੍ਰਾਪਤ ਹੁੰਦਾ ਹੈ ਤਾਂ ਉਦੋਂ ਤੋਂ ਹੀ ਸਾਡੇ ਮਨ ਵਿਚ ਸਰੂਪ ਦਾ (ਅਨਦੁ) ਅਨੰਦ ਪ੍ਰਾਪਤ (ਭਇਆ) ਹੋ ਗਿਆ।

**ਅਥਵਾ :** ਵੇਦ ਸ਼ਾਸਤਰਾਂ ਦੁਆਰਾ ਸੁਣਿਆ ਹੈ ਕਿ ਸਤਿਗੁਰਾਂ ਦੁਆਰਾ ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦਾ ਸੋਧਨ ਕਰਨੇ ਕਰਕੇ (ਪ੍ਰਭੁ) ਪ੍ਰਭੂ ਦੀ ਸਾਖਿਆਤਤਾ ਦਾ ਆਨੰਦ ਮਨ ਵਿਚ ਆ ਕੇ ਪ੍ਰਾਪਤ ਹੁੰਦਾ ਹੈ।

## ਪ੍ਰਭ ਮਿਲੇ ਸੁਆਮੀ, ਸੁਖਹ ਗਾਮੀ; ਚਾਵ ਮੰਗਲ ਰਸ ਭਰੇ ॥

ਜਦੋਂ (ਸੁਖਹ) ਸੁਖ ਸਰੂਪ ਵਿਚ (ਗਾਮੀ) ਗੰਮਤਾ ਕਰਾਉਣ ਵਾਲੇ **ਵਾ:** ਸੁੱਖ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੇ **ਵਾ:** (ਸੁਖਹ) ਅਨੰਦ ਦੇ ਵਿਚ ਪਹੁੰਚਾਉਣ ਵਾਲੇ (ਸੁਆਮੀ) ਮਾਲਕ (ਪ੍ਰਭ) ਪ੍ਰਮੇਸਰ (ਮਿਲੇ) ਮਿਲ ਪਏ ਤਾਂ ਉਦੋਂ ਅਸੀਂ ਮੰਗਲਾਂ ਨੂੰ (ਚਾਵ) ਚਾਅ ਦੇ ਨਾਲ ਗਾ ਕੇ (ਰਸ) ਪ੍ਰੇਮ ਰਸ **ਵਾ:** (ਰਸ) ਅਨੰਦ ਦੇ ਨਾਲ ਲਬਾਲਬ ਭਰ ਗਏ, ਪਰੀਪੂਰਤ ਹੋ ਗਏ। **ਵਾ:** ਉਦੋਂ ਸਾਡੇ ਸਰੀਰ ਵਿਚ (ਚਾਵ) ਉਤਸ਼ਾਹ ਆ ਗਿਆ।

ਅਸੀਂ ਰਸਨਾਂ ਕਰਕੇ ਮੰਗਲ ਗਾਉਣ ਲੱਗ ਪਏ ਅਤੇ ਮਨ ਕਰਕੇ (ਰਸ) ਪ੍ਰੇਮ ਨਾਲ ਲਬਾਲਬ ਭਰ ਗਏ ਭਾਵ ਪ੍ਰਮੇਸਰ ਵਿਚ ਲੀਨ ਹੋ ਗਏ।

## ਅੰਗ ਸੰਗਿ ਲਾਗੇ, ਦੂਖ ਭਾਗੇ; ਪ੍ਰਾਣ ਮਨ ਤਨ ਸਭਿ ਹਰੇ ॥

ਜਿਸ ਪ੍ਰਕਾਰ ਇਕ ਪਿਤਾ ਆਪਣੇ ਬੱਚੇ ਨੂੰ ਅੰਗਾਂ ਦੇ ਨਾਲ ਲਾ ਲੈਂਦਾ ਹੈ। ਉਸੇ ਪ੍ਰਕਾਰ ਹੀ ਅਸੀਂ ਮਹਾਰਾਜ ਜੀ ਦੇ (ਅੰਗ) ਅੰਗਾਂ ਦੇ (ਸੰਗਿ) ਨਾਲ (ਲਾਗੇ) ਲੱਗੇ ਹਾਂ। **ਵਾ:** ਮਹਾਰਾਜ ਜੀ ਦੇ (ਅੰਗ) ਹਿਰਦੇ ਦੇ (ਸੰਗਿ) ਨਾਲ ਲੱਗੇ ਹਾਂ **ਵਾ:** ਮਹਾਰਾਜ ਜੀ ਦੇ (ਸੰਗਿ) ਸਰੂਪ ਦੇ ਨਾਲ ਜੁੜ ਗਏ ਹਾਂ। ਜਿਸ ਕਰਕੇ ਸਾਡੇ ਜੰਮਣ-ਮਰਣ ਦੇ ਸਾਰੇ (ਦੂਖ) ਦੁੱਖ (ਭਾਗੇ) ਭੱਜ ਗਏ ਹਨ ਅਤੇ ਹੁਣ ਸਾਡੇ ਪ੍ਰਾਣ, ਮਨ ਤੇ ਤਨ ਆਦਿਕ ਸਭ ਹਰੇ ਭਰੇ ਹੋ ਗਏ ਹਨ ਭਾਵ ਪ੍ਰਫੁਲਿੱਤ ਹੋ ਗਏ ਹਨ। **ਵਾ:** ਹੁਣ ਸਾਡੇ ਪ੍ਰਾਣ ਵੀ ਸਤਿਨਾਮ ਦਾ ਉਚਾਰਨ ਕਰਦੇ ਹਨ। ਮਨ ਵੀ ਸਾਰਿਆਂ ਫੁਰਨਿਆਂ ਨੂੰ ਛੱਡ ਕੇ ਪ੍ਰਮੇਸਰ ਦੀ ਪ੍ਰਾਪਤੀ ਦੇ ਅਨੰਦ ਨੂੰ ਉਚਾਰਨ ਕਰਦਾ ਹੈ। (ਤਨ) ਸਰੀਰ ਵਿਚ ਵੀ ਪ੍ਰਮੇਸਰ ਦੇ ਨਾਮ ਦੇ ਸ਼ਰਨਾਟੇ ਪੈਂਦੇ ਹਨ। ਇਸ ਪ੍ਰਕਾਰ ਸਾਰੇ ਹਰੇ ਭਰੇ ਹੋ ਗਏ ਹਨ। ਅਰਥਾਤ ਸਫਲੇ ਹੋ ਗਏ ਹਨ।

## ਮਨ ਇਛ ਪਾਈ, ਪ੍ਰਭ ਧਿਆਈ; ਸੰਜੋਗੁ ਸਾਹਾ, ਸੁਭ ਗਣਿਆ ॥

ਜਿਹੜੀ ਮਨ ਵਿਚ ਮੁਕਤੀ ਪ੍ਰਾਪਤ ਕਰਨ ਦੀ ਇੱਛਾ ਸੀ। **ਵਾ:** ਸੁਤ, ਬਿਤ, ਲੋਕ ਆਦਿਕ ਦੀ ਇੱਛਾ ਸੀ। ਉਹ (ਪ੍ਰਭ) ਪ੍ਰਮੇਸਰ ਨੂੰ (ਧਿਆਈ) ਧਿਆਉਂਣੇ ਕਰਕੇ (ਪਾਈ) ਪ੍ਰਾਪਤ ਕਰ ਲਈ ਹੈ ਅਤੇ ਜਿਹੜਾ ਸਾਡਾ ਗੁਰਾਂ ਦੇ ਨਾਲ ਸੰਜੋਗ ਹੋਇਆ ਹੈ। ਇਹੀ ਪ੍ਰਮੇਸਰ ਦੀ ਪ੍ਰਾਪਤੀ ਦਾ (ਸੁਭ) ਸ੍ਰੇਸ਼ਟ, ਉਤਮ ਸਾਹਾ (ਗਣਿਆ) ਵੀਚਾਰਿਆ ਹੈ। **ਵਾ:** ਜਿਹੜਾ ਗੁਰਾਂ ਦੇ ਮਹਾਵਾਕਾਂ ਦੇ ਸੰਜੋਗ ਕਰਕੇ ਹਿਰਦੇ ਵਿੱਚ ਗਿਆਨ ਹੋਇਆ ਹੈ। ਇਹ (ਸੁਭ) ਸੋਹਣਾ ਸਾਹਾ ਵਿਚਾਰਿਆ ਹੈ। **ਵਾ:** ਜਿਹੜਾ ਸੰਤਾਂ ਦੀ ਸੰਗਤ ਕਰਕੇ ਆਤਮਾਨੰਦ ਦੀ ਪ੍ਰਾਪਤੀ ਦਾ ਸੰਜੋਗ ਹੋਇਆ ਹੈ। ਇਹ (ਸੁਭ) ਉੱਤਮ, ਚੰਗਾ, ਸ੍ਰੇਸ਼ਟ ਸਾਹਾ ਵੀਚਾਰਿਆ ਹੈ। **ਵਾ:** ਜਿਹੜਾ ਜਗਿਆਸੂ ਦਾ ਸਤਿਗੁਰਾ ਨਾਲ ਸੰਜੋਗ ਹੋਇਆ ਹੈ ਇਹ ਪ੍ਰਮੇਸਰ ਦੀ ਪ੍ਰਾਪਤੀ ਦਾ ਸ੍ਰੇਸ਼ਟ ਸਾਹਾ ਵੀਚਾਰਿਆ ਹੈ।

## ਬਿਨਵੰਤਿ ਨਾਨਕ, ਮਿਲੇ ਸ੍ਰੀਧਰ; ਸਗਲ ਆਨੰਦ ਰਸੁ ਬਣਿਆ ॥੨॥

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਜਦੋਂ ਅਸੀਂ (ਸ੍ਰੀਧਰ) ਸਾਰਿਆਂ ਜੀਆਂ ਨੂੰ ਆਪਣੇ ਆਸਰੇ ਧਾਰਨ ਵਾਲੇ **ਵਾ:** (ਸ੍ਰੀ+ਧਰ) (ਸ੍ਰੀ) ਲਕਛਮੀ ਨੂੰ (ਧਰ) ਧਾਰਨ ਵਾਲੇ **ਵਾ:** (ਸ੍ਰੀ) ਸੋਭਾ ਨੂੰ ਧਾਰਨ ਵਾਲੇ ਸਾਰਿਆਂ ਦੇ ਸ੍ਰੋਮਣੀ ਪ੍ਰਮੇਸਰ ਨਾਲ (ਮਿਲੇ) ਮਿਲ ਪਏ। ਤਾਂ ਉਦੋਂ ਸਾਨੂੰ ਦੁਨੀਆਂ ਦੇ ਖਾਣ, ਪੀਣ, ਪੈਨਣ, ਦੇਖਣ, ਸੁੰਘਣ ਆਦਿਕ (ਸਗਲ) ਸਾਰਿਆਂ ਅਨੰਦਾਂ ਵਿਚੋਂ ਆਤਮਾਨੰਦ ਦਾ ਰਸ (ਬਣਿਆ) ਬਣ ਗਿਆ ਭਾਵ ਪ੍ਰਾਪਤ ਹੋ ਗਿਆ।

## ਮਿਲਿ ਸਖੀਆ ਪੁਛਹਿ; ਕਹੁ ਕੰਤ ਨੀਸਾਣੀ ॥

ਜਿਸ ਪ੍ਰਕਾਰ ਸਖੀਆਂ ਆਪਸ ਵਿਚ ਮਿਲ ਕੇ ਆਪਣੀ ਵਿਆਹੀ ਹੋਈ ਸਖੀ ਨੂੰ ਪੁੱਛਦੀਆਂ ਹਨ ਕਿ ਤੇਰੀ ਸੱਸ ਦਾ ਕਿਹੋ ਜਿਹਾ ਸੁਭਾਅ ਹੈ, ਤੇਰੇ ਸਹੁਰੇ ਦਾ ਕਿਹੋ ਜਿਹਾ ਸੁਭਾ ਹੈ, ਤੇਰੇ ਜੇਠ ਦਾ ਕਿਹੋ ਜਿਹਾ ਸੁਭਾਅ ਹੈ, ਤੇਰੀ ਜਿਠਾਣੀ ਦਾ ਕਿਹੋ ਜਿਹਾ ਸੁਭਾਅ ਹੈ। ਤਾਂ ਉਹ ਸਾਰਿਆਂ ਦੇ ਸੁਭਾਅ ਦੱਸਦੀ ਰਹਿੰਦੀ ਹੈ। ਪਰ ਜਦੋਂ ਉਹ ਪੁੱਛਦੀਆਂ ਹਨ ਕਿ ਹੁਣ ਆਪਣੇ ਪਤੀ ਦੀ ਨਿਸ਼ਾਨੀ ਦੱਸਣਾ ਕਰ ਕਿ ਜਦੋਂ ਤੈਨੂੰ ਪਤੀ ਦੀ ਪ੍ਰਾਪਤੀ ਹੋਈ ਸੀ ਤਾਂ ਉਦੋਂ ਤੈਨੂੰ ਕਿਤਨਾਂ ਕੁ ਅਨੰਦ ਪ੍ਰਾਪਤ ਹੋਇਆ ਸੀ। ਤਾਂ ਉਹ ਸੋਹਾਗਣ ਇਸਤਰੀ

ਪ੍ਰੇਮ ਰਸ ਵਿਚ ਭਰ ਕੇ ਚੁੱਪ ਹੋ ਜਾਂਦੀ ਹੈ ਤੇ ਸਖੀਆਂ ਉਸ ਦੀ ਚੁਪੀ ਤੋਂ ਸਮਝ ਲੈਂਦੀਆਂ ਹਨ ਕਿ ਇਸ ਨੂੰ ਤਾਂ ਭਾਰੀ ਸੁੱਖ ਪ੍ਰਾਪਤ ਹੋਇਆ ਹੈ।

ਉਸੇ ਪ੍ਰਕਾਰ ਹੀ ਜਿਸ ਸੰਤ ਮਹਾਂਪੁਰਖ ਰੂਪ ਸੁਹਾਗਣ ਨੂੰ ਬ੍ਰਹਮਾਕਾਰ ਬਿਰਤੀ ਕਰਨੇ ਕਰਕੇ ਪਤੀ ਪ੍ਰਮੇਸਰ ਦਾ ਮਿਲਾਪ ਪ੍ਰਾਪਤ ਹੋਇਆ ਹੈ। ਉਸ ਦੇ ਤਾਈਂ ਜਗਿਆਸੂ ਰੂਪ ਸਖੀਆਂ ਆਪਸ ਵਿਚ (ਮਿਲਿ) ਮਿਲ ਕਰਕੇ ਪਹਿਲਾਂ ਤਾਂ ਇਹ ਪੁੱਛਦੀਆਂ ਹਨ ਕਿ ਮਾਇਆ ਦਾ ਕੈਸਾ ਸਰੂਪ ਹੈ? ਜਗਤ ਦਾ ਸਰੂਪ ਕੈਸਾ ਹੈ? ਈਸਰ ਦਾ ਕੀ ਸਰੂਪ ਹੈ? ਜੀਵ ਦਾ ਸਰੂਪ ਕੀ ਹੈ? ਤਾਂ ਉਹ ਸਭ ਕੁਝ ਦੱਸ ਦਿੰਦੇ ਹਨ। ਪਰ ਜਦੋਂ ਉਹ ਜਗਿਆਸੂ ਰੂਪ ਸਖੀਆਂ ਇਹ ਪੁੱਛਦੀਆਂ ਹਨ ਕਿ (ਕੰਤ) ਪਤੀ ਪ੍ਰਮੇਸਰ ਦੀ ਕੋਈ (ਨੀਸਾਣੀ) ਨਿਸ਼ਾਨੀ (ਕਹੁ) ਦੱਸਣਾ ਕਰਿ ਕਿ ਪਤੀ ਵਾਹਿਗੁਰੂ ਜੀ ਵਿਚ ਏਕਤਾ ਦਾ ਕਿਤਨਾ ਕੁ ਅਨੰਦ ਹੈ। ਤਾਂ

## ਰਸਿ ਪ੍ਰੇਮ ਭਰੀ; ਕਛੂ ਬੋਲਿ ਨ ਜਾਣੀ ॥

ਉਸ ਵਕਤ ਉਹ ਮਹਾਂਪੁਰਖ ਰੂਪ ਸੁਹਾਗਣ ਪ੍ਰੇਮ ਰਸ ਵਿਚ ਭਰੀ ਹੋਈ (ਕਛੂ) ਕੁਝ ਵੀ (ਬੋਲਿ) ਬੋਲਣਾ ਨਹੀਂ (ਜਾਣੀ) ਜਾਣਦੀ।

**ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ ॥**
**ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ ॥** *(ਅੰਗ : ੧੨੦੩)*

ਉਹ ਕਹਿੰਦੀ ਹੈ ਕਿ ਉਹ ਅਕਹਿ ਰਸ ਹੈ ਜਿਸ ਬਾਰੇ ਕੁਝ ਵੀ ਕਿਹਾ ਨਹੀਂ ਜਾ ਸਕਦਾ। ਯਥਾ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** *(ਅੰਗ : ੩੩੪)*

**ਚਲੀ ਪੂਤਰੀ ਲੋਣ ਕੀ ਥਾਹਿ ਸਿੰਧ ਕੀ ਲੈਣ।**
**ਅਨਾਥ ਆਪ ਆਪੇ ਭਈ ਪਲਟ ਕਹੇ ਕੋ ਬੈਣ ॥** *(ਵਿਚਾਰਮਾਲਾ)*

ਤਾਂ ਉਹ ਜਗਿਆਸੂ ਰੂਪ ਸਖੀਆਂ ਉਸ ਦੀ ਖੁਸ਼ੀ ਤੋਂ ਅਨੁਭਵ ਕਰ ਲੈਂਦੀਆਂ ਹਨ ਕਿ ਇਸ ਨੂੰ ਪਤੀ ਪ੍ਰਮੇਸਰ ਦੀ ਪ੍ਰਾਪਤੀ ਦਾ ਭਾਰੀ ਸੁਖ ਪ੍ਰਾਪਤ ਹੋਇਆ ਹੈ।

## ਗੁਣ ਗੂੜ ਗੁਪਤ, ਅਪਾਰ ਕਰਤੇ; ਨਿਗਮ, ਅੰਤੁ ਨ ਪਾਵਹੇ ॥

ਉਸ (ਕਰਤੇ) ਕਰਤਾ ਪੁਰਖ ਵਾਹਿਗੁਰੂ ਜੀ ਦੇ ਗੁਣ (ਗੂੜ ਗੁਪਤ) ਗੁਪਤ ਤੋਂ ਗੁਪਤ **ਵਾ:** (ਗੂੜ) ਡੂੰਘੇ (ਗੁਪਤ) ਗੁਝੇ ਅਤੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹਨ। ਜਿੰਨ੍ਹਾਂ ਦਾ ਅੰਤ (ਨਿਗਮ) ਵੇਦ ਵੀ ਨਹੀਂ (ਪਾਵਹੇ) ਪਾ ਸਕਦੇ।

## ਭਗਤਿ ਭਾਇ, ਧਿਆਇ ਸੁਆਮੀ; ਸਦਾ ਹਰਿ ਗੁਣ ਗਾਵਹੇ ॥

ਹੇ ਸਖੀ! ਜਿਹੜਾ (ਭਾਇ) ਪ੍ਰੇਮਾ (ਭਗਤਿ) ਭਗਤੀ ਕਰਕੇ (ਸੁਆਮੀ) ਮਾਲਕ ਪ੍ਰਮੇਸਰ ਨੂੰ (ਧਿਆਇ) ਧਿਆਉਂਦਾ ਹੈ ਅਤੇ ਰਸਨਾਂ ਕਰਕੇ ਵੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ ਸਦਾ ਹੀ (ਗਾਵਹੇ) ਗਾਉਂਦਾ ਰਹੇ, ਉਹ ਪ੍ਰਾਪਤ ਕਰ ਸਕਦਾ ਹੈ।

## ਸਗਲ ਗੁਣ, ਸੁਗਿਆਨ ਪੂਰਨ; ਆਪਣੇ ਪ੍ਰਭ, ਭਾਣੀ ॥

ਇਸ ਪ੍ਰਕਾਰ ਜਿਹੜੀਆਂ ਮਹਾਂਪੁਰਖ ਸਖੀਆਂ ਆਪਣੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਣੀ) ਭਾਅ ਗਈਆਂ ਹਨ ਉਹਨਾਂ ਦੇ ਅੰਦਰ ਸਤ, ਸੰਤੋਖ ਆਦਿਕ (ਸਗਲ) ਸਾਰੇ ਗੁਣਾਂ ਦਾ ਖਜ਼ਾਨਾ ਅਤੇ (ਸੁ+ਗਿਆਨ) (ਸੁ) ਸ੍ਰੇਸ਼ਟ ਪ੍ਰੋਖ-ਅਪ੍ਰੋਖ ਗਿਆਨ ਪੂਰਨ ਰੂਪ ਵਿਚ ਪ੍ਰਗਟ ਹੋ ਜਾਂਦਾ ਹੈ।

**ਬਿਨਵੰਤਿ ਨਾਨਕ, ਰੰਗਿ ਰਾਤੀ; ਪ੍ਰੇਮ ਸਹਜਿ ਸਮਾਣੀ ॥੩॥**

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਥਨ ਕਰਦੇ ਹਨ ਉਹ ਮਹਾਤਮਾ ਰੂਪ ਸਖੀਆਂ ਪ੍ਰੇਮ ਰੰਗ ਵਿਚ (ਰਾਤੀ) ਰੱਤੀਆਂ ਹੋਈਆਂ ਹਨ। ਜਿਸ ਕਰਕੇ ਉਹਨਾਂ ਦੀ ਬਿਰਤੀ ਵਾਹਿਗੁਰੂ ਜੀ ਦੇ ਪ੍ਰੇਮ ਕਰਕੇ (ਸਹਜਿ) ਸਹਜੇ **ਵਾ:** ਸਾਂਤੀ ਪੂਰਵਕ ਹੀ ਵਾਹਿਗੁਰੂ ਜੀ ਵਿਚ (ਸਮਾਣੀ) ਅਭੇਦ ਹੋ ਗਈ ਹੈ। **ਵਾ:** (ਸਹਜਿ) ਸਰੂਪ ਵਿਚ ਸਮਾ ਗਈ ਹੈ

**ਸੁਖ ਸੋਹਿਲੜੇ; ਹਰਿ ਗਾਵਣ ਲਾਗੇ ॥**

ਜਦੋਂ ਸੰਤ ਮਹਾਂਪੁਰਖ ਅਧਿਕਾਰੀਆਂ ਦੇ ਤਾਈਂ ਸੁਣਾਉਣ ਵਾਸਤੇ (ਹਰਿ) ਹਰੀ ਪ੍ਰਮੇਸਰ ਦੇ ਸੁਖ ਰੂਪ ਜਸ ਨੂੰ (ਸੋਹਿਲੜੇ) ਅਨੰਦ ਦੇ ਸਹਿਤ ਹੋ ਕੇ (ਗਾਵਣ) ਗਾਉਣ (ਲਾਗੇ) ਲੱਗ ਪਏ। ਤਾਂ

**ਸਾਜਨ ਸਰਸਿਅੜੇ; ਦੁਖ ਦੁਸਮਨ ਭਾਗੇ ॥**

ਉਹਨਾਂ ਅਧਿਕਾਰੀਆਂ ਦੇ (ਸਾਜਨ) ਸੱਜਣ ਸਤ, ਸੰਤੋਖ ਆਦਿਕ ਸ਼ੁਭ ਗੁਣ (ਸਰਸਿਅੜੇ) ਸਹਿਤ ਰਸ ਦੇ ਹੋ ਗਏ। **ਵਾ:** ਉਹ ਸ੍ਰਵਣ, ਮੰਨਣ, ਕਰਨ ਵਾਲੇ (ਸਾਜਨ) ਸੱਜਣ ਅਧਿਕਾਰੀ ਜਨ ਅਨੰਦ ਦੇ ਸਹਿਤ ਹੋ ਗਏ ਹਨ ਅਤੇ ਉਹਨਾਂ ਦੇ ਅੰਦਰੋਂ ਦੁੱਖ ਦੇਣ ਵਾਲੇ ਕਾਮ, ਕ੍ਰੋਧ ਆਦਿਕ (ਦੁਸਮਨ) ਵੈਰੀ ਵੀ (ਭਾਗੇ) ਭੱਜ ਗਏ ਹਨ।

**ਸੁਖ ਸਹਜ ਸਰਸੇ ਹਰਿ ਨਾਮਿ ਰਹਸੇ; ਪ੍ਰਭਿ ਆਪਿ ਕਿਰਪਾ ਧਾਰੀਆ ॥**

*('ਰਹੱਸੇ' ਨਾ ਬੋਲੋ)*

ਜਦੋਂ ਉਸ (ਪ੍ਰਭਿ) ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪ ਕਿਰਪਾ ਦ੍ਰਿਸ਼ਟੀ (ਧਾਰੀਆ) ਧਾਰਨਾ ਕੀਤੀ ਤਾਂ (ਹਰਿ) ਹਰੀ ਪ੍ਰਮੇਸਰ ਦੇ ਨਾਮ ਕਰਕੇ (ਰਹਸੇ) ਅਨੰਦ ਦੇ ਸਹਿਤ ਹੋ ਗਏ **ਵਾ:** (ਰਹਸੇ) ਸਿਧਾਂਤ ਦੀ ਪ੍ਰਾਪਤੀ ਵਾਲੇ ਹੋ ਗਏ ਅਤੇ (ਸਹਜ) ਸਰੂਪ ਦੇ ਸੁਖ ਕਰਕੇ (ਸਰਸੇ) ਅਧਿਕਤਾ ਦੇ ਸਹਿਤ ਹੋ ਗਏ। **ਵਾ:** ਰਸ ਦੇ ਸਹਿਤ ਹੋ ਗਏ। **ਵਾ:** ਹਰੀ ਦੇ ਨਾਮ ਕਰਕੇ (ਰਹਸੇ) ਪ੍ਰਸੰਨ ਹੋ ਗਏ।

**ਹਰਿ ਚਰਣ ਲਾਗੇ, ਸਦਾ ਜਾਗੇ; ਮਿਲੇ ਪ੍ਰਭ ਬਨਵਾਰੀਆ ॥**

ਜਿੰਨ੍ਹਾਂ ਪ੍ਰੇਮੀ ਸੰਤਾਂ ਭਗਤਾਂ ਦਾ ਮਨ (ਹਰਿ) ਪ੍ਰਮੇਸਰ ਦੇ ਚਰਨਾਂ ਕਮਲਾਂ ਵਿਚ (ਲਾਗੇ) ਲੱਗ ਕੇ ਗਿਆਨ ਅਵਸਥਾ ਵਿਚ ਸਦਾ ਵਾਸਤੇ (ਜਾਗੇ) ਜਾਗ ਪਿਆ ਹੈ। ਉਹਨਾਂ ਨੂੰ (ਬਨਵਾਰੀਆ) ਸੰਸਾਰ ਰੂਪ ਬਾਗ ਦੇ ਵਾਲੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ (ਮਿਲੇ) ਮਿਲ ਗਏ ਹਨ।

**ਸੁਭ ਦਿਵਸ ਆਏ, ਸਹਜਿ ਪਾਏ; ਸਗਲ ਨਿਧਿ ਪ੍ਰਭ ਪਾਗੇ ॥**

ਉਹਨਾਂ ਗਿਆਨਵਾਨਾਂ ਦੇ (ਸਹਜਿ) ਸਾਂਤੀ ਨੂੰ (ਪਾਏ) ਪ੍ਰਾਪਤ ਕਰਨੇ ਕਰਕੇ (ਸਹਜਿ) ਗਿਆਨ ਦੇ (ਸੁਭ) ਸੋਹਣੇ (ਦਿਵਸ) ਦਿਨ (ਆਏ) ਆ ਗਏ ਹਨ ਅਤੇ ਉਹ (ਪ੍ਰਭ) ਪ੍ਰਮੇਸਰ ਵਿਚ (ਪਾਗੇ) ਰੰਗੇ ਹੋਣ ਕਰਕੇ ਨੌਂ ਨਿਧੀਆਂ, ਅਠਾਰਾਂ ਸਿਧੀਆਂ ਆਦਿਕ (ਸਗਲ) ਸਾਰਿਆਂ (ਨਿਧਿ) ਖਜ਼ਾਨਿਆਂ ਦੇ ਮਾਲਕ ਬਣ ਗਏ ਹਨ। **ਵਾ:** ਉਹਨਾਂ ਨੇ ਜਾਣ ਲਿਆ ਹੈ ਕਿ ਸਾਰੇ ਖਜ਼ਾਨੇ ਵਾਹਿਗੁਰੂ ਜੀ ਦੇ (ਪਾਗੇ) ਚਰਨਾਂ ਵਿਚ ਹੀ ਹਨ।

**ਬਿਨਵੰਤਿ ਨਾਨਕ, ਸਰਣਿ ਸੁਆਮੀ; ਸਦਾ ਹਰਿ ਜਨ ਤਾਗੇ ॥੪॥੧॥੧੦॥**

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਥਨ ਕਰਦੇ ਹਨ ਕਿ (ਸੁਆਮੀ) ਮਾਲਕ ਅਕਾਲ

ਪੁਰਖ ਵਾਹਿਗੁਰੂ ਜੀ ਦੀ ਸ਼ਰਨ ਵਿਚ ਪੈ ਕੇ (ਹਰਿ) ਹਰੀ ਪ੍ਰਮੇਸਰ ਦੇ (ਜਨ) ਭਗਤ ਸਦਾ ਹੀ (ਤਾਗੇ) ਟਿਕੇ ਰਹਿੰਦੇ ਹਨ। **ਵਾ:** ਸਦਾ ਹੀ (ਤਾਗੇ) ਤੁਗਦੇ ਰਹਿੰਦੇ ਹਨ ਭਾਵ ਉਹਨਾਂ ਦਾ ਕਦੇ ਵੀ ਨਾਸ਼ ਨਹੀਂ ਹੁੰਦਾ। **ਵਾ:** ਉਹ ਹਰੀ ਦੇ ਜਨ ਸਦਾ ਵਾਸਤੇ (ਤਾਗੇ) ਤਤ ਬੇਤੇ ਹੋਏ ਹਨ। **ਵਾ:** ਤਤ ਸਰੂਪ ਦੇ ਗਿਆਤੇ ਹੋਏ ਹਨ। **ਵਾ:** ਹਰੀ ਦੇ ਜਨ (ਤਾਗੇ) ਧਾਗੇ ਦੀ ਨਿਆਈਂ ਪ੍ਰਮੇਸਰ ਨਾਲ ਮਿਲੇ ਹੋਏ ਹੁੰਦੇ ਹਨ। **ਵਾ:** ਜਿਵੇਂ ਧਾਗਾ ਸਾਰਿਆਂ ਮੋਤੀਆਂ ਵਿਚ ਅਨੁਸੂਤ ਭਾਵ ਮਿਲਿਆ ਹੁੰਦਾ ਹੈ ਤਿਵੇਂ ਹੀ ਉਹ ਚੇਤਨ ਬ੍ਰਹਮ ਨੂੰ (ਤਾਗੇ) ਧਾਗੇ ਦੀ ਨਿਆਈਂ ਸਾਰੀਆਂ ਦੇਹਾਂ ਵਿਚ ਮਿਲਿਆ ਹੋਇਆ ਜਾਣ ਲੈਂਦੇ ਹਨ। **ਵਾ:** ਉਹ ਸਦਾ ਵਾਸਤੇ ਬ੍ਰਹਮ ਵਿਚ (ਤਾਗੇ) ਇਸਥਿਤ ਰਹਿੰਦੇ ਹਨ। **ਵਾ:** ਜਿਸ ਪ੍ਰਕਾਰ ਧਾਗੇ ਵਿਚ ਹੀਰੇ ਪ੍ਰੋਤੇ ਹੁੰਦੇ ਹਨ, ਤਿਵੇਂ ਹੀ ਉਹ ਆਪਣੇ ਰਿਦੇ ਰੂਪ ਧਾਗੇ ਵਿਚ ਸ਼ੁੱਭ ਗੁਣਾ ਰੂਪ ਹੀਰੇ ਪ੍ਰੋ ਕੇ ਰੱਖਦੇ ਹਨ।

## ਆਸਾ ਮਹਲਾ ੫ ॥

ਜਿੰਨ੍ਹਾਂ ਨੇ ਮਨੁੱਖਾ ਦੇਹ ਨੂੰ ਪ੍ਰਾਪਤ ਕਰਕੇ ਪ੍ਰਮੇਸਰ ਦੇ ਅਨੰਦ ਨੂੰ ਪ੍ਰਾਪਤ ਨਹੀਂ ਕੀਤਾ, ਸਾਰੀ ਜ਼ਿੰਦਗੀ ਬਿਅਰਥ ਹੀ ਗੁਜ਼ਾਰ ਦਿੱਤੀ ਹੈ। ਉਹਨਾਂ ਦੇ ਤਾਈਂ ਸਤਿਗੁਰੂ ਸਾਹਿਬ ਜੀ ਵੈਰਾਗਮਈ ਉਪਦੇਸ਼ ਦਿੰਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

## ਉਠਿ ਵੰਞੁ ਵਟਾਊੜਿਆ; ਤੈ ਕਿਆ ਚਿਰੁ ਲਾਇਆ ॥

ਹੇ ਜੀਵ ਰੂਪ (ਵਟਾਊੜਿਆ) ਰਾਹੀਆ! ਕਦੇ ਤਾਂ ਉਠ ਕੇ ਪ੍ਰਮੇਸਰ ਦੀ ਤਰਫ ਚੱਲਣਾ ਕਰ। (ਤੈ) ਤੂੰ ਇਤਨੀ (ਚਿਰੁ) ਦੇਰੀ (ਕਿਆ) ਕਿਸ ਵਾਸਤੇ (ਲਾਇਆ) ਲਾ ਰਿਹਾ ਹੈਂ।

**ਅਥਵਾ :** ਕਾਲ ਨੇ ਅੰਤ ਵੇਲੇ ਆ ਕੇ ਕਹਿਣਾ ਹੈ ਕਿ ਹੇ ਸੰਸਾਰ ਰੂਪ ਰਸਤੇ ਦੇ (ਵਟਾਊੜਿਆ) ਰਾਹੀਆ! ਤੇਰੀ ਪ੍ਰਾਲਬਧ ਪੂਰੀ ਹੋ ਗਈ ਹੈ। ਇਸ ਲਈ ਉਠ ਕੇ ਪ੍ਰਲੋਕ ਵੱਲ ਨੂੰ (ਵੰਞੁ) ਚੱਲਣਾ ਕਰ। ਹੁਣ (ਤੈ) ਤੂੰ ਇਸ ਦੇਹ ਵਿਚ ਰਹਿਣ ਲਈ (ਕਿਆ) ਕਿਸ ਵਾਸਤੇ ਚਿਰ ਲਾਇਆ ਹੈ? ਭਾਵ ਨਾ ਲਾਉਣਾ ਕਰ ਕਿਉਂਕਿ ਹੁਣ ਤੂੰ ਇਸ ਦੇਹ ਵਿਚ ਨਹੀਂ ਰਹਿ ਸਕਦਾ। ਤੂੰ ਇਸ ਅਸਥੂਲ ਸਰੀਰ ਨੂੰ ਏਥੇ ਹੀ ਛੱਡ ਜਾਣਾ ਹੈ।

## ਮੁਹਲਤਿ ਪੁੰਨੜੀਆ; ਕਿਤੁ ਕੂੜਿ ਲੋਭਾਇਆ ॥

ਜਿਹੜਾ ਤੇਰਾ (ਮੁਹਲਤਿ) ਅਰਸਾ ਸੀ ਕਿ ਇਸਨੇ ਇਤਨੇ ਸਾਲ, ਮਹੀਨੇ, ਦਿਨ, ਘੜੀਆਂ, ਪਲ ਜਿਊਣਾ ਹੈ, ਉਹ ਅਰਸਾ (ਪੁੰਨੜੀਆ) ਪੂਰਾ ਹੋ ਗਿਆ ਹੈ। ਤੂੰ ਇੰਨ੍ਹਾਂ (ਕੂੜਿ) ਝੂਠੇ ਪਦਾਰਥਾਂ ਵਿਚ (ਕਿਤੁ) ਕਿਸ ਵਾਸਤੇ (ਲੋਭਾਇਆ) ਲੁਭਾਇਮਾਨ ਹੋ ਰਿਹਾ ਹੈਂ।

## ਕੂੜੇ ਲੁਭਾਇਆ, ਧੋਹੁ ਮਾਇਆ; ਕਰਹਿ ਪਾਪ ਅਮਿਤਿਆ ॥

*('ਅ-ਮਿੱਤਿਆ' ਬੋਲੋ)*

ਤੂੰ (ਕੂੜੇ) ਝੂਠੇ ਪਦਾਰਥਾਂ, ਦੁਆਰਾ (ਲੁਭਾਇਆ) ਲੁਭਾਇਮਾਨ ਕੀਤਾ ਹੋਇਆ ਮਾਇਆ ਦੇ ਮੋਹ ਵਿਚ (ਧੋਹੁ) ਛਲਿਆ ਗਿਆ ਹੈਂ। **ਵਾ:** ਝੂਠੇ ਸਬੰਧੀਆਂ ਦੇ ਮੋਹ ਵਿਚ ਲੁਭਾਇਮਾਨ ਹੋ ਕੇ ਛਲ ਰੂਪ ਮਾਇਆ ਵਿਚ ਲੱਗ ਰਿਹਾ ਹੈਂ। **ਵਾ:** ਮਾਇਆ ਨੇ ਤੇਰੇ ਨਾਲ (ਧੋਹੁ) ਧੋਖੇਬਾਜੀ ਕੀਤੀ ਹੈ। **ਵਾ:** ਤੂੰ ਝੂਠੇ ਪਦਾਰਥਾਂ ਦਾ ਲੁਭਾਇਮਾਨ ਕੀਤਾ ਹੋਇਆ ਮਾਇਆ ਵਾਸਤੇ ਦੂਸਰਿਆਂ ਨਾਲ (ਧੋਹੁ) ਧੋਖੇਬਾਜੀ ਕਰਦਾ ਹੈਂ ਅਤੇ (ਅਮਿਤਿਆ) ਮਿਣਤੀ ਤੋਂ ਰਹਿਤ ਪਾਪ (ਕਰਹਿ) ਕਰਦਾ ਹੈਂ।

## ਤਨੁ ਭਸਮ ਢੇਰੀ, ਜਮਹਿ ਹੇਰੀ; ਕਾਲਿ ਬਪੁੜੈ ਜਿਤਿਆ ॥

ਜਦੋਂ ਤੇਰੀ ਸੂਖਮ ਸਰੀਰ ਦੀ ਜਿੰਦ (ਜਮਹਿ) ਜਮਦੂਤਾਂ ਨੂੰ (ਹੇਰੀ) ਦੇਖਣਾ ਕਰੇਗੀ। ਉਦੋਂ ਤੇਰੀ (ਤਨੁ) ਦੇਹੀ ਭਸਮ ਦੀ ਢੇਰੀ ਹੋ ਜਾਵੇਗੀ। ਇਸ ਲਈ ਹੇ (ਬਪੁੜੈ) ਵਿਚਾਰੇ ਜੀਵ! ਤੈਨੂੰ ਕਾਲ ਨੇ (ਜਿਤਿਆ) ਜਿੱਤ ਲਿਆ ਹੈ। **ਵਾ:** ਜਿਹੜਾ ਕਾਲ ਬ੍ਰਹਮ ਗਿਆਨੀਆਂ ਦੀ ਨਿਗਾਹ ਵਿਚ ਵਿਚਾਰਾ, ਤੁੱਛ ਹੈ, ਉਸਨੇ ਤੈਨੂੰ ਜਿੱਤ ਲਿਆ ਹੈ।

### ਅੰਗ : ੪੬੦

## ਮਾਲੁ ਜੋਬਨੁ ਛੋਡਿ ਵੈਸੀ; ਰਹਿਓ ਪੈਨਣੁ ਖਾਇਆ ॥ *('ਪੈਨਣੁ' ਭਾਰਾ ਬੋਲੋ)*

ਹੇ ਜੀਵ! ਤੂੰ (ਮਾਲੁ) ਹਾਥੀ ਘੋੜੇ ਤੇ (ਜੋਬਨੁ) ਜੁਆਨੀ ਆਦਿਕ ਸਭ ਕੁਝ (ਛੋਡਿ) ਛੱਡ ਕੇ (ਵੈਸੀ) ਚਲਿਆ ਜਾਵੇਂਗਾ ਅਤੇ ਤੇਰੇ ਦੁਆਰਾ ਚੰਗੇ-ਚੰਗੇ ਬਸਤਰ (ਪੈਨਣੁ) ਪਹਿਨਣਾ ਤੇ ਤਰ੍ਹਾਂ-ਤਰ੍ਹਾਂ ਦੇ ਭੋਜਨ, ਪਦਾਰਥ (ਖਾਇਆ) ਖਾਣਾ ਆਦਿਕ ਸਭ ਕੁਝ ਵੀ ਏਥੇ ਹੀ (ਰਹਿਓ) ਰਹਿ ਜਾਵੇਗਾ।

ਨੋਟ : 'ਵੈਸੀ' ਲਹਿੰਦੇ ਇਲਾਕੇ ਦੀ ਬੋਲੀ ਹੈ। ਜਿਸ ਤੋਂ ਭਾਵ ਹੈ 'ਚਲਿਆ ਜਾਵੇਂਗਾ'।

## ਨਾਨਕ, ਕਮਾਣਾ ਸੰਗਿ ਜੁਲਿਆ; ਨਹ ਜਾਇ ਕਿਰਤੁ ਮਿਟਾਇਆ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਜੀਵ! ਤੇਰੇ ਦੁਆਰਾ (ਕਮਾਣਾ) ਕਮਾਇਆ ਹੋਇਆ ਚੰਗਾ-ਮੰਦਾ ਕਰਮ ਤੇਰੇ (ਸੰਗਿ) ਨਾਲ ਹੀ (ਜੁਲਿਆ) ਚਲੇਗਾ ਭਾਵ ਜਾਵੇਗਾ। ਕਿਉਂਕਿ ਕੀਤੇ ਹੋਏ (ਕਿਰਤੁ) ਕਰਮਾਂ ਦਾ ਇਕੱਠ ਮਿਟਾਇਆ ਨਹੀਂ (ਜਾਇ) ਜਾਂਦਾ। ਅਰਥਾਤ ਕੀਤੇ ਹੋਏ ਕਰਮਾਂ ਨੂੰ ਭੁਗਤਣਾ ਹੀ ਪੈਂਦਾ ਹੈ। ਯਥਾ :

**ਅਵਸਮੇਵ ਭੁਗਤਬਿਅੰ ਕਿਰਤੰ ਕਰਮੁੰ ਸੁਭਾਸੁਭੰ ॥ ਅਭੁਗਤੰ ਨ ਖੀਅਤੇ ॥** *(ਗੀਤਾ)*

## ਫਾਥੋਹੁ ਮਿਰਗ ਜਿਵੈ; ਪੇਖਿ ਰੈਣਿ ਚੰਦ੍ਰਾਇਣੁ ॥

(ਜਿਵੈ) ਜਿਸ ਪ੍ਰਕਾਰ (ਮਿਰਗ) ਹਿਰਨ ਘੰਡੇ ਹੇੜੇ ਦੇ ਸ਼ਬਦ ਨੂੰ ਸੁਣ ਕੇ ਸ਼ਿਕਾਰੀ ਦੇ ਜਾਲ ਵਿਚ ਫਸ ਜਾਂਦਾ ਹੈ ਉਸੇ ਪ੍ਰਕਾਰ ਹੀ ਹੇ ਜੀਵ! ਤੂੰ ਆਪਣੀ ਅਵਸਥਾ ਰੂਪ (ਰੈਣਿ) ਰਾਤ ਵਿਚ ਇਸਤਰੀ ਦੇ (ਚੰਦ੍ਰਾਇਣੁ) ਚੰਦਰਮਾ ਦੀ ਚਾਂਦਨੀ ਵਰਗੇ ਉੱਜਲ ਮੁਖ ਨੂੰ (ਪੇਖਿ) ਵੇਖ ਕੇ ਹਰਨ ਦੀ ਨਿਆਈਂ ਮਾਇਆ ਰੂਪ ਸ਼ਿਕਾਰੀ ਦੇ ਮੋਹ ਰੂਪ ਜਾਲ ਵਿਚ ਫਸ ਗਿਆ ਹੈ। **ਵਾ:** ਮਾਇਆ ਰੂਪ ਦੀਵੇ ਦੇ ਚਮਕਾਰੇ ਭਾਵ ਪ੍ਰਕਾਸ਼ ਨੂੰ ਵੇਖ ਕੇ ਏਸੇ ਵਿਚ ਹੀ ਫਸ ਗਿਆ ਹੈ। **ਵਾ:** ਜਿਹੜੇ ਪੁੱਤਰ, ਇਸਤਰੀ ਆਦਿਕਾਂ ਦੇ ਪ੍ਰੇਮ, ਮੋਹ ਦੇ ਬਚਨ ਘੰਡੇ ਹੇੜੇ ਦੇ ਸ਼ਬਦ ਦੀ ਨਿਆਈਂ ਹਨ। ਉਹਨਾਂ ਵਿਚ ਤੂੰ ਫਸ ਗਿਆ ਹੈਂ।

## ਸੂਖਹੁ ਦੂਖ ਭਏ; ਨਿਤ ਪਾਪ ਕਮਾਇਣੁ ॥

(ਨਿਤ) ਨਿਤਾਪ੍ਰਤੀ ਪਾਪਾਂ ਨੂੰ (ਕਮਾਇਣੁ) ਕਮਾਉਣ ਕਰਕੇ ਤੈਨੂੰ ਇਹ ਫਲ ਮਿਲਿਆ ਹੈ ਕਿ ਜਿੰਨ੍ਹਾਂ ਵਿਸ਼ੇ ਸੁੱਖਾਂ ਨੂੰ ਤੂੰ ਸੁੱਖ ਰੂਪ ਕਰਕੇ ਭੋਗਦਾ ਸੀ ਉਹ ਸਾਰੇ (ਸੂਖਹੁ) ਸੁਖ ਰੂਪ ਤੋਂ ਉਲਟ ਕੇ (ਦੂਖ) ਦੁੱਖ ਰੂਪ ਹੋ ਗਏ ਹਨ।

## ਪਾਪਾ ਕਮਾਣੇ ਛਡਹਿ ਨਾਹੀ; ਲੈ ਚਲੇ, ਘਤਿ ਗਲਾਵਿਆ ॥

ਪਾਪਾਂ ਦੇ (ਕਮਾਣੇ) ਕਮਾਉਣੇ ਕਰਕੇ ਜਮਦੂਤ ਤੈਨੂੰ (ਛਡਹਿ) ਛੱਡਣਗੇ (ਨਾਹੀ) ਨਹੀਂ ਬਲਕਿ ਗਲ ਵਿਚ (ਗਲਾਵਿਆ) ਫਾਹਾ (ਘਤਿ) ਪਾ ਕੇ ਆਪਣੇ ਨਾਲ ਲੈ ਕੇ (ਚਲੇ) ਪ੍ਰਲੋਕ ਨੂੰ ਚਲੇ ਜਾਣਗੇ।

## ਹਰਿਚੰਦਉਰੀ ਦੇਖਿ ਮੂਠਾ; ਕੂੜੁ ਸੇਜਾ, ਰਾਵਿਆ ॥

ਹੇ ਜੀਵ ! ਤੂੰ (*ਹਰਿਚੰਦਉਰੀ) ਰਾਜੇ ਹਰੀਸ਼ਚੰਦਰ ਦੀ ਨਗਰੀ **ਵਾ:** ਗੰਧਰਬਾ ਨਗਰੀ ਦੀ ਨਿਆਈਂ ਇਸ ਸੰਸਾਰ ਰੂਪ ਝੂਠੇ ਪਸਾਰੇ ਨੂੰ ਦੇਖ ਕੇ ਵਿਸ਼ਿਆਂ ਵਿਚ ਹੀ (ਮੂਠਾ) ਲੁੱਟਿਆ ਗਿਆ ਹੈਂ ਅਤੇ (ਕੂੜੁ) ਝੂਠ ਬੋਲ-ਬੋਲ ਕੇ ਬਿਗਾਨੀਆਂ ਇਸਤਰੀਆਂ ਦੀਆਂ ਸੇਜਾ ਨੂੰ (ਰਾਵਿਆ) ਭੋਗਦਾ ਹੈ। **ਵਾ:** ਤੂੰ ਕੂੜਿਆਂ ਸੁਪਨਿਆਂ ਦੀਆਂ ਸੇਜਾਂ ਨੂੰ ਭੋਗਦਾ ਰਿਹਾ ਹੈਂ। ਪਰ ਜਦੋਂ ਅੰਤ ਵੇਲੇ ਜਾਗ ਆਵੇਗੀ ਤਾਂ ਫੇਰ ਤੈਨੂੰ ਪਤਾ ਲੱਗੇਗਾ ਕਿ ਮੈਂ ਤਾਂ ਆਪਣੇ ਕਰਮ, ਧਰਮ ਨੂੰ ਗੁਆ ਕੇ ਚਲਿਆ ਹਾਂ।

## ਲਬਿ ਲੋਭਿ ਅਹੰਕਾਰਿ ਮਾਤਾ; ਗਰਬਿ ਭਇਆ ਸਮਾਇਣੁ ॥

*('ਮਾਤਾ' ਅੱਧਕ ਲਾ ਕੇ ਬੋਲੋ)*

ਤੂੰ ਖਾਣ, ਪੀਣ ਦੇ (ਲਬਿ) ਲਾਲਚ, ਪਦਾਰਥਾਂ ਨੂੰ ਜੋੜਨ ਦੇ ਲੋਭ ਅਤੇ (ਅਹੰਕਾਰਿ) ਹੰਕਾਰ ਵਿਚ (ਮਾਤਾ) ਮਸਤ ਹੋ ਰਿਹਾ ਹੈਂ ਅਤੇ ਆਪਣੇ ਗੁਣਾਂ ਦੇ (ਗਰਬਿ) ਹੰਕਾਰ ਵਿਚ (ਸਮਾਇਣੁ) ਸਮਾਇਆ (ਭਇਆ) ਹੋਇਆ ਹੈਂ। **ਵਾ:** ਹੰਕਾਰ ਵਿਚ ਹੀ (ਸਮਾਇਣੁ) ਮਰ ਗਿਆ ਹੈਂ। **ਵਾ:** ਤੂੰ ਇਹ ਨਾਂ ਸਮਝ ਕਿ ਜਦੋਂ ਮੈਂ ਮਰ ਗਿਆ ਤਾਂ ਜਿਹੜਾ ਮੈਨੂੰ ਹੰਕਾਰ (ਭਇਆ) ਹੋਇਆ ਹੈ ਇਹ ਮਿਟ ਜਾਵੇਗਾ। ਇਹ ਕਦੀ ਵੀ ਨਹੀਂ ਮਿਟੇਗਾ। ਤੂੰ ਤਾਂ ਇਸ ਹੰਕਾਰ ਦੇ ਨਾਲ ਹੀ ਆਫਰਿਆ ਰਹੇਂਗਾ।

## ਨਾਨਕ, ਮ੍ਰਿਗ ਅਗਿਆਨਿ ਬਿਨਸੇ; ਨਹ ਮਿਟੈ ਆਵਣੁ ਜਾਇਣੁ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਪ੍ਰਕਾਰ (ਮ੍ਰਿਗ) ਹਿਰਨ ਅਗਿਆਨ ਕਰਕੇ ਘੰਡੇ ਹੇੜੇ ਦੇ ਸ਼ਬਦ ਦੀ ਅਵਾਜ ਸੁਣ ਕੇ ਆਪਣੇ ਆਪ ਨੂੰ (ਬਿਨਸੇ) ਨਾਸ਼ ਕਰਵਾ ਲੈਂਦਾ ਹੈ, ਉਸੇ ਪ੍ਰਕਾਰ ਹੀ ਇਹ ਅਗਿਆਨੀ ਜੀਵ ਘੰਡੇ ਹੇੜੇ ਦੇ ਸ਼ਬਦ ਦੀ ਨਿਆਈਂ ਇਸਤਰੀ, ਪੁੱਤਰ ਦੇ ਮੋਹ ਰੂਪ ਬਚਨਾਂ ਵਿਚ ਫਸੇ ਹੋਏ (ਬਿਨਸੇ) ਨਾਸ਼ ਹੋ ਰਹੇ ਹਨ। ਜਿਸ ਕਰਕੇ ਇੰਨ੍ਹਾਂ ਦਾ (ਆਵਣੁ) ਆਉਣਾ (ਜਾਇਣੁ) ਜਾਣਾ ਭਾਵ ਜੰਮਣਾ-ਮਰਣਾ (ਮਿਟੈ) ਮਿਟਦਾ (ਨਹ) ਨਹੀਂ ਹੈ।

## ਮਿਠੈ ਮਖੁ ਮੁਆ; ਕਿਉ ਲਏ ਉਡਾਰੀ ॥

ਜਿਸ ਪ੍ਰਕਾਰ ਮਿਠੇ ਸਲਾਭੇ ਗੁੜ ਨੂੰ ਖਾਣ ਵਾਸਤੇ ਉਸ ਉੱਪਰ ਬੈਠਾ ਹੋਇਆ ਮੱਖ ਆਪਣੇ ਖੰਭਾਂ ਨੂੰ ਗੁੜ ਵਿਚ ਫਸਾ ਕੇ (ਕਿਉ) ਕਿਸ ਪ੍ਰਕਾਰ ਉਡਾਰੀ (ਲਏ) ਲੈ ਭਾਵ ਮਾਰ ਸਕਦਾ ਹੈ? ਭਾਵ ਨਹੀਂ ਮਾਰ ਸਕਦਾ ਤੇ ਉੱਥੇ ਹੀ (ਮੁਆ) ਮਰ ਜਾਂਦਾ ਹੈ।

ਉਸੇ ਪ੍ਰਕਾਰ ਹੀ ਜੀਵ ਰੂਪ ਮੱਖ, ਮਾਇਆ ਰੂਪ ਗੁੜ ਦੇ ਮੋਹ ਰੂਪ ਸਲਾਭ ਵਿਚ ਆਪਣੇ ਬਿਧ-ਨਿਖੇਧ ਰੂਪ ਦੋਵੇਂ ਖੰਭਾਂ ਨੂੰ ਫਸਾ ਕੇ (ਮੁਆ) ਮਰ ਰਿਹਾ ਹੈ। ਜਿਸ ਕਰਕੇ ਹੁਣ ਇਹ ਮਾਇਆ ਰੂਪ ਗੁੜ ਤੋਂ ਉਪਰਾਮ ਹੋ ਕੇ ਵੈਰਾਗ ਧਾਰਨ ਰੂਪ (ਕਿਉ) ਕਿਸ ਪ੍ਰਕਾਰ ਉਡਾਰੀ ਲੈ ਭਾਵ ਮਾਰ ਸਕਦਾ ਹੈ? **ਵਾ:** ਮਾਇਆ ਰੂਪ ਗੁੜ ਤੋਂ ਉਪਰਾਮ ਹੋ ਕੇ ਚਿਦਾਕਾਸ਼ ਪ੍ਰਮੇਸਰ ਦੀ ਤਰਫ ਕਿਸ ਪ੍ਰਕਾਰ ਉਡਾਰੀ ਮਾਰ ਸਕਦਾ ਹੈ। ਭਾਵ ਨਹੀਂ ਮਾਰ ਸਕਦਾ।

## ਹਸਤੀ ਗਰਤਿ ਪਇਆ; ਕਿਉ ਤਰੀਐ ਤਾਰੀ ॥

ਜਿਸ ਪ੍ਰਕਾਰ ਸ਼ਿਕਾਰੀ ਹਾਥੀ ਨੂੰ ਫੜਨ ਵਾਸਤੇ ਇਕ ਡੂੰਘਾ ਟੋਆ ਪੁੱਟ ਕੇ ਉਸ ਉਪਰ ਕਾਗਜ ਦੀ ਹਥਣੀ

---

* **ਹਰਿਚੰਦਉਰੀ :** ਇਸ ਬਾਰੇ ਵਿਸਥਾਰ ਸਹਿਤ ਪੜ੍ਹਨ ਲਈ ਵੇਖੋ ਸ਼੍ਰੋਮਣੀ ਦਮਦਮੀ ਸਟੀਕ ਦੀ ਪੰਜਵੀਂ ਪੋਥੀ ਦੇ ਪੰਨਾ ਨੰ : ੪੮੦

ਬਣਾ ਕੇ ਰੱਖ ਦਿੰਦੇ ਹਨ। ਕਾਮ ਵਾਸ਼ਨਾ ਵਿਚ ਮਸਤ ਹੋਇਆ ਹਾਥੀ, ਹਥਣੀ ਕੋਲ ਆਉਂਦਾ ਹੈ ਤੇ ਟੋਏ ਵਿਚ ਡਿੱਗ ਪੈਂਦਾ ਹੈ। ਉਸੇ ਪ੍ਰਕਾਰ ਇਹ ਜੀਵ ਰੂਪ (ਹਸਤੀ) ਹਾਥੀ ਤ੍ਰਿਸ਼ਨਾਂ ਰੂਪ ਹਸਤਨੀ ਦੇ ਮਗਰ ਲੱਗਾ ਹੋਇਆ ਮਾਤਾ ਦੇ ਗਰਭ, ਮੋਹ, ਨਰਕ ਰੂਪ (ਗਰਤਿ) ਟੋਏ ਵਿਚ ਡਿੱਗ (ਪਇਆ) ਪੈਂਦਾ ਹੈ। ਫਿਰ ਜਿਸ ਪ੍ਰਕਾਰ ਨਦੀ ਵਿਚ ਖੁਭਿਆ ਹੋਇਆ ਹਾਥੀ (ਤਾਰੀ) ਨਦੀ ਨੂੰ ਕਿਵੇਂ ਤਰ ਸਕਦਾ ਹੈ? ਭਾਵ ਨਹੀਂ ਤਰ ਸਕਦਾ। ਉਸੇ ਪ੍ਰਕਾਰ ਹੀ ਇਹ ਜੀਵ ਆਸਾ ਰੂਪ (ਤਾਰੀ) ਨਦੀ ਵਿਚ ਖੁਭਿਆ ਹੋਇਆ ਗੁਰੂ ਸਾਹਿਬ ਜੀ ਦੀ ਸ਼ਰਣ ਲਏ ਤੋਂ ਬਗੈਰ, ਭਗਤੀ ਰੂਪ ਬੇੜੀ ਤੋਂ ਬਗੈਰ ਤਾਰੀ ਮਾਰ ਕੇ (ਕਿਉ) ਕਿਸ ਪ੍ਰਕਾਰ (ਤਰੀਐ) ਤਰ ਸਕਦਾ ਹੈ। ਭਾਵ ਕਦੇ ਵੀ ਨਹੀਂ ਤਰ ਸਕਦਾ।

## ਤਰਣੁ ਦੁਹੇਲਾ ਭਇਆ, ਖਿਨ ਮਹਿ; ਖਸਮੁ, ਚਿਤਿ ਨ ਆਇਓ ॥

ਇਸ ਜੀਵ ਨੂੰ ਸੰਸਾਰ ਸਮੁੰਦਰ ਵਿਚ (ਤਰਣੁ) ਤਰਨਾ ਇਕ (ਖਿਨ) ਛਿਨ ਦੇ (ਮਹਿ) ਵਿਚ ਹੀ (ਦੁਹੇਲਾ) ਕਠਿਨ ਹੋ ਗਿਆ ਹੈ। ਕਿਉਂਕਿ ਇਸ ਨੂੰ (ਖਸਮੁ) ਮਾਲਕ ਅਕਾਲ ਪੁਰਖ ਵਾਹਿਗੁਰੂ (ਚਿਤਿ) ਚੇਤੇ ਹੀ ਨਹੀਂ (ਆਇਓ) ਆਇਆ ਹੈ।

## ਦੂਖਾ ਸਜਾਈ, ਗਣਤ ਨਾਹੀ; ਕੀਆ ਅਪਨਾ ਪਾਇਓ ॥

ਹੇ ਭਾਈ! ਇਸ ਜੀਵ ਨੂੰ ਕੀਤੇ ਹੋਏ ਪਾਪਾਂ, ਮੰਦ ਕਰਮਾਂ ਕਰਕੇ ਪ੍ਰਾਪਤ ਹੋਈਆਂ (ਸਜਾਈ) ਸਜਾਵਾਂ ਦਾ ਇਤਨਾ (ਦੂਖਾ) ਦੁੱਖ ਹੋਵੇਗਾ ਕਿ (ਗਣਤ) ਗਿਣਤੀ ਨਹੀਂ ਕੀਤੀ ਜਾ ਸਕਦੀ। ਇਉਂ ਇਹ ਜੀਵ ਆਪਣੇ (ਕੀਆ) ਕੀਤੇ ਹੋਏ ਕਰਮਾਂ ਦਾ ਫਲ ਆਪ ਹੀ (ਪਾਇਓ) ਪ੍ਰਾਪਤ ਕਰਦਾ ਹੈ।

## ਗੁਝਾ ਕਮਾਣਾ ਪ੍ਰਗਟੁ ਹੋਆ; ਈਤ ਉਤਹਿ ਖੁਆਰੀ ॥ *('ਗੁੱਝਾ' ਬੋਲੋ)*

ਜਦੋਂ ਇਸ ਜੀਵ ਦਾ (ਗੁਝਾ) ਗੁਪਤ ਤੌਰ ਤੇ (ਕਮਾਣਾ) ਕਮਾਇਆ ਹੋਇਆ ਪਾਪ ਸੰਸਾਰ ਵਿਚ ਪ੍ਰਗਟ (ਹੋਆ) ਹੋ ਜਾਂਦਾ ਹੈ।

**ਅਨਿਕ ਪੜਦੇ ਮਹਿ ਕਮਾਵੈ ਵਿਕਾਰ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ॥** *(ਅੰਗ : ੧੯੪)*

ਤਾਂ ਉਦੋਂ ਇਸ ਨੂੰ (ਈਤ) ਇਸ ਮਾਤ ਲੋਕ ਤੇ (ਉਤਹਿ) ਪ੍ਰਲੋਕ ਵਿਚ (ਖੁਆਰੀ) ਖਰਾਬ ਹੋਣਾ ਪੈਂਦਾ ਹੈ। **ਵਾ:** ਜਿਹੜਾ ਆਪਣੇ ਆਪ ਨੂੰ (ਈਤ) ਚਤੁਰ ਪੜ੍ਹਿਆ, ਲਿਖਿਆ ਵਿਦਵਾਨ ਤੇ (ਉਤਹਿ) ਮੂਰਖ ਕਹਾਉਂਦਾ ਸੀ। ਉਸ ਨੂੰ ਵੀ ਵਿਕਾਰਾਂ ਕਰਕੇ ਖਰਾਬ ਹੋਣਾ ਪਿਆ ਹੈ।

## ਨਾਨਕ, ਸਤਿਗੁਰ ਬਾਝੁ ਮੂਠਾ; ਮਨਮੁਖੋ ਅਹੰਕਾਰੀ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਇਹ (ਮਨ+ਮੁਖੋ) ਆਪਣੇ ਮਨ ਨੂੰ (ਮੁਖੋ) ਮੁਖੀ ਬਣਾਉਣ ਵਾਲਾ (ਅਹੰਕਾਰੀ) ਹੰਕਾਰੀ ਜੀਵ ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ (ਬਾਝੁ) ਬਗੈਰ ਵਿਕਾਰਾਂ ਵਿਚ ਹੀ (ਮੂਠਾ) ਲੁੱਟਿਆ ਗਿਆ ਹੈ।

## ਹਰਿ ਕੇ ਦਾਸ ਜੀਵੇ; ਲਗਿ ਪ੍ਰਭ ਕੀ ਚਰਣੀ ॥

ਪਰ (ਹਰਿ) ਪ੍ਰਮੇਸਰ (ਕੇ) ਦੇ (ਦਾਸ) ਸੇਵਕ ਸਦਾ ਹੀ (ਜੀਵੇ) ਜਿਉਂਦੇ ਰਹਿੰਦੇ ਹਨ।

**ਪ੍ਰਸ਼ਨ :** ਕਿਵੇਂ ਜਿਉਂਦੇ ਰਹਿੰਦੇ ਹਨ?

**ਉੱਤਰ :** ਉਹ ਸਦਾ ਹੀ ਪ੍ਰਭੂ ਸਰੂਪ ਸਤਿਗੁਰਾਂ ਦੀ ਚਰਨੀ ਲੱਗੇ ਰਹਿੰਦੇ ਹਨ। ਇਸ ਕਰਕੇ ਜਿਉਂਦੇ ਰਹਿੰਦੇ ਹਨ।

## ਕੰਠਿ ਲਗਾਇ ਲੀਏ; ਤਿਸੁ ਠਾਕੁਰ ਸਰਣੀ ॥

ਸਤਿਗੁਰੂ ਸਾਹਿਬ ਜੀ ਦੁਆਰਾ ਉਹ ਆਪਣੇ ਅਭੇਦ ਨਿਸ਼ਚੇ ਰੂਪ ਕੰਠ ਨਾਲ (ਲਗਾਇ) ਲਾ (ਲੀਏ) ਲਏ ਗਏ ਹਨ। ਜੋ ਮਨ, ਬਾਣੀ, ਸਰੀਰ ਕਰਕੇ (ਤਿਸੁ) ਉਸ (ਠਾਕੁਰ) ਮਾਲਕ ਪ੍ਰਮੇਸਰ ਦੀ ਸ਼ਰਨੀ ਪਏ ਹਨ।

## ਬਲ ਬੁਧਿ ਗਿਆਨੁ ਧਿਆਨੁ ਅਪਣਾ; ਆਪਿ, ਨਾਮੁ ਜਪਾਇਆ ॥

ਉਸ ਅਕਾਲ ਪੁਰਖ ਵਾਹਿਗੁਰੂ ਜੀ ਨੇ ਗੁਰਮੁਖਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਰੂਪ ਹੋ ਕੇ (ਅਪਣਾ) ਆਪਦਾ ਬਿਬੇਕ ਰੂਪ ਬਲ (ਬੁਧਿ) ਆਤਮ ਵਿਸ਼ੈਣੀ ਬੁੱਧੀ, ਨਿਰਗੁਣ ਸਰੂਪ ਦਾ ਗਿਆਨ ਤੇ ਸਰਗੁਣ ਸਰੂਪ ਦਾ ਧਿਆਨ ਬਖਸ਼ਿਸ਼ ਕਰਕੇ ਆਪਣਾ ਨਾਮ ਆਪ ਜਪਾਇਆ ਹੈ।

## ਸਾਧਸੰਗਤਿ ਆਪਿ ਹੋਆ; ਆਪਿ ਜਗਤੁ ਤਰਾਇਆ ॥

ਜੋ ਆਪ ਹੀ ਸਾਧਸੰਗਤ ਰੂਪ (ਹੋਆ) ਹੋ ਰਿਹਾ ਹੈ ਅਤੇ ਆਪ ਹੀ ਆਪਣੇ ਸਿੱਖਾਂ ਨੂੰ (ਜਗਤੁ) ਸੰਸਾਰ ਸਮੁੰਦਰ ਤੋਂ (ਤਰਾਇਆ) ਤਾਰ ਰਿਹਾ ਹੈ।

## ਰਾਖਿ ਲੀਏ ਰਖਣਹਾਰੈ; ਸਦਾ ਨਿਰਮਲ ਕਰਣੀ ॥

ਜਿਹੜੇ (ਰਖਣਹਾਰੈ) ਰਖਣਹਾਰ ਪ੍ਰਮੇਸਰ ਨੇ ਆਪਣੇ ਸੇਵਕ ਜਾਣ ਕੇ (ਰਾਖਿ) ਰੱਖ (ਲੀਏ) ਲਏ ਹਨ। ਉਹਨਾਂ ਮਹਾਂਪੁਰਖਾਂ ਦੀ ਸਦਾ ਹੀ (ਨਿਰਮਲ) ਉੱਜਲ (ਕਰਣੀ) ਕਮਾਈ ਹੈ।

## ਨਾਨਕ, ਨਰਕਿ ਨ ਜਾਹਿ ਕਬਹੂੰ; ਹਰਿ ਸੰਤ, ਹਰਿ ਕੀ ਸਰਣੀ ॥੪॥੨॥੧੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ (ਹਰਿ) ਹਰੀ ਪ੍ਰਮੇਸਰ ਦੇ ਸੰਤ (ਹਰਿ) ਹਰੀ ਵਾਹਿਗੁਰੂ ਜੀ (ਕੀ) ਦੀ (ਸਰਣੀ) ਸ਼ਰਨ ਲੈਂਦੇ ਹਨ। ਉਹ (ਕਬਹੂੰ) ਕਦੇ ਵੀ ਨਰਕਾਂ ਵਿਚ ਨਹੀਂ (ਜਾਹਿ) ਜਾਂਦੇ।

## ਆਸਾ ਮਹਲਾ ੫ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪ੍ਰਮੇਸਰ ਵਿਚ ਲਿਵ ਲਾ ਕੇ ਜੁੜਨ ਵਾਲਿਆਂ ਜਗਿਆਸੂਆਂ ਨੂੰ ਆਲਸ ਦੀ ਨਵਿਰਤੀ ਵਾਸਤੇ ਸਿਖਿਆ ਦੇ ਰਹੇ ਹਨ ਕਿ ਜਿਸ ਪ੍ਰਕਾਰ ਇਕ ਰਾਣੀ ਨੂੰ ਆਪਣੇ ਰਾਜੇ ਦੀ ਸੇਵਾ ਕਰਨ ਦੇ ਮਿਲੇ ਹੋਏ ਮੌਕੇ ਉੱਪਰ ਆਲਸ ਆ ਜਾਵੇ। ਜਿਸ ਕਰਕੇ ਉਹ ਰਾਜੇ ਦੀ ਸੇਵਾ ਵਿਚ ਪਹੁੰਚ ਨਾ ਸਕੇ। ਤਾਂ ਉਹ ਕਹਿੰਦੀ ਹੈ ਕਿ ਹੇ ਮੇਰੇ ਦਲਿੱਦਰ ! ਚਲਿਆ ਜਾਹ। ਮੈਂ ਤੇਰੀ ਨਵਿਰਤੀ ਕਰਕੇ ਆਪਣੇ ਪ੍ਰਾਣਾਂ ਦੇ ਪਿਆਰੇ ਪਤੀ ਦੀ ਪ੍ਰਸੰਨਤਾ ਲੈਣੀ ਹੈ। ਏਸੇ ਪ੍ਰਕਾਰ ਤੁਸੀਂ ਵੀ ਉੱਦਮ ਕਰਕੇ ਆਪਣੇ ਦਲਿੱਦਰ ਨੂੰ ਇਸ ਪ੍ਰਕਾਰ ਕਹਿਣਾ ਕਰੋ। ਕਿ

## ਵੰਞੁ ਮੇਰੇ ਆਲਸਾ; ਹਰਿ ਪਾਸਿ ਬੇਨੰਤੀ ॥

ਹੇ ਮੇਰੇ (ਆਲਸਾ) ਦਲਿੱਦਰਾ ! ਤੂੰ ਮੇਰੇ ਅੰਦਰੋਂ (ਵੰਞੁ) ਚਲਿਆ ਜਾਹ। ਕਿਉਂਕਿ ਮੈਂ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਪਾਸ (ਬੇਨੰਤੀ) ਬੇਨਤੀ ਕਰਨੀ ਹੈ। **ਵਾ:** ਜੇ ਤੂੰ ਨਵਿਰਤ ਨਾ ਹੋਵੇਗਾ ਤਾਂ ਮੈਂ (ਹਰਿ) ਹਰੀ ਪ੍ਰਮੇਸਰ ਦੇ ਪਾਸ ਬੇਨਤੀ ਕਰਾਂਗੀ ਤਾਂ ਉਹ ਤੇਰਾ ਚੰਗੀ ਤਰ੍ਹਾਂ ਅਭਾਵ ਕਰ ਦੇਣਗੇ। ਫਿਰ ਜੇ ਤੂੰ ਚਲਿਆ ਜਾਵੇ ਤਾਂ

## ਰਾਵਉ ਸਹੁ ਆਪਨੜਾ; ਪ੍ਰਭ ਸੰਗਿ ਸੋਹੰਤੀ ॥

ਮੈ ਆਪਣੇ (ਸਹੁ) ਪਤੀ ਪ੍ਰਮੇਸਰ ਦੇ ਅਨੰਦ ਨੂੰ ਮਨ ਦੁਆਰਾ (ਰਾਵਉ) ਉਚਾਰਨਾ ਕਰਾਂ। **ਵਾ:** ਉਸ ਪਤੀ

ਪ੍ਰਮੇਸਰ ਦੇ ਅਨੰਦ ਨੂੰ (ਰਾਵਉ) ਮਾਨਣਾ ਕਰਾਂ। ਕਿਉਂਕਿ ਮੇਰੀ ਬਿਰਤੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਸੰਗਿ) ਨਾਲ ਮਿਲ ਕਰਕੇ ਹੀ ਬ੍ਰਹਮਾਕਾਰ ਹੋਣ ਰੂਪ (ਸੋਹੰਤੀ) ਸ਼ੋਭਨੀਕ ਹੁੰਦੀ ਹੈ।

## ਸੰਗੇ ਸੋਹੰਤੀ ਕੰਤ ਸੁਆਮੀ; ਦਿਨਸੁ ਰੈਣੀ ਰਾਵੀਐ ॥

ਹੇ ਸਖੀ ! ਜੋ ਸਾਰਿਆਂ ਦਾ (ਕੰਤ) ਪਤੀ ਹੈ। **ਵਾ:** ਜਿਸ ਦੀ ਪ੍ਰਾਪਤੀ ਤੋਂ ਬਾਅਦ ਸਾਰੇ (ਕ+ਅੰਤ) (ਕ) ਦੁੱਖਾਂ ਦਾ ਅੰਤ ਹੋ ਜਾਂਦਾ ਹੈ। ਐਸੇ ਅਨੰਦ ਸਰੂਪ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਦੇ (ਸੰਗੇ) ਨਾਲ ਬ੍ਰਹਮਾਕਾਰ ਬਿਰਤੀ ਹੋ ਕੇ ਮਿਲੀ ਹੋਈ (ਸੋਹੰਤੀ) ਸ਼ੋਭਨੀਕ ਹੁੰਦੀ ਹਾਂ। ਇਸ ਲਈ ਮੈਂ (ਦਿਨਸੁ) ਦਿਨ (ਰੈਣੀ) ਰਾਤ ਉਸ ਪਤੀ ਪ੍ਰਮੇਸਰ ਦੇ ਅਨੰਦ ਨੂੰ (ਰਾਵੀਐ) ਉਚਾਰਦੀ ਹਾਂ। **ਵਾ:** ਉਸ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਬ੍ਰਹਮਾਨੰਦ ਦੇ ਤਾਈਂ (ਰਾਵੀਐ) ਮਾਣਦੀ ਹਾਂ।

## ਸਾਸਿ ਸਾਸਿ ਚਿਤਾਰਿ ਜੀਵਾ; ਪ੍ਰਭੁ ਪੇਖਿ ਹਰਿ ਗੁਣ ਗਾਵੀਐ ॥

ਹੇ ਸਖੀ ! ਜੋ (ਸਾਸਿ ਸਾਸਿ) ਆਉਂਦੇ-ਜਾਂਦੇ ਸਵਾਸਾਂ ਦਾ ਸਵਾਸ ਰੂਪ ਪ੍ਰਮੇਸਰ ਹੈ। ਉਸ ਨੂੰ (ਚਿਤਾਰਿ) ਚੇਤੇ ਕਰਕੇ (ਜੀਵਾ) ਜਿਊਂਦੇ ਹਾਂ। **ਵਾ:** ਉਸ ਪ੍ਰਮੇਸਰ ਨੂੰ ਸ੍ਵਾਸ ਸ੍ਵਾਸ ਚਿਤਾਰ ਕੇ ਜਿਉਂਦੇ ਹਾਂ। **ਵਾ:** ਉਸ ਪ੍ਰਮੇਸਰ ਨੂੰ ਆਉਂਦੇ ਸਵਾਸ ਨਾਲ ਵੀ ਤੇ ਜਾਂਦੇ ਸਵਾਸ ਨਾਲ ਵੀ ਚੇਤੇ ਕਰਕੇ ਜਿਊਂਦੇ ਹਾਂ ਅਤੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਦੇ ਸਾਖਿਆਤ ਦਰਸ਼ਨਾਂ ਨੂੰ (ਪੇਖਿ) ਵੇਖ ਕੇ (ਹਰਿ) ਹਰੀ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਹਾਂ। **ਵਾ:** ਅਕਾਲ ਪੁਰਖ ਦੇ ਸਰਗੁਣ ਸਰੂਪ ਸਤਿਗੁਰਾਂ ਦੇ ਦਰਸ਼ਨਾਂ ਨੂੰ ਦੇਖ ਕੇ ਹਰੀ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਹਾਂ।

## ਬਿਰਹਾ ਲਜਾਇਆ ਦਰਸੁ ਪਾਇਆ; ਅਮਿਉ ਦ੍ਰਿਸਟਿ ਸਿੰਚੰਤੀ ॥

*('ਲੱਜਾਇਆ' ਬੋਲੋ)*

ਜਦੋਂ ਸੱਚੇ ਪਾਤਸ਼ਾਹ ਜੀ ਨੇ ਸਾਡੇ ਉਪਰ (ਅਮਿਉ) ਅੰਮ੍ਰਿਤ ਭਰੀ (ਦ੍ਰਿਸਟਿ) ਦ੍ਰਿਸ਼ਟੀ (ਸਿੰਚੰਤੀ) ਸਿੰਜਣਾ ਭਾਵ ਪਾਉਣਾ ਕੀਤੀ ਤਾਂ ਅੰਤਰਜਾਮੀ ਪ੍ਰਮੇਸਰ ਦੇ (ਦਰਸੁ) ਦਰਸ਼ਨਾਂ ਨੂੰ (ਪਾਇਆ) ਪ੍ਰਾਪਤ ਕਰਕੇ (ਬਿਰਹਾ) ਵਿਛੋੜਾ ਵੀ (ਲਜਾਇਆ) ਸ਼ਰਮਿੰਦਾ ਹੋ ਗਿਆ। ਭਾਵ ਵਿਛੋੜਾ ਵੀ ਚਲਿਆ ਗਿਆ। **ਵਾ:** ਜਦੋਂ ਪ੍ਰਮੇਸਰ ਨੇ ਸਾਡੇ ਉੱਪਰ ਆਪਣੀ ਅੰਮ੍ਰਿਤ ਭਰੀ ਦ੍ਰਿਸ਼ਟੀ ਪਾਉਣਾ ਕੀਤੀ ਤਾਂ ਉਦੋਂ ਸਾਡੇ ਇੰਦਰੇ ਵੀ ਅੰਮ੍ਰਿਤ ਨਾਮ ਵਿਚ ਭਿਜ ਗਏ ਤੇ ਬਿਰਤੀ ਵੀ ਅੰਮ੍ਰਿਤ ਦ੍ਰਿਸ਼ਟੀ ਦੇ ਨਾਲ ਮਿਲ ਗਈ।

## ਬਿਨਵੰਤਿ ਨਾਨਕੁ, ਮੇਰੀ ਇਛ ਪੁੰਨੀ; ਮਿਲੇ ਜਿਸੁ ਖੋਜੰਤੀ ॥੧॥

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਕਿ ਹੇ ਸਖੀਓ ! ਸਾਡੀ (ਇਛ) ਇੱਛਾ (ਪੁੰਨੀ) ਪੂਰੀ ਹੋ ਗਈ ਹੈ। ਕਿਉਂਕਿ ਜਿਸ ਵਾਹਿਗੁਰੂ ਜੀ ਨੂੰ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕ ਸਾਰੇ ਦੇਵੀ ਦੇਵਤੇ (ਖੋਜੰਤੀ) ਖੋਜਦੇ ਫਿਰਦੇ ਹਨ। **ਵਾ:** ਜਿਸ ਨੂੰ ਸਾਰੀ ਸ੍ਰਿਸ਼ਟੀ ਖੋਜਦੀ ਹੈ। **ਵਾ:** ਜਿਸ ਨੂੰ ਅਸੀਂ ਖੋਜ ਰਹੇ ਸੀ। ਉਹ ਸਾਨੂੰ (ਮਿਲੇ) ਮਿਲ ਗਿਆ ਹੈ। ਜਿਵੇਂ ਜਿਸ ਰਾਣੀ ਦੇ ਘਰ ਪਾਤਸ਼ਾਹ ਆ ਜਾਂਦਾ ਹੈ ਤਾਂ ਜਿਹੜੇ ਉਸ ਰਾਣੀ ਦੇ ਨਾਲ ਵੈਰ ਕਰਨ ਵਾਲੇ ਹੁੰਦੇ ਹਨ। ਉਹਨਾਂ ਨੂੰ ਰਾਣੀ ਕਹਿੰਦੀ ਹੈ ਕਿ ਮੇਰੇ ਕੋਲੋਂ ਚਲੇ ਜਾਵੋ, ਨਹੀਂ ਤਾਂ ਮੇਰਾ ਪਤੀ ਤੁਹਾਡੇ ਤਾਈਂ ਦੰਡ ਦੇਵੇਗਾ। ਤਿਵੇਂ ਹੀ ਜਦੋਂ ਬਿਰਤੀ ਬ੍ਰਹਮਾਕਾਰ ਹੋ ਜਾਂਦੀ ਹੈ। ਸਚੇ ਪਾਤਸ਼ਾਹ ਜੀ ਆ ਕੇ ਸਾਖਿਆਤ ਹੋ ਜਾਂਦੇ ਹਨ। ਤਾਂ ਉਸ ਵੇਲੇ ਅਭਾਸ ਬਿਰਤੀ ਇਸ ਪ੍ਰਕਾਰ ਕਹਿੰਦੀ ਹੈ ਕਿ

## ਨਸਿ ਵੰਞਹੁ ਕਿਲਵਿਖਹੁ; ਕਰਤਾ ਘਰਿ ਆਇਆ ॥

ਜਿਵੇਂ ਜਿਸ ਰਾਣੀ ਦੇ ਘਰ ਰਾਜਾ ਆ ਜਾਵੇ ਉਹ ਵਿਰੋਧੀ ਗੋਲਿਆਂ ਨੂੰ ਕਹਿੰਦੀ ਹੈ ਕਿ ਭੱਜ ਜਾਵੋ ਨਹੀਂ ਤਾਂ ਰਾਜੇ ਪਾਸੋਂ ਮਰਵਾ ਦੇਵਾਂਗੀ, ਇਸੇ ਪ੍ਰਕਾਰ ਹੀ ਜਿੰਨਾਂ ਭਗਤਾਂ ਨੂੰ ਪ੍ਰਮੇਸਰ ਦੀ ਪ੍ਰਾਪਤੀ ਹੋਈ ਹੈ, ਉਹ ਪਾਪਾਂ ਨੂੰ ਕਹਿੰਦੇ ਹਨ ਕਿ ਹੇ (ਕਿਲਵਿਖਹੁ) ਪਾਪੋ ! ਤੁਸੀਂ ਮੇਰੇ ਪਾਸੋਂ (ਨਸਿ) ਦੌੜ ਕੇ (ਵੰਞਹੁ) ਚਲੇ ਜਾਵੋ। ਮੇਰੇ (ਘਰਿ) ਹਿਰਦੇ ਅੰਦਰ ਪਤੀ ਕਰਤਾ ਪੁਰਖ ਵਾਹਿਗੁਰ ਪ੍ਰਾਪਤ ਹੋ ਆਇਆ ਹੈ। **ਵਾ:** ਕਰਤਾ ਪੁਰਖ ਪ੍ਰਮੇਸਰ ਅਧਿਕਾਰੀਆਂ ਦੇ ਹਿਰਦਿਆਂ ਨੂੰ ਆਪਣਾ ਘਰ ਜਾਣ ਕੇ ਸਾਖਿਆਤ ਹੋ ਆਇਆ ਹੈ।

## ਦੂਤਹ ਦਹਨੁ ਭਇਆ; ਗੋਵਿੰਦੁ ਪ੍ਰਗਟਾਇਆ ॥

ਜਦੋਂ (ਗੋਵਿੰਦੁ) ਪ੍ਰਮੇਸਰ ਹਿਰਦੇ ਵਿਚ (ਪ੍ਰਗਟਾਇਆ) ਪ੍ਰਗਟ ਹੋ ਆਇਆ ਤਾਂ ਅਜਰਾਈਲ, ਮੀਕਾਇਲ ਆਦਿਕ ਪੰਜੇ ਜਮਦੂਤਾਂ ਦਾ ਸੜਨਾ ਹੋਇਆ ਹੈ। **ਵਾ:** ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪ (ਦੂਤਹ) ਦੂਤਾਂ ਦਾ ਬ੍ਰਹਮ ਅਭਿਆਸ ਦੁਆਰਾ (ਦਹਨੁ) ਸੜਨਾ (ਭਇਆ) ਹੋਇਆ ਹੈ। ਭਾਵ ਸਾਰੇ ਨਾਸ਼ ਹੋ ਗਏ ਹਨ।

## ਪ੍ਰਗਟੇ ਗੁਪਾਲ ਗੋਬਿੰਦ ਲਾਲਨ; ਸਾਧਸੰਗਿ ਵਖਾਣਿਆ ॥

ਜਦੋਂ ਸਾਧਸੰਗਤ ਵਿਚ ਮਿਲ ਕੇ ਉਸ ਪਿਆਰੇ ਦਾ ਜਸ (ਵਖਾਣਿਆ) ਕਥਨ ਕੀਤਾ ਤਾਂ ਉਦੋਂ (ਗੁਪਾਲ) ਪ੍ਰਿਥਵੀ ਦਾ ਪਾਲਕ (ਗੋ+ਬਿੰਦ) (ਗੋ) ਇੰਦਰੀਆਂ ਦਾ (ਬਿੰਦ) ਪ੍ਰਕਾਸ਼ਕ ਚੇਤਨ **ਵਾ:** (ਗੋ+ਬਿੰਦ) (ਗੋ) ਗੁਰਾਂ ਦੀ ਬਾਣੀ ਕਰਕੇ (ਬਿੰਦ) ਜਾਨਣੇਯੋਗ (ਲਾਲਨ) ਪਿਆਰਾ ਪ੍ਰਮੇਸਰ ਹਿਰਦੇ ਅੰਦਰ (ਪ੍ਰਗਟੇ) ਪ੍ਰਗਟ ਹੋ ਆਇਆ।

## ਆਚਰਜੁ ਡੀਠਾ, ਅਮਿਉ ਵੂਠਾ; ਗੁਰ ਪ੍ਰਸਾਦੀ ਜਾਣਿਆ ॥

ਜਦੋਂ ਹਿਰਦੇ ਵਿਚ (ਅਮਿਉ) ਅੰਮ੍ਰਿਤ ਨਾਮ (ਵੂਠਾ) ਵਸ ਜਾਂਦਾ ਹੈ ਤਾਂ ਉਦੋਂ *ਅਸਚਰਜ ਸਰੂਪ ਬ੍ਰਹਮ ਨੂੰ (ਡੀਠਾ) ਵੇਖ ਲਈਦਾ ਹੈ। ਇਹ ਗੁਰਮੁਖਾਂ ਨੇ (ਗੁਰ) ਸਤਿਗੁਰਾਂ ਦੀ (ਪ੍ਰਸਾਦੀ) ਕਿਰਪਾ ਕਰਕੇ (ਜਾਣਿਆ) ਜਾਣ ਲਿਆ ਹੈ।

## ਮਨਿ ਸਾਂਤਿ ਆਈ, ਵਜੀ ਵਧਾਈ; ਨਹ ਅੰਤੁ ਜਾਈ ਪਾਇਆ ॥

ਪ੍ਰਮੇਸਰ ਦਾ ਜਸ ਗਾਉਣ ਕਰਕੇ ਮਨ ਵਿਚ ਸਾਰੀਆਂ ਵਾਸ਼ਨਾਵਾਂ ਦੇ ਖੈ ਹੋ ਜਾਣ ਰੂਪ ਸਾਂਤੀ (ਆਈ) ਆ ਕੇ ਪ੍ਰਾਪਤ ਹੋ ਗਈ ਹੈ ਅਤੇ (ਵਧਾਈ) ਖੁਸ਼ੀਆਂ (ਵਜੀ) ਵਜ ਗਈਆਂ ਹਨ। **ਵਾ:** ਉਸ ਸਾਂਤ ਸਰੂਪ ਪ੍ਰਮੇਸਰ ਦੇ ਹਿਰਦੇ ਅੰਦਰ ਆਉਣੇ ਕਰਕੇ ਮਨ ਵਿਚ ਵਧਾਈਆਂ ਵੱਜ ਗਈਆਂ ਹਨ। ਜਿਸ ਦੇ ਗੁਣਾਂ ਦਾ (ਅੰਤੁ) ਪਾਰਾਵਾਰ ਨਹੀਂ ਪਾਇਆ (ਜਾਈ) ਜਾ ਸਕਦਾ।

## ਬਿਨਵੰਤਿ ਨਾਨਕ, ਸੁਖ ਸਹਜਿ ਮੇਲਾ; ਪ੍ਰਭੁ ਆਪ ਬਣਾਇਆ ॥੨॥

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਦੋਂ ਸੁੱਖ ਸਰੂਪ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪ ਹੀ ਗੁਰੂ ਸਰੂਪ ਧਾਰ ਕੇ ਜੀਵ-ਈਸ਼ ਦੀ ਏਕਤਾ ਦਾ ਗਿਆਨ ਬਣਾਇਆ ਭਾਵ ਕਰਵਾ ਦਿੱਤਾ। ਤਾਂ ਉਦੋਂ ਸਹਿਜ ਸਰੂਪ ਬ੍ਰਹਮ ਦਾ ਸੁੱਖ ਸਹਜੇ ਹੀ (ਮੇਲਾ) ਪ੍ਰਾਪਤ ਗਿਆ।

---

* **ਅਸਚਰਜ ਸਰੂਪ :** ਅਸਚਰਜ ਸਰੂਪ ਉਸ ਨੂੰ ਕਹੀਦਾ ਹੈ ਜਿਹੜਾ ਸਾਰਿਆਂ ਦਾ ਪ੍ਰਕਾਸ਼ਕ ਹੈ ਪਰ ਆਪ ਕਿਸੇ ਦੇ ਪ੍ਰਕਾਸ਼ ਦੀ ਲੋੜ ਨਹੀਂ ਰੱਖਦਾ। **ਵਾ:** ਜੋ ਆਪ ਨਿਰਾਧਾਰ ਹੈ ਅਤੇ ਸਾਰਿਆਂ ਦਾ ਅਧਾਰ ਹੈ, ਉਸਨੂੰ ਆਸਰਚਜ ਸਰੂਪ ਕਹਿੰਦੇ ਹਨ।

**ਅਥਵਾ :** ਜਦੋਂ ਮਨ ਅਭਿਮਾਨ ਤੋਂ ਰਹਿਤ ਸਹਿਜ ਅਵਸਥਾ ਵਿਚ ਪ੍ਰਾਪਤ ਹੋ ਜਾਈਦਾ ਹੈ ਉਦੋਂ ਉਸ ਸੁਖ ਸਰੂਪ ਪ੍ਰਮੇਸਰ ਦਾ (ਮੇਲਾ) ਮਿਲਾਪ ਪ੍ਰਾਪਤ ਹੋ ਜਾਂਦਾ ਹੈ। ਇਹ ਜੀਵ-ਈਸ਼ ਦੀ ਏਕਤਾ ਦਾ ਗਿਆਨ (ਪ੍ਰਭੁ) ਪ੍ਰਮੇਸਰ ਨੇ ਆਪ ਗੁਰੂ ਰੂਪ ਧਾਰ ਕੇ ਬਣਾਇਆ ਹੈ ਭਾਵ ਕਰਵਾਇਆ ਹੈ।

## ਨਰਕ ਨ ਡੀਠੜਿਆ; ਸਿਮਰਤ ਨਾਰਾਇਣ ॥

ਹੇ ਭਾਈ ! ਜੋ (ਨਰ+ਆਇਨਿ) ਨਰਾਂ-ਨਰਾਂ ਦੇ ਹਿਰਦੇ ਰੂਪ ਘਰਾਂ ਵਿਚ ਆਏ ਹੋਏ ਪ੍ਰਮੇਸਰ ਦਾ (ਸਿਮਰਤ) ਸਿਮਰਨ ਕਰਦੇ ਹਨ। **ਵਾ:** ਜੋ (ਨਾ+ਰਾਇਣ) ਅਵਿਦਿਆ ਰੂਪ (ਰਾਇਣ) ਰਾਤ ਤੋਂ (ਨਾ) ਰਹਿਤ ਹਨ। **ਵਾ:** (ਨ+ਅਰ+ਆਇਣ) ਜਿਸ ਵਿਚ ਕਾਮ, ਕ੍ਰੋਧ ਆਦਿਕ ਵੈਰੀਆਂ ਦਾ ਘਰ ਨਹੀਂ ਹੈ। ਉਹਨਾਂ ਨੂੰ ਨਰਕ ਨਹੀਂ (ਡੀਠੜਿਆ) ਵੇਖਣਾ ਪੈਂਦਾ।

## ਜੈ ਜੈ ਧਰਮੁ ਕਰੇ; ਦੂਤ ਭਏ ਪਲਾਇਣ ॥

ਜਿੰਨ੍ਹਾਂ ਨੇ ਪ੍ਰਮੇਸਰ ਦੇ ਨਾਮ ਦਾ ਸਿਮਰਨ ਕੀਤਾ ਹੈ, ਅੱਵਲ ਤਾਂ ਉਹਨਾਂ ਮਹਾਂਪੁਰਖਾਂ ਨੂੰ ਧਰਮਰਾਜੇ ਪਾਸ ਜਾਣ ਦੀ ਕਦੇ ਕੋਈ ਲੋੜ ਨਹੀਂ ਪੈਂਦੀ। ਪਰ ਜੇ ਕਿਤੇ ਉਹ ਆਪਣੀ ਮੌਜ ਕਰਕੇ ਰਾਜੇ ਜਨਕ ਵਾਂਗ ਧਰਮਰਾਜੇ ਪਾਸ ਚਲੇ ਵੀ ਜਾਣ ਤਾਂ (ਧਰਮੁ) ਧਰਮਰਾਜਾ ਵੀ ਉਹਨਾਂ ਦੀ ਜੈ ਜੈ ਕਾਰ ਕਰਦਾ ਹੈ। ਯਥਾ :

**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥** *(ਅੰਗ : ੧੪੨੫)*

ਅਤੇ ਧਰਮਰਾਜੇ ਦੇ ਦੂਤ, ਜਮ ਵੀ ਉਹਨਾਂ ਸੰਤਾਂ ਪਾਸੋਂ ਭਗੌੜੇ ਹੋ ਕੇ ਦੂਰ (ਪਲਾਇਣ) ਭੱਜ ਜਾਂਦੇ ਹਨ। ਕਿਉਂਕਿ ਉਹਨਾਂ ਨੂੰ ਧਰਮਰਾਜੇ ਦਾ ਹੁਕਮ ਹੈ ਕਿ,

**ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥**
**ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥** *(ਅੰਗ : ੨੫੬)*

**ਅਥਵਾ :** ਜਿੰਨ੍ਹਾਂ ਪਾਸ ਪ੍ਰਮੇਸਰ ਦਾ ਭਜਨ ਸਿਮਰਨ ਕਰਨ ਰੂਪ ਧਰਮ ਹੈ। ਯਥਾ :

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥** *(ਅੰਗ : ੧੯੬)*

ਅਤੇ ਇਕਾਂਤ ਦੇਸ਼ ਵਿਚ ਵਿਸ਼ਿਆਂ ਦੀ ਪ੍ਰਾਪਤੀ ਹੋਣ ਤੋਂ ਵੀ ਮਨ ਨਾ ਡੁਲਾਉਣ ਰੂਪ ਧੀਰਜ ਪ੍ਰਾਪਤ ਹੈ। ਉਹਨਾਂ ਦੇ ਅੰਦਰੋਂ ਕਾਮ, ਕ੍ਰੋਧ ਆਦਿਕ ਵਿਕਾਰਾਂ ਰੂਪ ਦੂਤ ਦੌੜ ਜਾਂਦੇ ਭਾਵ ਨਾਸ਼ ਹੋ ਜਾਂਦੇ ਹਨ।

## ਧਰਮ ਧੀਰਜ, ਸਹਜ ਸੁਖੀਏ; ਸਾਧਸੰਗਤਿ ਹਰਿ ਭਜੇ ॥ *('ਭਜੇ' ਪੋਲਾ ਬੋਲੋ)*

ਗੁਰਮੁਖ ਜਨ ਸਾਧਸੰਗਤ ਦੁਆਰਾ (ਹਰਿ) ਹਰੀ ਪ੍ਰਮੇਸਰ ਦਾ ਸਿਮਰਨ ਭਜਨ ਕਰਨ ਕਰਕੇ ਧਰਮ, ਧੀਰਜ, (ਸਹਜ) ਸੰਤੋਖ **ਵਾ:** ਸ਼ਾਂਤੀ ਆਦਿਕ ਗੁਣਾਂ ਦੇ ਸਹਤਿ ਹੋ ਕੇ (ਸੁਖੀਏ) ਸੁਖੀ ਹੋ ਗਏ ਹਨ। **ਵਾ:** (ਸਹਜ ਸੁਖੀਏ) ਸਹਿਜ ਅਵਸਥਾ ਨੂੰ ਪ੍ਰਾਪਤ ਕਰਕੇ ਸੁਖੀ ਹੋ ਗਏ ਹਨ।

**ਅਥਵਾ :** ਜਿਹੜੇ ਪੁਰਖ ਸਾਧਸੰਗਤ ਵਿਚ ਮਿਲ ਕੇ ਹਰੀ ਦਾ ਭਜਨ ਕਰਦੇ ਹਨ। ਉਹ ਗੁਰਾਂ ਦੇ ਬਖਸ਼ੇ ਹੋਏ ਗੁਰਸਿੱਖੀ ਧਰਮ ਅਤੇ ਧੀਰਜ ਆਦਿਕ ਗੁਣਾਂ ਦੇ ਸਹਿਤ ਹੋ ਕੇ (ਸਹਜ) ਗਿਆਨ ਸਰੂਪ ਤੇ (ਸੁਖੀਏ) ਸੁੱਖ ਸਰੂਪ ਪ੍ਰਮੇਸਰ ਦੀ ਪ੍ਰਾਪਤੀ ਵਾਲੇ ਹੋ ਜਾਂਦੇ ਹਨ।

## ਕਰਿ ਅਨੁਗ੍ਰਹੁ ਰਾਖਿ ਲੀਨੇ; ਮੋਹ ਮਮਤਾ ਸਭ ਤਜੇ ॥

ਜਿੰਨ੍ਹਾਂ ਨੇ ਸਰੀਰਾਂ ਦਾ ਮੋਹ, ਪਦਾਰਥਾਂ ਦੀ ਮਮਤਾ ਆਦਿਕ (ਸਭ) ਸਾਰੇ ਵਿਕਾਰ (ਤਜੇ) ਛੱਡ ਦਿੱਤੇ ਹਨ।

ਉਹਨਾਂ ਨੂੰ ਵਾਹਿਗੁਰੂ ਪ੍ਰਮੇਸਰ ਨੇ (ਅਨੁਗ੍ਰਹੁ) ਕਿਰਪਾ ਦ੍ਰਿਸ਼ਟੀ ਕਰਕੇ ਜਨਮ-ਮਰਣ ਆਦਿਕ ਬੰਧਨਾਂ ਅਤੇ ਵਿਕਾਰਾਂ ਤੋਂ (ਰਾਖਿ ਲੀਨੇ) ਰੱਖ ਲਿਆ ਹੈ ਅਤੇ ਉਹਨਾਂ ਦਾ ਅੰਤਹਕਰਣ ਦੈਵੀ ਸੰਪਦਾ ਨਾਲ ਭਰ ਗਿਆ ਹੈ।

**ਅਥਵਾ :** ਜਿੰਨ੍ਹਾਂ ਨੂੰ ਪ੍ਰਮੇਸਰ ਨੇ (ਅਨੁਗ੍ਰਹੁ) ਕਿਰਪਾ ਦ੍ਰਿਸ਼ਟੀ ਕਰਕੇ ਆਪਣੇ ਬਣਾ ਕੇ (ਰਾਖਿ ਲੀਨੇ) ਰੱਖ ਲਿਆ ਹੈ। ਉਹਨਾਂ ਨੇ ਸਤਸੰਗਤ ਨਾਲ ਮਿਲ ਕੇ ਪਦਾਰਥਾਂ ਦਾ ਮੋਹ ਅਤੇ ਦੇਹਾਂ ਦੀ ਹੰਗਤਾ-ਮਮਤਾ ਆਦਿਕਾਂ ਨੂੰ (ਤਜੇ) ਛੱਡ ਦਿੱਤਾ ਹੈ।

## ਗਹਿ ਕੰਠਿ ਲਾਏ, ਗੁਰਿ ਮਿਲਾਏ; ਗੋਵਿੰਦ ਜਪਤ ਅਘਾਇਣ ॥

ਹੇ ਭਾਈ ! ਜਦੋਂ ਉਹ ਗੁਰਮੁਖ ਸਤਿਗੁਰਾਂ ਪਾਸੋਂ ਨਾਮ ਦੀ ਦਾਤ ਲੈ ਕੇ (ਗੋਵਿੰਦ) ਇੰਦ੍ਰੀਆਂ ਦੇ ਪ੍ਰਕਾਸ਼ਕ ਪ੍ਰਮੇਸਰ ਦੇ ਨਾਮ ਨੂੰ (ਜਪਤ) ਜਪ ਕੇ, ਆਤਮ ਤ੍ਰਿਪਤੀ ਹੋਣ ਕਰਕੇ ਮਾਇਕੀ ਪਦਾਰਥਾਂ ਵੱਲੋਂ (ਅਘਾਇਣ) ਰੱਜ ਗਏ। ਤਾਂ ਪ੍ਰਮੇਸਰ ਨੇ ਉਹਨਾਂ ਨੂੰ ਕਿਰਪਾ ਰੂਪ ਹੱਥ ਨਾਲ (ਗਹਿ) ਪਕੜ ਕੇ ਅਭੇਦ ਨਿਸ਼ਚੇ ਰੂਪ ਕੰਠ ਨਾਲ ਲਾ ਲਿਆ। ਇਸ ਤਰ੍ਹਾਂ (ਗੁਰਿ) ਗੁਰੂ ਸਾਹਿਬ ਜੀ ਨੇ ਉਹਨਾਂ ਗੁਰਮੁਖਾਂ ਨੂੰ ਪ੍ਰਮੇਸਰ ਨਾਲ (ਮਿਲਾਏ) ਮਿਲਾ ਦਿੱਤਾ ਹੈ।

## ਬਿਨਵੰਤਿ ਨਾਨਕ, ਸਿਮਰਿ ਸੁਆਮੀ; ਸਗਲ ਆਸ ਪੁਜਾਇਣ ॥੩॥

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਥਨ ਕਰਦੇ ਹਨ ਕਿ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਦਾ (ਸਿਮਰਿ) ਸਿਮਰਨ ਕਰਨੇ ਕਰਕੇ ਉਹਨਾਂ ਦੀਆਂ (ਸਗਲ) ਸਾਰੀਆਂ (ਆਸ) ਆਸਾਂ (ਪੁਜਾਇਣ) ਪੂਰੀਆਂ ਹੋ ਗਈਆਂ ਹਨ।

## ਅੰਗ : ੪੬੧

## ਨਿਧਿ ਸਿਧਿ ਚਰਣ ਗਹੇ; ਤਾ ਕੇਹਾ ਕਾੜਾ ॥

ਹੇ ਭਾਈ ! ਜਿਸ ਤਰ੍ਹਾਂ ਕਿਸੇ ਪੁਰਖ ਦਾ ਪਾਤਸ਼ਾਹ ਨਾਲ ਮਿਲਾਪ ਹੋਵੇ ਤਾਂ ਵਜ਼ੀਰ ਤੇ ਦਾਸੀਆਂ ਆਦਿਕ ਸਾਰੇ ਆਪਣੇ ਆਪ ਹੀ ਉਸ ਦੇ ਅਧੀਨ ਹੋ ਜਾਂਦੇ ਹਨ। ਇਸੇ ਤਰ੍ਹਾਂ ਜਿਹੜੇ ਤਤ-ਬੇਤੇ ਗੁਰਮੁਖ ਹਰ ਵੇਲੇ ਸੱਚੇ ਪਾਤਸ਼ਾਹ ਪ੍ਰਮੇਸਰ ਦੇ ਨਾਮ ਨੂੰ ਜਪਣ ਵਿਚ ਜੁੜੇ ਰਹਿੰਦੇ ਹਨ। ਨੌਂ ਨਿਧੀਆਂ, *ਅਠਾਰਾਂ ਸਿਧੀਆਂ ਆਦਿਕ ਸਭ ਸ਼ਕਤੀਆਂ ਉਸਦੇ ਅਧੀਨ ਹੋਣ ਰੂਪ ਚਰਣ (ਗਹੇ) ਪਕੜ ਲੈਂਦੀਆਂ ਹਨ। ਤਾਂ ਫਿਰ ਉਹਨਾਂ ਪੁਰਖਾਂ ਨੂੰ (ਕੇਹਾ) ਕਿਸ ਗੱਲ ਦਾ (ਕਾੜਾ) ਝੋਰਾ ਹੋਣਾ ਸੀ ਭਾਵ ਉਹਨਾਂ ਨੂੰ ਕਿਸੇ ਗੱਲ ਦਾ ਝੋਰਾ ਜਾਂ ਦੁੱਖ ਨਹੀਂ ਹੁੰਦਾ।

## ਸਾਖੀ—ਰਿਧੀਆਂ-ਸਿਧੀਆਂ ਵਾਲੇ ਮੰਗਤੇ ਦੀ

ਇਕ ਵਾਰ ਕਿਸੇ ਰਿਧੀਆਂ-ਸਿਧੀਆਂ ਵਾਲੇ ਨੇ ਭਗਤ ਕਬੀਰ ਸਾਹਿਬ ਜੀ ਦੇ ਪਾਸ ਆ ਕੇ ਕਿਹਾ ਕਿ ਮੈਨੂੰ ਸੀਧਾ ਇਕੱਠਾ ਕਰ ਕੇ ਦਿਉ, ਮੈ ਯੱਗ ਕਰਨਾ ਹੈ ਤਾਂ ਭਗਤ ਜੀ ਕਹਿਣ ਲੱਗੇ ਕਿ ਭਾਈ ! ਜੇ ਤੈਨੂੰ ਰਿਧੀ, ਸਿਧੀ ਫੁਰ ਆਈ ਹੈ ਤਾਂ ਤੇਰਾ ਕਿਸੇ ਦੇ ਨਾਲ ਕੀ ਕੰਮ ਹੈ? ਤੂੰ ਤਾਂ ਆਪ ਹੀ ਸਭ ਕੁਝ ਕਰ ਸਕਦਾ ਹੈ। ਯਥਾ:

**ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ ॥** *(ਅੰਗ : ੧੧੦੩)*

* ਅਠਾਰਾਂ ਸਿਧੀਆਂ ਵਿਚੋਂ ਜੋਗਾ ਅਭਿਆਸੀ ਨੂੰ ਪ੍ਰਾਪਤ ਹੋਣ ਵਾਲੀਆਂ ਅੱਠ ਅਣਮਾ, ਮਹਿਮਾ, ਲਘੁਮਾ ਆਦਿਕ ਮੁੱਖ ਹੁੰਦੀਆਂ ਹਨ ਤੇ ਬਾਕੀ ਦਸ ਗੌਣ ਹੁੰਦੀਆਂ ਹਨ। ਪਰ ਗੁਰਮੁਖਾਂ ਦੀ ਸੇਵਾ ਵਿਚ ਇਹ ਸਾਰੀਆਂ ਹੀ ਹਾਜ਼ਰ ਰਹਿੰਦੀਆਂ ਹਨ।

ਤਾਂ ਉਹ ਕਹਿਣ ਲੱਗਾ ਕਿ ਮੈਂ ਆਪਣੀਆਂ ਰਿਧੀਆਂ-ਸਿਧੀਆਂ ਤੁਹਾਨੂੰ ਦੇ ਦਿੰਦਾ ਹਾਂ, ਤੁਸੀਂ ਮੈਨੂੰ ਸੀਧਾ ਇਕੱਠਾ ਕਰਕੇ ਦੇ ਦਿਉ। ਤਾਂ ਭਗਤ ਕਬੀਰ ਜੀ ਕਹਿਣ ਲੱਗੇ ਕਿ ਜੋ ਤੇਰੀ ਕਹਿਣ ਦੀ ਮਰਿਆਦਾ ਹੈ, ਇਸ ਦੀ ਅਸੀਂ ਕੀ ਵਿਚਾਰ ਕਰੀਏ? ਸਾਨੂੰ ਤਾਂ ਤੇਰੇ ਨਾਲ ਗੱਲ ਕਰਦਿਆਂ ਵੀ ਸ਼ਰਮ ਆਉਂਦੀ ਹੈ। ਯਥਾ :

**ਤੇਰੇ ਕਹਨੇ ਕੀ ਗਤਿ ਕਿਆ ਕਹਉ ਮੈ ਬੋਲਤ ਹੀ ਬਡ ਲਾਜ ॥** *(ਅੰਗ : ੧੧੦੩)*

ਕਿਉਂਕਿ ਤੂੰ ਰਿਧੀਆਂ-ਸਿਧੀਆਂ ਦੇ ਸਹਿਤ ਹੁੰਦਾ ਹੋਇਆ ਵੀ ਮੰਗਦਾ ਫਿਰਦਾ ਹੈਂ।

## ਸਭੁ ਕਿਛੁ ਵਸਿ ਜਿਸੈ; ਸੋ ਪ੍ਰਭੂ ਅਸਾੜਾ ॥

ਹੇ ਭਾਈ! ਜਿਸ ਦੇ ਸਭ (ਕਿਛੁ) ਕੁਝ ਹੀ ਵੱਸ ਵਿਚ ਹੈ, ਹੁਣ (ਸੋ) ਉਹ (ਪ੍ਰਭੂ) ਅਕਾਲ ਪੁਰਖ ਵਾਹਿਗੁਰੂ (ਅਸਾੜਾ) ਸਾਡਾ ਬਣ ਗਿਆ ਹੈ।

## ਗਹਿ ਭੁਜਾ ਲੀਨੇ, ਨਾਮ ਦੀਨੇ; ਕਰੁ ਧਾਰਿ ਮਸਤਕਿ ਰਾਖਿਆ ॥

ਮਹਾਰਾਜ ਨੇ ਨਾਮ ਦੀ ਦਾਤ (ਦੀਨੇ) ਦੇ ਕੇ ਸਾਡੀ ਬਿਰਤੀ ਰੂਪ (ਭੁਜਾ) ਬਾਂਹ ਨੂੰ ਆਪਣੇ ਕਿਰਪਾ ਰੂਪ **ਵਾ:** ਸ਼ਬਦ ਰੂਪ ਹੱਥ ਨਾਲ (ਗਹਿ) ਪਕੜ ਕੇ ਸਾਨੂੰ ਆਪਣੇ ਵਿਚ ਲੀਨ ਕਰ ਲਿਆ ਹੈ। **ਵਾ:** ਨਾਮ ਦੀ ਦਾਤ ਦੇਣ ਰੂਪ ਸਾਡੀ ਬਾਂਹ ਪਕੜ ਲਈ ਹੈ ਅਤੇ ਸਾਰਿਆਂ ਨੂੰ ਆਪਣੇ ਆਸਰੇ (ਧਾਰਿ) ਧਾਰਨ (ਕਰੁ) ਕਰਨ ਵਾਲੇ ਪ੍ਰਮੇਸਰ ਨੇ ਸਾਡੇ ਅੰਤਹਕਰਣ ਰੂਪ (ਮਸਤਕਿ) ਮੱਥੇ ਉੱਤੇ ਆਪਣਾ ਕਿਰਪਾ ਭਰਿਆ (ਕਰੁ) ਹੱਥ (ਰਾਖਿਆ) ਰੱਖਣਾ ਕੀਤਾ ਹੈ। **ਵਾ:** ਸਾਡੇ ਮੱਥੇ ਉੱਤੇ ਆਪਣਾ ਕਿਰਪਾ ਰੂਪ ਹੱਥ ਧਾਰ ਕੇ ਭਾਵ ਰੱਖ ਕੇ ਸਾਨੂੰ ਆਪਣੇ ਬਣਾ ਕੇ ਜਨਮ-ਮਰਣ ਆਦਿਕਾਂ ਦੇ ਬੰਧਨਾਂ ਤੋਂ ਰੱਖ ਲਿਆ ਹੈ।

## ਸੰਸਾਰ ਸਾਗਰੁ ਨਹ ਵਿਆਪੈ; ਅਮਿਉ ਹਰਿ ਰਸੁ ਚਾਖਿਆ ॥

ਜਿੰਨ੍ਹਾਂ ਨੇ ਅਨੰਦ ਸਰੂਪ (ਹਰਿ) ਹਰੀ ਪ੍ਰਮੇਸਰ ਦੇ (ਅਮਿਉ) ਅੰਮ੍ਰਿਤ ਰਸ ਨੂੰ (ਚਾਖਿਆ) ਚੱਖਿਆ ਹੈ ਉਹਨਾਂ ਨੂੰ ਹਰ ਵਕਤ (ਸਾ+ਗਰੁ) ਵਿਸ਼ਿਆਂ ਰੂਪ (ਗਰੁ) ਗਰਲਤਾ ਭਾਵ ਜ਼ਹਿਰ ਦੇ ਸਹਿਤ ਰਹਿਣ ਵਾਲਾ ਸੰਸਾਰ ਕਦੇ ਵੀ (ਨਹ) ਨਹੀਂ (ਵਿਆਪੈ) ਵਿਆਪਦਾ। **ਵਾ:** ਉਹਨਾਂ ਨੂੰ ਸੰਸਾਰ ਸਮੁੰਦਰ ਵਿਚ ਰਹਿਣ ਵਾਲੇ ਕਾਮ, ਕ੍ਰੋਧ ਆਦਿਕ ਮਗਰਮੱਛ ਨਹੀਂ ਵਿਆਪਦੇ ਭਾਵ ਨਹੀਂ ਚਿੰਬੜਦੇ।

## ਸਾਧਸੰਗੇ ਨਾਮ ਰੰਗੇ; ਰਣੁ ਜੀਤਿ ਵਡਾ ਅਖਾੜਾ ॥

ਜਿੰਨ੍ਹਾਂ ਦੇ ਚਿਤ (ਸਾਧਸੰਗੇ) ਸਾਧਸੰਗਤ ਵਿਚ ਮਿਲਣੇ ਕਰਕੇ ਨਾਮ ਰੰਗ ਵਿਚ ਰੰਗੇ ਗਏ ਹਨ। ਉਹਨਾਂ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨਾਲ (ਰਣੁ) ਜੰਗ ਕਰਕੇ ਸੰਸਾਰ ਰੂਪ ਵੱਡਾ ਅਖਾੜਾ (ਜੀਤਿ) ਜਿੱਤ ਲਿਆ ਹੈ। **ਵਾ:** ਉਹਨਾਂ ਨੇ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ ਵੀ ਜਿਤ ਲਿਆ ਹੈ। **ਵਾ:** ਇਸ ਅੰਤਹਕਰਣ ਰੂਪ ਵੱਡੇ (ਅਖਾੜਾ) ਪਹਿਲਵਾਨਾਂ ਦੀ ਕੁਸ਼ਤੀ ਵਾਲੀ ਥਾਂ ਵਿਚ ਉਹਨਾਂ ਦੇ ਸ਼ੁੱਭ ਸੁਭਾਅ ਰੂਪ ਪਹਿਲਵਾਨ ਨੇ ਅਸ਼ੁੱਭ ਰੂਪ ਪਹਿਲਵਾਨ ਨੂੰ ਜਿੱਤ ਲਿਆ ਹੈ। **ਵਾ:** ਇਸ ਮਨੁੱਖਾ ਜਨਮ ਰੂਪ ਅਖਾੜੇ ਵਿਚ ਗੁਰਮੁਖਾਂ ਨੇ ਆਪਣੇ ਮਨ ਰੂਪ ਪਹਿਲਵਾਨ ਨੂੰ ਜਿੱਤ ਲਿਆ ਹੈ।

## ਬਿਨਵੰਤਿ ਨਾਨਕ, ਸਰਣਿ ਸੁਆਮੀ; ਬਹੁੜਿ ਜਮਿ ਨ ਉਪਾੜਾ ॥੪॥੩॥੧੨॥

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਿਹੜੇ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਦੀ ਸ਼ਰਨ ਵਿਚ ਆਏ ਹਨ। (ਜਮਿ) ਜਮਦੂਤ ਉਹਨਾਂ ਦੀ ਸੂਖਮ ਦੇਹ ਨੂੰ

ਸਥੂਲ ਦੇਹ ਦੇ ਵਿਚੋਂ (ਉਪਾੜਾ) ਪੱਟ ਕੇ ਭਾਵ ਕੱਢ ਕੇ ਨਹੀਂ ਲਿਜਾ ਸਕਦਾ। **ਵਾ:** ਉਹਨਾਂ ਨੂੰ (ਜਮਿ) ਜੰਮਣਾ ਤੇ (ਉਪਾੜਾ) ਮਰਣਾ ਨਹੀਂ ਪੈਂਦਾ। ਜੰਮਣ-ਮਰਣ ਤੋਂ ਰਹਿਤ ਹੋ ਜਾਂਦੇ ਹਨ।

## ਆਸਾ ਮਹਲਾ ੫ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਜੀਵਾਂ ਨੂੰ ਕੁਕਰਮ ਤੋਂ ਬਚਣ ਵਾਸਤੇ ਸਿਖਿਆ ਦਿੰਦੇ ਹਨ।

## ਦਿਨੁ ਰਾਤਿ ਕਮਾਇਅੜੋ; ਸੋ ਆਇਓ ਮਾਥੈ ॥

ਹੇ ਜੀਵ ! ਜਿਹੜੇ ਮੰਦੇ ਕਰਮਾਂ ਨੂੰ ਤੂੰ ਦਿਨ-ਰਾਤ (ਕਮਾਇਅੜੋ) ਕਮਾਉਂਦਾ ਰਿਹਾ ਹੈਂ। (ਸੋ) ਉਹ ਹੁਣ ਤੇਰੇ (ਮਾਥੈ) ਮੱਥੇ 'ਤੇ ਲੇਖ ਬਣ ਕੇ (ਆਇਓ) ਆ ਕੇ ਪ੍ਰਗਟ ਹੋ ਗਏ ਹਨ। **ਵਾ:** ਉਹ ਅੰਤ ਵੇਲੇ ਤੇਰੇ ਸਿਰ ਉਤੇ ਆ ਖੜੇ ਹੋਏ ਹਨ। ਭਾਵ ਹਰੇਕ ਪੁਰਖ ਨੂੰ ਆਪਣੇ ਚੰਗੇ-ਮੰਦੇ ਕਰਮਾਂ ਦਾ ਫਲ ਭੋਗਣਾ ਹੀ ਪੈਂਦਾ ਹੈ।

## ਸਾਖੀ—ਯੱਕੇ ਵਾਲੇ ਦੀ

ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲੇ ਮਹਾਂਪੁਰਖਾਂ ਦੇ ਸਮੇਂ ਦੀ ਗੱਲ ਹੈ। ਇਕ ਮਾਈ ਆਪਣੇ ਪੰਜ ਸਾਲ ਦੇ ਬੱਚੇ ਨੂੰ ਨਾਲ ਲੈ ਕੇ ਦਰਸ਼ਨ ਕਰਨ ਵਾਸਤੇ ਆ ਰਹੀ ਸੀ ਤਾਂ ਯੱਕੇ ਵਾਲੇ ਨੇ ਉਸ ਮਾਈ ਤੋਂ ਸੋਨੇ ਦੀਆਂ ਟੂੰਬਾਂ ਖੋਹਣ ਦੇ ਲਾਲਚ ਵਿਚ ਆ ਕੇ ਉਸ ਬੱਚੇ ਨੂੰ ਮਾਰ ਦਿੱਤਾ। ਪਰ ਜਦੋਂ ਉਸ ਯੱਕੇ ਵਾਲੇ ਆਦਮੀ ਦਾ ਅੰਤ ਦਾ ਸਮਾਂ ਆਇਆ ਤਾਂ ਉਹ ਆਪਣੇ ਕੋਲ ਖੜੇ ਸਾਕ-ਸੰਬੰਧੀਆਂ ਨੂੰ ਕਹਿਣ ਲੱਗਾ ਕਿ ਜਿਹੜਾ ਮੈਂ ਪੰਜ ਸਾਲ ਦਾ ਬੱਚਾ ਮਾਰਿਆ ਸੀ ਉਹ ਹੁਣ ਮੇਰੀ ਛਾਤੀ ਉੱਤੇ ਆ ਕੇ ਬੈਠ ਗਿਆ ਹੈ। ਇਸ ਨੂੰ ਦੂਰ ਕਰੋ ਕਿਉਂਕਿ ਇਹ ਮੇਰੇ ਪ੍ਰਾਣ ਨਹੀਂ ਨਿਕਲਣ ਦਿੰਦਾ ਤੇ ਮੈਨੂੰ ਤੰਗ ਕਰਦਾ ਹੈ। ਉਸ ਵੇਲੇ ਸੇਵਕਾਂ ਨੇ ਸੰਤਾਂ ਦੇ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ ! ਉਹ ਯੱਕੇ ਵਾਲਾ ਆਦਮੀ ਰੋਂਦਾ ਹੈ। ਤਾਂ ਸੰਤ ਬਾਬਾ ਕਰਮ ਸਿੰਘ ਜੀ ਨੇ ਆਪਣੇ ਸੇਵਕ ਭਾਈ ਸਾਹਿਬ ਸਿੰਘ ਜੀ ਨੂੰ ਕਿਹਾ ਕਿ ਉਹ ਯੱਕੇ ਵਾਲਾ ਅੱਗੇ ਪ੍ਰਲੋਕ ਵਿਚ ਆਪਣੇ ਕੀਤੇ ਹੋਏ ਕਰਮਾਂ ਦਾ ਫਲ ਆਪ ਹੀ ਭੋਗੇਗਾ ਪਰ ਹੁਣ ਤੂੰ ਉਸ ਦੇ ਪਾਸ ਜਾ ਕੇ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਸੁਣਾਉਣਾ ਕਰ, ਜਿਸ ਨਾਲ ਉਸ ਦੇ ਪ੍ਰਾਣ ਨਿਕਲ ਜਾਣਗੇ ਤੇ ਉਸ ਦਾ ਛੁਟਕਾਰਾ ਹੋ ਜਾਵੇਗਾ। ਭਾਈ ਸਾਹਿਬ ਸਿੰਘ ਜੀ ਨੇ ਏਸੇ ਤਰ੍ਹਾਂ ਹੀ ਕੀਤਾ। ਉਸ ਯੱਕੇ ਵਾਲੇ ਦੇ ਕੋਲ ਜਾ ਕੇ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕੀਤਾ। ਜਿਸ ਨਾਲ ਉਸ ਯੱਕੇ ਵਾਲੇ ਦੇ ਪ੍ਰਾਣ ਨਿਕਲ ਗਏ।

## ਜਿਸੁ ਪਾਸਿ ਲੁਕਾਇਦੜੋ; ਸੋ ਵੇਖੀ ਸਾਥੈ ॥

ਹੇ ਜੀਵ ! ਜਿਸ ਤਰ੍ਹਾਂ ਕੋਈ ਪੁਰਖ ਹੋਰਾਂ ਲੋਕਾਂ ਤੋਂ ਤਾਂ ਲੁਕ ਕੇ ਕਰਮ ਕਰਦਾ ਹੋਵੇ, ਪਰ ਜਿਸ ਹਾਕਮ ਨੇ ਸਜ਼ਾ ਦੇਣੀ ਹੋਵੇ, ਉਹ ਪਾਸ ਖੜ੍ਹਾ ਵੇਖਦਾ ਹੋਵੇ ਤਾਂ ਉਹ ਸਜ਼ਾ ਤੋਂ ਕਿਸ ਪ੍ਰਕਾਰ ਬਚੇਗਾ? ਭਾਵ ਨਹੀਂ ਬਚ ਸਕਦਾ। ਇਸੇ ਤਰ੍ਹਾਂ ਜਿਸ ਹਰੀ ਦੇ (ਪਾਸਿ) ਪਾਸੋਂ ਤੂੰ (ਲੁਕਾਇਦੜੋ) ਲੁਕੋ-ਲੁਕੋ ਕੇ ਮੰਦ ਕਰਮ ਕਰਦਾ ਹੈਂ। (ਸੋ) ਉਹ ਸਭ ਦੇ ਕਰਮਾਂ ਦਾ ਸਾਖੀ ਪ੍ਰਮੇਸਰ ਤਾਂ ਹਰ ਵਕਤ ਤੇਰੇ ਮੰਦ ਕਰਮਾਂ ਨੂੰ ਤੇਰੇ (ਸਾਥੈ) ਨਾਲ ਹੋ ਕੇ (ਵੇਖੀ) ਵੇਖਦਾ ਹੈ। ਯਥਾ :

**ਪੇਖਤ ਸੁਨਤ ਸਦਾ ਹੈ ਸੰਗੇ...** *(ਅੰਗ : ੬੧੨)*

**ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ ॥ ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ ॥** *(ਅੰਗ : ੫੧੮)*

## ਸੰਗਿ ਦੇਖੈ ਕਰਣਹਾਰਾ; ਕਾਇ ਪਾਪੁ ਕਮਾਈਐ ॥

ਹੇ ਭਾਈ ! ਉਹ (ਕਰਣਹਾਰਾ) ਸਾਰੇ ਜਗਤ ਨੂੰ ਪੈਦਾ ਕਰਕੇ ਨਾਸ਼ ਕਰਨ ਵਾਲਾ ਪ੍ਰਮੇਸਰ ਤਾਂ ਤੇਰੇ ਦੁਆਰਾ

ਕੀਤੇ ਕਰਮਾਂ ਨੂੰ ਸਦਾ (ਸੰਗਿ) ਨਾਲ ਹੋ ਕੇ (ਦੇਖੈ) ਦੇਖ ਰਿਹਾ ਹੈ। ਫਿਰ ਤੂੰ (ਕਾਇ) ਕਿਸ ਵਾਸਤੇ ਪਾਪ (ਕਮਾਈਐ) ਕਮਾਉਂਦਾ ਹੈ? ਭਾਵ ਪਾਪ ਕਰਮ ਨਾ ਕਮਾਉਣਾ ਕਰ।

***ਸਾਖੀ—ਕਬੂਤਰ ਮਾਰਨ ਵਾਲੇ ਚੇਲਿਆਂ ਦੀ**

## ਸੁਕ੍ਰਿਤੁ ਕੀਜੈ, ਨਾਮੁ ਲੀਜੈ; ਨਰਕਿ ਮੂਲਿ ਨ ਜਾਈਐ ॥

ਹੇ ਭਾਈ! ਪੁੰਨਾਂ ਵਾਲੀ (ਸੁਕ੍ਰਿਤੁ) ਸ੍ਰੇਸ਼ਟ ਕਿਰਤ ਕਰਨਾ ਕਰ। **ਵਾ:** ਵੰਡ ਕੇ ਖਾਣ ਰੂਪ ਧਰਮ ਦੀ ਸ੍ਰੇਸ਼ਟ ਕਿਰਤ ਕਰਨੀ ਕਰ ਅਤੇ ਪ੍ਰਮੇਸਰ ਦਾ ਨਾਮ (ਲੀਜੈ) ਲੈਣਾ ਕਰ ਭਾਵ ਉਚਾਰਨਾ ਕਰ। ਕਿਉਂਕਿ ਜੇ ਤੂੰ ਐਸੇ ਦਾਨ, ਪੁੰਨ, ਭਜਨ ਆਦਿਕ ਚੰਗੇ ਕਰਮ ਕਰੇਂਗਾ ਤਾਂ ਫਿਰ ਤੂੰ (ਮੂਲਿ) ਕਦਾਚਿਤ ਵੀ ਨਰਕਾਂ ਵਿਚ ਨਹੀਂ (ਜਾਈਐ) ਜਾਵੇਂਗਾ।

## ਆਠ ਪਹਰ, ਹਰਿ ਨਾਮੁ ਸਿਮਰਹੁ; ਚਲੈ ਤੇਰੈ ਸਾਥੇ ॥

ਹੇ ਜੀਵ! (ਆਠ) ਅਠੇ ਪਹਰ (ਹਰਿ) ਹਰੀ ਪ੍ਰਮੇਸਰ ਦੇ ਨਾਮ ਦਾ (ਸਿਮਰਹੁ) ਸਿਮਰਨ ਕਰਿਆ ਕਰ। ਕਿਉਂਕਿ ਇਹ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਸਤੇ ਤੇਰੇ (ਸਾਥੇ) ਨਾਲ (ਚਲੈ) ਚਲੇਗਾ।

## ਭਜੁ ਸਾਧਸੰਗਤਿ, ਸਦਾ ਨਾਨਕ; ਮਿਟਹਿ ਦੋਖ ਕਮਾਤੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਾਧਸੰਗਤ ਵਿਚ ਮਿਲ ਕੇ (ਭਜੁ) ਭਜਨ ਕੀਰਤਨ ਕਰਨਾ ਕਰੋ। ਜਿਸ ਕਰਕੇ ਤੇਰੇ ਦੁਆਰਾ (ਕਮਾਤੇ) ਕਮਾਏ (ਦੋਖ) ਦੋਸ਼ ਵੀ ਬਖਸ਼ੇ ਜਾਣ ਕਰਕੇ (ਮਿਟਹਿ) ਮਿਟ ਜਾਣਗੇ।

## ਵਲ ਵੰਚ ਕਰਿ ਉਦਰੁ ਭਰਹਿ; ਮੂਰਖ ਗਾਵਾਰਾ ॥

ਹੇ (ਗਾਵਾਰਾ) ਮੂਰਖ **ਵਾ:** ਸ਼ਾਸਤ੍ਰ ਗਿਆਤ ਤੋਂ ਹੀਣੇ (ਗਾਵਾਰਾ) ਬੇਸਮਝ! **ਵਾ:** ਪ੍ਰਮਾਰਥ ਤੋਂ ਹੀਣੇ **ਵਾ:** (ਗਾ+ਵਾਰਾ) ਇੰਦਰੀਆਂ ਰੂਪ (ਗਾ) ਗਊਆਂ ਦੇ ਤਾਈਂ ਵਿਸ਼ੇ ਰੂਪ ਘਾਹ ਚਰਾਉਣ (ਵਾਰਾ) ਵਾਲੇ (ਗਾਵਾਰਾ) ਗਵਾਲੇ ਜੀਵ! ਤੂੰ ਕਿਸੇ ਦੇ ਨਾਲ (ਵੰਚ) ਛਲ, ਕਪਟ ਤੇ (ਵੰਚ) ਠੱਗੀਆਂ ਮਾਰ-ਮਾਰ ਕੇ ਆਪਣੇ ਤੇ ਆਪਣੇ ਪਰਿਵਾਰ ਦੇ (ਉਦਰੁ) ਪੇਟ ਨੂੰ (ਭਰਹਿ) ਭਰਦਾ ਹੈਂ।

## ਸਭੁ ਕਿਛੁ ਦੇ ਰਹਿਆ; ਹਰਿ ਦੇਵਣਹਾਰਾ ॥

ਪਰ ਤੈਨੂੰ ਇਹ ਗੱਲ ਭੁੱਲ ਚੁੱਕੀ ਹੈ ਕਿ ਸਾਰਿਆਂ ਨੂੰ ਦਾਤਾਂ (ਦੇਵਣਹਾਰਾ) ਦੇਣ ਵਾਲਾ (ਹਰਿ) ਪ੍ਰਮੇਸਰ ਤੇਰੀ ਕਰਣੀ, ਪ੍ਰਾਲਬਧ ਅਨੁਸਾਰ ਤੈਨੂੰ ਸਭ (ਕਿਛੁ) ਕੁਝ ਦੇ ਰਿਹਾ ਹੈ। ਯਥਾ :

**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

## ਦਾਤਾਰੁ ਸਦਾ ਦਇਆਲੁ ਸੁਆਮੀ; ਕਾਇ ਮਨਹੁ ਵਿਸਾਰੀਐ ॥

ਹੇ ਭਾਈ! ਜਿਹੜਾ ਸਦਾ ਹੀ (ਦਾਤਾਰੁ) ਦਾਤਾਂ ਦੇਣ ਵਾਲਾ (ਦਇਆਲੁ) ਦਇਆ ਦਾ ਘਰ ਤੇ (ਸੁਆਮੀ) ਸਾਰਿਆਂ ਦਾ ਮਾਲਕ ਅਕਾਲ ਪੁਰਖ ਵਾਹਿਗੁਰੂ ਹੈ। ਉਸ ਨੂੰ ਆਪਣੇ (ਮਨਹੁ) ਮਨ ਵਿਚੋਂ (ਕਾਇ) ਕਿਉਂ

---

* ਸ਼੍ਰੋਮਣੀ ਦਮਦਮੀ ਸਟੀਕ, ਪੋਥੀ ਪਹਿਲੀ, ਪੰਨਾ ਨੰ: ੬੧੮ 'ਤੇ ਵੇਖੋ।

(ਵਿਸਾਰੀਐ) ਭੁਲਾਉਣਾ ਕਰੀਏ। ਭਾਵ ਸਭ ਦਾਤਾਂ ਦੇ ਦਾਤੇ ਪ੍ਰਮੇਸਰ ਨੂੰ ਕਦੇ ਵੀ ਭੁਲਾਉਣਾ ਨਹੀਂ ਚਾਹੀਦਾ, ਸਗੋਂ ਹਰ ਵਕਤ ਚੇਤੇ ਰੱਖਣਾ ਚਾਹੀਦਾ ਹੈ।

## ਮਿਲੁ ਸਾਧਸੰਗੇ, ਭਜੁ ਨਿਸੰਗੇ; ਕੁਲ ਸਮੂਹਾ ਤਾਰੀਐ ॥

ਹੇ ਭਾਈ! (ਨਿਸੰਗੇ) ਸੰਗਣ ਤੋਂ ਰਹਿਤ ਹੋ ਕੇ **ਵਾ:** (ਨਿ+ਸੰਗੇ) (ਸੰਗੇ) ਸ਼ੰਕੇ ਤੋਂ (ਨਿ) ਰਹਿਤ ਹੋ ਕੇ (ਸਾਧਸੰਗੇ) ਸਾਧਸੰਗਤ ਵਿਚ ਮਿਲ ਕੇ ਪ੍ਰਮੇਸਰ ਦਾ (ਭਜੁ) ਭਜਨ ਕੀਰਤਨ ਕਰਨਾ ਚਾਹੀਦਾ ਹੈ। ਕਿਉਂਕਿ ਇਸ ਤਰ੍ਹਾਂ ਕਰਨ ਦੇ ਨਾਲ ਪਿਛੇ ਬੇਗਤ ਗਈਆਂ (ਸਮੂਹਾ) ਸਾਰੀਆਂ ਕੁਲਾਂ ਨੂੰ (ਤਾਰੀਐ) ਤਾਰ ਲਈਦਾ ਹੈ। ਜਦੋਂ ਵੀ, ਜਿਹੜੀ ਵੀ ਅਵਸਥਾ ਵਿਚ ਪ੍ਰਮੇਸਰ ਦੇ ਨਾਮ ਨੂੰ ਜਪਣ ਦਾ ਸਮਾਂ ਮਿਲ ਜਾਵੇ। ਉਦੋਂ ਹੀ ਲੋਕ-ਲਾਜ ਛੱਡ ਕੇ ਨਾਮ ਜਪ ਲੈਣਾ ਚਾਹੀਦਾ ਹੈ। ਇਹ ਨਹੀਂ ਸੋਚਣਾ ਚਾਹੀਦਾ ਕਿ ਹੁਣ ਮੈਂ ਬਜ਼ੁਰਗ ਹੋ ਗਿਆ ਹਾਂ। ਜੇ ਹੁਣ ਮਾਲਾ ਫੜ੍ਹਾਂਗਾ ਤਾਂ ਲੋਕ ਕਹਿਣਗੇ ਕਿ

**ਨਿੱਕੇ ਹੁੰਦੇ ਢੱਗੇ ਚਾਰੇ, ਵੱਡੇ ਹੋਏ ਹਲ ਵਾਹਿਆ।**
**ਬੁੱਢੇ ਵਾਰੇ ਮਾਲਾ ਫੇਰੀ, ਰੱਬ ਦਾ ਉਲ੍ਹਮਾ ਲਾਹਿਆ।** *(ਭਗਤ ਜੱਲ੍ਹਣ ਜੀ)*

ਐਸੀਆਂ ਲੋਕ-ਲਾਜ ਦੀਆਂ ਸਭ ਵਿਚਾਰਾਂ ਛੱਡ ਕੇ ਨਾਮ ਜਪਣਾ ਲਾਹੇਵੰਦ ਹੈ।

## ਸਿਧ ਸਾਧਿਕ ਦੇਵ ਮੁਨਿ ਜਨ; ਭਗਤ ਨਾਮੁ ਅਧਾਰਾ ॥

੮੪ ਸਿਧ, (ਸਾਧਿਕ) ਸਾਧਨਾ ਕਰਨ ਵਾਲੇ ਸਾਧਕ ਪੁਰਖਾਂ, ਬ੍ਰਹਮਾਂ ਦੇ ਸੰਕਲਪ ਨਾਲ ਪੈਦਾ ਹੋਏ ੩੩ ਕਰੋੜ (ਦੇਵ) ਦੇਵੀ-ਦੇਵਤਿਆਂ, (ਮੁਨਿ) ਵਸ਼ਿਸ਼ਟ ਆਦਿਕ ਮੁਨੀਆਂ, ਬਿਦਰ ਜੀ ਆਦਿਕ ਪ੍ਰੇਮੀ ਭਗਤ ਜਨਾਂ ਅਤੇ ਭਗਤ ਕਬੀਰ ਜੀ ਆਦਿਕ ਗਿਆਨੀ ਭਗਤਾਂ ਨੂੰ ਪ੍ਰਮੇਸਰ ਦੇ ਨਾਮ ਦਾ ਹੀ (ਅਧਾਰਾ) ਆਸਰਾ ਹੈ।

## ਬਿਨਵੰਤਿ ਨਾਨਕ, ਸਦਾ ਭਜੀਐ; ਪ੍ਰਭੁ ਏਕੁ ਕਰਣੈਹਾਰਾ ॥੨॥

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਭਾਈ! ਸਦਾ ਹੀ ਪ੍ਰਮੇਸਰ ਦੇ ਨਾਮ ਦਾ (ਭਜੀਐ) ਭਜਨ ਕਰਨਾ ਕਰੀਏ। ਕਿਉਂਕਿ ਉਹ (ਏਕੁ) ਇਕ (ਪ੍ਰਭੁ) ਵਾਹਿਗੁਰੂ ਹੀ ਸਾਰਿਆਂ ਦੇ ਕਰਤੱਬਾਂ ਨੂੰ (ਕਰਣੈਹਾਰਾ) ਕਰਨ ਵਾਲਾ ਹੈ। **ਵਾ:** ਆਪ ਹੀ ਸਾਰਿਆਂ ਨੂੰ ਰਚਣ ਵਾਲਾ ਹੈ।

## ਖੋਟੁ ਨ ਕੀਚਈ; ਪ੍ਰਭੁ ਪਰਖਣਹਾਰਾ ॥

ਹੇ ਜੀਵ! ਕਿਸੇ ਨਾਲ ਵੀ (ਖੋਟੁ) ਖੁਟਿਆਈ ਨਹੀਂ (ਕੀਚਈ) ਕਰਨੀ ਚਾਹੀਦੀ। ਕਿਉਂਕਿ ਉਹ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਸਾਰਿਆਂ ਦੇ ਹਿਰਦਿਆਂ ਨੂੰ ਤਿਵੇਂ ਹੀ (ਪਰਖਣਹਾਰਾ) ਪਰਖਣ ਵਾਲਾ ਹੈ ਜਿਵੇਂ ਰੁਪਈਆਂ ਨੂੰ ਸਰਾਫ, ਤੇ ਹੀਰਿਆਂ ਨੂੰ ਜੌਹਰੀ ਪਰਖਦਾ ਹੈ।

## ਕੂੜੁ ਕਪਟੁ ਕਮਾਵਦੜੇ; ਜਨਮਹਿ ਸੰਸਾਰਾ ॥

ਜਿਹੜੇ (ਕੂੜੁ) ਝੂਠ ਬੋਲਦੇ ਹਨ ਅਤੇ (ਕਪਟੁ) ਛਲ ਕਰਕੇ (ਕਮਾਵਦੜੇ) ਕਮਾਈਆਂ ਕਮਾਉਂਦੇ ਹਨ। ਉਹ ਸੰਸਾਰ ਵਿਚ ਵਾਰ-ਵਾਰ (ਜਨਮਹਿ) ਜੰਮਦੇ-ਮਰਦੇ ਰਹਿੰਦੇ ਹਨ। ਉਹਨਾਂ ਦੀ ਕਦੇ ਵੀ ਮੁਕਤੀ ਨਹੀਂ ਹੁੰਦੀ।

## ਸੰਸਾਰੁ ਸਾਗਰੁ ਤਿਨੀ ਤਰਿਆ; ਜਿਨੀ ਏਕੁ ਧਿਆਇਆ ॥

ਹੇ ਭਾਈ! ਇਸ (ਸਾਗਰੁ) ਵਿਸ਼ਿਆਂ ਰੂਪ ਗਰਲਤਾ ਭਾਵ ਜ਼ਹਿਰ ਸਹਿਤ ਭਰੇ ਹੋਏ ਸੰਸਾਰ ਰੂਪ ਸਮੁੰਦਰ

ਨੂੰ (ਤਿਨੀ) ਉਹਨਾਂ ਨੇ ਹੀ ਤਰਿਆ ਹੈ, (ਜਿਨੀ) ਜਿੰਨ੍ਹਾਂ ਨੇ (ਏਕੁ) ਇਕ ਅਦ੍ਵੈਤ ਰੂਪ ਪ੍ਰਮੇਸਰ ਨੂੰ (ਧਿਆਇਆ) ਧਿਆਉਣਾ ਕੀਤਾ ਹੈ।

**ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ; ਪ੍ਰਭ ਸਰਣਾਈ ਆਇਆ ॥**

ਜਿਸ ਨੇ ਕਾਮ, ਕ੍ਰੋਧ ਆਦਿਕ ਵਿਕਾਰ, ਆਪਣੀ (ਅਨਿੰਦ) ਉਸਤਤ ਆਪ ਕਰਨੀ ਤੇ ਦੂਸਰੇ ਦੀ (ਨਿੰਦਾ) ਨਿੰਦਿਆ ਕਰਨੀ ਆਦਿਕ ਔਗੁਣਾਂ ਨੂੰ (ਤਜਿ) ਛੱਡ ਦਿੱਤਾ ਹੈ। ਉਹ ਗੁਰਮੁਖ ਪੁਰਖ (ਪ੍ਰਭ) ਸਮਰੱਥ ਅਕਾਲ ਪੁਰਖ ਵਾਹਿਗੁਰੂ ਜੀ ਦੀ (ਸਰਣਾਈ) ਸ਼ਰਨ ਵਿਚ (ਆਇਆ) ਆ ਗਿਆ ਹੈ।

**ਜਲਿ ਥਲਿ ਮਹੀਅਲਿ ਰਵਿਆ ਸੁਆਮੀ; ਊਚ ਅਗਮ ਅਪਾਰਾ ॥**

ਉਹਨਾਂ ਨੇ ਜਾਣ ਲਿਆ ਹੈ ਕਿ ਉਹ (ਸੁਆਮੀ) ਮਾਲਕ ਪ੍ਰਮੇਸਰ (ਜਲਿ) ਜਲਾਂ, (ਥਲਿ) ਥਲਾਂ (ਮਹੀ+ਅਲਿ) (ਮਹੀ) ਪ੍ਰਿਥਵੀ ਤੇ (ਅਲਿ) ਅਕਾਸ਼ ਵਿਚ (ਰਵਿਆ) ਵਿਆਪਕ ਹੋ ਰਿਹਾ ਹੈ। **ਵਾ:** (ਜਲਿ) ਪਾਣੀ ਦੀ ਨਿਆਈਂ ਉੱਤਮ ਅਧਿਕਾਰੀਆਂ (ਥਲਿ) ਥਲਾਂ ਦੀ ਨਿਆਈਂ ਖੁਸ਼ਕ ਸਕਾਮੀ ਪੁਰਸ਼ਾਂ ਵਿਚ (ਮਹੀ) ਪ੍ਰਿਥਵੀ ਦੀ ਨਿਆਈਂ ਬੁਧੀ ਵਾਲਿਆਂ ਅਤੇ (ਅਲਿ) ਅਕਾਸ਼ ਦੀ ਨਿਆਈਂ ਨਿਰਮਲ ਚਿੱਤ ਵਾਲਿਆਂ ਵਿਚ ਇਕ ਸਮਾਨ ਰਮਿਆ ਹੋਇਆ ਹੈ। ਜੋ ਤਿੰਨਾਂ ਗੁਣਾਂ ਤੋਂ ਅਤੀਤ ਹੋਣ ਕਰਕੇ (ਊਚ) ਉੱਚਾ, ਮਨ ਦੇ ਸੰਕਲਪਾਂ-ਵਿਕਲਪਾਂ ਕਰਕੇ (ਅਗਮ) ਗੰਮਤਾ ਤੋਂ ਰਹਿਤ, **ਵਾ:** ਸ਼ਾਸਤਰਾਂ ਕਰਕੇ ਅਗਮ ਅਤੇ (ਅਪਾਰਾ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

**ਬਿਨਵੰਤਿ ਨਾਨਕ, ਟੇਕ ਜਨ ਕੀ; ਚਰਣ ਕਮਲ ਅਧਾਰਾ ॥੩॥**

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਭਾਈ! ਮਹਾਰਾਜ ਜੀ ਦੇ (ਜਨ) ਭਗਤ ਜਨਾਂ (ਕੀ) ਦੀ (ਟੇਕ) ਓਟ ਮਹਾਰਾਜ ਆਪ ਹੀ ਹਨ ਅਤੇ ਸੱਚੇ ਪਾਤਸ਼ਾਹ ਜੀ ਦੇ ਕਮਲਵੱਤ ਪ੍ਰਕਾਸ਼ਮਈ ਚਰਨ ਉਹਨਾਂ ਭਗਤਾਂ ਦੇ ਹਿਰਦਿਆਂ ਦਾ (ਅਧਾਰਾ) ਆਸਰਾ ਹਨ।

**ਪੇਖੁ ਹਰਿਚੰਦਉਰੜੀ; ਅਸਥਿਰੁ ਕਿਛੁ ਨਾਹੀ ॥**

(ਹਰਿਚੰਦਉਰੜੀ) *ਹਰੀਸ਼ਚੰਦਰ ਦੀ ਗੰਧਰਭਾ ਨਗਰੀ ਦੀ ਨਿਆਈਂ ਇਸ ਸੰਸਾਰ ਨੂੰ ਵੀ ਮਿਥਿਆ ਹੀ (ਪੇਖੁ) ਵੇਖਣਾ ਭਾਵ ਸਮਝਣਾ ਕਰ। ਕਿਉਂਕਿ ਇਸ ਸੰਸਾਰ ਵਿਚ (ਕਿਛੁ) ਕੁਝ ਵੀ (ਅਸਥਿਰੁ) ਇਸਥਿਤ ਰਹਿਣ ਵਾਲਾ (ਨਾਹੀ) ਨਹੀਂ ਹੈ।

**ਮਾਇਆ ਰੰਗ ਜੇਤੇ; ਸੇ ਸੰਗਿ ਨ ਜਾਹੀ ॥**

ਹੇ ਭਾਈ! ਲੋਕਾਂ ਨੇ (ਜੇਤੇ) ਜਿਤਨੇ ਵੀ ਮਾਇਆ ਦੇ (ਰੰਗ) ਅਨੰਦ ਮੰਨੇ ਹਨ। (ਸੇ) ਉਹ ਤਿੰਨਾਂ ਲੋਕਾਂ ਵਿਚੋਂ ਕਿਸੇ ਵੀ ਜੀਅ ਦੇ (ਸੰਗਿ) ਨਾਲ ਨਹੀਂ (ਜਾਹੀ) ਜਾਂਦੇ। ਸਾਰੇ ਏਥੇ ਹੀ ਰਹਿ ਜਾਂਦੇ ਹਨ।

**ਹਰਿ ਸੰਗਿ ਸਾਥੀ ਸਦਾ ਤੇਰੈ; ਦਿਨਸੁ ਰੈਣਿ ਸਮਾਲੀਐ ॥**

ਹੇ ਭਾਈ! ਜਿਹੜਾ (ਹਰਿ) ਪ੍ਰਮੇਸਰ ਇਸ ਲੋਕ ਵਿਚ ਵੀ ਤੇਰਾ (ਸੰਗਿ) ਸੰਗੀ ਹੈ ਅਤੇ ਪ੍ਰਲੋਕ ਵਿਚ ਵੀ ਤੇਰਾ ਸਦਾ ਵਾਸਤੇ ਸਾਥੀ ਹੈ। ਉਸ ਨੂੰ (ਦਿਨਸੁ) ਦਿਨ (ਰੈਣਿ) ਰਾਤ (ਸਮਾਲੀਐ) ਸੰਭਾਲਣਾ ਭਾਵ ਚੇਤੇ ਕਰਨਾ ਕਰ।

---

* ਹਰੀਸ਼ਚੰਦਰ ਬਾਰੇ ਵਿਸ਼ੇਸ਼ ਵਿਚਾਰ ਦੇਖੋ ਸ਼੍ਰੋਮਣੀ ਦਮਦਮੀ ਸਟੀਕ ਪੰਜਵੀਂ ਪੋਥੀ ਪੰਨਾ ਨੰ: ੪੮੦

## ਹਰਿ ਏਕ ਬਿਨੁ, ਕਛੁ ਅਵਰੁ ਨਾਹੀ; ਭਾਉ ਦੁਤੀਆ ਜਾਲੀਐ ॥

ਹੇ ਭਾਈ ! ਇਸ (ਦੁਤੀਆ) ਦ੍ਵੈਤ ਭਾਵ ਨੂੰ ਬ੍ਰਹਮ ਅਭਿਆਸ ਰੂਪ ਅੱਗ ਨਾਲ (ਜਾਲੀਐ) ਸਾੜ ਦੇਣਾ ਕਰੀਏ। ਕਿਉਂਕਿ (ਏਕ) ਇਕ (ਹਰਿ) ਹਰੀ ਪ੍ਰਮੇਸਰ ਤੋਂ (ਬਿਨੁ) ਬਗੈਰ ਅਵਰ ਅਸਥਾਨ ਵਿਚ ਹੋਰ (ਕਛੁ) ਕੁਝ ਵੀ ਸੱਤ ਨਹੀਂ ਹੈ।

## ਮੀਤੁ ਜੋਬਨੁ ਮਾਲੁ ਸਰਬਸੁ; ਪ੍ਰਭੁ ਏਕੁ ਕਰਿ, ਮਨ ਮਾਹੀ ॥

ਹੇ ਭਾਈ ! (ਮੀਤੁ) ਮਿੱਤਰ, (ਜੋਬਨੁ) ਜਵਾਨੀ, ਹਾਥੀ, ਘੋੜੇ ਆਦਿਕ ਮਾਲ ਅਤੇ ਸਾਰੇ (ਸਰਬਸੁ) ਸਰਬੰਸ ਆਦਿ ਦੀ ਥਾਂ ਤੇ ਮਨ (ਮਾਹੀ) ਵਿਚ (ਏਕੁ) ਇਕ (ਪ੍ਰਭੁ) ਪ੍ਰੇਮਸਰ ਨੂੰ ਹੀ ਵਸਾਉਣਾ ਕਰ।

**ਅਥਵਾ :** ਜੋ ਮਿੱਤਰ, ਜਵਾਨੀ, ਹਾਥੀ-ਘੋੜੇ ਆਦਿਕ ਮਾਲ ਤੇ ਸਰਬੰਸ ਆਦਿਕ ਸਭ ਕੁਝ ਇਕ (ਪ੍ਰਭੁ) ਵਾਹਿਗੁਰੂ ਹੀ ਹੈ। ਉਸ ਨੂੰ ਮਨ ਵਿਚ ਵਸਾਉਣਾ ਕਰ।

**ਅਥਵਾ :** ਜਿਹੜਾ ਮਾਤਾ ਦੇ ਗਰਭ ਦਾ ਮਿੱਤਰ, ਸ਼ੋਕ ਅਵਸਥਾ ਰੂਪ (ਜੋਬਨੁ) ਜਵਾਨੀ ਦੇ ਦੇਣ ਵਾਲਾ ਆਪਣੀ ਪ੍ਰੀਤੀ ਰੂਪ ਹਾਥੀ, ਘੋੜਿਆਂ ਰੂਪ ਮਾਲ ਅਤੇ ਹੋਰ ਸਾਰਾ ਸਰਬੰਸ ਆਦਿਕ ਇਕ ਪ੍ਰਮੇਸਰ ਹੀ ਹੈ। ਉਸ ਨੂੰ ਮਨ ਵਿਚ ਵਸਾਉਣਾ ਕਰ।

## ਬਿਨਵੰਤਿ ਨਾਨਕੁ, ਵਡਭਾਗਿ ਪਾਈਐ; ਸੂਖਿ ਸਹਜਿ ਸਮਾਹੀ ॥੪॥੪॥੧੩॥

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਿਹੜਾ (ਸੂਖਿ ਸਹਜਿ) ਸੁੱਖ ਸਰੂਪ ਪ੍ਰਮੇਸਰ ਵਿਚ (ਸਮਾਹੀ) ਸਮਾਉਣਾ ਹੁੰਦਾ ਹੈ। ਇਹ ਦਾਤ ਸਤਿਗੁਰਾਂ ਪਾਸੋਂ (ਵਡਭਾਗਿ) ਵੱਡਿਆਂ ਭਾਗਾਂ ਕਰਕੇ (ਪਾਈਐ) ਪ੍ਰਾਪਤ ਕਰੀਦੀ ਹੈ।

## ਆਸਾ ਮਹਲਾ ੫ ਛੰਤ ਘਰੁ ੮

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਇਹ ਜੀਵ ਬੰਧਨਾਂ ਵਿਚ ਕਿਵੇਂ ਬੱਝ ਗਿਆ? ਅਤੇ ਇਸ ਦਾ ਛੁਟਕਾਰਾ ਕਿਵੇਂ ਹੋ ਸਕਦਾ ਹੈ? ਤਾਂ ਹਜ਼ੂਰ ਗੁਰਸਿੱਖਾਂ ਦੇ ਪ੍ਰਸ਼ਨ ਦਾ ਉੱਤਰ ਦੇਣ ਵਾਸਤੇ ਅਠਵੇਂ ਘਰ ਸੁਰਤਾਲ ਅੰਦਰ ਛੰਤ ਵਿਚ ਸ਼ਬਦ ਉਚਾਰਨ ਕਰਦੇ ਹਨ।

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਕਮਲਾ ਭ੍ਰਮ ਭੀਤਿ, ਕਮਲਾ ਭ੍ਰਮ ਭੀਤਿ ਹੇ;

**ਬੀਪਸਾ ਅਲੰਕਾਰ ਅਨੁਸਾਰ :** ਹੇ ਭਾਈ ! ਜਿਸ ਪ੍ਰਕਾਰ (ਭ੍ਰਮ) ਭੌਰਾ (ਕਮਲਾ) ਕਮਲ ਫੁੱਲਾਂ ਦੇ (ਭੀਤਿ) ਵਿਚ ਸੁਗੰਧੀ ਲਈ (ਕਮਲਾ) ਸ਼ੁਦਾਈ ਹੋ ਕੇ (ਭ੍ਰਮ) ਭਰਮਦਾ ਹੈ। ਜਿਸ ਤਰ੍ਹਾਂ ਭੌਰਾ ਕਮਲ ਫੁੱਲਾਂ ਦੇ ਵਿਚ ਸੁਗੰਧੀ ਲਈ (ਕਮਲਾ) ਸ਼ੁਦਾਈ ਹੋ ਕੇ (ਭ੍ਰਮ) ਭਰਮਦਾ ਹੈ। ਇਸੇ ਤਰ੍ਹਾਂ ਜੀਵ ਭੌਰੇ ਦੀ ਨਿਆਈਂ ਸ਼ੁਦਾਈ ਹੋ ਕੇ (ਕਮਲਾ) ਇਸਤਰੀਆਂ ਦੇ ਸੁੱਖਾਂ ਰੂਪ ਕਮਲ ਫੁੱਲਾਂ ਦੇ ਦੇਖਣ, ਸੁਨਣ, ਸੁੰਘਣ ਤੇ ਵਾਸ਼ਨਾ ਭੋਗਣ ਵਿਚ ਹੀ (ਭ੍ਰਮ) ਭਟਕਦਾ ਫਿਰਦਾ ਰਹਿੰਦਾ ਹੈ।

**ਅਥਵਾ :** (ਅੱਧੇ ਦ੍ਰਿਸ਼ਟਾਂਤ ਦਾ ਅੱਧਾ ਦ੍ਰਿਸ਼ਟਾਂਤ) ਜਿਵੇਂ (ਭ੍ਰਮ) ਭੌਰਾ (ਕਮਲਾ) ਕਮਲ ਫੁੱਲਾਂ ਦੇ (ਭੀਤਿ) ਵਿਚ ਭਟਕਦਾ ਰਹਿੰਦਾ ਹੈ। ਇਸੇ ਤਰ੍ਹਾਂ ਜੀਵ ਰੂਪ ਭੌਰਾ ਇਸਤਰੀ, ਪੁੱਤਰ ਆਦਿਕ ਸਬੰਧੀਆਂ ਦੇ ਸੁੱਖਾਂ ਰੂਪ ਕਮਲ ਫੁੱਲਾਂ ਨੂੰ ਦੇਖਦਾ ਹੋਇਆ ਸਾਰੀ ਉਮਰ ਉਹਨਾਂ ਦੇ ਆਲੇ-ਦੁਆਲੇ ਹੀ ਭਰਮਦਾ ਰਹਿੰਦਾ ਹੈ।

**ਅਥਵਾ :** (ਕਮਲਾ ਭ੍ਰਮ ਭੀਤਿ) ਜਿਸ ਤਰ੍ਹਾਂ ਭੌਰਾ (ਕਮਲਾ) ਕਮਲ ਫੁੱਲ ਨੂੰ ਸਦਾ ਖਿੜਿਆ ਰਹਿਣ ਵਾਲਾ ਸਮਝ ਕੇ, ਭਰਮ ਵਿਚ ਪੈ ਕੇ ਉਸ ਦੇ (ਭੀਤਿ) ਵਿਚ ਜਾ ਕੇ ਬੈਠ ਜਾਂਦਾ ਅਤੇ ਸ਼ਾਮ ਪੈਣ ਤੋਂ ਜਦੋਂ ਕਮਲ ਫੁੱਲ ਬੰਦ ਹੋ ਜਾਂਦਾ ਹੈ, ਤਾਂ ਭੌਰਾ ਉਸਦੀਆਂ ਪੱਤੀਆਂ ਰੂਪ ਪੜਦੇ ਵਿਚ ਹੀ ਬੰਦ ਹੋ ਕੇ ਮਾਰਿਆ ਜਾਂਦਾ ਹੈ। ਇਸੇ ਤਰ੍ਹਾਂ ਜੀਵ ਰੂਪ ਭੌਰਾ (ਕਮਲਾ) ਲੱਛਮੀ ਭਾਵ ਮਾਇਆ ਰੂਪ ਕਮਲ ਫੁੱਲ ਨੂੰ ਸਦਾ ਰਹਿਣ ਵਾਲੀ ਜਾਣ ਕੇ ਇਸ ਦੇ ਵਿਸ਼ਿਆਂ ਰੂਪ ਰਸ ਲੈਣ ਵਿਚ ਹੀ ਲੱਗਾ ਰਹਿੰਦਾ ਹੈ। ਪਰ ਪ੍ਰਾਰਬਧ ਰੂਪ ਸੂਰਜ ਦੇ ਅਸਤ ਹੋਣ ਤੋਂ ਅਤੇ ਕਾਲ ਰੂਪ ਸ਼ਾਮ ਪੈਣ ਤੋਂ ਜੀਵ ਮਾਇਆ ਰੂਪ ਕਮਲ ਫੁੱਲ ਦੀਆਂ ਮਲ, ਵਿਖੇਪ ਆਦਿਕ ਸ਼ਕਤੀਆਂ ਰੂਪ ਪੱਤੀਆਂ ਅੰਦਰ ਫਸ ਕੇ ਹੀ ਮਾਰਿਆ ਜਾਂਦਾ ਹੈ।

**ਅਥਵਾ :** ਜਿਸ ਤਰ੍ਹਾਂ ਸ਼ਾਮ ਵੇਲੇ ਕਮਲ ਫੁੱਲ ਦੇ ਬੰਦ ਹੋ ਜਾਣ ਤੋਂ ਉਸ ਵਿਚ ਫਸਿਆ ਭੌਰਾ (ਭੀਤਿ) ਭੈ ਸੰਯੁਕਤ ਹੋ ਕੇ (ਭੀਤਿ) ਕੰਧ ਦੀ ਨਿਆਈਂ ਜੜ੍ਹ ਹੋ ਜਾਂਦਾ ਹੈ। ਇਸੇ ਤਰ੍ਹਾਂ ਜੀਵ ਰੂਪ ਭੌਰਾ ਮਾਇਆ ਰੂਪ ਕਮਲ ਫੁੱਲ ਵਿਚ ਫਸਿਆ ਹੋਇਆ, ਪਦਾਰਥਾਂ ਦੇ ਜਾਣ ਦੇ ਸੋਗ ਅਤੇ ਭੈ ਕਰਕੇ (ਭੀਤਿ) ਕੰਧ ਦੀ ਨਿਆਈਂ ਜੜ੍ਹ ਬੁੱਧੀ ਵਾਲਾ ਹੋ ਰਿਹਾ ਹੈ। **ਵਾ:** ਭੌਰੇ ਦੀ ਨਿਆਈਂ ਹੋ ਕੇ ਪਰਿਵਾਰ ਰੂਪ ਕਮਲ ਫੁੱਲ ਵਿਚ ਫਸੇ ਹੋਏ ਜੀਵ ਅੰਤ ਨੂੰ ਪਰਿਵਾਰ ਵਿਚ ਹੀ ਮਾਰੇ ਜਾਂਦੇ ਹਨ।

**ਅਥਵਾ :** ਜਿਸ ਤਰ੍ਹਾਂ ਕਮਲਾ ਆਦਮੀ ਹਰ ਵੇਲੇ (ਭ੍ਰਮ) ਭਰਮ ਅਤੇ (ਭੀਤਿ) ਭੈ ਸੰਯੁਕਤ ਰਹਿੰਦਾ ਹੈ। ਇਸੇ ਤਰ੍ਹਾਂ ਇਹ ਜੀਵ ਭੈ ਤੇ ਭਰਮ ਰੂਪ ਮਾਇਆ ਵਿਚ ਲੱਗ ਕੇ ਕਦੇ ਭਰਮ ਸਹਿਤ ਹੁੰਦਾ ਹੈ ਤੇ ਕਦੇ ਭੈ ਸੰਯੁਕਤ ਹੋ ਕੇ (ਭੀਤਿ) ਕੰਧ ਦੀ ਨਿਆਈਂ ਜੜ੍ਹ ਹੋ ਜਾਂਦਾ ਹੈ।

**ਅਥਵਾ :** ***ਬੀਪਸਾ** : ਹੇ ਭਾਈ! (ਕਮਲਾ) ਮਾਇਆ ਦਾ ਭਰਮ (ਭੀਤਿ) ਕੰਧ ਦੀ ਨਿਆਈਂ ਪੜਦਾ ਰੂਪ ਹੈ। ਮਾਇਆ ਦਾ ਭਰਮ ਕੰਧ ਦੀ ਨਿਆਈਂ ਪੜਦਾ ਰੂਪ ਹੈ। ਜੋ ਸਰੂਪ ਦਾ ਗਿਆਨ ਨਹੀਂ ਹੋਣ ਦਿੰਦਾ ਹੈ। ਸਾਰੇ ਜੀਵ ਅਗਿਆਨਤਾ ਵੱਸ ਇਸ ਮਾਇਆ ਦੇ ਭਰਮ ਵਿਚ ਪਏ ਹੋਏ ਹਨ। ਇਸੇ ਕਰਕੇ ਇੰਨ੍ਹਾਂ ਦਾ ਸੰਸਾਰ ਤੋਂ ਤਰਨਾ ਨਹੀਂ ਹੁੰਦਾ।

## ਤੀਖਣ ਮਦ ਬਿਪਰੀਤਿ ਹੇ; ਅਵਧ ਅਕਾਰਥ ਜਾਤ ॥

**ਦ੍ਰਿਸ਼ਟਾਂਤ:** ਜਿਸ ਤਰ੍ਹਾਂ ਪਹਿਲੇ ਤੋੜ ਦੀ (ਮਦ) ਸ਼ਰਾਬ ਬਹੁਤ (ਤੀਖਣ) ਤਿੱਖੀ ਭਾਵ ਤੇਜ਼ ਅਸਰ ਕਰਨ ਵਾਲੀ ਹੁੰਦੀ ਹੈ। ਜੋ ਝੱਟ ਹੀ ਆਦਮੀ ਨੂੰ (ਬਿਪਰੀਤਿ) ਉਲਟਾ ਕਰਕੇ ਸੁੱਟ ਦਿੰਦੀ ਹੈ ਭਾਵ ਜੋ ਆਦਮੀ ਪਹਿਲੇ ਤੋੜ ਦੀ ਸ਼ਰਾਬ ਪੀਂਦਾ ਹੈ, ਉਸਦੇ ਮੂੰਹ ਨਾਲੋਂ ਬੋਤਲ ਬਾਅਦ ਵਿਚ ਉੱਤਰਦੀ ਹੈ, ਉਹ ਪਹਿਲੇ ਹੀ ਬੇਸੁੱਧ ਹੋ ਜਾਂਦਾ ਹੈ। ਫਿਰ ਉਸਦੀ ਸੁੱਧ-ਬੁੱਧ ਐਸੀ ਉਲਟੀ ਹੁੰਦੀ ਹੈ ਕਿ ਉਹ ਗਲੀਆਂ ਵਿਚ ਡਿੱਗਦਾ ਫਿਰਦਾ ਰਹਿੰਦਾ ਹੈ ਤੇ ਕੁੱਤੇ ਉਸਦਾ ਮੂੰਹ ਚੱਟਦੇ ਹਨ।

---

* **ਬੀਪਸਾ ਅਲੰਕਾਰ** : ਇਹ ਇਕ ਸ਼ਬਦਾਲੰਕਾਰ ਹੈ। ਇਸ ਦਾ ਇਹ ਲੱਛਣ ਹੈ ਕਿ ਕ੍ਰੋਧ, ਸ਼ੋਕ, ਅਨੰਦ ਆਦਿ ਦੇ ਅਸਰ ਨਾਲ ਵਾਕ ਰਚਨਾ ਵਿਚ ਇਕ ਪਦ ਨੂੰ ਅਨੇਕ ਵਾਰ ਉਸੇ ਅਰਥ ਦੀ ਪੁਸ਼ਟੀ ਲਈ ਵਰਤਣਾ। ਇਹ ਅਲੰਕਾਰ ਪੁਨਰੁਕਤਿ ਦੋਸ਼ ਤੋਂ ਰਹਿਤ ਹੈ। ਉਦਾਹਰਣ :

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥** (ਅੰਗ : ੪੬੭)

**ਦਾ ਦ੍ਰਿਸ਼ਟਾਂਤ:** ਮਾਇਆ ਰੂਪ ਸ਼ਰਾਬ ਦਾ (ਮਦ) ਹੰਕਾਰ ਰੂਪ ਨਸ਼ਾ ਵੀ ਅਤਿਅੰਤ (ਤੀਖਣ) ਤਿੱਖਾ ਹੈ। ਜੋ ਜੀਵ ਨੂੰ ਤੇਜ਼ੀ ਨਾਲ ਚੜ੍ਹਦਾ ਹੈ। ਜਿਸ ਕਰਕੇ ਜੀਵ **'ਮਾਇਆਧਾਰੀ ਅਤਿ ਅੰਨ੍ਹਾ ਬੋਲਾ'** ਹੋ ਜਾਂਦਾ ਹੈ ਤੇ ਸੰਸਾਰ ਰੂਪ ਨਗਰ ਦੀਆਂ ਵਿਸ਼ਿਆਂ ਰੂਪ ਗਲੀਆਂ ਵਿੱਚ ਡਿਗਦਾ ਫਿਰਦਾ ਰਹਿੰਦਾ ਹੈ ਤੇ ਵਿਕਾਰਾਂ ਰੂਪ ਕੁੱਤੇ ਉਸਦਾ ਮੂੰਹ ਚੱਟਦੇ ਹਨ। **ਵਾ:** ਵੱਖ-ਵੱਖ ਜੂਨੀਆਂ ਰੂਪ ਗਲੀਆਂ ਵਿਚ ਡਿੱਗਦਾ ਫਿਰਦਾ ਰਹਿੰਦਾ ਹੈ। ਜੰਮਣ-ਮਰਣ ਵਿਚ ਪਿਆ ਰਹਿੰਦਾ ਹੈ।

**(ਅਵਧ ਅਕਾਰਥ ਜਾਤ)** ਹੇ ਜੀਵ! ਇਸ ਪ੍ਰਕਾਰ ਮਾਇਆ ਦੇ ਹੰਕਾਰ ਰੂਪ ਨਸ਼ੇ ਵਿਚ ਲੱਗਿਆ ਹੋਇਆਂ ਤੇਰੀ ਵੀ ਅਵਸਥਾ ਰੂਪ (ਅਵਧ) ਉਮਰ (ਅਕਾਰਥ) ਵਿਅਰਥ ਬੀਤਦੀ (ਜਾਤ) ਜਾ ਰਹੀ ਹੈ।

## ਗਹਬਰ ਬਨ ਘੋਰ, ਗਹਬਰ ਬਨ ਘੋਰ ਹੇ;

(ਬੀਪਸਾ ਅਲੰਕਾਰ ਅਨੁਸਾਰ) ਹੇ ਭਾਈ! ਜਿਸ ਪ੍ਰਕਾਰ ਪ੍ਰਤੱਖ (ਬਨ) ਜੰਗਲ (ਗਹਬਰ) ਸੰਘਣਾ ਤੇ (ਘੋਰ) ਭਿਆਨਕ ਹੁੰਦਾ ਹੈ। ਪ੍ਰਤੱਖ (ਬਨ) ਜੰਗਲ (ਗਹਬਰ) ਸੰਘਣਾ ਤੇ (ਘੋਰ) ਭਿਆਨਕ ਹੁੰਦਾ ਹੈ। ਉਸੇ ਪ੍ਰਕਾਰ ਹੀ ਇਹ ਸੰਸਾਰ ਰੂਪ ਸੰਘਣਾ ਜੰਗਲ ਬਹੁਤਾ ਭਿਆਨਕ ਹੈ। ਇਹ ਸੰਸਾਰ ਰੂਪ ਸੰਘਣਾ ਜੰਗਲ ਬਹੁਤਾ ਭਿਆਨਕ ਹੈ।

**ਅਥਵਾ :** ਜਿਸ ਪ੍ਰਕਾਰ ਸੰਘਣਾ ਜੰਗਲ ਬਹੁਤ ਭਿਆਨਕ ਹੁੰਦਾ ਹੈ ਤੇ ਉਸ ਸੰਘਣੇ ਜੰਗਲ ਵਿਚ ਪ੍ਰਵੇਸ਼ ਕਰਨ ਵਾਲਾ ਵੀ ਭਿਆਨਕ ਹੋ ਜਾਂਦਾ ਹੈ। ਉਸੇ ਪ੍ਰਕਾਰ ਸੰਸਾਰ ਰੂਪ ਬਨ ਵਿਚ ਪ੍ਰਵੇਸ਼ ਕਰਕੇ ਮਨ (ਗਹਬਰ) ਕਠਿਨ ਹੋ ਰਿਹਾ ਹੈ ਤੇ (ਘੋਰ) ਭਿਆਨਕ ਬਣ ਰਿਹਾ ਹੈ। **ਵਾ:** ਇਹ ਜੀਵ ਸੰਸਾਰ ਰੂਪ ਸੰਘਣੇ ਤੇ ਭਿਆਨਕ ਜੰਗਲ ਵਿਚ ਪ੍ਰਵੇਸ਼ ਕਰਕੇ (ਗਹਬਰ) ਕਠੋਰ ਸੁਭਾਵੀ, ਭਿਆਨਕ ਅਗਿਆਨੀ ਅਤੇ ਮੰਦਕਰਮੀ ਹੋ ਰਿਹਾ ਹੈ।

## ਗ੍ਰਿਹ ਮੂਸਤ, ਮਨ ਚੋਰ ਹੇ; ਦਿਨਕਰੋ ਅਨ ਦਿਨੁ ਖਾਤ ॥

*(ਦੂਸਰਾ ਪਾਠ 'ਦਿਨ ਕਰੋ' ਹੈ)*

ਹੇ ਭਾਈ! ਜਿਸ ਪ੍ਰਕਾਰ ਪ੍ਰਤੱਖ ਜੰਗਲ ਵਿਚ ਕਿਸੇ ਦਾ ਘਰ ਹੋਵੇ ਤਾਂ ਚੋਰ ਉਸ ਘਰ ਨੂੰ ਅਸਾਨੀ ਨਾਲ ਲੁੱਟ ਲੈਂਦੇ ਹਨ। ਉਸੇ ਪ੍ਰਕਾਰ ਹੀ ਸੰਸਾਰ ਰੂਪ ਜੰਗਲ ਵਿਚ ਮਨ ਰੂਪ (ਗ੍ਰਿਹ) ਘਰ ਹੈ। ਜਿਸ ਵਿਚੋਂ ਕਾਮਾਦਿਕ ਵਿਕਾਰਾਂ ਰੂਪ ਚੋਰ ਸ਼ੁਭ ਗੁਣਾਂ ਰੂਪ ਧਨ ਨੂੰ, ਪੁੰਨਾਂ ਰੂਪ ਧਨ ਦੇ ਖਜ਼ਾਨੇ ਨੂੰ (ਮੂਸਤ) ਲੁੱਟੀ ਜਾ ਰਹੇ ਹਨ। **ਵਾ:** ਅਸ਼ੁੱਧ ਮਨ ਰੂਪ ਚੋਰ ਸਰੀਰ, ਹਿਰਦੇ ਰੂਪ ਘਰ ਵਿਚੋਂ ਸ਼ੁਭ ਗੁਣਾਂ ਨੂੰ ਲੁੱਟ ਰਿਹਾ ਹੈ। **ਵਾ:** ਅਸ਼ੁੱਧ ਮਨ ਰੂਪ ਚੋਰ ਜੀਵ ਨੂੰ ਦੈਵੀ ਸੰਪਦਾ ਵਲੋਂ ਬੇਮੁਖ ਰੱਖਣ ਰੂਪ ਲੁੱਟ ਰਿਹਾ ਹੈ। ਪਰ ਦੂਜੇ ਪਾਸੇ, (ਦਿਨਕਰੋ ਅਨ ਦਿਨੁ ਖਾਤ) (ਦਿਨਕਰੋ) ਸੂਰਜ ਦੇ ਚੜ੍ਹਨ ਤੇ ਛਿਪਣ ਦੇ ਨਿਯਮ ਨਾਲ ਜੋ (ਅਨ) ਰਾਤ ਤੇ ਦਿਨ ਬਣਦੇ ਹਨ। ਉਹ ਰਾਤ-ਦਿਨ (ਅਨ) ਇਕਰਸ ਲਗਾਤਾਰ ਇਸ ਜੀਵ ਦੀ ਉਮਰ ਨੂੰ (ਖਾਤ) ਖਾ ਰਹੇ ਹਨ। ਭਾਵ ਇਕ-ਇਕ ਰਾਤ-ਦਿਨ ਕਰਕੇ ਜੀਵ ਦੀ ਉਮਰ ਘੱਟਦੀ ਤੇ ਮੁੱਕਦੀ ਜਾ ਰਹੀ ਹੈ। **ਵਾ:** ਇਸ ਜੀਵ ਦਾ (ਅਨ) ਰਾਤ-ਦਿਨ ਦਾ ਸਮਾਂ ਪਦਾਰਥਾਂ (ਖਾਤ) ਖਾਂਦਿਆਂ-ਪੀਂਦਿਆਂ ਦੇ ਗੁਜਰ ਜਾਣ ਨਾਲ ਅੰਤ ਦੇ ਸਮੇਂ ਕਾਲ ਰੂਪ ਸੂਰਜ ਚੜ੍ਹ ਜਾਂਦਾ ਹੈ। **ਵਾ:** ਕਾਲ ਰੂਪ (ਦਿਨਕਰੋ) ਸੂਰਜ ਜੀਵ ਦੀ ਉਮਰ ਨੂੰ (ਅਨ) ਰਾਤ-ਦਿਨ ਦਾ ਨਿਯਮ ਕਰਕੇ (ਖਾਤ) ਖਾ ਰਿਹਾ ਹੈ।ਇਸ ਲਈ ਰਾਤ-ਦਿਨ ਪਦਾਰਥਾਂ ਦੇ ਖਾਣ-ਪੀਣ ਵਿਚ ਗਵਾਉਣਾ ਛੱਡ ਕੇ (ਦਿਨ+ਕਰੋ) ਗਿਆਨ ਰੂਪ ਦਿਨ ਨੂੰ ਪ੍ਰਾਪਤ ਕਰਨਾ ਕਰੋ। ਜਿਸ ਦੇ ਨਾਲ ਤੁਹਾਡੀ ਅਵਿੱਦਿਆ ਦੀ (ਅਨ) ਰਾਤ ਵੀ ਨਵਿਰਤ ਹੋ ਜਾਵੇਗੀ ਅਤੇ ਤੁਸੀਂ ਕਾਲ ਨੂੰ ਵੀ (ਖਾਤ) ਖਾ ਲਵੋਗੇ ਭੱਖਣ ਕਰ ਲਵੋਗੇ ਭਾਵ ਨਵਿਰਤ ਕਰ ਲਵੋਗੇ।

## ਦਿਨ, ਖਾਤ ਜਾਤ, ਬਿਹਾਤ ਪ੍ਰਭ ਬਿਨੁ; ਮਿਲਹੁ ਪ੍ਰਭ ਕਰੁਣਾਪਤੇ ॥

ਹੇ ਭਾਈ! ਜਿਹੜੇ (ਪ੍ਰਭ) ਪ੍ਰਮੇਸਰ ਦੀ ਪ੍ਰਾਪਤੀ ਤੋਂ (ਬਿਨੁ) ਬਗੈਰ ਦਿਨ ਤੇ ਰਾਤ (ਬਿਹਾਤ) ਗੁਜਰਦੇ ਜਾਂਦੇ ਹਨ, ਨਾਸ਼ ਹੁੰਦੇ ਜਾਂਦੇ ਹਨ। ਇਹ ਤਾਂ ਸਾਡੇ ਤਾਈਂ ਕਾਲ ਹੀ (ਖਾਤ) ਖਾਈ (ਜਾਤ) ਜਾ ਰਿਹਾ ਹੈ। **ਵਾ:** ਤੂੰ ਜੋ ਦਿਨ ਪ੍ਰਭੂ ਦੀ ਯਾਦ ਤੋਂ ਬਿਨਾਂ (ਬਿਹਾਤ) ਬਿਤੀਤ ਕਰਦਾ ਹੈਂ। ਉਹ ਦਿਨ ਤੇਰੀ ਉਮਰ ਨੂੰ ਵਿਅਰਥ (ਖਾਤ ਜਾਤ) ਖਾਈ ਜਾ ਰਹੇ, ਨਾਸ਼ ਕਰੀ ਜਾ ਰਹੇ ਹਨ। ਇਸ ਲਈ ਪ੍ਰਮੇਸਰ ਅੱਗੇ ਬੇਨਤੀ ਕਰਨਾ ਕਰ ਕਿ ਹੇ (ਕਰੁਣਾਪਤੇ) ਕਰੁਣਾ ਆਦਿਕ ਗੁਣਾਂ ਦੇ ਪਤੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ! ਆਪ ਜੀ ਮੈਨੂੰ (ਮਿਲਹੁ) ਮਿਲਣਾ ਕਰੋ।

**ਅਥਵਾ :** ਜਿੰਨ੍ਹਾਂ ਦੀ ਅਵਸਥਾ ਰੂਪ ਰਾਤ (ਪ੍ਰਭ ਬਿਨੁ) ਪ੍ਰਭੂ ਪ੍ਰਮੇਸਰ ਤੋਂ ਬਿਨਾਂ (ਬਿਹਾਤ ਜਾਤ) ਬਤੀਤ ਹੁੰਦੀ ਜਾਂਦੀ ਸੀ। ਜਦੋਂ ਉਹਨਾਂ ਨੂੰ ਗਿਆਨ ਰੂਪ ਦਿਨ ਪ੍ਰਾਪਤ ਹੋ ਗਿਆ, ਤਾਂ ਉਹਨਾਂ ਨੇ ਆਪਣੇ ਅੰਦਰੋਂ ਅਵਿੱਦਿਆ ਰੂਪ ਰਾਤ (ਖਾਤ) ਖਾ ਲਈ ਭਾਵ ਨਵਿਰਤ ਕਰ ਲਈ।

**ਪ੍ਰਸ਼ਨ :** ਉਹਨਾਂ ਨੂੰ ਗਿਆਨ ਰੂਪ ਦਿਨ ਦੀ ਪ੍ਰਾਪਤੀ ਕਦੋਂ ਹੋਈ?

**ਉੱਤਰ :** ਜਦੋਂ ਕਿਰਪਾ ਕਰਨ ਵਾਲੇ ਪਤੀ ਪ੍ਰਮੇਸਰ ਨੂੰ ਮਿਲ ਪਏ। ਤਾਂ ਉਹਨਾਂ ਗੁਰਮੁਖਾਂ ਨੂੰ ਗਿਆਨ ਰੂਪ ਦਿਨ ਦੀ ਪ੍ਰਾਪਤੀ ਹੋਈ।

**ਅਥਵਾ :** ਹੇ (ਕਰੁਣਾਪਤੇ) ਕਿਰਪਾ ਦੇ ਪਤੀ ਪ੍ਰਭੂ! ਆਪ ਜੀ ਨੂੰ ਮਿਲੇ ਤੋਂ ਬਿਨਾਂ ਸਾਡਾ ਹਰੇਕ ਦਿਨ ਪਦਾਰਥਾਂ ਨੂੰ (ਖਾਤ) ਖਾਂਦਿਆਂ ਤੇ ਹਰੇਕ ਰਾਤ ਸੌਂ ਕੇ ਵਿਅਰਥ (ਬਿਹਾਤ) ਬਤੀਤ ਹੁੰਦੀ (ਜਾਤ) ਜਾਂਦੀ ਹੈ। ਇਸ ਲਈ ਕਿਰਪਾ ਕਰਕੇ ਆਪ ਜੀ ਆ ਕੇ ਸਾਨੂੰ (ਮਿਲਹੁ) ਮਿਲਣਾ ਕਰੋ ਜੀ। **ਵਾ:** ਹੇ ਜੀਵੋ! ਉਸ ਕਿਰਪਾ ਕਰਨ ਵਾਲੇ (ਪਤੇ) ਮਾਲਕ ਪ੍ਰਭੂ ਅਕਾਲ ਪੁਰਖ ਦੇ ਤਾਈਂ ਮਿਲਣਾ ਕਰੋ।

ਇਉਂ ਬੇਨਤੀ ਕਰੀਏ ਕਿ,

### ਅੰਗ : ੪੬੨

## ਜਨਮ ਮਰਣ ਅਨੇਕ ਬੀਤੇ; ਪ੍ਰਿਅ ਸੰਗ ਬਿਨੁ, ਕਛੁ ਨਹ ਗਤੇ ॥

ਹੇ (ਪ੍ਰਿਅ) ਪਿਆਰੇ ਅਕਾਲ ਪੁਰਖ ਵਾਹਿਗੁਰੂ! ਆਪ ਦੀ ਪ੍ਰਾਪਤੀ ਤੋਂ ਬਿਨਾਂ ਸਾਡੇ ਅਨੇਕਾਂ ਹੀ ਜਨਮ ਤੇ ਮਰਣ (ਬੀਤੇ) ਬਤੀਤ ਹੋ ਗਏ। ਆਪ ਜੀ ਦੀ (ਸੰਗ) ਸੰਗਤ ਤੋਂ (ਬਿਨੁ) ਬਗੈਰ **ਵਾ:** ਆਪ ਦੇ (ਸੰਗ) ਮਿਲਾਪ ਤੋਂ ਬਿਨਾਂ (ਕਛੁ) ਕਿਸੇ ਨੂੰ ਵੀ (ਕਲਿਆਣ) ਮੁਕਤੀ ਦੀ (ਗਤੇ) ਪ੍ਰਾਪਤੀ ਨਹੀਂ ਹੋ ਸਕਦੀ। **ਵਾ:** ਕਿਸੇ ਨੂੰ ਕੁਝ ਵੀ (ਗਤੇ) ਪ੍ਰਾਪਤ ਨਹੀਂ ਹੁੰਦਾ।

## ਕੁਲ ਰੂਪ ਧੂਪ ਗਿਆਨਹੀਨੀ; ਤੁਝ ਬਿਨਾ, ਮੋਹਿ ਕਵਨ ਮਾਤ ॥

ਹੇ ਪਤੀ ਪ੍ਰਮੇਸਰ! ਮੈਂ ਦੈਵੀ ਗੁਣਾਂ ਰੂਪ ਅਚੁਤ ਕੁਲ ਰੂਪ (ਰੂਪ) ਦਿਲ ਦੀ ਸਫਾਈ, (ਧੂਪ) ਆਪ ਜੀ ਦੇ ਜਸ ਗਾਉਣ ਰੂਪ ਧੂਫ ਧੁਖਾਉਣ ਅਤੇ (ਗਿਆਨ+ਹੀਨੀ) ਬ੍ਰਹਮ ਗਿਆਨ ਤੋਂ ਵੀ (ਹੀਨੀ) ਹੀਣੀ ਹਾਂ। (ਤੁਝ) ਤੁਹਾਡੇ ਤੋਂ ਬਿਨਾਂ (ਮੋਹਿ) ਮੇਰਾ (ਮਾਤ) *ਮਾਤਬਰ (ਕਵਨ) ਕੌਣ ਹੈ? **ਵਾ:** ਆਪ ਤੋਂ ਬਿਨਾਂ ਮੈਨੂੰ ਭਗਤੀ ਦਾ (ਮਾਤ) ਮਰਾਤਬਾ ਦੇਣ ਵਾਲਾ ਕੌਣ ਹੈ? **ਵਾ:** ਆਪ ਜੀ ਤੋਂ ਬਿਨਾਂ ਮੇਰਾ (ਮਾਤ) ਮਾਤਾ-ਪਿਤਾ ਕੌਣ ਹੈ? **ਵਾ:** ਆਪ ਜੀ ਤੋਂ ਬਿਨਾਂ ਮੈਨੂੰ ਨਾਮ ਵਿਚ (ਮਾਤ) ਮਸਤ ਕਰਨ ਵਾਲਾ ਕੌਣ ਹੈ? ਭਾਵ ਕੋਈ ਵੀ ਨਹੀਂ ਹੈ।

---

* **ਮਾਤਬਰ :** ਇਤਬਾਰ ਕਰਨ ਵਾਲੇ ਨੂੰ ਮਾਤਬਰ ਕਹਿੰਦੇ ਹਨ।

## ਕਰ ਜੋੜਿ, ਨਾਨਕੁ ਸਰਣਿ ਆਇਓ; ਪ੍ਰਿਅ ਨਾਥ ਨਰਹਰ, ਕਰਹੁ ਗਾਤ ॥੧॥

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹਨ ਕਿ ਹੇ ਭਾਈ! ਇਉਂ ਬੇਨਤੀ ਕਰੋ ਕਿ ਹੇ ਸਾਰਿਆਂ ਦੇ (ਨਾਥ) ਮਾਲਕ (ਨਰ+ਹਰ) (ਨਰ) ਨਰਾਂ ਨੂੰ (ਹਰ) ਹਰੇ ਭਰੇ ਕਰਨ ਵਾਲੇ **ਵਾ:** ਨਰਸਿੰਘ ਰੂਪ ਨੂੰ ਧਾਰਨ ਕਰਨ ਵਾਲੇ ਨਯੰਤਾ ਭਾਵ ਪ੍ਰੇਰਕ ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਪ੍ਰਤੱਖ (ਕਰ) ਹੱਥ, **ਵਾ:** ਮਨ-ਬੁੱਧ ਰੂਪ ਦੋਵੇਂ ਹੱਥ ਜੋੜ ਕੇ ਤੁਹਾਡੀ ਸ਼ਰਨ ਵਿਚ (ਆਇਓ) ਆਏ ਹਾਂ। ਆਪ ਜੀ ਸਾਡੀ (ਗਾਤ) ਕਲਿਆਣ ਕਰਨਾ (ਕਰਹੁ) ਕਰੋ।

## ਮੀਨਾ ਜਲਹੀਨ, ਮੀਨਾ ਜਲਹੀਨ ਹੇ;

(ਬੀਪਸਾ ਅਲੰਕਾਰ ਅਨੁਸਾਰ) ਹੇ ਭਾਈ! ਜਿਸ ਪ੍ਰਕਾਰ ਮੱਛੀ ਜਲ ਤੋਂ (ਹੀਨ) ਹੀਣੀ, ਬਗੈਰ ਹੋ ਕੇ ਤੜਫਦੀ ਹੈ। ਮੱਛੀ ਜਲ ਤੋਂ ਬਗੈਰ ਹੋ ਕੇ ਤੜਫਦੀ ਹੈ। ਉਸੇ ਪ੍ਰਕਾਰ ਹੀ ਜਗਿਆਸੂ ਰੂਪ ਮੱਛੀ ਨਾਮ ਰੂਪ ਜਲ ਤੋਂ ਬਗੈਰ ਹੋ ਕੇ ਤੜਫਦੀ ਹੈ। ਜਗਿਆਸੂ ਰੂਪ ਮੱਛੀ ਨਾਮ ਰੂਪ ਜਲ ਤੋਂ ਬਗੈਰ ਹੋ ਕੇ ਤੜਫਦੀ ਹੈ।

**ਅਥਵਾ :** ਜਿਵੇਂ (ਮੀਨਾ) ਮੱਛੀ ਜਲ ਤੋਂ ਬਿਨਾਂ (ਹੀਨ) ਨਾਸ਼ ਹੁੰਦੀ ਹੈ। ਇਸੇ ਤਰ੍ਹਾਂ ਜਗਿਆਸੂ ਦੀ ਜਿੰਦ ਰੂਪ (ਮੀਨਾ) ਮੱਛੀ ਨਾਮ ਰੂਪ ਜਲ ਤੋਂ ਬਿਨਾਂ (ਹੀਨ) ਨਾਸ਼ ਹੋ ਜਾਂਦੀ ਹੈ।

**ਅਥਵਾ :** ਹੇ ਭਾਈ! ਜਿਸ ਪ੍ਰਕਾਰ (ਜਲ+ਹੀਨ) ਜਲ ਤੋਂ (ਹੀਨ) ਹੀਣੀ ਮੱਛੀ ਦਾ (ਜਲ+ਹੀ+ਨ) (ਹੀ) ਹਿਰਦਾ (ਨ) ਨਿਸ਼ਚੇ ਕਰਕੇ (ਜਲ) ਜਲਦਾ ਹੈ। ਉਸੇ ਪ੍ਰਕਾਰ ਹੀ ਨਾਮ ਰੂਪ ਜਲ ਤੋਂ ਹੀਣੀਂ ਜਗਿਆਸੂ ਰੂਪ ਮੱਛੀ ਦਾ ਹਿਰਦਾ ਨਿਸ਼ਚੇ ਕਰਕੇ ਸੜਦਾ ਰਹਿੰਦਾ ਹੈ। **ਵਾ:** ਉਸੇ ਪ੍ਰਕਾਰ ਹੀ ਬੁੱਧੀ ਰੂਪ ਮੱਛੀ ਨਾਮ ਰੂਪ ਜਲ ਤੋਂ ਹੀਣੀਂ ਹੋ ਕੇ ਵਿਸ਼ਿਆਂ ਵਿਚ ਜਲਦੀ ਰਹਿੰਦੀ ਹੈ ਅਤੇ ਇਸ ਨੂੰ ਹਿਰਦੇ ਵਿਚ ਸਾਂਤੀ ਆ ਕੇ ਪ੍ਰਾਪਤ ਨਹੀਂ ਹੁੰਦੀ।

## ਓਹੁ ਬਿਛੁਰਤ ਮਨ ਤਨ ਖੀਨ ਹੇ; ਕਤ ਜੀਵਨੁ, ਪ੍ਰਿਅ ਬਿਨੁ ਹੋਤ ॥

ਜਿਵੇਂ (ਓਹੁ) ਉਹ ਮੱਛੀ ਜਲ ਤੋਂ (ਬਿਛੁਰਤ) ਵਿਛੁੜ ਕੇ ਮਨ ਤੇ ਤਨ ਕਰਕੇ (ਖੀਨ) ਖੀਣ ਭਾਵ ਨਾਸ਼ ਹੋ ਜਾਂਦੀ ਹੈ। ਉਸੇ ਪ੍ਰਕਾਰ ਹੀ ਨਾਮ ਰੂਪ ਜਲ ਤੋਂ ਬਗੈਰ ਬੁੱਧੀ ਰੂਪ ਮੱਛੀ **ਵਾ:** ਜਗਿਆਸੂ ਰੂਪ ਮੱਛੀ ਦਾ ਮਨ ਤੇ ਤਨ (ਖੀਨ) ਨਾਸ਼ ਹੁੰਦਾ ਜਾਂਦਾ ਹੈ। ਇਸ ਲਈ ਉਸ (ਪ੍ਰਿਅ) ਪਿਆਰੇ ਪਤੀ ਪ੍ਰਮੇਸਰ ਦੇ ਨਾਮ ਰੂਪ ਜਲ ਦੀ ਪ੍ਰਾਪਤੀ ਤੋਂ ਬਗੈਰ ਜਗਿਆਸੂ ਰੂਪ ਮੱਛੀ ਦਾ (ਜੀਵਨੁ) ਜਿਊਣਾ (ਕਤ) ਕਿਸ ਪ੍ਰਕਾਰ (ਹੋਤ) ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ।

**ਅਥਵਾ :** **(ਮੀਨਾ ਜਲਹੀਨ, ਮੀਨਾ ਜਲਹੀਨ ਹੇ; ਓਹੁ ਬਿਛੁਰਤ ਮਨ ਤਨ ਖੀਨ ਹੇ; ਕਤ ਜੀਵਨੁ, ਪ੍ਰਿਅ ਬਿਨੁ ਹੋਤ ॥)** ਹੇ ਭਾਈ! ਜਿਸ ਪ੍ਰਕਾਰ (ਜਲ+ਹੀਨ) ਜਲ ਤੋਂ (ਹੀਨ) ਹੀਣੀ ਮੱਛੀ ਦਾ (ਜਲ+ਹੀ+ਨ) (ਹੀ) ਹਿਰਦਾ (ਨ) ਨਿਸ਼ਚੇ ਕਰਕੇ (ਜਲ) ਜਲਦਾ ਹੈ। ਉਸੇ ਪ੍ਰਕਾਰ ਹੀ ਸਿੱਖਾਂ ਦਾ ਮਨ ਰੂਪ (ਮੀਨਾ) ਮੱਛ ਮਹਾਰਾਜ ਸਾਹਿਬ ਜੀ ਦੇ ਦਰਸ਼ਨਾਂ ਰੂਪ ਜਲ ਤੋਂ (ਹੀਨ) ਬਿਨਾਂ ਹੋਣ ਕਰਕੇ (ਨ) ਨਿਸ਼ਚੇ ਕਰਕੇ ਹਰ ਵੇਲੇ (ਬਿਛੁਰਤ) ਵਿਛੋੜੇ ਕਰਕੇ (ਜਲਹੀ) ਸੜਦਾ ਹੀ ਰਹਿੰਦਾ ਹੈ ਅਤੇ ਉਹਨਾਂ ਦਾ ਮਨ ਤੇ ਤਨ ਪਿਆਰੇ ਸਤਿਗੁਰਾਂ ਦੇ ਦਰਸ਼ਨਾਂ ਰੂਪ ਜਲ ਤੋਂ ਬਿਨਾਂ **ਵਾ:** ਨਾਮ ਰੂਪ ਜਲ ਤੋਂ ਬਿਨਾਂ ਖੀਨਤਾਈ ਨੂੰ ਪ੍ਰਾਪਤ ਹੁੰਦਾ ਰਹਿੰਦਾ ਹੈ। ਫਿਰ ਉਹ ਗੁਰਮੁਖ ਹਰ ਵਕਤ ਇਸੇ ਤਰ੍ਹਾਂ ਸੋਚਦੇ ਰਹਿੰਦੇ ਹਨ ਕਿ (ਪ੍ਰਿਅ) ਪਿਆਰੇ ਸਤਿਗੁਰੂ ਜੀ **ਵਾ:** ਪਿਆਰੇ ਅਕਾਲ ਪੁਰਖ ਜੀ ਦੀ ਪ੍ਰਾਪਤੀ ਬਿਨਾਂ ਸਾਡਾ (ਜੀਵਨੁ) ਜਿਉਣਾ (ਕਤ) ਕਿਸ ਪ੍ਰਕਾਰ (ਹੋਤ) ਹੋਵੇਗਾ ਭਾਵ ਨਹੀਂ ਹੋ ਸਕਦਾ।

## ਸਨਮੁਖ ਸਹਿ ਬਾਨ, ਸਨਮੁਖ, ਸਹਿ ਬਾਨ ਹੇ;

(ਬੀਪਸਾ ਅਲੰਕਾਰ ਅਨੁਸਾਰ) ਹੇ ਭਾਈ! ਜਿਸ ਪ੍ਰਕਾਰ ਹਿਰਨ ਘੰਡੇ ਹੇੜੇ ਦੇ ਸ਼ਬਦ ਨੂੰ ਸੁਣ ਕੇ (ਸਨਮੁਖ) ਸਾਹਮਣਿਉਂ ਆ ਰਹੇ (ਬਾਨ) ਤੀਰਾਂ ਦੇ ਤਾਈਂ (ਸਹਿ) ਸਹਾਰਦਾ ਹੈ। (ਸਨਮੁਖ) ਸਾਹਮਣਿਉਂ ਆ ਰਹੇ (ਬਾਨ) ਤੀਰਾਂ ਦੇ ਤਾਈਂ (ਸਹਿ) ਸਹਾਰਦਾ ਹੈ। ਉਸੇ ਪ੍ਰਕਾਰ ਹੀ ਜਗਿਆਸੂ ਰੂਪ ਹਿਰਨ ਗੁਰ ਉਪਦੇਸ਼ ਰੂਪ ਘੰਡੇ ਹੇੜੇ ਦਾ ਸਬਦ ਸੁਣ ਕੇ ਸਤਿਗੁਰਾਂ ਦੇ ਬਚਨਾਂ ਰੂਪ ਤੀਰਾਂ ਨੂੰ ਸਾਹਮਣੇ ਹੋ ਕੇ ਸਹਾਰਦਾ ਹੈ। ਸਤਿਗੁਰਾਂ ਦੇ ਬਚਨਾਂ ਰੂਪ ਤੀਰਾਂ ਨੂੰ ਸਾਹਮਣੇ ਹੋ ਕੇ ਸਹਾਰਦਾ ਹੈ।

**ਅਥਵਾ :** ਹੇ ਭਾਈ! ਜਿਸ ਪ੍ਰਕਾਰ ਹਿਰਨ ਸ਼ਿਕਾਰੀ ਦੇ ਬਾਣਾਂ ਨੂੰ ਸਾਹਮਣੇ ਜਾ ਕੇ ਸਹਾਰਦਾ ਹੈ। ਕਿਉਂਕਿ ਉਸ ਨੂੰ ਸਨਮੁਖ ਜਾ ਕੇ ਬਾਣ ਸਹਾਰਨ ਦੀ (ਬਾਨ) ਆਦਤ ਹੁੰਦੀ ਹੈ। ਉਸੇ ਪ੍ਰਕਾਰ ਹੀ ਗੁਰਸਿੱਖ ਰੂਪ ਹਿਰਨ ਸਤਿਗੁਰਾਂ ਦੇ ਬਚਨਾਂ ਰੂਪ ਬਾਣਾਂ ਨੂੰ ਸਹਾਰਦਾ ਹੈ ਕਿਉਂਕਿ ਉਸ ਨੂੰ ਸਤਿਗੁਰਾਂ ਦੇ ਬਚਨਾਂ ਨੂੰ ਸਾਹਮਣੇ ਜਾ ਕੇ ਸਹਾਰਨ ਦਾ (ਬਾਨ) ਸੁਭਾਅ ਪੈ ਜਾਂਦਾ ਹੈ। ਜਿਵੇਂ ਪੰਜਾਂ ਪਿਆਰਿਆਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਅੱਗੇ ਆਪਣੇ ਸੀਸ ਵਾਰ ਦਿੱਤੇ ਸੀ ਅਤੇ ਸਾਹਮਣੇ ਖੜ ਕੇ ਸੀਸ ਉੱਪਰ ਸ੍ਰੀ ਸਾਹਿਬ ਦੇ ਵਾਰ ਸਹਾਰੇ ਸਨ। ਜਿਵੇਂ ਭਾਈ ਬੀਰ ਸਿੰਘ ਤੇ ਧੀਰ ਸਿੰਘ ਬੰਦੂਕ ਦੀ ਗੋਲੀ ਦਾ ਵਾਰ ਸਹਾਰਨ ਲਈ ਦਸਵੇਂ ਪਾਤਸ਼ਾਹ ਜੀ ਦੇ ਸਾਹਮਣੇ ਜਾ ਖੜੇ ਹੋਏ ਸਨ।

## ਮ੍ਰਿਗ ਅਰਪੇ, ਮਨ ਤਨ ਪ੍ਰਾਨ ਹੇ; ਓਹੁ ਬੇਧਿਓ ਸਹਜ ਸਰੋਤ ॥

ਜਿਵੇਂ (ਮ੍ਰਿਗ) ਹਿਰਨ ਘੰਡੇ ਹੇੜੇ ਦੇ ਸ਼ਬਦ ਨੂੰ (ਸਰੋਤ) ਸੁਣ ਕੇ ਆਪਣੇ ਮਨ, ਤਨ ਤੇ (ਪ੍ਰਾਨ) ਪ੍ਰਾਣਾਂ ਨੂੰ ਸ਼ਿਕਾਰੀ ਅੱਗੇ (ਅਰਪੇ) ਅਰਪਨ, ਭੇਟਾ ਕਰ ਦਿੰਦਾ ਹੈ ਅਤੇ ਉਹ (ਸਹਜ) ਸਹਜੇ ਹੀ (ਬੇਧਿਓ) ਵਿੰਨ੍ਹਿਆ ਜਾਂਦਾ ਹੈ। **ਵਾ:** (ਸਰ+ਓਤ) (ਓਤ) ਉਹ ਆਪਣੇ ਆਪ ਨੂੰ (ਬੇਧਿਓ) ਬੰਨ੍ਹਾ ਲੈਂਦਾ ਹੈ ਅਤੇ (ਸਹਜ) ਸੁਭਾਵਿਕ ਹੀ (ਸਰ) ਤੀਰਾਂ ਨਾਲ ਵਿੰਨ੍ਹਿਆ ਜਾਂਦਾ ਹੈ। ਤਿਵੇਂ ਹੀ ਜਗਿਆਸੂ ਰੂਪ ਹਿਰਨ ਆਪਣੇ ਮਨ, ਤਨ ਅਤੇ ਪ੍ਰਾਣਾਂ ਨੂੰ ਗੁਰਾਂ ਅੱਗੇ ਅਰਪ ਦਿੰਦਾ ਹੈ। ਭਾਵ ਉਹ ਮਨ ਕਰਕੇ ਵੀ ਸਿਮਰਨ ਕਰਦੇ ਹਨ, ਸਰੀਰ ਕਰਕੇ ਵੀ ਸਤਿਗੁਰਾਂ ਦੀ ਸੇਵਾ ਕਰਦੇ ਹਨ ਅਤੇ ਪ੍ਰਾਣਾਂ ਕਰਕੇ ਵੀ ਸਵਾਸ-ਸਵਾਸ ਸਿਮਰਨ ਕਰਦੇ ਹਨ। ਇਉਂ ਉਹ ਜਗਿਆਸੂ ਜਨਾਂ ਦਾ ਮਨ ਸਤਿਗੁਰਾਂ ਦੇ ਸਬਦ ਰੂਪ ਮਹਾਂਵਾਕਾਂ ਨੂੰ (ਸਰੋਤ) ਸੁਣ ਕੇ ਸਹਜੇ ਹੀ (ਬੇਧਿਓ) ਵਿੰਨ੍ਹਿਆ ਜਾਂਦਾ ਹੈ। **ਵਾ:** (ਓਹੁ) ਉਹ ਆਪਣੇ ਆਪ ਨੂੰ ਸਤਿਗੁਰਾਂ ਦੀ ਸੇਵਾ ਵਿਚ (ਬੇਧਿਓ) ਬੰਨ੍ਹਾ ਲੈਂਦਾ ਹੈ ਅਤੇ ਗੁਰਾਂ ਦੇ ਸ਼ਬਦ ਰੂਪ ਪ੍ਰੇਮ ਰੂਪ (ਸਰ) ਤੀਰਾਂ ਨਾਲ ਸਹਜੇ ਹੀ ਵਿੰਨਿਆ ਜਾਂਦਾ ਹੈ।

## ਪ੍ਰਿਅ ਪ੍ਰੀਤਿ ਲਾਗੀ, ਮਿਲੁ ਬੈਰਾਗੀ; ਖਿਨੁ ਰਹਨੁ ਧ੍ਰਿਗੁ ਤਨੁ, ਤਿਸੁ ਬਿਨਾ ॥

ਉਹ ਜਗਿਆਸੂ (ਬੈਰਾਗੀ) ਵੈਰਾਗ ਦੇ ਸਹਿਤ ਹੋ ਕੇ ਕਹਿੰਦੇ ਹਨ, ਕਿ ਹੇ (ਪ੍ਰਿਅ) ਪਿਆਰੇ ਵਾਹਿਗੁਰੂ ਜੀ ਸਾਨੂੰ ਮਨ, ਬਾਣੀ ਤੇ ਸਰੀਰ ਕਰਕੇ ਤੁਹਾਡੀ (ਪ੍ਰੀਤਿ) ਪ੍ਰੀਤ (ਲਾਗੀ) ਲੱਗੀ ਹੋਈ ਹੈ। ਇਸ ਲਈ ਸਾਨੂੰ ਆ ਕੇ (ਮਿਲੁ) ਮਿਲਣਾ ਕਰੋ। **ਵਾ:** ਹੇ (ਪ੍ਰਿਅ) ਪਿਆਰੇ ਪ੍ਰਮੇਸਰ! ਸਾਨੂੰ ਮਿਲਣਾ ਕਰੋ, ਕਿਉਕਿ ਸਾਡੇ ਮਨ, ਬਾਣੀ ਵਿਚ ਤੁਹਾਡੇ ਦਰਸ਼ਨਾਂ ਦੀ ਪ੍ਰੀਤ ਲੱਗੀ ਹੋਈ ਹੈ ਅਤੇ ਅਸੀਂ ਸਰੀਰ ਕਰਕੇ ਵੀ (ਬੈਰਾਗੀ) ਵੈਰਾਗ ਦੇ ਸਹਿਤ ਹੋ ਰਹੇ ਹਾਂ। ਫਿਰ ਇਸ (ਤਨੁ) ਸਰੀਰ **ਵਾ:** ਸੂਖਮ ਸਰੀਰ ਦਾ ਆਪ ਜੀ ਦੇ (ਤਿਸੁ) ਉਸ ਸਰੂਪ ਦੀ ਪ੍ਰਾਪਤੀ ਤੋਂ ਬਗੈਰ ਇਕ ਛਿਨ ਮਾਤਰ ਜਿੰਦਾ (ਰਹਨੁ) ਰਹਿਣਾ ਵੀ (ਧ੍ਰਿਗੁ) ਧ੍ਰਿਕਾਰ ਯੋਗ ਹੈ। **ਵਾ:** ਉਸ ਪ੍ਰਮੇਸਰ ਦੇ ਸਿਮਰਨ ਤੋਂ ਬਿਨਾਂ ਧਾਰਿਆ ਹੋਇਆ ਸਰੀਰ ਵੀ ਧ੍ਰਿਕਾਰਯੋਗ ਹੈ।

## ਪਲਕਾ ਨ ਲਾਗੈ, ਪ੍ਰਿਅ ਪ੍ਰੇਮ ਪਾਗੈ; ਚਿਤਵੰਤਿ ਅਨ ਦਿਨੁ ਪ੍ਰਭ ਮਨਾ ॥

ਹੇ ਭਾਈ ! ਸਾਡਾ ਚਿਤ (ਪ੍ਰਿਅ) ਪਿਆਰੇ ਪ੍ਰਮੇਸਰ ਦੇ ਪ੍ਰੇਮ ਵਿਚ (ਪਾਗੈ) ਰੰਗਿਆ ਗਿਆ ਹੈ। ਜਿਸ ਕਰਕੇ ਸਾਡੀਆਂ ਅੱਖਾਂ ਦੀਆਂ ਪਲਕਾਂ ਨਹੀਂ (ਲਾਗੈ) ਲੱਗਦੀਆਂ ਭਾਵ ਸਾਨੂੰ ਨੀਂਦ ਨਹੀਂ ਆਉਂਦੀ। **ਵਾ:** ਸਾਡੀ ਬਿਰਤੀ ਪਲਕ ਮਾਤਰ ਸਮਾਂ ਵੀ ਨੀਂਦ ਵਿਚ ਨਹੀਂ ਲਗਦੀ। **ਵਾ:** ਸਮ, ਦਮ ਆਦਿਕ ਗੁਣਾਂ ਵਾਲੀ ਦੀ ਸਾਧਨਾਂ ਰੂਪ ਪਲਕਾਂ ਦੀ ਵਿਛਾਈ ਵਿਚ ਚਿਤ ਦੀ ਬਿਰਤੀ ਨਹੀਂ ਲੱਗਦੀ। **ਵਾ:** ਚਿਤ ਦੀ ਇਕਾਗਰਤਾ ਰੂਪ (ਪਲਕਾ) ਵਿਛਾਈ ਵਿਚ ਸਾਡੀ ਬਿਰਤੀ ਪਲਕ ਮਾਤਰ ਵੀ ਨਹੀਂ ਟਿਕਦੀ। ਇਸ ਕਰਕੇ ਹੇ (ਮਨਾ) ਸ਼੍ਰੋਮਣੀ (ਪ੍ਰਭ) ਪ੍ਰਮੇਸਰ ਅਸੀਂ (ਅਨ) ਰਾਤ-ਦਿਨ ਹਰ ਵੇਲੇ ਆਪ ਜੀ ਨੂੰ (ਚਿਤਵੰਤਿ) ਚਿਤਵਦੇ ਭਾਵ ਚੇਤੇ ਕਰਦੇ ਹਾਂ। **ਵਾ:** ਆਪ ਜੀ ਦੀ ਤਰਫ (ਚਿਤਵੰਤਿ) ਦੇਖਦੇ ਹਾਂ। **ਵਾ:** ਆਪ ਜੀ ਦੀ (ਚਿਤਵੰਤਿ) ਚਿਤਵਨੀ ਕਰਦੇ ਰਹਿੰਦੇ ਹਾਂ ਕਿ ਤੁਸੀਂ ਸਾਨੂੰ ਕਦੋਂ ਪ੍ਰਾਪਤ ਹੋਵੋ। **ਵਾ:** ਅਸੀਂ ਰਾਤ-ਦਿਨੇ (ਮਨਾ) ਮਣਾਂ ਮੂੰਹੀ ਭਾਵ ਬੇਅੰਤ ਚਿਤਵਨੀ ਕਰਦੇ ਹਾਂ ਕਿ ਅਵਿੱਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਕਦੋਂ ਚੜ੍ਹੇਗਾ ਤੇ ਕਦੋਂ ਸਾਨੂੰ ਆਪ ਦੀ ਪ੍ਰਾਪਤੀ ਹੋਵੇਗੀ?

## ਸ੍ਰੀਰੰਗ ਰਾਤੇ, ਨਾਮ ਮਾਤੇ; ਭੈ ਭਰਮ ਦੁਤੀਆ, ਸਗਲ ਖੋਤ ॥

ਹੇ (ਸ੍ਰੀ+ਰੰਗ) (ਸ੍ਰੀ) ਲਛਮੀ ਨੂੰ (ਰੰਗ) ਅਨੰਦ ਵਿਚ (ਰਾਤੇ) ਰੰਗਣ ਵਾਲੇ **ਵਾ:** (ਸ੍ਰੀ) ਸੋਭਾ ਵਾਲੇ (ਰੰਗ) ਅਨੰਦ ਸਰੂਪ, **ਵਾ:** (ਸ੍ਰੀ) ਸ਼੍ਰੋਮਣੀ ਪ੍ਰੇਮ ਰੰਗ ਵਿਚ (ਰਾਤੇ) ਰੰਗਣ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ! ਭਗਤ ਜਨ ਆਪ ਜੀ ਦੇ ਨਾਮ ਵਿਚ (ਮਾਤੇ) ਮਸਤ ਹੋ ਰਹੇ ਹਨ। ਜਿਸ ਕਰਕੇ ਤੁਸੀਂ ਉਹਨਾਂ ਦੇ ਅੰਦਰੋਂ ਸੱਤ ਪ੍ਰਕਾਰ ਦਾ ਭੈ, ਪੰਜ ਪ੍ਰਕਾਰ ਦਾ ਭਰਮ ਅਤੇ (ਦੁਤੀਆ) ਦ੍ਵੈਤ ਦਰਸ਼ਨ ਆਦਿਕ (ਸਗਲ) ਸਭ ਕੁਝ (ਖੋਤ) ਗਵਾ ਦਿੱਤਾ ਹੈ, ਮੇਟ ਦਿੱਤਾ ਹੈ।

## ਕਰਿ ਮਇਆ ਦਇਆ, ਦਇਆਲ ਪੂਰਨ; ਹਰਿ ਪ੍ਰੇਮ ਨਾਨਕ ਮਗਨ ਹੋਤ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪੂਰਨ (ਦਇਆਲ) ਦਿਆਲੂ (ਮਇਆ) ਸਰੂਪ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ! ਜਿਵੇਂ ਤੁਸੀਂ ਆਪਣੇ ਪਹਿਲੇ ਭਗਤਾਂ ਤੇ ਕਿਰਪਾ ਦ੍ਰਿਸ਼ਟੀ ਕੀਤੀ ਹੈ। ਤਿਵੇਂ ਹੀ ਸਾਡੇ ਉੱਤੇ ਵੀ (ਦਇਆ) ਦਿਆਲਤਾ ਕਰਨਾ ਕਰੋ। ਤਾਂ ਜੋ ਸਾਡਾ ਮਨ ਆਪ ਜੀ ਦੇ ਪ੍ਰੇਮ ਵਿਚ (ਮਗਨ) ਮਸਤ (ਹੋਤ) ਹੋ ਜਾਵੇ।

## ਅਲੀ ਅਲ ਗੁੰਜਾਤ, ਅਲੀ ਅਲ ਗੁੰਜਾਤ ਹੇ;

(ਬੀਪਸਾ ਅਲੰਕਾਰ ਅਨੁਸਾਰ) ਹੇ ਭਾਈ ! ਜਿਵੇਂ (ਅਲੀ) ਭੌਰੀ ਤੇ (ਅਲ) ਭੌਰਾ (ਗੁੰਜਾਤ) ਗੂੰਜਦੇ ਹਨ। ਜਿਵੇਂ ਭੌਰੀ ਤੇ ਭੌਰਾ ਗੂੰਜਦੇ ਹਨ। ਤਿਵੇਂ ਹੀ (ਅਲੀ ਅਲ) ਸਿੱਖਣੀ ਤੇ ਸਿੱਖ, ਭੌਰੀ ਤੇ ਭੌਰੇ ਦੀ ਨਿਆਈਂ ਹੋ ਕੇ ਗੁਰੂ ਸਾਹਿਬ ਜੀ ਦੇ ਚਰਨਾਂ ਕਮਲਾਂ ਉੱਪਰ ਹਰੀ ਦਾ ਜਸ ਗਾਉਣ ਰੂਪ (ਗੁੰਜਾਤ) ਗੂੰਜਦੇ ਹਨ। ਤਿਵੇਂ ਹੀ ਸਿੱਖਣੀ ਤੇ ਸਿੱਖ, ਭੌਰੀ ਤੇ ਭੌਰੇ ਦੀ ਨਿਆਈਂ ਹੋ ਕੇ ਗੁਰੂ ਸਾਹਿਬ ਜੀ ਦੇ ਚਰਨਾਂ ਕਮਲਾਂ ਉੱਪਰ ਹਰੀ ਦਾ ਜਸ ਗਾਉਣ ਰੂਪ (ਗੁੰਜਾਤ) ਗੂੰਜਦੇ ਹਨ। **ਵਾ:** ਸਿੱਖਣੀ ਤੇ ਸਿੱਖ ਪ੍ਰਮੇਸਰ ਦੇ ਜਸ ਨੂੰ ਗੂੰਜਦੇ ਭਾਵ ਬੋਲਦੇ ਹਨ।

**ਅਥਵਾ :** ਜਿਸ ਪ੍ਰਕਾਰ ਭੌਰੀ ਤੇ ਭੌਰਾ (ਗੁੰਜਾਤ) ਗੂੰਜਣ ਵਾਲੇ ਹੋ ਕੇ ਕਮਲ ਫੁੱਲਾਂ 'ਤੇ ਗੂੰਜਣ ਵਾਲੇ ਹੋ ਕੇ ਗੂੰਜਦੇ ਹਨ। ਜਿਸ ਗੁੰਜਾਰ ਕਰਕੇ ਭੌਰੀ ਵੀ (ਅਲ) ਤ੍ਰਿਪਤ ਹੋ ਜਾਂਦੀ ਹੈ ਅਤੇ (ਅਲ) ਭੌਰਾ ਵੀ (ਅਲ) ਤ੍ਰਿਪਤ

ਹੋ ਜਾਂਦਾ ਹੈ। ਉਸੇ ਪ੍ਰਕਾਰ ਹੀ ਸਿੱਖਣੀ ਤੇ ਸਿੱਖ ਆਪ ਜੀ ਦੇ ਜਸ ਨੂੰ ਗੂੰਜਣ ਵਾਲੇ ਹੋ ਕੇ ਗੂੰਜਦੇ ਭਾਵ ਬੋਲਦੇ ਹਨ। ਜਿਸ ਹਰੀ ਦੇ ਜਸ ਰੂਪ ਗੁੰਜਾਰ ਕਰਕੇ (ਅਲੀ) ਸਿੱਖਣੀ ਦੀ ਵੀ (ਅਲ) ਪੂਰਨ (ਅਲੀ) ਤ੍ਰਿਪਤੀ ਹੋ ਜਾਂਦੀ ਹੈ ਅਤੇ (ਅਲ) ਸਿੱਖ ਦੀ ਵੀ (ਅਲ) ਪੂਰਨ (ਅਲੀ) ਤ੍ਰਿਪਤੀ ਹੋ ਜਾਂਦੀ ਹੈ। **ਵਾ:** ਉਹਨਾਂ ਦੀ (ਅਲੀ) ਬੁੱਧੀ ਰੂਪ ਭੌਰੀ ਤੇ (ਅਲ) ਮਨ ਰੂਪ ਭੌਰਾ ਆਪ ਜੀ ਦੇ ਜਸ ਨੂੰ (ਗੁੰਜਾਤ) ਬੋਲ ਕੇ (ਅਲ) ਪੂਰਨ (ਅਲੀ) ਤ੍ਰਿਪਤ ਹੋ ਗਏ ਹਨ।

## ਮਕਰੰਦ ਰਸ ਬਾਸਨ, ਮਾਤ ਹੇ; ਪ੍ਰੀਤਿ ਕਮਲ, ਬੰਧਾਵਤ ਆਪ ॥

ਹੇ ਭਾਈ! ਜਿਸ ਪ੍ਰਕਾਰ ਭੌਰੇ ਕਮਲ ਫੁੱਲ ਦੇ (*ਮਕਰੰਦ) ਧੂੜੇ ਦੇ ਰਸ ਵਿਚ ਪਏ ਹੋਏ, ਉਸ ਦੀ (ਬਾਸਨ) ਖੁਸ਼ਬੂ ਵਿਚ ਹੀ (ਮਾਤ) ਮਸਤ ਰਹਿੰਦੇ ਹਨ। ਏਸੇ ਪ੍ਰਕਾਰ ਹੀ ਸਿੱਖ-ਸਿੱਖਣੀਆਂ ਭੌਰੇ-ਭੌਰੀਆਂ ਦੀ ਨਿਆਈਂ ਹੋ ਕੇ ਸਤਿਗੁਰਾਂ ਦੇ ਪ੍ਰਤੱਖ ਕਮਲ ਵਤ ਚਰਨਾਂ ਦੀ ਧੂੜੀ ਲੈਣ ਵਿਚ, (ਰਸ) ਰਸਨਾ ਕਰਕੇ ਪ੍ਰੇਮ ਨਾਲ ਭਗਤੀ ਕਰਨ ਰੂਪ (ਬਾਸਨ) ਖੁਸ਼ਬੂ ਲੈਣ ਵਿਚ ਹੀ (ਮਾਤ) ਮਸਤ ਰਹਿੰਦੇ ਹਨ। **ਵਾ:** ਜਗਿਆਸੂ ਮਹਾਰਾਜ ਦੇ ਸ਼ਰਧਾ ਰੂਪ (ਮਕਰੰਦ) ਧੂੜੇ, (ਰਸ) ਪ੍ਰੇਮ **ਵਾ:** ਅਨੰਦ ਤੇ ਭਗਤੀ ਰੂਪ (ਬਾਸਨ) ਮਹਿਕ ਵਿਚ (ਮਾਤ) ਮਸਤ ਹੋ ਰਹੇ ਹਨ ਅਤੇ ਜਿਵੇਂ ਭੌਰਾ ਆਪਣੇ ਆਪ ਨੂੰ ਕਮਲ ਵਿਚ ਹੀ ਬੰਨ੍ਹਾ ਲੈਂਦਾ ਹੈ। ਤਿਵੇਂ ਹੀ ਉਹ ਜਗਿਆਸੂ ਜਨ (ਆਪ) ਆਪਣੇ ਆਪ ਨੂੰ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਕਮਲਾਂ ਦੀ (ਪ੍ਰੀਤਿ) ਪ੍ਰੀਤੀ ਨਾਲ (ਬੰਧਾਵਤ) ਬੰਨ੍ਹਾਉਂਦੇ ਹਨ। **ਵਾ:** ਗੁਰਾਂ ਦੀ ਪ੍ਰੀਤੀ ਰੂਪ ਸੁਗੰਧੀ ਵਿਚ ਆਪਣੇ ਆਪ ਨੂੰ ਜਰੂਰ ਬੰਨ੍ਹਾਉਂਦੇ ਹਨ ਭਾਵ ਪ੍ਰੀਤੀ ਰੂਪ ਖੁਸ਼ਬੂ ਜਰੂਰ ਲੈਂਦੇ ਹਨ। ਭਾਵੇਂ ਭਾਈ ਸੁਬੇਗ ਸਿੰਘ ਤੇ ਭਾਈ ਸਹਿਬਾਜ ਸਿੰਘ ਦੀ ਤਰ੍ਹਾਂ ਚਰਖੜੀਆ ਤੇ ਹੀ ਕਿਉਂ ਨਾ ਚੜ੍ਹ ਜਾਣ।

## ਚਾਤ੍ਰਿਕ ਚਿਤ ਪਿਆਸ, ਚਾਤ੍ਰਿਕ ਚਿਤ ਪਿਆਸ ਹੇ;

(ਬੀਪਸਾ ਅਲੰਕਾਰ ਅਨੁਸਾਰ) ਹੇ ਭਾਈ! ਜਿਸ ਪ੍ਰਕਾਰ (ਚਾਤ੍ਰਿਕ) ਬਬੀਹੇ ਦੇ ਚਿਤ ਵਿਚ ਸ੍ਵਾਂਤੀ ਬੂੰਦ ਦੀ ਪਿਆਸ ਹੁੰਦੀ ਹੈ। (ਚਾਤ੍ਰਿਕ) ਬਬੀਹੇ ਦੇ ਚਿਤ ਵਿਚ ਸ੍ਵਾਂਤੀ ਬੂੰਦ ਦੀ ਪਿਆਸ ਹੁੰਦੀ ਹੈ। ਏਸੇ ਪ੍ਰਕਾਰ ਹੀ ਬਬੀਹੇ ਰੂਪ ਜਗਿਆਸੂਆਂ ਚਿਤ ਵਿਚ ਨਾਮ ਰੂਪ **ਵਾ:** ਅਭੇਦ ਨਿਸ਼ਚੇ ਰੂਪ **ਵਾ:** ਦਰਸ਼ਨਾ ਰੂਪ ਸ੍ਵਾਂਤੀ ਬੂੰਦ ਦੀ ਹੀ ਪਿਆਸ ਹੁੰਦੀ ਹੈ। ਬਬੀਹੇ ਰੂਪ ਜਗਿਆਸੂਆਂ ਦੇ ਚਿਤ ਵਿਚ ਨਾਮ ਰੂਪ **ਵਾ:** ਅਭੇਦ ਨਿਸ਼ਚੇ ਰੂਪ, **ਵਾ:** ਦਰਸ਼ਨਾਂ ਰੂਪ ਸ੍ਵਾਂਤੀ ਬੂੰਦ ਦੀ ਹੀ ਪਿਆਸ ਹੁੰਦੀ ਹੈ।

**ਅਥਵਾ :** ਜਿਵੇਂ ਬਬੀਹਾ ਆਪਣੇ ਚਿਤ ਵਿਚ ਪਿਆਸਿਆਂ ਦੇ ਵਾਂਗ ਸ੍ਵਾਂਤੀ ਬੂੰਦ ਦੀ ਪਿਆਸ ਨੂੰ ਚਿਤਵਦਾ ਹੈ। ਏਸੇ ਪ੍ਰਕਾਰ ਹੀ ਜਗਿਆਸੂ ਰੂਪ ਬਬੀਹਾ ਪਿਆਸਿਆਂ ਦੇ ਵਾਂਗ ਆਪਣੇ ਚਿਤ ਵਿਚ ਅਭੇਦ ਨਿਸ਼ਚੇ ਰੂਪ **ਵਾ:** ਦਰਸਨਾਂ ਦੀ ਪਿਆਸ ਨੂੰ ਚਿਤ ਵਿਚ ਚਿਤਵਦਾ ਹੈ।

## ਘਨ ਬੂੰਦ ਬਚਿਤ੍ਰਿ, ਮਨਿ ਆਸ ਹੇ; ਅਲ ਪੀਵਤ ਬਿਨਸਤ ਤਾਪ ॥

ਹੇ ਭਾਈ! ਜਿਸ ਪ੍ਰਕਾਰ (ਘਨ) ਬੱਦਲ ਬੂੰਦਾਂ ਤਾਂ (ਬਚਿਤ੍ਰਿ) ਨਾਨਾ ਤਰ੍ਹਾਂ ਦੀਆਂ ਬਰਸਾਉਂਦਾ ਹੈ। ਪਰ ਚਾਤ੍ਰਿਕ ਦੇ ਮਨ ਵਿਚ ਕੇਵਲ ਸ੍ਵਾਂਤੀ ਬੂੰਦ ਦੀ ਆਸ ਹੁੰਦੀ ਹੈ ਅਤੇ ਜਦੋਂ ਉਹ ਸ੍ਵਾਂਤੀ ਬੂੰਦ ਨੂੰ (ਪੀਵਤ) ਪੀ ਕੇ (ਅਲ) ਤ੍ਰਿਪਤ ਹੋ ਜਾਂਦਾ ਹੈ ਤਾਂ ਉਸ ਦੀ ਸਾਰੀ (ਤਾਪ) ਤਪਸ਼ (ਬਿਨਸਤ) ਨਾਸ਼ ਹੋ ਜਾਂਦੀ ਹੈ।

---

* **ਮਕਰੰਦ :** ਕੰਵਲ ਫੁੱਲ ਦੇ ਵਿਚ ਦੋ ਪ੍ਰਕਾਰ ਦੀਆਂ ਤੁਰੀਆਂ ਹੁੰਦੀਆਂ ਹਨ, ਇਹਨਾਂ ਦੇ ਮੂੰਹ ਉੱਤੇ ਧੂੜਾ ਜਿਹਾ ਹੁੰਦਾ ਹੈ, ਜਿਸ ਨੂੰ 'ਪਰਾਗ' ਕਹਿੰਦੇ ਹਨ ਤੇ ਇਹਨਾ ਵਿਚ ਇਕ ਰਸ ਹੁੰਦਾ ਹੈ ਜਿਸ ਨੂੰ 'ਮਕਰੰਦ ਰਸ' ਕਹੀਦਾ ਹੈ।

ਏਸੇ ਪ੍ਰਕਾਰ ਹੀ ਸਤਿਗੁਰੂ ਰੂਪ ਬੱਦਲ ਤਾਂ ਉਪਦੇਸ਼ ਰੂਪ (ਬਚਿਤ੍ਰਿ) ਨਾਨਾ ਤਰ੍ਹਾਂ ਦੀਆਂ ਬੂੰਦਾਂ ਬਰਸਾਉਂਦੇ ਹਨ। ਪਰ ਗੁਰਸਿੱਖ ਰੂਪ ਚਾਤ੍ਰਿਕ ਤਾਂ ਆਪਣੇ ਮਨ ਵਿਚ ਅਭੇਦ ਨਿਸ਼ਚੇ ਦੀ **ਵਾ:** ਦਰਸ਼ਨਾਂ ਦੀ **ਵਾ:** ਜੀਵ-ਈਸ਼ ਦੀ ਏਕਤਾ ਦੀ ਪ੍ਰਾਪਤੀ ਕਰਵਾਉਣ ਵਾਲੇ ਉਪਦੇਸ਼ ਰੂਪ ਸ੍ਵਾਂਤੀ ਬੂੰਦ ਦੀ ਹੀ ਆਸ ਕਰਦੇ ਹਨ ਅਤੇ ਜਦੋਂ ਉਹ ਅਭੇਦ ਨਿਸ਼ਚੇ, ਜੀਵ-ਈਸ਼ ਦੀ ਏਕਤਾ ਤੇ ਦਰਸ਼ਨਾਂ ਦੀ ਪ੍ਰਾਪਤੀ ਕਰਵਾਉਣ ਵਾਲੇ ਗੁਰਾਂ ਦੇ ਮਹਾਵਾਕਾਂ ਵਾਲੇ ਉਪਦੇਸ਼ ਰੂਪ ਸ੍ਵਾਂਤੀ ਬੂੰਦ ਨੂੰ ਪੀ ਕੇ (ਅਲ) ਤ੍ਰਿਪਤ ਹੋ ਜਾਂਦੇ ਹਨ। **ਵਾ:** (ਅਲ) ਤ੍ਰਿਪਤੀ ਕਰਨ ਵਾਲੀ ਸ੍ਵਾਂਤੀ ਬੂੰਦ ਨੂੰ ਪੀਂਦੇ ਹਨ ਤਾਂ ਉਸ ਵਕਤ ਉਹਨਾਂ ਦੇ ਅੰਦਰੋਂ ਜਨਮਾਂ-ਜਨਮਾਂਤਰਾਂ ਦੀ ਵਿਛੋੜੇ ਦੀ ਸਾਰੀ (ਤਾਪ) ਤਪਸ਼ (ਬਿਨਸਤ) ਨਾਸ਼ ਹੋ ਜਾਂਦੀ ਹੈ। **ਵਾ:** ਮਹਾਰਾਜ ਦੇ ਨਾਮ ਰੂਪ (ਅਲ) ਸ੍ਵਾਂਤੀ ਬੂੰਦ ਦੇ ਪੀਣੇ ਕਰਕੇ ਉਹਨਾਂ ਦੇ ਅੰਦਰੋਂ ਕਾਮ, ਕ੍ਰੋਧ ਆਦਿਕ ਸਾਰੇ ਤਾਪ ਨਾਸ਼ ਹੋ ਜਾਂਦੇ ਹਨ।

**ਅਥਵਾ :** **ਚਾਤ੍ਰਿਕ ਚਿਤ ਪਿਆਸ, ਚਾਤ੍ਰਿਕ ਚਿਤ ਪਿਆਸ ਹੇ;**

**ਘਨ ਬੂੰਦ ਬਚਿਤ੍ਰਿ, ਮਨਿ ਆਸ ਹੇ; ਅਲ ਪੀਵਤ ਬਿਨਸਤ ਤਾਪ॥**

**ਦ੍ਰਿਸ਼ਟਾਂਤ:** ਜਿਸ ਤਰ੍ਹਾਂ (ਚਾਤ੍ਰਿਕ) ਬਾਬੀਹਾ ਚਿਤ ਵਿਚ ਪਿਆਸ ਸਹਿਤ ਹੋ ਕੇ ਹਰ ਵੇਲੇ ਆਪਣੇ ਚਿਤ ਦੀ ਪਿਆਸ ਨੂੰ ਚਿਤ ਵਿਚ ਚਿਤਵਦਾ ਰਹਿੰਦਾ ਹੈ ਅਤੇ ਅਕਾਸ਼ ਵੱਲ ਦੇਖ ਕੇ ਇਸ ਪ੍ਰਕਾਰ ਬੇਨਤੀ ਕਰਦਾ ਹੈ ਕਿ ਹੇ (ਬਚਿਤ੍ਰਿ) ਨਾਨਾ ਬੂੰਦਾਂ ਨੂੰ ਬਰਸਾਉਣ ਵਾਲੇ (ਘਨ) ਬੱਦਲ ! ਮੇਰੇ ਮਨ ਵਿਚ ਸਵਾਂਤੀ ਬੂੰਦ ਦੀ ਬਹੁਤ ਹੀ ਬਹੁਤ ਆਸ ਹੈ। ਕਿਰਪਾ ਕਰਕੇ ਮੇਰੇ ਤਾਈਂ ਸਵਾਂਤੀ ਬੂੰਦ ਦੀ ਦਾਤ ਦੇਣਾ ਕਰ। ਜਦੋਂ ਬੱਦਲ ਬੇਨਤੀ ਸੁਣ ਕੇ ਖੁਸ਼ ਹੋ ਕੇ ਬਾਬੀਹੇ ਦੇ ਤਾਈਂ ਸਵਾਂਤੀ ਬੂੰਦ ਦੇ ਦਿੰਦਾ ਹੈ। ਤਾਂ ਉਸਨੂੰ ਨੂੰ ਪੀ ਕੇ ਬਾਬੀਹਾ (ਅਲ) ਤ੍ਰਿਪਤ ਹੋ ਜਾਂਦਾ ਹੈ ਤੇ ਉਸ ਦੇ ਅੰਦਰੋਂ ਪਿਆਸ ਦੀ ਸਾਰੀ ਤਪਸ਼ (ਬਿਨਸਤ) ਨਾਸ਼ ਹੋ ਜਾਂਦੀ ਹੈ।

**ਦਾ ਦ੍ਰਿਸ਼ਟਾਂਤ:** ਏਸੇ ਪ੍ਰਕਾਰ ਗੁਰਸਿੱਖ ਜਗਿਆਸੂ ਰੂਪ ਬਾਬੀਹਾ ਆਪਣੇ ਹਿਰਦੇ ਅੰਦਰ ਨਾਮ ਰੂਪ, ਉਪਦੇਸ਼ ਰੂਪ, ਸਰੂਪ ਦੀ ਪ੍ਰਾਪਤੀ ਰੂਪ ਸਵਾਂਤੀ ਬੂੰਦ ਦੀ ਪਿਆਸ ਨੂੰ ਚਿਤਵਦਾ ਰਹਿੰਦਾ ਹੈ ਅਤੇ ਸਤਿਗੁਰੂ ਰੂਪ ਬੱਦਲ ਅੱਗੇ ਬੇਨਤੀ ਕਰਦਾ ਹੈ ਕਿ ਹੇ (ਬਚਿਤ੍ਰਿ) ਅਨੇਕਾਂ ਰਿਧੀਆਂ-ਸਿਧੀਆਂ ਆਦਿਕ ਦਾਤਾਂ ਦੇਣ ਵਾਲੇ **ਵਾ:** ਅਨੇਕਾਂ ਉਕਤੀਆਂ-ਜੁਗਤੀਆਂ ਸਹਿਤ ਨਾਮ ਤੇ ਉਪਦੇਸ਼ ਦੀ ਦਾਤ ਦੇਣ ਵਾਲੇ ਸਤਿਗੁਰੂ ਰੂਪ ਬੱਦਲ ! ਕਿਰਪਾ ਕਰਕੇ ਮੇਰੇ ਤਾਈਂ ਪ੍ਰਮੇਸਰ ਦੇ ਨਾਮ, ਸਰੂਪ ਦੀ ਪ੍ਰਾਪਤੀ ਰੂਪ ਸਵਾਂਤੀ ਬੂੰਦ ਬਖਸ਼ਣਾ ਕਰੋ। ਜਦੋਂ ਗੁਰੂ ਰੂਪ ਬੱਦਲ ਅਧਿਕਾਰੀ ਦੀ ਬੇਨਤੀ ਨੂੰ ਸੁਣ ਕੇ ਪ੍ਰਸੰਨ ਹੋ ਕੇ ਉਪਦੇਸ਼, ਨਾਮ, ਸਰੂਪ ਦੀ ਪ੍ਰਾਪਤੀ ਰੂਪ ਸਵਾਂਤੀ ਦੀ ਪ੍ਰਾਪਤੀ ਕਰਵਾ ਦਿੰਦਾ ਹੈ ਤਾਂ ਉਸ ਉਪਦੇਸ਼ ਨੂੰ ਕਮਾ ਕੇ, ਨਾਮ ਨੂੰ ਜਪ ਕੇ ਉਸ ਅਧਿਕਾਰੀ ਰੂਪ ਭੌਰੇ ਦੀ ਸਾਰੀ ਤਪਸ਼ ਨਾਸ਼ ਹੋ ਜਾਂਦੀ ਹੈ ਤੇ ਉਹ ਸਰੂਪ ਦੀ ਅਭੇਦਤਾ ਨੂੰ ਨਿਸ਼ਚੇ ਕਰ ਲੈਂਦਾ ਹੈ।

**ਨੋਟ :** ਗਿਆਨੀ ਸੰਕੇਤ ਅਰਥ ਪ੍ਰਣਾਲੀ ਅਨੁਸਾਰ 'ਅਲ' ਦਾ ਅਰਥ 'ਸਵਾਂਤੀ ਬੂੰਦ' ਵੀ ਹੈ।

## ਤਾਪਾ ਬਿਨਾਸਨ ਦੂਖ ਨਾਸਨ; ਮਿਲੁ ਪ੍ਰੇਮੁ ਮਨਿ ਤਨਿ ਅਤਿ ਘਨਾ॥

ਉਹ ਬੇਨਤੀਆਂ ਕਰਦੇ ਹਨ ਕਿ ਹੇ ਆਧੀ, ਬਿਆਧੀ, ਉਪਾਧੀ ਤਾਪਾਂ ਨੂੰ (ਬਿਨਾਸਨ) ਨਾਸ਼ ਕਰਨ ਵਾਲੇ ਅਤੇ ਜੰਮਣ-ਮਰਣ ਦੇ (ਦੂਖ) ਦੁੱਖਾਂ ਨੂੰ (ਨਾਸਨ) ਨਾਸ਼ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ਤੁਸੀਂ ਸਾਨੂੰ (ਮਿਲੁ) ਮਿਲਣਾ ਕਰੋ। ਕਿਉਂਕਿ ਸਾਡੇ ਮਨ ਤੇ ਤਨ ਵਿਚ (ਅਤਿ) ਅਤਿਅੰਤ (ਘਨਾ) ਬਹੁਤਾ ਪ੍ਰੇਮ ਹੈ।

## ਸੁੰਦਰੁ ਚਤੁਰੁ ਸੁਜਾਨ ਸੁਆਮੀ; ਕਵਨ ਰਸਨਾ ਗੁਣ ਭਨਾ॥

ਹੇ (ਸੁੰਦਰ) ਸਤ, ਚਿਤ, ਅਨੰਦ ਰੂਪ, (ਚਤੁਰੁ) ਸਾਰੇ ਵਿਹਾਰਾਂ ਨੂੰ ਚਲਾਉਣ ਵਾਲੇ, ਸਿੱਖਾਂ ਨੂੰ ਉਹਨਾਂ ਦੀਆਂ ਇੱਛਾਵਾਂ ਅਨੁਸਾਰ ਵਰ ਦੇਣ ਵਾਲੇ, (ਸੁਜਾਨ) ਅੰਤਰਜਾਮੀ ਅਤੇ (ਸੁਆਮੀ) ਸਾਰਿਆਂ ਦੇ ਮਾਲਕ ਅਕਾਲ

ਪੁਰਖ ਵਾਹਿਗੁਰੂ ਜੀ ਅਸੀਂ ਆਪ ਜੀ ਦੇ (ਕਵਨ) ਕਿਹੜੇ-ਕਿਹੜੇ ਗੁਣਾਂ ਨੂੰ ਰਸਨਾ ਕਰਕੇ (ਭਨਾ) ਉਚਾਰਨਾ ਕਰੀਏ।

## ਗਹਿ ਭੁਜਾ ਲੇਵਹੁ, ਨਾਮੁ ਦੇਵਹੁ; ਦ੍ਰਿਸਟਿ ਧਾਰਤ, ਮਿਟਤ ਪਾਪ ॥

ਹੇ ਮਹਾਰਾਜ ! ਸਾਡੀ ਬਿਰਤੀ ਰੂਪ (ਭੁਜਾ) ਬਾਂਹ ਨੂੰ ਆਪਣੇ ਕਿਰਪਾ ਰੂਪ ਹੱਥ ਨਾਲ (ਗਹਿ) ਪਕੜ (ਲੇਵਹੁ) ਲਵੋ ਤੇ ਸਾਨੂੰ ਆਪਣੇ ਨਾਮ ਦੀ ਦਾਤ (ਦੇਵਹੁ) ਦੇਣਾ ਕਰੋ। ਫਿਰ ਆਪ ਜੀ ਦੁਆਰਾ ਕਿਰਪਾ ਦ੍ਰਿਸ਼ਟੀ (ਧਾਰਤ) ਧਾਰਨੇ ਕਰਕੇ ਸਾਡੇ ਸਾਰੇ ਪਾਪ (ਮਿਟਤ) ਨਾਸ਼ ਹੋ ਜਾਂਦੇ ਹਨ। ਯਥਾ :

**ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥** *(ਅੰਗ : ੧੩੯੨)*

## ਨਾਨਕੁ ਜੰਪੈ, ਪਤਿਤ ਪਾਵਨ; ਹਰਿ ਦਰਸੁ ਪੇਖਤ, ਨਹ ਸੰਤਾਪ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਪਤਿਤ) ਪਾਪੀਆਂ ਨੂੰ (ਪਾਵਨ) ਪਵਿੱਤਰ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ! ਅਸੀਂ ਆਪ ਜੀ ਦਾ ਨਾਮ (ਜੰਪੈ) ਜਪਦੇ ਜਾਂਦੇ ਹਾਂ। **ਵਾ:** ਸਤਿਗੁਰੂ ਸਾਹਿਬ ਜੀ (ਜੰਪੈ) ਉਚਾਰਦੇ ਹਨ ਕਿ ਹੇ ਪਾਪੀਆਂ ਨੂੰ ਪਵਿੱਤਰ ਕਰਨ ਵਾਲੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ! ਤੁਹਾਡੇ ਦਰਸ਼ਨਾਂ ਨੂੰ ਵੇਖ ਕੇ ਆਧੀ, ਬਿਆਧੀ, ਉਪਾਧੀ ਆਦਿਕ ਕੋਈ ਵੀ (ਸੰਤਾਪ) ਦੁੱਖ ਨਹੀਂ ਰਹਿੰਦਾ। **ਵਾ:** ਵਿਕਾਰਾਂ ਤੇ ਤਾਪਾਂ ਕਰਕੇ (ਸੰ+ਤਾਪ) (ਸੰ) ਸੰਮਕ ਭਲੀ ਪ੍ਰਕਾਰ (ਤਾਪ) ਤਪਣਾ ਨਹੀਂ ਹੁੰਦਾ।

## ਚਿਤਵਉ ਚਿਤ ਨਾਥ, ਚਿਤਵਉ ਚਿਤ ਨਾਥ ਹੇ;

(ਬੀਪਸਾ ਅਲੰਕਾਰ ਅਨੁਸਾਰ) ਹੇ ਭਾਈ ! ਜਿਸ ਪ੍ਰਕਾਰ ਪਤੀਬ੍ਰਤਾ ਇਸਤਰੀ ਪ੍ਰਦੇਸ਼ ਗਏ (ਨਾਥ) ਪਤੀ ਨੂੰ ਚਿਤ ਵਿਚ (ਚਿਤਵਉ) ਚਿਤਵਦੀ ਹੈ। ਆਪਣੇ (ਨਾਥ) ਪਤੀ ਨੂੰ ਚਿਤ ਵਿਚ (ਚਿਤਵਉ) ਚਿਤਵਦੀ ਭਾਵ ਚੇਤੇ ਕਰਦੀ ਹੈ। ਉਸੇ ਪ੍ਰਕਾਰ ਹੀ ਜਗਿਆਸੂ ਰੂਪ ਇਸਤਰੀ ਆਪਣੇ (ਨਾਥ) ਮਾਲਕ ਪਤੀ, ਪ੍ਰਮੇਸਰ ਨੂੰ ਪ੍ਰੋਖ ਗਿਆਨ ਹੋਣ ਕਰਕੇ ਚਿਤ ਵਿਚ ਚਿਤਵਦੀ ਰਹਿੰਦੀ ਹੈ। ਮਾਲਕ ਪਤੀ ਨੂੰ ਪ੍ਰੋਖ ਗਿਆਨ ਹੋਣੇ ਕਰਕੇ ਚਿਤ ਵਿਚ ਚਿਤਵਦੀ ਰਹਿੰਦੀ ਹੈ। **ਵਾ:** ਉਸੇ ਪ੍ਰਕਾਰ ਹੀ ਅਭਾਸ ਬਿਰਤੀ ਰੂਪ ਪਤੀਬ੍ਰਤਾ ਇਸਤਰੀ ਆਪਣੇ (ਨਾਥ) ਮਾਲਕ ਪਤੀ ਸਾਖੀ ਚੇਤਨ ਨੂੰ ਚਿਤ ਵਿਚ ਚਿਤਵਦੀ ਹੈ। ਪਤੀਬ੍ਰਤਾ ਇਸਤਰੀ ਅਭਾਸ ਇਸਤਰੀ ਰੂਪ ਅਭਾਸ ਬਿਰਤੀ ਆਪਣੇ ਮਾਲਕ ਪਤੀ ਸਾਖੀ ਚੇਤਨ ਨੂੰ ਚਿਤ ਵਿਚ ਚਿਤਵਦੀ ਹੈ। **ਵਾ:** ਏਸੇ ਪ੍ਰਕਾਰ ਹੀ ਪਤੀਬਰਤਾ ਇਸਤਰੀ ਰੂਪ ਭਗਤ ਜਨ ਆਪਣੇ ਮਾਲਕ ਭਗਵੰਤ ਨੂੰ ਚਿਤ ਵਿਚ ਚਿਤਵਦੇ ਹਨ।

**ਅਥਵਾ :** ਹੇ ਭਾਈ ! ਜਿਸ ਪ੍ਰਕਾਰ ਪਤੀਬਰਤਾ ਇਸਤਰੀ ਆਪਣੇ ਪ੍ਰਦੇਸ ਗਏ ਪਤੀ ਦੀ ਚਿਤਵਨੀ ਨੂੰ ਚਿਤ ਵਿਚ ਚਿਤਵਨ ਵਾਲੀ ਹੋ ਕੇ ਚਿਤਵਦੀ ਹੈ। ਏਸੇ ਪ੍ਰਕਾਰ ਹੀ ਜਗਿਆਸੂ ਰੂਪ ਪਤੀਬਰਤਾ ਇਸਤਰੀ ਆਪਣੇ (ਨਾਥ) ਪਤੀ ਪ੍ਰਮੇਸਰ ਨੂੰ ਸਾਰਿਆਂ ਦੇ ਚਿਤ ਦੀ ਚਿਤਵਨੀ ਨੂੰ (ਚਿਤਵਉ) ਦੇਖਣ ਵਾਲਾ ਜਾਣ ਕਰਕੇ ਚਿਤ ਵਿਚ ਚਿਤਵਦੀ ਹੈ।

**ਅਥਵਾ :** ਜਿਸ ਤਰ੍ਹਾਂ ਇੱਕ ਸ੍ਰੇਸ਼ਟ ਦਾਸ ਆਪਣੇ (ਨਾਥ) ਮਾਲਕ ਨੂੰ ਆਪਣੇ ਚਿਤ ਵਿਚ (ਚਿਤਵਉ) ਚਿਤਵਦਾ ਭਾਵ ਚੇਤੇ ਕਰਦਾ ਹੈ। ਇਸ ਪ੍ਰਕਾਰ ਅਸੀਂ ਆਪਣੇ ਮਾਲਕ ਸਤਿਗੁਰੂ ਸਾਹਿਬ ਜੀ ਨੂੰ ਹਰ ਵੇਲੇ ਚਿਤ ਵਿਚ ਚੇਤੇ ਕਰਦੇ ਹਾਂ। **ਵਾ:** ਹੇ ਜੀਵੋ ! ਇਸੇ ਤਰ੍ਹਾਂ ਤੁਸੀਂ ਵੀ ਆਪਣੇ ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਚਿਤ ਦੀ ਚਿਤਵਨੀ ਨਾਲ ਚਿਤਵਨਾ ਭਾਵ ਚੇਤੇ ਕਰਨਾ ਕਰੋ।

**ਅਥਵਾ :** ਜੇ ਤੁਸੀਂ ਚਿਤ ਦੀ ਚਿਤਵਨੀ ਨਾਲ (ਨਾਥ) ਮਾਲਕ ਅਕਾਲ ਪੁਰਖ ਵਾਹਿਗੁਰੂ ਨੂੰ (ਚਿਤਵਉ) ਚੇਤੇ ਕਰੋਗੇ ਤਾਂ (ਚਿਤ) ਹਿਰਦੇ ਦੇ ਅੰਦਰ ਹੀ ਉਸ ਨੂੰ ਦੇਖ ਲਉਗੇ।

## ਰਖਿ ਲੇਵਹੁ ਸਰਣਿ, ਅਨਾਥ ਹੇ; ਮਿਲੁ ਚਾਉ ਚਾਈਲੇ ਪ੍ਰਾਨ ॥

*('ਚਾਈ-ਲੇ' ਬੋਲੋ)*

ਹੇ ਅਨਾਥਾਂ ਦੀ ਰੱਖਿਆ ਕਰਨ ਵਾਲੇ ਪ੍ਰਮੇਸਰ ! ਅਸੀਂ ਸ਼ੁਭ ਗੁਣਾਂ ਰੂਪ ਪਰਿਵਾਰ ਤੋਂ ਹੀਣੇ ਹੋਣ ਕਰਕੇ (ਅਨਾਥ) ਯਤੀਮ ਹਾਂ। ਸਾਨੂੰ ਆਪਣੀ ਸ਼ਰਨ ਵਿਚ ਰੱਖ ਲੈਣਾ ਕਰੋ। **ਵਾ:** ਸਾਡੀ ਸ਼ਰਨ ਆਇਆਂ ਦੀ ਰੱਖਿਆ ਕਰ ਲਵੋ। ਕਿਉਂਕਿ ਤੁਹਾਡੇ (ਮਿਲੁ) ਮਿਲਣ ਦੇ (ਚਾਉ) ਚਾਅ ਵਿਚ ਸਾਡੇ ਜੀਵਾਂ ਦੇ (ਪ੍ਰਾਨ) ਪ੍ਰਾਣ (ਚਾਈਲੇ) ਕਾਹਲੇ ਪੈ ਰਹੇ ਹਨ। **ਵਾ:** ਹੇ ਸਾਡੇ ਪ੍ਰਾਣਾਂ ਦੇ ਆਸਰਾ ਰੂਪ (ਚਾਈਲੇ) ਪਿਆਰੇ ਪ੍ਰਮੇਸਰ ਤੁਸੀਂ ਸਾਨੂੰ ਛੇਤੀ ਮਿਲਣਾ ਕਰੋ, ਕਿਉਂਕਿ ਸਾਡੇ ਪ੍ਰਾਣ ਕਾਹਲੇ ਪੈ ਰਹੇ ਹਨ। **ਵਾ:** ਹੇ ਮਹਾਰਾਜ ਤੁਸੀਂ ਸਾਨੂੰ ਸਾਡੇ ਪ੍ਰਾਣਾਂ ਦੇ (ਚਾਈਲੇ) ਚੁੱਕੇ ਜਾਣ ਤੋਂ ਪਹਿਲਾਂ ਮਿਲਣਾ ਕਰੋ। ਭਾਵ ਸਾਡੇ ਪ੍ਰਾਣਾਂ ਦਾ ਅੰਤ ਹੋਣ ਤੋਂ ਪਹਿਲਾਂ ਮਿਲਣਾ ਕਰੋ। ਕਿਉਂਕਿ

**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥** *(ਅੰਗ : ੧੨੯੨)*

**ਵਾ:** ਹੇ ਸੱਚੇ ਪਾਤਸ਼ਾਹ ! ਤੁਸੀਂ ਸਾਡੇ ਪ੍ਰਾਣਾਂ ਨੂੰ ਚੁੱਕ ਕੇ ਆਪਣੇ ਪ੍ਰਾਣਾਂ ਨਾਲ ਜੋੜ ਕਰਕੇ ਸਾਨੂੰ ਮਿਲ ਪਵੋ। **ਵਾ:** ਸਾਡੇ ਅੰਦਰ ਬਹੁਤ ਚਾਅ ਹੈ। ਜੇ ਤੁਸੀਂ ਸਾਨੂੰ ਮਿਲ ਪਵੋਂ ਤਾਂ ਅਸੀਂ ਆਪਣੇ ਪ੍ਰਾਣਾਂ ਨੂੰ (ਚਾਈਲੇ) ਚੱਕ ਕੇ ਤੁਹਾਡੇ ਅੱਗੇ ਭੇਟਾ ਕਰ ਦੇਈਏ।

## ਸੁੰਦਰ ਤਨ ਧਿਆਨ, ਸੁੰਦਰ ਤਨ ਧਿਆਨ ਹੇ;

(ਬੀਪਸਾ ਅਲੰਕਾਰ ਅਨੁਸਾਰ) ਹੇ ਭਾਈ ! ਜਿਸ ਪ੍ਰਕਾਰ ਰਾਣੀ ਆਪਣੇ ਪਤੀ ਦੇ ਸੁੰਦਰ (ਤਨ) ਸਰੀਰ ਦਾ ਧਿਆਨ ਕਰਦੀ ਹੈ। ਆਪਣੇ ਪਤੀ ਦੇ ਸੁੰਦਰ ਸਰੀਰ ਦਾ ਧਿਆਨ ਕਰਦੀ ਹੈ। **ਵਾ:** ਜਿਸ ਪ੍ਰਕਾਰ ਰਾਧਿਕਾ ਕ੍ਰਿਸ਼ਨ ਜੀ ਦੇ ਸੁੰਦਰ ਸਰੀਰ ਦਾ ਧਿਆਨ ਕਰਦੀ ਸੀ। ਕ੍ਰਿਸ਼ਨ ਜੀ ਦੇ ਸੁੰਦਰ ਸਰੀਰ ਦਾ ਧਿਆਨ ਕਰਦੀ ਸੀ। ਏਸੇ ਪ੍ਰਕਾਰ ਹੀ ਅਭਾਸ ਬਿਰਤੀ ਆਪਣੇ ਪਤੀ ਸਾਖੀ ਚੇਤਨ ਦੇ ਵੈਰਾਗ, ਵਿਵੇਕ, ਖਟ ਸੰਪਤੀ ਮੋਖ ਇੱਛਾ ਆਦਿਕ ਦੈਵੀ ਸੰਪਦਾ ਦੇ ਸਹਿਤ ਬਣੇ ਹੋਏ ਸੋਹਣੇ ਸੂਖਮ ਸਰੀਰ ਵਿਚ ਧਿਆਨ ਲਾਉਂਦੀ ਹੈ ਕਿ ਹੇ ਸਾਖੀ ਚੇਤਨ, ਕਿਰਪਾ ਕਰਕੇ ਸਾਨੂੰ ਪ੍ਰਾਪਤ ਹੋਵੋ। ਅਭਾਸ ਬਿਰਤੀ ਅਪਣੇ ਪਤੀ ਸਾਖੀ ਚੇਤਨ ਦੇ ਵੈਰਾਗ, ਵਿਵੇਕ, ਖਟ-ਸੰਪਤੀ, ਮੋਖ ਇੱਛਾ ਆਦਿ ਦੈਵੀ ਸੰਪਦਾ ਦੇ ਸਹਿਤ ਬਣੇ ਹੋਏ ਸੂਖਮ ਸਰੀਰ ਵਿਚ ਧਿਆਨ ਲਗਾਉਂਦੀ ਹੈ ਕਿ ਹੇ ਸਾਖੀ ਚੇਤਨ ਕਿਰਪਾ ਕਰਕੇ ਸਾਨੂੰ ਪ੍ਰਾਪਤ ਹੋਵੋ। **ਵਾ:** ਜਗਿਆਸੂ ਰੂਪ ਸਖੀ ਪ੍ਰਮੇਸਰ ਦੇ ਸਰਗੁਣ ਸਰੂਪ ਸਤਿਗੁਰਾਂ ਦੇ ਸੁੰਦਰ ਤਨ ਦਾ ਧਿਆਨ ਧਾਰਦੀ ਹੈ।

**ਅਥਵਾ :** ਹੇ ਪਿਆਰੇ ! ਜਿਸ ਪ੍ਰਕਾਰ ਰਾਧਿਕਾ ਸੁੰਦਰ ਸਰੀਰ ਵਾਲੇ ਧਿਆਉਣੇ ਯੋਗ ਕ੍ਰਿਸ਼ਨ ਜੀ ਦੇ ਸੁੰਦਰ ਸਰੀਰ ਦਾ ਧਿਆਨ ਕਰਦੀ ਸੀ। ਏਸੇ ਪ੍ਰਕਾਰ ਹੀ ਜੋ ਸਤ, ਚਿਤ, ਅਨੰਦ ਰੂਪ ਸੁੰਦਰ ਸਰੂਪ ਵਾਲਾ ਧਿਆਉਣੇ ਯੋਗ ਬ੍ਰਹਮ ਪ੍ਰਮੇਸਰ ਹੈ। ਉਸ ਨੂੰ ਸੁੰਦਰ ਭਗਤੀ ਦੇ ਸਹਿਤ ਭਗਤ ਜਨ (ਤਨ) ਸੂਖਮ ਮਨ ਕਰਕੇ ਧਿਆਉਂਦੇ ਹਨ।

## ਮਨੁ ਲੁਬਧ, ਗੋਪਾਲ ਗਿਆਨ ਹੇ; ਜਾਚਿਕ ਜਨ, ਰਾਖਤ ਮਾਨ ॥

ਹੇ ਪਿਆਰੇ ! ਉਹਨਾਂ ਦਾ ਮਨ ਉਸ (ਗੋਪਾਲ) ਪ੍ਰਿਥਵੀ ਦੇ ਪਾਲਕ ਪ੍ਰਮੇਸਰ ਦੇ ਗਿਆਨ ਵਿਚ ਰਾਤ-ਦਿਨੇ (ਲੁਬਧ) ਲੁਭਾਇਮਾਨ ਹੋ ਰਿਹਾ ਹੈ। ਜੋ ਆਪਣੇ ਦਰ ਉੱਤੇ (ਜਾਚਿਕ) ਮੰਗਤਾ ਬਣ ਕੇ ਆਉਣ ਵਾਲੇ

ਭਗਤ ਜਨਾਂ ਦਾ (ਮਾਨ) ਮਾਣ (ਰਾਖਤ) ਰੱਖਦਾ ਹੈ। **ਵਾ:** ਜੋ ਅਧਿਕਾਰੀ ਸਰੂਪ ਦੀ ਪ੍ਰਾਪਤੀ ਦੇ (ਜਾਚਿਕ) ਮੰਗਤੇ ਹੋ ਕੇ ਪ੍ਰਭੂ ਦੇ ਨਾਮ ਦਾ ਸ੍ਰਵਣ (ਮਾਨ) ਮੰਨਣ ਆਦਿਕ ਕਰਨ ਵਿਚ ਲੱਗੇ ਹਨ। ਉਹਨਾਂ ਨੂੰ ਪ੍ਰਮੇਸਰ ਆਪਣੇ (ਮਾਨ) ਗਿਆਨ ਵਿਚ (ਰਾਖਤ) ਰੱਖਦਾ ਹੈ। **ਵਾ:** ਹੇ ਮਹਾਰਾਜ! ਤੁਸੀਂ ਸਾਨੂੰ ਵੀ ਆਪਣੇ ਨਾਮ ਦਾ ਸ੍ਰਵਣ, ਮੰਨਣ ਦੇ ਕੇ ਸਾਡਾ ਮਾਣ ਰੱਖਣਾ ਕਰੋ।

## ਪ੍ਰਭ ਮਾਨ ਪੂਰਨ, ਦੂਖ ਬਿਦੀਰਨ; ਸਗਲ ਇਛ, ਪੁਜੰਤੀਆ ॥

ਹੇ ਭਾਈ! ਸਾਰਿਆਂ ਦੇ (ਮਾਨ) ਮਨਾਂ ਦੀ ਇੱਛਾ ਨੂੰ ਪੂਰਨ ਕਰਨ ਵਾਲੇ **ਵਾ:** ਸਾਰਿਆਂ ਨੂੰ ਮਾਣ ਸਤਿਕਾਰ ਦੇ ਕੇ ਪੂਰਨ ਅਨੰਦ ਬਖ਼ਸ਼ਣ ਵਾਲੇ ਤੇ ਦੁੱਖਾਂ ਨੂੰ (ਬਿਦੀਰਨ) ਬਿਸਰਜਨ ਕਰਨ ਵਾਲੇ, ਕੱਟਣ ਵਾਲੇ ਅਰਥਾਤ ਨਾਸ਼ ਕਰਨ ਵਾਲੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦੀ ਕਿਰਪਾ ਨਾਲ ਭਗਤ ਜਨਾਂ ਦੀਆਂ ਸਾਰੀਆਂ (ਇਛ) ਇੱਛਾਵਾਂ (ਪੁਜੰਤੀਆ) ਪੂਰੀਆਂ ਹੋ ਗਈਆਂ ਹਨ।

## ਹਰਿ ਕੰਠਿ ਲਾਗੇ, ਦਿਨ ਸਭਾਗੇ; ਮਿਲਿ ਨਾਹ, ਸੇਜ ਸੋਹੰਤੀਆ ॥

ਹੇ ਪਿਆਰੇ! ਜਿਹੜੇ (ਹਰਿ) ਪ੍ਰਮੇਸਰ ਦੇ ਅਭੇਦ ਨਿਸ਼ਚੇ ਰੂਪ ਕੰਠ ਨਾਲ (ਲਾਗੇ) ਲੱਗੇ ਹਨ। ਉਹਨਾਂ ਦੀ ਜਿੰਦਗੀ ਵਿਚ (ਸਭਾਗੇ) ਸ੍ਰੇਸ਼ਟ ਭਾਗਾਂ ਵਾਲੇ ਬ੍ਰਹਮ ਗਿਆਨ ਦੇ ਦਿਨ ਆ ਗਏ ਹਨ। ਹੁਣ ਉਹ (ਨਾਹ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨਾਲ ਮਿਲ ਗਏ ਹਨ ਅਤੇ ਉਹਨਾਂ ਦੀ ਅੰਤਹਕਰਣ, ਸ਼ਰਧਾ ਰੂਪ (ਸੇਜ) ਸੇਜਾ (ਸੋਹੰਤੀਆ) ਸ਼ੋਭਨੀਕ ਹੋ ਗਈ ਹੈ।

## ਪ੍ਰਭ ਦ੍ਰਿਸਟਿ ਧਾਰੀ, ਮਿਲੇ ਮੁਰਾਰੀ; ਸਗਲ ਕਲਮਲ ਭਏ ਹਾਨ ॥

ਜਿੰਨ੍ਹਾਂ ਤੇ (ਪ੍ਰਭ) ਪ੍ਰਮੇਸਰ ਸਰੂਪ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਦ੍ਰਿਸ਼ਟੀ (ਧਾਰੀ) ਕੀਤੀ ਹੈ। ਉਹਨਾਂ ਨੂੰ ਸਰਗੁਣ ਰੂਪ ਧਾਰ ਕੇ (ਮੁਰਾਰੀ) ਮੁਰ ਆਦਿਕ ਦੈਂਤਾਂ ਦਾ ਨਾਸ਼ ਕਰਨ ਵਾਲੇ ਵਾਹਿਗੁਰੂ ਜੀ ਮਿਲੇ ਹਨ ਅਤੇ ਵਾਹਿਗੁਰੂ ਕਿਰਪਾ ਨਾਲ ਉਹਨਾਂ ਦੇ (ਸਗਲ) ਸਾਰੇ (ਕਲਮਲ) ਪਾਪ (ਹਾਨ) ਨਾਸ਼ (ਭਏ) ਹੋ ਗਏ ਹਨ।

**ਅਥਵਾ :** ਹੇ (ਮੁਰਾਰੀ) ਮੁਰ ਦੈਂਤ ਆਦਿਕਾਂ ਦਾ ਨਾਸ਼ ਕਰਨ ਵਾਲੇ (ਪ੍ਰਭ) ਪ੍ਰਮੇਸਰ! ਜਿੰਨ੍ਹਾਂ ਉੱਤੇ ਤੁਸੀਂ ਕਿਰਪਾ ਦ੍ਰਿਸ਼ਟੀ ਧਾਰੀ ਹੈ। ਉਹਨਾਂ ਦੇ (ਕਲ+ਮਲ) (ਕਲ) ਕਲਜੁਗ ਦੇ (ਮਲ) ਮੈਲ ਰੂਪ ਸਾਰੇ ਪਾਪ ਨਾਸ਼ ਹੋ ਗਏ ਹਨ।

## ਬਿਨਵੰਤਿ ਨਾਨਕ, ਮੇਰੀ ਆਸ ਪੂਰਨ; ਮਿਲੇ ਸ੍ਰੀਧਰ ਗੁਣ ਨਿਧਾਨ ॥੪॥੧॥੧੪॥

ਸਤਿਗੁਰੂ ਸਾਹਿਬ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ ਭਾਈ! (ਮੇਰੀ) ਸਾਡੀ ਇਹ ਆਸ ਪੂਰੀ ਹੋ ਗਈ ਹੈ ਕਿ ਹੁਣ ਸਾਨੂੰ (ਸ੍ਰੀ+ਧਰ) (ਸ੍ਰੀ) ਲਛਮੀ ਨੂੰ ਆਪਣੇ ਆਸਰੇ (ਧਰ) ਧਾਰਨ ਵਾਲੇ **ਵਾ:** (ਸ੍ਰੀ) ਸ਼ੋਭਾ ਨੂੰ ਧਾਰਨ ਵਾਲੇ **ਵਾ:** ਸਾਰਿਆਂ ਦੇ (ਸ੍ਰੀ) ਸ੍ਰੋਮਣੀ ਤੇ ਆਸਰਾ ਰੂਪ ਅਤੇ ਗੁਣਾਂ ਦੇ (ਨਿਧਾਨ) ਖਜਾਨੇ ਅਕਾਲ ਪੁਰਖ ਵਾਹਿਗੁਰੂ ਜੀ (ਮਿਲੇ) ਮਿਲ ਗਏ ਹਨ।

ਇਸ ਪ੍ਰਕਾਰ ਮਾਇਆ ਦਾ ਮੋਹ ਚੁੱਕ ਕੇ ਭਾਵ ਨਵਿਰਤ ਕਰਕੇ ਪ੍ਰਮੇਸਰ ਨਾਲ ਪ੍ਰੇਮ ਪਾਉਣੇ ਕਰਕੇ ਉਸ ਵਿੱਚ ਅਭੇਦ ਹੋ ਜਾਈਦਾ ਹੈ।

**(ਏਥੇ ਛੰਤ ਬਾਣੀ ਦੀ ਸਮਾਪਤੀ ਹੈ)**

# ਸ੍ਰੀ ਆਸਾ ਜੀ ਦੀ ਵਾਰ ਆਰੰਭ

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਸਾ ਰਾਗ ਦੇ ਛੰਤਾਂ ਦੀ ਸਮਾਪਤੀ ਕਰਕੇ ਵਾਰ ਆਰੰਭ ਕਰਦੇ ਹਨ। ਇਸ ਅੰਮ੍ਰਿਤ ਰੂਪ ਸ੍ਰੀ ਆਸਾ ਦੀ ਵਾਰ ਵਿਚ ਪਾਖੰਡ ਦਾ ਖੰਡਨ ਤੇ ਪ੍ਰਮਾਰਥ ਦਾ ਮੰਡਨ ਕੀਤਾ ਗਿਆ ਹੈ। ਸਤਿਗੁਰੂ ਸਾਹਿਬ ਜੀ ਨੇ ਸੰਗਤਾਂ ਦੇ ਤਾਈਂ ਇਸ ਵਾਰ ਨੂੰ ਅੰਮ੍ਰਿਤ ਵੇਲੇ ਕੀਰਤਨ ਰੂਪ ਵਿਚ ਪੜ੍ਹਨ ਦੀ ਆਗਿਆ ਕੀਤੀ ਹੈ।

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਲੈ ਕੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੱਕ ਇਸ ਬਾਣੀ ਦੀਆਂ ਕੇਵਲ ੨੪ ਪਉੜੀਆਂ ਦਾ ਹੀ ਕੀਰਤਨ ਹੁੰਦਾ ਰਿਹਾ ਹੈ। ਬਾਅਦ ਵਿਚ ਚੌਥੇ ਪਾਤਸਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪਣੇ ਦੁਆਰਾ ਉਚਾਰਨ ਕੀਤੇ ਹੋਏ ੨੪ ਛੰਤ ਇਸ ਬਾਣੀ ਨਾਲ ਗਾਉਣ ਦੀ ਆਗਿਆ ਕੀਤੀ ਸੀ। ਫਿਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਸ ਬਾਣੀ ਵਿਚ ੨੪ ਸਲੋਕ ਤੇ ੩੬ ਮਹੱਲੇ ਲਿਖ ਕੇ ਇੰਨ੍ਹਾਂ ਨੂੰ ਵੀ ਨਾਲ ਹੀ ਗਾਉਣ ਦੀ ਆਗਿਆ ਕੀਤੀ। ਛੇਵੇਂ ਪਾਤਸ਼ਾਹ ਜੀ ਨੇ ਇਸ ਬਾਣੀ ਵਿਚ ਇਕ ਧੁਨ ਚੜ੍ਹਾਉਣ ਤੋਂ ਇਲਾਵਾ ਇਸ ਬਾਣੀ ਦੇ ਹਰੇਕ ਸਲੋਕ ਦੇ ਨਾਲ ਛੰਤ ਪੜ੍ਹਨ ਤੋਂ ਪਹਿਲਾਂ ਇਕ-ਇਕ ਗੁਰਬਾਣੀ ਦੇ ਸ਼ਬਦ ਦਾ ਕੀਰਤਨ ਕਰਨ ਦੀ ਆਗਿਆ ਕੀਤੀ ਹੈ, ਭਾਵੇਂ ਕੋਈ ਦੋ ਤੁਕਾਂ ਹੀ ਪੜ੍ਹੇ।

**ਇਸ ਬਾਣੀ ਦਾ ਮਹਾਤਮ :**

ਸ੍ਰੀ ਆਸਾ ਦੀ ਵਾਰ ਬਾਣੀ ਵਿਚ ੨੪ ਪਉੜੀਆਂ, ੨੪ ਸਲੋਕ ਤੇ ੩੬ ਮਹੱਲੇ ਹਨ। ਇਸ ਪ੍ਰਕਾਰ ਇਹਨਾਂ ਦੀ ਕੁਲ ਗਿਣਤੀ ੮੪ ਹੈ। ਜੋ ਵੀ ਇਸ ਬਾਣੀ ਨਾਲ ਚਿਤ ਲਾਵੇਗਾ, ਉਸ ਨੂੰ ਚੌਰਾਸੀ ਦੇ ਗੇੜੇ ਵਿਚ ਨਹੀਂ ਆਉਣਾ ਪਵੇਗਾ। ਫਿਰ ਇਹ ਅੰਮ੍ਰਿਤ ਰੂਪ ਬਾਣੀ ਸਾਰੀਆਂ ਆਸਾ ਨੂੰ ਪੂਰੀਆਂ ਕਰਨ ਵਾਲੀ ਤੇ ਸੰਸਾਰ ਦੀਆਂ ਆਸਾਂ ਨੂੰ ਵਰਜਣ ਵਾਲੀ ਹੈ। ਜਿਸ ਪ੍ਰਕਾਰ ਸਤਿਗੁਰੂ ਜੀ ਹਰ ਰਾਗ ਦੇ ਆਰੰਭ ਵਿਚ ਪੂਰਨ ਮੰਗਲ ਲਿਖਦੇ ਹਨ। ਇਸੇ ਪ੍ਰਕਾਰ ਸਤਿਗੁਰੂ ਜੀ ਇਸ ਬਾਣੀ ਦੇ ਆਦਿ ਵਿਚ ਵੀ ਪੂਰਨ ਮੰਗਲ ਲਿਖਦੇ ਹਨ,

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਜੋ (੧) ਇਕ ਅਦ੍ਵੈਤ ਰੂਪ ਪ੍ਰਮੇਸਰ ਹੈ, ਉਹ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ, (ਸਤਿ) ਤ੍ਰੈਈਕਾਲ ਅਬਾਧ ਰੂਪ ਹੈ ਭਾਵ ਤਿੰਨਾਂ ਕਾਲਾਂ ਵਿਚ ਨਾਸ਼ ਤੋਂ ਰਹਿਤ ਹੈ। (ਨਾਮੁ) ਪ੍ਰਸਿੱਧ ਹੈ, (ਕਰਤਾ) ਸਾਰੇ ਜਗਤ ਨੂੰ ਰਚਣ ਵਾਲਾ ਹੈ, (ਪੁਰਖੁ) ਸਾਰਿਆਂ ਥਾਵਾਂ ਵਿਚ ਪੂਰਨ ਹੈ (ਨਿਰਭਉ) ਭੈ ਤੋਂ ਰਹਿਤ ਹੈ (ਨਿਰਵੈਰੁ) ਵੈਰ ਤੋਂ ਰਹਿਤ ਹੈ, (ਅਕਾਲ ਮੂਰਤਿ) ਉਸ ਦਾ ਸਰੂਪ ਕਾਲ ਤੋਂ ਰਹਿਤ ਹੈ, (ਅਜੂਨੀ) ਅਜਨਮਾ ਸਰੂਪ ਹੈ ਭਾਵ ਜੂਨਾਂ ਤੋਂ ਰਹਿਤ ਹੈ। (ਸੈਭੰ) ਸੁਤੇ ਪ੍ਰਕਾਸ਼ ਸਰੂਪ ਹੈ, (ਗੁਰ) ਚੇਤਨ ਸਰੂਪ ਹੈ, (ਪ੍ਰਸਾਦਿ) ਆਨੰਦ ਸਰੂਪ ਹੈ। **ਵਾ:** (ਗੁਰ) ਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਆਸਾ ਮਹਲਾ ੧ ॥

ਇਥੇ 'ਆਸਾ ਮਹਲਾ ੧' ਦਾ ਭਾਵ ਹੈ ਕਿ ਇਸ ਬਾਣੀ ਵਿਚ ਜਿੰਨੀਆਂ ਵੀ ਪਾਉੜੀਆਂ ਆਉਣਗੀਆਂ, ਉਹ ਸਾਰੀਆਂ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀਆਂ ਹਨ। ਸਤਿਗੁਰੂ ਸਾਹਿਬ ਜੀ ਨੇ ਇਹ ਸਾਰੀਆਂ ਪਉੜੀਆਂ ਆਸਾ ਦੇਸ਼ ਵਿਚ ਉਚਾਰਨ ਕੀਤੀਆਂ ਹਨ।

## ਵਾਰ, ਸਲੋਕਾ ਨਾਲਿ ਸਲੋਕ ਭੀ, ਮਹਲੇ ਪਹਿਲੇ ਕੇ ਲਿਖੇ;

'ਵਾਰ' ਨਾਮ ਪਉੜੀਆਂ ਦਾ ਹੈ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਸ (ਵਾਰ) ਆਸਾ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀਆਂ (ਵਾਰ) ਪਉੜੀਆਂ ਦੇ (ਨਾਲਿ) ਨਾਲ (ਸਲੋਕਾ) ਸਲੋਕਾਂ ਨੂੰ ਵੀ ਲਿਖਿਆ ਹੈ ਭਾਵ ਇਹ ਵਾਰ ਪਉੜੀਆਂ ਤੇ ਸਲੋਕਾਂ ਦੇ ਸਮੇਤ ਹੈ, ਪਰ ਕਈ ਵਾਰਾਂ ਜਿਵੇਂ ਕਿ ਸੱਤੇ ਬਲਵੰਡੇ ਦੀ ਵਾਰ ਤੇ ਬਸੰਤ ਦੀ ਵਾਰ ਵਿਚ ਕੇਵਲ ਪਉੜੀਆਂ ਹੀ ਹਨ। 'ਵਾਰ' ਨਾਮ ਦੋ ਸੂਰਮਿਆਂ ਦੇ ਮੁਕਾਬਲੇ ਦਾ ਹੈ। ਇਸ ਵਿਚ ਗੁਰਮੁਖ ਤੇ ਮਨਮੁਖ ਅਤੇ ਬਿਬੇਕ ਦੇ ਮੋਹ ਦਾ ਮੁਕਾਬਲਾ ਹੈ, ਜਿਸ ਵਿੱਚ ਗੁਰਮੁਖ ਤੇ ਬਿਬੇਕ ਦੀ ਜਿੱਤ ਅਤੇ ਮਨਮੁਖ ਤੇ ਮੋਹ ਦੀ ਹਾਰ ਹੋਵੇਗੀ। ਫਿਰ 'ਵਾਰ' ਨਾਮ ਜਸ ਦਾ ਵੀ ਹੈ। ਇਹਨਾਂ ਸਲੋਕਾਂ ਵਿਚ ਪ੍ਰਮੇਸਰ ਦਾ ਜਸ ਹੈ।

ਫਿਰ ਇਸ ਬਾਣੀ ਵਿਚ ਸਲੋਕ ਤੇ (ਮਹਲੇ) ਮਹੱਲੇ (ਭੀ) ਵੀ ਵਿਸ਼ੇਸ ਕਰਕੇ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਕੇ) ਦੇ ਲਿਖੇ ਹੋਏ ਆਉਣਗੇ। ਭਾਵ ਇਸ ਬਾਣੀ ਅੰਦਰ ਬਹੁਤੇ ਸਲੋਕ ਤੇ ਮਹੱਲੇ ਪਹਿਲੇ ਪਾਤਸ਼ਾਹ ਜੀ ਦੇ ਹੀ ਹਨ। ਜਿੱਥੇ ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਸਲੋਕ ਤੇ ਮਹੱਲੇ ਆਉਣਗੇ ਉੱਤੇ 'ਮਹਲਾ ੨' ਲਿਖਿਆ ਹੋਵੇਗਾ।

ਕਈ ਸ਼ੰਕਾ ਕਰਦੇ ਹਨ ਕਿ ਇੱਥੇ 'ਮਹਲੇ ਦੂਜੇ ਕੇ' ਵੀ ਨਾਲ ਲਿਖਣੇ ਚਾਹੀਦੇ ਸਨ। ਪਰ ਇੱਥੇ 'ਮਹਲੇ ਦੂਜੇ ਕੇ' ਨਾ ਲਿਖਣ ਦੇ ਦੋ ਭਾਵ ਹਨ। ਪਹਿਲਾ ਭਾਵ ਇਹ ਹੈ ਕਿ ਜਿਸ ਪਿੰਡ ਵਿਚ ਬਹੁਤੇ ਜਿਮੀਂਦਾਰ ਹੋਣ ਤੇ ਕੋਈ ਪੁੱਛੇ ਕਿ ਇਹ ਕਿੰਨ੍ਹਾ ਦਾ ਪਿੰਡ ਹੈ ਤਾਂ ਅੱਗੋ ਇਹੋ ਦੱਸਿਆ ਜਾਂਦਾ ਹੈ ਕਿ ਇਹ ਜਿਮੀਂਦਾਰਾਂ ਦਾ ਪਿੰਡ ਹੈ। ਭਾਵੇਂ ਕਿ ਪਿੰਡ ਵਿਚ ਹੋਰਨਾਂ ਲੋਕਾਂ ਦੇ ਘਰ ਵੀ ਹੁੰਦੇ ਹਨ, ਪਰ ਕੋਈ ਇਹ ਨਹੀਂ ਕਹਿੰਦਾ ਕਿ ਇੱਥੇ ਦੋ ਘਰ ਮੁਸਲਮਾਨਾਂ ਦੇ ਤੇ ਦੋ ਘਰ ਚਮਿਆਰਾਂ ਦੇ ਹਨ। ਇਸ ਪ੍ਰਕਾਰ ਨਾਮ ਹਮੇਸ਼ਾਂ ਬਹੁ ਸੰਮਤੀ ਵਾਲਿਆਂ ਦਾ ਹੀ ਲਿਆ ਜਾਂਦਾ ਹੈ। ਦੂਸਰਾ ਭਾਵ ਇਹ ਹੈ ਕਿ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਆਪਣੇ ਅੰਗਾਂ ਤੋਂ ਪੈਦਾ ਕੀਤਾ ਹੈ।

**ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।**
**ਗੁਰੁ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ।** *(ਵਾਰ ੨੪, ਪਉੜੀ ੨੫)*

ਇਉਂ ਦੂਸਰੇ ਪਾਤਸ਼ਾਹ ਪਹਿਲੇ ਪਾਤਸ਼ਾਹ ਦਾ ਹੀ ਸਰੂਪ ਹਨ। ਇਸ ਕਰਕੇ 'ਮਹਲੇ ਪਹਿਲੇ ਕੇ' ਲਿਖਣ ਨਾਲ ਦੂਸਰੇ ਪਾਤਸ਼ਾਹ ਦਾ ਵੀ ਨਾਲ ਹੀ ਗ੍ਰਹਿਣ ਹੋ ਜਾਂਦਾ ਹੈ।

**ਨੋਟ :** ਪੰਜ ਖੰਡੀਆਂ ਦੇ *ਬਾਬੂ ਤੇਜਾ ਸਿੰਘ ਭਸੌੜੀਏ ਨੇ ਪੁਰਾਣੇ ਕਸ਼ਮੀਰੀ ਕਾਗਜ਼ ਲੈ ਕੇ ਸਤਿਗੁਰੂ ਸਾਹਿਬ ਜੀ ਤੋਂ ਉਲਟ ਇੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖੀ ਹੈ। ਉਸ ਨੇ ਇਸ ਬੀੜ ਵਿਚ ਦਸਮ ਦੀ ਬਾਣੀ ਤੇ ਬਸੰਤ ਦੀ ਵਾਰ ਦੀਆਂ ੧੫ ਪਉੜੀਆਂ ਬਣਾ ਕੇ ਲਿਖੀਆਂ ਹਨ, ਜਿਸ ਵਿਚ ਉਸ ਨੇ ਛੇਵੇਂ, ਸਤਵੇਂ ਤੇ ਅਠਵੇਂ ਗੁਰੂ ਸਾਹਿਬਾਨ ਦੀ ਬਾਣੀ ਦਾ ਆਪਣੇ ਕੋਲੋਂ ਇੱਕ-ਇੱਕ ਸ਼ਬਦ ਲਿਖਿਆ ਹੈ। ਫਿਰ ਸ੍ਰੀ ਆਸਾ ਦੀ ਵਾਰ ਵਿਚ ਵੀ ਉਸ ਨੇ "ਸਲੋਕ ਭੀ ਮਹਲੇ ਪਹਿਲੇ ਕੇ" ਨਾਲ 'ਦੂਜੇ ਕੇ' ਲਿਖਿਆ ਹੈ। ਉਸ ਨੇ ਇਹ ਕੋਝਾ ਯਤਨ ਇਸ ਕਰਕੇ ਕੀਤਾ ਸੀ ਕਿਉਂਕਿ ਉਹ ਲੋਕਾਂ ਵਿਚ ਇਸ ਗੱਲ ਦਾ ਪ੍ਰਚਾਰ ਕਰਨਾ ਚਾਹੁੰਦਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਸਾਂ ਪਾਤਸ਼ਾਹੀਆਂ ਦੀ ਬਾਣੀ ਦਰਜ ਹੈ। ਅਸਲ ਵਿਚ ਜੋ ਬਾਬੂ ਤੇਜਾ ਸਿੰਘ ਨੇ ਬਸੰਤ ਦੀ ਵਾਰ ਵਿਚ ਛੇਵੇਂ, ਸਤਵੇਂ ਤੇ ਅਠਵੇਂ ਪਾਤਸ਼ਾਹ ਦੇ ਸਲੋਕ ਬਣਾਏ ਹਨ, ਇਹ ਬਨਵਾਰੀ

---

* ਬਾਬੂ ਤੇਜਾ ਸਿੰਘ ਭਸੌੜੀਆ ਪੰਥ ਵਿਚੋਂ ਛੇਕਿਆ ਜਾ ਚੁੱਕਾ ਹੈ।

ਦਾਸ ਦੁਆਰਾ ਰਚੀ ਹੋਈ ਹਰ ਜਸ ਪੋਥੀ ਦੀਆਂ ਕਵਿਤਾਵਾਂ ਹਨ। ਉਸ ਨੇ ਛੇਵੇਂ ਮਹੱਲੇ ਵਿਚ ਮਿਹਰਬਾਨ ਨੂੰ ਗੁਰੂ ਬਣਾਇਆ ਹੋਇਆ ਹੈ ਤੇ ਸਤਵੇਂ ਵਿਚ ਆਪ ਬਣਿਆ ਹੈ।

ਇਕ ਵਾਰ ਦਮਦਮੀ ਟਕਸਾਲ ਦੇ ੧੨ਵੇਂ ਮੁਖੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੂੰ ਸੰਗਰੂਰ ਦੇ ਲਾਲ ਸਿੰਘ ਦੁਆਰਾ ਛਾਪੀ ਗਈ ੧੫ ਪਉੜੀਆਂ ਵਾਲੀ ਇਹ ਬਸੰਤ ਦੀ ਵਾਰ ਪ੍ਰਾਪਤ ਹੋਈ ਸੀ। ਪਰ ਆਪ ਜੀ ਨੇ ਇਸ ਨੂੰ ਲੈਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਮਹਾਂਪੁਰਖ ਸਤਿਗੁਰਾਂ ਦੀ ਲਿਖੀ ਹੋਈ ਬਾਣੀ ਉੱਪਰ ਹੀ ਨਿਸ਼ਚਾ ਰੱਖਦੇ ਸਨ। ਹੁਣ ਵੀ ਸਿੱਖ ਜਾਮੇ ਵਿਚ ਰੂਹ ਪੋਸ਼ ਹੋਏ ਕਈ ਗੁਰੂ ਘਰ ਦੇ ਨਿੰਦਕ ਸਰਕਾਰਾਂ ਕੋਲੋਂ ਭਾਰੀਆਂ ਤਨਖਾਹਾਂ ਤੇ ਪੈਸੇ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਹਿਲਾਉਣ ਦੇ ਕੋਝੇ ਯਤਨ ਕਰਦੇ ਰਹਿੰਦੇ ਹਨ ਤਾਂ ਕਿ ਲੋਕਾਂ ਦੀ ਸ਼ਰਧਾ ਨੂੰ ਤੋੜਿਆ ਜਾ ਸਕੇ। ਜਿਵੇਂ ਕਿ ਗੁਰਬਾਣੀ ਦੇ ਮੰਗਲਾਂ ਨਾਲ ਛੇੜ-ਛਾੜ ਕਰਨੀ, ਦੂਸਰੀਆਂ ਲਿਖਤਾਂ ਨੂੰ ਗੁਰਬਾਣੀ ਵਿਚ ਸ਼ਾਮਿਲ ਕਰਨਾ, ਭਗਤਾਂ ਦੀ ਬਾਣੀ ਤੇ ਭੱਟਾਂ ਦੇ ਸਵੱਈਆਂ 'ਤੇ ਸ਼ੰਕਾ ਕਰਕੇ ਇਹਨਾਂ ਨੂੰ ਗੁਰਬਾਣੀ ਵਿਚੋਂ ਕੱਢਣਾ ਇਤਿਆਦਿਕ। ਪਰ ਇਹ ਬਾਣੀ ਸਦਾ ਅਖੰਡ ਰਹੇਗੀ। ਗੁਰਸਿੱਖਾਂ ਦੇ ਅੰਦਰ ਇਹ ਵਿਸ਼ਵਾਸ ਤੇ ਪੱਕਾ ਭਰੋਸਾ ਹੋਣਾ ਚਾਹੀਦਾ ਹੈ ਕਿ ਇਕ ਸਰੂਪ ਦੀ ਬਾਣੀ ਹੀ ਦਸਾਂ ਸਰੂਪਾਂ ਦੀ ਬਾਣੀ ਹੈ ਭਾਵ ਦਸ ਪਾਤਸ਼ਾਹੀਆਂ ਇਕੋ ਹੀ ਸਰੂਪ ਹਨ।

## ਟੁੰਡੇ ਅਸਰਾਜੈ ਕੀ, ਧੁਨੀ ॥

ਜੋ ਟੁੰਡਾ ਅਸਰਾਜਾ ਸੀ, ਉਸ (ਕੀ) ਦੀ ਧੁਨੀ ਉੱਪਰ ਇਸ ਵਾਰ ਦੀਆਂ ਪਉੜੀਆਂ ਗਾਉਣੀਆਂ ਹਨ। (ਇਸ ਵਾਰ ਵਿਚ ਪਉੜੀਆਂ ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀਆਂ ਹਨ) ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖਤ ਸਾਹਿਬ ਰਚ ਕੇ ਉੱਥੇ ਢਾਡੀਆਂ ਪਾਸੋਂ ਸੂਰਮਿਆਂ ਦੀਆਂ ਵਾਰਾਂ ਸੁਣਿਆ ਕਰਦੇ ਸਨ ਤਾਂ ਕਿ ਗੁਰਸਿੱਖਾਂ ਅੰਦਰ ਬੀਰ ਰਸ ਪੈਦਾ ਹੋਵੇ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ *ਬਚਨਾਂ ਅਨੁਸਾਰ ਜਦੋਂ ਵੀ ਆਪ ਜੀ ਨੂੰ ਕੋਈ ਵਾਰ ਪਸੰਦ ਆਉਂਦੀ ਤਾਂ ਆਪ ਸ੍ਰੀ ਅਕਾਲ ਤਖਤ

---

* ਜਿਸ ਵਕਤ ਪੰਜਵੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸੋਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪੁੱਛਿਆ ਸੀ ਕਿ ਮਹਾਰਾਜ ! ਸਾਨੂੰ ਬਾਣੀ ਉਚਾਰਨ ਕਰਨ ਦੇ ਮੁਤੱਲਕ ਕੀ ਆਗਿਆ ਹੈ ਤਾਂ ਪੰਜਵੇਂ ਪਾਤਸ਼ਾਹ ਜੀ ਨੇ ਕਿਹਾ ਸੀ ਕਿ ਬਾਣੀ ਦੀ ਰਚਨਾ ਬਹੁਤ ਹੋ ਚੁੱਕੀ ਹੈ, ਤੁਸੀਂ ਕੇਵਲ ਨੌਂ ਧੁਨਾਂ ਉਚਾਰਨ ਕਰਨੀਆਂ ਹਨ। (ਨੌਂ ਧੁਨਾਂ ਦੀ ਵਿਸ਼ੇਸ਼ ਵਿਚਾਰ ਸ਼੍ਰੋਮਣੀ ਦਮਦਮੀ ਸਟੀਕ ਦੇ ਭਾਗ ਦੂਜੇ ਵਿਚ ਮਾਝ ਦੀ ਵਾਰ ਦੀ ਅਰੰਭਤਾ 'ਤੇ ਵੇਖਣਾ ਕਰੋ) ਹੋਰ ਕੋਈ ਬਾਣੀ ਦੀ ਰਚਨਾ ਨਹੀਂ ਕਰਨੀ। ਸਤਵੇਂ ਤੇ ਅਠਵੇਂ ਸਰੂਪ ਵਿਚ ਵੀ ਬਾਣੀ ਦਾ ਹੀ ਪ੍ਰਚਾਰ ਕਰਨਾ ਹੈ। ਨੌਂਵੇਂ ਸਰੂਪ ਵਿਚ ਬਾਣੀ ਰਚਾਂਗੇ, ਪਰ ਉਸ ਬਾਣੀ ਨੂੰ ਦਸਵਾਂ ਸਰੂਪ ਧਾਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹਾਵਾਂਗੇ। ਸਤਿਗੁਰੂ ਜੀ ਦੀ ਇਹ ਆਗਿਆ ਗੁਰ ਬਿਲਾਸ ਪਾ: ੬ ਵਿਚ ਇਸ ਪ੍ਰਕਾਰ ਆਉਂਦੀ ਹੈ,

**ਸ੍ਰੀ ਸਤਿਗੁਰ ਦਿਖਿ ਲਗੋ ਦਿਵਾਨ ॥ ਬੁਢੇ ਆਦਿਕ ਸਭ ਇਕਠਾਨ ॥**
**ਹਰਿਗੋਵਿੰਦ ਕੋ ਕਹਾ ਸੁਨਾਈ ॥ ਆਗਯਾ ਮੋਰ ਸੁਨੋ ਚਿਤੁ ਲਾਈ ॥੬੮੯॥**
**ਸਾਹਿਬ ਬੁੱਢੇ ਬਚਨ ਬਖਾਨਾ ॥ ਤੁਮ ਕਰਨੇ ਹੈ ਜੁਧ ਮਹਾਨਾ ॥**
**ਗ੍ਰਿੰਥ ਬੀੜ ਹਮ ਜੋਇ ਲਿਖਾਈ ॥ ਬਾਈ ਵਾਰ ਸੁਨਹੁ ਮਨੁ ਲਾਈ ॥੬੯੦॥**
**ਮਨ ਪਸੰਦ ਸੁਨਿ ਵਾਰ ਜੁ ਪਾਵੋ ॥ ਤਬੈ ਧੁਨਾ ਤੁਮ ਤਾਹਿ ਚੜਾਵੋ ॥**
**ਬਾਣੀ ਔਰ ਨਹੀਂ ਤੁਮ ਕਰਨੀ ॥ ਸੱਤਿ ਬਚਨ ਸੁਨਹੋ ਮਮ ਸ੍ਰਵਨੀ ॥੬੯੧॥**

*(ਗੁਰਬਿਲਾਸ ਪਾ: ੬, ਅਧਿ: ੪, ਪੰਨਾ ੧੧੮)*

ਇਹਨਾਂ ਬਚਨਾਂ ਅਨੁਸਾਰ ਛੇਵੇਂ ਪਾਤਸ਼ਾਹ ਜੀ ਨੇ ਹੋਰ ਬਾਣੀ ਰਚਨ ਦੀ ਥਾਂ ਜਹਾਂਗੀਰ ਨੂੰ ਪੰਜਵੇਂ ਪਾਤਸ਼ਾਹ ਜੀ ਦੇ ਸ਼ਬਦ "**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥**" ਰਾਹੀਂ ਉੱਤਰ ਦਿੱਤੇ ਸਨ ਅਤੇ ਅਠਵੇਂ ਪਾਤਸ਼ਾਹ ਜੀ ਨੇ ਵੀ ਨੌਰੰਗੇ ਨੂੰ ਪਹਿਲੇ ਪਾਤਸ਼ਾਹ ਦਾ ਸਲੋਕ "**ਕਿਆ ਖਾਧੈ ਕਿਆ ਪੈਧੈ ਹੋਇ ॥ ਜਾ ਮਨਿ ਨਾਹੀ ਸਚਾ ਸੋਇ ॥**" ਲਿਖ ਕੇ ਭੇਜਿਆ ਸੀ।

ਇਸ ਪ੍ਰਕਾਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਛੇਵੇਂ, ਸਤਵੇਂ ਤੇ ਅਠਵੇਂ ਸਰੂਪ ਵਿਚ ਗੁਰਬਾਣੀ ਦੀ ਕੋਈ ਨਵੀਂ ਰਚਨਾ ਨਾ ਕਰਦੇ ਹੋਏ ਕੇਵਲ ਗੁਰਬਾਣੀ ਦਾ ਪ੍ਰਚਾਰ ਕੀਤਾ।

ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਭਾਈ ਗੁਰਦਾਸ ਜੀ ਪਾਸੋਂ ਉਸ ਵਾਰ ਦੀ ਧੁਨੀ ਨੂੰ ਲਿਖਵਾਉਂਦੇ। ਜਦੋਂ 'ਨੱਥੇ ਤੇ ਅਬਦੁੱਲੇ' ਢਾਡੀਆਂ ਨੇ ਸ੍ਰੀ ਅਕਾਲ ਤਖਤ ਉਪਰ ਟੁੰਡੇ ਅਸਰਾਜੇ ਦੀ ਪੰਜ ਤੁਕੀ ਪਉੜੀ ਗਾ ਕੇ ਸੁਣਾਈ।

**ਭਬਕਿਆ ਸ਼ੇਰ ਸਰਦੂਲ ਰਾਇ ਰਣ ਮਾਰੂ ਧੋਜੇ, ਸੁਲਤਾਨ ਖਾਨ ਬਡ ਸੂਰਮੇ ਵਿਚ ਰਣ ਦੇ ਗੱਜੇ,**
**ਖਤ ਲਿਖੇ ਟੁੰਡੇ ਅਸਰਾਜ ਨੂੰ ਪਾਤਸ਼ਾਹੀ ਅੱਜੇ, ਟਿੱਕਾ ਸਾਰੰਗ ਬਾਪ ਨੇ ਦਿੱਤਾ ਭਰ ਲੱਜੇ,**
**ਫਤੇ ਪਾਇ ਅਸਰਾਜ ਜੀ ਸ਼ਾਹੀ ਪਰ ਸੱਜੇ।**

ਤਾਂ ਛੇਵੇਂ ਪਾਤਸ਼ਾਹ ਜੀ ਨੇ ਪ੍ਰਸੰਨ ਹੋ ਕੇ ਇਹ ਪੰਕਤੀ (ਟੁੰਡੇ ਅਸਰਾਜੈ ਕੀ ਧੁਨੀ) ਭਾਈ ਗੁਰਦਾਸ ਜੀ ਪਾਸੋਂ ਲਿਖਵਾਈ ਤੇ ਆਗਿਆ ਕੀਤੀ ਕਿ ਇਸ ਵਾਰ ਨੂੰ ਇਸ ਧੁਨੀ 'ਤੇ ਗਾਉ ਭਾਵ ਜਿਵੇਂ ਟੁੰਡੇ ਅਸਰਾਜੇ ਦੀ ਪਉੜੀ ਗਾਇਨ ਕੀਤੀ ਜਾਂਦੀ ਹੈ, ਉਸੇ ਤਰ੍ਹਾਂ ਸ੍ਰੀ ਆਸਾ ਦੀ ਵਾਰ ਦੀਆਂ ਪਉੜੀਆਂ ਗਾਇਨ ਕਰਨੀਆਂ।

**ਢਾਢੀਆਂ ਨੇ ਵਾਰ ਬਨਾਇ ਕੈ ਸੁਨਾਈ, ਛੇਵੀਂ ਪਾਤਸ਼ਾਹ ਕਹੈ ਓਸ ਧੁਨਿ ਪਰ ਗਾਵਣੀਂ ॥**

*(ਪ੍ਰਯਾਇ ਸੰਤ ਸੁਤੇ ਪ੍ਰਕਾਸ਼ ਜੀ ਸੰਨ ੧੯੮੮ ਪੰਨਾ ੨੩੧)*

**ਨੋਟ :** ਸਤਿਗੁਰੂ ਜੀ ਨੇ ਸ੍ਰੀ ਆਸਾ ਦੀ ਵਾਰ ਵਿਚ ਇਹ ਤੀਸਰੀ ਧੁਨੀ ਚੜ੍ਹਾਈ ਹੈ। ਪਿਛਲੀਆਂ ਦੋ ਧੁਨੀਆਂ ਸਤਿਗੁਰਾਂ ਨੇ ਮਾਝ ਦੀ ਵਾਰ ਤੇ ਗਉੜੀ ਵਾਰ 'ਤੇ ਚੜ੍ਹਾਈਆਂ ਹਨ।

## ਸਾਖੀ—ਟੁੰਡੇ ਅਸਰਾਜਾ ਦੀ

**ਪਹਿਲੀ ਸਾਖੀ :**

ਅਸਰਾਜੇ ਦਾ ਜਨਮ ਸਾਰੰਗ ਨਾਮ ਦੇ ਰਾਜੇ ਘਰ ਹੋਇਆ ਸੀ। ਜਦੋਂ ਇਹ ਵੱਡਾ ਹੋਇਆ ਤਾਂ ਇਸ ਦਾ ਸ਼ਿਕਾਰ ਖੇਡਣ ਦਾ ਬਹੁਤਾ ਸੁਭਾਅ ਸੀ। ਇਕ ਵਾਰੀ ਇਹ ਸ਼ੇਰ ਦਾ ਸ਼ਿਕਾਰ ਕਰਨ ਵਾਸਤੇ ਗਿਆ। ਜਿਸ ਵਕਤ ਸ਼ੇਰ ਅੱਗੋਂ ਭਬਕ ਮਾਰ ਕੇ ਆਇਆ ਤਾਂ ਇਸ ਨੇ ਖੱਬੇ ਹੱਥ ਨਾਲ ਆਪਣੀ ਢਾਲ ਅੱਗੇ ਕਰ ਦਿੱਤੀ। ਸ਼ੇਰ ਨੇ ਇਸ ਦਾ ਖੱਬਾ ਹੱਥ ਗੁਟ ਤੋਂ ਚੱਬ ਕੇ ਇਸ ਨੂੰ ਟੁੰਡਾ ਕਰ ਦਿੱਤਾ, ਪਰ ਇਸਨੇ ਦੂਜੇ ਹੱਥ ਨਾਲ ਤਲਵਾਰ ਦਾ ਵਾਰ ਕਰਕੇ ਸ਼ੇਰ ਨੂੰ ਮਾਰ ਦਿੱਤਾ ਸੀ। ਇਉਂ ਇਸ ਦਾ ਜਸ ਫੈਲ ਗਿਆ।

**ਦੂਸਰੀ ਸਾਖੀ :**

ਇਸ ਸਾਖੀ ਦਾ ਦੂਸਰਾ ਰੂਪ ਇਸ ਪ੍ਰਕਾਰ ਹੈ। ਇਕ ਸ਼ਹਿਰ ਵਿਚ ਰੋਜ ਰਾਤ ਨੂੰ ਸ਼ੇਰ ਆ ਕੇ ਪੈਂਦਾ ਸੀ। ਸ਼ਹਿਰ ਦੇ ਲੋਕ ਬੜੇ ਦੁਖੀ ਸਨ। ਰਾਜੇ ਨੇ ਉਸ ਸ਼ੇਰ ਨੂੰ ਮਾਰਨ ਵਾਸਤੇ ਬੜੇ ਯਤਨ ਕੀਤੇ ਪਰ ਕਿਸੇ ਕੋਲੋਂ ਵੀ ਸ਼ੇਰ ਨਾ ਮਰਿਆ। ਫਿਰ ਰਾਜੇ ਨੇ ਢੰਡੋਰਾ ਫਿਰਾਇਆ ਕਿ ਜੋ ਇਸ ਸ਼ੇਰ ਨੂੰ ਮਾਰੇਗਾ ਮੈਂ ਉਸ ਦਾ ਵਿਆਹ ਆਪਣੀ ਲੜਕੀ ਨਾਲ ਕਰਾਂਗਾ। ਇਹ ਗੱਲ ਸੁਣ ਕੇ ਅਸਰਾਜਾ ਨਾਮ ਦਾ ਸੂਰਮਾ ਉਸ ਸ਼ੇਰ ਨੂੰ ਮਾਰਨ ਵਾਸਤੇ ਗਿਆ। ਜਦੋਂ ਸ਼ੇਰ ਅੱਗੋਂ ਭਬਕ ਕੇ ਆਇਆ ਤਾਂ ਇਸ ਨੇ ਖੱਬੇ ਹੱਥ ਨਾਲ ਆਪਣੀ ਢਾਲ ਅੱਗੇ ਕਰ ਦਿੱਤੀ। ਸ਼ੇਰ ਨੇ ਇਸਦਾ ਖੱਬਾ ਹੱਥ ਖਾ ਕੇ ਇਸ ਨੂੰ ਟੁੰਡਾ ਕਰ ਦਿੱਤਾ, ਪਰ ਇਸ ਨੇ ਫੁਰਤੀ ਨਾਲ ਸੱਜੇ ਹੱਥ ਦੁਆਰਾ ਤਲਵਾਰ ਦਾ ਵਾਰ ਕਰਕੇ ਸ਼ੇਰ ਨੂੰ ਮਾਰ ਸੁੱਟਿਆ। ਇਉਂ ਇਸ ਦਾ ਜਸ ਫੈਲ ਗਿਆ ਸੀ।

**ਤੀਸਰੀ ਸਾਖੀ :**

ਇਕ *ਚਿਤਰ ਵੀਰ ਰਾਜਾ ਸੀ। ਜਦੋਂ ਉਸ ਦੇ ਘਰ ਅਸਰਾਜਾ ਪੈਦਾ ਹੋਇਆ ਤਾਂ ਉਸ ਨੇ ਜੋਤਸ਼ੀਆਂ ਨੂੰ ਬੁਲਾ ਕੇ ਪੁੱਛਿਆ ਕਿ ਮੇਰਾ ਇਹ ਪੁੱਤਰ ਇਕ ਪ੍ਰਤਾਪੀ ਰਾਜਾ ਕਿਵੇਂ ਬਣ ਸਕਦਾ ਹੈ। ਜੋਤਸ਼ੀਆਂ ਨੇ ਕਿਹਾ ਕਿ ਤੂੰ ਇਸ ਨੂੰ

---

* ਕਿਤੇ-ਕਿਤੇ ਇਸ ਰਾਜੇ ਦਾ ਨਾਮ ਬਚਿੱਤਰ ਕੇਤੂ ਤੇ ਸਾਰੰਗ ਵੀ ਆਉਂਦਾ ਹੈ।

੧੨ ਸਾਲ ਵਿਦਿਆ ਪੜ੍ਹਾਵੀਂ ਤੇ ੧੨ ਸਾਲ ਹੀ ਭੋਰੇ ਵਿਚ ਰੱਖਣਾ ਕਰੀਂ। ਫਿਰ ਇਸ ਦੇ ਰਾਜ ਦਾ ਪ੍ਰਤਾਪ ਦੂਰ-ਦੂਰ ਤੱਕ ਫੈਲੇਗਾ। ਰਾਜੇ ਨੇ ਜੋਤਸ਼ੀਆਂ ਦੇ ਕਹਿਣ 'ਤੇ ਅਸਰਾਜੇ ਨੂੰ ੧੨ ਸਾਲ ਵਿਦਿਆ ਪੜ੍ਹਾ ਕੇ ੧੨ ਸਾਲ ਭੋਰੇ ਵਿਚ ਰੱਖਿਆ। ਜਦੋਂ ਉਹ ੨੪ ਸਾਲ ਦਾ ਹੋ ਕੇ ਭੋਰੇ ਵਿਚੋਂ ਬਾਹਰ ਨਿਕਲਿਆ ਤਾਂ ਸਭ ਤੋਂ ਪਹਿਲਾਂ ਆਪਣੇ ਪਿਤਾ ਪਾਸ ਗਿਆ। ਰਾਜੇ ਨੇ ਕਿਹਾ ਕਿ ਤੂੰ ਸਾਰੀਆਂ ਰਾਣੀਆਂ ਨੂੰ ਜਾ ਕੇ ਮੱਥਾ ਟੇਕਣਾ ਕਰ। ਜਦੋਂ ਅਸਰਾਜਾ ਆਪਣੀ ਮਾਤਾ ਸਮੇਤ ਹੋਰ ਰਾਣੀਆਂ ਨੂੰ ਮੱਥਾ ਟੇਕਣ ਵਾਸਤੇ ਗਿਆ ਤਾਂ ਉਹਨਾਂ ਵਿਚ ਇਕ ਨਵੀਂ ਵਿਆਹੀ ਹੋਈ ਰਾਣੀ ਸੀ। ਉਹ ਅਸਰਾਜੇ ਦਾ ਰੂਪ ਵੇਖ ਕੇ ਮੋਹਿਤ ਹੋ ਗਈ। ਜਿਸ ਪ੍ਰਕਾਰ ਲੂਣਾ ਨੇ ਪੂਰਨ ਭਗਤ ਨੂੰ ਵਿਭਚਾਰ ਵਾਸਤੇ ਕਿਹਾ ਸੀ। ਇਸੇ ਪ੍ਰਕਾਰ ਇਸ ਰਾਣੀ ਨੇ ਵੀ ਅਸਰਾਜੇ ਨੂੰ ਵਿਭਚਾਰ ਕਰਨ ਵਾਸਤੇ ਕਿਹਾ। ਅਸਰਾਜਾ ਕਹਿਣ ਲੱਗਾ ਕਿ ਤੂੰ ਮੇਰੇ ਪਿਤਾ ਦੀ ਇਸਤਰੀ ਹੋਣ ਕਰਕੇ ਮੇਰੀ ਮਾਤਾ ਦੇ ਸਮਾਨ ਹੈਂ, ਮੈਂ ਤੇਰੇ ਨਾਲ ਵਿਭਚਾਰ ਨਹੀਂ ਕਰ ਸਕਦਾ। ਰਾਣੀ ਕਹਿਣ ਲੱਗੀ ਕਿ ਜੇ ਤੂੰ ਮੇਰੇ ਨਾਲ ਵਿਭਚਾਰ ਨਾ ਕੀਤਾ ਤਾਂ ਮੈ ਰਾਜੇ ਨੂੰ ਕਹਿ ਕੇ ਤੇਰਾ ਕਤਲ ਕਰਾ ਦੇਵਾਂਗੀ। ਉਸ ਵਕਤ ਅਸਰਾਜੇ ਨੇ ਕਿਹਾ ਕਿ ਤੂੰ ਜੋ ਵੀ ਕਰਨਾ ਚਾਹੇਂ ਕਰ ਲੈ, ਪਰ ਮੈਂ ਤੇਰੀ ਗੱਲ ਨਹੀਂ ਮੰਨਾਂਗਾ। ਜਦੋਂ ਰਾਜਾ ਇਸ ਰਾਣੀ ਕੋਲ ਆਇਆ ਤਾਂ ਇਹ ਕਹਿਣ ਲੱਗੀ ਕਿ ਹੇ ਰਾਜਨ! ਮੈਨੂੰ ਇਹ ਦੱਸ ਕਿ ਮੈਂ ਤੇਰੇ ਨਾਲ ਵਿਆਹੀ ਹਾਂ ਕਿ ਤੇਰੇ ਪੁੱਤਰ ਨਾਲ ਵਿਆਹੀ ਹਾਂ। ਜਦੋਂ ਰਾਜੇ ਨੇ ਇਸ ਦਾ ਕਾਰਣ ਪੁੱਛਿਆ ਤਾਂ ਰਾਣੀ ਨੇ ਅਸਰਾਜੇ ਉੱਪਰ ਝੂਠਾ ਇਲਜਾਮ ਲਾ ਕੇ ਰਾਜੇ ਨੂੰ ਸਾਰੀ ਗੱਲ ਕਹਿ ਦਿੱਤੀ। ਰਾਜੇ ਨੇ ਗੁੱਸੇ ਵਿਚ ਆ ਕੇ ਜਲਾਦਾਂ ਦੇ ਪਾਸੋਂ ਅਸਰਾਜੇ ਦੇ ਹੱਥ ਕਟਵਾ ਕੇ ਖੂਹ ਵਿਚ ਸੁੱਟਵਾ ਦਿੱਤਾ।

**ਵਿਸ਼ੇਸ਼ ਨੋਟ :** ਇਸ ਤੀਸਰੀ ਸਾਖੀ ਦੀ ਆਰੰਭਤਾ ਦਾ ਇਕ ਹੋਰ ਰੂਪ ਇਸ ਪ੍ਰਕਾਰ ਵੀ ਮਿਲਦਾ ਹੈ।

**ਚੌਥੀ ਸਾਖੀ :**

ਸਾਰੰਗ ਨਾਮ ਦੇ ਰਾਜੇ ਦੇ ਘਰ ਤਿੰਨ ਪੁੱਤਰ ਪੈਦਾ ਹੋਏ। ਅਸਰਾਜਾ ਵੱਡੀ ਰਾਣੀ ਦਾ ਲੜਕਾ ਸੀ ਅਤੇ ਖਾਨ ਤੇ ਸੁਲਾਨ ਛੋਟੀ ਰਾਣੀ ਦੇ ਲੜਕੇ ਸਨ। ਸਾਰਿਆਂ ਨਾਲੋਂ ਵੱਡਾ ਹੋਣ ਕਰਕੇ ਰਾਜ ਦਾ ਅਧਿਕਾਰ ਅਸਰਾਜੇ ਕੋਲ ਸੀ। ਜਿਸ ਕਰਕੇ ਇਸ ਦੇ ਛੋਟੇ ਭਰਾ ਇਸ ਨਾਲ ਈਰਖਾ ਕਰਦੇ ਸਨ। ਇਕ ਦਿਨ ਜਦੋਂ ਇਹ ਤਿੰਨੇ ਭਰਾ ਸ਼ਿਕਾਰ ਖੇਡਣ ਵਾਸਤੇ ਗਏ ਤਾਂ ਛੋਟੇ ਦੋਵੇਂ ਭਰਾਵਾਂ ਨੇ ਮਿਲ ਕੇ ਅਸਰਾਜੇ ਦੇ ਦੋਹਾਂ ਹੱਥਾਂ ਨੂੰ ਕੱਟ ਕੇ ਖੂਹ ਵਿਚ ਸੁੱਟ ਦਿੱਤਾ ਤੇ ਵਾਪਿਸ ਆ ਕੇ ਰਾਜੇ ਨੂੰ ਕਿਹਾ ਕਿ ਅਸਰਾਜੇ ਨੂੰ ਸ਼ੇਰ ਖਾ ਗਿਆ ਹੈ।

**ਵਿਸ਼ੇਸ਼ ਨੋਟ :** ਇਸ ਤੋਂ ਅੱਗੇ ਦੋਹਾਂ ਸਾਖੀਆਂ (ਤੀਸਰੀ ਤੇ ਚੌਥੀ) ਦਾ ਵਿਸਥਾਰ ਇਕੋ-ਜਿਹਾ ਹੈ।

ਉਧਰੋਂ ਕੋਈ ਵਪਾਰੀ ਲੰਘ ਰਹੇ ਸਨ। ਜਦੋਂ ਉਹ ਪਾਣੀ ਪੀਣ ਵਾਸਤੇ ਖੂਹ 'ਤੇ ਰੁਕੇ ਤਾਂ ਉਹਨਾਂ ਨੇ ਅਸਰਾਜੇ ਨੂੰ ਖੂਹ ਵਿਚ ਡਿੱਗਿਆ ਵੇਖਿਆ। ਉਹਨਾਂ ਨੇ ਇਸ ਉੱਤੇ ਦਇਆ ਕਰਕੇ ਇਸ ਨੂੰ ਬਾਹਰ ਕੱਢ ਲਿਆ ਤੇ ਇਸ ਦੇ ਮਲ੍ਹਮ ਪੱਟੀ ਕੀਤੀ। ਇਕ ਧੋਬੀ ਦੇ ਘਰ ਵਿਚ ਕੋਈ ਪੁੱਤਰ ਨਹੀਂ ਸੀ। ਇਨ੍ਹਾਂ ਵਪਾਰੀਆਂ ਨੇ ਅਸਰਾਜੇ ਨੂੰ ਉਸ ਧੋਬੀ ਦੇ ਤਾਈਂ ਵੇਚ ਦਿੱਤਾ। ਉਹ ਧੋਬੀ ਰੋਜ਼ ਦਰਿਆ ਦੇ ਕਿਨਾਰੇ ਉੱਤੇ ਜਾ ਕੇ ਕੱਪੜਿਆਂ ਨੂੰ ਧੋ ਕੇ ਫਿਰ ਸ਼ਹਿਰ ਨੂੰ ਵਾਪਿਸ ਜਾਂਦਾ ਸੀ। ਇਕ ਦਿਨ ਜਦੋਂ ਧੋਬੀ ਅਸਰਾਜੇ ਨੂੰ ਬੈਲ ਗੱਡੇ ਉੱਤੇ ਬਿਠਾ ਕੇ ਕੱਪੜੇ ਧੋਣ ਵਾਸਤੇ ਦਰਿਆ 'ਤੇ ਆਇਆ ਤਾਂ ਕੱਪੜੇ ਜ਼ਿਆਦਾ ਹੋਣ ਕਰਕੇ ਇਸ ਨੂੰ ਦਰਿਆ ਉੱਤੇ ਹੀ ਰਾਤ ਪੈ ਗਈ। ਉਧਰੋਂ ਉਸ ਰਾਤ ਹੀ ਉਥੋਂ ਦਾ ਰਾਜਾ ਗੁਜਰ ਗਿਆ। ਰਾਜੇ ਦੀ ਕੋਈ ਸੰਤਾਨ ਨਾ ਹੋਣ ਕਰਕੇ ਵਜੀਰਾਂ ਨੇ ਸੋਚਿਆ ਕਿ ਜੇਕਰ ਅਸੀਂ ਆਪ ਰਾਜ-ਭਾਗ ਸਾਂਭਦੇ ਹਾਂ ਤਾਂ ਇਹ ਕੋਈ ਚੰਗੀ ਗੱਲ ਨਹੀਂ ਹੋਵੇਗੀ। ਜਿਸ ਨੂੰ ਪ੍ਰਮੇਸਰ ਆਪ ਰਾਜ ਦੇਵੇ ਉਸ ਨੂੰ ਹੀ ਰਾਜ ਦੇਣਾ ਚਾਹੀਦਾ ਹੈ। ਉਸ ਵਕਤ ਸਾਰੇ ਵਜੀਰਾਂ ਨੇ ਇਹ ਪ੍ਰਣ ਕੀਤਾ ਕਿ ਅਸੀਂ ਕਿਲੇ ਦੇ ਦਰਵਾਜੇ ਨੂੰ ਤਾਲਾ ਲਾਵਾਂਗੇ। ਜਿਸ ਦੇ ਹੱਥ ਲਾਉਣ ਨਾਲ ਇਹ ਦਰਵਾਜਾ ਖੁੱਲੇਗਾ ਉਹੋ ਹੀ ਇਸ ਰਾਜ-ਗੱਦੀ ਦਾ ਮਾਲਕ ਬਣੇਗਾ। ਇਸ ਪ੍ਰਕਾਰ ਵਜੀਰਾਂ ਨੇ ਆਪਸ ਵਿਚ ਵਿਚਾਰ ਕਰਕੇ ਕਿਲੇ ਦੇ ਦਰਵਾਜੇ ਨੂੰ ਜਿੰਦਰਾ ਲਾ ਦਿੱਤਾ। ਜਿਸ ਵਕਤ ਧੋਬੀ ਸਵੇਰ ਨੂੰ ਕੱਪੜੇ ਧੋ ਕੇ ਵਾਪਿਸ ਆਇਆ

ਤਾਂ ਅੱਗੋਂ ਕਿਲੇ ਦਾ ਦਰਵਾਜਾ ਬੰਦ ਸੀ। ਜਦੋਂ ਅਸਰਾਜੇ ਨੇ ਦਰਵਾਜੇ ਨੂੰ ਆਪਣਾ ਟੁੰਡ ਲਾਇਆ ਤਾਂ ਦਰਵਾਜੇ ਦਾ ਜਿੰਦਰਾ ਖੁੱਲ ਗਿਆ। ਵਜੀਰਾਂ ਨੇ ਇਸ ਨੂੰ ਰਾਜ ਗੱਦੀ ਉੱਤੇ ਬੈਠਾ ਦਿੱਤਾ। ਕੁਝ ਸਮੇਂ ਬਾਅਦ ਇਸ ਦੇ ਪਿਤਾ ਦੇ ਰਾਜ ਵਿਚ ਕਾਲ ਪੈ ਗਿਆ। ਪਰ ਅਸਰਾਜੇ ਦੇ ਦੇਸ਼ ਵਿਚ ਬਹੁਤ ਸਾਰੀਆਂ ਨਹਿਰਾਂ ਹੋਣ ਕਰਕੇ ਕਾਲ ਨਾ ਪਿਆ। ਜਦੋਂ ਇਸ ਦੇ ਪਿਤਾ ਦਾ ਇਕ ਵਜੀਰ ਅੰਨ੍ਹ ਨੂੰ ਖੋਜਦਾ ਹੋਇਆ। ਇਸ ਦੇ ਸ਼ਹਿਰ ਪਹੁੰਚਾ ਤਾਂ ਅਸਰਾਜੇ ਨੇ ਇਸ ਨੂੰ ਪਛਾਣ ਲਿਆ ਤੇ ਇਸ ਦਾ ਬਹੁਤ ਆਦਰ-ਸਤਿਕਾਰ ਕੀਤਾ। ਜਦੋਂ ਇਸ ਨੂੰ ਆਪਣੇ ਪਿਤਾ ਦੇ ਰਾਜ ਵਿਚ ਪਏ ਹੋਏ ਕਾਲ ਦਾ ਪਤਾ ਲੱਗਾ ਤਾਂ ਇਸ ਨੇ ਵਜੀਰ ਤੋਂ ਬਿਨਾਂ ਕੋਈ ਮੁੱਲ ਲਏ ਉਸ ਨੂੰ ਬਹੁਤ ਸਾਰਾ ਅੰਨ੍ਹ ਚੁਕਾ ਦਿੱਤਾ। ਉਸ ਵਕਤ ਚਿਤਰਵੀਰ (ਸਾਰੰਗ) ਰਾਜਾ ਬਹੁਤ ਪ੍ਰਸੰਨ ਹੋਇਆ ਤੇ ਉਸਨੇ ਚਿੱਠੀ ਲਿਖ ਕੇ ਭੇਜੀ ਕਿ ਇਹ ਰਾਜ ਵੀ ਤੇਰਾ ਹੈ। ਇਸ ਕਰਕੇ ਤੂੰ ਇਸ ਨੂੰ ਆ ਕੇ ਸਾਂਭਣਾ ਕਰ। ਉਸ ਸਮੇਂ ਦੂਜੀ ਰਾਣੀ ਦੇ ਪੁੱਤਰਾਂ ਖਾਨ ਤੇ ਸੁਲਤਾਨ ਨੇ ਇਸ ਨਾਲ ਜੰਗ ਕੀਤਾ। ਅਖ਼ੀਰ ਅਸਰਾਜੇ ਦੀ ਜਿੱਤ ਹੋਈ ਤੇ ਇਹ ਰਾਜ ਦਾ ਮਾਲਕ ਬਣਿਆ। ਸਮਾਂ ਪਾ ਕੇ ਇਕ ਰਾਜੇ ਨੇ ਇਸ ਦੇ ਰਾਜ ਉੱਤੇ ਚੜ੍ਹਾਈ ਕਰ ਦਿੱਤੀ ਤੇ ਇਸ ਨੂੰ ਪਕੜ ਕੇ ਬੰਦੀ ਬਣਾ ਲਿਆ। ਉਹ ਰਾਜਾ ਚਾਹੁੰਦਾ ਸੀ ਕਿ ਅਸਰਾਜਾ ਆਪਣੇ-ਆਪ ਮਰ ਜਾਵੇ, ਇਸ ਲਈ ਉਸਨੇ ਅਸਰਾਜੇ ਦੀ ਰੋਟੀ ਬੰਦ ਕਰਕੇ ਆਲੇ-ਦੁਆਲੇ ਪਹਿਰੇਦਾਰ ਲਾ ਦਿੱਤੇ ਤਾਂ ਕਿ ਅਸਰਾਜੇ ਨੂੰ ਕੋਈ ਵੀ ਰੋਟੀ ਨਾ ਦੇ ਸਕੇ। ਉਸ ਵਕਤ ਇਕ ਮਾਈ ਸਿਰ ਉੱਤੇ ਰੋਟੀਆਂ ਬੰਨ੍ਹ ਕੇ ਲਈ ਜਾ ਰਹੀ ਸੀ। ਇਕ ਇੱਲ ਨੇ ਉਸ ਦੇ ਸਿਰ ਤੋਂ ਰੋਟੀਆਂ ਚੁੱਕ ਕੇ ਅਸਰਾਜੇ ਦੇ ਅੱਗੇ ਲਿਆ ਕੇ ਸੁੱਟ ਦਿੱਤੀਆਂ। ਅਸਰਾਜੇ ਨੇ ਆਪਣੇ ਟੁੰਡ ਨਾਲ ਉਹਨਾਂ ਬੱਝੀਆਂ ਹੋਈਆਂ ਰੋਟੀਆਂ ਨੂੰ ਖੋਲ ਕੇ ਖਾਧਾ। ਰਾਜਾ ਇਹ ਸਭ ਕੁਝ ਝਰੋਖੇ ਰਾਹੀਂ ਵੇਖ ਰਿਹਾ ਸੀ। ਇਹ ਵੇਖ ਕੇ ਰਾਜਾ ਸੋਚਣ ਲੱਗਾ ਕਿ ਮੈਂ ਇਸ ਦੀ ਰੋਟੀ ਨੂੰ ਕਿਸੇ ਪ੍ਰਕਾਰ ਵੀ ਬੰਦ ਨਹੀਂ ਕਰ ਸਕਦਾ ਕਿਉਂਕਿ ਇਸ ਦੀ ਪਾਲਣਾ ਤਾਂ ਪ੍ਰਮੇਸਰ ਆਪ ਕਰ ਰਿਹਾ ਹੈ। ਉਸ ਵਕਤ ਰਾਜਾ ਬੜਾ ਪ੍ਰਸੰਨ ਹੋਇਆ ਤੇ ਉਸ ਨੇ ਅਸਰਾਜੇ ਨੂੰ ਆਪਣੀ ਲੜਕੀ ਦਾ ਰਿਸ਼ਤਾ ਦੇ ਕੇ ਫਿਰ ਤੋਂ ਰਾਜ ਭਾਗ ਦਾ ਮਾਲਕ ਬਣਾ ਦਿੱਤਾ। ਇਸ ਪ੍ਰਕਾਰ ਅਸਰਾਜਾ ਇਕ ਧਰਮੀ ਰਾਜਾ ਹੋਇਆ ਹੈ।

**ਪੰਜਵੀਂ ਸਾਖੀ :**

ਇਕ ਰਾਜਾ ਬਚਿੱਤਰ ਸਿੰਘ ਸੀ। ਉਸ ਦੇ ਚਾਰ ਪੁੱਤਰ ਸਨ। ਵੱਡਾ ਪੁੱਤਰ ਬੁੱਧੀਵਾਨ ਤੇ ਸੱਤਵਾਦੀ ਸੀ। ਰਾਜੇ ਦੇ ਛੋਟੇ ਤਿੰਨੇ ਪੁੱਤਰ ਆਪਸ ਵਿਚ ਕਹਿਣ ਲੱਗੇ ਕਿ ਰਾਜਾ ਇਸ ਨੂੰ ਆਪਦਾ ਰਾਜ-ਭਾਗ ਦੇਵੇਗਾ ਅਤੇ ਅਸੀਂ ਤਿੰਨੋਂ ਇਸ ਦੇ ਪਾਇਕ (ਸੇਵਕ) ਹੋਵਾਂਗੇ। ਇਹ ਵਿਚਾਰ ਕਰਕੇ ਤਿੰਨੇ ਉਸ ਨੂੰ ਸ਼ਿਕਾਰ ਖੇਡਣ ਵਾਸਤੇ ਲੈ ਗਏ ਤੇ ਉਸ ਦੇ ਹੱਥ-ਪੈਰ ਵੱਢ ਕੇ ਖੂਹ ਵਿਚ ਸੁੱਟ ਆਏ। ਕੁਝ ਸਮੇਂ ਬਾਅਦ ਖੂਹ ਪਾਸ ਵਣਜਾਰੇ ਆ ਕੇ ਉਤਰੇ। ਉਹਨਾਂ ਨੇ ਪੁੱਛਿਆ ਕਿ ਤੂੰ ਕੌਣ ਹੈ? ਇਸ ਨੇ ਕਿਹਾ ਕਿ ਮੈਂ ਰਾਜ ਪੁੱਤਰ ਹਾਂ। ਮੇਰੇ ਭਰਾ ਮੈਨੂੰ ਇੱਥੇ ਕੱਟ ਕੇ ਸੁੱਟ ਗਏ ਹਨ। ਵਣਜਾਰੇ ਉਸ ਦੇ ਜ਼ਖ਼ਮ ਰਾਜੀ ਕਰਕੇ ਉਸ ਨੂੰ ਆਪਣੇ ਨਾਲ ਲੈ ਗਏ। ਉੱਥੋਂ ਦੇ ਰਾਜਾ ਰਣ ਸਿੰਘ ਦੇ ਘਰ ਕੋਈ ਔਲਾਦ ਨਹੀਂ ਸੀ। ਰਾਜੇ ਨੇ ਮੰਤਰੀਆਂ ਨੂੰ ਕਿਹਾ ਕਿ ਰਾਜ-ਗੱਦੀ ਕਿਸ ਨੂੰ ਦੇਈਏ। ਮੰਤਰੀਆਂ ਨੇ ਇਹ ਸਲਾਹ ਦਿੱਤੀ ਕਿ ਜੋ ਪ੍ਰਾਤਾਕਾਲ (ਸਵੇਰ ਵੇਲੇ) ਮੂੰਹ ਲੱਗੇ, ਉਸ ਨੂੰ ਰਾਜ ਗੱਦੀ ਦੇਵੋ। ਉਧਰ ਜਦੋਂ ਵਣਜਾਰੇ ਸ਼ਹਿਰ ਦੇ ਨਜ਼ਦੀਕ ਜਾ ਉਤਰੇ ਤਾਂ ਇਕ ਵਣਜਾਰੇ ਦੇ ਸੂਲ ਉੱਠੀ। ਜਦੋਂ ਟੁੰਡਾ ਔਸ਼ਧੀ ਲੈਣ ਵਾਸਤੇ ਸ਼ਹਿਰ ਗਿਆ ਤਾਂ ਰਾਜੇ ਦੇ ਮੰਤਰੀਆਂ ਨੇ ਉਸ ਨੂੰ ਰਾਜ ਗੱਦੀ 'ਤੇ ਬਿਠਾ ਦਿੱਤਾ।

ਉਧਰ ਇਸ ਦੇ ਭਰਾਵਾਂ ਨੇ ਪਿਤਾ ਦੇ ਮਰਨ ਤੋਂ ਬਾਅਦ ਸਾਰਾ ਰਾਜ ਭਾਗ ਆਪਣੇ ਵਿਚ ਇਕੋ ਜਿਹਾ ਵੰਡ ਲਿਆ। ਕੁਝ ਸਮੇਂ ਬਾਅਦ ਇਸ ਦੇ ਭਰਾਵਾਂ ਦੇ ਦੇਸ਼ ਵਿਚ ਕਾਲ ਪੈ ਗਿਆ। ਇਹ ਊਠਾਂ ਦੀ ਕਤਾਰ ਲੈ ਕੇ ਅਨਾਜ ਨੂੰ ਲੈਣ ਵਾਸਤੇ ਆਏ। ਰਾਜੇ ਨੇ ਉਹਨਾਂ ਨੂੰ ਪਛਾਣ ਲਿਆ ਤੇ ਪਾਸ ਬੁਲਾ ਕੇ ਉਨ੍ਹਾਂ ਦੀ ਬੜੀ ਸੇਵਾ ਕੀਤੀ। ਫਿਰ ਬਿਨਾਂ ਮੁੱਲ ਤੋਂ ਅਨਾਜ ਦੀ ਲਾਦ ਲਦਾ ਕੇ ਸਤਿਕਾਰ ਸਹਿਤ ਵਿਦਾ ਕੀਤਾ ਅਤੇ ਨਾਲ ਸੇਵਕ ਵੀ ਭੇਜੇ। ਰਸਤੇ ਵਿਚ ਰਾਜੇ ਦੇ ਸੇਵਕ ਕਹਿਣ ਲੱਗੇ ਕਿ ਰਾਜੇ ਨੇ ਤੁਹਾਡੀ ਬੜੀ ਸੇਵਾ ਕੀਤੀ ਹੈ। ਇਸ ਦਾ ਕੀ ਕਾਰਨ ਹੈ। ਇਹ ਕਹਿਣ ਲੱਗੇ ਕਿ

ਤੁਹਾਡਾ ਰਾਜਾ ਪਹਿਲਾਂ ਸਾਡਾ ਨੌਕਰ ਹੋਇਆ ਕਰਦਾ ਸੀ। ਇਸ ਦੇ ਸਿਰ 'ਤੇ ਊਜ ਭਾਵ ਇਲਜਾਮ ਲੱਗਾ ਸੀ ਅਸੀਂ ਹੁਕਮ ਦਿੱਤਾ ਸੀ ਕਿ ਇਸ ਨੂੰ ਮਾਰ ਦਿਉ। ਪਰ ਸਿਪਾਹੀਆਂ ਨੇ ਇਸ ਨੂੰ ਮਾਰਿਆ ਨਾ, ਸਗੋਂ ਇਸ ਦੇ ਹੱਥ ਪੈਰ ਕੱਟ ਕੇ ਖੂਹ ਵਿੱਚ ਸੁੱਟ ਆਏ। ਇਹ ਕਹਿੰਦੇ ਸਾਰ ਹੀ ਇਹ ਦਗਧ ਹੋ ਗਏ ਭਾਵ ਸੜ ਗਏ। ਰਾਜੇ ਦੇ ਸੇਵਕ ਅਸਚਰਜ ਹੋ ਕੇ ਵਾਪਿਸ ਮੁੜ ਆਏ। ਜਦੋਂ ਇਹਨਾਂ ਨੇ ਰਾਜੇ ਪਾਸ ਆ ਕੇ ਸਾਰੀ ਗੱਲ ਸੁਣਾਈ ਤਾਂ ਰਾਜੇ ਨੇ ਬੜੇ ਅਫਸੋਸ ਨਾਲ ਆਪਣੇ ਹੱਥ ਪੈਰ ਮਲੇ। ਜਦੋਂ ਰਾਜੇ ਨੇ ਇਉਂ ਅਫਸੋਸ ਕੀਤਾ ਤਾਂ ਉਸ ਦੇ ਹੱਥ ਪੈਰ ਫਿਰ ਤੋਂ ਹਰੇ ਹੋ ਗਏ। ਇਸ ਰਾਜੇ ਦੇ ਜਸ ਉੱਪਰ ਜੋ ਢਾਡੀਆਂ ਨੇ ਵਾਰ ਬਣਾਈ ਹੈ, ਉਸ ਧੁਨ ਉੱਪਰ ਇਹ ਬਾਣੀ ਗਾਵਣੀ ਹੈ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

ਇਸੇ ਪ੍ਰਕਾਰ, ਟੁੰਡਾ ਮੋਹ ਹੈ ਤੇ ਅਸਰਾਜਾ ਬਿਬੇਕ ਹੈ। ਇਸ ਬਾਣੀ ਵਿਚ ਇਹਨਾਂ ਦੋਹਾਂ ਦੀ ਜੰਗ ਵਿਚੋਂ ਮੋਹ ਦੀ ਹਾਰ ਤੇ ਵਿਵੇਕ ਦੀ ਜਿੱਤ ਹੋਵੇਗੀ।

**ਅਥਵਾ :** ਇਸ ਬਾਣੀ ਵਿਚ ਮੋਹ ਸਹਿਤ ਮਨਮੁਖਾਂ ਦੀ ਹਾਰ ਤੇ ਬਿਬੇਕ ਸਹਿਤ ਗੁਰਮੁਖਾਂ ਦੀ ਜਿੱਤ ਹੈ।

**ਨੋਟ :** ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਮੋਹ ਤੇ ਬਿਬੇਕ ਦੇ ਯੁੱਧ ਦਾ ਵਿਸਥਾਰ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਪਾਰਸ ਨਾਥ ਦੀ ਕਥਾ ਵਿਚ ਲਿਖਿਆ ਹੈ ਅਤੇ ਪ੍ਰਬੋਧ ਚੰਦਰ ਨਾਟਕ ਵਿਚ ਵੀ ਇਹਨਾਂ ਦੋਹਾਂ ਦਾ ਵਿਸਥਾਰ ਪੂਰਵਕ ਕਥਨ ਕੀਤਾ ਹੋਇਆ ਹੈ।

## ਸਲੋਕੁ ਮਃ ੧ ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸ੍ਰੀ ਆਸਾ ਦੀ ਵਾਰ ਦੀਆਂ ਨੌਂ ਪਉੜੀਆਂ (ਸਲੋਕਾਂ ਸਮੇਤ) ਪਾਕ ਪਟਨ ਵਿਖੇ *ਸੇਖ ਬ੍ਰਹਮ ਦੇ ਪ੍ਰਥਾਇ ਉਚਾਰਨ ਕੀਤੀਆਂ ਹਨ। ਸੇਖ ਬ੍ਰਹਮ ਫਰੀਦ ਸਾਹਿਬ ਦਾ ਪੋਤਾ ਚੇਲਾ ਤੇ ਇਕ ਬਹੁਤ ਚੰਗਾ ਸੂਫੀ ਫਕੀਰ ਸੀ। ਫਿਰ ਇਹ ਫਰੀਦ ਸਾਹਿਬ ਦੀ ਗੱਦੀ ਦਾ ਵੀ ਮਾਲਕ ਸੀ।

**ਪ੍ਰਸ਼ਨ :** ਸੇਖ ਬ੍ਰਹਮ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ! ਕਿਸ ਦੇ ਉਪਰੋਂ ਬਲਿਹਾਰ ਜਾਣਾ ਚਾਹੀਦਾ ਹੈ? ਤਾਂ ਹਜੂਰ ਫੁਰਮਾਉਂਦੇ ਹਨ,

## ਬਲਿਹਾਰੀ ਗੁਰ ਆਪਣੇ; ਦਿਉਹਾੜੀ ਸਦ ਵਾਰ ॥

**ਉੱਤਰ :** ਹੇ ਭਾਈ! ਅਸੀਂ ਆਪਣੇ (ਗੁਰ) ਗੁਰੂ ਅਕਾਲ ਪੁਰਖ ਤੋਂ (ਦਿਉਹਾੜੀ) ਜੀਵਨ ਰੂਪ ਦਿਹਾੜੀ ਵਿਚ **ਵਾ:** ਮਨੁੱਖਾ ਦੇਹ ਰੂਪ ਦਿਹਾੜੀ ਵਿਚ (ਸਦ) ਸੈਂਕੜੇ (ਵਾਰ) ਵਾਰੀ (ਬਲਿਹਾਰੀ) **ਬਲਿਹਾਰ ਜਾਂਦੇ ਹਾਂ।

**ਅਥਵਾ :** ਅਸੀਂ ਆਪਣੇ ਗੁਰੂ ਅਕਾਲ ਪੁਰਖ ਤੋਂ (ਦਿਉਹਾੜੀ) ਇਕ-ਇਕ ਦਿਹਾੜੀ ਵਿਚ ਭਾਵ ਦਿਨ ਦੇ ਚਾਰ-ਚਾਰ ਪਹਿਰਾਂ ਵਿਚ (ਸਦ) ਸਦਾ-ਸਦਾ (ਵਾਰ) ਵਾਰਨੇ ਵੀ ਜਾਂਦੇ ਹਾਂ ਤੇ ਆਪਣੇ ਆਪ ਨੂੰ ਉਹਨਾਂ ਤੋਂ (ਬਲਿਹਾਰੀ) ਕੁਰਬਾਨ ਵੀ ਕਰਦੇ ਹਾਂ।

**ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥** *(ਅੰਗ : ੧੦੧੫)*

**ਅਪੁਨੇ ਗੁਰ ਪੂਰੇ ਬਲਿਹਾਰੈ ॥** *(ਅੰਗ : ੧੨੧੮)*

**ਤਿਸੁ ਗੁਰ ਕੈ ਜਾਈਐ ਬਲਿਹਾਰੀ ਸਦਾ ਸਦਾ ਹਉ ਵਾਰਿਆ ॥** *(ਅੰਗ : ੧੨੧੮)*

---

* ਜਨਮਸਾਖੀ ਵਿਚ ਸ਼ੇਖ ਬ੍ਰਹਮ ਦਾ ਨਾਮ ਇਬਰਾਹੀਮ ਵੀ ਆਉਂਦਾ ਹੈ ਪਰ ਸ੍ਰੀ ਗੁਰ ਨਾਨਕ ਪ੍ਰਕਾਸ਼ ਤੇ ਹੋਰ ਪੁਸਤਕਾਂ ਵਿਚ ਸੇਖ ਬ੍ਰਹਮ ਨਾਮ ਹੀ ਲਿਖਿਆ ਹੈ।

** ਜਿਸ ਤੋਂ ਆਪਣੇ ਮਨ ਦਾ, ਤਨ ਦਾ, ਧਨ ਦਾ, ਵਿਦਿਆ ਦਾ, ਰਿਧੀਆਂ-ਸਿਧੀਆਂ ਦਾ ਬਲ ਅਤੇ ਜਿਸਮਾਨੀ ਤੇ ਰੂਹਾਨੀ ਬਲ ਹਾਰ ਦੇਈਏ ਭਾਵ ਜਿਸ ਤੋਂ ਆਪਣੇ ਸਾਰੇ ਬਲ ਵਾਰ ਦੇਈਏ, ਭੇਟਾ ਕਰ ਦੇਈਏ, ਉਸ ਨੂੰ ਬਲਿਹਾਰ ਜਾਣਾ ਕਹੀਦਾ ਹੈ।

ਕਈ ਸ਼ੰਕਾ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਹੋਰਨਾਂ ਦੀ ਤਰ੍ਹਾਂ ਕਿਸੇ ਦੇਹਧਾਰੀ ਨੂੰ ਗੁਰੂ ਕਿਉਂ ਨਹੀਂ ਧਾਰਨ ਕੀਤਾ ਕਿਉਂਕਿ ਤ੍ਰੇਤੇ ਜੁਗ ਦੇ ਅਵਤਾਰ ਸ੍ਰੀ ਰਾਮ ਚੰਦਰ ਜੀ ਨੇ ਵੀ ਵਸ਼ਿਸ਼ਟ ਨੂੰ ਆਪਣਾ ਗੁਰੂ ਧਾਰਨ ਕੀਤਾ ਸੀ। ਇਸ ਦਾ ਉੱਤਰ ਇਹ ਹੈ ਕਿ ਸ੍ਰੀ ਰਾਮ ਚੰਦਰ ਦੀ ਸਰਬੱਗਤਾ ਤਾਂ ਨਾਰਦ ਮੁਨੀ ਨੇ ਸਰਾਪ ਦੇ ਕੇ ਨਾਸ਼ ਕਰ ਦਿੱਤੀ ਸੀ। ਜਿਸ ਕਰਕੇ ਉਹਨਾਂ ਨੂੰ ਦੇਹਧਾਰੀ ਗੁਰੂ ਧਾਰਨ ਕਰਨ ਦੀ ਲੋੜ ਪਈ ਸੀ। ਜਿਸ ਵਕਤ ਨਾਰਦ ਨੇ ਰਾਜੇ ਦੀ ਲੜਕੀ ਨਾਲ ਵਿਆਹ ਕਰਵਾਉਣ ਵਾਸਤੇ ਵਿਸ਼ਨੂੰ ਪਾਸੋਂ ਉਸ ਦਾ ਚਿਹਰਾ ਮੰਗਿਆ ਸੀ ਤਾਂ ਵਿਸ਼ਨੂੰ ਨੇ ਇਸ ਨੂੰ ਬਾਂਦਰ ਦਾ ਮੂੰਹ ਲਾ ਦਿੱਤਾ। ਉਸ ਵਕਤ ਨਾਰਦ ਨੇ ਗੁੱਸੇ ਵਿਚ ਆ ਕਿ ਕਿਹਾ ਸੀ ਕਿ ਚੰਗਾ! ਤੇਰੀ ਵੀ ਬਾਂਦਰ ਹੀ ਸਹਾਇਤਾ ਕਰਨਗੇ ਤੇ ਤੂੰ ਵੀ ਮੇਰੇ ਵਾਂਗ ਇਸਤਰੀ ਪਿੱਛੇ ਰੋਂਦਾ ਫਿਰੇਗਾ। ਇਉਂ ਵਿਸ਼ਨੂੰ ਨੂੰ ਸ੍ਰੀ ਰਾਮ ਚੰਦਰ ਦੇ ਰੂਪ ਦੁਆਰਾ ਨਾਰਦ ਦਾ ਸਰਾਪ ਭੋਗਣਾ ਪਿਆ ਸੀ। ਜਿਸ ਕਰਕੇ ਇਸ ਦੀ ਸਰਬੱਗਤਾ ਨਾਸ਼ ਹੋਈ ਸੀ। ਇਸੇ ਪ੍ਰਕਾਰ ਜੇਕਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸਰਬੱਗਤਾ ਨਾਸ਼ ਹੋਈ ਹੁੰਦੀ ਤਾਂ ਹੀ ਉਹਨਾਂ ਨੂੰ ਕੋਈ ਦੇਹਧਾਰੀ ਗੁਰੂ ਧਾਰਨ ਕਰਨ ਦੀ ਲੋੜ ਪੈਣੀ ਸੀ। ਪਰ ਆਪ ਜੀ ਦੀ ਸਰਬੱਗਤਾ ਤਾਂ ਕਦੇ ਨਾਸ਼ ਹੀ ਨਹੀਂ ਹੋ ਸਕਦੀ ਹੈ ਕਿਉਂਕਿ ਆਪ ਪ੍ਰਮੇਸਰ ਸਰੂਪ ਹਨ। ਫਿਰ ਆਪ ਨੇ ਆਪਣਾ ਗੁਰੂ ਕਿਸੇ ਪਾਸੋਂ ਲੁਕੋ ਕੇ ਨਹੀਂ ਰੱਖਿਆ ਹੈ, ਸਾਰਿਆਂ ਨੂੰ ਦੱਸ ਦਿੱਤਾ ਹੈ।

**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥** *(ਅੰਗ : ੫੯੯)*

**ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥** *(ਅੰਗ : ੧੦੪੩)*

## ਜਿਨਿ ਮਾਣਸ ਤੇ ਦੇਵਤੇ ਕੀਏ; ਕਰਤ ਨ ਲਾਗੀ ਵਾਰ ॥੧॥

(ਜਿਨਿ) ਜਿਸ ਅਕਾਲ ਪੁਰਖ ਨੇ *(ਮਾਣਸ) ਮਾਣ ਦੇ ਸਹਿਤ ਪੁਰਖਾਂ ਨੂੰ (ਦੇਵਤੇ) ਪ੍ਰਕਾਸ਼ ਸਰੂਪ ਭਾਵ ਬ੍ਰਹਮ ਦਾ ਹੀ ਰੂਪ (ਕੀਏ) ਕਰ ਦਿੱਤਾ ਭਾਵ ਬਣਾ ਦਿੱਤਾ ਹੈ। **ਵਾ:** ਬ੍ਰਹਮ ਗਿਆਨ ਦੇ (ਦੇਵਤੇ) ਪ੍ਰਕਾਸ਼ ਸਹਿਤ ਕਰਕੇ ਬ੍ਰਹਮ ਰੂਪ ਦੇਵਤੇ (ਕੀਏ) ਬਣਾ ਦਿੱਤਾ ਹੈ।

**ਪ੍ਰਸ਼ਨ :** ਮਹਾਰਾਜ ਜੀ! ਪ੍ਰਮੇਸਰ ਨੂੰ ਇਹ ਸਭ ਕੁਝ ਕਰਦੇ ਹੋਏ ਦੇਰ ਲੱਗੀ ਹੋਵੇਗੀ ਕਿਉਂਕਿ ਮੁਸਲਮਾਨਾਂ ਦੇ ਮੱਤ ਵਿਚ ਪ੍ਰਮੇਸਰ ਨੇ ਸ੍ਰਿਸ਼ਟੀ ਸੱਤਾਂ ਦਿਨਾਂ ਵਿਚ ਬਣਾਈ ਹੈ?

**ਉੱਤਰ :** ਨਹੀਂ ਭਾਈ, ਉਸ ਪ੍ਰਮੇਸਰ ਨੂੰ ਮਾਣ ਦੇ ਸਹਿਤ ਜੀਵਾਂ ਨੂੰ ਬ੍ਰਹਮ ਰੂਪ ਦੇਵਤੇ (ਕਰਤ) ਕਰਦਿਆਂ ਕੋਈ (ਵਾਰ) ਦੇਰ ਨਹੀਂ (ਲਾਗੀ) ਲੱਗਦੀ ਹੈ।

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥** *(ਅੰਗ : ੨੮੪)*

**ਨੋਟ :** ਇੱਥੇ ਦੇਵਤੇ ਦਾ ਭਾਵ ਪ੍ਰਕਾਸ਼ ਰੂਪ ਹੈ। ਯਥਾ: "ਦਿਬ ਧਾਤੂ ਪ੍ਰਕਾਸ਼ ਅਰਥੇ।" ਇਥੇ ਉਹ ਦੇਵਤੇ ਨਹੀਂ, ਜੋ ਸਕਾਮ ਕਰਮਾਂ ਨੂੰ ਕਰਕੇ ਸਵਰਗ ਦੀ ਪ੍ਰਾਪਤੀ ਕਰਨ ਵਾਲੇ ਪੁਰਖ ਹਨ। ਉਹ ਵਿਚਾਰੇ ਤਾਂ ਆਪ

**ਇਸ ਦੇਹੀ ਕਉ ਸਿਮਰਹਿ ਦੇਵ ॥** *(ਅੰਗ : ੧੧੫੯)*

ਇਸ ਮਨੁੱਖਾ ਦੇਹੀ ਨੂੰ ਤਰਸਦੇ ਹਨ।

---

* 'ਮਾਣਸ' ਦਾ ਅਰਥ 'ਮਾਣ ਦੇ ਸਹਿਤ' ਹੈ :

**ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ ॥** *(ਅੰਗ : ੧੧੩੧)*

ਫਿਰ ਮਨੁੱਖ ਨੂੰ ਮਨੂ ਦੀ ਅੰਸ਼ ਹੋਣ ਕਰਕੇ ਮਾਣਸ ਵੀ ਕਹਿ ਦਿੰਦੇ ਹਨ।

## ਅੰਗ : ੪੬੩

### ਮਹਲਾ ੨ ॥

ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਦੇ ਪਾਸ ਸਿੱਖਾਂ ਨੇ ਪਿਛਲੀ ਪੰਕਤੀ 'ਤੇ ਪ੍ਰਸ਼ਨ ਕੀਤਾ ਕਿ ਹੇ ਸੱਚੇ ਪਾਤਸ਼ਾਹ ਜੀ ! ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਗੁਰੂ ਕੌਣ ਹੈ? ਤਾਂ ਮਹਾਰਾਜ ਕਹਿਣ ਲੱਗੇ ਕਿ ਹੇ ਗੁਰਸਿੱਖੋ ! ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਗੁਰੂ ਅਕਾਲ ਪੁਰਖ ਹਨ ਅਤੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਅਕਾਲ ਪੁਰਖ ਦਾ ਸਰੂਪ ਹੋਣ ਕਰਕੇ ਆਪ ਹੀ ਗੁਰੂ ਰੂਪ ਹਨ।

ਸਿੱਖਾਂ ਨੇ ਫਿਰ ਬੇਨਤੀ ਕੀਤੀ ਕਿ ਮਹਾਰਾਜ ! ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪਣੇ ਗੁਰੂ ਅਕਾਲ ਪੁਰਖ ਦੀ ਜੋ ਏਨੀ ਉਸਤਤ ਕੀਤੀ ਹੈ, ਉਸ ਦਾ ਕੀ ਕਾਰਣ ਹੈ? ਤਾਂ ਦੂਸਰੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਅਕਾਲ ਪੁਰਖ ਦਾ ਸਰੂਪ ਜਾਣ ਕੇ ਫੁਰਮਾਉਂਦੇ ਹਨ।

### ਅਰਥ ਨੰ : ੧

### ਜੇ ਸਉ ਚੰਦਾ ਉਗਵਹਿ; ਸੂਰਜ ਚੜਹਿ ਹਜਾਰ ॥

ਹੇ ਭਾਈ ! (ਜੇ) ਜੇਕਰ (ਸਉ) ਸੌ (ਚੰਦਾ) ਚੰਦਰਮਾ ਵੀ (ਉਗਵਹਿ) ਚੜ੍ਹ ਜਾਣ ਅਤੇ ਹਜ਼ਾਰਾਂ ਸੂਰਜ (ਚੜਹਿ) ਚੜ ਜਾਣ।

### ਏਤੇ ਚਾਨਣ ਹੋਦਿਆਂ; ਗੁਰ ਬਿਨੁ ਘੋਰ ਅੰਧਾਰ ॥੨॥

(ਏਤੇ) ਇਤਨੀ (ਚਾਨਣ) ਰੌਸ਼ਨੀ (ਹੋਦਿਆਂ) ਹੁੰਦਿਆਂ ਹੋਇਆਂ ਵੀ (ਗੁਰ) ਸਤਿਗੁਰਾਂ ਤੋਂ (ਬਿਨੁ) ਬਿਨਾਂ ਹਿਰਦੇ ਦੇ ਅੰਦਰ (ਘੋਰ) ਭਿਆਨਕ (ਅੰਧਾਰ) ਹਨੇਰਾ ਬਣਿਆ ਹੀ ਰਹਿੰਦਾ ਹੈ। ਭਾਵ ਅੰਤਹਕਰਣ ਦੇ ਅੰਦਰ ਭਿਆਨਕ ਹਨੇਰੇ ਦੀ ਨਿਆਈਂ ਜੋ ਅਗਿਆਨ ਦੇ ਆਵਰਨ ਦਾ ਪਰਦਾ ਪਿਆ ਹੋਇਆ ਹੈ, ਉਸ ਨੂੰ ਸਤਿਗੁਰਾਂ ਤੋਂ ਬਿਨਾਂ ਹਜ਼ਾਰਾਂ ਸੂਰਜ ਤੇ ਸੈਂਕੜੇ ਚੰਦਰਮਿਆਂ ਦੀ ਰੌਸ਼ਨੀ ਵੀ ਨਵਿਰਤ ਨਹੀਂ ਕਰ ਸਕਦੀ।

### ਅਰਥ ਨੰ : ੨

ਮਹਾਰਾਜ ! ਕਈ ਕਹਿੰਦੇ ਹਨ ਕਿ ਸਾਨੂੰ ਦਸਵੇਂ ਦੁਆਰ ਵਿਚ ਦੂਜ ਦਾ ਚੰਦਰਮਾ ਤੇ ਸੂਰਜ ਚੜ੍ਹੇ ਹੋਏ ਦਿਸਦੇ ਹਨ,

**ਜੇ ਸਉ ਚੰਦਾ ਉਗਵਹਿ; ਸੂਰਜ ਚੜਹਿ ਹਜਾਰ ॥**

ਹੇ ਭਾਈ ! (ਜੇ) ਜੇਕਰ ਦਸਵੇਂ ਦੁਆਰ ਵਿਚ ਇਕ ਦੂਜ ਦਾ ਚੰਦ੍ਰਮਾ ਕੀ (ਸਉ) ਸੌ (ਚੰਦਾ) ਚੰਦ੍ਰਮਾ ਵੀ (ਉਗਵਹਿ) ਚੜ੍ਹਿਆ ਹੋਇਆ ਦਿਸ ਪਵੇ ਅਤੇ ਹਜ਼ਾਰਾਂ ਸੂਰਜ ਵੀ ਚੜ੍ਹੇ ਹੋਏ ਦਿਸ ਪੈਣ।

**ਏਤੇ ਚਾਨਣ ਹੋਦਿਆਂ; ਗੁਰ ਬਿਨੁ ਘੋਰ ਅੰਧਾਰ ॥੨॥**

(ਏਤੇ) ਇਤਨਾ ਚਾਨਣ (ਹੋਦਿਆਂ) ਹੁੰਦਿਆਂ ਹੋਇਆਂ ਵੀ, (ਗੁਰ) ਸਤਿਗੁਰਾਂ ਤੋਂ (ਬਿਨੁ) ਬਿਨਾਂ ਅਗਿਆਨ ਤੇ ਭਰਮ ਦਾ (ਘੋਰ) ਭਿਆਨਕ (ਅੰਧਾਰ) ਹਨੇਰਾ ਬਣਿਆ ਹੀ ਰਹਿੰਦਾ ਹੈ।

ਐਬਟਾਬਾਦ ਦਾ ਇਕ ਬਾਬੂ ਸੋਹਣ ਸਿੰਘ ਲੋਕਾਂ ਨੂੰ ਕਿਹਾ ਕਰਦਾ ਸੀ ਕਿ ਜਿਵੇਂ ਖਜੂਰ ਨੂੰ ਖਜੂਰਾਂ ਲੱਗੀਆ ਹੁੰਦੀਆਂ ਹਨ, ਇਸ ਪ੍ਰਕਾਰ ਉਸ ਨੂੰ ਦਸਵੇਂ ਦੁਆਰ ਵਿਚ ਸੂਰਜ ਦਿਸਦੇ ਹਨ। ਭਾਈ ਰਣਧੀਰ ਸਿੰਘ ਤੇ ਬਾਬੂ ਸੋਹਣ ਸਿੰਘ ਜੈਮਲ, ਜੋ ਬਿਆਸ ਵਾਲਾ ਰਾਧਾ ਸੁਆਮੀ ਸੀ, ਇਕੱਠਿਆਂ ਸਕੂਲ ਵਿਚ ਪੜ੍ਹਦੇ ਰਹੇ ਸਨ। ਇਕ ਦਿਨ ਜਦੋਂ ਭਾਈ ਰਣਧੀਰ ਸਿੰਘ ਜੀ ਇਸਦੇ ਪਾਸ ਬੈਠੇ ਹੋਏ ਸਨ ਤਾਂ ਇਸ ਦੇ ਸੇਵਕ ਨੇ ਆ ਕੇ ਕਿਹਾ

ਕਿ ਲੰਗਰ ਤਿਆਰ ਹੈ, ਆਪ ਭੋਜਨ ਛਕੋ। ਇਹ ਕਹਿਣ ਲੱਗਾ ਕਿ ਮੇਰੀ ਘੜੀ ਵੇਖੋ। ਉਸ ਵਕਤ ਭਾਈ ਰਣਧੀਰ ਸਿੰਘ ਜੀ ਨੇ ਪਹਿਲਾਂ ਤਾਂ ਇਸ ਦੀ ਘੜੀ ਆਪਣੀ ਜੇਬ ਵਿਚ ਪਾ ਲਈ ਤੇ ਫਿਰ ਇਸ ਦੇ ਪਿੱਛੇ ਰੱਖ ਦਿੱਤੀ। ਜਦੋਂ ਸੇਵਕ ਘੜੀ ਲੱਭਦੇ ਹੋਏ ਥੱਕ ਹਾਰ ਕੇ ਹਟ ਗਏ ਤਾਂ ਭਾਈ ਰਣਧੀਰ ਸਿੰਘ ਹੱਸ ਕੇ ਕਹਿੰਦੇ ਕਿ ਤੂੰ ਤਾਂ ਕਹਿੰਦਾ ਸੀ ਕਿ ਮੈਨੂੰ ਖਜੂਰਾਂ ਦੀ ਨਿਆਈਂ ਸੂਰਜ ਦਿੱਸਦੇ ਹਨ। ਇਕ ਸੂਰਜ ਨਾਲ ਤਾਂ ਸਭ ਕੁਝ ਦਿਸ ਪੈਂਦਾ ਹੈ ਤੇ ਇਤਨੇ ਸੂਰਜਾਂ ਨਾਲ ਤੈਨੂੰ ਆਪਣੀ ਘੜੀ ਕਿਉਂ ਨਹੀਂ ਦਿਸੀ। ਇਹ ਸੁਣ ਕੇ ਬਾਬੂ ਸੋਹਣ ਸਿੰਘ ਬੜਾ ਸ਼ਰਮਿੰਦਾ ਹੋਇਆ ਸੀ।

## ਅਰਥ ਨੰ : ੩

**ਜੇ ਸਉ ਚੰਦਾ ਉਗਵਹਿ; ਸੂਰਜ ਚੜਹਿ ਹਜਾਰ ॥**

ਹੇ ਭਾਈ! (ਜੇ) ਜੇਕਰ (ਚੰਦਾ) ਚੰਦਰਮੇ ਦੀ ਨਿਆਈਂ (ਸਉ) ਸੌ ਸ਼ਾਸਤਰਾਂ ਦਾ ਗਿਆਨ ਵੀ ਅੰਦਰ (ਉਗਵਹਿ) ਪੈਦਾ ਹੋ ਜਾਵੇ, ਪ੍ਰਗਟ ਹੋ ਜਾਵੇ ਅਤੇ ਸੂਰਜ ਦੀ ਨਿਆਈਂ ਵੇਦ ਹਜ਼ਾਰਾਂ ਰੂਪ ਧਾਰ ਕੇ ਆਪਣੇ ਗਿਆਨ ਦਾ ਪ੍ਰਕਾਸ਼ ਕਰਨ।

**ਏਤੇ ਚਾਨਣ ਹੋਂਦਿਆਂ; ਗੁਰ ਬਿਨੁ ਘੋਰ ਅੰਧਾਰ ॥੨॥**

ਪਰ ਵੇਦਾਂ-ਸ਼ਾਸਤਰਾਂ ਦੇ (ਏਤੇ) ਇਤਨੇ ਗਿਆਨ ਦਾ ਚਾਨਣ ਹੋਣ 'ਤੇ ਵੀ (ਗੁਰ) ਸਤਿਗੁਰਾਂ ਤੋਂ (ਬਿਨੁ) ਬਿਨਾਂ ਅਗਿਆਨ ਦਾ (ਘੋਰ) ਭਿਆਨਕ (ਅੰਧਾਰ) ਹਨੇਰਾ ਬਣਿਆ ਹੀ ਰਹਿੰਦਾ ਹੈ। ਭਾਵ ਸਤਿਗੁਰਾਂ ਤੋਂ ਬਿਨਾਂ ਅੰਤਰ ਆਤਮਾ ਜੋਤੀ ਸਰੂਪ ਦਾ ਪ੍ਰਕਾਸ਼ ਨਹੀਂ ਹੁੰਦਾ ਹੈ ਅਤੇ ਇਹ ਅਗਿਆਨ ਦਾ ਹਨੇਰਾ ਸਤਿਗੁਰਾਂ ਦੇ ਮਹਾਵਾਕਾਂ ਦੁਆਰਾ ਹੀ ਨਵਿਰਤ ਹੁੰਦਾ ਹੈ।

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥** *(ਅੰਗ : ੧੩੯੯)*

**ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥**
**ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥** *(ਅੰਗ : ੪੯੫)*

**ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥**
**ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥** *(ਅੰਗ : ੫੫)*

## ਮਃ ੧ ॥

## ਨਾਨਕ ਗੁਰੂ ਨ ਚੇਤਨੀ; ਮਨਿ ਆਪਣੈ ਸੁਚੇਤ ॥

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜੋ ਗੁਰੂ ਅਕਾਲ ਪੁਰਖ ਨੂੰ (ਚੇਤਨੀ) ਚੇਤੇ ਨਹੀਂ ਕਰਦੇ ਅਤੇ ਆਪਣੇ ਮਨ ਵਿਚ ਹੀ (ਸੁਚੇਤ) ਸਾਵਧਾਨ ਬਣੇ ਰਹਿੰਦੇ ਹਨ।

**ਸਣ ਟੋਪੀ ਸਣ ਕਪੜੀ ਜੁਤੇ ਸਣੇ ਖੁਦਾ ॥** *(ਲੌਕਿਕ ਪ੍ਰਮਾਣ)*

ਇਉਂ ਜੋ ਬਣੇ ਰਹਿੰਦੇ ਹਨ।

**ਅਥਵਾ :** ਜੋ ਅਕਾਲ ਪੁਰਖ ਦੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ (ਚੇਤਨੀ) ਚੇਤੇ ਨਹੀਂ ਕਰਦੇ,

**ਅਨਕੰ ਨ ਬਿਦਤੇ ਜਸ ਮਨਸਾ ਸਾ ਨਾਨਕਾ ॥**
**ਅਨਕ ਰਹਿਤ ਪ੍ਰਮਾਤਮ ਜੋਈ। ਨਾਨਕ ਨਾਮ ਕਹਾਵੈ ਸੋਈ ॥**

ਅਤੇ ਆਪਣੇ ਮਨ ਵਿਚ ਹੀ ਚਾਰ-ਪੰਜ ਪੁਸਤਕਾਂ ਪੜ੍ਹ ਕੇ (ਸੁਚੇਤ) ਸਾਵਧਾਨ ਬਣੇ ਰਹਿੰਦੇ ਹਨ ਕਿ ਸਾਨੂੰ ਉਪਦੇਸ਼ ਲੈਣ ਦੀ ਕੀ ਲੋੜ ਹੈ ਤੇ ਇਉਂ ਕਹਿੰਦੇ ਹਨ ਕਿ

**ਅਹੰ ਬ੍ਰਹਮ ਆਸਮੀ ਨਿਸੰਗ ਭੋਗ ਲਛਮੀ**
**ਅਹੰ ਬ੍ਰਹਮ ਅਕਰੇ ਨਿਸੰਗ ਖਾ ਬਕਰੇ।** *(ਲੌਕਿਕ ਪ੍ਰਮਾਣ)*

ਉਹਨਾਂ ਦੀ ਐਸੀ ਹਾਲਤ ਹੁੰਦੀ ਹੈ।

## ਛੁਟੇ ਤਿਲ ਬੂਆੜ ਜਿਉ; ਸੁੰਞੇ ਅੰਦਰਿ ਖੇਤ ॥

(ਜਿਉ) ਜਿਵੇਂ ਕਿਸਾਨ ਤਿਲਾਂ ਦੀ ਫਸਲ ਕੱਟਦੇ ਸਮੇਂ *ਬੂਆੜ ਤਿਲਾਂ ਨੂੰ (ਛੁਟੇ) ਛੁੱਟੜ ਕਰ ਦਿੰਦੇ ਹਨ ਅਤੇ ਉਹਨਾਂ ਦੀਆਂ ਡੋਡੀਆਂ ਵਿਚ ਸੁਆਹ ਪਈ ਜਾਣ ਕੇ ਖੇਤ ਅੰਦਰ ਸੁੰਨੇ ਹੀ ਭਾਵ ਖਾਲੀ ਹੀ ਛੱਡ ਦਿੰਦੇ ਹਨ।

## ਖੇਤੈ ਅੰਦਰਿ ਛੁਟਿਆ; ਕਹੁ ਨਾਨਕ ਸਉ ਨਾਹ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਇਹੋ-ਜਿਹੇ ਬੂਆੜ ਤਿਲ ਖੇਤ ਦੇ ਅੰਦਰ (ਛੁਟਿਆ) ਛੁੱਟੜ ਹੋ ਜਾਂਦੇ ਹਨ ਭਾਵ ਜਿੰਨ੍ਹਾਂ ਨੂੰ ਜਿਮੀਂਦਾਰ ਦੂਸਰੇ ਬੂਟਿਆਂ ਦੇ ਨਾਲ ਨਹੀਂ ਕੱਟਦੇ, ਖੜ੍ਹੇ ਹੀ ਛੱਡ ਦਿੰਦੇ ਹਨ ਉਹਨਾਂ ਤਿਲਾਂ ਦਾ ਕੋਈ ਵੀ (ਸਉ) ਰਾਖਾ (ਨਾਹ) ਨਹੀਂ ਹੁੰਦਾ। ਉਹ ਤਾਂ ਉੱਥੇ ਹੀ ਪਸ਼ੂਆਂ ਦੇ ਪੈਰਾਂ ਨਾਲ ਟੁੱਟ-ਭੱਜ ਜਾਂਦੇ ਹਨ।

## ਫਲੀਅਹਿ ਫੁਲੀਅਹਿ ਬਪੁੜੇ; ਭੀ ਤਨ ਵਿਚਿ, ਸੁਆਹ ॥੩॥

ਭਾਵੇਂ ਕਿ ਉਹਨਾਂ (ਬਪੁੜੇ) ਵਿਚਾਰੇ ਤਿਲਾਂ ਨੂੰ (ਫਲੀਅਹਿ) ਫਲ ਭਾਵ ਡੋਡੀਆਂ ਤੇ (ਫੁਲੀਅਹਿ) ਫੁੱਲ ਵੀ ਲੱਗਦੇ ਹਨ, ਪਰ ਫਿਰ (ਭੀ) ਵੀ ਉਹਨਾਂ ਦੇ ਤਨ ਭਾਵ ਡੋਡੀਆਂ ਦੇ (ਵਿਚਿ) ਵਿਚੋਂ ਸੁਆਹ ਹੀ ਨਿਕਲਦੀ ਹੈ। ਇਸੇ ਪ੍ਰਕਾਰ,

**ਉਪਰੋਕਤ ਤਿੰਨ ਪੰਕਤੀਆਂ ਦਾ ਦੂਸਰਾ ਅਰਥ:**

**ਛੁਟੇ ਤਿਲ ਬੂਆੜ ਜਿਉ; ਸੁੰਞੇ ਅੰਦਰਿ ਖੇਤ ॥**

ਉਹ ਜੀਵ ਬੂਆੜ ਤਿਲ ਦੀ ਨਿਆਈਂ ਸੰਸਾਰ ਰੂਪ ਖੇਤ ਵਿਚ ਸੁੰਨੇ ਹੀ (ਛੁਟੇ) ਛੁੱਟੜ ਕੀਤੇ ਜਾਂਦੇ ਹਨ।

**ਖੇਤੈ ਅੰਦਰਿ ਛੁਟਿਆ; ਕਹੁ ਨਾਨਕ ਸਉ ਨਾਹ ॥**

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਜੀਵ ਬੂਆੜ ਤਿਲਾਂ ਦੀ ਨਿਆਈਂ ਸੰਸਾਰ ਰੂਪ ਖੇਤ ਦੇ ਅੰਦਰ (ਛੁਟਿਆ) ਛੁੱਟੜ ਹੋ ਜਾਂਦੇ ਹਨ, ਉਹਨਾਂ ਨਿਗੁਰਿਆਂ ਦਾ ਕੋਈ ਵੀ (ਸਉ) ਰਾਖਾ (ਨਾਹ) ਨਹੀਂ ਹੁੰਦਾ।

**ਫਲੀਅਹਿ ਫੁਲੀਅਹਿ ਬਪੁੜੇ; ਭੀ ਤਨ ਵਿਚਿ ਸੁਆਹ ॥੩॥**

ਉਹ (ਬਪੁੜੇ) ਵਿਚਾਰੇ ਜੀਵ ਪੁੱਤਰ, ਧੀਆਂ ਨਾਲ (ਫਲੀਅਹਿ) ਫਲਦੇ ਤੇ (ਫੁਲੀਅਹਿ) ਪੁੰਨ-ਦਾਨ ਕਰਦੇ ਵੀ ਵੇਖੀਦੇ ਹਨ, ਪਰ ਫਿਰ (ਭੀ) ਵੀ ਉਹਨਾਂ ਦੇ (ਤਨ) ਸਰੀਰ ਵਿਚ ਵਿਸ਼ਿਆਂ ਦੀ ਵਾਸ਼ਨਾ ਰੂਪ ਸੁਆਹ ਹੀ ਹੁੰਦੀ ਹੈ। ਇਸੇ ਕਰਕੇ ਉਹ ਛੁੱਟੜ ਕੀਤੇ ਜਾਂਦੇ ਹਨ।

**ਅਥਵਾ :** ਉਹ (ਫਲੀਅਹਿ) ਫਲਾਂ ਦੀ ਨਿਆਈਂ ਗਿਆਨ ਦੀਆਂ ਗੱਲਾਂ ਵੀ ਕਰਨੀਆਂ ਜਾਣਦੇ ਹਨ ਅਤੇ (ਫੁਲੀਅਹਿ) ਫੁੱਲ ਦੀ ਨਿਆਈਂ ਧਰਮ ਦੇ ਕਰਮ ਵੀ ਕਰਦੇ ਹਨ। ਪਰ ਫਿਰ (ਭੀ) ਵੀ ਉਹਨਾਂ (ਬਪੁੜੇ) ਵਿਚਾਰਿਆਂ ਦੇ

---

* **ਬੂਆੜ :** ਜਿੰਨ੍ਹਾਂ ਦੀਆਂ ਡੋਡੀਆਂ ਵਿਚ ਤਿਲਾਂ ਦੀ ਜਗ੍ਹਾ ਸੁਆਹ ਹੋਵੇ, ਉਹ ਬੂਆੜ ਤਿਲ ਹੁੰਦੇ ਹਨ।

(ਤਨ) ਸਰੀਰ ਵਿਚ ਪਾਪਾਂ ਦੀ, ਮੰਦ ਕਰਮ ਕਰਨ ਦੀ, ਵਿਸ਼ੇ ਭੋਗਣ ਦੀ ਇੱਛਾ ਰੂਪ ਸੁਆਹ ਹੀ ਹੁੰਦੀ ਹੈ। ਇਸ ਕਰਕੇ ਉਹ ਵਾਹਿਗੁਰੂ ਦੇ ਦਰ ਉੱਤੇ ਪ੍ਰਮਾਣਨੀਕ ਨਹੀਂ ਹੁੰਦੇ, ਮੁਕਤ ਨਹੀਂ ਹੁੰਦੇ ਹਨ।

**ਪ੍ਰਸ਼ਨ :** ਮਹਾਰਾਜ ਜੀ! ਪ੍ਰਮੇਸਰ ਨੇ ਸ੍ਰਿਸ਼ਟੀ ਦੀ ਰਚਨਾ ਕਿਸ ਪ੍ਰਕਾਰ ਕੀਤੀ ਹੈ ਤੇ ਕਿਸ ਨੇ ਵੱਖਰੇ-ਵੱਖਰੇ ਨਾਮ ਰੱਖੇ ਹਨ?

## ਪਉੜੀ ॥

## ਆਪੀਨੈ੍ ਆਪੁ ਸਾਜਿਓ; ਆਪੀਨੈ੍ ਰਚਿਓ ਨਾਉ ॥

*('ਆਪੀ-ਨੈ' ਬੋਲੋ)*

**ਉੱਤਰ :** ਹੇ ਭਾਈ! ਜਿਵੇਂ ਜਲ ਤੋਂ ਲਹਿਰ ਉੱਠਦੀ ਹੈ, ਇਸੇ ਪ੍ਰਕਾਰ ਪ੍ਰਮੇਸਰ ਨੇ ਸ੍ਰਿਸ਼ਟੀ (ਆਪੀਨੈ੍) ਆਪਣੇ ਆਪ ਤੋਂ (ਸਾਜਿਓ) ਸਾਜੀ ਹੈ ਅਤੇ (ਆਪੀਨੈ੍) ਆਪ ਹੀ ਸਾਰਿਆਂ ਦੇ (ਨਾਉ) ਨਾਮ (ਰਚਿਓ) ਰਚਨਾ ਕੀਤੇ ਹਨ ਕਿ ਇਸ ਦਾ ਇਹ ਨਾਮ ਹੈ ਤੇ ਇਸ ਦਾ ਇਹ ਨਾਮ ਹੈ।

**ਅਥਵਾ :** ਪ੍ਰਮੇਸਰ ਨੇ (ਆਪੀਨੈ੍) ਆਪਣੇ ਆਪ ਤੋਂ ਹੀ ਪੰਜ ਤੱਤ (ਸਾਜਿਓ) ਸਾਜੇ ਹਨ ਅਤੇ ਉਹਨਾਂ ਪੰਜਾ ਤੱਤਾਂ ਦੁਆਰਾ ਹੀ (ਨਾਉ) ਨਾਮ ਰੂਪ ਵਾਲੀ ਸ੍ਰਿਸ਼ਟੀ ਦੀ (ਰਚਿਓ) ਰਚਨਾ ਕੀਤੀ ਹੈ।

ਸੇਖ ਬ੍ਰਹਮ ਕਹਿਣ ਲੱਗਾ ਕਿ ਮਹਾਰਾਜ! ਸ਼ੁੱਧ ਬ੍ਰਹਮ ਵਿਚ ਤਾਂ ਸ੍ਰਿਸ਼ਟੀ ਹੋ ਹੀ ਨਹੀਂ ਸਕਦੀ ਤੇ ਤੁਸੀਂ ਸ਼ੁੱਧ ਬ੍ਰਹਮ ਵਿਚ ਸ੍ਰਿਸ਼ਟੀ ਕਹਿ ਦਿੱਤੀ ਹੈ, ਤਾਂ ਹਜ਼ੂਰ ਫੁਰਮਾਉਂਦੇ ਹਨ,

## ਦੁਯੀ ਕੁਦਰਤਿ ਸਾਜੀਐ; ਕਰਿ ਆਸਣੁ ਡਿਠੋ ਚਾਉ ॥

*('ਦੁਇਈ' ਬੋਲੋ)*

ਹੇ ਭਾਈ! (ਦੁਯੀ) ਦੂਜੀ ਜੋ (ਕੁਦਰਤਿ) ਸ਼ਕਤੀ ਹੈ **ਵਾ:** ਮਾਇਆ ਹੈ, ਉਸ ਦੁਆਰਾ ਪ੍ਰਮੇਸਰ ਨੇ ਸ੍ਰਿਸ਼ਟੀ (ਸਾਜੀਐ) ਸਾਜੀ ਹੈ ਅਤੇ ਆਪ ਹੀ ਇਸ ਦੇ ਅੰਦਰ ਅਧਿਸ਼ਠਾਨ ਰੂਪ ਆਸਣ (ਕਰਿ) ਕਰਕੇ ਸਾਰਿਆਂ ਦੇ (ਚਾਉ) ਚਾਅ ਤੇ ਅਚਾ ਨੂੰ (ਡਿਠੋ) ਵੇਖ ਰਿਹਾ ਹੈ ਕਿ ਕਿਹੜੇ ਪ੍ਰੇਮ ਵਾਲੇ ਹਨ ਤੇ ਕਿਹੜੇ ਪ੍ਰੇਮ ਤੋਂ ਬਗੈਰ ਹਨ। **ਵਾ:** ਸਭ ਦੇ ਅੰਦਰ ਆਸਣ ਲਾ (ਕਰਿ) ਕਰਕੇ (ਚਾਉ) ਉਤਸ਼ਾਹ ਦੇ ਨਾਲ (ਡਿਠੋ) ਦੇਖ ਰਿਹਾ ਹੈ। ਇਸ ਪ੍ਰਕਾਰ, ਉਹ ਸ਼ੁੱਧ ਬ੍ਰਹਮ ਸਾਰਿਆਂ ਤੋਂ ਨਿਰਲੇਪ ਹੈ। ਹੁਣ ਪ੍ਰਮੇਸਰ ਦੇ ਸਨਮੁਖ ਬੇਨਤੀ ਕਰਦੇ ਹਨ,

## ਦਾਤਾ ਕਰਤਾ, ਆਪਿ ਤੂੰ; ਤੁਸਿ ਦੇਵਹਿ, ਕਰਹਿ ਪਸਾਉ ॥

ਹੇ ਸੱਚੇ ਪਾਤਸ਼ਾਹ! ਤੂੰ ਆਪ ਹੀ ਦਾਤਾਂ ਦੇਣ ਵਾਲਾ ਤੇ (ਕਰਤਾ) ਸ੍ਰਿਸ਼ਟੀ ਨੂੰ ਕਰਨ ਵਾਲਾ ਹੈਂ **ਵਾ:** ਮਾਇਆ ਸਬਲ ਹੋ ਕੇ ਦਾਤਾ ਰੂਪ ਈਸ਼ਰ ਵੀ ਤੂੰ ਆਪ ਹੀ ਹੈਂ ਤੇ ਸ਼ੁਭ-ਅਸ਼ੁਭ ਕਰਮਾਂ ਨੂੰ ਕਰਨ ਵਾਲਾ ਕਰਤਾ ਰੂਪ ਅਲਪੱਗ ਜੀਵ ਵੀ ਤੂੰ ਆਪ ਹੀ ਹੈ। ਫਿਰ ਜਿਸ ਦੇ ਉੱਪਰ ਤੂੰ (ਤੁਸਿ) ਪ੍ਰਸੰਨ ਹੁੰਦਾ ਹੈਂ, ਉਸ ਦੇ ਤਾਈਂ ਭਗਤੀ ਦੀ, ਗਿਆਨ ਦੀ (ਪਸਾਉ) ਦਾਤ (ਦੇਵਹਿ) ਦੇਣਾ (ਕਰਹਿ) ਕਰਦਾ ਹੈਂ।

## ਤੂੰ ਜਾਣੋਈ ਸਭਸੈ; ਦੇ ਲੈਸਹਿ ਜਿੰਦੁ ਕਵਾਉ ॥

ਫਿਰ ਤੂੰ (ਸਭਸੈ) ਸਭ ਦੇ ਤਾਈਂ (ਜਾਣੋਈ) ਪੈਦਾ ਕਰਨ ਵਾਲਾ ਹੈ **ਵਾ:** (ਸਭਸੈ) ਸਭ ਦੇ ਅੰਦਰ ਦੀ (ਜਾਣੋਈ) ਜਾਨਣ ਵਾਲਾ ਹੈ।

**ਘਟ ਘਟ ਕੇ ਅੰਤਰ ਕੀ ਜਾਨਤ ॥**
**ਭਲੇ ਬੁਰੇ ਕੀ ਪੀਰ ਪਛਾਨਤ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਅਤੇ ਸਾਰਿਆਂ ਨੂੰ (ਕਵਾਉ) ਇਕ ਵਾਕ ਦੇ ਨਾਲ ਹੀ ਜਿੰਦ ਦੇ ਦਿੰਦਾ ਹੈ ਤੇ ਫਿਰ ਇਕ ਵਾਕ ਦੇ ਨਾਲ ਹੀ ਸਾਰਿਆਂ ਦੀ ਜਿੰਦ (ਲੈਸਹਿ) ਲੈ ਲੈਂਦਾ ਹੈ। **ਵਾ:** ਤੂੰ ਇਕ (ਕਵਾਉ) ਵਾਕ ਕਹਿ ਕੇ ਜੀਵਾਂ ਨੂੰ ਜਿੰਦ ਰੂਪ

(ਕਵਾਉ) ਪੁਸ਼ਾਕਾਂ ਦੇ ਦਿੰਦਾ ਹੈ ਤੇ ਇਕ ਵਾਕ ਕਹਿ ਕੇ ਹੀ ਜੀਵਾਂ ਪਾਸੋਂ ਜਿੰਦ ਰੂਪ ਪੁਸ਼ਾਕਾਂ (ਲੈਸਹਿ) ਲੈ ਲੈਂਦਾ ਹੈ **ਵਾ:** ਜਦੋਂ ਜੀਵਾਂ ਦੀ ਪ੍ਰਾਲਬਧ ਬਣਦੀ ਹੈ ਤਾਂ ਤੂੰ ਜੀਵ ਦੀ ਜਿੰਦ ਨੂੰ ਦੇਹ ਰੂਪ (ਕਵਾਉ) ਪੁਸ਼ਾਕ ਦੇ ਦਿੰਦਾ ਹੈ ਤੇ ਜਦੋਂ ਪ੍ਰਾਲਬਧ ਸਮਾਪਤ ਹੋ ਜਾਂਦੀ ਹੈ ਤਾਂ ਜੀਵ ਦੀ ਜਿੰਦ ਪਾਸੋਂ ਦੇਹ ਰੂਪ ਪੁਸ਼ਾਕ ਨੂੰ (ਲੈਸਹਿ) ਲੈ ਲੈਂਦਾ ਹੈ। **ਵਾ:** ਤੂੰ ਆਪਣੇ (ਕਵਾਉ) ਫੁਰਨੇ ਨਾਲ ਹੀ ਜੀਵਾਂ ਦੇ ਤਾਈਂ ਜਿੰਦ ਦੇ ਦਿੰਦਾ ਹੈ ਤੇ ਫੁਰਨੇ ਨਾਲ ਹੀ ਉਹਨਾਂ ਪਾਸੋਂ ਜਿੰਦ (ਲੈਸਹਿ) ਲੈ ਲੈਂਦਾ ਹੈ।

**ਏਕੋ ਹੰ ਬਹੁ ਸਿਆਮਾ ਪਰਜਾ ਜਾਯਤੇ ॥** *(ਸੁਰਤੀ ਪ੍ਰਮਾਣ)*

**ਵਾ:** ਜੋ (ਕ+ਵਾ+ਉ) (ਕ) ਕਰਤਾ ਬ੍ਰਹਮਾ (ਵਾ) ਵਿਸ਼ਨੂੰ ਤੇ (ਉ) ਉਮਾਪਤਿ ਭਾਵ ਸ਼ਿਵਜੀ ਹਨ। ਇਹਨਾਂ ਨੂੰ ਵੀ ਤੂੰ ਆਪਣੇ ਹੁਕਮ ਨਾਲ ਜਿੰਦ ਰੂਪ (ਕਵਾਉ) ਪੁਸ਼ਾਕ (ਦੇ) ਦਿੰਦਾ ਹੈ ਤੇ ਆਪਣੇ ਹੁਕਮ ਨਾਲ ਹੀ ਇਹਨਾਂ ਪਾਸੋਂ ਜਿੰਦ ਰੂਪ ਪੁਸ਼ਾਕ (ਲੈਸਹਿ) ਲੈ ਲੈਂਦਾ ਹੈ। **ਵਾ:** ਤੂੰ (ਕ) ਕਰਤਾ ਬ੍ਰਹਮਾ ਨੂੰ ਜੀਵਾਂ ਦੀ ਜਿੰਦ ਦੇ ਤਾਈਂ ਦੇਹ ਰੂਪ (ਕਵਾਉ) ਪੁਸ਼ਾਕਾਂ (ਦੇ) ਦੇਣ ਵਾਸਤੇ **ਵਾ:** ਵਿਸ਼ਨੂੰ ਨੂੰ ਦੇਹ ਰੂਪ ਪੁਸ਼ਾਕਾਂ ਦੀ ਪਾਲਣਾ ਕਰਨ ਵਾਸਤੇ ਤੇ (ਉ) ਉਮਾਪਤਿ ਭਾਵ ਜੋ ਉਮਾ ਦਾ ਪਤੀ ਸ਼ਿਵਜੀ ਹੈ ਉਸ ਨੂੰ ਦੇਹ ਰੂਪ ਪੁਸ਼ਾਕਾਂ (ਲੈਸਹਿ) ਲੈਣ ਵਾਸਤੇ ਮੁਕੱਰਰ ਕੀਤਾ ਹੋਇਆ ਹੈ।

**ਨੋਟ :** 'ਕਵਾਉ' ਨਾਮ ਵਾਕ ਦਾ ਹੈ "**ਕੀਤਾ ਪਸਾਉ ਏਕੋ ਕਵਾਉ ॥**" ਫਾਰਸੀ ਵਿਚ 'ਕਵਾਉ' ਨਾਮ ਪੁਸ਼ਾਕ ਦਾ ਹੈ ਅਤੇ ਇਸੇ ਪ੍ਰਕਾਰ 'ਕਵਾਉ' ਨਾਮ ਫੁਰਨੇ ਦਾ ਵੀ ਹੈ।

## ਕਰਿ ਆਸਣੁ; ਡਿਠੋ ਚਾਉ ॥੧॥

ਹੇ ਸੱਚੇ ਪਾਤਸ਼ਾਹ ! ਇਸ ਪ੍ਰਕਾਰ ਤੂੰ ਸ੍ਰਿਸ਼ਟੀ ਰਚ ਕੇ ਸਾਰਿਆਂ ਦੇ ਹਿਰਦੇ ਵਿਚ ਆਸਣ ਲਾ (ਕਰਿ) ਕਰਕੇ ਉਹਨਾਂ ਦੇ (ਚਾਉ) ਚਾਉ ਤੇ ਅਚਾਉ ਨੂੰ (ਡਿਠੋ) ਵੇਖ ਰਿਹਾ ਹੈ ਕਿ ਇਹ ਚਾਅ ਵਾਲੇ ਪ੍ਰੇਮੀ ਹਨ ਜਾਂ ਅਚਾਉ ਵਾਲੇ ਭਾਵ ਪ੍ਰੇਮ ਤੋਂ ਬਗੈਰ ਹਨ।

**ਅਥਵਾ :** ਹੇ (ਚਾਉ) ਆਨੰਦ ਸਰੂਪ **ਵਾ:** ਪ੍ਰਕਾਸ਼ ਸਰੂਪ ਬ੍ਰਹਮ ! ਤੂੰ ਸਾਰਿਆਂ ਦੇ ਚਿਤ ਵਿਚ ਆਸਣ ਲਾ (ਕਰਿ) ਕਰਕੇ ਅਧਿਸ਼ਠਾਨ ਰੂਪ ਹੋ ਕੇ ਸਭਨਾਂ ਦੇ ਤਾਈਂ (ਡਿਠੋ) ਵੇਖ ਰਿਹਾ ਹੈ।

**ਨੋਟ :** ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਹੱਥ ਲਿਖਤ 'ਉਥਾਨਕਾ ਪੋਥੀ' ਵਿਚ ਇਸ ਪਹਿਲੇ ਸਲੋਕ, ਮਹੱਲੇ ਤੇ ਪਉੜੀ ਬਾਰੇ ਇਸ ਪ੍ਰਕਾਰ ਵਿਚਾਰ ਦਿੱਤੇ ਗਏ ਹਨ।

ਬੇਨਤੀ ਹੈ ਗੁਰੂ ਮਿਲਾਪ ਵਾਸਤੇ ਕਿ ਸਤ ਪੁਰਸ਼ ਦਾ ਮਿਲਾਪ ਦੇਵੋ ਤਾਂ ਕਿ ਨਾਮ ਜਪੀਏ ਤੇ ਨਾਮ ਕਰਕੇ ਹਰੀ ਨੂੰ ਮਿਲੀਏ।

**ਸ਼ੰਕਾ :** ਜੇ ਕੋਈ ਐਸਾ ਕਹੇ ਕਿ ਅਰਜ ਨਿਕਟ ਵਰਤੀ ਦੇ ਪਾਸ ਕਰੀਦੀ ਹੈ।

**ਉੱਤਰ :** ਤਾਂ ਇਸ ਦਾ ਉੱਤਰ ਇਹ ਹੈ ਕਿ ਭਾਵੇਂ ਕਿ ਉਹ ਪ੍ਰਮੇਸਰ ਨਿਕਟ ਦਿੱਸਣ ਵਿਚ ਨਹੀਂ ਆਉਂਦਾ ਪਰ ਉਸ ਦੀ ਨਿਕਟ ਭਾਵਨਾ ਸਭ ਨੂੰ ਹੈ ਭਾਵ ਸਾਰੇ ਉਸ ਨੂੰ ਆਪਣਾ ਨਿਕਟ ਵਰਤੀ ਮੰਨਦੇ ਹਨ।

**ਪ੍ਰਸ਼ਨ :** ਸਤ ਪੁਰਸ਼ ਦੁਆਰਾ, ਨਾਮ ਦੁਆਰਾ ਕਿਸ ਪ੍ਰਕਾਰ ਮਿਲਾਪ ਮੰਗਿਆ ਹੈ?

**ਉੱਤਰ :** ਵਸਤੂ ਉਸ ਪਾਸੋਂ ਮੰਗੀਦੀ ਹੈ, ਜੋ ਉਦਾਰ ਹੁੰਦਾ ਹੈ। ਸੋ ਪ੍ਰਮੇਸਰ ਜੈਸਾ ਉਦਾਰ ਹੋਰ ਕੋਈ ਨਹੀਂ ਹੈ। ਇਸ ਲਈ ਅਸੀਂ ਉਸ ਪ੍ਰਮੇਸਰ ਪਾਸੋਂ ਹੀ ਮੰਗਿਆ ਹੈ।

ਇਕ ਹੋਰ ਜੁਗਤੀ ਹੈ, ਜੋ ਚਤੁਰ ਜਾਚਕ ਹੁੰਦਾ ਹੈ ਉਸ ਦੀ ਇਹ ਰੀਤੀ ਹੁੰਦੀ ਹੈ ਕਿ ਉਹ ਵਸਤੂ ਨਹੀਂ ਮੰਗਦਾ। ਜਿਸ ਵਸਤੂ ਵਿਚ ਉਸ ਦਾ ਹਿਤ ਹੋਵੇ। ਉਸ ਦੀ ਉਹ ਉਸਤਤੀ ਕਰਦਾ ਹੈ ਅਤੇ ਬੁੱਧੀਮਾਨ ਉਸ ਵਸਤੂ ਨੂੰ ਸਮਝ ਕੇ ਆਪ ਹੀ ਉਸ ਦੇ ਤਾਈਂ ਦੇ ਦਿੰਦਾ ਹੈ।

ਪਹਿਲਾਂ ਗੁਰੂ ਵਸਤੂ ਦੀ ਉਸਤਤ ਕਰਦੇ ਹਨ।

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥**

**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥**

ਦੇਵਤੇ ਵਿਚ ਇਹ ਲਖਣ ਹੁੰਦੇ ਹਨ-ਸ਼ੁੱਧਤਾ, ਅਲਪ ਅਹਾਰ, ਵਿਸ਼ੇਸ਼ ਗਵਣ, ਵਿਸ਼ੇਸ਼ ਗਿਆਤ। ਜੋ ਸਤਿਗੁਰੂ ਸਾਹਿਬ ਜੀ ਹਨ ਉਹ ਸਿੱਖ ਨੂੰ ਸ਼ੁੱਧ ਭਾਵ ਉੱਜਲ ਚਿਤ ਵਾਲਾ, ਅਲਪ ਅਹਾਰੀ, ਵਿਸ਼ੇਸ਼ ਗਵਣ ਵਾਲਾ ਕਰ ਦਿੰਦੇ ਹਨ। (ਕਰਤ ਨ ਲਾਗੀ ਵਾਰ) ਫਿਰ ਜਿਸ ਵਸਤੂ ਦੀ ਚਿਰ ਤੁਰਨੇ 'ਤੇ ਪ੍ਰਾਪਤੀ ਹੋਵੇ। ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਉਸ ਦੀ ਪ੍ਰਾਪਤੀ ਛੇਤੀ ਹੋ ਜਾਂਦੀ ਹੈ ਭਾਵ ਜੋ ਆਤਮਾ ਪਾਉਣ ਦਾ ਮਾਰਗ ਚਿਰ ਕਾਲ ਭਾਵ ਲੰਮੇ ਸਮੇਂ ਦਾ ਸੀ। ਸਤਿਗੁਰੂ ਜੀ ਇਸ ਵਿਚ ਛੇਤੀ ਪਹੁੰਚਾ ਦਿੰਦੇ ਹਨ। ਫਿਰ ਵਿਸ਼ੇਸ਼ ਗਿਆਤ ਇਹ ਹੈ ਕਿ ਜੋ ਵਸਤੂ ਪਹਿਲਾਂ ਸਮਝੀਦੀ ਨਹੀਂ ਸੀ। ਉਹ ਗੁਰਾਂ ਦੀ ਕਿਰਪਾ ਕਰਕੇ ਛੇਤੀ ਹੀ ਸਮਝ ਜਾਈਦੀ ਹੈ।

**ਸ਼ੰਕਾ** : ਤੁਸੀਂ ਤਾਂ ਗੁਰ ਮਿਲਾਪ ਮੰਗਦੇ ਹੋ, ਕੀ ਦੇਵਤੇ ਆਰਧਨੇ ਨਾਲ ਕੋਈ ਦੇਵਤਾ ਨਹੀਂ ਹੁੰਦਾ।

**ਉੱਤਰ** : **ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**

**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥**

**ਸ਼ੰਕਾ** : ਜੇ ਕੋਈ ਕਹੇ ਦੇਵਤਿਆਂ ਨੂੰ ਉਪਾਲੰਭ ਭਾਵ ਉਲਾਂਭਾ ਕਿਉਂ ਦਿੱਤਾ ਹੈ?

**ਉੱਤਰ** : ਤਾਂ ਇਸ ਦਾ ਉੱਤਰ ਇਹ ਹੈ ਕਿ ਪ੍ਰਮੇਸ਼ਰ ਦੇ ਮਿਲਾਪ ਦੀ ਸ਼ਕਤੀ ਦੇਵਤਿਆਂ ਵਿਚ ਨਹੀਂ ਹੈ। ਇਸ ਲਈ ਉਹਨਾਂ ਨੂੰ ਉਪਾਲੰਭ (ਉਲਾਂਭਾ) ਨਹੀਂ ਸਮਝਣਾ। ਕਦੇ ਵੀ ਦੂਸਰੇ ਦੀ ਕ੍ਰਿਆ ਦੂਸਰੇ ਦੇ ਪਾਸੋਂ ਨਹੀਂ ਹੁੰਦੀ।

**ਸ਼ੰਕਾ** : ਜੇ ਪ੍ਰਮੇਸਰ ਕਹੇ ਕਿ ਗੁਰ ਮਿਲਾਪ ਕਿਉਂ ਮੰਗਿਆ ਹੈ? ਮੇਰੇ ਨਾਲ ਕਿਉਂ ਨਹੀਂ ਮਿਲਦਾ?

**ਉੱਤਰ** : **ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**

ਹੇ ਪ੍ਰਮੇਸਰ! ਗੁਰੂ ਦੇਹਵਾਨ ਹੈ ਅਤੇ ਤੂੰ ਅਬਿਅਕਤ ਭਾਵ ਦੇਹ ਤੋਂ ਰਹਿਤ ਹੈ। ਫਿਰ ਗੁਰੂ ਵਿਚ ਵਾਕ ਤੇ ਕ੍ਰਿਆ ਸ਼ਕਤੀ ਹੈ ਅਤੇ ਗੁਰੂ ਉਪਦੇਸ਼ ਦਿੰਦਾ ਹੈ। ਤੇਰੇ ਨਾਲ ਮਿਲਣ ਦੀ ਕ੍ਰਿਆ ਦੱਸਦਾ ਹੈ। (ਹੁਣ ਸਾਡੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਜੋ ਦਸਾਂ ਪਾਤਿਸ਼ਾਹੀਆਂ ਦੇ ਪ੍ਰਤੱਖ ਸਰੂਪ ਹਨ। ਯਥਾ : "ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥ ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੈਂ ਲੇਹ॥"

**ਦੇ ਲੈਸਹਿ ਜਿੰਦੁ ਕਵਾਉ ॥**

ਫੇਰ ਜੋ ਤੂੰ ਮੈਨੂੰ (ਜਿੰਦੁ) ਜੀਵ ਨੂੰ (ਕਵਾਉ) ਦੇਹ (ਦੇ) ਦਿੱਤੀ ਹੈ, ਉਸ ਨੂੰ ਤੂਹੀਂ (ਲੈਸਹਿ) ਲੈ ਲਵੇਂਗਾ। ਇਸ ਲਈ ਇਸ ਦੇਹ ਦਾ ਤਾਂ ਇਹੋ ਫਲ ਹੈ ਕਿ ਅਸੀਂ ਇਸ ਦੇਹ ਨੂੰ ਪਾ ਕੇ ਤੇਰਾ ਨਾਮ ਜਪੀਏ। ਇਸ ਲਈ ਤੂੰ ਸਾਨੂੰ ਉਹਨਾਂ ਸਤ ਪੁਰਸ਼ਾਂ, ਗੁਰਾਂ ਦਾ ਮਿਲਾਪ ਬਖਸ਼ਣਾ ਕਰ। ਜਿਸ ਨੇ ਤੇਰੇ ਵਿਚ ਇਸਥਿਤੀ ਕਰਕੇ ਤੇਰਾ ਅਨੰਦ ਵੇਖਿਆ ਹੈ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਸਲੋਕੁ ਮਃ ੧ ॥

**ਪ੍ਰਸ਼ਨ** : ਸੇਖ ਬ੍ਰਹਮ ਨੇ ਪੁੱਛਿਆ ਕਿ ਮਹਾਰਾਜ! ਸੰਸਾਰ ਕੀ ਚੀਜ ਹੈ?

**ਉੱਤਰ** : ਤਾਂ ਸਤਿਗੁਰੂ ਜੀ ਬ੍ਰਹਮ ਬੇਤਿਆਂ ਦੀ ਦ੍ਰਿਸ਼ਟੀ ਦੁਆਰਾ ਉੱਤਰ ਬਖਸ਼ਦੇ ਹਨ,

## ਸਚੇ ਤੇਰੇ ਖੰਡ; ਸਚੇ ਬ੍ਰਹਮੰਡ ॥

ਹੇ ਸੱਚੇ ਪਾਤਸ਼ਾਹ! ਤੇਰੇ ਖੰਡ ਵੀ (ਸਚੇ) ਸੱਚ ਸਰੂਪ ਹਨ ਤੇ ਬ੍ਰਹਮੰਡ ਵੀ (ਸਚੇ) ਸੱਚ ਸਰੂਪ ਹਨ ਭਾਵ ਵਿਵਰਤਵਾਦ ਹੋਣ ਕਰਕੇ ਇਹ ਸਭ ਆਪ ਦਾ ਹੀ ਰੂਪ ਹਨ।

ਜਿਸ ਤਰ੍ਹਾਂ ਮਦਾਰੀ ਤਮਾਸ਼ਾ ਪਸਾਰ ਕੇ ਫਿਰ ਇਕੱਠਾ ਕਰ ਲੈਂਦਾ ਹੈ ਪਰ ਆਪ ਉਸ ਤੋਂ ਨਿਰਲੇਪ ਰਹਿੰਦਾ ਹੈ। ਇਸੇ ਪ੍ਰਕਾਰ ਪ੍ਰਮੇਸਰ ਨੇ ਸ੍ਰਿਸ਼ਟੀ ਰਚੀ ਹੈ। ਫਿਰ ਜਿਸ ਪ੍ਰਕਾਰ ਸੋਨਾ ਗਹਿਣਾ ਬਣ ਕੇ ਫਿਰ ਵੀ ਸੋਨਾ ਹੀ ਰਹਿੰਦਾ ਹੈ, ਇਸੇ ਪ੍ਰਕਾਰ ਪ੍ਰਮੇਸਰ ਜਗਤ ਰੂਪ ਬਣ ਕੇ ਵੀ ਬ੍ਰਹਮ ਰੂਪ ਹੈ। ਫਿਰ ਇਹਨਾਂ ਖੰਡਾ, ਬ੍ਰਹਮੰਡਾ ਦਾ, ਅਧਿਸ਼ਠਾਨ ਪ੍ਰਮੇਸਰ ਹੋਣ ਕਰਕੇ ਬ੍ਰਹਮ ਬੇਤਿਆਂ ਨੂੰ ਇਹ ਖੰਡ ਬ੍ਰਹਮੰਡ ਵੀ ਸੱਚ ਸਰੂਪ ਹੀ ਪ੍ਰਤੀਤ ਹੁੰਦੇ ਹਨ।

**ਅਥਵਾ :** ਹੇ (ਸਚੇ) ਸੱਚੇ ਪਾਤਸ਼ਾਹ! ਜੋ *੨੧ ਪੁਰੀਆਂ ਵਾਲਾ (ਬ੍ਰਹਮ) ਵੱਡਾ (ਅੰਡ) ਆਂਡਾ ਤੇ ਨੌਂ ਖੰਡ ਹਨ, ਇਹ ਵੀ ਤੇਰੇ ਹੀ ਬਣਾਏ ਹੋਏ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ! ਜੋ ਨੌਂ ਖੰਡ ਤੇ ਬ੍ਰਹਮੰਡ ਆਦਿਕ ਹਨ, ਇਹ ਤੇਰੇ ਵਿਚ ਕਲਪਿਤ ਰੂਪ ਹਨ ਭਾਵ ਇਹ ਸਾਰੇ ਤੇਰੇ ਵਿਚ ਮਾਇਆ ਮਾਤਰ ਕਲਪੇ ਹੋਏ ਹਨ ਤੇ ਤੂੰ ਇਹਨਾਂ ਸਾਰਿਆਂ ਦਾ ਅਧਿਸ਼ਠਾਨ ਸਰੂਪ ਹੈਂ।

## ਸਚੇ ਤੇਰੇ ਲੋਅ; ਸਚੇ ਆਕਾਰ ॥

ਹੇ ਪ੍ਰਮੇਸਰ! ਤੇਰੇ ਰਚੇ ਹੋਏ (ਲੋਅ) ਤਿੰਨੇ ਲੋਕ **ਵਾ:** ਚੌਦਾਂ ਲੋਕ ਵੀ ਸੱਚੇ ਹਨ ਅਤੇ ਤੇਰੇ ਪੈਦਾ ਕੀਤੇ ਹੋਏ ਸਾਰੇ ਆਕਾਰ ਵੀ ਸੱਚੇ ਹਨ। ਕਿਉਂਕਿ ਤੂੰ ਇਹਨਾਂ ਦਾ ਅਧਿਸ਼ਠਾਨ ਸਰੂਪ ਹੈ। (ਜਿਸ ਦਾ ਅਧਿਸ਼ਠਾਨ ਸੱਚਾ ਹੋਵੇ ਉਹ ਵਸਤੂ ਵੀ ਸੱਚੀ ਹੁੰਦੀ ਹੈ)

**ਅਥਵਾ :** ਹੇ ਸੱਚੇ ਪਾਤਸ਼ਾਹ! ਤੇਰਾ ਹੀ **ਖਟ ਜੋਤੀਆਂ ਵਿਚ (ਲੋਅ) ਪ੍ਰਕਾਸ਼ ਹੋ ਰਿਹਾ ਹੈ ਭਾਵ ਤੂੰ ਹੀ ਸਾਰਿਆਂ ਵਿਚ ਪ੍ਰਕਾਸ਼ ਕਰਨ ਵਾਲਾ ਹੈ ਅਤੇ ਹੇ ਸੱਚੇ ਪਾਤਸ਼ਾਹ! ਸਾਰੇ (ਆਕਾਰ) ਰੂਪ ਵੀ ਤੇਰੇ ਹੀ ਹਨ।

**ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥** *(ਅੰਗ : ੫੧੯)*

**ਅਥਵਾ :** ਹੇ ਸੱਚੇ ਪਾਤਸ਼ਾਹ! ਜੋ (ਲੋਅ) ਪ੍ਰਕਾਸ਼ ਕਰਨ ਵਾਲੇ ਚੰਦ ਸੂਰਜ ਆਦਿਕ ਖਟ ਜੋਤੀ ਹਨ, ਇਹ ਵੀ ਤੇਰੇ ਬਣਾਏ ਹੋਏ ਹਨ ਅਤੇ ਜੋ (ਆ+ਕਾ+ਰ) 'ਅ' ਤੋਂ ਵਿਸ਼ਨੂੰ 'ਕਾ' ਤੋਂ ਕਰਤਾ ਭਾਵ ਬ੍ਰਹਮਾ ਅਤੇ 'ਰ' ਤੋਂ ਰੁਦਰ ਭਾਵ ਸ਼ਿਵਜੀ ਆਦਿਕਾਂ ਦੇ ਆਕਾਰ ਹਨ, ਇਹ ਵੀ ਤੇਰੇ ਹੀ ਬਣਾਏ ਹੋਏ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ! ਜਿੰਨੇ ਵੀ ਖਟ ਜੋਤੀ ਆਦਿਕ (ਲੋਅ) ਪ੍ਰਕਾਸ਼ ਕਰਨ ਵਾਲੇ ਮੰਨੇ ਹਨ ਅਤੇ ਜਿੰਨੇ ਵੀ ਆਕਾਰ ਹਨ। ਇਹ ਸਾਰੇ ਤੇਰੇ ਵਿਚ ਕਲਪਿਤ ਰੂਪ ਹਨ, ਤੂੰ ਸਾਰਿਆਂ ਦਾ ਅਧਿਸ਼ਠਾਨ ਸਰੂਪ ਹੋਣ ਕਰਕੇ ਸੱਚਾ ਹੈ।

## ਸਚੇ ਤੇਰੇ ਕਰਣੇ; ਸਰਬ ਬੀਚਾਰ ॥

ਹੇ ਸੱਚੇ ਪਾਤਸ਼ਾਹ! ਜਿਹੜੇ (ਸਰਬ) ਸਾਰੇ (ਬੀਚਾਰ) ਵਿਚਾਰ (ਕਰਣੇ) ਕਰਨੇ ਹਨ ਇਹ ਵੀ ਤੇਰੇ ਕਰਕੇ ਹੋ ਰਹੇ ਹਨ, ਕਿਉਂਕਿ ਤੁਹਾਡੀ ਚੇਤਨਤਾ ਤੋਂ ਬਿਨਾਂ ਤਾਂ ਸਾਰੇ ਮੁਰਦੇ ਹਨ ਤੇ ਮੁਰਦੇ ਕੋਈ ਵਿਚਾਰ ਨਹੀਂ ਕਰ ਸਕਦੇ। ਇਉਂ ਜਿੰਨੇ ਵੀ ਵਿਚਾਰ ਕਰਨੇ ਹਨ, ਉਹ ਤੇਰਾ ਹੀ ਰੂਪ ਹਨ।

**ਅਥਵਾ :** ਜਿਵੇਂ ਘੁਮਿਆਰ ਦਾ ਚੱਕ ਤੇ ਡੰਡਾ ਘੜੇ ਨੂੰ ਬਣਾਉਣ ਦਾ ਸਾਧਨ ਹੁੰਦੇ ਹਨ। ਇਸੇ ਪ੍ਰਕਾਰ, ਹੇ ਸੱਚੇ ਪਾਤਸ਼ਾਹ! ਜੋ ਸੂਖਮ ਤੱਤ ਤੇ ਤਿੰਨ ਗੁਣ ਸੰਸਾਰ ਨੂੰ ਬਣਾਉਣ ਦੇ (ਕਰਣੇ) ਸਾਧਨ ਮੰਨੇ ਗਏ ਤੱਤ ਹਨ **ਵਾ:** ਜੋ ਸੰਸਾਰ ਆਦਿਕ ਦੇ (ਕਰਣੇ) ਕਰਤੱਬ ਤੇ (ਸਰਬ) ਸਾਰੇ ਜੋ (ਬੀਚਾਰ) ਵਿਚਾਰ ਹਨ, ਇਹ ਵੀ ਤੇਰੇ ਹੀ ਰਚੇ ਹੋਏ ਹਨ।

---

* **੨੧ ਪੁਰੀਆਂ :** ਸੱਤ ਦੀਪ, ਸੱਤ ਉਪਰਲੇ ਲੋਕ, ਸੱਤ ਪਾਤਾਲ।

** **ਖਟ ਜੋਤੀ :** ਪ੍ਰਕਾਸ਼ ਕਰਨ ਵਾਲੇ ਛੇ ਪਦਾਰਥ ੧. ਚੰਦਰਮਾ, ੨. ਸੂਰਜ, ੩. ਤਾਰੇ, ੪. ਬਿਜਲੀ, ੫. ਅਗਨੀ, ੬. ਬੁੱਧੀ ਜਾਂ ਟਟਹਿਣਾਂ।

**ਅਥਵਾ :** ਜੋ ਪੰਜ ਸੂਖਮ ਤੱਤ ਤੇ ਤਿੰਨ ਗੁਣ ਆਦਿਕ (ਕਰਣੇ) ਸਾਧਨ ਤੇ (ਸਰਬ ਬੀਚਾਰ) ਸਾਰੀਆਂ ਵਿਚਾਰਾਂ ਹਨ, ਇਹ ਤੇਰੇ ਵਿਚ ਕਲਪਿਤ ਰੂਪ ਹਨ ਅਤੇ ਤੂੰ ਇਹਨਾਂ ਦਾ ਅਧਿਸ਼ਠਾਨ ਸਰੂਪ ਹੈ।

## ਸਚਾ ਤੇਰਾ ਅਮਰੁ; ਸਚਾ ਦੀਬਾਣੁ ॥

ਹੇ ਸੱਚੇ ਪਾਤਸ਼ਾਹ! ਤੇਰਾ (ਅਮਰੁ) ਹੁਕਮ ਵੀ ਸੱਚਾ ਹੈ ਅਤੇ ਸਾਧਸੰਗਤ ਰੂਪ ਦੀਬਾਣ ਵੀ ਸੱਚਾ ਹੈ।

**ਅਥਵਾ :** ਜੋ ਤੇਰਾ (ਅਮਰੁ) ਮ੍ਰਿਤੂ ਤੋਂ ਰਹਿਤ ਸਰੂਪ ਹੈ ਉਹ ਵੀ ਸੱਚਾ ਹੈ ਅਤੇ ਤੇਰਾ (ਦੀਬਾਣੁ) ਆਸਰਾ ਵੀ ਸੱਚਾ ਹੈ।

**ਅਥਵਾ :** ਸਾਰਿਆਂ ਦਾ ਅਧਿਸ਼ਠਾਨ ਸਰੂਪ ਹੋਣ ਕਰਕੇ ਤੇਰਾ (ਅਮਰੁ) ਰਾਜ ਵੀ ਸੱਚਾ ਹੈ ਅਤੇ ਤੇਰੀ ਸੰਸਾਰ ਰੂਪ (ਦੀਬਾਣੁ) ਕਚਿਹਰੀ ਵੀ ਸੱਚੀ ਹੈ। **ਵਾ:** ਜੋ ਤੇਰਾ ਸੰਸਾਰ ਰੂਪ (ਦੀਬਾਣੁ) ਦੀਵਾਨ ਲੱਗਾ ਹੋਇਆ ਹੈ, ਇਹ ਵੀ ਸੱਚਾ ਹੈ।

## ਸਚਾ ਤੇਰਾ ਹੁਕਮੁ; ਸਚਾ ਫੁਰਮਾਣੁ ॥

ਹੇ ਪ੍ਰਮੇਸਰ! ਤੇਰਾ ਹੁਕਮ ਵੀ ਸੱਚਾ ਹੈ ਅਤੇ ਹੁਕਮ ਦਾ ਫੁਰਮਾਉਣਾ ਵੀ ਸੱਚਾ ਹੈ।

**ਅਥਵਾ :** ਹੇ ਸੱਚੇ ਪਾਤਸ਼ਾਹ! ਤੇਰਾ ਮੌਤ ਰੂਪ ਹੁਕਮ ਵੀ ਸੱਚਾ ਹੈ। ਭਾਵ ਜਦੋਂ ਤੇਰਾ ਹੁਕਮ ਹੁੰਦਾ ਹੈ ਤਾਂ "**ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥**" ਸਭ ਨੂੰ ਸੰਸਾਰ ਤੋਂ ਜਾਣਾ ਪੈਂਦਾ ਹੈ।

**ਹੁਕਮੇ ਜੰਮਣੁ ਹੁਕਮੇ ਮਰਣਾ ॥** *(ਅੰਗ : ੫੬੪)*

ਅਤੇ ਜੋ ਤੇਰਾ ਸ੍ਰਿਸ਼ਟੀ ਦੇ ਉਧਾਰ ਵਾਸਤੇ ਸਤਿਗੁਰਾਂ ਦੁਆਰਾ (ਫੁਰਮਾਣੁ) ਫਰਮਾਉਣਾ ਹੈ, ਇਹ ਵੀ ਸੱਚਾ ਹੈ।

**ਅਥਵਾ :** ਹੇ ਸੱਚੇ ਪਾਤਸ਼ਾਹ! ਤੇਰਾ ਹੁਕਮ ਵੀ ਸੱਚਾ ਹੈ ਜੋ ਤੇਰਾ ਤੱਤ-ਬੇਤਿਆਂ ਦੁਆਰਾ (ਫੁਰਮਾਣੁ) ਫੁਰਮਾਉਣਾ ਹੈ ਕਿ ਹੇ ਜੀਵ! ਤੂੰ ਆਪਾ ਭਾਵ ਛੱਡਣਾ ਕਰ, ਤੂੰ ਤਾਂ ਬ੍ਰਹਮ ਰੂਪ ਹੈ।

**ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰਹੈ ॥** *(ਅੰਗ : ੩੫੪)*

ਤੇਰਾ ਇਹ ਫੁਰਮਾਉਣਾ ਵੀ ਸੱਚਾ ਹੈ।

**ਅਥਵਾ :** ਹੇ ਸੱਚੇ ਪਾਤਸ਼ਾਹ! ਜੋ ਤੇਰਾ ਨਾਮ ਜਪਣ ਦਾ ਹੁਕਮ ਹੈ,

**ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥** *(ਅੰਗ : ੭੨)*

ਇਹ ਵੀ ਸੱਚਾ ਹੈ ਅਤੇ ਜਿਹੜੇ ਇਸ ਹੁਕਮ ਦੇ (ਫੁਰਮਾਣੁ) ਫੁਰਮਾਉਣ ਵਾਲੇ ਸੰਤ-ਭਗਤ ਹਨ, ਉਹ ਵੀ ਸੱਚੇ ਹਨ।

**ਅਥਵਾ :** ਹੇ ਸੱਚੇ ਪ੍ਰਮੇਸਰ! ਤੇਰਾ ਹੁਕਮ ਤੇ ਫੁਰਮਾਨ ਦੋਵੇਂ ਅਧਿਅਸਤ ਭਾਵ ਕਲਪਿਤ ਰੂਪ ਹਨ ਅਤੇ ਤੂੰ ਇਹਨਾਂ ਦਾ ਅਧਿਸ਼ਠਾਨ ਸਰੂਪ ਹੋਣ ਕਰਕੇ ਸੱਚਾ ਹੈ।

## ਸਚਾ ਤੇਰਾ ਕਰਮੁ; ਸਚਾ ਨੀਸਾਣੁ ॥

ਹੇ ਸੱਚੇ ਪਾਤਸ਼ਾਹ! ਜੋ ਤੇਰੀ ਪ੍ਰਾਪਤੀ ਵਾਸਤੇ (ਕਰਮੁ) ਨਿਸ਼ਕਾਮ ਕਰਮ ਕਰਨੇ ਹਨ, ਉਹ ਵੀ ਸੱਚੇ ਹਨ ਅਤੇ ਜੋ ਤੂੰ ਸਾਰਿਆਂ ਦੇ ਮੱਥੇ 'ਤੇ (ਨੀਸਾਣੁ) ਲੇਖ ਲਿਖਿਆ ਹੋਇਆ ਹੈ, ਇਹ ਵੀ ਸੱਚਾ ਹੈ। **ਵਾ:** ਜੋ ਤੇਰਾ ਭਗਤਾਂ ਦੇ ਵਾਸਤੇ (ਨੀਸਾਣੁ) ਪ੍ਰਗਟ ਹੋਣਾ ਹੈ ਭਾਵ ਅਵਤਾਰ ਧਾਰਨਾ ਹੈ, ਉਹ ਵੀ ਸੱਚਾ ਹੈ।

**ਅਥਵਾ :** ਹੇ ਸੱਚੇ ਪਾਤਸ਼ਾਹ! ਜੋ ਤੇਰਾ ਪ੍ਰਪੰਚ ਰੂਪ (ਕਰਮੁ) ਕਰਤੱਬ ਹੈ ਭਾਵ ਜੋ ਤੂੰ ਉਤਮ ਮੱਧਮ, ਕਨਿਸ਼ਟ ਰੂਪ ਸੰਸਾਰ ਬਣਾਇਆ ਹੈ ਇਹ ਵੀ ਤੇਰੇ ਵਿਚ ਅਧਿਅਸਤ ਭਾਵ ਕਲਪਿਤ ਰੂਪ ਹੋਣ ਕਰਕੇ ਸੱਚਾ ਹੀ ਹੈ, ਕਿਉਂਕਿ ਜਿਸ ਦਾ ਅਧਿਸ਼ਠਾਨ ਸੱਚਾ ਹੋਵੇ, ਉਸ ਵਿਚ ਅਧਿਅਸਤ ਵਸਤੂ ਵੀ ਸੱਚ ਹੁੰਦੀ ਹੈ। ਫਿਰ ਤੇਰਾ ਜੋ

ਬ੍ਰਹਮਬੇਤਿਆਂ ਦੇ ਹਿਰਦੇ ਵਿਚ ਅਧਿਸ਼ਠਾਨ ਸਰੂਪ ਹੋ ਕੇ (ਨੀਸਾਣੁ) ਪ੍ਰਗਟ ਹੋਣਾ ਹੈ, ਇਹ ਵੀ ਸੱਚਾ ਹੈ। **ਵਾ:** ਜੋ ਤੇਰੇ ਨਾਮ ਦਾ ਹਿਰਦੇ ਦੇ ਵਿਚ (ਨੀਸਾਣੁ) ਝੰਡੇ ਦੀ ਨਿਆਈਂ (ਨੀਸਾਣੁ) ਪ੍ਰਗਟ ਹੋਣਾ ਹੈ, ਇਹ ਵੀ ਸੱਚਾ ਹੈ। **ਵਾ:** ਤੇਰਾ ਨਾਮ ਰੂਪ (ਨੀਸਾਣੁ) ਪਰਵਾਨਾ, ਟੌਂਬੂ ਵੀ ਸੱਚਾ ਹੈ।

**ਅਥਵਾ :** ਹੇ ਅਕਾਲ ਪੁਰਖ ! ਆਪ ਜੀ ਦੀ ਕਰਮ ਬਖਸ਼ੀ ਵੀ ਸੱਚੀ ਹੈ ਅਤੇ ਆਪ ਦਾ ਬ੍ਰਹਮ-ਬੇਤਿਆਂ ਵਿਚ (ਨੀਸਾਣੁ) ਪ੍ਰਗਟ ਹੋਣਾ ਵੀ ਸੱਚਾ ਹੈ।

## ਸਚੇ ਤੁਧੁ ਆਖਹਿ; ਲਖ ਕਰੋੜਿ ॥

ਹੇ ਸੱਚੇ ਅਕਾਲ ਪੁਰਖ ! (ਤੁਧੁ) ਤੁਹਾਨੂੰ (ਲਖ) ਲੱਖਾਂ ਜੀਵ (ਕਰੋੜਿ) ਕਰੋੜਾਂ ਵਾਰੀ (ਆਖਹਿ) ਆਖਦੇ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ ! (ਤੁਧੁ) ਤੁਹਾਡੇ ਜਸ ਨੂੰ (ਲਖ) ਲੱਖਾਂ ਦੇਵਤੇ (ਕਰੋੜਿ) ਕਰੋੜਾਂ ਮਨੁੱਖ **ਵਾ:** (ਲਖ) ਲੱਖਾਂ ਜੀਵ ਤੇ (ਕਰੋੜਿ) ਤੇਤੀ ਕਰੋੜ ਦੇਵਤੇ (ਆਖਹਿ) ਉਚਾਰਨ ਕਰਦੇ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ ! ਕਰੋੜਾਂ ਹੀ ਤੇਰੇ ਲੱਖਾਂ ਸਰੂਪਾਂ ਦਾ (ਆਖਹਿ) ਕਥਨ ਕਰਦੇ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ ! ਕਰੋੜਾਂ ਹੀ ਤੇਰੇ ਲਖ ਸਰੂਪ ਦਾ (ਆਖਹਿ) ਕਥਨ ਕਰਦੇ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ ! ਕਰੋੜਾਂ ਹੀ ਤੈਨੂੰ (ਲਖ) ਲਖਣ ਭਾਵ ਜਾਨਣ ਵਾਸਤੇ ਤੇਰੇ ਨਾਮ ਦੀ ਤਾਈਂ (ਆਖਹਿ) ਕਹਿੰਦੇ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ ! ਲੱਖਾਂ ਕਰੋੜਾਂ (ਤੁਧੁ) ਤੇਰੇ ਮਾਇਆ ਸਬਲਪੁਣੇ ਦੇ ਸਰੂਪ ਨੂੰ (ਆਖਹਿ) ਕਥਨ ਕਰਦੇ ਹਨ। ਫਿਰ ਇਹ ਸਾਰੇ ਹੀ ਤੇਰੇ ਵਿਚ ਅਧਿਅਸਤ ਰੂਪ ਹਨ ਤੇ ਤੂੰ ਸਾਰਿਆਂ ਵਿਚ ਅਧਿਸ਼ਠਾਨ ਸਰੂਪ ਹੈਂ।

## ਸਚੈ ਸਭਿ ਤਾਣਿ; ਸਚੈ ਸਭਿ ਜੋਰਿ ॥

ਹੇ ਸੱਚੇ ਪਾਤਸ਼ਾਹ ! ਤੇਰਾ (ਸਭਿ) ਸਾਰਾ (ਤਾਣਿ) ਬਲ ਵੀ ਸੱਚਾ ਹੈ ਅਤੇ ਜੋ (ਸਭਿ) ਸਭ ਦਾ ਤੇਰੇ ਨਾਲ ਬਿਰਤੀ ਦਾ ਬ੍ਰਹਮਾਕਾਰ ਹੋ ਕੇ (ਜੋਰਿ) ਜੁੜਨਾ ਹੈ, ਇਹ ਵੀ ਸੱਚਾ ਹੈ।

**ਅਥਵਾ :** ਜੋ (ਸਭਿ) ਸਾਰਾ ਸਰੀਰਕ (ਤਾਣਿ) ਬਲ ਹੈ ਅਤੇ ਜੋ ਮਨ ਵਿਚ (ਸਭਿ) ਸਾਰੀਆਂ ਰਿਧੀਆਂ-ਸਿਧੀਆਂ ਦਾ ਜੋਰ ਹੋਣਾ ਹੈ, ਇਹ ਵੀ ਸੱਚੇ ਪਾਤਸ਼ਾਹ ਤੁਹਾਡਾ ਹੀ ਬਣਾਇਆ ਹੋਇਆ ਹੈ ਭਾਵ ਤੁਹਾਡੇ ਆਸਰੇ ਹੀ ਹੈ।

**ਅਥਵਾ :** ਜੋ ਬਿਬੇਕ ਦਾ (ਤਾਣਿ) ਬਲ ਹੈ, ਇਹ ਵੀ ਸਭ ਸੱਚਾ ਹੈ, ਅਤੇ ਜੋ ਜੀਵ-ਈਸ਼ ਦੀ ਏਕਤਾ ਦਾ (ਜੋਰਿ) ਜੋੜ ਹੋਣਾ ਹੈ, ਮਿਲਾਪ ਹੋਣਾ ਹੈ **ਵਾ:** ਜੋ ਬਿਰਤੀ ਦਾ (ਜੋਰਿ) ਜੁੜਨਾ ਹੈ, ਇਹ ਵੀ ਸਭ ਸੱਚਾ ਹੈ।

**ਅਥਵਾ :** ਹੇ ਸੱਚੇ ਪਾਤਸ਼ਾਹ ! ਜੋ (ਸਭਿ) ਸਾਰਾ ਸਰੀਰਕ (ਤਾਣਿ) ਬਲ ਤੇ (ਸਭਿ) ਸਾਰੀਆਂ ਰਿਧੀਆਂ-ਸਿਧੀਆਂ ਦਾ ਜੋਰ ਹੈ, ਇਹ ਸਭ ਤੁਹਾਡੇ ਵਿਚ ਅਧਿਅਸਤ ਅਤੇ ਤੁਸੀਂ ਇਹਨਾਂ ਸਾਰਿਆਂ ਦੇ ਅਧਿਸ਼ਠਾਨ ਸਰੂਪ ਹੋ।

## ਸਚੀ ਤੇਰੀ ਸਿਫਤਿ; ਸਚੀ ਸਾਲਾਹ ॥

ਹੇ ਸੱਚੇ ਪਾਤਸ਼ਾਹ ! ਜੋ ਤੇਰੀ ਸਿਫਤ ਕਰਨੀ ਹੈ ਇਹ ਸੱਚੀ ਹੈ ਅਤੇ ਜੋ ਤੈਨੂੰ (ਸਾਲਾਹ) ਸਾਲਾਹੁਣਾ ਹੈ, ਇਹ ਵੀ ਸੱਚਾ ਹੈ।

**ਅਥਵਾ :** ਜੋ ਤੇਰੀ (ਸਿਫਤਿ) ਇਕੱਲੇ ਬੈਠ ਕੇ ਭਗਤੀ ਕਰਨੀ ਹੈ ਇਹ ਵੀ ਸੱਚੀ ਹੈ ਅਤੇ ਜੋ (ਸਾਲਾਹ) ਬਹੁਤਿਆਂ ਵਿਚ ਮਿਲ ਕੇ ਕੀਰਤਨ ਕਰਨਾ ਹੈ, ਇਹ ਵੀ ਸੱਚਾ ਹੈ।

**ਅਥਵਾ :** ਅਰਬੀ ਵਿਚ 'ਸਿਫਤਿ' ਨਾਮ ਬੰਦਗੀ ਦਾ ਹੈ ਅਤੇ 'ਸਾਲਾਹ' ਨਾਮ ਮੁਕਤੀ ਦਾ ਹੈ। ਹੇ ਪ੍ਰਮੇਸਰ ! ਤੇਰੀ (ਸਿਫਤਿ) ਬੰਦਗੀ ਵੀ ਸੱਚੀ ਹੈ ਅਤੇ ਤੇਰੀ ਪ੍ਰਾਪਤੀ ਰੂਪ (ਸਾਲਾਹ) ਮੁਕਤੀ ਵੀ ਸੱਚੀ ਹੈ।

**ਅਥਵਾ :** ਹੇ ਸੱਚੇ ਪਾਤਸ਼ਾਹ! ਤੇਰੀ ਸਿਫਤ ਵੀ ਅਧਿਅਸਤ ਰੂਪ ਹੈ ਅਤੇ ਜੋ ਸਿਫਤ ਦਾ ਅੱਗੇ ਸਾਲਾਹੁਣਾ ਹੈ, ਇਹ ਵੀ ਤੇਰੇ ਅਧਿਸ਼ਠਾਨ ਰੂਪ ਵਿਚ ਕਲਪਿਤ ਰੂਪ ਹੀ ਹੈ।

## ਸਚੀ ਤੇਰੀ ਕੁਦਰਤਿ; ਸਚੇ ਪਾਤਿਸਾਹ ॥

ਹੇ ਵਾਹਿਗੁਰੂ ਪ੍ਰਮੇਸਰ! ਤੇਰੀ (ਕੁਦਰਤਿ) ਸ਼ਕਤੀ ਵੀ ਸੱਚੀ ਹੈ ਅਤੇ ਤੁਸੀਂ ਆਪ ਵੀ ਸੱਚੇ ਪਾਤਸ਼ਾਹ ਹੋ। **ਵਾ:** ਆਪ ਸਰੂਪ ਰੂਪ (ਪਾਤਿ) ਤਖਤ ਦੇ (ਸਾਹ) ਮਾਲਕ ਹੋ।

**ਅਥਵਾ :** ਹੇ ਸੱਚੇ ਪਾਤਸ਼ਾਹ! ਤੁਹਾਡੀ ਚੇਤਨ ਸੱਤਾ ਰੂਪ (ਕੁਦਰਤਿ) ਸ਼ਕਤੀ ਵੀ ਸੱਚੀ ਹੈ ਅਤੇ ਤੁਸੀਂ ਆਪ ਹੀ ਸੱਚੇ ਸਰੂਪ ਰੂਪ (ਪਾਤਿ) ਤਖਤ ਦੇ (ਸਾਹ) ਮਾਲਕ ਬਣਾਉਣ ਵਾਲੇ ਹੋ।

## ਨਾਨਕ; ਸਚੁ ਧਿਆਇਨਿ ਸਚੁ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਵੇਂ ਨਦੀਆਂ, ਨਾਲੇ ਸਮੁੰਦਰ ਵਿਚ ਜਾ ਕੇ ਸਮੁੰਦਰ ਦਾ ਰੂਪ ਹੀ ਹੋ ਜਾਂਦੇ ਹਨ। ਇਸੇ ਪ੍ਰਕਾਰ ਜੋ ਸਚ ਸਰੂਪ ਨੂੰ (ਧਿਆਇਨਿ) ਧਿਆਉਂਦੇ ਹਨ, ਉਹ ਸੱਚ ਸਰੂਪ ਹੀ ਹੋ ਜਾਂਦੇ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ! ਜੋ ਤੁਹਾਨੂੰ (ਸਚੁ) ਨਿਸ਼ਚੇ ਕਰਕੇ (ਧਿਆਇਨਿ) ਧਿਆਉਂਦੇ ਹਨ। ਉਹ ਬ੍ਰਹਮਾਨੰਦ ਦੀ ਪ੍ਰਾਪਤੀ ਕਰਕੇ (ਸਚੁ) ਸੁਖੀ ਹੁੰਦੇ ਹਨ। **ਵਾ:** ਉਹਨਾਂ ਨੂੰ (ਸਚੁ) ਸੁੱਖ ਦੀ ਪ੍ਰਾਪਤੀ ਹੁੰਦੀ ਹੈ।

## ਜੋ ਮਰਿ ਜੰਮੇ; ਸੁ ਕਚੁਨਿ ਕਚੁ ॥੧॥

*(ਦੂਸਰਾ ਪਾਠ- ਕਚੁ ਨਿਕਚੁ)*

(ਜੋ) ਜਿਹੜੇ (ਮਰਿ ਜੰਮੇ) ਜੰਮਣ-ਮਰਨ ਵਾਲਿਆਂ ਦੀ ਪ੍ਰਾਪਤੀ ਕਰਦੇ ਹਨ ਭਾਵ ਜੰਮਦੇ ਤੇ ਮਰਦੇ ਹਨ। (ਸੁ) ਉਹ (ਕਚੁਨਿ) ਕਚ ਤੋਂ ਵੀ (ਕਚੁ) ਕੱਚੇ ਹਨ। **ਵਾ:** (ਸੁ) ਉਹ (ਕਚੁ) ਕੱਚ ਤੋਂ ਵੀ (ਨਿਕਚੁ) ਨਿਕੰਮੇ ਹਨ। ਉਹ ਤਾਂ ਕੱਚੇ ਵਿਸ਼ਿਆਂ ਵਿਚ ਲੱਗ ਕੇ ਜੰਮਦੇ ਮਰਦੇ ਰਹਿੰਦੇ ਹਨ।

**ਅਥਵਾ :** ਜੋ (ਕਚੁ) ਕੱਚੇ ਅਗਿਆਨੀ ਪੁਰਖ ਹਨ, ਉਹ (ਕਚੁਨਿ) ਕੱਚ ਦੀ ਨਿਆਈਂ (ਕਚੁ) ਕੱਚੇ ਵਿਸ਼ਿਆਂ ਵਿਚ ਲੱਗੇ ਹਨ, ਉਹ (ਜੰਮੇ) ਜੰਮਦੇ (ਮਰਿ) ਮਰਦੇ ਰਹਿੰਦੇ ਹਨ, ਭਾਵ ਉਹ ਕਿਸੇ ਪ੍ਰਕਾਰ ਵੀ ਮੁਕਤੀ ਨਹੀਂ ਹੋ ਸਕਦੇ।

**ਅਥਵਾ :** ਜੋ ਜੰਮਣ ਮਰਨ ਵਾਲਿਆਂ ਦੀ ਪੂਜਾ ਕਰਦੇ ਹਨ, ਉਹ ਕੱਚ ਤੋਂ ਵੀ ਕੱਚੇ ਹਨ।

## ਅਰਥ ਨੰ : ੧

## ਮਃ ੧ ॥

**ਪ੍ਰਸ਼ਨ :** ਸ਼ੇਖ ਬ੍ਰਹਮ ਕਹਿਣ ਲੱਗਾ ਕਿ ਮਹਾਰਾਜ! ਪ੍ਰਮੇਸਰ ਦੀ ਵਡਿਆਈ ਵੱਡੀ ਕਿਉਂ ਹੈ?

**ਉੱਤਰ :** ਤਾਂ ਹਜ਼ੂਰ ਫੁਰਮਾਉਂਦੇ ਹਨ :

**ਵਾ:** ਜੇ ਪ੍ਰਮੇਸਰ ਕਹੇ ਕਿ ਮੇਰੇ ਅੱਗੇ ਪ੍ਰਾਥਨਾ ਕਿਉਂ ਕਰਦਾ ਹੈਂ। ਤਾਂ ਇਸ ਦਾ ਉੱਤਰ ਹੈ ਕਿ ਪ੍ਰਮੇਸਰ ਤੂੰ ਵੱਡਾ ਹੈ। ਇਸ ਲਈ ਮੈਂ ਤੇਰੇ ਅੱਗੇ ਪ੍ਰਾਥਨਾ ਕਰਦਾ ਹਾਂ। ਜੇ ਪ੍ਰਮੇਸਰ ਅੱਗੋਂ ਕਹੇ ਕੇ ਮੈਂ ਕਿਸ ਪ੍ਰਕਾਰ ਵੱਡਾ ਹਾਂ। ਤਾਂ ਹਜ਼ੂਰ ਦੱਸਦੇ ਹਨ ਕਿ ਉਹ ਪ੍ਰਮੇਸਰ ਕਿਸ ਪ੍ਰਕਾਰ ਵੱਡਾ ਹੈ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਵਡੀ ਵਡਿਆਈ; ਜਾ ਵਡਾ ਨਾਉ ॥

ਹੇ ਸ਼ੇਖ ਬ੍ਰਹਮ! ਪ੍ਰਮੇਸਰ ਦੀ ਵਡਿਆਈ ਇਸ ਕਰਕੇ ਵੱਡੀ ਹੈ (ਜਾ) ਕਿਉਂਕਿ ਪ੍ਰਮੇਸਰ ਦਾ (ਨਾਉ) ਨਾਮ ਸਾਰੇ ਸਾਧਨਾਂ ਤੋਂ ਵੱਡਾ ਹੈ। ਪ੍ਰਮੇਸਰ ਦੇ ਨਾਮ ਕਰਕੇ ਹੀ ਜੀਵ ਜਮਾਂ ਦੀ ਫਾਹੀ ਵਿਚ ਨਹੀਂ ਪੈਂਦਾ ਹੈ।

**ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥** *(ਅੰਗ : ੧੩੬੩)*

**ਪ੍ਰਸ਼ਨ :** ਮਹਾਰਾਜ! ਉਸ ਪ੍ਰਮੇਸਰ ਦੀ ਵਡਿਆਈ ਕਿਵੇਂ ਵੱਡੀ ਹੈ? ਇਸ ਬਾਰੇ ਹੋਰ ਦੱਸਣਾ ਕਰੋ।

## ਵਡੀ ਵਡਿਆਈ; ਜਾ ਸਚੁ ਨਿਆਉ ॥

**ਉੱਤਰ :** ਹੇ ਸੇਖ ਬ੍ਰਹਮ! ਉਸ ਪ੍ਰਮੇਸਰ ਦੀ ਵਡਿਆਈ ਇਸ ਕਰਕੇ ਵੱਡੀ ਹੈ (ਜਾ) ਕਿਉਂਕਿ ਉਹ ਪ੍ਰਮੇਸਰ (ਸਚੁ) ਸੱਚਾ (ਨਿਆਉ) ਨਿਆਂ ਕਰਦਾ ਹੈ। ਭਾਵ ਨਿਆਂ ਕਰਨ ਵੇਲੇ ਉਹ ਕਿਸੇ ਦਾ ਲਿਹਾਜ ਨਹੀਂ ਕਰਦਾ, ਨਾ ਕਿਸੇ ਪਾਸੋਂ ਵੱਢੀ ਲੈਂਦਾ ਹੈ ਅਤੇ ਨਾ ਉਹ ਕਿਸੇ ਦੀ ਨਿਆਜ ਸ਼ੀਰਨੀ ਦਾ ਭੁੱਖਾ ਹੈ।

**ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥** *(ਅੰਗ : ੮੪)*

## ਵਡੀ ਵਡਿਆਈ; ਜਾ ਨਿਹਚਲ ਥਾਉ ॥

ਪ੍ਰਮੇਸਰ ਦੀ ਵਡਿਆਈ ਇਸ ਕਰਕੇ ਵੱਡੀ ਹੈ (ਜਾ) ਕਿਉਂਕਿ ਉਸ ਦਾ (ਥਾਉ) ਸਰੂਪ (ਨਿਹਚਲ) ਅਚੱਲ ਹੈ। ਭਾਵ ਉਹ ਇਕ ਰਸ ਰਹਿੰਦਾ ਹੈ, ਜੰਮਣ-ਮਰਨ ਵਿਚ ਨਹੀਂ ਆਉਂਦਾ। ਹੋਰ ਸਾਰੀ ਦੁਨੀਆਂ ਤਾਂ ਕਾਲ ਦੇ ਵੱਸ ਹੈ।

**ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥**
**ਸਿਵ ਪੁਰੀ ਕਾ ਹੋਇਗਾ ਕਾਲਾ ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥** *(ਅੰਗ : ੨੩੭)*

## ਵਡੀ ਵਡਿਆਈ; ਜਾਣੈ ਆਲਾਉ ॥

ਉਸ ਪ੍ਰਮੇਸਰ ਦੀ ਵੱਡੀ ਵਡਿਆਈ ਇਸ ਕਰਕੇ ਵੀ ਹੈ ਕਿਉਂਕਿ ਉਹ ਅੰਤਰਜਾਮੀ ਸਾਰਿਆਂ ਦੇ (ਆਲਾਉ) ਆਲਾਪ ਨੂੰ, ਉਚਾਰਨ ਨੂੰ (ਜਾਣੈ) ਜਾਣਦਾ ਹੈ, ਭਾਵੇਂ ਕੋਈ ਕਿਸੇ ਵੀ ਬੋਲੀ ਵਿਚ ਭਾਵ ਅੰਗਰੇਜੀ, ਫਾਰਸੀ, ਅਰਬੀ, ਸੰਸਕ੍ਰਿਤ ਤੇ ਦੇਸ਼-ਭਾਸ਼ਾ ਵਿਚ ਵੀ ਕਿਉਂ ਨਾ ਬੋਲੀ ਜਾਵੇ, ਯਾਦ ਕਰੀ ਜਾਵੇ।

ਜਿਵੇਂ ਇਕ ਮਾਈ ਦਸਵੇਂ ਪਾਤਸ਼ਾਹ ਜੀ ਨੂੰ ਆ ਕੇ ਕਹਿੰਦੀ ਕਿ ਤੁਸੀਂ ਪਤਿਤ ਤੇ ਮੈਂ ਪਤਿਤ ਪਾਵਨ। ਭਾਈ ਦਇਆ ਸਿੰਘ ਜੀ ਕਹਿਣ ਲੱਗੇ ਕਿ ਇਉਂ ਨਾ ਕਹਿ। ਉਸ ਵਕਤ ਮਹਾਰਾਜ ਕਹਿੰਦੇ ਕਿ ਹੇ ਦਇਆ ਸਿੰਘ! ਇਹ ਮਾਈ ਬਾਹਰੋਂ ਭਾਵੇਂ ਕੁਝ ਹੋਰ ਕਹਿੰਦੀ ਪ੍ਰਤੀਤ ਹੋ ਰਹੀ ਹੈ ਪਰ ਇਸ ਦੇ ਅੰਦਰ ਦੀ ਭਾਵਨਾ ਬਿਲਕੁਲ ਠੀਕ ਹੈ, ਇਹ ਸਾਨੂੰ ਹੀ ਪਤਿਤ ਪਾਵਨ ਆਖ ਰਹੀ ਹੈ। ਇਉਂ ਪ੍ਰਮੇਸਰ ਸਭ ਦੇ ਉਚਾਰਨ ਨੂੰ ਜਾਣਦਾ ਹੈ। ਜਿੱਥੇ ਵੀ ਕੋਈ ਉਸ ਪ੍ਰਮੇਸਰ ਨੂੰ ਪ੍ਰੇਮ ਨਾਲ, ਭਾਵਨਾ ਨਾਲ ਚੇਤੇ ਕਰਦਾ ਹੈ, ਉਹ ਉਥੇ ਹੀ ਪਹੁੰਚ ਕੇ ਸਹਾਈ ਹੁੰਦਾ ਹੈ।

**ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥** *(ਅੰਗ : ੭੩੩)*

## ਵਡੀ ਵਡਿਆਈ; ਬੁਝੈ ਸਭਿ ਭਾਉ ॥

*('ਬੁੱਝੈ' ਬੋਲੋ)*

ਪ੍ਰਮੇਸਰ ਦੀ ਵੱਡੀ ਵਡਿਆਈ ਤਾਂ ਹੈ ਕਿਉਂਕਿ ਉਹ (ਸਭਿ) ਸਾਰਿਆਂ ਦੀ (ਭਾਉ) ਭਾਵਨਾ ਨੂੰ **ਵਾ:** (ਭਾਉ) ਪ੍ਰੇਮ ਨੂੰ (ਬੁਝੈ) ਬੁੱਝਦਾ ਹੈ ਕਿ ਇਹ ਮੈਨੂੰ ਪ੍ਰੇਮ ਨਾਲ ਚੇਤੇ ਕਰਦੇ ਹਨ। ਜਿਵੇਂ ਸ੍ਰੀ ਕ੍ਰਿਸ਼ਨ ਨੇ ਪ੍ਰੇਮ ਦੇ ਵੱਸ ਹੋ ਕੇ ਬਿਦਰ ਦੀਆਂ ਕੇਲੇ ਦੀਆਂ ਛਿਲਕਾਂ ਤੇ ਅਲੂਣਾ ਸਾਗ ਖਾਧਾ ਸੀ।

## ਵਡੀ ਵਡਿਆਈ; ਜਾ ਪੁਛਿ ਨ ਦਾਤਿ ॥

ਪ੍ਰਮੇਸਰ ਦੀ ਵਡਿਆਈ ਇਸ ਕਰਕੇ ਵੀ ਵੱਡੀ ਹੈ (ਜਾ) ਕਿਉਂਕਿ ਉਹ ਕਿਸੇ ਨੂੰ ਪੁੱਛ ਕੇ ਦਾਤ ਨਹੀਂ ਦਿੰਦਾ। **ਵਾ:** ਕਿਸੇ ਨੂੰ ਦਾਤ ਦੇ ਕੇ (ਪੁਛਿ) ਪੁੱਛਦਾ ਨਹੀਂ ਕਿ ਤੂੰ ਇਹ ਦਾਤ ਕਿੱਥੇ ਖਰਚੀ ਹੈ।

## ਵਡੀ ਵਡਿਆਈ; ਜਾ ਆਪੇ ਆਪਿ ॥

ਫਿਰ ਪ੍ਰਮੇਸਰ ਦੀ ਵਡਿਆਈ ਤਾਂ ਵੱਡੀ ਹੈ (ਜਾ) ਕਿਉਂਕਿ ਉਹ (ਆਪੇ ਆਪਿ) ਆਪਣਾ-ਆਪ ਸਰੂਪ ਹੈ ਭਾਵ ਉਸ ਦੇ ਅੰਦਰ ਜੀਵ-ਈਸ਼ ਦਾ ਭੇਦ ਨਹੀਂ ਹੈ ਅਤੇ ਨਾ ਹੀ ਉਹ ਕਿਸੇ ਦੇ ਅਧੀਨ ਹੈ।

## ਨਾਨਕ; ਕਾਰ ਨ ਕਥਨੀ ਜਾਇ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸ਼ੇਖ ਬ੍ਰਹਮ! ਜੋ ਉਸ ਵਾਹਿਗੁਰੂ ਦੇ (ਕਾਰ) ਕਰਤੱਬ ਹਨ, ਉਹ ਕਿਸੇ ਦੇ ਪਾਸੋਂ (ਕਥਨੀ) ਕਥਨ ਨਹੀਂ ਕੀਤੇ (ਜਾਇ) ਜਾ ਸਕਦੇ।

**ਅਥਵਾ :** ਜੋ ਪ੍ਰਮੇਸਰ ਨੇ ਸੂਖਮ, ਸਥੂਲ ਤੱਤ ਰਚੇ ਹਨ ਅਤੇ ੨੫ ਪ੍ਰਕਿਰਤੀਆਂ ਨਾਲ ਸਥੂਲ ਦੇਹ ਰਚੀ ਹੈ, ਉਸ ਦੀ ਇਹ ਕਾਰ ਵੀ ਕਥਨ ਨਹੀਂ ਕੀਤੀ ਜਾ ਸਕਦੀ।

**ਅਥਵਾ :** ਪ੍ਰਮੇਸਰ ਦੀ ਉਤਪਤੀ, ਪਾਲਣਾ ਤੇ ਲੈਅਤਾ ਦੀ ਕਾਰ ਵੀ ਕਥਨ ਨਹੀਂ ਕੀਤੀ ਜਾ ਸਕਦੀ।

## ਕੀਤਾ ਕਰਣਾ; ਸਰਬ ਰਜਾਇ ॥੨॥

ਜਿੰਨਾਂ ਵੀ ਸੰਸਾਰ ਪੈਦਾ ਕੀਤਾ ਹੈ ਤੇ ਅੱਗੇ ਨੂੰ (ਕਰਣਾ) ਕਰਨਾ ਹੈ, ਇਹ (ਸਰਬ) ਸਭ ਪ੍ਰਮੇਸਰ ਦੀ (ਰਜਾਇ) ਰਜਾ ਵਿਚ ਹੀ ਹੈ।

**ਅਥਵਾ :** ਜਿੰਨਾ ਵੀ ਪ੍ਰਮੇਸਰ ਨੇ (ਕਰਣਾ) ਸੰਸਾਰ ਕੀਤਾ ਹੋਇਆ ਹੈ, ਇਹ (ਸਰਬ) ਸਭ ਉਸ ਦੀ (ਰਜਾਇ) ਆਗਿਆ ਵਿਚ ਹੈ।

## ਅਰਥ ਨੰ: ੨

**ਪ੍ਰਸ਼ਨ :** ਸੇਖ ਬ੍ਰਹਮ ਨੇ ਬੇਨਤੀ ਕੀਤੀ ਕਿ ਮਹਾਰਾਜ! ਜੀਵ ਦੀ ਵਡਿਆਈ ਕਿਵੇਂ ਵੱਡੀ ਹੋ ਸਕਦੀ ਹੈ?

### ਵਡੀ ਵਡਿਆਈ; ਜਾ ਵਡਾ ਨਾਉ ॥

**ਉੱਤਰ :** ਹੇ ਸੇਖ ਬ੍ਰਹਮ! (ਜਾ) ਜੇਕਰ ਇਹ ਜੀਵ ਪ੍ਰਮੇਸਰ ਦੇ ਵੱਡੇ (ਨਾਉ) ਨਾਮ ਨੂੰ ਜਪਣਾ ਕਰੇ ਤਾਂ ਇਸ ਦੀ ਵੱਡੀ ਵਡਿਆਈ ਹੋ ਸਕਦੀ ਹੈ, ਕਿਉਂਕਿ ਪ੍ਰਮੇਸਰ ਦਾ ਨਾਮ ਸਭ ਤੋਂ ਉੱਚਾ ਹੈ।

**ਊਚੇ ਉਪਰਿ ਊਚਾ ਨਾਉ ॥** *(ਅੰਗ : ੫)*

### ਵਡੀ ਵਡਿਆਈ; ਜਾ ਸਚੁ ਨਿਆਉ ॥

ਜੀਵ ਦੀ ਵੱਡੀ ਵਡਿਆਈ ਤਾਂ ਹੋ ਸਕਦੀ ਹੈ (ਜਾ) ਜੇਕਰ ਇਹ (ਸਚੁ) ਸੱਚੇ ਦਾ (ਨਿਆਉ) ਨਿਰਣਾ ਕਰੇ **ਵਾ:** (ਸਚੁ) ਸਚ, ਸੰਤੋਖ, ਦਇਆ ਧਰਮ ਆਦਿਕ ਗੁਣਾਂ ਦਾ (ਨਿਆਉ) ਨਿਰਣਾ ਕਰਕੇ ਉਹਨਾਂ ਨੂੰ ਅੰਗੀਕਾਰ ਕਰੇ ਤੇ ਔਗੁਣਾਂ ਦਾ ਤਿਆਗ ਕਰੇ।

### ਵਡੀ ਵਡਿਆਈ; ਜਾ ਨਿਹਚਲ ਥਾਉ ॥

(ਜਾ) ਜੇਕਰ ਜੀਵ ਨੂੰ ਤੁਰੀਆ ਪਦ ਰੂਪ, ਸਰੂਪ ਰੂਪ (ਨਿਹਚਲ) ਅਚੱਲ (ਥਾਉ) ਥਾਂ ਪ੍ਰਾਪਤ ਹੋ ਜਾਵੇ ਤਾਂ ਇਸ ਦੀ ਵੱਡੀ ਵਡਿਆਈ ਹੋ ਸਕਦੀ।

### ਵਡੀ ਵਡਿਆਈ; ਜਾਣੈ ਆਲਾਉ ॥

ਜੇਕਰ ਜੀਵ ਪ੍ਰਮੇਸਰ ਦੇ (ਆਲਾਉ) ਆਲਾਪ ਨੂੰ, ਉਚਾਰਨ ਨੂੰ ਜਾਣੇ ਭਾਵ ਜੇਕਰ ਇਹ ਹਰ ਵਕਤ ਪ੍ਰਮੇਸਰ ਦੇ ਗੁਣ ਗਾਉਂਦਾ ਰਹੇ, ਸਿਮਰਨ ਕਰਦਾ ਰਹੇ ਤਾਂ ਇਸ ਦੀ ਵੱਡੀ ਵਡਿਆਈ ਹੋ ਸਕਦੀ ਹੈ।

**ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥** (ਅੰਗ : ੯੫੮)

**ਵਡੀ ਵਡਿਆਈ; ਬੁਝੈ ਸਭਿ ਭਾਉ ॥**

ਜੀਵ ਦੀ ਵੱਡੀ ਵਡਿਆਈ ਤਾਂ ਹੋ ਸਕਦੀ ਹੈ ਜੇਕਰ ਇਹ (ਸਭਿ) ਸਾਰਿਆਂ ਨਾਲ (ਭਾਉ) ਪ੍ਰੇਮ ਕਰਨਾ (ਬੁਝੈ) ਸਮਝੇ **ਵਾ**: (ਸਭਿ) ਸਾਰਿਆਂ ਵਿਚ (ਭਾਉ) ਪ੍ਰੇਮ ਕਰਕੇ (ਭਾਉ) ਪ੍ਰਕਾਸ਼ ਸਰੂਪ ਨੂੰ (ਬੁਝੈ) ਬੁਝਣਾ ਕਰੇ **ਵਾ**: ਇਉਂ (ਬੁਝੈ) ਸਮਝੇ ਕਿ (ਸਭਿ) ਸਾਰਿਆਂ ਦੇ ਅੰਦਰ ਪ੍ਰਮੇਸਰ ਆਪ ਹੀ (ਭਾਉ) ਪ੍ਰੇਮ ਰੂਪ ਹੋ ਕੇ ਫੈਲਿਆ ਹੋਇਆ ਹੈ।

**ਵਡੀ ਵਡਿਆਈ; ਜਾ ਪੁਛਿ ਨ ਦਾਤਿ ॥**

ਜੀਵ ਦੀ ਵੱਡੀ ਵਡਿਆਈ ਤਾਂ ਹੋ ਸਕਦੀ ਹੈ (ਜਾ) ਜੇਕਰ ਇਹ (ਦਾਤਿ) ਦਾਨ ਦੇਣ ਲੱਗਿਆਂ ਕਿਸੇ ਨੂੰ (ਪੁਛਿ) ਪੁੱਛੇ ਨਾ ਭਾਵ ਦਾਨ ਦੇਣ ਵੇਲੇ ਨਾ ਕਿਸੇ ਦੀ ਰਾਇ ਲਵੇ ਤੇ ਨਾ ਹੀ ਕੋਈ ਫਲ ਦੀ ਇੱਛਾ ਰੱਖੇ। ਜਿੰਨਾਂ ਕੁ ਦੇ ਸਕਦਾ ਹੋਵੇ, ਆਪਣੀ ਮਰਜੀ ਨਾਲ ਦੇਣਾ ਕਰੇ। ਪਰ ਜੀਵ ਦੀ ਐਸੀ ਹਾਲਤ ਹੈ ਕਿ ਇਹ ਮੁਕੱਦਮਿਆਂ ਵਿਚ ਤੇ ਸ਼ਰਾਬਾਂ ਪੀਣ ਵਿਚ ਬੇਅੰਤ ਖਰਚਾ ਕਰਦਿਆਂ ਹੋਇਆਂ ਕਿਸੇ ਨੂੰ ਪੁੱਛਦਾ ਤੱਕ ਨਹੀਂ, ਪਰ ਜਦੋਂ ਕਿਸੇ ਨੂੰ ਕੁਝ ਦੇਣ ਦਾ ਸਮਾਂ ਆਉਂਦਾ ਤਾਂ ਇਹ ਸੰਕੋਚ ਕਰਦਾ ਹੈ ਕਈਆਂ ਨੂੰ ਪੁੱਛਦਾ ਹੈ।

**ਅਥਵਾ :** (ਜਾ) ਜਿਸ ਨਾਮ ਦੀ ਦਾਤ ਕਰਕੇ ਜਮ ਵੀ ਨਹੀਂ (ਪੁਛਿ) ਪੁੱਛਦੇ, ਜੇਕਰ ਉਹ ਨਾਮ ਦੀ ਦਾਤ ਜੀਵ ਦੇ ਪਾਸ ਹੋਵੇ ਤਾਂ ਇਸ ਦੀ ਵੱਡੀ ਵਡਿਆਈ ਹੋ ਸਕਦੀ।

**ਵਡੀ ਵਡਿਆਈ; ਜਾ ਆਪੇ ਆਪਿ ॥**

ਜੀਵ ਦੀ ਵੱਡੀ ਵਡਿਆਈਂ ਤਾਂ ਹੋ ਸਕਦੀ ਹੈ (ਜਾ) ਜੇਕਰ ਇਹ (ਆਪੇ) ਤ੍ਵੰ ਪਦ ਦੇ ਲਖ ਅਰਥ ਆਤਮਾ ਤੇ (ਆਪਿ) ਤਤ ਪਦ ਦੇ ਲਖ ਅਰਥ ਪ੍ਰਮਾਤਮਾ ਦੀ ਏਕਤਾ ਕਰ ਲਵੇ ਭਾਵ ਉਸ ਸਰੂਪ ਨੂੰ ਆਪਣਾ ਆਪ ਕਰਕੇ ਜਾਣ ਲਵੇ।

**ਆਤਮਾ ਪਰਾਤਮਾ ਏਕੋ ਕਰੈ ॥** *(ਅੰਗ : ੬੬੧)*

**ਨਾਨਕ; ਕਾਰ ਨ ਕਥਨੀ ਜਾਇ ॥**

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਫਿਰ ਇਹ ਜੀਵ ਸਾਇੰਸਦਾਨਾਂ ਵਾਂਗ ਪ੍ਰਮੇਸਰ ਦਾ ਅੰਤ ਪਾਉਣ ਵਿਚ ਨਾ ਲੱਗ ਜਾਵੇ ਕਿਉਂਕਿ ਇਸ ਕੋਲੋਂ ਪ੍ਰਮੇਸਰ ਦੀ (ਕਾਰ) ਕਰਨੀ ਦਾ ਕਥਨ ਨਹੀਂ ਕੀਤਾ (ਜਾਇ) ਜਾ ਸਕਣਾ।

**ਅਥਵਾ :** ਜੋ ਪ੍ਰਮੇਸਰ ਨੇ ਸਥੂਲ ਤੇ ਸੂਖਮ ਤੱਤ ਰਚੇ ਹਨ, ਪੱਚੀ ਪ੍ਰਕਿਰਤੀਆਂ ਨਾਲ ਸਥੂਲ ਦੇਹ ਰਚੀ ਹੈ। ਪ੍ਰਮੇਸਰ ਦੀ ਇਹ ਕਾਰ ਕਥਨ ਨਹੀਂ ਕੀਤੀ ਜਾ ਸਕਦੀ।

**ਅਥਵਾ :** ਜੋ ਪ੍ਰਮੇਸਰ ਦੀ ਭਗਤੀ ਦੀ ਕਾਰ ਹੈ, ਇਹ ਕਥਨ ਨਹੀਂ ਕੀਤੀ ਜਾ ਸਕਦੀ ਭਾਵ ਇਹ ਦੱਸਿਆ ਨਹੀਂ ਜਾ ਸਕਦਾ ਹੈ ਕਿ ਪ੍ਰਮੇਸਰ ਦੀ ਭਗਤੀ ਕਿੰਨੀ ਕੁ ਕਰਨੀ ਚਾਹੀਦੀ ਹੈ।

**ਕੀਤਾ ਕਰਣਾ; ਸਰਬ ਰਜਾਇ ॥੨॥**

ਫਿਰ ਜੋ ਕੁਝ ਪ੍ਰਮੇਸਰ ਨੇ ਕੀਤਾ ਹੈ ਤੇ ਜੋ ਕੁਝ ਕਰਨਾ ਹੈ ਉਹ ਸਭ ਪ੍ਰਮੇਸਰ ਦੀ (ਰਜਾਇ) ਆਗਿਆ ਵਿਚ ਮੰਨੇ ਭਾਵ ਪ੍ਰਮੇਸਰ ਦੇ ਹੁਕਮ ਵਿਚ ਚੱਲੇ, ਭਾਣਾ ਮੰਨੇ। ਫਿਰ ਇਹ ਜੀਵ ਵੱਡੀ ਵਡਿਆਈ ਪ੍ਰਾਪਤ ਕਰ ਸਕਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਨਾਨਕ; ਕਾਰ ਨ ਕਥਨੀ ਜਾਇ ॥**

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਪ੍ਰਮੇਸਰ ਦੇ ਪਿਆਰ ਵਿਚ ਜੁੜੇ ਹੋਏ ਹਨ, ਉਹਨਾਂ ਦੀ ਭਗਤੀ ਰੂਪ ਕਾਰ ਕਥਨ ਨਹੀਂ ਕੀਤੀ ਜਾਂਦੀ। ਐਸੀ ਉਹਨਾਂ ਨੂੰ ਵੱਡੀ ਵਡਿਆਈ ਪ੍ਰਾਪਤ ਹੋ ਜਾਂਦੀ ਹੈ।

**ਅਥਵਾ :** ਜਿੰਨ੍ਹਾਂ ਨੂੰ ਵੱਡੀ ਵਡਿਆਈ ਪ੍ਰਾਪਤ ਹੋ ਜਾਂਦੀ ਹੈ ਉਹਨਾਂ ਲਈ ਫਿਰ ਕਰਮ ਤੇ ਉਪਾਸ਼ਨਾ ਦੀ ਕਾਰ ਕਥਨ ਨਹੀਂ ਕੀਤੀ ਜਾਂਦੀ।

**ਕੀਤਾ ਕਰਣਾ; ਸਰਬ ਰਜਾਇ ॥੨॥**

ਫਿਰ ਉਹਨਾਂ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ ਜੋ ਕੁਝ ਵੀ ਪ੍ਰਮੇਸਰ ਨੇ ਕੀਤਾ ਹੈ ਤੇ ਕਰਨਾ ਹੈ, ਉਹ (ਸਰਬ) ਸਭ ਉਸ ਦੀ (ਰਜਾਇ) ਰਜ਼ਾ ਵਿਚ, ਆਗਿਆ ਵਿਚ ਹੈ। ਇਉਂ ਜਿਸ ਨੂੰ ਵੱਡੀ ਵਡਿਆਈ ਪ੍ਰਾਪਤ ਹੋ ਜਾਂਦੀ ਹੈ। ਉਹ ਫਿਰ ਪ੍ਰਮੇਸਰ ਦੀ ਰਜ਼ਾ ਵਿਚ ਰਹਿੰਦਾ ਹੈ।

## ਅਰਥ ਨੰ : ੩

**ਪ੍ਰਸ਼ਨ :** ਮਹਾਰਾਜ ! ਪ੍ਰਮੇਸਰ ਦੀ ਵਡਿਆਈ ਕਿਸ ਪ੍ਰਕਾਰ ਵੱਡੀ ਹੈ, ਕਿਰਪਾ ਕਰਕੇ ਇਸ ਬਾਰੇ ਹੋਰ ਦੱਸਣਾ ਕਰੋ?

**ਵਡੀ ਵਡਿਆਈ; ਜਾ ਵਡਾ ਨਾਉ ॥**

**ਉੱਤਰ :** ਹੇ ਸੇਖ ਬ੍ਰਹਮ ! ਪ੍ਰਮੇਸਰ ਦੀ ਇਸ ਕਰਕੇ ਹੋਰ ਵੱਡੀ ਵਡਿਆਈ ਹੈ (ਜਾ) ਕਿਉਂਕਿ ਉਸ ਦਾ ਸਰੂਪ (ਨਾਉ) ਨਾਮ ਰੂਪ ਤੋਂ ਵੱਡਾ ਹੈ ਭਾਵ ਉਹ ਪ੍ਰਮੇਸਰ ਨਾਮ ਰੂਪ ਤੋਂ ਪਰ੍ਹੇ ਤ੍ਰੈ ਕਾਲ ਅਬਾਧ ਸਰੂਪ ਵਾਲਾ ਹੈ।

**ਵਡੀ ਵਡਿਆਈ; ਜਾ ਸਚੁ ਨਿਆਉ ॥**

ਪ੍ਰਮੇਸਰ ਦੀ ਵਡਿਆਈ ਹੋਰ ਵੱਡੀ ਤਾਂ ਹੈ (ਜਾ) ਕਿਉਂਕਿ ਉਹ ਤੱਤ-ਬੇਤਿਆਂ ਦੇ ਅੰਦਰ ਸੱਚ ਸਰੂਪ ਦਾ (ਨਿਆਉ) ਨਿਰਣਾ ਕਰਕੇ ਆਪਣਾ ਸਰੂਪ ਪ੍ਰਗਟ ਕਰ ਦਿੰਦਾ ਹੈ। **ਵਾ:** ਜੋ ਉਸ (ਸਚੁ) ਸੱਚੇ ਦਾ ਸਿਮਰਨ ਕਰਦੇ ਹਨ ਉਹ ਉਸ ਸੱਚੇ ਹੀ ਨਿਆਈਂ ਹੋ ਜਾਂਦੇ ਹਨ।

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥** *(ਅੰਗ : ੯੩੧)*

ਐਸਾ ਉਸ ਪ੍ਰਮੇਸਰ ਦਾ (ਸਚੁ) ਸੱਚਾ (ਨਿਆਉ) ਨਿਆਂ ਹੈ।

**ਅਥਵਾ :** ਪ੍ਰਮੇਸਰ ਦੀ ਵਡਿਆਈ ਹੋਰ ਵੱਡੀ ਤਾਂ ਹੈ (ਜਾ) ਕਿਉਂਕਿ ਉਹ (ਸਚੁ) ਸੱਚਾ (ਨਿ+ਆਉ) (ਆਉ) ਆਉਣ-ਜਾਣ ਤੋਂ (ਨਿ) ਰਹਿਤ ਹੈ। ਬਾਕੀ ਸਭਨਾਂ ਦੀ ਹਾਲਤ ਤਾਂ ਐਸੀ ਹੈ,

**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥** *(ਅੰਗ : ੪੭੪)*

**ਵਡੀ ਵਡਿਆਈ; ਜਾ ਨਿਹਚਲ ਥਾਉ ॥**

ਪ੍ਰਮੇਸਰ ਦੀ ਵਡਿਆਈ ਇਸ ਕਰਕੇ ਵੱਡੀ ਹੈ (ਜਾ) ਕਿਉਂਕਿ ਉਹ ਪ੍ਰਮੇਸਰ ਜੀਵਾਂ ਨੂੰ ਆਪਣੇ (ਨਿਹਚਲ) ਅਚੱਲ ਸਰੂਪ ਰੂਪ (ਥਾਉ) ਥਾਂ ਦੀ ਪ੍ਰਾਪਤੀ ਆਪ ਕਰਾ ਦਿੰਦਾ ਹੈ **ਵਾ:** ਜੀਵਾਂ ਨੂੰ ਆਪਣੇ (ਥਾਉ) ਸਰੂਪ ਵਿਚ ਆਪ ਹੀ (ਨਿਹਚਲ) ਅਚੱਲ ਕਰ ਦਿੰਦਾ ਹੈ। ਜਿਸ ਕਰਕੇ ਜੀਵ ਆਵਾਗਉਣ ਵਿਚ ਨਹੀਂ ਪੈਂਦੇ।

**ਅਥਵਾ :** ਪ੍ਰਮੇਸਰ ਦੀ ਵਡਿਆਈ ਇਸ ਕਰਕੇ ਵੀ ਵੱਡੀ ਹੈ (ਜਾ) ਕਿਉਂਕਿ ਉਹ ਆਪ (ਨਿਹਚਲ) ਅਚੱਲ ਹੈ ਤੇ ਸਾਰਾ ਸੰਸਾਰ ਰੂਪ (ਥਾਉ) ਥਾਂ ਚਲਾਇਮਾਨ ਹੈ।

**ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥** *(ਅੰਗ : ੬੪)*

**ਵਡੀ ਵਡਿਆਈ; ਜਾਣੈ ਆਲਾਉ ॥**

ਜੋ ਪ੍ਰਮੇਸਰ ਦੇ ਨਾਮ ਨੂੰ (ਆਲਾਉ) ਆਲਾਪਦਾ ਹੈ, ਉਚਾਰਦਾ ਹੈ, ਉਹ ਪ੍ਰਮੇਸਰ ਨੂੰ (ਜਾਣੈ) ਜਾਣ ਲੈਂਦਾ ਹੈ ਭਾਵ ਉਸ ਨੂੰ ਪ੍ਰਮੇਸਰ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ। ਇਸ ਕਰਕੇ ਪ੍ਰਮੇਸਰ ਦੀ ਵਡਿਆਈ ਹੋਰ ਵੀ ਵੱਡੀ ਹੈ।

**ਅਥਵਾ :** ਪ੍ਰਮੇਸਰ ਦੀ ਵਡਿਆਈ ਇਸ ਕਰਕੇ ਵੀ ਵੱਡੀ ਹੈ ਕਿਉਂਕਿ ਉਹ ਸਾਰਿਆਂ ਦੇ ਪ੍ਰੇਮ ਦੇ ਅਲਾਪ ਨੂੰ ਜਾਣਦਾ ਹੈ।

**ਅਥਵਾ :** ਪ੍ਰਮੇਸਰ ਦੀ ਵਡਿਆਈ ਇਸ ਕਰਕੇ ਵੀ ਵੱਡੀ ਹੈ ਕਿਉਂਕਿ ਜਿਹੜੇ (ਆਲਾਉ) ਅਲਾਪ ਕਰਨ ਵਾਲੇ ਇੰਦ੍ਰੇ ਹਨ, ਇੰਨ੍ਹਾਂ ਦੇ ਉਹ ਅਵਿਸ਼ੇ ਹੈ ਭਾਵ ਅੱਖਾਂ ਉਸ ਨੂੰ ਵੇਖ ਨਹੀਂ ਸਕਦੀਆਂ, ਕੰਨ ਉਸ ਨੂੰ ਸੁਣ ਨਹੀਂ ਸਕਦੇ ਆਦਿਕ। ਪਰ ਉਹ ਇੰਨ੍ਹਾਂ ਦੀ ਸਾਰੀ ਕ੍ਰਿਆ ਨੂੰ (ਜਾਣੈ) ਜਾਣਦਾ ਹੈ।

**ਵਡੀ ਵਡਿਆਈ; ਬੁਝੈ ਸਭਿ ਭਾਉ ॥**

ਉਸ ਪ੍ਰਮੇਸਰ ਦੀ ਵੱਡੀ ਵਡਿਆਈ ਇਸ ਕਰਕੇ ਹੈ ਕਿਉਂਕਿ ਉਹ ਆਪਣੇ (ਭਾਉ) ਪ੍ਰਕਾਸ਼ ਸਰੂਪ ਦੁਆਰਾ ਸਭ ਨੂੰ (ਬੁਝੈ) ਬੁਝਦਾ ਹੈ ਭਾਵ ਸਾਰਿਆਂ ਦੇ ਹਿਰਦੇ ਦੀ ਜਾਣਦਾ ਹੈ। **ਵਾ:** ਸਾਰਿਆਂ ਦੀ ਕੀਤੀ ਹੋਈ (ਭਾਉ) ਪ੍ਰੇਮ ਦੀ ਫਰਿਆਦ ਨੂੰ (ਬੁਝੈ) ਬੁੱਝ ਲੈਂਦਾ ਹੈ।

**ਘਟ ਘਟ ਕੇ ਅੰਤਰ ਕੀ ਜਾਨਤ ॥**
**ਭਲੇ ਬੁਰੇ ਕੀ ਪੀਰ ਪਛਾਨਤ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਵਡੀ ਵਡਿਆਈ; ਜਾ ਪੁਛਿ ਨ ਦਾਤਿ ॥**

(ਜਾ) ਜਦੋਂ ਵਾਹਿਗੁਰੂ ਪ੍ਰਮੇਸਰ (ਦਾਤਿ) ਬ੍ਰਹਮ ਵਿਦਿਆ ਦੀ ਦਾਤ ਦਿੰਦਾ ਹੈ ਤਾਂ ਉਸ ਸਮੇਂ ਪੁੱਛ ਕੇ ਨਹੀਂ ਦਿੰਦਾ, ਝੱਟ ਹੀ ਬਖਸ਼ਿਸ਼ ਕਰ ਦਿੰਦਾ ਹੈ। ਇਸ ਕਰਕੇ ਉਸ ਦੀ ਵੱਡੀ ਵਡਿਆਈ ਹੈ।

**ਅਥਵਾ :** (ਜਾ) ਜਿਸ ਨੂੰ ਪ੍ਰਮੇਸਰ ਨਾਮ ਦੀ ਦਾਤ ਦਿੰਦਾ ਹੈ ਉਸ ਨੂੰ ਕੋਈ ਜਮ ਆਦਿਕ (ਪੁਛਿ ਨ) ਪੁੱਛ ਨਹੀਂ ਸਕਦਾ। ਇਸ ਕਰਕੇ ਵੀ ਪ੍ਰਮੇਸਰ ਦੀ ਵਡਿਆਈ ਵੱਡੀ ਹੈ। ਜਿਵੇਂ ਭਗਤ ਰਵਿਦਾਸ ਜੀ ਨੇ ਕਿਹਾ ਹੈ।

**ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥** *(ਅੰਗ : ੩੪੬)*

**ਵਡੀ ਵਡਿਆਈ; ਜਾ ਆਪੇ ਆਪਿ ॥**

ਫਿਰ ਉਸ ਪ੍ਰਮੇਸਰ ਦੀ ਵੱਡੀ ਵਡਿਆਈ ਇਸ ਕਰਕੇ ਹੈ (ਜਾ) ਕਿਉਂਕਿ ਉਹ ਜੀਵ ਈਸ਼ ਦੇ ਭੇਦ ਤੋਂ ਰਹਿਤ (ਆਪੇ ਆਪਿ) ਆਪਣਾ ਆਪ ਸਰੂਪ ਹੈ।

**ਅਥਵਾ :** ਉਸ ਪ੍ਰਮੇਸਰ ਦੀ ਵੱਡੀ ਵਡਿਆਈ ਇਸ ਕਰਕੇ ਵੀ ਹੈ (ਜਾ) ਕਿਉਂਕਿ ਉਹ (ਆਪੇ) ਤ੍ਵੰ ਪਦ ਦੇ ਲਖ ਅਰਥ ਜੀਵ ਅਤੇ (ਆਪਿ) ਤਤ ਪਦ ਦੇ ਲਖ ਅਰਥ ਈਸ਼ਰ ਦੀ ਏਕਤਾ ਕਰਾ ਦਿੰਦਾ ਹੈ।

**ਨਾਨਕ; ਕਾਰ ਨ ਕਥਨੀ ਜਾਇ ॥**

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਮੇਸਰ ਦੀ ਪ੍ਰਾਪਤੀ ਦੇ ਸਾਧਨਾਂ ਦੀ ਕਾਰ ਦਾ ਕਥਨ ਨਹੀਂ ਕੀਤਾ ਜਾ ਸਕਦਾ। **ਵਾ:** ਉਸ ਪ੍ਰਮੇਸਰ ਦੇ ਸਰੂਪ ਦੀ ਪ੍ਰਾਪਤੀ ਵਾਸਤੇ ਕਿਹੜੇ ਸਾਧਨਾਂ ਦੀ ਕਾਰ ਕਰਨੀ ਚਾਹੀਦੀ ਹੈ? ਇਹ ਕਥਨ ਨਹੀਂ ਕੀਤੀ ਜਾ ਸਕਦੀ।

**ਅਥਵਾ :** ਉਸ ਦੀ ਸਮਰੱਥਾ ਰੂਪ ਕਾਰ ਕਥਨ ਨਹੀਂ ਕੀਤੀ ਜਾਂਦੀ ਕਿ ਉਹ ਛਿਨ ਵਿਚ ਕੀ ਕਰ ਦੇਵੇਗਾ। ਯਥਾ :

**ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥** *(ਅੰਗ : ੧੨੫੨)*

**ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥**
**ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥**
**ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥**
**ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥** *(ਅੰਗ : ੧੪੪)*

**ਪ੍ਰਸ਼ਨ :** ਮਹਾਰਾਜ! ਫਿਰ ਉਸ ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੋਵੇ?

**ਕੀਤਾ ਕਰਣਾ; ਸਰਬ ਰਜਾਇ ॥੨॥**

**ਉੱਤਰ :** ਹੇ ਸੇਖ ਬ੍ਰਹਮ! ਜੋ ਕੁਝ ਕੀਤਾ ਹੈ ਤੇ ਜੋ ਕੁਝ ਕਰਨਾ ਹੈ, ਉਹ (ਸਰਬ) ਸਭ ਉਸ ਦੀ (ਰਜਾਇ) ਆਗਿਆ ਵਿਚ ਚੱਲ ਕੇ ਕਰੇ, ਭਾਣਾ ਮੰਨੇ ਤਾਂ ਉਸ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਜੋ ਕੀਤਾ ਹੋਇਆ ਸਾਰਾ (ਕਰਣਾ) ਸੰਸਾਰ ਹੈ ਇਹ (ਸਰਬ) ਸਾਰਾ ਉਸ ਪ੍ਰਮੇਸਰ ਦੀ (ਰਜਾਇ) *ਆਗਿਆਕਾਰ ਮਾਇਆ ਵਿਚ ਹੈ।

## ਅਰਥ ਨੰ : ੪

**ਪ੍ਰਸ਼ਨ :** ਮਹਾਰਾਜ! ਸਤਿਗੁਰਾਂ ਦੀ ਇਤਨੀ ਵੱਡੀ ਵਡਿਆਈ ਕਿਉਂ ਹੈ?

**ਵਡੀ ਵਡਿਆਈ; ਜਾ ਵਡਾ ਨਾਉ ॥**

ਉੱਤਰ : ਹੇ ਭਾਈ! ਸਤਿਗੁਰਾਂ ਦੀ ਇਸ ਕਰਕੇ ਵੱਡੀ ਵਡਿਆਈ ਹੈ (ਜਾ) ਕਿਉਂਕਿ ਉਹ ਵੱਡੇ ਪ੍ਰਮੇਸਰ ਦੇ (ਨਾਉ) ਨਾਮ ਨੂੰ ਜਪਣ ਦਾ ਉਪਦੇਸ਼ ਦਿੰਦੇ ਹਨ। **ਵਾ:** ਪ੍ਰਮੇਸਰ ਵੱਡੇ ਨਾਮ ਦੀ ਬਖਸ਼ਿਸ਼ ਕਰਦੇ ਹਨ। ਪਰ ਇਸ ਤੋਂ ਪਹਿਲਾਂ ਜਿੰਨੇ ਵੀ ਅਵਤਾਰ ਹੋਏ ਉਹ ਆਪਣੇ-ਆਪਣੇ ਨਾਮ ਨੂੰ ਹੀ ਜਪਾਉਂਦੇ ਰਹੇ ਹਨ।

**ਜੇ ਜੇ ਭਏ ਪਹਿਲ ਅਵਤਾਰਾ ॥ ਆਪੁ ਆਪੁ ਤਿਨ ਜਾਪੁ ਉਚਾਰਾ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਵਡੀ ਵਡਿਆਈ; ਜਾ ਸਚੁ ਨਿਆਉ ॥**

ਸਤਿਗੁਰਾਂ ਦੀ ਵੱਡੀ ਵਡਿਆਈ ਇਸ ਕਰਕੇ ਹੈ (ਜਾ) ਕਿਉਂਕਿ ਉਹ ਆਪਣੇ ਸਿੱਖ ਦੇ ਤਾਈਂ (ਸਚੁ) ਸੱਚ ਸਰੂਪ ਦਾ (ਨਿਆਉ) ਨਿਰਣਾ ਕਰਾ ਦਿੰਦੇ ਹਨ। ਭਾਵ ਉਹ ਸਿੱਖ ਦੇ ਤਾਈਂ ਅਸਤ, ਜੜ੍ਹ, ਦੁਖ ਰੂਪ ਮਾਇਆ ਛੁਡਾ ਕੇ ਸਤ, ਚਿਤ, ਆਨੰਦ ਸਰੂਪ ਬ੍ਰਹਮ ਦੀ ਸਾਖਿਆਤਤਾ ਕਰਾ ਦਿੰਦੇ ਹਨ।

**ਵਡੀ ਵਡਿਆਈ; ਜਾ ਨਿਹਚਲ ਥਾਉ ॥**

ਸਤਿਗੁਰਾਂ ਦੀ ਵੱਡੀ ਵਡਿਆਈ ਇਸ ਕਰਕੇ ਹੈ (ਜਾ) ਕਿਉਂਕਿ ਉਹ ਆਪਣੇ ਸਿੱਖ ਨੂੰ (ਨਿਹਚਲ) ਅਚੱਲ (ਥਾਉ) ਸਰੂਪ ਤੁਰੀਆ ਪਦ ਦੀ ਇਸਥਿਤੀ ਕਰਾ ਕੇ ਆਵਾਗਉਣ ਦੇ ਗੇੜੇ ਤੋਂ ਬਚਾ ਲੈਂਦੇ ਹਨ।

**ਵਡੀ ਵਡਿਆਈ; ਜਾਣੈ ਆਲਾਉ ॥**

ਇਹ ਸਤਿਗੁਰਾਂ ਦੀ ਵੱਡੀ ਵਡਿਆਈ ਹੈ ਕਿ ਉਹ ਆਪਣੇ ਸਿੱਖ ਦੇ ਬੈਖਰੀ, ਮਧਮਾ, ਪਸੰਤੀ ਤੇ ਪਰਾ ਦੁਆਰਾ ਕੀਤੇ ਹੋਏ ਸਾਰੇ (ਆਲਾਉ) ਉਚਾਰਨਾਂ ਨੂੰ (ਜਾਣੈ) ਜਾਣਦੇ ਹਨ।

**ਅਥਵਾ :** ਇਹ ਸਤਿਗੁਰਾਂ ਦੀ ਵੱਡੀ ਵਡਿਆਈ ਹੈ ਕਿ ਸਿੱਖ ਸਤਿਗੁਰਾਂ ਦੁਆਰਾ ਪ੍ਰਮੇਸਰ ਦਾ (ਆਲਾਉ) ਉਚਾਰਨ ਕਰਨਾ (ਜਾਣੈ) ਜਾਣਦੇ ਹਨ ਕਿ ਪ੍ਰਮੇਸਰ ਨੂੰ ਕਿਵੇਂ ਉਚਾਰਨ ਕਰੀਦਾ ਹੈ।

**ਵਡੀ ਵਡਿਆਈ; ਬੁਝੈ ਸਭਿ ਭਾਉ ॥**

ਇਹ ਸਤਿਗੁਰਾਂ ਦੀ ਵੱਡੀ ਵਡਿਆਈ ਹੈ ਕਿ ਉਹ (ਸਭਿ) ਸਾਰਿਆਂ ਵਿਚ (ਭਾਉ) ਪ੍ਰਕਾਸ਼ ਸਰੂਪ ਨੂੰ ਵਿਆਪਕ (ਬੁਝੈ) ਬੁੱਝਦੇ, ਸਮਝਦੇ ਹਨ ਅਤੇ ਹੋਰਨਾਂ ਸਿੱਖਾਂ ਨੂੰ ਵੀ ਬੁਝਾਉਂਦੇ ਹਨ।

**ਵਡੀ ਵਡਿਆਈ; ਜਾ ਪੁਛਿ ਨ ਦਾਤਿ ॥**

ਸਤਿਗੁਰਾਂ ਦੀ ਵੱਡੀ ਵਡਿਆਈ ਇਸ ਕਰਕੇ ਵੀ ਹੈ (ਜਾ) ਕਿਉਂਕਿ ਉਹ ਕਿਸੇ ਨੂੰ ਨਾਮ ਦੀ, ਮੁਕਤੀ ਦੀ ਦਾਤ ਦੇਣ ਲੱਗੇ ਕਿਸੇ ਨੂੰ ਪੁੱਛਦੇ ਨਹੀਂ ਹਨ ਭਾਵ ਬਿਨਾਂ ਪੁੱਛੇ ਹੀ ਨਾਮ ਦੀ, ਜੀਵਨ ਮੁਕਤੀ ਦੀ ਦਾਤ ਕਰ ਦਿੰਦੇ ਹਨ।

---

* **"ਆਗਿਆਕਾਰੀ ਕੀਨੀ ਮਾਇਆ ॥"** *(ਅੰਗ : ੨੯੪)* **ਵਾ: "ਤੁਮ ਤੇ ਹੋਇ ਸੁ ਆਗਿਆਕਾਰੀ ॥"** (ਅੰਗ : ੨੯੮)

**ਵਡੀ ਵਡਿਆਈ; ਜਾ ਆਪੇ ਆਪਿ ॥**

ਫਿਰ ਸਤਿਗੁਰਾਂ ਦੀ ਵੱਡੀ ਵਡਿਆਈ ਇਸ ਕਰਕੇ ਹੈ (ਜਾ) ਕਿਉਂਕਿ ਉਹ ਜੀਵ-ਈਸ਼ ਦੇ ਭੇਦ ਤੋਂ ਰਹਿਤ (ਆਪੇ ਆਪਿ) ਆਪਣਾ ਆਪ ਸ਼ੁੱਧ ਸਰੂਪ ਪ੍ਰਮੇਸਰ ਦਾ ਹੀ ਰੂਪ ਹਨ।

**ਅਥਵਾ :** ਸਤਿਗੁਰਾਂ ਦੀ ਵੱਡੀ ਵਡਿਆਈ ਇਸ ਕਰਕੇ ਹੈ ਕਿਉਂਕਿ ਸਤਿਗੁਰੂ ਜੀ ਸਿੱਖਾਂ ਨੂੰ (ਆਪੇ ਆਪਿ) ਆਪਣੇ ਆਪ ਵਿਚ ਏਕਤਾ ਬਖਸ਼ਦੇ ਹਨ।

**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥** *(ਵਾਰ ੪੧, ਪਉੜੀ ੧)*

**ਨਾਨਕ; ਕਾਰ ਨ ਕਥਨੀ ਜਾਇ ॥**

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਸਤਿਗੁਰਾਂ ਦੀ ਪਰਉਪਕਾਰ ਵਾਲੀ ਕਾਰ ਕਿਸੇ ਪਾਸੋਂ ਕਥਨ ਨਹੀਂ ਕੀਤੀ ਜਾਂਦੀ ਭਾਵ ਸਤਿਗੁਰਾਂ ਦੇ ਬੇਅੰਤ ਹੀ ਪਰਉਪਕਾਰ ਹਨ।

**ਅਥਵਾ :** ਸਤਿਗੁਰਾਂ ਦੀ ਅਨੰਤ ਜੀਵਾਂ ਦਾ ਉਦਾਰ ਕਰਨ ਰੂਪ ਕਾਰ ਕਥਨ ਨਹੀਂ ਕੀਤੀ ਜਾ ਸਕਦੀ।

**ਕੀਤਾ ਕਰਣਾ; ਸਰਬ ਰਜਾਇ ॥੨॥**

ਸਤਿਗੁਰੂ ਸਾਹਿਬ ਜੀ ਪ੍ਰਮੇਸਰ ਵੱਲੋਂ ਕੀਤੇ ਹੋਏ ਜੀਵਾਂ ਉੱਤੇ (ਕਰਣਾ) ਕਿਰਪਾ ਦ੍ਰਿਸ਼ਟੀ ਕਰਦੇ ਹਨ ਅਤੇ ਉਹਨਾਂ (ਸਰਬ) ਸਾਰਿਆਂ ਨੂੰ ਵਾਹਿਗੁਰੂ ਦੀ (ਰਜਾਇ) ਰਜਾ ਵਿਚ ਚਲਾਉਂਦੇ ਹਨ। **ਵਾ:** ਉਹ ਸਾਰੇ ਵਾਹਿਗੁਰੂ ਜੀ ਦੀ ਰਜਾ ਵਿਚ ਚੱਲਦੇ ਹਨ। ਇਸ ਪ੍ਰਕਾਰ, ਸਤਿਗੁਰਾਂ ਦੀ ਵੱਡੀ ਵਡਿਆਈ ਹੈ।

**ਨੋਟ :** ਇੱਥੇ ਭਾਈ ਕਿਦਾਰੀ ਜੀ ਅਤੇ ਭਾਈ ਭਿਖਾਰੀ ਜੀ ਦੀ ਸਾਖੀ ਲਾਓ।

## ਅਰਥ ਨੰ : ੫

**ਪ੍ਰਸ਼ਨ :** ਮਹਾਰਾਜ ! ਬ੍ਰਹਮ ਗਿਆਨੀਆ ਦੀ ਵੱਡੀ ਵਡਿਆਈ ਕਿਉਂ ਹੈ?

**ਵਡੀ ਵਡਿਆਈ; ਜਾ ਵਡਾ ਨਾਉ ॥**

**ਉੱਤਰ :** ਬ੍ਰਹਮ ਗਿਆਨੀਆਂ ਦੀ ਵਡਿਆਈ ਇਸ ਕਰਕੇ ਵੱਡੀ ਹੈ ਕਿਉਂਕਿ ਉਹ ਪ੍ਰਮੇਸਰ ਦੇ (ਨਾਉ) ਨਾਮ ਨੂੰ ਆਪਣੇ ਸਰੂਪ ਤੋਂ ਵੱਡਾ ਜਾਣਦੇ ਹਨ।

**ਪ੍ਰਸ਼ਨ :** ਮਹਾਰਾਜ ! ਕੁਝ ਹੋਰ ਵੀ ਦੱਸੋ ਕਿ ਉਹਨਾਂ ਦੀ ਵਡਿਆਈ ਕਿਉਂ ਵੱਡੀ ਹੈ? (ਇਹ ਪ੍ਰਸ਼ਨ ਹਰੇਕ ਪੰਕਤੀ ਨਾਲ ਲਾਓ।)

**ਵਡੀ ਵਡਿਆਈ; ਜਾ ਸਚੁ ਨਿਆਉ ॥**

**ਉੱਤਰ :** ਬ੍ਰਹਮ ਗਿਆਨੀਆਂ ਦੀ ਵਡਿਆਈ ਇਸ ਕਰਕੇ ਵੱਡੀ ਹੈ (ਜਾ) ਕਿਉਂਕਿ ਉਹ (ਸਚੁ) ਸੱਚੇ ਦਾ (ਨਿਆਉ) ਨਿਰਣਾ ਕਰਦੇ ਹਨ।

**ਵਡੀ ਵਡਿਆਈ; ਜਾ ਨਿਹਚਲ ਥਾਉ ॥**

ਬ੍ਰਹਮ ਗਿਆਨੀਆਂ ਦੀ ਵਡਿਆਈ ਇਸ ਕਰਕੇ ਵੱਡੀ ਹੈ (ਜਾ) ਕਿਉਂਕਿ ਉਹਨਾਂ ਨੂੰ (ਨਿਹਚਲ) ਅਚੱਲ ਸਰੂਪ ਰੂਪ (ਥਾਉ) ਥਾਂ ਦੀ ਪ੍ਰਾਪਤੀ ਹੋਈ ਹੈ।

**ਵਡੀ ਵਡਿਆਈ; ਜਾਣੈ ਆਲਾਉ ॥**

ਬ੍ਰਹਮ ਗਿਆਨੀਆਂ ਦੀ ਵਡਿਆਈ ਇਸ ਕਰਕੇ ਵੱਡੀ ਹੈ ਕਿਉਂਕਿ ਉਹ "**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥**" ਰੂਪ ਅਜਪਾ-ਜਾਪ ਦਾ (ਆਲਾਉ) ਉਚਾਰਨ ਕਰਨਾ (ਜਾਣੈ) ਜਾਣਦੇ ਹਨ। **ਵਾ:** ਉਹ ਸਾਰਿਆਂ ਨੂੰ ਪ੍ਰਮੇਸਰ ਦਾ (ਆਲਾਉ) ਆਲਾਪ ਕਰਦੇ ਹੋਏ।

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥** *(ਅੰਗ : ੧੨੬੫)*

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥** *(ਅੰਗ : ੫੪੦)*

**ਵਡੀ ਵਡਿਆਈ; ਬੁਝੈ ਸਭਿ ਭਾਉ ॥**

ਬ੍ਰਹਮ ਗਿਆਨੀਆਂ ਦੀ ਵਡਿਆਈ ਇਸ ਕਰਕੇ ਵੱਡੀ ਹੈ ਕਿਉਂਕਿ ਉਹ (ਸਭਿ) ਸਾਰਿਆਂ ਦੇ ਅੰਦਰ (ਭਾਉ) ਪ੍ਰਕਾਸ਼ ਸਰੂਪ ਨੂੰ (ਬੁਝੈ) ਬੁੱਝਦੇ, ਸਮਝਦੇ ਹਨ।

**ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥** *(ਅੰਗ : ੧੪੨੭)*

**ਵਡੀ ਵਡਿਆਈ; ਜਾ ਪੁਛਿ ਨ ਦਾਤਿ ॥**

ਬ੍ਰਹਮ ਗਿਆਨੀਆਂ ਦੀ ਵਡਿਆਈ ਇਸ ਕਰਕੇ ਵੱਡੀ ਹੈ (ਜਾ) ਕਿਉਂਕਿ ਉਹ ਜਗਿਆਸੂ ਨੂੰ ਗਿਆਨ ਦੀ ਦਾਤ ਦੇਣ ਲੱਗੇ ਕਿਸੇ ਨੂੰ (ਪੁਛਿ ਨ) ਪੁੱਛਦੇ ਨਹੀਂ, ਨਿਹਾਲ ਹੀ ਕਰ ਦਿੰਦੇ ਹਨ।

**ਵਡੀ ਵਡਿਆਈ; ਜਾ ਆਪੇ ਆਪਿ ॥**

ਬ੍ਰਹਮ ਗਿਆਨੀਆਂ ਦੀ ਵਡਿਆਈ ਇਸ ਕਰਕੇ ਵੱਡੀ ਹੈ (ਜਾ) ਕਿਉਂਕਿ ਉਹਨਾਂ ਨੇ (ਆਪੇ ਆਪਿ) ਆਪਣੇ ਆਪ ਸਰੂਪ ਵਿਚ ਏਕਤਾ ਪਾਈ ਹੈ।

**ਨਾਨਕ; ਕਾਰ ਨ ਕਥਨੀ ਜਾਇ ॥**

ਸਤਿਗੁਰੂ ਜੀ ਕਹਿੰਦੇ ਹਨ ਜੋ ਬ੍ਰਹਮ ਗਿਆਨੀਆਂ ਦੀ ਅਨੰਤ ਕਾਰਾਂ ਹਨ। ਇਹ ਕਥਨ ਨਹੀਂ ਕੀਤੀ ਜਾ ਸਕਦੀਆਂ। ਕੋਈ ਭਾਈ ਭਿਖਾਰੀ ਵਾਂਗੂ ਖੇਤੀ ਹੀ ਕਰੀ ਜਾਂਦੇ ਹਨ, ਕੋਈ ਭਾਈ ਗੋਦੜੀਏ ਵਾਂਗੂੰ ਸਰ੍ਹੋਂ ਹੀ ਪੁੱਟੀ ਜਾਂਦੇ ਹਨ ਅਤੇ ਕੋਈ ਭਾਈ ਘਨੱਈਏ ਜੀ ਵਾਂਗੂੰ ਪਾਣੀ ਹੀ ਪਿਆਈ ਜਾਂਦੇ ਹਨ।

**ਕੀਤਾ ਕਰਣਾ; ਸਰਬ ਰਜਾਇ ॥੨॥**

ਜੋ ਕੋਈ ਕਾਰਜ ਪਿੱਛੇ ਕੀਤਾ ਹੈ ਅਤੇ ਜੋ ਅੱਗੇ ਨੂੰ ਕਰਨਾ ਹੈ। ਬ੍ਰਹਮ ਗਿਆਨੀ ਇਸ ਦੀ ਅਪਣੱਤ ਨਹੀਂ ਰੱਖਦੇ ਹਨ। (ਸਰਬ) ਸਭ ਕੁਝ ਈਸ਼ਰ ਦੀ (ਰਜਾਇ) ਰਜਾ, ਇੱਛਾ ਸਮਝਦੇ ਹਨ।

## ਮਹਲਾ ੨ ॥

ਸਿੱਖਾਂ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਸਾਨੂੰ ਪਹਿਲੇ ਪਾਤਸ਼ਾਹ ਦੇ **'ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥'** ਵਾਲੇ ਸਲੋਕ ਦੀ ਸਮਝ ਨਹੀਂ ਪਈ, ਆਪ ਕਿਰਪਾ ਕਰਕੇ ਸਾਨੂੰ ਇਸ ਦੇ ਅਰਥ ਦੱਸਣਾ ਕਰੋ। ਸਿੱਖਾਂ ਦੀ ਇਹ ਬੇਨਤੀ ਸੁਣ ਕੇ ਦੂਸਰੇ ਪਾਤਸ਼ਾਹ ਜੀ ਕਹਿਣ ਲੱਗੇ ਕਿ ਹੇ ਗੁਰਸਿੱਖੋ ! ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਲੋਕ **'ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥'** ਦਾ ਇਹ ਸਿਧਾਂਤ ਹੈ।

**ਅਥਵਾ** : ਹੇ ਪ੍ਰਮੇਸਰ ! ਜੇ ਤੂੰ ਕਹੇਂ ਕਿ ਜਗਤ ਸੱਚੀ ਕੋਠੜੀ ਹੈ ਅਤੇ ਮੈਂ ਇਸ ਵਿਚ ਵੱਸਦਾ ਹਾਂ। ਤੈਨੂੰ ਕਿਸ ਗੱਲ ਦੀ ਚਿੰਤਾ ਲੱਗੀ ਹੋਈ ਹੈ। ਤਾਂ ਸਾਡੀ ਇਹ ਬੇਨਤੀ ਹੈ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਇਹੁ ਜਗੁ ਸਚੈ ਕੀ ਹੈ ਕੋਠੜੀ; ਸਚੇ ਕਾ ਵਿਚਿ ਵਾਸੁ ॥

ਜਿਵੇਂ ਮਕਾਨ ਵੱਡਾ ਤੇ ਕੋਠੜੀ ਛੋਟੀ ਹੁੰਦੀ ਹੈ। ਇਸੇ ਪ੍ਰਕਾਰ ਇਹ (ਜਗੁ) ਸੰਸਾਰ (ਸਚੈ) ਸੱਚੇ ਪ੍ਰਮੇਸਰ (ਕੀ) ਦੀ ਛੋਟੀ ਜਿਹੀ ਕੋਠੜੀ ਹੈ, ਨਾ ਕਿ ਕੋਈ ਬਹੁਤ ਵੱਡਾ ਮਕਾਨ ਹੈ ਅਤੇ ਇਸ ਦੇ ਵਿਚ ਹੀ ਸੱਚੇ ਪ੍ਰਮੇਸਰ (ਕਾ) ਦਾ (ਵਾਸੁ) ਵਾਸਾ ਹੈ।

## ਇਕਨ੍ਾ ਹੁਕਮਿ ਸਮਾਇ ਲਏ; ਇਕਨ੍ਾ ਹੁਕਮੇ ਕਰੇ ਵਿਣਾਸੁ ॥

(ਇਕਨ੍ਾ) ਇਕ ਜੋ ਪ੍ਰਮੇਸਰ ਦਾ ਹੁਕਮ ਮੰਨਣ ਵਾਲੇ ਗੁਰਮੁਖ ਹਨ, ਉਹਨਾਂ ਨੂੰ ਪ੍ਰਮੇਸਰ ਆਪਣੇ ਵਿਚ (ਸਮਾਇ ਲਏ) ਮੇਲ ਲੈਂਦਾ ਹੈ, ਅਭੇਦ ਕਰ ਲੈਂਦਾ ਹੈ ਅਤੇ (ਇਕਨ੍ਾ) ਇਕ ਜੋ ਮਨਮੁਖ ਪ੍ਰਮੇਸਰ ਦੇ ਹੁਕਮ ਨੂੰ ਨਹੀਂ ਮੰਨਦੇ, ਉਹਨਾਂ ਮਨਮੁਖਾਂ ਦੀ ਕੀਤੀ ਹੋਈ ਕਰਣੀ ਅਨੁਸਾਰ ਪ੍ਰਮੇਸਰ ਉਹਨਾਂ ਨੂੰ ਆਪਣੇ ਹੁਕਮ ਨਾਲ ਮਾਇਆ ਵਿਚ ਲਾ ਕੇ (ਵਿਣਾਸੁ) ਵਿਸ਼ੇਸ਼ ਕਰਕੇ ਨਾਸ਼ (ਕਰੇ) ਕਰ ਦਿੰਦਾ ਹੈ। ਜਿਸ ਕਰਕੇ ਉਹ ਜੰਮਦੇ-ਮਰਦੇ ਰਹਿੰਦੇ ਹਨ ਭਾਵ ਕਾਲ ਦਾ ਖਾਜਾ ਬਣੇ ਰਹਿੰਦੇ ਹਨ।

## ਇਕਨ੍ਾ ਭਾਣੇ ਕਢਿ ਲਏ; ਇਕਨ੍ਾ ਮਾਇਆ ਵਿਚਿ ਨਿਵਾਸੁ ॥

ਇਕਨਾਂ ਗੁਰਮੁਖਾਂ ਨੂੰ ਭਾਣਾ ਮਨਾ ਕੇ ਸੰਸਾਰ ਸਮੁੰਦਰ ਵਿਚੋਂ ਕੱਢ (ਲਏ) ਲੈਂਦਾ ਹੈ ਅਤੇ (ਇਕਨ੍ਾ) ਇਕ ਜੋ ਭਾਣਾ ਨਹੀਂ ਮੰਨਦੇ, ਉਹਨਾਂ ਦਾ ਮਾਇਆ ਵਿਚ ਨਿਵਾਸ ਕਰਾ ਕੇ ਉਹਨਾਂ ਨੂੰ ਆਪਣੇ ਵੱਲੋਂ ਭੁਲਾ ਦਿੰਦਾ ਹੈ। ਜਿਸ ਕਰਕੇ ਉਹ ਆਵਾਗਉਣ ਵਿਚ ਹੀ ਪਏ ਰਹਿੰਦੇ ਹਨ।

## ਏਵ ਭਿ ਆਖਿ ਨ ਜਾਪਈ; ਜਿ ਕਿਸੈ ਆਣੇ ਰਾਸਿ ॥

(ਏਵ) ਇਸ ਪ੍ਰਕਾਰ ਵੀ (ਭਿ) ਬਹੁੜੋ, ਪੁਨਾ ਕਿਸੇ ਅਗਿਆਨੀ ਪੁਰਖ ਦੇ ਪਾਸੋਂ ਇਹ ਗੱਲ (ਆਖਿ) ਆਖੀ ਨਹੀਂ (ਜਾਪਈ) ਜਾਂਦੀ (ਜਿ) ਕਿ ਇਹਨਾਂ ਵਿਚੋਂ ਪ੍ਰਮੇਸਰ (ਕਿਸੈ) ਕਿਸ ਨੂੰ (ਰਾਸਿ) ਸਚਿਆਈ ਵਿਚ (ਆਣੇ) ਲਿਆਵੇਗਾ।

**ਪ੍ਰਸ਼ਨ :** ਮਹਾਰਾਜ! ਕੋਈ ਇਸ ਗੱਲ ਨੂੰ ਜਾਣਦਾ ਹੈ ਕਿ ਨਹੀਂ?

## ਨਾਨਕ, ਗੁਰਮੁਖਿ ਜਾਣੀਐ; ਜਾ ਕਉ ਆਪਿ ਕਰੇ ਪਰਗਾਸੁ ॥੩॥

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! (ਜਾ ਕਉ) ਜਿੰਨ੍ਹਾਂ ਦੇ ਹਿਰਦੇ ਵਿਚ ਪ੍ਰਮੇਸਰ ਆਪ ਬ੍ਰਹਮ ਗਿਆਨ ਦਾ (ਪਰਗਾਸੁ) ਪ੍ਰਕਾਸ਼ ਕਰਦਾ ਹੈ, ਉਹ ਗੁਰਮੁਖ ਇਸ ਗੱਲ ਨੂੰ (ਜਾਣੀਐ) ਜਾਣਦੇ ਹਨ **ਵਾ:** ਉਹਨਾਂ ਗੁਰਮੁਖਾਂ ਦੀ ਸੰਗਤ ਕਰਕੇ ਇਸ ਗੱਲ ਨੂੰ (ਜਾਣੀਐ) ਜਾਣ ਲਈਦਾ ਹੈ ਕਿ ਉਹ ਪ੍ਰਮੇਸਰ ਕਿਸ ਨੂੰ ਸਚਿਆਈ ਵਿਚ ਲਿਆਵੇਗਾ।

## ਪਉੜੀ ॥

**ਨੋਟ :** ਪਹਿਲੀ ਪਉੜੀ ਵਿਚ ਸਤਿਗੁਰਾਂ ਨੇ ਪ੍ਰਮੇਸਰ ਤੋਂ ਸ੍ਰਿਸ਼ਟੀ ਦੀ ਰਚਨਾ ਹੋਈ ਦੱਸੀ ਹੈ, ਹੁਣ ਦੂਸਰੀ ਪਉੜੀ ਵਿਚ ਸਤਿਗੁਰੂ ਸਾਹਿਬ ਜੀ ਸ੍ਰਿਸ਼ਟੀ ਦਾ ਪ੍ਰਕਰਣ ਦੱਸਦੇ ਹਨ।

## ਨਾਨਕ, ਜੀਅ ਉਪਾਇ ਕੈ; ਲਿਖਿ ਨਾਵੈ ਧਰਮੁ ਬਹਾਲਿਆ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਪ੍ਰਮੇਸਰ ਨੇ ਸੂਖਮ, ਸਥੂਲ, ਕਾਰਣ ਦੇਹਾਂ ਦੇ ਅੰਦਰ (ਜੀਅ) ਜੀਵਾਂ ਨੂੰ (ਉਪਾਇ) ਪੈਦਾ (ਕੈ) ਕਰਕੇ, ਫਿਰ ਇਹਨਾਂ ਦਾ (ਨਾਵੈ) *ਰੋਜ਼ਨਾਮਚਾ (ਲਿਖਿ) ਲਿਖਣ ਵਾਸਤੇ ਭਾਵ ਸਾਰੇ ਜੀਵਾਂ ਦੇ ਹਰ ਰੋਜ ਦੇ ਸ਼ੁਭ-ਅਸ਼ੁਭ, ਚੰਗੇ-ਮੰਦੇ ਕਰਮ ਲਿਖਣ ਵਾਸਤੇ ਸੂਰਜ ਦੇ ਪੁੱਤਰ (ਧਰਮੁ) ਧਰਮਰਾਜੇ ਨੂੰ (ਬਹਾਲਿਆ) ਇਸਥਿਤ ਕੀਤਾ ਹੈ, ਕਾਇਮ ਕੀਤਾ ਹੈ, ਬਿਠਾਉਣਾ ਕੀਤਾ ਹੈ।

---

* **ਰੋਜ਼ਨਾਮਚਾ :** ਅਜਿਹਾ ਕਾਗਜ਼ ਜਾਂ ਰਜਿਸਟਰ ਜਿਸ ਉੱਪਰ ਨਿਤ ਦੀ ਕਿਰਿਆ ਲਿਖੀ ਜਾਵੇ।

## ਓਥੈ ਸਚੇ ਹੀ ਸਚਿ ਨਿਬੜੈ; ਚੁਣਿ ਵਖਿ ਕਢੇ ਜਜਮਾਲਿਆ ॥

(ਓਥੈ) ਉੱਥੇ ਭਾਵ ਧਰਮਰਾਜੇ ਦੀ ਕਚਿਹਰੀ ਵਿਚ (ਸਚੇ) ਸਚੋ ਹੀ ਸੱਚ (ਨਿਬੜੈ) ਨਿਬੇੜਾ ਹੁੰਦਾ ਹੈ। **ਵਾ:** ਜੋ ਸੱਚੇ ਪੁਰਖ ਸੱਚੇ ਨਾਮ ਨੂੰ ਜਪਦੇ ਹਨ ਉਹਨਾਂ ਦਾ (ਹੀ) ਨਿਸ਼ਚੇ ਕਰਕੇ ਉੱਥੇ (ਸਚਿ) ਸੱਚਾ ਹੀ (ਨਿਬੜੈ) ਨਿਬੇੜਾ ਹੁੰਦਾ ਹੈ। ਪਰ ਜਿਹੜੇ ਸੱਚੇ ਨਾਮ ਨੂੰ ਨਹੀਂ ਜਪਦੇ ਤੇ (ਜਜਮਾਲਿਆ) ਜੋ ਰੰਙਾਣੇ ਹੋਏ ਹਨ **ਵਾ:** ਪਾਪਾਂ ਦੇ ਦਬਾਏ ਹੋਏ ਹਨ **ਵਾ:** ਜੋ (ਜਜ) ਪੂਜਾ ਦਾ (ਮਾਲਿਆ) ਮਾਲ ਖਾਣ ਵਾਲੇ ਪੂਜਾਰੀ ਬਣੇ ਹੋਏ ਹਨ ਉਹ ਫਿਰ ਨਰਕਾਂ ਵਿਚ ਪਾਉਣ ਵਾਸਤੇ ਖੋਟੇ ਸਿੱਕੇ ਦੀ ਨਿਆਈਂ ਚੁਣ ਕੇ (ਵਖਿ) ਵੱਖਰੇ ਕੱਢੇ ਜਾਂਦੇ ਹਨ।

**ਨੋਟ :** ਸ੍ਰੀ ਕਰਤਾਰਪੁਰ ਸਾਹਿਬ ਬੀੜ ਦਾ ਪਾਠ 'ਓਥੈ ਸਚੇ ਹੀ ਸਚਿ ਨਿਬੜੈ' ਹੈ। ਪਰ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਦਾ ਪਾਠ 'ਓਥੈ ਸਚੋ ਹੀ ਸਚਿ ਨਿਬੜੈ' ਹੈ। ਦਮਦਮੀ ਟਕਸਾਲ ਦੇ ੧੨ਵੇਂ ਮੁਖੀ ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਅਨੁਸਾਰ ਪੁਰਾਣੀਆਂ ਬੀੜਾਂ ਵਿਚ 'ਓਥੈ ਸਚੇ ਹੀ ਸਚਿ ਨਿਬੜੈ' ਪਾਠ ਆਉਂਦਾ ਹੈ ਤੇ ਮਹਾਂਪੁਰਖ ਆਪ ਵੀ ਇਸ ਪਾਠ 'ਤੇ ਹੀ ਨਿਸ਼ਚਾ ਰੱਖਦੇ ਹਨ।

## ਥਾਉ ਨ ਪਾਇਨਿ ਕੂੜਿਆਰ; ਮੁਹ ਕਾਲੈ ਦੋਜਕਿ ਚਾਲਿਆ ॥

ਜਿਹੜੇ (ਕੂੜਿਆਰ) ਝੂਠ ਦੀ ਪ੍ਰਾਪਤੀ ਵਾਲੇ ਪੁਰਖ ਹਨ, ਉਹ ਵਾਹਿਗੁਰੂ ਦੇ ਦਰ ਵਿਚ ਕਦੇ ਵੀ ਆਦਰ ਵਾਲੀ (ਥਾਉ) ਥਾਂ ਨਹੀਂ (ਪਾਇਨਿ) ਪਾਉਂਦੇ, ਉਹਨਾਂ ਨੂੰ ਤਾਂ (ਮੁਹ) ਮੂੰਹ (ਕਾਲੈ) ਕਾਲੇ ਕਰਕੇ (ਦੋਜਕਿ) ਨਰਕਾਂ ਵੱਲ (ਚਾਲਿਆ) ਚਲਾਇਆ ਭਾਵ ਤੋਰਿਆ ਜਾਂਦਾ ਹੈ। **ਵਾ:** ਉਹ (ਕਾਲੈ) ਕਾਲ ਦੇ (ਮੁਹ) ਮੁਖ ਵਿਚ ਪੈ ਕੇ (ਦੋਜਕਿ) ਨਰਕਾਂ ਵਿਚ (ਚਾਲਿਆ) ਚਲੇ ਜਾਂਦੇ ਹਨ। **ਵਾ:** ਉਹ (ਕਾਲੈ) ਕਾਲੇ (ਮੁਹ) ਮੂੰਹ ਵਾਲੇ ਜਮਦੂਤਾਂ ਦੇ ਨਾਲ (ਦੋਜਕਿ) ਨਰਕਾਂ ਵਿਚ (ਚਾਲਿਆ) ਚਲਾਏ ਜਾਂਦੇ ਹਨ ਭਾਵ ਤੋਰੇ ਜਾਂਦੇ ਹਨ।

## ਤੇਰੈ ਨਾਇ ਰਤੇ, ਸੇ ਜਿਣਿ ਗਏ; ਹਾਰਿ ਗਏ, ਸਿ ਠਗਣ ਵਾਲਿਆ ॥

ਹੇ ਵਾਹਿਗੁਰੂ ! ਜੋ (ਤੇਰੈ) ਤੁਹਾਡੇ (ਨਾਇ) ਨਾਮ ਵਿਚ (ਰਤੇ) ਰੰਗੇ ਹੋਏ ਹਨ (ਸੇ) ਉਹ ਤਾਂ ਸੰਸਾਰ ਤੋਂ (ਜਿਣਿ) ਜਿੱਤ ਕੇ ਗਏ ਹਨ ਅਤੇ ਜੋ (ਠਗਣ) ਠੱਗੀਆਂ ਮਾਰਨ (ਵਾਲਿਆ) ਵਾਲੇ ਹਨ (ਸਿ) ਉਹ ਅੰਤ ਨੂੰ ਇਥੋਂ ਹਾਰ ਕੇ ਗਏ ਹਨ।

## ਲਿਖਿ ਨਾਵੈ; ਧਰਮੁ ਬਹਾਲਿਆ ॥੨॥

ਹੇ ਸੱਚੇ ਪਾਤਸ਼ਾਹ ! ਤੂੰ ਸਾਰੇ ਪਾਪੀਆਂ-ਪੁੰਨੀਆਂ ਦਾ (ਨਾਵੈ) ਰੋਜ਼ਨਾਮਚਾ (ਲਿਖਿ) ਲਿਖਣ ਵਾਸਤੇ (ਧਰਮੁ) ਧਰਮਰਾਜੇ ਨੂੰ (ਬਹਾਲਿਆ) ਇਸਥਿਤ ਕੀਤਾ ਹੈ। ਇਉਂ ਆਪ ਨੇ ਨਿਆਂ ਕਰਨ ਵਾਸਤੇ ਸਭ ਪ੍ਰਬੰਧ ਕੀਤਾ ਹੋਇਆ ਹੈ।

## ਅਰਥ ਨੰ : ੧

**ਨੋਟ :** ਪਹਿਲਾ ਅਰਥ ਇਉਂ ਕਰਨਾ ਕਿ ਜੋ ਕੁਝ ਹੋ ਰਿਹਾ ਹੈ। ਸਭ ਅਸਚਰਜ ਮਾਇਆ ਕਰਕੇ ਹੀ ਹੋ ਰਿਹਾ ਹੈ।

## ਸਲੋਕ ਮ: ੧ ॥

**ਪ੍ਰਸ਼ਨ :** ਮਹਾਰਾਜ ! ਦੁਨੀਆਂ ਦੇ ਨਾਦ ਤੇ ਵੇਦ ਆਦਿਕ ਕੀ ਵਸਤੂ ਹਨ? **ਵਾ:** ਮਹਾਰਾਜ ! ਆਪ ਕਿਰਪਾ ਕਰਕੇ ਅਸਚਰਜ ਰੂਪ ਦਾ ਕਥਨ ਕਰੋ।

## ਵਿਸਮਾਦੁ ਨਾਦ; ਵਿਸਮਾਦੁ ਵੇਦ ॥

**ਉੱਤਰ :** ਹੇ ਸੇਖ ਬ੍ਰਹਮ ! ਜੋ ਅਨੰਤ ਪ੍ਰਕਾਰ ਦੇ (ਨਾਦ) ਵਾਜੇ ਹਨ, ਇਹ ਵੀ ਬੜੇ (ਵਿਸਮਾਦੁ) ਅਸਚਰਜ ਹਨ **ਵਾ:** ਜੋ ਚੌਰਾਸੀ ਲਖ ਜੂਨ ਦੇ (ਨਾਦ) ਸ਼ਬਦ ਹਨ, ਇਹ ਸਭ ਵੱਖੋ-ਵੱਖਰੇ ਹਨ। ਭਾਵ ਕੋਈ ਅੰਗ੍ਰੇਜੀ, ਕੋਈ ਫਾਰਸੀ, ਕੋਈ ਅਰਬੀ, ਕੋਈ ਸੰਸਕ੍ਰਿਤ, ਕੋਈ ਹਿੰਦੀ ਤੇ ਕੋਈ ਦੇਸ਼-ਭਾਸ਼ਾ ਵਿਚ ਬੋਲਦਾ ਹੈ ਤੇ ਕਈ ਜੀਵ ਤੱਤੇ, ਕਈ ਮਿੱਠੇ ਤੇ ਕਈ ਖੁਰਬੇ ਬੋਲਦੇ ਹਨ। ਇਉਂ ਬ੍ਰਹਮੰਡ ਵਿਚ ਅਨੇਕਾਂ ਚੱਕਰ ਲਾ ਰਹੇ ਸ਼ਬਦ ਵੀ (ਵਿਸਮਾਦੁ) ਅਸਚਰਜ ਹੀ ਹਨ। **ਵਾ:** ਜੋ *ਨੌਂ (ਨਾਦ) ਵਿਆਕਰਣਾਂ ਹਨ ਇਹ ਵੀ (ਵਿਸਮਾਦੁ) ਅਸਚਰਜ ਹੀ ਹਨ ਅਤੇ ਜੋ ਵੇਦ ਦੀਆਂ ੮੦ ਹਜਾਰ ਸ੍ਰਤੀਆਂ ਕਰਮ ਕਾਂਡ ਦਾ, ੧੬ ਹਜਾਰ ਸ੍ਰਤੀਆਂ ਉਪਾਸ਼ਨਾ ਦਾ ਤੇ ੪ ਹਜਾਰ ਸ੍ਰਤੀਆਂ ਗਿਆਨ ਦਾ ਕਥਨ ਕਰਦੀਆਂ ਹਨ ਇਹ ਵੀ (ਵਿਸਮਾਦੁ) ਅਸਚਰਜ ਰੂਪ ਹੀ ਹਨ।

## ਵਿਸਮਾਦੁ ਜੀਅ; ਵਿਸਮਾਦੁ ਭੇਦ ॥

ਫਿਰ ਜਿਤਨੇ ਵੀ (ਜੀਅ) ਜੀਵ ਹਨ, ਉਹ ਵੀ ਬੜੇ (ਵਿਸਮਾਦੁ) ਅਸਚਰਜ ਹਨ ਅਤੇ ਜੋ ਉਹਨਾਂ ਜੀਵਾਂ ਦੇ ਅੰਦਰ ਉੱਤਮ, ਮੱਧਮ, ਅੱਧਮ, ਕਨਿਸ਼ਠ ਆਦਿਕ ਭੇਦ ਹਨ **ਵਾ:** ਜੋ **ਪੰਜ ਪ੍ਰਕਾਰ ਦੇ ਭੇਦ ਹਨ। **ਵਾ:** ਜੋ ਤਿੰਨਾਂ ਗੁਣਾਂ ਕਰਕੇ ਭੇਦ ਪਏ ਹੋਏ ਹਨ ਭਾਵ ਕੋਈ ਰਾਜਸੀ-ਤਾਮਸੀ ਹੈ, ਕੋਈ ਰਾਜਸੀ-ਸਾਂਤਕੀ ਹੈ ਤੇ ਕੋਈ ਸਾਤਕੀ-ਰਾਜਸੀ ਹੈ। ਇਹ ਸਾਰੇ ਭੇਦ ਵੀ (ਵਿਸਮਾਦੁ) ਅਸਚਰਜ ਹੀ ਹਨ।

## ਵਿਸਮਾਦੁ ਰੂਪ; ਵਿਸਮਾਦੁ ਰੰਗ ॥

ਕੋਈ ਜੀਵ ਲੰਬਾ, ਕੋਈ ਦਰਮਿਆਨਾ, ਕੋਈ ਗਿਠ-ਮੁਠੀਆ, ਕੋਈ ਪਤਲਾ, ਕੋਈ ਭਾਰਾ ਹੈ ਇਉਂ ਇਹਨਾਂ ਜੀਵਾਂ ਦੇ (ਰੂਪ) ਅਕਾਰ ਵੀ (ਵਿਸਮਾਦੁ) ਅਸਚਰਜ ਹਨ ਅਤੇ ਜੋ ਇਹਨਾਂ ਜੀਵਾਂ ਦੇ ਕਾਲੇ, ਚਿੱਟੇ ਆਦਿਕ ਵੱਖੋ-ਵੱਖਰੇ ਰੰਗ ਹਨ, ਇਹ ਵੀ (ਵਿਸਮਾਦੁ) ਅਸਚਰਜ ਰੂਪ ਹੀ ਹਨ।

## ਵਿਸਮਾਦੁ ਨਾਗੇ; ਫਿਰਹਿ ਜੰਤ ॥

ਕਈ (ਜੰਤ) ਜੀਵ (ਨਾਗੇ) ਪੁੰਨਾਂ ਤੋਂ ਹੀਣੇ ਨੰਗੇ ਹੀ ਤੁਰੇ (ਫਿਰਹਿ) ਫਿਰਦੇ ਹਨ **ਵਾ:** ਕਈ ਪ੍ਰਮੇਸਰ ਦੀ ਪ੍ਰਾਪਤੀ ਲਈ (ਜੰਤ) ਜੀਵ (ਨਾਗੇ) ਨੰਗੇ ਤੁਰੇ (ਫਿਰਹਿ) ਫਿਰਦੇ ਹਨ। **ਵਾ:** (ਨਾਗੇ) ਪਹਾੜਾਂ ਵਿੱਚ ਫਿਰਦੇ ਹਨ। ਇਹ ਵੀ ਬੜੀ (ਵਿਸਮਾਦੁ) ਅਸਚਰਜਤਾ ਹੈ।

## ਅੰਗ : ੪੬੪

## ਵਿਸਮਾਦੁ ਪਉਣੁ; ਵਿਸਮਾਦੁ ਪਾਣੀ ॥

ਜੋ ਹੌਲੀ ਚੱਲਣ ਵਾਲੀ, ਤੇਜ ਚੱਲਣ ਵਾਲੀ, ਸੁੰਗਧੀ ਵਾਲੀ, ਠੰਡੀ, ਤੱਤੀ, ਸਪੰਧ, ਨਿਸਪੰਧ, ਪੰਜ ਤਰ੍ਹਾਂ ਦੇ ਪ੍ਰਾਣ ਆਦਿਕ ੪੯ ਕਰੋੜ ਵਜਾ ਦੀ ਪੌਣ ਰਚੀ ਹੈ, ਇਹ ਵੀ ਬੜੀ (ਵਿਸਮਾਦੁ) ਅਸਚਰਜ ਹੈ ਅਤੇ ਜੋ ਠੰਡਾ, ਤੱਤਾ, ਕਾਲਾ, ਚਿੱਟਾ, ਲਾਲ, ਨੀਲਾ, ਉੱਜਲ, ਖਾਰਾ, ਮਿੱਠਾ, ਕੌੜਾ ਆਦਿਕ ਪਾਣੀ ਰਚਿਆ ਹੈ। ਇਹ ਵੀ ਬੜਾ (ਵਿਸਮਾਦੁ) ਅਸਚਰਜ ਹੈ।

---

* ਪਾਨਿਨੀ ਦੀ ਵਿਆਕਰਣ ਵਿਚ ਫਰਕ ਕੱਢ ਕੇ ਸਾਰਸੁਤ ਕੁਝ ਹੋਰ ਕਹਿੰਦਾ ਹੈ, ਇਸ ਪ੍ਰਕਾਰ ਨੌਂ ਵਿਆਕਰਣਾ ਬਣੀਆਂ ਹਨ।

** **ਪੰਜ ਪ੍ਰਕਾਰ ਦੇ ਭੇਦ :** ੧ ਜੀਵ-ਜੀਵ ਦਾ ਭੇਦ, ੨. ਜੜ੍ਹ-ਜੜ੍ਹ ਦਾ ਭੇਦ, ੩. ਜੀਵ-ਜੜ੍ਹ ਦਾ ਭੇਦ, ੪. ਜੜ੍ਹ-ਈਸ਼ ਦਾ ਭੇਦ, ੫. ਜੀਵ-ਈਸ਼ ਦਾ ਭੇਦ।

## ਵਿਸਮਾਦੁ ; ਅਗਨੀ ਖੇਡਹਿ ਵਿਡਾਣੀ ॥

ਫਿਰ (ਵਿਡਾਣੀ) ਅਸਚਰਜ (ਖੇਡਹਿ) ਖੇਡਾਂ ਨੂੰ ਕਰਨ ਵਾਲੀ ਅੱਗ ਵੀ ਬੜੀ (ਵਿਸਮਾਦੁ) ਅਸਚਰਜ ਹੈ ਭਾਵ ਕਿਤੇ ਇਹ ਅਗਨੀ ਦੁਨੀਆਂ ਦੇ ਅੰਨ੍ਹ ਪਕਾਉਣ ਦਾ ਤੇ ਕਿਤੇ ਇਹ ਸਰੀਰ ਅੰਦਰ ਜਠਰਾਅਗਨੀ ਬਣ ਕੇ ਅੰਨ੍ਹ ਨੂੰ ਹਜ਼ਮ ਕਰਨ ਦਾ ਕੰਮ ਕਰਦੀ ਹੈ। ਕਿਤੇ ਬੜਵਾਨਲ ਬਣ ਕੇ ਸਮੁੰਦਰ ਦੇ ਪਾਣੀ ਨੂੰ ਸਾੜੀ ਜਾਂਦੀ ਹੈ, ਕਿਤੇ ਦਾਵਾ ਅਗਨੀ ਹੋ ਕੇ ਜੰਗਲਾਂ ਨੂੰ ਸਾੜੀ ਜਾਂਦੀ ਹੈ। ਕਿਤੇ ਪਹਾੜਾਂ ਵਿਚੋਂ ਲਾਟਾਂ ਵਾਲੀ ਹੋ ਕੇ ਨਿਕਲ ਰਹੀ ਹੈ, ਕਿਤੇ ਬਨਸਪਤੀ ਨੂੰ ਪ੍ਰਫੁੱਲਤ ਕਰ ਰਹੀ ਹੈ ਅਤੇ ਕਿਤੇ ਜਹਾਜ਼ਾਂ ਤੇ ਰੇਲਾਂ ਨੂੰ ਚਲਾ ਰਹੀ ਹੈ। ਇਉਂ ਅਨੇਕ ਤਰ੍ਹਾਂ ਦੇ ਅਸਚਰਜ ਖੇਡਾਂ ਨੂੰ ਕਰਨ ਵਾਲੀ ਅਗਨੀ ਵੀ ਅਸਚਰਜ ਰੂਪ ਹੀ ਹੈ।

## ਵਿਸਮਾਦੁ ਧਰਤੀ ; ਵਿਸਮਾਦੁ ਖਾਣੀ ॥

ਜੋ ਧਰਤੀ ਹੈ, ਇਹ ਵੀ ਬੜੀ (ਵਿਸਮਾਦੁ) ਅਸਚਰਜ ਹੈ, ਕਿਉਂਕਿ ੪੨ ਲੱਖ ਜੂਨਾਂ ਧਰਤੀ ਉੱਤੇ ਨਿਵਾਸ ਕਰਦੀਆਂ ਹਨ। ਫਿਰ ਇਸ ਧਰਤੀ ਦੇ ਅੰਦਰ ਜੋ ਸੋਨਾ, ਚਾਂਦੀ ਆਦਿ *ਅੱਠ (ਖਾਣੀ) ਖਾਨਾਂ ਹਨ। **ਵਾ:** ਤੇਲ, ਕੋਲਾ, ਪੱਥਰ ਆਦਿਕ ਅੱਠ ਧਾਤਾਂ ਦੀਆਂ (ਖਾਣੀ) ਖਾਨਾਂ ਹਨ। **ਵਾ:** (ਖਾਣੀ) ਅੰਡਜ, ਜੇਰਜ, ਸੇਤਜ, ਉਤਭੁਜ ਚਾਰ ਖਾਣੀਆਂ ਤੇ ਪੰਜਵੀਂ ਦਿਬਿਓਪਾਤ ਖਾਣੀ ਹੈ। ਜਿਸ ਵਿਚ ਤਾਮਸੀ ਦੈਂਤ ਤੇ ਭੂਤ-ਪ੍ਰੇਤ ਹਨ, ਰਾਜਸੀ ਦੇਵਤੇ ਹਨ ਤੇ ਸਾਤਕੀ ਸ਼ਹੀਦ ਹਨ। ਇਹ ਸਾਰੀ ਰਚਨਾ ਬੜੀ (ਵਿਸਮਾਦੁ) ਅਸਚਰਜ ਹੈ।

## ਵਿਸਮਾਦੁ ; ਸਾਦਿ ਲਗਹਿ ਪਰਾਣੀ ॥

ਜਿਹੜੇ (ਪਰਾਣੀ) ਪ੍ਰਾਣੀ ਨੂੰ ਅਨੇਕ ਪ੍ਰਕਾਰ ਦੇ (ਸਾਦਿ) ਸੁਆਦ (ਲਗਹਿ) ਲੱਗੇ ਹੋਏ ਹਨ ਇਹ ਵੀ ਬੜੇ (ਵਿਸਮਾਦੁ) ਅਸਚਰਜ ਹਨ।

**ਅਥਵਾ :** ਇਹ (ਸਾਦਿ) ਸੁਆਦ ਵੀ (ਪਰਾਣੀ) ਪ੍ਰਾਣੀ ਨੂੰ (ਵਿਸਮਾਦੁ) ਅਸਚਰਜ ਹੀ (ਲਗਹਿ) ਲੱਗਾ ਹੋਇਆ ਹੈ ਕਿਉਂਕਿ ਇਹ ਕਦੇ ਵੀ ਪਤਾ ਨਹੀ ਚੱਲਦਾ ਕਿ ਇਹ ਸੁਆਦ ਕਿੱਥੇ ਰਹਿੰਦਾ ਹੈ, ਇਸ ਦਾ ਉਦੋਂ ਹੀ ਪਤਾ ਚਲਦਾ ਹੈ ਜਦੋਂ ਇਹ ਪ੍ਰਗਟ ਹੁੰਦਾ ਹੈ।

## ਵਿਸਮਾਦੁ ਸੰਜੋਗੁ ; ਵਿਸਮਾਦੁ ਵਿਜੋਗੁ ॥

ਜੋ ਜੀਵਾਂ ਦਾ ਸੰਜੋਗ ਹੋਣਾ ਹੈ ਇਹ ਵੀ ਬੜਾ (ਵਿਸਮਾਦੁ) ਅਸਚਰਜ ਹੈ। ਜਿਵੇਂ ਪਾਰਬਤੀ ਆਪਣੇ ਪਿਤਾ ਪਰਜਾਪਤੀ ਦੱਛ ਦੇ ਹਵਨ ਕੁੰਡ ਵਿਚ ਪੈ ਕੇ ਸਤੀ ਹੋਈ ਸੀ। ਜਦੋਂ ਉਸ ਨੇ ਅਗਲੇ ਜਨਮ ਵਿਚ ਸ਼ਿਵ ਨੂੰ ਪ੍ਰਾਪਤ ਕਰਨ ਵਾਸਤੇ ਤਪ ਕੀਤਾ ਤਾਂ ਨਾਰਦ ਨੇ ਇਸ ਨੂੰ ਕਿਹਾ ਕਿ ਤੂੰ ਭੰਗ ਪੀਣ ਵਾਲੇ ਸ਼ਿਵ ਤੋਂ ਕੀ ਲੈਣਾ ਹੈ, ਵਿਸ਼ਨੂੰ ਨਾਲ ਸ਼ਾਦੀ ਕਰ। ਤਾਂ ਪਾਰਬਤੀ ਨੇ ਕਿਹਾ ਸੀ ਕਿ "ਜਨਮ ਜਨਮ ਕੀ ਰਗਰ ਹਮਾਰੀ ਵਰੂੰ ਸੰਭੂ ਨਤ ਰਹੂੰ ਕੁਆਰੀ।" ਇਹ ਸੰਜੋਗ ਵੀ ਅਸਚਰਜ ਹੈ ਅਤੇ ਵਿਜੋਗ ਹੋਣਾ ਹੈ ਜਿਵੇਂ ਸ੍ਰੀ ਰਾਮ ਚੰਦਰ ਨੇ ਸੀਤਾ ਦੇ ਵਿਛੜਨ ਤੋਂ ਬੜਾ ਵੈਰਾਗ ਕੀਤਾ ਸੀ "ਰੋਵਤ ਰਾਘਵ ਸੀਅ ਸਮੇਤ ਮਾਨੋ ਮੋਤਨ ਮਾਲ ਟੁਟੀ ਹੈ।" ਇਹ ਵਿਯੋਗ ਵੀ ਬੜਾ (ਵਿਸਮਾਦੁ) ਅਸਚਰਜ ਹੈ। **ਵਾ:** (ਵਿਸਮਾਦੁ ਵਿਜੋਗੁ) ਜੋ ਚਕਵਾ ਤੇ ਚਕਵੀ ਦਾ ਵਿਜੋਗ ਹੈ। ਇਹ ਵੀ ਬੜਾ ਅਸਚਰਜ ਹੈ। **ਵਾ:** ਜੋ ਸੂਮ ਆਦਮੀ ਧਨ ਦੇ ਵਿਜੋਗ ਕਰਕੇ ਪ੍ਰਾਣ ਤਿਆਗ ਦਿੰਦੇ ਹਨ। ਇਹ ਵੀ ਬੜਾ ਅਸਚਰਜ ਹੈ। **ਵਾ:** ਜੋ ਕਾਮੀ ਪੁਰਸ਼ ਕਾਮਨੀ ਦੇ ਵਿਜੋਗ ਕਰਕੇ ਆਤਮਘਾਤ

---

* **ਅੱਠ ਖਾਣਾਂ** : ੧. ਸੋਨਾ, ੨. ਚਾਂਦੀ, ੩. ਪਾਰਾ, ੪. ਤਾਂਬਾ, ੫. ਜਿਸਤ, ੬. ਸਿੱਕਾ, ੭. ਕਲੀ, ੮. ਲੋਹਾ।

ਕਰ ਲੈਂਦੇ ਹਨ। ਇਹ ਵੀ ਬੜਾ ਅਸਚਰਜ ਹੈ। **ਵਾ:** ਜੋ ਜਲ ਦੇ (ਵਿਜੋਗੁ) ਵਿਛੋੜੇ ਕਰਕੇ ਮੱਛੀ ਜਿਉਂਦੀ ਨਹੀਂ ਰਹਿ ਸਕਦੀ ਹੈ ਇਹ ਵੀ ਬੜਾ ਅਸਚਰਜ ਹੈ। **ਵਾ:** ਜੋ ਸਤੀਆਂ ਪਤੀ ਦੇ ਵਿਜੋਗ ਵਿਚ ਸਰੀਰ ਤਿਆਗ ਦਿੰਦੀਆਂ ਹਨ। ਇਹ ਵੀ ਬੜਾ ਅਸਚਰਜ ਹੈ।

## ਵਿਸਮਾਦੁ ਭੁਖ; ਵਿਸਮਾਦੁ ਭੋਗੁ ॥

ਜੋ ਪ੍ਰਤੱਖ ਭੁੱਖ ਲੱਗਣੀ ਹੈ ਇਹ ਵੀ (ਵਿਸਮਾਦੁ) ਅਸਚਰਜ ਹੀ ਹੈ **ਵਾ:** ਜਿਸ ਭੁੱਖ ਕਰਕੇ ਵੱਡਿਆਂ-ਵੱਡਿਆਂ ਨੂੰ ਮੰਗਣਾ ਪੈ ਜਾਂਦਾ ਹੈ, ਸੂਰਮੇ ਕਾਇਰਾਂ ਦੀ ਸੇਵਾ ਕਰਦੇ ਹਨ, ਤਿਆਗੀ ਵੈਰਾਗੀਆਂ ਨੂੰ ਲੋਕਾਂ ਦੇ ਘਰੀਂ ਫਿਰਨਾ ਪੈਂਦਾ ਹੈ, ਜਿਸ ਤ੍ਰਿਸ਼ਨਾ ਦੀ ਭੁੱਖ ਅੱਗੇ ਸੁਮੇਰ ਪਰਬਤ ਵੀ ਰਤੀ ਜਿੰਨਾ ਦਿਸਦਾ ਹੈ "**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥**" ਇਹ ਭੁੱਖ ਵੀ ਬੜੀ ਅਸਚਰਜ ਹੈ ਅਤੇ ਜੋ ਭੋਗ ਪਦਾਰਥ ਪ੍ਰਾਪਤ ਹੋਣੇ ਹਨ **ਵਾ:** ਜੋ ਭੋਗਾਂ ਦਾ ਭੋਗਣਾ ਹੈ **ਵਾ:** ਜੋ ਕੋਕ ਸ਼ਾਸਤਰ ਵਿਚ ਭੋਗ ਦੇ ਨਾਨਾ ਤਰੀਕੇ ਦੱਸੇ। ਇਹ ਵੀ ਬੜੇ (ਵਿਸਮਾਦੁ) ਅਸਚਰਜ ਹਨ। **ਵਾ:** ਜਿੰਨ੍ਹਾਂ ਭੋਗਾਂ ਕਰਕੇ ਵਿਸ਼ਨੂੰ ਠਾਕੁਰ ਬਣਿਆ ਸੀ, ਬ੍ਰਹਮਾ ਦੇ ਚਾਰ ਮੁਖ ਲੱਗੇ ਸਨ, ਮੋਹਣੀ ਅਵਤਾਰ ਵੇਲੇ ਸ਼ਿਵਜੀ ਨੂੰ ਭੱਜਣਾ ਪਿਆ ਸੀ, ਗੌਤਮ ਰਿਖੀ ਦੇ ਸਰਾਪ ਕਰਕੇ ਇੰਦਰ ਦੀ ਬੁਰੀ ਹਾਲਤ ਹੋਈ ਸੀ, ਚੰਦਰਮਾ ਕਲੰਕਿਤ ਹੋਇਆ ਸੀ, ਉਹ ਭੋਗ ਵੀ ਬੜੇ ਅਸਚਰਜ ਹਨ।

## ਵਿਸਮਾਦੁ ਸਿਫਤਿ; ਵਿਸਮਾਦੁ ਸਾਲਾਹ ॥

ਜੋ ਪ੍ਰਮੇਸਰ ਦੀ (ਸਿਫਤਿ) ਬੰਦਗੀ ਕਰਨੀ ਹੈ **ਵਾ:** (ਸਿਫਤਿ) ਜੋ ਇਕੱਲੇ ਬੈਠ ਕੇ ਭਗਤੀ ਕਰਨੀ ਹੈ, ਇਹ ਵੀ ਬੜੀ (ਵਿਸਮਾਦੁ) ਅਸਚਰਜ ਹੈ ਅਤੇ ਜੋ ਪ੍ਰਮੇਸਰ ਨੂੰ ਕਥਾ-ਕੀਰਤਨ ਦੁਆਰਾ ਜਾਂ ਸੰਗਤ ਵਿਚ ਬੈਠ ਕੇ (ਸਾਲਾਹ) ਸਾਲਾਹੁਣਾ ਹੈ **ਵਾ:** (ਸਾਲਾਹ) ਬਹੁਤਿਆਂ ਵਿਚ ਮਿਲ ਕੇ ਕੀਰਤਨ ਕਰਨਾ ਹੈ ਇਹ ਵੀ (ਵਿਸਮਾਦੁ) ਅਸਚਰਜ ਹੀ ਹੈ।

## ਵਿਸਮਾਦੁ ਉਝੜ; ਵਿਸਮਾਦੁ ਰਾਹ ॥

ਜੋ ਸੰਸਾਰ ਰੂਪ ਉਜਾੜ ਹੈ, ਇਹ ਵੀ ਅਸਚਰਜ ਹੈ। **ਵਾ:** ਜੋ ਸੰਸਾਰ ਅੰਦਰ (ਉਝੜ) ਉਜਾੜਾਂ, ਜੰਗਲ, ਬੀਆਬਾਨ ਹਨ ਇਹ ਵੀ ਬੜੇ (ਵਿਸਮਾਦੁ) ਅਸਚਰਜ ਹਨ ਅਤੇ ਜੋ ਰਾਹ ਹਨ ਇਹ ਵੀ (ਵਿਸਮਾਦੁ) ਅਸਚਰਜ ਰੂਪ ਹੀ ਹਨ।

## ਵਿਸਮਾਦੁ ਨੇੜੈ; ਵਿਸਮਾਦੁ ਦੂਰਿ ॥

ਜੋ (ਨੇੜੈ) ਨਜ਼ਦੀਕ ਪ੍ਰਤੀਤ ਹੋਣਾ ਹੈ। ਇਹ ਵੀ ਬੜਾ (ਵਿਸਮਾਦੁ) ਅਸਚਰਜ ਹੈ,

**ਸੋ ਪ੍ਰਭੁ ਨੇਰੈ ਹੂ ਤੇ ਨੇਰੈ ॥** *(ਅੰਗ : ੫੩੦)*

**ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥** *(ਅੰਗ : ੬੫੭)*

ਅਤੇ ਜੋ ਦੂਰ ਪ੍ਰਤੀਤ ਹੋਣਾ ਹੈ, ਇਹ ਵੀ (ਵਿਸਮਾਦੁ) ਅਸਚਰਜ ਹੀ ਹੈ।

**ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ ਪਰੈ ਹੀ ਤੇ ਪਰੈ ਅਪਰ ਅਪਾਰ ਪਰਿ ॥** *(ਅੰਗ : ੧੩੮੫)*

**ਅਥਵਾ :** ਖੁਰਦਬੀਨ ਨਾਲ ਨੇੜੇ ਵੇਖ ਲੈਣਾ ਤੇ ਦੂਰਬੀਨ ਨਾਲ ਦੂਰ ਵੇਖ ਲੈਣਾ ਇਹ ਵੀ ਅਸਚਰਜ ਤੋਂ ਅਸਚਰਜ ਹੈ।

## ਵਿਸਮਾਦੁ; ਦੇਖੈ ਹਾਜਰਾ ਹਜੂਰਿ ॥

ਜੋ (ਹਾਜਰਾ ਹਜੂਰਿ) ਨੇੜੇ ਤੋਂ ਨੇੜੇ (ਦੇਖੈ) ਵੇਖਣਾ ਹੈ, ਇਹ ਵੀ ਬੜਾ (ਵਿਸਮਾਦੁ) ਅਸਚਰਜ ਹੀ ਹੈ।

## ਵੇਖਿ ਵਿਡਾਣੁ; ਰਹਿਆ ਵਿਸਮਾਦੁ ॥

ਇਹਨਾਂ (ਵਿਡਾਣੁ) ਅਸਚਰਜ ਚੀਜਾਂ ਨੂੰ (ਵੇਖਿ) ਵੇਖਣ ਵਾਲਾ (ਵਿਸਮਾਦੁ) ਹੈਰਾਨ ਹੀ ਹੋ (ਰਹਿਆ) ਰਹਿੰਦਾ ਹੈ।

**ਅਥਵਾ :** ਜਿਸ ਨੇ ਮਾਇਆ ਦੀ ਐਸੀ (ਵਿਡਾਣੁ) ਅਸਚਰਜਤਾਈ ਨੂੰ (ਵੇਖਿ) ਵੇਖਿਆ ਹੈ। ਉਹ (ਵਿਸਮਾਦੁ) ਅਸਚਰਜ ਰੂਪ ਹੀ ਹੋ (ਰਹਿਆ) ਰਹਿੰਦਾ ਹੈ। ਜਿਵੇਂ ਭਗਵਾਨ ਨੇ ਨਾਰਦ ਨੂੰ ਮਾਇਆ ਵਿਖਾਈ ਸੀ।

**ਪ੍ਰਸ਼ਨ :** ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ! ਆਪ ਜੀ ਨੇ ਸਭ ਵਿਸਮਾਦ-ਵਿਸਮਾਦ ਕਹਿ ਦਿੱਤਾ ਹੈ ਪਰ ਕੁਝ ਪਤਾ ਨਹੀਂ ਲੱਗਾ ਕਿ ਆਪ ਵਿਸਮਾਦ ਕਿਸ ਨੂੰ ਆਖਦੇ ਹੋ।

## ਨਾਨਕ, ਬੁਝਣੁ; ਪੂਰੈ ਭਾਗਿ ॥੧॥

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸ਼ੇਖ ਬ੍ਰਹਮ! ਪ੍ਰਮੇਸਰ ਨੇ ਇਹ ਸਾਰੀ ਅਸਚਰਜਤਾ ਮਾਇਆ ਵਿਚ ਰਚੀ ਹੋਈ ਹੈ ਪਰ ਇਸ ਗੱਲ ਨੂੰ (ਪੂਰੈ) ਪੂਰਨ (ਭਾਗਿ) ਭਾਗਾਂ ਵਾਲੇ ਹੀ (ਬੁਝਣੁ) ਬੁੱਝਦੇ ਹਨ। **ਵਾ:** ਗੁਰਾਂ ਪਾਸੋਂ (ਬੁਝਣੁ) ਪੁੱਛਦੇ ਹਨ।

**ਅਥਵਾ :** ਅਸਚਰਜਤਾ ਦੇ ਤਿੰਨ ਭੇਦ ਹਨ : ਇਕ ਅਸਚਰਜ ਉਹ ਹੁੰਦਾ ਹੈ ਜਿੱਥੇ ਕੁਝ ਨਹੀਂ ਸੀ ਉੱਥੇ ਸਭ ਕੁਝ ਖੜ੍ਹਾ ਕਰ ਦੇਣਾ। ਜੈਸੇ ਨਿਰਗੁਣ ਵਿਚ ਸਰਗੁਣ। ਇਕ ਉਹ ਅਸਚਰਜ ਹੁੰਦਾ ਹੈ। ਜਿਸ ਦੀ ਉਪਮਾ ਦੇਣ ਨੂੰ ਹੋਰ ਕੋਈ ਪਦਾਰਥ ਨਾ ਵੇਖੀਏ। ਇਕ ਅਸਚਰਜ ਉਹ ਹੁੰਦਾ ਹੈ ਜੋ ਹੋਵੇ ਔਰ ਭਾਸੇ ਨਹੀਂ। ਭਾਵ ਜਿਸ ਦੀ ਪ੍ਰਤੀਤੀ ਨਾ ਹੋਵੇ। ਇਸ ਅਸਚਰਜਤਾ ਦਾ ਬੁੱਝਣਾ ਪੂਰੇ ਭਾਗਾਂ ਕਰਕੇ ਹੈ। **ਵਾ:** ਜੋ ਇਸ ਅਸਚਰਜਤਾ ਨੂੰ ਬੁੱਝਦਾ ਹੈ। ਉਸ ਦੇ ਪੂਰਨ ਭਾਗ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਅਥਵਾ :** ਜਦੋਂ ਗੁਰੂ ਮਿਲੇ ਤਾਂ ਤਿੰਨ ਧੁਨੀਆਂ ਆਪਣੇ ਵਿਚੋਂ ਨਿਕਾਸੇ ਭਾਵ ਕੱਢਣਾ ਕਰੇ। ਫਿਰ ਇਹ ਅਸਚਰਜਤਾ ਜਾਣੀਦੀ ਹੈ। ਪਹਿਲੀ ਧੁਨੀ ਇਹ ਹੈ ਕਿ ਨਿਰਗੁਣ ਆਤਮਾ ਵਿਚ ਸਰਗੁਣ ਭਾਸਦਾ ਹੈ। ਫਿਰ ਨਿਰਗੁਣ ਵਿਚ ਹੀ ਲੈਅ ਹੋ ਜਾਂਦਾ ਹੈ। ਇਸ ਲਈ ਆਪਣੀ ਦ੍ਰਿਸ਼ਟੀ ਨਿਰਗੁਣ ਦੇ ਬੁੱਝਣ ਵਿਚ ਲਾਵੇ। ਜੇਕਰ ਇਸ ਦੇ ਪੂਰੇ ਭਾਗ ਹੋਣ ਤਾਂ ਇਹ ਉਸ ਵਿਚ ਅਭੇਦ ਹੋ ਜਾਂਦਾ ਹੈ। ਦੂਸਰੀ ਧੁਨੀ ਇਹ ਹੈ ਕਿ ਜਿਸ ਤੋਂ ਨਾਦ, ਵੇਦ, ਜੀਵ ਆਦਿਕ ਹੋਏ ਹਨ। ਉਹ ਅਸਚਰਜ ਹੈ ਪਰ ਕਰਣਹਾਰ ਤਾਂ ਉਸ ਤੋਂ ਵੀ ਮਹਾਂ ਅਸਚਰਜ ਹੋਵੇਗਾ। ਇਸ ਲਈ ਆਪਣੀ ਦ੍ਰਿਸ਼ਟੀ ਉਸ ਵਿਚ ਭਾਵ ਸਾਰਿਆਂ ਦੇ ਕਾਰਣ ਪ੍ਰਮੇਸਰ ਦੇ ਬੁੱਝਣ ਵਿਚ ਲਾਵੇ ਤਾਂ ਇਹ ਜੀਵ ਸੁਭਾਗਾ ਹੋਵੇਗਾ। ਤੀਸਰੀ ਧੁਨੀ ਇਹ ਹੈ ਕਿ ਅਧੇਇ (ਜੋ ਆਪ ਨਿਆਸਰਾ ਹੈ) ਤੇ ਅਧਾਰ (ਜੋ ਸਾਰਿਆਂ ਦਾ ਆਸਰਾ ਹੈ) ਵਿਚ ਦ੍ਰਿਸ਼ਟੀ ਲਾਵੇ ਅਤੇ ਜੋ ਜਗਤ ਆਤਮਾ ਵਿਚ ਅਣ-ਹੋਇਆ ਹੀ ਭਾਸ ਰਿਹਾ ਭਾਵ ਪ੍ਰਤੀਤ ਹੋ ਰਿਹਾ ਹੈ। ਜਦੋਂ ਗੁਰੂ ਮਿਲੇ ਤਦੋਂ ਇਸ ਅਣਹੋਏ ਦਾ ਤਿਆਗ ਕਰੀਏ। ਪਰ ਗੁਰੂ ਬਿਨਾਂ ਇਹ ਕਿਸ ਪ੍ਰਕਾਰ ਤਿਆਗੀਏ। ਇਸ ਲਈ ਜੇਕਰ ਗੁਰੂ ਦਾ ਮਿਲਾਪ ਹੋਵੇ ਤਾਂ ਇਹ ਜੀਵ ਸੁਭਾਗਾ ਹੋਵੇਗਾ।

(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)

## ਅਰਥ ਨੰ : ੨

**ਪ੍ਰਸ਼ਨ :** ਮਹਾਰਾਜ ! ਜੇਕਰ ਪ੍ਰਮੇਸਰ ਨੇ ਇਹ ਸਾਰੀ ਅਸਚਰਜਤਾ ਮਾਇਆ ਵਿਚ ਰਚੀ ਹੋਈ ਹੈ ਤਾਂ ਫਿਰ ਉਹ ਪ੍ਰਮੇਸਰ ਕੈਸਾ ਹੈ?

**ਉੱਤਰ :** ਸ਼ੇਖ ਬ੍ਰਹਮ ਦੀ ਬੇਨਤੀ ਨੂੰ ਸੁਣ ਕੇ ਹਜ਼ੂਰ ਪ੍ਰਮੇਸਰ ਦਾ ਅਸਚਰਜ ਸਰੂਪ ਕਥਨ ਕਰਦੇ ਹਨ,

**ਵਿਸਮਾਦੁ ਨਾਦ; ਵਿਸਮਾਦੁ ਵੇਦ ॥**

ਜੋ ਪ੍ਰਮੇਸਰ ਨੂੰ ਲਖਣਾ ਬਿਰਤੀ ਦੁਆਰਾ ਕਥਨ ਕਰਨ ਵਾਲਾ (ਨਾਦ) ਸ਼ਬਦ ਹੈ, ਉਹ ਵੀ ਬੜਾ (ਵਿਸਮਾਦੁ) ਅਸਚਰਜ ਹੈ ਅਤੇ ਜੋ ਵੇਦ ਪ੍ਰਮੇਸਰ ਨੂੰ ਕਰਮ, ਉਪਾਸ਼ਨਾ, ਗਿਆਨ ਰਾਹੀਂ ਕਥਨ ਕਰਦੇ ਹਨ, ਇਹ ਵੀ (ਵਿਸਮਾਦੁ) ਅਸਚਰਜ ਰੂਪ ਹੀ ਹਨ।

**ਅਥਵਾ :** ਜੋ ਪ੍ਰਮੇਸਰ ਹੈ, ਉਹ (ਨਾਦ) ਸ਼ਬਦ ਕਰਕੇ (ਵਿਸਮਾਦੁ) ਅਸਚਰਜ ਹੈ ਭਾਵ ਉਹ ਵਿਆਕਰਣ ਆਦਿਕਾਂ ਜਾਂ ਸ਼ਬਦ ਦੀ ਸ਼ੁੱਧੀ ਕਰਕੇ ਵੀ ਨਹੀਂ ਜਾਣਿਆ ਜਾ ਸਕਦਾ ਹੈ, ਉਹ ਅਸਚਰਜ ਸਰੂਪ ਤਾਂ ਗੁਰਾਂ ਦੇ ਸ਼ਬਦ ਕਰਕੇ ਹੀ ਪ੍ਰਾਪਤ ਹੁੰਦਾ ਹੈ ਅਤੇ ਫਿਰ ਉਹ ਵੇਦਾਂ ਕਰਕੇ ਵੀ (ਵਿਸਮਾਦੁ) ਅਸਚਰਜ ਹੈ ਕਿਉਂਕਿ ਵੇਦ ਤਿੰਨਾਂ ਗੁਣਾਂ ਨੂੰ ਵਿਸ਼ੈ ਕਰਦੇ ਹਨ "ਤ੍ਰਿਗੁਣ ਵਿਸ਼ਿਆ ਵੇਦਾ" ਅਤੇ ਚੌਥਾ ਤੁਰੀਆ ਪਦ ਗੁਰਾਂ ਦੁਆਰਾ ਪ੍ਰਾਪਤ ਹੁੰਦਾ ਹੈ।

**ਅਥਵਾ :** ਸਤਿਗੁਰਾਂ ਦੇ (ਨਾਦ) ਸ਼ਬਦ ਕਰਕੇ (ਵਿਸਮਾਦੁ) ਅਸਚਰਜ ਸਰੂਪ ਪ੍ਰਮੇਸਰ ਤੇ ਉਸ ਦਾ (ਵਿਸਮਾਦੁ) ਅਸਚਰਜ ਸਰੂਪ (ਵੇਦ) ਗਿਆਨ ਪ੍ਰਾਪਤ ਹੁੰਦਾ ਹੈ।

**ਅਥਵਾ :** ਪ੍ਰਮੇਸਰ ਦਾ (ਨਾਦ) ਸ਼ਬਦ ਵੀ (ਵਿਸਮਾਦੁ) ਅਸਚਰਜ ਹੈ ਅਤੇ ਉਸ ਦਾ (ਵੇਦ) ਗਿਆਨ ਭਾਵ ਉਸ ਦਾ ਜਾਨਣਾ ਵੀ ਬੜਾ (ਵਿਸਮਾਦੁ) ਅਸਚਰਜ ਹੈ।

**ਅਥਵਾ :** ਜੋ ਆਇਆ ਹੋਇਆ (ਨਾਦ) ਸ਼ਬਦ ਹੈ, ਇਹ ਵੀ (ਵਿਸਮਾਦੁ) ਅਸਚਰਜ ਸਰੂਪ ਦੇ ਆਸਰੇ ਹੈ ਅਤੇ (ਵੇਦ) ਗਿਆਨ ਦਾ ਆਸਰਾ ਵੀ (ਵਿਸਮਾਦੁ) ਅਸਚਰਜ ਸਰੂਪ ਪ੍ਰਮੇਸਰ ਹੀ ਹੈ।

**ਅਥਵਾ :** ਜਿਸ ਵਿਚ (ਨ+ਆਦਿ) ਆਦਿ ਨਹੀਂ ਹੈ, ਉਹ ਬ੍ਰਹਮ ਵੀ (ਵਿਸਮਾਦੁ) ਅਸਚਰਜ ਹੈ ਅਤੇ ਉਸਦਾ (ਵੇਦ) ਗਿਆਨ ਹੋਣਾ ਵੀ (ਵਿਸਮਾਦੁ) ਅਸਚਰਜ ਹੈ।

**ਵਿਸਮਾਦੁ ਜੀਅ; ਵਿਸਮਾਦੁ ਭੇਦ ॥**

ਜਿਹੜਾ (ਜੀਅ) ਚੇਤਨ ਸਾਰਿਆਂ ਦੇ ਅੰਦਰ ਹੈ ਭਾਵ ਜਿਸ ਇਕ ਦੀ ਸਾਰਿਆਂ ਅੰਦਰ ਜੋਤ ਹੈ ਉਹ (ਵਿਸਮਾਦੁ) ਅਸਚਰਜ ਸਰੂਪ ਹੈ ਅਤੇ ਫਿਰ ਜੋ ਉਸ ਨੇ ਸਾਰਿਆਂ ਅੰਦਰ ਵੱਖ-ਵੱਖਰੋ ਭੇਦ ਪਾ ਛੱਡੇ ਹਨ ਜਿਵੇਂ ਵਾਚ ਅਰਥ ਵਿਚ ਈਸ਼ਰ ਸਰਬੱਗ ਹੈ ਤੇ ਜੀਵ ਅਲਪੱਗ ਹੈ। ਇਹ ਭੇਦ ਵੀ (ਵਿਸਮਾਦੁ) ਅਸਚਰਜ ਰੂਪ ਹੀ ਹਨ।

**ਵਿਸਮਾਦੁ ਰੂਪ; ਵਿਸਮਾਦੁ ਰੰਗ ॥**

ਜਗਿਆਸੂਆਂ ਵਿਚ ਕੋਈ ਉੱਤਮ, ਕੋਈ ਮੱਧਮ, ਕੋਈ ਕਨਿਸ਼ਟ ਤੇ ਕੋਈ ਅਧਮ ਹੈ। ਫਿਰ ਕਈ ਤਮੋਗੁਣ ਦੇ ਪ੍ਰਭਾਵ ਕਰਕੇ ਮਲਣ ਤੇ ਆਲਸੀ ਹੋ ਰਹੇ ਹਨ, ਕਈ ਰਜੋਗੁਣ ਦੇ ਪ੍ਰਭਾਵ ਕਰਕੇ ਉਦਮੀ ਹੋ ਰਹੇ ਹਨ ਤੇ ਕਈ ਸਤੋਗੁਣ ਦੇ ਪ੍ਰਭਾਵ ਕਰਕੇ ਨਿੰਮ੍ਰਤਾ ਵਾਲੇ ਹੋ ਰਹੇ ਹਨ। ਇਉਂ ਜਗਿਆਸੂਆਂ ਦੇ (ਰੂਪ) ਆਕਾਰ ਦੇ ਰੰਗ ਅਸਚਰਜ ਤੋਂ ਅਸਚਰਜ ਹਨ।

**ਅਥਵਾ :** ਪ੍ਰਮੇਸਰ ਅਨੇਕ ਪ੍ਰਕਾਰ ਦੇ ਰੂਪਾਂ ਕਰਕੇ ਵੀ (ਵਿਸਮਾਦੁ) ਅਸਚਰਜ ਹੈ ਅਤੇ ਜੋ ਕਾਲਾ, ਚਿੱਟਾ, ਪੀਲਾ, ਨੀਲਾ, ਹਰਾ ਆਦਿਕ ਰੰਗ ਹਨ, ਇਹਨਾਂ ਰੰਗਾਂ ਕਰਕੇ ਵੀ (ਵਿਸਮਾਦੁ) ਅਸਚਰਜ ਹੈ। ਭਾਵ ਪ੍ਰਮੇਸਰ ਇਹਨਾਂ ਰੂਪਾਂ ਰੰਗਾਂ ਕਰਕੇ ਨਹੀਂ ਜਾਣਿਆ ਜਾ ਸਕਦਾ।

**ਅਥਵਾ :** ਉਸ ਪ੍ਰਮੇਸਰ ਨੇ ਨਾਨਾ ਪ੍ਰਕਾਰ ਦੇ (ਵਿਸਮਾਦੁ) ਅਸਚਰਜ ਰੂਪ ਤੇ (ਵਿਸਮਾਦੁ) ਅਸਚਰਜ ਰੰਗ ਬਣਾਏ ਹੋਏ ਹਨ। **ਵਾ:** ਜੋ ਪ੍ਰਮੇਸਰ ਦੀ ਪ੍ਰਾਪਤੀ ਕਰਾਉਣ ਵਾਲਾ (ਰੰਗ) ਪ੍ਰੇਮ ਹੈ, ਇਹ ਵੀ ਬੜਾ (ਵਿਸਮਾਦੁ) ਅਸਚਰਜ ਹੈ। **ਵਾ:** ਪ੍ਰਮੇਸਰ (ਰੰਗ) ਪ੍ਰੇਮ ਕਰਕੇ ਵੀ (ਵਿਸਮਾਦੁ) ਅਸਚਰਜ ਹੈ।

**ਵਿਸਮਾਦੁ; ਨਾਗੇ ਫਿਰਹਿ ਜੰਤ ॥**

ਕਈ (ਜੰਤ) ਜੀਵ (ਵਿਸਮਾਦੁ) ਅਸਚਰਜ ਸਰੂਪ ਦੀ ਪ੍ਰਾਪਤੀ ਵਾਸਤੇ ਸਰੀਰ ਦੇ ਉਪਰੋਂ ਕੱਪੜੇ ਉਤਾਰ ਕੇ (ਨਾਗੇ) ਨੰਗੇ ਹੀ ਤੁਰੇ (ਫਿਰਹਿ) ਫਿਰਦੇ ਹਨ।

**ਬਸਤ੍ਰ ਉਤਾਰਿ ਦਿਗੰਬਰੁ ਹੋਗੁ ॥** *(ਅੰਗ : ੧੧੬੯)*

**ਅਥਵਾ :** ਜਿਹੜੇ ਪੁੰਨਾਂ ਤੋਂ ਹੀਣੇ (ਜੰਤ) ਜੀਵ ਹਨ ਉਹ (ਵਿਸਮਾਦੁ) ਅਸਚਰਜ ਸਰੂਪ ਦੀ ਪ੍ਰਾਪਤੀ ਵਾਸਤੇ ਆਪਣਾ ਸਭ ਕੁਝ ਗਵਾ ਕੇ ਪਹਾੜਾਂ ਵਿਚ (ਨਾਗੇ) ਨੰਗੇ ਤੁਰੇ (ਫਿਰਹਿ) ਫਿਰਦੇ ਹਨ।

**ਅਥਵਾ :** ਜਿਹੜੇ (ਜੰਤ) ਜੀਵ ਬਸਤਰ ਰਹਿਤ ਹੋ ਕੇ (ਨਾਗੇ) ਨੰਗੇ ਤੁਰੇ (ਫਿਰਹਿ) ਫਿਰਦੇ ਹਨ। ਉਹਨਾਂ ਤੋਂ ਵੀ ਪ੍ਰਮੇਸਰ (ਵਿਸਮਾਦੁ) ਅਸਚਰਜ ਹੈ ਭਾਵ ਜਾਣਿਆ ਨਹੀਂ ਜਾ ਸਕਦਾ।

**ਵਿਸਮਾਦੁ ਪਉਣੁ; ਵਿਸਮਾਦੁ ਪਾਣੀ ॥**

ਉਹ ਪ੍ਰਮੇਸਰ ਪੌਣ ਕਰਕੇ ਵੀ (ਵਿਸਮਾਦੁ) ਅਸਚਰਜ ਹੈ ਅਤੇ ਪਾਣੀ ਕਰਕੇ ਵੀ (ਵਿਸਮਾਦੁ) ਅਸਚਰਜ ਸਰੂਪ ਹੈ ਭਾਵ ਜੇਕਰ ਕੋਈ ਦਸਵੇਂ ਦੁਆਰ ਵਿਚ ਪ੍ਰਾਣ ਵੀ ਚੜ੍ਹਾ ਲਵੇ ਤੇ ਪਾਣੀ ਵਿਚ ਖੜ ਕੇ ਤਪ ਵੀ ਕਰਦਾ ਰਹੇ, ਫਿਰ ਵੀ ਉਹ ਪ੍ਰਮੇਸਰ ਦਾ ਅੰਤ ਨਹੀਂ ਪਾ ਸਕਦਾ।

**ਅਥਵਾ :** ਪੌਣ ਦੀ ਨਿਆਈਂ ਜੋ ਰਜੋਗੁਣੀ ਬ੍ਰਹਮਾ ਹੈ, ਪ੍ਰਮੇਸਰ ਉਸ ਤੋਂ ਵੀ (ਵਿਸਮਾਦੁ) ਅਸਚਰਜ ਹੈ ਅਤੇ ਪਾਣੀ ਦੀ ਨਿਆਈਂ ਜੋ ਸਤੋਗੁਣੀ ਵਿਸ਼ਨੂੰ ਹੈ, ਪ੍ਰਮੇਸਰ ਉਸ ਤੋਂ ਵੀ (ਵਿਸਮਾਦੁ) ਅਸਚਰਜ ਹੈ। **ਵਾ:** ਜੋ ਪਾਣੀ ਦਾ ਵਰਨ ਦੇਵਤਾ ਹੈ **ਵਾ:** (ਪਾਣੀ) ਜੋ ਜਲ ਧਾਰੇ ਆਦਿਕ ਕਰਨ ਵਾਲੇ ਹਨ **ਵਾ:** (ਪਾਣੀ) ਜੋ ਪਦਾਰਥਾਂ ਵਿਚ ਲੱਗੇ ਹੋਏ ਹਨ, ਪ੍ਰਮੇਸਰ ਉਹਨਾਂ ਤੋਂ ਵੀ (ਵਿਸਮਾਦੁ) ਅਸਚਰਜ ਹੈ।

**ਅਥਵਾ :** ਹੇ (ਵਿਸਮਾਦੁ) ਅਸਚਰਜ ਰੂਪ ਪ੍ਰਮੇਸਰ ! ਤੂੰ (ਪਉਣੁ) ਦਸਵੇਂ ਦੁਆਰਾ ਵਿਚ ਪਉਣ ਚੜ੍ਹਾਉਣ ਵਾਲਿਆਂ ਤੋਂ, ਪਾਣੀ ਦੀ ਨਿਆਈਂ ਸ਼ਾਂਤੀ ਧਾਰਨ ਵਾਲਿਆਂ ਤੋਂ **ਵਾ:** ਪਦਾਰਥਾਂ ਰੂਪ ਪਾਣੀ ਤੋਂ ਨਿਰਲੇਪ ਰਹਿਣ ਵਾਲਿਆਂ ਤੋਂ ਵੀ (ਵਿਸਮਾਦੁ) ਅਸਚਰਜ ਰੂਪ ਹੈ।

**ਅਥਵਾ :** ਹੇ ਅਸਚਰਜ ਰੂਪ ਪ੍ਰਮੇਸਰ ! ਜਿੰਨ੍ਹਾਂ ਨੂੰ ਤੇਰੇ (ਵਿਸਮਾਦੁ) ਅਸਚਰਜ ਸਰੂਪ ਦੀ ਪ੍ਰਾਪਤੀ ਹੋਈ ਹੈ, ਉਹ ਸੰਸਾਰ ਵਿਚ ਪੌਣ ਦੀ ਨਿਆਈਂ ਨਿਰਲੇਪ ਰਹਿੰਦੇ ਹਨ ਅਤੇ ਪਾਣੀ ਦੀ ਨਿਆਈਂ ਸ਼ਾਂਤ ਚਿਤ ਹੋ ਜਾਂਦੇ ਹਨ।

**ਵਿਸਮਾਦੁ; ਅਗਨੀ ਖੇਡਹਿ ਵਿਡਾਣੀ ॥**

ਜੋ (ਵਿਡਾਣੀ) ਅਸਚਰਜ (ਖੇਡਹਿ) ਖੇਡਾਂ ਨੂੰ ਕਰਨ ਵਾਲਾ ਪ੍ਰਮੇਸਰ ਹੈ, ਉਹ ਅਗਨੀ ਤੱਤ ਤੋਂ **ਵਾ:** *ਚਾਰ ਪ੍ਰਕਾਰ ਦੀ ਅਗਨੀ ਤੋਂ ਵੀ (ਵਿਸਮਾਦੁ) ਅਸਚਰਜ ਹੈ **ਵਾ:** ਅਗਨੀ ਦੀ ਨਿਆਈਂ ਜੋ ਤਮੋਗੁਣੀ ਸ਼ਿਵ ਜੀ ਹੈ, ਉਸ ਤੋਂ ਵੀ (ਵਿਸਮਾਦੁ) ਅਸਚਰਜ ਹੈ ਭਾਵ ਸ਼ਿਵ ਜੀ ਵੀ ਉਸ ਦੇ ਸਰੂਪ ਨੂੰ ਨਹੀਂ ਜਾਣ ਸਕਦਾ।

**ਅਥਵਾ :** ਅਸਚਰਜ ਖੇਡਾਂ ਨੂੰ ਕਰਨ ਵਾਲਾ ਪ੍ਰਮੇਸਰ ਅੱਗ ਦੀਆਂ ਚਾਰ ਨਦੀਆਂ (ਹਿੰਸਾ, ਮੋਹ, ਲੋਭ, ਕ੍ਰੋਧ) ਤੋਂ ਵੀ ਅਸਚਰਜ ਸਰੂਪ ਹੈ।

**ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥** *(ਅੰਗ : ੧੪੭)*

---

* **ਚਾਰ ਪ੍ਰਕਾਰ ਦੀ ਅਗਨੀ :** ੧. ਜਠਰਾ ਅਗਨੀ, ੨. ਸਪਾਨ ਅਗਨੀ (ਚੁੱਲ੍ਹੇ ਦੀ ਅੱਗ), ੩. ਦਾਵਾ ਅਗਨੀ (ਜੰਗਲ ਦੀ ਅੱਗ), ੪. ਬੜਵਾਨਲ ਅਗਨੀ (ਸਮੁੰਦਰ ਦੀ ਅੱਗ)।

ਭਾਵ ਇਹਨਾਂ ਚਾਰ ਨਦੀਆਂ ਵਿਚ ਰਹਿਣ ਵਾਲੇ ਜੀਵ ਉਸ ਪ੍ਰਮੇਸਰ ਦੇ ਸਰੂਪ ਨੂੰ ਨਹੀਂ ਜਾਣ ਸਕਦੇ।

**ਵਿਸਮਾਦੁ ਧਰਤੀ; ਵਿਸਮਾਦੁ ਖਾਣੀ ॥**

(ਧਰਤੀ) ਭੂਮਾ ਰੂਪ ਬ੍ਰਹਮ ਬੜਾ (ਵਿਸਮਾਦੁ) ਅਸਚਰਜ ਹੈ। ਫਿਰ ਉਹ ਸ਼ਰਧਾ, ਨਿੰਮ੍ਰਤਾ, ਭਗਤੀ, ਗਿਆਨ, ਵੈਰਾਗ ਆਦਿ ਸਾਧਨਾ ਰੂਪ ਖਾਣੀਆਂ ਤੋਂ ਵੀ (ਵਿਸਮਾਦੁ) ਅਸਚਰਜ ਰੂਪ ਹੈ **ਵਾ:** ਉਹ ਆਪਣੀਆਂ ਬਣਾਈਆਂ ਹੋਈਆਂ ਚਾਰ ਖਾਣੀਆਂ ਅੰਡਜ, ਜੇਰਜ, ਸੇਤਜ, ਉਤਭੁਜ ਤੋਂ ਵੀ (ਵਿਸਮਾਦੁ) ਅਸਚਰਜ ਹੈ ਭਾਵ ਉਹ ਕਿਸੇ ਖਾਣੀ ਵਿਚ ਪੈਦਾ ਨਹੀਂ ਹੋਇਆ ਹੈ।

**ਵਿਸਮਾਦੁ; ਸਾਦਿ ਲਗਹਿ ਪਰਾਣੀ ॥**

ਜਿੰਨ੍ਹਾਂ (ਪਰਾਣੀ) ਪ੍ਰਾਣੀਆਂ ਨੂੰ ਸ਼ਬਦ, ਸ਼ਪਰਸ਼, ਰੂਪ, ਰਸ, ਗੰਧ ਵਿਸ਼ਿਆਂ ਦੇ (ਸਾਦਿ) ਸੁਆਦ (ਲਗਹਿ) ਲੱਗੇ ਹੋਏ ਹਨ, ਉਹਨਾਂ ਤੋਂ ਪ੍ਰਮੇਸਰ (ਵਿਸਮਾਦੁ) ਅਸਚਰਜ ਹੈ, ਪਰ੍ਹੇ ਹੈ। ਭਾਵ ਵਿਸ਼ਿਆਂ ਦੇ ਸੁਆਦਾਂ ਵਿਚ ਲੱਗੇ ਹੋਏ ਪ੍ਰਾਣੀ ਪ੍ਰਮੇਸਰ ਨੂੰ ਨਹੀਂ ਪਾ ਸਕਦੇ। **ਵਾ:** ਉਹ ਪ੍ਰਮੇਸਰ ਇਨ੍ਹਾਂ ਵਿਸ਼ਿਆਂ ਰੂਪ ਸੁਆਦਾਂ ਤੋਂ ਵੀ ਅਸਚਰਜ ਹੈ।

**ਅਥਵਾ :** ਜਿੰਨ੍ਹਾਂ ਪ੍ਰਾਣੀਆਂ ਨੂੰ ਪ੍ਰੇਮ ਦਾ (ਸਾਦਿ) ਸੁਆਦ (ਲਗਹਿ) ਲੱਗਾ ਹੋਇਆ ਹੈ ਉਹ (ਵਿਸਮਾਦੁ) ਅਸਚਰਜ ਸਰੂਪ ਨੂੰ ਪਾ ਲੈਂਦੇ ਹਨ।

**ਅਥਵਾ :** ਜਿੰਨ੍ਹਾਂ ਪ੍ਰਾਣੀਆਂ ਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਵਾਸਤੇ ਨਾਮ ਦਾ ਸੁਆਦ ਲੱਗ ਜਾਂਦਾ ਹੈ, ਇਹ ਵੀ ਬੜਾ (ਵਿਸਮਾਦੁ) ਅਸਚਰਜ ਹੈ।

**ਵਿਸਮਾਦੁ ਸੰਜੋਗੁ; ਵਿਸਮਾਦੁ ਵਿਜੋਗੁ ॥**

ਜਿਹੜੇ ਲੋਕ ਭੋਗਾਂ ਦੇ (ਸੰਜੋਗੁ) ਸੰਜੋਗੀ ਬਣੇ ਹੋਏ ਹਨ, ਪ੍ਰਮੇਸਰ ਉਹਨਾਂ ਤੋਂ ਵੀ (ਵਿਸਮਾਦੁ) ਅਸਚਰਜ ਹੈ ਅਤੇ ਜਿਹੜੇ ਸੰਸਾਰ ਵੱਲੋਂ (ਵਿਜੋਗੁ) ਵਿਜੋਗੀ ਹੋ ਕੇ, ਅਤੀਤ ਹੋ ਕੇ, ਉਪਰਾਮ ਹੋ ਕੇ ਭਾਵ ਵੈਰਾਗ ਧਾਰ ਕੇ ਤੁਰੇ ਫਿਰਦੇ ਹਨ, ਪ੍ਰਮੇਸਰ ਉਹਨਾਂ ਤੋ ਵੀ (ਵਿਸਮਾਦੁ) ਅਸਚਰਜ ਹੈ ਭਾਵ ਇਹਨਾਂ ਵਿਚੋਂ ਕੋਈ ਵੀ ਪ੍ਰਮੇਸਰ ਨੂੰ ਜਾਣ ਨਹੀਂ ਸਕਦਾ।

**ਅਥਵਾ :** ਸਿੱਖ ਦਾ ਗੁਰੂ ਸਾਹਿਬ ਨਾਲ ਸੰਜੋਗ ਹੋਣਾ ਵੀ ਬੜਾ (ਵਿਸਮਾਦੁ) ਅਸਚਰਜ ਹੈ ਅਤੇ ਫਿਰ ਜੋ ਸੰਸਾਰ ਨੂੰ ਮਿਥਿਆ ਜਾਣ ਕੇ ਸਿੱਖ ਦਾ ਇਸ ਵੱਲੋਂ ਵਿਜੋਗ ਹੋਣਾ ਹੈ ਇਹ ਵੀ ਬੜਾ (ਵਿਸਮਾਦੁ) ਅਸਚਰਜ ਹੀ ਹੈ।

**ਅਥਵਾ :** ਜੋ ਗੁਰੂ ਸਾਹਿਬ ਦਾ ਮਹਾਂਵਾਕ ਹੈ ਇਹ ਗਿਆਨ ਦਾ ਨਿਮਿਤ ਕਾਰਣ ਹੈ ਅਤੇ ਜੋ ਜੀਵ ਦਾ ਸਾਧਨਾਂ ਤੇ ਭਾਵਨਾ ਸੰਯੁਕਤ ਅੰਤਹਕਰਣ ਹੈ, ਇਹ ਗਿਆਨ ਦਾ ਉਪਾਦਾਨ ਕਾਰਣ ਹੈ। ਇਸ ਪ੍ਰਕਾਰ, ਜੋ ਗਿਆਨ ਦੇ ਨਿਮਿਤ ਤੇ ਉਪਾਦਾਨ ਕਾਰਣ ਦਾ ਸੰਜੋਗ ਹੋਣਾ ਹੈ, ਇਹ ਵੀ ਬੜਾ (ਵਿਸਮਾਦੁ) ਅਸਚਰਜ ਹੈ।

**ਅਥਵਾ :** ਜੋ ਗੁਰਾਂ ਦੇ ਮਹਾਂਵਾਕ ਦੁਆਰਾ ਪ੍ਰਮੇਸਰ ਨਾਲ ਸੰਜੋਗ ਹੋਣਾ ਹੈ, ਇਹ ਵੀ ਬੜਾ ਅਸਚਰਜ ਹੈ ਅਤੇ ਜੋ ਸੰਸਾਰ ਦੇ ਦੁੱਖਾਂ ਦੀ ਨਵਿਰਤੀ ਰੂਪ ਵਿਜੋਗ ਹੋਣਾ ਹੈ, ਇਹ ਵੀ ਬੜਾ (ਵਿਸਮਾਦੁ) ਅਸਚਰਜ ਹੀ ਹੈ।

**ਵਿਸਮਾਦੁ ਭੁਖ; ਵਿਸਮਾਦੁ ਭੋਗੁ ॥**

ਪਦਾਰਥਾਂ ਦੀ ਭੁੱਖ ਕਰਕੇ ਵੀ ਪ੍ਰਮੇਸਰ (ਵਿਸਮਾਦੁ) ਅਸਚਰਜ ਹੈ ਅਤੇ ਪਦਾਰਥਾਂ ਨੂੰ (ਭੋਗੁ) ਭੋਗਣ ਕਰਕੇ **ਵਾ:** (ਭੋਗੁ) ਭੋਗਾਂ ਨੂੰ ਭੋਗਣ ਕਰਕੇ ਵੀ ਪ੍ਰਮੇਸਰ (ਵਿਸਮਾਦੁ) ਅਸਚਰਜ ਰੂਪ ਹੀ ਹੈ ਭਾਵ ਇਹਨਾਂ ਦੋਹਾਂ ਕਰਕੇ ਪ੍ਰਮੇਸਰ ਜਾਣਿਆ ਨਹੀਂ ਜਾ ਸਕਦਾ।

**ਅਥਵਾ :** ਜਿੰਨ੍ਹਾਂ ਨੂੰ ਪ੍ਰਮੇਸਰ ਦੇ ਦਰਸ਼ਨਾਂ ਦੀ ਐਸੀ ਭੁੱਖ, ਆਸਾ ਲੱਗੀ ਹੋਈ ਹੈ।

**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਾਰੇ ਲੇਖੇ ॥**

**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥** (ਅੰਗ : ੬੯੪)

ਇਹ ਵੀ ਬੜੀ (ਵਿਸਮਾਦੁ) ਅਸਚਰਜ ਹੈ ਅਤੇ ਜੋ ਤੱਤ-ਬੇਤਿਆਂ ਦੁਆਰਾ ਸਦਾ ਬ੍ਰਹਮਾਨੰਦ ਨੂੰ (ਭੋਗੁ) ਭੋਗਣ ਰੂਪ ਭੋਗ ਲਾਉਣਾ ਹੈ। "**ਸਦ ਹੀ ਭੋਗੁ ਲਗਾਇ ਸੁਗਿਆਨੀ ॥**" ਭਾਵ ਜੋ ਪ੍ਰਮੇਸਰ ਦੇ ਆਨੰਦ ਨੂੰ ਸਦਾ ਮਾਨਣਾ ਹੈ, ਇਹ ਵੀ (ਵਿਸਮਾਦੁ) ਅਸਚਰਜ ਰੂਪ ਹੈ।

**ਵਿਸਮਾਦੁ ਸਿਫਤਿ; ਵਿਸਮਾਦੁ ਸਾਲਾਹ ॥**

ਜੋ ਪ੍ਰਮੇਸਰ ਦੀ (ਸਿਫਤਿ) ਇਕੱਲੇ ਬੈਠ ਕੇ ਭਗਤੀ ਕਰਨੀ ਹੈ, ਇਹ ਵੀ ਬੜੀ (ਵਿਸਮਾਦੁ) ਅਸਚਰਜ ਹੈ ਅਤੇ ਜੋ (ਸਾਲਾਹ) ਬਹੁਤਿਆਂ ਵਿਚ ਮਿਲ ਕੇ ਕੀਰਤਨ ਕਰਨਾ ਹੈ, ਇਹ ਵੀ ਬੜਾ (ਵਿਸਮਾਦੁ) ਅਸਚਰਜ ਹੈ।

**ਅਥਵਾ :** ਜਿੰਨ੍ਹਾਂ ਨੂੰ ਪ੍ਰਮੇਸਰ ਨੇ (ਸਿਫਤਿ) ਭਗਤੀ ਬਖਸ਼ੀ ਹੈ ਕਿ ਉਹ (ਵਿਸਮਾਦੁ) ਅਸਚਰਜ ਰੂਪ ਹੋ ਗਏ ਹਨ ਅਤੇ ਜਿੰਨ੍ਹਾਂ ਨੇ (ਸਾਲਾਹ) ਸੰਗਤ ਵਿਚ ਮਿਲ ਕੇ ਭਗਤੀ ਕੀਤੀ ਹੈ। ਉਹ ਵੀ (ਵਿਸਮਾਦੁ) ਅਸਚਰਜ ਰੂਪ ਹੋ ਗਏ ਹਨ।

**ਅਥਵਾ :** ਉਹ ਪ੍ਰਮੇਸਰ (ਸਿਫਤਿ) ਭਗਤੀ ਆਦਿਕ ਤੋਂ ਵੀ (ਵਿਸਮਾਦੁ) ਅਸਚਰਜ ਹੈ ਅਤੇ ਜੋ ਆਪਣੇ-ਆਪ ਨੂੰ (ਸਾਲਾਹ) ਮੁਕਤ ਪੁਰਖ ਕਹਾਉਂਦੇ ਹਨ, ਪ੍ਰਮੇਸਰ ਉਹਨਾਂ ਤੋਂ (ਵਿਸਮਾਦੁ) ਅਸਚਰਜ ਹੈ ਭਾਵ ਜਾਣਿਆ ਨਹੀਂ ਜਾਂਦਾ।

**ਵਿਸਮਾਦੁ ਉਝੜ; ਵਿਸਮਾਦੁ ਰਾਹ ॥**

ਕਈ ਬਾਨਪ੍ਰਸਥੀ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ (ਉਝੜ) ਉਜਾੜ ਵਿਚ ਤੁਰੇ ਫਿਰਦੇ ਹਨ, ਇਹ ਵੀ ਬੜਾ (ਵਿਸਮਾਦੁ) ਅਸਚਰਜ ਹੈ **ਵਾ:** ਜੋ ਬਾਨਪ੍ਰਸਥੀ ਬਣ ਕੇ (ਉਝੜ) ਬੀਆਬਾਨ ਵਿਚ ਤੁਰੇ ਫਿਰਦੇ ਹਨ, ਉਹਨਾਂ ਵਾਸਤੇ ਪ੍ਰਮੇਸਰ ਨੂੰ ਪ੍ਰਾਪਤ ਕਰਨਾ ਬੜਾ (ਵਿਸਮਾਦੁ) ਅਸਚਰਜ ਹੈ ਭਾਵ ਉਹਨਾਂ ਨੂੰ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਕਈ ਤੀਰਥਾਂ ਨੂੰ ਜਾਣ ਵਾਲੇ (ਰਾਹ) ਰਸਤਿਆਂ 'ਤੇ ਤੁਰੇ ਫਿਰਦੇ ਹਨ, ਇਹ ਵੀ ਬੜਾ (ਵਿਸਮਾਦੁ) ਅਸਚਰਜ ਹੈ।

**ਅਥਵਾ :** ਜੋ ਸੰਸਾਰ ਰੂਪ (ਉਝੜ) ਉਜਾੜ ਵਿਚ ਲੱਗੇ ਹੋਏ ਹਨ, ਉਹਨਾਂ ਵਾਸਤੇ ਵੀ ਪ੍ਰਮੇਸਰ (ਵਿਸਮਾਦੁ) ਅਸਚਰਜ ਰੂਪ ਹੀ ਹੈ ਭਾਵ ਉਹ ਪ੍ਰਮੇਸਰ ਨੂੰ ਨਹੀਂ ਪਾ ਸਕਦੇ ਅਤੇ ਜੋ ਹੰਗਤਾ ਕਰਦੇ ਹਨ ਕਿ ਅਸੀਂ (ਰਾਹ) ਗਿਆਨ ਦੇ ਰਾਹ ਨੂੰ ਜਾਣਦੇ ਹਾਂ, ਉਹਨਾਂ ਤੋਂ ਵੀ ਪ੍ਰਮੇਸਰ (ਵਿਸਮਾਦੁ) ਅਸਚਰਜ ਹੈ, ਜਾਣਿਆ ਨਹੀਂ ਜਾ ਸਕਦਾ। **ਵਾ:** ਕਈ ਗਿਆਨ ਦੇ ਰਾਹ ਉੱਤੇ ਚੱਲਣ ਵਾਲੇ ਪੁਰਖ (ਵਿਸਮਾਦੁ) ਅਸਚਰਜ ਸਰੂਪ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਯਤਨ ਕਰਦੇ ਰਹਿੰਦੇ ਹਨ।

**ਅਥਵਾ :** ਪ੍ਰਮੇਸਰ ਦਾ ਬਣਾਇਆ ਹੋਇਆ ਸੰਸਾਰ ਰੂਪ (ਉਝੜ) ਉਜਾੜ ਵੀ (ਵਿਸਮਾਦੁ) ਅਸਚਰਜ ਹੈ ਤੇ ਉਸ ਦੇ (ਰਾਹ) ਗਿਆਨ ਦਾ ਰਾਹ ਵੀ ਬੜਾ (ਵਿਸਮਾਦੁ) ਅਸਚਰਜ ਹੈ।

**ਵਿਸਮਾਦੁ ਨੇੜੈ; ਵਿਸਮਾਦੁ ਦੂਰਿ ॥**

ਜਿਹੜੇ ਸਾਖੀ ਤੇ ਵੇਦਾਂਤੀ ਪ੍ਰਮੇਸਰ ਨੂੰ ਨੇੜੇ ਕਹਿੰਦੇ ਹਨ, ਉਹਨਾਂ ਤੋਂ ਵੀ ਪ੍ਰਮੇਸਰ (ਵਿਸਮਾਦੁ) ਅਸਚਰਜ ਹੈ ਅਤੇ ਜਿਹੜੇ ਨਿਆਂਇਕ ਪ੍ਰਮੇਸਰ ਨੂੰ ਇਕ ਦੇਸੀ ਮੰਨ ਕੇ ਦੂਰ ਦੱਸਦੇ ਹਨ, ਉਹਨਾਂ ਤੋਂ ਵੀ ਉਹ (ਵਿਸਮਾਦੁ) ਅਸਚਰਜ ਹੈ। ਪਰ ਗੁਰਮਤਿ ਤਾਂ ਕਹਿੰਦੀ ਹੈ ਕਿ,

**ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥** (ਅੰਗ : ੧੪੨੭)

**ਅਥਵਾ :** ਉਸ ਪ੍ਰਮੇਸਰ ਦਾ ਗੁਰਮੁਖਾਂ ਦੇ ਨੇੜੇ ਹੋਣਾ ਵੀ ਬੜੀ ਅਸਚਰਜਤਾ ਹੈ ਤੇ ਮਨਮੁਖਾਂ ਤੋਂ ਦੂਰ ਹੋਣਾ ਵੀ ਬੜੀ ਅਸਚਰਜਤਾ ਹੈ।

**ਅਥਵਾ :** ਜੋ ਪ੍ਰਮੇਸਰ ਗਿਆਨੀਆਂ ਨੂੰ ਨੇੜੇ ਪ੍ਰਤੀਤ ਹੁੰਦਾ ਹੈ ਉਹ ਵੀ ਅਸਚਰਜ ਰੂਪ ਹੈ ਅਤੇ ਜੋ ਅਗਿਆਨੀਆਂ ਨੂੰ ਦੂਰ ਪ੍ਰਤੀਤ ਹੁੰਦਾ ਹੈ, ਉਹ ਵੀ ਅਸਚਰਜ ਰੂਪ ਹੈ।

**ਅਥਵਾ :** ਜੋ ਗੁਰਾਂ ਨੇ ਪ੍ਰਮੇਸਰ ਨੂੰ ਦੂਰ ਤੋਂ ਨੇੜੇ ਦਿਖਾ ਦੇਣਾ ਹੈ।

**"ਯੇਹ ਨਹਿ ਯੇਹ ਨਹਿ ਯੇਹ ਨਹਿ ਹੋਈ। ਇਨ ਤੇ ਪਰੇ ਸਤ ਹੈ ਸੋਈ।"**

ਇਹ ਵੀ ਅਸਚਰਜ ਤੋਂ ਅਸਚਰਜ ਹੈ।

**ਅਥਵਾ :** ਉਹ ਪ੍ਰਮੇਸਰ ਨੇੜੇ ਅਤੇ ਦੂਰ ਕਹਿਣ ਤੋਂ ਵੀ ਅਸਚਰਜ ਤੋਂ ਅਸਚਰਜ ਹੈ।

**ਵਿਸਮਾਦੁ; ਦੇਖੈ ਹਾਜਰਾ ਹਜੂਰਿ ॥**

ਜੋ ਤੱਤ-ਬੇਤੇ ਪ੍ਰਮੇਸਰ ਨੂੰ ਆਪਣਾ ਆਤਮਾ ਜਾਣ ਕੇ (ਹਾਜਰਾ ਹਜੂਰਿ) ਨੇੜੇ ਤੋਂ ਨੇੜੇ (ਦੇਖੈ) ਵੇਖਦੇ ਹਨ, ਇਹ ਵੀ ਬੜੀ (ਵਿਸਮਾਦੁ) ਅਸਚਰਜਤਾਈ ਹੈ।

**ਅਥਵਾ :** ਜਿਹੜਾ (ਵਿਸਮਾਦੁ) ਅਸਚਰਜ ਸਰੂਪ ਪ੍ਰਮੇਸਰ ਨੂੰ (ਹਜੂਰਿ) ਪਾਸ ਤੇ (ਹਾਜਰਾ) ਸਾਹਮਣੇ (ਦੇਖੈ) ਵੇਖਣਾ ਹੈ, ਇਹ ਵੀ ਬੜਾ ਅਸਚਰਜ ਹੈ। ਜਿਵੇਂ ਪ੍ਰਹਲਾਦ ਨੇ ਆਪਣੇ ਪਿਤਾ ਹਰਨਾਖਸ਼ ਨੂੰ ਕਿਹਾ ਸੀ ਕਿ ਪ੍ਰਮੇਸਰ ਥੰਮ ਵਿਚ ਵੀ ਹੈ।

**ਵੇਖਿ ਵਿਡਾਣੁ; ਰਹਿਆ ਵਿਸਮਾਦੁ ॥**

ਜਿਸ ਨੇ (ਵਿਡਾਣੁ) ਅਸਚਰਜ ਸਰੂਪ ਨੂੰ (ਵੇਖਿ) ਵੇਖਿਆ ਹੈ, ਉਹ ਵੀ (ਵਿਸਮਾਦੁ) ਅਸਚਰਜ ਰੂਪ ਹੀ ਹੋ (ਰਹਿਆ) ਰਿਹਾ ਹੈ ਭਾਵ ਉਹ ਅਸਚਰਜ ਸਰੂਪ ਪ੍ਰਮੇਸਰ ਤੋਂ ਵੱਖਰਾ ਨਹੀਂ ਰਹਿੰਦਾ ਉਸ ਦਾ ਹੀ ਸਰੂਪ ਹੋ ਜਾਂਦਾ ਹੈ।

**ਨਾਨਕ, ਬੁਝਣੁ; ਪੂਰੈ ਭਾਗਿ ॥੧॥**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ ਸ਼ੇਖ ਬ੍ਰਹਮ ! ਜਿੰਨ੍ਹਾਂ ਦੇ ਬਹੁਤ (ਪੂਰੈ) ਪੂਰਨ ਭਾਗ ਹਨ। ਉਹ ਇਸ ਗੱਲ ਨੂੰ ਗੁਰਾਂ ਪਾਸੋਂ (ਬੁਝਣੁ) ਸਮਝਦੇ ਹਨ ਕਿ ਇਕ ਅਸਚਰਜ ਰੂਪ ਪ੍ਰਮੇਸਰ ਹੈ, ਇਕ ਅਸਚਰਜ ਰੂਪ ਮਾਇਆ ਹੈ, ਇਕ ਅਸਚਰਜ ਰੂਪ ਰਚਨਾ ਹੈ। ਸੋ ਇਹਨਾਂ ਵਿਚੋਂ ਉਹ ਅਸਚਰਜ ਰੂਪ ਪ੍ਰਮੇਸਰ ਨੂੰ ਪਾ ਕੇ ਅਸਚਰਜ ਤੋਂ ਅਸਚਰਜ ਹੋ ਰਹਿੰਦੇ ਹਨ।

**ਮਃ ੧ ॥**

**ਪ੍ਰਸ਼ਨ :** ਮਹਾਰਾਜ ! ਪੰਜਾਂ ਤੱਤਾਂ ਦੀ ਸਾਰੀ ਰਚਨਾ ਤਾਂ ਜੜ੍ਹ ਹੈ, ਫਿਰ ਇਸ ਦੇ ਵਿਚ ਦਿਸਦਾ ਤੇ ਸੁਣਦਾ ਕਿਵੇਂ ਹੈ?

## ਕੁਦਰਤਿ ਦਿਸੈ, ਕੁਦਰਤਿ ਸੁਣੀਐ; ਕੁਦਰਤਿ ਭਉ ਸੁਖ ਸਾਰੁ ॥

**ਉੱਤਰ :** ਹੇ ਸ਼ੇਖ ਬ੍ਰਹਮ ! ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਨਾਲ ਹੀ (ਦਿਸੈ) ਦਿੱਸਦਾ ਹੈ ਤੇ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਨਾਲ ਹੀ ਸਭ ਕੁਝ (ਸੁਣੀਐ) ਸੁਣੀਦਾ ਹੈ। ਕਿਉਂਕਿ ਕਈ ਜੀਵਾਂ ਦੀਆਂ ਅੱਖਾਂ ਤੇ ਕੰਨ ਵੀ ਸਾਬਤ ਹੁੰਦੇ ਹਨ। ਪਰ ਨਾ ਤਾਂ ਉਹਨਾਂ ਨੂੰ ਦਿੱਸਦਾ ਹੈ ਤੇ ਨਾ ਹੀ ਸੁਣਦਾ ਹੈ। ਫਿਰ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਨਾਲ ਹੀ (ਭਉ) ਭੈ ਪ੍ਰਗਟ ਹੁੰਦਾ ਹੈ ਅਤੇ (ਸਾਰੁ) ਸ੍ਰੇਸ਼ਟ ਸੁੱਖ ਪ੍ਰਾਪਤ ਹੁੰਦਾ ਹੈ।

**ਕੁਦਰਤਿ ਪਾਤਾਲੀ ਆਕਾਸੀ; ਕੁਦਰਤਿ ਸਰਬ ਆਕਾਰੁ ॥**

ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਨਾਲ ਹੀ ਪਾਤਾਲਾਂ ਤੇ ਆਕਾਸ਼ਾਂ ਆਦਿਕਾਂ ਦਾ ਗਿਆਨ ਹੁੰਦਾ ਹੈ ਅਤੇ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਕਰਕੇ ਹੀ (ਸਰਬ) ਸਾਰੇ ਆਕਾਰਾਂ ਦਾ ਗਿਆਨ ਹੁੰਦਾ ਹੈ।

**ਅਥਵਾ :** ਜਿੰਨੇ ਵੀ (ਆਕਾਸੀ) ਬ੍ਰਹਮ ਲੋਕ ਵਿਚ ਰਹਿਣ ਵਾਲੇ ਬ੍ਰਹਮਾ ਆਦਿਕ, ਬੈਕੁੰਠ ਵਿਚ ਰਹਿਣ ਵਾਲੇ ਵਿਸ਼ਨੂੰ ਆਦਿਕ, ਸਵਰਗ ਵਿਚ ਰਹਿਣ ਵਾਲੇ ਦੇਵਤੇ ਆਦਿਕ ਆਕਾਸੀ ਹਨ ਤੇ ਜਿੰਨੇ ਵੀ (ਪਾਤਾਲੀ) ਪਾਤਾਲ ਲੋਕ ਵਿਚ ਰਹਿਣ ਵਾਲੇ ਪਾਤਾਲੀ ਹਨ। ਉਹਨਾਂ ਸਾਰਿਆਂ ਦਾ ਪਤਾ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਕਰਕੇ ਹੀ ਲੱਗਦਾ ਹੈ ਅਤੇ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਨੇ ਹੀ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿਕ (ਸਰਬ) ਸਾਰਿਆਂ ਦੇ ਆਕਾਰ ਬਣਾਏ ਹੋਏ ਹਨ।

**ਕੁਦਰਤਿ ਵੇਦ ਪੁਰਾਣ ਕਤੇਬਾ; ਕੁਦਰਤਿ ਸਰਬ ਵੀਚਾਰੁ ॥**

ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਨਾਲ ਹੀ ਚਾਰ ਵੇਦ, ਅਠਾਰਾਂ ਪੁਰਾਣ ਤੇ *ਚਾਰ ਕਤੇਬਾਂ ਬਣੀਆਂ ਹਨ। **ਵਾ:** ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਨਾਲ ਹੀ ਵੇਦ, ਪੁਰਾਣ ਤੇ ਕਤੇਬਾਂ ਨੂੰ ਜਾਣੀਦਾ ਹੈ ਅਤੇ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਨਾਲ (ਸਰਬ) ਸਾਰੇ ਵਿਚਾਰ ਪ੍ਰਾਪਤ ਹੁੰਦੇ ਹਨ।

**ਕੁਦਰਤਿ ਖਾਣਾ ਪੀਣਾ ਪੈਨ੍ਣ; ਕੁਦਰਤਿ ਸਰਬ ਪਿਆਰੁ ॥**

ਜੋ ਖਾਣਾ, ਪੀਣਾ ਤੇ (ਪੈਨ੍ਣ) ਪਹਿਨਣਾ ਹੈ, ਇਹ ਸਭ ਵੀ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਦੇ ਆਸਰੇ ਹੈ ਅਤੇ ਜੋ ਜੀਵਾਂ ਦਾ ਆਪਸ ਵਿਚ (ਸਰਬ) ਸਾਰਾ ਪਿਆਰ ਹੈ ਇਹ ਵੀ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਕਰਕੇ ਹੈ ਨਹੀਂ ਤਾਂ ਮੁਰਦੇ ਨਾਲ ਕੌਣ ਪਿਆਰ ਕਰਦਾ ਹੈ, ਉਸ ਨੂੰ ਤਾਂ ਝੱਟ ਹੀ ਕਬਰ 'ਤੇ ਜਾਂ ਚਿਖਾ ਉੱਤੇ ਸਾੜ ਆਉਂਦੇ ਹਨ।

**ਕੁਦਰਤਿ ਜਾਤੀ ਜਿਨਸੀ ਰੰਗੀ; ਕੁਦਰਤਿ ਜੀਅ ਜਹਾਨ ॥**

(ਜਾਤੀ) ਖੱਤ੍ਰੀ, ਬ੍ਰਾਹਮਣ, ਸ਼ੂਦਰ, ਵੈਸ਼ ਆਦਿ ਜਾਤਾਂ (ਜਿਨਸੀ) ਊਠ, ਘੋੜੇ, ਖੱਚਰ ਆਦਿ ਦੀਆਂ ਜਿਨਸਾਂ ਤੇ (ਰੰਗੀ) ਵੱਖੋ-ਵੱਖਰੇ ਰੰਗ ਵੀ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਕਰਕੇ ਹੀ ਹਨ ਅਤੇ ਜਿੰਨੇ ਵੀ (ਜਹਾਨ) ਸੰਸਾਰ ਦੇ (ਜੀਅ) ਜੀਵ ਹਨ, ਇਹ ਵੀ ਸਭ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਕਰਕੇ ਹੀ ਹਨ।

**ਕੁਦਰਤਿ ਨੇਕੀਆ, ਕੁਦਰਤਿ ਬਦੀਆ; ਕੁਦਰਤਿ ਮਾਨੁ ਅਭਿਮਾਨੁ ॥**

ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਨਾਲ ਹੀ (ਨੇਕੀਆ) ਨੇਕੀ ਵਾਲੇ ਪੁਰਖ ਜਾਣੀਦੇ ਹਨ ਤੇ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਨਾਲ ਹੀ (ਬਦੀਆ) ਮੰਦ ਕਰਮ ਵਾਲੇ ਪੁਰਖ ਜਾਣੀਦੇ ਹਨ। ਫਿਰ ਜਿਹੜਾ (ਅਭਿ) ਹਿਰਦੇ ਵਿਚ ਗੁਣਾਂ ਦਾ (ਮਾਨੁ) ਹੰਕਾਰ ਕਰਨਾ ਹੈ ਤੇ ਜੋ (ਮਾਨੁ) ਸਤਿਕਾਰ ਹੋਣਾ ਹੈ, ਇਹ ਵੀ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਕਰਕੇ ਹੀ ਹੈ।

**ਕੁਦਰਤਿ ਪਉਣੁ ਪਾਣੀ ਬੈਸੰਤਰੁ; ਕੁਦਰਤਿ ਧਰਤੀ ਖਾਕੁ ॥**

(ਪਉਣੁ) ਹਵਾ, ਪਾਣੀ, (ਬੈਸੰਤਰੁ) ਅਗਨੀ ਸਭ ਪ੍ਰਮੇਸਰ ਦੀ (ਕੁਦਰਤਿ) ਸ਼ਕਤੀ ਕਰਕੇ ਹਨ ਅਤੇ ਜਿੰਨੀ

---

* **ਚਾਰ ਕਤੇਬਾਂ :** ੧.ਤੌਰੇਤ, ੨. ਅੰਜੀਲ, ੩. ਜੰਬੂਰ, ੪. ਕੁਰਾਨ।

(ਖਾਕੁ) ਮਿੱਟੀ ਦੀ ਬਣੀ ਹੋਈ ਧਰਤੀ ਹੈ। **ਵਾ:** (ਖਾ+ਕੁ) ਜਿੰਨੇ ਵੀ (ਖਾ) ਆਕਾਸ਼ ਆਦਿਕ (ਕੁ) ਕਰੇ ਹੋਏ ਹਨ, ਇਹ ਵੀ ਸਾਰੇ ਪ੍ਰਮੇਸਰ ਨੇ (ਕੁਦਰਤਿ) ਸ਼ਕਤੀ ਨਾਲ ਹੀ ਬਣਾਏ ਹਨ।

## ਸਭ ਤੇਰੀ ਕੁਦਰਤਿ, ਤੂੰ ਕਾਦਿਰੁ ਕਰਤਾ; ਪਾਕੀ ਨਾਈ ਪਾਕੁ ॥

ਹੇ ਸੱਚੇ ਪਾਤਸ਼ਾਹ! ਇਹ (ਸਭ) ਸਾਰੀ ਤੇਰੀ ਹੀ (ਕੁਦਰਤਿ) ਸ਼ਕਤੀ ਹੈ, ਤੂੰ ਹੀ ਇਸ (ਕਾਦਿਰੁ) ਕੁਦਰਤ ਦਾ ਮਾਲਕ ਤੇ (ਕਰਤਾ) ਸਾਰੇ ਸੰਸਾਰ ਨੂੰ ਕਰਨ ਵਾਲਾ ਹੈ। ਫਿਰ ਤੇਰੀ (ਨਾਈ) ਮਹਿਮਾ ਵੀ (ਪਾਕੀ) ਪਵਿੱਤਰ ਹੈ ਤੇ ਤੂੰ ਵੀ (ਪਾਕੁ) ਪਵਿੱਤਰ ਹੈ। **ਵਾ:** 'ਨਾਈ' ਨਾਮ ਅਵਾਜ ਦਾ ਵੀ ਹੈ। ਹੇ ਪ੍ਰਮੇਸਰ! ਤੇਰੀ '੧ਓ ਸਤਿਨਾਮੁ' ਦੀ (ਨਾਈ) ਅਵਾਜ ਵੀ ਬੜੀ (ਪਾਕੀ) ਪਵਿੱਤਰ ਹੈ ਤੇ ਤੂੰ ਆਪ ਵੀ ਬੜਾ (ਪਾਕੁ) ਪਵਿੱਤਰ ਹੈ। **ਵਾ:** ਹੇ (ਪਾਕੁ) ਪਵਿੱਤਰ ਪ੍ਰਮੇਸਰ! ਤੇਰੀ ਸੱਤਾ ਦੇ ਆਸਰੇ ਜੜ੍ਹ ਮਾਇਆ ਵੀ ਤ੍ਰਿਗੁਣ ਰੂਪ ਹੋ ਕੇ ਦੁਨੀਆਂ ਵਿਚ (ਪਾਕੀ) ਪਵਿੱਤਰ ਪ੍ਰਤੀਤ ਹੋ ਰਹੀ ਹੈ। **ਵਾ:** (ਪਾਕੀ ਪਾਕੁ) ਹੇ ਪ੍ਰਮੇਸਰ! ਤੇਰੀ ਪਵਿੱਤਰਤਾ ਕਿਤੋਂ ਲਿਆਂਦੀ ਨਹੀਂ ਹੈ, ਤੂੰ ਆਪ ਹੀ ਪਵਿੱਤਰ ਤੋਂ ਪਵਿੱਤਰ ਹੈ।

## ਨਾਨਕ ਹੁਕਮੈ ਅੰਦਰਿ ਵੇਖੈ; ਵਰਤੈ ਤਾਕੋ ਤਾਕੁ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਸ ਪ੍ਰਮੇਸਰ ਨੇ ਸਾਰੀ ਸ੍ਰਿਸ਼ਟੀ ਆਪਣੇ ਹੁਕਮ ਦੁਆਰਾ ਰਚਨਾ ਕੀਤੀ ਹੈ, ਉਹ ਸਾਰਿਆਂ ਅੰਦਰ ਬੈਠ ਕੇ ਸਭਨਾਂ ਨੂੰ (ਵੇਖੈ) ਵੇਖ ਰਿਹਾ ਹੈ। **ਵਾ:** ਉਹੀ ਪ੍ਰਮੇਸਰ ਸਾਰਿਆਂ ਨੂੰ (ਹੁਕਮੈ) ਹੁਕਮ ਅੰਦਰ ਰੱਖ ਕੇ (ਵੇਖੈ) ਵੇਖ ਰਿਹਾ ਹੈ ਅਤੇ ਸਾਰਿਆਂ ਦੇ ਅੰਦਰ ਵੀ ਉਹੀ (ਤਾਕੋ ਤਾਕੁ) ਇਕੋ-ਇਕ ਪ੍ਰਮੇਸਰ (ਵਰਤੈ) ਵਰਤ ਰਿਹਾ ਹੈ। **ਵਾ:** ਜੋ ਸਾਰਿਆਂ ਦੇ ਅੰਦਰ ਇਕ ਪ੍ਰਮੇਸਰ (ਵਰਤੈ) ਵਰਤ ਰਿਹਾ ਹੈ (ਤਾ) ਉਸ (ਕੋ) ਨੂੰ (ਤਾਕੁ) ਵੇਖਣਾ ਕਰੋ।

**ਅਥਵਾ :** **(ਅੰਨਵੈ ਰੀਤੀ ਅਨੁਸਾਰ ਅਰਥ)** ਜੋ ਸਾਰਿਆਂ ਨੂੰ (ਵੇਖੈ) ਵੇਖਣ ਵਾਲਾ ਦ੍ਰਿਸ਼ਟਾ ਰੂਪ ਪ੍ਰਮੇਸਰ ਹੈ (ਤਾ) ਉਸ (ਕੋ) ਨੂੰ (ਤਾਕੁ) ਤੱਕਣਾ ਕਰੋ ਤੇ ਕੁਦਰਤ ਵਾਲੀਆਂ ਚੀਜਾਂ ਵਿਚ ਨਾ ਫਸਣਾ ਕਰੋ। ਕਿਉਂਕਿ ਸਾਰੀ ਕੁਦਰਤ, ਸ੍ਰਿਸ਼ਟੀ ਉਸ ਦੇ (ਹੁਕਮੈ) ਹੁਕਮ ਅੰਦਰ ਹੀ (ਵਰਤੈ) ਵਰਤਦੀ ਹੈ।

ਕੁਦਰਤ ਨਾਮ ਕੁਦਰਤੀ ਦਾ ਵੀ ਹੈ। ਅਧਿਆਤਮ ਰਮਾਇਣ ਦੇ 'ਰਾਮ ਰਿਦਾ' ਪ੍ਰਸੰਗ ਵਿਚ ਗਿਆਨ ਦਾ ਕਥਨ ਕੀਤਾ ਹੋਇਆ ਹੈ। ਉੱਥੇ ਸ੍ਰੀ ਰਾਮ ਚੰਦਰ ਜੀ ਹਨੂੰਮਾਨ ਨੂੰ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ ਕਿ ਸਭ ਸੀਤਾ ਤੇ ਰਾਮ ਹੀ ਹਨ। ਰਾਮ ਸੀਤਾ ਤੋਂ ਬਿਨਾਂ ਕੋਈ ਚੀਜ ਨਹੀਂ ਹੈ। ਜਿੰਨੇ ਵੀ ਸੀਤਾ ਲਛਮਣ ਆਦਿਕ ਆਕਾਰ ਹਨ, ਉਹ ਸਾਰੇ ਸੀਤਾ ਨੇ ਹੀ ਰਾਮ ਦੀ ਸੱਤਾ ਲੈ ਕੇ ਧਾਰੇ ਹੋਏ ਹਨ। ਇਸੇ ਪ੍ਰਕਾਰ ਸਤਿਗੁਰੂ ਜੀ ਇੱਥੇ ਗਿਆਨ ਦਾ ਕਥਨ ਕਰਦੇ ਹੋਏ ਫੁਰਮਾਉਂਦੇ ਹਨ ਕਿ ਸਭ ਕੁਝ ਕੁਦਰਤ ਤੇ ਕਾਦਿਰ ਹੀ ਹੈ। ਕੁਦਰਤ ਤੇ ਕਾਦਿਰ ਤੋਂ ਬਿਨਾਂ ਹੋਰ ਕੋਈ ਚੀਜ ਨਹੀਂ ਹੈ। ਜਿੰਨੇ ਵੀ ਪਾਤਾਲ, ਆਕਾਸ਼ ਆਦਿਕ ਆਕਾਰ ਹਨ, ਉਹ ਸਾਰੇ ਕੁਦਰਤ ਭਾਵ ਮਾਇਆ ਨੇ ਹੀ ਕਾਦਿਰ ਪ੍ਰਮੇਸਰ ਦੀ ਸੱਤਾ ਲੈ ਕੇ ਧਾਰੇ ਹੋਏ ਹਨ। ਅਰਥਾਤ ਇਕੋ-ਇਕ ਪ੍ਰਮੇਸਰ ਹੀ ਸਾਰੀ ਕੁਦਰਤ ਅੰਦਰ ਵਰਤ ਰਿਹਾ ਹੈ, ਉਸ ਨੂੰ ਵੇਖਣਾ ਕਰੋ।

**ਨੋਟ :** ਕੁਦਰਤ ਨਾਮ ਕੁਦਰਤੀ ਭਾਵ ਕਾਦਿਰ ਦਾ ਵੀ ਹੈ। ਇਸ ਮਹੱਲੇ ਦੇ ਦੂਸਰੇ ਅਰਥ ਵਿਚ 'ਕੁਦਰਤਿ' ਦਾ ਅਰਥ ਪ੍ਰਮੇਸਰ ਲਾਉਣਾ ਕਰੋ। ਜਿਵੇਂ ਪ੍ਰਮੇਸਰ ਹੀ ਸਾਰਿਆਂ ਅੰਦਰ ਦਿਸਦਾ ਹੈ, ਪ੍ਰਮੇਸਰ ਨੂੰ ਹੀ ਸਾਰਿਆਂ ਵਿਚ ਸੁਣੀਦਾ ਹੈ ਅਤੇ ਫਿਰ ਪ੍ਰਮੇਸਰ ਕਰਕੇ ਹੀ ਭੈ ਤੇ ਸ੍ਰੇਸ਼ਟ ਸੁੱਖ ਜਾਣੀਦਾ ਹੈ। ਇਉਂ ਸਾਰੇ ਅਰਥ ਲਾਉਣਾ ਕਰੋ।

## ਪਉੜੀ ॥

## ਆਪੀਨੈ੍ ਭੋਗ ਭੋਗਿ ਕੈ; ਹੋਇ ਭਸ ਮੜਿ, ਭਉਰੁ ਸਿਧਾਇਆ ॥

ਇਹ ਜੀਵ ਕਹਿੰਦਾ ਹੈ ਕਿ ਮੈਂ ਭੋਗਾਂ ਨੂੰ ਭੋਗਦਾ ਹਾਂ, ਪਰ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਜੀਵ ਤਾਂ (ਆਪੀਨੈ੍) ਆਪਣੇ-ਆਪ ਨੂੰ ਹੀ ਭੋਗ-ਭੋਗ (ਕੈ) ਕਰਕੇ ਭਾਵ ਆਪਣਾ ਹੀ ਭੋਗ ਪਾ ਕੇ, ਸਮਾਪਤੀ ਕਰਕੇ ਅੰਤ ਨੂੰ (ਭਸ) ਭਸਮ ਦਾ (ਮੜਿ) ਮੜ੍ਹਾ (ਹੋਇ) ਹੋ ਜਾਂਦਾ ਹੈ। **ਵਾ:** (ਭਸਮੜਿ) ਭਸਮ ਦੀ ਢੇਰੀ (ਹੋਇ) ਹੋ ਜਾਂਦਾ ਹੈ ਅਤੇ ਜਦੋਂ ਇਸ ਦੀ ਪ੍ਰਾਲਬਧ ਪੂਰੀ ਹੋ ਜਾਂਦੀ ਹੈ ਤਾਂ ਇਸ ਦੀ (ਭਉਰੁ) ਜੀਵ ਆਤਮਾ ਭਾਵ ਸੂਖਮ ਸਰੀਰ ਪਰਲੋਕ ਨੂੰ (ਸਿਧਾਇਆ) ਚਲਿਆ ਜਾਂਦਾ ਹੈ।

## ਵਡਾ ਹੋਆ ਦੁਨੀਦਾਰੁ; ਗਲਿ ਸੰਗਲੁ ਘਤਿ, ਚਲਾਇਆ ॥

('ਗਲਿ' ਪੋਲਾ ਬੋਲੋ)

ਪੁਰਾਣੇ ਲੋਕ ਦੀਵਾ ਬੁਝਾਉਣ ਵੇਲੇ ਕਹਿੰਦੇ ਸਨ ਕਿ ਦੀਵੇ ਨੂੰ ਵੱਡਾ ਕਰ ਦਿਉ, ਇਉਂ ਜਦੋਂ ਇਹ ਮਾਲ-ਧਨ ਰੱਖਣ ਵਾਲਾ (ਦੁਨੀਦਾਰੁ) ਦੁਨੀਆਦਾਰ ਵੱਡਾ (ਹੋਆ) ਹੋ ਗਿਆ ਭਾਵ ਜਦੋਂ ਇਹ ਦੀਵੇ ਦੀ ਨਿਆਈਂ ਬੁੱਝ ਗਿਆ ਅਰਥਾਤ ਜਦੋਂ ਇਸ ਦੀ ਸਰੀਰ ਦੀ ਸਮਾਪਤੀ ਹੋ ਗਈ **ਵਾ:** ਜੋ ਦੁਨੀਆਂ ਵਿਚ ਮਾਇਆ ਰੱਖਣ ਵਾਲਾ (ਵਡਾ) ਬਹੁਤਾ (ਦੁਨੀਦਾਰੁ) ਦੁਨੀਆਦਾਰ ਬਣਿਆ ਹੋਇਆ ਸੀ, ਜਦੋਂ ਇਸ ਦੇ ਸਰੀਰ ਦਾ ਅੰਤ ਸਮਾਂ ਆਇਆ ਤਾਂ ਉਸ ਵੇਲੇ ਇਸ ਦੇ ਗਲ ਵਿਚ ਔਗੁਣਾਂ ਰੂਪ ਸੰਗਲ (ਘਤਿ) ਪਾ ਕੇ ਇਸ ਦੇ ਸੂਖਮ ਸਰੀਰ ਦੇ ਤਾਈਂ ਪ੍ਰਲੋਕ ਨੂੰ (ਚਲਾਇਆ) ਚਲਾ ਲਿਆ ਭਾਵ ਤੋਰ ਲਿਆ ਜਾਂਦਾ ਹੈ।

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥** (ਅੰਗ : ੫੯੫)

**ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ ॥** (ਅੰਗ : ੫੭੮)

## ਅਗੈ ਕਰਣੀ ਕੀਰਤਿ ਵਾਚੀਐ; ਬਹਿ ਲੇਖਾ ਕਰਿ ਸਮਝਾਇਆ ॥

ਜਦੋਂ ਇਹ ਜੀਵ (ਅਗੈ) ਅੱਗੇ ਭਾਵ ਪ੍ਰਲੋਕ ਵਿਚ ਜਾਂਦਾ ਹੈ ਤਾਂ ਉੱਥੇ ਚਿਤਰ ਤੇ ਗੁਪਤ ਇਸ ਦੀ ਕੀਤੀ ਹੋਈ ਕਰਣੀ ਅਨੁਸਾਰ (ਕੀਰਤਿ) ਵਡਿਆਈ ਤੇ ਛੁਟਿਆਈ (ਵਾਚੀਐ) ਵਾਚਦੇ ਹਨ, ਪੜ੍ਹ ਕੇ ਸੁਣਾਉਂਦੇ ਹਨ ਅਤੇ ਧਰਮਰਾਜਾ ਉਸ ਰੂਹ ਦੇ ਤਾਈਂ (ਬਹਿ) ਬੈਠਾ (ਕਰਿ) ਕਰਕੇ (ਸਮਝਾਇਆ) ਸਮਝਾ ਦਿੰਦਾ ਹੈ ਕਿ ਤੂੰ ਇਸ ਜਨਮ ਵਿਚ ਐਨੇ ਪਾਪ ਤੇ ਪੁੰਨ ਕੀਤੇ ਹਨ ਜਿਸ ਕਰਕੇ ਤੈਨੂੰ ਐਨਾਂ ਸਮਾਂ ਨਰਕ ਭੁਗਤਾਇਆ ਜਾਵੇਗਾ ਤੇ ਐਨਾਂ ਸਮਾਂ ਸੁੱਖ ਦਿੱਤਾ ਜਾਵੇਗਾ।

**ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ ॥** (ਅੰਗ : ੧੨੭)

ਭਾਵ ਜੋ ਜੀਵ ਨੇ ਘੜੀ ਵਿਚ, (ਮੁਹਤ) ਅੱਧੀ ਘੜੀ ਵਿਚ ਕੰਮ ਕੀਤੇ ਹਨ ਉਹਨਾਂ ਸਾਰੇ ਕੰਮਾਂ ਦਾ ਜਮ ਲੇਖਾ ਲੈਂਦੇ ਹਨ। ਉੱਥੇ ਤਾਂ ਤੋਲੇ ਵਿਚੋਂ ਮਾਸਾ, ਮਾਸੇ ਵਿਚੋਂ ਰੱਤੀ ਜਿੰਨਾ ਵੀ ਹਿਸਾਬ ਕੱਢ ਕੇ ਦੱਸਿਆ ਜਾਵੇਗਾ। ਜੇਕਰ ਜੀਵ ਦੇ ਅੰਦਰੋਂ ਸਾਰੇ ਔਗੁਣ ਹੀ ਨਿਕਲਣ ਤਾਂ,

## ਥਾਉ ਨ ਹੋਵੀ ਪਉਦੀਈ; ਹੁਣਿ ਸੁਣੀਐ ਕਿਆ, ਰੂਆਇਆ ॥

ਉਸ ਸਮੇਂ ਇਸ ਦੇ ਐਨੀਆਂ (ਪਉਦੀਈ) ਚਰਨਦਾਸੀਆਂ ਭਾਵ ਜੁੱਤੀਆਂ ਪੈਣਗੀਆਂ ਭਾਵ ਇੰਨੀ ਸਜਾ ਮਿਲੇਗੀ ਕਿ ਇਸ ਨੂੰ ਲੁਕਣ ਨੂੰ ਕੋਈ (ਥਾਉ) ਥਾਂ ਪ੍ਰਾਪਤ ਨਹੀਂ (ਹੋਵੀ) ਹੋਵੇਗੀ। ਜਿਵੇਂ ਸਿੱਖ ਜਦੋਂ ਚੰਦੂ

ਦੇ ਜੁੱਤੀਆਂ ਮਾਰਦੇ ਸਨ ਤਾਂ ਉਸ ਸਮੇਂ ਕਈਆਂ ਦੀ ਤਾਂ ਜੁੱਤੀਆਂ ਮਾਰਨ ਵਾਸਤੇ ਵਾਰੀ ਨਹੀਂ ਆਉਂਦੀ ਸੀ ਤੇ ਜਿੰਨ੍ਹਾਂ ਦੀ ਵਾਰੀ ਆਉਂਦੀ ਸੀ, ਉਹਨਾਂ ਨੂੰ ਜੁੱਤੀਆਂ ਮਾਰਨ ਵਾਸਤੇ ਜਗ੍ਹਾ ਨਹੀਂ ਮਿਲਦੀ ਸੀ। ਇਸ ਪ੍ਰਕਾਰ ਜਦੋਂ ਜੀਵ ਨੂੰ ਕੀਤੇ ਹੋਏ ਕਰਮਾਂ ਅਨੁਸਾਰ ਭਾਰੀ ਸਜਾ ਮਿਲਦੀ ਹੈ ਤਾਂ ਤਦੋਂ ਉਹ ਪੁਕਾਰਦਾ ਹੈ ਕਿ ਮੈਨੂੰ ਰੱਖ ਲਵੋ, ਪਰ ਜਮਦੂਤ ਅੱਗੋਂ ਕਹਿੰਦੇ ਕਿ ਹੁਣ ਤੇਰਾ (ਰੂਆਇਆ) ਰੋਇਆ ਹੋਇਆ **ਵਾ:** (ਰੂਆਇਆ) ਪੁਕਾਰਿਆ ਹੋਇਆ (ਕਿਆ) ਕੀ ਸੁਣੀਏ ਜਦੋਂ ਕਿ ਤੂੰ ਪਹਿਲਾਂ ਕੋਈ ਵੀ ਚੰਗਾ ਕੰਮ ਨਹੀਂ ਕੀਤਾ। **ਵਾ:** (ਹੁਣਿ ਸੁਣੀਐ ਕਿਆ ਰੂਆਇਆ) ਜੀਵ ਦੀ ਪੁਕਾਰ (ਸੁਣੀਐ) ਸੁਣ ਕੇ ਜਮਦੂਤ ਕਹਿੰਦੇ ਹਨ ਕਿ ਹੁਣ ਤੂੰ (ਰੂ) ਰੂਹ ਲੈ ਕੇ (ਕਿਆ) ਕੀ ਆਇਆ ਹੈ, ਤੂੰ ਦੁਨੀਆਂ ਵਿਚ ਤਾਂ ਕੋਈ ਚੰਗਾ ਕੰਮ ਨਹੀਂ ਕੀਤਾ। ਇਸ ਪ੍ਰਕਾਰ ਜੀਵ ਦੀ ਪ੍ਰਲੋਕ ਵਿਚ ਕੋਈ ਵੀ ਫਰਿਆਦ ਸੁਣੀ ਨਹੀਂ ਜਾਂਦੀ। ਉਸ ਵੇਲੇ ਤਾਂ ਇਹ ਔਗੁਣਾਂ, ਪਾਪਾਂ ਦਾ ਬੱਝਾ ਹੋਇਆ ਨਰਕ ਦੀਆਂ ਸਜਾਵਾਂ ਨੂੰ ਭੋਗਦਾ ਹੈ। ਭਾਵ ਜਿਹੋ ਜਿਹੇ ਜੀਵ ਨੇ ਕਰਤੱਬ ਕੀਤੇ ਹੁੰਦੇ ਹਨ, ਉਹ ਜਿਹਾ ਇਸ ਨੂੰ ਫਲ ਦਿੱਤਾ ਜਾਂਦਾ ਹੈ।

## ਮਨਿ ਅੰਧੈ; ਜਨਮੁ ਗਵਾਇਆ ॥੩॥

ਇਸ ਪ੍ਰਕਾਰ (ਅੰਧੈ) ਅਗਿਆਨੀ (ਮਨਿ) ਜੀਵ ਨੇ ਵਿਸ਼ਿਆਂ ਪਾਪਾਂ ਦੀ, ਮਨਮੁਖਾਂ ਦੀ ਸੰਗਤ ਕਰਕੇ ਆਪਣੇ ਮਨੁੱਖਾ ਜਨਮ ਨੂੰ ਵਿਅਰਥ ਹੀ (ਗਵਾਇਆ) ਗਵਾ ਲਿਆ ਹੈ।

**ਅਥਵਾ :** ਜਮ ਇਸ ਪ੍ਰਕਾਰ ਕਹਿਣਗੇ ਕਿ ਹੇ ਮਨ ਦੇ ਅੰਨ੍ਹੇ! ਤੂੰ ਆਪਣਾ ਜਨਮ ਤਾਂ ਵਿਅਰਥ ਹੀ ਗੁਆ ਲਿਆ ਹੈ।

## ਸਲੋਕ ਮਃ ੧ ॥

**ਪ੍ਰਸ਼ਨ :** ਮਹਾਰਾਜ! ਜੋ ਪੌਣ ਤੇ ਪਾਣੀ ਹੈ, ਇਹ ਤਾਂ ਸਦਾ ਆਪਣੀ ਮੌਜ ਵਿਚ ਹੀ ਵੱਗਦੇ ਹੋਣਗੇ?

**ਉੱਤਰ :** ਨਹੀ ਸ਼ੇਖ ਬ੍ਰਹਮ! ਤੱਤ ਵੀ ਪ੍ਰਮੇਸਰ ਦੇ ਭੈ ਵਿਚ ਹਨ।

**ਪ੍ਰਸ਼ਨ :** ਮਹਾਰਾਜ! ਆਪ ਕਿਰਪਾ ਕਰਕੇ ਦੱਸੋ ਕਿ ਕਿਹੜੀ-ਕਿਹੜੀ ਚੀਜ ਪ੍ਰਮੇਸਰ ਦੇ ਭੈ ਵਿਚ ਹੈ?

**ਉੱਤਰ :** ਤਾਂ ਹਜੂਰ ਫੁਰਮਾਉਂਦੇ ਹਨ,

**ਅਥਵਾ :** ਜੇ ਪ੍ਰਮੇਸਰ ਕਹੇ ਕਿ ਤੂੰ ਕਿਸੇ ਹੋਰ ਦਾ ਮਿਲਾਪ ਕਰਕੇ ਆਪਣਾ ਕਾਰਜ ਸਵਾਰ ਲੈ। ਤਾਂ ਸਤਿਗੁਰੂ ਜੀ ਜਗਿਆਸੂ ਮੁਖ ਦੁਆਰਾ ਸਾਰਿਆਂ ਨੂੰ ਭੈਅ ਵਿਚ ਦੱਸਦੇ ਹੋਏ ਫੁਰਮਾਉਂਦੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਭੈ ਵਿਚਿ; ਪਵਣੁ ਵਹੈ ਸਦ ਵਾਉ ॥

(ਦੂਸਰਾ ਪਾਠ 'ਸਦਵਾਉ')

ਹੇ ਸ਼ੇਖ ਬ੍ਰਹਮ! ਜੋ (ਸਦ) ਸਦਾ (ਵਾਉ) ਵਗਣ ਵਾਲੀ (ਪਵਣੁ) *ਪੌਣ ਹੈ, ਇਹ ਵੀ ਪ੍ਰਮੇਸਰ ਦੇ ਭੈ ਵਿਚ (ਵਹੈ) ਵੱਗ ਰਹੀ ਹੈ, ਚੱਲ ਰਹੀ ਹੈ।

**ਅਥਵਾ :** ਫਿਰ ਪ੍ਰਮੇਸਰ ਦੇ ਭੈ ਵਿਚ ਹੀ (**ਸਦਵਾਉ) ਸਦਗਤੀ ਵਾਲੀ ਪੌਣ ਸਾਰਿਆਂ ਦੇ ਸਵਾਸ ਰੂਪ ਹੋ ਕੇ (ਵਹੈ) ਵੱਗ ਰਹੀ ਹੈ। ਜੇਕਰ ਨਾ ਵਗੇ ਤਾਂ ਕਿਤਨੀ ਤਕਲੀਫ ਹੋ ਸਕਦੀ ਹੈ।

---

* **ਪੌਣ :** ਪੌਣ ਦੇ ਉਣੰਜਾ ਭੇਦ ਹਨ, ਜਿੰਨ੍ਹਾਂ ਵਿਚੋਂ ਪੱਚੀ ਪੌਣ ਦੇ ਭੇਦ ਅਤੇ ਚੌਵੀ ਵਾਉ ਦੇ ਭੇਦ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

** **ਸਦਵਾਉ :** ਸਦਾ ਗਤੀ ਵਾਲੀ ਪੌਣ, ਜਿਸ ਨੂੰ ਉਰਦੂ ਵਾਲੇ ਤਜਾਰਤੀ ਹਵਾ ਆਖਦੇ ਹਨ। ਇਹ ਹਵਾ ਇਕ ਪਾਸੇ ਨੂੰ ਗਤੀ ਰੱਖਦੀ ਹੈ, ਇਸ ਦੇ ਆਸਰੇ ਜਹਾਜ ਚੱਲਦੇ ਹਨ। ਪੌਣ ਤਾਂ ਆਮ ਨਾਮ ਹੈ ਅਤੇ ਸਦਵਾਉ ਖ਼ਾਸ ਪੌਣ ਹੈ, ਜੋ ਛੇ ਮਹੀਨੇ ਇਕ ਪਾਸੇ ਚਲਦੀ ਹੈ।

**ਅਥਵਾ :** ਜੋ (ਸਦ ਵਾਉ) ਸਦਗਤੀ ਵਾਲੀ ਪੌਣ ਸੀਤਲ, ਮੰਦ ਤੇ ਸੁਗੰਧੀ ਵਾਲੀ ਹੋ ਕੇ (ਵਹੈ) ਵੱਗ ਰਹੀ ਹੈ, ਇਹ ਵੀ ਪ੍ਰਮੇਸਰ ਦੇ ਭੈ ਵਿਚ ਹੀ ਹੈ।

**ਅਥਵਾ :** ਜੋ (ਸਦ) ਸਦਾ (ਵਾਉ) *ਝੱਖੜ ਤੇ ਹਨੇਰੀਆਂ ਲਿਆਉਣ ਵਾਲੀ ਪੌਣ ਹੈ। **ਵਾ:** ਜੋ (ਸਦ ਵਾਉ) ਸੈਂਕੜੇ ਬੁੱਲਿਆਂ ਵਾਲੀ ਪੌਣ ਹੈ, ਇਹ ਵੀ ਪ੍ਰਮੇਸਰ ਦੇ ਭੈ ਵਿਚ ਹੀ (ਵਹੈ) ਵੱਗ ਰਹੀ ਹੈ।

## ਭੈ ਵਿਚਿ; ਚਲਹਿ ਲਖ ਦਰੀਆਉ ॥

ਪ੍ਰਮੇਸਰ ਦੇ ਭੈ ਵਿਚ ਹੀ ਲੱਖਾਂ ਦਰਿਆ ਚੱਲਦੇ ਹਨ, ਜੇਕਰ ਇਹ ਭੈ ਵਿਚ ਨਾ ਹੋਣ ਤਾਂ ਇਹ ਧਰਤੀ ਨੂੰ ਰੋਹੜ ਕੇ ਲੈ ਜਾਣ।

## ਸਾਖੀ—ਭਗਤ ਫਰੀਦ ਸਾਹਿਬ ਜੀ ਦੀ

ਇਕ ਵਾਰੀ ਫਰੀਦ ਸਾਹਿਬ ਸਤਲੁਜ ਦੇ ਕਿਨਾਰੇ 'ਤੇ ਆਏ। **ਲੁਧਿਆਣੇ ਦੇ ਵਾਸੀਆਂ ਨੇ ਫਰੀਦ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਇਹ ਦਰਿਆ ਸਾਡੇ ਸ਼ਹਿਰ ਨੂੰ ਢਾਹੁੰਦਾ ਆਉਂਦਾ ਹੈ, ਆਪ ਖੁਦਾ ਅੱਗੇ ਦੁਆ ਕਰੋ। ਜਿਸ ਨਾਲ ਇਹ ਪਿੱਛੇ ਹੱਟ ਜਾਵੇ। ਉਸ ਵਕਤ ਫਰੀਦ ਸਾਹਿਬ ਜੀ ਕਹਿਣ ਲੱਗੇ "**ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥**" ਜਦੋਂ ਫਰੀਦ ਸਾਹਿਬ ਜੀ ਨੇ ਇਉਂ ਕਿਹਾ ਤਾਂ ਦਰਿਆਂ ਪਹਿਲਾਂ ਨਾਲੋ ਵੀ ਜਿਆਦਾ ਢਾਹੁਣ ਲੱਗ ਪਿਆ। ਪ੍ਰਮੇਸਰ ਦੀ ਹੁਕਮ ਅਦੂਲੀ ਜਾਣ ਕੇ ਫਰੀਦ ਸਾਹੀਬ ਵੀ ਕਹੀ ਫੜ ਕੇ ਉਧਰੋਂ ਢਾਹੁਣ ਲੱਗ ਪਏ ਜਿਧਰੋਂ ਦਰਿਆ ਢਾਹੁੰਦਾ ਸੀ। ਲੋਕ ਕਹਿਣ ਲੱਗੇ ਕਿ ਫਰੀਦ ਸਾਹਿਬ ਜੀ! ਤੁਸੀਂ ਇਹ ਕੀ ਕਰ ਰਹੇ ਹੋ ਤਾਂ ਫਰੀਦ ਸਾਹਿਬ ਕਹਿਣ ਲੱਗੇ, "**ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥**" ਜਿਧਰ ਪ੍ਰਮੇਸਰ ਦੀ ਰਜਾ ਹੈ, ਉਧਰ ਨੂੰ ਹੀ ਦਰਿਆ ਦਾ ਵਹਿਣ ਚੱਲਣਾ ਹੈ। ਇਹ ਸੁਣ ਕੇ ਦਰਿਆ ਪਿੱਛੇ ਹੱਟ ਗਿਆ ਸੀ। ਇਸ ਪ੍ਰਕਾਰ ਪ੍ਰਮੇਸਰ ਦੇ ਭੈ ਵਿਚ ਲੱਖਾਂ ਦਰਿਆ ਚਲਦੇ ਹਨ।

## ਭੈ ਵਿਚਿ; ਅਗਨਿ ਕਢੈ ਵੇਗਾਰਿ ॥

ਪ੍ਰਮੇਸਰ ਦੇ ਭੈ ਵਿਚ ਹੀ ਅੱਗ (ਵੇਗਾਰਿ) ਬਿਗਾਰਾਂ ਵਾਲੇ ਕੰਮ ਭਾਵ ਬਿਨਾਂ ਮਜੂਰੀ ਵਾਲੇ ਕੰਮ (ਕਢੈ) ਕੱਢਦੀ ਹੈ। ਅਰਥਾਤ ਜੋ ਚੁੱਲ੍ਹੇ ਵਿਚ ਰੋਟੀਆਂ ਪਕਾਉਣੀਆਂ, ਲੋਹਾ ਢਾਲਣਾ, ਮਸ਼ੀਨਾਂ ਚਲਾਉਣੀਆਂ ਹਨ, ਅੱਗ ਇਹ ਸਾਰੇ ਕੰਮ ਬਿਨਾਂ ਕਿਸੇ ਤੋਂ ਮਜਦੂਰੀ ਲਏ ਪ੍ਰਮੇਸਰ ਦੇ ਭੈ ਵਿਚ ਹੀ ਕੱਢ ਰਹੀ ਹੈ।

**ਅਥਵਾ :** ਪ੍ਰਮੇਸਰ ਦੇ ਭੈ ਵਿਚ ਹੀ ਅੱਗ (ਵੇਗਾਰਿ) ਵਿਗਾੜ (ਕਢੈ) ਕਰਦੀ ਹੈ ਭਾਵ ਅੱਗ ਦਾ ਕਿਸੇ ਨੂੰ ਸਾੜਨਾ ਜਾਂ ਬਚਾਉਣ ਪ੍ਰਮੇਸਰ ਦੇ ਭੈ ਵਿਚ ਹੀ ਹੈ।

## ਭੈ ਵਿਚਿ; ਧਰਤੀ ਦਬੀ ਭਾਰਿ ॥

ਧਰਤੀ ਵੀ ਪ੍ਰਮੇਸਰ ਦੇ ਭੈ ਦੇ ਭਾਰ ਵਿਚ ਦੱਬੀ ਹੋਈ ਹੈ।

**ਅਥਵਾ :** ਜੋ ਧਰਤੀ ਹੈ, ਇਹ ਪ੍ਰਮੇਸਰ ਦੇ ਭੈ ਵਿਚ ਹੀ ਲੱਖਾਂ ਕਿਲੇ, ਵਣ, ਜੰਗਲ, ਪਹਾੜ ਆਦਿਕ ਸਾਰੇ ਭਾਰਾਂ ਦੀ ਦੱਬੀ ਹੋਈ ਹੈ।

## ਭੈ ਵਿਚਿ; ਇੰਦੁ ਫਿਰੈ ਸਿਰ ਭਾਰਿ ॥

'ਇੰਦੁ' ਨਾਮ ਬੱਦਲ ਦਾ ਹੈ। ਪ੍ਰਮੇਸਰ ਦੇ ਭੈ ਵਿਚ ਹੀ (ਇੰਦੁ) ਬੱਦਲ ਸਿਰ ਦੇ ਭਾਰ ਹੋ ਕੇ ਵਰਖਾ ਕਰਦੇ (ਫਿਰੈ) ਫਿਰਦੇ ਹਨ।

---

* ਝੱਖੜ ਜਾਂ ਤੇਜ ਪੌਣ ਦੀ ਝਾਂ-ਝਾਂ ਧੁਨੀ। **ਇਹ ਸ਼ਹਿਰ ਲੋਧੀਆਂ ਵੱਲੋਂ ਵਸਾਇਆ ਗਿਆ ਸੀ।

**ਅਥਵਾ :** ਪ੍ਰਮੇਸਰ ਦੇ ਭੈ ਵਿਚ ਹੀ (ਇੰਦੁ) ਬੱਦਲ ਸਿਰ 'ਤੇ ਪਾਣੀ ਦਾ ਭਾਰ ਲੈ ਕੇ (ਫਿਰੈ) ਫਿਰਦੇ ਹਨ।

## ਭੈ ਵਿਚਿ; ਰਾਜਾਧਰਮ ਦੁਆਰੁ ॥

ਪ੍ਰਮੇਸਰ ਦੇ ਭੈ ਵਿਚ ਹੀ (ਰਾਜਾਧਰਮ) ਧਰਮਰਾਜਾ ਆਪਣੇ ਦੁਆਰ 'ਤੇ ਬੈਠ ਕੇ **ਵਾ:** ਪ੍ਰਮੇਸਰ ਦੇ ਦੁਆਰ 'ਤੇ ਬੈਠ ਕੇ ਨਿਆਉਂ ਕਰਦਾ ਹੈ ਕਿ ਕਿਤੇ ਮੇਰੇ ਪਾਸੋਂ ਕੋਈ ਅਨਿਆਂ ਨਾ ਹੋ ਜਾਵੇ।

**ਅਥਵਾ :** ਪ੍ਰਮੇਸਰ ਦੇ ਦੁਆਰੇ 'ਤੇ ਬੈਠਾ ਹੋਇਆ (ਰਾਜਾਧਰਮ) ਧਰਮਰਾਜਾ ਵੀ ਭੈ ਦੇ ਵਿਚ ਹੀ ਧਰਮ ਤੇ ਅਧਰਮ ਦੀ ਵਿਚਾਰ ਕਰਦਾ ਹੈ।

## ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ ॥

ਸੂਰਜ ਵੀ ਪ੍ਰਮੇਸਰ ਦੇ ਭੈ ਵਿਚ ਹੈ ਅਤੇ ਚੰਦਰਮਾ ਵੀ ਪ੍ਰਮੇਸਰ ਦੇ ਭੈ ਵਿਚ ਹੈ। ਜੇਕਰ ਇਹਨਾਂ ਵਿਚ ਭੈ ਨਾ ਹੁੰਦਾ ਤਾਂ ਇਹਨਾਂ ਨੇ ਕਦੇ ਵੀ ਸਮੇਂ ਸਿਰ ਨਹੀਂ ਚੜ੍ਹਨਾ ਸੀ।

**ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ ॥**
**ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ ॥** *(ਅੰਗ : ੯੯੮)*

ਕਠਵੱਲੀ ਤੇ ਤੈਤਰੀਯ ਉਪਨਿਸ਼ਦ ਵਿਚ ਵੀ ਪੌਣ, ਅਗਨੀ, ਸੂਰਜ, ਚੰਦ ਤੇ ਮੌਤ ਪੰਜੇ ਭੈ ਦੇ ਵਿਚ ਦੱਸੇ ਗਏ ਹਨ।

**ਭੈ ਆਦਸਯ ਅਗਨੀਸ ਤਪਤੀ ਭੈਆਤ ਤਪਤੀ ਸੂਰਯ: ।**
**ਭੈ ਆਦ੍ਰਿਸਚ ਵਾਯੁਸਚ ਮ੍ਰਿਤਯੁਰ ਧਾਵਤੀ ਪੰਚਮ: ।** *(ਕਠ ਉਪਨਿਸ਼ਦ ਸੂਤ੍ਰ ੩, ਵਲੀ ੩)*

## ਕੋਹ ਕਰੋੜੀ; ਚਲਤ ਨ ਅੰਤੁ ॥

ਫਿਰ ਇਹ ਕਰੋੜਾਂ ਕੋਹ ਦਾ ਮਾਰਗ (ਚਲਤ) ਚਲਦੇ ਹਨ, ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

**ਅਥਵਾ :** ਇਹਨਾਂ ਦਾ ਕਰੋੜਾਂ ਕੋਹ ਦਾ ਚੱਕਰ ਹੈ, ਜਿੰਨ੍ਹਾਂ ਕੋਹਾਂ ਦਾ ਇਹ (ਚਲਤ) ਚਲਦੇ ਹੋਏ ਅੰਤ ਨਹੀਂ ਪਾ ਸਕਦੇ।

**ਸੂਰਜੁ ਚੰਦੁ ਸਿਰਜਿਅਨੁ ਅਹਿਨਿਸਿ ਚਲਤੁ ਵੀਚਾਰੋ ॥** *(ਅੰਗ : ੫੮੦)*

## ਭੈ ਵਿਚਿ; ਸਿਧ ਬੁਧ ਸੁਰ ਨਾਥ ॥

(ਸਿਧ) *ਚੌਰਾਸੀ ਸਿਧ **ਵਾ:** (ਸਿਧ) ਸਿਧੀਆਂ ਵਾਲੇ (ਬੁਧ) ਬੁੱਧ ਅਵਤਾਰ ਆਦਿ **ਵਾ:** (ਬੁਧ) ਬੁਧੀਵਾਨ ਭਾਵ ਬੁੱਧੀਆਂ ਵਾਲੇ **ਵਾ:** (ਬੁਧ) ਬੁੱਧ ਆਦਿਕ ਨਛੱਤਰ (ਸੁਰ) ਦੇਵਤੇ (ਨਾਥ) **ਨੌਂ ਨਾਥ **ਵਾ:** (ਸੁਰ ਨਾਥ) ਦੇਵਤਿਆਂ ਦੇ ਮਾਲਕ ਇੰਦਰ ਆਦਿ ਵੀ ਪ੍ਰਮੇਸਰ ਦੇ ਭੈ ਵਿਚ ਹੀ ਹਨ।

## ਭੈ ਵਿਚਿ; ਆਡਾਣੇ ਆਕਾਸ ॥

ਜਿਹੜਾ ਆਕਾਸ਼ ਤੰਬੂ ਦੀ ਤਰ੍ਹਾਂ (ਆਡਾਣੇ) ਅੱਡਿਆ ਭਾਵ ਤਣਿਆ ਹੋਇਆ ਹੈ। **ਵਾ:** (ਆਡਾਣੇ) ਬਿਨਾਂ ਡਾਹਣਿਆਂ ਤੋਂ ਭਾਵ ਕਿਸੇ ਆਸਰੇ ਤੋਂ ਬਗੈਰ ਹੀ ਖੜ੍ਹਾ ਹੈ, ਇਹ ਵੀ ਪ੍ਰਮੇਸਰ ਦੇ ਭੈ ਵਿਚ ਹੀ ਹੈ।

**ਬਿਨੁ ਥੰਮਾ ਗਗਨਿ ਰਹਾਇਆ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

---

* **ਚੌਰਾਸੀ ਸਿਧ :** ਸ਼੍ਰੋਮਣੀ ਦਮਦਮੀ ਸਟੀਕ, ਪਹਿਲੀ ਪੋਥੀ, ਪੰਨਾ : ੨੫੨ 'ਤੇ ਵੇਖੋ।

** **ਨੌਂ ਨਾਥ :** ਸਿੱਧਾਂ ਵਿਚ ਇਹ ਨੌਂ ਨਾਥ ਸਭ ਤੋਂ ਮੁਖੀ ਮੰਨੇ ਗਏ ਹਨ। ੧. ਪ੍ਰਾਨਨਾਥ, ੨. ਗੋਪੀ ਨਾਥ, ੩. ਸੂਰਤ ਨਾਥ, ੪. ਗੋਰਖ ਨਾਥ, ੫. ਮਛੰਦਰ ਨਾਥ, ੬. ਮੰਗਲ ਨਾਥ, ੭. ਚਰਪਟ ਨਾਥ, ੮. ਚੰਬਾ ਨਾਥ, ੯. ਘੁਘੂ ਨਾਥ।

## ਭੈ ਵਿਚਿ; ਜੋਧ, ਮਹਾਬਲ ਸੂਰ ॥

('ਮਹਾ-ਬਲ' ਬੋਲੋ)

(ਜੋਧ) ਜੋਧੇ ਭਾਵ *ਰਥੀ (ਮਹਾਬਲ) ਮਹਾਂਬਲੀ ਭਾਵ **ਮਹਾਂਰਥੀ ਤੇ (ਸੂਰ) ਸੂਰਮੇ ਭਾਵ ***ਅਤਿਰਥੀ ਵੀ ਪ੍ਰਮੇਸਰ ਦੇ ਭੈ ਵਿਚ ਹਨ।

**ਅਥਵਾ :** ਜਿਹੜੇ ਆਪਣੇ ਸਰੀਰ ਨੂੰ ਕੁਸੰਗਤ ਵੱਲੋਂ ਬਚਾ ਕੇ ਰੱਖਦੇ ਹਨ, ਉਹ (ਜੋਧ) ਜੋਧੇ ਹਨ, ਜਿਹੜੇ ਆਪਣੀਆਂ ਦਸਾਂ ਇੰਦਰੀਆਂ ਨੂੰ ਵਿਸ਼ਿਆਂ ਵੱਲੋਂ ਰੋਕ ਕੇ ਰੱਖਦੇ ਹਨ, ਉਹ (ਮਹਾਬਲ) ਮਹਾਂਬਲੀ ਹਨ "**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥**" ਅਤੇ ਜਿਹੜੇ ਆਪਣੇ ਮਨ ਦੇ ਸੈਂਕੜੇ ਫੁਰਨਿਆਂ ਨੂੰ ਰੋਕ ਕੇ ਫਤਹਿ ਪਾਉਂਦੇ ਹਨ, ਉਹ (ਸੂਰ) ਸੂਰਮੇ ਹਨ। "**ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥**" ਇਉਂ ਮਨ ਸਰੀਰ ਤੇ ਇੰਦਰੀਆਂ ਨੂੰ ਜਿੱਤਣ ਵਾਲੇ ਵੀ ਪ੍ਰਮੇਸਰ ਦੇ ਭੈ ਵਿਚ ਹਨ।

**ਅਥਵਾ :** (ਜੋਧ) ਜੋਧੇ ਜਿਹੜੇ ਸ੍ਰਵਣ ਕਰਨ ਵਾਲੇ (ਮਹਾਬਲ) ਮਹਾਂਬਲੀ ਜਿਹੜੇ ਮੰਨਣ ਕਰਨ ਵਾਲੇ ਤੇ (ਸੂਰ) ਸੂਰਮੇ ਜਿਹੜੇ ਨਿਧਿਆਸਣ ਕਰਨ ਵਾਲੇ ਹਨ, ਇਹ ਵੀ ਸਾਰੇ ਪ੍ਰਮੇਸਰ ਦੇ ਭੈ ਵਿਚ ਹਨ।

**ਅਥਵਾ :** ਉਹ (ਜੋਧ) ਜੋਧੇ ਹਨ ਜਿੰਨ੍ਹਾਂ ਨੇ ਤਮੋਗੁਣ ਨੂੰ ਵੱਸ ਕੀਤਾ ਹੈ, ਉਹ (ਮਹਾਬਲ) ਮਹਾਂਬਲੀ ਹਨ, ਜਿੰਨ੍ਹਾਂ ਨੇ ਰਜੋਗੁਣ ਨੂੰ ਵੱਸ ਕੀਤਾ ਹੈ ਤੇ ਉਹ (ਸੂਰ) ਸੂਰਮੇ ਹਨ, ਜਿਹੜੇ ਸਤੋਗੁਣ ਨੂੰ ਪਾ ਕੇ ਹੰਗਤਾ ਨਹੀਂ ਕਰਦੇ। ਇਉਂ ਤਾਮਸੀ, ਰਾਜਸੀ ਤੇ ਸਾਂਤਕੀ ਤਿੰਨਾਂ ਸੁਭਾਵਾਂ ਨੂੰ ਜਿੱਤਣ ਵਾਲੇ ਵੀ ਪ੍ਰਮੇਸਰ ਦੇ ਭੈ ਵਿਚ ਹਨ।

**ਅਥਵਾ :** (ਜੋਧ) ਨਿਸ਼ਕਾਮੀ (ਮਹਾਬਲ) ਉਪਾਸ਼ਨਾ ਵਾਲੇ ਤੇ (ਸੂਰ) ਬ੍ਰਹਮ ਗਿਆਨ ਨੂੰ ਧਾਰਨ ਵਾਲੇ ਵੀ ਪ੍ਰਮੇਸਰ ਦੇ ਭੈ ਵਿਚ ਹਨ।

**ਅਥਵਾ :** (ਜੋਧ) ਤ੍ਵੰ ਪਦ ਦੇ ਲਖ ਅਰਥ ਨੂੰ ਜਾਨਣ ਵਾਲੇ (ਮਹਾਬਲ) ਤੱਤ ਪਦ ਦੇ ਲਖ ਅਰਥ ਨੂੰ ਜਾਨਣ ਵਾਲੇ ਅਤੇ (ਸੂਰ) ਤਤ ਤ੍ਵੰ ਤੋਂ ਤ੍ਵੰ ਤਤ ਅਸ ਪਦ ਵਿਚ ਇਸਥਿਤ ਹੋਣ ਵਾਲੇ ਵੀ ਪ੍ਰਮੇਸਰ ਦੇ ਭੈ ਵਿਚ ਹਨ।

## ਭੈ ਵਿਚਿ; ਆਵਹਿ ਜਾਵਹਿ ਪੂਰ ॥

ਫਿਰ ਪ੍ਰਮੇਸਰ ਦੇ ਭੈ ਵਿਚ ਹੀ (ਪੂਰ) ਪੂਰਾਂ ਦੇ ****ਪੂਰ ਜੀਵ ਜਨਮ ਧਾਰ ਕੇ (ਆਵਹਿ) ਆਉਂਦੇ ਤੇ ਮਰ ਕੇ ਚਲੇ (ਜਾਵਹਿ) ਜਾਂਦੇ ਹਨ।

## ਸਗਲਿਆ; ਭਉ ਲਿਖਿਆ ਸਿਰਿ ਲੇਖੁ ॥

ਇਉਂ ਉਸ ਪ੍ਰਮੇਸਰ ਨੇ (ਸਗਲਿਆ) ਸਾਰਿਆਂ ਦੇ ਸਿਰ ਉੱਤੇ (ਭਉ) ਭੈ ਦਾ ਲੇਖ ਲਿਖਿਆ ਹੋਇਆ ਹੈ। **ਵਾ:** ਇਉਂ ਇਹ ਸਭ ਭੈ ਦੇ ਸੰਯੁਕਤ ਹਨ, ਮੈਨੂੰ ਕਿਸ ਪ੍ਰਕਾਰ ਤਾਰਨਗੇ, ਇਸ ਲਈ ਮੈਨੂੰ ਗੁਰਾਂ ਦਾ ਮਿਲਾਪ ਬਖ਼ਸ਼ੋ। ਇਕ ਵਾਰੀ ਇਕ ਪੰਡਿਤ ਨੇ ਲਾਹੌਰ ਵਿਖੇ ਵੇਦ ਦੇ ਇਕ ਪ੍ਰਸੰਗ ਦੀ ੨੧ ਦਿਨ ਕਥਾ ਕੀਤੀ। ਜਦੋਂ ਕਥਾ ਦੀ ਸਮਾਪਤੀ ਹੋਈ ਤਾਂ ਉਹ ਉਸ ਪ੍ਰਸੰਗ ਦਾ ਨਿਚੋੜ ਕੱਢ ਕੇ ਕਹਿਣ ਲੱਗਾ ਕਿ ਸਭ ਕੁਝ ਪ੍ਰਮੇਸਰ ਦੇ ਭੈ ਵਿਚ ਹੈ। ਉੱਥੇ ਇਕ ਸਿੰਘ ਬੈਠਾ ਹੋਇਆ ਸੀ। ਉਹ ਉੱਠ ਕੇ ਕਹਿਣ ਲੱਗਾ ਕਿ ਪੰਡਿਤ ਜੀ ! ਤੁਸੀਂ ਤਾਂ ੨੧ ਦਿਨਾਂ ਦੀ ਕਥਾ ਤੋਂ ਬਾਅਦ ਇਹ ਨਿਰਣਾ ਕੱਢਿਆ ਹੈ ਕਿ ਸਭ ਕੁਝ ਭੈ ਵਿਚ ਹੈ ਪਰ ਅਸੀਂ ਤਾਂ

---

* **ਰਥੀ :** ਜੋ ਸੌ ਜਾਂ ਹਜ਼ਾਰ ਨਾਲ ਇਕੱਲਾ ਹੀ ਜੰਗ ਕਰੇ ਅਤੇ ਫਤਹਿ ਪ੍ਰਾਪਤ ਕਰੇ, ਉਹ ਰਥੀ ਹੁੰਦਾ ਹੈ।

** **ਮਹਾਂਰਥੀ :** ਜੋ ਦਸ ਹਜ਼ਾਰ ਨਾਲ ਲੜ ਕੇ ਜਿੱਤ ਪ੍ਰਾਪਤ ਕਰੇ, ਉਹ ਮਹਾਂਰਥੀ ਹੁੰਦਾ ਹੈ।

***__ਅਤਿਰਥੀ__ : ਜੋ ਅਨਗਿਣਤਾਂ ਨਾਲ ਜੰਗ ਕਰਕੇ ਫਤਹਿ ਪ੍ਰਾਪਤ ਕਰੇ, ਉਹ ਅਤਿਰਥੀ ਹੁੰਦਾ ਹੈ।

****__ਪੂਰ__ : ਨੌਕਾ ਵਿਚ ਬੈਠੇ ਮੁਸਾਫਿਰਾਂ ਦਾ ਟੋਲਾ ਭਾਵ ਉਤਨੇ ਯਾਤਰੀ ਜੋ ਇਕ ਵਾਰ ਬੇੜੀ ਵਿਚ ਬੈਠ ਸਕਣ। (ਬੇੜੀਆਂ ਦੇ ਪੂਰ ਹੁੰਦੇ ਹਨ ਅਤੇ ਊਠਾਂ ਦੇ ਕਾਫਲੇ ਹੁੰਦੇ ਹਨ)

ਹਰ ਰੋਜ ਸ੍ਰੀ ਆਸਾ ਦੀ ਵਾਰ ਵਿਚ ਪੜ੍ਹਦੇ ਹਾਂ ਕਿ "**ਭੈ ਵਿਚਿ ਪਵਣੁ ਵਹੈ ਸਦ ਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥...**" ਇਸ ਪ੍ਰਕਾਰ ਜੋ ਉੱਚੇ ਆਦਰਸ਼ ਵੇਦਾਂ ਦੀ ਕਈ-ਕਈ ਮਹੀਨੇ ਖੋਜ ਕਰਕੇ ਵੀ ਪ੍ਰਾਪਤ ਨਹੀਂ ਹੁੰਦੇ, ਉਹ ਸਾਰੇ ਉੱਚੇ ਆਦਰਸ਼ ਸਤਿਗੁਰਾਂ ਨੇ ਦਇਆ ਕਰਕੇ ਸਾਨੂੰ ਨਿਤਨੇਮ ਦੀਆਂ ਬਾਣੀਆਂ ਵਿਚ ਸੁਖੈਨ ਹੀ ਸਮਝਾ ਦਿੱਤੇ ਹਨ।

**ਪ੍ਰਸ਼ਨ :** ਮਹਾਰਾਜ! ਕੋਈ ਭੈ ਤੋਂ ਰਹਿਤ ਵੀ ਹੈ?

## ਨਾਨਕ; ਨਿਰਭਉ ਨਿਰੰਕਾਰੁ ਸਚੁ ਏਕੁ ॥੧॥

**ਉੱਤਰ:** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ ਸ਼ੇਖ ਬ੍ਰਹਮ! ਜੋ (ਨਿਰੰਕਾਰੁ) ਮਾਇਕੀ ਆਕਾਰਾਂ ਤੋਂ ਰਹਿਤ (ਏਕੁ) ਇਕ (ਸਚੁ) ਸੱਚਾ ਪ੍ਰਮੇਸਰ ਹੈ, ਕੇਵਲ ਉਹੀ ਨਿਰਭਉ ਹੈ ਬਾਕੀ ਸਾਰੇ ਭੈ ਵਿਚ ਹਨ।

**ਭੈ ਵਿਚਿ ਧਰਤਿ ਆਗਾਸੁ ਹੈ ਨਿਰਾਧਾਰ ਭੈ ਭਾਰ ਧਰਾਇਆ ॥**
**ਪਉਣੁ ਪਾਣੀ ਬੈਸੰਤਰੋ ਭੈ ਵਿਚਿ ਰਖੈ ਮੇਲਿ ਮਿਲਾਇਆ ॥**
**ਪਾਣੀ ਅੰਦਰਿ ਧਰਤਿ ਧਰਿ ਵਿਣੁ ਥੰਮ੍ਹਾ ਆਗਾਸੁ ਰਹਾਇਆ ॥**
**ਕਾਠੈ ਅੰਦਰਿ ਅਗਨਿ ਧਰਿ ਕਰ ਪਰਫੁਲਤੁ ਸੁਫਲ ਫਲਾਇਆ ॥**
**ਨਵੀ ਦੁਆਰੀ ਪਵਣੁ ਧਰਿ ਭੈ ਵਿਚਿ ਸੂਰਜੁ ਚੰਦ ਚਲਾਇਆ ॥**
**ਨਿਰਭਉ ਆਪਿ ਨਿਰੰਜਨੁ ਰਾਇਆ ॥੫॥** *(ਵਾਰ ੧੮, ਪਉੜੀ ੫)*

**ਨੋਟ :** 'ਨਿਰਭਉ' ਇਕ ਵਾਕ ਹੈ ਤੇ 'ਭੈ' ਬਹੁ-ਵਚਨ ਦਾ ਵਾਚਕ ਹੈ। ਇਸ ਲਈ ਗੁਰਬਾਨੀ ਵਿਚ ਜਿੱਥੇ 'ਨਿਰਭਉ' ਸ਼ਬਦ ਆਇਆ ਹੈ, ਉੱਥੇ ਇਹ ਪ੍ਰਮੇਸਰ ਦਾ ਵਾਚਕ ਹੈ। ਜਿਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਮੂਲਮੰਤਰ ਵਿਚ 'ਨਿਰਭਉ' ਸ਼ਬਦ ਵਰਤਿਆ ਹੈ। ਆਰੀਆ ਦੇ ਦਇਆਨੰਦ ਸਰਸਵਤੀ ਨੇ ਆਪਣੇ ਗ੍ਰੰਥ 'ਸਤਿਆਰਥ ਪ੍ਰਕਾਸ਼' ਵਿਚ ਸ਼ੰਕਾ ਕੀਤੀ ਸੀ ਕਿ ਸਤਿਗੁਰੂ ਸਾਹਿਬ ਜੀ ਨੇ ਨਿਰਭਉ ਸ਼ਬਦ ਕਿਉਂ ਵਰਤਿਆ ਹੈ, ਨਿਰਭੈ ਕਿਉਂ ਨਹੀਂ ਕਿਹਾ। ਇਸ ਦਾ ਉੱਤਰ ਦਿੰਦੇ ਹੋਏ 'ਮਹਿੰਦਰ ਸਿੰਘ ਅੰਬਾਲੇ' ਵਾਲਿਆਂ ਨੇ ਕਿਹਾ ਸੀ ਕਿ ਹੇ ਪੰਡਿਤਾ! ਤੂੰ ਕਦੇ ਆਸਾ ਦੀ ਵਾਰ ਸੁਣੀ ਵੀ ਹੈ ਕਿ ਨਹੀਂ। ਉੱਥੇ ਵੇਖ, ਸਤਿਗੁਰਾਂ ਨੇ ਕਿੰਨੀ ਵਾਰੀ 'ਭੈ' ਸ਼ਬਦ ਵਰਤਿਆ ਹੈ। ਪਰ ਜਿੱਥੇ ਇਹ ਸ਼ਬਦ ਬ੍ਰਹਮ ਦਾ ਵਾਚਕ ਬਣਦਾ ਹੈ, ਉਥੇ ਸਤਿਗੁਰਾਂ ਨੇ ਨਿਰਭਉ ਸ਼ਬਦ ਹੀ ਕਹਿਣਾ ਸੀ। ਇਹ ਜਵਾਬ ਸੁਣ ਕੇ ਦਇਆਨੰਦ ਸਰਸਵਤੀ ਬੜਾ ਸ਼ਰਮਿੰਦਾ ਹੋਇਆ ਸੀ। ਇਸ ਨੂੰ ਗਿਆਨੀ ਦਿੱਤ ਸਿੰਘ ਜੀ ਨੇ ਕਈ ਵਾਰ ਚਰਚਾ ਵਿਚ ਹਰਾਇਆ ਸੀ। ਗਿਆਨੀ ਦਿੱਤ ਸਿੰਘ ਜੀ ਖਾਲਸੇ ਅੰਦਰ ਇਕ ਮਸ਼ਹੂਰ ਗਿਆਨੀ ਸਿੰਘ ਸਨ।

### ਮਃ ੧ ॥

**ਪ੍ਰਸ਼ਨ :** ਮਹਾਰਾਜ! ਜਿਤਨੇ ਵੀ ਰਾਮ ਚੰਦਰ ਆਦਿਕ ਅਵਤਾਰ ਹਨ ਇਹ ਤਾਂ ਨਿਰਭਉ ਹੋਣਗੇ?

## ਨਾਨਕ, ਨਿਰਭਉ ਨਿਰੰਕਾਰੁ; ਹੋਰਿ ਕੇਤੇ ਰਾਮ ਰਵਾਲ ॥

**ਉੱਤਰ :** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ ਬ੍ਰਹਮ! ਇਕ (ਨਿਰੰਕਾਰੁ) ਮਾਇਕੀ ਅਕਾਰਾਂ ਤੋਂ ਰਹਿਤ ਪ੍ਰਮੇਸਰ ਹੀ (ਨਿਰਭਉ) ਡਰ ਤੋਂ ਰਹਿਤ ਹੈ ਤੇ ਬਾਕੀ ਹੋਰ ਜੋ (ਕੇਤੇ) ਕਿਤਨੇ ਹੀ ਰਾਮ ਚੰਦਰ, ਕ੍ਰਿਸ਼ਨ ਆਦਿਕ ਅਵਤਾਰ ਹਨ ਉਹ ਸਾਰੇ (ਰਵਾਲ) ਧੂੜ ਦੇ ਕਿਣਕਿਆਂ ਦੀ ਨਿਆਈਂ ਹਨ। **ਵਾ:** ਰਾਮ ਚੰਦਰ ਆਦਿ ਤਾਂ (ਰਵਾਲ) ਦਾਸਾਂ ਦੀ ਤਰ੍ਹਾਂ ਪ੍ਰਮੇਸਰ ਨੂੰ ਰੁਮਾਲ ਪਕੜਾਉਣ ਵਾਲੇ ਹਨ। **ਵਾ:** ਰਾਮ ਚੰਦਰ ਆਦਿ ਤਾਂ ਪ੍ਰਮੇਸਰ ਦੇ ਦਰਬਾਰ ਵਿਚ (ਰਵਾਲ) ਧੂੜ ਮੇਲਣ ਵਾਲੇ ਭਾਵ ਝਾੜੂ ਫੇਰਨ ਵਾਲੇ ਹਨ।

ਕਿਤੇ ਰਾਮ ਬਾਰ ਬੁਹਾਰ ॥ (ਸ੍ਰੀ ਦਸਮ ਗ੍ਰੰਥ ਸਾਹਿਬ)

ਜਿਤੇ ਰਾਮ ਹੁਏ ॥ ਸਭੈ ਅੰਤਿ ਮੂਏ ॥

ਜਿਤੇ ਕਿਸਨ ਹੁਇ ਹੈ ॥ ਸਭੈ ਅੰਤਿ ਜੈ ਹੈ ॥ (ਸ੍ਰੀ ਦਸਮ ਗ੍ਰੰਥ ਸਾਹਿਬ)

ਕਿਤੇ ਕ੍ਰਿਸਨ ਸੇ ਕੀਟ ਕੋਟੈ ਉਪਾਏ ॥ (ਸ੍ਰੀ ਦਸਮ ਗ੍ਰੰਥ ਸਾਹਿਬ)

**ਅਥਵਾ :** **(ਅੰਨਵੈ)** ਇਕ ਨਿਰਭਉ ਨਿਰੰਕਾਰ (ਰਾਮ) ਪ੍ਰਮੇਸਰ ਹੀ ਸਦਾ ਇਸਥਿਤ ਰੂਪ ਹੈ ਅਤੇ ਬਾਕੀ ਹੋਰ (ਕੇਤੇ) ਕਿਤਨੇ ਹੀ ਜੀਵ (ਰਵਾਲ) ਧੂੜ ਦੀ ਨਿਆਈਂ ਤੁੱਛ ਹਨ।

## ਕੇਤੀਆ ਕੰਨ੍ ਕਹਾਣੀਆ; ਕੇਤੇ ਬੇਦ ਬੀਚਾਰ ॥

(ਕੇਤੀਆ) ਕਿਤਨੇ ਹੀ (ਕੰਨ੍) ਕਾਨ ਭਾਵ ਕ੍ਰਿਸ਼ਨ ਹਨ ਤੇ ਕਿਤਨੇ ਹੀ ਉਹਨਾਂ ਦੀਆਂ ਕਹਾਣੀਆਂ ਕਥਨ ਕਰਨ ਵਾਲੇ ਬਿਆਸ ਆਦਿਕ ਹਨ **ਵਾ:** (ਕੇਤੀਆ) ਕਿਤਨੇ ਹੀ (ਕੰਨ੍) ਕ੍ਰਿਸ਼ਨ ਆਦਿਕਾਂ ਦੀਆਂ ਕਹਾਣੀਆਂ ਕਹਿਣ ਵਾਲੇ ਭਾਗਵਤ ਆਦਿਕ ਗ੍ਰੰਥ ਹਨ ਅਤੇ (ਕੇਤੇ) ਕਿਤਨੀਆਂ ਹੀ ਵੇਦਾਂ ਦੀਆਂ (ਬੀਚਾਰ) ਵਿਚਾਰਾਂ ਹਨ। ਜਿੰਨ੍ਹਾਂ ਵਿੱਚ ਨਿਸ਼ਕਾਮ ਕਰਮਾਂ ਦੁਆਰਾ ਅੰਤਹਕਰਣ ਦੀ ਸ਼ੁੱਧੀ ਦੱਸੀ ਹੈ, ਵਿਕਸ਼ੇਪ ਦੀ ਨਿਰਵਿਰਤੀ ਲਈ ਉਪਾਸ਼ਨਾ ਕਹੀ ਹੈ ਅਤੇ ਆਵਰਨ ਮੇਟਣ ਵਾਸਤੇ ਗਿਆਨ ਦੀ ਵਿਚਾਰ ਕਥਨ ਕੀਤੀ ਹੈ **ਵਾ:** (ਕੇਤੇ) ਕਿਤਨੇ ਹੀ ਵੇਦਾਂ ਦੀ (ਬੀਚਾਰ) ਵਿਚਾਰ ਕਰਨ ਵਾਲੇ ਬ੍ਰਹਮਾ ਆਦਿਕ ਹਨ **ਵਾ:** (ਕੇਤੇ) ਕਿਤਨੇ ਹੀ ਵੇਦਾਂ ਦੀ ਵਿਚਾਰ ਨੂੰ ਪੁਸਤਕ ਦੇ ਰੂਪ ਵਿਚ ਰਚਣ ਵਾਲੇ, ਪ੍ਰਗਟ ਕਰਨ ਵਾਲੇ ਬਿਆਸ ਆਦਿਕ ਹਨ।

## ਕੇਤੇ ਨਚਹਿ ਮੰਗਤੇ; ਗਿੜਿ ਮੁੜਿ ਪੂਰਹਿ ਤਾਲ ॥

(ਕੇਤੇ) ਕਿਤਨੇ ਹੀ *ਰਾਸਧਾਈਏ ਮੰਗਤੇ ਬਣ-ਬਣ ਕੇ (ਨਚਹਿ) ਨੱਚਦੇ ਫਿਰਦੇ ਹਨ ਅਤੇ (ਗਿੜਿ) ਗੇੜੇ ਖਾ-ਖਾ ਕੇ (ਮੁੜਿ) ਮੁੜ-ਮੁੜ ਕੇ ਤਾਲ (ਪੂਰਹਿ) ਪੂਰਦੇ ਹਨ। **ਵਾ:** (ਗਿੜਿ) ਗੇੜਾ ਖਾ ਕੇ ਝੱਟ ਹੀ (ਮੁੜਿ) ਮੁੜ ਕੇ ਭਾਵ ਭੁਆਟਣੀ ਜਿਹੀ ਲੈ ਕੇ ਅੱਡੀ ਦਾ ਤੇ ਹੱਥ ਦਾ ਤਾਲ (ਪੂਰਹਿ) ਪੂਰਦੇ ਹਨ।

ਫਿਰ ਉਹ ਕਿਹੜਾ ਗਿਆਨ ਉਚਾਰਦੇ ਹਨ, ਉਹ ਤਾਂ

## ਬਾਜਾਰੀ ਬਾਜਾਰ ਮਹਿ; ਆਇ ਕਢਹਿ ਬਾਜਾਰ ॥

ਜਿਵੇਂ (ਬਾਜਾਰੀ) ਸ੍ਵਾਂਗੀ **ਵਾ:** (ਬਾਜਾਰੀ) ਮਸ਼ਕਰੇ ਲੋਕ ਬਾਜਾਰ (ਮਹਿ) ਵਿਚ (ਆਇ) ਆ ਕੇ (ਬਾਜਾਰ) ਸ੍ਵਾਂਗ (ਕਢਹਿ) ਕੱਢਦੇ ਹਨ। ਇਸੇ ਪ੍ਰਕਾਰ, ਉਹ ਵੀ ਬਾਜਾਰ ਵਿਚ ਆ ਕੇ ਰਾਧਾ-ਕ੍ਰਿਸ਼ਨ ਤੇ ਸੀਤਾ-ਰਾਮ ਦੇ ਸ੍ਵਾਂਗ ਕੱਢਦੇ ਹਨ।

**ਨੋਟ :** ਲੋਕ ਕੱਤਕ ਮਹੀਨੇ ਵਿਚ ਰਾਸ ਪੈਣ ਸਮੇਂ ਰਾਧਾ-ਕ੍ਰਿਸ਼ਨ ਦੇ ਅਤੇ ਦੁਸ਼ਹਿਰੇ ਦੇ ਸਮੇਂ ਸੀਤਾ-ਰਾਮ ਦੇ ਸ੍ਵਾਂਗ ਬਣਾਉਂਦੇ ਹਨ।

## ਗਾਵਹਿ ਰਾਜੇ ਰਾਣੀਆ; ਬੋਲਹਿ ਆਲ ਪਤਾਲ ॥

ਫਿਰ ਉਹ ਰਾਜੇ ਦਸਰਥ ਤੇ (ਰਾਣੀਆ) ਰਾਣੀ ਕੁਸੱਲਿਆ **ਵਾ:** ਰਾਜੇ ਹਰੀਚੰਦ ਆਦਿਕ ਤੇ ਰਾਣੀ ਤਾਰਾ

---

* **ਰਾਸਧਾਰੀ :** ਕ੍ਰਿਸ਼ਨ ਦੀ ਗੋਪੀਆਂ ਨਾਲ ਕੀਤੀ ਲੀਲਾ (ਰਾਸ) ਵਿਚ ਹਿੱਸਾ ਲੈਣ ਵਾਲਾ ਮਨੁੱਖ ਜਾਂ ਰਾਮ ਮੰਡਲ ਦਾ ਨਾਟਕ ਖੇਡਣ ਵਾਲਾ।

ਆਦਿ ਨੂੰ (ਗਾਵਹਿ) ਗਾਉਂਦੇ ਹਨ ਅਤੇ ਕਈ ਤਰ੍ਹਾਂ ਦੇ (ਆਲ ਪਤਾਲ) *ਅਸਤ-ਬਿਅਸਤ ਬਚਨਾਂ ਨੂੰ (ਬੋਲਹਿ) ਬੋਲਦੇ ਹਨ, ਜਿੰਨ੍ਹਾਂ ਦਾ ਕੋਈ ਅਰਥ ਨਹੀਂ ਨਿਕਲਦਾ। **ਵਾ:** ਕਦੇ ਪਾਤਾਲ ਦੀ ਗੱਲ ਨੂੰ (ਆਲ) ਅਲ ਭਾਵ ਆਕਾਸ਼ 'ਤੇ ਚੜ੍ਹਾ ਦਿੰਦੇ ਹਨ ਤੇ ਕਦੇ ਆਕਾਸ਼ ਦੀ ਗੱਲ ਨੂੰ ਪਾਤਾਲ ਵਿਚ ਸੁੱਟ ਦਿੰਦੇ ਹਨ, ਇਉਂ ਉਹ ਉਰਲੀਆਂ-ਪਰਲੀਆਂ ਗੱਲਾਂ ਹੀ (ਬੋਲਹਿ) ਬੋਲਦੇ ਹਨ। **ਵਾ:** ਕਦੇ (ਆਲ) ਸਵਰਗ ਦੀ ਪ੍ਰਾਪਤੀ ਦੀਆਂ ਤੇ ਕਦੇ (ਪਤਾਲ) ਨਰਕ ਆਦਿਕਾਂ ਵਿਚ ਜਾਣ ਦੀਆਂ ਟੇਢੀਆਂ ਗੱਲਾਂ (ਬੋਲਹਿ) ਬੋਲਦੇ ਹਨ।

## ਲਖ ਟਕਿਆ ਕੇ ਮੁੰਦੜੇ; ਲਖ ਟਕਿਆ ਕੇ ਹਾਰ ॥

ਫਿਰ ਉਹ ਰਾਧਾ ਕ੍ਰਿਸ਼ਨ ਦੀ ਮੂਰਤ ਬਣਾ ਕੇ ਉਹਨਾਂ ਦੇ ਲੱਖਾਂ (ਟਕਿਆ) ਰੁਪਇਆਂ (ਕੇ) ਦੇ ਕੰਨਾਂ ਵਿਚ (ਮੁੰਦੜੇ) ਵਾਲ੍ਹੇ, ਛਾਪੇ, ਛੱਲੇ ਅਤੇ ਲੱਖਾਂ (ਟਕਿਆ) ਰੁਪਇਆਂ (ਕੇ) ਦੇ ਗਲਾਂ ਵਿਚ ਹਾਰ ਪਾ ਦਿੰਦੇ ਹਨ।

**ਅਥਵਾ :** ਉਹ ਲੋਕ ਆਪ ਲੱਖਾਂ (ਟਕਿਆ) ਪੈਸਿਆਂ (ਕੇ) ਦੇ (ਮੁੰਦੜੇ) ਵਾਲ੍ਹੇ, ਛੱਲੇ, ਮੁੰਦਰੀਆਂ ਅਤੇ ਲੱਖਾਂ (ਟਕਿਆ) ਪੈਸਿਆਂ (ਕੇ) ਦੇ ਹਾਰ ਬਣਾ-ਬਣਾ ਕੇ ਪਾਉਂਦੇ ਹਨ।

**ਨੋਟ :** ਵਾਲ੍ਹੇ ਮਨੁੱਖਾਂ ਦੇ ਤੇ ਵਾਲ੍ਹੀਆਂ ਇਸਤਰੀਆਂ ਦੇ ਪਾਈਆਂ ਜਾਂਦੀਆਂ ਹਨ।

## ਜਿਤੁ ਤਨਿ ਪਾਈਅਹਿ ਨਾਨਕਾ; ਸੇ ਤਨ ਹੋਵਹਿ ਛਾਰ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸ਼ੇਖ ਬ੍ਰਹਮ ! (ਜਿਤੁ) ਜਿੰਨ੍ਹਾਂ (ਤਨਿ) ਸਰੀਰਾਂ 'ਤੇ ਇਹ ਹਾਰ ਆਦਿਕ ਗਹਿਣੇ (ਪਾਈਅਹਿ) ਪਾਏ ਜਾਂਦੇ ਹਨ, (ਸੇ) ਉਹ (ਤਨ) ਸਰੀਰ ਤਾਂ ਅੰਤ ਨੂੰ (ਛਾਰ) ਸਵਾਹ ਹੋ ਜਾਂਦੇ ਹਨ।

## ਅੰਗ : ੪੬੫

**ਪ੍ਰਸ਼ਨ :** ਮਹਾਰਾਜ ! ਉਹ ਲੋਕ ਤਾਂ ਗਿਆਨ ਦੀਆਂ ਗੱਲਾਂ ਕਹਿੰਦੇ ਹਨ, ਤੁਸੀਂ ਇਸ ਰਾਸ ਦਾ ਖੰਡਨ ਕਿਉਂ ਕਰਦੇ ਹੋ?

## ਗਿਆਨੁ ਨ ਗਲੀਈ ਢੂਢੀਐ; ਕਥਨਾ ਕਰੜਾ ਸਾਰੁ ॥ *('ਗੱਲੀਈ' ਬੋਲੋ)*

**ਉੱਤਰ :** ਹੇ ਸ਼ੇਖ ਬ੍ਰਹਮ ! (ਗਲੀਈ) ਗੱਲਾਂ ਕਰਨ ਨਾਲ ਪ੍ਰਮੇਸਰ ਦਾ ਗਿਆਨ ਨਹੀਂ (ਢੂਢੀਐ) ਖੋਜੀਦਾ ਭਾਵ ਗੱਲਾਂ ਦੁਆਰਾ ਪ੍ਰਮੇਸਰ ਦਾ ਗਿਆਨ ਪ੍ਰਾਪਤ ਨਹੀਂ ਹੁੰਦਾ। ਜਿਵੇਂ (ਸਾਰੁ) ਸੋਨੇ ਦਾ ਗਹਿਣਾ ਘੜਨਾ ਕੋਈ ਸੁਖਾਲੀ ਚੀਜ਼ ਨਹੀ, ਭਾਵ ਹਰੇਕ ਨਹੀਂ ਘੜ ਸਕਦਾ, ਕੋਈ ਚੰਗਾ ਸੁਨਿਆਰਾ ਹੀ ਘੜ ਸਕਦਾ ਹੈ। ਇਸੇ ਪ੍ਰਕਾਰ (ਸਾਰੁ) ਸੋਨੇ ਦੀ ਨਿਆਈਂ ਪ੍ਰਮੇਸਰ ਦਾ ਗਿਆਨ ਕਥਨ ਕਰਨਾ ਵੀ ਬੜਾ (ਕਰੜਾ) ਕਠਿਨ ਹੈ। **ਵਾ:** ਜਿਵੇਂ **ਸਾਰ ਲੋਹੇ ਦਾ ਸ਼ਸ਼ਤਰ ਘੜਨਾ ਬੜਾ ਕਠਿਨ ਹੁੰਦਾ ਹੈ, ਇਸੇ ਪ੍ਰਕਾਰ ਸਾਰ ਸਰੂਪ ਦੇ ਗਿਆਨ ਦਾ ਕਥਨ ਕਰਨਾ ਬੜਾ (ਕਰੜਾ) ਕਠਿਨ ਹੈ।

**ਪ੍ਰਸ਼ਨ :** ਮਹਾਰਾਜ ! ਫਿਰ ਗਿਆਨ ਦੀ ਪ੍ਰਾਪਤੀ ਕਿਵੇਂ ਹੋਵੇ?

## ਕਰਮਿ ਮਿਲੈ ਤਾ ਪਾਈਐ; ਹੋਰ ਹਿਕਮਤਿ ਹੁਕਮੁ, ਖੁਆਰੁ ॥੨॥

**ਉੱਤਰ :** ਹੇ ਭਾਈ ! ਜੇਕਰ (ਕਰਮਿ) ਪੂਰਬਲੇ ਨਿਸ਼ਕਾਮ ਕਰਮ ਕੀਤੇ ਹੋਣ ਤਾਂ ਸਤਸੰਗਤ (ਮਿਲੈ) ਮਿਲਦੀ ਹੈ। ਸਤਸੰਗਤ ਵਿਚੋਂ ਸਤਿਗੁਰੂ ਸਾਹਿਬ ਜੀ (ਪਾਈਐ) ਪਾਈਦੇ ਹਨ ਅਤੇ ਫਿਰ ਸਤਿਗੁਰਾਂ ਦੇ ਪਾਸੋਂ ਹੀ ਬ੍ਰਹਮ

---

* ਜਿੰਨ੍ਹਾਂ ਗੱਲਾਂ ਦਾ ਕੋਈ ਅਰਥ, ਮਤਲਬ ਨਾ ਨਿਕਲੇ।

** 'ਸਾਰ ਲੋਹਾ' ਅਸਲੀ ਲੋਹੇ ਦਾ ਨਾਮ ਹੈ। ਜਦੋਂ ਇੱਕੀ ਮਣ ਲੋਹਾ ਕੁਟ-ਕੁਟ ਕੇ ਪੰਜ ਸੇਰ ਰਹਿ ਜਾਵੇ ਤਾਂ ਉਸ ਨੂੰ ਸਾਰ ਲੋਹਾ ਕਹਿੰਦੇ ਹਨ।

ਗਿਆਨ (ਪਾਈਐ) ਪਾਈਦਾ ਹੈ। ਇਸ ਤੋਂ ਇਲਾਵਾ ਹੋਰ ਜਿਹੜੀਆਂ (ਹਿਕਮਤਿ) ਹੁੱਜਤਾਂ **ਵਾ:** ਚਤੁਰਾਈ ਦੀਆਂ ਗੱਲਾਂ ਕਰਨੀਆਂ ਹਨ ਕਿ ਮੈਂ ਕਰਮ, ਉਪਾਸ਼ਨਾ ਤੇ ਗਿਆਨ ਨੂੰ ਜਾਣਦਾ ਹਾਂ, ਮੈਂ ਪੰਜ ਸੌ ਸਭਾ ਜਿੱਤੀਆਂ ਹਨ ਅਤੇ ਜੋ ਪ੍ਰਮੇਸਰ 'ਤੇ ਹੁਕਮ ਕਰਨਾ ਹੈ ਕਿ ਮੇਰੇ ਚੇਲੇ ਦਾ ਮੁਕਦਮਾ ਜਿਤਾ ਦਿਉ, ਮੇਰੇ ਚੇਲੇ ਨੂੰ ਪੁੱਤਰ ਦੇ ਦਿਉ। ਇਹਨਾਂ ਕਰਕੇ ਅੰਤ ਨੂੰ ਖੁਆਰ ਭਾਵ ਖਰਾਬ ਹੀ ਹੋਈਦਾ ਹੈ।

## ਪਉੜੀ ॥

**ਪ੍ਰਸ਼ਨ :** ਸ਼ੇਖ ਬ੍ਰਹਮ ਨੇ ਪੁੱਛਿਆ ਕਿ ਮਹਾਰਾਜ ! ਫਿਰ ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ਤੇ ਖੁਆਰ ਹੋਣ ਤੇ ਕਿਵੇਂ ਬਚਿਆ ਜਾ ਸਕਦਾ ਹੈ?

**ਨਦਰਿ ਕਰਹਿ ਜੇ ਆਪਣੀ; ਤਾ ਨਦਰੀ ਸਤਿਗੁਰੁ ਪਾਇਆ ॥**

**ਉੱਤਰ :** ਹੇ ਭਾਈ ! (ਜੇ) ਜੇਕਰ ਵਾਹਿਗੁਰੂ ਪ੍ਰਮੇਸਰ ਆਪਣੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰਹਿ) ਕਰ ਦੇਵੇ ਤਾਂ ਫਿਰ (ਨਦਰੀ) ਗਿਆਨ ਦ੍ਰਿਸ਼ਟੀ, ਦਿਬ ਦ੍ਰਿਸ਼ਟੀ ਵਾਲੇ ਬ੍ਰਹਮ-ਸ੍ਰੋਤਰੀ, ਬ੍ਰਹਮ-ਨੇਸ਼ਠੀ ਸਤਿਗੁਰਾਂ ਨੂੰ (ਪਾਇਆ) ਪਾਈਦਾ ਹੈ। **ਵਾ:** (ਨਦਰੀ) ਬ੍ਰਹਮ ਗਿਆਨ, ਆਤਮ ਗਿਆਨ ਦੀ ਦ੍ਰਿਸ਼ਟੀ ਦੇਣ ਵਾਲੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਪਾਇਆ ਜਾਂਦਾ ਹੈ।

ਜਦੋਂ ਸਤਿਗੁਰੂ ਸਾਹਿਬ ਜੀ ਦੀ ਪ੍ਰਾਪਤੀ ਹੋ ਜਾਵੇ ਤਾਂ ਸਿੱਖ ਇਉਂ ਬੇਨਤੀਆਂ ਕਰੇ,

**ਏਹੁ ਜੀਉ ਬਹੁਤੇ ਜਨਮ ਭਰੰਮਿਆ; ਤਾ ਸਤਿਗੁਰਿ ਸਬਦੁ ਸੁਣਾਇਆ ॥**

ਹੇ ਸੱਚੇ ਪਾਤਸ਼ਾਹ ਜੀ ! (ਏਹੁ) ਇਹ (ਜੀਉ) ਜੀਵ ਬਹੁਤੇ ਜਨਮਾਂ ਵਿਚ (ਭਰੰਮਿਆ) ਭਰਮਦਾ ਆਇਆ ਹੈ,

**ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥** *(ਅੰਗ : ੧੭੬)*

ਐਸੀ ਹਾਲਤ ਹੋਈ ਹੈ, ਆਪ ਕਿਰਪਾ ਕਰੋ। ਤਾਂ ਫਿਰ ਸਤਿਗੁਰੂ ਸਾਹਿਬ ਜੀ ਨੇ ਸਿੱਖ ਦੀ ਬੇਨਤੀ ਸੁਣ ਕੇ, ਤਰਸ ਕਰਕੇ 'ਸਤਿਨਾਮ ਵਾਹਿਗੁਰੂ' ਦਾ (ਸਬਦੁ) ਉਪਦੇਸ਼ (ਸੁਣਾਇਆ) ਸੁਣਾਉਣਾ ਕੀਤਾ। **ਵਾ:** (ਸਬਦੁ) ਬ੍ਰਹਮ ਦਾ ਉਪਦੇਸ਼ (ਸੁਣਾਇਆ) ਸ੍ਰਵਣ ਕਰਾਉਣਾ ਕੀਤਾ ਤਾਂ ਕਿ ਸਿੱਖ ਦਾ ਜੰਮਣ-ਮਰਨ ਦਾ ਦੁੱਖ ਮਿਟ ਜਾਵੇ ਤੇ ਇਸ ਦੀ ਕਲਿਆਣ ਹੋ ਸਕੇ।

**ਸਤਿਗੁਰ ਜੇਵਡੁ ਦਾਤਾ ਕੋ ਨਹੀ; ਸਭਿ ਸੁਣਿਅਹੁ ਲੋਕ ਸਬਾਇਆ ॥**

ਹੇ ਭਾਈ ! ਐਸੇ ਸਤਿਗੁਰਾਂ (ਜੇਵਡੁ) ਜਿਤਨਾ ਵੱਡਾ ਸੰਸਾਰ ਵਿਚ ਹੋਰ (ਕੋ) ਕੋਈ ਵੀ ਦਾਤਾ ਨਹੀਂ ਹੈ। ਇਸ ਲਈ ਜਿੰਨੇ ਵੀ ਸੰਸਾਰ 'ਤੇ ਆਏ ਹੋਏ (ਸਬਾਇਆ) ਸਾਰੇ ਲੋਕ ਹਨ, ਉਹ (ਸਭਿ) ਸਾਰੇ ਸਤਿਗੁਰਾਂ ਦੇ ਉਪਦੇਸ਼ ਨੂੰ (ਸੁਣਿਅਹੁ) ਸੁਣਨਾ ਕਰੋ **ਵਾ:** ਸੁਣ ਕੇ ਧਾਰਨ ਕਰੋ।

**ਨੋਟ :** ਸਤਿਗੁਰੂ ਸਾਹਿਬ ਜੀ ਇੱਥੇ 'ਸੁਣਨਾ ਕਰੋ' ਦਾ ਉਪਦੇਸ਼ ਇਸ ਲਈ ਦੇ ਰਹੇ ਹਨ ਕਿਉਂਕਿ ਕਈ ਸੰਗਤ ਵਿਚ ਬੈਠੇ ਤਾਂ ਹੁੰਦੇ ਹਨ ਪਰ ਉਹਨਾਂ ਦੀ ਸੁਰਤ ਕਿਤੇ ਹੋਰ ਹੀ ਹੁੰਦੀ ਹੈ।

**ਪ੍ਰਸ਼ਨ :** ਮਹਾਰਾਜ ! ਸਤਿਗੁਰਾਂ ਨਾਲ ਮਿਲ ਕੇ ਕੀ ਪ੍ਰਾਪਤ ਹੁੰਦਾ ਹੈ?

**ਸਤਿਗੁਰਿ ਮਿਲਿਐ, ਸਚੁ ਪਾਇਆ; ਜਿਨੀ੍ ਵਿਚਹੁ ਆਪੁ ਗਵਾਇਆ ॥**

**ਉੱਤਰ :** ਹੇ ਭਾਈ ! ਜਿਸ ਕਿਸੇ ਨੇ ਵੀ (ਸਚੁ) ਸੱਚੇ ਪ੍ਰਮੇਸਰ ਨੂੰ ਪਾਇਆ ਹੈ ਉਸ ਨੇ ਸਤਿਗੁਰਾਂ ਨਾਲ (ਮਿਲਿਐ) ਮਿਲ ਕੇ ਹੀ ਪਾਇਆ ਹੈ। **ਵਾ:** ਜੋ ਸਤਿਗੁਰਾਂ ਨਾਲ ਮਿਲੇ ਹਨ, ਉਨ੍ਹਾਂ ਨੇ ਸੱਚ ਸਰੂਪ ਨੂੰ ਪਾਇਆ ਹੈ।

**ਪ੍ਰਸ਼ਨ :** ਮਹਾਰਾਜ ! ਅਧਿਕਾਰੀ ਸਿੱਖ ਕੌਣ ਹਨ?

**ਉੱਤਰ :** ਹੇ ਭਾਈ ! (ਜਿਨੀ) ਜਿਸ ਨੇ ਆਪਣੇ (ਵਿਚਹੁ) ਅੰਦਰੋਂ (ਆਪੁ) ਆਪਾ ਭਾਵ ਹੰਕਾਰ ਨੂੰ (ਗਵਾਇਆ) ਗਵਾ ਦਿੱਤਾ ਹੈ, ਉਹ ਅਧਿਕਾਰੀ ਸਿੱਖ ਹੈ।

**ਪ੍ਰਸ਼ਨ :** ਮਹਾਰਾਜ ! ਕਿੰਨਾਂ ਨੇ ਸੱਚੇ ਨੂੰ ਪਾਇਆ ਹੈ?

**ਉੱਤਰ :** **ਅਥਵਾ** : ਹੇ ਭਾਈ ! (ਜਿਨੀ) ਜਿੰਨ੍ਹਾਂ ਨੇ ਆਪਣੇ (ਵਿਚਹੁ) ਅੰਦਰੋਂ (ਆਪੁ) ਆਪਾ ਭਾਵ ਅਰਥਾਤ ਹੰਕਾਰ ਨੂੰ (ਗਵਾਇਆ) ਗਵਾ ਦਿੱਤਾ ਹੈ ਉਹਨਾਂ ਨੇ ਹੀ ਸਤਿਗੁਰਾਂ ਨਾਲ (ਮਿਲਿਐ) ਮਿਲ ਕੇ (ਸਚੁ) ਸੱਚੇ ਅਕਾਲ ਪੁਰਖ ਨੂੰ (ਪਾਇਆ) ਪਾ ਲਿਆ ਹੈ।

**ਪ੍ਰਸ਼ਨ :** ਮਹਾਰਾਜ ! ਸਤਿਗੁਰੂ ਕੌਣ ਹੈ?

## ਜਿਨਿ; ਸਚੋ ਸਚੁ ਬੁਝਾਇਆ ॥੪॥

**ਉੱਤਰ :** ਹੇ ਭਾਈ ! (ਜਿਨਿ) ਜਿੰਨ੍ਹਾਂ ਨੇ (ਸਚੁ) ਨਿਸ਼ਚੇ ਕਰਕੇ (ਸਚੋ) ਸੱਚੇ ਪ੍ਰਮੇਸਰ ਨੂੰ **ਵਾ:** ਸੱਚ ਸਰੂਪ ਨੂੰ ਸਿੱਖ ਦੇ ਤਾਈਂ (ਬੁਝਾਇਆ) ਬੁਝਾ ਦਿੱਤਾ ਹੈ **ਵਾ:** ਸਮਝਾਉਣਾ ਕੀਤਾ ਹੈ।

**ਅਥਵਾ :** (ਜਿਨਿ) ਜਿੰਨ੍ਹਾਂ ਨੇ ਸਿੱਖਾਂ ਨੂੰ (ਸਚੋ) ਸੱਚਾ ਗਿਆਨ ਬੁਝਾਇਆ ਹੈ ਤੇ ਆਪ ਸੱਚ ਸਰੂਪ ਦੇ ਨੇਸ਼ਠੀ ਹਨ, ਉਹੀ ਸਤਿਗੁਰੂ ਸਾਹਿਬ ਜੀ ਹਨ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਸਤਿਗੁਰਿ ਮਿਲਿਐ ਸਚੁ ਪਾਇਆ; ਜਿਨੀ ਵਿਚਹੁ ਆਪੁ ਗਵਾਇਆ ॥**
**ਜਿਨਿ; ਸਚੋ ਸਚੁ ਬੁਝਾਇਆ ॥੪॥**

(ਜਿਨੀ) ਜਿੰਨ੍ਹਾਂ ਨੇ ਆਪਣੇ (ਵਿਚਹੁ) ਅੰਦਰੋਂ (ਆਪੁ) ਆਪਾ ਭਾਵ (ਗਵਾਇਆ) ਗਵਾ ਲਿਆ ਹੈ ਤੇ (ਜਿਨਿ) ਜਿੰਨ੍ਹਾਂ ਨੂੰ (ਸਚੋ) ਸੱਚੇ ਪ੍ਰਮੇਸਰ ਨੇ ਆਪਣਾ (ਸਚੁ) ਸੱਚ ਸਰੂਪ (ਬੁਝਾਇਆ) ਸਮਝਾ ਦਿੱਤਾ ਹੈ ਉਹਨਾਂ ਨੇ ਹੀ ਸਤਿਗੁਰਾਂ ਨਾਲ (ਮਿਲਿਐ) ਮਿਲ ਕੇ (ਸਚੁ) ਸੱਚੇ ਸੁੱਖ ਨੂੰ, ਸੱਚੇ ਆਨੰਦ ਨੂੰ ਪਾਇਆ ਹੈ।

## ਅਰਥ ਨੰ : ੧

## ਸਲੋਕ ਮਃ ੧ ॥

ਸ਼ੇਖ ਬ੍ਰਹਮ ਤੇ ਫਕੀਰਾਂ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਪਾਕਪਟਨ ਸ਼ਹਿਰ ਵਿਚ ਰਾਸ ਪੈਣੀ ਹੈ, ਜੇ ਆਪ ਜੀ ਦਾ ਹੁਕਮ ਹੋਵੇ ਤਾਂ ਅਸੀਂ ਰਾਸ ਦੇਖ ਆਈਏ। ਇਹ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਇਸ ਰਾਸ ਦਾ ਤੁਸੀਂ ਕੀ ਵੇਖਣਾ ਹੈ, ਉਹ ਰਾਸ ਵੇਖੋ ਜੋ ਸਾਰੀ ਦੁਨੀਆਂ 'ਤੇ ਪੈ ਰਹੀ ਹੈ। ਤਾਂ ਫਕੀਰ ਕਹਿਣ ਲੱਗੇ ਕਿ ਮਹਾਰਾਜ ! ਇਸ ਰਾਸ ਵਿਚ ਤਾਂ ਗੋਪੀਆਂ, ਗੁਆਲੇ ਤੇ ਕ੍ਰਿਸ਼ਨ ਆਦਿਕ ਹੁੰਦੇ ਹਨ, ਪਰ ਜਿਹੜੀ ਤੁਸੀਂ ਦੁਨੀਆਂ 'ਤੇ ਰਾਸ ਪੈਣ ਵਾਲੀ ਗੱਲ ਕਰਦੇ ਹੋ, ਉਸ ਰਾਸ ਵਿਚ ਗੋਪੀਆਂ ਗੁਆਲੇ ਆਦਿਕ ਕੌਣ ਹਨ। ਤਾਂ ਹਜ਼ੂਰ ਬਾਹਰਲੀ ਰਾਸ ਦਾ ਖੰਡਨ ਕਰਦੇ ਹੋਏ ਸੱਚੀ ਰਾਸ ਦਾ ਕਥਨ ਕਰਦੇ ਹਨ।

## ਘੜੀਆ ਸਭੇ ਗੋਪੀਆ; ਪਹਰ ਕੰਨ੍ ਗੋਪਾਲ ॥

ਜਿਵੇਂ ਪ੍ਰਤੱਖ ਰਾਸ ਵਿਚ ਕ੍ਰਿਸ਼ਨ ਜੀ ਦੇ ਨਾਲ ਰਾਧਿਕਾ, ਬ੍ਰਿਖਭਾਨ, ਚੰਦ੍ਰ ਭਗਾ ਆਦਿਕ ਗੋਪੀਆਂ ਤੇ ਗੁਆਲਿਆਂ ਦੇ ਲੜਕੇ ਹੁੰਦੇ ਹਨ। ਇਸੇ ਪ੍ਰਕਾਰ, ਜੋ ਅੱਠ ਪਹਿਰਾਂ ਦੀਆਂ ਸੱਠ ਘੜੀਆਂ ਹਨ, ਇਹ (ਸਭੇ)

ਸਾਰੀਆਂ ਗੋਪੀਆਂ ਹਨ ਅਤੇ ਜੋ (ਪਹਰ) ਦਿਨ-ਰਾਤ ਦੇ ਅੱਠ ਪਹਿਰ ਹਨ, ਇਹ (ਕੰਨ੍) ਕ੍ਰਿਸ਼ਨ ਜੀ ਦੇ ਨਾਲ (ਗੋਪਾਲ) ਗਵਾਲੇ ਹਨ।

**ਪ੍ਰਸ਼ਨ :** ਮਹਾਰਾਜ ! ਉਹਨਾਂ ਗੋਪੀਆਂ ਨੇ ਤਾਂ ਗਹਿਣੇ ਪਾਏ ਹੁੰਦੇ ਹਨ, ਇਹ ਘੜੀਆਂ-ਪਹਿਰਾਂ ਦੇ ਕਿਹੜੇ ਗਹਿਣੇ ਹਨ?

**ਗਹਣੇ ਪਉਣੁ ਪਾਣੀ ਬੈਸੰਤਰੁ; ਚੰਦੁ ਸੂਰਜੁ ਅਵਤਾਰ ॥**

**ਉੱਤਰ :** ਹੇ ਭਾਈ ! ਜੋ ਚਾਰ-ਚਾਰ ਮਹੀਨਿਆਂ ਦੇ ਪੌਣ, ਪਾਣੀ ਤੇ (ਬੈਸੰਤਰੁ) ਅਗਨੀ ਰੂਪ ਗਹਿਣੇ ਹਨ, ਇਹਨਾਂ ਨੂੰ ਘੜੀਆਂ ਰੂਪ ਗੋਪੀਆਂ ਨੇ ਪਹਿਨਿਆ ਹੋਇਆ ਹੈ। ਅਰਥਾਤ ਚੇਤ, ਵੈਸਾਖ, ਜੇਠ, ਹਾੜ ਦਾ ਗਹਿਣਾ ਪੌਣ ਹੈ, ਕਿਉਂਕਿ ਇਹਨਾਂ ਮਹੀਨਿਆਂ ਵਿਚ ਹਵਾ ਸੁਖਦਾਇਕ ਮੰਨੀ ਗਈ ਹੈ। ਸਾਉਣ, ਭਾਦੋਂ, ਅੱਸੂ, ਕੱਤਕ ਦਾ ਗਹਿਣਾ ਪਾਣੀ ਹੈ, ਕਿਉਂਕਿ ਇਹਨਾਂ ਮਹੀਨਿਆਂ ਵਿਚ ਜਲ ਦੀ ਪ੍ਰਧਾਨਤਾ ਮੰਨੀ ਗਈ ਹੈ। ਫਿਰ ਮੱਘਰ, ਪੋਹ, ਮਾਘ, ਫੱਗਣ ਦਾ ਗਹਿਣਾ (ਬੈਸੰਤਰੁ) ਅਗਨੀ ਹੈ, ਕਿਉਂਕਿ ਇਹਨਾਂ ਚਾਰ ਮਹੀਨਿਆਂ ਵਿਚ ਸਰਦੀ ਹੋਣ ਕਰਕੇ ਅੱਗ ਸੁਖਦਾਇਕ ਲੱਗਦੀ ਹੈ। ਇਸ ਪ੍ਰਕਾਰ ਇਹ ਚਾਰ-ਚਾਰ ਮਹੀਨਿਆਂ ਦੀ ਇਕ-ਇਕ ਗਹਿਣਾ ਬਣਿਆ ਹੋਇਆ ਹੈ ਤੇ ਇਸ ਗਹਿਣੇ ਨੂੰ ਘੜੀਆਂ ਰੂਪ ਗੋਪੀਆਂ ਨੇ ਪਹਿਨਿਆ ਹੋਇਆ ਹੈ।

**ਪ੍ਰਸ਼ਨ :** ਮਹਾਰਾਜ ! ਪ੍ਰਤੱਖ ਰਾਸ ਵਿਚ ਕ੍ਰਿਸ਼ਨ ਤੇ ਬਲਭੱਦ੍ਰ ਹੁੰਦੇ ਹਨ, ਇਸ ਰਾਸ ਵਿਚ ਕ੍ਰਿਸ਼ਨ ਤੇ ਬਲਭੱਦ੍ਰ ਕੌਣ ਹਨ?

**ਉੱਤਰ :** ਹੇ ਭਾਈ ! ਦਿਨ-ਰਾਤ ਦੀ ਇਸ ਰਾਸ ਵਿਚ ਬਲਭੱਦ੍ਰ ਦੀ ਨਿਆਈਂ (ਚੰਦੁ) ਚੰਦਰਮਾ ਅਤੇ ਕ੍ਰਿਸ਼ਨ ਅਵਤਾਰ ਦੀ ਨਿਆਈਂ ਸੂਰਜ ਹੈ। ਭਾਵ ਸੂਰਜ ਤੇ ਚੰਦਰਮਾ ਹੀ ਕ੍ਰਿਸ਼ਨ ਤੇ ਬਲਭੱਦ੍ਰ ਹਨ **ਵਾ:** (ਚੰਦੁ) ਸ਼ੇਸ਼ਨਾਗ ਦਾ ਅਵਤਾਰ ਹੀ ਬਲਭੱਦ੍ਰ ਹੈ।

**ਪ੍ਰਸ਼ਨ :** ਮਹਾਰਾਜ ! ਰਾਸ ਵਿਚ ਤਾਂ ਕ੍ਰਿਸ਼ਨ ਨਾਲ ਗਊਆਂ ਹੁੰਦੀਆਂ ਹਨ, ਇੱਥੇ ਕਿਹੜੀਆਂ ਗਊਆਂ ਹਨ?

**ਸਗਲੀ ਧਰਤੀ ਮਾਲੁ ਧਨੁ; ਵਰਤਣਿ ਸਰਬ ਜੰਜਾਲ ॥**

**ਉੱਤਰ :** ਹੇ ਭਾਈ ! ਦੁਨੀਆਂ ਦੀ ਰਾਸ ਵਿਚ (ਸਗਲੀ) ਸਾਰੀ ਧਰਤੀ ਦਾ ਮਾਲ-ਧਨ ਹੀ ਗਊਆਂ ਹਨ, **ਵਾ:** ਜੋ ਸਾਰੀ ਧਰਤੀ ਵਿਚ (ਧਨੁ) ਰੋਕੜੀ, (ਮਾਲੁ) ਹਾਥੀ, ਘੋੜੇ, ਗਊਆਂ ਆਦਿਕ ਹਨ, ਇਹੀ ਇਸ ਦੁਨੀਆਂ ਰੂਪ ਰਾਸ ਦਾ ਮਾਲ-ਧਨ ਬਣ ਰਿਹਾ ਹੈ ਅਤੇ ਜਿਹੜੇ ਇਸ ਵਿਚ ਵਰਤਣ ਵਾਲੇ ਹਨ ਉਹ (ਸਰਬ) ਸਾਰੇ (ਜੰਜਾਲ) ਬੰਧਨਾਂ ਵਿਚ ਹੀ ਪਏ ਰਹਿੰਦੇ ਹਨ।

**ਨਾਨਕ, ਮੁਸੈ ਗਿਆਨ ਵਿਹੂਣੀ; ਖਾਇ ਗਇਆ ਜਮਕਾਲੁ ॥੧॥** *('ਮੁੱਸੈ' ਬੋਲੋ)*

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਪ੍ਰਮੇਸਰ ਦੇ ਗਿਆਨ ਤੋਂ (ਵਿਹੂਣੀ) ਬਿਨਾਂ ਸਾਰੀ ਸ੍ਰਿਸ਼ਟੀ (ਮੁਸੈ) ਲੁੱਟੀ ਗਈ ਹੈ ਤੇ ਇਹਨਾਂ ਸਾਰਿਆਂ ਦੀਆਂ ਦੇਹਾਂ ਨੂੰ (ਜਮਕਾਲੁ) ਜੰਮਣ-ਮਰਨ ਰੂਪ ਕਾਲ **ਵਾ:** ਕਾਲ ਕਰਨ ਵਾਲਾ ਜਮ (ਖਾਇ) ਖਾ (ਗਇਆ) ਗਿਆ ਹੈ।

ਹੇ ਸ਼ੇਖ ਬ੍ਰਹਮ ! ਇਹੋ ਜਿਹੀ ਰਾਸ ਦੁਨੀਆਂ 'ਤੇ ਪੈ ਰਹੀ ਹੈ। ਇਸ ਰਾਸ ਨੂੰ ਤੁਸੀਂ ਸਾਰੇ ਵੇਖਣਾ ਕਰੋ।

## ਅਰਥ ਨੰ : ੨

**ਪ੍ਰਸ਼ਨ :** ਸੇਖ ਬ੍ਰਹਮ ਨੇ ਬੇਨਤੀ ਕੀਤੀ ਕਿ ਮਹਾਰਾਜ ! ਆਪ ਕਿਰਪਾ ਕਰਕੇ ਦੱਸੋ ਕਿ ਚੰਗੀ ਰਾਸ ਕਿਹੜੀ ਹੁੰਦੀ ਹੈ? **ਵਾ:** ਹਰੀ ਦੀ ਰਾਸ ਦੱਸੋ?

**ਘੜੀਆ ਸਭੇ ਗੋਪੀਆ; ਪਹਰ ਕੰਨ੍ ਗੋਪਾਲ ॥**

**ਉੱਤਰ :** ਹੇ ਸ਼ੇਖ ਬ੍ਰਹਮ ! ਜਿੰਨ੍ਹਾਂ ਨੇ ਸਮ-ਦਮ ਸਾਧਨਾਂ ਦੁਆਰਾ (ਸਭੇ) ਸਾਰੀਆਂ ਇੰਦਰੀਆਂ ਰੂਪ ਗੋਪੀਆਂ (ਘੜੀਆ)

ਘੜ ਲਈਆਂ ਹਨ, ਸੁਧਾਰ ਲਈਆਂ ਹਨ ਭਾਵ ਅੱਖਾਂ ਬੇਗਾਨਾ ਰੂਪ ਦੇਖਣ ਵੱਲੋਂ, ਕੰਨ ਨਿੰਦਿਆ ਸੁਣਨ ਵੱਲੋਂ, ਜ਼ੁਬਾਨ ਝੂਠ ਬੋਲਣ ਤੇ ਦਗੇਬਾਜੀ ਦੀਆਂ ਗੱਲਾਂ ਕਰਨ ਵੱਲੋਂ ਰੋਕ ਲਈ ਹੈ। ਫਿਰ ਜਿਵੇਂ ਕ੍ਰਿਸ਼ਨ ਦੇ ਨਾਲ ਗਊਆਂ 'ਤੇ ਪਹਿਰਾ ਰੱਖਣ ਵਾਲੇ ਗਵਾਲੇ ਹੁੰਦੇ ਹਨ। ਇਸੇ ਪ੍ਰਕਾਰ ਜਿੰਨ੍ਹਾਂ ਨੇ ਮਨ 'ਤੇ ਅੱਠੇ ਪਹਿਰ **"ਚਉਗਿਰਦ ਹਮਾਰੈ ਰਾਮ ਕਾਰ"** ਰੂਪ (ਗੋਪਾਲ) ਪ੍ਰਮੇਸਰ ਦੇ ਨਾਮ ਦਾ (ਪਹਰ) ਪਹਿਰਾ ਰੱਖਣਾ ਕੀਤਾ ਹੈ।

**ਗਹਣੇ ਪਉਣੁ ਪਾਣੀ ਬੈਸੰਤਰੁ; ਚੰਦੁ ਸੂਰਜ ਅਵਤਾਰ ॥**

ਫਿਰ ਜਿੰਨ੍ਹਾਂ ਨੇ ਪੌਣ ਦੀ ਨਿਆਈਂ ਰਜੋਗੁਣ ਨੂੰ ਪਕੜ ਲਿਆ ਹੈ, ਪਾਣੀ ਦੀ ਨਿਆਈਂ ਸਤੋਗੁਣ ਦਾ ਤਿਆਗ ਕਰ ਦਿੱਤਾ ਹੈ ਤੇ (ਬੈਸੰਤਰੁ) ਅਗਨੀ ਦੀ ਨਿਆਈਂ ਤਮੋਗੁਣ ਦਾ ਅਭਾਵ ਕਰ ਦਿੱਤਾ ਹੈ। ਭਾਵ ਜਿੰਨ੍ਹਾਂ ਨੇ ਤਿੰਨਾਂ ਗੁਣਾਂ ਤੋਂ ਅਤੀਤ ਹੋਣ ਰੂਪ ਗਹਿਣਾ ਪਹਿਨਿਆ ਹੈ, ਉਹਨਾਂ ਦੇ ਅੰਦਰ (ਚੰਦੁ) ਵੈਰਾਗ ਤੇ (ਸੂਰਜੁ) ਵਿਵੇਕ ਆਦਿਕ ਗੁਣ (ਅਵਤਾਰ) ਜਨਮ ਧਾਰ ਲੈਂਦੇ ਹਨ। ਭਾਵ ਉਹਨਾਂ ਦੇ ਅੰਦਰ ਇਹ ਸਾਰੇ ਗੁਣ ਆ ਜਾਂਦੇ ਹਨ।

**ਸਗਲੀ ਧਰਤੀ ਮਾਲੁ ਧਨੁ; ਵਰਤਣਿ ਸਰਬ ਜੰਜਾਲ ॥**

ਫਿਰ ਉਹ (ਸਗਲੀ) ਸਾਰੀ ਬੁੱਧੀ ਰੂਪ ਧਰਤੀ ਵਿਚ ਕਲਪੇ ਹੋਏ ਮਾਲ-ਧਨ ਆਦਿਕਾਂ ਦੇ (ਸਰਬ) ਸਾਰੇ (ਵਰਤਣਿ) ਵਰਤਾਰਿਆਂ ਨੂੰ (ਜੰਜਾਲ) ਬੰਧਨ ਰੂਪ ਸਮਝਦੇ ਹਨ।

**ਨਾਨਕ, ਮੁਸੈ ਗਿਆਨ ਵਿਹੂਣੀ; ਖਾਇ ਗਇਆ ਜਮਕਾਲੁ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਇਉਂ ਉਹਨਾਂ ਨੇ ਬ੍ਰਹਮ ਗਿਆਨ ਕਰਕੇ ਸਾਰੇ ਸੰਸਾਰ ਨੂੰ ਮਿਥਿਆ ਨਿਸ਼ਚੇ ਕਰਨ ਰੂਪ (ਮੁਸੈ) ਲੁੱਟ ਲਿਆ ਹੈ ਤੇ ਜਿਹੜੀ ਸ੍ਰਿਸ਼ਟੀ ਗਿਆਨ ਤੋਂ (ਵਿਹੂਣੀ) ਬਿਨਾਂ ਹੈ, ਉਸ ਨੂੰ (ਜਮਕਾਲੁ) ਜੰਮਣ-ਮਰਨ ਰੂਪ ਕਾਲ (ਖਾਇ) ਖਾ (ਗਇਆ) ਗਿਆ ਹੈ।

## ਅਰਥ ਨੰ : ੩

**ਘੜੀਆ ਸਭੇ ਗੋਪੀਆ; ਪਹਰ ਕੰਨੑ ਗੋਪਾਲ ॥**

ਜਿੰਨ੍ਹਾਂ ਨੇ ਪ੍ਰਮਾਣ, ਵਿਪਰਜੈ, ਨਿੰਦ੍ਰਾ, ਸਿਮ੍ਰਿਤੀ, ਵਿਕਲਪ ਆਦਿਕ (ਸਭੇ) ਸਾਰੀਆਂ ਬਿਰਤੀਆਂ ਰੂਪ ਗੋਪੀਆਂ ਨੂੰ (ਘੜੀਆ) ਘੜ ਲਿਆ ਹੈ ਤੇ (ਕੰ+ਅਨੑ) (ਕੰ) ਸੁੱਖ ਰੂਪ ਜਿੰਨ੍ਹਾਂ ਦੀ (ਅਨੑ) ਚੇਸ਼ਟਾ ਹੈ ਉਹ ਹਰ ਵਕਤ ਮਨ ਦੇ ਅੰਦਰ (ਗੋਪਾਲ) ਪ੍ਰਿਥਵੀ ਦੇ ਪਾਲਕ ਪ੍ਰਮੇਸਰ ਦੀ ਧਾਰਨਾ ਕਰਨ ਰੂਪ ਪੁਸ਼ਾਕਾ (ਪਹਰ) ਪਹਿਨਦੇ ਹਨ। **ਵਾ:** (ਕੰ) ਸੁੱਖ ਰੂਪ ਜਿਸ ਦੀ (ਅਨੑ) ਚੇਸ਼ਟਾ ਹੈ, ਉਹ ਉਸ (ਗੋਪਾਲ) ਪ੍ਰਿਥਵੀ ਦੇ ਪਾਲਕ ਪ੍ਰਮੇਸਰ ਦੇ ਗਿਆਨ ਰੂਪ (ਪਹਰ) ਪਹੇ ਭਾਵ ਰਸਤੇ 'ਤੇ ਚਲ ਪਏ ਹਨ।

**ਪੰਜ ਬਿਰਤੀਆਂ :**

੧. **ਪ੍ਰਮਾਣ :** ਦਿਸਣ ਵਾਲੀਆਂ ਚੀਜਾਂ ਵਿਚ ਮਨ ਦਾ ਪਰਚੇ ਰਹਿਣਾ।

੨. **ਵਿਪਰਜੈ :** ਵੇਦ, ਸ਼ਾਸਤਰ ਅਤੇ ਗੁਰੂ ਦੀ ਆਗਿਆ ਤੋਂ ਉਲਟ ਸਭ ਜਗਤ ਨੂੰ ਸਤ ਜਾਨਣਾ ਅਤੇ ਬ੍ਰਹਮ ਨੂੰ ਅਸੱਤ ਕਰਕੇ ਜਾਨਣਾ।

੩. **ਨਿੰਦ੍ਰਾ :** ਜਾਗ੍ਰਤ ਸੁਪਨ ਦਾ ਅਭਾਵ ਤੇ ਮਨ ਬੁੱਧ ਨੇ ਅਵਿਦਿਆ ਵਿਚ ਲੀਨ ਹੋਣਾ। ਭਾਵ ਪ੍ਰਤੱਖ ਨੀਂਦ ਸੁਖੋਪਤ ਦੀ ਅਵਸਥਾ।

੪. **ਵਿਕਲਪ :** ਬਿਰਤੀ ਇਕਾਗਰ ਨਾ ਹੋਣੀ ਤੇ ਫਲ ਦੀ ਬਹੁਤੀ ਇੱਛਾ ਕਰਨੀ।

**ਸੇਵਾ ਥੋਰੀ ਮਾਗਨੁ ਬਹੁਤਾ ॥** *(ਅੰਗ : ੭੩੮)*

੫. **ਸਿਮ੍ਰਿਤੀ :** ਭਜਨ ਸਿਮਰਨ ਦੇ ਵਕਤ ਪਿਛਲੇ ਕੀਤੇ ਕੰਮਾਂ ਨੂੰ ਯਾਦ ਕਰਨਾ।

ਗੁਰਮੁਖਾਂ ਨੇ ਇਹਨਾਂ ਪੰਜ ਬਿਰਤੀਆਂ ਨੂੰ ਇਸ ਪ੍ਰਕਾਰ ਘੜ ਲਿਆ ਹੈ।

੧. **ਪ੍ਰਮਾਣ** : "ਦ੍ਰਿਸਟਉ ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ॥" (ਅੰਗ : ੧੨੩੦)

੨. **ਵਿਪਰਜੈ** : "ਇਹੁ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਬਿਚਾਰਿ॥" (ਅੰਗ : ੧੧੮੬)

੩. **ਨਿੰਦ੍ਰਾ** : "ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ॥" (ਅੰਗ : ੪੫੯)

੪. **ਵਿਕਲਪ** : "ਸੇਵਾ ਕਰਤ ਹੋਇ ਨਿਹਕਾਮੀ॥" (ਅੰਗ : ੨੮੬)

੫. **ਸਿਮ੍ਰਿਤੀ** : "ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ॥" (ਅੰਗ: ੧੨੦੭)

**ਗਹਣੇ ਪਉਣੁ ਪਾਣੀ ਬੈਸੰਤਰੁ; ਚੰਦੁ ਸੂਰਜੁ ਅਵਤਾਰ॥**

ਉਹ ਫਿਰ ਪੌਣ ਦੀ ਨਿਆਈਂ ਨਿਰਲੇਪ, ਪਾਣੀ ਦੀ ਨਿਆਈਂ ਸਾਂਤ ਤੇ (ਬੈਸੰਤਰੁ) ਅਗਨੀ ਦੀ ਨਿਆਈਂ ਪ੍ਰਕਾਸ਼ ਸਰੂਪ ਵਿਚ ਜੁੜੇ ਰਹਿੰਦੇ ਹਨ ਅਤੇ ਜੋ ਇੰਦਰੀਆਂ ਦਾ ਪ੍ਰਕਾਸ਼ਕ ਚੇਤਨ ਹੈ, ਉਹਨਾਂ ਨੇ ਉਸ ਸਰੂਪ ਦੇ ਤਾਈਂ (ਗਹਣੇ) ਗ੍ਰਹਿਣ ਕਰ ਲਿਆ ਹੈ। ਜਿਸ ਕਰਕੇ ਉਹਨਾਂ ਦੇ ਅੰਦਰ ਪ੍ਰੋਖ ਗਿਆਨ ਰੂਪ ਚੰਦਰਮਾ ਤੇ ਅਪ੍ਰੋਖ ਗਿਆਨ ਰੂਪ ਸੂਰਜ ਨੇ (ਅਵਤਾਰ) ਜਨਮ ਧਾਰ ਲਿਆ ਹੈ। **ਵਾ:** ਜਿੰਨ੍ਹਾਂ ਦੇ ਅੰਦਰ ਪ੍ਰੋਖ ਗਿਆਨ ਰੂਪ ਚੰਦਰਮਾ ਚੜ੍ਹਿਆ ਹੈ, ਉਹਨਾਂ ਦੇ ਅੰਦਰ ਅਪ੍ਰੋਖ ਗਿਆਨ ਰੂਪ ਸੂਰਜ ਨੇ (ਅਵਤਾਰ) ਜਨਮ ਧਾਰ ਲਿਆ ਹੈ, ਭਾਵ ਪ੍ਰਗਟ ਹੋ ਗਿਆ ਹੈ।

ਜੀਵ ਨੂੰ ਮਾਤਾ ਦੇ ਗਰਭ ਵਿਚ ਪ੍ਰੋਖ ਗਿਆਨ ਹੁੰਦਾ ਹੈ, ਉਥੇ ਜੀਵ ਨੂੰ ਪ੍ਰਮੇਸ਼ਰ ਪਾਲਣਾ ਕਰਦਾ ਤਾਂ ਪ੍ਰਤੀਤ ਹੁੰਦਾ ਹੈ ਪਰ ਦਿਸਦਾ ਨਹੀਂ। ਫਿਰ ਪ੍ਰੋਖ ਗਿਆਨ ਕਰਕੇ ਹੀ ਉਸ ਨੂੰ ਆਪਣੇ ਪਿਛਲੇ ਸੌ ਜਨਮਾਂ ਵਿਚ ਕੀਤੇ ਹੋਏ ਸਾਰੇ ਕੰਮਾਂ ਦਾ ਚੇਤਾ ਰਹਿੰਦਾ ਹੈ। ਜਿਵੇਂ ਹੱਥ 'ਤੇ ਔਲਾ ਰੱਖ ਕੇ ਵੇਖ ਲਈਦਾ ਹੈ, ਇਉਂ ਪ੍ਰਮੇਸਰ ਨੂੰ ਸਾਖਿਆਤ ਕਰ ਲੈਣਾ, ਇਹ ਅਪ੍ਰੋਖ ਗਿਆਨ ਹੈ।

**ਸਗਲੀ ਧਰਤੀ ਮਾਲੁ ਧਨੁ; ਵਰਤਣਿ ਸਰਬ ਜੰਜਾਲ॥**

ਸ੍ਰਵਣ, ਮੰਨਣ ਗਿਆਨ ਰੂਪ (ਮਾਲੁ) ਹਾਥੀ, ਘੋੜੇ ਹਨ ਅਤੇ ਪ੍ਰਮੇਸਰ ਦਾ ਨਾਮ (ਧਨੁ) ਰੋਕੜੀ ਹੈ। ਉਹਨਾਂ ਨੇ ਐਸੇ ਮਾਲ-ਧਨ ਕਰਕੇ (ਸਗਲੀ) ਸਾਰਿਆਂ ਵਿਚ (ਧਰਤੀ) ਭੂਮਾ ਰੂਪ ਬ੍ਰਹਮ ਜਾਣ ਲਿਆ ਹੈ ਤੇ (ਸਰਬ) ਸਾਰੇ ਸੰਸਾਰ ਦੇ (ਵਰਤਣਿ) ਵਰਤਾਰੇ ਨੂੰ (ਜੰਜਾਲ) ਬੰਧਨ ਰੂਪ ਸਮਝ ਕੇ ਮਿਥਿਆ ਨਿਸ਼ਚੇ ਕਰ ਲਿਆ ਹੈ।

**ਨਾਨਕ, ਮੁਸੈ ਗਿਆਨ ਵਿਹੂਣੀ; ਖਾਇ ਗਇਆ ਜਮਕਾਲੁ॥੧॥**

ਸਤਿਗੁਰੂ ਜੀ ਕਹਿੰਦੇ ਹਨ ਇਸ ਪ੍ਰਕਾਰ ਉਹਨਾਂ ਨੇ ਗਿਆਨ ਤੋਂ ਵਿਹੂਣੀ ਸ੍ਰਿਸ਼ਟੀ ਨੂੰ ਮਿਥਿਆ ਨਿਸ਼ਚੇ ਕਰਕੇ (ਮੁਸੈ) ਲੁੱਟ ਲਿਆ ਹੈ ਅਤੇ ਫਿਰ ਉਹ ਜੰਮਣ ਤੇ ਮਰਨ ਰੂਪ ਕਾਲ ਨੂੰ ਵੀ (ਖਾਇ) ਖਾ (ਗਇਆ) ਗਏ ਹਨ ਅਰਥਾਤ ਉਹਨਾਂ ਨੇ ਜੰਮਣ ਤੇ ਮਰਨ ਰੂਪ ਕਾਲ ਦਾ ਵੀ ਅਭਾਵ ਕਰ ਲਿਆ ਹੈ।

## ਅਰਥ ਨੰ : ੧

## ਮਃ ੧॥

ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਹੇ ਸ਼ੇਖ ਬ੍ਰਹਮ! ਜੋ ਪ੍ਰਤੱਖ ਰਾਸ ਪੈਂਦੀ ਹੈ, ਇਹ ਨਹੀਂ ਵੇਖਣੀ ਚਾਹੀਦੀ? ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਕਿ ਮਹਾਰਾਜ! ਕਿਉਂ ਨਹੀਂ ਵੇਖਣੀ ਚਾਹੀਦੀ? ਤਾਂ ਗੁਰੂ ਸਾਹਿਬ ਦੁਨੀਆਂ ਦੇ ਰਾਸਧਾਰੀਆਂ ਦੀ ਹਾਲਤ ਦੱਸਦੇ ਹੋਏ ਫੁਰਮਾਉਂਦੇ ਹਨ।

## ਵਾਇਨਿ ਚੇਲੇ; ਨਚਨਿ ਗੁਰ॥

ਹੇ ਭਾਈ! ਗੁਰੂ ਨੂੰ ਰਿਝਾਉਣ ਵਾਸਤੇ ਨੱਚਣਾ ਤਾਂ ਚੇਲਿਆਂ ਨੂੰ ਚਾਹੀਦਾ ਹੈ, ਪਰ ਇੱਥੇ ਉਲਟੀ ਗੱਲ ਹੋਈ

ਪਈ ਹੈ। ਚੇਲੇ ਸਾਜ (ਵਾਇਨਿ) ਵਜਾਉਂਦੇ ਹਨ ਅਤੇ ਜੋ (ਗੁਰ) ਪੂਜਨੀਕ ਕ੍ਰਿਸ਼ਨ ਤੇ ਬਲਭੱਦ੍ਰ ਬਣਦੇ ਹਨ, ਉਹ (ਨਚਨਿ) ਨੱਚਦੇ ਹਨ। ਵੇਖੋ ਕਿੰਨੀ ਸ਼ਰਮ ਵਾਲੀ ਗੱਲ ਹੈ, ਕੋਈ ਗੁਰੂਆਂ ਨੂੰ ਵੀ ਨਚਾਉਂਦਾ ਹੁੰਦਾ ਹੈ।

**ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।**
**ਸੇਵਕ ਬੈਠਨਿ ਘਰਾ ਵਿਚਿ ਗੁਰ ਉਠਿ ਘਰੀ ਤਿਨਾੜੇ ਜਾਈ।** *(ਵਾਰ ੧, ਪਉੜੀ ੩੦)*

## ਪੈਰ ਹਲਾਇਨਿ ; ਫੇਰਨਿ ਸਿਰ ॥

ਫਿਰ ਉਹ ਨੱਚਦੇ ਹੋਏ ਪੈਰਾਂ ਨੂੰ (ਹਲਾਇਨਿ) ਹਲਾਉਂਦੇ ਹਨ ਤੇ ਸਿਰ ਫੇਰ ਕੇ ਤਾਲ ਪੂਰਦੇ ਹਨ **ਵਾ:** ਜਦੋਂ ਤਾਲ ਤੋੜਦੇ ਹਨ, ਉਦੋਂ ਸਿਰ ਫੇਰਦੇ ਹਨ।

**ਅਥਵਾ :** ਕ੍ਰਿਸ਼ਨ ਤੇ ਬਲਭੱਦ੍ਰ ਪੈਰਾਂ ਨੂੰ ਹਲਾਉਂਦੇ ਹੋਏ ਨੱਚਦੇ ਹਨ ਤੇ ਚੇਲੇ ਤਾਲ ਵਿਚ ਲਿਆ ਕੇ ਸਿਰ ਫੇਰਦੇ ਹਨ।

## ਉਡਿ ਉਡਿ ਰਾਵਾ; ਝਾਟੈ ਪਾਇ ॥

ਫਿਰ ਨੱਚਣ ਸਮੇਂ ਉਹਨਾਂ ਦੇ ਨੰਗੇ (ਝਾਟੈ) ਸਿਰਾਂ ਵਿਚ ਉੱਡ-ਉੱਡ ਕੇ (ਰਾਵਾ) ਘੱਟਾ (ਪਾਇ) ਪੈਂਦਾ ਹੈ।

## ਵੇਖੈ ਲੋਕੁ; ਹਸੈ ਘਰਿ ਜਾਇ ॥

ਇਹ ਵੇਖ-ਵੇਖ ਕੇ ਲੋਕ ਹੱਸਦੇ ਹੋਏ ਕਹਿੰਦੇ ਹਨ ਕਿ ਕ੍ਰਿਸ਼ਨ ਬੜਾ ਸੋਹਣਾ ਨੱਚਦਾ ਸੀ, ਰਾਧਿਕਾ ਦਾ ਬੜਾ ਸੁੰਦਰ ਸਰੂਪ ਸੀ। ਇਉਂ ਲੋਕ ਰਾਸ (ਵੇਖੈ) ਵੇਖ ਕੇ (ਹਸੈ) ਹੱਸਦੇ ਹੋਏ ਘਰਾਂ ਨੂੰ (ਜਾਇ) ਜਾਂਦੇ ਹਨ, ਪਰ ਕਿਸੇ ਨੂੰ ਕੋਈ ਸਮਝ ਨਹੀਂ ਪੈਂਦੀ।

## ਰੋਟੀਆ ਕਾਰਣਿ; ਪੂਰਹਿ ਤਾਲ ॥

ਹੇ ਭਾਈ ! ਉਹ ਰਾਸਧਾਰੀਏ ਕੋਈ ਪ੍ਰਮੇਸਰ ਦੇ ਭਗਤ ਨਹੀਂ ਹਨ, ਉਹ ਤਾਂ ਆਪਣੀਆਂ ਰੋਟੀਆਂ (ਕਾਰਣਿ) ਵਾਸਤੇ ਭਾਵ ਆਪਣਾ ਪੇਟ ਭਰਨ ਵਾਸਤੇ ਤਾਲ ਪੂਰਦੇ ਹਨ ਅਤੇ

## ਆਪੁ ਪਛਾੜਹਿ; ਧਰਤੀ ਨਾਲਿ ॥

(ਆਪੁ) ਆਪਣੇ-ਆਪ ਨੂੰ ਧਰਤੀ ਦੇ ਨਾਲ (ਪਛਾੜਹਿ) ਪਛਾੜਦੇ ਭਾਵ ਪਟਕਾਉਂਦੇ ਰਹਿੰਦੇ ਹਨ ਅਰਥਾਤ ਨ੍ਰਿਤਾਕਾਰੀ ਕਰਦੇ ਸਮੇਂ ਉਹ ਇੰਨੇ ਝੁਕ ਜਾਂਦੇ ਹਨ ਕਿ ਉਹਨਾਂ ਦਾ ਸਰੀਰ ਧਰਤੀ ਨਾਲ ਜਾ ਲੱਗਦਾ ਹੈ।

## ਗਾਵਨਿ ਗੋਪੀਆ; ਗਾਵਨਿ ਕਾਨ ॥

ਫਿਰ ਕਈ ਗੋਪੀਆਂ ਬਣ ਕੇ (ਗਾਵਨਿ) ਗਾਉਂਦੇ ਹਨ ਤੇ ਕਈ (ਕਾਨ੍ਹ) ਕ੍ਰਿਸ਼ਨ ਬਣ ਕੇ (ਗਾਵਨਿ) ਗਾਉਂਦੇ ਹਨ।

**ਅਥਵਾ :** ਕਈ ਗੋਪੀਆਂ ਦੇ ਪ੍ਰਸੰਗਾਂ ਨੂੰ (ਗਾਵਨਿ) ਗਾਉਂਦੇ ਹਨ ਤੇ ਕਈ (ਕਾਨ੍ਹ) ਕ੍ਰਿਸ਼ਨ ਦੇ ਪ੍ਰਸੰਗਾਂ ਨੂੰ (ਗਾਵਨਿ) ਗਾਉਂਦੇ ਹਨ।

**ਨੋਟ :** ਕਲਗੀਧਰ ਪਾਤਸ਼ਾਹ ਜੀ ਨੇ ਇਹਨਾਂ ਪ੍ਰਸੰਗਾਂ ਦਾ ਵਰਣਨ 'ਕ੍ਰਿਸ਼ਨ ਅਵਤਾਰ' (ਸ੍ਰੀ ਦਸਮ ਗ੍ਰੰਥ ਸਾਹਿਬ) ਵਿਚ ਲਿਖਿਆ ਹੈ।

## ਗਾਵਨਿ; ਸੀਤਾ ਰਾਜੇ ਰਾਮ ॥

ਦੁਸਹਿਰੇ ਦੇ ਦਿਨਾਂ ਵਿਚ ਕੋਈ ਸੀਤਾ ਨੂੰ ਤੇ ਕੋਈ (ਰਾਜੇ ਰਾਮ) ਰਾਮ ਚੰਦਰ ਨੂੰ (ਗਾਵਨਿ) ਗਾਉਂਦੇ ਹਨ।

**ਅਥਵਾ :** ਕਿਤੇ ਸੀਤਾ ਬਣ ਕੇ (ਗਾਵਨਿ) ਗਾਉਂਦੇ ਹਨ ਤੇ ਕਿਤੇ (ਰਾਜੇ ਰਾਮ) ਰਾਮ ਚੰਦਰ ਬਣ ਕੇ ਸੀਤਾ ਦੇ ਵਿਯੋਗ ਵਿਚ ਵੈਣ ਪਾਉਂਦੇ ਹਨ।

**ਅਥਵਾ :** ਕਿਤੇ (ਰਾਜੇ) ਰਾਜਾ ਦਸ਼ਰਥ ਤੇ ਹਰੀਚੰਦ ਆਦਿਕ ਬਣ ਕੇ ਸੀਤਾ-ਰਾਮ ਕਰਦੇ ਹੋਏ (ਗਾਵਨਿ) ਗਾਉਂਦੇ ਹਨ।

**ਪ੍ਰਸ਼ਨ :** ਹੇ ਸੱਚੇ ਪਾਤਸ਼ਾਹ ਜੀ! ਉਹ ਲੋਕ ਤਾਂ ਭਜਨ ਕਰਦੇ ਹਨ।

**ਉੱਤਰ :** ਹੇ ਸੇਖ ਬ੍ਰਹਮ! ਜੋ ਇਹ ਕ੍ਰਿਸ਼ਨ, ਰਾਮ ਆਦਿਕਾਂ ਦੇ ਨਾਵਾਂ ਨੂੰ ਉਹਨਾਂ ਦੀਆਂ ਘਰਵਾਲੀਆਂ ਸਮੇਤ ਗਾਉਂਦੇ ਹਨ ਭਾਵ ਸੀਤਾ-ਰਾਮ, ਰਾਧੇ-ਕ੍ਰਿਸ਼ਨ ਬੋਲਦੇ ਹਨ ਤੇ ਨਾਲ-ਨਾਲ ਨੱਚਦੇ ਹਨ, ਇਹ ਕੋਈ ਭਜਨ ਨਹੀਂ ਹੈ।

**ਪ੍ਰਸ਼ਨ :** ਮਹਾਰਾਜ! ਫਿਰ ਭਜਨ ਕਿਹੜਾ ਹੈ?

**ਉੱਤਰ :** ਤਾਂ ਹਜ਼ੂਰ ਫੁਰਮਾਉਂਦੇ ਹਨ,

## ਨਿਰਭਉ ਨਿਰੰਕਾਰੁ; ਸਚੁ ਨਾਮੁ ॥

ਹੇ ਸ਼ੇਖ ਬ੍ਰਹਮ! ਜੋ (ਨਿਰਭਉ) ਭੈ ਤੋਂ ਰਹਿਤ ਤੇ (ਨਿਰੰਕਾਰੁ) ਮਾਇਕੀ ਆਕਾਰਾਂ ਤੋਂ ਰਹਿਤ ਪ੍ਰਮੇਸਰ ਹੈ, ਉਸ ਦੇ (ਸਚੁ) ਸੱਚੇ ਨਾਮ ਦਾ ਜਾਪ ਕਰਨਾ ਹੀ ਭਜਨ ਹੈ।

**ਅਥਵਾ :** ਜੋ ਨਿਰਭਉ, ਨਿਰੰਕਾਰ (ਸਚੁ ਨਾਮੁ) ਸਤਿਨਾਮ ਆਦਿਕ ਪ੍ਰਮੇਸਰ ਦੇ ਨਾਵਾਂ ਦਾ ਉਚਾਰਨ ਕਰਨਾ ਹੈ, ਇਸ ਨੂੰ ਭਜਨ ਕਹਿੰਦੇ ਹਨ।

**ਅਥਵਾ :** ਉਸ ਨਿਰਭਉ ਨਿਰੰਕਾਰ ਦਾ ਸੱਚਾ ਨਾਮ ਹੀ ਭਜਨ ਹੈ।

## ਜਾ ਕਾ ਕੀਆ; ਸਗਲ ਜਹਾਨੁ ॥

(ਜਾ) ਜਿਸ ਪ੍ਰਮੇਸਰ (ਕਾ) ਦਾ ਇਹ (ਸਗਲ) ਸਾਰਾ (ਜਹਾਨੁ) ਸੰਸਾਰ ਪੈਦਾ (ਕੀਆ) ਕੀਤਾ ਹੋਇਆ ਹੈ।

**ਪ੍ਰਸ਼ਨ :** ਮਹਾਰਾਜ! ਜਿਹੜੇ ਨਿਰਭਉ ਨਿਰੰਕਾਰ ਦੇ ਨਾਮ ਦਾ ਚਿੰਤਨ ਕਰਦੇ ਹਨ, ਉਹਨਾਂ ਨੂੰ ਕੀ ਪ੍ਰਾਪਤ ਹੁੰਦਾ ਹੈ?

## ਸੇਵਕ ਸੇਵਹਿ; ਕਰਮਿ ਚੜਾਉ ॥

**ਉੱਤਰ :** ਹੇ ਭਾਈ! ਜਿਹੜੇ ਸੇਵਕ ਬਣ ਕੇ (ਸੇਵਹਿ) ਸੇਵਾ ਕਰਦੇ ਹਨ **ਵਾ:** ਨਿਰਭਉ ਨਿਰੰਕਾਰ ਦੇ ਨਾਮ ਦਾ (ਸੇਵਹਿ) ਚਿੰਤਨ ਕਰਦੇ ਹਨ, ਉਹਨਾਂ 'ਤੇ ਸਤਿਗੁਰੂ ਸਾਹਿਬ ਜੀ ਦੀ (ਕਰਮਿ) ਕਿਰਪਾ ਹੁੰਦੀ ਹੈ, ਜਿਸ ਕਿਰਪਾ ਸਦਕਾ ਉਹਨਾਂ ਦਾ ਤੁਰੀਆ ਪਦ ਵਿਚ (ਚੜਾਉ) ਚੜ੍ਹਾਅ ਹੁੰਦਾ ਹੈ। ਭਾਵ ਸਤਿਗੁਰੂ ਸਾਹਿਬ ਦੀ ਕਿਰਪਾ ਕਰਕੇ ਉਹਨਾਂ ਦੀ ਬਿਰਤੀ ਨੂੰ ਤੁਰੀਆ ਪਦ ਵਿਚ ਚੜ੍ਹਾਅ ਦਿੰਦੇ ਹਨ।

**ਪ੍ਰਸ਼ਨ :** ਮਹਾਰਾਜ! ਇਹੋ ਜਿਹੇ ਸੇਵਕ ਕੌਣ ਹਨ?

## ਭਿੰਨੀ ਰੈਣਿ; ਜਿਨ੍ਾ ਮਨਿ ਚਾਉ ॥

**ਉੱਤਰ :** ਹੇ ਭਾਈ! (ਜਿਨ੍ਾ) ਜਿੰਨ੍ਹਾਂ ਦੇ ਮਨ ਵਿਚ (ਭਿੰਨੀ) *ਭਿੱਜੀ ਹੋਈ (ਰੈਣਿ) ਰਾਤ ਦੇ ਸਮੇਂ ਉੱਠ ਕੇ ਭਜਨ ਕਰਨ ਦਾ (ਚਾਉ) ਚਾਅ ਹੈ **ਵਾ:** ਜਿੰਨ੍ਹਾਂ ਦੀ ਅਵਸਥਾ ਰੂਪ ਰਾਖ ਪ੍ਰਮੇਸਰ ਦੇ ਪ੍ਰੇਮ ਵਿੱਚ ਭਿੱਜੀ ਹੋਈ ਹੈ ਅਤੇ ਜਿੰਨ੍ਹਾਂ ਦੇ ਮਨ ਵਿੱਚ ਪ੍ਰਮੇਸਰ ਦੇ ਭਜਨ ਕਰਨ ਦਾ ਚਾਅ ਹੈ, ਉਹ ਸੇਵਕ ਹਨ।

---

* ਜਿਸ ਰਾਤ ਵਿਚ ਤ੍ਰੇਲ ਪੈ ਰਹੀ ਹੋਵੇ, ਸੋਹਣੇ ਤਾਰੇ ਚਮਕਦੇ ਹੋਣ ਭਾਵ ਆਕਾਸ਼ ਨਿੱਕੇ ਤੋਂ ਨਿੱਕੇ ਤਾਰਿਆਂ ਨਾਲ ਫੱਬਦਾ ਦਿਸੇ, ਚੰਦਰਮਾ ਚੜ੍ਹਿਆ ਹੋਵੇ, ਕੁਦਰਤੀ ਸਰਨਾਟੇ ਪੈਂਦੇ ਹੋਣ, ਬਹੁਤ ਸਾਰੇ ਮੀਂਹ ਪੈਣ ਪਿੱਛੋਂ ਆਕਾਸ਼ ਨਿਰਮਲ ਹੋਇਆ ਹੋਵੇ ਤੇ ਸਾਰੀ ਦੁਨੀਆਂ ਸੁੱਤੀ ਹੋਵੇ ਉਸ ਨੂੰ ਭਿੱਜੀ ਹੋਈ ਰਾਤ ਕਹਿੰਦੇ ਹਨ।

**ਪ੍ਰਸ਼ਨ :** ਮਹਾਰਾਜ! ਸਿੱਖ ਕਿਵੇਂ ਬਣੀਦਾ ਹੈ?

## ਸਿਖੀ ਸਿਖਿਆ; ਗੁਰ ਵੀਚਾਰਿ ॥

ਜਿੰਨ੍ਹਾਂ ਨੇ (ਗੁਰ) ਸਤਿਗੁਰੂ ਸਾਹਿਬ ਜੀ ਦੀ ਵਿਚਾਰ ਦੁਆਰਾ ਸਿੱਖਿਆ ਧਾਰਨੀ ਸਿੱਖੀ ਹੈ, ਉਹ ਸਿੱਖ ਹਨ।

**ਪ੍ਰਸ਼ਨ :** ਮਹਾਰਾਜ! ਸਿੱਖੀ ਦਾ ਕੀ ਸਰੂਪ ਹੈ?

**ਉੱਤਰ :** **ਅਥਵਾ :** ਹੇ ਭਾਈ! ਜੋ ਸਤਿਗੁਰਾਂ ਦੀ ਵਿਚਾਰ ਨੂੰ ਸਿਖ ਕੇ ਧਾਰਨ ਕਰਨਾ ਹੈ, ਜੀਵਨ ਬਣਾਉਣਾ ਹੈ, ਇਹੋ ਹੀ ਸਿੱਖੀ ਹੈ। ਇਉਂ ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੀ ਵਿਚਾਰ ਨੂੰ ਸਿਖ ਕੇ ਸਿੱਖੀ ਧਾਰਨ ਕੀਤੀ ਹੈ।

## ਨਦਰੀ ਕਰਮਿ; ਲਘਾਏ ਪਾਰਿ ॥

ਉਹਨਾਂ ਨੂੰ (ਨਦਰੀ) ਵਾਹਿਗੁਰੂ ਪ੍ਰਮੇਸਰ (ਕਰਮਿ) ਕਿਰਪਾ ਦ੍ਰਿਸ਼ਟੀ ਕਰਕੇ ਸੰਸਾਰ ਸਮੁੰਦਰ ਤੋਂ ਪਾਰ (ਲਘਾਏ) ਲੰਘਾ ਦਿੰਦਾ ਹੈ ਭਾਵ ਮੁਕਤ ਕਰ ਦਿੰਦਾ ਹੈ।

**ਪ੍ਰਸ਼ਨ :** ਮਹਾਰਾਜ ਜੀ! ਜੇਕਰ ਸਿੱਖ ਨਾ ਬਣਿਆ ਜਾਵੇ ਤੇ ਸੰਸਾਰ ਵਿਚ ਰਾਸਧਾਰੀਆਂ ਦੀ ਨਿਆਈਂ ਨੱਚਦੇ ਹੋਏ ਵਿਚਰਦੇ ਰਹੀਏ, ਤਾਂ ਕੀ ਇਉਂ ਭਰਮਣੇ ਕਰਕੇ ਮੁਕਤ ਹੋ ਜਾਵਾਂਗੇ?

**ਉੱਤਰ :** ਹੇ ਭਾਈ! ਜੇਕਰ ਭਰਮਣੇ ਕਰਕੇ ਮੁਕਤੀ ਹੁੰਦੀ ਹੋਵੇ ਫਿਰ ਤਾਂ ਦੁਨੀਆਂ ਵਿਚੋਂ ਅਨੇਕਾਂ ਹੀ ਚੀਜਾਂ ਭਰਮ ਰਹੀਆਂ ਹਨ। ਜਿਵੇਂ,

## ਕੋਲੂ ਚਰਖਾ; ਚਕੀ ਚਕੁ ॥

ਤੇਲ ਪੀੜਨ ਵਾਲਾ (ਕੋਲੂ) ਕੋਹਲੂ ਤੇ ਉਸ ਨਾਲ ਚੱਲਣ ਵਾਲਾ ਬੈਲ, ਸੂਤ ਕੱਤਣ ਵਾਲਾ ਚਰਖਾ, ਦਾਣੇ ਪੀਹਣ ਵਾਲੀ ਚੱਕੀ ਤੇ ਭਾਂਡੇ ਬਣਾਉਣ ਵਾਲਾ ਘੁਮਿਆਰ ਦਾ ਚੱਕ ਆਦਿਕ ਸਾਰੀਆਂ ਚੀਜਾ ਭਰਮਦੀਆਂ ਭਾਵ ਘੁੰਮਦੀਆਂ ਹੀ ਰਹਿੰਦੀਆਂ ਹਨ।

## ਥਲ ਵਾਰੋਲੇ; ਬਹੁਤੁ ਅਨੰਤੁ ॥

(ਥਲ) ਮਾਰੂਥਲਾਂ ਵਿਚ (ਵਾਰੋਲੇ) ਹਵਾ ਦੇ ਵਾਉ-ਵਰੋਲੇ ਬਹੁਤ ਹੀ ਘੁੰਮਦੇ ਹਨ, ਜਿੰਨਾਂ ਦਾ ਕੋਈ ਅੰਤ ਨਹੀਂ ਹੈ।

## ਲਾਟੂ ਮਾਧਾਣੀਆ; ਅਨਗਾਹ ॥

('ਅਨ-ਗਾਹ' ਬੋਲੋ)

*ਲਾਟੂ ਦੁੱਧ ਰਿੜਕਣ ਵਾਲੀਆਂ ਮਾਧਾਣੀਆਂ ਤੇ (ਅਨ) ਅੰਨ੍ਹ ਨੂੰ (ਗਾਹ) ਗਾਹੁਣ ਵਾਲੇ **ਫਲ੍ਹੇ ਵੀ ਬੈਲਾਂ ਸਮੇਤ ਭਰਮਦੇ ਫਿਰਦੇ ਹਨ।

## ਪੰਖੀ ਭਉਦੀਆ; ਲੈਨਿ ਨ ਸਾਹ ॥

ਫਿਰ (ਪੰਖੀ) ਪੰਛੀਆਂ ਦੀਆਂ ਡਾਰਾਂ ਵੀ ਆਕਾਸ਼ ਵਿਚ (ਭਉਦੀਆ) ਭ੍ਰਮਣ ਕਰਦੀਆਂ ਹੋਈ ਸਾਹ ਤੱਕ ਨਹੀਂ (ਲੈਨਿ) ਲੈਂਦੀਆਂ ਭਾਵ ਇਕ-ਰਸ ਭਾਉਂਦੀਆਂ ਹਨ।

---

* **ਲਾਟੂ :** ਘੁੰਮਣ ਵਾਲਾ ਖਿਡੌਣਾ।

** ਅਨਾਜ ਗਾਹੁਣ ਵੇਲੇ ਬਲਦਾਂ ਦੇ ਪਿੱਛੇ ਬੱਧਾ ਭਾਰੀ ਝਾਫਾ ਜੋ ਕਣਕ, ਜੌਂ ਆਦਿ ਦੀ ਨਾਲ ਨੂੰ ਤੋੜ-ਮਰੋੜ ਸੁੱਟਦਾ ਹੈ। ਉਸ ਨੂੰ ਫਲ੍ਹਾ ਕਹਿੰਦੇ ਹਨ।

## ਸੂਐ ਚਾੜਿ; ਭਵਾਈਅਹਿ ਜੰਤ ॥

ਛੋਟੇ ਬੱਚੇ (ਸੂਐ) ਸੂਏ ਜਾਂ ਸੂਲ ਉੱਤੇ ਮੱਕੜੀ, ਬਿੰਡੇ ਤੇ ਟਿੱਡਿਆਂ ਆਦਿਕ ਜੰਤਾਂ ਨੂੰ ਚਾੜ੍ਹ ਕੇ ਭਾਵ ਟੰਗ ਕੇ (ਭਵਾਈਅਹਿ) ਭਵਾਉਂਦੇ ਹਨ।

**ਅਥਵਾ :** ਦੱਖਣ ਦੇਸ਼ ਵਿਚ ਇਕ 'ਸੂਆ' ਨਾਮ ਦੀ ਦੇਵੀ ਦਾ ਮੰਦਰ ਹੈ। ਜਿੰਨ੍ਹਾਂ ਦੇ ਬੱਚੇ ਜਨਮ ਤੋਂ ਬਾਅਦ ਨਹੀਂ ਬੱਚਦੇ, ਉਹ ਆਪਣੇ ਬੱਚਿਆਂ ਦੇ ਢਿੱਡ 'ਤੇ ਕੱਪੜਾ ਬੰਨ੍ਹ ਕੇ, ਕੰਡ ਦੇ ਭਾਰ ਪਾ ਕੇ ਇਸ ਦੇਵੀ ਦੇ ਉਪਰੋਂ ਦੀ ਗੇੜਾ ਦਿੰਦੇ ਹਨ। ਜੇਕਰ ਬੱਚਾ ਹੱਸ ਪਵੇ ਤਾਂ ਉਸ ਨੂੰ ਅਪਸ਼ਗਨ ਮੰਨ ਕੇ ਮਰਿਆ ਸਮਝ ਲੈਂਦੇ ਹਨ ਅਤੇ ਜੇਕਰ ਬੱਚਾ ਰੋਣ ਲੱਗ ਪਵੇ ਜਾਂ ਬੇਹੋਸ਼ ਹੋ ਜਾਵੇ ਤਾਂ ਉਸ ਦੀ ਵੱਡੀ ਉਮਰ ਗਿਣਦੇ ਹਨ। ਇਸ ਪ੍ਰਕਾਰ ਅਨੇਕਾਂ ਜੰਤਾਂ ਭਾਵ ਬੱਚਿਆਂ ਨੂੰ ਸੂਆ ਦੇਵੀ ਉਪਰ ਲਿਜਾ ਕੇ ਭੁਆਇਆ ਜਾਂਦਾ ਹੈ।

## ਨਾਨਕ, ਭਉਦਿਆ; ਗਣਤ ਨ ਅੰਤ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ ਬ੍ਰਹਮ ! ਇਉਂ (ਭਉਦਿਆ) ਭ੍ਰਮਣ ਕਰਨ ਵਾਲੀਆਂ ਚੀਜਾਂ ਦੀ (ਗਣਤ) ਗਿਣਤੀ ਦਾ ਅੰਤ ਨਹੀਂ ਆਉਂਦਾ।

ਜੇਕਰ ਭ੍ਰਮਣ ਕਰਨ ਨਾਲ ਹੀ ਮੁਕਤੀ ਮਿਲਦੀ ਹੁੰਦੀ ਤਾਂ ਇਹ ਸਾਰੀਆਂ ਚੀਜਾਂ ਵੀ ਮੁਕਤ ਹੋ ਜਾਣੀਆਂ ਸਨ।

## ਬੰਧਨ ਬੰਧਿ; ਭਵਾਏ ਸੋਇ ॥

ਹੇ ਭਾਈ ! ਜੋ ਜੀਵ ਕਾਮ, ਕ੍ਰੋਧ ਆਦਿਕਾਂ ਦੇ ਬੰਧਨਾਂ ਵਿਚ (ਬੰਧਿ) ਬੱਧੇ ਹੋਏ ਹਨ, (ਸੋਇ) ਉਹ ਜੂਨਾਂ ਵਿਚ (ਭਵਾਏ) ਭਰਮਾਏ ਜਾਂਦੇ ਹਨ।

## ਪਇਐ ਕਿਰਤਿ; ਨਚੈ ਸਭੁ ਕੋਇ ॥

ਉਹਨਾਂ ਦੇ ਪੂਰਬਲੇ ਕੀਤੇ ਹੋਏ ਕਰਮਾਂ ਅਨੁਸਾਰ ਜੋ ਕਿਰਤ (ਪਇਐ) ਪਈ ਹੋਈ ਹੈ, ਉਸ ਅਨੁਸਾਰ ਹੀ ਉਹ ਸਭ ਕੋਈ (ਨਚੈ) ਨੱਚਦੇ ਫਿਰਦੇ ਹਨ।

**ਅਥਵਾ :** ਜਿਹੜੇ (ਕੋਇ) ਕੋਈ ਰਾਸਧਾਰੀਏ ਬਣ-ਬਣ ਕੇ (ਨਚੈ) ਨੱਚਦੇ ਫਿਰਦੇ ਹਨ, ਉਹਨਾਂ ਦੇ (ਸਭੁ) ਸਾਰਿਆਂ ਦੇ (ਕਿਰਤਿ) ਕਰਮ ਹੀ ਇਹੋ-ਜਿਹੇ (ਪਇਐ) ਪਏ ਹੋਏ ਹਨ। ਭਾਵ ਪਿਛਲੇ ਜਨਮਾਂ ਵਿਚ ਉਹ ਰਿੱਛਾਂ, ਬਾਂਦਰਾਂ ਆਦਿਕ ਜਾਨਵਰਾਂ ਨੂੰ ਨਚਾਉਂਦੇ ਰਹੇ ਹੋਣਗੇ ਜਿਸ ਕਰਕੇ ਪ੍ਰਮੇਸਰ ਉਹਨਾਂ ਦੇ ਤਾਈਂ ਨਚਾਈ ਜਾਂਦਾ ਹੈ ਤੇ ਉਹ ਨਾਚੇ ਬਣ ਕੇ ਨੱਚਦੇ ਫਿਰਦੇ ਹਨ।

## ਨਚਿ ਨਚਿ ਹਸਹਿ; ਚਲਹਿ ਸੇ ਰੋਇ ॥

ਉਹ ਰਾਸਧਾਰੀਏ (ਨਚਿ) ਨਾਚੇ ਬਣ-ਬਣ ਕੇ ਨਚਾਰਾਂ ਵਾਂਗੂ (ਨਚਿ) ਨੱਚਦੇ ਰਹਿੰਦੇ ਹਨ **ਵਾ:** ਪਹਿਲਾਂ ਤਾਂ ਰਾਸ ਵਾਲੇ ਨੱਚ-ਨੱਚ ਕੇ (ਹਸਹਿ) ਹੱਸਦੇ ਹਨ ਕਿ ਮਾਇਆ ਮਿਲੇਗੀ ਪਰ ਜਦੋਂ ਕੋਈ ਪੈਸਾ ਨਹੀਂ ਮਿਲਦਾ ਜਾਂ ਥੋੜ੍ਹੀ ਮਜੂਰੀ ਮਿਲਦੀ ਹੈ ਤਾਂ ਉਦੋਂ ਫਿਰ (ਸੇ) ਉਹ (ਰੋਇ) ਰੋ ਕੇ (ਚਲਹਿ) ਚਲੇ ਜਾਂਦੇ ਹਨ ਕਿ ਅਸੀਂ ਨੱਚ-ਨੱਚ ਕੇ ਆਪਣੇ ਸਰੀਰ ਤੋੜ ਲਏ ਪਰ ਮਿਲਿਆ ਕੁਝ ਵੀ ਨਹੀਂ।

## ਉਡਿ ਨ ਜਾਹੀ; ਸਿਧ ਨ ਹੋਹਿ ॥

ਫਿਰ ਉਹ ਨੱਚਣ ਵਾਲੇ ਪੰਛੀਆਂ ਦੀ ਨਿਆਈਂ ਉੱਡ ਤਾਂ ਨਹੀਂ (ਜਾਹੀ) ਜਾਂਦੇ ਤੇ ਨਾ ਹੀ ਉਹ ਸਿਧ (ਹੋਹਿ) ਹੁੰਦੇ ਹਨ ਕਿ ਪਾਰੇ ਦੀ ਗੋਲੀ ਮੂੰਹ ਵਿਚ ਲੈ ਕੇ ਉੱਡ ਜਾਣਗੇ। ਸਗੋਂ ਉਹ ਤਾਂ ਧਰਤੀ ਉੱਤੇ ਹੀ ਘੁੰਮਦੇ ਤੇ ਨੱਚਦੇ ਹਨ।

## ਨਚਣੁ ਕੁਦਣੁ; ਮਨ ਕਾ ਚਾਉ ॥

ਹੇ ਭਾਈ ! ਲੋਕਾਂ ਦਾ ਨਾਚੇ ਬਣ ਕੇ ਨੱਚਣਾ ਤੇ ਕੁੱਦਣਾ ਭਾਵ ਉਤਾਂਹ ਨੂੰ ਛਾਲਾਂ ਮਾਰਨੀਆਂ ਕਿਸੇ ਭਾਉ-ਭਗਤੀ ਲਈ ਨਹੀਂ ਹਨ, ਇਹ ਤਾਂ ਕੇਵਲ ਉਹਨਾਂ ਦੇ ਮਨ (ਕਾ) ਦਾ (ਚਾਉ) ਉਤਸ਼ਾਹ ਭਾਵ ਸ਼ੌਂਕ ਹੀ ਹੈ।

**ਪ੍ਰਸ਼ਨ :** ਮਹਾਰਾਜ ! ਕੀ ਉਹ ਪ੍ਰੇਮੀ ਨਹੀਂ ਹੋ ਸਕਦੇ?

## ਨਾਨਕ, ਜਿਨ੍ ਮਨਿ ਭਉ; ਤਿਨ੍ਾ ਮਨਿ ਭਾਉ ॥੨॥

**ਉੱਤਰ :** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ ਬ੍ਰਹਮ ! (ਜਿਨ੍) ਜਿੰਨ੍ਹਾਂ ਦੇ ਮਨ ਵਿਚ ਪ੍ਰਮੇਸਰ ਦਾ (ਭਉ) ਭੈ ਹੈ। (ਤਿਨ੍ਾ) ਉਹਨਾਂ ਦੇ ਮਨ ਵਿਚ ਹੀ ਪ੍ਰਮੇਸਰ ਦਾ (ਭਾਉ) ਪ੍ਰੇਮ ਹੈ। ਭਾਵ ਪ੍ਰਮੇਸਰ ਦਾ ਭੈ ਧਾਰੇ ਤੋਂ ਬਗੈਰ ਨਾ ਤਾਂ ਪ੍ਰੇਮ ਪੈਦਾ ਹੁੰਦਾ ਹੈ ਤੇ ਨਾ ਹੀ ਭਗਤੀ ਹੋ ਸਕਦੀ ਹੈ।

**ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥** *(ਅੰਗ : ੧੧੧੬)*

ਸਤਿਗੁਰੂ ਸਾਹਿਬ ਜੀ ਨੇ ਇਸ ਸ਼ਬਦ ਦੇ ਅੰਦਰ ਰਾਸਧਾਰੀਆਂ ਦਾ ਖੰਡਨ ਕੀਤਾ ਹੈ।

## ਅਰਥ ਨੰ: ੨

ਹੁਣ ਸਤਿਗੁਰੂ ਜੀ ਅੰਤ੍ਰੀਵ ਰਾਸ ਬਾਰੇ ਦੱਸਦੇ ਹਨ,

### ਵਾਇਨਿ ਚੇਲੇ; ਨਚਨਿ ਗੁਰ ॥

ਜਿੰਨ੍ਹਾਂ ਦਾ ਮਨ ਰੂਪ ਚੇਲਾ ਹਰ ਵਕਤ ਅਨੇਕ ਤਰ੍ਹਾਂ ਦੀਆਂ ਚੰਚਲਤਾਈਆਂ ਤੇ ਚਤੁਰਾਈਆਂ ਨਾਲ ਨਿਰਣੇ ਕਰਨ ਵਿਚ (ਨਚਨਿ) ਨੱਚਦਾ ਹੈ। ਭਾਵ ਅਨੇਕ ਸੰਕਲਪਾਂ-ਵਿਕਲਪਾਂ ਨੂੰ ਉਠਾਉਂਦਾ ਹੈ। ਸਤਿਗੁਰੂ ਸਾਹਿਬ ਜੀ ਉਸ ਮਨ ਰੂਪ ਚੇਲੇ ਦੇ ਤਾਈਂ (ਵਾਇਨਿ) ਵਰਜਦੇ ਹਨ ਕਿ ਹੇ ਮਨਾ ! ਤੂੰ ਦੁਨੀਆਂ ਦੇ ਅਨੇਕ ਤਰ੍ਹਾਂ ਦੇ ਨਿਰਨੇ ਕਰਨ ਵਿਚ (ਨਚ+ਨਿ) ਨੱਚਣਾ ਨਾ ਕਰ, ਨ੍ਰਿਤਕਾਰੀ ਨਾ ਕਰ।

### ਪੈਰ ਹਲਾਇਨਿ; ਫੇਰਨਿ੍ ਸਿਰ ॥

ਜੇਕਰ ਫਿਰ ਵੀ ਮਨ ਰੂਪ ਚੇਲਾ ਨੱਚਣੋ ਨਾ ਹਟ ਕੇ ਸੰਕਲਪ-ਵਿਕਲਪ ਉਠਾਉਣ ਰੂਪ ਪੈਰ (ਹਲਾਇਨਿ ) ਹਿਲਾਵੇ ਤਾਂ ਸਤਿਗੁਰੂ ਸਾਹਿਬ ਜੀ ਵੀ ਅੱਗੋਂ ਸਿਰ (ਫੇਰਨਿ੍) ਫੇਰ ਦਿੰਦੇ ਹਨ ਕਿ ਹੇ ਸਿੱਖ ! ਤੇਰੀ ਮੁਕਤੀ ਹੋਣੀ ਬੜੀ ਕਠਿਨ ਹੈ ਕਿਉਂਕਿ ਤੂੰ ਆਪਣੇ ਮਨ ਨੂੰ ਟਿਕਾਉਂਦਾ ਨਹੀਂ ਹੈ।

ਇਉਂ ਜਿਹੜਾ ਆਪਣਾ ਮਨ ਨਹੀਂ ਟਿਕਾਉਂਦਾ, ਸਤਿਗੁਰੂ ਸਾਹਿਬ ਜੀ ਉਸ ਦੀ ਕਲਿਆਣ ਕਰਨ ਵੱਲੋਂ ਸਿਰ ਫੇਰ ਦਿੰਦੇ ਹਨ ਭਾਵ ਜਵਾਬ ਦਿੰਦੇ ਹਨ।

### ਉਡਿ ਉਡਿ ਰਾਵਾ; ਝਾਟੈ ਪਾਇ ॥

ਜੋ ਇਉਂ ਮਨ ਨਹੀਂ ਟਿਕਾਉਂਦੇ, ਉਹਨਾਂ ਦੇ (ਝਾਟੈ) ਸਿਰ ਵਿਚ ਦੁਨੀਆਂ ਦੀਆਂ ਲਾਹਨਤਾਂ ਰੂਪ (ਰਾਵਾ) ਘੱਟਾ ਉੱਡ-ਉੱਡ ਕੇ (ਪਾਇ) ਪਵੇਗਾ। ਭਾਵ ਲੋਕ ਲਾਹਨਤਾਂ ਪਾਉਣਗੇ ਕਿ ਧ੍ਰਿਕਾਰ ਹੈ ਤੇਰੇ ਉੱਪਰ ਜੋ ਤੂੰ ਇਹੋ-ਜਿਹਾ ਚੇਲਾ ਬਣਿਆ ਹੈ।

### ਵੇਖੈ ਲੋਕੁ; ਹਸੈ ਘਰਿ ਜਾਇ ॥

ਅਤੇ ਲੋਕ ਇਹੋ-ਜਿਹੀਆਂ ਲਾਹਨਤਾਂ ਪੈਂਦੀਆਂ ਹੋਈਆਂ (ਵੇਖੈ) ਵੇਖ ਕੇ (ਹਸੈ) ਹੱਸਦੇ ਹੋਏ ਘਰਾਂ ਨੂੰ (ਜਾਇ) ਜਾਣਗੇ।

**ਅਥਵਾ :** ਹੇ ਭਾਈ ! ਜੇਕਰ ਤੂੰ (ਵੇ+ਖੈ) (ਖੈ) ਨਾਸ਼ ਤੋਂ (ਵੇ) ਰਹਿਤ (ਲੋਕੁ) ਪ੍ਰਕਾਸ਼ ਸਰੂਪ ਨੂੰ (ਵੇਖੈ) ਵੇਖ ਲਵੇਂ ਤਾਂ ਫਿਰ ਤੂੰ (ਹਸੈ) ਹੱਸ ਕੇ ਭਾਵ ਆਨੰਦ ਦੇ ਸਹਿਤ ਹੋ ਕੇ (ਘਰਿ) ਸਰੂਪ ਰੂਪ ਘਰ ਵਿਚ **ਵਾ:** ਤੁਰੀਆ ਪਦ

ਰੂਪ ਘਰ ਵਿਚ ਪਹੁੰਚ (ਜਾਇ) ਜਾਵੇਗਾ। **ਵਾ:** (ਹਸੈ ਘਰਿ ਜਾਇ) ਹੇ ਭਾਈ! ਪਹਿਲਾਂ ਤੂੰ ਸਰੀਰ ਕਰਕੇ ਸਤਿਸੰਗਤ ਰੂਪ ਘਰ ਵਿਚ ਜਾਣਾ ਕਰ, ਫਿਰ ਮਨ ਕਰਕੇ ਅੰਤਰਮੁਖ ਬਿਰਤੀ ਰੂਪ ਘਰ ਵਿਚ ਜਾਣਾ ਕਰ, ਫਿਰ ਤੂੰ ਤੁਰੀਆ ਪਦ ਰੂਪ ਘਰ ਵਿਚ ਹੱਸ ਕੇ ਭਾਵ ਪ੍ਰਸੰਨ ਹੋ ਕੇ ਪਹੁੰਚ (ਜਾਇ) ਜਾਵੇਂਗਾ।

**ਰੋਟੀਆ ਕਾਰਣਿ; ਪੂਰਹਿ ਤਾਲ ॥**

ਹੇ ਭਾਈ! ਤੁਸੀਂ ਤਾਂ ਦੁਨੀਆਂ ਦੀਆਂ ਰੋਟੀਆਂ (ਕਾਰਣਿ) ਵਾਸਤੇ ਤਾਲ (ਪੂਰਹਿ) ਪੂਰਦੇ ਹੋ।

**ਅਥਵਾ :** ਜੋ ਸਤ, ਸੰਤੋਖ ਆਦਿਕ ਗੁਣਾਂ ਦੀ ਪਾਲਣਾ ਕਰਨੀ ਹੈ, ਇਹ ਰੋਟੀਆਂ ਦੇਣੀਆਂ ਹਨ। ਹੇ ਜੀਵ! ਤੂੰ ਪ੍ਰਮੇਸਰ ਦੀ ਪ੍ਰਾਪਤੀ (ਕਾਰਣਿ) ਵਾਸਤੇ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਗੁਣਾਂ ਨੂੰ ਰੋਟੀਆਂ ਦੇਣਾ ਕਰ ਭਾਵ ਇਹਨਾਂ ਦੀ ਪਾਲਣਾ ਕਰਨਾ ਕਰ ਅਤੇ ਫਿਰ ਪ੍ਰਮਾਰਥ ਦੀ ਪ੍ਰਾਪਤੀ ਵਾਸਤੇ ਮਹਾਂਵਾਕਾਂ ਰੂਪ ਤਾਲਾਂ ਨੂੰ ਸ੍ਰਵਣ ਕਰਨ ਰੂਪ **ਵਾ:** ਉਚਾਰਨ ਕਰਨ ਰੂਪ (ਪੂਰਹਿ) ਪੂਰਨਾ ਕਰ ਭਾਵ ਮਹਾਂਵਾਕਾਂ ਨੂੰ ਸ੍ਰਵਣ ਤੇ ਉਚਾਰਨ ਕਰ।

**ਆਪੁ ਪਛਾੜਹਿ; ਧਰਤੀ ਨਾਲਿ ॥**

ਜੇਕਰ ਤੂੰ (ਆਪੁ) ਆਪਾ ਭਾਵ ਅਰਥਾਤ ਹੰਕਾਰ ਨੂੰ (ਪਛਾੜਹਿ) ਪਛਾੜ ਦੇਵੇਂ, ਪਟਕਾ ਦੇਵੇਂ ਤਾਂ ਫਿਰ ਪ੍ਰਮੇਸਰ ਤੇਰੀ ਬੁੱਧੀ ਰੂਪ ਧਰਤੀ ਦੇ ਨਾਲ ਹੀ ਹੈ।

**ਅਥਵਾ :** ਜੇਕਰ ਤੂੰ (ਆਪੁ) ਆਪਣੇ ਦੇਹ ਅਧਿਆਸ ਨੂੰ (ਪਛਾੜਹਿ) ਪਟਕਾ ਦੇਵੇਂ ਭਾਵ ਨਾਸ਼ ਕਰ ਦੇਵੇਂ ਤਾਂ ਫਿਰ (ਧਰਤੀ) ਭੂਮਾ ਰੂਪ ਬ੍ਰਹਮ ਹਰ ਵਕਤ ਤੇਰੇ ਨਾਲ ਹੀ ਹੈ।

**ਗਾਵਨਿ ਗੋਪੀਆ; ਗਾਵਨਿ ਕਾਨ੍ ॥**

ਹੇ ਭਾਈ! ਤੇਰੇ ਸਰੂਪ ਨੂੰ ਤਾਂ ਗੋਪੀਆਂ ਵੀ (ਗਾਵਨਿ) ਗਾਉਂਦੀਆਂ ਹਨ ਤੇ (ਕਾਨ੍) ਕ੍ਰਿਸ਼ਨ ਆਦਿਕ ਅਵਤਾਰ ਵੀ (ਗਾਵਨਿ) ਗਾਉਂਦੇ ਹਨ।

**ਅਥਵਾ :** ਤੇਰੇ ਸਰੂਪ ਨੂੰ (ਗੋਪੀਆ) ਇੰਦਰੀਆਂ ਵੀ (ਗਾਵਨਿ) ਗਾਉਂਦੀਆਂ ਹਨ ਅਤੇ (ਕਾਨ੍) ਅੰਤਹਕਰਣ ਆਦਿਕ ਵੀ (ਗਾਵਨਿ) ਗਾਉਂਦੇ ਹਨ।

ਗੀਤਾ ਵਿਚ ਸ਼੍ਰੀ ਕ੍ਰਿਸ਼ਨ ਅਰਜਨ ਨੂੰ ਕਹਿੰਦੇ ਹਨ ਕਿ ਹੇ ਅਰਜਨ! ਮੈਂ ਵੀ ਉਸ ਸਰੂਪ ਨੂੰ ਰਸਨਾ ਕਰਕੇ, ਸ਼ਕਤੀ ਬਿਰਤੀ ਕਰਕੇ ਕਥਨ ਨਹੀਂ ਕਰ ਸਕਦਾ। ਇਉਂ ਤੇਰੇ ਸਰੂਪ ਨੂੰ ਨੇਤ-ਨੇਤ ਕਹਿ ਕੇ ਗੋਪੀਆਂ ਤੇ ਕਾਨ ਆਦਿਕ ਸਾਰੇ ਹੀ ਗਾਉਂਦੇ ਹਨ।

**ਗਾਵਨਿ; ਸੀਤਾ ਰਾਜੇ ਰਾਮ ॥**

ਫਿਰ ਸੀਤਾ ਤੇ ਰਾਮ ਚੰਦਰ ਆਦਿਕ ਵੀ ਤੇਰੇ ਸਰੂਪ ਨੂੰ (ਗਾਵਨਿ) ਗਾਉਂਦੇ ਹਨ।

**ਅਥਵਾ :** ਜਿਨ੍ਹਾਂ ਨੂੰ ਰਮੇ ਹੋਏ (ਰਾਜੇ) ਪ੍ਰਕਾਸ਼ ਸਰੂਪ (ਰਾਮ) ਪ੍ਰਮੇਸਰ ਦੀ ਪ੍ਰਾਪਤੀ ਕਰਕੇ (ਸੀਤਾ) ਸੀਤਲਤਾ ਪ੍ਰਾਪਤ ਹੋਈ ਹੈ, ਉਹ ਵੀ ਤੇਰੇ ਸਰੂਪ ਨੂੰ (ਗਾਵਨਿ) ਗਾਉਂਦੇ ਹਨ।

**ਅਥਵਾ :** ਜਿਨ੍ਹਾਂ ਦਾ ਚਿੱਤ (ਰਾਜੇ) ਪ੍ਰਕਾਸ਼ ਸਰੂਪ (ਰਾਮ) ਰਮੇ ਹੋਏ ਪ੍ਰਮੇਸਰ ਵਿਚ ਵਿਚਾਰ ਰੂਪ ਸੂਈ ਤੇ ਪ੍ਰੇਮ ਰੂਪ ਧਾਗੇ ਨਾਲ ਸੀਤਾ ਹੋਇਆ ਹੈ, ਉਹ ਵੀ ਤੇਰੇ ਸਰੂਪ ਨੂੰ ਗਾਉਂਦੇ ਹਨ।

**ਨਿਰਭਉ ਨਿਰੰਕਾਰੁ; ਸਚੁ ਨਾਮੁ ॥**

ਫਿਰ ਤੇਰਾ ਸਰੂਪ (ਨਿਰਭਉ) ਜੰਮਣ-ਮਰਨ ਦੇ ਭੈ ਤੋਂ ਰਹਿਤ ਤੇ (ਨਿਰੰਕਾਰੁ) ਮਾਇਕੀ ਆਕਾਰਾਂ ਤੋਂ ਵੀ ਰਹਿਤ ਹੈ ਅਤੇ ਤੇਰਾ ਸਰੂਪ ਲਖਣਾ ਵਾਲਾ (ਸਚੁ ਨਾਮੁ) ਸਤਿਨਾਮ ਵੀ ਸੱਚਾ ਹੈ।

**ਜਾ ਕਾ ਕੀਆ; ਸਗਲ ਜਹਾਨੁ ॥**

ਹੇ ਭਾਈ ! (ਜਾ) ਜਿਸ ਵਾਹਿਗੁਰੂ ਪ੍ਰਮੇਸਰ (ਕਾ) ਦਾ ਇਹ (ਸਗਲ) ਸਾਰਾ (ਜਹਾਨੁ) ਸੰਸਾਰ ਪੈਦਾ (ਕੀਆ) ਕੀਤਾ ਹੋਇਆ ਹੈ, ਇਹ ਉਸ ਦੇ ਵਿਚ ਹੀ ਕਲਪਿਤ ਰੂਪ ਕਰਕੇ ਇਸਥਿਤ ਹੋਇਆ ਹੈ।

**ਸੇਵਕ ਸੇਵਹਿ; ਕਰਮਿ ਚੜਾਉ ॥**

ਜੋ ਸੇਵਕ ਮਾਣ-ਅਭਿਮਾਨ ਤੋਂ ਰਹਿਤ ਹੋ ਕੇ (ਸੇਵਹਿ) ਸੇਵਾ ਕਰਦੇ ਹਨ, ਸਤਿਗੁਰੂ ਸਾਹਿਬ ਜੀ (ਕਰਮਿ) ਕਿਰਪਾ ਦ੍ਰਿਸ਼ਟੀ ਕਰਕੇ ਉਹਨਾਂ ਦੀ ਚਿੱਤ ਦੀ ਬਿਰਤੀ ਨੂੰ ਸਰੂਪ ਦੇ ਗਿਆਨ ਵਿਚ (ਚੜਾਉ) ਚੜ੍ਹਾ ਦਿੰਦੇ ਹਨ।

**ਭਿੰਨੀ ਰੈਣਿ; ਜਿਨ੍ਾ ਮਨਿ ਚਾਉ ॥**

ਜਿੰਨ੍ਹਾਂ ਦੇ ਮਨ ਵਿਚ ਪ੍ਰਮੇਸਰ ਦੀ ਪ੍ਰਾਪਤੀ ਦਾ (ਚਾਉ) ਉਤਸ਼ਾਹ ਹੈ ਉਹਨਾਂ ਦੀ ਅਵਸਥਾ ਰੂਪ (ਰੈਣਿ) ਰਾਤ (ਭਿੰਨੀ) ਭਿੱਜੀ **ਵਾ:** ਸਨਿਗਧ ਹੋਈ ਹੈ। ਭਾਵ ਉਹਨਾਂ ਦੀ ਉਮਰ ਰੂਪ ਰਾਤ ਵਿਚ ਵੈਰਾਗ ਰੂਪ ਚੰਦਰਮਾ ਚੜ੍ਹਿਆ ਹੋਇਆ ਹੈ ਅਤੇ ਸ਼ੁਭ ਗੁਣਾਂ ਰੂਪ ਤਾਰੇ ਚਮਕ ਰਹੇ ਹਨ।

**ਪ੍ਰਸ਼ਨ :** ਮਹਾਰਾਜ ! ਸਿੱਖ ਕੌਣ ਹੈ?

**ਸਿਖੀ ਸਿਖਿਆ; ਗੁਰ ਵੀਚਾਰਿ ॥**

**ਉੱਤਰ :** ਜਿੰਨ੍ਹਾਂ ਨੇ (ਗੁਰ) ਸਤਿਗੁਰੂ ਸਾਹਿਬ ਜੀ ਦੀ ਵਿਚਾਰ ਨੂੰ (ਸਿਖਿਆ) ਸਿੱਖ ਕੇ ਸਿੱਖੀ ਧਾਰਨ ਕੀਤੀ ਹੈ, ਉਹ ਸਿੱਖ ਹਨ।

**ਅਥਵਾ :** ਜਿੰਨ੍ਹਾਂ ਨੇ (ਗੁਰ) ਸਤਿਗੁਰੂ ਸਾਹਿਬ ਜੀ ਦੀ ਵਿਚਾਰ ਨੂੰ ਸਿੱਖਿਆ ਹੈ, ਉਹ ਸਿੱਖੀ ਵਾਲੇ ਸਿੱਖ ਹਨ।

**ਅਥਵਾ :** ਜਿੰਨ੍ਹਾਂ ਨੇ ਸਿੱਖਿਆ ਨੂੰ (ਸਿਖੀ) ਸਿੱਖਿਆ ਹੈ, ਉਹਨਾਂ ਨੂੰ ਅਪ੍ਰੋਖ ਗਿਆਨ ਵਾਲੀ (ਗੁਰ) ਵੱਡੀ ਵਿਚਾਰ ਪ੍ਰਾਪਤ ਹੋਈ ਹੈ।

**ਨਦਰੀ ਕਰਮਿ; ਲਘਾਏ ਪਾਰਿ ॥**

ਹੇ ਭਾਈ ! ਜੋ (ਨਦਰੀ) ਗਿਆਨ ਦ੍ਰਿਸ਼ਟੀ ਵਾਲੇ ਸਤਿਗੁਰੂ ਸਾਹਿਬ ਜੀ ਹਨ, ਉਹ ਨਿਸ਼ਕਾਮ ਕਰਮਾਂ ਨੂੰ ਕਰਨ ਵਾਲੇ (ਕਰਮਿ) ਅਧਿਕਾਰੀ ਉੱਤੇ (ਕਰਮਿ) ਕਿਰਪਾ ਦ੍ਰਿਸ਼ਟੀ ਕਰਕੇ ਉਸ ਨੂੰ ਸੰਸਾਰ ਸਮੁੰਦਰ ਤੋਂ ਪਾਰ (ਲਘਾਏ) ਲੰਘਾ ਦਿੰਦੇ ਹਨ ਭਾਵ ਮੁਕਤੀ ਰੂਪ ਕਿਨਾਰੇ 'ਤੇ ਪਹੁੰਚਾ ਦਿੰਦੇ ਹਨ।

ਜਿਹੜੇ ਲੋਕ ਗੁਰਮਤਿ ਨੂੰ ਧਾਰਨ ਨਹੀਂ ਕਰਦੇ, ਉਨ੍ਹਾਂ ਦੀ ਹਾਲਤ ਦੱਸਦੇ ਹਨ।

**ਕੋਲੂ ਚਰਖਾ; ਚਕੀ ਚਕੁ ॥**

(ਕੋਲੂ) ਜਿਵੇਂ ਕੋਹਲੂ ਦੇ ਦੁਆਲੇ ਬੈਲ ਤੁਰੇ ਫਿਰਦੇ ਹਨ, ਇਸੇ ਪ੍ਰਕਾਰ ਬੈਲ ਦੀ ਨਿਆਈਂ ਕਾਮੀ ਪੁਰਖ ਇਸਤਰੀ ਤੇ ਪੁੱਤਰ ਰੂਪ ਕੋਹਲੂ ਦੇ ਦੁਆਲੇ ਮੋਹ ਵਿਚ ਤੁਰੇ ਫਿਰਦੇ ਹਨ। **ਵਾ:** ਬੈਲ ਦੀ ਨਿਆਈਂ ਕਾਮੀ ਪੁਰਖ ਇਸਤਰੀ ਰੂਪ ਕੋਹਲੂ ਦੇ ਦੁਆਲੇ ਭਾਵ ਪਿੱਛੇ-ਪਿੱਛੇ ਤੁਰੇ ਫਿਰਦੇ ਹਨ।

(ਚਰਖਾ) ਜੋ ਈਰਖਾਲੂ ਤੇ ਕ੍ਰੋਧੀ ਪੁਰਖ ਹਨ, ਉਹ ਚਰਖੇ ਦੀ ਨਿਆਈਂ ਚੌਰਾਸੀ ਲੱਖ ਜੂਨਾਂ ਵਿਚ ਘੁੰਮਦੇ ਫਿਰਦੇ ਹਨ।

(ਚਕੀ) ਜਿਸ ਪ੍ਰਕਾਰ ਚੱਕੀ ਵਿਚ ਦਾਣੇ ਪੀਸੇ ਜਾਂਦੇ ਹਨ, ਇਸੇ ਪ੍ਰਕਾਰ ਜੋ ਗੁਰਮਤਿ ਤੋਂ ਹੀਣੇ ਪੁਰਖ ਹਨ। ਉਹ ਦਾਣਿਆਂ ਦੀ ਨਿਆਈਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀ ਚੱਕੀ ਵਿਚ ਪੀਸੇ ਜਾਂਦੇ ਹਨ। **ਵਾ:** ਹੰਕਾਰੀ ਪੁਰਸ਼ ਚੱਕੀ ਦੀ ਨਿਆਈਂ ਹਰ ਇਕ ਉੱਤੇ ਦਬਾਅ ਪਾਉਂਦੇ ਹਨ। (ਚਕੁ) ਫਿਰ ਘੁਮਿਆਰ ਦੇ ਚੱਕ ਦੀ ਨਿਆਈਂ ਲੋਭੀ ਪੁਰਖ ਲੋਭ ਰੂਪ ਚੱਕ ਦੇ ਵਿਚ ਹੀ ਭਾਉਂਦੇ ਰਹਿੰਦੇ ਹਨ।

**ਥਲ ਵਾਰੋਲੇ; ਬਹੁਤੁ ਅਨੰਤੁ ॥**

ਜੋ (ਥਲ) ਮਾਰੂਥਲਾਂ ਦੀ ਨਿਆਈਂ ਨਿਸ਼ਰਧਕ ਪੁਰਖ ਹਨ, ਉਹ (ਵਾਰੋਲੇ) ਵਾਉ-ਵਰੋਲਿਆਂ ਤੇ ਭੂਤਾਂ ਦੀ ਨਿਆਈਂ ਨਾਸਤਿਕ ਹੋ ਕੇ (ਅਨੰਤੁ) ਅੰਤ ਤੋਂ ਰਹਿਤ ਬਹੁਤੀਆਂ ਜੂਨਾਂ ਵਿਚ ਭਰਮਦੇ ਫਿਰਦੇ ਹਨ।

**ਲਾਟੂ ਮਾਧਾਣੀਆ; ਅਨਗਾਹ ॥**

(ਲਾਟੂ) ਜੋ ਭਰਮੀ ਤੇ ਕਪਟੀ ਪੁਰਖ ਹਨ, ਉਹ ਹਰ ਵਕਤ ਲਾਟੂ ਦੀ ਨਿਆਈਂ ਭਰਮ ਵਿਚ ਹੀ ਘੁੰਮਦੇ ਰਹਿੰਦੇ ਹਨ। (ਮਾਧਾਣੀਆ) ਪਾਪੀ ਪੁਰਖਾਂ ਨੂੰ ਮਾਧਾਣੀਆਂ ਦੀ ਨਿਆਈਂ ਨਰਕ ਵਿਚ ਪਾ ਕੇ ਰੱਖਿਆ ਜਾਂਦਾ ਹੈ।

**ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥**

**ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ ॥** *(ਅੰਗ: ੧੪੨੫)*

(ਅਨਗਾਹ) ਫਿਰ ਜਿਵੇਂ (ਅਨ) ਅੰਨ ਨੂੰ (ਗਾਹ) ਗਾਹੁਣ ਵਾਲੇ ਫਲੇ ਬੈਲਾਂ ਸਮੇਤ ਤੁਰੇ ਫਿਰਦੇ ਹਨ। ਇਸੇ ਪ੍ਰਕਾਰ (ਅਨ) ਦ੍ਵੈਤ ਨੂੰ (ਗਾਹ) ਗ੍ਰਹਿਣ ਕਰਨ ਵਾਲੇ ਦ੍ਵੈਤਵਾਦੀ ਭਾਵ ਦ੍ਵੈਤ ਦੇ ਦਬਾਏ ਹੋਏ ਪੁਰਖ ਫਲ੍ਹਿਆਂ ਨਾਲ ਚੱਲਣ ਵਾਲੇ ਬੈਲਾਂ ਦੀ ਨਿਆਈਂ ਭਰਮਦੇ ਹੀ ਰਹਿੰਦੇ ਹਨ।

**ਪੰਖੀ ਭਉਦੀਆ; ਲੈਨਿ ਨ ਸਾਹ ॥**

ਜੋ ਪੰਛੀ ਦੀ ਨਿਆਈਂ ਸਕਾਮ ਕਰਮਾਂ ਨੂੰ ਕਰਨ ਵਾਲੇ ਪੁਰਖ ਹਨ, ਉਹ ਆਪਣੇ ਬਿਧ ਤੇ ਨਿਖੇਧ ਰੂਪ ਖੰਭਾਂ ਨਾਲ ਕਦੇ ਸਵਰਗ ਵਿਚ ਤੇ ਕਦੇ ਨਰਕ ਵਿਚ, ਕਦੇ ਕਿਸੇ ਜੂਨ ਵਿਚ ਤੇ ਕਦੇ ਕਿਸੇ ਜੂਨ ਵਿਚ ਉੱਡਣ ਰੂਪ ਭਰਮਦੇ ਹੀ ਰਹਿੰਦੇ ਹਨ। ਇਉਂ ਉਹ ਅਨੇਕਾਂ ਜੂਨਾਂ ਵਿਚ ਭਰਮਦੇ ਹੋਏ ਸਾਹ ਤੱਕ ਨਹੀਂ ਲੈਂਦੇ ਹਨ।

**ਸੂਐ ਚਾੜਿ; ਭਵਾਈਅਹਿ ਜੰਤ ॥**

ਜਿਸ ਪ੍ਰਕਾਰ ਸੂਆ ਦੇਵੀ 'ਤੇ ਜੀਵ ਜਾਂ ਸੂਏ 'ਤੇ ਟਿੱਡੇ ਆਦਿਕ ਜੰਤਾਂ ਨੂੰ ਚਾੜ੍ਹ ਕੇ ਭਵਾਇਆ ਜਾਂਦਾ ਹੈ। ਇਸੇ ਪ੍ਰਕਾਰ, ਗੁਰਮਤ ਤੋਂ ਹੀਣੇ (ਜੰਤ) ਜੀਵਾਂ ਨੂੰ ਮਾਤਾ ਦੇ ਗਰਭ ਰੂਪ (ਸੂਐ) ਸੂਏ ਵਿਚ ਚਾੜ੍ਹ ਕੇ (ਭਵਾਈਅਹਿ) ਭਰਮਾਇਆ ਜਾਂਦਾ ਹੈ।

**ਨਾਨਕ, ਭਉਦਿਆ; ਗਣਤ ਨ ਅੰਤ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇਕਰ ਇਉਂ ਜੂਨਾਂ ਵਿਚ (ਭਉਦਿਆ) ਘੁੰਮਣ ਵਾਲਿਆਂ ਦੀ ਗਿਣਤੀ ਕਰੀਏ, ਤਾਂ ਉਹਨਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ।

**ਬੰਧਨ ਬੰਧਿ; ਭਵਾਏ ਸੋਇ ॥**

ਜੋ ਪੁਰਖ ਦ੍ਵੈਤ ਦੇ ਬੰਧਨਾਂ ਵਿਚ, ਕਰਤਾ-ਭੋਗਤਾ ਪੁਣੇ ਦੇ ਬੰਧਨਾਂ ਵਿਚ (ਬੰਧਿ) ਬੱਧੇ ਹੋਏ ਹਨ। (ਸੋਇ) ਉਹ ਪੁਰਖ ਹੰਗਤਾ-ਮਮਤਾ ਦੇ ਬੰਧਨਾਂ ਵਿਚ (ਬੰਧਿ) ਬੰਨ੍ਹ ਕਰਕੇ ਜੂਨਾਂ ਵਿਚ ਭਵਾਏ ਜਾਂਦੇ ਹਨ।

**ਪਇਐ ਕਿਰਤਿ; ਨਚੈ ਸਭੁ ਕੋਇ ॥**

ਜੋ ਜੀਵ ਨੇ ਉੱਤਮ, ਮੱਧਮ, ਕਨਿਸ਼ਟ, ਬਿਧ-ਨਿਖੇਧ, ਸ਼ੁੱਭ-ਅਸ਼ੁਭ (ਕਿਰਤਿ) ਕਰਮ ਕੀਤੇ ਹਨ। ਉਹ ਸਾਰੇ ਉਸ ਦੇ ਮੱਥੇ 'ਤੇ (ਪਇਐ) ਪੈ ਗਏ ਹਨ ਤੇ ਉਹਨਾਂ ਕਰਮਾਂ ਦੇ ਅਨੁਸਾਰ ਹੀ ਸਭ (ਕੋਇ) ਕੋਈ ਜੂਨਾਂ ਵਿਚ ਆਉਣ-ਜਾਣ ਰੂਪ (ਨਚੈ) ਨੱਚਦੇ-ਫਿਰਦੇ ਹਨ।

**ਉਪਰੋਕਤ ਦੋ ਪੰਕਤੀਆਂ ਦੇ ਅੰਨਵੈ ਰੀਤੀ ਅਨੁਸਾਰ ਅਰਥ:**

**ਬੰਧਨ ਬੰਧਿ; ਭਵਾਏ ਸੋਇ ॥ ਪਇਐ ਕਿਰਤਿ; ਨਚੈ ਸਭੁ ਕੋਇ ॥**

ਜੀਵਾਂ ਦੇ ਪੂਰਬਲੇ ਕੀਤੇ ਹੋਏ ਕਰਮਾਂ ਅਨੁਸਾਰ ਹੀ ਉਹਨਾਂ ਦੀ ਕਿਰਤ ਪਈ ਹੈ ਤੇ ਉਸ ਕਿਰਤ ਅਨੁਸਾਰ ਹੀ (ਸੋਇ) ਉਹ ਜੀਵ ਬੰਧਨਾਂ ਦੇ ਬੱਧੇ ਹੋਏ ਭਰਮਦੇ ਫਿਰਦੇ ਹਨ। ਜਿਵੇਂ ਕਈਆਂ ਨੇ ਆਪਣੇ ਪੈਰਾਂ ਵਿਚ

ਜੁੱਤੀ ਪਾਉਣੀ ਛੱਡੀ ਹੋਈ ਹੈ, ਅਸਲ ਵਿਚ ਉਹ ਪਿਛਲੇ ਜਨਮ ਵਿਚ ਜੁੱਤੀਆਂ ਚੁੱਕਦੇ ਰਹੇ ਹੋਣਗੇ। ਜਿਸ ਕਰਕੇ ਉਹਨਾਂ ਨੂੰ ਹੁਣ ਇਹ ਡੰਨ ਮਿਲ ਰਿਹਾ ਹੈ। ਇਉਂ ਸਭ (ਕੋਇ) ਕੋਈ ਆਪਣੇ ਕਰਮਾਂ ਦੇ ਵੱਸ ਹੋ ਕੇ (ਨਚੈ) ਨੱਚਦੇ ਫਿਰਦੇ ਹਨ।

**ਨਚਿ ਨਚਿ ਹਸਹਿ; ਚਲਹਿ ਸੇ ਰੋਇ ॥**

ਜਿਹੜੇ ਜੂਨਾਂ ਵਿਚ (ਨਚਿ) ਨ੍ਰਿਤਕਾਰੀ ਭਾਵ ਨਿਰਨੇ ਕਰਨ ਰੂਪ (ਨਚਿ) ਨੱਚਦੇ ਹਨ ਕਿ ਮੇਰੀ ਜੂਨ ਚੰਗੀ ਹੈ, ਫਲਾਣੀ ਜੂਨ ਮਾੜੀ ਹੈ **ਵਾ:** ਜੋ ਪਦਾਰਥਾਂ ਦੀ ਪ੍ਰਾਪਤੀ ਤੋਂ (ਨਚਿ) ਨਿਰਣੇ ਕਰਨ ਰੂਪ (ਨਚਿ) ਨੱਚ ਕੇ (ਹਸਹਿ) ਹੱਸਦੇ ਹਨ ਕਿ ਮੈਨੂੰ ਇਤਨੇ ਸਾਰੇ ਪਦਾਰਥ ਪ੍ਰਾਪਤ ਹੋਏ ਹਨ। ਪਰ ਅਖ਼ੀਰ ਨੂੰ ਇਹਨਾਂ ਪਦਾਰਥਾਂ ਦੇ ਵਿਛੜਨੇ ਕਰਕੇ (ਸੇ) ਉਹ ਪੁਰਖ (ਰੋਇ) ਰੋਂਦੇ ਹੋਏ ਇਥੋਂ (ਚਲਹਿ) ਚਲੇ ਜਾਂਦੇ ਹਨ।

**ਅਥਵਾ :** ਜੋ ਦੂਸਰਿਆਂ ਦੀ (ਨਚਿ) ਨ੍ਰਿਤਕਾਰੀ ਦੇ (ਨਚਿ) ਨਿਰਣੇ ਕਰਕੇ (ਹਸਹਿ) ਹੱਸਦੇ ਹਨ **ਵਾ:** ਜੋ ਜੂਨਾਂ ਦੇ ਵਿਸ਼ਿਆਂ ਵਿਚ ਨੱਚ-ਨੱਚ ਕੇ (ਹਸਹਿ) ਹੱਸਦੇ ਹਨ, (ਸੇ) ਉਹ ਸਾਰੇ ਅੰਤ ਨੂੰ ਇਥੋਂ (ਰੋਇ) ਰੋ ਕੇ ਪਰਲੋਕ ਨੂੰ (ਚਲਹਿ) ਚਲਦੇ ਹਨ, ਕੂਚ ਕਰਦੇ ਹਨ।

**ਉਡਿ ਨ ਜਾਹੀ; ਸਿਧ ਨ ਹੋਹਿ ॥**

ਫਿਰ ਉਹਨਾਂ ਦੇ ਪੰਛੀਆਂ ਦੀ ਨਿਆਈਂ ਵਿਵੇਕ-ਵੈਰਾਗ ਰੂਪ ਖੰਭ ਤਾਂ (ਨ) ਨਹੀਂ ਹਨ, ਜਿਹੜੇ ਉਹ ਬ੍ਰਹਮ ਲੋਕ ਨੂੰ, ਸਵਰਗ ਨੂੰ ਉੱਡ ਕੇ (ਜਾਹੀ) ਚਲੇ ਜਾਣਗੇ ਤੇ ਨਾ ਹੀ ਉਹ (ਸਿਧ) ਮੁਕਤ (ਹੋਹਿ) ਹੋ ਸਕਦੇ ਹਨ।

**ਨਚਣੁ ਕੁਦਣੁ; ਮਨ ਕਾ ਚਾਉ ॥**

ਜੋ ਜੀਵਾਂ ਦਾ ਸਾਸਤਰਾਂ ਦੇ (ਨਚਣੁ) ਨਿਰਣੇ ਕਰਕੇ ਕੁੱਦਣਾ ਹੈ ਕਿ ਅਸੀਂ ਸਕਾਮ ਕਰਮਾਂ ਦੇ ਬਲ ਕਰਕੇ ਸਵਰਗ ਵਿਚ ਜਾ ਰਹਾਂਗੇ, ਇਹ ਉਹਨਾਂ ਜੀਵਾਂ ਦੇ ਮਨ (ਕਾ) ਦਾ (ਚਾਉ) ਉਤਸ਼ਾਹ ਹੀ ਹੈ।

**ਅਥਵਾ :** ਜਿੰਨ੍ਹਾਂ ਨੇ ਦੇਹ ਅਭਿਮਾਨ ਤੋਂ ਕੁੱਦ ਕੇ ਮਨ ਦੇ ਚਾਅ ਨਾਲ ਸਰੂਪ ਦਾ (ਨਚਣੁ) ਨਿਰਣਾ ਕੀਤਾ ਹੈ, ਉਹ ਸ੍ਰੇਸ਼ਟ ਪੁਰਖ ਹਨ।

**ਨਾਨਕ, ਜਿਨ੍ ਮਨਿ ਭਉ; ਤਿਨ੍ਾ ਮਨਿ ਭਾਉ ॥੨॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿੰਨ੍ਹਾਂ ਦੇ ਮਨ ਵਿਚ ਸਤਿਗੁਰਾਂ ਦਾ (ਭਉ) ਭੈ ਹੈ, (ਤਿਨ੍ਾ) ਉਹਨਾਂ ਦੇ ਮਨ ਵਿਚ ਹੀ ਪ੍ਰਮੇਸਰ ਦੀ ਪ੍ਰਾਪਤ ਦਾ (ਭਾਉ) ਪ੍ਰੇਮ ਹੈ।

## ਪਉੜੀ ॥

## ਨਾਉ ਤੇਰਾ ਨਿਰੰਕਾਰੁ ਹੈ; ਨਾਇ ਲਇਐ ਨਰਕਿ ਨ ਜਾਈਐ ॥

ਹੇ ਪ੍ਰਮੇਸਰ ! ਤੇਰਾ (ਨਾਉ) ਨਾਮ (ਨਿਰੰਕਾਰੁ) ਮਾਇਕੀ ਆਕਾਰਾਂ ਤੋਂ ਰਹਿਤ ਹੈ, ਜੇਕਰ ਤੇਰਾ (ਨਾਇ) ਨਾਮ (ਲਇਐ) ਲੈ ਲਈਏ ਤਾਂ ਨਰਕ ਵਿਚ ਨਹੀਂ (ਜਾਈਐ) ਜਾਈਦਾ।

**ਅਥਵਾ :** ਹੇ ਜੀਵ ! ਨਿਰੰਕਾਰ ਦਾ (ਨਾਉ) ਨਾਮ ਹੀ ਤੇਰਾ ਉਧਾਰ ਕਰਨ ਵਾਲਾ ਹੈ, ਜੇਕਰ ਨਿਰੰਕਾਰ ਦੇ (ਨਾਇ) ਨਾਮ ਨੂੰ (ਲਇਐ) ਲੈਣਾ ਕਰੀਏ ਤਾਂ ਫਿਰ ਨਰਕਾਂ ਵਿਚ ਨਹੀਂ (ਜਾਈਐ) ਜਾਈਦਾ।

## ਜੀਉ ਪਿੰਡੁ ਸਭੁ ਤਿਸ ਦਾ; ਦੇ ਖਾਜੈ, ਆਖਿ ਗਵਾਈਐ ॥

ਜੋ (ਜੀਉ) ਸੂਖਮ ਤੇ (ਪਿੰਡੁ) ਸਥੂਲ ਸਰੀਰ ਹੈ, ਇਹ ਸਭ (ਤਿਸ) ਉਸ ਵਾਹਿਗੁਰੂ ਦਾ ਹੀ ਦਿੱਤਾ ਹੋਇਆ ਹੈ ਤੇ ਉਸ ਵਾਹਿਗੁਰੂ ਦਾ ਹੀ (ਦੇ) ਦਿੱਤਾ ਹੋਇਆ ਸਾਰੇ (ਖਾਜੈ) ਖਾਂਦੇ ਹਨ। ਜਿਹੜੇ ਕਹਿੰਦੇ ਹਨ ਕਿ

ਵਾਹਿਗੁਰੂ ਨੇ ਸਾਨੂੰ ਕੀ ਦਿੱਤਾ ਹੈ, ਅਸੀਂ ਤਾਂ ਆਪ ਮਿਹਨਤ ਕਰਕੇ ਖਾਂਦੇ ਹਾਂ। ਉਹ ਤਾਂ ਮੂੰਹੋਂ ਆਖ ਕੇ (ਗਵਾਈਐ) ਗਵਾ ਹੀ ਲੈਂਦੇ ਹਨ। ਭਾਵ ਇਹ ਉਹਨਾਂ ਦੇ ਅੰਦਰ ਅਕਿਰਤਘਨਤਾਈ ਦਾ ਦੋਸ਼ ਹੈ। **ਵਾ**: ਅਸੀਂ ਸਾਰੇ ਵਾਹਿਗੁਰੂ ਦੇ (ਦੇ) ਦਿੱਤੇ ਹੋਏ ਪਦਾਰਥ ਹੀ (ਖਾਜੈ) ਖਾਂਦੇ ਹਾਂ। ਪਰ ਉਸ ਦੇ (ਆਖਿ) ਆਖਣ ਵਲੋਂ ਆਪਣਾ ਜੀਵਨ ਵਿਅਰਥ ਹੀ (ਗਵਾਈਐ) ਗਵਾਈ ਜਾ ਰਹੇ ਹਾਂ। ਭਾਵ ਅਸੀਂ ਪ੍ਰਮੇਸਰ ਦਾ ਦਿੱਤਾ ਹੋਇਆ ਖਾਂਦੇ ਤਾਂ ਜ਼ਰੂਰ ਹਾਂ ਪਰ ਉਸ ਨੂੰ ਕਦੇ ਚੇਤੇ ਨਹੀਂ ਕਰਦੇ।

**ਪ੍ਰਸ਼ਨ :** ਮਹਾਰਾਜ ਫਿਰ ਸਾਨੂੰ ਕਿਹੜਾ ਸੁਭਾਅ ਧਾਰਨ ਕਰਨਾ ਚਾਹੀਦਾ ਹੈ?

**ਉੱਤਰ :** **ਅਥਵਾ** : ਹੇ ਭਾਈ ! ਜੋ (ਜੀਉ) ਸੂਖਮ ਤੇ (ਪਿੰਡੁ) ਸਥੂਲ ਸਰੀਰ ਹੈ, ਇਹ ਸਭ (ਤਿਸ) ਉਸ ਵਾਹਿਗੁਰੂ ਦਾ ਹੀ ਸਮਝਣਾ ਕਰੀਏ,

**ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥**
**ਪ੍ਰਭ ਕੀ ਆਗਿਆ ਮਾਨੈ ਮਾਥੈ ॥** *(ਅੰਗ : ੨੬੮)*

ਭਾਵ ਸੂਖਮ ਤੇ ਸਥੂਲ ਸਰੀਰ ਦੇ ਅਭਿਮਾਨ ਤੋਂ ਹੰਗਤਾਂ ਤੋਂ ਰਹਿਤ ਹੋਣਾ ਚਾਹੀਦਾ ਹੈ। ਫਿਰ ਧਰਮ ਦੀ ਕਿਰਤ ਕਰਕੇ ਪਹਿਲਾਂ ਵਾਹਿਗੁਰੂ ਦੇ ਨਾਮ 'ਤੇ (ਦੇ) ਦੇਈਏ ਤੇ ਬਾਅਦ ਵਿਚ ਆਪ (ਖਾਜੈ) ਖਾਈਏ, ਭਾਵ ਵੰਡ ਕੇ ਖਾਣਾ ਚਾਹੀਦਾ ਹੈ ਅਤੇ ਜੋ ਹੰਕਾਰ ਨਾਲ (ਆਖਿ) ਆਖਣਾ ਹੈ ਕਿ ਮੈਂ ਇੰਨੀ ਸੰਗਤ ਨੂੰ ਪ੍ਰਸ਼ਾਦਾ ਛਕਾਇਆ, ਮੈਂ ਇੰਨਾਂ ਪੁੰਨ-ਦਾਨ ਕੀਤਾ ਹੈ, ਇਹ (ਗਵਾਈਐ) ਗਵਾ ਦੇਈਏ, ਮਿਟਾ ਦੇਈਏ ਭਾਵ ਜਨਾਉਣਾ ਨਾ ਕਰੀਏ। **ਵਾ**: ਜੋ (ਆਖਿ) ਕਹਿਣਾ ਹੈ ਕਿ ਵਾਹਿਗੁਰੂ ਨੇ ਮੈਨੂੰ ਕੁਝ ਨਹੀਂ ਦਿੱਤਾ, ਇਹ ਵੀ (ਗਵਾਈਐ) ਗਵਾ ਦੇਈਏ **ਵਾ**: ਜੋ ਹੰਕਾਰ ਨਾਲ (ਆਖਿ) ਕਹਿਣਾ ਹੈ ਕਿ ਮੈਂ ਇੰਨਾਂ ਪੁੰਨ-ਦਾਨ ਕੀਤਾ ਹੈ, ਇਹ ਕਹਿ ਕੇ ਤਾਂ ਆਪ ਦੇ ਪੁੰਨ ਨੂੰ ਹੀ (ਗਵਾਈਐ) ਗਵਾ ਲੈਣਾ ਹੈ।

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥** *(ਅੰਗ: ੧੪੨੮)*

## ਜੇ ਲੋੜਹਿ ਚੰਗਾ ਆਪਣਾ; ਕਰਿ ਪੁੰਨਹੁ, ਨੀਚੁ ਸਦਾਈਐ ॥

ਹੇ ਭਾਈ ! ਜੇਕਰ ਤੂੰ ਆਪਣਾ ਚੰਗਾ (ਲੋੜਹਿ) ਲੋੜਦਾ ਹੈਂ ਭਾਵ ਭਲਾ ਚਾਹੁੰਦਾ ਹੈ ਤਾਂ (ਪੁੰਨਹੁ) ਪੁੰਨ ਕਰਮ **ਵਾ**: ਪਵਿੱਤਰ **ਵਾ**: ਭਲੇ ਕਰਮ (ਕਰਿ) ਕਰਕੇ ਵੀ ਆਪਣੇ-ਆਪ ਨੂੰ (ਨੀਚੁ) ਨੀਵਾਂ (ਸਦਾਈਐ) ਸਦਾਉਣਾ ਕਰ ਭਾਵ ਹੰਕਾਰ ਨਾ ਕਰੀਏ ਕਿ ਮੈਂ ਇੰਨ੍ਹਾਂ ਪੁੰਨ ਕੀਤਾ ਹੈ, ਸਗੋਂ ਇਹ ਕਹੀਏ ਕਿ ਇਹ ਸਭ ਕੁਝ ਤਾਂ ਵਾਹਿਗੁਰੂ ਦਾ ਹੀ ਹੈ।

## ਜੇ ਜਰਵਾਣਾ ਪਰਹਰੈ; ਜਰੁ ਵੇਸ ਕਰੇਦੀ ਆਈਐ ॥

(ਜੇ) ਜੇਕਰ ਹੰਕਾਰ ਨਾਲ ਕਹੋਗੇ ਕਿ ਅਸੀਂ ਤਾਂ ਝੋਟੇ ਉੱਤੇ ਅਸਵਾਰ ਹੋਣ ਵਾਲੇ (ਜਰਵਾਣਾ) ਜਮਦੂਤ ਨੂੰ **ਵਾ**: ਬਲਵਾਨ ਕਾਲ ਨੂੰ (ਪਰਹਰੈ) ਦੂਰ ਕਰ ਦਿਆਂਗੇ ਭਾਵ ਨੇੜੇ ਨਹੀਂ ਆਉਣ ਦਿਆਂਗੇ ਤਾਂ ਅਸੀਂ ਤੁਹਾਨੂੰ ਕਹਿੰਦੇ ਹਾਂ ਕਿ (ਜਰੁ) ਬੁਢੇਪਾ ਤਾਂ ਤੁਹਾਡੇ ਵੇਸ (ਕਰੇਦੀ) ਕਰਦਾ (ਆਈਐ) ਆਉਂਦਾ ਹੈ, ਤੁਸੀਂ ਜਮਦੂਤ ਨੂੰ ਕਿਵੇਂ ਹਟਾ ਦਿਉਗੇ। ਭਾਵ ਬੁਢੇਪੇ ਦਾ ਭੇਖ ਲਿਬਾਸ ਜੋ ਪਹਿਨਾਇਆ ਜਾ ਰਿਹਾ ਹੈ, ਇਸ ਤੋਂ ਕਿਵੇਂ ਬਚੋਗੇ?

**ਅਥਵਾ :** ਜਿਹੜੇ ਲੋਕ (ਜਰ) ਬੁਢੇਪੇ ਦੇ (ਵਾਣਾ) ਬਾਣੇ ਨੂੰ (ਪਰਹਰੈ) ਪਰਹਰਨ ਕਰਨਾ ਚਹੁੰਦੇ ਹਨ ਭਾਵ ਆਪਣੇ ਚਿੱਟੇ ਵਾਲਾਂ ਨੂੰ ਮਹਿੰਦੀ, ਕਲਫ, ਵਸਮਾ ਆਦਿ ਲਗਾ ਕੇ ਕਾਲੇ ਕਰਦੇ ਹਨ, ਉਹਨਾਂ ਦੇ ਵਾਲਾਂ ਦੀਆਂ (ਜਰੁ)

ਜੜ੍ਹਾਂ ਤਾਂ ਹੇਠਾਂ ਤੋਂ ਚਿੱਟਾ ਵੇਸ (ਕਰੇਦੀ) ਕਰਦੀਆਂ (ਆਈਐ) ਆਉਂਦੀਆਂ ਹਨ। ਉਹ ਉਹਨਾਂ ਦਾ ਕੀ ਕਰਨਗੇ। ਭਾਵ ਉਹ ਬੁਢੇਪੇ ਦੇ ਵੇਸ ਨੂੰ ਦੂਰ ਨਹੀਂ ਕਰ ਸਕਦੇ। ਦਸਵੇਂ ਪਾਤਸ਼ਾਹ ਜੀ ਨੇ ਤਾਂ ਮੂੰਹ ਕਾਲਾ ਕਰਨ ਨੂੰ ਪੰਜਵੀਂ ਤਨਖਾਹ ਦੱਸਿਆ ਹੈ।

**ਅਥਵਾ :** ਕਈ (ਜਰ) ਬੁਢੇਪੇ ਦੇ (ਵਾਨਾ) ਬਾਣੇ ਨੂੰ (ਪਰਹਰੈ) ਦੂਰ ਕਰਨ ਵਾਸਤੇ ਮੋਚਨਿਆਂ ਦੇ ਨਾਲ ਧੋਲੇ ਚੁਗਦੇ ਹਨ ਪਰ (ਜਰੁ) ਬ੍ਰਿਧ ਅਵਸਥਾ ਤਾਂ ਆਪਣਾ ਵੇਸ (ਕਰੇਦੀ) ਕਰਦੀ ਹੀ (ਆਈਐ) ਆਉਂਦੀ ਹੈ ਭਾਵ ਉਹ ਆਪਣੇ ਧੌਲੇ ਤਾਂ ਹਟਾ ਲੈਣਗੇ ਪਰ ਜਿਹੜੀਆਂ ਉਹਨਾਂ ਦੇ ਚਿਹਰੇ ਉੱਤੇ ਸੁੱਕੀ ਮੂਲੀ ਦੀ ਤਰ੍ਹਾਂ ਝੁਰੜੀਆਂ, ਜਿਰੜੀਆਂ ਪੈਂਦੀਆਂ ਜਾਂਦੀਆਂ ਹਨ, ਉਹਨਾਂ ਨੂੰ ਉਹ ਕਿਵੇਂ ਹਟਾਉਣਗੇ।

## ਕੋ ਰਹੈ ਨ; ਭਰੀਐ ਪਾਈਐ ॥੫॥

ਹੇ ਭਾਈ! ਇਸ ਪ੍ਰਕਾਰ ਨਾਲ ਨਿਸ਼ਚੇ ਕਰ ਲਵੋ ਕਿ ਜਦੋਂ ਸਾਹਾਂ ਰੂਪ (ਪਾਈਐ) ਪਾਈ ਭਾਵ ਪੜੋਪੀ (ਭਰੀਐ) ਭਰ ਗਈ ਤਾਂ ਉਸ ਸਮੇਂ (ਕੋ) ਕੋਈ ਵੀ ਦੁਨੀਆਂ ਉੱਤੇ ਕਾਇਮ ਨਹੀਂ (ਰਹੈ) ਰਹੇਗਾ, ਸਭ ਨੂੰ ਕੂਚ ਕਰਕੇ ਜਾਣਾ ਪਵੇਗਾ।

**ਜਲ ਕਹਾ ਥਲ ਕਹਾ ਗਗਨ ਕੇ ਗਉਨ ਕਹਾ,**
**ਕਾਲ ਕੇ ਬਨਾਇ ਸਬੈ ਕਾਲ ਹੀ ਚਬਾਹਿਗੇ ॥**

*(ਅਕਾਲ ਉਸਤਤ)*

**ਤਿੰਨ ਪ੍ਰਕਾਰ ਦੀ ਪੜੋਪੀ :**

੧. ਪੋਠੋਹਾਰ ਦੇ ਇਲਾਕੇ ਵਿਚ ਲੋਕ ਬੋਹਲ ਦੀ ਮਿਣਤੀ ਕਰਨ ਵਾਸਤੇ ਮਣ ਜਾਂ ਸਵਾ-ਮਣ ਦੇ ਘੜੇ ਨੂੰ ਭਰ ਕੇ ਮੂਧਾ ਕਰ ਦਿੰਦੇ ਹਨ। ਪੋਠੋਹਾਰੀਏ ਇਸ ਨੂੰ ਪੜੋਪੀ ਕਹਿੰਦੇ ਹਨ।

੨. ਪੁਰਾਤਨ ਸਮੇਂ ਵਿਚ ਜਦੋਂ ਸੂਈ ਵਾਲੀਆਂ ਘੜੀਆਂ ਨਹੀਂ ਹੁੰਦੀਆਂ ਸਨ ਤਾਂ ਉਸ ਵਕਤ ਪੁਲਿਸ ਵਾਲੇ ਕੌਲੀ ਵਿਚ ਬ੍ਰੀਕ ਜਿਹਾ ਛੇਕ ਕਰਕੇ ਉਸ ਨੂੰ ਪਾਣੀ ਨਾਲ ਭਰੇ ਹੋਏ ਬੱਠਲ ਵਿਚ ਤਾਰ ਦਿੰਦੇ ਸਨ। ਜਦੋਂ ਛੇਕ ਰਾਹੀਂ ਪਾਣੀ ਪੈ-ਪੈ ਕੇ ਕੌਲੀ ਭਰ ਕੇ ਡੁੱਬ ਜਾਂਦੀ ਸੀ ਤਾਂ ਇਕ ਪਹਿਰ ਬਤੀਤ ਹੋਇਆ ਸਮਝ ਕੇ ਗ਼ਜ਼ਲ ਵਜਾਈ ਜਾਂਦੀ ਸੀ। ਗ਼ਜ਼ਲ ਵੱਜਣ ਤੋਂ ਸਾਰੇ ਪਹਿਰੇਦਾਰ ਆਪਣੇ ਪਹਿਰਿਆਂ ਤੋਂ ਬਦਲ ਜਾਂਦੇ ਸਨ। ਭਾਵ ਪੁਰਾਣੇ ਪਹਿਰੇਦਾਰ ਆਪਣੇ ਜਗ੍ਹਾ ਤੋਂ ਕੂਚ ਕਰ ਜਾਂਦੇ ਸਨ ਤੇ ਉਹਨਾਂ ਦੀ ਜਗ੍ਹਾ ਨਵੇਂ ਪਹਿਰੇਦਾਰ ਆ ਜਾਂਦੇ ਸਨ। ਫਿਰ ਉਸ ਕੌਲੀ ਜਾਂ ਕਟੋਰੀ ਨੂੰ ਹੀ ਪੜੋਪੀ ਕਹਿੰਦੇ ਹਨ। ਇਸੇ ਪ੍ਰਕਾਰ ਸੰਸਾਰ ਰੂਪ ਬੱਠਲ ਕਾਲ ਰੂਪ ਪਾਣੀ ਨਾਲ ਭਰਿਆ ਹੋਇਆ ਹੈ ਤੇ ਇਸ ਵਿਚ ਜੀਵ ਦੇਹ ਰੂਪ ਕੌਲੀ ਪਈ ਹੋਈ ਹੈ। ਜਿਸ ਵਕਤ ਇਹ ਦੇਹ ਰੂਪ ਕੌਲੀ ਕਾਲ ਰੂਪ ਪਾਣੀ ਨਾਲ ਭਰ ਕੇ ਡੁੱਬ ਗਈ ਤਾਂ ਉਸ ਸਮੇਂ ਜੀਵ ਦੀ ਇੱਥੋਂ ਕੂਚ ਕਰਨ ਦੀ ਗ਼ਜ਼ਲ ਵੱਜ ਜਾਵੇਗੀ।

੩. ਪੁਰਾਤਨ ਸਮੇਂ ਵਿਚ ਲੋਕ ਕੌਲੀ ਨੂੰ ਰੇਤੇ ਨਾਲ ਭਰ ਕੇ ਉਸ ਦੇ ਹੇਠਾਂ ਬ੍ਰੀਕ ਜਿਹਾ ਛੇਕ ਕਰ ਦਿੰਦੇ ਸਨ। ਫਿਰ ਉਸ ਕੌਲੀ ਨੂੰ ਸੋਟੀਆਂ ਦੇ ਉੱਪਰ ਉੱਚੀ ਥਾਂ ਰੱਖਿਆ ਜਾਂਦਾ ਸੀ ਤਾਂ ਕਿ ਉਸ ਵਿਚੋਂ ਰੇਤਾ ਹੇਠਾਂ ਕਿਰ ਸਕੇ। ਜਦੋਂ ਉਸ ਵਿਚੋਂ ਸਾਰਾ ਰੇਤਾ ਹੌਲੀ-ਹੌਲੀ ਨਿਕਲ ਜਾਂਦਾ ਸੀ ਤਾਂ ਉਦੋਂ ਇਕ ਪਹਿਰ ਦਾ ਵਕਤ ਹੋ ਜਾਂਦਾ ਸੀ। ਇਸ ਨੂੰ ਵੀ ਪੜੋਪੀ ਕਹਿੰਦੇ ਹਨ। ਇਸੇ ਪ੍ਰਕਾਰ, ਜੀਵ ਦਾ ਸਰੀਰ ਕੌਲੀ ਹੈ ਤੇ ਇਸ ਵਿਚ ਸਵਾਸਾਂ ਰੂਪ ਰੇਤਾ ਭਰਿਆ ਹੋਇਆ ਹੈ। ਜਦੋਂ ਹੌਲੀ-ਹੌਲੀ ਸਵਾਸਾਂ ਰੂਪ ਸਾਰਾ ਰੇਤਾ ਨਿਕਲ ਗਿਆ ਤਾਂ ਜੀਵ ਨੂੰ ਇੱਥੋਂ ਕੂਚ ਕਰਨਾ ਪਵੇਗਾ।

## ਸਲੋਕ ਮਃ ੧ ॥

ਇਹ ਸੁਣ ਕੇ ਸ਼ੇਖ ਬ੍ਰਹਮ ਕਹਿਣ ਲੱਗਾ ਕਿ ਮਹਾਰਾਜ ! ਇੰਨ੍ਹਾਂ ਹਿੰਦੂਆਂ ਨਾਲੋ ਤਾਂ ਸਾਡੇ ਮੁਸਲਮਾਨਾਂ ਵਿਚ ਚੰਗਾ ਮੱਤ ਲਿਖਿਆ ਹੈ। ਮਹਾਰਾਜ ਕਹਿੰਦੇ ਕੀ ਲਿਖਿਆ ਹੈ? ਸ਼ੇਖ ਬ੍ਰਹਮ ਕਹਿਣ ਲੱਗੇ ਕਿ ਮਹਾਰਾਜ ! ਸਾਡੇ ਮੱਤ ਵਿਚ ਸ਼ਰਾ ਲਿਖੀ ਹੋਈ ਹੈ। ਇਹ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਸ਼ੇਖ ਬ੍ਰਹਮ ! ਅਸਲ ਵਿਚ ਸਾਰਿਆਂ ਮੱਤਾਂ ਨਾਲੋਂ ਪ੍ਰਮੇਸਰ ਦੇ ਭਗਤ ਹੀ ਚੰਗੇ ਹਨ, ਕਿਉਂਕਿ

## ਮੁਸਲਮਾਨਾ ਸਿਫਤਿ ਸਰੀਅਤਿ; ਪੜਿ ਪੜਿ ਕਰਹਿ ਬੀਚਾਰੁ ॥

(‘ਸ-ਰੀਅਤਿ’ ਬੋਲੋ)

ਜਿਹੜੇ ਮੁਸਲਮਾਨ ਹਨ, ਉਹ ਤਾਂ (ਸਰੀਅਤਿ) ਸ਼ਰਾ **ਵਾ:** ਕਰਮ-ਕਾਂਡ ਦੀਆਂ ਗੱਲਾਂ ਦੱਸਣ ਵਾਲੀਆਂ ਕਿਤਾਬਾਂ ਕੁਰਾਨ ਸ਼ਰੀਫ ਆਦਿਕ ਦੀ ਹੀ ਸਿਫਤ ਕਰਦੇ ਰਹਿੰਦੇ ਹਨ ਕਿ ਸ਼ਰਾ ਵਿਚ ਚੱਲਣਾ ਚਾਹੀਦਾ ਹੈ, ਇਸੇ ਕਰਕੇ ਬਖਸ਼ੇ ਜਾਵਾਂਗੇ। ਫਿਰ ਉਹ ਇਹਨਾਂ ਕਰਮ-ਕਾਂਡ ਦੀਆਂ ਗੱਲਾਂ ਨੂੰ ਪੜ੍ਹ-ਪੜ੍ਹ ਕੇ ਸ਼ਰਾ ਦੀਆਂ (ਬੀਚਾਰੁ) ਵਿਚਾਰਾਂ, ਨਿਰਣੇ ਕਰਦੇ ਰਹਿੰਦੇ ਹਨ ਕਿ ਮੁਹੰਮਦ ਸਾਹਿਬ ਨੇ ਇਹੋ ਹੀ ਸ਼ਰਾ ਲਿਖੀ ਹੈ ਕਿ ਸ਼ੁੱਕਰਵਾਰ ਨੂੰ ਸਣੇ ਕੇਸੀ ਇਸ਼ਨਾਨ ਕਰਨਾ ਚਾਹੀਦਾ ਹੈ, ਠੋਡੀ ਤੱਕ ਮੂੰਹ ਤੇ ਅਰਕਾਂ ਤੱਕ ਬਾਹਵਾਂ ਧੋਣੀਆਂ ਚਾਹੀਦੀਆਂ, ਨਾਸਕਾਂ ਚੀਚੀ ਉਂਗਲੀ ਨਾਲ ਸਾਫ ਕਰਨੀਆਂ ਚਾਹੀਦੀਆਂ ਹਨ, ਮੂਲ ਦੁਆਰ ਆਦਿਕ ਨੂੰ ਪਾਣੀ ਲਾ ਕੇ ਨਿਮਾਜ ਪੜ੍ਹਨੀ ਚਾਹੀਦੀ ਹੈ।

**ਅਥਵਾ :** ਹੇ ਮੁਸਲਮਾਨੋ ! ਤੁਸੀਂ ਤਾਂ ਪੜ੍ਹ-ਪੜ੍ਹ ਕੇ ਸ਼ਰਾ ਦੀਆਂ ਗੱਲਾਂ ਦੀ ਹੀ ਵਿਚਾਰ ਕਰਦੇ ਰਹਿੰਦੇ ਹੋ ਤੇ ਸਿਫਤ ਕਰਦੇ ਹੋ ਕੇ ਸਾਡੇ ਮੁਹੰਮਦ ਸਾਹਿਬ ਨੇ ਇਹ ਸ਼ਰਾ ਲਿਖੀ ਹੋਈ ਹੈ ਪਰ ਉਸ *ਸ਼ਰੀਅਤ ਦੇ ਨਾਲ ਹਕੀਕਤ, ਮਾਰਫਤ ਤੇ ਤਰੀਕਤ ਵੀ ਹੈ, ਉਹਨਾਂ ਦੀ ਤੁਸੀਂ ਕੋਈ ਗੱਲ ਨਹੀਂ ਕਰਦੇ। ਫਿਰ ਜਿਹੜੀ ਸ਼ਰਾ ਦੀ ਤੁਸੀਂ ਗੱਲ ਕਰਦੇ ਹੋ ਇਹ ਤਾਂ ਤੁਹਾਡੇ ਇਬਰਾਹੀਮ ਨੂੰ ਇਕ ਇਸਤਰੀ ਵੱਲੋਂ ਮਿਲਿਆ ਹੋਇਆ ਦੰਡ ਹੈ।

**ਪ੍ਰਸ਼ਨ :** ਮਹਾਰਾਜ ! ਫਿਰ ਕਿਹੜੇ ਮੁਸਲਮਾਨ ਚੰਗੇ ਹਨ?

## ਬੰਦੇ ਸੇ, ਜਿ ਪਵਹਿ ਵਿਚਿ ਬੰਦੀ; ਵੇਖਣ ਕਉ ਦੀਦਾਰੁ ॥

**ਉੱਤਰ :** ਹੇ ਸ਼ੇਖ ਬ੍ਰਹਮ ! (ਜਿ) ਜਿਹੜੇ ਪ੍ਰਮੇਸਰ (ਕਉ) ਦੇ (ਦੀਦਾਰੁ) ਦਰਸ਼ਨ ਵੇਖਣ ਵਾਸਤੇ **ਵਾ:** (ਦੀਦਾਰੁ) ਸਰੂਪ ਨੂੰ ਵੇਖਣ ਵਾਸਤੇ ਭਗਤੀ ਰੂਪ, ਬੰਦਗੀ ਰੂਪ (ਬੰਦੀ) ਬੰਦੀਖਾਨੇ ਵਿਚ (ਪਵਹਿ) ਪੈਂਦੇ ਹਨ (ਸੇ) ਉਹ (ਬੰਦੇ) ਮੁਸਲਮਾਨ **ਵਾ:** ਖੁਦਾ ਦੇ ਬੰਦੇ ਹੀ ਚੰਗੇ ਹਨ। **ਵਾ:** (ਬੰਦੇ ਸੇ) ਉਹ ਅਸਲੀ ਬੰਦੇ ਹਨ।

**ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ ॥** *(ਅੰਗ : ੩੫੯)*

ਪਰ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਐਸੇ ਬੰਦੀਖਾਨੇ ਵਿਚ ਪੈਣ ਵਾਲੇ ਵਿਰਲੇ ਹੀ ਹਨ,

**ਬੰਦੀ ਅੰਦਰ ਵਿਰਲੇ ਬੰਦੇ ॥** (ਵਾਰ ੫, ਪਉੜੀ ੧੫)

---

* **ਸ਼ਰੀਅਤ :** ਕਰਮ-ਕਾਂਡ ਦੀ ਵਿਵਸਥਾ ਭਾਵ ਜਿਸ ਵਿਚ ਮੁਸਲਮਾਨੀ ਮਜ਼੍ਹਬ ਦੇ ਅਨੁਸਾਰ ਕੀ ਕਰਨਾ ਚਾਹੀਦਾ ਹੈ ਜਾਂ ਕੀ ਨਹੀਂ ਕਰਨਾ ਚਾਹੀਦਾ ਹੈ, ਵਰਜਿਤ ਤੇ ਵਿਹਤ ਕਰਮ ਦਾ ਪਤਾ ਲੱਗਦਾ ਹੈ, ਉਸ ਨੂੰ ਸ਼ਰੀਅਤ ਕਹਿੰਦੇ ਹਨ।

**ਤਰੀਕਤ :** ਵੈਰਾਗ ਧਾਰ ਕੇ ਉਪਾਸ਼ਨਾ ਕਰਨੀ।

**ਮਾਰਫਤ :** ਗਿਆਨ ਕਾਂਡ ਵਿਚ ਇਸਥਿਤ ਹੋਣਾ।

**ਹਕੀਕਤ :** ਹਿਰਦੇ ਵਿਚ ਅਨੁਭਉ ਸਰੂਪ ਦਾ ਪ੍ਰਗਟ ਹੋਣਾ।

**ਪ੍ਰਸ਼ਨ :** ਮਹਾਰਾਜ ! ਕੀ ਫਿਰ ਹਿੰਦੂ ਚੰਗੇ ਹਨ?

## ਹਿੰਦੂ ਸਾਲਾਹੀ ਸਾਲਾਹਨਿ; ਦਰਸਨਿ ਰੂਪਿ ਅਪਾਰੁ ॥

**ਉੱਤਰ :** ਹੇ ਸ਼ੇਖ ਬ੍ਰਹਮ ! *ਹਿੰਦੂ ਵੀ (ਸਾਲਾਹੀ) ਸਾਲਾਹੁਣ ਵਾਲੇ ਬਣ ਕੇ ਆਪਣੇ-ਆਪ ਨੂੰ ਹੀ (ਸਾਲਾਹਨਿ) ਸਾਲਾਹੁੰਦੇ ਰਹਿੰਦੇ ਹਨ ਕਿ ਅਸੀਂ ਬ੍ਰਹਮਾ ਦੇ ਮੁਖ ਤੋਂ ਪੈਦਾ ਹੋਏ ਹਾਂ ਅਤੇ ਫਿਰ ਇਹ (ਅਪਾਰੁ) ਪਾਰਵਾਰ ਤੋਂ ਰਹਿਤ ਦੇਵੀ-ਦੇਵਤਿਆਂ ਦੀਆਂ (ਰੂਪਿ) ਮੂਰਤਾਂ ਬਣਾ ਕੇ ਉਹਨਾਂ ਦੇ ਦਰਸ਼ਨਾਂ ਦੇ ਚਾਹਵਾਨ ਹੋਏ ਹਨ।

**ਅਥਵਾ :** ਇਹ ਹਿੰਦੂ ਗਣੇਸ਼, ਦੇਵੀ, ਸ਼ਿਵ ਜੀ, ਭੈਰੋ, ਹੰਨੂਮਾਨ, ਪੱਥਰ ਆਦਿਕ ਅਪਾਰ ਰੂਪ ਦਰਸ਼ਨਾਂ ਦੀ ਇੱਛਾ ਕਰਕੇ ਉਹਨਾਂ ਨੂੰ (ਸਾਲਾਹੀ) ਸਾਲਾਹੁਣ ਵਾਲੇ ਹੋ ਕੇ (ਸਾਲਾਹਨਿ) ਸਾਲਾਹੁੰਦੇ ਹਨ। ਇਉਂ ਇਹਨਾਂ ਨੂੰ ਇਕ ਪ੍ਰਮੇਸਰ ਉੱਤੇ ਨਿਸ਼ਚਾ ਨਹੀਂ ਹੈ। ਇਸੇ ਕਰਕੇ ਭਗਤ ਨਾਮਦੇਵ ਜੀ ਨੇ ਹਿੰਦੂਆਂ ਨੂੰ ਅੰਨ੍ਹੇ ਕਿਹਾ ਹੈ।

## ਤੀਰਥਿ ਨਾਵਹਿ ਅਰਚਾ ਪੂਜਾ; ਅਗਰ ਵਾਸੁ ਬਹਕਾਰੁ ॥

ਫਿਰ ਇਹਨਾਂ ਦਾ ਸੁਭਾਅ ਹੈ ਕਿ ਇਹ ਅਨੇਕਾਂ ਤੀਰਥਾਂ ਉੱਤੇ ਜਾ ਕੇ (ਨਾਵਹਿ) ਨਹਾਉਂਦੇ ਹਨ। (ਅਰਚਾ) ਦਭ ਦੇ ਛੱਲੇ ਉਂਗਲਾਂ ਵਿਚ ਚੜ੍ਹਾ ਕੇ ਸੂਰਜ ਦੀ ਤਰਫ ਪਾਣੀ ਛਿੜਕਦੇ ਹਨ। (ਪੂਜਾ) ਠਾਕੁਰ ਆਦਿ ਨਾਨਾ ਮੂਰਤਾਂ ਦੀ ਪੂਜਾ ਕਰਦੇ ਹਨ। **ਵਾ:** (ਪੂਜਾ) ਮੂਰਤੀਆਂ ਅੱਗੇ ਧੂਫ ਧਖਾਉਣੀ, ਸੰਖ ਵਜਾਉਣੇ, ਟੱਲੀਆਂ ਖੜਕਾਉਣੀਆਂ, ਚੌਰ ਕਰਨੇ ਆਦਿਕ ਸੋਲਾਂ ਪ੍ਰਕਾਰ ਦੀ ਪੂਜਾ ਕਰਦੇ ਹਨ। **ਵਾ:** (ਅਰਚਾ ਪੂਜਾ) ਚੰਦਨ ਛਿੜਕ ਕੇ ਪੂਜਾ ਕਰਦੇ ਹਨ ਤੇ (ਅਗਰ) ਤੋਇ ਦੀਆਂ ਲੱਕੜਾਂ ਦੀ (ਵਾਸੁ) ਵਾਸ਼ਨਾ ਨੂੰ (ਬਹਕਾਰੁ) ਮਹਿਕਾਉਂਦੇ ਰਹਿੰਦੇ ਹਨ। ਐਸੀ ਇਹਨਾਂ ਦੀ ਹਾਲਤ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਪ੍ਰਸ਼ਨ :** ਮਹਾਰਾਜ ! ਕੀ ਹਿੰਦੂ ਵੀ ਚੰਗੇ ਹੋ ਸਕਦੇ ਹਨ?

**ਉੱਤਰ :** ਹਾਂ ਭਾਈ।

### ਹਿੰਦੂ ਸਾਲਾਹੀ ਸਾਲਾਹਨਿ; ਦਰਸਨਿ ਰੂਪਿ ਅਪਾਰ ॥

ਜੇਕਰ ਇਹ ਵੇਦਾਂ-ਸ਼ਾਸਤਰਾਂ ਕਰਕੇ (ਸਾਲਾਹਨਿ) ਸਾਲਾਹੁਣੇ ਯੋਗ ਪ੍ਰਮੇਸਰ ਨੂੰ ਸੰਤਾਂ ਨਾਲ ਮਿਲ ਕੇ (ਸਾਲਾਹੀ) ਸਾਲਾਹੁਣਾ ਕਰਨ ਤੇ ਉਸ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੇ (ਰੂਪਿ) ਸਰੂਪ ਦੇ ਦਰਸ਼ਨਾਂ ਦੇ ਪਿਆਸੇ ਹੋਣ ਤਾਂ ਫਿਰ ਇਹ ਹਿੰਦੂ ਵੀ ਚੰਗੇ ਹੋ ਸਕਦੇ ਹਨ।

**ਅਥਵਾ :** ਜੇਕਰ ਇਹ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੇ (ਰੂਪਿ) ਸਰੂਪ ਦੇ ਦਰਸ਼ਨਾਂ ਨੂੰ ਕਰਨ ਵਾਸਤੇ ਉਸ ਨੂੰ (ਸਾਲਾਹੀ) ਸਾਲਾਹੁਣ ਵਾਲੇ ਹੋ ਕੇ (ਸਾਲਾਹਨਿ) ਸਾਲਾਹੁਣਾ ਕਰਨ ਤਾਂ ਇਹ ਹਿੰਦੂ ਵੀ ਚੰਗੇ ਹੋ ਸਕਦੇ ਹਨ।

### ਤੀਰਥਿ ਨਾਵਹਿ, ਅਰਚਾ ਪੂਜਾ; ਅਗਰ ਵਾਸੁ ਬਹਕਾਰੁ ॥

ਫਿਰ ਜੇਕਰ ਇਹ ਸਤਿਗੁਰੂ ਰੂਪ ਤੀਰਥ ਵਿਚ (ਨਾਵਹਿ) ਇਸ਼ਨਾਨ ਕਰਨ, ਸਤਿਗੁਰਾਂ ਨੂੰ ਤਨ, ਮਨ, ਧਨ ਦੇਣ ਰੂਪ ਚੰਦਨ ਛਿੜਕਣ ਤੇ ਪ੍ਰਮੇਸਰ ਦੇ ਨਾਮ ਦਾ ਪੂਜਨ ਕਰਨ ਤਾਂ ਇਹਨਾਂ ਦੇ ਅੰਦਰ ਭਗਤੀ ਰੂਪ (ਅਗਰ) ਤੋਇ ਦੀ (ਵਾਸੁ) ਵਾਸਨਾ (ਬਹਕਾਰੁ) ਮਹਿਕ ਸਕਦੀ ਹੈ। ਇਸ ਤਰ੍ਹਾਂ ਇਹ ਵੀ ਚੰਗੇ ਹੋ ਸਕਦੇ ਹਨ।

---

* ਅਰਬੀ ਵਿਚ ਚੋਰ ਦਾ ਨਾਮ ਹਿੰਦੂ ਹੈ। ਜਦੋਂ ਇਹ ਲੋਕ ਚੋਰੀ ਕਰਨ ਲੱਗ ਪਏ ਸਨ ਤਾਂ ਮੁੰਹਮਦ ਸਾਹਿਬ ਨੇ ਇਹਨਾਂ ਦਾ ਨਾਮ 'ਹਿੰਦੂ' ਰੱਖ ਦਿੱਤਾ ਸੀ। ਇਸੇ ਕਰਕੇ ਇਹ ਆਪਣੇ-ਆਪ ਨੂੰ ਆਰੀਏ ਜਾਂ ਭਾਰਤਵਰਸ਼ੀ ਕਹਾਉਂਦੇ ਹਨ।

**ਪ੍ਰਸ਼ਨ :** ਮਹਾਰਾਜ! ਫਿਰ ਜੋਗੀ ਚੰਗੇ ਹੋਣਗੇ?

**ਜੋਗੀ ਸੁੰਨਿ ਧਿਆਵਨ੍ਹਿ ਜੇਤੇ; ਅਲਖ ਨਾਮੁ ਕਰਤਾਰੁ ॥**

**ਉੱਤਰ :** (ਜੇਤੇ) ਜਿਤਨੇ ਜੋਗੀ ਹਨ, ਇਹ (ਸੁੰਨਿ) ਦਸਵੇਂ ਦੁਆਰਾ ਵਿਚ ਪ੍ਰਾਣ ਚੜ੍ਹਾ ਕੇ (ਧਿਆਵਨ੍ਹਿ) ਧਿਆਉਂਦੇ ਹਨ ਅਤੇ ਕਰਤਾਰ ਦਾ ਨਾਮ ਅਲੱਖ-ਅਲੱਖ ਕਰਕੇ ਜਪਦੇ ਹਨ।

## ਅੰਗ : ੪੬੬

**ਸੂਖਮ ਮੂਰਤਿ ਨਾਮੁ ਨਿਰੰਜਨ; ਕਾਇਆ ਕਾ ਆਕਾਰੁ ॥**

ਫਿਰ ਸਰਬ-ਵਿਆਪੀ ਪ੍ਰਮੇਸਰ ਨੂੰ ਦਸਵੇਂ ਦੁਆਰ ਵਿਚ ਅਗੁੰਸ਼ਟ ਪ੍ਰਮਾਣ ਮੰਨ ਕੇ ਭਾਵ ਅੰਗੂਠੇ ਦੇ ਆਕਾਰੁ ਦੀ ਨਿਆਈਂ ਸਮਝ ਕੇ **ਵਾ:** ਜਿੱਡਾ ਕੁ ਬੋਹੜ ਦੀ ਗੋ੍ਹਲ ਦਾ ਆਕਾਰੁ ਹੁੰਦਾ ਹੈ। ਇੰਨੇ ਕੁ ਆਦਮੀ ਜਿੰਨਾ ਆਕਾਰੁ ਸਮਝ ਕੇ ਸੂਖਮ ਮੂਰਤ ਮੰਨਦੇ ਹਨ ਤੇ ਉਸ ਦਾ ਨਾਮ ਨਿਰੰਜਨ ਰੱਖਿਆ ਹੋਇਆ ਹੈ ਪਰ ਨਿਰੰਜਨ ਨਾਮ ਤਾਂ ਸ਼ੁੱਧ ਦਾ ਹੁੰਦਾ ਹੈ। ਇਉਂ ਇਹ ਜੋਗੀ ਆਪਣੀ (ਕਾਇਆ) ਦੇਹ ਵਰਗਾ ਹੀ ਉਸ ਪ੍ਰਮੇਸਰ (ਕਾ) ਦਾ ਆਕਾਰ ਮੰਨਦੇ ਹਨ।

**ਨੋਟ :** ਜੋਗੀ ਦਸਵੇਂ ਦੁਆਰਾ ਵਿਚ ਵਿਸ਼ਨੂੰ ਦਾ ਆਕਾਰ ਬੋਹੜ ਦੀ ਗੋ੍ਹਲ ਜਿੰਨ੍ਹਾਂ ਮੰਨਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਪ੍ਰਸ਼ਨ :** ਮਹਾਰਾਜ! ਜੋਗੀ ਚੰਗੇ ਕਿਵੇਂ ਹੋ ਸਕਦੇ ਹਨ?

**ਜੋਗੀ ਸੁੰਨਿ ਧਿਆਵਨ੍ਹਿ ਜੇਤੇ; ਅਲਖ ਨਾਮੁ ਕਰਤਾਰੁ ॥**

**ਉੱਤਰ :** (ਜੇਤੇ) ਜਿਹੜੇ ਜੋਗੀ ਚਿਤ ਦੀਆਂ ਬਿਰਤੀਆਂ ਰੋਕ ਕੇ (ਸੁੰਨਿ) ਅਫੁਰ ਸਰੂਪ ਨੂੰ (ਧਿਆਵਨਿ ) ਧਿਆਉਂਦੇ ਹਨ ਅਤੇ (ਅਲਖ) ਲਖਣ ਤੋਂ ਰਹਿਤ ਕਰਤਾਰ ਦਾ ਨਾਮ ਜਪਦੇ ਹਨ ਅਤੇ

**ਸੂਖਮ ਮੂਰਤਿ ਨਾਮੁ ਨਿਰੰਜਨ; ਕਾਇਆ ਕਾ ਆਕਾਰੁ ॥**

ਇਉਂ ਨਿਸ਼ਚਾ ਕਰਦੇ ਹਨ ਕਿ (ਨਿਰੰਜਨ) ਸ਼ੁੱਧ ਨਾਮ ਵਾਲਾ ਪ੍ਰਮੇਸਰ ਸਾਰੀਆਂ ਮੂਰਤਾਂ ਤੋਂ ਸੂਖਮ ਹੈ ਅਤੇ ਬ੍ਰਹਮੰਡ ਦੇ ਸਾਰੇ ਆਕਾਰੁ ਉਸ ਇਕ ਵਿਰਾਟ ਰੂਪ (ਕਾ) ਦਾ ਹੀ (ਕਾਇਆ) ਸਰੀਰ ਹਨ, **"ਸਗਲ ਭਵਣ ਕੀ ਮੂਰਤਿ ਏਕਾ"** ਉਹ ਜੋਗੀ ਨਿਹਾਲ ਹੁੰਦੇ ਹਨ। **ਵਾ:** ਜੋ ਪ੍ਰਮੇਸਰ (ਕਾਇਆ) ਸੂਖਮ ਤੇ (ਆਕਾਰੁ) ਸਥੂਲ ਅਕਾਰਾਂ ਤੋਂ ਰਹਿਤ ਅਤੇ (ਕਾ) ਸੁੱਖ ਸਰੂਪ ਹੈ। ਜਿੰਨ੍ਹਾਂ ਨੇ ਐਸੇ ਸਰੂਪ ਦੇ ਦਰਸ਼ਨ ਕਰ ਲਏ ਹਨ। ਉਹ ਜੋਗੀ ਨਿਹਾਲ ਹੁੰਦੇ ਹਨ।

**ਸਤੀਆ ਮਨਿ, ਸੰਤੋਖੁ ਉਪਜੈ; ਦੇਣੈ ਕੈ ਵੀਚਾਰਿ ॥**
**ਦੇ ਦੇ ਮੰਗਹਿ ਸਹਸਾ ਗੂਣਾ; ਸੋਭ ਕਰੇ ਸੰਸਾਰੁ ॥**

ਇਕ ਇਹੋ-ਜਿਹੇ (ਸਤੀਆ) ਸਤ-ਪ੍ਰਤੱਗੀ ਪੁਰਖ ਹਨ ਜਿੰਨ੍ਹਾਂ ਦੇ ਮਨ ਵਿਚ ਸੰਤੋਖ (ਉਪਜੈ) ਪੈਦਾ ਹੋਇਆ ਹੈ ਭਾਵ ਉਹ ਪਦਾਰਥਾਂ ਦੀ ਵਾਸ਼ਨਾ ਨਹੀਂ ਕਰਦੇ ਅਤੇ ਹਮੇਸ਼ਾਂ ਆਪਣੇ ਮਨ ਵਿਚ ਦਾਨ ਦੇਣ (ਕੈ) ਦੇ ਵਿਚਾਰ ਨੂੰ ਕਰਦੇ ਰਹਿੰਦੇ ਹਨ ਕਿ ਐਨਾ ਦਾਨ ਕਰ ਦੇਈਏ। ਇਕ ਇਹੋ-ਜਿਹੇ ਦਾਨੀ ਹਨ ਜੋ ਦਾਨ ਦੇ-ਦੇ ਕੇ (ਸਹਸਾ ਗੂਣਾ) ਹਜ਼ਾਰਾਂ ਗੁਣਾਂ (ਮੰਗਹਿ) ਮੰਗਦੇ ਹਨ ਅਤੇ ਚਾਹੁੰਦੇ ਹਨ ਕਿ (ਸੰਸਾਰੁ) ਦੁਨੀਆਂ ਸਾਡੀ ਸੋਭਾ ਕਰੇ।

**ਅਥਵਾ :** ਸਤਿਗੁਰੂ ਜੀ ਨੇ ਇਹਨਾਂ ਦੋਹਾਂ ਤੁਕਾਂ ਵਿਚ ਚਾਰ ਪ੍ਰਕਾਰ ਦੇ ਦਾਨੀਆਂ ਦਾ ਨਿਰਣਾ ਕੀਤਾ ਹੈ।

੧. **(ਸਤੀਆ ਮਨਿ ਸੰਤੋਖੁ ਉਪਜੈ)** ਸਤ-ਪ੍ਰਤੱਗੀਆਂ ਦੇ ਮਨ ਵਿਚ ਦਾਨ ਦੇ ਕੇ ਸੰਤੋਖ ਪੈਦਾ ਹੁੰਦਾ ਹੈ। ਭਾਵ ਉਹ

ਦਾਨ ਦੇ ਕੇ ਇੱਛਾ ਨਹੀਂ ਕਰਦੇ ਕਿ ਸਾਨੂੰ ਫਲ ਪ੍ਰਾਪਤ ਹੋਵੇ। ਸਗੋਂ ਉਹ ਤਾਂ ਦਾਨ ਦੇ ਕੇ ਇਉਂ ਜਾਣਦੇ ਹਨ ਕਿ ਵਾਹਿਗੁਰੂ ਦਾ ਹੀ ਸਭ ਕੁੱਝ ਦਿੱਤਾ ਹੋਇਆ ਹੈ। ਉਹ ਪਦਾਰਥਾਂ ਦੀ ਵਾਸ਼ਨਾ ਨਹੀਂ ਕਰਦੇ। ਇਹ ਪਹਿਲੇ ਦਰਜੇ ਦੇ ਉੱਤਮ ਦਾਨੀ ਹਨ।

੨. **(ਦੇਣੈ ਕੈ ਵੀਚਾਰਿ)** ਦੂਸਰੇ ਦਰਜੇ ਦੇ ਦਾਨੀ ਹਮੇਸ਼ਾਂ ਦਾਨ ਦੇਣ ਦੇ ਵੀਚਾਰ ਵਿਚ ਹੀ ਲੱਗੇ ਰਹਿੰਦੇ ਕਿ ਐਨੇ ਪਦਾਰਥ ਦੇ ਦਿੱਤੇ ਹਨ ਅਤੇ ਐਨੇ ਹੋਰ ਦੇਣੇ ਹਨ। ਜਿਵੇਂ ਰਾਜਾ ਹਰੀਚੰਦ ਸੋਨੇ ਦੇ ੧੮ ਭਾਰ ਹਰ ਰੋਜ ਦਾਨ ਕਰਦਾ ਸੀ। ਵਿਸ਼ਵਾਮਿਤ੍ਰ ਨੇ ਈਰਖਾ ਕਰਕੇ ਉਸ ਦਾ ਸਾਰਾ ਖਜ਼ਾਨਾ ਸੁਆਹ ਕਰ ਦਿੱਤਾ ਸੀ। ਜਦੋਂ ਉਸ ਦੇ ਅਠਾਰਾਂ ਭਾਰ ਭੀ ਪੂਰੇ ਨਹੀਂ ਹੋਏ ਸਨ ਤਾਂ ਉਸ ਨੇ ਰਾਜੇ ਨੂੰ ਕਾਂਸ਼ੀ ਵਿਚ ਜਾ ਕੇ ਆਦਮ ਫਿਰੋਸ਼ ਮੰਡੀ ਵਿਚ ਚੂਹੜਿਆਂ ਪਾਸ ਵੇਚ ਦਿੱਤਾ ਸੀ ਅਤੇ ਉਹ ਮੁਰਦਾ ਘਾਟ ਉੱਤੇ ਰਿਹਾ ਸੀ। ਇਉਂ ਕਈ ਦਾਨ ਦੇਣ ਦੇ ਵਿਚਾਰ ਵਿਚ ਹੀ ਲੱਗੇ ਰਹਿੰਦੇ ਹਨ ਕਿ ਐਨਾ ਦਾਨ ਦੇਣਾ ਹੈ।

੩. **(ਦੇ ਦੇ ਮੰਗਹਿ ਸਹਸਾ ਗੂਣਾ)** ਤੀਸਰੇ ਦਰਜੇ ਦੇ ਦਾਨੀ ਦਾਨ ਦੇ-ਦੇ ਕੇ ਹਜ਼ਾਰ ਗੁਣਾਂ ਫਲ ਮੰਗਦੇ ਹਨ। ਧੇਲੀ ਦੇ ਕੇ ਹਵੇਲੀ ਅਤੇ ਗੰਢਾ ਦੇ ਕੇ ਸੰਢਾ ਮੰਗਦੇ ਹਨ।

**ਅਹਰਣ ਦੀ ਚੋਰੀ ਕਰੇ ਸੂਈ ਕਰਦੀ ਦਾਨ। ਕੋਠੇ ਚੜ੍ਹ ਕੇ ਵੇਖਦੀ ਕਿਧਰੋਂ ਔਣ ਬਿਬਾਨ।**

**ਨੋਟ :** ਇਥੇ ਉਸ ਮਾਈ ਦੀ ਸਾਖੀ ਲਾਓ ਜੋ ਕਿਸੇ ਸਾਧ ਨੂੰ ਤਿਲ ਜਿੰਨਾਂ ਦਾਨ ਦੇ ਕੇ ਆਪ ਬਿਬਾਣ ਵੇਖਣ ਵਾਸਤੇ ਕੋਠੇ 'ਤੇ ਚੜ੍ਹ ਗਈ ਸੀ।

੪. **(ਸੋਭ ਕਰੇ ਸੰਸਾਰੁ)** ਚੌਥੇ ਦਰਜੇ ਦੇ ਦਾਨੀ ਇਸ ਲਈ ਦਾਨ ਕਰਦੇ ਹਨ ਤਾਂ ਕਿ ਸੰਸਾਰ ਉਹਨਾਂ ਦੀ ਸੋਭਾ ਕਰੇ। ਇਸ ਪ੍ਰਕਾਰ ਦੇ ਦੁਨੀਆਂ ਦੇ ਅੰਦਰ ਚਾਰ ਪ੍ਰਕਾਰ ਦੇ ਦਾਨੀ ਹਨ।

**ਅਥਵਾ :** (ਸਤੀਆ) ਸਤੀ ਉਹ ਹੈ ਜੋ ਮਨ ਵਿਚ ਸੰਤੋਖ (ਉਪਜੈ) ਪੈਦਾ ਕਰਕੇ ਦਾਨ ਦੇਣ ਵਾਲੇ ਪ੍ਰਮੇਸਰ ਦੀ ਵਿਚਾਰ ਵਿਚ ਲੱਗੇ। ਦੂਸਰੇ ਤਾਂ ਦਾਨ ਦੇ-ਦੇ ਕੇ ਪ੍ਰਮੇਸਰ ਕੋਲੋਂ (ਸਹਸਾ ਗੂਣਾ) ਹਜ਼ਾਰਾਂ ਗੁਣਾਂ (ਮੰਗਹਿ) ਮੰਗਦੇ ਹਨ ਅਤੇ (ਸੰਸਾਰੁ) ਦੁਨੀਆਂ ਤੋਂ ਆਪਣੀ ਸੋਭਾ (ਕਰੇ) ਕਰਾਉਂਦੇ ਹਨ।

## ਚੋਰਾ ਜਾਰਾ ਤੈ ਕੂੜਿਆਰਾ; ਖਾਰਾਬਾ ਵੇਕਾਰ ॥

ਕਈ (ਚੋਰਾ) *ਚੋਰੀ ਕਰਨ ਵਾਲੇ (ਜਾਰਾ) ਵਿਭਚਾਰੀ ਭਾਵ ਪਰਾਏ ਘਰਾਂ ਨੂੰ ਬੁਰਾ ਤੱਕਣ ਵਾਲੇ **ਵਾ:** (ਜਾਰਾ)

---

* **ਚੋਰਾਂ ਦਾ ਨਿਰਣਾ :**

**੧. ਧਨ ਦੇ ਚੋਰ :** ਜੋ ਕਿਸੇ ਦਾ ਧਨ ਚੋਰੀ ਚੁੱਕਦੇ ਹਨ।

**ਕਈ ਕੋਟਿ ਪਰ ਦਰਬ ਕਉ ਹਿਰਹਿ ॥** *(ਅੰਗ : ੨੭੫)*

**੨. ਮਨ ਦੇ ਚੋਰ :** ਜਿਹੜੇ ਐਬ, ਗੁਨਾਹ ਕਰਕੇ ਮਨ ਅੰਦਰ ਲੁਕਾ ਕੇ ਰੱਖਦੇ ਹਨ।

**੩. ਭਜਨ ਸਿਮਰਨ ਵੱਲੋਂ ਚੋਰ :** ਜਿਹੜੇ ਪ੍ਰਮੇਸਰ ਦਾ ਨਾਮ ਨਹੀਂ ਜਪਦੇ, ਉਹ ਵੀ ਚੋਰ ਹਨ।

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥** *(ਅੰਗ: ੧੩੨੮)*

**੪. ਕਵਿਤਾ ਦੇ ਚੋਰ :** ਜਿਹੜੇ ਕਿਸੇ ਹੋਰ ਦੀ ਕਵਿਤਾ ਲੈ ਕੇ ਨਾ ਆਪਣਾ ਪਾਉਂਦੇ ਹਨ, ਉਹ ਵੀ ਚੋਰ ਹਨ। ਇਹ ਵੀ ਅੱਗੇ ਚਾਰ ਪ੍ਰਕਾਰ ਦੇ ਹਨ।

ਏਕ ਕਵੀ ਹੈ ਭਾਰਜਾ ਏਕ ਕਵੀ ਹੈ ਪੂਤ ॥ ਏਕ ਕਵੀ ਹੈ ਮਿਤ੍ਰ ਬਰ ਏਕ ਕਵੀ ਅਵਧੂਤ ॥
ਕੌਣ ਕਵੀ ਹੈ ਭਾਰਜਾ ਕੌਣ ਕਵੀ ਹੈ ਪੂਤ? ਕੌਣ ਕਵੀ ਹੈ ਮਿਤ੍ਰ ਬਰ ਕੌਣ ਕਵੀ ਅਵਧੂਤ?
ਕਾਵਿ ਚੁਰਾਏ ਭਾਰਜਾ, ਅਰਥ ਚੁਰਾਏ ਪੂਤ ॥ ਦ੍ਰਿਸ਼ਟਾਂਤ ਚੁਰਾਏ ਮਿਤ੍ਰ ਬਰ, ਸੁਤੇ ਰਚੇ ਅਵਧੂਤ ॥

ਭਾਵ ਜਿਹੜਾ ਕਿਸੇ ਦੀ ਕਵਿਤਾ ਚਰਾਉਂਦਾ ਹੈ ਉਹ ਇਸਤਰੀ ਕਵੀ ਹੈ। ਜੋ ਦੂਸਰੇ ਕਵੀ ਦਾ ਅਰਥ ਚੁਰਾ ਕੇ ਆਪਣੀ ਕਵਿਤਾ ਵਿਚ ਰੱਖੇ ਉਹ ਪੁੱਤਰ ਕਵੀ ਹੈ। ਜੋ ਕਿਸੇ ਦਾ ਦ੍ਰਿਸ਼ਟਾਂਤ ਚੁਰਾ ਕੇ ਆਪਣੀ ਕਵਿਤਾ ਵਿਚ ਰੱਖੇ ਉਹ ਮਿੱਤਰ ਕਵੀ ਹੈ। ਪਰ ਜਿਹੜੇ ਸੁਤੇ ਹੀ ਭਾਵ ਸੁਤੰਤਰ ਹੀ ਕਵਿਤਾ ਰਚੇ ਉਹ ਸ਼ੁੱਧ ਕਵੀ ਹੁੰਦਾ ਹੈ।

ਵਾਹਿਗੁਰੂ ਤੋਂ ਬੇਮੁੱਖ ਹੋ ਕੇ ਦੇਵੀ-ਦੇਵਤਿਆਂ ਰੂਪ ਪਰਾਏ ਘਰਾਂ ਨੂੰ ਤੱਕਣ ਵਾਲੇ ਭਾਵ ਉਹਨਾਂ ਵਿਚ ਜੋੜਨ ਵਾਲੇ, ਉਹਨਾਂ ਦੀ ਉਪਾਸਨਾ ਵਿਚ ਲਾਉਣ ਵਾਲੇ (ਤੈ) ਅਤੇ (ਕੂੜਿਆਰਾ) ਝੂਠ ਬੋਲਣ ਵਾਲੇ ਜਾਂ ਝੂਠੀਆਂ ਗਵਾਹੀਆਂ ਦੇਣ ਵਾਲੇ (ਖਾਰਾਬਾ) ਖਰਾਬੀਆਂ ਕਰਨ ਵਾਲੇ ਭਾਵ ਖਰਾਬੀ ਕਰਕੇ ਕਿਸੇ ਦਾ ਕੰਮ ਪੂਰਾ ਨਾ ਹੋਣ ਦੇਣ ਵਾਲੇ ਜਾਂ ਸ਼ਰਾਬਾਂ ਪੀ ਕੇ ਬਦਫੈਲੀਆਂ ਕਰਨ ਵਾਲੇ (ਵੇਕਾਰ) ਖੋਟੀਆਂ ਕਾਰਾ ਦੇ ਤਾਈਂ ਕਰਨ ਵਾਲੇ **ਵਾ:** (ਵੇਕਾਰ) ਬਾਮ ਮਾਰਗੀ ਆਦਿਕ ਲੋਕ ਹਨ।

## ਇਕਿ ਹੋਦਾ ਖਾਇ ਚਲਹਿ ਐਥਾਊ; ਤਿਨਾ ਭਿ ਕਾਈ ਕਾਰ ॥

ਹੇ ਭਾਈ! (ਇਕਿ) ਇਕਨਾ ਦੇ ਜੋ ਪਿਛਲੇ ਜਨਮਾਂ ਦੇ ਕੀਤੇ ਹੋਏ ਪੁੰਨ (ਹੋਦਾ) ਹੁੰਦੇ ਹਨ, ਉਹ (ਐਥਾਊ) ਐਥੇ ਮਾਤ-ਲੋਕ ਵਿਚ ਉਹਨਾਂ ਨੂੰ (ਖਾਇ) ਖਾ ਕੇ ਭਾਵ ਭੋਗ ਕੇ (ਚਲਹਿ) ਚਲੇ ਜਾਂਦੇ ਹਨ ਅਤੇ ਅੱਗੇ ਵਾਸਤੇ ਕੋਈ ਪੁੰਨ-ਦਾਨ ਨਹੀਂ ਕਰਦੇ ਹਨ।

**ਪ੍ਰਸ਼ਨ :** ਮਹਾਰਾਜ! (ਭਿ) ਫਿਰ (ਤਿਨਾ) ਉਹਨਾਂ ਨੂੰ ਅੱਗੇ (ਕਾਈ) ਕਿਹੜੀ ਕਾਰ ਮਿਲਦੀ ਹੈ?

**ਉੱਤਰ :** ਹੇ ਭਾਈ! (ਭਿ) ਬਹੁੜੇ (ਤਿਨਾ) ਉਹਨਾਂ ਦੀ ਅੱਗੇ ਵਾਸਤੇ (ਕਾਈ) ਕਿਹੜੀ ਕਾਰ ਚੰਗੀ ਦੱਸੀਏ। ਉਹਨਾਂ ਦੇ ਤਾਂ ਚਰਨਦਾਸੀਆਂ ਪੈਣੀ ਵਾਲੀ ਕਾਰ ਹੀ ਚੰਗੀ ਹੈ।

**ਅਥਵਾ :** ਇਕ ਜੋ (ਐਥਾਊ) ਇਸ ਲੋਕ ਵਿਚ ਈਸ਼ਰ ਦੇ ਮਿਲੇ ਹੋਏ ਪਦਾਰਥਾਂ ਨੂੰ (ਖਾਇ) ਖਾ ਕੇ ਭਾਵ ਭੋਗ ਕੇ ਅਤੇ ਆਪਣੀ ਉਮਰ ਐਸ਼ੋ-ਇਸ਼ਰਤ ਵਿਚ ਗੁਜਾਰ ਕੇ (ਚਲਹਿ) ਚਲੇ ਜਾਂਦੇ ਹਨ, ਪਰ ਕੋਈ ਕਮਾਈ ਨਹੀਂ ਕਰਦੇ। (ਤਿਨਾ) ਉਹਨਾਂ ਨੇ (ਭਿ) ਪੁਨਾ ਅੱਗੇ ਜਾ ਕੇ (ਕਾਈ ਕਾਰ) ਕੀ ਕਾਰ ਕਰਨੀ ਹੈ? **ਵਾ:** ਜਿੰਨ੍ਹਾਂ ਤੋਂ ਇਸ ਲੋਕ ਵਿਚ ਕਮਾਈ ਨਹੀਂ ਹੋਈ (ਤਿਨਾ) ਉਹਨਾਂ ਨੂੰ ਪੁੰਨਾਂ ਰੂਪ ਸਵਰਗ ਦੀ ਕਾਰ (ਕਾਈ) ਕੀ ਮਿਲਣੀ ਹੈ? ਉਹ ਤਾਂ ਨਰਕਾਂ ਵਿਚ ਹੀ ਪੈਣਗੇ।

**ਅਥਵਾ :** ਹੇ ਭਾਈ! ਇਕ ਸੰਤ ਜਨ ਹਨ, ਜੋ ਸਤਿਗੁਰਾਂ ਦੀ ਸੰਗਤ ਦੁਆਰਾ ਗੁਰਮੁਖ ਬਣ ਕੇ (ਹੋਦਾ) ਹੋਂਦ ਭਾਵ ਹੰਕਾਰ ਦੇ ਤਾਈਂ (ਖਾਇ) ਖਾ ਕੇ ਭਾਵ ਮੇਟ ਕੇ, ਅਭਾਵ ਕਰਕੇ (ਐਥਾਊ) ਇਸ ਲੋਕ ਵਿਚੋਂ (ਚਲਹਿ) ਚਲੇ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ! (ਭਿ) ਬਹੁੜੋ (ਤਿਨਾ) ਉਹਨਾਂ ਦੇ ਤਾਈਂ ਵੀ (ਕਾਈ) ਕੋਈ ਕਾਰ ਹੁੰਦੀ ਹੋਵੇਗੀ?

**ਉੱਤਰ :** ਹੇ ਭਾਈ! (ਤਿਨਾ) ਉਹਨਾਂ ਦੇ ਤਾਈਂ (ਭਿ) ਬਹੁੜੋ ਅਵਿੱਦਿਆ ਰੂਪ ਕਾਰ **ਵਾ:** ਹੋਰ ਕਾਰ (ਕਾਈ) ਕੀ ਹੋਣੀ ਹੈ। ਉਹ ਤਾਂ ਸੁਤੰਤਰ ਹਨ, ਆਵਾ ਗਉਣ ਤੋਂ ਰਹਿਤ ਹੋ ਕੇ ਮੁਕਤ ਹੋ ਚੁੱਕੇ ਹਨ।

## ਜਲਿ ਥਲਿ ਜੀਆ ਪੁਰੀਆ ਲੋਆ; ਆਕਾਰਾ ਆਕਾਰ ॥

ਜੋ ਜਲਾਂ ਤੇ ਥਲਾਂ ਵਿਚ ਰਹਿਣ ਵਾਲੇ (ਜੀਆ) ਜੀਵ ਹਨ ਅਤੇ ਜੋ (ਪੁਰੀਆ) ਬ੍ਰਹਮਪੁਰੀ, ਸ਼ਿਵਪੁਰੀ ਆਦਿਕ ਪੁਰੀਆਂ ਤੇ (ਲੋਆ) ਭੂਰ, ਗਹਿਰ ਆਦਿਕ ਲੋਕਾਂ ਵਿਚ ਰਹਿਣ ਵਾਲੇ (ਲੋਆ) ਲੋਕ ਹਨ। ਫਿਰ ਜੋ ਅਕਾਰਾਂ ਦੇ ਵਿਚ ਅਕਾਰ ਭਾਵ ਸਰੀਰ ਹਨ। ਜਿਵੇਂ ਮਾਤਾ ਦੇ ਗਰਭ ਵਿਚ ਜੀਵ, ਸਰੀਰ ਦੇ ਖੂਨ ਵਿਚ ਸੂਖਮ ਜੀਵ ਜਾਂ ਸਰੀਰ ਦੇ ਵਿਚ ਜੂਆਂ ਆਦਿਕ ਕੀੜੇ ਹੁੰਦੇ ਹਨ।

## ਓਇ ਜਿ ਆਖਹਿ, ਸੁ ਤੂੰਹੈ ਜਾਣਹਿ; ਤਿਨਾ ਭਿ ਤੇਰੀ ਸਾਰ ॥

ਹੇ ਅੰਤਰਜਾਮੀ ਪ੍ਰਮੇਸਰ! (ਓਇ) ਉਹ (ਜਿ) ਜੋ ਕੁਝ ਵੀ (ਆਖਹਿ) ਆਖਦੇ ਹਨ, (ਸੁ) ਉਹ ਸਭ ਕੁਝ ਤੂੰ ਆਪ ਹੀ (ਜਾਣਹਿ) ਜਾਣਦਾ ਹੈ। **ਵਾ:** (ਸੁ) ਉਹਨਾਂ ਦੇ ਮਨ ਦੀ ਹਾਲਤ ਨੂੰ ਤੂੰ ਹੀ (ਜਾਣਹਿ) ਜਾਣਦਾ

ਹੈ ਅਤੇ ਚਾਹੇ ਕੋਈ ਚੋਰ, ਯਾਰ ਆਦਿਕ ਕਿਹੋ-ਜਿਹਾ ਵੀ ਕਿਉਂ ਨਾ ਹੋਵੇ, (ਤਿਨਾ) ਉਹਨਾਂ ਦੇ ਤਾਈਂ ਵੀ (ਭਿ) ਪੁਨਾ ਤੇਰੀ ਹੀ (ਸਾਰ) ਸੰਭਾਲ ਹੈ। ਭਾਵ ਤੂੰ ਉਹਨਾਂ ਸਾਰਿਆਂ ਨੂੰ ਕੀਤੇ ਹੋਏ ਕਰਮਾਂ ਦਾ ਫਲ ਤਾਂ ਜਰੂਰ ਭੁਗਤਾਉਂਦਾ ਹੈ ਪਰ ਕਿਸੇ ਦੀ ਰੋਜੀ ਨੂੰ ਨਹੀਂ ਮਾਰਦਾ।

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥** *(ਅੰਗ: ੪੭)*

**ਅਥਵਾ :** (ਜਿ) ਜਿਹੜੇ ਭਗਤ ਜਨ ਤੈਨੂੰ (ਆਖਹਿ) ਆਖਦੇ ਹਨ। (ਸੁ) ਉਹ (ਤੂੰਹੈ) ਤੇਰਾ ਹੀ ਸਰੂਪ (ਜਾਣਹਿ) ਜਾਣੀਦੇ ਹਨ ਅਤੇ (ਭਿ) ਬਹੁੜੋ (ਤਿਨਾ) ਉਹਨਾਂ ਨੂੰ ਤੇਰੀ ਹੀ ਸਾਰ ਹੈ।

## ਨਾਨਕ, ਭਗਤਾ ਭੁਖ ਸਾਲਾਹਣੁ; ਸਚੁ ਨਾਮੁ ਆਧਾਰੁ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸ਼ੇਖ ਬ੍ਰਹਮ! ਸੰਸਾਰ ਵਿਚ ਸਾਰਿਆਂ ਭੇਖਾਂ ਨਾਲੋਂ ਪ੍ਰਮੇਸਰ ਦੇ ਉਹ ਭਗਤ ਹੀ ਚੰਗੇ ਹਨ ਜਿੰਨ੍ਹਾਂ ਭਗਤਾਂ ਨੂੰ ਕੇਵਲ ਪ੍ਰਮੇਸਰ ਦੇ ਸਾਲਾਹੁਣ ਦੀ ਭੁੱਖ ਹੈ ਅਤੇ ਜਿੰਨ੍ਹਾਂ ਦੇ ਅੰਦਰ (ਸਚੁ) ਸੱਚੇ ਪਾਤਸ਼ਾਹ ਦੇ ਨਾਮ ਦਾ (ਆਧਾਰੁ) ਆਸਰਾ ਹੈ।

**ਅਥਵਾ :** ਭਗਤਾਂ ਦੇ ਅੰਦਰ ਪ੍ਰਮੇਸਰ ਨੂੰ ਸਾਲਾਹੁਣ ਦੀ ਭੁੱਖ ਹੈ ਅਤੇ ਉਹਨਾਂ ਨੇ ਸੱਚੇ ਨਾਮ ਦਾ ਹੀ ਆਸਰਾ ਲੈਣਾ ਕੀਤਾ ਹੈ।

**ਅਥਵਾ :** ਹੇ ਸੱਚੇ ਪਾਤਸ਼ਾਹ ਜੀ! ਤੇਰਿਆਂ ਭਗਤਾਂ ਦੇ ਅੰਦਰ ਤੈਨੂੰ ਹੀ ਸਾਲਾਹੁਣ ਦੀ ਭੁੱਖ ਹੈ ਅਤੇ ਸੱਚੇ ਨਾਮ ਦਾ ਹੀ ਉਹਨਾਂ ਨੇ (ਆਧਾਰੁ) ਆਸਰਾ ਲੈਣਾ ਕੀਤਾ ਹੈ।

## ਸਦਾ ਅਨੰਦਿ ਰਹਹਿ ਦਿਨੁ ਰਾਤੀ; ਗੁਣਵੰਤਿਆ ਪਾ ਛਾਰੁ ॥੧॥

ਉਹ ਭਗਤ ਰਾਤ-ਦਿਨ ਸਦਾ ਇਕ-ਰਸ ਅਨੰਦ ਦੇ ਸਹਿਤ (ਰਹਹਿ) ਰਹਿੰਦੇ ਹਨ। **ਵਾ:** ਉਹਨਾਂ ਨੂੰ (ਰਾਤੀ) ਅਵਿੱਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਚੜ੍ਹ ਗਿਆ ਹੈ। ਹੇ ਭਾਈ! ਐਸੇ (ਗੁਣਵੰਤਿਆ) ਗੁਣਾਂ ਵਾਲਿਆਂ ਦੇ (ਪਾ) ਚਰਨਾਂ ਦੀ (ਛਾਰੁ) ਧੂੜ ਬਣੀਏ। **ਵਾ:** ਹੇ ਸੱਚੇ ਪਾਤਸ਼ਾਹ! ਜਿਹੜੇ ਤੇਰਾ ਸਿਮਰਨ ਕਰਦੇ ਹਨ ਉਹ (ਗੁਣਵੰਤਿਆ) ਗੁਣ ਵਾਲੇ ਹਨ, ਆਪ ਸਾਨੂੰ ਉਹਨਾਂ ਦੇ (ਪਾ) ਚਰਨਾਂ ਦੀ (ਛਾਰੁ) ਧੂੜ ਬਖਸ਼ੋ। ਸਾਡੇ ਵਾਸਤੇ ਇਹੋ ਹੀ ਸਭ ਤੋਂ ਵੱਡੀ ਚੀਜ਼ ਹੈ।

## ਅਰਥ ਨੰ : ੧

## ਮਃ ੧ ॥

**ਪਹਿਲੀ ਉਥਾਨਕਾ :**

ਸ਼ੇਖ ਬ੍ਰਹਮ ਕਹਿਣ ਲੱਗਾ ਕਿ ਮਹਾਰਾਜ! ਆਪ ਕਹਿੰਦੇ ਹੋ ਕਿ ਭਗਤ ਚੰਗੇ ਹਨ, ਪਰ ਮੈਂ ਕਹਿੰਦਾ ਹਾਂ ਕਿ ਮੁਸਲਮਾਨ ਚੰਗੇ ਹਨ ਕਿਉਂਕਿ ਸਾਡੀਆਂ ਕਤੇਬਾਂ ਵਿਚ ਲਿਖਿਆ ਹੈ ਕਿ ਜੋ ਇੱਥੇ ਸੜਦੇ ਹਨ ਉਹ ਅੱਗੇ ਦੋਜ਼ਕ ਵਿਚ ਵੀ ਸਾੜੇ ਜਾਣਗੇ ਅਤੇ ਜੋ ਧਰਤੀ ਵਿਚ ਦੱਬੇ ਜਾਂਦੇ ਹਨ, ਉਹਨਾਂ ਨੂੰ ਦੋਜ਼ਕ ਦੀ ਅੱਗ ਨਹੀਂ ਲੱਗੇਗੀ ਭਾਵ ਉਹ ਇਥੇ ਹੀ ਬਖਸ਼ੇ ਜਾਣਗੇ। ਇਉਂ ਸਾਡੇ ਮਤ ਅਨੁਸਾਰ ਸਾਰੇ ਮੁਸਲਮਾਨ ਦਬਾਉਣ ਕਰਕੇ ਬਹਿਸ਼ਤਾਂ ਨੂੰ ਹੀ ਜਾਣਗੇ।

ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਸ਼ੇਖ ਬ੍ਰਹਮ! ਜੇ ਤੂੰ ਕਹੇਂ ਕਿ ਦੱਬੇ ਹੋਏ ਮੁਸਲਮਾਨ ਨਹੀਂ ਸੜਦੇ ਤਾਂ ਅਸੀਂ ਤੈਨੂੰ ਮੁਸਲਮਾਨ ਸੜਦੇ ਹੋਏ ਸਿੱਧ ਕਰ ਦਿੰਦੇ ਹਾਂ। ਤੁਹਾਡੇ ਮਤ ਵਿਚ ਲਿਖਿਆ ਹੈ ਕਿ ਜੇਕਰ ਇਕ ਪੈਰ ਚੁੱਕੀਏ ਤਾਂ ਉਹ ਵਜੀਰ ਦੀ ਕਬਰ 'ਤੇ ਜਾ ਟਿਕਦਾ ਹੈ ਤੇ ਜੇਕਰ ਦੂਜਾ ਪੈਰ ਚੁੱਕੀਏ ਤਾਂ ਉਹ ਬਾਦਸ਼ਾਹ ਦੀ ਕਬਰ 'ਤੇ ਜਾ ਟਿਕਦਾ ਹੈ। ਇਉਂ

ਤਾਂ ਮੁਸਲਮਾਨਾਂ ਵਿਚ ਹੁਣ ਤੱਕ ਕਿਤਨੇ ਹੀ ਬਾਦਸ਼ਾਹ ਤੇ ਵਜੀਰ ਹੋ ਚੁੱਕੇ ਹਨ। ਜੇਕਰ ਇਸ ਹਿਸਾਬ ਨਾਲ ਵੇਖੀਏ ਤਾਂ ਐਸੀ ਕੋਈ ਵੀ ਜਗ੍ਹਾ ਨਹੀਂ ਬੱਚਦੀ ਜਿੱਥੇ ਮੁਸਲਮਾਨ ਦੱਬੇ ਨਾ ਹੋਣ। ਦੂਸਰਾ ਮੁਸਲਮਾਨਾਂ ਦੀਆਂ ਕਬਰਾਂ ਚੀਕਣੀ (ਚ੍ਰੀਕਣੀ) ਜਗ੍ਹਾ ਉੱਤੇ ਹੁੰਦੀਆਂ ਹਨ ਅਤੇ ਘੁਮਿਆਰ ਨੂੰ ਵੀ ਭਾਂਡੇ ਅਤੇ ਇੱਟਾਂ ਬਣਾਉਣ ਵਾਸਤੇ ਚੀਕਣੀ ਮਿੱਟੀ ਦੀ ਲੋੜ ਪੈਂਦੀ ਹੈ। ਇਉਂ ਘੁਮਿਆਰ ਦੀ ਮਿੱਟੀ ਹੀ ਮੁਸਲਮਾਨ ਦੀ ਮਿੱਟੀ ਹੋਈ ਕਿ ਨਹੀਂ। ਇਸ ਲਈ ਸੁਣ! ਅਸੀਂ ਤੈਨੂੰ ਦੱਸਦੇ ਹਾਂ ਕਿ ਮੁਸਲਮਾਨ ਕਿਵੇਂ ਸੜਦੇ ਹਨ।

**ਦੂਸਰੀ ਉਥਾਨਕਾ :**

ਕੋਈ ਹਿੰਦੂ ਮਰ ਗਿਆ ਸੀ। ਲੋਕ ਉਸਦਾ ਸਸਕਾਰ ਕਰਨ ਵਾਸਤੇ ਜਾ ਰਹੇ ਸਨ। ਇਹ ਵੇਖ ਕੇ ਭਾਈ ਮਰਦਾਨਾ ਜੀ ਨੇ ਪੁੱਛਿਆ ਕਿ ਮਹਾਰਾਜ! ਸਾਡੇ ਵੱਡਿਆਂ ਨੇ ਲਿਖਿਆ ਹੈ ਕਿ ਹਿੰਦੂ ਦੋਜਕਾਂ ਵਿੱਚ ਜਾਂਦੇ ਹਨ, ਭਿਸਤ ਵਿੱਚ ਨਹੀਂ ਜਾਂਦੇ। ਮਹਾਰਾਜ! ਆਪ ਕਿਰਪਾ ਕਰਕੇ ਦੱਸੋ ਕਿ ਇਹ ਗੱਲ ਸੱਚ ਹੈ ਕਿ ਝੂਠ। ਤਾਂ ਗੁਰੂ ਸਾਹਿਬ ਜੀ ਫੁਰਮਾਉਂਦੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## *ਮਿਟੀ ਮੁਸਲਮਾਨ ਕੀ; ਪੇੜੈ ਪਈ ਕੁਮ੍ਹਿਆਰ ॥

*('ਮਿਟੀ' ਬੋਲੋ)*

ਹੇ ਸ਼ੇਖ ਬ੍ਰਹਮ! ਮੁਸਲਮਾਨਾਂ ਦੀ ਕਬਰ ਵਾਲੀ ਮਿੱਟੀ ਚੀਕਣੀ ਹੁੰਦੀ ਹੈ। ਜਿਸ ਕਰਕੇ ਘੁਮਿਆਰ ਉੱਥੋਂ ਮਿੱਟੀ ਨੂੰ ਪੁੱਟ ਕੇ ਲਿਆਉਂਦਾ ਹੈ ਅਤੇ ਭਲੀ ਪ੍ਰਕਾਰ ਗੁੰਨ੍ਹ ਕੇ ਉਸ ਦੇ ਪੇੜੇ ਬਣਾਉਂਦਾ ਹੈ। ਇਉਂ ਜਿਹੜੀ ਮੁਸਲਮਾਨਾਂ (ਕੀ) ਦੀ ਮਿੱਟੀ ਹੈ ਉਹ ਘੁਮਿਆਰ ਦੇ ਪੇੜੇ ਵਿਚ (ਪਈ) ਪੈਂਦੀ ਹੈ।

## ਘੜਿ ਭਾਂਡੇ ਇਟਾ ਕੀਆ; ਜਲਦੀ ਕਰੇ ਪੁਕਾਰ ॥

ਫਿਰ ਉਸ ਮਿੱਟੀ ਦੇ (ਭਾਂਡੇ) ਬਰਤਨ (ਘੜਿ) ਘੜੇ ਜਾਂਦੇ ਹਨ ਤੇ ਇੱਟਾਂ ਤਿਆਰ (ਕੀਆ) ਕੀਤੀਆਂ ਜਾਂਦੀਆਂ ਹਨ। ਜਦੋਂ ਘੁਮਿਆਰ ਉਹਨਾਂ ਬਰਤਨਾਂ ਤੇ ਇੱਟਾਂ ਨੂੰ ਆਵੇ ਵਿਚ ਚਿਣ ਕੇ ਅੱਗ ਲਗਾਉਂਦੇ ਹਨ ਤਾਂ ਤਦੋਂ ਉਹ ਮੁਸਲਮਾਨਾਂ ਦੀ ਮਿੱਟੀ (ਜਲਦੀ) ਸੜਦੀ ਹੋਈ ਸੂੰ-ਸੂੰ ਕਰਕੇ ਪੁਕਾਰ (ਕਰੇ) ਕਰਦੀ ਹੈ।

## ਜਲਿ ਜਲਿ ਰੋਵੈ ਬਪੁੜੀ; ਝੜਿ ਝੜਿ ਪਵਹਿ ਅੰਗਿਆਰ ॥

ਉਹ ਮਿੱਟੀ (ਬਪੁੜੀ) ਵਿਚਾਰੀ ਵਾਰ-ਵਾਰ ਆਵੇ ਵਿਚ (ਜਲਿ ਜਲਿ) ਸੜ-ਸੜ ਕੇ ਸੂੰ-ਸੂੰ ਕਰਦੀ ਹੋਈ (ਰੋਵੈ) ਰੋਂਦੀ ਹੈ ਅਤੇ ਜਿਹੜੇ (ਅੰਗਿਆਰ) ਅੱਗ ਦੇ ਅੰਗਾਰੇ ਹਨ, ਉਹ ਉਸ ਉੱਤੇ ਝੜ-ਝੜ ਕੇ ਭਾਵ ਡਿੱਗ-ਡਿੱਗ ਕੇ (ਪਵਹਿ) ਪੈਂਦੇ ਹਨ। **ਵਾ:** ਜੋ ਅੰਗਿਆਰ ਝੜ-ਝੜ ਕੇ ਪੈਂਦੇ ਹਨ, ਇਹ ਉਹਨਾਂ ਮੁਸਲਮਾਨਾਂ ਦੇ ਅੰਗ ਹੀ ਝੜ-ਝੜ ਪੈਂਦੇ ਹਨ।

---

* ਇਹ ਉਹੀ ਤੁਕ ਹੈ ਜਿਸ ਬਾਰੇ ਔਰੰਗਜ਼ੇਬ ਨੇ ਬਾਬਾ ਰਾਮਰਾਇ ਜੀ ਤੋਂ ਪੁੱਛਿਆ ਸੀ। ਉਸ ਵਕਤ ਬਾਬਾ ਰਾਮਰਾਇ ਨੇ ਪੈਸਿਆਂ ਦੇ ਲਾਲਚ ਵਿਚ ਆ ਕੇ (ਆਪ ਨੂੰ ਹਰ ਰੋਜ਼ ਤੇਰਾਂ ਹਜ਼ਾਰ ਰੁਪਈਆ ਮਿਲਦਾ ਸੀ) ਤੇ ਔਰੰਗਜ਼ੇਬ ਨੂੰ ਖੁਸ਼ ਕਰਨ ਲਈ ਇਸ ਤੁਕ ਨੂੰ ਉਲਟਾ ਕੇ "ਮਿਟੀ ਮੁਸਲਮਾਨ ਕੀ" ਦੀ ਜਗ੍ਹਾ 'ਮਿਟੀ ਬੇਈਮਾਨ ਕੀ' ਕਹਿ ਦਿੱਤਾ ਸੀ। ਇਉਂ ਕਹਿ ਕੇ ਬਾਬਾ ਰਾਮਰਾਇ ਨੇ ਬਾਦਸ਼ਾਹ ਨੂੰ ਤਾਂ ਖੁਸ਼ ਕਰ ਲਿਆ, ਪਰ ਜਦੋਂ ਇਹ ਖਬਰ ਸਤਿਗੁਰੂ ਸ਼੍ਰੀ ਗੁਰੂ ਹਰਿਰਾਇ ਸਾਹਿਬ ਜੀ ਪਾਸ ਪਹੁੰਚੀ ਤਾਂ ਮਹਾਰਾਜ ਕਹਿਣ ਲੱਗੇ ਕਿ ਜਿੱਥੇ ਤੂੰ ਬਾਦਸ਼ਾਹ ਨੂੰ ਐਨੀਆਂ ਕਰਾਮਾਤਾਂ ਵਿਖਾਈਆਂ ਸਨ, ਉਥੇ ਜੇਕਰ ਤੂੰ ਚਾਹੁੰਦਾ ਤਾਂ ਕਬਰਾਂ ਮੱਚਦੀਆਂ ਹੋਈਆਂ ਵੀ ਵਿਖਾ ਸਕਦਾ ਸੀ। ਪਰ ਤੂੰ ਗੁਰਬਾਣੀ ਨੂੰ ਸੱਚੀ ਰੱਖਣ ਵਾਸਤੇ ਕੁਝ ਵੀ ਕਰਕੇ ਨਹੀਂ ਵਿਖਾਇਆ। ਇਸ ਲਈ, ਜਾ! ਅੱਜ ਤੋਂ ਬਾਅਦ ਤੂੰ ਸਾਡੇ ਮੂੰਹ ਨਾ ਲੱਗੀਂ। ਤੂੰ ਗੁਰੂ ਘਰ ਵਿਚੋਂ ਖਾਰਜ ਹੋ ਗਿਆ ਹੈ। ਇਸ ਪ੍ਰਕਾਰ ਸਤਿਗੁਰੂ ਜੀ ਨੇ ਬਾਬਾ ਰਾਮਰਾਇ ਨੂੰ ਤੁਰਕਾਂ ਦੀ ਖੁਸ਼ਾਮਦ ਵਿਚ ਪਿਆ ਸਮਝ ਕੇ ਤਿਆਗ ਦਿੱਤਾ ਸੀ ਅਤੇ ਜੋ ਗੁਰਿਆਈ ਸੀ, ਉਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਦੇਣਾ ਕੀਤੀ ਸੀ।

**ਪ੍ਰਸ਼ਨ :** ਇਹ ਸੁਣ ਕੇ ਸ਼ੇਖ ਬ੍ਰਹਮ ਕੰਨ ਫੜ ਕੇ ਤੌਬਾ-ਤੌਬਾ ਕਰ ਉਠਿਆ। ਫਿਰ ਇਸ ਨੇ ਬੇਨਤੀ ਕੀਤੀ ਕਿ ਮਹਾਰਾਜ! ਫਿਰ ਆਪ ਹੀ ਦੱਸੋ ਕਿ ਸੱਚੀ ਗੱਲ ਕਿਹੜੀ ਹੈ?

## ਨਾਨਕ, ਜਿਨਿ ਕਰਤੈ ਕਾਰਣੁ ਕੀਆ; ਸੋ ਜਾਣੈ ਕਰਤਾਰੁ ॥੨॥

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸ਼ੇਖ ਬ੍ਰਹਮ! ਸੱਚਾ ਵਿਚਾਰ ਇਹ ਹੈ ਕਿ (ਜਿਨਿ) ਜਿਸ (ਕਰਤੈ) ਕਰਤਾ ਪੁਰਖ ਨੇ (ਕਾਰਣੁ) ਸੰਸਾਰ (ਕੀਆ) ਪੈਦਾ ਕੀਤਾ ਹੈ। (ਸੋ) ਉਹ (ਕਰਤਾਰੁ) ਕਰਤਾ ਪੁਰਖ ਆਪ ਹੀ (ਜਾਣੈ) ਜਾਣਦਾ ਹੈ, ਹੋਰ ਕੋਈ ਨਹੀਂ ਜਾਣਦਾ।

ਇਕ ਵਾਰੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਰਾਏ ਕੋਟ ਵਿਖੇ ਗਏ ਸਨ। ਉਥੋਂ ਦਾ ਇਕ ਮੁਸਲਮਾਨ ਸੰਤਾਂ ਨੂੰ ਗੁਰਦੁਆਰਾ ਸਾਹਿਬ ਆ ਕੇ ਕਹਿੰਦਾ ਕਿ ਆਪ ਮੈਨੂੰ ਇਸ ਮਹੱਲੇ ਦੇ ਅਰਥ ਦੱਸੋ। ਸੰਤ ਕਹਿੰਦੇ, "ਤੂੰ ਦੱਸ ਦੇ।" ਇਹ ਕਹਿਣ ਲੱਗਾ ਕਿ ਜਿਸ ਵੇਲੇ ਅੱਲਾ ਮੁਸਲਮਾਨ ਬਣਾਉਣ ਲੱਗਾ ਸੀ ਤਾਂ ਉਸੇ ਨੇ ਜਬਰਾਈਲ ਨੂੰ ਮੱਕੇ ਸਰੀਫ ਵਾਲੀ ਜਗ੍ਹਾ ਤੋਂ ਮਿੱਟੀ ਲੈਣ ਵਾਸਤੇ ਭੇਜਿਆ। ਜਦੋਂ ਇਹ ਮਿੱਟੀ ਲੈਣ ਵਾਸਤੇ ਪੁੱਜਾ ਤਾਂ ਇਸਨੇ ਮਿੱਟੀ ਰੋਂਦੀ ਹੋਈ ਵੇਖੀ। ਇਹ ਵੇਖ ਕੇ ਜਬਰਾਈਲ ਖਾਲੀ ਹੱਥ ਵਾਪਿਸ ਮੁੜ ਆਇਆ। ਫਿਰ ਖੁਦਾ ਨੇ ਅਜਰਾਈਲ ਨੂੰ ਭੇਜਿਆ। ਉਹ ਰੋਂਦੀ-ਕੁਰਲਾਉਂਦੀ ਮਿੱਟੀ ਨੂੰ ਹੀ ਚੁੱਕ ਕੇ ਲੈ ਆਇਆ। ਘੁਮਿਆਰ ਰੂਪ ਖੁਦਾ ਨੇ ਉਸ ਮਿੱਟੀ ਨੂੰ ਆਪ ਦੇ ਪੇੜੇ ਵਿਚ ਪਾ ਕੇ ਮੁਸਲਮਾਨ ਬਣਾ ਦਿੱਤੇ। ਇਉਂ ਕਈ ਮੁਸਲਮਾਨ ਇਹਨਾਂ ਪੰਕਤੀਆਂ ਦੇ ਆਪਣੇ ਹਿਸਾਬ ਨਾਲ ਹੀ ਅਰਥ ਕਰ ਦਿੰਦੇ ਹਨ। ਪਰ ਫਿਰ ਵੀ ਸ਼ੁਕਰ ਹੈ ਕਿ ਉਹਨਾਂ ਨੇ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਮੰਨ ਤਾਂ ਲਿਆ। ਨਹੀਂ ਤਾਂ ਕਈ ਗੁਰਬਾਣੀ ਦੇ ਉਪਦੇਸ਼ ਨੂੰ ਮੰਨਣ ਤੋਂ ਹੀ ਮੁਨਕਰ ਹੋਈ ਫਿਰਦੇ ਹਨ।

## ਅਰਥ ਨੰ: ੨

### ਮਿਟੀ ਮੁਸਲਮਾਨ ਕੀ; ਪੇੜੈ ਪਈ ਕੁਮ੍ਹਿਆਰ ॥

ਹੇ ਜੀਵ! ਇਹ ਸਰੀਰ ਪੰਜਾਂ ਤੱਤਾਂ (ਕੀ) ਦੀ ਮਿੱਟੀ ਦਾ (ਮੁਸਲ+ਮਾਨ) (ਮੁਸਲ) ਮੂਸਲ ਹੈ, ਤੂੰ ਇਸ ਦਾ ਕੀ (ਮਾਨ) ਹੰਕਾਰ ਕਰਦਾ ਹੈ। ਜਦੋਂ ਇਹ ਪੰਜਾਂ ਤੱਤਾਂ ਰੂਪ ਮਿੱਟੀ ਬ੍ਰਹਮਾ ਰੂਪ ਘੁਮਿਆਰ ਦੇ (ਪੇੜੈ) ਪੱਲੇ ਵਿਚ ਪਈ ਭਾਵ ਜਦੋਂ ਸਰੀਰ ਬਣਾਉਣ ਵਾਸਤੇ ਜੀਵ ਬ੍ਰਹਮਾ ਦੇ ਅਧੀਨ ਹੋਇਆ ਜਾਂ ਜਦੋਂ ਪ੍ਰਮੇਸਰ ਨੇ ਬ੍ਰਹਮਾ ਨੂੰ ਸੰਸਾਰ ਪੈਦਾ ਕਰਨ ਦਾ ਹੁਕਮ ਦਿੱਤਾ ਤਾਂ

### ਘੜਿ ਭਾਂਡੇ ਇਟਾ ਕੀਆ; ਜਲਦੀ ਕਰੇ ਪੁਕਾਰ ॥

ਉਸ ਬ੍ਰਹਮਾ ਨੇ (ਭਾਂਡੇ) ਚੇਤਨ ਜੀਵਾਂ ਰੂਪ ਭਾਂਡੇ ਘੜ ਦਿੱਤੇ ਅਤੇ (ਇਟਾ) ਇੱਟਾਂ ਦੀ ਨਿਆਈਂ ਜੜ੍ਹ ਚੀਜਾਂ ਪੈਦਾ (ਕੀਆ) ਕੀਤੀਆਂ ਭਾਵ ਅਸਥਾਵਰ-ਜੰਗਮ ਸ੍ਰਿਸ਼ਟੀ ਰਚ ਦਿੱਤੀ **ਵਾ:** ਚੇਤਨ ਸੱਤਾ ਦੇ ਸਹਿਤ ਸਰੀਰਾਂ ਰੂਪ ਭਾਂਡੇ ਘੜ ਦਿੱਤੇ ਅਤੇ ਇੱਟਾਂ ਦੀ ਨਿਆਈਂ ਹੋਰ ਬ੍ਰਿਛ, ਪੱਥਰ ਆਦਿਕ ਜੜ੍ਹ ਵਸਤੂਆਂ ਬਣਾਉਣਾ (ਕੀਆ) ਕੀਤੀਆਂ। ਜਿਹੜੀ ਪੰਜਾਂ ਤੱਤਾਂ ਦੀ ਮਿੱਟੀ ਹੈ ਇਹ ਮਾਤਾ ਦੇ ਗਰਭ ਵਿਚ (ਜਲਦੀ) ਸੜਦੀ ਹੋਈ (ਪੁਕਾਰ) ਫਰਿਆਦਾਂ (ਕਰੇ) ਕਰਦੀ ਹੈ ਕਿ ਹੇ ਮਹਾਰਾਜ! ਮੈਂ ਇਤਨੇ ਪਾਪ ਕੀਤੇ ਹਨ, ਪਰ ਹੁਣ ਮੈਂ ਤੇਰਾ ਸਵਾਸ-ਸਵਾਸ ਸਿਮਰਨ ਕਰਿਆ ਕਰੂੰ, ਧਰਮ ਦੀ ਕਿਰਤ ਕਰਕੇ ਵੰਡ ਕੇ ਖਾਇਆ ਕਰੂੰ, ਦਸਵਾਂ ਹਿੱਸਾ ਤੇਰੇ ਨਮਿਤ ਦਿਆ ਕਰੂੰ। ਆਪ ਕਿਰਪਾ ਕਰਕੇ ਮੇਰੀ ਇੱਥੇ ਰੱਖਿਆ ਕਰੋ।

### ਜਲਿ ਜਲਿ ਰੋਵੈ ਬਪੁੜੀ; ਝੜਿ ਝੜਿ ਪਵਹਿ ਅੰਗਿਆਰ ॥

ਫਿਰ ਇਹ ਪੰਜਾਂ ਤੱਤਾਂ ਦੀ (ਬਪੁੜੀ) ਵਿਚਾਰੀ ਮਿੱਟੀ ਜਵਾਨੀ ਵਿਚ ਵਿਸ਼ਿਆਂ ਦੀ (ਜਲਿ) ਜਲਣਤਾ ਵਿਚ,

ਢਲਦੀ ਜਵਾਨੀ ਵਿਚ ਪਦਾਰਥਾਂ ਨੂੰ ਸੰਗ੍ਰਹਿ ਕਰਨ ਤੇ ਬੁਢੇਪੇ ਵਿਚ ਝੋਰਿਆਂ ਦੀ (ਜਲਿ) ਜਲਣਤਾ ਵਿਚ ਲੱਗੀ ਹੋਈ (ਰੋਵੈ) ਰੋਂਦੀ ਹੈ। **ਵਾ:** ਇਹ (ਬਪੁੜੀ) ਬੁੱਧੀ ਵਾਲੇ ਜੀਵ ਕਾਮ ਕ੍ਰੋਧ ਆਦਿਕਾਂ ਵਿਚ (ਜਲਿ ਜਲਿ) ਸੜ-ਸੜ ਕੇ (ਰੋਵੈ) ਰੋਂਦੇ ਹਨ। **ਵਾ:** ਬਾਲਕ, ਜਵਾਨੀ, ਬਿਰਧ ਅਵਸਥਾ ਦੇ ਵਿਹਾਰਾਂ ਵਿਚ ਹੋਰ ਵਿਹਾਰ ਪੈਣ ਕਰਕੇ ਸੜ-ਸੜ ਕੇ ਰੋਂਦੇ ਹਨ ਭਾਵ ਦੁਖੀ ਹੁੰਦੇ ਹਨ ਅਤੇ ਜੋ ਦੁੱਖਾਂ 'ਤੇ ਦੁੱਖ ਪੈਣੇ ਹਨ ਇਹ ਅੰਗਿਆਰ ਹੀ ਝੜ-ਝੜ ਕੇ ਪੈਂਦੇ ਹਨ। **ਵਾ:** ਕਈ ਤਾਂ ਗਰਭ ਵਿਚੋਂ ਅੰਗਿਆਰਾ ਵਾਂਗੂ ਝੜ-ਝੜ ਕੇ ਡਿੱਗ ਪੈਂਦੇ ਹਨ।

**ਕਈ ਜਨਮ ਗਰਭ ਹਿਰਿ ਖਰਿਆ ॥** *(ਅੰਗ: ੧੭੬)*

**ਵਾ:** ਜਿੰਨ੍ਹਾਂ ਦੇ ਪਾਪਾਂ ਰੂਪ ਅੰਗਿਆਰ ਝੜ-ਝੜ ਕੇ ਡਿੱਗਦੇ ਹਨ, ਉਹ ਨਰਕਾਂ ਨੂੰ (ਪਵਹਿ) ਪਾਏ ਜਾਂਦੇ ਹਨ।

**ਨਾਨਕ, ਜਿਨਿ ਕਰਤੈ ਕਾਰਣੁ ਕੀਆ; ਸੋ ਜਾਣੈ ਕਰਤਾਰੁ ॥੨॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਜਿਸ (ਕਰਤੈ) ਕਰਤਾ ਪੁਰਖ ਨੇ (ਕਾਰਣੁ) ਸੰਸਾਰ ਪੈਦਾ (ਕੀਆ) ਕੀਤਾ ਹੈ (ਸੋ) ਉਸ ਕਰਤਾਰ ਨੂੰ (ਜਾਣੈ) ਜਾਨਣਾ ਕਰੇ ਤਾਂ ਇਹ ਜੀਵ ਜੰਮਣ-ਮਰਨ ਦੇ ਦੁੱਖ ਤੋਂ ਛੁੱਟ ਕੇ ਮੁਕਤ ਹੋ ਸਕਦਾ ਹੈ।

## ਪਉੜੀ ॥

**ਪ੍ਰਸ਼ਨ :** ਭਾਈ ਮਰਦਾਨਾ ਜੀ ਨੇ ਕਿਹਾ ਕਿ ਮਹਾਰਾਜ ! ਮੇਰੀ ਨਿਸਾ (ਤਸੱਲੀ) ਨਹੀਂ ਹੋਈ। ਸੱਚ ਕਿਸ ਪ੍ਰਕਾਰ ਜਾਣੀਏ?

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਉਤਰ :** ਤਾਂ ਹਜ਼ੂਰ ਫੁਰਮਾਉਂਦੇ ਹਨ,

**ਬਿਨੁ ਸਤਿਗੁਰ, ਕਿਨੈ ਨ ਪਾਇਓ; ਬਿਨੁ ਸਤਿਗੁਰ ਕਿਨੈ ਨ ਪਾਇਆ ॥**

ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਗੈਰ ਸਤਜੁਗ ਵਿਚ (ਕਿਨੈ) ਕਿਸੇ ਨੇ ਪ੍ਰਮੇਸਰ ਨੂੰ ਨਹੀਂ (ਪਾਇਓ) ਪਾਇਆ ਹੈ ਅਤੇ ਤ੍ਰੇਤੇ, ਦੁਆਪਰ, ਕਲਜੁਗ ਵਿਚ ਵੀ ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਗੈਰ (ਕਿਨੈ) ਕਿਸੇ ਨੇ ਵੀ ਪ੍ਰਮੇਸਰ ਨੂੰ ਨਹੀਂ (ਪਾਇਆ) ਪ੍ਰਾਪਤ ਕੀਤਾ ਹੈ।

**ਅਥਵਾ :** ਸਤਿਗੁਰਾਂ ਤੋਂ ਬਗੈਰ ਕਿਸੇ ਨੇ ਵੀ ਨਾਮ ਨਹੀਂ ਪਾਇਆ ਹੈ ਅਤੇ ਨਾ ਹੀ ਕਿਸੇ ਨੇ ਸਤਿਗੁਰਾਂ ਤੋਂ ਬਗੈਰ ਗਿਆਨ **ਵਾ:** ਪ੍ਰਮੇਸਰ ਦੇ ਸਰੂਪ ਦੀ ਮੁਕਤੀ ਨੂੰ ਪਾਇਆ ਹੈ।

**ਸਤਿਗੁਰ ਵਿਚਿ ਆਪੁ ਰਖਿਓਨੁ; ਕਰਿ ਪਰਗਟੁ ਆਖਿ ਸੁਣਾਇਆ ॥**

ਅਕਾਲ ਪੁਰਖ ਵਾਹਿਗੁਰੂ ਜੀ ਨੇ ਸਤਿਗੁਰਾਂ ਵਿਚ ਆਪਣਾ ਆਪ ਸਰੂਪ (ਰਖਿਓਨੁ) ਰੱਖਿਆ ਹੈ ਅਤੇ ਸਤਿਗੁਰਾਂ ਨੇ ਨਾਮ ਨੂੰ (ਆਖਿ) ਮੁਖ ਤੋਂ (ਸੁਣਾਇਆ) ਸੁਣਾ ਕੇ ਉਸ ਸਰੂਪ ਨੂੰ ਪ੍ਰਗਟ (ਕਰਿ) ਕਰਕੇ ਦਿਖਾ ਦਿੱਤਾ ਹੈ।

**ਅਥਵਾ :** ਅਕਾਲ ਪੁਰਖ ਵਾਹਿਗੁਰੂ ਜੀ ਨੇ ਸਤਿਗੁਰਾਂ ਵਿਚ ਆਪਣੇ ਸਰੂਪ ਦਾ ਗਿਆਨ ਤੇ ਧਿਆਨ ਰੱਖਿਆ ਹੈ ਅਤੇ ਸਤਿਗੁਰੂ ਜੀ ਨੇ ਉਸ ਨੂੰ ਆਪ (ਆਖਿ) ਮੁਖ ਦੁਆਰਾ ਪ੍ਰਗਟ (ਕਰਿ) ਕਰਕੇ (ਸੁਣਾਇਆ) ਸੁਣਾ ਦਿੱਤਾ ਹੈ। **ਵਾ:** ਵੇਦ-ਸ਼ਾਸਤਰਾਂ ਨੇ (ਆਖਿ) ਅਖਿਆਨਾਂ ਦੁਆਰਾ ਪ੍ਰਗਟ (ਕਰਿ) ਕਰਕੇ ਸੁਣਾਇਆ ਹੈ।

**ਸਤਿਗੁਰ ਮਿਲਿਐ, ਸਦਾ ਮੁਕਤੁ ਹੈ; ਜਿਨਿ ਵਿਚਹੁ ਮੋਹੁ ਚੁਕਾਇਆ ॥**

ਜਿਹੜੇ ਸਤਿਗੁਰੂ ਜੀ ਦੇ ਨਾਲ (ਮਿਲਿਐ) ਮਿਲੇ ਹਨ, ਉਹ ਪੁਰਖ ਸਦਾ ਵਾਸਤੇ ਮੁਕਤ ਹਨ।

**ਪ੍ਰਸ਼ਨ :** ਮਹਾਰਾਜ ! ਸਤਿਗੁਰੂ ਜੀ ਕੌਣ ਹਨ?

**ਉੱਤਰ :** ਹੇ ਭਾਈ ! (ਜਿਨਿ) ਜਿੰਨ੍ਹਾਂ ਨੇ ਸਿੱਖ ਦੇ (ਵਿਚਹੁ) ਅੰਦਰੋਂ ਮੋਹ (ਚੁਕਾਇਆ) ਚੁੱਕ ਦਿੱਤਾ ਹੈ, ਦੂਰ ਕਰ ਦਿੱਤਾ ਹੈ ਭਾਵ ਸਿੱਖ ਦੇ ਅੰਦਰ ਸਰੀਰਾਂ ਦਾ ਮੋਹ ਨਹੀਂ ਰਹਿਣ ਦਿੱਤਾ ਹੈ, ਉਹ ਸਤਿਗੁਰੂ ਜੀ ਹਨ।

**ਪ੍ਰਸ਼ਨ :** ਮਹਾਰਾਜ ! ਸਿੱਖ ਕੌਣ ਹੈ?

**ਉੱਤਰ :** **ਵਾ:** ਜਿਸ ਨੇ ਆਪਣੇ ਅੰਤਹਕਰਣ ਵਿਚੋਂ ਦੇਹ ਦਾ, ਹੰਗਤਾ ਦਾ, ਸੰਬੰਧੀਆਂ ਦਾ ਸਾਰਾ ਮੋਹ ਚੁੱਕ ਦਿੱਤਾ ਹੈ ਭਾਵ ਦੂਰ ਕਰ ਦਿੱਤਾ ਹੈ, ਉਹ ਸਿੱਖ ਹੈ।

## ਉਤਮੁ ਏਹੁ ਬੀਚਾਰੁ ਹੈ; ਜਿਨਿ ਸਚੇ ਸਿਉ ਚਿਤੁ ਲਾਇਆ ॥

ਹੇ ਭਾਈ ! ਦੁਨੀਆਂ ਦੀਆਂ ਸਾਰੀਆਂ ਵਿਚਾਰਾਂ ਵਿਚੋਂ (ਏਹੁ) ਇਹ ਉੱਤਮ ਵਿਚਾਰ ਗੁਰਾਂ ਦੇ ਪਾਸੋਂ ਪ੍ਰਾਪਤ ਹੋਇਆ ਹੈ ਕਿ (ਜਿਨਿ) ਜਿਸ ਨੇ ਸੱਚੇ (ਸਿਉ) ਨਾਲ ਚਿੱਤ ਲਾਇਆ ਹੈ।

## ਜਗਜੀਵਨੁ ਦਾਤਾ; ਪਾਇਆ ॥੬॥

ਉਸ ਨੇ ਸਾਰੇ (ਜਗ) ਜਗਤ ਦਾ (ਜੀਵਨੁ) ਜੀਵਨ ਰੂਪ **ਵਾ:** ਚੇਤਨ ਸਰੂਪ ਦਾਤਾ ਅਕਾਲ ਪੁਰਖ (ਪਾਇਆ) ਪਾ ਲਿਆ ਹੈ।

## ਸਲੋਕ ਮਃ ੧ ॥

**ਪ੍ਰਸ਼ਨ :** ਸੇਖ ਬ੍ਰਹਮ ਨੇ ਬੇਨਤੀ ਕੀਤੀ ਕਿ ਮਹਾਰਾਜ ! ਜੀਵ ਆਉਂਦਾ-ਜਾਂਦਾ ਤੇ ਜੰਮਦਾ-ਮਰਦਾ ਕਿਉਂ ਹੈ? **ਵਾ:** ਜੀਵ ਦਾ ਆਉਣਾ-ਜਾਣਾ ਤੇ ਜੰਮਣ-ਮਰਨਾ ਕਾਹਦੇ ਵਿਚ ਹੈ?

## ਹਉ ਵਿਚਿ ਆਇਆ; ਹਉ ਵਿਚਿ ਗਇਆ ॥

**ਉੱਤਰ :** ਹੇ ਸ਼ੇਖ ਬ੍ਰਹਮ ! ਸਭ ਕੁਝ ਹਉਮੈ ਵਿਚ ਹੀ ਹੈ।

ਜਦੋਂ ਇਹ ਜੀਵ ਇਸ ਲੋਕ ਵਿਚ ਆਇਆ ਹੈ ਤਾਂ ਉਦੋਂ ਵੀ ਹਉਮੈ ਦੇ ਵਿਚ ਹੀ ਆਇਆ ਹੈ ਅਤੇ ਜਦੋਂ ਇਹ ਪ੍ਰਲੋਕ ਨੂੰ ਗਮਨ ਕਰਦਾ ਹੈ ਤਾਂ ਉਦੋਂ ਵੀ ਇਹ ਅਨੇਕਾਂ ਪਦਾਰਥਾਂ ਦੀ (ਹਉ) ਹੰਗਤਾ ਨੂੰ ਆਪਣੇ (ਵਿਚਿ) ਅੰਦਰ ਲੈ ਕੇ (ਗਇਆ) ਗਿਆ ਹੈ।

**ਅਥਵਾ :** ਜੋ ਕਹਿਣਾ ਹੈ ਕਿ ਮੈਂ ਇਥੇ ਆਇਆ ਹਾਂ ਇਹ ਵੀ ਹਉਮੈ ਵਿਚ ਹੀ ਹੈ ਅਤੇ ਜੋ ਕਹਿਣਾ ਹੈ ਕਿ ਮੈਂ ਇਥੋਂ ਗਿਆ ਹਾਂ ਇਹ ਵੀ ਹਉਮੈ ਵਿਚ ਹੀ ਹੈ।

## ਹਉ ਵਿਚਿ ਜੰਮਿਆ; ਹਉ ਵਿਚਿ ਮੁਆ ॥

ਹਉਮੈ ਵਿਚ ਹੀ ਸਰੀਰ ਕਰਕੇ ਜੰਮਿਆ ਹੈ ਅਤੇ ਹਉਮੈ ਵਿਚ ਸਰੀਰ ਕਰਕੇ (ਮੁਆ) ਮਰਿਆ ਹੈ।

**ਅਥਵਾ :** ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਸੰਯੁਕਤ ਅਰਥ :

ਜੋ ਜੀਵ ਇਸ ਲੋਕ ਵਿਚ ਆ ਕੇ ਜੰਮਿਆ ਹੈ ਅਤੇ ਮਰ ਕੇ ਪ੍ਰਲੋਕ ਨੂੰ ਗਿਆ ਹੈ, ਇਹ ਹਉਮੈ ਵਿਚ ਹੀ ਹੈ।

## ਹਉ ਵਿਚਿ ਦਿਤਾ; ਹਉ ਵਿਚਿ ਲਇਆ ॥

ਜੋ ਕਹਿਣਾ ਹੈ ਕਿ ਮੈਂ ਕਿਸੇ ਨੂੰ ਇਤਨਾ ਧਨ, ਪਦਾਰਥ ਦਿੱਤਾ ਹੈ। ਇਹ ਵੀ (ਹਉ) ਹਉਮੈ ਵਿਚ ਹੀ ਦਿੱਤਾ ਹੈ ਅਤੇ ਜੋ ਕਹਿਣਾ ਹੈ ਕਿ ਮੈਂ ਫਲਾਣੇ ਕੋਲੋਂ ਇਤਨਾ ਧਨ ਪਦਾਰਥ ਲਿਆ ਹੈ। ਇਹ ਵੀ ਹਉਮੈ ਵਿਚ ਹੀ ਲਿਆ ਹੈ।

## ਹਉ ਵਿਚਿ ਖਟਿਆ; ਹਉ ਵਿਚਿ ਗਇਆ ॥

ਜੋ ਕਹਿਣਾ ਹੈ ਕਿ ਮੈਂ ਇਤਨਾ ਧਨ ਖਟਿਆ ਹੈ ਇਹ ਵੀ ਹਉਮੈ ਵਿਚ ਹੈ ਅਤੇ ਜੋ ਕਹਿਣਾ ਹੈ ਕਿ ਮੇਰਾ ਐਨਾ ਧਨ ਫਲਾਣੇ ਵੱਲ ਵਿਆਜ 'ਤੇ ਗਿਆ ਹੈ। **ਵਾ:** ਮੇਰਾ ਇਤਨਾ ਧਨ ਚਲਿਆ ਗਿਆ ਭਾਵ ਮੇਰੀ ਖੋਟੀ ਕਮਾਈ ਨੂੰ ਚੋਰ ਆਦਿਕ ਲੁੱਟ ਕੇ ਲੈ ਗਏ ਹਨ ਇਹ ਵੀ ਹਉਮੈ ਵਿਚ ਹੈ।

## ਹਉ ਵਿਚਿ; ਸਚਿਆਰੁ ਕੂੜਿਆਰੁ ॥

ਜੀਵ ਹਉਮੈ ਦੇ ਵਿਚ ਹੀ ਆਪਣੇ ਆਪ ਨੂੰ (ਸਚਿਆਰੁ) ਸਚਿਆਈ ਵਾਲਾ ਮੰਨੀ ਬੈਠਾ ਹੈ ਕਿ ਮੇਰੇ ਵਰਗਾ ਸੱਚ ਬੋਲਣ ਵਾਲਾ ਕੋਈ ਨਹੀਂ, ਮੈਂ ਹੀ ਸੱਚਾ ਹਾਂ ਅਤੇ ਹਉਮੈ ਦੇ ਵਿਚ ਹੀ (ਕੂੜਿਆਰੁ) ਝੂਠ ਬੋਲਣ ਵਾਲਾ ਹੋ ਕੇ ਕਹਿੰਦਾ ਹੈ ਕਿ ਵੇਖਿਆ ! ਝੂਠ ਨਾਲ ਹੀ ਮੁਕੱਦਮਾ ਜਿਤਾ ਦਿੱਤਾ, ਕਿਸੇ ਨੂੰ ਪਤਾ ਤੱਕ ਨਹੀਂ ਲੱਗਿਆ।

## ਹਉ ਵਿਚਿ; ਪਾਪ ਪੁੰਨ ਵੀਚਾਰੁ ॥

ਜੀਵ ਹਉਮੈ ਵਿੱਚ ਹੀ *ਪਾਪਾਂ ਤੇ ਪੁੰਨਾਂ ਦੀ ਵਿਚਾਰ ਕਰਦਾ ਹੈ।

**ਅਥਵਾ :** ਜੋ ਪਾਪ-ਪੁੰਨ ਦੀ ਵਿਚਾਰ ਕਰਨੀ ਹੈ ਕਿ ਮੇਰੇ ਪਾਸੋਂ ਇਤਨਾ ਪਾਪ ਤੇ ਇਤਨਾ ਪੁੰਨ ਹੋਇਆ ਹੈ **ਵਾ:** ਜੋ ਕਹਿਣਾ ਹੈ ਕਿ ਅਸੀਂ ਤਾਂ ਪਾਪੀ ਹਾਂ ਜਾਂ ਸਾਡੇ ਵਰਗਾ ਪੁੰਨੀ ਕੌਣ ਹੋ ਸਕਦਾ ਹੈ, ਤੀਰ-ਤੀਰ 'ਤੇ ਜੱਗ ਕੀਤੇ ਹਨ। ਇਹ ਸਭ ਵੀ ਹਉਮੈ ਵਿਚ ਹੀ ਹੈ।

## ਹਉ ਵਿਚਿ; ਨਰਕਿ ਸੁਰਗਿ ਅਵਤਾਰੁ ॥

ਜੋ ਕਹਿਣਾ ਹੈ ਕਿ ਅਸੀਂ ਤਾਂ (ਸੁਰਗਿ) ਸਵਰਗ ਵਿਚ ਜਾ ਕੇ (ਅਵਤਾਰੁ) ਜਨਮ ਧਾਰਾਂਗੇ ਜਾਂ ਨਰਕ ਵਿਚ ਹੀ ਜਾਵਾਂਗੇ। ਇਹ ਵੀ ਹਉਮੈ ਵਿਚ ਹੀ ਹੈ।

**ਅਥਵਾ :** ਜੀਵ ਹਉਮੈ ਵਿਚ ਹੀ ਕੀਤੇ ਹੋਏ ਪੁੰਨਾਂ ਅਨੁਸਾਰ (ਸੁਰਗਿ) ਸਵਰਗ ਵਿਚ (ਅਵਤਾਰੁ) ਜਨਮ ਧਾਰਦਾ ਹੈ ਭਾਵ ਦੇਵ ਪਦਵੀ ਨੂੰ ਪ੍ਰਾਪਤ ਕਰਦਾ ਹੈ ਅਤੇ ਹਉਮੈ ਵਿਚ ਹੀ ਪਾਪਾਂ ਨੂੰ ਕਰਨੇ ਕਰਕੇ (ਨਰਕਿ) ਨਰਕੀ ਜੀਵ ਬਣ ਜਾਂਦਾ ਹੈ।

## ਹਉ ਵਿਚਿ ਹਸੈ; ਹਉ ਵਿਚਿ ਰੋਵੈ ॥

ਪਦਾਰਥਾਂ ਦੀ ਪ੍ਰਾਪਤੀ ਹੋਣ ਤੋਂ ਹਉਮੈ ਵਿਚ ਹੀ (ਹਸੈ) ਹੱਸਦਾ, ਖੁਸ਼ ਹੁੰਦਾ ਹੈ ਅਤੇ ਪਦਾਰਥਾਂ ਦੇ ਚਲੇ ਜਾਣ 'ਤੇ ਹਉਮੈ ਵਿਚ ਹੀ (ਰੋਵੈ) ਰੋਂਦਾ ਹੈ।

## ਹਉ ਵਿਚਿ ਭਰੀਐ; ਹਉ ਵਿਚਿ ਧੋਵੈ ॥

ਜੋ ਕਹਿਣਾ ਹੈ ਕਿ ਮੈਂ ਪਾਪਾਂ ਤੇ ਔਗੁਣਾਂ ਨਾਲ ਭਰਿਆ ਹੋਇਆ ਹਾਂ। ਇਹ ਵੀ ਹਉਮੈ ਵਿਚ ਹੈ ਅਤੇ ਜੋ ਕਹਿਣਾ ਹੈ ਕਿ ਮੈਂ ਹੁਣ ਤੀਰਥਾਂ 'ਤੇ ਇਸ਼ਨਾਨ ਕਰਕੇ ਸਾਰੇ ਪਾਪ (ਧੋਵੈ) ਧੋ ਦਿੱਤੇ ਹਨ। ਇਹ ਵੀ ਹਉਮੈ ਵਿਚ ਹੀ ਹੈ।

---

* ਸਤ-ਸ਼ਾਸਤਰਾਂ ਦੀ ਆਗਿਆ ਤੋਂ ਵਿਰੁੱਧ ਕਰਮ ਕਰਨਾ ਪਾਪ ਹੈ ਅਤੇ ਸਤ-ਸਾਸਤਰਾਂ ਦੀ ਆਗਿਆ ਅਨੁਸਾਰ ਕਰਮ ਕਰਨਾ ਪੁੰਨ ਹੈ। ਗੁਰਮਤਿ ਅਨੁਸਾਰ ਗੁਰੂ ਸਾਹਿਬ ਦੀ ਆਗਿਆ ਤੋਂ ਵਿਰੁੱਧ ਕਰਮ ਕਰਨਾ ਪਾਪ ਹੈ ਅਤੇ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਕਰਮ ਕਰਨਾ ਪੁੰਨ ਹੈ।

## ਹਉ ਵਿਚਿ; ਜਾਤੀ ਜਿਨਸੀ ਖੋਵੈ ॥

ਜੋ ਕਹਿਣਾ ਹੈ ਕਿ ਮੇਰੀ ਬ੍ਰਾਹਮਣ, ਖੱਤ੍ਰੀ, ਸ਼ੂਦਰ, ਵੈਸ਼ ਆਦਿਕ ਜਾਤੀ ਹੈ ਤੇ ਜੋ ਨਿਰਣਾ ਕਰਨਾ ਹੈ ਕਿ ਮੇਰੇ ਪਾਸ ਊਠਾਂ, ਘੋੜਿਆਂ, ਖੱਚਰਾਂ, ਅਨਾਜਾਂ ਆਦਿਕਾਂ ਦੀ ਇਤਨੀ ਜਿਨਸ ਹੈ ਅਤੇ ਜਿਹੜਾ ਇੰਨ੍ਹਾਂ ਜਿਨਸਾਂ ਦਾ (ਖੋਵੈ) ਗਵਾਉਣਾ ਹੈ ਭਾਵ ਇਹ ਕਹਿਣਾ ਹੈ ਕਿ ਮੇਰੀ ਇਤਨੀ ਜਿਨਸ, ਮੇਰਾ ਇਤਨਾ ਪਦਾਰਥ ਚਲਿਆ ਗਿਆ ਹੈ। ਇਹ ਵੀ ਹਉਮੈ ਵਿਚ ਹੀ ਹੈ।

**ਅਥਵਾ :** ਜੋ ਕਹਿਣਾ ਹੈ ਕਿ ਮੈਂ ਆਪਣੀ ਜਾਤੀ ਦੀ ਜਿਣਸ (ਖੋਵੈ) ਗਵਾ ਦਿੱਤੀ ਹੈ। ਇਹ ਭੀ ਹਉਮੈ ਵਿਚ ਹੀ ਹੈ।

## ਹਉ ਵਿਚਿ ਮੂਰਖੁ; ਹਉ ਵਿਚਿ ਸਿਆਣਾ ॥

ਜੋ ਕਹਿਣਾ ਹੈ ਕਿ ਮੈਂ ਤਾਂ ਮੂਰਖ ਹਾਂ, ਇਹ ਭੀ ਹਉਮੈ ਵਿਚ ਹੈ ਅਤੇ ਜੋ ਕਹਿਣਾ ਹੈ ਕਿ ਮੇਰੇ ਵਰਗਾ ਸਿਆਣਾ, ਵਿਦਵਾਨ ਕੌਣ ਹੈ, ਇਹ ਭੀ ਹਉਮੈ ਵਿਚ ਹੀ ਹੈ।

## ਮੋਖ ਮੁਕਤਿ ਕੀ; ਸਾਰ ਨ ਜਾਣਾ ॥

ਐਸੇ ਲੋਕਾਂ ਨੇ (ਮੋਖ) ਬੈਕੁੰਠ ਦੀਆਂ ਚਾਰ ਪ੍ਰਕਾਰ ਦੀਆਂ ਸਰਗੁਣ ਦੀਆਂ ਮੁਕਤੀਆਂ ਦੀ ਅਤੇ (ਮੁਕਤਿ) ਪ੍ਰਮੇਸਰ ਵਿਚ ਅਭੇਦ ਹੋਣ ਵਾਲੀ ਕੈਵਲ ਮੁਕਤੀ "**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥**" (ਕੀ) ਦੀ (ਸਾਰ) ਖਬਰ ਨੂੰ ਨਹੀਂ (ਜਾਣਾ) ਜਾਣਿਆ ਹੈ। **ਵਾ:** ਮੁਕਤੀਆਂ ਵਿੱਚੋਂ ਕੈਵਲ ਮੋਖ ਦੀ ਖ਼ਬਰ ਨੂੰ ਨਹੀਂ ਜਾਣਿਆ ਹੈ।

**ਅਥਵਾ :** ਉਹਨਾਂ ਨੇ ਸਾਂਖੀਆਂ ਦੇ ਮੋਖ ਤੇ ਵੇਦਾਂਤੀਆਂ (ਕੀ) ਦੀ ਮੁਕਤੀ ਦੇ (ਸਾਰ) ਭੇਦ ਨੂੰ ਨਹੀਂ (ਜਾਣਾ) ਜਾਣਿਆ ਹੈ।

**ਅਥਵਾ :** ਉਹਨਾਂ ਨੇ ਬੰਧਨਾਂ ਤੋਂ (ਮੋਖ) ਛੁੱਟ ਕੇ (ਮੁਕਤਿ) ਕੈਵਲ ਮੁਕਤੀ ਦੇ (ਸਾਰ) ਭੇਦ ਨੂੰ ਨਹੀਂ ਜਾਣਿਆ ਹੈ।

## ਹਉ ਵਿਚਿ ਮਾਇਆ; ਹਉ ਵਿਚਿ ਛਾਇਆ ॥

ਜੀਵ ਹਉਮੈ ਵਿਚ ਹੀ (ਮਾਇਆ) ਛਲ ਕਰਦਾ ਹੈ ਅਤੇ ਹਉਮੈ ਵਿਚ ਹੀ ਇਸ ਉੱਤੇ ਕਿਸੇ ਦੀ ਛਾਇਆ ਪੈਂਦੀ ਹੈ।

**ਅਥਵਾ :** ਹੰਗਤਾ ਵਿਚ ਹੀ ਮਾਇਆ ਹੈ ਅਤੇ ਹੰਗਤਾ ਵਿਚ ਹੀ (ਛਾਇਆ) ਅਵਿੱਦਿਆ ਹੈ। ਜਦੋਂ ਹੰਗਤਾ ਨਾ ਹੋਵੇ ਉਦੋਂ ਨਾ ਕੋਈ ਮਾਇਆ ਹੈ ਤੇ ਨਾ ਕੋਈ ਅਵਿੱਦਿਆ ਹੈ।

**ਅਥਵਾ :** ਜੋ ਕਹਿਣਾ ਹੈ ਕਿ ਈਸ਼ਰ ਮਾਇਆ ਸਬਲ ਹੈ, ਇਹ ਭੀ ਹਉਮੈ ਵਿਚ ਹੈ ਅਤੇ ਜੋ ਕਹਿਣਾ ਹੈ ਕਿ ਜੀਵ ਨੂੰ (ਛਾਇਆ) ਅਵਿੱਦਿਆ ਪਈ ਹੋਈ ਹੈ, ਇਹ ਭੀ ਹਉਮੈ ਵਿਚ ਹੀ ਹੈ।

**ਅਥਵਾ :** ਜੋ ਕਹਿਣਾ ਹੈ ਕਿ ਮਾਇਆ ਕਰਕੇ (ਛਾਇਆ) ਛਲ ਰੂਪ ਸੰਸਾਰ ਪ੍ਰਤੀਤ ਹੋ ਰਿਹਾ ਹੈ। ਇਹ ਭੀ ਹਉਮੈ ਵਿੱਚ ਹੀ ਹੈ।

**ਅਥਵਾ :** ਜਿਹੜਾ ਮਾਇਆ ਵਿਚ ਚੇਤਨ ਦਾ ਪ੍ਰਤੀਬਿੰਬ ਪੈ ਰਿਹਾ ਹੈ, ਇਹ ਈਸ਼ਰਪੁਣਾ ਵੀ ਹਉਮੈ ਦੇ ਵਿਚ ਹੀ ਹੈ ਅਤੇ ਜੋ (ਛਾਇਆ) ਅਵਿੱਦਿਆ ਦੇ ਵਿਚ ਚੇਤਨ ਦਾ ਪ੍ਰਤੀਬਿੰਬ ਪੈ ਰਿਹਾ ਹੈ, ਇਹ ਜੀਵਪੁਣਾ ਵੀ ਹਉਮੈ ਦੇ ਵਿਚ ਹੀ ਹੈ।

**ਪ੍ਰਸ਼ਨ :** ਮਹਾਰਾਜ ! ਜੇਕਰ ਬ੍ਰਹਮ ਇਕ ਹੈ ਤਾਂ ਫੇਰ ਇਹ ਜੀਵ ਭਾਵ ਕਿਉਂ ਪੈਦਾ ਹੋ ਗਿਆ?

## ਹਉਮੈ ਕਰਿ ਕਰਿ; ਜੰਤ ਉਪਾਇਆ ॥

**ਉੱਤਰ :** ਹੇ ਭਾਈ ! ਹਉਮੈ ਦੀ ਕਿਰਿਆ (ਕਰਿ) ਹੱਥਾਂ ਨਾਲ ਕਰਨੇ (ਕਰਿ) ਕਰਕੇ ਹੀ ਜੀਵ ਅੰਦਰ (ਜੰਤ)

ਜੀਵਪੁਣਾ (ਉਪਾਇਆ) ਪੈਦਾ ਹੋਇਆ ਹੈ। ਭਾਵ ਹਉਮੈ ਦੇ ਕਰਤੱਬਾਂ ਨੂੰ ਕਰਦਾ-ਕਰਦਾ ਇਹ ਜੀਵ ਬਣ ਗਿਆ। ਵਾਸਤਵਿਕ ਵਿਚ ਤਾਂ ਬ੍ਰਹਮ ਤੋਂ ਬਿਨਾਂ ਜੀਵ ਨਾਮ ਦੀ ਕੋਈ ਚੀਜ ਨਹੀਂ ਹੈ।

**ਅਥਵਾ :** ਹਉਮੈ ਦੇ ਸਹਿਤ (ਕਰਿ) ਕਰਮ ਕਮਾਉਣੇ (ਕਰਿ) ਕਰਕੇ ਹੀ (ਜੰਤ) ਜੀਵ ਜੂਨਾਂ ਵਿਚ (ਉਪਾਇਆ) ਪੈਦਾ ਕੀਤਾ ਗਿਆ ਹੈ।

**ਅਥਵਾ :** ਹਉਮੈ ਕਰ ਕਰ ਕੇ ਹੀ ਜੀਵ ਅੰਦਰ ਜੀਵਪੁਣਾ ਪੈਦਾ ਹੋਇਆ ਹੈ।

## ਹਉਮੈ ਬੂਝੈ; ਤਾ ਦਰੁ ਸੂਝੈ ॥

ਜੇਕਰ ਜੀਵ ਦੇ ਅੰਦਰੋਂ ਨਾਮ ਰੂਪ ਜਲ ਦੇ ਨਾਲ ਜਾਂ ਸ਼ਾਂਤੀ, ਨਿਮ੍ਰਤਾ ਰੂਪ ਜਲ ਦੇ ਨਾਲ ਹਉਮੈ ਦੀ ਅੱਗ (ਬੂਝੈ) ਬੁੱਝ ਜਾਵੇ, ਨਿਰਵਿਰਤ ਹੋ ਜਾਵੇ ਤਾਂ ਇਸ ਨੂੰ ਪ੍ਰਮੇਸਰ ਦੀ ਦਰਗਾਹ ਦਾ (ਦਰੁ) ਦਰਵਾਜਾ (ਸੂਝੈ) ਸੁਝ ਸਕਦਾ ਭਾਵ ਦਿੱਸ ਸਕਦਾ ਹੈ। ਅਰਥਾਤ ਜੋ ਕੁਝ ਵੀ ਪ੍ਰਲੋਕ ਵਿਚ ਵਰਤਦਾ ਹੈ, ਉਸ ਦਾ ਇਸ ਨੂੰ ਇਥੋਂ ਹੀ ਗਿਆਨ ਹੋ ਸਕਦਾ ਹੈ।

**ਅਥਵਾ :** ਜਦੋਂ ਇਸ ਦੇ ਅੰਦਰੋਂ ਹਉਮੈ ਬੁਝ ਜਾਵੇਗੀ, ਨਿਰਵਿਰਤ ਹੋ ਜਾਵੇਗੀ ਤਾਂ ਇਸ ਨੂੰ ਪ੍ਰਮੇਸਰ ਦਾ ਗਿਆਨ ਰੂਪ (ਦਰੁ) ਦਰਵਾਜਾ (ਸੂਝੈ) ਸੁੱਝ ਆਵੇਗਾ, ਦਿੱਸ ਆਵੇਗਾ। ਅਰਥਾਤ ਜਿਸ ਪ੍ਰਕਾਰ ਹੱਥ 'ਤੇ ਔਲਾ ਧਰ ਕੇ ਵੇਖ ਲਈਦਾ ਹੈ। ਇਸ ਪ੍ਰਕਾਰ ਪ੍ਰਮੇਸਰ ਸਾਖਿਆਤ ਹੋ ਜਾਵੇਗਾ।

**ਅਥਵਾ :** ਜਦੋਂ ਹੰਗਤਾ-ਮਮਤਾ ਬੁਝ ਜਾਵੇ, ਨਿਰਵਿਰਤ ਹੋ ਜਾਵੇ ਤਾਂ ਅੰਤਹਕਰਣ ਰੂਪ (ਦਰੁ) ਦਰਵਾਜੇ ਵਿਚ ਪ੍ਰਮੇਸਰ (ਸੂਝੈ) ਸੁੱਝਦਾ ਭਾਵ ਦਿਸ ਆਉਂਦਾ ਹੈ।

**ਅਥਵਾ :** ਹਉਮੈ ਦੇ ਤਾਈਂ ਬੁੱਝੇ ਕਿ ਜੋ ਹਉਮੈ ਇਸ ਅੰਦਰ ਹੋ ਰਹੀ ਹੈ। ਇਹ ਜੜ੍ਹ ਦੇ ਆਸਰੇ ਹੈ ਕਿ ਚੇਤਨ ਦੇ ਆਸਰੇ ਹੈ। ਭਾਵ ਚੇਤਨ ਦੇ ਆਸਰੇ ਹੀ ਹੈ, ਪਰ ਚੇਤਨ ਅਸੰਗ ਹੈ। ਇਹ ਹਉਮੈ ਕਰਕੇ ਕਾਰਨ, ਸੂਖਮ, ਸਥੂਲ ਦੇਹ ਦਾ ਅਭਿਮਾਨੀ ਹੋ ਕੇ ਹੰਗਤਾ ਵਿਚ ਫਸਿਆ ਹੋਇਆ ਹੈ। ਜੇਕਰ ਇਉਂ ਹਉਮੈ ਨੂੰ ਚੇਤਨ ਦੇ ਆਸਰੇ ਬੁੱਝੇ ਤਾਂ ਸਰੂਪ ਦਾ ਗਿਆਨ ਰੂਪ (ਦਰੁ) ਦਰਵਾਜਾ (ਸੂਝੈ) ਦਿਸ ਪੈਂਦਾ ਹੈ।

## ਗਿਆਨ ਵਿਹੂਣਾ; ਕਥਿ ਕਥਿ ਲੂਝੈ ॥

ਜੋ ਸਰੂਪ ਦੇ ਗਿਆਨ ਤੋਂ (ਵਿਹੂਣਾ) ਰਹਿਤ ਹਨ ਉਹ ਐਵੇਂ ਕਥੀਆਂ ਹੋਈਆਂ (ਕਥਿ) ਕਥਾ ਨੂੰ (ਕਥਿ) ਕਥ ਕਰਕੇ ਮਾਇਆ ਨੂੰ (ਲੂਝੈ) ਚਾਹੁੰਦੇ ਰਹਿੰਦੇ ਹਨ। **ਵਾ:** ਪਦਾਰਥਾਂ ਵਾਸਤੇ (ਲੂਝੈ) ਝਗੜਦੇ ਰਹਿੰਦੇ ਹਨ।

## ਨਾਨਕ; ਹੁਕਮੀ, ਲਿਖੀਐ ਲੇਖੁ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੁਕਮੀ ਅਕਾਲ ਪੁਰਖ ਨੇ ਐਸੇ ਹਉਮੈ ਵਾਲਿਆਂ ਦੇ ਸਿਰ ਦੇ ਉੱਤੇ ਜੰਮਣ-ਮਰਨ ਦਾ ਲੇਖ (ਲਿਖੀਐ) ਲਿਖ ਦਿੱਤਾ ਹੈ। ਜਿਸ ਕਰਕੇ ਉਹ ਆਉਂਦੇ-ਜਾਂਦੇ ਰਹਿੰਦੇ ਹਨ।

**ਨਾਨਕ ਹੁਕਮੀ ਆਵਹੁ ਜਾਹੁ ॥** *(ਅੰਗ : ੪)*

**ਅਥਵਾ :** ਜੀਵ ਦੇ ਸਿਰ 'ਤੇ ਹੁਕਮ ਅੰਦਰ ਹੀ ਲੇਖ ਲਿਖੇ ਗਏ ਹਨ।

**ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ ॥** (ਅੰਗ : ੧੨੮੦)

**ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ ॥** *(ਅੰਗ : ੨੬੧)*

**ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ ॥**

*(ਸ੍ਰੀ ਦਸਮ ਗ੍ਰੰਥ ਸਾਹਿਬ)*

## ਜੇਹਾ ਵੇਖਹਿ; ਤੇਹਾ ਵੇਖੁ ॥੧॥

ਹੇ ਜੀਵ ! (ਜੇਹਾ) ਜਿਹੋ ਜਿਹਾ ਸੁੱਖ-ਦੁੱਖ ਤੂੰ ਆਪਣੇ-ਆਪ ਵਿਚ (ਵੇਖਹਿ) ਵੇਖਦਾ ਹੈ (ਤੇਹਾ) ਉਹੋ-ਜਿਹਾ ਸੁੱਖ-ਦੁੱਖ ਦੂਸਰਿਆਂ ਵਿਚ ਵੀ (ਵੇਖੁ) ਵੇਖਣਾ ਕਰ। ਅਰਥਾਤ ਜਿਵੇਂ ਦੁੱਖ ਪ੍ਰਾਪਤ ਹੋਣ 'ਤੇ ਤੂੰ ਦੁਖੀ ਤੇ ਸੁੱਖ ਪ੍ਰਾਪਤ ਹੋਣ 'ਤੇ ਸੁਖੀ ਹੁੰਦਾ ਹੈ। ਤਿਵੇਂ ਹੀ ਜਦੋਂ ਕਿਸੇ ਨੂੰ ਦੁੱਖ ਹੋਵੇ ਤਾਂ ਤੂੰ ਭੀ ਦੁੱਖ ਮੰਨ ਤੇ ਸੁਖੀ ਨੂੰ ਦੇਖ ਕੇ ਪ੍ਰਸੰਨ ਹੋ। ਨਹੀਂ ਤਾਂ

**ਅਥਵਾ :** (ਜੇਹਾ) ਜੈਸਾ ਤੂੰ ਕਿਸੇ ਨੂੰ (ਵੇਖਹਿ) ਵੇਖੇਂਗਾ (ਤੇਹਾ) ਤੈਸਾ ਹੀ ਉਹ ਤੈਨੂੰ (ਵੇਖੁ) ਵੇਖਣਗੇ। ਅਰਥਾਤ ਜੇ ਤੂੰ ਕਿਸੇ ਨੂੰ ਵੈਰ ਭਾਵ ਨਾਲ ਦੇਖੇਂਗਾ ਤਾਂ ਉਹ ਵੀ ਤੈਨੂੰ ਨਫ਼ਰਤ ਨਾਲ ਦੇਖਣਗੇ ਅਤੇ ਜੇ ਤੂੰ ਪ੍ਰੇਮ ਨਾਲ ਦੇਖੇਗਾ ਤਾਂ ਉਹ ਵੀ ਤੈਨੂੰ ਪ੍ਰੇਮ ਨਾਲ ਵੇਖਣਗੇ। ਇਉਂ ਜਿਹੋ-ਜਿਹਾ ਤੇਰਾ ਸੁਭਾਅ ਹੋਵੇਗਾ। ਉਹੋ ਜਿਹਾ ਤੈਨੂੰ ਫਲ ਮਿਲੇਗਾ।

**ਅਥਵਾ :** (ਜੇਹਾ) ਜਿਹੋ-ਜਿਹਾ ਤੂੰ ਆਪ ਨੂੰ ਸੁਖੀ (ਵੇਖਹਿ) ਵੇਖਣਾ ਚਾਹੁੰਦਾ ਹੈ। (ਤੇਹਾ) ਉਹੋ-ਜਿਹਾ ਦੂਸਰਿਆਂ ਨੂੰ ਵੀ ਸੁਖੀ (ਵੇਖੁ) ਵੇਖਣਾ ਕਰ, ਖਿੱਝ ਨਾ।

**ਅਥਵਾ :** (ਜੇਹਾ) ਜਿਵੇਂ ਤੂੰ ਆਪ ਦਾ ਜਸ ਹੁੰਦਾ (ਵੇਖਹਿ) ਵੇਖਣਾ ਚਾਹੁੰਦਾ ਹੈ (ਤੇਹਾ) ਤਿਵੇਂ ਹੀ ਬੇਗਾਨਿਆਂ ਦਾ ਜਸ ਹੁੰਦਾ (ਵੇਖੁ) ਤੱਕਣਾ ਕਰ।

**ਅਥਵਾ :** (ਜੇਹਾ) ਜਿਵੇਂ ਤੂੰ ਆਪ ਦੀ ਨਿੰਦਿਆ (ਵੇਖਹਿ) ਵੇਖ ਕੇ ਘਬਰਾਉਂਦਾ ਹੈ (ਤੇਹਾ) ਤਿਵੇਂ ਹੀ ਪਰਾਈ ਨਿੰਦਿਆ ਨੂੰ ਵੇਖ ਕੇ ਘਬਰਾ।

**ਅਥਵਾ :** (ਜੇਹਾ) ਜਿਹੋ-ਜਿਹਾ ਤੂੰ ਆਪਣੇ-ਆਪ ਨੂੰ (ਵੇਖਹਿ) ਵੇਖਦਾ ਹੈ (ਤੇਹਾ) ਉਹੋ-ਜਿਹਾ ਸਾਰੇ ਸੰਸਾਰ ਨੂੰ (ਵੇਖੁ) ਵੇਖਣਾ ਕਰ। ਫਿਰ ਤੇਰੇ ਅੰਦਰੋਂ ਸਾਰੇ ਭਰਮ ਦੇ ਪੜਦੇ ਚੱਕੇ ਜਾਣਗੇ।

**ਅਥਵਾ :** (ਜੇਹਾ) ਜਿਹੋ-ਜਿਹਾ ਤੂੰ ਆਪ ਦੇ ਹਿਰਦੇ ਵਿਚ ਪ੍ਰਮੇਸਰ ਨੂੰ (ਵੇਖਹਿ) ਤੱਕਦਾ ਹੈ (ਤੇਹਾ) ਉਹੋ-ਜਿਹਾ ਦੂਸਰਿਆਂ ਅੰਦਰ ਵੀ (ਵੇਖੁ) ਤੱਕਣਾ ਕਰ।

## ਮਹਲਾ ੨ ॥

ਸਿੱਖਾਂ ਨੇ ਸ੍ਰੀ ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਜਿਸ ਹਉਮੈ ਦੀ ਬਾਬਤ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸ਼ੇਖ ਬ੍ਰਹਮ ਦੇ ਤਾਈਂ ਕਥਨ ਕੀਤਾ ਹੈ, ਆਪ ਕਿਰਪਾ ਕਰਕੇ ਦੱਸਣਾ ਕਰੋ ਕਿ ਉਹ ਹਉਮੈ ਕਿਥੋਂ ਪੈਦਾ ਹੁੰਦੀ ਹੈ ਤੇ ਫਿਰ ਉਸ ਨੂੰ ਕਿਸ ਸਾਧਨ ਨਾਲ ਨਿਰਵਿਰਤ ਕੀਤਾ ਜਾ ਸਕਦਾ ਹੈ? ਇਸ ਤੋਂ ਇਲਾਵਾ ਸਿੱਖਾਂ ਨੇ ਹਉਮੈ ਦੀ ਬਾਬਤ ਹੋਰ ਵੀ ਪ੍ਰਸ਼ਨ ਕੀਤੇ। ਉਸ ਵਕਤ ਸਤਿਗੁਰੂ ਜੀ ਨੇ ਸਿੱਖਾਂ ਦੀਆਂ ਬੇਨਤੀਆਂ ਸੁਣ ਕੇ ਇਹ ਪਾਵਨ ਪਵਿੱਤਰ ਉਪਦੇਸ਼ ਬਖਸ਼ਿਸ ਕੀਤਾ।

**ਨੋਟ :** ਇਸ ਸ਼ਬਦ ਦੇ ਅਰਥ "**ਹਉਮੈ ਕਿਥਹੁ ਊਪਜੈ**" ਵਾਲੀ ਪੰਕਤੀ ਤੋਂ ਆਰੰਭ ਹੋਣਗੇ।

**ਪ੍ਰਸ਼ਨ :** (ਹਉਮੈ ਕਿਥਹੁ ਊਪਜੈ) ਮਹਾਰਾਜ ! ਹਉਮੈ ਕਿੱਥੋਂ ਪੈਦਾ ਹੁੰਦੀ ਹੈ?

## ਹਉਮੈ ਏਹਾ ਜਾਤਿ ਹੈ; ਹਉਮੈ ਕਰਮ ਕਮਾਹਿ ॥

**ਉੱਤਰ :** ਹੇ ਭਾਈ ! ਹਉਮੈ ਦੀ (ਏਹਾ) ਇਹੋ (ਜਾਤਿ) ਉਤਪਤੀ ਹੈ **ਵਾ:** ਹਉਮੈ ਦੀ (ਜਾਤਿ) ਉਤਪਤੀ ਦਾ ਕਾਰਣ (ਏਹਾ) ਇਹੋ ਹੈ ਜੋ ਹਉਮੈ ਦੇ ਸਹਿਤ ਕਰਮ (ਕਮਾਹਿ) ਕਮਾਉਣੇ ਹਨ।

**ਅਥਵਾ :** ਜਦੋਂ ਜੀਵ ਹੰਗਤਾ ਦੇ ਸਹਿਤ ਕਰਮ (ਕਮਾਹਿ) ਕਮਾਉਂਦਾ ਹੈ ਤਾਂ ਉਦੋਂ (ਏਹਾ) ਇਹ ਹਉਮੈ (ਜਾਤਿ) ਪੈਦਾ ਹੁੰਦੀ ਹੈ।

## ਸਾਖੀ—ਘਸੀਟੂ ਤੋਂ ਚਿਦਾਕਾਸ਼ ਬਣਨ ਵਾਲੇ ਦੀ

ਇਕ ਵਾਰ ਸੰਤ ਭਗਤ ਰਾਮ ਜੀ ਹਮੀਦੀ ਵਾਲਿਆਂ ਤੋਂ ਸਾਧੂਆਂ ਨੇ ਪੁੱਛਿਆ ਕੇ ਜੀਵ ਅੰਦਰ ਹਉਮੈ ਕਿਵੇਂ ਆਉਂਦੀ ਹੈ। ਭਗਤ ਜੀ ਕਹਿਣ ਲੱਗੇ ਕਿ ਥੋੜ੍ਹੇ ਦਿਨ ਰੁਕੋ ਫਿਰ ਤੁਹਾਨੂੰ ਦੱਸਾਂਗੇ। ਉਸ ਵਕਤ ਆਪ ਨੇ ਘਸੀਟੂ ਨਾਮ ਦੇ ਇਕ ਸੇਵਾਦਾਰ ਦਾ ਨਾਮ ਚਿਦਾਕਾਸ਼ ਰੱਖ ਕੇ ਸਾਰਿਆਂ ਨੂੰ ਹੁਕਮ ਕੀਤਾ ਕਿ ਅੱਜ ਤੋਂ ਬਾਅਦ ਸਾਰਿਆਂ ਨੇ ਇਸ ਨੂੰ ਚਿਦਾਕਾਸ਼ ਜੀ ਕਹਿ ਕੇ ਮੱਥਾ ਟੇਕਣਾ ਹੈ। ਹੁਕਮ ਮੰਨ ਕੇ ਸਾਰੇ ਹੀ ਮੱਥਾ ਟੇਕਣ ਲੱਗ ਪਏ। ਆਪਣਾ ਸਤਿਕਾਰ ਹੁੰਦਾ ਵੇਖ ਕੇ ਘਸੀਟੂ ਨੂੰ ਹੰਕਾਰ ਹੋ ਗਿਆ ਕਿ ਮੇਰੇ ਵਰਗਾ ਤਾਂ ਕੋਈ ਵੀ ਨਹੀਂ ਹੈ। ਇਕ ਦਿਨ ਜਦੋਂ ਕਿਸੇ ਨੇ ਇਸ ਨੂੰ ਘਸੀਟੂ ਕਹਿ ਦਿੱਤਾ ਤਾਂ ਇਹ ਆਪਣਾ ਅਪਮਾਨ ਹੁੰਦਾ ਵੇਖ ਕੇ ਉਸ ਦੇ ਗਲ ਪੈ ਗਿਆ। ਉਸ ਵਕਤ ਭਗਤ ਜੀ ਨੇ ਸਾਧੂਆਂ ਨੂੰ ਦੱਸਿਆ ਕਿ ਇਸ ਪ੍ਰਕਾਰ ਜੀਵ ਦੇ ਅੰਦਰ ਹਉਮੈ ਆ ਜਾਂਦੀ ਹੈ।

**ਪ੍ਰਸ਼ਨ :** ਮਹਾਰਾਜ ! ਹਉਮੈ ਦੇ ਬੰਧਨ ਕਿਹੜੇ ਹਨ ?

## ਹਉਮੈ ਏਈ ਬੰਧਨਾ; ਫਿਰਿ ਫਿਰਿ ਜੋਨੀ ਪਾਹਿ ॥

**ਉੱਤਰ :** ਹੇ ਭਾਈ ! ਹਉਮੈ ਦੇ (ਏਈ) ਏਹੀ ਬੰਧਨ ਹਨ, ਜਿਹੜਾ ਜੀਵ ਨੂੰ (ਫਿਰਿ ਫਿਰਿ) ਮੁੜ-ਮੁੜ (ਜੋਨੀ) ਜੂਨਾਂ ਵਿਚ (ਪਾਹਿ) ਪਾਇਆ ਜਾਂਦਾ ਹੈ।

**ਅਥਵਾ :** ਹਉਮੈ ਹੀ ਜੰਮਣ-ਮਰਨ ਦਾ ਬੰਧਨ ਪਾਉਂਦੀ ਹੈ, ਜਿਸ ਕਰਕੇ ਜੀਵ ਮੁੜ-ਮੁੜ ਜੂਨਾਂ ਵਿੱਚ ਪੈਂਦਾ ਹੈ।

## ਹਉਮੈ ਕਿਥਹੁ ਊਪਜੈ; ਕਿਤੁ ਸੰਜਮਿ ਇਹ ਜਾਇ ॥

ਹਉਮੈ (ਕਿਥਹੁ) ਕਿਥੋਂ (ਊਪਜੈ) ਪੈਦਾ ਹੁੰਦੀ ਹੈ ਅਤੇ (ਕਿਤੁ) ਕਿਹੜੇ (ਸੰਜਮਿ) ਸਾਧਨ ਨਾਲ ਇਹ (ਜਾਇ) ਜਾਂਦੀ ਹੈ।

**ਨੋਟ :** ਪਹਿਲੇ ਪ੍ਰਸ਼ਨ ਦਾ ਉੱਤਰ ਸਤਿਗੁਰੂ ਜੀ ਆਰੰਭ ਵਿਚ ਦੇ ਆਏ ਹਨ ਅਤੇ ਦੂਸਰੇ ਪ੍ਰਸ਼ਨ ਦਾ ਉੱਤਰ ਅਖੀਰ 'ਤੇ ਦੇਣਗੇ।

**ਪ੍ਰਸ਼ਨ :** ਮਹਾਰਾਜ ! ਹਉਮੈ ਦਾ ਹੁਕਮ ਕੀ ਹੈ?

## ਹਉਮੈ ਏਹੋ ਹੁਕਮੁ ਹੈ; ਪਇਐ ਕਿਰਤਿ ਫਿਰਾਹਿ ॥

**ਉੱਤਰ :** ਹੇ ਭਾਈ ! ਹਉਮੈ ਦਾ ਇਹੋ ਹੁਕਮ ਹੈ ਕਿ ਜੋ ਜੀਵਾਂ ਨੇ ਹਉਮੈ ਸਹਿਤ (ਕਿਰਤਿ) ਕਰਮ ਕੀਤੇ ਹਨ। ਇਹ ਉਹਨਾਂ ਅਨੁਸਾਰ ਜੂਨਾਂ ਵਿਚ (ਪਾਇਐ) ਪਏ (ਫਿਰਾਹਿ) ਫਿਰਦੇ ਰਹਿਣਗੇ।

**ਅਥਵਾ :** ਹਉਮੈ ਵਾਲਿਆਂ ਜੀਵਾਂ ਉੱਤੇ ਪ੍ਰਮੇਸਰ ਦਾ ਇਹੋ ਹੁਕਮ ਹੈ ਕਿ ਤੁਸੀਂ ਜੋ ਹਉਮੈ ਦੇ ਸਹਿਤ ਕਿਰਤ ਕੀਤੀ ਹੈ। ਉਸ ਦੇ ਅਨੁਸਾਰ ਹੀ ਜੂਨਾਂ ਵਿਚ (ਪਇਐ) ਪਏ (ਫਿਰਾਹਿ) ਫਿਰੋ ਭਾਵ ਭਟਕਦੇ ਰਹੋ।

**ਪ੍ਰਸ਼ਨ :** ਮਹਾਰਾਜ ! ਹਉਮੈ ਕਿਹੋ-ਜਿਹੀ ਵਸਤੂ ਹੈ?

## ਹਉਮੈ ਦੀਰਘ ਰੋਗੁ ਹੈ; ਦਾਰੂ ਭੀ ਇਸੁ ਮਾਹਿ ॥

**ਉੱਤਰ :** ਹੇ ਭਾਈ ! ਜਿਵੇਂ ਕੁਸ਼ਟ ਰੋਗ ਹੁੰਦਾ ਹੈ। ਇਸੇ ਪ੍ਰਕਾਰ ਹਉਮੈ (ਦੀਰਘ) ਵੱਡਾ ਰੋਗ ਹੈ।

**ਪ੍ਰਸ਼ਨ :** ਹੇ ਗ਼ਰੀਬ ਨਿਵਾਜ ਸਤਿਗੁਰੂ ਜੀ ! ਕੀ ਇਸ ਦਾ ਕੋਈ ਦਾਰੂ ਵੀ ਹੈ?

**ਉੱਤਰ :** ਹਾਂ ਭਾਈ ! ਦਾਰੂ (ਭੀ) ਵੀ ਇਸ ਹਉਮੈ ਦੇ (ਮਾਹਿ) ਵਿਚ ਹੀ ਹੈ। ਅਰਥਾਤ ਇਹ ਬੁਝਣਾ ਕਰੇ ਇਹ ਹੰਗਤਾ ਚੇਤਨ ਦੇ ਆਸਰੇ ਹੈ ਕਿ ਜੜ੍ਹ ਦੇ ਆਸਰੇ ਹੈ ਭਾਵ ਚੇਤਨ ਦੇ ਆਸਰੇ ਹੀ ਹੈ। ਪਰ ਚੇਤਨ ਤਾਂ ਹੰਗਤਾ-ਮਮਤਾ ਤੋਂ ਰਹਿਤ ਹੈ। ਇਉਂ ਚੇਤਨ-ਜੜ੍ਹ ਦੀ ਹੰਗਤਾ ਛੱਡਣਾ ਕਰੇ। ਇਸ ਪ੍ਰਕਾਰ ਦਾਰੂ ਵੀ ਇਸ ਹੰਗਤਾ ਦੇ ਵਿਚ ਹੀ ਹੈ।

**ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ ਅੰਭੈ ਅੰਭੁ ਮਿਲੋਗਨੀ ॥** *(ਅੰਗ : ੮੮੩)*

ਇਕ ਵੇਦਾਂਤ ਦਾ ਤਰੀਕਾ ਵੀ ਹੈ। ਜਿਵੇਂ ਕੋਈ ਸਿਪਾਹੀ ਤੋਂ ਹੌਲਦਾਰ ਹੋ ਜਾਵੇ ਤਾਂ ਉਸ ਦੀ ਸਿਪਾਹੀਪੁਣੇ ਦੀ ਹੰਗਤਾ ਚੁੱਕੀ ਜਾਂਦੀ ਹੈ। ਅਰਥਾਤ ਜੇ ਕੋਈ ਉਸ ਨੂੰ ਸਿਪਾਹੀ ਕਹਿੰਦਾ ਹੈ ਤਾਂ ਉਹ ਅੱਗੋਂ ਕਹਿੰਦਾ ਹੈ ਕਿ ਮੈਂ ਸਿਪਾਹੀ ਨਹੀਂ ਹੌਲਦਾਰ ਹਾਂ। ਫਿਰ ਜਮਾਂਦਾਰੀ ਆਉਣ ਤੋਂ ਹੌਲਦਾਰੀ ਦੀ ਹੰਗਤਾ ਚੁੱਕੀ ਜਾਂਦੀ ਹੈ। ਇਸ ਪ੍ਰਕਾਰ ਵੱਡਾ ਅਹੁਦਾ ਮਿਲਣ ਤੋਂ ਛੋਟੇ ਅਹੁਦੇ ਦੀ ਹੰਗਤਾ ਚੁੱਕੀ ਜਾਂਦੀ ਹੈ। ਪਰ ਇਸ ਤਰੀਕੇ ਨਾਲ ਹੰਗਤਾ ਮਿਟਦੀ ਨਹੀਂ ਸਗੋਂ ਵੱਧਦੀ ਜਾਂਦੀ ਹੈ। ਅਸਲ ਵਿਚ ਜੋ ਆਪਣੀ ਅਪਣੱਤ ਨੂੰ ਭਾਵ ਆਪਣੇ-ਆਪ ਨੂੰ ਮਿਟਾ ਕੇ ਆਪ ਦੇ ਸ੍ਵੈ-ਸਰੂਪ ਦੀ ਹੰਗਤਾ ਕਰਨੀ ਹੈ, ਇਹ ਦਾਰੂ ਹੈ। ਯਥਾ:

**ਅਹੰ ਬ੍ਰਹਮ ਆਸਮੀ ॥** *(ਵੈਦਿਕ ਪ੍ਰਮਾਣ)*

**ਵਾ:** ਹੇ ਭਾਈ ! ਅਸੀਂ ਦਾਰੂ (ਭੀ) ਵੀ ਇਸ ਸ਼ਬਦ (ਮਾਹਿ) ਵਿਚ ਹੀ ਕਥਨ ਕਰਦੇ ਹਾਂ।

**ਨੋਟ :** ਅਗਲੀ ਪੰਕਤੀ ਵਿਚ ਸਤਿਗੁਰੂ ਦਾਰੂ ਦਾ ਕਥਨ ਕਰਦੇ ਹੋਏ ਨਾਲ ਹੀ "ਕਿਤੁ ਸੰਜਮਿ ਇਹ ਜਾਇ" ਦਾ ਉੱਤਰ ਵੀ ਬਖਸ਼ਦੇ ਹਨ।

## ਕਿਰਪਾ ਕਰੇ ਜੇ ਆਪਣੀ; ਤਾ ਗੁਰ ਕਾ ਸਬਦੁ ਕਮਾਹਿ ॥

(ਜੇ) ਜੇਕਰ ਵਾਹਿਗੁਰੂ ਪ੍ਰਮੇਸਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਜੀਵ ਉੱਤੇ *ਆਪਣੀ ਕਿਰਪਾ ਦ੍ਰਿਸ਼ਟੀ (ਕਰੇ) ਕਰ ਦੇਵੇ ਤਾਂ ਇਹ ਜੀਵ (ਗੁਰ) ਸਤਿਗੁਰੂ ਸਾਹਿਬ (ਕਾ) ਦਾ ਸ਼ਬਦ (ਕਮਾਹਿ) ਕਮਾਵੇ। ਕਿਉਂਕ ਸਤਿਗੁਰਾਂ ਦਾ ਸ਼ਬਦ ਕਮਾ ਕੇ ਹੀ ਹਉਮੈ ਛੁੱਟਦੀ ਹੈ।

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ ॥** *(ਵਾਰ ੧੩, ਪਉੜੀ ੨)*

## ਨਾਨਕੁ ਕਹੈ, ਸੁਣਹੁ ਜਨਹੁ; ਇਤੁ ਸੰਜਮਿ ਦੁਖ ਜਾਹਿ ॥੨॥

ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ (ਕਹੈ) ਕਹਿੰਦੇ ਹਨ ਕਿ ਹੇ (ਜਨਹੁ) ਭਗਤ ਜਨੋ, ਗੁਰਸਿੱਖੋ (ਸੁਣਹੁ) ਸੁਣੋ ! (ਇਤੁ) ਇਹ (ਸੰਜਮਿ) ਸਾਧਨ ਦੇ ਕਰਨੇ ਕਰਕੇ ਹਉਮੈ ਦਾ ਦੁੱਖ (ਜਾਹਿ) ਚਲਿਆ ਜਾਂਦਾ ਹੈ, ਭਾਵ ਗੁਰੂ ਸਾਹਿਬ ਜੀ ਦਾ ਸ਼ਬਦ ਕਮਾਉਣੇ ਕਰਕੇ ਹੀ ਹਉਮੈ ਮਿਟਦੀ ਹੈ। ਜਿਸ ਕਰਕੇ ਇਹ ਜੀਵ ਜੰਮਣ-ਮਰਨ ਤੋਂ ਰਹਿਤ ਹੋ ਜਾਂਦਾ ਹੈ।

---

* ਪੰਜ ਤਰ੍ਹਾਂ ਦੀ ਕਿਰਪਾ :

**੧. ਪ੍ਰਮੇਸਰ ਦੀ ਕਿਰਪਾ :** ਮਨੁੱਖਾ ਜਨਮ ਦੀ ਪ੍ਰਾਪਤੀ ਹੋਣੀ।

**੨. ਕਰਮਾਂ ਦੀ ਕਿਰਪਾ :** ਚੰਗੀ ਬੁੱਧੀ ਪ੍ਰਾਪਤ ਹੋਣੀ।

**੩. ਸੰਗਤ ਦੀ ਕਿਰਪਾ :** ਸ੍ਰੇਸ਼ਟ ਰਹਿਣੀ, ਸਹਿਣੀ ਤੇ ਬਹਿਣੀ ਪ੍ਰਾਪਤ ਹੋਣੀ।

**੪. ਗੁਰਾਂ ਦੀ ਕਿਰਪਾ :** ਨਾਮ ਦੀ ਬਖਸ਼ਿਸ਼ ਪ੍ਰਾਪਤ ਹੋਣੀ।

**੫. ਜੀਵ ਦੀ ਆਪਣੀ ਕਿਰਪਾ :** ਨਾਮ ਦੀ ਕਮਾਈ ਕਰਕੇ ਪ੍ਰਮੇਸਰ ਵਿਚ ਅਭੇਦ ਹੋਣਾ।

## ਪਉੜੀ ॥

### ਸੇਵ ਕੀਤੀ ਸੰਤੋਖੀਈ; ਜਿਨ੍ਹੀ ਸਚੋ ਸਚੁ ਧਿਆਇਆ ॥

(ਜਿਨ੍ਹੀ) ਜਿੰਨ੍ਹਾਂ ਨੇ ਸੱਚੇ ਗੁਰਾਂ ਦੇ ਉਪਦੇਸ਼ ਕਰਕੇ ਸੱਚੇ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ। ਉਹਨਾਂ (ਸੰਤੋਖੀ+ਈ) ਸੰਤੋਖੀ ਪੁਰਸ਼ਾਂ ਨੇ (ਈ) ਨਿਸ਼ਚੇ ਕਰਕੇ ਪ੍ਰਮੇਸਰ ਦੀ ਭਾਉ-ਭਗਤੀ ਰੂਪ ਸੇਵਾ ਕੀਤੀ ਹੈ।

## ਅੰਗ : ੪੬੭

### ਓਨ੍ਹੀ ਮੰਦੈ ਪੈਰੁ ਨ ਰਖਿਓ; ਕਰਿ ਸੁਕ੍ਰਿਤੁ ਧਰਮੁ ਕਮਾਇਆ ॥

(ਓਨ੍ਹੀ) ਉਹਨਾਂ ਨੇ ਪ੍ਰਤੱਖ (ਮੰਦੈ) ਮੰਦੀ ਕੁਸੰਗਤ ਵੱਲ ਕਦੇ ਵੀ ਪੈਰ ਨਹੀਂ (ਰਖਿਓ) ਰੱਖਿਆ ਹੈ **ਵਾ**: (ਮੰਦੈ) ਮੰਦੇ ਵਿਕਾਰ ਵਾਲੇ ਸੁਭਾਅ ਵਿਚ ਮਨ ਦਾ ਸੰਕਲਪ ਰੂਪ ਪੈਰ ਨਹੀਂ (ਰਖਿਓ) ਰੱਖਿਆ ਹੈ। ਉਹ ਤਾਂ ਹਮੇਸ਼ਾਂ (ਸੁਕ੍ਰਿਤੁ) ਪੁੰਨ ਵਾਲੀ ਕਿਰਤ (ਕਰਿ) ਕਰਕੇ ਧਰਮ ਨੂੰ (ਕਮਾਇਆ) ਕਮਾਉਂਦੇ ਹਨ। ਕਿਸੇ ਨਾਲ ਵੀ ਧੋਖੇਬਾਜੀ, ਛਲ, ਠੱਗੀ ਨਹੀਂ ਕਰਦੇ।

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥**
**ਕਹੁ ਨਾਨਕ ਅਟਲ ਇਹੁ ਧਰਮੁ ॥** *(ਅੰਗ : ੧੯੬)*

**ਵਾ** : ਦਸਾਂ-ਨੌਹਾਂ ਦੀ ਧਰਮ ਦੀ ਕਮਾਈ ਕਰਕੇ (ਸੁਕ੍ਰਿਤੁ) ਪੁੰਨ (ਕਰਿ) ਕਰਦੇ ਹਨ।

**ਘਾਲਿ ਖਾਇ ਕਿਛੁ ਹਥਹੁ ਦੇਇ ॥** *(ਅੰਗ : ੧੨੪੫)*

### ਓਨ੍ਹੀ ਦੁਨੀਆ ਤੋੜੇ ਬੰਧਨਾ; ਅੰਨੁ ਪਾਣੀ ਥੋੜਾ ਖਾਇਆ ॥

(ਓਨ੍ਹੀ) ਉਹਨਾਂ ਨੇ (ਦੁਨੀਆ) ਮਾਇਆ ਦੇ ਕਰਤਾ-ਭੋਗਤਾ, ਹੰਗਤਾ-ਮਮਤਾ ਆਦਿਕ ਸਾਰੇ ਬੰਧਨ (ਤੋੜੇ) ਤੋੜ ਦਿੱਤੇ ਹਨ ਅਤੇ ਅੰਨ੍ਹ-ਪਾਣੀ ਵੀ ਥੋੜਾ ਭਾਵ ਸੰਜਮ ਨਾਲ (ਖਾਇਆ) ਖਾਣਾ ਕੀਤਾ ਹੈ। ਨਹੀਂ ਤਾਂ ਕਈ ਐਸੇ ਵੀ ਹਨ ਜੋ ਪਸ਼ੂਆਂ ਵਾਂਗ ਪੇਟ ਭਰ ਕੇ ਸੌਂ ਜਾਂਦੇ ਹਨ।

**ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥** *(ਅੰਗ : ੧੧੦੫)*

ਜਿਵੇਂ ਇਕ ਵਾਰ ਕਿਸੇ ਵੈਸ਼ਨੋ ਨੇ ਐਨੇ ਪੂੜੇ ਖਾ ਲਏ ਕਿ ਪੇਟ ਵਿਚ ਦਰਦ ਹੋਣ ਲੱਗ ਪਿਆ। ਕਿਸੇ ਨੇ ਸਲਾਹ ਦਿੱਤੀ ਕਿ ਚੂਰਨ ਖਾ ਲੈ। ਅੱਗੋਂ ਕਹਿੰਦਾ ਕਿ ਜੇ ਚੂਰਨ ਜਿੰਨਾ ਥਾਂ ਹੁੰਦਾ ਤਾਂ ਮੈਂ ਇਕ ਪੂੜਾ ਹੋਰ ਨਾ ਅੰਦਰ ਪਾ ਲੈਂਦਾ। ਇਉਂ ਐਸੀ ਹਾਲਤ ਨਹੀਂ ਹੋਣੀ ਚਾਹੀਦੀ ਕਿ ਚੂਰਨ ਪਾਉਣ ਜਿੰਨੀ ਥਾਂ ਵੀ ਨਾ ਰਹੇ। ਮਹਾਰਾਜ ਤਾਂ ਕਹਿੰਦੇ ਹਨ,

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਜਿੰਨੀ ਭੁੱਖ ਹੋਵੇ ਉਸ ਤੋਂ ਚੌਥਾ ਹਿੱਸਾ ਘੱਟ ਅੰਨ੍ਹ ਖਾਵੇ ਅਤੇ ਪਾਣੀ ਵੀ ਐਨਾ ਨਾ ਪੀਵੇ ਕਿ ਅਫਰੇਵਾਂ ਹੀ ਹੋ ਜਾਵੇ ਜਾਂ ਹਰ ਵਕਤ ਲਘੂ ਸ਼ੰਕਾ ਹੀ ਕਰਦਾ ਰਹੇ। ਇਸ ਲਈ ਅੰਨ੍ਹ-ਪਾਣੀ ਸੰਜਮ ਨਾਲ ਖਾਣਾ-ਪੀਣਾ ਕਰੇ।

ਨੋਟ : ਮੁੰਬਈ ਦੇ ਇਲਾਕੇ ਵਿਚ ਇਸ ਪ੍ਰਕਾਰ ਕਹਿੰਦੇ ਹਨ "ਦੁੱਧ ਖਾਏਗਾ, ਚਾਹ ਖਾਏਗਾ"। ਸਤਿਗੁਰੂ ਜੀ ਨੇ ਇਥੇ ਉਹਨਾਂ ਦੀ ਬੋਲੀ ਦਾ ਸਤਿਕਾਰ ਕੀਤਾ ਹੈ।

## ਤੂੰ ਬਖਸੀਸੀ ਅਗਲਾ; ਨਿਤ ਦੇਵਹਿ, ਚੜਹਿ ਸਵਾਇਆ ॥

ਹੇ ਸੱਚੇ ਪਾਤਸ਼ਾਹ ਜੀ! ਤੂੰ (ਅਗਲਾ) ਅਨਾਦਿ ਕਾਲ ਦਾ ਭਾਵ ਪਹਿਲਾਂ ਤੋਂ ਲੈ ਕੇ (ਬਖਸੀਸੀ) *ਬਖਸ਼ਿਸ਼ ਕਰਨ ਵਾਲਾ ਹੈ। ਫਿਰ (ਨਿਤ) ਨਿਤਾਪ੍ਰਤੀ ਦਾਨ (ਦੇਵਹਿ) ਦੇਣਾ ਕਰਦਾ ਹੈ ਅਤੇ ਆਪ ਦਾ ਦਿੱਤਾ ਹੋਇਆ ਦਾਨ (ਸਵਾਇਆ) ਬਹੁਤਾ ਭਾਵ ਦੂਣਾ-ਚੌਣਾ ਹੋ ਕੇ (ਚੜਹਿ) ਵੱਧਦਾ ਹੈ, ਕਿਸੇ ਪ੍ਰਕਾਰ ਵੀ ਘੱਟਦਾ ਨਹੀਂ।

**ਅਥਵਾ :** ਹੇ ਅਕਾਲ ਪੁਰਖ ਜੀ! ਤੂੰ ਆਪਣੇ ਭਗਤਾਂ ਦੇ ਤਾਈਂ ਨਾਮ ਦੀਆਂ, ਭਗਤੀ ਦੀਆਂ, ਬ੍ਰਹਮ ਗਿਆਨ ਦੀਆਂ (ਅਗਲਾ) ਬਹੁਤੀਆਂ (ਬਖਸੀਸੀ) ਬਖਸ਼ਿਸਾਂ ਕਰਨ ਵਾਲਾ ਹੈ ਜਿਸ ਕਰਕੇ ਉਹਨਾਂ ਨੂੰ (ਨਿਤ) ਨਿਤਾਪ੍ਰਤੀ ਪਹਿਲੀ, ਦੂਜੀ, ਤੀਜੀ, ਚੌਥੀ, ਪੰਜਵੀ, ਛੇਵੀਂ, ਸਤਵੀਂ ਭੂਮਿਕਾ ਰੂਪ **ਵਾ:** ਤੁਰੀਆ ਪਦ ਰੂਪ **ਵਾ:** ਚਿਤ ਦੀ ਇਕਾਗਰਤਾ ਰੂਪ (ਸਵਾਇਆ) ਬਹੁਤਾ **ਵਾ:** (ਸਵਾਇਆ) ਪੂਰਨ ਆਨੰਦ (ਚੜਹਿ) ਚੜ੍ਹਦਾ ਜਾਂਦਾ ਭਾਵ ਪ੍ਰਾਪਤ ਹੁੰਦਾ ਹੈ ਅਤੇ ਉਹ ਹੋਰਨਾਂ ਦੇ ਤਾਈਂ ਵੀ ਇਸ ਅਨੰਦ ਨੂੰ ਨਿਤਾਪ੍ਰਤੀ (ਦੇਵਹਿ) ਦਿੰਦੇ ਹਨ।

## ਵਡਿਆਈ; ਵਡਾ ਪਾਇਆ ॥੭॥

ਮਾਇਆ ਦੀ ਸੋਭਾ ਤਾਂ ਚਾਰ ਦਿਹਾੜੇ ਹੈ ਇਹ ਕਾਹਦੀ ਵਡਿਆਈ ਹੈ। ਵਡਿਆਈ ਤਾਂ ਉਹਨਾਂ ਦੀ ਹੈ ਜਿੰਨ੍ਹਾਂ ਨੇ ਨਾਮ ਕਰਕੇ (ਵਡਾ) ਵੱਡੇ ਪ੍ਰਮੇਸਰ ਨੂੰ ਪਾਇਆ ਹੈ।

**ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ॥** *(ਅੰਗ : ੪੨੯)*

**ਅਥਵਾ :** ਹੇ ਅਕਾਲ ਪੁਰਖ! ਜਿੰਨ੍ਹਾਂ ਨੇ ਤੇਰੀ ਵਡਿਆਈ ਕੀਤੀ ਹੈ ਉਹਨਾਂ ਨੇ ਤੇਰੇ (ਵਡਾ) ਵੱਡੇ ਸਰੂਪ ਨੂੰ ਪਾਇਆ ਹੈ।

**ਅਥਵਾ :** ਜਿੰਨ੍ਹਾਂ ਨੇ ਤੇਰਾ ਵੱਡਾ ਸਰੂਪ ਪਾਇਆ ਹੈ ਉਹਨਾਂ ਦੀ "ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥" ਰੂਪ ਵਡਿਆਈ ਹੈ।

## ਸਲੋਕ ਮਃ ੧ ॥

**ਪ੍ਰਸ਼ਨ :** ਮਹਾਰਾਜ ਜੀ! ਸੰਸਾਰ ਦੀ ਮਰਿਆਦਾ ਕਿਵੇਂ ਹੈ ਤੇ ਪਾਲਣਾ ਕੌਣ ਕਰਦਾ ਹੈ?

## ਪੁਰਖਾਂ ਬਿਰਖਾਂ ਤੀਰਥਾਂ; ਤਟਾਂ ਮੇਘਾਂ ਖੇਤਾਂਹ ॥

*(ਪੋਲੇ ਅੱਖਰ ਬੋਲੋ, ਤੱਟਾਂ ਨਹੀਂ ਬੋਲਣਾ)*

**ਉੱਤਰ :** ਹੇ ਭਾਈ! ਪੁਰਖਾਂ ਦੇ ਅੰਦਰ ਪੈਦਾ ਹੋਣ ਵਾਲੇ ਕਿਰਮ ਆਦਿਕ, (ਬਿਰਖਾਂ) ਬ੍ਰਿਛਾਂ ਦੇ ਉੱਤੇ ਰਹਿਣ ਵਾਲੇ ਪੰਛੀ ਆਦਿ, ਤੀਰਥਾਂ ਵਿਚ ਰਹਿਣ ਵਾਲੇ ਡੱਡੀਆਂ ਮੱਛੀਆਂ ਆਦਿਕ, ਤਲਾਬਾਂ ਦੇ (ਤਟਾਂ) ਕਿਨਾਰਿਆਂ 'ਤੇ **ਵਾ:** (ਤੀਰਥਾਂ ਤਟਾਂ) ਤੀਰਥਾਂ ਦੇ ਕਿਨਾਰਿਆ 'ਤੇ ਰਹਿਣ ਵਾਲੇ ਜੀਵ (ਮੇਘਾਂ) ਬੱਦਲਾਂ ਦੇ ਵਰਸਣ ਤੋਂ ਪੈਦਾ ਹੋਣ ਵਾਲੇ **ਚੀਚ ਬਹੁਟੀਆਂ ਆਦਿਕ (ਖੇਤਾਂਹ) ਖੇਤਾਂ ਵਿਚ ਪੈਦਾ ਹੋਣ ਵਾਲੇ ਟਿੱਡੇ ਆਦਿਕ ਜਿੰਨੇ ਵੀ ਜੀਵ ਹਨ।

---

* ਆਪ ਦੀ ਉਪਜੀਵਕਾ ਚਲਾਈ ਜਾਣੀ ਇਹ ਤਾਂ ਪ੍ਰਾਲਬਧ ਹੈ ਅਤੇ "ਤਿਨ ਪਿਛੈ ਹੋਰ ਖਾਇ ਘਨੇਰੀ" ਜੋ ਇਕ ਦੇ ਪਿੱਛੇ ਲੱਖਾਂ ਨੇ ਖਾਣਾ ਹੈ। ਇਹ ਵਾਹਿਗੁਰੂ ਪ੍ਰਮੇਸਰ ਦੀ ਬਖਸ਼ਿਸ਼ ਹੈ।

** ਇੰਨ੍ਹਾਂ ਨੂੰ ਬੀਰ ਬਹੁਟੀਆਂ ਵੀ ਕਹਿੰਦੇ ਹਨ।

## ਦੀਪਾਂ ਲੋਆਂ ਮੰਡਲਾਂ; ਖੰਡਾਂ ਵਰਭੰਡਾਂਹ ॥

(ਦੀਪਾਂ) *ਸੱਤਾਂ ਦੀਪਾਂ, (ਲੋਆਂ) ਚੌਦਾਂ ਲੋਕਾਂ, (ਮੰਡਲਾਂ) ਦੇਸਾਂ (ਖੰਡਾਂ) ਨੌਂ ਖੰਡਾਂ ਤੇ (ਵਰ) ਸ੍ਰੇਸ਼ਟ (ਭੰਡਾਂਹ) ਭਾਂਡੇ ਜਾਂ ਵੱਡੇ ਭਾਂਡੇ ਦੀ ਨਿਆਈਂ ਇਕੀ ਪੁਰੀਆਂ ਵਾਲੇ ਬ੍ਰਹਮੰਡ ਆਦਿਕਾਂ ਵਿਚ ਰਹਿਣ ਵਾਲੇ ਜਿੰਨੇ ਵੀ ਜੀਵ ਹਨ।

## ਅੰਡਜ ਜੇਰਜ ਉਤਭੁਜਾਂ; ਖਾਣੀ ਸੇਤਜਾਂਹ ॥

ਅੰਡਜ, ਜੇਰਜ, ਉਤਭੁਜ ਤੇ ਸੇਤਜ ਆਦਿਕ ਚਾਰੇ **(ਖਾਣੀ) ਖਾਣੀਆਂ ਦੇ ਜਿੰਨੇ ਵੀ ਜੀਵ ਹਨ।

## ਸੋ ਮਿਤਿ ਜਾਣੈ ਨਾਨਕਾ; ਸਰਾਂ ਮੇਰਾਂ ਜੰਤਾਹ ॥

ਫਿਰ (ਸਰਾਂ) ਸਰੋਵਰਾਂ **ਵਾ:** (ਸਰਾਂ) ਸਮੁੰਦਰਾਂ ਤੇ (ਮੇਰਾਂ) ਸੁਮੇਰ ਆਦਿਕ ਪਹਾੜਾਂ 'ਤੇ ਪੈਦਾ ਹੋਣ ਵਾਲੇ ਜਿੰਨੇ ਵੀ (ਜੰਤਾਹ) ਜੀਵ ਹਨ। ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸ਼ੇਖ ਬ੍ਰਹਮ! ਇਹਨਾਂ ਸਾਰਿਆਂ ਦੀ ਪਾਲਣ-ਪੋਸ਼ਣ ਦੀ (ਮਿਤਿ) ਮਰਿਆਦਾ ਨੂੰ (ਸੋ) ਉਹ ਵਾਹਿਗੁਰੂ ਪ੍ਰਮੇਸਰ ਆਪ ਹੀ (ਜਾਣੈ) ਜਾਣਦਾ ਹੈ।

**ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥**
**ਇਕਨਾ ਛਤੀਹ ਅੰਮ੍ਰਿਤ ਪਾਹਿ ॥**
**ਇਕਿ ਮਿਟੀਆ ਮਹਿ ਮਿਟੀਆ ਖਾਹਿ ॥** *(ਅੰਗ : ੧੪੪)*

ਇਉਂ ਬੇਅੰਤ ਤਰ੍ਹਾਂ ਦੀ ਰੋਜ਼ੀ ਹੈ।

## ਨਾਨਕ, ਜੰਤ ਉਪਾਇ ਕੈ; ਸੰਮਾਲੇ ਸਭਨਾਹ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ ਬ੍ਰਹਮ! ਸਾਰੇ (ਜੰਤ) ਜੀਵਾਂ ਨੂੰ (ਉਪਾਇ) ਪੈਦਾ (ਕੈ) ਕਰਕੇ (ਸਭਨਾਹ) ਸਭਨਾਂ ਦੀ (ਸੰਮਾਲੇ) ਸੰਭਾਲ ਕਰਨ ਵਾਲਾ ਵਾਹਿਗੁਰੂ ਪ੍ਰਮੇਸਰ ਆਪ ਹੈ।

---

* **ਸੱਤ ਦੀਪ:** ਸ਼ਾਸਤਰਾਂ ਅਨੁਸਾਰ- ੧. ਜੰਬੂ ਦੀਪ (ਏਸ਼ੀਆ), ੨. ਕੁਸ਼ ਦੀਪ (ਯੂਰਪ), ੩. ਪਲਖਜ ਦੀਪ (ਅਫਰੀਕਾ), ੪. ਸ੍ਵੈਤ ਦੀਪ (ਉਤਰੀ ਅਮਰੀਕਾ), ੫. ਕ੍ਰੌਂਚ ਦੀਪ (ਦੱਖਣੀ ਅਮਰੀਕਾ), ੬. ਪੁਸ਼ਕਰ ਦੀਪ (ਆਸਟਰੇਲੀਆ), ੭. ਸਾਕ ਦੀਪ (ਅੰਟਾਰਕਟਿਕਾ)
**ਚੌਦਾਂ ਲੋਕ :** ਸੱਤ ਉਪਰਲੇ- ੧. ਭੂਰ, ੨. ਮਹਿਰ, ੩. ਭੁਵ, ੪. ਜ਼ਨ, ੫. ਤਪ, ੬. ਗੋ, ੭. ਬ੍ਰਹਮ ਲੋਕ।
ਸੱਤ ਹੇਠਲੇ : ੧. ਅਤਲ, ੨. ਬਿਤਲ, ੩. ਸੁਤਲ, ੪. ਤਲਾਤਲ, ੫. ਰਸਾਤਲ, ੬. ਮਹਾਤਲ, ੭. ਪਾਤਾਲ।
ਇਹਨਾਂ ਨੂੰ ਸੱਤ ਅਕਾਸ਼ ਤੇ ਸੱਤ ਪਾਤਾਲ ਵੀ ਕਹਿੰਦੇ ਹਨ।
**ਮੰਡਲ :** ਚਾਰ ਸੌ ਕੋਹ ਦੇ ਗੋਲਾਕਾਰ ਦੇਸ਼ ਦਾ ਨਾਂ ਮੰਡਲ ਹੁੰਦਾ ਹੈ।
**ਨੌ ਖੰਡ :** ਜੋ ਨਦੀਆਂ ਮੇਰੂ ਤੋਂ ਉਤਰਦੀਆਂ ਹਨ ਉਹਨਾਂ ਦੇ ਵਿਚਾਲੇ ਦੀ ਧਰਤੀ ਦਾ ਨਾਮ ਖੰਡ ਪਿਆ ਹੈ। ਜੰਬੂ ਦੀਪ ਅੰਦਰ ਇਹ ਨੌਂ ਖੰਡ ਹਨ। ੧. ਕੁਰੂ ਖੰਡ, ੨. ਹਿਰਨਮਯ ਖੰਡ, ੩. ਇਲਾਬ੍ਰਤ ਖੰਡ, ੪. ਕੇਤਮਾਲ, ੫. ਹਰੀ ਵਰਖ, ੬. ਰਮਯਕ, ੭. ਕਿੰਪੁਰਸ਼ ੮. ਭੱਦਰ ੯. ਭਾਰਤ ਖੰਡ। ਰਾਜੇ ਅਜਨਾਭ ਦੇ ਪੁੱਤਰ ਭਾਰਤ ਦੇ ਨਾਮ 'ਤੇ ਭਾਰਤ ਖੰਡ ਨਾਮ ਪਿਆ ਹੈ ਅਤੇ ਬਾਕੀ ਪੁੱਤਰਾਂ ਦੇ ਨਾਮ 'ਤੇ ਬਾਕੀ ਖੰਡਾਂ ਦੇ ਨਾਮ ਪਏ ਹਨ।
**ਇਕੀ ਪੁਰੀਆਂ :** ਧਰਤੀ ਦੇ ਸੱਤ ਦੀਪ, ਸੱਤ ਉਪਰਲੇ ਲੋਕ (੭ ਆਕਾਸ਼) ਅਤੇ ਸੱਤ ਹੇਠਲੇ ਲੋਕ (੭ ਪਾਤਾਲ)। ਇਸ ਨੂੰ ਬ੍ਰਹਮੰਡ ਕਿਹਾ ਜਾਂਦਾ ਹੈ।

** **ਅੰਡਜ :** ਅੰਡੇ ਤੋਂ (ਜ) ਪੈਦਾ ਹੋਣ ਵਾਲੇ ਕਬੂਤਰ, ਕਾਂ ਆਦਿਕ।
**ਜੇਰਜ :** ਜੇਰ ਤੋਂ (ਜ) ਪੈਦਾ ਹੋਣ ਵਾਲੇ ਪਸ਼ੂ, ਮਨੁੱਖ ਆਦਿਕ।
**ਉਤਭੁਜ :** (ਉਤ) ਉਤਾਹਾਂ ਨੂੰ (ਭੁ) ਭੰਨ ਕੇ ਧਰਤੀ ਵਿਚੋਂ (ਜ) ਪੈਦਾ ਹੋਣ ਵਾਲੀ ਬਨਸਪਤੀ ਆਦਿਕ।
**ਸੇਤਜ :** (ਸੇਤ) ਮੁੜ੍ਹਕੇ ਭਾਵ ਪਸੀਨੇ ਤੋਂ (ਜ) ਪੈਦਾ ਹੋਣ ਵਾਲੀਆਂ ਜੂੰਆਂ ਆਦਿਕ।

## ਜਿਨਿ ਕਰਤੈ ਕਰਣਾ ਕੀਆ; ਚਿੰਤਾ ਭਿ ਕਰਣੀ ਤਾਹ ॥

(ਜਿਨਿ) ਜਿਸ (ਕਰਤੈ) ਕਰਤਾ ਪੁਰਖ ਵਾਹਿਗੁਰੂ ਨੇ (ਕਰਣਾ) ਸੰਸਾਰ ਪੈਦਾ (ਕੀਆ) ਕੀਤਾ ਹੈ, ਪਾਲਣਾ ਕਰਨ ਰੂਪ **ਵਾ:** *ਜੋਗ-ਖੇਮ ਕਰਨ ਰੂਪ ਚਿੰਤਾ (ਭਿ) ਵੀ (ਤਾਹ) ਉਸੇ ਨੇ ਹੀ (ਕਰਣੀ) ਕਰਨੀ ਹੈ।

**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥** *(ਅੰਗ : ੧੦)*

## ਸੋ ਕਰਤਾ ਚਿੰਤਾ ਕਰੇ; ਜਿਨਿ ਉਪਾਇਆ ਜਗੁ ॥

(ਜਿਨਿ) ਜਿਸ ਵਾਹਿਗੁਰੂ ਨੇ ਸਾਰਾ (ਜਗੁ) ਸੰਸਾਰ (ਉਪਾਇਆ) ਪੈਦਾ ਕੀਤਾ ਹੈ (ਸੋ) ਉਹੀ ਕਰਤਾ ਪੁਰਖ ਵਾਹਿਗੁਰੂ ਸਾਰੇ ਜੀਵਾਂ ਨੂੰ ਰੋਜੀ ਪਹੁੰਚਾਉਣ ਦੀ, ਸਾਰਿਆਂ ਨੂੰ ਪਾਲਣ-ਪੋਸ਼ਣ ਦੀ ਚਿੰਤਾ ਪਿੱਛੇ ਵੀ (ਕਰੇ) ਕਰਦਾ ਸੀ, ਹੁਣ ਵੀ (ਕਰੇ) ਕਰਦਾ ਹੈ ਅਤੇ ਅੱਗੇ ਨੂੰ ਵੀ (ਕਰੇ) ਕਰੇਗਾ।

## ਤਿਸੁ ਜੋਹਾਰੀ ਸੁਅਸਤਿ ਤਿਸੁ; ਤਿਸੁ ਦੀਬਾਣ ਅਭਗੁ ॥

*('ਅਭੱਗੁ' ਬੋਲੋ)*

ਜੋ (ਤਿਸੁ) ਉਸ ਵਾਹਿਗੁਰੂ ਨੂੰ (ਜੋਹਾਰੀ) ਨਮਸਕਾਰ ਕਰਦਾ ਹੈ, (ਤਿਸੁ) ਉਸ ਪੁਰਖ ਦੀ (ਸੁਅਸਤਿ) ਕਲਿਆਣ ਹੋ ਜਾਂਦੀ ਹੈ।

ਫਿਰ ਐਸਾ ਨਹੀਂ ਕਿ ਉਹ ਵਾਹਿਗੁਰੂ ਪਿੱਛੇ ਕੋਈ ਰਾਜਾ ਸੀ, ਹੁਣ ਨਹੀਂ ਹੈ। (ਤਿਸੁ) ਉਸ ਦਾ ਸਾਧਸੰਗਤ ਰੂਪ (ਦੀਬਾਣ) ਦਰਬਾਰ, ਸਭਾ **ਵਾ:** ਉਸ ਦਾ (ਦੀਬਾਣ) ਆਸਰਾ (ਅ+ਭਗੁ) ਭਜਣ ਤੋਂ ਰਹਿਤ ਹੈ। ਕਾਲ ਵੀ ਉਸ ਨੂੰ ਨਹੀਂ ਭੰਨ ਸਕਦਾ।

**ਪ੍ਰਸ਼ਨ :** ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਕਿ ਮਹਾਰਾਜ! ਜਿਹੜੇ ਨਾਮ ਨਹੀਂ ਜਪਦੇ ਤੇ ਉਪਰੋਂ ਹਿੰਦੂਆਂ ਦੇ ਤਿਲਕ ਤੇ ਜਨੇਊ ਆਦਿ ਚਿੰਨ੍ਹ ਰੱਖੀ ਬੈਠੇ ਹਨ, ਕੀ ਉਹਨਾਂ ਨੂੰ ਵੀ ਕੁਝ ਫਲ ਪ੍ਰਾਪਤ ਹੁੰਦਾ ਹੈ?

## ਨਾਨਕ, ਸਚੇ ਨਾਮ ਬਿਨੁ; ਕਿਆ ਟਿਕਾ, ਕਿਆ ਤਗੁ ॥੧॥

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸ਼ੇਖ ਬ੍ਰਹਮ! ਸੱਚੇ ਪਾਤਸ਼ਾਹ ਦਾ ਨਾਮ ਜਪੇ ਤੋਂ (ਬਿਨੁ) ਬਗੈਰ (ਕਿਆ) ਕੀ ਹੋ ਗਿਆ ਜੇ (ਟਿਕਾ) ਤਿਲਕ ਲਾ ਲਏ ਤੇ (ਕਿਆ) ਕੀ ਹੋ ਗਿਆ ਜੇ (ਤਗੁ) ਜਨੇਊ ਪਾ ਲਏ। ਭਾਵ ਨਾਮ ਜਪਣ ਤੋਂ ਬਗੈਰ ਇਹ ਚਿੰਨ੍ਹ ਸਫਲੇ ਨਹੀਂ ਹਨ। ਪਰ ਜਿੰਨ੍ਹਾਂ ਨੇ ਨਾਮ ਜਪਿਆ ਹੈ ਉਹਨਾਂ ਦੇ ਧਾਰਨ ਕੀਤੇ ਸਾਰੇ ਚਿੰਨ੍ਹ ਸ਼ੋਭਨੀਕ ਹਨ। **ਵਾ:** ਉਹ "**ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥**" ਰੂਪ ਟਿੱਕਾ ਲਾਉਂਦੇ ਹਨ ਅਤੇ "**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**" ਰੂਪ ਜਨੇਊ ਪਾਉਂਦੇ ਹਨ।

## ਮਃ ੧ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜੋਤੀ-ਜੋਤ ਸਮਾਉਣ ਲੱਗੇ ਤਾਂ ਆਪ ਜੀ ਨੇ ਸੁਧਾਰੀ ਨਾਮ ਦੇ ਸਿੱਖ ਨੂੰ ਬਾਬਾ ਸ੍ਰੀ ਚੰਦ ਜੀ ਤੇ ਲਖਮੀ ਦਾਸ ਜੀ ਨੂੰ ਬੁਲਾਉਣ ਵਾਸਤੇ ਭੇਜਿਆ। ਪਰ ਇਹ ਨਾ ਆਏ। ਉਸ ਵਕਤ ਮਹਾਰਾਜ ਜੋਤੀ-ਜੋਤ ਸਮਾ ਗਏ। ਮਹਾਰਾਜ ਜੀ ਦੇ ਜੋਤੀ-ਜੋਤ ਸਮਾਉਣ ਤੋਂ ਇਹਨਾਂ ਅੰਦਰ ਸ਼ਰਧਾ ਆ ਗਈ, ਆ

---

* ਜੋ ਪਦਾਰਥ ਪ੍ਰਾਪਤ ਨਹੀਂ ਹੋਇਆ ਤਿਸੀ ਦੀ ਪ੍ਰਾਪਤੀ ਕਰਾ ਦੇਣੀ, ਇਸ ਦਾ ਨਾਮ ਜੋਗ ਹੈ। ਜੋ ਪ੍ਰਾਪਤ ਹੈ ਤਿਸ ਦੀ ਰੱਖਿਆ ਕਰਨੀ, ਇਸ ਦਾ ਨਾਮ ਖੇਮ ਹੈ।

ਕੇ ਬੇਨਤੀਆਂ ਕਰਨ ਲੱਗੇ ਕਿ ਅਸੀਂ ਤਾਂ ਆਪ ਨੂੰ ਪਿਤਾ ਰੂਪ ਕਰਕੇ ਹੀ ਸਮਝਦੇ ਰਹੇ, ਪ੍ਰਮੇਸਰ ਰੂਪ ਕਰਕੇ ਨਾ ਜਾਣਿਆ। ਵਾਹਿਗੁਰੂ ਦੇ ਵਾਸਤੇ ਆਪ ਚਾਰ ਘੜੀਆਂ ਉੱਠ ਕੇ ਦਰਸ਼ਨ ਦਿਉ। ਮਹਾਰਾਜ ਵਾਹਿਗੁਰੂ ਦਾ ਵਾਸਤਾ ਨਹੀਂ ਸਹਾਰ ਸਕਦੇ। ਜਦੋਂ ਸ੍ਰੀ ਚੰਦ ਜੀ ਅਤੇ ਲਖਮੀ ਦਾਸ ਜੀ ਨੇ ਵਾਹਿਗੁਰੂ ਦਾ ਵਾਸਤਾ ਪਾ ਕੇ ਚਾਰ ਘੜੀਆਂ ਦਾ ਜੀਵਨ ਮੰਗਿਆ ਤਾਂ ਸਤਿਗੁਰੂ ਜੀ ਉੱਠ ਕੇ ਬੈਠ ਗਏ। ਮਹਾਰਾਜ ਕਹਿਣ ਲੱਗੇ ਕਿ ਹੁਣ ਤੁਸੀਂ ਸ਼ਰਧਾ ਕੀਤੀ ਸੀ, ਤੇ ਹਜ਼ਾਰ ਵਰ੍ਹਾ ਉਮਰ ਵੀ ਮੰਗਦੇ ਤਾਂ ਇਤਨੀ ਹੀ ਬਖਸ਼ਿਸ਼ ਹੋ ਜਾਣੀ ਸੀ। ਪਰ ਤੁਹਾਡੇ ਵੱਸ ਵੀ ਕੁਝ ਨਹੀਂ। ਚੰਗਾ, ਮੰਗ ਲਵੋ ਜੋ ਕੁਝ ਮੰਗਣਾ ਹੈ। ਇਹਨਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਗੁਰਤਾਗੱਦੀ ਦਾ ਤਖਤ ਤਾਂ ਆਪ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਦੇ ਦਿੱਤਾ ਹੈ। ਅਸੀਂ ਤੁਹਾਡੇ ਪੁੱਤਰ ਹਾਂ, ਅਸੀਂ ਕੀ ਕਰਾਂਗੇ। ਮਹਾਰਾਜ ਕਹਿਣ ਲੱਗੇ ਕਿ ਲੋਕ ਤਾਂ ਗੁਰੂ ਘਰ ਦੇ ਕੂਕਰਾਂ ਦੀ ਵੀ ਪੂਜਾ ਕਰਦੇ ਹਨ ਤੁਸੀ ਤਾਂ ਫਿਰ ਵੀ ਸਾਡੇ ਸਰੀਰ ਤੋਂ ਪੈਦਾ ਹੋਏ ਹੋ। ਲੋਕ ਤੁਹਾਡਾ ਜਰੂਰ ਸਤਿਕਾਰ ਕਰਿਆ ਕਰਨਗੇ। ਪਰ ਜਿਹੜੀ ਕਲਿਆਣ ਕਰਨ ਵਾਲੀ ਸ਼ਬਦ ਦੀ ਦਾਤ ਹੈ ਉਹ ਤੁਸੀਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਚਰਨੀਂ ਪੈ ਕੇ ਪਾ ਸਕੋਗੇ। ਜਦੋਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਇਹ ਬਚਨ ਕੀਤੇ ਤਾਂ ਬਾਬਾ ਸ੍ਰੀਚੰਦ ਜੀ ਤੇ ਬਾਬਾ ਲਖਮੀ ਦਾਸ ਜੀ ਨਿਰਾਸੇ ਹੋ ਗਏ। ਉਸ ਵੇਲੇ ਸਤਿਗੁਰੂ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ।

**ਨੋਟ** : ਸਤਿਗੁਰੂ ਜੀ ਨੇ ਇਹ ਸ਼ਬਦ ਪਹਿਲਾਂ ਹੀ ਉਚਾਰਨ ਕੀਤਾ ਹੋਇਆ ਸੀ। ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਦਾਸ ਜੀ ਪ੍ਰਤੀ ਦੂਸਰੀ ਵਾਰ ਉਚਾਰਿਆ ਹੈ।

### ਲਖ ਨੇਕੀਆ ਚੰਗਿਆਈਆ; ਲਖ ਪੁੰਨਾ ਪਰਵਾਣੁ ॥

ਚਾਹੇ ਕੋਈ ਮੁਸਲਮਾਨ ਮੱਤ ਅਨੁਸਾਰ ਲੱਖਾਂ ਹੀ ਨੇਕੀਆਂ ਤੇ ਹਿੰਦੂ ਮੱਤ ਅਨੁਸਾਰ ਲੱਖਾਂ ਹੀ ਚੰਗਿਆਈਆਂ ਕਰ ਲਵੇ **ਵਾ**: ਲੱਖਾਂ ਹੀ ਨੇਕੀਆਂ ਕਰਕੇ ਚੰਗਿਆਈਆਂ ਪਾਉਣਾ ਕਰੇ ਅਤੇ ਲੱਖਾਂ ਹੀ ਪੁੰਨਾਂ ਨੂੰ ਕਰਕੇ ਦੁਨੀਆਂ ਵਿਚ (ਪਰਵਾਣੁ) ਪ੍ਰਵਾਨਨੀਕ, ਸਫਲ ਹੋ ਜਾਵੇ।

### ਲਖ ਤਪ ਉਪਰਿ ਤੀਰਥਾਂ; ਸਹਜ ਜੋਗ ਬੇਬਾਣ ॥

ਫਿਰ ਜਿੰਨ੍ਹਾਂ ਤੀਰਥਾਂ ਉੱਤੇ ਤਪ ਕਰਨ ਦਾ ਹਜ਼ਾਰ ਗੁਣਾਂ ਵੱਧ ਫਲ ਮੰਨਿਆ ਹੈ ਉਹਨਾਂ ਤੀਰਥਾਂ ਉੱਪਰ ਲੱਖਾਂ ਹੀ ਤਪ ਕਰਨਾ ਕਰੇ ਅਤੇ (ਸਹਜ) ਸਹਿਜ ਅਵਸਥਾ ਵਿਚ ਬਿਰਤੀ (ਜੋਗ) ਜੋੜ ਕੇ (ਬੇਬਾਣ) ਉਜਾੜਾਂ ਵਿਚ ਤੁਰਿਆ ਫਿਰੇ। **ਵਾ**: (ਬੇਬਾਣ) ਉਜਾੜਾਂ ਵਿਚ ਰਹਿ-ਰਹਿ ਕੇ ਜੋਗ ਨੂੰ (ਸਹਜ) ਸਾਂਤੀ-ਪੂਰਵਕ ਕਮਾਉਣਾ ਕਰੇ **ਵਾ**: (ਬੇਬਾਣ) ਉਜਾੜਾਂ ਵਿਚ ਰਹਿ ਕੇ ਜੋਗ ਨੂੰ (ਸਹਜ) ਸਾਧਨਾ ਕਰੇ।

### ਲਖ ਸੂਰਤਣ ਸੰਗਰਾਮ; ਰਣ ਮਹਿ ਛੁਟਹਿ ਪਰਾਣ ॥

*('ਸੂਰੱਤਣ' ਬੋਲੋ)*

ਜਾਂ (ਸੰਗਰਾਮ) ਜੰਗ ਵਿਚ ਲੱਖਾਂ ਹੀ (ਸੂਰਤਣ) ਸੂਰਮਤਾਈਆਂ ਕਰਕੇ ਵਿਖਾਵੇ ਅਤੇ ਐਸਾ ਲੜੇ ਕਿ (ਰਣ) ਜੰਗ ਦੇ ਮੈਦਾਨ (ਮਹਿ) ਵਿਚ ਹੀ (ਪਰਾਣ) ਪ੍ਰਾਨ (ਛੁਟਹਿ) ਛੁੱਟ ਜਾਣ।

**ਵਿਸ਼ੇਸ ਵਿਚਾਰ** : ਜੰਗ ਦੇ ਮੈਦਾਨ ਵਿਚ ਸ਼ਹੀਦੀ ਪਾਉਣ ਵਾਲੇ ਜਿੰਨ੍ਹਾਂ ਸ਼ਹੀਦਾਂ ਦਾ ਚਿੱਤ ਪ੍ਰਮੇਸਰ ਵਿਚ ਜੁੜਿਆ ਹੁੰਦਾ ਹੈ ਜਾਂ ਜੋ ਧਰਮ ਯੁੱਧ ਕਰਦੇ ਹਨ। ਕੇਵਲ ਉਹੀ ਪ੍ਰਮੇਸਰ ਵਿਚ ਅਭੇਦ ਹੋ ਕੇ ਮੁਕਤ ਹੁੰਦੇ ਹਨ, ਦੂਸਰੇ ਨਹੀਂ।

### ਲਖ ਸੁਰਤੀ, ਲਖ ਗਿਆਨ ਧਿਆਨ; ਪੜੀਅਹਿ ਪਾਠ ਪੁਰਾਣ ॥

ਜੋ ਵੇਦ ਦੀ ਲੱਖ ਸੁਰਤੀ ਮੰਨੀ ਹੈ ਭਾਵੇਂ ਉਹ ਵੀ ਪੜ੍ਹਿਆ ਹੋਵੇ, ਲੱਖਾਂ ਸਾਂਖ ਦੇ ਗਿਆਨ ਤੇ ਲੱਖਾਂ

ਪਤੰਜਲੀਆਂ ਦੇ ਧਿਆਨ ਲਾਉਣੇ ਜਾਣਦਾ ਹੋਵੇ। ਫਿਰ ਸਾਰਸੁਤ ਤੇ ਪਾਨਿਨੀ ਆਦਿਕਾਂ ਦੀਆਂ ਨੌਂ (ਪਾਠ) ਵਿਆਕਰਣਾਂ ਅਤੇ ਵੇਦ-ਵਿਆਸ ਦੇ ਰਚੇ ਅਠਾਰਾਂ ਪੁਰਾਣ ਨੂੰ ਵੀ (ਪੜੀਅਹਿ) ਪੜ੍ਹ ਲਵੇ।

## ਜਿਨਿ ਕਰਤੈ ਕਰਣਾ ਕੀਆ; ਲਿਖਿਆ ਆਵਣ ਜਾਣੁ ॥

ਪਰ ਫਿਰ ਵੀ (ਜਿਨਿ) ਜਿਸ (ਕਰਤੈ) ਕਰਤਾ ਪੁਰਖ ਵਾਹਿਗੁਰੂ ਨੇ (ਕਰਣਾ) ਸੰਸਾਰ ਪੈਦਾ (ਕੀਆ) ਕੀਤਾ ਹੈ ਉਸ ਨੇ ਇਹਨਾਂ ਸਾਰਿਆਂ ਦੇ ਸਿਰ ਉੱਤੇ (ਆਵਣ ਜਾਣੁ) ਆਉਣਾ-ਜਾਣਾ ਭਾਵ ਜੰਮਣਾ-ਮਰਨਾ ਲਿਖਿਆ ਹੋਇਆ ਹੈ। ਭਾਵ ਇਤਨਾ ਕੁਝ ਕਰਨ ਤੇ ਬਾਵਜੂਦ ਵੀ ਜੀਵ ਦਾ ਆਉਣਾ-ਜਾਣਾ ਬਣਿਆ ਹੀ ਰਹਿੰਦਾ ਹੈ, ਮੁਕਤ ਨਹੀਂ ਹੁੰਦਾ।

## ਨਾਨਕ, ਮਤੀ ਮਿਥਿਆ;

*('ਮਤੀ' ਅੱਧਕ ਲਾ ਕੇ ਬੋਲੋ)*

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਪੂਰਬੋਕਤ (ਮਤੀ) ਮੱਤਾਂ, ਬੁੱਧੀਆਂ ਹਨ ਕਿ ਲੱਖਾਂ ਨੇਕੀਆਂ, ਲੱਖਾਂ ਤਪ, ਜੋਗ ਸਾਧਨਾ ਤੇ ਗਿਆਨ-ਧਿਆਨ ਆਦਿਕਾਂ ਕਰਕੇ ਸੱਚਾ ਪ੍ਰਮੇਸਰ ਪ੍ਰਗਟ ਹੋ ਜਾਂਦਾ ਹੈ। ਇਹ ਸਭ (ਮਿਥਿਆ) ਝੂਠੀਆਂ ਹੀ ਹਨ। ਜੀਵਾਂ ਨੇ ਅਣਹੋਈਆਂ ਹੀ ਕਲਪੀਆਂ ਹੋਈਆਂ ਹਨ।

**ਪ੍ਰਸ਼ਨ :** ਮਹਾਰਾਜ! ਫਿਰ ਸੱਚਾ ਪ੍ਰਮੇਸਰ ਪ੍ਰਗਟ ਕਿਵੇਂ ਹੁੰਦਾ ਹੈ?

## ਕਰਮੁ ਸਚਾ ਨੀਸਾਣੁ ॥੨॥

**ਉੱਤਰ :** ਹੇ ਭਾਈ! ਸੱਚੇ ਨਾਮ ਦੀ (ਕਰਮੁ) ਕਮਾਈ ਕਰਨੇ ਕਰਕੇ ਸੱਚਾ ਪ੍ਰਮੇਸਰ (ਨੀਸਾਣੁ) ਪ੍ਰਗਟ ਹੁੰਦਾ ਹੈ।

**ਅਥਵਾ :** ਜਿੰਨ੍ਹਾਂ ਉੱਤੇ ਪ੍ਰਮੇਸਰ ਦੀ (ਕਰਮੁ) ਕਿਰਪਾ ਦ੍ਰਿਸ਼ਟੀ ਹੁੰਦੀ ਹੈ ਉਹਨਾਂ ਦੇ ਅੰਦਰ ਸੱਚਾ (ਨੀਸਾਣੁ) ਪ੍ਰਗਟ ਹੁੰਦਾ ਹੈ।

**ਅਥਵਾ :** ਸਤਿਗੁਰਾਂ ਦੀ (ਕਰਮੁ) ਬਖਸ਼ਿਸ਼ ਕਰਕੇ ਸੱਚਾ ਪ੍ਰਮੇਸਰ (ਨੀਸਾਣੁ) ਪ੍ਰਗਟ ਹੁੰਦਾ ਹੈ।

**ਅਥਵਾ :** ਜਿੰਨ੍ਹਾਂ ਨੇ ਪੂਰਬਲੇ (ਕਰਮੁ) ਨਿਸ਼ਕਾਮ ਕਰਮ ਕੀਤੇ ਹਨ ਉਹਨਾਂ ਅੰਦਰ ਸੱਚਾ (ਨੀਸਾਣੁ) ਪ੍ਰਗਟ ਹੋ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਦਾ ਪੂਰਬਲੇ (ਕਰਮੁ) ਨਿਸ਼ਕਾਮ ਕਰਮਾਂ ਦਾ (ਨੀਸਾਣੁ) ਲੇਖ ਹੈ। ਉਹਨਾਂ ਨੂੰ ਸੱਚਾ ਪ੍ਰਾਪਤ ਹੁੰਦਾ ਹੈ, ਉਹ ਆਉਣ-ਜਾਣ ਤੋਂ ਰਹਿਤ ਹੁੰਦੇ ਹਨ।

**ਅਥਵਾ :** ਜਿਹੜੇ (ਕਰਮੁ) ਨਿਸ਼ਕਾਮ ਕਰਮ ਕਰਨੇ ਹਨ ਇਹ ਸੱਚੇ ਪ੍ਰਮੇਸਰ ਦਾ (ਨੀਸਾਣੁ) ਲੇਖ ਹੈ।

**ਅਥਵਾ :** ਜਿੰਨ੍ਹਾਂ ਨੇ (ਕਰਮੁ) ਨਿਸ਼ਕਾਮ ਕਰਮ ਕੀਤੇ ਹਨ ਉਹਨਾਂ ਨੂੰ ਸੱਚਾ (ਨੀਸਾਣੁ) ਟੋਬੂੰ ਭਾਵ ਪ੍ਰਵਾਨਾ ਪ੍ਰਾਪਤ ਹੁੰਦਾ ਹੈ।

**ਅਥਵਾ :** ਜੋ ਪ੍ਰਮੇਸਰ ਦੀ (ਕਰਮੁ) ਕਿਰਪਾ ਦ੍ਰਿਸ਼ਟੀ ਕਰਕੇ ਪ੍ਰੇਮ ਰੂਪ ਕਲਮ ਨਾਲ ਆਪਣੇ ਚਿਤ ਨੂੰ ਲਿਖਾਰੀ ਲਾ ਕੇ ਦੇਹ ਰੂਪ ਕਾਗਜ ਉੱਤੇ ਸੱਚੇ ਨਾਮ ਦਾ (ਨੀਸਾਣੁ) ਲੇਖ ਲਿਖ ਲੈਣਾ ਹੈ, ਇਹ ਸੱਚਾ ਹੈ।

**ਅਥਵਾ :** ਜੋ ਜੀਵਾਂ ਦੇ ਸਿਰ ਉੱਤੇ (ਕਰਮੁ) ਕਰਮਾਂ ਦਾ ਲੇਖ ਲਿਖਿਆ ਹੈ, ਇਹ ਸੱਚਾ (ਨੀਸਾਣੁ) ਲੇਖ ਹੈ, ਕਦੇ ਵੀ ਮਿਟਦਾ ਨਹੀਂ।

**ਅਵੱਸਮੇਵ ਭੁਗਤੱਬਿਅੰ ਕ੍ਰਿਤੰ ਕਰਮ ਸੁਭਾ ਸੁਭੰ ॥**

**ਅਭੁਗਤਿਅੰ ਨ ਖੀਅਤੇ ਕੋਟ ਜਨਮ ਯਦੀਰਪੇ ॥**

**"ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ ॥"**

## ਪਉੜੀ ॥

## ਸਚਾ ਸਾਹਿਬੁ ਏਕੁ ਤੂੰ; ਜਿਨਿ ਸਚੋ ਸਚੁ ਵਰਤਾਇਆ ॥

ਹੇ ਸੱਚੇ ਪਾਤਸ਼ਾਹ! ਇਕ ਤੂੰ ਹੀ ਸੱਚਾ (ਸਾਹਿਬੁ) ਮਾਲਕ ਹੈਂ (ਜਿਨਿ) ਜਿਸ ਨੇ (ਸਚੁ) ਨਿਸ਼ਚੇ ਕਰਕੇ ਸੰਸਾਰ ਵਿਚ ਗੁਰੂ ਰੂਪ ਹੋ ਕੇ (ਸਚੋ) ਸੱਚਾ ਨਾਮ (ਵਰਤਾਇਆ) ਵਰਤਾਉਣਾ ਕੀਤਾ ਹੈ।

**ਅਥਵਾ :** ਹੇ ਸ਼ੇਖ ਬ੍ਰਹਮ! ਤੂੰ ਨਿਸ਼ਚੇ ਕਰ, ਇਕ ਹੀ ਸੱਚਾ (ਸਾਹਿਬੁ) ਮਾਲਕ ਹੈ। (ਜਿਨਿ) ਜਿਸ ਨੇ ਸਤਜੁਗ, ਤ੍ਰੇਤੇ, ਦੁਆਪਰ ਤੇ ਹੁਣ ਕਲਜੁਗ ਵਿਚ ਸੱਚ ਹੀ ਸੱਚ ਵਰਤਾਇਆ ਹੈ। **ਵਾ:** (ਜਿਨਿ) ਜਿਸ ਸੱਚੇ ਨੇ ਆਪਣਾ ਸੱਚ ਸਰੂਪ ਸੰਸਾਰ ਵਿਚ (ਵਰਤਾਇਆ) ਵਰਤਾਉਣਾ ਕੀਤਾ ਹੈ ਭਾਵ ਉਹ ਸੱਚਾ ਸਭ ਵਿਚ ਮਿਲ ਰਿਹਾ ਹੈ। **ਵਾ:** (ਜਿਨਿ ਸਚੋ ਸਚੁ ਵਰਤਾਇਆ) ਜਿੰਨ੍ਹਾਂ ਨੇ ਗੁਰਾਂ ਦੇ ਉਪਦੇਸ਼ ਦੁਆਰਾ ਸੱਚੇ ਨਾਮ ਨੂੰ ਨਿਸ਼ਚੇ ਕੀਤਾ ਹੈ, ਉਹਨਾਂ ਨੇ ਪ੍ਰਮੇਸਰ ਦੇ ਸੱਚ ਨੂੰ ਵਰਤਾਉਣਾ ਜਾਣਿਆ ਹੈ। **ਵਾ:** (ਜਿਨਿ ਸਚੋ ਸਚੁ ਵਰਤਾਇਆ) ਸੱਚੇ ਪ੍ਰਮੇਸਰ ਨੇ ਗੁਰਾਂ ਦੁਆਰਾ ਸੱਚਾ ਨਾਮ ਹੀ ਵਰਤਾਇਆ ਹੈ, ਜਿੰਨ੍ਹਾਂ ਨੇ ਜਪਿਆ ਹੈ, ਉਹ ਨਿਹਾਲ ਹੋ ਗਏ ਹਨ।

## ਜਿਸੁ ਤੂੰ ਦੇਹਿ, ਤਿਸੁ ਮਿਲੈ ਸਚੁ; ਤਾ ਤਿਨੀ ਸਚੁ ਕਮਾਇਆ ॥

(ਜਿਸੁ) ਜਿੰਨ੍ਹਾਂ ਨੂੰ ਤੂੰ ਸੱਚਾ ਨਾਮ (ਦੇਹਿ) ਦਿੰਦਾ ਹੈਂ (ਤਿਸੁ) ਉਹਨਾਂ ਨੂੰ ਹੀ (ਸਚੁ) ਸੱਚਾ ਨਾਮ (ਮਿਲੈ) ਮਿਲਦਾ ਹੈ। ਇਉਂ ਜਦੋਂ ਉਹਨਾਂ ਨੂੰ ਆਪ ਦੀ ਕਿਰਪਾ ਨਾਲ ਸੱਚੇ ਨਾਮ ਦੀ ਪ੍ਰਾਪਤੀ ਹੋ ਗਈ ਤਾਂ ਜਾ ਕੇ (ਤਿਨੀ) ਉਹਨਾਂ ਨੇ (ਸਚੁ) ਸੱਚੇ ਨਾਮ ਨੂੰ (ਕਮਾਇਆ) ਕਮਾਉਣਾ ਕੀਤਾ ਹੈ।

## ਸਤਿਗੁਰਿ ਮਿਲਿਐ, ਸਚੁ ਪਾਇਆ; ਜਿਨ੍ ਕੈ ਹਿਰਦੈ ਸਚੁ ਵਸਾਇਆ ॥

(ਜਿਨ੍) ਜਿੰਨ੍ਹਾਂ (ਕੈ) ਦੇ ਹਿਰਦੇ ਵਿਚ (ਸਚੁ) ਸੱਚਾ ਨਾਮ (ਵਸਾਇਆ) ਵਸਾ ਦਿੱਤਾ ਹੈ। ਉਹਨਾਂ ਨੇ ਸਤਿਗੁਰਾਂ ਨਾਲ (ਮਿਲਿਐ) ਮਿਲਣੇ ਕਰਕੇ (ਸਚੁ) ਸੱਚੇ ਅਕਾਲ ਪੁਰਖ ਨੂੰ ਪਾਇਆ ਹੈ।

**ਅਥਵਾ :** ਜਿੰਨ੍ਹਾਂ ਸਤਿਗੁਰਾਂ ਦੇ ਹਿਰਦੇ ਵਿਚ ਆਪ ਨੇ ਸੱਚ ਵਸਾਇਆ ਹੋਇਆ ਹੈ, ਉਹਨਾਂ ਸਤਿਗੁਰਾਂ ਨਾਲ ਮਿਲਣੇ ਕਰਕੇ ਸੱਚੇ ਅਕਾਲ ਪੁਰਖ ਨੂੰ ਪਾਇਆ ਹੈ।

## ਮੂਰਖ ਸਚੁ ਨ ਜਾਣਨੀ; ਮਨਮੁਖੀ ਜਨਮੁ ਗਵਾਇਆ ॥

ਜਿਹੜਾ (ਮੂਰਖ) ਬੇਸਮਝ ਪੁਰਸ਼ ਹੈ, ਉਹ (ਸਚੁ) ਸੱਚੇ ਨੂੰ ਉੱਕਾ ਹੀ ਨਹੀਂ (ਜਾਣਨੀ) ਜਾਣਦਾ। ਉਸ ਮਨਮੁਖ ਨੇ ਆਪਣੇ ਜਨਮ ਨੂੰ ਵਿਕਾਰਾਂ ਵਿਚ ਲਾ ਕੇ ਨਿਸਫਲ ਹੀ (ਗਵਾਇਆ) ਗਵਾ ਲਿਆ ਹੈ, ਜੋ ਕਿ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਮਿਲਿਆ ਸੀ ਅਤੇ ਐਸੇ ਪੁਰਸ਼ ਦੇ ਤਾਈਂ ਸਾਰੇ ਹੀ ਕਹਿੰਦੇ ਹਨ ਕਿ

## ਵਿਚਿ ਦੁਨੀਆ; ਕਾਹੇ ਆਇਆ ॥੮॥

ਜੇ ਇਸ ਨੇ ਮਨੁੱਖਾ ਜਨਮ ਨੂੰ ਪਾ ਕੇ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਕਰਨੀ ਸੀ ਤਾਂ ਇਹ ਦੁਨੀਆਂ ਵਿਚ (ਕਾਹੇ) ਕਿਸ ਵਾਸਤੇ ਆਇਆ ਸੀ, ਇਸ ਦਾ ਆਉਣਾ ਤਾਂ ਨਿਸਫਲ ਹੀ ਹੋਇਆ ਹੈ।

## ਸਲੋਕੁ ਮਃ ੧ ॥

**ਪਹਿਲੀ ਉਥਾਨਕਾ :**

ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਕਿ ਮਹਾਰਾਜ! ਬਹੁਤ ਲੋਕ ਪੜ੍ਹਨ ਨਾਲ ਮੁਕਤੀ ਮੰਨਦੇ ਹਨ, ਆਪ ਜੀ ਦਾ ਕੀ ਸਿਧਾਂਤ ਹੈ? ਤਾਂ ਸਤਿਗੁਰੂ ਜੀ ਪ੍ਰੇਮ ਤੋਂ ਬਗੈਰ ਸਭ ਦੀ ਨਿਖੇਧੀ ਕਰਕੇ ਵਿਖਾਉਂਦੇ ਹਨ।

**ਦੂਸਰੀ ਉਥਾਨਕਾ :**

ਜਦੋਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਸ਼ਮੀਰ ਨੂੰ ਗਏ ਸਨ ਤਾਂ ਆਪ ਨੂੰ *ਸ਼੍ਰੀ ਮਟਣ ਸਾਹਿਬ ਵਾਲੇ ਸਥਾਨ ਉੱਤੇ ਇਕ **ਪੰਡਿਤ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ ! ਮੈਂ ਕਿਸ ਨੂੰ ਗੁਰੂ ਧਾਰਨ ਕਰਾਂ। ਸਤਿਗੁਰੂ ਜੀ ਕਹਿਣ ਲੱਗੇ ਕਿ ਜਾਹ, ਪਹਾੜੀ ਉੱਤੇ ਚਲਿਆ ਜਾ। ਉੱਥੇ ਤੈਨੂੰ ਸੰਤ ਮਿਲਣਗੇ। ਉਹ ਤੈਨੂੰ ਦੱਸਣਗੇ ਕਿ ਤੇਰਾ ਕਿਹੜਾ ਗੁਰੂ ਹੈ। ਜਦੋਂ ਪੰਡਿਤ ਮਟਣ ਸਾਹਿਬ ਤੋਂ ਉਤਾਂਹ ਪਹਾੜੀ 'ਤੇ ਚੜ੍ਹਿਆ ਤਾਂ ਉਸ ਥਾਂ ਉੱਤੇ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਤਿੰਨ ਦੇਵਤੇ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਸਾਧੂਆਂ ਦਾ ਰੂਪ ਧਾਰ ਕੇ ਬੈਠੇ ਹੋਏ ਸਨ। ਪੰਡਿਤ ਨੇ ਇਹਨਾਂ ਨੂੰ ਸੰਤ ਜਾਣ ਕੇ ਮੱਥਾ ਟੇਕਿਆ ਤੇ ਬੇਨਤੀ ਕੀਤੀ ਕਿ ਹੇ ਸੰਤ ਜਨੋਂ ! ਆਪ ਕਿਰਪਾ ਕਰਕੇ ਦੱਸੋ ਕਿ ਮੈਂ ਕਿਸ ਨੂੰ ਆਪਣਾ ਗੁਰੂ ਧਾਰਨ ਕਰਾਂ। ਸਾਧੂਆਂ ਦੇ ਰੂਪ ਵਿਚ ਤਿੰਨੇ ਦੇਵਤੇ ਕਹਿਣ ਲੱਗੇ ਕਿ ਤੂੰ ਅੱਗੇ ਮੰਦਰ ਵਿਚ ਚਲਿਆ ਜਾ। ਤੇਰਾ ਗੁਰੂ ਉੱਥੇ ਬੈਠਾ ਹੋਇਆ ਹੈ। ਉਹ ਦੇਵੀ ਦਾ ਮੰਦਰ ਸੀ। ਜਦੋਂ ਪੰਡਿਤ ਮੰਦਰ ਵਿਚ ਜਾ ਕੇ ਦੇਵੀ ਦੇ ਪੈਰੀਂ ਪਿਆ ਤਾਂ ਦੇਵੀ ਨੇ ਇਸ ਨੂੰ ਬਹੁਤ ਸਾਰੀਆਂ ਚਰਨਦਾਸੀਆਂ ਭਾਵ ਜੁੱਤੀਆਂ ਮਾਰੀਆਂ। ਕੁੱਟ-ਕੁੱਟ ਕੇ ਬੇਹੋਸ਼ ਕਰ ਦਿੱਤਾ। ਜਦੋਂ ਹੋਸ਼ ਆਈ ਤਾਂ ਉਥੋਂ ਛੇਤੀ ਨਾਲ ਭੱਜ ਕੇ ਸਾਧੂਆਂ ਪਾਸ ਆਇਆ। ਇਸ ਦੀ ਹਾਲਤ ਵੇਖ ਕੇ ਤਿੰਨੇ ਸਾਧੂ ਹੱਸਣ ਲੱਗ ਪਏ। ਸਾਧੂਆਂ ਨੂੰ ਹੱਸਦਿਆਂ ਵੇਖ ਕੇ ਪੰਡਿਤ ਨੇ ਕਿਹਾ ਕਿ ਹੇ ਸੰਤ ਜਨੋ ! ਤੁਸੀਂ ਹੱਸਦੇ ਕਿਉਂ ਹੋ? ਤਾਂ ਸੰਤ ਕਹਿਣ ਲੱਗੇ ਕਿ ਇਹ ਦੱਸ, ਤੈਨੂੰ ਗੁਰੂ ਦੀ ਪ੍ਰਾਪਤੀ ਹੋਈ ਕਿ ਨਹੀਂ? ਪੰਡਿਤ ਕਹਿਣ ਲੱਗਾ ਕਿ ਜਿਸ ਨੂੰ ਤੁਸੀਂ ਗੁਰੂ ਧਾਰਨ ਵਾਸਤੇ ਭੇਜਿਆ ਸੀ ਉਹ ਬੜੀ ਕਲੈਹਣੀ ਇਸਤਰੀ ਨਿਕਲੀ। ਜਦੋਂ ਮੈਂ ਉਸ ਨੂੰ ਮੱਥਾ ਟੇਕਿਆ ਤਾਂ ਉਹ ਮੈਨੂੰ ਚਰਨਦਾਸੀਆਂ ਨਾਲ ਕੁੱਟਣ ਲੱਗ ਪਈ। ਕੁੱਟ-ਕੁੱਟ ਕੇ ਉਸ ਨੇ ਮੇਰੀ ਹੋਸ਼ ਹੀ ਗਵਾ ਦਿੱਤੀ। ਇਹ ਸੁਣ ਕੇ ਸੰਤਾਂ ਨੇ ਕਿਹਾ ਕਿ ਭਲਿਆ ਮਾਣਸਾ ! ਜਿਸ ਨੇ ਤੇਰੇ ਚਰਨਦਾਸੀਆਂ ਮਾਰੀਆਂ ਨੇ ਉਹ ਮਾਇਆ ਸੀ। ਜਿਸ ਵਕਤ ਤੂੰ ਸ੍ਰੀ ਗੁਰੂ ਨਾਨਕ ਦੇਵ, ਸਾਹਿਬ ਜੀ ਨੂੰ ਗੁਰੂ ਧਾਰਨ ਬਾਰੇ ਪੁੱਛਿਆ ਸੀ ਤਾਂ ਉਹਨਾਂ ਨੇ ਤੈਨੂੰ ਸਾਡੇ ਵੱਲ ਭੇਜ ਦਿੱਤਾ ਅਤੇ ਅਸੀਂ ਤੈਨੂੰ ਮਾਇਆ ਭਾਵ ਲਛਮੀਂ ਦਾ ਉਪਾਸ਼ਕ ਜਾਣ ਕੇ ਉਸ ਦੇਵੀ ਵੱਲ ਭੇਜ ਦਿੱਤਾ। ਜੇ ਤੂੰ ਆਪਣਾ ਭਲਾ ਚਾਹੁੰਦਾ ਹੈ ਤਾਂ ਗੁਰੂਆਂ ਦੇ ਗੁਰੂ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਛੱਡ ਕੇ ਹੋਰ ਪਾਸੇ ਨਾ ਭਟਕ। ਜਾ ਕੇ ਗੁਰੂ ਬਾਬੇ ਦੇ ਚਰਨੀਂ ਪੈ ਜਾ।

ਇਹ ਸੁਣ ਕੇ ਇਹ ਗੁਰੂ ਸਾਹਿਬ ਜੀ ਦੇ ਚਰਨੀਂ ਆ ਪਿਆ ਤੇ ਉਪਦੇਸ਼ ਦੀ ਜਾਚਨਾ ਕੀਤੀ। ਮਹਾਰਾਜ ਕਹਿਣ ਲੱਗੇ ਕਿ ਹੇ ਪੰਡਿਤ ! ਇਹ ਦੱਸ ਕਿ ਤੂੰ ਕਿੰਨਾ ਕੁ ਪੜ੍ਹਿਆ ਹੋਇਆਂ ਹੈ? ਕਹਿੰਦਾ ਜੀ ਮੈਂ ਬਹੁਤ ਵਿਦਿਆ ਪੜ੍ਹੀ ਹੋਈ ਹੈ। ਉਸ ਵਕਤ ਸਤਿਗੁਰੂ ਜੀ ਨੇ ਪੰਡਿਤ ਦੇ ਤਾਈਂ ਇਹ ਪਾਵਨ ਉਪਦੇਸ਼ ਬਖਸ਼ਿਸ ਕੀਤਾ ਸੀ।

## ਅਰਥ ਨੰ : ੧

## ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥

ਹੇ ਸ਼ੇਖ ਬ੍ਰਹਮ ! **ਵਾ:** ਹੇ ਪੰਡਿਤ ! ਜੇਕਰ ਪੜ੍ਹ-ਪੜ੍ਹ ਕੇ ਤੇ ਲੋਕਾਂ ਤੋਂ ਚਰਚਾ ਵਿਚ ਜਿੱਤ ਕੇ ਪੁਸਤਕਾਂ ਦੀਆਂ

---

* ਇਹ ਅਸਥਾਨ ਸ੍ਰੀਨਗਰ ਤੋਂ ਉਰੇ ਹੈ ਅਤੇ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਜ ਸਰੂਪ ਪ੍ਰਕਾਸ਼ ਹੁੰਦੇ ਹਨ।

** ਭਾਈ ਗੁਰਦਾਸ ਜੀ ਨੇ ਗਿਆਰਵੀਂ ਵਾਰ ਵਿਚ ਸਿੱਖਾਂ ਦੇ ਨਾਵਾਂ ਦਾ ਜ਼ਿਕਰ ਕਰਦਿਆਂ ਇਸ ਪੰਡਿਤ ਦਾ ਨਾਮ ਬ੍ਰਹਮ ਦਾਸ ਲਿਖਿਆ ਹੈ। ਇਹ ਖੋਟੜੇ ਜਾਤ ਨਾਲ ਸੰਬੰਧਿਤ ਸੀ।

**ਬਰ੍ਹਮ ਦਾਸੁ ਹੈ ਖੋਟੜਾ ਡੂੰਗਰੁ ਦਾਸੁ ਭਲੇ ਤਕਿਆਰਾ ॥** *(ਵਾਰ ੧੧ ਪਉੜੀ ੧੭)*

ਇਹ ਪੰਡਿਤ ਬੜਾ ਪੜ੍ਹਿਆ-ਲਿਖਿਆ ਸੀ। ਇਸ ਨੇ ਦਿਗ-ਬਿਜੈ ਕਰਦੇ ਹੋਏ ਗ੍ਰੰਥਾਂ ਦੇ ਕਈ ਊਠ ਲੱਦੇ ਹੋਏ ਸਨ। ਪਰ ਫਿਰ ਵੀ ਇਸ ਦਾ ਚਿੱਤ ਮਾਇਆ ਵਿਚ ਗਲਤਾਨ ਸੀ। ਭਾਵ ਇਹ ਹਰ ਵਕਤ ਮਾਇਆ ਨੂੰ ਹੀ ਚਾਹੁੰਦਾ ਰਹਿੰਦਾ ਸੀ।

ਗੱਡੀਆਂ (ਲਦੀਅਹਿ) ਲੱਦ ਲਈਏ ਅਤੇ ਜਿੱਥੇ ਗੱਡੀ ਨਾ ਚੱਲ ਸਕਦੀ ਹੋਵੇ ਉਥੇ (ਸਾਥ) ਊਠਾ ਦੇ ਕਾਫਲੇ (ਭਰੀਅਹਿ) ਭਰ ਕੇ ਲੱਦ ਲਈਏ।

ਜਿਵੇਂ ਬੇਣੀ ਪੰਡਿਤ ਪੁਸਤਕਾਂ ਦੇ ਗੱਡੇ ਲੱਦ ਕੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਪਾਸ ਆਇਆ ਸੀ। ਇਸੇ ਪ੍ਰਕਾਰ, ਇਕ ਵਾਰ ਦੁਰਬਾਸ਼ਾ ਨੂੰ ਬਹੁਤ ਸਾਰੀਆਂ ਪੁਸਤਕਾਂ ਚੁੱਕੀ ਜਾਂਦਾ ਵੇਖ ਕੇ ਭਾਰਦੁਆਜ ਮੁਨੀ ਕਹਿਣ ਲੱਗਾ, "ਗਰਧਪ ਗੱਛਤੀ"। ਸੁਣ ਕੇ ਦੁਰਬਾਸ਼ਾ ਕਹਿੰਦਾ ਕਿ ਤੂੰ ਮੈਨੂੰ ਇਸ ਤਰ੍ਹਾਂ ਕਿਉਂ ਕਿਹਾ? ਭਾਰਦੁਆਜ ਕਹਿਣ ਲੱਗਾ ਕਿ ਹੋਰ ਕੀ ਹੈ? ਧਾਰਨ ਕੀਤੇ ਤੋਂ ਬਿਨਾਂ ਤਾਂ "**ਬੇਦ ਪੁਰਾਨ ਪੜੇ ਕੋ ਕਿਆ ਗੁਨ ਖਰ ਚੰਦਨ ਜਸ ਭਾਰਾ॥**" ਵਾਲੀ ਹਾਲਤ ਹੈ।

## ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ॥

ਜਿੱਥੇ ਊਠਾਂ ਦੇ ਕਾਫਲੇ ਨਾ ਜਾ ਸਕਣ ਭਾਵ ਜਦੋਂ ਦਰਿਆ ਲੰਘਣਾ ਹੋਵੇ ਤਾਂ ਉਥੇ ਪੜ੍ਹ-ਪੜ੍ਹ ਕੇ ਸਾਰੀਆਂ ਪੁਸਤਕਾਂ ਨੂੰ ਬੇੜੀ ਵਿਚ ਪਾ ਕੇ ਰੱਖ ਲਈਏ ਅਤੇ ਜਿਹੜੀਆਂ ਪੁਸਤਕਾਂ ਪੜ੍ਹ-ਪੜ੍ਹ ਕੇ ਪੁਰਾਣੀਆਂ ਹੋ ਜਾਣ ਉਹਨਾਂ ਨੂੰ ਦਰਿਆ ਪਾਰ ਹੋਣ ਲੱਗਿਆ (ਖਾਤ) ਖਾਤਿਆਂ ਵਿਚ, ਟੋਇਆਂ ਵਿਚ, ਭੋਰਿਆਂ ਆਦਿ ਵਿਚ (ਗਡੀਅਹਿ) ਗੱਡ ਦੇਈਏ, ਦੱਬ ਦੇਈਏ। ਜਿਵੇਂ ਅੱਜ ਕਲ੍ਹ ਲੋਕ ਪੁਸਤਕਾਂ ਨੂੰ ਲਾਇਬਰੇਰੀਆਂ ਵਿਚ ਰੱਖ ਦਿੰਦੇ ਹਨ।

## ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ॥

ਫਿਰ (ਜੇਤੇ) ਜਿੰਨੇ ਉਮਰ ਦੇ (ਬਰਸ) ਵਰ੍ਹੇ ਹਨ, ਉਹਨਾਂ ਸਾਰਿਆਂ (ਬਰਸ) ਵਰ੍ਹਿਆਂ ਵਿਚ (ਪੜੀਅਹਿ) ਪੜ੍ਹੀ ਜਾਈਏ ਅਤੇ (ਜੇਤੇ) ਜਿੰਨੇ ਉਮਰ ਦੇ (ਮਾਸ) ਮਹੀਨੇ ਸਾਲਾਂ ਤੋਂ ਬਾਕੀ ਰਹਿੰਦੇ ਹਨ, ਉਹਨਾਂ ਵਿਚ ਵੀ (ਪੜੀਅਹਿ) ਪੜ੍ਹੀ ਜਾਈਏ।

ਜਿਵੇਂ ਨਾਰਦ ਮੁਨੀ ਨੇ ੭੫ ਹਜ਼ਾਰ ਵਰ੍ਹੇ ਵਿਦਿਆ ਪੜ੍ਹੀ ਸੀ। ਸਨਕ ਸਨੰਦਨ ਆਦਿਕਾਂ ਨੂੰ ਮਿਲ ਕੇ ਕਹਿਣ ਲੱਗਾ ਕਿ ਮੈਂ ਦੁਨੀਆਂ ਦੀਆਂ ਸਾਰੀਆਂ ਵਿਦਿਆਵਾਂ ਪੜ੍ਹ ਲਈਆਂ ਹਨ ਪਰ ਸ਼ਾਂਤੀ ਨਹੀਂ ਆਈ। ਸੁਣ ਕੇ ਕਹਿਣ ਲੱਗੇ ਕਿ ਤੂੰ ਅਜੇ ਤੱਕ ਸ਼ਾਂਤੀ ਦੇਣ ਵਾਲੀ ਵਿਦਿਆ ਨੂੰ ਪੜ੍ਹਿਆ ਹੀ ਨਹੀਂ ਹੈ। ਨਾਰਦ ਕਹਿਣ ਲੱਗਾ ਕਿ ਉਹ ਕਿਹੜੀ ਵਿਦਿਆ ਹੈ। ਤਾਂ ਸਨਕ ਆਦਿਕਾਂ ਨੇ ਦੱਸਿਆ ਕਿ ਉਹ ਬ੍ਰਹਮ ਵਿਦਿਆ ਹੈ, ਜਿਸ ਨੂੰ ਪੜ੍ਹ ਕੇ ਸ਼ਾਂਤੀ ਪ੍ਰਾਪਤ ਹੁੰਦੀ ਹੈ ਅਤੇ ਜੋ ਤੂੰ ਕਹਿੰਦਾ ਹੈ ਕਿ ਮੈਂ ਸਾਰੀਆਂ ਵਿਦਿਆ ਪੜ੍ਹ ਲਈਆਂ ਹਨ ਤਾਂ ਤੂੰ ਅਜੇ ਤੱਕ ਚੌਥਾ ਹਿੱਸਾ ਵੀ ਵਿਦਿਆ ਨਹੀਂ ਪੜ੍ਹੀ। ਸੁਣ ਕੇ ਹੈਰਾਨ ਹੋ ਗਿਆ ਸੀ। ਇਸੇ ਪ੍ਰਕਾਰ, ਪੰਡਿਤ ਹਰੀ ਲਾਲ ਤੇ ਕ੍ਰਿਸ਼ਨ ਲਾਲ ਨੇ ਵੀ ਪੰਜਵੇਂ ਪਾਤਸ਼ਾਹ ਜੀ ਪਾਸ ਆ ਕੇ ਬੇਨਤੀ ਕੀਤੀ ਸੀ ਕਿ ਮਹਾਰਾਜ! ਅਸੀਂ ਵਿਦਿਆ ਤਾਂ ਬਹੁਤ ਪੜ੍ਹੀ ਹੈ ਪਰ ਸ਼ਾਂਤੀ ਨਹੀਂ ਆਈ। ਉਸ ਵਕਤ ਸਤਿਗੁਰੂ ਜੀ ਨੇ ਸਹਸਕ੍ਰਿਤੀ ਉਚਾਰਨ ਕਰਕੇ ਇਹਨਾਂ ਦੋਹਾਂ ਦੇ ਤਾਈਂ ਉਪਦੇਸ਼ ਬਖਸ਼ਿਸ਼ ਕੀਤਾ ਸੀ।

## ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ॥

(ਜੇਤੀ) ਜਿੰਨੀ (ਆਰਜਾ) ਉਮਰ ਹੈ ਜੇਕਰ ਉਤਨਾ ਚਿਰ ਹੀ (ਪੜੀਐ) ਪੜ੍ਹਦੇ ਹੀ ਰਹੀਏ ਅਤੇ (ਜੇਤੇ) ਜਿੰਨੇ (ਸਾਸ) ਸਾਹ ਹਨ, ਉਹ ਵੀ ਸਾਰੇ (ਪੜੀਅਹਿ) ਪੜ੍ਹਦੇ ਰਹੀਏ।

## ਨਾਨਕ, ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ॥੧॥

ਸਤਿਗੁਰੂ ਜੀ ਕਹਿੰਦੇ ਹਨ ਹੇ ਪੰਡਿਤ! ਜੋ ਪ੍ਰਮੇਸਰ ਨੂੰ ਹਰ ਵਕਤ ਯਾਦ ਕਰਨਾ ਹੈ ਕਿ "**ਗੁਰਾ ਇਕ ਦੇਹਿ**

**ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥**" ਇਕ ਇਹੋ ਗੱਲ ਹੀ ਲੇਖੇ ਵਿਚ ਹੈ। ਹੋਰ ਜਿਹੜਾ ਪੜ੍ਹਨਾ-ਪੜ੍ਹਾਉਣਾ ਹੈ। ਇਹ ਤਾਂ ਹਉਮੈ ਦੇ ਸਹਿਤ (ਝਖਣਾ) ਵਿਅਰਥ ਬੋਲਣ ਰੂਪ (ਝਾਖ) ਝੱਖਾਂ ਹੀ ਮਾਰਨੀਆਂ ਹਨ।

**ਅਥਵਾ :** ਅਗਲੇ ਮਹੱਲੇ ਦੀ ਅਖੀਰ ਵਿਚ ਦੱਸਦੇ ਹਨ "**ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥**" ਜੋ ਆਸਾ ਤੇ ਸੰਸਿਆਂ ਤੋਂ ਸ਼ੁੱਧ ਹੋ ਕੇ ਹਉਮੈ ਨੂੰ ਸ਼ਬਦ ਦੀ ਕਮਾਈ ਨਾਲ ਸਾੜਨਾ ਹੈ। ਇਹ ਇਕ ਗੱਲ ਲੇਖੇ ਵਿਚ ਹੈ ਅਤੇ ਹੋਰ ਜੋ ਹਉਮੈ ਦੇ ਸਹਿਤ ਕਹਿਣਾ ਹੈ ਕਿ ਮੈਂ ਐਨੀਆਂ ਸਭਾ ਜਿੱਤੀਆਂ ਹਨ ਜਾਂ ਮੈਂ ਸਭਾ ਜਿੱਤਣ ਦੇ ਐਨੇ ਪੈਸੇ ਲੈਂਦਾ ਹਾਂ। ਇਹ ਤਾਂ ਹਉਮੈ ਦੀਆਂ (ਝਾਖ) ਝੱਖਾਂ ਮਾਰ ਕੇ (ਝਖਣਾ) ਵਿਅਰਥ ਹੀ ਬੋਲਣਾ ਹੈ।

## ਅਰਥ ਨੰ : ੨

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਹੇ ਪੰਡਿਤ ! ਜੇਕਰ ਪੜ੍ਹ-ਪੜ੍ਹ ਕੇ ਮਾਇਆ ਦੀਆਂ ਗੱਡੀਆਂ ਲੱਦ ਲਈਏ ਅਤੇ ਪੜ੍ਹ-ਪੜ੍ਹ ਕੇ ਮਾਇਆ ਦੇ (ਸਾਥ) ਊਠਾਂ ਦੇ ਕਾਫਲੇ ਭਾਵ ਪੂਰਾਂ ਦੇ ਪੂਰ (ਭਰੀਅਹਿ) ਭਰ ਲਈਏ।

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਫਿਰ ਪੜ੍ਹ-ਪੜ੍ਹ ਕੇ ਮਾਇਆ ਨੂੰ ਬੇੜੀਆਂ ਵਿਚ ਪਾ ਕੇ ਲੱਦ ਲਈਏ ਅਤੇ ਪੜ੍ਹ-ਪੜ੍ਹ ਕੇ ਇਤਨੀ ਮਾਇਆ ਇਕੱਠੀ ਕਰ ਲਈਏ ਕਿ ਉਸ ਨੂੰ (ਖਾਤ) ਖਾਤੇ, ਟੋਏ ਪੁੱਟ-ਪੁੱਟ ਕੇ ਭਾਵ ਖਜ਼ਾਨੇ ਬਣਾ-ਬਣਾ ਕੇ (ਗਡੀਅਹਿ) ਦੱਬ ਦੇਈਏ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

(ਜੇਤੇ) ਜਿੰਨੇ ਉਮਰ ਦੇ (ਬਰਸ) ਵਰ੍ਹੇ ਹਨ, ਉਹ ਸਾਰੇ (ਪੜੀਅਹਿ) ਪੜ੍ਹਾਈ ਪੜ੍ਹ ਕੇ ਮਾਇਆ ਦੀ (ਬਰਸ) ਵਰਖਾ ਹੀ ਕਰਾਉਂਦੇ ਰਹੀਏ ਅਤੇ (ਜੇਤੇ) ਜਿੰਨੇ ਸਾਲਾਂ ਤੋਂ ਇਲਾਵਾ ਉਮਰ ਦੇ (ਮਾਸ) ਮਹੀਨੇ ਹਨ ਉਹ ਵੀ ਮਾਇਆ ਵਾਸਤੇ ਹੀ (ਪੜੀਅਹਿ) ਪੜ੍ਹਦੇ ਰਹੀਏ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥**

(ਜੇਤੀ) ਜਿੰਨੀ (ਆਰਜਾ) ਉਮਰ ਹੈ, ਉਹ ਵੀ ਮਾਇਆ ਵਾਸਤੇ ਹੀ (ਪੜੀਐ) ਪੜ੍ਹਦੇ ਰਹੀਏ ਅਤੇ (ਜੇਤੇ) ਜਿੰਨੇ (ਸਾਸ) ਸਾਹ ਹਨ, ਉਹ ਵੀ ਮਾਇਆ ਵਾਸਤੇ ਹੀ (ਪੜੀਅਹਿ) ਪੜ੍ਹਦੇ ਰਹੀਏ।

**ਨਾਨਕ, ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਪੰਡਿਤ ! ਇਕ ਪ੍ਰਮੇਸਰ ਦੀ ਪ੍ਰਾਪਤੀ ਦੀ ਗੱਲ ਲੇਖੇ ਵਿਚ ਹੈ। ਹੋਰ ਤਾਂ ਹਉਮੈ ਦੀਆਂ (ਝਾਖ) ਝਖਾਂ ਮਾਰ ਕੇ (ਝਖਣਾ) ਵਿਅਰਥ ਹੀ ਬੋਲਣਾ ਹੈ। ਉਸ ਦਾ ਕੋਈ ਲਾਭ ਨਹੀਂ।

ਨੋਟ : ਇਹ ਦੋਵੇਂ ਮੁੱਖ ਅਰਥ ਸਮਝਣੇ ਅਤੇ ਇਸ ਤੋਂ ਅੱਗੇ ਜਿੰਨੇ ਵੀ ਅਰਥ ਹੋਣਗੇ ਉਹ ਬੁੱਧੀ ਦੇ ਗਿਆਨ ਦੁਆਰਾ ਅਰਥ ਸਮਝਣੇ।

## ਅਰਥ ਨੰ : ੩

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਪੜ੍ਹ-ਪੜ੍ਹ ਕੇ ਹੀ ਪਤਾ ਲੱਗਦਾ ਹੈ ਕਿ ਇਸ ਪ੍ਰਕਾਰ ਗੱਡੀ (ਲਦੀਅਹਿ) ਲੱਦੀਦੀ ਹੈ ਅਤੇ ਪੜ੍ਹ-ਪੜ੍ਹ ਕੇ ਹੀ ਪਤਾ ਲੱਗਦਾ ਹੈ ਕਿ ਇਉਂ (ਸਾਥ) ਊਠਾਂ ਦੇ ਕਾਫਲੇ (ਭਰੀਅਹਿ) ਭਰੀਦੇ ਹਨ।

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਪੜ੍ਹ-ਪੜ੍ਹ ਕੇ ਹੀ ਪਤਾ ਲੱਗਦਾ ਹੈ ਕਿ ਬੇੜੀ ਵਿਚ ਇਸ ਪ੍ਰਕਾਰ ਪਦਾਰਥ (ਪਾਈਐ) ਪਾਈਦੇ ਹਨ ਅਤੇ ਪੜ੍ਹ-ਪੜ੍ਹ ਕੇ ਹੀ ਪਤਾ ਲੱਗਦਾ ਹੈ (ਖਾਤ) ਖਾਤਿਆਂ ਵਿਚ ਇਸ ਪ੍ਰਕਾਰ ਪਦਾਰਥ (ਗਡੀਅਹਿ) ਦੱਬੀਦੇ ਹਨ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

(ਜੇਤੇ) ਜਿੰਨੇ ਉਮਰ ਦੇ (ਬਰਸ) ਵਰ੍ਹੇ ਹਨ, ਉਹ ਸਾਰੇ (ਬਰਸ) ਵਰ੍ਹੇ (ਪੜੀਅਹਿ) ਪੜ੍ਹ ਕੇ ਹੀ ਪਤਾ ਲੱਗਦੇ ਹਨ ਅਤੇ (ਜੇਤੇ) ਜਿੰਨੇ ਵਰ੍ਹਿਆਂ ਤੋਂ ਇਲਾਵਾ ਉਮਰ ਦੇ (ਮਾਸ) ਮਹੀਨੇ ਹਨ, ਇਹ ਵੀ (ਪੜੀਅਹਿ) ਪੜ੍ਹ ਕੇ ਹੀ ਪਤਾ ਲੱਗਦੇ ਹਨ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥**

(ਜੇਤੀ) ਜਿੰਨੀ (ਆਰਜਾ) ਉਮਰ ਹੈ। ਇਸ ਦਾ ਪਤਾ ਵੀ (ਪੜੀਐ) ਪੜ੍ਹ ਕੇ ਹੀ ਲੱਗਦਾ ਹੈ ਅਤੇ (ਜੇਤੇ) ਜਿੰਨੇ (ਸਾਸ) ਸਾਹ ਹਨ, ਇਸ ਦਾ ਹਿਸਾਬ ਵੀ (ਪੜੀਅਹਿ) ਪੜ੍ਹ ਕੇ ਹੀ ਆਉਂਦਾ ਹੈ।

**ਨਾਨਕ, ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਇਕ ਪੜ੍ਹਨ ਦੀ ਗੱਲ ਹੀ ਲੇਖੇ ਵਿਚ ਹੈ **ਵਾ**: ਇਕ ਪ੍ਰਮੇਸਰ ਨੂੰ ਪਛਾਨਣ ਵਾਲੀ ਗੱਲ ਹੀ ਲੇਖੇ ਵਿਚ ਹੈ। ਹੋਰ ਜੋ ਹਉਮੈ ਸਹਿਤ (ਝਾਖ) ਝਖਾਂ ਮਾਰਨੀਆਂ ਹਨ, ਉਹ ਸਭ (ਝਖਣਾ) ਵਿਅਰਥ ਹੀ ਬੋਲਣਾ ਹੈ।

## ਅਰਥ ਨੰ : ੪

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਜੇਕਰ ਦੇਹ ਰੂਪ ਗੱਡੀ ਨੂੰ (ਪੜਿ) ਪੜ੍ਹਾਈ ਦੀ ਹੰਗਤਾ ਰੂਪ (ਪੜਿ) ਪੜਦੇ ਨਾਲ (ਲਦੀਅਹਿ) ਲੱਦ ਲਈਏ ਭਾਵ ਦੇਹ ਅਭਿਮਾਨੀ ਹੋ ਜਾਈਏ ਅਤੇ ਪੜ੍ਹ-ਪੜ੍ਹ ਕੇ ਐਸਾ (ਪੜਿ) ਪੜ੍ਹਾਈ ਦਾ (ਪੜਿ) ਪੜਦਾ ਪੈ ਜਾਵੇ ਕਿ ਆਪਣੇ (ਸਾਥ) ਸਾਥੀਆਂ ਦੇ ਤਾਈਂ ਵੀ ਹੰਕਾਰ ਨਾਲ (ਭਰੀਅਹਿ) ਭਰ ਦੇਈਏ।

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਫਿਰ ਪੜ੍ਹ-ਪੜ੍ਹ ਕੇ ਹੰਗਤਾ ਤੇ ਮਮਤਾ ਦੀ ਬੇੜੀ (ਪਾਈਐ) ਪਾ ਲਈਏ ਅਤੇ ਪੜ੍ਹ-ਪੜ੍ਹ ਕੇ (ਖਾਤ) ਮਾਤਾ ਦੇ ਗਰਭ ਰੂਪ ਖਾਤੇ ਵਿਚ (ਗਡੀਅਹਿ) ਗੱਡੇ ਭਾਵ ਦੱਬੇ ਜਾਈਏ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

(ਜੇਤੇ) ਜਿੰਨੇ (ਬਰਸ) ਵਰ੍ਹੇ ਹਨ ਇਹਨਾਂ ਦੇ ਵਿਚ ਵੀ ਪਦਾਰਥਾਂ ਦੀ (ਬਰਸ) ਵਰਖਾ ਵਾਸਤੇ (ਪੜੀਅਹਿ) ਪੜ੍ਹਾਈ ਕਰਦੇ ਰਹੀਏ ਅਤੇ (ਜੇਤੇ) ਜਿੰਨੇ (ਮਾਸ) ਮਹੀਨੇ ਹਨ, ਇਹਨਾਂ ਦੇ ਵਿਚ ਵੀ ਜੇ ਕਰਕੇ ਪਦਾਰਥਾਂ ਦੇ ਪੜਦੇ ਪਾਉਣ ਵਾਸਤੇ (ਪੜੀਅਹਿ) ਪੜ੍ਹਾਈ ਕਰਦੇ ਰਹੀਏ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥**

(ਜੇਤੀ) ਜਿੰਨੀ (ਆਰਜਾ) ਉਮਰ ਹੈ, ਜੇਕਰ ਉਤਨੀ ਉਮਰ (ਪੜੀਐ) ਪੜ੍ਹਾਈ ਕਰੀਏ ਅਤੇ (ਜੇਤੇ) ਜਿੰਨੇ (ਸਾਸ) ਸਾਹ ਹਨ ਉਤਨਾ ਚਿਰ (ਪੜੀਅਹਿ) ਪੜ੍ਹਾਈ ਕਰੀਏ ਤਾਂ ਵੀ ਹਉਮੈ ਦੇ ਪੜ੍ਹਦੇ ਪਏ ਹੀ ਰਹਿੰਦੇ ਹਨ।

**ਨਾਨਕ, ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਹਉਮੈ ਦਾ ਤਿਆਗ ਕਰਨਾ ਹੈ ਇਹ ਇਕੋ ਗੱਲ ਲੇਖੇ ਵਿਚ ਹੈ ਹੋਰ ਤਾਂ ਹਉਮੈ ਦੀਆਂ (ਝਾਖ) ਝਖਾਂ ਮਾਰ ਕੇ (ਝਖਣਾ) ਵਿਅਰਥ ਹੀ ਬੋਲਣਾ ਹੈ।

## ਅਰਥ ਨੰ : ੫

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਹੇ ਭਾਈ ! ਜਿਹੜੀ ਤੂੰ ਆਪਣੀ ਦੇਹ ਰੂਪ ਗੱਡੀ (ਪੜਿ) ਪੜ੍ਹਾਈ ਦੀ ਹੰਗਤਾ ਰੂਪ (ਪੜਿ) ਪੜਦੇ ਨਾਲ (ਲਦੀਅਹਿ) ਲੱਦੀ ਹੈ। ਤੈਨੂੰ ਇਸ ਹੰਗਤਾ ਦੇ (ਪੜਿ) ਪੜਦੇ ਨੂੰ ਵਿਦਿਆ ਪੜ੍ਹ ਕੇ (ਪੜਿ) ਪਾੜਨਾ ਚਾਹੀਦਾ ਹੈ **ਵਾ:** ਦੇਹ ਰੂਪ ਗੱਡੀ ਦੇ ਆਵਰਨ ਰੂਪ (ਪੜਿ) ਪੜਦੇ (ਪੜਿ) ਪਾੜ ਕੇ ਨਾਮ ਰੂਪ ਧਨ ਨਾਲ (ਲਦੀਅਹਿ) ਲੱਦਣਾ ਚਾਹੀਦਾ ਹੈ ਅਤੇ ਆਪਣੇ ਹਿਰਦੇ ਅੰਦਰ ਸ਼ੁਭ ਗੁਣਾਂ ਤੇ ਦੈਵੀ ਸੰਪਦਾ ਦੇ ਸਾਥ ਨੂੰ (ਭਰੀਅਹਿ) ਭਰਨਾ ਚਾਹੀਦਾ ਹੈ।

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਫਿਰ ਹਉਮੈ ਦੇ (ਪੜਿ) ਪੜਦੇ ਨੂੰ (ਪੜਿ) ਪਾੜਨ ਵਾਸਤੇ ਭਗਤੀ ਰੂਪ ਬੇੜੀ ਪਾਉਣੀ ਚਾਹੀਦੀ ਹੈ ਅਤੇ ਹਉਮੈ ਦੇ (ਪੜਿ) ਪੜਦੇ ਨੂੰ (ਪੜਿ) ਪਾੜਨ ਵਾਸਤੇ ਇਸ ਹਉਮੈ ਨੂੰ ਨਿੰਮ੍ਰਤਾ ਰੂਪ (ਖਾਤ) ਖਾਤੇ, ਟੋਏ ਵਿਚ (ਗਡੀਅਹਿ) ਗੱਡਣਾ ਚਾਹੀਦਾ ਹੈ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

(ਜੇਤੇ) ਜਿੰਨੇ ਉਮਰ ਦੇ (ਬਰਸ) ਵਰ੍ਹੇ ਹਨ ਉਹਨਾਂ (ਬਰਸ) ਵਰ੍ਹਿਆਂ ਵਿਚ ਹਉਮੈ ਦੇ ਪੜਦੇ ਨੂੰ ਪਾੜਨ ਵਾਸਤੇ 'ਸਤਿਨਾਮ ਵਾਹਿਗੁਰੂ' (ਪੜੀਅਹਿ) ਪੜ੍ਹਨਾ ਕਰੀਏ।

**ਪੜੀਐ ਨਾਮੁ ਸਾਲਾਹ ਹੋਰਿ ਬੁਧੀ ਮਿਥਿਆ ॥** *(ਅੰਗ : ੧੨੮੯)*

ਅਤੇ (ਜੇਤੇ) ਜਿੰਨੇ ਵਰ੍ਹਿਆਂ ਤੋਂ ਇਲਾਵਾ ਉਮਰ ਦੇ (ਮਾਸ) ਮਹੀਨੇ ਹਨ। ਇਹਨਾਂ ਵਿਚ ਵੀ, ਹਉਮੈ ਦੇ ਪੜਦੇ ਨੂੰ ਪਾੜਨ ਵਾਸਤੇ ਬ੍ਰਹਮ ਵਿਦਿਆ (ਪੜੀਅਹਿ) ਪੜ੍ਹੀਏ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥**

ਫਿਰ (ਜੇਤੀ) ਜਿੰਨੀ (ਆਰਜਾ) ਉਮਰ ਹੈ, ਉਸ ਦੇ ਵਿਚ ਹੀ ਦੇਹ ਅਭਿਮਾਨ ਦੇ ਪੜਦੇ ਨੂੰ ਮੇਟਣ ਵਾਸਤੇ (ਪੜੀਐ) ਪੜ੍ਹੀਏ ਅਤੇ (ਜੇਤੇ) ਜਿੰਨੇ (ਸਾ) ਸਵਾਸ ਹਨ, ਉਹਨਾਂ ਵਿਚ ਵੀ ਇਸ ਪੜਦੇ ਨੂੰ ਪਾੜਨ ਵਾਸਤੇ ਹੀ ਪਾਠ ਕਰੀਏ।

**ਨਾਨਕ, ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਇਉਂ ਹੰਗਤਾ ਦੇ ਪਾੜਨ ਦੀ ਹੀ ਇਕ ਗਲ ਲੇਖੇ ਵਿਚ ਹੈ। ਹੋਰ ਜੋ ਹਉਮੈ ਦੀਆਂ (ਝਾਖ) ਝਖਾਂ ਮਾਰਨੀਆਂ ਹਨ ਇਹ ਤਾਂ (ਝਖਣਾ) ਵਿਅਰਥ ਹੀ ਬੋਲਣਾ ਹੈ।

## ਅਰਥ ਨੰ : ੬

**ਨੋਟ :** ਇਸ ਅਰਥ ਵਿੱਚ 'ਪੜਿ ਪੜਿ' ਦਾ ਅਰਥ ਪਲ-ਪਲ ਕਾਲ ਵਿੱਚ ਕਰਨਾ।

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਹੇ ਭਾਈ ! (ਪੜਿ ਪੜਿ) ਪਲ-ਪਲ ਕਾਲ ਵਿੱਚ ਸ਼ੁਭ ਰੂਪ ਗ੍ਰਹਿਣ ਕਰਨ ਰੂਪ ਗੱਡੀ ਲੱਦਣਾ ਕਰੀਏ ਅਤੇ (ਪੜਿ ਪੜਿ) ਪਲ-ਪਲ ਕਾਲ ਵਿੱਚ ਸ੍ਰਵਣ ਮੰਨਣ ਕਰਨ ਰੂਪ (ਸਾਥ) ਊਠਾਂ ਦੇ ਕਾਫਲੇ ਭਰਨਾ ਕਰੀਏ।

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਜੋ (ਪੜਿ ਪੜਿ) ਪਲ-ਪਲ ਕਾਲ ਵਿੱਚ ਭਗਤੀ ਕਰਨੀ ਹੈ ਇਹ ਬੇੜੀ ਪਾਉਣਾ ਕਰੀਏ ਅਤੇ ਫਿਰ (ਪੜਿ ਪੜਿ) ਪਲ-ਪਲ ਕਾਲ ਵਿਚਾਰ ਰੂਪ (ਖਾਤ) ਟੋਏ ਵਿੱਚ ਆਪਣੀ ਹੰਗਤਾ ਨੂੰ ਗੱਡਣਾ ਕਰੀਏ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

ਫਿਰ ਇਹ ਵਿਚਾਰ ਕਰੀਏ ਕੇ ਸਿਮਰਨ ਕਰਨ ਤੋਂ ਬਿਨਾਂ (ਜੇਤੇ ਬਰਸ) ਜਿੰਨੇ ਸਾਲ ਅਤੇ (ਜੇਤੇ) ਜਿੰਨੇ (ਬਰਸ) ਸਾਲਾਂ ਦੇ (ਮਾਸ) ਮਹੀਨੇ ਹਨ, ਇਹ (ਪੜੀਅਹਿ ਪੜੀਅਹਿ) ਪਲ-ਪਲ ਕਰਕੇ ਵਿਅਰਥ ਚਲੇ ਗਏ ਹਨ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥**

ਫਿਰ (ਜੇਤੀ) ਜਿੰਨੀ (ਆਰਜਾ) ਉਮਰ ਹੈ (ਜੇਤੇ) ਜਿੰਨੇ (ਸਾਸ) ਸਵਾਸ ਹਨ, ਇਹ ਵੀ (ਪੜੀਅਹਿ ਪੜੀਅਹਿ) ਪਲ-ਪਲ ਕਰਕੇ ਵਿਅਰਥ ਚਲੇ ਗਏ ਹਨ।

**ਨਾਨਕ, ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਪਲ-ਪਲ ਕਾਲ ਵਿੱਚ ਸਿਮਰਨ ਕਰਨਾ ਹੀ ਇਕ ਗੱਲ ਲੇਖੇ ਵਿਚ ਸਮਝੋ। ਹੋਰ ਜੋ ਹਉਮੈ ਦੀਆਂ (ਝਾਖ) ਝਖਾਂ ਮਾਰਨੀਆਂ ਹਨ, ਇਹ ਤਾਂ (ਝਖਣਾ) ਵਿਅਰਥ ਹੀ ਬੋਲਣਾ ਹੈ।

## ਅਰਥ ਨੰ : ੭

ਨੋਟ : ਇਸ ਅਰਥ ਵਿੱਚ "ਪੜਿ ਪੜਿ" ਦਾ ਅਰਥ ਪਰ੍ਹੇ ਤੋਂ ਪਰ੍ਹੇ ਪ੍ਰਮੇਸਰ ਕਰਨਾ।

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਜੋ ਵੇਦਾਂ ਰੂਪ ਗਿਆਨ ਦੇ ਗੱਡੇ ਲੱਦੇ ਹਨ, ਪ੍ਰਮੇਸਰ ਇੰਨਾਂ ਤੋਂ (ਪੜਿ ਪੜਿ) ਪਰ੍ਹੇ ਤੋਂ ਪਰ੍ਹੇ ਹੈ ਅਤੇ ਜੋ ਸ਼ਾਸਤਰਾਂ ਰੂਪ (ਸਾਥ) ਊਠਾਂ ਦੇ ਕਾਫਲੇ ਲੱਦੇ ਹਨ, ਪ੍ਰਮੇਸਰ ਇਹਨਾਂ ਤੋਂ ਹੀ (ਪੜਿ ਪੜਿ) ਪਰ੍ਹੇ ਤੋਂ ਪਰ੍ਹੇ ਹੈ।

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਜੋ ਸਿਮ੍ਰਤੀਆਂ ਰੂਪ ਬੇੜੀਆਂ ਪਾਈਆਂ ਹਨ, ਪ੍ਰਮੇਸਰ ਇਨ੍ਹਾਂ ਤੋਂ ਵੀ (ਪੜਿ ਪੜਿ) ਪਰ੍ਹੇ ਤੋਂ ਪਰ੍ਹੇ ਹੈ ਅਤੇ ਜੋ ਪੁਰਾਣਾਂ ਰੂਪ ਖਾਤੇ ਗਿਆਨ ਦੇ ਭਰੇ ਹੋਏ ਹਨ, ਪ੍ਰਮੇਸਰ ਇਨ੍ਹਾਂ ਤੋਂ (ਪੜਿ ਪੜਿ) ਪਰ੍ਹੇ ਤੋਂ ਪਰ੍ਹੇ ਹੈ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

ਜਿਤਨੀ ਸਾਲਾਂ ਦੀ ਗਿਣਤੀ ਹੈ ਅਤੇ ਜਿਤਨੇ ਮਹੀਨਿਆਂ ਦੀ, ਥਿੱਤਾਂ ਆਦਿ ਦੀ ਗਿਣਤੀ ਹੈ, ਪ੍ਰਮੇਸਰ ਇਹਨਾਂ ਤੋਂ ਹੀ (ਪੜੀਅਹਿ ਪੜੀਅਹਿ) ਪਰ੍ਹੇ ਤੋਂ ਪਰ੍ਹੇ ਹੈ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥**

(ਜੇਤੀ) ਜਿਤਨੀ (ਆਰਜਾ) ਉਮਰ ਹੈ ਅਤੇ (ਜੇਤੇ) ਜਿਤਨੇ (ਸਾਸ) ਸਵਾਸ ਹਨ, ਪ੍ਰਮੇਸਰ ਇਹਨਾਂ ਤੋਂ ਹੀ (ਪੜੀਅਹਿ ਪੜੀਅਹਿ) ਪਰ੍ਹੇ ਤੋਂ ਪਰ੍ਹੇ ਹੈ।

**ਨਾਨਕ, ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਲੇਖੇ ਵਿਚ ਤਾਂ ਇਕ ਪਰਾ ਰੂਪ ਪ੍ਰਮੇਸਰ ਦੇ ਜਾਨਣ ਦੀ ਗੱਲ ਹੈ। ਹੋਰ ਜੋ ਹਉਮੈ ਦੀਆਂ (ਝਾਖ) ਝਖਾਂ ਮਾਰਨੀਆਂ ਹਨ ਇਹ ਤਾਂ (ਝਖਣਾ) ਵਿਅਰਥ ਹੀ ਬੋਲਣਾ ਹੈ।

**ਮਃ ੧ ॥**

**ਲਿਖਿ ਲਿਖਿ ਪੜਿਆ; ਤੇਤਾ ਕੜਿਆ ॥**

ਜੀਵ ਲਿਖਾਰੀ ਬਣ ਕੇ ਜਿਤਨਾ ਦੁਨਿਆਵੀ ਲੇਖੇ ਦੀ ਲਿਖਤ ਨੂੰ ਲਿਖਦਾ ਤੇ ਪੜ੍ਹਦਾ ਹੈ **ਵਾ:** ਪੁਸਤਕਾਂ ਦੇ ਲੇਖੇ ਨੂੰ ਲਿਖ-ਲਿਖ ਕੇ ਪੜ੍ਹਦਾ ਹੈ। (ਤੇਤਾ) ਉਤਨਾ ਹੀ (ਕੜਿਆ) ਝੂਰਦਾ ਹੈ ਕਿ ਮੇਰੇ ਪਾਸੋਂ ਹਿਸਾਬ ਠੀਕ ਨਹੀਂ ਹੋਇਆ।

**ਅਥਵਾ :** ਜਿਤਨਾ ਲਿਖ-ਲਿਖ ਕੇ ਲੇਖਾਂ ਦੇ ਤਾਈਂ ਫੇਰ ਉਹਨਾਂ ਨੂੰ ਪੜ੍ਹਦਾ ਹੈ (ਤੇਤਾ) ਉਤਨਾ ਹੀ ਉਹਨਾਂ ਦੇ ਵਿਚ (ਕੜਿਆ) ਕੜ ਗਿਆ ਭਾਵ ਬੱਝ ਗਿਆ ਹੈ।

## ਬਹੁ ਤੀਰਥ ਭਵਿਆ; ਤੇਤੋ ਲਵਿਆ ॥

ਜਿਤਨਾ (ਬਹੁ) ਬਹੁਤੇ ਤੀਰਥਾਂ ਉੱਤੇ (ਭਵਿਆ) ਭਾਉਂਦਾ ਹੈ (ਤੇਤੋ) ਉਤਨਾ ਹੀ ਪਦਾਰਥਾਂ ਨੂੰ (ਲਵਿਆ) ਲਊਂ-ਲਊਂ ਕਰਦਾ ਰਹਿੰਦਾ ਹੈ ਕਿ ਮੈਨੂੰ ਐਨੇ ਪਦਾਰਥ ਮਿਲੇ ਹਨ। **ਵਾ:** ਕਾਂ ਦੀ ਨਿਆਈਂ (ਲਵਿਆ) ਬੋਲਦਾ, ਬਕਵਾਸ ਕਰਦਾ ਰਹਿੰਦਾ ਹੈ ਕਿ ਹਮ ਬਦਰੀਨਾਥ, ਅਮਰਨਾਥ ਗਏ ਔਰ ਹਮਨੇ ਚਾਰੇ ਧਾਮ ਪਰਸੇ ਹਨ। ਤੁਮ ਹਮਾਰੀ ਕਿਆ ਰੀਸ ਕਰ ਸਕਤਾ ਹੈ।

## ਬਹੁ ਭੇਖ ਕੀਆ; ਦੇਹੀ ਦੁਖੁ ਦੀਆ ॥

ਜਿਤਨਾ (ਬਹੁ) ਬਹੁਤੇ ਭੇਖਾਂ ਨੂੰ ਧਾਰਨ (ਕੀਆ) ਕਰਦਾ ਹੈ ਉਤਨਾ ਹੀ ਤੂੰ ਆਪਣੀ (ਦੇਹੀ) ਦੇਹ ਨੂੰ **ਵਾ:** (ਦੇਹੀ) ਜੀਵ-ਆਤਮਾ ਨੂੰ ਦੁੱਖ (ਦੀਆ) ਦੇਣਾ ਕੀਤਾ ਹੈ।

ਸਾਬਤ ਸੂਰਤ ਤੋਂ ਬਿਨਾਂ ਜੋ ਉਸਤਰੇ ਤੇ ਕੈਂਚੀਆਂ ਨਾਲ ਬਣਾਏ ਜਾਣ, ਉਹ ਭੇਖ ਹਨ। ਇਕ ਵਾਰੀ ਦੇਵਪੁਰੀ ਨਾਂ ਦੇ ਵਿਅਕਤੀ ਨੇ ਸੰਤ ਅਤਰ ਸਿੰਘ ਜੀ ਪਾਸ ਜਾ ਕੇ ਕਿਹਾ ਕਿ ਸੰਤ ਜੀ! ਭੇਖ ਕਿਹੜਾ ਚੰਗਾ ਹੈ। ਸੰਤ ਕਹਿੰਦੇ! ਭੇਖ ਤਾਂ ਇਕ ਹੀ ਹੈ **"ਸਾਬਤ ਸੂਰਤਿ ਦਸਤਾਰ ਸਿਰਾ"** ਬਾਕੀ ਤਾਂ ਉਸਤਰੇ ਕੈਂਚੀਆਂ ਦੇ ਹਨ। ਇਹ ਸੁਣ ਕੇ ਇਸ ਨੇ ਕੇਸ ਤੇ ਦਾਹੜਾ ਰੱਖ ਲਿਆ। ਬਾਅਦ ਵਿਚ ਕਹਿੰਦਾ ਕਿ ਅੰਮ੍ਰਿਤ ਛੱਕ ਕੇ ਤਿਆਰ-ਬਰ-ਤਿਆਰ ਰਹਿਣਾ ਬੜਾ ਮੁਸ਼ਕਲ ਹੈ। ਇਉਂ ਜੀਵ ਬਹੁਤੇ ਭੇਖ ਕਰਦਾ ਹੈ। ਸਾਧਾਂ ਵਿਚ ਜਾ ਕੇ ਭਗਵੇਂ, ਨਿਰਮਲਿਆਂ ਵਿਚ ਚਿੱਟੇ, ਸਿੱਖਾਂ ਵਿਚ ਸਿੱਖਾਂ ਵਾਲੇ ਪਾਉਂਦਾ ਹੈ। ਕਦੇ ਜਮਨਾ ਦਾਸ ਤੇ ਕਦੇ ਗੰਗਾ ਰਾਮ ਬਣ ਜਾਂਦਾ ਹੈ। ਐਸੇ ਭੇਖ ਨੂੰ ਮਹਾਰਾਜ ਜੀ ਨੇ ਕਿਹਾ ਹੈ।

**ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਿ ਕੀਨ ॥**
**ਅੰਤ ਕਾਲਿ ਕਾਤੀ ਕਟਯੋ ਬਾਸੁ ਨਰਕ ਮੋ ਲੀਨ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਐਸੇ ਭੇਖਾਂ ਨਾਲ ਦੇਹ ਨੂੰ ਦੁੱਖ ਹੀ ਪ੍ਰਾਪਤ ਹੁੰਦਾ ਹੈ। ਕਲਗੀਧਰ ਪਾਤਸ਼ਾਹ ਜੀ ਨੇ ਤਾਂ ਅੰਮ੍ਰਿਤ ਤੇ ਪ੍ਰਸ਼ਾਦ ਛਕਾ ਕੇ ਜਨਮਾਂ-ਜਨਮਾਂਤਰਾਂ ਦੀਆਂ ਭੁੱਖਾਂ ਤੇ ਤ੍ਰੇਹਾਂ ਚੁੱਕ ਦਿੱਤੀਆਂ ਹਨ। ਜਿਵੇਂ ਬਗਲਿਆਂ ਵਿਚ ਹੰਸ, ਖੋਤਿਆਂ ਵਿਚ ਐਰਾਵਤ ਹਾਥੀ, ਗਿਲਝਾਂ ਵਿਚ ਮੋਰ ਨਹੀਂ ਰਲਦੇ। ਇਸੇ ਪ੍ਰਕਾਰ ਸਤਿਗੁਰਾਂ ਨੇ ਐਸਾ ਨਿਰਾਲਾ ਪੰਥ ਰਚਿਆ ਹੈ, ਜੋ ਕਿਸੇ ਵਿਚ ਨਹੀਂ ਰਲਦਾ ਹੈ।

## ਸਹੁ, ਵੇ ਜੀਆ; ਅਪਣਾ ਕੀਆ ॥

(ਵੇ) ਹੇ (ਜੀਆ) ਜੀਵ! ਤੂੰ ਆਪ ਦੇ (ਕੀਆ) ਕੀਤੇ ਹੋਏ ਕਰਮਾਂ ਦੇ ਫਲ ਨੂੰ (ਸਹੁ) ਸਹਾਰਨਾ ਭਾਵ ਭੋਗਣਾ ਕਰ।

## ਅੰਨੁ ਨ ਖਾਇਆ; ਸਾਦੁ ਗਵਾਇਆ ॥

ਇਸ ਨੇ ਲੋਕਾਂ ਪਾਸੋਂ ਆਪਣੀ ਪੂਜਾ ਕਰਵਾਉਣ ਵਾਸਤੇ ਹੱਠ ਕਰਕੇ ਅੰਨ੍ਹ ਨਹੀਂ ਖਾਧਾ, ਜਿਸ ਕਰਕੇ ਆਪਣੀ ਜਿੰਦਗੀ ਦਾ (ਸਾਦੁ) ਸਵਾਦ ਹੀ (ਗਵਾਇਆ) ਗਵਾ ਲਿਆ ਹੈ। ਭਾਵ ਬਾਹਰੋਂ ਤਾਂ ਹੱਠ ਕਰਕੇ ਆਪਣੇ ਆਪ ਨੂੰ ਅੰਨ੍ਹ ਦਾ ਤਿਆਗੀ ਦੱਸਦਾ ਹੈ। ਪਰ ਚਿਤ ਹਮੇਸ਼ਾਂ ਅੰਨ੍ਹ ਨੂੰ ਹੀ ਚਾਹੁੰਦਾ ਰਹਿੰਦਾ ਹੈ।

ਹਿੰਦੂ ਵਰਤ ਤੇ ਮੁਸਲਮਾਨ ਰੋਜੇ ਰੱਖਦੇ ਹਨ ਪਰ ਗੁਰਮਤਿ ਦਾ ਸਿਧਾਂਤ ਤਾਂ "**ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ**" ਹੈ। ਸਗੋਂ ਮਹਾਰਾਜ ਤਾਂ ਕਹਿੰਦੇ ਹਨ :

**ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥** *(ਅੰਗ : ੮੭੩)*

**ਅੰਨੈ ਬਿਨਾ ਨ ਹੋਇ ਸੁਕਾਲੁ ॥ ਤਜਿਐ ਅੰਨਿ ਨ ਮਿਲੈ ਗੁਪਾਲੁ ॥** *(ਅੰਗ : ੮੭੩)*

## ਬਹੁ ਦੁਖੁ ਪਾਇਆ; ਦੂਜਾ ਭਾਇਆ ॥

ਫਿਰ (ਦੂਜਾ ਭਾਇਆ) ਦ੍ਵੈਤ ਭਾਵ ਵਿਚ ਅਰਥਾਤ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗ ਕੇ ਜੰਮਣ-ਮਰਨ ਦੇ (ਬਹੁ) ਬਹੁਤੇ ਦੁੱਖ ਨੂੰ **ਵਾ:** (ਬਹੁ) ਬਹੁਤ ਸਾਰੇ (ਦੁਖੁ) ਦੁੱਖਾਂ ਨੂੰ (ਪਾਇਆ) ਪਾਉਣਾ ਕੀਤਾ ਹੈ।

## ਬਸਤ੍ਰ ਨ ਪਹਿਰੈ; ਅਹਿਨਿਸਿ; ਕਹਰੈ ॥

ਬਸਤਰਾਂ ਨੂੰ ਨਹੀਂ (ਪਹਿਰੈ) ਪਹਿਨਦਾ (ਅਹਿਨਿਸਿ) ਰਾਤ-ਦਿਨ ਨੰਗਾ ਹੀ ਬੇਪੱਤ ਹੋ ਕੇ (ਕਹਰੈ) ਦੁੱਖਾਂ ਨੂੰ ਪਾਉਂਦਾ ਹੈ। **ਵਾ:** ਜੇ ਕਹੀਏ ਕਿ ਬਸਤਰ ਪਹਿਨ ਲੈ ਤਾਂ (ਕਹਰੈ) ਕਹਿਰ ਚੜ੍ਹ ਜਾਂਦਾ ਹੈ ਕਿ ਹੈਂ ਤੂੰ ਮੈਨੂੰ ਕਹਿੰਦਾ ਹੈ ਕਿ ਬਸਤਰ ਪਹਿਨ ਲੈ, ਜਦੋਂ "**ਨਾਂਗੇ ਆਵਨੁ ਨਾਂਗੇ ਜਾਨਾ ॥**" ਤਾਂ ਹੁਣ ਵਿਚਾਲੇ ਕਿਉਂ ਪਾਈਏ। ਪਰ ਕਬੀਰ ਸਾਹਿਬ ਕਹਿੰਦੇ ਹਨ,

**ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥** *(ਅੰਗ : ੩੨੪)*

ਅਸਲ ਵਿਚ ਇਹ ਪਿਛਲੇ ਜਨਮ ਵਿਚ ਕਿਸੇ ਦੇ ਕੱਪੜੇ ਚੁਰਾਉਂਦਾ ਰਿਹਾ ਹੋਣਾ ਹੈ ਤਾਂ ਹੀ ਮਹਾਰਾਜ ਇਸ ਦੇ ਪਾਸੋਂ ਉਹ ਡੰਨ ਦੁਆ ਰਹੇ ਹਨ। ਜਿਵੇਂ ਹਨੂੰਮਾਨ ਪਿਛਲੇ ਜਨਮ ਵਿਚ ਭੀਲਾਂ ਦਾ ਲੜਕਾ ਸੀ। ਇਸ ਨੇ ਇਕ ਸੰਤ ਦੇ ਸਾਰੇ ਕੱਪੜੇ ਲੁਹਾ ਲਏ ਤੇ ਪਿੱਛੇ ਕੇਵਲ ਤੇੜ ਦੀ ਕੁਪੀਨ (ਲੰਗੋਟੀ) ਹੀ ਰਹਿਣ ਦਿੱਤੀ। ਉਸ ਵਕਤ ਸੰਤ ਨੇ ਕਿਹਾ ਕਿ ਜਾਹ ਭਾਵੇਂ ਤੂੰ ਕਿਤਨੇ ਵੀ ਵੱਡੇ ਸੁਆਮੀ ਦਾ ਭਗਤ ਬਣ ਜਾਵੇਂ, ਸਰੀਰ ਉੱਤੇ ਬਸਤਰ ਨਹੀਂ ਪਹਿਨ ਸਕੇਂਗਾ। ਜਿਵੇਂ ਤੂੰ ਮੇਰੀ ਕੁਪੀਨ ਛੱਡੀ ਹੈ, ਇਸੇ ਪ੍ਰਕਾਰ ਤੂੰ ਕੇਵਲ ਤੇੜ ਦਾ ਬਸਤਰ ਹੀ ਪਹਿਨ ਸਕੇਗਾ। ਤਾਂ ਹੀ ਹਨੂੰਮਾਨ ਨੂੰ ਸ੍ਰੀ ਰਾਮ ਚੰਦਰ ਜੀ ਪਾਸੋਂ ਪਹਿਨਣ ਵਾਸਤੇ ਕੇਵਲ ਕਛ ਭਾਵ ਕਛਿਹਰਾ ਹੀ ਪ੍ਰਾਪਤ ਹੋਈ ਸੀ।

## ਮੋਨਿ ਵਿਗੂਤਾ;

ਜੇ ਕੁਝ ਪੁੱਛੀਏ ਤਾਂ ਦੋ ਲਫਜਾਂ ਵਿਚ ਗੱਲ ਨਹੀਂ ਦੱਸਦਾ। ਲਿਖ-ਲਿਖ ਕੇ ਕੰਧਾਂ ਤੇ ਸਲੇਟਾਂ ਕਾਲੀਆਂ ਕਰ ਦਿੰਦਾ ਹੈ ਅਤੇ ਜੇ ਕਹੀਏ ਕਿ ਤੂੰ ਗੁੱਸੇ ਵਿਚ ਸਰਾਪ ਦੇ ਦਿੱਤਾ ਹੈ, ਕੌੜਾ ਬੋਲ ਪਿਆ ਹੈ ਤਾਂ ਅੱਗੋਂ ਕਹਿੰਦਾ ਹੈ ਕਿ ਮੈਂ ਹੁਣ ਬੋਲਿਆ ਹੀ ਨਹੀਂ ਕਰਨਾ। ਇਉਂ ਮੋਨ ਨੇ ਤੈਨੂੰ (ਵਿਗੂਤਾ) ਖਰਾਬ ਕਰ ਦਿੱਤਾ ਹੈ। ਮਹਾਰਾਜ ਤਾਂ ਕਹਿੰਦੇ ਹਨ,

**ਭਜਨ ਕਰਨ ਕਉ ਜਿਹਬਾ ਦੀਨੀ ਹਰਿ ਦਰਸਨ ਕਉ ਅਖੀ ॥**
**ਨਾਮ ਸੁਣਨ ਕੋ ਸ੍ਰਵਣ ਹੈ ਦਿਤੇ ਸੇਵਾ ਕਰਨ ਕਉ ਹਥੀ ॥**

ਭਗਤ ਨਾਮਦੇਵ ਜੀ ਕਹਿੰਦੇ ਹਨ,

**ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥** *(ਅੰਗ : ੧੧੬੩)*

ਭਲਾ ਜੇ ਹਿਰਦਾ ਸ਼ਾਂਤ ਹੋਵੇ ਤਾਂ ਵੀ ਕਹੀਏ ਕਿ "**ਚੁਪੈ ਚੰਗਾ ਨਾਨਕਾ**" ਪਰ ਜੀਵ ਦੀ ਹਾਲਤ ਤਾਂ ਇਹੋ ਜਿਹੀ ਹੈ,

**ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥** *(ਅੰਗ : ੧੦੦੩)*

## ਸਾਖੀ—ਮੋਨੀ ਦੀ

ਜਿਸ ਵਕਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ੍ਰੀ ਅਨੰਦਪੁਰ ਸਾਹਿਬ ਬਿਰਾਜ ਰਹੇ ਸਨ। ਉਸ ਵਕਤ ਇਕ ਮੋਨੀ ਸਤਿਗੁਰੂ ਸਾਹਿਬ ਜੀ ਦੇ ਪਾਸ ਆਇਆ, ਦਰਸ਼ਨ ਕੀਤੇ। ਉਹ ਕਦੇ ਕਿਸੇ ਨਾਲ ਬੋਲਿਆ ਹੀ ਨਾ ਕਰੇ। ਏਹ ਵੇਖ ਕੇ ਸਿੱਖ, ਸਤਿਗੁਰੂ ਸਾਹਿਬ ਜੀ ਨੂੰ ਕਹਿਣ ਲੱਗੇ, ਮਹਾਰਾਜ ਜੀ! ਇਹ ਸੰਤ ਬੜਾ ਮੋਨੀ ਹੈ। ਨਾ ਤਾਂ ਇਸ਼ਾਰੇ ਨਾਲ ਦਸਦਾ ਹੈ, ਨਾ ਲਿਖ ਕੇ ਦਿੰਦਾ ਹੈ ਅਤੇ ਨਾ ਬੋਲਦਾ ਹੈ। ਬੜਾ ਸੰਤੋਖੀ ਮੋਨੀ ਹੈ। ਪਖੰਡ ਨੂੰ ਖੰਡਨ ਵਾਲੇ ਸਤਿਗੁਰੂ ਜੀ ਬੋਲੇ, ਇਸ ਮੋਨੀ ਦਾ ਤੁਹਾਨੂੰ ਮੋਨ ਖੋਲ੍ਹ ਕੇ ਦਿਖਾਈਏ। ਸਿੱਖ ਕਹਿਣ ਲੱਗੇ ਹਜ਼ੂਰ ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਕਰੋ। ਸਤਿਗੁਰਾਂ ਆਖਿਆ ਚੰਗਾ ਭਾਈ ਕੱਲ੍ਹ ਨੂੰ ਵੇਖਿਓ।

ਦੂਜੇ ਦਿਨ ਜਦੋਂ ਮੋਨੀ ਨੇ ਦੀਵਾਨ ਵਿਚ ਆ ਕੇ ਸਤਿਗੁਰਾਂ ਨੂੰ ਮੱਥਾ ਟੇਕਿਆ, ਤਾਂ ਸਤਿਗੁਰਾਂ ਨੇ ਮਹਾਤਮਾ ਨੂੰ ਸਤਿਕਾਰ ਨਾਲ ਆਪਣੇ ਪਾਸ ਬਿਠਾਇਆ, ਉਸਤਤਿ ਕੀਤੀ। ਬਸ ਸੰਤ ਜੀ ਵਡਿਆਈ ਵਿਚ ਫੁੱਲ ਗਏ। ਹਜ਼ੂਰ ਨੇ ਇਕ ਸਿੱਖ ਨੂੰ ਬੁਲਾਇਆ ਤੇ ਕਿਹਾ, ਕਿ ਇਹ ਸੰਤ ਜੀ ਸ੍ਰੇਸ਼ਟ ਹਨ। ਇੰਨ੍ਹਾਂ ਨੂੰ ਕੱਲ੍ਹ ਨੂੰ ਆਪਣੇ ਘਰ ਪ੍ਰੇਮ ਨਾਲ ਪ੍ਰਸ਼ਾਦਾ ਛਕਾਉਣਾ। ੨੫ ਰੁਪਏ ਪੂਜਾ ਭੇਟਾ ਕਰਨੀ। ਸਿੱਖ ਨੇ ਕਿਹਾ ਸਤ ਬਚਨ ਜੀ। ਸਤਿਗੁਰੂ ਜੀ ਨੇ ਦੀਵਾਨ ਸਮਾਪਤ ਹੋਣ ਤੋਂ ਮਗਰੋਂ ਸਿੱਖ ਨੂੰ ਗੁਪਤ ਕਹਿ ਦਿੱਤਾ ਕਿ ਜੋ ਹਾਜ਼ਰ ਹੋਵੇ ਉਹ ਛਕਾ ਛੱਡੀਂ। ਸਿੱਖ ਸਤਿਗੁਰੂ ਸਾਹਿਬ ਜੀ ਦੀ ਰਮਜ਼ ਸਮਝ ਗਿਆ, ਕਿ ਇਸ ਦੀ ਪ੍ਰੀਖਿਆ ਕਰਨੀ ਚਾਹੁੰਦੇ ਹਨ।

ਅਗਲੇ ਦਿਨ ਸਿੱਖ, ਮੋਨੀ ਮਹਾਤਮਾ ਨੂੰ ਆਪਣੇ ਘਰ ਲੈ ਗਿਆ। ਉਸ ਦਿਨ ਸਿੱਖਣੀ ਨੇ ਕੋਈ ਦਾਲ ਸਬਜ਼ੀ ਤਿਆਰ ਨਹੀਂ ਕੀਤੀ ਸੀ। ਆਪ ਭੀ ਮਿੱਸੇ ਪ੍ਰਸ਼ਾਦੇ ਹੀ ਛਕੇ ਸਨ। ਘਰ ਵਿਚ ਲਵੇਰੇ ਦੀ ਵੀ ਥੁੜ ਸੀ। ਸਿੱਖ ਨੇ ਮੋਨੀ ਜੀ ਨੂੰ ਬਿਠਾ ਕੇ, ਹੱਥ ਧੁਆ ਕੇ ਮਿੱਸੀ ਰੋਟੀ ਅਤੇ ਪਾਣੀ ਦਾ ਛੰਨਾ ਰੱਖ ਦਿੱਤਾ। ਬਸ ਮੋਨੀ ਜੀ ਤਾਂ ਅੰਦਰੋਂ ਅੰਦਰ ਸੱਪ ਵਾਂਙੂ ਵਿਸ ਘੋਲਣ ਲੱਗੇ। ਮੂੰਹ ਵਿਚ ਬੁਰਕੀ ਪਾਈ ਤਾਂ ਲੰਘੇ ਹੀ ਨਾ। ਪਾਣੀ ਦੀ ਘੁੱਟ ਨਾਲ ਮਸਾਂ ਲੰਘਾਈ। ਅੱਖਾਂ ਲਾਲ ਹੋ ਗਈਆਂ। ਸਿੱਖ ਅੰਦਰੋਂ ਅਚਾਰ ਲੈਣ ਗਿਆ ਹੀ ਸੀ ਕਿ ਮੋਨੀ ਜੀ ਪਾਸ ਖੜੋਤੇ ਕੁੱਤੇ ਨੂੰ ਰੋਟੀ ਪਾ ਕੇ ਭੱਜ ਤੁਰੇ। ਜਿਵੇਂ ਕਾਇਰ ਆਦਮੀ ਪਿੱਠ ਦੇ ਕੇ ਭੱਜ ਤੁਰਦਾ ਹੈ। ਇਉਂ ਮੁੜ ਕੇ ਪਿਛਾਂਹ ਨਹੀਂ ਦੇਖਿਆ। ਦੀਵਾਨ ਵਿਚ ਆ ਗਿਆ, ਜਿਥੇ ਦੰਭ ਪ੍ਰਹਾਰੀ ਸਤਿਗੁਰੂ ਸਾਹਿਬ ਜੀ ਸਿੰਘਾਂ ਸਮੇਤ ਸਜ ਰਹੇ ਸਨ। ਮਹਾਤਮਾ ਨੂੰ ਸਤਿਗੁਰੂ ਸਾਹਿਬ ਜੀ ਨੇ ਆਪਣੇ ਪਾਸ ਬਿਠਾਇਆ। ਸਿੱਖ ਵੀ ਪਿੱਛੇ-ਪਿੱਛੇ ਆ ਗਿਆ ਅਤੇ ਸਤਿਗੁਰੂ ਸਾਹਿਬ ਜੀ ਨੂੰ ਮੱਥਾ ਟੇਕ ਫਤਹਿ ਬੁਲਾਈ। ਹਜ਼ੂਰ ਨੇ ਪੁੱਛਿਆ ਸਿੱਖਾ! ਸੰਤਾਂ ਦੀ ਚੰਗੀ ਸੇਵਾ ਕੀਤੀ ਹੈ? ਸਿੱਖ ਨੇ ਸਤਿਗੁਰਾਂ ਦਾ ਭਾਵ ਸਮਝ ਕੇ ਕਿਹਾ, ਹਾਂ ਮਹਾਰਾਜ ਜੀ ਆਪ ਜੀ ਦੇ ਹੁਕਮ ਨੂੰ ਪੂਰਾ ਨਿਬਾਹਿਆ ਹੈ। ਬਸ ਮੋਨੀ ਜੀ, ਜਿੰਨ੍ਹਾਂ ਦੇ ਅੱਗੇ ਹੀ ਕ੍ਰੋਧ ਗਲ ਤਕ ਆ ਚੁੱਕਾ ਸੀ। ਮੂੰਹ ਰੂਪੀ ਦਰਵਾਜ਼ੇ ਦੇ ਬੁੱਲ੍ਹਾਂ ਰੂਪੀ ਤਖਤੇ ਖੋਹਲ ਕੇ ਵਾਕਇੰਦ੍ਰੇ ਦੁਆਰਾ ਪ੍ਰਗਟ ਹੋ ਗਿਆ।

ਦੇਖੋ ਮਹਾਰਾਜ ਜੀ ਆਪ ਜੀ ਦੇ ਹਜ਼ੂਰ ਸਰਾ ਸਰ ਝੂਠ ਬੋਲਦਾ ਹੈ। ਆਪ ਜੀ ਦੇ ਹੁਕਮ ਦੀ ਇਸ ਨੇ ਜ਼ਰਾ ਪ੍ਰਵਾਹ ਨਹੀਂ ਕੀਤੀ, ਨਾ ਕੋਈ ਕੜਾਹ ਖੀਰ, ਨ ਪੂੜੀ ਕਚੌਰੀ, ਕੁਝ ਵੀ ਨਹੀਂ ਛਕਾਇਆ। ਮਿੱਸੀ ਰੋਟੀ ਹੀ ਦਿੱਤੀ ਹੈ। ਜਿਸ ਦੀ ਪਹਿਲੀ ਬੁਰਕੀ ਮਸਾਂ ਮਸਾਂ ਪਾਣੀ ਦੇ ਆਸਰੇ ਤੇ ਉਂਗਲਾ ਨਾਲ ਧੱਕ ਕੇ ਅੰਦਰ ਲੰਘਾਈ ਹੈ। ਸਾਰੀ ਸੰਗਤ ਤੇ ਸਤਿਗੁਰੂ ਸਾਹਿਬ ਜੀ ਖਿੜ-ਖਿੜਾ ਕੇ ਹੱਸ ਪਏ। ਪਰ ਮੋਨੀ ਜੀ ਦੇ ਮੋਨ ਦਾ ਪਾਜ ਉਘੜ ਕੇ, ਹਾਲੇ ਭੀ ਅੱਖਾਂ ਲਾਲ ਅਤੇ ਬਦੋ ਬਦੀ ਵਾਕਾਂ ਦੀ ਲੜੀ ਤੋਰੀ ਰੱਖੀ ਤੇ ਕਿਹਾ, ਚੰਗੀ ਹੁਕਮ ਦੀ ਪਾਲਨਾ ਕੀਤੀ, ਨਾ ਭੇਟਾ ਨਾ ਪੂਜਾ। ਵੇਖ ਲਉ ਸਾਰੇ ਦੀਵਾਨ ਵਿਚ ਝੂਠ ਬੋਲੀ ਜਾਂਦਾ ਹੈ। ਮਹਾਰਾਜ ਜੀ ਇਹ ਸਿਰੇ ਦਾ ਝੂਠਾ ਹੈ। ਸਿੱਖ ਨੇ ਬੇਨਤੀ ਕੀਤੀ, ਮਹਾਰਾਜ ਜੀ ਗਰੀਬੀ ਦੀ ਹਾਲਤ ਕਰਕੇ ਜੋ ਮੇਰੇ ਘਰ ਵਿਚ ਹਾਜ਼ਰ ਸੀ। ਉਹ ਅਸਾਂ ਛਕਿਆ ਅਤੇ ਇੰਨ੍ਹਾਂ ਨੂੰ ਛਕਾਇਆ ਹੈ, ਲੁਕੋ ਕੇ ਤਾਂ ਕੁਝ ਰਖਿਆ ਨਹੀਂ। ਜਦੋਂ ਆਪ ਬਖਸ਼ਿਸ਼ ਕਰੋਗੇ ਤਾਂ ਚੰਗੇ ਪਦਾਰਥ ਛਕਾ ਦਿਆ ਕਰਾਂਗਾ।

ਸਤਿਗੁਰਾਂ ਨੇ ਮੋਨੀ ਨੂੰ ਸਮਝਾ ਕੇ ਸਿੱਖਿਆ ਦਿੱਤੀ ਕਿ ਐਸੇ ਮੋਨ ਆਦਿ ਸਾਧਨਾਂ ਕਰਕੇ ਮਨ ਸ਼ਾਂਤ ਨਹੀਂ ਹੁੰਦਾ। ਸੰਗਤ ਵਿਚ ਅਕਾਲ ਪੁਰਖ ਵਾਹਿਗੁਰੂ ਸਾਹਿਬ ਜੀ ਦਾ ਜਾਪ ਅਤੇ ਸਿਮਰਨ ਹੀ ਸੰਤੋਖ ਆਦਿ ਗੁਣਾਂ ਦੇ ਸਹਿਤ ਹੋਈਦਾ ਹੈ।

## ਕਿਉ ਜਾਗੈ ਗੁਰ ਬਿਨੁ ਸੂਤਾ ॥

ਫਿਰ ਜੀਵ ਦਾ ਮਨ ਤਾਂ ਪਰਮਾਦਤਾ ਰੂਪ ਨੀਂਦ, ਅਵਿਦਿਆ ਰੂਪ ਨੀਂਦ ਵਿਚ (ਸੂਤਾ) ਸੁੱਤਾ ਪਿਆ ਹੈ ਅਤੇ ਸਤਿਗੁਰੂ ਸਾਹਿਬ ਤੋਂ (ਬਿਨੁ) ਬਗੈਰ ਇਹ ਪਰਮਾਦਤਾ ਰੂਪ ਨੀਂਦ, ਅਵਿਦਿਆ ਰੂਪ ਨੀਂਦ ਤੋਂ ਗਿਆਨ ਅਵਸਥਾ ਵਿਚ (ਕਿਉ) ਕਿਵੇਂ (ਜਾਗੈ) ਜਾਗੇਗਾ ਭਾਵ ਨਹੀਂ ਜਾਗ ਸਕਦਾ।

## ਪਗ ਉਪੇਤਾਨਾ; ਅਪਣਾ ਕੀਆ ਕਮਾਨਾ ॥

(ਪਗ) ਪੈਰਾਂ ਤੋਂ *(ਉਪੇਤਾਨਾ) ਨੰਗਾ ਤੁਰਿਆ ਫਿਰਦਾ ਹੈ, ਜੁੱਤੀ ਨਹੀਂ ਪਹਿਨਦਾ। **ਵਾ:** (ਪਗ) ਪੈਰ (ਉਪੇ) ਉਤਾਂਹ ਨੂੰ (ਤਾਨਾ) ਤਾਣ ਕੇ ਚਮਗਿੱਦੜਾਂ ਦੀ ਤਰ੍ਹਾਂ ਪੁੱਠਾ ਲਮਕਦਾ ਹੈ, ਕਪਾਲੀ ਆਦਿ ਆਸਣ ਲਾਉਂਦਾ ਹੈ। ਇਹ (ਅਪਣਾ) ਆਪ ਦੇ (ਕੀਆ) ਕੀਤੇ ਹੋਏ ਕਰਮਾਂ ਦਾ ਫਲ (ਕਮਾਨਾ) ਕਮਾਉਂਦਾ ਭਾਵ ਭੋਗਦਾ ਹੈ। ਅਰਥਾਤ ਪਿਛਲੇ ਜਨਮ ਵਿਚ ਇਹ ਜੋੜੇ ਝਾੜਨ ਦੇ ਬਹਾਨੇ ਕਿਸੇ ਦੀਆਂ ਜੁੱਤੀਆਂ ਚੁੱਕਦਾ ਰਿਹਾ ਹੋਣਾ ਹੈ ਜਾਂ ਕਿਸੇ ਨੂੰ ਮੂਧਾ ਰੱਖਦਾ ਰਿਹਾ ਹੋਣਾ ਹੈ ਤਾਂ ਹੀ ਮਹਾਰਾਜ ਜੀ ਇਸ ਜੀਵ ਨੂੰ ਇਹ ਡੰਨ ਦੁਆ ਰਹੇ ਹਨ।

## ਅਲੁ ਮਲੁ ਖਾਈ; ਸਿਰਿ ਛਾਈ ਪਾਈ ॥

ਫਿਰ **ਘੋਰ ਮੰਤਰ ਸਿੱਧ ਕਰਨ ਵਾਸਤੇ ਆਪ ਦੀ (ਮਲੁ) ਮੈਲ ਆਪ ਹੀ (ਅਲੁ) ਰੱਜ ਕੇ, ਤ੍ਰਿਪਤ ਹੋ ਕੇ (ਖਾਈ) ਖਾਧੀ। **ਵਾ:** ਪਰਾਈ (ਮਲੁ) ਮੈਲ (ਖਾਈ) ਖਾਧੀ ਅਤੇ ਸਿਰ ਵਿਚ (ਛਾਈ) ਸਵਾਹ ਹੀ (ਪਾਈ) ਪਾ ਲਈ। ਹੱਥ ਵਿਚ ਕੁਝ ਵੀ ਨਾ ਆਇਆ।

## ਮੂਰਖਿ ਅੰਧੈ; ਪਤਿ ਗਵਾਈ ॥

ਇਉਂ ਇਸ (ਮੂਰਖਿ) ਬੇਸਮਝ (ਅੰਧੈ) ਅਗਿਆਨੀ ਜੀਵ ਨੇ ਆਪ ਦੀ (ਪਤਿ) ਇੱਜ਼ਤ, ਪਤਿਸ਼ਟਾ (ਗਵਾਈ) ਗਵਾ ਲਈ ਹੈ।

---

* **ਉਪੇਤਾਨਾ** : ਬਾਗੜੀਆਂ ਦੀ ਬੋਲੀ ਹੈ, ਥਲੀ ਇਲਾਕੇ ਦੀ।

** ਜੈਨ ਮੱਤ ਵਾਲਿਆਂ ਦੇ ਘੋਰੀ ਚਾਲੀ ਦਿਨ ਫੱਟੇ ਉੱਤੇ ਪੈ ਕੇ ਆਪ ਦੀ ਬਿਸਟਾ (ਮਲ ਤੇ ਪਿਸ਼ਾਬ) ਆਪ ਹੀ ਖਾਂਦੇ ਹੋਏ ਘੋਰ ਮੰਤਰ ਸਾਧਦੇ ਹਨ। ਜਦੋਂ ਚਾਲੀਸਾ ਕੱਢ ਲੈਂਦੇ ਹਨ ਤਾਂ ਉਹਨਾਂ ਵਿਚ ਇਹ ਸ਼ਕਤੀ ਆ ਜਾਂਦੀ ਹੈ ਕਿ ਉਹ ਸੌ ਕਰਮਾਂ ਤੱਕ ਕਿਸੇ ਨੂੰ ਵੀ ਮਾਰ ਤੇ ਜਿਵਾ ਸਕਦੇ ਹਨ। ਜਿਵੇਂ ਕਿਸੇ ਸਾਧ ਨੇ ਘੋਰ ਮੰਤਰ ਸਿੱਧ ਕੀਤਾ ਹੋਇਆ ਸੀ। ਕੋਈ ਜੱਟ ਘੋੜੇ ਤੇ ਚੜ੍ਹ ਕੇ ਤੁਰਿਆ ਜਾ ਰਿਹਾ ਸੀ। ਜਦੋਂ ਉਹ ਸਾਧ ਦੇ ਨੇੜਿਓਂ ਲੰਘਿਆ ਤਾਂ ਉਸ ਨੇ ਸਾਧ ਨੂੰ ਮੱਥਾ ਨਾ ਟੇਕਿਆ। ਸਾਧ ਨੇ ਗੁੱਸੇ ਵਿੱਚ ਆ ਕੇ ਮੰਤਰ ਪੜ੍ਹ ਕੇ ਉਸ ਦਾ ਘੋੜਾ ਮਾਰ ਦਿੱਤਾ। ਜਦੋਂ ਜੱਟ ਨੂੰ ਪਤਾ ਲੱਗਾ ਤਾਂ ਉਸ ਨੇ ਸਾਧ ਨਾਲ ਇਹ ਚਲਾਕੀ ਖੇਡੀ ਕਿ ਪਹਿਲਾਂ ਉਸ ਦੀ ਝੂਠੀ ਤਾਰੀਫ ਕਰ ਕੇ ਆਪਣਾ ਘੋੜਾ ਜਿੰਦਾ ਕਰਵਾ ਲਿਆ ਤੇ ਫੇਰ ਪੁੱਛਿਆ ਕਿ ਤੇਰੀ ਤਾਕਤ ਕਿੱਥੋਂ ਤੱਕ ਹੈ? ਉਸ ਨੇ ਦੱਸਿਆ ਕਿ ਮੇਰੀ ਤਾਕਤ ਸੌ ਕਦਮਾਂ ਤੱਕ ਹੈ। ਉਸ ਤੋਂ ਅੱਗੇ ਮੇਰੀ ਸ਼ਕਤੀ ਨਹੀਂ ਚੱਲਦੀ। ਇਹ ਸੁਣ ਕੇ ਜੱਟ ਨੇ ਆਪਣਾ ਘੋੜਾ ਦੁੜਾਇਆ ਤੇ ਸੌ ਕਦਮਾਂ 'ਤੇ ਜਾ ਕੇ ਉਸ ਸਾਧ ਨੂੰ ਬੜੀਆਂ ਗਾਲਾਂ ਕੱਢੀਆਂ। ਫਿਰ ਕਹਿਣ ਲੱਗਾ ਕਿ ਹੁਣ ਮੇਰਾ ਘੋੜਾ ਮਾਰ ਕੇ ਦਿਖਾ। ਇਸ ਤਰ੍ਹਾਂ ਕਹਿ ਕੇ ਜੱਟ ਦੁੜਕੀ ਲਾ ਗਿਆ।

ਇਸ ਪ੍ਰਕਾਰ ਘੋਰ ਮੰਤਰ ਆਪਣੀ ਕਿਰਿਆ (ਵਿਸਟਾ, ਗੰਦਗੀ) ਖਾ ਕੇ ਸਿੱਧ ਹੁੰਦਾ ਹੈ। ਪਰ ਮਹਾਰਾਜ ਸਾਹਿਬ ਜੀ ਦੀ ਭਗਤੀ ਕਰਨ ਵਾਲਿਆਂ ਨੂੰ ਸਾਰੀਆਂ ਸ਼ਕਤੀਆਂ ਸੁਭਾਵਕ ਹੀ ਪ੍ਰਾਪਤ ਹੋ ਜਾਂਦੀਆਂ ਹਨ। ਜਿਹੜੇ ਸ਼ਕਤੀਆਂ ਨੂੰ ਪ੍ਰਾਪਤ ਕਰਨ ਵਾਸਤੇ ਕਾਹਲੇ ਹੁੰਦੇ ਹਨ, ਉਹ ਇਹ ਇਸ ਤਰ੍ਹਾਂ ਦੀ ਨੀਚ ਉਪਾਸ਼ਨਾਂ ਕਰਦੇ ਹਨ।

## ਵਿਣੁ ਨਾਵੈ; ਕਿਛੁ ਥਾਇ ਨ ਪਾਈ ॥

ਪ੍ਰਮੇਸਰ ਦੇ (ਨਾਵੈ) ਨਾਮ ਤੋਂ (ਵਿਣੁ) ਬਿਨਾਂ ਇਹ ਜੀਵ ਜੋ (ਕਿਛੁ) ਕੁਝ ਵੀ ਕਰਦਾ ਹੈ ਅਰਥਾਤ ਜੋ ਪਿੱਛੇ ਕਿਹਾ ਹੈ। ਉਸ ਨਾਲ ਇਹ ਪ੍ਰਮੇਸਰ ਦੀ ਪ੍ਰਵਾਨਗੀ ਰੂਪ (ਥਾਇ) ਥਾਂ ਵਿਚ ਨਹੀਂ (ਪਾਈ) ਪੈਂਦਾ।

**ਅਥਵਾ :** ਪ੍ਰਮੇਸਰ ਦੇ (ਨਾਵੈ) ਨਾਮ ਤੋਂ (ਵਿਣੁ) ਬਿਨਾਂ ਇਹ ਜੀਵ ਲੋਕ-ਪ੍ਰਲੋਕ ਵਿਚ (ਕਿਛੁ) ਥੋੜਾ ਮਾਤਰ ਵੀ ਸਤਿਕਾਰ ਵਾਸਤੇ (ਥਾਇ ਨ ਪਾਈ) ਥਾਂ ਨਹੀਂ ਪਾ ਸਕਦਾ।

## ਰਹੈ ਬੇਬਾਣੀ; ਮੜੀ ਮਸਾਣੀ ॥

ਇਹ ਘਰ-ਬਾਰ ਛੱਡ ਕੇ (ਬੇਬਾਣੀ) ਉਜਾੜ ਵਿਚ (ਰਹੈ) ਰਹਿੰਦਾ ਹੈ ਪਰ ਇਸ ਦੇ ਅੰਦਰ (ਬੇ+ਬਾਣੀ) (ਬੇ) ਦ੍ਵੈਤ ਦੀ (ਬਾਣ) ਆਦਤ ਉਵੇਂ ਹੀ ਬਣੀ (ਰਹੈ) ਰਹਿੰਦੀ ਹੈ। ਜਿਸ ਕਰਕੇ ਇਹ ਉੱਥੇ ਜਾ ਕੇ ਵੀ (ਬੇ) ਦ੍ਵੈਤ ਦੀਆਂ (ਬਾਣੀ) ਬਾਣੀਆਂ ਹੀ ਗਾਉਂਦਾ (ਰਹੈ) ਰਹਿੰਦਾ ਹੈ। ਫਿਰ ਇਹ ਲੋਕਾਂ ਨੂੰ ਡਰਾਉਣ ਵਾਸਤੇ ਮੁਰਦਿਆਂ ਦੀਆਂ (ਮੜੀ) ਮਟੀਆ ਤੇ (ਮਸਾਣੀ) ਸਿਵਿਆਂ ਵਿਚ ਜਾ ਬੈਠਦਾ ਹੈ।

ਜੇ ਇਹ ਉਥੇ ਰਹਿਣ ਲੱਗ ਪਿਆ ਤਾਂ ਕੀ ਬਣ ਗਿਆ। ਉੱਥੇ ਤਾਂ ਪਹਿਲਾਂ ਹੀ ਗਿੱਧ ਭਾਵ ਇੱਲ੍ਹਾਂ ਹੱਡੀਆਂ ਚੁਗਦੇ ਰਹਿੰਦੇ ਹਨ।

## ਅੰਧੁ ਨ ਜਾਣੈ; ਫਿਰਿ ਪਛੁਤਾਣੀ ॥

ਇਹ (ਅੰਧੁ) ਅਗਿਆਨੀ ਜੀਵ (ਨ) ਨਹੀਂ (ਜਾਣੈ) ਜਾਣਦਾ ਕਿ **"ਸਭੈ ਫੋਕਟੰ ਧਰਮ ਕਾਮੰ ਨ ਆਯੰ ॥"** **"ਤਾਹੀ ਕੋ ਧਿਆਨ ਪ੍ਰਮਾਨ ਸਦਾ ਇਕ ਫੋਕਟ ਧਰਮ ਕਰੇ ਫਲੁ ਨਾਹੀ ॥"** ਜਦ ਅਖੀਰ ਨੂੰ ਇਹਨਾਂ ਕਰਕੇ ਕੋਈ ਫਲ ਨਾ ਮਿਲਿਆ ਫੇਰ (ਪਛੁਤਾਣੀ) ਪਸ਼ਚਾਤਾਪਹੀ ਕਰਨਾ ਪਵੇਗਾ।

ਅਰਥਾਤ ਇਹ ਜੀਵ ਭਾਵੇਂ ਬਹੁਤੇ ਤੀਰਥਾਂ ਉੱਤੇ ਭਰਮ ਲਵੇ, ਬਹੁਤੇ ਭੇਖ ਕਰ ਲਵੇ, ਅੰਨੁ ਨਾ ਖਾਵੇ, ਬਸਤਰ ਨਾ ਪਹਿਨੇ, ਮੋਨੀ ਬਣ ਜਾਵੇ, ਪੈਰਾਂ ਤੋਂ ਨੰਗਾ ਰਹੇ, ਆਪ ਦੀ ਮੈਲ ਆਪ ਖਾਵੇ, ਉਜਾੜਾਂ ਤੇ ਮੜੀਆਂ-ਮਸਾਣਾਂ ਵਿਚ ਰਹੇ। ਇਤਨਾ ਕੁਝ ਕਰਨ ਦੇ ਬਾਵਜੂਦ ਵੀ ਜੀਵ ਨੂੰ ਨਾਮ ਤੋਂ ਬਗੈਰ ਪਛਤਾਉਣਾ ਹੀ ਪਵੇਗਾ। ਆਉਣ-ਜਾਣ ਮੇਟ ਕੇ ਸੁਖੀ ਨਹੀਂ ਹੋ ਸਕਦਾ।

**ਅਥਵਾ :** ਇਹ (ਅੰਧੁ) ਅਗਿਆਨੀ ਜੀਵ ਹੁਣ ਪਰਮਾਰਥ ਦੇ ਤਾਈਂ ਨਹੀਂ ਸਮਝਦਾ ਹੈ ਫਿਰ ਜਦੋਂ ਅੰਤ ਦਾ ਸਮਾਂ ਆਵੇਗਾ ਉਦੋਂ ਇਹ (ਪਛੁਤਾਣੀ) ਪਸ਼ਚਾਤਾਪ ਕਰੇਗਾ।

## ਅੰਗ : ੪੬੮

## ਸਤਿਗੁਰੁ ਭੇਟੇ; ਸੋ ਸੁਖੁ ਪਾਏ ॥

ਹੇ ਭਾਈ ! ਜੋ ਸਤਿਗੁਰੂ ਸਾਹਿਬ ਜੀ ਦੇ ਨਾਲ (ਭੇਟੇ) ਮਿਲੇ ਹਨ (ਸੋ) ਉਹ ਸੁੱਖ ਸਰੂਪ ਨੂੰ (ਪਾਏ) ਪਾਉਂਦੇ ਹਨ ਅਤੇ

## ਹਰਿ ਕਾ ਨਾਮੁ; ਮੰਨਿ ਵਸਾਏ ॥

ਉਹਨਾਂ ਨੇ ਹੀ (ਹਰਿ) ਹਰੀ ਅਕਾਲ ਪੁਰਖ (ਕਾ) ਦਾ ਨਾਮ ਮਨ ਵਿਚ (ਵਸਾਏ) ਵਸਾਉਣਾ ਕੀਤਾ ਹੈ।

**ਅਥਵਾ :** ਉਹਨਾਂ ਨੇ ਹੀ (ਹਰਿ) ਹਰੀ ਅਕਾਲ ਪੁਰਖ ਦੇ ਨਾਮ (ਕਾ) ਦਾ ਸ੍ਰਵਣ (ਮੰਨਿ) ਮੰਨਣ ਤੇ (ਵਸਾਏ) ਨਿਧਿਆਸਣ ਕੀਤਾ ਹੈ।

## ਨਾਨਕ, ਨਦਰਿ ਕਰੇ; ਸੋ ਪਾਏ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿੰਨ੍ਹਾਂ 'ਤੇ ਮੇਰਾ ਵਾਹਿਗੁਰੂ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰਦਾ ਹੈ (ਸੋ) ਉਹੀ ਸਤਿਗੁਰੂ ਜੀ ਨਾਲ ਮਿਲ ਕੇ ਵਾਹਿਗੁਰੂ ਦੇ ਸਰੂਪ ਨੂੰ (ਪਾਏ) ਪਾਉਂਦੇ ਹਨ।

## ਆਸ ਅੰਦੇਸੇ ਤੇ, ਨਿਹਕੇਵਲੁ; ਹਉਮੈ ਸਬਦਿ ਜਲਾਏ ॥੨॥

ਅਤੇ ਦੁਨੀਆਂ ਦੀਆਂ (ਆਸ) ਆਸਾਂ ਤੇ (ਅੰਦੇਸੇ) ਸੰਸਿਆਂ (ਤੇ) ਤੋਂ (ਨਿਹਕੇਵਲੁ) ਸ਼ੁੱਧ ਹੋ ਕੇ ਸ਼ਬਦ ਦੀ ਕਮਾਈ ਦੁਆਰਾ ਦੇਹ ਦੀ (ਹਉਮੈ) ਹੰਗਤਾ ਨੂੰ (ਜਲਾਏ) ਜਾਲ ਲੈਂਦੇ ਹਨ। **ਵਾ:** (ਨਿਹ) ਵਿਸ਼ੇਸ ਕਰਕੇ (ਕੇਵਲੁ) ਕੈਵਲ ਮੋਖ ਦੀ ਪ੍ਰਾਪਤੀ ਵਾਲੇ ਹੋ ਜਾਂਦੇ ਹਨ।

**ਉਪਰੋਕਤ ਚਾਰ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

### ਨਾਨਕ, ਨਦਰਿ ਕਰੇ

ਜਿੰਨ੍ਹਾਂ ਉੱਤੇ ਪ੍ਰਮੇਸਰ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰਦਾ ਹੈ।

### ਸਤਿਗੁਰੁ ਭੇਟੇ ਸੋ ਪਾਏ

(ਸੋ) ਉਹਨਾਂ ਨੂੰ ਸਤਿਗੁਰਾਂ ਦੇ ਨਾਲ (ਭੇਟੇ) ਮਿਲਣਾ (ਪਾਏ) ਪ੍ਰਾਪਤ ਹੁੰਦਾ। ਸਤਿਗੁਰਾਂ ਦੇ ਨਾਲ ਮਿਲ ਕਰਕੇ

### ਹਰਿ ਕਾ ਨਾਮੁ ਮੰਨਿ ਵਸਾਏ ॥

ਉਹ (ਹਰਿ) ਹਰੀ (ਕਾ) ਦਾ ਨਾਮ ਮਨ ਵਿਚ (ਵਸਾਏ) ਵਸਾਉਂਦੇ ਹਨ।

**ਅਥਵਾ :** ਜਦੋਂ ਸਤਿਗੁਰੂ ਜੀ ਨੇ ਹਰੀ (ਕਾ) ਦਾ ਨਾਮ ਸ੍ਰਵਣ ਕਰਾਇਆ ਤਾਂ ਸਿੱਖ ਨੇ ਉਸ ਨਾਮ ਦਾ (ਮੰਨਿ) ਮੰਨਣ ਤੇ (ਵਸਾਏ) ਨਿਧਿਆਸਣ ਕੀਤਾ।

### ਆਸ ਅੰਦੇਸੇ ਤੇ ਨਿਹਕੇਵਲੁ;

ਫਿਰ ਉਹ ਦੁਨੀਆਂ ਦੀਆਂ ਸਾਰੀਆਂ (ਆਸ) ਆਸਾ ਤੇ (ਅੰਦੇਸੇ) ਸੰਸਿਆਂ (ਤੇ) ਤੋਂ (ਨਿਹਕੇਵਲੁ) ਸ਼ੁੱਧ ਹੋ ਜਾਂਦੇ ਹਨ। **ਵਾ:** ਨਾਮ ਦੇ ਸ੍ਰਵਣ ਤੇ ਮੰਨਣ ਕਰਨ ਨਾਲ ਉਹ ਸਾਰੇ (ਅੰਦੇਸੇ) ਸੰਸਿਆਂ ਵੱਲੋਂ ਸ਼ੁੱਧ ਹੋ ਜਾਂਦੇ ਹਨ ਭਾਵ ਉਹਨਾਂ ਦੇ ਸਾਰੇ ਸੰਸੇ ਮਿਟ ਜਾਂਦੇ ਹਨ।

### ਹਉਮੈ ਸਬਦਿ ਜਲਾਏ

ਅਤੇ ਫਿਰ ਉਹ ਸ਼ਬਦ ਦੀ ਕਮਾਈ ਕਰਕੇ ਹਉਮੈ ਨੂੰ ਵੀ (ਜਲਾਏ) ਜਾਲ ਲੈਂਦੇ ਹਨ। ਜਦੋਂ ਹਉਮੈ ਮਿਟ ਜਾਂਦੀ ਹੈ।

### ਸੋ ਸੁਖੁ ਪਾਏ

ਤਾਂ ਫਿਰ ਉਹ ਸੁੱਖ ਨੂੰ **ਵਾ:** ਸੁੱਖ ਸਰੂਪ ਨੂੰ (ਪਾਏ) ਪਾਉਂਦੇ ਹਨ।

## ਪਉੜੀ ॥

## ਭਗਤ ਤੇਰੈ ਮਨਿ ਭਾਵਦੇ; ਦਰਿ ਸੋਹਨਿ ਕੀਰਤਿ ਗਾਵਦੇ ॥

ਹੇ ਮੇਰੇ ਵਾਹਿਗੁਰੂ ! ਉਹ ਭਗਤ ਤੇਰੇ ਮਨ ਵਿਚ (ਭਾਵਦੇ) ਭਾਉਂਦੇ ਹਨ ਜੋ ਤੇਰੇ ਸਤਸੰਗਤ ਰੂਪ ਦਰ ਵਿਚ ਬੈਠ ਕੇ (ਕੀਰਤਿ) ਕੀਰਤਨ (ਗਾਵਦੇ) ਗਾਉਂਦੇ ਹੋਏ (ਸੋਹਨਿ) ਸ਼ੋਭਦੇ ਹਨ। **ਵਾ:** ਜੋ ਤੇਰਾ (ਕੀਰਤਿ ਗਾਵਦੇ) ਕੀਰਤਨ ਗਾਉਂਦੇ ਹਨ, ਉਹ (ਦਰਿ) ਗਿਆਨ ਰੂਪ ਦਰ ਵਿਚ ਇਸਥਿਤ ਹੋ ਕੇ (ਸੋਹਨਿ) ਸ਼ੋਭਾ ਨੂੰ ਪਾਉਂਦੇ ਹਨ। **ਵਾ:** ਜੋ ਤੇਰਾ (ਕੀਰਤਿ) ਜਸ (ਗਾਵਦੇ) ਗਾਉਂਦੇ ਹਨ ਉਹ (ਦਰਿ) ਸਚਖੰਡ ਰੂਪ ਦਰਗਾਹ ਵਿਚ (ਸੋਹਨਿ) ਸ਼ੋਭਾ ਪਾਉਂਦੇ ਹਨ।

## ਨਾਨਕ, ਕਰਮਾ ਬਾਹਰੇ; ਦਰਿ ਢੋਅ ਨ ਲਹਨੀ ਧਾਵਦੇ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਆਪ ਦੀ (ਕਰਮਾ) ਕਿਰਪਾ ਤੋਂ **ਵਾ:** (ਕਰਮਾ) ਨਿਸ਼ਕਾਮ ਕਰਮਾਂ ਤੋਂ **ਵਾ:** (ਕਰਮਾ) ਕਮਾਈ ਤੋਂ (ਬਾਹਰੇ) ਬਾਹਰ ਹਨ, ਰਹਿਤ ਹਨ। ਉਹ ਤੇਰੇ ਸਤਸੰਗਤ ਰੂਪ ਦਰ ਵਿਚ (ਢੋਅ ਨ ਲਹਨੀ) ਢੋਈ ਨਹੀਂ ਲੈਂਦੇ ਭਾਵ ਉਹਨਾਂ ਦਾ ਚਿਤ ਸਤਸੰਗਤ ਵਿਚ ਆ ਕੇ ਟਿਕਦਾ ਹੀ ਨਹੀਂ ਉਹ ਤਾਂ ਰਾਤ-ਦਿਨੇ ਕੁਸੰਗਤ ਵਿਚ (ਧਾਵਦੇ) ਦੌੜੇ-ਫਿਰਦੇ ਹਨ। **ਵਾ:** (ਦਰਿ ਢੋਅ ਨ ਲਹਨੀ ਧਾਵਦੇ) ਉਹਨਾਂ ਨੂੰ ਸਚਖੰਡ ਰੂਪ ਦਰਗਾਹ ਵਿਚ ਢੋਈ ਨਹੀਂ ਮਿਲਦੀ, ਉਹ ਤਾਂ ਜੂਨਾਂ ਵਿਚ ਹੀ ਧਾਉਂਦੇ ਭਾਵ ਭਟਕਦੇ ਫਿਰਦੇ ਹਨ। **ਵਾ:** ਜੋ (ਦਰਿ) ਸਤਸੰਗਤ ਰੂਪ ਦਰ ਦਾ (ਢੋਅ) ਆਸਰਾ (ਨ ਲਹਨੀ) ਨਹੀਂ ਲੈਂਦੇ, ਉਹਨਾਂ ਦਾ ਮਨ (ਧਾਵਦੇ) ਧਾਉਂਦਾ ਹੀ ਰਹਿੰਦਾ ਹੈ।

## ਇਕਿ ਮੂਲੁ ਨ ਬੁਝਨਿ ਆਪਣਾ; ਅਣਹੋਦਾ ਆਪੁ ਗਣਾਇਦੇ ॥

ਉਹ ਜਨਮ ਤੋਂ ਲੈ ਕੇ ਆਪਣੇ ਇਕ ਮੂਲ ਸਰੂਪ ਨੂੰ ਨਹੀਂ ਬੁੱਝਦੇ ਹਨ **ਵਾ:** ਇਕ (ਮੂਲੁ) ਮੁੱਢ ਸਰੂਪ ਪ੍ਰਮੇਸਰ ਨੂੰ ਨਹੀਂ ਸਮਝਦੇ ਹਨ। **ਵਾ:** (ਮੂਲੁ) "**ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥**" ਇਸ ਨੂੰ ਨਹੀਂ ਬੁੱਝਦੇ **ਵਾ:** "**ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸ ਊਪਰਿ ਲੇ ਰਾਖਿਓ ਗੁਮਾਨ ॥**" ਇਹ ਇਕ (ਮੂਲੁ) ਮੁੱਢ ਹੈ ਜਿਸ ਨੂੰ ਸਮਝਕੇ ਨਿਰਹੰਕਾਰ ਹੋਣਾ ਸੀ ਕਿ ਅਸੀਂ ਕਾਹਦਾ ਮਾਣ ਕਰਦੇ ਹਾਂ, ਪਰ ਨਹੀਂ ਸਮਝਦੇ ਹਨ। (ਅਣਹੋਦਾ) ਅਣਹੋਇਆ ਹੀ ਆਪਣੇ-ਆਪ ਨੂੰ (ਗਣਾਇਦੇ) ਜਤਾਉਂਦੇ ਰਹਿੰਦੇ ਹਨ ਕਿ ਅਸੀਂ ਕਿਹੜਾ ਕਿਸੇ ਤੋਂ ਘੱਟ ਹਾਂ।

**ਘਾਟਿ ਨ ਕਿਨਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥** *(ਅੰਗ : ੭੧)*

ਆਪਣੇ-ਆਪ ਹੀ ਪੂਰਨ ਬ੍ਰਹਮ ਗਿਆਨੀ, ਪੂਰਨ ਧਿਆਨੀ ਬਣੀ ਬੈਠੇ ਹਨ।

## ਹਉ ਢਾਢੀ ਕਾ ਨੀਚ ਜਾਤਿ; ਹੋਰਿ ਉਤਮ ਜਾਤਿ ਸਦਾਇਦੇ ॥

ਹੇ ਸੱਚੇ ਪਾਤਸ਼ਾਹ ਜੀ ! ਅਸੀਂ ਤਾਂ ਆਪ ਜੀ (ਕਾ) ਦਾ (ਢਾਢੀ) ਜਸ ਗਾਉਣ ਵਾਲੇ ਕੀਰਤਨੀਏ ਅਤੇ (ਨੀਚ ਜਾਤਿ) ਨੀਵੀਂ ਜਾਤੀ ਵਾਲੇ ਹਾਂ **ਵਾ:** (ਨੀਚ) ਨੀਵੀਂ (ਜਾਤਿ) ਬੁੱਧੀ ਭਾਵ ਨੀਵੀਂ ਸਮਝ ਵਾਲੇ ਹਾਂ ਅਤੇ ਜਿਹੜੇ ਹੋਰ ਮਹਾਤਮਾ ਹੰਕਾਰ ਦੇ ਸਹਿਤ ਆਪਣੇ-ਆਪ ਨੂੰ ਉੱਤਮ ਜਾਤੀ ਵਾਲੇ (ਸਦਾਇਦੇ) ਸਦਾਉਂਦੇ ਭਾਵ ਕਹਾਉਂਦੇ ਹਨ। ਉਹਨਾਂ ਨਾਲ ਸਾਡਾ ਕੋਈ ਤਾਅਲੁੱਕ, ਸੰਬੰਧ ਨਹੀਂ ਹੈ ਅਤੇ ਨਾ ਹੀ ਸਾਨੂੰ ਉਹਨਾਂ ਦੀ ਕੋਈ ਲੋੜ ਹੈ ਕਿਉਂਕਿ,

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥...**
**ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥** *(ਅੰਗ : ੭੩੩)*

## ਤਿਨ੍ ਮੰਗਾ; ਜਿ ਤੁਝੈ ਧਿਆਇਦੇ ॥੯॥

ਹੇ ਮਹਾਰਾਜ ! ਅਸੀਂ ਤਾਂ (ਤਿਨ੍) ਉਹਨਾਂ ਦੀ ਸੰਗਤ (ਮੰਗਾ) ਮੰਗਦੇ ਹਾਂ (ਜਿ) ਜਿਹੜੇ ਹਰ ਵਕਤ (ਤੁਝੈ) ਤੁਹਾਨੂੰ (ਧਿਆਇਦੇ) ਧਿਆਉਂਦੇ ਰਹਿੰਦੇ ਹਨ।

**ਨੋਟ :** ਇਥੋਂ ਤੱਕ ਭਾਵ ਪਹਿਲੇ ਨੌਂ ਸਲੋਕ ਸਤਿਗੁਰੂ ਜੀ ਨੇ ਸ਼ੇਖ ਬ੍ਰਹਮ ਦੇ ਪ੍ਰਥਾਇ ਉਚਾਰਨ ਕੀਤੇ ਹਨ ਅਤੇ ਅਗਲੇ ਪੰਜ ਸਲੋਕ ਰਾਇ ਬੁਲਾਰ ਜੀ ਪ੍ਰਤੀ ਉਚਾਰਨ ਕਰਨਗੇ।

## ਸਲੋਕੁ ਮਃ ੧ ॥

**ਪਹਿਲੀ ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੁਲਤਾਨਪੁਰ ਸਾਹਿਬ ਤੋਂ ਸ਼੍ਰੀ ਨਨਕਾਣਾ ਸਾਹਿਬ ਆਏ ਤਾਂ ਆਪ ਰਾਇ-ਬੁਲਾਰ ਦਾ ਪ੍ਰੇਮ ਵੇਖ ਕੇ ਉਸ ਨੂੰ ਨਿਹਾਲ ਕਰਨ ਵਾਸਤੇ ਉਸ ਦੇ ਪਾਸ ਚਲੇ ਗਏ। ਰਾਇ ਬੁਲਾਰ ਨੇ ਰਸੋਈਆ ਬੁਲਾ ਕੇ ਬੜੇ ਪ੍ਰੇਮ ਨਾਲ ਸਤਿਗੁਰੂ ਜੀ ਨੂੰ ਭੋਜਨ ਛਕਾਇਆ ਤੇ ਚਰਨ ਕਮਲ ਧੋ ਕੇ ਚਰਨਾਮ੍ਰਿਤ ਪ੍ਰਾਪਤ ਕੀਤਾ। ਸਤਿਗੁਰੂ ਜੀ ਤੋਂ ਸਿੱਖੀ ਧਾਰਨ ਕਰਕੇ ਰਾਏ ਬੁਲਾਰ ਨੇ ਬੇਨਤੀ ਕੀਤੀ ਕਿ ਮਹਾਰਾਜ! ਆਪ ਮੈਨੂੰ ਪਰਮ-ਪਵਿੱਤਰ ਉਪਦੇਸ਼ ਬਖਸ਼ੋ। ਮੇਰੇ ਅੰਦਰ ਇਹ ਹੰਗਤਾ ਹੈ ਕਿ ਮੈਂ ਰਾਜਾ ਹਾਂ, ਇਹ ਮੇਰੀ ਪਰਜਾ ਹੈ, ਮੈਂ ਇਸ ਰਾਜ ਦਾ ਮਾਲਕ ਹਾਂ, ਇਹ ਮੰਡਪ ਤੇ ਮਾੜੀਆਂ ਮੇਰੇ ਹਨ। ਮੈਂ ਇਹਨਾਂ ਵਿਚ ਬੈਠਣ ਵਾਲਾ ਹਾਂ, ਮੇਰੇ ਕੋਲ ਸੋਨਾ ਤੇ ਚਾਂਦੀ ਆਦਿ ਹਨ। ਜਦੋਂ ਰਾਇ ਬੁਲਾਰ ਨੇ ਇਸ ਪ੍ਰਕਾਰ ਦੀ ਬੇਨਤੀ ਕੀਤੀ ਤਾਂ ਉਸ ਵਕਤ ਸਤਿਗੁਰੂ ਜੀ ਨੇ ਰਾਇ ਬੁਲਾਰ ਦੇ ਤਾਈਂ ਇਹ ਪਾਵਨ ਸਲੋਕ ਉਚਾਰਨ ਕਰਕੇ ਉਪਦੇਸ਼ ਬਖਸ਼ਿਸ਼ ਕੀਤਾ।

**ਦੂਸਰੀ ਉਥਾਨਕਾ :**

ਜੇ ਪ੍ਰਮੇਸਰ ਇਸ ਪ੍ਰਕਾਰ ਕਹੇ ਕਿ ਜੋ ਮੈਨੂੰ ਧਿਆਉਂਦੇ ਹਨ, ਤੂੰ ਉਹਨਾਂ ਨੂੰ ਹੀ ਕਿਉਂ ਮੰਗਦਾ ਹੈਂ। ਹੋਰਨਾਂ ਨੂੰ ਕਿਉਂ ਨਹੀਂ, ਤਾਂ ਦੱਸਦੇ ਹਨ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਅਰਥ ਨੰ : ੧

### ਕੂੜੁ ਰਾਜਾ, ਕੂੜੁ ਪਰਜਾ; ਕੂੜੁ ਸਭੁ ਸੰਸਾਰੁ ॥

ਹੇ ਰਾਇ ਬੁਲਾਰ! ਜੋ (ਰਾਜਾ) ਰਾਜੇਪੁਣੇ ਦਾ ਅਭਿਮਾਨ ਹੈ ਇਹ ਵੀ (ਕੂੜੁ) ਝੂਠਾ ਹੈ।

**ਕੋਊ ਹਰਿ ਸਮਾਨਿ ਨਹੀ ਰਾਜਾ ॥**

**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥** *(ਅੰਗ : ੮੫੬)*

**ਵਾ:** ਜੋ ਰਾਜੇ ਨਿਆਂ ਆਦਿ ਨਹੀਂ ਕਰਦੇ, ਲੋਕਾਂ ਦਾ ਖੂਨ ਨਿਚੋੜਦੇ ਹਨ। ਇਹ ਵੀ (ਕੂੜੁ) ਝੂਠੇ ਹਨ, ਪਰਜਾ ਵੀ (ਕੂੜੁ) ਝੂਠੀ ਹੈ ਅਤੇ ਜਿੰਨਾਂ ਸੰਸਾਰ ਪ੍ਰਤੀਤ ਹੋ ਰਿਹਾ ਹੈ। ਇਹ ਵੀ (ਸਭੁ) ਸਾਰਾ (ਕੂੜੁ) ਝੂਠਾ ਹੀ ਹੈ, ਪ੍ਰਨੰਮਭਾਵ ਨੂੰ ਪ੍ਰਾਪਤ ਹੁੰਦਾ ਜਾਂਦਾ ਹੈ।

### ਕੂੜੁ ਮੰਡਪ, ਕੂੜੁ ਮਾੜੀ; ਕੂੜੁ ਬੈਸਣਹਾਰੁ ॥

(ਮੰਡਪ) ਚਾਰੇ ਤਰਫੋਂ ਖੁਲ੍ਹੇ ਫੁੱਲਾਂ ਤੇ ਪੱਤਿਆਂ ਨਾਲ ਸਜਾਇਆ ਪੰਡਾਲ **ਵਾ:** (ਮੰਡਪ) ਸਭਾ ਅਸਥਾਨ **ਵਾ:** (ਮੰਡਪ) ਮਮਟੀਆਂ ਵਾਲੇ ਮਹੱਲ ਵੀ (ਕੂੜੁ) ਝੂਠੇ ਹਨ (ਮਾੜੀ) ਹਵੇਲੀਆਂ ਵੀ (ਕੂੜੁ) ਝੂਠੀਆਂ ਹਨ ਅਤੇ ਇਹਨਾਂ ਵਿਚ (ਬੈਸਣਹਾਰੁ) ਬੈਠਣ ਵਾਲੇ ਜੀਵ ਵੀ (ਕੂੜੁ) ਝੂਠੇ ਹਨ।

### ਕੂੜੁ ਸੁਇਨਾ, ਕੂੜੁ ਰੁਪਾ; ਕੂੜੁ ਪੈਨਣਹਾਰੁ ॥

(ਸੁਇਨਾ) ਸੋਨਾ ਵੀ (ਕੂੜੁ) ਝੂਠਾ ਹੈ, (ਰੁਪਾ) ਚਾਂਦੀ ਵੀ (ਕੂੜੁ) ਝੂਠੀ ਹੈ ਅਤੇ ਜੋ ਇਹਨਾਂ ਸੋਨਾ ਤੇ ਚਾਂਦੀ ਦੇ ਗਹਿਣਿਆਂ ਨੂੰ (ਪੈਨਣਹਾਰੁ) ਪਹਿਨਣ ਵਾਲੇ ਪੁਰਖ ਹਨ, ਉਹ ਵੀ (ਕੂੜੁ) ਝੂਠੇ ਹਨ।

### ਕੂੜੁ ਕਾਇਆ, ਕੂੜੁ ਕਪੜੁ; ਕੂੜੁ ਰੂਪੁ ਅਪਾਰੁ ॥

ਇਹ (ਕਾਇਆ) ਦੇਹ ਵੀ (ਕੂੜੁ) ਝੂਠੀ ਹੈ, ਜੋ ਇਸ ਦੇਹ ਉੱਤੇ ਸੋਹਣੇ (ਕਪੜੁ) ਕੱਪੜੇ ਪਹਿਨਣੇ ਹਨ ਇਹ

ਵੀ (ਕੂੜੁ) ਝੂਠੇ ਹਨ ਅਤੇ ਜੋ ਪਾਊਡਰ ਮਲ-ਮਲ ਕੇ (ਅਪਾਰੁ) ਪਾਰਾਵਾਰ ਤੋਂ ਰਹਿਤ ਸੋਹਣੇ ਰੂਪ ਬਣਾਉਣੇ ਹਨ ਇਹ ਵੀ ਸਭ (ਕੂੜੁ) ਝੂਠੇ ਹਨ।

## ਕੂੜੁ ਮੀਆ, ਕੂੜੁ ਬੀਬੀ; ਖਪਿ ਹੋਏ ਖਾਰੁ ॥

*(ਮੀਆ) ਪੁਰਖ ਵੀ (ਕੂੜੁ) ਝੂਠੇ ਹਨ ਤੇ **(ਬੀਬੀ) ਇਸਤਰੀਆਂ ਵੀ (ਕੂੜੁ) ਝੂਠੀਆਂ ਹਨ। ਇਹ ਸੰਸਾਰ ਦੇ ਪਦਾਰਥਾਂ ਵਿਚ (ਖਪਿ) ਖਪ-ਖਪ ਕੇ (ਖਾਰੁ) ਖੁਆਰ (ਹੋਏ) ਹੋ ਰਹੇ ਹਨ। **ਵਾ:** ਵਿਸ਼ਿਆਂ-ਵਿਕਾਰਾਂ ਵਿਚ (ਖਪਿ) ਖਪ-ਖਪ ਕੇ ਭਾਵ ਪਰਚ-ਪਰਚ ਕੇ (ਖਾਰੁ) ਛਾਰ, ਸਵਾਹ (ਹੋਏ) ਹੋ ਰਹੇ ਹਨ। **ਵਾ:** ਇਹਨਾਂ ਦੇ ਸਰੀਰ ਆਪਸ ਵਿਚ ਹੀ (ਖਪਿ) ਖਪ-ਖਪ ਕੇ (ਖਾਰੁ) ਖਰਦੇ ਭਾਵ ਨਾਸ਼ (ਹੋਏ) ਹੋ ਰਹੇ ਹਨ।

## ਕੂੜਿ ਕੂੜੈ ਨੇਹੁ ਲਗਾ; ਵਿਸਰਿਆ ਕਰਤਾਰੁ ॥

(ਕੂੜਿ) ਝੂਠੇ ਪੁਰਖਾਂ ਦਾ (ਕੂੜੈ) ਝੂਠੇ ਪਦਾਰਥਾਂ ਵਿਚ (ਨੇਹੁ) ਪ੍ਰੇਮ (ਲਗਾ) ਲੱਗ ਰਿਹਾ ਹੈ ਅਤੇ (ਕਰਤਾਰੁ) ਅਕਾਲ ਪੁਰਖ ਕਰਤਾ ਇਹਨਾਂ ਦੇ ਤਾਈਂ (ਵਿਸਰਿਆ) ਭੁੱਲ ਗਿਆ ਹੈ।

## ਕਿਸੁ ਨਾਲਿ ਕੀਚੈ ਦੋਸਤੀ; ਸਭੁ ਜਗੁ ਚਲਣਹਾਰੁ ॥

ਇਸ ਲਈ ਹੇ ਰਾਜਨ ! ਸੰਸਾਰ ਵਿਚ ਕਿਸ ਦੇ ਨਾਲ (ਦੋਸਤੀ) ਪ੍ਰੀਤੀ (ਕੀਚੈ) ਕਰੀਏ ਜਦੋਂ ਕਿ (ਸਭੁ) ਸਾਰਾ (ਜਗੁ) ਜਗਤ (ਚਲਣਹਾਰੁ) ਚਲਾਇਮਾਨ ਭਾਵ ਚਲਿਆ ਜਾਣ ਵਾਲਾ ਹੈ, ਨਾਸ਼ਵੰਤ ਹੈ।

## ਕੂੜੁ ਮਿਠਾ, ਕੂੜੁ ਮਾਖਿਉ; ਕੂੜੁ ਡੋਬੇ ਪੂਰੁ ॥

ਜਿਹੜੇ (ਮਿਠਾ) ਮਿੱਠੇ ਪਦਾਰਥ ਹਨ ਇਹ ਵੀ (ਕੂੜੁ) ਝੂਠੇ ਹਨ ਅਤੇ ਜੋ (ਮਾਖਿਉ) ਸ਼ਹਿਦ ਸਭ ਨਾਲੋਂ ਮਿੱਠਾ ਮੰਨਿਆ ਹੈ ਇਹ ਵੀ (ਕੂੜੁ) ਝੂਠਾ ਹੀ ਹੈ। **ਵਾ:** (ਕੂੜੁ) ਝੂਠ ਹੈ ਤਾਂ (ਮਿਠਾ) ਮਿੱਠੇ ਤੇਲੀਏ ਦੀ ਨਿਆਈਂ ਜ਼ਹਿਰਵਤ, ਪਰ ਜੀਵਾਂ ਨੇ ਇਸ (ਕੂੜੁ) ਝੂਠ ਨੂੰ (ਮਾਖਿਉ) ਸ਼ਹਿਦ ਦੀ ਨਿਆਈਂ ਮਿੱਠਾ ਮੰਨ ਲਿਆ ਹੈ। ਫਿਰ ਇਸ (ਕੂੜੁ) ਝੂਠ ਨੇ (ਪੂਰੁ) ਪੂਰਾਂ ਦੇ ***ਪੂਰ ਸੰਸਾਰ ਸਮੁੰਦਰ ਵਿਚ (ਡੋਬੇ) ਡੋਬ ਦਿੱਤੇ ਹਨ।

## ਨਾਨਕੁ ਵਖਾਣੈ ਬੇਨਤੀ; ਤੁਧੁ ਬਾਝੁ ਕੂੜੋ ਕੂੜੁ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਰਾਇ ਬੁਲਾਰ ! ਵਾਹਿਗੁਰੂ ਪ੍ਰਮੇਸਰ ਅੱਗੇ ਇਉਂ ਬੇਨਤੀ ਕਰੀਏ ਕਿ ਹੇ ਅਕਾਲ ਪੁਰਖ ਵਾਹਿਗੁਰੂ ! (ਤੁਧੁ) ਆਪ ਤੋਂ (ਬਾਝੁ) ਬਗੈਰ ਜੋ ਕੁਝ ਵੀ ਮੰਨਿਆ ਹੈ ਉਹ (ਕੂੜੋ ਕੂੜੁ) ਝੂਠ ਹੀ ਝੂਠ ਹੈ। **ਵਾ:** (ਤੁਧੁ) ਆਪ ਤੋਂ (ਬਾਝੁ) ਬਗੈਰ ਸਾਰੇ ਪਦਾਰਥ ਝੂਠੇ ਹਨ ਅਤੇ ਇਹਨਾਂ ਝੂਠੇ ਪਦਾਰਥਾਂ ਵਿਚ ਲੱਗੇ ਹੋਏ ਪੁਰਖ ਵੀ ਝੂਠੇ ਹੀ ਹਨ।

## ਅਰਥ ਨੰ : ੨

**ਨੋਟ :** ਪਹਿਲਾਂ ਬ੍ਰਹਮੰਡ ਦੀਆਂ ਗੱਲਾਂ ਦੱਸੀਆਂ ਹਨ, ਹੁਣ ਪਿੰਡ ਦੀਆਂ ਦੱਸਦੇ ਹਨ।

### ਕੂੜੁ ਰਾਜਾ, ਕੂੜੁ ਪਰਜਾ; ਕੂੜੁ ਸਭੁ ਸੰਸਾਰੁ ॥

ਜਿਹੜਾ ਮਨ ਰਾਜਾ ਬਣਿਆ ਬੈਠਾ ਹੈ ਇਹ ਵੀ (ਕੂੜੁ) ਝੂਠਾ ਹੈ, ਪਰਜਾ ਦੀ ਨਿਆਈਂ ਇੰਦਰੇ ਵੀ (ਕੂੜੁ) ਝੂਠ ਵਿਚ ਹੀ ਲੱਗੇ ਹੋਏ ਹਨ ਅਤੇ ਜਿੰਨਾ ਮਨ ਦਾ ਸੁਭਾਅ ਹੈ ਇਹ ਵੀ (ਸਭੁ) ਸਾਰਾ ਸੰਸਾਰ ਦੀ ਨਿਆਈਂ

---

* ਮੁਸਲਮਾਨਾ ਦੇ ਮੱਤ ਵਿਚ 'ਮੀਆ' ਸ਼ਬਦ ਪੁਰਸ਼ ਦਾ ਵਾਚਕ ਹੈ ਅਤੇ

** 'ਬੀਬੀ' ਸ਼ਬਦ ਇਸਤਰੀ ਦਾ ਵਾਚਕ ਹੈ।

***ਮੁਸਾਫਿਰਾਂ ਦਾ ਟੋਲਾ, ਉਤਨੇ ਯਾਤਰੀ ਜੋ ਇਕ ਵਾਰ ਬੇੜੀ ਵਿਚ ਬੈਠ ਸਕਣ, ਉਸ ਨੂੰ ਪੂਰ ਕਹਿੰਦੇ ਹਨ।

ਪ੍ਰਣੰਮਭਾਵ ਨੂੰ ਪ੍ਰਾਪਤ ਹੋਣ ਵਾਲਾ ਕਰਕੇ (ਕੂੜੁ) ਝੂਠਾ ਹੀ ਹੈ। **ਵਾ:** ਸਾਰਾ ਸੰਸਾਰ ਵੀ ਪ੍ਰਣੰਮਭਾਵ ਨੂੰ ਪ੍ਰਾਪਤ ਹੋਣ ਵਾਲਾ ਹੋਣ ਕਰਕੇ ਝੂਠਾ ਹੀ ਹੈ।

**ਕੂੜੁ ਮੰਡਪ, ਕੂੜੁ ਮਾੜੀ; ਕੂੜੁ ਬੈਸਣਹਾਰੁ ॥**

ਜੋ (ਮੰਡਪ) ਸਭਾ ਸਜਾ ਕੇ ਬੈਠਣਾ ਹੈ **ਵਾ:** (ਮੰਡਪ) ਦੰਭੀ ਬਣ ਕੇ ਪਾਖੰਡ ਦੁਆਰਾ ਪੂਜਾ ਕਰਾਉਣੀ ਹੈ ਇਹ ਵੀ (ਕੂੜੁ) ਝੂਠੀ ਹੈ, ਜੋ ਪੁਰਖ ਬਹੁਤੇ ਪਾਪ ਕਰਨ ਵਾਲੇ (ਮਾੜੀ) ਪਾਪੀ ਹਨ ਉਹ ਵੀ (ਕੂੜੁ) ਝੂਠ ਵਿਚ ਹੀ ਲੱਗੇ ਹੋਏ ਹਨ ਅਤੇ ਜਿਹੜੇ ਉਹਨਾਂ ਦੀ ਕੁਸੰਗਤ ਵਿਚ (ਬੈਸਣਹਾਰੁ) ਬੈਠਣ ਵਾਲੇ ਹਨ, ਉਹ ਵੀ (ਕੂੜੁ) ਝੂਠੇ ਹੀ ਹਨ।

**ਕੂੜੁ ਸੁਇਨਾ, ਕੂੜੁ ਰੁਪਾ; ਕੂੜੁ ਪੈਨਣਹਾਰੁ ॥**

ਜੋ ਗੁਣਾਂ ਦਾ ਹੰਕਾਰ ਕਰਕੇ ਆਪ ਦੇ ਮਨ ਨੂੰ (ਸੁਇਨਾ) ਸੋਨੇ ਵਰਗਾ ਮੰਨਣਾ ਹੈ। ਇਹ ਵੀ (ਕੂੜੁ) ਝੂਠ ਹੈ ਅਤੇ ਜੋ ਆਪਣੇ ਕਰਮ-ਧਰਮ ਦਾ ਵਿਖਾਵਾ ਕਰਕੇ (ਰੁਪਾ) ਚਾਂਦੀ ਦੇ ਸਿੱਕੇ ਦੀ ਨਿਆਈਂ ਹੁਕਮ ਚਲਾਉਣਾ ਹੈ ਇਹ ਵੀ (ਕੂੜੁ) ਝੂਠਾ ਹੀ ਹੈ। ਫਿਰ ਜੋ ਇਸ ਹੁਕਮ ਨੂੰ (ਪੈਨਣਹਾਰੁ) ਪਹਿਨਣ ਵਾਲਾ ਭਾਵ ਅੱਗੇ ਧਾਰਨ ਵਾਲਾ ਹੈ, ਉਹ ਵੀ (ਕੂੜੁ) ਝੂਠ ਵਿਚ ਹੀ ਲੱਗਾ ਹੋਇਆ ਹੈ।

**ਕੂੜੁ ਕਾਇਆ, ਕੂੜੁ ਕਪੜੁ; ਕੂੜੁ ਰੂਪੁ ਅਪਾਰੁ ॥**

ਜੋ (ਕਾਇਆ) ਸਥੂਲ ਦੇਹ **ਵਾ:** (ਕਾਇਆ) ਬੁੱਧ ਹੈ ਇਹ ਵੀ (ਕੂੜੁ) ਝੂਠੀ ਹੈ ਅਤੇ ਜੋ ਇਹ ਸਾਧਨ ਕਰਦਾ ਹੈ ਕਿ ਮੇਰੀ ਦੇਹ ਦੁਨੀਆਂ ਵਿਚ ਚੰਗੀ ਮੰਨੀ ਜਾਵੇ, ਇਹ ਸਾਧਨ ਰੂਪ (ਕਪੜੁ) ਕੱਪੜੇ ਵੀ ਇਸ ਦੇ (ਕੂੜੁ) ਝੂਠੇ ਹਨ। ਫਿਰ ਜਿਹੜਾ ਇਹ (ਅਪਾਰੁ) ਪਾਰਾਵਾਰ ਤੋਂ ਰਹਿਤ (ਰੂਪੁ) ਆਕਾਰਾਂ ਵਿਚ ਰੰਗਿਆ ਹੋਇਆ ਹੈ। ਉਹ ਆਕਾਰ ਵੀ ਸਾਰੇ (ਕੂੜੁ) ਝੂਠੇ ਹੀ ਹਨ।

**ਕੂੜੁ ਮੀਆ, ਕੂੜੁ ਬੀਬੀ; ਖਪਿ ਹੋਏ ਖਾਰੁ ॥**

(ਮੀਆ) ਜੀਵ ਆਤਮਾ ਰੂਪ ਪੁਰਖ ਵੀ (ਕੂੜੁ) ਝੂਠ ਹੈ ਅਤੇ (ਬੀਬੀ) ਬੁੱਧੀ ਰੂਪ ਇਸਤਰੀ ਵੀ (ਕੂੜੁ) ਝੂਠੀ ਹੈ। ਇਸ ਪ੍ਰਕਾਰ, ਇਹ ਸਾਰੇ ਅਗਿਆਨ ਵਿਚ (ਖਪਿ) ਖਪ-ਖਪ ਕੇ (ਖਾਰੁ) ਛਾਰ, ਨਾਸ਼ (ਹੋਏ) ਹੋ ਰਹੇ ਹਨ।

**ਕੂੜਿ ਕੂੜੈ ਨੇਹੁ ਲਗਾ; ਵਿਸਰਿਆ ਕਰਤਾਰੁ ॥**

ਇਉਂ (ਕੂੜਿ) ਝੂਠਿਆਂ ਪੁਰਖਾਂ ਦਾ (ਕੂੜੈ) ਝੂਠੇ ਅਗਿਆਨ ਵਿਚ (ਨੇਹੁ) ਪ੍ਰੇਮ ਲੱਗਾ ਹੋਇਆ ਹੈ ਅਤੇ ਜਿਸ ਪ੍ਰਮੇਸਰ ਨੇ ਆਪਣੇ (ਕਰ+ਤਾਰੁ) (ਕਰ) ਹੱਥ ਵਿਚ ਸਭ ਦੀ ਰੋਜੀ ਰੂਪ ਤਾਰ ਪਕੜੀ ਹੋਈ ਹੈ, ਉਹ ਪ੍ਰਮੇਸਰ ਇਹਨਾਂ ਜੀਵਾਂ ਦੇ ਤਾਈਂ (ਵਿਸਰਿਆ) ਭੁੱਲ ਗਿਆ ਹੈ।

**ਕਿਸੁ ਨਾਲਿ ਕੀਚੈ ਦੋਸਤੀ; ਸਭੁ ਜਗੁ ਚਲਣਹਾਰੁ ॥**

ਇਸ ਲਈ ਦੁਨੀਆਦਾਰ ਲੋਕਾਂ ਵਿਚ ਕਿਸ ਦੇ ਨਾਲ (ਦੋਸਤੀ) ਪ੍ਰੀਤੀ (ਕੀਚੈ) ਕਰੀਏ। (ਸਭੁ) ਸਾਰੇ (ਜਗੁ) ਜਗਤ ਦੇ ਜੀਵ ਤਾਂ (ਚਲਣਹਾਰੁ) ਚਲਾਇਮਾਨ ਹਨ ਭਾਵ ਕਾਲ ਦੇ ਅਧੀਨ ਹਨ।

**ਕੂੜੁ ਮਿਠਾ, ਕੂੜੁ ਮਾਖਿਉ; ਕੂੜੁ ਡੋਬੇ ਪੂਰੁ ॥**

ਜਿਨ੍ਹਾਂ ਵਿਸ਼ਿਆਂ ਨੂੰ ਮਿੱਠਾ ਮੰਨਿਆ ਹੈ। ਇਹ ਵੀ ਕੂੜੇ ਹਨ ਭਾਵ ਮਿੱਠੇ ਤੇਲੀਏ ਦੀ ਨਿਆਈਂ ਜ਼ਹਿਰਵਤ ਹਨ ਪਰ ਜੀਵ ਇਸ ਕੂੜ ਨੂੰ (ਮਾਖਿਉ) ਸ਼ਹਿਦ ਵਾਂਗੂੰ ਮੰਨੀ ਬੈਠਾ ਹੈ ਅਤੇ ਜੋ ਇਸ ਕੂੜ ਦੇ ਮਿਲਾਪ ਕਰਨ ਵਾਲੇ ਅਧਿਕਾਰੀ ਹਨ, ਉਹਨਾਂ ਦੇ (ਪੂਰੁ) ਪੂਰਾਂ ਦੇ ਪੂਰ ਇਸ ਕੂੜ ਨੇ (ਡੋਬੇ) ਡੋਬ ਦਿੱਤੇ ਹਨ।

**ਨਾਨਕੁ ਵਖਾਣੈ ਬੇਨਤੀ; ਤੁਧੁ ਬਾਝੁ ਕੂੜੋ ਕੂੜੁ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਬੇਨਤੀ ਕਰਦੇ ਹਾਂ ਕਿ ਹੇ ਪ੍ਰਮੇਸਰ ! (ਤੁਧੁ) ਤੈਥੋਂ (ਬਾਝੁ) ਬਗੈਰ ਸਭ (ਕੂੜੋ ਕੂੜੁ) ਝੂਠ ਹੀ ਝੂਠ ਹੈ, **ਵਾ:** ਸਭ ਹੀ ਝੂਠ ਵਿਚ ਲੱਗੇ ਹੋਏ ਹਨ।

## ਮਃ ੧ ॥

ਰਾਇ ਬੁਲਾਰ ਨੇ ਪੁੱਛਿਆ ਕੇ ਮਹਾਰਾਜ! ਸੱਚ ਵੀ ਕਿਤੇ ਹੈ ਕਿ ਨਹੀਂ। ਤਾਂ ਹਜ਼ੂਰ ਫੁਰਮਾਉਂਦੇ ਹਨ,

### ਸਚੁ ਤਾ ਪਰੁ ਜਾਣੀਐ; ਜਾ ਰਿਦੈ ਸਚਾ ਹੋਇ ॥

ਸੱਚ ਤਾਂ (ਪਰੁ) ਵਿਸ਼ੇਸ਼ ਕਰਕੇ (ਜਾਣੀਐ) ਜਾਣਿਆ ਜਾ ਸਕਦਾ ਹੈ **ਵਾ:** ਸੱਚ ਵਿਚ (ਪਰੁ) ਪਰਵਿਰਤ ਹੋਇਆ ਤਾਂ (ਜਾਣੀਐ) ਜਾਣੀਦਾ ਹੈ (ਜਾ) ਜੇਕਰ (ਰਿਦੈ) ਹਿਰਦੇ ਵਿਚ ਸੱਚਾ ਵਾਹਿਗੁਰੂ ਵੱਸਿਆ (ਹੋਇ) ਹੋਵੇ।

**ਅਥਵਾ :** (ਸਚੁ) ਸੱਚਾ ਵਾਹਿਗੁਰੂ ਤਾਂ (ਪਰੁ) ਵਿਸ਼ੇਸ਼ ਕਰਕੇ (ਜਾਣੀਐ) ਜਾਣਿਆ ਜਾ ਸਕਦਾ ਹੈ (ਜਾ) ਜੇਕਰ (ਰਿਦੈ) ਹਿਰਦੇ ਵਿਚ ਵੀ ਸੱਚ ਹੋਵੇ। **ਵਾ:** (ਰਿਦੈ) ਦਿਲ ਕਰਕੇ (ਸਚਾ ਹੋਇ) ਸਚਿਆਈ ਵਾਲਾ ਹੋਵੇ ਅਤੇ

### ਕੂੜ ਕੀ ਮਲੁ ਉਤਰੈ; ਤਨੁ ਕਰੇ ਹਛਾ ਧੋਇ ॥

(ਕੂੜ) ਝੂਠ (ਕੀ) ਦੀ (ਮਲੁ) ਮੈਲ **ਵਾ:** (ਕੂੜ) ਝੂਠੇ ਸਰੀਰ (ਕੀ) ਦੀ ਦੇਹ ਅਭਿਮਾਨ ਰੂਪ (ਮਲੁ) ਮੈਲ (ਉਤਰੈ) ਉਤਰ ਜਾਵੇ ਅਤੇ (ਤਨੁ) ਸੂਖਮ ਮਨ, ਸੂਖਮ ਸਰੀਰ ਨੂੰ ਨਾਮ ਰੂਪ ਸਾਬਣ ਤੇ ਪ੍ਰੇਮ ਰੂਪ ਜਲ ਨਾਲ (ਧੋਇ) ਧੋ ਕਰਕੇ ਚੰਗੀ ਤਰ੍ਹਾਂ (ਹਛਾ) ਪਵਿੱਤਰ (ਕਰੇ) ਕਰ ਲਵੇ।

### ਸਚੁ ਤਾ ਪਰੁ ਜਾਣੀਐ; ਜਾ ਸਚਿ ਧਰੇ ਪਿਆਰੁ ॥

ਸੱਚ ਤਾਂ (ਪਰੁ) ਵਿਸ਼ੇਸ਼ ਕਰਕੇ (ਜਾਣੀਐ) ਜਾਣਿਆ ਜਾ ਸਕਦਾ ਹੈ, ਜੇਕਰ ਸੱਚ ਵਿਚ ਪਿਆਰ (ਧਰੇ) ਧਾਰਨ ਕਰਦਾ ਹੋਵੇ।

**ਅਥਵਾ :** ਉਸ ਪੁਰਖ ਵਿਚ ਸੱਚ ਤਾਂ (ਪਰੁ) ਵਿਸ਼ੇਸ ਕਰਕੇ (ਜਾਣੀਐ) ਜਾਣਿਆ ਜਾ ਸਕਦਾ ਹੈ (ਜਾ) ਜੇਕਰ ਉਹ (ਸਚਿ) ਸੱਚੇ ਨਾਮ ਵਿਚ ਪਿਆਰ (ਧਰੇ) ਧਾਰਨ ਕਰ ਲਵੇ ਅਤੇ

### ਨਾਉ ਸੁਣਿ ਮਨੁ ਰਹਸੀਐ; ਤਾ ਪਾਏ ਮੋਖ ਦੁਆਰੁ ॥

ਸੱਚੇ ਪਾਤਸ਼ਾਹ ਦੇ (ਨਾਉ) ਨਾਮ ਨੂੰ ਸੁਣ ਕੇ ਮਨ ਵਿਚ (ਰਹਸੀਐ) ਪ੍ਰਸੰਨ ਹੋਣਾ ਕਰੇ ਤਾਂ (ਦੁਆਰੁ) ਦੁਆਰਿਆਂ ਵਾਲੇ ਸਰੀਰ ਤੋਂ **ਵਾ:** (ਦੁਆਰੁ) ਦੁਆਰਿਆਂ ਵਾਲੇ ਸੰਸਾਰ ਤੋਂ (ਮੋਖ) ਮੁਕਤੀ (ਪਾਏ) ਪਾ ਸਕਦਾ ਹੈ।

**ਅਥਵਾ :** ਗੁਰਾਂ ਦੁਆਰਾ ਸੱਚੇ (ਨਾਉ) ਨਾਮ ਨੂੰ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ (ਸੁਣਿ) ਸ੍ਰਵਣ ਕਰੇ। ਜੀਵ ਬ੍ਰਹਮ ਦੇ ਅਭੇਦ ਦੀਆਂ ਸਾਧਕ ਤੇ ਭੇਦ ਦੀਆਂ ਬਾਧਕ ਜੁਗਤੀਆਂ ਸਹਿਤ ਅਦ੍ਵੈਤ ਰੂਪ ਬ੍ਰਹਮ ਦਾ ਚਿੰਤਨ ਕਰਨ ਰੂਪ (ਮਨੁ) ਮੰਨਣ ਕਰੇ। *ਸਜਾਤੀ ਬਿਰਤੀ ਦਾ ਪ੍ਰਵਾਹ ਤੇ **ਵਿਜਾਤੀ ਬਿਰਤੀ ਦਾ ਤਿਸਕਾਰ ਕਰਨ ਰੂਪ (ਰਹਸੀਐ) ਨਿਧਿਆਸਣ ਕਰੇ। ਤਾਂ ਇਹ (ਮੋਖ) ਮੁਕਤੀ ਦਾ (ਦੁਆਰੁ) ਦਰਵਾਜਾ ਜੋ ਬ੍ਰਹਮ ਗਿਆਨ ਹੈ, ਉਸ ਨੂੰ (ਪਾਏ) ਪਾ ਸਕਦਾ ਹੈ।

**ਬੇਨਤੀ :** ਰਾਇ ਬੁਲਾਰ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ! ਹੋਰ ਵੀ ਕਿਸੇ ਤਰ੍ਹਾਂ ਸੱਚ ਹੋ ਸਕਦਾ ਹੈ ਤਾਂ ਹਜ਼ੂਰ ਫੁਰਮਾਉਂਦੇ ਹਨ,

### ਸਚੁ ਤਾ ਪਰੁ ਜਾਣੀਐ; ਜਾ ਜੁਗਤਿ ਜਾਣੈ ਜੀਉ ॥

**ਉੱਤਰ :** ਸੱਚ ਤਾਂ (ਪਰੁ) ਵਿਸ਼ੇਸ਼ ਕਰਕੇ (ਜਾਣੀਐ) ਜਾਣਿਆ ਜਾ ਸਕਦਾ ਹੈ (ਜਾ) ਜੇਕਰ (ਜੀਉ) ਜੀਵ ਗੁਰੂ

---

* **ਸਜਾਤੀ ਬਿਰਤੀ :** ਗਿਆਨ ਦੀ ਪ੍ਰਾਪਤੀ ਕਰਾਉਣ ਵਾਲੀ ਬਿਰਤੀ।

** **ਵਿਜਾਤੀ ਬਿਰਤੀ :** ਅਗਿਆਨ ਦੀ ਪ੍ਰਾਪਤੀ ਕਰਾਉਣ ਵਾਲੀ ਬਿਰਤੀ।

ਸਾਹਿਬ ਦੁਆਰਾ ਜੀਵ-ਈਸ਼ ਦੀ ਏਕਤਾ ਵਾਲੀ, ਅਭੇਦਤਾ ਵਾਲੀ (ਜੁਗਤਿ) ਜੁਗਤੀ (ਜਾਣੈ) ਜਾਨਣਾ ਕਰੇ। **ਵਾ:** (ਜੀਉ) ਹਿਰਦੇ ਵਿਚ ਚਿਤ ਦੀ ਬਿਰਤੀ ਨੂੰ ਵਾਹਿਗੁਰੂ ਵਿਚ (ਜੁਗਤਿ) ਜੋੜਨਾ ਜਾਣੇ। **ਵਾ:** ਸੱਚ ਵਿਚ ਜੁੜਨ ਦੀ (ਜੁਗਤਿ) ਜੁਗਤੀ (ਜਾਣੈ) ਜਾਨਣਾ ਕਰੇ। **ਵਾ:** (ਜੀਉ) ਜੀਵ ਭਾਵ ਨੂੰ ਮੇਟਣ ਦੀ (ਜੁਗਤਿ) ਜੁਗਤੀ (ਜਾਣੈ) ਜਾਨਣਾ ਕਰੇ।

## ਧਰਤਿ ਕਾਇਆ ਸਾਧਿ ਕੈ; ਵਿਚਿ ਦੇਇ ਕਰਤਾ ਬੀਉ ॥

ਜਿਵੇਂ ਹਾਲੀ ਭਾਵ ਕਿਸਾਨ ਬੈਲਾਂ ਨਾਲ ਹਲ ਜੋੜ ਕੇ ਧਰਤੀ ਨੂੰ ਵਾਹ-ਵਾਹ ਕੇ ਉਸ ਵਿਚੋਂ ਘਾਹ, ਬਰੂ, ਪੋਹਲੀ, ਇੱਟ-ਸਿੱਟ ਆਦਿ ਕੱਢ ਕੇ ਪੱਧਰਾ ਕਰ ਦਿੰਦਾ ਹੈ ਅਤੇ ਫਿਰ ਉਸ ਵਿਚ ਖੂਹ ਰਾਹੀਂ ਜਲ ਪਾ ਕੇ ਬੀਜ ਨੂੰ ਬੀਜਣਾ ਕਰਦਾ ਹੈ।

ਇਸੇ ਪ੍ਰਕਾਰ, ਮਨ ਰੂਪ ਹਾਲੀ, ਸਤ-ਸੰਤੋਖ ਰੂਪ ਬੈਲਾਂ ਤੇ ਵਿਚਾਰ ਰੂਪ ਹਲ ਨਾਲ (ਕਾਇਆ) ਦੇਹ ਰੂਪ **ਵਾ:** (ਕਾਇਆ) ਬੁੱਧੀ ਰੂਪ (ਧਰਤਿ) ਧਰਤੀ ਨੂੰ (ਸਾਧਿ) ਸਾਧ (ਕੈ) ਕਰਕੇ ਭਾਵ ਵਾਹ-ਵਾਹ ਕੇ ਉਸ ਵਿਚੋਂ ਰਾਗ-ਦ੍ਵੈਖ ਰੂਪ ਘਾਹ, ਕਾਮ ਆਦਿਕ ਬਰੂ, ਤ੍ਰਿਸ਼ਨਾ ਰੂਪ ਪੋਹਲੀ ਤੇ ਆਸਾ ਰੂਪ ਇੱਟ-ਸਿੱਟ ਕੱਢਣਾ ਕਰੇ। ਸੰਤੋਖ ਦਾ ਸੁਹਾਗਾ ਮਾਰ ਕੇ ਪੱਧਰੀ ਕਰੇ। ਸ੍ਰਵਣ, ਮੰਨਣ, ਨਿਧਿਆਸਣ ਰੂਪ ਖੂਹ ਵਿਚੋਂ ਪ੍ਰੇਮ ਰੂਪ ਜਲ ਪਾਵੇ। (ਵਿਚਿ ਦੇਇ ਕਰਤਾ ਬੀਉ) ਫਿਰ ਇਸ ਦੇਹ ਰੂਪ **ਵਾ:** ਬੁੱਧੀ ਰੂਪ ਧਰਤੀ ਵਿਚ ਕਰਤਾ ਪੁਰਖ ਵਾਹਿਗੁਰੂ ਦੇ ਨਾਮ ਦਾ (ਬੀਉ) ਬੀਜ (ਦੇਇ) ਦੇਣਾ ਕਰੇ ਭਾਵ ਬੀਜਣਾ ਕਰੇ। **ਵਾ:** (ਵਿਚਿ ਦੇਇ ਕਰਤਾ ਬੀਉ) ਫੇਰ ਕਰਤਾ ਅਕਾਲ ਪੁਰਖ ਆਪ ਹੀ ਗੁਰੂ ਰੂਪ ਧਾਰ ਕੇ ਨਾਮ ਦਾ ਸ੍ਰਵਣ ਕਰਾਉਣ ਰੂਪ (ਬੀਉ) ਬੀਜ ਦੇਹ ਰੂਪ **ਵਾ:** ਬੁੱਧੀ ਰੂਪ ਧਰਤੀ ਵਿਚ (ਦੇਇ) ਦੇ ਦਿੰਦਾ ਹੈ।

**ਅਥਵਾ :** (ਕਾਇਆ) ਦੇਹ ਰੂਪ (ਧਰਤਿ) ਧਰਤੀ ਨੂੰ ਸੇਵਾ, ਭਗਤੀ, ਨਿਸ਼ਕਾਮ ਕਰਮ ਸਾਧਨਾਂ ਦੁਆਰਾ (ਸਾਧਿ ਕੈ) ਸਾਧ ਕਰਕੇ **ਵਾ:** (ਕਾਇਆ) ਬੁੱਧੀ ਰੂਪ (ਧਰਤਿ) ਧਰਤੀ ਦੇ ਤਾਈਂ ਮਿਥਿਆ ਪਦਾਰਥਾਂ ਦੀ ਦ੍ਰਿਸ਼ਟੀ ਨੂੰ ਹਟਾ ਕੇ ਸ੍ਰਵਣ, ਮੰਨਣ, ਨਿਧਿਆਸਣ ਆਦਿਕ ਸਾਧਨਾਂ ਦੁਆਰਾ (ਸਾਧਿ ਕੈ) ਸਾਧ ਕਰਕੇ ਇਸ ਵਿਚ ਕਰਤਾ ਪੁਰਖ ਵਾਹਿਗੁਰੂ ਦੇ ਨਾਮ ਦਾ (ਬੀਉ) ਬੀਜ ਦੇਣਾ ਕਰੇ ਭਾਵ ਬੀਜਣਾ ਕਰੇ।

**ਪ੍ਰਸ਼ਨ :** ਮਹਾਰਾਜ! ਹੋਰ ਵੀ ਕਿਸੇ ਤਰ੍ਹਾਂ ਸੱਚ ਜਾਣਿਆ ਜਾ ਸਕਦਾ ਹੈ?

## ਸਚੁ ਤਾ ਪਰੁ ਜਾਣੀਐ; ਜਾ ਸਿਖ ਸਚੀ ਲੇਇ ॥

**ਉੱਤਰ :** ਹੇ ਰਾਜਨ! ਸੱਚ ਤਾਂ (ਪਰੁ) ਵਿਸ਼ੇਸ਼ ਕਰਕੇ (ਜਾਣੀਐ) ਜਾਣਿਆ ਜਾ ਸਕਦਾ ਹੈ (ਜਾ) ਜੇਕਰ ਜੀਵ ਸਤਿਗੁਰਾਂ ਦੇ ਪਾਸੋਂ ਸੱਚੀ (ਸਿਖ) ਸਿੱਖਿਆ (ਲੇਇ) ਲੈਣਾ ਕਰੇ **ਵਾ:** ਸਤਿਗੁਰਾਂ ਦੀ ਸੱਚੀ (ਸਿਖ) ਸਿੱਖਿਆ ਧਾਰਨ, ਗ੍ਰਹਿਣ ਕਰ (ਲੇਇ) ਲਵੇ ਅਤੇ

## ਦਇਆ ਜਾਣੈ ਜੀਅ ਕੀ;

ਆਪਣੇ ਹਿਰਦੇ ਵਿਚ (ਜੀਅ) ਜੀਵਾਂ ਦੇ ਮੁਕਤ ਕਰਨ (ਕੀ) ਦੀ ਦਇਆ ਜਾਣੇ। **ਵਾ:** ਆਪਣੇ ਹਿਰਦੇ ਵਿਚ ਜੀਵਾਂ ਉੱਤੇ ਦਇਆ ਕਰਨੀ ਜਾਣੇ। ਜਿਵੇਂ ਸੱਤ-ਸੱਤ ਦਿਨਾਂ ਦੇ ਭੁੱਖੇ ਸਿੰਘਾਂ ਨੇ ਮੁਸਲਮਾਨਾਂ ਕੋਲੋਂ ੧੮000 ਲੜਕੀਆਂ ਨੂੰ ਛੁਡਾ ਕੇ ਘਰੋਂ-ਘਰੀਂ ਪਹੁੰਚਿਆ ਸੀ ਤੇ ਆਪਣੇ ਜਤ-ਸਤ ਵਿਚ ਵੀ ਕਾਇਮ ਰਹੇ ਸਨ।

## ਸਾਖੀ—ਯੁਧਿਸ਼ਟਰ ਦੇ ਦਇਆ ਕਰਨ ਦੀ

ਯੁਧਿਸ਼ਟਰ ਜਦੋਂ ਵੀ ਕ੍ਰਿਸ਼ਨ ਜੀ ਕੋਲ ਜਾਂਦਾ ਤਾਂ ਕ੍ਰਿਸ਼ਨ ਜੀ ਇਸ ਨੂੰ 'ਹੇ ਰਾਜਨ! ਕਹਿ ਕੇ ਬੁਲਾਉਂਦੇ ਸਨ।

ਇਸ ਦੇ ਅੰਦਰ ਇਹ ਇੱਛਾ ਸੀ ਕਿ ਕ੍ਰਿਸ਼ਨ ਜੀ ਮੈਨੂੰ ਭਗਤ ਕਹਿ ਕੇ ਬੁਲਾਉਣ। ਇਕ ਦਿਨ ਭੀਲਾਂ ਦੀ ਇਕ ਗਰਭਵਤੀ ਲੜਕੀ ਲੱਕੜਾਂ ਲੈਣ ਵਾਸਤੇ ਜੰਗਲ ਵਿਚ ਗਈ। ਜਦੋਂ ਬੱਚਾ ਪੈਦਾ ਹੋਣ ਦਾ ਸਮਾਂ ਆਇਆ ਤਾਂ ਇਹ ਤਕਲੀਫ ਨਾਲ ਰੋਣ ਲੱਗ ਪਈ। ਉਧਰੋਂ ਯੁਧਿਸ਼ਟਰ ਲੰਘ ਰਿਹਾ ਸੀ। ਇਸ ਨੇ ਲੜਕੀ ਨੂੰ ਤਕਲੀਫ ਵਿਚ ਜਾਣ ਕੇ ਕਿਹਾ ਕਿ ਜੇ ਤੂੰ ਮੈਨੂੰ ਆਗਿਆ ਦੇਵੇ ਤਾਂ ਮੈਂ ਅੱਖਾਂ ਉੱਤੇ ਪੱਟੀ ਬੰਨ੍ਹ ਕੇ ਤੇਰੇ ਤਾਈਂ ਦਾਈ ਵਾਲੀ ਸੇਵਾ ਕਰ ਦਿੰਦਾ ਹਾਂ। ਲੜਕੀ ਮੰਨ ਗਈ। ਉਸ ਵਕਤ ਯੁਧਿਸ਼ਟਰ ਨੇ ਦਾਈ ਵਾਲਾ ਫਰਜ਼ ਨਿਭਾ ਕੇ ਲੜਕੀ ਦੀ ਤਕਲੀਫ ਨੂੰ ਦੂਰ ਕਰ ਦਿੱਤਾ। ਜਦੋਂ ਕ੍ਰਿਸ਼ਨ ਜੀ ਕੋਲ ਗਏ ਤਾਂ ਕ੍ਰਿਸ਼ਨ ਜੀ ਨੇ ਕਿਹਾ, "ਆਉ ਭਗਤ ਜੀ!" ਯੁਧਿਸ਼ਟਰ ਨੇ ਪੁੱਛਿਆ ਕਿ ਅੱਜ ਆਪ ਨੇ ਮੈਨੂੰ ਭਗਤ ਕਿਉਂ ਕਿਹਾ? ਕ੍ਰਿਸ਼ਨ ਜੀ ਕਹਿੰਦੇ ਕਿ ਜੋ ਤੂੰ ਆਪਣੇ ਰਾਜੇ-ਪੁਣੇ ਦਾ ਹੰਕਾਰ ਛੱਡ ਕੇ ਭੀਲਾਂ ਦੀ ਲੜਕੀ ਉੱਤੇ ਦਇਆ ਕੀਤੀ ਸੀ, ਉਸ ਦਇਆ ਕਰਕੇ ਹੀ ਅਸੀਂ ਅੱਜ ਤੈਨੂੰ ਭਗਤ ਕਿਹਾ ਹੈ। ਦਇਆ ਕਰਕੇ ਹੀ ਤੂੰ ਸਾਡੀ ਨਜ਼ਰ ਵਿਚ ਭਗਤ ਬਣਿਆ ਹੈ। ਸੋ ਇਉਂ ਜੀਵਾਂ ਉੱਤੇ ਦਇਆ ਕਰਨੀ ਜਾਣੇ।

## ਕਿਛੁ ਪੁੰਨੁ ਦਾਨੁ ਕਰੇਇ ॥

ਫਿਰ ਆਪ ਦੀ ਮੇਰ ਛੱਡ ਕੇ (ਕਿਛੁ) ਤੁੱਛ ਮਾਤਰ ਪੁੰਨ ਦਾਨ (ਕਰੇਇ) ਕਰੇ। ਭਾਵ ਇਉਂ ਜਾਣੇ ਕਿ ਮੇਰਾ ਤਾਂ ਕੁਝ ਵੀ ਨਹੀਂ ਹੈ ਸਭ ਕੁਝ ਵਾਹਿਗੁਰੂ ਦਾ ਹੀ ਹੈ। **ਵਾ:** **"ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥"** ਪ੍ਰਮੇਸਰ ਦੇ ਗੁਣ ਆਪ ਗਾਵੇ ਤੇ ਹੋਰਨਾਂ ਨੂੰ ਗਾਉਣ ਵਾਸਤੇ ਪ੍ਰੇਰਿਤ ਕਰੇ। ਇਉਂ ਇਹ ਵੀ (ਕਿਛੁ) ਕੁਝ ਪੁੰਨ-ਦਾਨ ਕਰੇ। **ਵਾ:** ਪਵਿੱਤਰ ਧਰਮ ਦੀ ਕਮਾਈ ਕਰਕੇ (ਕਿਛੁ) ਕੁਝ ਪੁੰਨ-ਦਾਨ ਕਰਨਾ ਕਰੇ।

**ਘਾਲਿ ਖਾਇ ਕਿਛੁ ਹਥਹੁ ਦੇਇ ॥** *(ਅੰਗ : ੧੨੪੫)*

**ਬੇਨਤੀ :** ਮਹਾਰਾਜ! ਹੋਰ ਦੱਸਣਾ ਕਰੋ।

## ਸਚੁ ਤਾਂ ਪਰੁ ਜਾਣੀਐ; ਜਾ ਆਤਮ ਤੀਰਥਿ ਕਰੇ ਨਿਵਾਸੁ ॥

**ਉੱਤਰ :** ਹੇ ਰਾਜਾ! ਸੱਚ ਤਾਂ (ਪਰੁ) ਵਿਸ਼ੇਸ਼ ਕਰਕੇ (ਜਾਣੀਐ) ਜਾਣਿਆ ਜਾ ਸਕਦਾ (ਜਾ) ਜੇਕਰ ਜੀਵ ਆਤਮਾ ਰੂਪ ਤੀਰਥ ਵਿਚ ਨਿਵਾਸ ਕਰਨਾ ਕਰੇ। **ਵਾ:** ਆਪਣਾ-ਆਪ ਰੂਪ ਜੋ ਆਤਮਾ ਤੀਰਥ ਹੈ ਉਸ ਵਿਚ (ਨਿ+ਵਾਸੁ) (ਵਾਸੁ) ਵਾਸ਼ਨਾ ਤੋਂ (ਨਿ) ਰਹਿਤ ਹੋ ਕੇ ਵੱਸਣਾ ਕਰੇ **ਵਾ:** ਆਤਮਾ ਸਰੂਪ ਵਿਚ (ਨਿਵਾਸੁ) ਵੱਸਣਾ ਕਰੇ।

## ਸਤਿਗੁਰੂ ਨੋ ਪੁਛਿ ਕੈ; ਬਹਿ ਰਹੈ ਕਰੇ ਨਿਵਾਸੁ ॥

ਸਤਿਗੁਰੂ ਸੱਚੇ ਪਾਤਸ਼ਾਹ ਜੀ (ਨੋ) ਨੂੰ ਪੁੱਛ (ਕੈ) ਕਰਕੇ ਚਿਤ ਦੀ ਬਿਰਤੀ ਇਸਥਿਤ ਕਰਨ ਰੂਪ (ਬਹਿ ਰਹੈ) ਬੈਠ ਰਹੇ **ਵਾ:** ਮਨ ਨੂੰ ਇਕਾਗਰ ਕਰਕੇ (ਬਹਿ ਰਹੈ) ਬੈਠਾ ਰਹੇ ਅਤੇ ਸਰੂਪ ਰੂਪ ਥਾਂ ਵਿਚ ਇਸਥਿਤ ਹੋ ਕੇ ਆਪਣਾ (ਨਿਵਾਸੁ) ਟਿਕਾਅ ਕਰਨਾ ਕਰੇ। **ਵਾ:** ਚਿਤ ਨੂੰ (ਨਿ+ਵਾਸੁ) ਵਾਸ਼ਨਾ ਤੋਂ ਰਹਿਤ ਕਰੇ।

**ਅਥਵਾ :** ਸਤਿਗੁਰੂ ਸਾਹਿਬ ਜੀ ਦੀ ਸਿੱਖਿਆ (ਨੋ) ਨੂੰ ਪੁੱਛ (ਕੈ) ਕਰਕੇ ਸ੍ਰਵਣ (ਬਹਿ) ਮੰਨਣ ਤੇ (ਨਿਵਾਸੁ) ਨਿਧਿਆਸਣ (ਰਹੈ ਕਰੇ) ਕਰਦਾ ਰਹੇ।

## ਸਚੁ ਸਭਨਾ ਹੋਇ ਦਾਰੂ; ਪਾਪ ਕਢੈ ਧੋਇ ॥

ਹੇ ਰਾਇ ਬੁਲਾਰ! ਇਹੋ ਜਿਹਾ ਸੱਚ (ਸਭਨਾ) ਸਾਰੇ ਦੁੱਖਾਂ, ਰੋਗਾਂ ਦਾ ਦਾਰੂ (ਹੋਇ) ਹੋ ਸਕਦਾ ਹੈ, **ਵਾ:** ਪ੍ਰਮੇਸਰ ਦਾ (ਸਚੁ) ਸੱਚਾ ਨਾਮ ਹੀ (ਸਭਨਾ) ਸਾਰਿਆਂ ਦੇ ਅਗਿਆਨ ਰੂਪ ਦੁੱਖ ਦਾ ਦਾਰੂ (ਹੋਇ) ਹੋ ਸਕਦਾ ਹੈ। ਭਾਵ ਅਗਿਆਨ ਦੀ ਨਿਰਵਿਰਤੀ ਦਾ ਕਾਰਨ ਬਣ ਸਕਦਾ ਹੈ। ਜੋ ਵੀ ਇਸ ਨੂੰ ਧਾਰਨ ਕਰਨਗੇ ਉਹਨਾਂ ਦੇ ਜਨਮਾਂ-ਜਨਮਾਂਤਰਾਂ ਦੀ ਪਾਪਾਂ ਰੂਪ ਮੈਲ ਨੂੰ ਇਹ ਸਾਬਣ ਦੀ ਨਿਆਈਂ (ਧੋਇ) ਧੋ-ਧੋ ਕੇ ਬਾਹਰ (ਕਢੈ) ਕੱਢ ਦੇਵੇਗਾ।

## ਨਾਨਕੁ ਵਖਾਣੈ ਬੇਨਤੀ; ਜਿਨ ਸਚੁ ਪਲੈ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਰਾਜਾ! ਅਸੀਂ ਇਹ ਬੇਨਤੀ ਕਰਦੇ ਹਾਂ ਕਿ (ਜਿਨ) ਜਿੰਨ੍ਹਾਂ ਦੇ ਹਿਰਦੇ ਰੂਪ ਪੱਲੇ ਵਿਚ (ਸਚੁ) ਸੱਚ **ਵਾ:** ਸੱਚਾ ਨਾਮ ਹੋਵੇ ਉਹ ਪੁਰਖ ਧੰਨਤਾ ਦੇ ਯੋਗ ਹਨ ਅਤੇ ਐਸੇ ਮਹਾਂਪੁਰਖਾਂ ਦੀ ਧੂੜ ਜਾਚਣ ਲਈ ਪ੍ਰਮੇਸਰ ਦੇ ਸਨਮੁਖ ਇਉਂ ਬੇਨਤੀਆਂ ਕਰੀਏ।

## ਪਉੜੀ ॥

## ਦਾਨੁ ਮਹਿੰਡਾ ਤਲੀ ਖਾਕੁ; ਜੇ ਮਿਲੈ ਤ ਮਸਤਕਿ ਲਾਈਐ ॥

ਹੇ ਅਕਾਲ ਪੁਰਖ ਵਾਹਿਗੁਰੂ! ਐਸੇ ਮਹਾਂਪੁਰਖਾਂ ਦੇ (ਤਲੀ) ਚਰਨਾਂ ਦੀਆਂ ਤਲੀਆਂ ਦੀ (ਖਾਕੁ) ਧੂੜ ਦਾ ਦਾਨ (ਮਹਿੰਡਾ) ਮੇਰੇ ਤਾਈਂ ਬਖਸ਼ੋ। **ਵਾ:** ਉਹਨਾਂ ਦੀ (ਖਾਕੁ) ਧੂੜ ਦਾ ਤਲੀ-ਮਾਤਰ ਭਾਵ ਤੁੱਛ-ਮਾਤਰ ਦਾਨ (ਮਹਿੰਡਾ) ਮੇਰੇ ਤਾਈਂ ਬਖਸ਼ੋ! ਜੇ ਕਰਕੇ ਐਸੀ ਧੂੜ (ਮਿਲੈ) ਮਿਲ ਜਾਵੇ ਤਾਂ ਪ੍ਰਤੱਖ (ਮਸਤਕਿ) ਮੱਥੇ ਨੂੰ (ਲਾਈਐ) ਲਾਉਣਾ ਕਰੀਏ, ਕਿਉਂਕਿ

**ਸੰਤ ਕੀ ਧੂਰਿ ਮਿਟੇ ਅਘ ਕੋਟ ॥** *(ਅੰਗ : ੧੮੮)*

## ਸਾਖੀ—ਭਾਈ ਸੁਬੇਗ ਸਿੰਘ ਜੀ ਤੇ ਭਾਈ ਸ਼ਾਹਬਾਜ ਸਿੰਘ ਜੀ ਦੀ

ਸ਼ਹੀਦ ਭਾਈ ਸੁਬੇਗ ਸਿੰਘ ਜੀ ਅਤੇ ਤਿਨ੍ਹਾਂ ਦੇ ਸਪੁੱਤਰ ਭਾਈ ਸ਼ਾਹਬਾਜ ਸਿੰਘ ਜੀ ਜੋ ਮੁਸਲਮਾਨਾਂ ਦੇ ਰਾਜ ਦੇ ਅੰਤਮ ਸਮੇਂ ਹੋਏ ਹਨ। ਸ਼ਾਹਬਾਜ ਸਿੰਘ ਜੋ ਵਿਦਿਆ ਵਿਚ ਬੜਾ ਨਿਪੁੰਨ ਸੀ, ਉੱਤਰ ਦੇਣ ਵਿਚ ਚਤੁਰ ਸੀ। ਕਾਜ਼ੀਆਂ ਨੇ ਲਾਹੌਰ ਦੇ ਸੂਬੇ ਨੂੰ ਆਖਿਆ, ਐਸਾ ਚਤੁਰ ਪੁਰਸ਼ ਸਿੱਖ ਧਰਮ ਵਿਚ ਰਹਿਣੇ ਯੋਗ ਨਹੀਂ। ਇਸਦੇ ਮੁਸਲਮਾਨ ਬਨਾਉਣ ਤੋਂ ਹੋਰ ਵੀ ਕਈ ਸਿਆਣੇ ਮਜ਼ਹਬ ਵੱਲ ਆਪੇ ਹੀ ਪਰੇਰੇ ਜਾਣਗੇ। ਇੰਨ੍ਹਾਂ ਦੋਹਾਂ ਪਿਤਾ ਪੁੱਤ੍ਰ ਨੂੰ ਪਕੜ ਕੇ ਬੇੜੀਆਂ ਲਾ ਕੇ ਬੰਦੀਖਾਨੇ ਵਿਚ ਰਖਿਆ ਗਿਆ। ਬੜੇ ਲਾਲਚ ਦਿੱਤੇ ਪਰ ਗੁਰੂ ਪਿਆਰੇ ਦੀਨ ਨਾ ਮੰਨੇ। ਇੱਕ ਦਿਨ ਸ਼ਾਹਬਾਜ ਸਿੰਘ ਨੂੰ ਪੁੱਛਿਆ ਕੇ ਮੁਸਲਮਾਨ ਬਣਨਾ ਹੈ ਯਾ ਨਹੀਂ? ਉਹ ਚੁੱਪ ਰਿਹਾ, ਤੁਰਕਾਂ ਨੇ ਆਪਣੇ ਮਨ ਵਿਚ ਸਮਝਿਆ ਕਿ ਜਿਹੜਾ ਬੋਲਿਆ ਨਹੀਂ, ਇਹ ਮੰਨ ਗਿਆ ਹੈ। ਸ਼ਹੀਦ ਸੁਬੇਗ ਸਿੰਘ ਨੂੰ ਜਾ ਆਖਿਆ, ਬਾਬਾ! ਤੂੰ ਸਿੱਖ ਬਣ ਕੇ ਕੀ ਕਰੇਂਗਾ? ਤੇਰੇ ਪੁੱਤਰ ਨੇ ਮੁਸਲਮਾਨ ਬਣਨਾ ਮੰਨ ਲਿਆ ਹੈ। ਭਾਈ ਸੁਬੇਗ ਸਿੰਘ ਜੀ ਨੇ ਕਿਹਾ ਮੈਨੂੰ ਤੁਹਾਡੇ ਉੱਤੇ ਇਤਬਾਰ ਨਹੀਂ। ਤੁਸੀਂ ਝੂਠ ਬੋਲਦੇ ਹੋ, ਉਸ ਨੂੰ ਮੇਰੇ ਸਾਹਮਣੇ ਲਿਆਉ। ਸ਼ਾਹਬਾਜ ਸਿੰਘ ਜੀ ਨੂੰ ਲਿਆਂਦਾ ਗਿਆ ਤਾਂ ਭਾਈ ਸੁਬੇਗ ਸਿੰਘ ਜੀ ਨੇ ਪੁੱਤਰ ਦੇ ਮੱਥੇ ਤੇ ਨਿਗਾਹ ਮਾਰੀ ਕਿ ਕੀ ਕਾਰਨ ਹੈ? ਇਹ ਢਿੱਲਾ ਹੋ ਕੇ ਬੋਲਿਆ, ਗੱਜਕੇ ਉੱਤਰ ਕਿਉਂ ਨਹੀਂ ਦਿੰਦਾ? ਵੇਖਿਆ ਤਾਂ ਮੱਥੇ 'ਤੇ ਲੇਖ ਲਿਖਿਆ ਹੋਇਆ ਸੀ ਕਿ ਇੱਕ ਵਾਰੀ ਇਹ ਮੁਸਲਮਾਨ ਬਣੇਗਾ। ਭਾਈ ਸਾਹਿਬ ਜੀ ਨੇ ਲੇਖ ਮੇਟਣ ਵਾਸਤੇ ਬੇੜੀਆਂ ਸਮੇਤ ਪੈਰ ਦਾ ਅੰਗੂਠਾ ਮੱਥੇ 'ਤੇ ਛੁਹਾ ਕੇ ਬੁਰਾ ਲੇਖ ਹੀ ਮੇਟ ਦਿੱਤਾ ਤੇ ਕਿਹਾ ਲਉ ਹੁਣ ਤੁਸੀਂ ਸਾਰਾ ਜ਼ੋਰ ਲਾ ਲਉ ਤਾਂ ਭੀ ਇਹ ਮੁਸਲਮਾਨ ਨਹੀਂ ਬਣੇਗਾ। ਸਾਰੇ ਕਾਜ਼ੀ ਮੁਲਾਣੇ ਜ਼ੋਰ ਲਾ ਕੇ ਹੰਭ ਗਏ। ਅਖੀਰ ਫਤਵਾ ਲਾ ਕੇ, ਚਰਖੜੀ ਤੇ ਚਾੜ੍ਹ ਕੇ ਤੂੰਬਾ-ਤੂੰਬਾ ਕਰ ਦਿੱਤਾ। ਭਾਵੇਂ ਭਾਈ ਸ਼ਾਹਬਾਜ ਸਿੰਘ ਜੀ ਸ਼ਹੀਦ ਹੋ ਗਏ ਪਰ ਧਰਮ ਨਹੀਂ ਹਾਰੇ। ਇਸ ਪ੍ਰਕਾਰ ਪੂਰਨ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਅਤੇ ਉਹਨਾਂ ਦੇ ਸਿੰਘਾਂ ਦਾ ਮੱਥੇ ਉੱਤੇ ਲਿਖੇ ਲੇਖਾਂ ਨੂੰ ਮਿਟਾ ਦੇਣਾ ਭੀ ਅਮੋਲਕ ਹੈ।

**ਅਥਵਾ :** ਤਲੀ ਕੌਣ ਹੈ ਸੰਤਾਂ ਦੀ ਬੁੱਧੀ ਅਤੇ ਉਹਨਾਂ ਦੀ ਖਾਕ ਕੀ ਹੈ ਸ਼ਰਧਾ। ਸੰਤਾਂ ਦੀ ਬੁੱਧੀ ਰੂਪ ਤਲੀ ਵਿਚੋਂ ਸ਼ਰਧਾ ਰੂਪ ਖਾਕ ਦਾ ਦਾਨ (ਮਹਿੰਡਾ) ਮੇਰੇ ਤਾਈਂ ਬਖਸ਼ੋ। ਜੇਕਰ ਸ਼ਰਧਾ ਰੂਪ ਖਾਕ (ਮਿਲੈ) ਮਿਲ ਜਾਵੇ ਤਾਂ ਆਪਣੇ ਅੰਤਹਕਰਣ ਰੂਪ (ਮਸਤਕਿ) ਮੱਥੇ ਵਿਚ (ਲਾਈਐ) ਲਾਉਣਾ ਕਰੀਏ ਅਤੇ

## ਕੂੜਾ ਲਾਲਚੁ ਛਡੀਐ; ਹੋਇ ਇਕ ਮਨਿ ਅਲਖੁ ਧਿਆਈਐ ॥

ਉਹਨਾਂ ਸੰਤਾਂ ਦੀ ਸੰਗਤ ਕਰਕੇ (ਕੂੜਾ) ਝੂਠੇ ਪਦਾਰਥਾਂ ਦੇ ਭੋਗਣ, ਪਹਿਰਨ, ਜੋੜਨ ਦਾ ਲਾਲਚ (ਛਡੀਐ) ਛੱਡ ਦੇਈਏ ਅਤੇ ਜੋ (ਅਲਖੁ) ਲਖਣ ਤੋਂ ਰਹਿਤ ਪ੍ਰਮੇਸਰ ਹੈ ਉਸ ਨੂੰ (ਇਕ ਮਨਿ) ਇਕਾਗਰ ਮਨ (ਹੋਇ) ਹੋ ਕੇ (ਧਿਆਈਐ) ਧਿਆਉਣਾ ਕਰੀਏ। **ਵਾ:** ਇਕ ਜੋ (ਮਨਿ) ਸ਼੍ਰੋਮਣੀ (ਅਲਖੁ) ਲਖਣ ਤੋਂ ਰਹਿਤ ਪ੍ਰਮੇਸਰ ਹੈ, ਉਸ ਨੂੰ ਧਿਆਤਾ ਧਿਆਨ ਧੇਯ ਤ੍ਰਿਕੁਟੀ ਮੇਟ ਕੇ ਧੇਆਕਾਰ ਬਿਰਤੀ ਦੁਆਰਾ (ਧਿਆਈਐ) ਧਿਆਉਣਾ ਕਰੀਏ।

## ਫਲੁ ਤੇਵੇਹੋ ਪਾਈਐ; ਜੇਵੇਹੀ ਕਾਰ ਕਮਾਈਐ ॥

(ਜੇਵੇਹੀ) ਜਿਹੋ ਜਿਹੀ ਕਾਰ (ਕਮਾਈਐ) ਕਮਾਈਏ (ਤੇਵੇਹੋ) ਉਹੋ-ਜਿਹਾ ਫਲ (ਪਾਈਐ) ਪਾਈਦਾ ਹੈ। ਅਰਥਾਤ ਸਕਾਮੀਆਂ ਨੂੰ ਸਵਰਗ ਤੇ ਬ੍ਰਹਮ ਲੋਕ ਦੀ ਅਤੇ ਨਿਸ਼ਕਾਮੀਆਂ ਨੂੰ ਪ੍ਰਮੇਸਰ ਦੀ ਪ੍ਰਾਪਤੀ ਹੋਵੇਗੀ।

## ਜੇ ਹੋਵੈ ਪੂਰਬਿ ਲਿਖਿਆ; ਤਾ ਧੂੜਿ ਤਿਨਾ ਦੀ ਪਾਈਐ ॥

(ਜੇ) ਜੇਕਰ ਪ੍ਰਮੇਸਰ ਰੂਪ ਲਿਖਾਰੀ ਨੇ (ਪੂਰਬਿ) ਪੂਰਬਲੇ ਨਿਸ਼ਕਾਮ ਕਰਮਾਂ ਦਾ ਲੇਖ ਲਿਖਿਆ ਹੋਵੇ ਤਾਂ (ਤਿਨਾ) ਉਹਨਾਂ ਸੰਤਾਂ-ਮਹਾਂਪੁਰਖਾਂ ਦੇ ਚਰਨਾਂ ਦੀ ਧੂੜ **ਵਾ:** ਸ਼ਰਧਾ ਰੂਪ ਧੂੜ (ਪਾਈਐ) ਪਾਈਦੀ ਹੈ।

## ਮਤਿ ਥੋੜੀ; ਸੇਵ ਗਵਾਈਐ ॥੧੦॥

ਜੋ (ਥੋੜੀ) ਤੁੱਛ ਮੱਤ ਹੈ ਇਸ ਨੂੰ (ਸੇਵ) ਸੇਵਾ ਕਰਕੇ (ਗਵਾਈਐ) ਗਵਾਉਣਾ ਕਰੀਏ।

ਜੋ ਮਾਮੂਲੀ ਜਿਹੀ ਗੱਲ ਤੋਂ ਘਬਰਾ ਜਾਣਾ ਹੈ ਜਾਂ ਥੋੜੀ ਜਿਹੀ ਚਿਤ ਦੀ ਇਕਾਗਰਤਾ ਹੋਣ ਤੋਂ ਕਹਿਣ ਲੱਗ ਜਾਣਾ ਕਿ ਮੈਨੂੰ ਸਭ ਕੁਝ ਪ੍ਰਾਪਤ ਹੋ ਗਿਆ ਹੈ। ਇਹ ਥੋੜੀ ਭਾਵ ਤੁੱਛ ਮੱਤ ਹੈ। ਸਿੱਖ ਦਾ ਹਿਰਦਾ ਤਾਂ ਸਮੁੰਦਰ ਵਰਗਾ ਗੰਭੀਰ ਹੋਣਾ ਚਾਹੀਦਾ ਹੈ। ਜਿਵੇਂ ਸਮੁੰਦਰ ਵਿਚ ਐਨੇ ਨਦੀਆਂ-ਨਾਲੇ ਆ ਕੇ ਪੈਂਦੇ ਹਨ। ਪ੍ਰੰਤੂ ਸਮੁੰਦਰ ਕਦੇ ਵੀ ਇਉਂ ਨਹੀਂ ਕਹਿੰਦਾ ਕਿ ਮੈਂ ਭਰ ਗਿਆ ਹਾਂ, ਨਦੀਆ-ਨਾਲੇ ਮੇਰੇ ਵਿਚ ਪੈਣੋ ਹਟ ਜਾਣ। ਇਸੇ ਪ੍ਰਕਾਰ, ਸਿੱਖ ਦਾ ਜੀਵਨ ਹੋਣਾ ਚਾਹੀਦਾ ਹੈ। ਭਾਵੇਂ ਰਿਧੀਆਂ-ਸਿਧੀਆਂ ਤੇ ਚਿਤ ਦੀ ਇਕਾਗਰਤਾ ਰੂਪ ਕਿਤਨੀਆਂ ਹੀ ਨਦੀਆਂ-ਨਾਲੇ ਆ ਕੇ ਕਿਉਂ ਨਾ ਪ੍ਰਾਪਤ ਹੋ ਜਾਣ। ਫਿਰ ਇਉਂ ਨਾ ਕਹੇ ਕਿ ਮੈਂ ਭਰ ਗਿਆ ਹਾਂ, ਮੈਨੂੰ ਸਭ ਕੁਝ ਪ੍ਰਾਪਤ ਹੋ ਗਿਆ ਹੈ। ਸਿੱਖ ਨੂੰ ਤਾਂ ਚਾਹੀਦਾ ਹੈ ਕਿ ਉਹ ਹਰ ਵਕਤ ਗੁਰੂ ਸਾਹਿਬ ਜੀ ਦੀਆਂ ਸਿਖਿਆਵਾਂ ਨੂੰ ਸੁਣ ਕੇ ਮਨ ਨੂੰ ਡੂੰਘਾ ਭਾਵ ਗੰਭੀਰਤਾ ਵਾਲਾ ਰੱਖ ਕੇ ਧਾਰਨ ਹੀ ਕਰਦਾ ਰਹੇ। ਕਦੇ ਵੀ ਹੋਛਾਪੁਣਾ ਨਾ ਦਿਖਾਵੇ।

**ਅਥਵਾ :** (ਥੋੜੀ) ਤੁੱਛ (ਮਤਿ) ਬੁੱਧੀ ਵਾਲੇ ਇਹ ਕਹਿ ਕੇ ਆਪਣੀ ਸਾਰੀ (ਸੇਵ) ਸੇਵਾ (ਗਵਾਈਐ) ਗਵਾ ਲੈਂਦੇ ਹਨ ਕਿ ਅਸੀਂ ਐਨੀ ਸੇਵਾ ਕੀਤੀ ਪਰ ਮਿਲਿਆ ਕੁਝ ਵੀ ਨਹੀਂ।

## ਸਲੋਕੁ ਮਃ ੧ ॥

**ਪਹਿਲੀ ਉਥਾਨਕਾ :**

ਰਾਇ ਬੁਲਾਰ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ! ਕਲਜੁਗ ਦੇ ਲੱਛਣ ਕੀ ਹਨ? ਆਪ ਕਿਰਪਾ ਕਰਕੇ ਦੱਸੋ।

**ਦੂਸਰੀ ਉਥਾਨਕਾ:**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਅੱਚਲ ਬਟਾਲੇ ਗਏ ਤਾਂ ਆਪ ਜੀ ਦੀ ਸਿੱਧਾਂ ਨਾਲ ਭਾਰੀ ਚਰਚਾ

ਹੋਈ। ਉਸ ਵਕਤ ਸਿੱਧਾਂ ਨੇ ਸਤਿਗੁਰੂ ਜੀ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ! ਆਪ ਕਿਰਪਾ ਕਰਕੇ ਸਾਡੇ ਤਾਈਂ ਕਲਜੁੱਗ ਦੇ ਲੱਛਣ ਦੱਸੋ। ਤਾਂ ਸਤਿਗੁਰੂ ਜੀ ਨੇ ਇਹ ਪਾਵਨ ਸਲੋਕ ਉਚਾਰਨ ਕੀਤਾ ਸੀ। *(ਸ੍ਰੀ ਗੁਰ ਨਾਨਕ ਪ੍ਰਕਾਸ਼)*

## ਸਚਿ ਕਾਲੁ, ਕੂੜੁ ਵਰਤਿਆ; ਕਲਿ ਕਾਲਖ ਬੇਤਾਲ ॥

ਹੇ ਭਾਈ! ਸੱਚ ਦਾ ਤਾਂ ਸੰਸਾਰ ਵਿਚ ਕਾਲ ਹੀ ਪੈ ਗਿਆ ਹੈ ਭਾਵ ਕਿਤੇ-ਕਿਤੇ ਕੋਈ ਵਿਰਲਾ ਹੀ ਸੱਚ ਬੋਲਣ ਵਾਲਾ ਰਹਿ ਗਿਆ ਹੈ ਅਤੇ (ਕੂੜੁ) ਝੂਠ ਦਾ ਵਰਤਾਰਾ (ਵਰਤਿਆ) ਵਰਤ ਗਿਆ ਹੈ ਭਾਵ "ਕੂੜੁ ਫਿਰੈ ਪਰਧਾਨੁ ਵੇ ਲਾਲੋ" ਵਾਲੀ ਹਾਲਤ ਹੋ ਗਈ ਹੈ। ਜਿਹੜੇ (ਕਲਿ) ਕਲਜੁਗ ਦੇ (ਕਾਲਖ) ਪਾਪ ਹਨ, ਇਹਨਾਂ ਨੇ ਸਾਰਿਆਂ ਨੂੰ (ਬੇਤਾਲ) ਭੂਤਨੇ, ਪ੍ਰੇਤ ਬਣਾ ਛੱਡਿਆ ਹੈ। **ਵਾ:** ਜਿਵੇਂ ਬੇਤਾਲ ਆਦਮੀ ਨੂੰ ਚਿੰਬੜਿਆ ਹੁੰਦਾ ਹੈ। ਇਸੇ ਪ੍ਰਕਾਰ, (ਕਲਿ) ਕਲਜੁਗ ਦੇ (ਕਾਲਖ) ਪਾਪ (ਬੇਤਾਲ) ਭੂਤਨਿਆਂ ਦੀ ਨਿਆਈਂ ਜੀਵਾਂ ਨੂੰ ਚਿੰਬੜੇ ਹੋਏ ਹਨ। **ਵਾ:** ਕਲਜੁਗੀ ਜੀਵ (ਕਲਿ) ਕਲਪਨਾ ਤੇ ਪਾਪਾਂ ਦੀ ਕਾਲਖ ਕਰਕੇ (ਬੇਤਾਲ) ਭੂਤਨਿਆਂ ਦੀ ਨਿਆਈਂ ਹੋ ਰਹੇ ਹਨ। **ਵਾ:** ਕਲਜੁਗ ਦੀ ਕ੍ਰਿਆ ਕਾਲਖ ਵਥ ਹੈ ਅਤੇ ਜੀਵ ਨਾਮ ਨਾ ਜਪਣੇ ਕਰਕੇ (ਬੇਤਾਲ) ਭੂਤਨਿਆਂ ਦੀ ਨਿਆਈ ਹੋ ਰਹੇ ਹਨ। "ਕਲਿ ਮਹਿ ਪ੍ਰੇਤ ਜਿਨੀ੍ ਰਾਮੁ ਨ ਪਛਾਤਾ" **ਵਾ:** (ਕਲਿ) ਕਲਜੁਗ ਦੀ ਕਿਰਿਆ ਕਾਲਖ ਵਤ ਹੈ ਅਤੇ ਇਸੇ ਨੇ ਸਾਰੇ ਜੀਵਾਂ ਨੂੰ (ਬੇ+ਤਾਲ) (ਤਾਲ) ਸਰੂਪ ਤੋਂ (ਬੇ) ਰਹਿਤ ਕਰ ਦਿੱਤਾ ਹੈ ਭਾਵ ਜੀਵ ਪ੍ਰਮੇਸਰ ਦੀ ਵਿਚਾਰ ਤੋਂ ਰਹਿਤ ਹੋ ਰਹੇ ਹਨ।

## ਬੀਉ ਬੀਜਿ, ਪਤਿ ਲੈ ਗਏ;

ਜਿੰਨ੍ਹਾਂ ਨੇ ਪਿਛਲੇ ਜੁੱਗਾਂ ਵਿਚ ਜੋਗ, ਜੱਗ, ਪੂਜਾ ਆਦਿ ਦਾ (ਬੀਉ) ਬੀਜ (ਬੀਜਿ) ਬੀਜਿਆ ਸੀ ਉਹ ਆਪ ਦੀ (ਪਤਿ) ਪਤ-ਆਬਰੋ ਭਾਵ ਇਜ਼ਤ ਲੈ ਕੇ ਪ੍ਰਲੋਕ ਨੂੰ ਚਲੇ ਗਏ। **ਵਾ:** ਜਿੰਨ੍ਹਾਂ ਨੇ ਸਤਜੁਗ ਵਿਚ ਸੱਚ ਬੋਲਣ ਦਾ, ਜੋਗ ਦਾ (ਬੀਉ) ਬੀਜ, (ਬੀਜਿ) ਬੀਜਿਆ ਸੀ ਉਹ ਜੋਗੀ ਪੁਰਖ ਆਪ ਦੀ (ਪਤਿ) ਇਜ਼ਤ ਲੈ ਕੇ ਬ੍ਰਹਮ ਲੋਕ ਵਿਚ ਚਲੇ ਗਏ। **ਵਾ:** ਜਿੰਨ੍ਹਾਂ ਨੇ ਤ੍ਰੇਤੇ ਜੁਗ ਵਿਚ ਜੱਗ ਦਾ (ਬੀਉ) ਬੀਜ (ਬੀਜਿ) ਬੀਜਿਆ ਸੀ ਉਹ ਪੁਰਖ ਆਪ ਦੀ (ਪਤਿ) ਇੱਜ਼ਤ ਲੈ ਕੇ ਸਵਰਗ ਲੋਕ ਵਿਚ ਚਲੇ ਗਏ। **ਵਾ:** ਜਿੰਨ੍ਹਾਂ ਨੇ ਦੁਆਪਰ ਜੁਗ ਵਿਚ ਪੂਜਾ ਦਾ, ਤਪ ਦਾ (ਬੀਉ) ਬੀਜ (ਬੀਜਿ) ਬੀਜਿਆ ਸੀ, ਉਹ (ਪਤਿ) ਇਜ਼ਤ ਦੇ ਸਹਿਤ ਮਨੁੱਖਾ ਦੇਹ ਨੂੰ ਪ੍ਰਾਪਤ ਕਰਨ ਰੂਪ ਜਾਂ ਆਪਣੇ ਇਸ਼ਟ ਦੇ ਪਾਸ ਪਹੁੰਚਣ ਰੂਪ ਫਲ ਪਾ ਕੇ ਪ੍ਰਲੋਕ ਵਿਚ ਚਲੇ ਗਏ।

## ਅਬ ਕਿਉ ਉਗਵੈ ਦਾਲਿ ॥

ਜਿਵੇਂ ਛੋਲਿਆਂ ਦੇ ਸਾਬਤ ਦਾਣੇ ਨੂੰ ਛੱਡ ਕੇ ਕੇਵਲ ਫਾਕੜ ਬੀਜ ਦੇਈਏ ਤਾਂ ਉਹ ਉੱਗ ਨਹੀਂ ਸਕਦੀ। ਇਸੇ ਪ੍ਰਕਾਰ (ਅਬ) ਹੁਣ ਕਲਜੁਗ ਦੇ ਸਮੇਂ ਵਿਚ ਜੋ ਜੋਗ, ਜੱਗ, ਪੂਜਾ ਆਦਿ ਦੇ ਕਰਮ-ਧਰਮ ਰੂਪ ਬੀਜ (ਦਾਲਿ) ਦਾਲ ਭਾਵ ਫਾਕੜ ਦੀ ਨਿਆਈਂ ਰਹਿ ਗਏ ਹਨ। ਉਹੋ (ਕਿਉ) ਕਿਵੇਂ (ਉਗਵੈ) ਉੱਗ ਸਕਦੇ ਹਨ ਭਾਵ ਨਹੀਂ ਉੱਗ ਸਕਦੇ। ਅਰਥਾਤ ਜੋਗ, ਜੱਗ ਆਦਿਕ ਕਰਮਾਂ ਧਰਮਾਂ ਦਾ ਕਲਜੁਗ ਵਿਚ ਕੋਈ ਫਲ ਪ੍ਰਾਪਤ ਨਹੀਂ ਹੋ ਸਕਦਾ। ਕਿਉਂਕਿ ਇਹ ਜੀਵ ਕਲਜੁਗ ਵਿਚ ਇਤਨੇ ਸਮਰੱਥ ਬਲੀ ਨਹੀ ਰਹੇ ਕਿ ਜੋਗ ਸਾਧਨਾਂ ਦੁਆਰਾ ਆਪਣੀ ਉਮਰ ਨੂੰ ਲੱਖਾਂ ਵਰ੍ਹਿਆਂ ਦੀ ਕਰ ਲੈਣ। ਸਤਜੁਗ ਵਿਚ ਤਾਂ ਜੀਵਾਂ ਦੇ ਪ੍ਰਾਣ ਹੱਡਾਂ ਵਿਚ ਸਨ। ਜਿੰਨਾਂ ਚਿਰ ਹੱਡ ਗਲਦੇ ਨਹੀਂ ਸਨ ਉਤਨਾ ਚਿਰ ਪ੍ਰਾਣ ਰਹਿੰਦੇ ਸਨ। ਤ੍ਰੇਤੇ ਦੇ ਸਮੇਂ ਨਾੜੀਆਂ ਵਿਚ ਤੇ ਦੁਆਪਰ ਦੇ ਸਮੇਂ ਮਾਸ ਵਿਚ ਅਤੇ ਹੁਣ ਕਲਜੁਗ ਦੇ ਸਮੇਂ ਵਿਚ ਪ੍ਰਾਣ ਅੰਨ ਵਿਚ ਰਹਿੰਦੇ ਹਨ। ਭਾਵ ਜੇ ਅੰਨ ਨਾ ਮਿਲੇ ਤਾਂ ਜੀਵਨ ਦੀ ਸਮਾਪਤੀ ਹੋ ਜਾਂਦੀ ਹੈ। ਫਿਰ ਕਲਜੁਗ ਦੇ ਸਮੇਂ

ਵਿਚ ਜੀਵ ਜਤ-ਸਤ ਵਿਚ ਵੀ ਪੱਕੇ ਨਹੀਂ। ਜੱਗ ਕਰਨ ਵਾਸਤੇ ਇਹਨਾਂ ਪਾਸ ਧਨ ਆਦਿਕ ਬਿਭੂਤੀ ਵੀ ਨਹੀਂ ਹੈ। ਜੇ ਬਿਭੂਤੀ ਹੈ ਤਾਂ ਕਰਮ ਨਹੀਂ ਹਨ। ਜੇ ਕਰਮ ਹਨ ਤਾਂ ਬਿਧੀਆਂ ਨਹੀਂ ਜਾਣਦੇ ਜਾਂ ਬਿਧੀ ਅਨੁਸਾਰ ਕਰ ਨਹੀਂ ਸਕਦੇ। ਜੇ ਕਰਮ ਤੇ ਬਿਧੀਆਂ ਦੋਵੇਂ ਹਨ ਤਾਂ ਪਿਛਲੇ ਸਮਿਆਂ ਵਰਗੇ ਰਿਖੀ ਲੋਕ ਨਹੀਂ ਮਿਲਦੇ ਜੋ ਜੱਗ ਪੂਰਾ ਕਰਵਾ ਸਕਣ। ਇਉਂ ਕਲਜੁਗ ਵਿਚ ਪਿਛਲੇ ਜੁੱਗਾਂ ਦੇ ਕਰਮ ਧਰਮ ਦਾਲ ਦੀ ਨਿਆਈਂ ਰਹਿ ਗਏ ਹਨ ਭਾਵ ਫਲ ਨਹੀਂ ਦੇ ਸਕਦੇ।

## ਜੇ ਇਕੁ ਹੋਇ, ਤ ਉਗਵੈ; ਰੁਤੀ ਹੂ ਰੁਤਿ ਹੋਇ ॥

(ਜੇ) ਜੇਕਰ ਜੋਗ, ਜੱਗ, ਪੂਜਾ ਆਦਿਕ ਕਰਮ-ਧਰਮ ਰੂਪ ਇਕ ਵੀ ਬੀਜ ਸਾਬਤ (ਹੋਇ) ਹੋਵੇ ਭਾਵ ਜੀਵ ਇਹਨਾਂ ਨੂੰ ਕਰਨ ਵਿਚ ਸਮਰੱਥ ਹੋਣ ਅਤੇ (ਰੁਤੀ) ਰੁੱਤਾਂ (ਹੂ) ਵਿਚੋਂ ਇਹਨਾਂ ਦੀ (ਰੁਤਿ) ਰੁੱਤ ਵੀ (ਹੋਇ) ਹੋਵੇ ਅਰਥਾਤ ਜੋਗ ਵਾਸਤੇ ਸਤਜੁਗ ਹੋਵੇ, ਜੱਗ ਵਾਸਤੇ ਤ੍ਰੇਤਾ ਹੋਵੇ ਅਤੇ ਪੂਜਾ ਵਾਸਤੇ ਦੁਆਪਰ ਹੋਵੇ। (ਤ) ਤਾਂ ਇਹਨਾਂ ਦਾ ਫਲ (ਉਗਵੈ) ਪੈਦਾ ਹੁੰਦਾ ਹੈ।

ਪਰ ਹੁਣ ਕਲਜੁਗ ਦੇ ਸਮੇਂ ਵਿਚ ਨਾਮ ਦੀ ਰੁੱਤ ਹੈ ਇਹਨਾਂ ਕਰਮਾਂ-ਧਰਮਾਂ ਦੀ ਨਹੀਂ। ਇਸ ਵਿਚ ਤਾਂ ਨਾਮ ਰੂਪ ਬੀਜ ਨੂੰ ਬੀਜਣਾ ਚਾਹੀਦਾ ਹੈ।

**ਸਤਜੁਗਿ ਸਤੁ ਤੇਤਾ ਜਗੀਂ ਦੁਆਪਰਿ ਪੂਜਾ ਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥** *(ਅੰਗ : ੩੪੬)*
**ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥** *(ਅੰਗ : ੧੧੮੫)*
**ਕਲਜੁਗ ਮਹਿ ਬਹੁ ਕਰਮ ਕਮਾਹਿ ॥ ਨਾ ਰੁਤਿ ਨ ਕਰਮ ਥਾਇ ਪਾਹਿ ॥੧॥**
**ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥ ਗੁਰਮੁਖਿ ਸਾਚਾ ਲਗੈ ਪਿਆਰੁ ॥** *(ਅੰਗ : ੧੧੨੯)*
**ਕਲਿ ਮਹਿ ਰਾਮ ਨਾਮਿ ਵਡਿਆਈ ॥ ਗੁਰ ਪੂਰੇ ਤੇ ਪਾਇਆ ਜਾਈ ॥** *(ਅੰਗ : ੧੧੭੫)*

ਪਰ ਜੀਵ ਪਿਛਲੇ ਜੁੱਗਾਂ ਦੇ ਕਰਮਾਂ-ਧਰਮਾਂ ਵਿਚ ਫਸੇ ਹੋਏ ਹਨ, ਨਾਮ ਨਹੀਂ ਜਪਦੇ,ਜਿਸ ਨੇ ਕਲਜੁਗ ਵਿਚ ਕਲਿਆਣ ਕਰਨੀ ਹੈ।

## ਨਾਨਕ, ਪਾਹੈ ਬਾਹਰਾ; ਕੋਰੈ ਰੰਗੁ ਨ ਸੋਇ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਪ੍ਰਕਾਰ (ਪਾਹੈ) ਪਾਹ ਤੋਂ (ਬਾਹਰਾ) ਬਗੈਰ (ਕੋਰੈ) ਕੋਰੇ ਬਸਤਰ ਨੂੰ (ਸੋਇ) ਸੋਭਾ ਵਾਲਾ ਰੰਗ (ਨ) ਨਹੀਂ ਚੜ੍ਹ ਸਕਦਾ। ਯਥਾ:

**ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ ॥** *(ਅੰਗ : ੭੩੨)*

ਇਸੇ ਪ੍ਰਕਾਰ, ਪ੍ਰਮੇਸਰ ਦੇ ਭੈ ਰੂਪ ਪਾਹ ਤੋਂ ਬਗੈਰ ਕਠੋਰ ਚਿਤ ਰੂਪ ਕੋਰੇ ਬਸਤਰ ਨੂੰ ਭਗਤੀ ਰੂਪ ਸੋਭਾ ਵਾਲਾ ਪੱਕਾ ਮਜੀਠੀ ਰੰਗ ਨਹੀਂ ਚੜ੍ਹ ਸਕਦਾ।

**ਮਨਮੁਖਿ ਮੁਗਧ ਨਰੁ ਕੋਰਾ ਹੋਇ ॥ ਜੇ ਸਉ ਲੋਚੈ ਰੰਗੁ ਨ ਹੋਵੈ ਕੋਇ ॥** *(ਅੰਗ : ੭੩੨)*

ਨੋਟ : ਬਸਤਰ ਨੂੰ ਪੱਕਾ ਰੰਗ ਚੜ੍ਹਾਉਣ ਲਈ ਫਟਕੜੀ ਆਦਿ ਦੀ ਦਿੱਤੀ ਪਾਣ ਨੂੰ 'ਪਾਹ' ਕਹਿੰਦੇ ਹਨ। ਪਿਛਲਿਆਂ ਸਮਿਆਂ ਵਿਚ ਜਦੋਂ ਲੋਕਾਂ ਨੇ ਕੋਰੇ ਕੱਪੜੇ ਨੂੰ ਮਜੀਠੀ ਰੰਗ ਰੰਗਣਾ ਹੁੰਦਾ ਸੀ ਤਾਂ ਉਹ ਅਨਾਰਾਂ ਦੇ ਛਿੱਲਾਂ ਦੀ ਜਾਂ ਫਟਕੜੀ ਦੀ ਖਟਿਆਈ ਵਾਲੀ ਪਾਹ ਦਿਆ ਕਰਦੇ ਸਨ। ਜਿਸ ਨਾਲ ਕੋਰਾ-ਪੁਣਾ ਚੁੱਕਿਆ ਜਾਂਦਾ ਸੀ ਤੇ ਬਸਤਰ ਉੱਤੇ ਪੱਕਾ ਮਜੀਠੀ ਰੰਗ ਚੜ੍ਹ ਜਾਂਦਾ ਸੀ। ਜੇ ਕੋਰੇ-ਪੁਣੇ ਨੂੰ ਨਹੀਂ ਹਟਾਉਂਦੇ ਸਨ ਤਾਂ ਬਸਤਰ ਉੱਤੇ ਡੱਬ ਖੜੱਬਾ ਰੰਗ ਚੜ੍ਹ ਜਾਂਦਾ ਸੀ।

## ਭੈ ਵਿਚਿ ਖੁੰਬਿ ਚੜਾਈਐ; ਸਰਮੁ ਪਾਹੁ ਤਨਿ ਹੋਇ ॥

ਜਿਹੜਾ ਹਿਰਦੇ ਵਿਚ ਪ੍ਰਮੇਸਰ ਦਾ ਭੈ ਧਾਰਨ ਕਰਨਾ ਹੈ, ਇਹ ਮਨ ਰੂਪ ਬਸਤਰ ਨੂੰ *ਖੁੰਬ (ਚੜਾਈਐ) ਚਾੜ੍ਹਨਾ ਕਰ ਅਤੇ ਜੋ ਮੰਦ ਕਰਮਾਂ ਵੱਲੋਂ (ਸਰਮੁ) ਲੱਜਿਆ ਕਰਨੀ ਹੈ। **ਵਾ:** ਜੋ ਸੰਸਾਰ ਦੀ ਤਰਫੋਂ (ਸਰਮੁ) ਵੈਰਾਗ ਧਾਰਨ ਕਰਨਾ ਹੈ ਇਹ (ਤਨਿ) ਸਰੀਰ ਦੇ ਤਾਈਂ (ਪਾਹੁ) ਪਾਹ (ਹੋਇ) ਹੋਵੇ।

## ਨਾਨਕ, ਭਗਤੀ ਜੇ ਰਪੈ; ਕੂੜੈ ਸੋਇ ਨ ਕੋਇ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜੇ) ਜੇਕਰ ਜੀਵ ਭਗਤੀ ਦੇ ਮਜੀਠੀ ਵਿਚ ਭਾਵ ਪੱਕੇ ਰੰਗ ਵਿਚ (ਰਪੈ) ਰੰਗਿਆ ਜਾਵੇ ਤਾਂ ਫਿਰ ਉਸ ਦੀ (ਕੂੜੈ) ਝੂਠੀ (ਸੋਇ) ਸੋਭਾ (ਕੋਇ) ਕੋਈ ਵੀ (ਨ) ਨਹੀਂ ਕਹਿ ਸਕਦਾ। ਹੁਣ ਤਾਂ ਖੁਸ਼ ਕਰਨ ਵਾਸਤੇ ਮੂੰਹ ਉੱਤੇ ਸੋਭਾ ਕਰਦੇ ਹਨ ਤੇ ਪਿੱਛੋਂ ਨਿੰਦਿਆ। ਪਰ ਫਿਰ ਮਗਰੋਂ ਵੀ ਜਸ ਹੀ ਕਰਨਗੇ।

**ਅਥਵਾ :** (ਜੇ) ਜੇਕਰ ਸਤਸੰਗਤ ਰੂਪ ਮੱਟੀ ਵਿਚ ਨਾਮ ਰੂਪ ਜਲ ਪਾ ਕੇ ਭਗਤੀ ਰੂਪ ਰੰਗ ਵਿਚ ਮਨ ਰੂਪ ਬਸਤਰ ਨੂੰ ਗੁਰੂ ਰੂਪ ਰੰਗਰੇਜ ਭਾਵ ਲਲਾਰੀ ਦੁਆਰਾ (ਰਪੈ) ਰੰਗਾਉਣਾ ਕਰੇ ਤਾਂ ਫਿਰ ਜੀਵ ਤੂੰ (ਕੂੜੈ) ਝੂਠ ਦੀ (ਕੋਇ) ਕੋਈ ਵੀ (ਸੋਇ) ਕੰਨਸੋ (ਨ) ਨਹੀਂ ਲੱਗਦੀ ਭਾਵ ਫਿਰ ਜੀਵ ਦੇ ਤਾਈਂ ਕੋਈ ਵੀ ਝੂਠਾ ਨਹੀਂ ਕਹਿੰਦਾ।

## ਮਃ ੧ ॥

ਰਾਇ ਬੁਲਾਰ **ਵਾ:** ਸਿੱਧਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਆਪ ਕਲਜੁਗ ਦੇ ਹੋਰ ਲੱਛਣ ਦੱਸੋ। ਤਾਂ ਇਹ ਸੁਣ ਕੇ ਸਤਿਗੁਰੂ ਜੀ ਫੁਰਮਾਉਂਦੇ ਹਨ,

## ਲਬੁ ਪਾਪੁ ਦੁਇ, ਰਾਜਾ ਮਹਤਾ; ਕੂੜੁ ਹੋਆ ਸਿਕਦਾਰੁ ॥

ਹੇ ਭਾਈ! ਲਬ ਤੇ ਪਾਪ (ਦੁਇ) ਦੋਵੇਂ ਰਾਜਾ ਤੇ (ਮਹਤਾ) ਵਜੀਰ ਬਣੇ ਹੋਏ ਹਨ। **ਵਾ:** ਜੋ ਲਬ ਤੇ ਪਾਪ ਕਰਨਾ ਹੈ ਇਹ (ਦੁਇ) ਦੋਵੇਂ ਅਗਿਆਨ ਜਾਂ ਮੋਹ ਰੂਪ ਰਾਜੇ ਦੇ (ਮਹਤਾ) ਵਜੀਰ ਬਣੇ ਹੋਏ ਹਨ। **ਵਾ:** ਜਿਹੜਾ ਖਾਣ-ਪੀਣ ਦਾ ਲਬ ਕਰਨਾ ਹੈ ਇਹ ਤਾਂ ਰਾਜਾ ਬਣਿਆ ਹੋਇਆ ਹੈ (ਦੁਇ) ਦੂਸਰਾ ਜੋ ਪਾਪ ਕਰਨਾ ਹੈ ਇਹ ਲਬ ਰੂਪ ਰਾਜੇ ਦਾ (ਮਹਤਾ) ਵਜੀਰ **ਵਾ:** (ਮਹਤਾ) ਪਟਵਾਰੀ ਬਣਿਆ ਹੋਇਆ ਹੈ ਅਤੇ ਜਿਹੜਾ (ਕੂੜੁ) ਝੂਠ ਹੈ ਇਹ (ਸਿਕਦਾਰੁ) ਸਿੱਕਾ ਤਹਿਤ ਬੈਠਾਉਣ ਵਾਲੇ ਠਾਣੇਦਾਰ **ਵਾ:** (ਸਿਕਦਾਰੁ) ਸਰਦਾਰ (ਹੋਆ) ਹੋ ਰਿਹਾ ਹੈ। ਭਾਵ "**ਕੂੜੁ ਫਿਰੈ ਪਰਧਾਨੁ ਵੇ ਲਾਲੋ ॥**" ਵਾਲੀ ਹਾਲਤ ਹੋ ਰਹੀ ਹੈ।

## ਕਾਮੁ ਨੇਬੁ ਸਦਿ ਪੁਛੀਐ; ਬਹਿ ਬਹਿ ਕਰੇ ਬੀਚਾਰੁ ॥

ਜਿਵੇਂ ਚੋਬਦਾਰ ਨੂੰ ਹਰ ਗੱਲ ਬੁਲਾ ਕੇ ਪੁੱਛੀ ਜਾਂਦੀ ਹੈ। ਇਸੇ ਪ੍ਰਕਾਰ, ਜਿਹੜਾ (ਕਾਮੁ) ਕਾਮਦੇਵ ਹੈ ਇਹ ਕਲਜੁਗ ਦਾ (ਨੇਬੁ) **ਚੋਬਦਾਰ ਹੈ ਅਤੇ ਇਸ ਨੂੰ ਹਰ ਗੱਲ (ਸਦਿ) ਸੱਦ-ਸੱਦ ਕੇ ਭਾਵ ਬੁਲਾ-ਬੁਲਾ (ਪੁਛੀਐ) ਪੁੱਛੀ ਜਾਂਦੀ ਹੈ। **ਵਾ:** ਜਿਹੜਾ ਕਾਮ ਹੈ ਇਹ (ਨੇਬੁ) ***ਨਾਇਬ ਬਣ ਰਿਹਾ ਹੈ। ਜਿਵੇਂ ਨਾਇਬ

---

* **ਖੁੰਬ :** ਧੋਬੀ ਦਾ ਉਹ ਬਰਤਨ, ਜਿਸ ਵਿਚ ਖਾਰ ਨਾਲ ਮਿਲਿਆ ਪਾਣੀ ਪਾ ਕੇ ਉੱਪਰ ਬਸਤਰ ਚਿਣ ਕੇ ਤੇਜ ਭਾਫ ਦਿੰਦਾ ਹੈ, ਜਿਸ ਤੋਂ ਮੈਲ ਅਲੱਗ ਹੋ ਜਾਂਦੀ ਹੈ।

** ਚੋਬਦਾਰ ਲਈ 'ਨੇਬੁ' ਸ਼ਬਦ ਵੀ ਆਉਂਦਾ ਹੈ। ਇਸ ਦਾ ਮੂਲ ਨਯ (ਲੈ ਜਾਣਾ) ਹੈ। ਚੋਬਦਾਰ ਅੱਗੇ ਹੋ ਕੇ ਆਪਣੇ ਪਿੱਛੇ ਲੋਕਾਂ ਨੂੰ ਰਾਜ ਸਭਾ ਵਿਚ ਲੈ ਕੇ ਜਾਂਦਾ ਹੈ।

***ਨਾਇਬ : ਕਾਰਜ ਵਿਚ ਸਹਾਇਤਾ ਦੇਣ ਵਾਲਾ ਰਾਜੇ ਦਾ ਨਾਇਬ, ਮੰਤ੍ਰੀ।

ਦੀ ਸਦ-ਪੁੱਛ ਰਹਿੰਦੀ ਹੈ। ਇਸੇ ਪ੍ਰਕਾਰ, ਕਲਜੁਗ ਵਿਚ ਕਾਮ ਦੀ (ਸਦਿ ਪੁਛੀਐ) ਸਦ-ਪੁੱਛ ਰਹਿੰਦੀ ਹੈ ਭਾਵ ਲੋਕ ਦੂਜਿਆਂ ਨੂੰ (ਸਦਿ) ਬੁਲਾ-ਬੁਲਾ ਕੇ ਕਾਮ ਦੀਆਂ ਗੱਲਾਂ (ਪੁਛੀਐ) ਪੁੱਛਦੇ ਹਨ ਅਤੇ (ਬਹਿ ਬਹਿ) ਬੈਠ-ਬੈਠ ਕੇ ਕਾਮ ਦੀਆਂ (ਬੀਚਾਰੁ) ਵਿਚਾਰਾਂ (ਕਰੇ) ਕਰਦੇ ਹਨ।

## ਅੰਗ : ੪੬੯

### ਅੰਧੀ ਰਯਤਿ ਗਿਆਨ ਵਿਹੂਣੀ; ਭਾਹਿ ਭਰੇ, ਮੁਰਦਾਰੁ ॥ ('ਰਈਅਤਿ' ਬੋਲੋ)

ਜਿੰਨੀ ਕਲਜੁਗ ਦੀ (ਰਯਤਿ) ਪਰਜਾ ਹੈ ਇਹ ਸਾਰੀ ਗਿਆਨ ਤੋਂ (ਵਿਹੂਣੀ) ਰਹਿਤ ਤੇ ਆਸੁਰੀ ਸੰਪਦਾ ਦੇ ਸਹਿਤ ਹੋਣ ਕਰਕੇ ਅੰਧੀ ਭਾਵ ਅਗਿਆਨੀ ਹੋ ਰਹੀ ਹੈ ਅਤੇ ਸਾਰੇ ਜੀਵ ਤ੍ਰਿਸ਼ਨਾ ਰੂਪ (ਭਾਹਿ) ਅੱਗ ਵਿਚ ਭਰੇ ਹੋਏ (ਮੁਰਦਾਰੁ) ਮੁਰਦਾ ਹੋ ਰਹੇ ਹਨ। **ਵਾ:** ਮੁਰਦਾਰ ਖਾ ਰਹੇ ਹਨ। **ਵਾ:** ਪਰਾਇਆ ਹੱਕ ਖਾਣ ਰੂਪ ਮੁਰਦਾਰ ਖਾ ਰਹੇ ਹਨ।

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥** (ਅੰਗ : ੧੪੧)

**ਵਾ:** ਝੂਠ ਬੋਲਣ ਰੂਪ ਮੁਰਦਾਰ ਖਾਂਦੇ ਹਨ।

**ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥** (ਅੰਗ : ੧੩੯)

### ਗਿਆਨੀ ਨਚਹਿ ਵਾਜੇ ਵਾਵਹਿ; ਰੂਪ ਕਰਹਿ ਸੀਗਾਰੁ ॥

ਜਿਹੜੇ ਕਲਜੁਗ ਦੇ ਰਾਸਧਾਰੀਏ ਹਨ, ਉਹ ਆਪਣੇ-ਆਪ ਨੂੰ (ਗਿਆਨੀ) ਗਿਆਨਵਾਨ ਦੱਸਦੇ ਹਨ ਅਤੇ ਰਾਸਾਂ ਵਿਚ ਨਚਾਰ ਬਣ-ਬਣ ਕੇ (ਨਚਹਿ) ਨੱਚਦੇ ਹਨ **ਵਾ:** (ਨਚਹਿ) ਨਿਰਨੇ ਕਰਨ ਰੂਪ ਨੱਚਦੇ ਹਨ। (ਵਾਜੇ) ਵਾਜਿਆਂ ਦੇ ਤਾਈਂ (ਵਾਵਹਿ) ਵਜਾਉਂਦੇ ਹਨ ਅਤੇ (ਸੀਗਾਰੁ) ਸ਼ਿੰਗਾਰ (ਕਰਹਿ) ਕਰਕੇ ਨਚਾਰਾਂ ਵਰਗਾ ਰੂਪ ਬਣਾਉਂਦੇ ਹਨ **ਵਾ:** ਕਈ ਤਰ੍ਹਾਂ ਦੇ ਸੁੰਦਰ ਰੂਪ ਬਣਾ ਕੇ (ਸੀਗਾਰੁ) ਸ਼ਿੰਗਾਰਾਂ ਨੂੰ (ਕਰਹਿ) ਕਰਦੇ ਹਨ। **ਵਾ:** ਬਸਤਰ ਤੇ ਗਹਿਣਿਆਂ ਨਾਲ (ਸੀਗਾਰੁ) ਸ਼ਿੰਗਾਰ (ਕਰਹਿ) ਕਰਕੇ ਕ੍ਰਿਸ਼ਨ ਤੇ ਰਾਧਕਾ ਦੇ ਰੂਪ ਬਣਾਉਂਦੇ ਹਨ।

**ਅਥਵਾ :** ਜੋ ਕਲਜੁਗ ਦੇ ਗਿਆਨੀ ਹਨ, ਉਹ (ਨਚਹਿ) ਨੱਚਦੇ ਹੋਏ ਪ੍ਰਚਾਰ ਕਰਦੇ ਹਨ। **ਵਾ:** (ਨਚਹਿ) ਨੱਚਦੇ ਭਾਵ ਤੁਰੇ ਹੀ ਫਿਰਦੇ ਹਨ। ਫਿਰ (ਵਾਜੇ ਵਾਵਹਿ) ਵਾਜੇ ਵਜਾਉਂਦੇ ਹਨ ਅਤੇ ਜਦੋਂ ਦੀਵਾਨ ਵਿਚ ਜਾਣਾ ਹੋਵੇ ਤਾਂ ਨਚਾਰਾਂ ਦੀ ਤਰ੍ਹਾਂ ਆਪਣੇ ਰੂਪ ਨੂੰ (ਸੀਗਾਰੁ) ਸ਼ਿੰਗਾਰ (ਕਰਹਿ) ਕਰਕੇ ਭਾਵ ਸੁਰਮਾ ਆਦਿ ਪਾ ਕੇ ਸਜ ਕੇ ਜਾਂਦੇ ਹਨ। ਇਹੋ-ਜਿਹੇ ਗਿਆਨੀ ਲੋਕਾਂ ਨੂੰ ਸਾਦੀ ਕਿਰਿਆ ਦਾ ਕੀ ਉਪਦੇਸ਼ ਦੇਣਗੇ।

### ਊਚੇ ਕੂਕਹਿ, ਵਾਦਾ ਗਾਵਹਿ; ਜੋਧਾ ਕਾ ਵੀਚਾਰੁ ॥

(ਊਚੇ ਕੂਕਹਿ) ਉੱਚੀ-ਉੱਚੀ ਕੂਕਦੇ ਹਨ, ਚਾਂਗਰਾਂ ਮਾਰਦੇ ਹਨ, (ਵਾਦਾ) ਝਗੜਿਆਂ ਨੂੰ (ਗਾਵਹਿ) ਗਾਉਂਦੇ ਹਨ ਅਤੇ ਜਿਹੜੇ ਦੁਨੀਆਂ ਵਿਚ ਆਪੋ ਵਿਚ ਹੀ ਲੜ ਕੇ ਮਰੇ ਹਨ। ਉਹਨਾਂ (ਜੋਧਾ) ਜੋਧਿਆਂ (ਕਾ) ਦਾ (ਵੀਚਾਰੁ) ਨਿਰਣਾ ਕਰਦੇ ਰਹਿੰਦੇ ਹਨ **ਵਾ:** ਉਹਨਾਂ ਜੋਧਿਆਂ ਦੀ ਵਿਚਾਰ ਕਰਕੇ ਲੋਕਾਂ ਦੇ ਤਾਈਂ ਸੁਣਾਉਂਦੇ ਹਨ। ਪਰ ਜੋ ਧਰਮ ਦਾ ਜੰਗ ਕਰਨ ਵਾਲੇ ਬਾਬਾ ਦੀਪ ਸਿੰਘ ਜੀ ਆਦਿਕ ਹੋਏ ਹਨ। ਜਿੰਨ੍ਹਾਂ ਨੇ ਮਨ, ਬਾਣੀ, ਸਰੀਰ 'ਤੇ ਫਤਹਿ ਪਾਈ ਸੀ। ਉਹਨਾਂ ਦਾ ਨਾਮ ਘੱਟ ਹੀ ਲੈਂਦੇ ਹਨ।

## ਮੂਰਖ ਪੰਡਿਤ, ਹਿਕਮਤਿ ਹੁਜਤਿ; ਸੰਜੈ ਕਰਹਿ ਪਿਆਰੁ ॥

## ਸਾਖੀ—ਗਾਂਗੇ ਤੇਲੀ ਦੀ

ਇਕ ਵਾਰ ਰਾਜੇ ਭੋਜ ਦੀ ਸਭਾ ਵਿਚ ਗਾਂਗੇ ਤੇਲੀ ਦੀ ਇਕ ਪੰਡਿਤ ਨਾਲ ਸੈਨਤ ਚਰਚਾ ਹੋਈ। ਪੰਡਿਤ ਨੇ ਇਕ ਉਂਗਲੀ ਖੜ੍ਹੀ ਕੀਤੀ ਕਿ ਬ੍ਰਹਮ ਇਕ ਹੈ। ਗਾਂਗੇ ਨੇ ਸੋਚਿਆ ਕਿ ਪੰਡਿਤ ਕਹਿੰਦਾ ਹੈ ਕਿ ਤੇਰੀ ਇਕ ਅੱਖ ਹੈ ਭਾਵ ਤੂੰ ਕਾਣਾ ਹੈ। ਇਸ ਨੇ ਦੋ ਉਂਗਲੀਆਂ ਖੜ੍ਹੀਆਂ ਕਰ ਦਿੱਤੀਆਂ ਕਿ ਮੈਂ ਤੇਰੀਆਂ ਦੋਵੇਂ ਅੱਖਾਂ ਕੱਢ ਦਿਆਂਗਾ। ਪੰਡਿਤ ਨੇ ਸੋਚਿਆ ਕਿ ਗਾਂਗਾ ਕਹਿੰਦਾ ਹੈ ਕਿ ਨਿਰਗੁਣ ਤੇ ਸਰਗੁਣ ਦੋ ਹਨ। ਫਿਰ ਪੰਡਿਤ ਨੇ ਪੰਜੇ ਉਂਗਲਾਂ ਖੜ੍ਹੀਆਂ ਕੀਤੀਆਂ ਕਿ ਜਗਤ ਪੰਜਾਂ ਤੱਤਾਂ ਤੋਂ ਬਣਿਆ ਹੈ। ਗਾਂਗੇ ਨੇ ਸੋਚਿਆਂ ਕਿ ਪੰਡਿਤ ਕਹਿੰਦਾ ਕਿ ਮੈਂ ਤੇਰੇ ਚਪੇੜ ਮਾਰਾਂਗਾ। ਇਸ ਨੇ ਅੱਗੋਂ ਘਸੁੰਨ ਵੱਟ ਲਿਆ ਕਿ ਮੈਂ ਘਸੁੰਨ ਮਾਰ ਕੇ ਤੇਰੀਆਂ ਜਬਾੜ੍ਹਾ ਕੱਢ ਦਿਆਂਗਾ। ਪੰਡਿਤ ਨੇ ਸੋਚਿਆ ਕਿ ਗਾਂਗਾ ਕਹਿੰਦਾ ਹੈ ਕਿ ਪੰਜ ਤੱਤ ਆਪਸ ਵਿਚ ਮਿਲਕੇ ਹੀ ਪੱਚੀ ਪ੍ਰਕਿਰਤੀਆਂ ਰੂਪ ਜਗਤ ਨੂੰ ਬਣਾਉਂਦੇ ਹਨ, ਇਕੱਲੇ-ਇਕੱਲੇ ਨਹੀਂ। ਇਉਂ ਪੰਡਿਤ ਗਿਆਨ ਵਿਚ ਫਸਿਆ ਰਿਹਾ ਸੀ, ਜਿਸ ਕਰਕੇ ਉਹ ਗਾਂਗੇ ਤੇਲੀ ਤੋਂ ਸੈਨਤ ਚਰਚਾ ਵਿਚ ਹਾਰ ਗਿਆ। ਸੋ ਮਹਾਰਾਜ ਕਹਿੰਦੇ ਹਨ ਕਿ,

ਜੋ ਇਹੋ-ਜਿਹੇ ਮੂਰਖ ਹਨ, ਉਹ ਕਲਜੁਗ ਵਿਚ ਆਪਣੇ-ਆਪ ਨੂੰ ਪੰਡਿਤ ਕਹਾਉਂਦੇ ਹਨ, (ਹਿਕਮਤਿ) ਚਤੁਰਾਈਆਂ ਤੇ (ਹੁਜਤਿ) ਤਰਕਾਂ ਕਰਦੇ ਹਨ ਅਤੇ (ਸੰਜੈ) ਮਾਇਆ ਇਕੱਤਰ ਕਰਨ ਵਿਚ ਹੀ ਪਿਆਰ (ਕਰਹਿ) ਕਰਦੇ ਹਨ। ਕਹਿੰਦੇ ਹਨ ਕਿ ਅਸੀਂ ਤਾਂ ਮਾਇਆ ਹੀ ਲੈਣੀ ਹੈ ਚਾਹੇ ਕਿਸੇ ਮੱਤ ਦਾ ਮੰਡਨ ਤੇ ਚਾਹੇ ਕਿਸੇ ਮੱਤ ਦਾ ਖੰਡਨ ਕਰਾ ਲਵੋ। ਇਉਂ ਉਹਨਾਂ ਦਾ ਆਪ ਦਾ ਕੋਈ ਧਰਮ ਜਾਂ ਨਿਸ਼ਚਾ ਨਹੀਂ ਹੈ। **ਵਾ:** (ਸੰਜੈ) ਭੋਗਾਂ ਵਿਚ ਹੀ ਪਿਆਰ (ਕਰਹਿ) ਕਰਦੇ ਹਨ। **ਵਾ:** ਜੂਨਾਂ ਦੇ (ਸੰਜੈ) ਭੋਗਣ ਵਿਚ ਪਿਆਰ (ਕਰਹਿ) ਕਰਦੇ ਹਨ।

## ਧਰਮੀ ਧਰਮੁ ਕਰਹਿ ਗਾਵਾਵਹਿ; ਮੰਗਹਿ ਮੋਖ ਦੁਆਰੁ ॥

(ਧਰਮੀ) ਪੁੰਨੀ (ਧਰਮੁ) ਪੁੰਨ (ਕਰਹਿ) ਕਰਕੇ (ਗਾਵਾਵਹਿ) ਗਵਾ ਲੈਂਦੇ ਹਨ। ਅਰਥਾਤ ਪ੍ਰਸ਼ਾਦਾ ਤਾਂ ਦਸਾਂ ਨੂੰ ਛਕਾਉਂਦੇ ਹਨ। ਪਰ ਪੱਤਲਾਂ ਬਾਹਰ ਪੰਜਾਹ-ਸੱਠ ਸੁੱਟ ਦਿੰਦੇ ਹਨ। ਤਾਂ ਕਿ ਲੋਕ ਕਹਿਣ ਬੜੇ ਸੰਤਾਂ ਨੂੰ ਪ੍ਰਸਾਦਾ ਛਕਾਇਆ ਹੈ। ਫਿਰ ਸੁਣ ਕੇ ਹੰਕਾਰੀ ਹੋ ਜਾਂਦੇ ਹਨ। ਇਉਂ ਪੁੰਨ ਕਰਕੇ ਗਵਾ ਲੈਂਦੇ ਹਨ। **ਵਾ:** ਜੋ (ਧਰਮੀ) ਪੁੰਨੀ ਲੋਕ ਹਨ ਉਹ (ਧਰਮੁ) ਪੁੰਨ (ਕਰਹਿ) ਕਰਕੇ (ਗਾਵਾਵਹਿ) ਗਵਾ ਲੈਂਦੇ ਹਨ ਕਿਉਂਕਿ ਉਹ ਆਪ ਦੇ ਕੀਤੇ ਹੋਏ ਪੁੰਨ ਦਾ (ਮੋਖ) ਮੁੱਲ (ਦੁਆਰੁ) ਦਰਵਾਜੇ ਉੱਤੇ ਖੜ੍ਹ ਕੇ ਪਹਿਲਾਂ ਹੀ (ਮੰਗਹਿ) ਮੰਗ ਲੈਂਦੇ ਹਨ ਕਿ ਅਰਦਾਸ ਕਰੋ ਮੇਰਾ ਮੁਕੱਦਮਾ ਜਿੱਤਿਆ ਜਾਵੇ, ਮੇਰਾ ਮੁੰਡਾ ਮੰਗਿਆ ਜਾਵੇ। ਫੇਰ (ਮੋਖ) ਮੁਕਤੀ ਦਾ (ਦੁਆਰੁ) ਦੁਆਰਾ ਗਿਆਨ (ਮੰਗਹਿ) ਮੰਗਦੇ ਹਨ। ਦੱਸੋ ਕਿਵੇਂ ਪ੍ਰਾਪਤ ਹੋਵੇ, ਜਦੋਂ ਕਿ ਕਾਮਨਾ ਤਾਂ ਪਹਿਲਾਂ ਹੀ ਕਰ ਲਈ ਕਿ ਮੇਰਾ ਇਹ ਕੰਮ ਪੂਰਾ ਹੋਵੇ ਤਾਂ ਪ੍ਰਸ਼ਾਦਾ ਛਕਾਇਆ ਹੈ। ਅਸਲ ਵਿਚ ਗਿਆਨ ਤਾਂ ਨਿਸ਼ਕਾਮ ਕਰਮਾਂ ਦੁਆਰਾ ਅੰਤਹਕਰਣ ਦੀ ਸ਼ੁੱਧੀ ਹੋਣ ਤੋਂ ਪ੍ਰਾਪਤ ਹੋਣਾ ਸੀ।

## ਜਤੀ ਸਦਾਵਹਿ, ਜੁਗਤਿ ਨ ਜਾਣਹਿ; ਛਡਿ ਬਹਹਿ ਘਰ ਬਾਰੁ ॥

ਫਿਰ ਆਪਣੇ-ਆਪ ਨੂੰ ਜਤੀ (ਸਦਾਵਹਿ) ਸਦਾਉਂਦੇ ਹਨ, ਪਰ ਜਤੀ ਬਣਨ ਦੀ (ਜੁਗਤਿ) ਜੁਗਤੀ ਨੂੰ ਉੱਕਾ ਨਹੀਂ (ਜਾਣਹਿ) ਜਾਣਦੇ। **ਵਾ:** ਭੀਸਮ, ਹਨੂੰਮਾਨ ਆਦਿ ਜੋ ਜਤੀ ਹੋਏ ਹਨ ਉਹਨਾਂ ਦੇ ਜਤ-ਸਤ ਵਾਲੇ ਕਰਮ-ਧਰਮ ਦੀ ਜੁਗਤੀ ਨੂੰ ਨਹੀਂ ਜਾਣਦੇ। **ਵਾ:** ਜੋ ਗ੍ਰਿਹਸਥ ਵਿਚ ਰਹਿ ਕੇ ਪੁਰਸ਼ ਨੇ ਸਤੀਬ੍ਰਤਾ

ਤੇ ਇਸਤਰੀ ਨੇ ਪਤੀਬ੍ਰਤਾ ਧਰਮ ਵਿਚ ਪੱਕੇ ਰਹਿਣਾ ਹੈ। **"ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ"**, **"ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ"** ਇਸ ਜੁਗਤੀ ਨੂੰ ਜਾਣਦੇ ਅਤੇ ਘਰ-ਬਾਰ ਛੱਡ ਕੇ ਭਾਵ ਆਪ ਦੀ ਇਕ ਇਸਤਰੀ ਛੱਡ ਕੇ ਸੌ-ਸੌ ਚੇਲੀਆਂ ਬਣਾ ਕੇ (ਬਹਹਿ) ਬੈਠ ਜਾਂਦੇ ਹਨ। **ਵਾ:** ਜੋ ਆਪਣੇ (ਘਰ) ਸਰੀਰ ਦੇ (ਬਾਰੁ) ਵਿਚ ਹੀ (ਘਰ) ਸਰੂਪ ਦਾ ਆਨੰਦ ਹੈ, ਉਸ ਨੂੰ ਛੱਡ ਕੇ ਉਜਾੜਾਂ ਵਿਚ ਜਾ (ਬਹਹਿ) ਬੈਠਦੇ ਹਨ।

## ਸਭੁ ਕੋ ਪੂਰਾ ਆਪੇ ਹੋਵੈ; ਘਟਿ ਨ ਕੋਈ ਆਖੈ ॥

ਸਭ (ਕੋ) ਕੋਈ (ਆਪੇ) ਆਪਣੇ ਆਪ ਹੀ ਪੂਰਾ (ਹੋਵੈ) ਹੋ ਬਹਿੰਦਾ ਹੈ, ਆਪਣੇ ਆਪ ਨੂੰ ਕੋਈ ਵੀ ਘੱਟ ਨਹੀਂ (ਆਖੈ) ਆਖਦਾ। ਭਾਵ ਸਾਰੇ ਇਹੋ ਹੀ ਕਹਿੰਦੇ ਹਨ ਕਿ ਅਸੀਂ ਤਾਂ ਐਨ ਪਰੀਪੂਰਨ ਰੂਪ ਬ੍ਰਹਮ ਵਿਚ ਮਿਲੇ ਹੋਏ ਹਾਂ।

**ਘਾਟਿ ਨ ਕਿਨਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥** *(ਅੰਗ : ੭੧)*

ਸਿੱਧ ਕਹਿਣ ਲੱਗੇ ਮਹਾਰਾਜ! ਉਹ ਉਂਝ ਤਾਂ ਨਹੀਂ ਆਪਣੇ-ਆਪ ਨੂੰ ਪੂਰਨ ਕਹਾਉਂਦੇ, ਜੇ ਪੂਰਨ ਹੋਣਗੇ ਤਾਂ ਹੀ ਕਹਾਉਂਦੇ ਹਨ। ਇਹ ਸੁਣ ਕੇ,

## ਪਤਿ ਪਰਵਾਨਾ ਪਿਛੈ ਪਾਈਐ; ਤਾ ਨਾਨਕ ਤੋਲਿਆ ਜਾਪੈ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸਿੱਧੋ! ਜੋ ਪਿੱਛੇ ਵਸ਼ਿਸ਼ਟ ਆਦਿਕ ਗਿਆਨੀ ਹੋਏ ਹਨ, ਬਿਆਸ ਆਦਿਕ ਪੰਡਿਤ ਹੋਏ ਹਨ, ਰਾਜੇ ਹਰੀਚੰਦ ਜੈਸੇ ਪੁੰਨੀ ਤੇ ਦਾਨੀ ਹੋਏ ਹਨ, ਹਨੂੰਮਾਨ ਲਛਮਣ ਭੀਸ਼ਮ ਆਦਿਕ ਜਤੀ ਹੋਏ ਹਨ। ਇਕ ਪਾਸੇ ਤਾਂ ਉਹਨਾਂ (ਪਿਛੈ) ਪਿਛਲਿਆਂ ਦੀ (ਪਤਿ) ਇੱਜ਼ਤ ਰੂਪ (ਪਰਵਾਨਾ) ਵੱਟਾ ਬੁੱਧੀ ਰੂਪ ਤੱਕੜੀ ਵਿਚ (ਪਾਈਐ) ਪਾ ਲੈਂਦੇ ਹਾਂ ਅਤੇ ਇਕ ਪਾਸੇ ਜੋ ਹੁਣ ਦੇ ਗਿਆਨੀ, ਪੰਡਿਤ, ਧਰਮੀ ਤੇ ਜਤੀ ਹਨ। ਇਹਨਾਂ ਦੀ ਇੱਜ਼ਤ ਰੂਪ ਵੱਟਾ ਪਾ ਲੈਂਦੇ ਹਾਂ, (ਤਾ) ਤਾਂ ਫਿਰ ਤੋਲਿਆਂ ਤੋਂ ਇਹ (ਜਾਪੈ) ਜਾਣਿਆ ਜਾਵੇਗਾ ਕਿ ਉਹ ਕਿਤਨੇ ਜੀਵਨ ਵਾਲੇ ਸਨ ਤੇ ਇਹਨਾਂ ਦਾ ਕੀ ਜੀਵਨ ਹੈ। ਇਉਂ ਅਸੀਂ ਕਹਿਣ ਮਾਤਰ ਨਾਲ ਨਹੀਂ ਮੰਨਦੇ ਕਿ ਇਹ ਚੰਗੇ ਹਨ।

**ਅਥਵਾ :** ਹੇ ਭਾਈ! ਜੋ ਪਿੱਛੇ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਆਦਿਕ ਗਿਆਨੀ ਹੋਏ ਹਨ, ਭਾਈ ਗੁਰਦਾਸ ਜੀ ਆਦਿਕ ਪੰਡਿਤ ਹੋਏ ਹਨ, ਪੰਜ ਪਿਆਰੇ ਤੇ ਭਾਈ ਤਾਰੂ ਸਿੰਘ ਧਰਮੀ ਹੋਏ ਹਨ, ਬਾਬਾ ਦੀਪ ਸਿੰਘ ਵਰਗੇ ਜਤੀ ਹੋਏ ਹਨ। ਜੇਕਰ ਬੁੱਧੀ ਰੂਪ ਤੱਕੜੀ ਵਿਚ ਇਕ ਪਾਸੇ ਇਹਨਾਂ (ਪਿਛੈ) ਪਿਛਲਿਆਂ ਮਹਾਂਪੁਰਖਾਂ ਦੀ (ਪਤਿ) ਇੱਜ਼ਤ ਰੂਪ (ਪਰਵਾਨਾ) ਵੱਟਾ (ਪਾਈਐ) ਪਾ ਕੇ ਵੇਖੀਏ ਤੇ ਇਕ ਪਾਸੇ ਆਪ ਦੀ ਇੱਜ਼ਤ ਰੂਪ ਵੱਟਾ ਪਾ ਕੇ ਵੇਖੀਏ ਤਾਂ ਤੋਲਿਆਂ ਤੋਂ (ਜਾਪੈ) ਜਾਣਿਆ ਜਾਂਦਾ ਹੈ ਕਿ ਸਾਡੀ ਦੁਨੀਆਂ ਵਿਚ ਉਹਨਾਂ ਜੈਸੀ ਇੱਜ਼ਤ ਜਾਂ ਜੀਵਨ ਹੈ ਕਿ ਨਹੀਂ ਜਾਂ ਫਿਰ ਅਸੀਂ ਐਵੇਂ ਝੂਠੀਆਂ ਗੱਪਾਂ ਹੀ ਮਾਰਦੇ ਹਾਂ। ਅਸਲ ਵਿਚ ਜਿਹੜੇ ਉਪਰੋਂ ਉਹਨਾਂ ਵਰਗੇ ਬਣਦੇ ਹਨ। ਉਹ ਅੰਦਰੋਂ ਵਿਕਾਰਾਂ ਦੇ ਮਾਰੇ ਹੁੰਦੇ ਹਨ, ਜਤ-ਸਤ ਵਿਚ ਕਾਇਮ ਨਹੀਂ ਰਹਿੰਦੇ। ਝੱਟ ਹੀ ਦੋ ਪੈਸਿਆਂ ਪਿੱਛੇ ਹਾਰ ਜਾਂਦੇ ਹਨ, ਝੂਠੇ ਨੇਮ ਕਰ ਜਾਂਦੇ ਹਨ।

## ਮਃ ੧ ॥

## ਵਦੀ ਸੁਵਜਗਿ ਨਾਨਕਾ; ਸਚਾ ਵੇਖੈ ਸੋਇ ॥

*('ਸੁਵੱਜਗਿ' ਬੋਲੋ)*

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸਿੱਧੋ! ਜੋ ਪ੍ਰਮੇਸਰ ਨੇ ਕਰਨੀ (ਵਦੀ) ਠਟੀ ਹੈ, ਸਿੱਖੀ ਹੈ ਕਿ ਇਸ ਤਰ੍ਹਾਂ

ਵਰਤਾਰਾ ਵਰਤਣਾ ਹੈ ਉਹ (ਸੁ+ਵਜਗਿ) ਭਲੀ ਪ੍ਰਕਾਰ ਪ੍ਰਗਟ ਹੀ ਹੈ ਅਤੇ ਉਹ ਸੱਚਾ ਪ੍ਰਮੇਸਰ ਆਪ ਹੀ ਸਾਰਿਆਂ ਦੀ (ਸੋਇ) ਸੋਭਾ ਨੂੰ (ਵੇਖੈ) ਵੇਖ ਰਿਹਾ ਹੈ।

**ਅਥਵਾ :** ਜੋ ਪ੍ਰਮੇਸਰ ਨੇ ਕੁਦਰਤ ਜਾਂ ਸ੍ਰਿਸ਼ਟੀ (ਵਦੀ) ਠਟੀ ਹੈ ਉਹ (ਸੁ) ਭਲੀ ਪ੍ਰਕਾਰ (ਵਜਗਿ) ਪ੍ਰਗਟ ਹੀ ਹੈ ਅਤੇ ਸੱਚਾ ਪ੍ਰਮੇਸਰ (ਸੋਇ) ਉਸ ਨੂੰ (ਵੇਖੈ) ਵੇਖ ਰਿਹਾ ਹੈ।

**ਅਥਵਾ :** ਜੋ ਜੀਵਾਂ ਨੇ ਆਪ ਦੇ ਮਨ ਵਿਚ (ਵਦੀ) ਠਟੀ ਹੈ ਕਿ ਅਸੀਂ ਪੁੰਨ ਕਰਨਾ ਹੈ ਜਾਂ ਕਿਸੇ ਨੇ ਚੋਰੀ ਕਰਨੀ ਹੈ ਉਹ ਵੀ ਪ੍ਰਮੇਸਰ ਨੂੰ (ਸੁਵਜਗਿ) ਭਲੀ ਪ੍ਰਕਾਰ ਪ੍ਰਗਟ ਹੀ ਹੈ। (ਸੋਇ) ਉਹ ਸੱਚਾ ਪਾਤਸ਼ਾਹ ਸਾਰਿਆਂ ਦੀ (ਸੋਇ) ਕਨਸੋਅ ਭਾਵ ਖਬਰ ਦੇ ਤਾਈਂ (ਵੇਖੈ) ਵੇਖਣ ਵਾਲਾ ਭਾਵ ਜਾਨਣ ਵਾਲਾ ਹੈ। ਅਰਥਾਤ ਪ੍ਰਮੇਸਰ ਤੋਂ ਕੁਝ ਵੀ ਲੁਕਿਆ ਛਿਪਿਆ ਨਹੀਂ ਹੈ।

**ਅਥਵਾ :** ਜੋ ਲੁਕ ਕੇ (ਵਦੀ) ਬਦੀ ਭਾਵ ਖੁਟਿਆਈ ਕਰਦੇ ਹਨ ਉਹਨਾਂ ਦੀ ਕੀਤੀ ਹੋਈ ਖੁਟਿਆਈ ਪ੍ਰਮੇਸਰ ਨੂੰ (ਸੁਵਜਗਿ) ਪ੍ਰਗਟ ਹੀ ਹੈ ਕਿਉਂਕਿ (ਸੋਇ) ਉਹ ਸੱਚਾ ਪਾਤਸ਼ਾਹ ਸਭ ਦਾ ਦ੍ਰਿਸ਼ਟਾ ਰੂਪ ਹੋ ਕੇ ਸਾਰਿਆਂ ਦੀ ਕਰਤੂਤ ਨੂੰ (ਵੇਖੈ) ਵੇਖ ਰਿਹਾ ਹੈ। ਕਿਸੇ ਦੀ ਵੀ ਕਰਤੂਤ ਪ੍ਰਮੇਸਰ ਤੋਂ ਲੁਕੀ ਨਹੀਂ ਰਹਿ ਸਕਦੀ।

**ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥**

**ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥** *(ਅੰਗ : ੧੯੫)*

**ਅਥਵਾ :** ਜੋ (ਵਦੀ) ਬਦੀ ਭਾਵ ਮਾੜੇ ਕੰਮ ਕਰਦੇ ਹਨ ਤੇ ਜੋ (ਸੁਵਜਗਿ) ਉੱਜਲ ਭਾਵ ਪ੍ਰਗਟ ਪੁੰਨ ਕਰਦੇ ਹਨ (ਸੋਇ) ਉਹਨਾਂ ਸਾਰਿਆਂ ਦੇ ਤਾਈਂ ਸੱਚਾ ਪਾਤਸ਼ਾਹ (ਵੇਖੈ) ਵੇਖ ਰਿਹਾ ਹੈ।

**ਅਥਵਾ :** ਜਿਹੜੇ (ਵਦੀ) ਬਦੀ ਕਰਨ ਵਾਲੇ ਪਾਪੀ ਹਨ ਤੇ (ਸੁਵਜਗਿ) ਸ੍ਰੇਸ਼ਟ ਕਰਮ ਕਰਨ ਵਾਲੇ ਪੁੰਨੀ ਹਨ। (ਸੋਇ) ਉਹਨਾਂ ਨੂੰ ਵੀ ਸੱਚਾ ਪਾਤਸ਼ਾਹ (ਵੇਖੈ) ਵੇਖ ਰਿਹਾ ਹੈ।

**ਅਥਵਾ :** ਜੋ (ਵਦੀ) *ਹਨੇਰ ਪੱਖ ਦੀ ਨਿਆਈਂ ਅਗਿਆਨੀ ਤੇ (ਸੁਵਜਗਿ) **ਚਾਨਣ ਪੱਖ ਦੀ ਨਿਆਈਂ ਬ੍ਰਹਮ ਗਿਆਨੀ ਹਨ। (ਸੋਇ) ਉਹਨਾਂ ਦੇ ਜੀਵਨ ਸੱਚਾ ਪਾਤਸ਼ਾਹ ਆਪ (ਵੇਖੈ) ਵੇਖਦਾ ਹੈ।

## ਸਭਨੀ ਛਾਲਾ ਮਾਰੀਆ; ਕਰਤਾ ਕਰੇ ਸੁ ਹੋਇ ॥

ਸੰਸਾਰ ਸਮੁੰਦਰ ਵਿਚ (ਸਭਨੀ) ਸਾਰਿਆਂ ਨੇ ਹੀ ਕਰਮ ਧਰਮ ਤੇ ਜਪ-ਤਪ ਆਦਿਕ ਸਾਧਨ ਕਰਨ ਰੂਪ ਛਾਲਾਂ (ਮਾਰੀਆ) ਮਾਰਨਾ ਕੀਤੀਆਂ ਹਨ। ਪਰ ਜਿਸ ਨੂੰ ਕਰਤਾ ਅਕਾਲ ਪੁਰਖ ਆਪ ਨਾਮ ਦੇ ਜਹਾਜ 'ਤੇ ਚਾੜ੍ਹ ਕੇ ਪਾਰ (ਕਰੇ) ਕਰੇਗਾ (ਸੁ) ਉਹੀ ਪੁਰਖ ਮੁਕਤੀ ਰੂਪ ਕਿਨਾਰੇ ਉੱਤੇ ਪਹੁੰਚ ਕੇ ਪਾਰ (ਹੋਇ) ਹੋਵੇਗਾ। ਬਾਕੀ ਤਾਂ ਸਾਰੇ ਸੰਸਾਰ ਸਮੁੰਦਰ ਵਿਚ ਗੋਤੇ ਹੀ ਖਾਂਦੇ ਰਹਿਣਗੇ। **ਵਾ:** ਜਿਸ ਨੂੰ ਕਰਤਾ ਪੁਰਖ ਪਾਸ (ਕਰੇ) ਕਰੇਗਾ (ਸੁ) ਉਹੋ ਪੁਰਖ ਹੀ ਵਿਕਾਰਾਂ ਤੋਂ ਬਚ ਕੇ ਪਾਸ (ਹੋਇ) ਹੋਵੇਗਾ।

## ਅਗੈ, ਜਾਤਿ ਨ ਜੋਰੁ ਹੈ; ਅਗੈ, ਜੀਉ ਨਵੇ ॥

ਅੱਗੇ ਪ੍ਰਲੋਕ ਵਿਚ ਨਾ ਕਿਸੇ ਦੀ ਜਾਤ ਚਲਣੀ ਹੈ ਤੇ ਨਾ ਕਿਸੇ ਦਾ ਜੋਰ ਚਲਣਾ ਹੈ। **ਵਾ:** (ਜਾਤਿ) ਜਾਤੀ ਦਾ ਜੋਰ ਵੀ (ਨ) ਨਹੀਂ ਚੱਲਣਾ। **ਵਾ:** (ਜਾਤਿ) ਬੁੱਧੀ ਦਾ ਜੋਰ ਵੀ ਨਹੀਂ ਚਲਣਾ ਕਿਉਂਕਿ ਅੱਗੇ ਜਿੰਨ੍ਹਾਂ ਜਮਦੂਤਾਂ ਨਾਲ ਵਾਹ ਪੈਣਾ ਹੈ। ਉਹ ਨਵੇਂ (ਜੀਉ) ਲੋਕ ਹਨ ਭਾਵ ਉਹਨਾਂ ਨਾਲ ਜੀਵ ਦੀ ਕੋਈ ਜਾਣ-ਪਛਾਣ ਨਹੀਂ। **ਵਾ:** (ਅਗੈ ਜੀਉ ਨ ਵੇ) ਅੱਗੇ ਕਿਸੇ ਨੇ ਵੀ (ਜੀਉ) ਆਉ ਜੀ, ਬੈਠੋ ਜੀ (ਨ) ਨਹੀਂ ਕਹਿਣਾ, ਉੱਥੇ ਤਾਂ ਸਾਰੇ (ਵੇ) ਰੇ-ਰੇ ਵਾਲੇ ਭਾਵ ਨਿਰਾਦਰੀ ਦੇ ਬਚਨ ਹੀ ਕਹਿਣਗੇ। ਰੇ ਨੀਚ ਕਿਧਰ ਜਾ

---

* ਕ੍ਰਿਸ਼ਨ ਪੱਖ। **ਸੁਕਲ ਪੱਖ।

ਰਿਹਾ ਹੈ ਇਧਰ ਆ। **"ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥ ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ ॥"** ਵਾਲੀ ਹਾਲਤ ਹੋਵੇਗੀ।

**ਅਥਵਾ :** ਹੇ ਜੀਵ ! ਜੇਕਰ ਤੂੰ ਜਾਤੀ ਦਾ ਜੋਰ ਭਾਵ ਹੰਕਾਰ ਨਹੀਂ ਕਰੇਂਗਾ ਤਾਂ (ਅਗੈ ਜੀਉ ਨ ਵੇ) ਅੱਗੇ ਪ੍ਰਲੋਕ ਵਿਚ ਸਾਰੇ ਤੈਨੂੰ (ਜੀਉ) ਜੀ-ਜੀ ਕਰਨਗੇ ਕੋਈ ਵੀ (ਵੇ) ਰੇ-ਰੇ (ਨ) ਨਹੀਂ ਕਰੇਗਾ, ਭਾਵ ਕੋਈ ਨਿਰਾਦਰੀ ਨਹੀਂ ਕਰੇਗਾ।

**ਰੇ ਰੇ ਦਰਗਹ ਕਹੈ ਨ ਕੋਊ ॥**
**ਆਉ ਬੈਠੁ ਆਦਰੁ ਸੁਭ ਦੇਊ ॥** (ਅੰਗ : ੨੫੨)

## ਜਿਨ੍ ਕੀ ਲੇਖੈ ਪਤਿ ਪਵੈ; ਚੰਗੇ ਸੇਈ ਕੇਇ ॥੩॥

ਹੇ ਸਿੱਧੋ ! ਇਹ ਜਾਣ ਲਵੋ ਕਿ (ਜਿਨ੍) ਜਿੰਨ੍ਹਾਂ ਪੁਰਖਾਂ (ਕੀ) ਦੀ (ਪਤਿ) ਇੱਜ਼ਤ ਵਾਹਿਗੁਰੂ ਦੀ ਦਰਗਾਹ ਵਿਚ ਜਾ ਕੇ (ਲੇਖੈ) ਲੇਖੇ ਵਿਚ ਭਾਵ ਪ੍ਰਵਾਨਗੀ ਵਿਚ (ਪਵੈ) ਪਵੇਗੀ (ਸੇਈ) ਉਹ ਤਿੰਨਾਂ ਲੋਕਾਂ ਵਿਚੋਂ (ਕੇਇ) ਕੋਈ-ਕੋਈ ਚੰਗੇ ਹੋਣਗੇ, ਸਾਰੇ ਨਹੀਂ।

## ਪਉੜੀ ॥

ਹੁਣ ਸਤਿਗੁਰੂ ਜੀ ਵਾਹਿਗੁਰੂ ਦੀ ਨਦਰ ਮੁਤੱਲਕ ਉਚਾਰਦੇ ਹਨ **ਵਾ:** ਪ੍ਰਮੇਸਰ ਦੇ ਸਨਮੁਖ ਚਿੱਤ ਜੋੜ ਕੇ ਬੇਨਤੀ ਕਰਨ ਦਾ ਤਰੀਕਾ ਦੱਸਦੇ ਹਨ।

## ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ; ਤਾ ਤਿਨੀ ਖਸਮੁ ਧਿਆਇਆ ॥

ਹੇ ਸੱਚੇ ਪਾਤਸ਼ਾਹ ! (ਜਿਨਾ) ਜਿੰਨ੍ਹਾਂ ਦੇ (ਕਉ) ਤਾਈਂ (ਤੁਧੁ) ਆਪ ਨੇ ਕਿਰਪਾ ਦ੍ਰਿਸ਼ਟੀ ਕਰਕੇ (ਧੁਰਿ) ਧੁਰੋਂ ਆਦਿ ਤੋਂ (ਕਰਮੁ) ਪੂਰਬਲੇ ਪੁੰਨਾਂ ਰੂਪ ਕਰਮਾਂ ਦਾ ਲੇਖ ਮੱਥੇ 'ਤੇ ਲਿਖ ਕੇ (ਪਾਇਆ) ਪਾ ਦਿੱਤਾ ਹੈ। **ਵਾ:** ਨਾਮ ਨੂੰ ਧਿਆਉਣ ਦਾ ਕਰਮ ਮੱਥੇ 'ਤੇ ਲਿਖ ਕੇ (ਪਾਇਆ) ਪਾ ਦਿੱਤਾ ਹੈ। ਤਾਂ (ਤਿਨੀ) ਉਹਨਾਂ ਨੇ ਹੀ ਮਨੁੱਖਾ ਜਨਮ ਧਾਰ ਕੇ (ਖਸਮੁ) ਅਕਾਲ ਪੁਰਖ ਤੈਨੂੰ (ਧਿਆਇਆ) ਧਿਆਉਣਾ ਕੀਤਾ ਹੈ।

## ਏਨਾ ਜੰਤਾ ਕੈ ਵਸਿ ਕਿਛੁ ਨਾਹੀ; ਤੁਧੁ ਵੇਕੀ ਜਗਤੁ ਉਪਾਇਆ ॥

(ਏਨਾ) ਇਹਨਾਂ ਤੁੱਛ (ਜੰਤਾ) ਜੀਵਾਂ (ਕੈ) ਦੇ ਵੱਸ ਵਿਚ (ਕਿਛੁ ਨਾਹੀ) ਕੁੱਝ ਵੀ ਨਹੀਂ ਹੈ ਕਿਉਂਕਿ ਇਹ ਸਭ ਤਾਂ ਕਰਮਾਂ ਦੇ ਮਾਰੇ ਹੋਏ ਹਨ। (ਤੁਧੁ) ਤੁਸੀਂ ਆਪ ਹੀ ਇਸ ਜਗਤ ਵਿਚ (ਵੇਕੀ) ਭਿੰਨ-ਭਿੰਨ ਤਰ੍ਹਾਂ ਜੀਵ (ਉਪਾਇਆ) ਪੈਦਾ ਕੀਤੇ ਹਨ। ਕੋਈ ਰਾਜਸੀ, ਕੋਈ ਸ਼ਾਂਤਕੀ ਤੇ ਕੋਈ ਤਾਮਸੀ ਹੈ। **ਵਾ:** (ਤੁਧੁ) ਤੁਸੀਂ ਆਪ ਹੀ (ਵੇਕੀ) ਭਿੰਨ-ਭਿੰਨ ਤਰ੍ਹਾਂ ਦਾ ਭਾਵ ਵੱਖਰੇ-ਵੱਖਰੇ ਰੰਗਾਂ ਵਾਲਾ ਇਹ (ਜਗਤੁ) ਸੰਸਾਰ (ਉਪਾਇਆ) ਪੈਦਾ ਕੀਤਾ ਹੈ।

## ਇਕਨਾ ਨੋ ਤੂੰ ਮੇਲਿ ਲੈਹਿ; ਇਕਿ ਆਪਹੁ ਤੁਧੁ ਖੁਆਇਆ ॥

ਹੇ ਸੱਚੇ ਪਾਤਸ਼ਾਹ ! ਇਕਨਾ (ਨੋ) ਨੂੰ ਤੂੰ ਸਤਸੰਗਤ, ਗੁਰਮੁਖਤਾਈ, ਸ਼ਰਧਾ ਤੇ ਭਗਤੀ ਬਖਸ਼ ਕੇ ਆਪ ਦੇ ਵਿਚ ਮੇਲ (ਲੈਹਿ) ਲੈਂਦਾ ਹੈ ਅਤੇ (ਇਕਿ) ਇਕਨਾਂ ਮਨਮੁਖਾਂ ਨੂੰ ਜਿੰਨ੍ਹਾਂ ਨੇ ਕੁਸੰਗਤ ਦੀ ਓਟ ਲਈ ਹੈ ਭਾਵ ਜੋ ਚੋਰੀ, ਯਾਰੀ ਆਦਿਕ ਮੰਦ ਕਰਮ ਕਰਦੇ ਹਨ। ਉਹਨਾਂ ਨੂੰ (ਤੁਧੁ) ਤੂੰ ਪਾਪੀ, ਕੁਕਰਮੀ, ਮੰਦ ਕਰਮੀ ਜਾਣ ਕੇ (ਆਪਹੁ) ਆਪ ਦੇ ਵੱਲੋਂ (ਖੁਆਇਆ) ਭੁਲਾ ਛੱਡਿਆ ਹੈ।

## ਗੁਰ ਕਿਰਪਾ ਤੇ ਜਾਣਿਆ; ਜਿਥੈ ਤੁਧੁ ਆਪੁ ਬੁਝਾਇਆ ॥

ਪਰ (ਜਿਥੈ) ਜਿਸ ਹਿਰਦੇ ਵਿਚ (ਤੁਧੁ) ਤੁਸੀਂ ਆਪ ਗੁਰਾਂ ਦੁਆਰਾ ਇਸ ਉਪਦੇਸ਼ ਨੂੰ (ਬੁਝਾਇਆ) ਸਮਝਾਇਆ ਹੈ, ਉਹਨਾਂ ਨੇ ਹੀ (ਗੁਰ) ਸਤਿਗੁਰਾਂ ਦੀ ਕਿਰਪਾ (ਤੇ) ਦੁਆਰਾ ਇਸ ਗੱਲ ਨੂੰ ਜਾਣਿਆ ਹੈ, ਹਰੇਕ ਨੇ ਨਹੀਂ।

**ਅਥਵਾ :** (ਜਿਥੈ) ਜਿਸ ਦੇ ਹਿਰਦੇ ਵਿਚ (ਤੁਧੁ) ਤੁਸੀਂ ਆਪ ਗੁਰਾਂ ਦੁਆਰਾ ਗਿਆਨ (ਬੁਝਾਇਆ) ਬੁਝਾ ਦਿੱਤਾ ਹੈ। ਉਹਨਾਂ ਨੇ ਹੀ (ਗੁਰ) ਸਤਿਗੁਰਾਂ ਦੀ ਕਿਰਪਾ (ਤੇ) ਦੁਆਰਾ ਆਪਣੇ ਸਰੂਪ ਨੂੰ ਜਾਣਿਆ ਹੈ ਅਤੇ

## ਸਹਜੇ ਹੀ; ਸਚਿ ਸਮਾਇਆ ॥੧੧॥

ਉਹਨਾਂ ਦਾ ਮਨ (ਸਹਜੇ) ਸੁਤੇ-ਸਿਧ ਹੀ ਤੇਰੇ ਸੱਚ ਸਰੂਪ ਵਿਚ (ਸਮਾਇਆ) ਸਮਾ ਗਿਆ ਹੈ।

**ਅਥਵਾ :** ਜਿਵੇਂ ਜਲ ਵਿਚ ਜਲ ਮਿਲ ਜਾਂਦਾ ਹੈ। ਇਸੇ ਪ੍ਰਕਾਰ, ਉਹਨਾਂ ਦਾ ਚਿਤ (ਸਹਜੇ) ਗਿਆਨ ਦੁਆਰਾ (ਹੀ) ਨਿਸ਼ਚੇ ਕਰਕੇ ਤੇਰੇ (ਸਚਿ) ਸਤਿ ਚਿਤ ਆਨੰਦ ਸਰੂਪ ਵਿਚ (ਸਮਾਇਆ) ਸਮਾ ਗਿਆ ਹੈ, ਲੀਨ ਹੋ ਗਿਆ ਹੈ। ਐਸੀ ਉਹਨਾਂ 'ਤੇ ਆਪ ਦੀ ਕਿਰਪਾ ਦ੍ਰਿਸ਼ਟੀ ਹੋਈ ਹੈ।

## ਸਲੋਕੁ ਮਃ ੧ ॥

**ਉਥਾਨਕਾ :**

ਸਲੋਕ ਰਾਇ ਬੁਲਾਰ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ! ਦੁੱਖ ਤੇ ਸੁੱਖ ਕੀ ਚੀਜ਼ ਹੈ? **ਵਾ:** ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸਿੱਖਾਂ ਨੇ ਸਤਿਗੁਰੂ ਜੀ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ! ਦੁੱਖ ਅਤੇ ਸੁੱਖ ਕੀ ਚੀਜ਼ ਹੈ? ਤਾਂ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹੋਏ ਫੁਰਮਾਉਂਦੇ ਹਨ,

## ਦੁਖੁ ਦਾਰੂ, ਸੁਖੁ ਰੋਗੁ ਭਇਆ;

ਹੇ ਗੁਰਸਿੱਖੋ! ਜੋ ਦਾਰੂ ਹੈ, ਉਹ ਤਾਂ ਜੀਵਾਂ ਨੂੰ ਦੁੱਖ ਰੂਪ ਪ੍ਰਤੀਤ ਹੋ ਰਿਹਾ ਹੈ ਅਤੇ ਜੋ ਰੋਗ ਹੈ, ਉਹ ਸੁੱਖ ਰੂਪ ਪ੍ਰਤੀਤ (ਭਇਆ) ਹੋ ਰਿਹਾ ਹੈ।

**ਅਥਵਾ :** ਜੋ ਨਾਮ ਰੂਪ ਦਾਰੂ ਹੈ, ਜੀਵਾਂ ਨੇ ਉਸ ਨੂੰ ਦੁੱਖ ਰੂਪ ਮੰਨਿਆ ਹੈ ਅਤੇ ਜੋ ਰੋਗ ਰੂਪ ਵਿਸ਼ੇ ਹਨ, ਇਹਨਾਂ ਨੂੰ ਸੁੱਖ ਰੂਪ ਕਰਕੇ ਮੰਨਿਆ (ਭਇਆ) ਹੋਇਆ ਹੈ।

**ਅਥਵਾ :** ਜਿੰਨ੍ਹਾਂ ਜਪ-ਤਪ ਆਦਿਕ ਸਾਧਨਾਂ ਵਿਚ ਜੀਵਾਂ ਨੇ ਦੁੱਖ ਮੰਨਿਆ ਹੈ, ਉਹ ਦਾਰੂ ਰੂਪ ਹਨ ਅਤੇ ਜਿੰਨ੍ਹਾਂ ਵਿਸ਼ਿਆਂ ਨੂੰ ਭੋਗਣ ਵਿਚ ਸੁੱਖ ਮੰਨਿਆ ਹੋਇਆ ਹੈ, ਉਹ ਰੋਗ ਰੂਪ ਹਨ।

**ਅਥਵਾ :** ਜਿਹੜਾ ਜੰਮਣ-ਮਰਨ ਦਾ ਦੁੱਖ ਹੈ ਇਹ ਤਾਂ ਰੋਗ ਰੂਪ ਹੈ ਅਤੇ ਜੋ ਪ੍ਰਮੇਸਰ ਦਾ (ਸੁਖੁ) ਸੁੱਖਦਾਇਕ ਨਾਮ ਹੈ ਇਹ ਦਾਰੂ ਹੈ।

**ਅਥਵਾ :** ਜਿਹੜਾ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਤੇ ਬਾਣੀ ਪੜ੍ਹਨ ਰੂਪ ਦੁੱਖ ਉਠਾਉਣਾ ਹੈ, ਇਹ ਤਾਂ ਦਾਰੂ ਰੂਪ ਹੈ ਅਤੇ ਜਿਹੜਾ ਸੁੱਖ ਦੇ ਨਾਲ ਸੌਂ ਜਾਣਾ ਹੈ ਜਾਂ ਨੀਂਦ ਨੂੰ ਸੁੱਖ ਰੂਪ ਕਰਕੇ ਸਮਝਣਾ ਹੈ, ਇਹ ਜੀਵਨ ਦੇ ਤਾਈਂ ਰੋਗ ਚਿੰਬੜਿਆ (ਭਇਆ) ਹੋਇਆ ਹੈ।

**ਅਥਵਾ :** ਜਿੰਨ੍ਹਾਂ ਨੂੰ ਸੁੱਖ ਰੂਪ ਨਾਮ ਦੀ ਦਾਰੂ ਪ੍ਰਾਪਤ ਹੋ ਗਈ ਹੈ, ਉਹਨਾਂ ਦਾ ਰੋਗ ਰੂਪ ਸਾਰਾ ਦੁੱਖ ਨਵਿਰਤ (ਭਇਆ) ਹੋ ਗਿਆ ਹੈ।

## ਜਾ ਸੁਖੁ, ਤਾਮਿ ਨ ਹੋਈ ॥

(ਜਾ) ਜਿੰਨਾਂ ਚਿਰ ਜੀਵ (ਸੁਖੁ) ਵਿਸ਼ੇ-ਸੁੱਖ ਵਿਚ ਲੱਗਾ ਹੋਇਆ ਹੈ, ਓਨਾਂ ਚਿਰ ਇਸ ਦੇ ਅੰਦਰ ਪ੍ਰਮੇਸਰ ਨੂੰ ਮਿਲਣ ਦੀ (ਤਾਮਿ) ਇੱਛਾ (ਨ) ਨਹੀਂ (ਹੋਈ) ਹੁੰਦੀ।

**ਅਥਵਾ :** (ਜਾ) ਜਿਸ ਨਾਮ ਰੂਪ ਦਾਰੂ ਕਰਕੇ ਵਿਸ਼ੇ ਰੂਪ ਰੋਗ ਮਿਟਦੇ ਹਨ। ਉਸ (ਸੁਖੁ) ਸੁੱਖ ਦੀ ਇਹਨਾਂ ਜੀਵਾਂ ਨੂੰ ਕਦੇ ਵੀ (ਤਾਮਿ) ਇੱਛਾ (ਨ) ਨਹੀਂ ਹੋਈ।

**ਅਥਵਾ :** (ਜਾ) ਜਿਸ ਪ੍ਰਮੇਸਰ ਦੇ ਸਿਮਰਨ ਭਜਨ ਕਰਕੇ (ਸੁਖੁ) ਸੁੱਖ ਦੀ ਪ੍ਰਾਪਤੀ ਹੋਣੀ ਹੈ, ਉਸ ਦੀ ਇਹਨਾਂ ਨੂੰ ਕਦੇ (ਤਾਮਿ) ਇੱਛਾ, ਖਾਹਿਸ਼ (ਨ) ਨਹੀਂ ਹੋਈ। ਇਹ ਤਾਂ ਬੇਮੁਖ ਹੋ ਕੇ ਵਿਅਰਥ ਹੀ ਆਪਣੀ ਜਿੰਦਗੀ ਬਰਬਾਦ ਕਰ ਰਹੇ ਹਨ।

**ਅਥਵਾ :** (ਜਾ) ਜਿੰਨ੍ਹਾਂ ਨੂੰ (ਸੁਖੁ) ਆਤਮਿਕ ਸੁੱਖ ਪ੍ਰਾਪਤ ਹੋਇਆ ਹੈ। ਉਹਨਾਂ ਦੇ ਤਾਈਂ ਫਿਰ ਜੰਮਣ-ਮਰਨ ਦੇ ਦੇਣ ਵਾਲੀ ਦੁਨੀਆਂ ਦੀ (ਤਾਮਿ) ਖਾਹਿਸ਼, ਵਾਸ਼ਨਾ (ਨ) ਨਹੀਂ (ਹੋਈ) ਹੁੰਦੀ। **ਵਾ:** ਉਹਨਾਂ ਨੂੰ ਪ੍ਰਪੰਚ ਦੀ ਪ੍ਰਾਪਤੀ ਦੀ (ਤਾਮਿ) ਖਾਹਿਸ਼ (ਨ) ਨਹੀਂ (ਹੋਈ) ਹੁੰਦੀ। **ਵਾ:** (ਤ+ਆਮਿ) ਤਦੋਂ ਫਿਰ ਉਹਨਾਂ ਦੇ ਤਾਈਂ ਜੰਮਣ-ਮਰਨ ਦਾ (ਆਮਿ) ਰੋਗ (ਨ) ਨਹੀਂ (ਹੋਈ) ਹੁੰਦਾ। **ਵਾ:** ਫਿਰ ਜਿਹੜਾ ਹਉਮੈ ਦਾ (ਆਮਿ) ਰੋਗ ਹੈ ਉਹ ਵੀ ਉਹਨਾਂ ਦੇ ਤਾਈਂ (ਨ) ਨਹੀਂ (ਹੋਈ) ਹੁੰਦਾ। **ਵਾ:** ਉਹਨਾਂ ਦੇ ਤਾਈਂ ਜੰਮਣ-ਮਰਨ ਦਾ (ਆਮਿ) ਦੁੱਖ ਪ੍ਰਾਪਤ (ਨ) ਨਹੀਂ (ਹੋਈ) ਹੁੰਦਾ।

**ਪ੍ਰਸ਼ਨ :** ਮਹਾਰਾਜ! ਉਹਨਾਂ ਨੂੰ ਹੰਕਾਰ ਹੋ ਜਾਂਦਾ ਹੋਵੇਗਾ?

**ਉੱਤਰ :** ਨਹੀਂ ਭਾਈ! ਉਹ ਗੁਰਮੁਖ ਕਦੇ ਵੀ ਹੰਕਾਰ ਨਹੀਂ ਕਰਦੇ, ਸਗੋਂ ਉਹ ਤਾਂ ਇਉਂ ਨਿਸ਼ਚਾ ਕਰਕੇ ਕਹਿੰਦੇ ਹਨ ਕਿ

## ਤੂੰ ਕਰਤਾ ਕਰਣਾ, ਮੈ ਨਾਹੀ; ਜਾ ਹਉ ਕਰੀ, ਨ ਹੋਈ ॥੧॥

ਹੇ ਸੱਚੇ ਪਾਤਸ਼ਾਹ! ਤੂੰ ਆਪ ਹੀ (ਕਰਤਾ) ਸਾਰੇ ਜਗਤ ਨੂੰ ਕਰਨ ਵਾਲਾ ਅਤੇ ਸਾਰਿਆਂ 'ਤੇ (ਕਰਣਾ) ਕਿਰਪਾ ਦ੍ਰਿਸ਼ਟੀ ਕਰਨ ਵਾਲਾ ਹੈ। (ਮੈ) ਅਸੀਂ ਤਾਂ ਕੁਝ ਵੀ (ਨਾਹੀ) ਨਹੀਂ ਹਾਂ। (ਜਾ) ਜੇਕਰ ਅਸੀਂ (ਹਉ) ਹੰਗਤਾ ਦੇ ਨਾਲ ਕੁਝ (ਕਰੀ) ਕਰਨਾ ਵੀ ਚਾਹੀਏ ਤਾਂ (ਨ ਹੋਈ) ਨਹੀਂ ਹੋ ਸਕਦਾ ਕਿਉਂਕਿ ਤੇਰੀ ਸ਼ਕਤੀ ਤੋਂ ਬਗੈਰ ਕੋਈ ਕੀ ਕਰ ਸਕਦਾ ਹੈ।

**ਅਥਵਾ :** ਹੇ ਕਰਤਾ ਪੁਰਖ ਵਾਹਿਗੁਰੂ! ਤੂੰ (ਕਰਣਾ) ਸੰਸਾਰ ਨੂੰ ਕਰਨ ਵਾਲਾ ਹੈ ਤੇ ਮੈਂ ਕੁਝ ਵੀ (ਨਾਹੀ) ਨਹੀਂ ਕਰ ਸਕਦਾ ਹਾਂ। (ਜਾ) ਜੇਕਰ (ਹਉ) ਮੈਂ (ਕਰੀ) ਕਰਨਾ ਵੀ ਚਾਹਾਂ ਤਾਂ ਵੀ ਮੇਰੇ ਪਾਸੋਂ ਕੁਝ ਵੀ (ਨ ਹੋਈ) ਨਹੀਂ ਹੋ ਸਕਦਾ। ਮਹਾਰਾਜ ਸਾਹਿਬ ਦਾ ਬਚਨ ਹੈ,

**ਜਬ ਲਗੁ ਮੇਰੀ ਮੇਰੀ ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ ॥**
**ਜਬ ਮੇਰੀ ਮੇਰੀ ਮਿਟਿ ਜਾਇ ॥ ਤਬ ਪ੍ਰਭ ਕਾਜੁ ਸਵਾਰਹਿ ਆਇ ॥** *(ਅੰਗ : ੧੧੬੦)*

**ਅਥਵਾ :** ਹੇ ਕਰਤਾ ਪੁਰਖ ਵਾਹਿਗੁਰੂ! ਜਿੰਨ੍ਹਾਂ 'ਤੇ ਤੂੰ (ਕਰਣਾ) ਕਿਰਪਾ ਕੀਤੀ ਹੈ। ਉਹਨਾਂ ਵਿਚ (ਮੈ ਨਾਹੀ) ਹੰਗਤਾ ਨਹੀਂ ਰਹਿੰਦੀ ਉਹ ਤਾਂ ਇਉਂ ਕਹਿੰਦੇ ਹਨ ਕਿ ਮਹਾਰਾਜ! ਮੈ ਤਾਂ ਕੁਝ ਵੀ ਨਹੀਂ ਹਾਂ ਜੋ ਕੁਝ ਹੈ ਸਭ ਤੂੰ ਹੀ ਹੈ। ਫਿਰ (ਜਾ) ਜੇਕਰ ਉਹ (ਹਉ) ਹੰਗਤਾ (ਕਰੀ) ਕਰਨੀ ਵੀ ਚਾਹੁਣ ਤਾਂ ਉਹਨਾਂ ਪਾਸੋਂ (ਨ ਹੋਈ) ਨਹੀਂ ਹੁੰਦੀ।

## ਬਲਿਹਾਰੀ; ਕੁਦਰਤਿ ਵਸਿਆ ॥

ਹੇ ਪ੍ਰਮੇਸਰ! ਅਸੀਂ ਆਪ ਤੋਂ ਸਦਾ-ਸਦਾ (ਬਲਿਹਾਰੀ) ਬਲਿਹਾਰ ਜਾਈਏ ਕਿਉਂਕਿ ਤੂੰ ਆਪ ਹੀ ਆਪਣੀ

(ਕੁਦਰਤਿ) ਸ਼ਕਤੀ ਦੁਆਰਾ ਇਸ ਜਗਤ ਨੂੰ ਰਚ ਕੇ ਇਸ ਵਿਚ (ਵਸਿਆ) ਵੱਸ ਰਿਹਾ ਹੈ। **ਵਾ:** ਇਸ ਵਿਚ ਆਪਣੀ ਸੱਤਾ ਦੇ ਕੇ ਅਧਿਸ਼ਠਾਨ ਸਰੂਪ, ਪ੍ਰਕਾਸ਼ਤਾ ਰੂਪ ਹੋ ਕੇ (ਵਸਿਆ) ਵੱਸ ਰਿਹਾ ਹੈ।

## ਤੇਰਾ ਅੰਤੁ; ਨ ਜਾਈ ਲਖਿਆ ॥੧॥ ਰਹਾਉ ॥

ਤੇਰਾ ਅੰਤ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿਕ ਕਿਸੇ ਦੇ ਪਾਸੋਂ ਵੀ (ਲਖਿਆ) ਜਾਣਿਆ (ਨ) ਨਹੀਂ (ਜਾਈ) ਜਾਂਦਾ, ਬੇਅੰਤ ਹੈ ਤੂੰ।

**ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥**

**ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥** *(ਅੰਗ : ੮੯੪)*

**ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥** *(ਅੰਗ : ੧੪੦੯)*

**ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥** *(ਅੰਗ : ੫)*

## ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ;

ਹੇ (ਜੋਤਿ) ਜੋਤੀ ਸਰੂਪ ਪ੍ਰਮੇਸਰ! ਜੋ (ਜਾਤਿ) ਉਤਪਤ ਹੋਈ ਸ੍ਰਿਸ਼ਟੀ ਹੈ ਤੂੰ ਇਸ ਦੇ (ਮਹਿ) ਵਿਚ ਵਿਆਪਕ ਹੈ ਅਤੇ ਜੋ ਸ੍ਰਿਸ਼ਟੀ ਹੈ ਉਹ ਵੀ ਤੇਰੇ (ਜੋਤਿ) ਜੋਤੀ ਸਰੂਪ (ਮਹਿ) ਵਿਚ (ਜਾਤਾ) ਜਾਣੀ ਜਾਂਦੀ ਹੈ।

**ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥** *(ਅੰਗ : ੧੩੮੧)*

ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਉਹ ਕਿਵੇਂ? ਤਾਂ ਹਜ਼ੂਰ ਫੁਰਮਾਉਂਦੇ ਹਨ,

**ਅਥਵਾ :** ਹੇ ਗੁਰਸਿੱਖੋ! (ਜਾਤਿ) ਉਤਪਤ ਹੋਣ ਵਾਲੀ ਸ੍ਰਿਸ਼ਟੀ (ਮਹਿ) ਵਿਚ (ਜੋਤਿ) ਜੋਤੀ ਸਰੂਪ ਪ੍ਰਮੇਸਰ ਅਧਿਸ਼ਠਾਨ ਸਰੂਪ ਕਰਕੇ ਸਥਿਤ ਹੈ ਅਤੇ ਜਿਵੇਂ ਰੱਸੀ ਵਿਚ ਸੱਪ, ਸਿੱਪੀ ਵਿਚ ਚਾਂਦੀ, ਮਾਰੂਥਲ ਵਿਚ ਪਾਣੀ ਅਧਿਅਸਤ ਭਾਵ ਕਲਪਿਤ ਰੂਪ ਕਰਕੇ ਹੁੰਦਾ ਹੈ। ਇਸੇ ਪ੍ਰਕਾਰ, (ਜੋਤਿ) ਜੋਤੀ ਸਰੂਪ ਪ੍ਰਮੇਸਰ (ਮਹਿ) ਵਿਚ ਉਤਪਤ ਹੋਣ ਵਾਲੀ ਸ੍ਰਿਸ਼ਟੀ ਅਧਿਅਸਤ ਰੂਪ ਭਾਵ ਕਲਪਿਤ ਰੂਪ ਕਰਕੇ (ਜਾਤਾ) ਜਾਣੀ ਜਾਂਦੀ ਹੈ।

## ਅਕਲ ਕਲਾ ਭਰਪੂਰਿ ਰਹਿਆ ॥

ਹੇ ਪ੍ਰਮੇਸਰ! ਤੂੰ (ਅ+ਕਲ) (ਕਲ) ਕਲਪਨਾ ਤੋਂ (ਅ) ਰਹਿਤ ਹੈਂ ਅਤੇ ਸਾਰੀਆਂ (ਕਲਾ) ਸ਼ਕਤੀਆਂ ਕਰਕੇ (ਭਰਪੂਰਿ) ਲਬਾ-ਲਬ ਭਰਪੂਰ ਹੋ (ਰਹਿਆ) ਰਿਹਾ ਹੈਂ।

**ਅਥਵਾ :** (ਕਲ) ਲੜਾਈ ਤੋਂ (ਅ) ਰਹਿਤ ਹੈ ਅਤੇ ਆਪਣੀ (ਕਲਾ) ਸ਼ਕਤੀ ਦੁਆਰਾ ਸਾਰੇ (ਭਰਪੂਰਿ) ਵਿਆਪਕ ਹੋ (ਰਹਿਆ) ਰਿਹਾ ਹੈਂ। **ਵਾ:** (ਭਰਪੂਰਿ ਰਹਿਆ) ਸਾਰਿਆਂ ਦੇ ਪੇਟਾਂ ਨੂੰ ਭਰ ਕੇ ਪੂਰਤ ਕਰਨ ਵਾਲਾ ਹੋ ਰਿਹਾ ਹੈਂ।

## ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ;

ਤੂੰ ਤਿੰਨਾਂ ਕਾਲਾਂ ਵਿਚ ਨਾਸ਼ ਤੋਂ ਰਹਿਤ ਹੋਣ ਕਰਕੇ ਸੱਚਾ ਹੈਂ (ਸਾਹਿਬੁ) ਮਾਇਆ ਬਿਰਤੀ ਕਰਕੇ ਸਾਰਿਆਂ ਦਾ ਮਾਲਕ ਹੈਂ ਅਤੇ ਆਪ ਜੀ ਦੀ ਸਿਫਤ (ਸੁਆਲਿਉ) ਸਾਲਾਹੁਣੇ ਯੋਗ ਹੈਂ। **ਵਾ:** (ਸੁਆਲਿਉ) ਸੁੰਦਰ ਹੈਂ। **ਵਾ:** ਜੋ ਆਪ ਜੀ ਦੀ (ਸਿਫਤਿ) ਭਗਤੀ, ਬੰਦਗੀ ਹੈ। ਇਹ ਜੀਵਾਂ ਦੇ ਜੀਵਨ ਨੂੰ (ਸੁਆਲਿਉ) ਸੰਵਾਰਨ ਵਾਲੀ ਹੈ ਭਾਵ ਉਹਨਾਂ ਦੇ ਜੀਵਨ ਨੂੰ ਚੰਗਾ ਸ੍ਰੇਸ਼ਟ ਬਣਾ ਦਿੰਦੀ ਹੈ।

## ਜਿਨਿ ਕੀਤੀ ਸੋ ਪਾਰਿ ਪਇਆ ॥

(ਜਿਨਿ) ਜਿੰਨ੍ਹਾਂ ਨੇ ਤੇਰੀ ਭਗਤੀ ਕੀਤੀ ਹੈ (ਸੋ) ਉਹ ਸੰਸਾਰ ਸਮੁੰਦਰ ਤੋਂ ਪਾਰ (ਪਇਆ) ਪੈ ਗਏ ਭਾਵ ਮੁਕਤ ਹੋ ਗਏ ਹਨ।

## ਕਹੁ ਨਾਨਕ, ਕਰਤੇ ਕੀਆ ਬਾਤਾ; ਜੋ ਕਿਛੁ ਕਰਣਾ, ਸੁ ਕਰਿ ਰਹਿਆ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰਸਿੱਖੋ! ਹਰ ਵਕਤ ਲਿਵ ਲਾ ਕੇ ਕਰਤੇ ਪੁਰਖ ਵਾਹਿਗੁਰੂ ਦੇ ਗੁਣਾਂ (ਕੀਆ) ਦੀਆਂ, ਜਸ ਦੀਆਂ, ਪ੍ਰਾਪਤੀ ਦੀਆਂ (ਬਾਤਾ) ਗੱਲਾਂ (ਕਹੁ) ਕਹਿਣਾ ਕਰੀਏ ਅਤੇ ਉਸ ਦੀ ਕੀਤੀ ਹੋਈ ਵਿਚ ਕੋਈ ਦਖਲ ਨਾ ਦੇਈਏ ਕਿਉਂਕਿ ਜੋ (ਕਿਛੁ) ਕੁਝ ਉਸ ਨੇ ਭੂਤ, ਵਰਤਮਾਨ ਤੇ ਭਵਿੱਖ ਵਿਚ (ਕਰਣਾ) ਕਰਨਾ ਹੈ (ਸੁ) ਉਹ ਕਰ (ਰਹਿਆ) ਰਿਹਾ ਹੈ। ਇਸ ਲਈ ਸਦਾ ਉਸ ਦੀ ਰਜਾ ਵਿਚ ਪ੍ਰਸੰਨ ਰਹੀਏ।

## ਮਃ ੨ ॥

**ਨੋਟ :** ਇਸ ਸਲੋਕ ਦੇ ਨਾਲ ਮਿਲਦਾ-ਜੁਲਦਾ ਸਲੋਕ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ 'ਸਲੋਕ ਸਹਸਕ੍ਰਿਤੀ' ਵਿਚ ਉਚਾਰਨ ਕੀਤਾ ਹੈ।

**ਪਾਠ ਭੇਦ**

| ਸ੍ਰੀ ਆਸਾ ਦੀ ਵਾਰ | ਸਲੋਕ ਸਹਸਕ੍ਰਿਤੀ |
|---|---|
| ਮਃ ੨ ॥<br>ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥<br>ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥<br>ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥<br>ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥<br>(ਅੰਗ : ੪੬੯) | ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਹਮਣਹ ॥<br>ਖ੍ਯ੍ਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥<br>ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ ॥<br>ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ ॥<br>(ਅੰਗ : ੧੩੫੩) |

**ਉਥਾਨਕਾ :**

ਸਿੱਖਾਂ ਨੇ ਸ੍ਰੀ ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਵੱਖਰੋ-ਵੱਖਰਾ ਧਰਮ (ਅਸਾਧਾਰਨ ਧਰਮ) ਕੀ ਹੈ ਅਤੇ ਸਾਰਿਆਂ ਦਾ ਸਾਂਝਾ (ਸਾਧਾਰਨ ਧਰਮ) ਕੀ ਹੈ? ਇਹ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਪਹਿਲਾਂ ਅਸੀਂ ਤੁਹਾਨੂੰ ਵੱਖਰੇ-ਵੱਖਰੇ ਧਰਮ ਕਥਨ ਕਰਕੇ ਦੱਸਦੇ ਹਾਂ।

**ਪ੍ਰਸ਼ਨ :** ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਜੋਗੀ ਆਦਿਕ ਖਟ ਭੇਖਾਂ ਦਾ ਕੀ ਧਰਮ ਹੈ?

## ਜੋਗ ਸਬਦੰ, ਗਿਆਨ ਸਬਦੰ; ਬੇਦ ਸਬਦੰ, ਬ੍ਰਹਮਣਹ ॥

**ਉੱਤਰ :** ਹੇ ਗੁਰਸਿੱਖੋ! (ਜੋਗ) ਜੋਗੀਆਂ ਦਾ (ਸਬਦੰ) ਧਰਮ ਆਪ ਗਿਆਨ ਧਾਰਨ ਕਰਨਾ ਅਤੇ ਦੂਸਰਿਆਂ ਨੂੰ ਗਿਆਨ ਦਾ (ਸਬਦੰ) ਉਪਦੇਸ਼ ਦੇਣਾ ਹੈ।

**ਨੋਟ :** ਖਟ ਭੇਖਾਂ ਵਿਚੋਂ ਜੋ ਜੋਗੀ ਮੁੱਖ ਮੰਨੇ ਗਏ ਹਨ, ਸਤਿਗੁਰੂ ਜੀ ਨੇ ਉਹਨਾਂ ਦਾ ਧਰਮ ਇੱਥੇ ਦੱਸ ਦਿੱਤਾ ਹੈ। ਇਸ ਵਿਚੋਂ ਹੀ ਜੰਗਮ, ਸ੍ਰੇਵੜੇ, ਸੰਨਿਆਸੀ, ਦਰਵੇਸ਼ ਤੇ ਬਿਪਰ ਭੇਖਾਂ ਦਾ ਧਰਮ ਗ੍ਰਹਿਣ ਕਰ ਲੈਣਾ। ਭਾਵ ਬਾਕੀ ਦੇ ਭੇਖਾਂ ਦਾ ਵੀ ਇਹੋ ਹੀ ਧਰਮ ਹੈ। ਹੁਣ ਚੌਹਾਂ ਵਰਣਾਂ ਦਾ ਵੱਖੋ-ਵੱਖਰਾ ਧਰਮ ਦੱਸਦੇ ਹਨ।

**ਪ੍ਰਸ਼ਨ :** ਮਹਾਰਾਜ! ਬ੍ਰਾਹਮਣ ਦਾ ਕੀ ਧਰਮ ਹੈ?

**ਉੱਤਰ:** ਬ੍ਰਾਹਮਣ ਦਾ (ਸਬਦੰ) ਧਰਮ ਹੈ ਆਪ (ਬੇਦ) ਵੇਦ ਦੇ ਉਪਦੇਸ਼ ਨੂੰ ਧਾਰਨ ਕਰਨਾ ਤੇ ਹੋਰਨਾਂ ਨੂੰ ਵੇਦ ਦਾ

ਉਪਦੇਸ਼ ਦੇਣਾ। **ਵਾ:** ਬ੍ਰਾਹਮਣ ਦਾ ਧਰਮ ਹੈ ਵੇਦ ਪੜ੍ਹਨਾ ਤੇ ਪੜ੍ਹਾਉਣਾ, ਦਾਨ ਦੇਣਾ ਤੇ ਲੈਣਾ, ਜੱਗ ਕਰਨਾ ਤੇ ਕਰਾਉਣਾ। ਇਹ ਖਟ ਕਰਮ ਬ੍ਰਾਹਮਣ ਦੇ ਮੰਨੇ ਹਨ।

**ਪ੍ਰਸ਼ਨ :** ਮਹਾਰਾਜ! ਖਤ੍ਰੀ ਦਾ ਕੀ ਧਰਮ ਹੈ?

## ਖਤ੍ਰੀ ਸਬਦੰ ਸੂਰ ਸਬਦੰ; ਸੂਦ੍ਰ ਸਬਦੰ ਪਰਾਕ੍ਰਿਤਹ ॥

**ਉੱਤਰ :** ਖੱਤ੍ਰੀ ਦਾ (ਸਬਦੰ) ਧਰਮ ਹੈ ਆਪ (ਸੂਰ) ਸੂਰਮੇ, ਸੂਰਬੀਰ, ਬਹਾਦਰ ਹੋਵੇ ਤੇ ਹੋਰਨਾਂ ਨੂੰ (ਸੂਰ) ਸੂਰਮਤਾਈ ਦਾ (ਸਬਦੰ) ਉਪਦੇਸ਼ ਦੇਣਾ ਕਰੇ।

**ਪ੍ਰਸ਼ਨ :** ਮਹਾਰਾਜ! ਸ਼ੂਦਰ ਦਾ ਕੀ ਧਰਮ ਹੈ?

**ਉੱਤਰ :** ਸ਼ੂਦਰ ਦਾ (ਸਬਦੰ) ਧਰਮ (ਪਰਾ+ਕ੍ਰਿਤਹ) ਪਰਾਈ ਕਿਰਤ ਕਰਨੀ ਹੈ।

**ਪ੍ਰਸ਼ਨ :** ਮਹਾਰਾਜ! ਵੈਸ਼ ਦਾ ਕੀ ਧਰਮ ਹੈ?

**ਉੱਤਰ :** (ਪਰਾ) ਵਿਸ਼ੇਸ ਕਰਕੇ ਆਪਣੀ ਖੇਤੀ ਵਪਾਰ ਆਦਿ (ਕ੍ਰਿਤਹ) ਕਿਰਤ ਕਰਨੀ, ਇਹ ਵੈਸ਼ਾਂ ਦਾ ਧਰਮ ਹੈ।

ਅਸਲ ਵਿਚ ਜਦੋਂ ਇਹ ਧਰਮ ਬਣੇ ਸਨ ਤਾਂ ਉਸ ਵਕਤ ਇਹ ਨਿਯਮ ਕੀਤਾ ਗਿਆ ਸੀ ਕਿ ਇਹ ਚਾਰੇ ਗੁਣ ਇਕ ਪ੍ਰਾਣੀ ਵਿਚ ਹੋਣੇ ਚਾਹੀਦੇ ਹਨ। ਭਾਵ ਹਰ ਪ੍ਰਾਣੀ ਇਕ ਤਾਂ ਬ੍ਰਹਮ ਵਿਦਿਆ ਦਾ ਜਾਣੂ ਹੋਵੇ, ਦੂਸਰਾ ਸੂਰਮਾ ਤੇ ਸ਼ਸਤਰਧਾਰੀ ਹੋਵੇ, ਤੀਸਰਾ ਆਪਣੀ ਕਿਰਤ ਕਰਕੇ ਖਾਣ ਵਾਲਾ ਹੋਵੇ ਅਤੇ ਚੌਥਾ ਪਰਾਈ ਟਹਿਲ ਕਰੇ। ਪਰ ਜੋ ਬ੍ਰਾਹਮਣ, ਖੱਤ੍ਰੀ, ਸ਼ੂਦਰ ਤੇ ਵੈਸ਼ ਸਨ ਇਹ ਹੌਲੀ-ਹੌਲੀ ਐਨੇ ਨਿਕੰਮੇ ਹੋ ਗਏ ਕਿ ਇਹਨਾਂ ਨੇ ਆਪਣੇ ਆਪ ਨੂੰ ਕੇਵਲ ਇਕ ਕੰਮ ਤੱਕ ਹੀ ਸੀਮਤ ਕਰ ਲਿਆ। ਬ੍ਰਾਹਮਣਾਂ ਨੇ ਕਿਹਾ ਕਿ ਅਸੀਂ ਤਾਂ ਵੇਦ ਹੀ ਪੜ੍ਹਾਂਗੇ। ਛਤ੍ਰੀਆਂ ਨੇ ਕਿਹਾ ਕਿ ਅਸੀਂ ਕੇਵਲ ਜੰਗ ਹੀ ਕਰਾਂਗੇ। ਵੈਸ਼ਾਂ ਨੇ ਕਿਹਾ ਕਿ ਅਸੀਂ ਆਪਣੀ ਕਿਰਤ ਹੀ ਕਰਾਂਗੇ ਅਤੇ ਸ਼ੂਦਰਾਂ ਨੇ ਕਿਹਾ ਕਿ ਅਸੀਂ ਤਾਂ ਪਰਾਈ ਟਹਿਲ ਹੀ ਕਰਾਂਗੇ। ਇਉਂ ਚਾਰ ਵਰਣ ਬਣ ਗਏ। ਸਮਾਂ ਪਾ ਕੇ ਜੋ ਬ੍ਰਾਹਮਣ ਸਨ ਇਹਨਾਂ ਨੇ ਆਪਣੇ ਪੁੱਤਰ ਲਾਡਲੇ ਰੱਖੇ, ਪੜ੍ਹਾ ਨਾ ਸਕੇ। ਹੋਰ ਕਿਸੇ ਨੂੰ ਘੱਟ ਹੱਕ ਸੀ। ਇਸ ਦਾ ਕਾਰਣ ਹੋਇਆ ਕਿ ਇਹ ਵਿੱਦਿਆ ਗਵਾ ਬੈਠੇ, ਇਹਨਾਂ ਨੇ ਆਪਣੀ ਔਲਾਦਾਂ ਨੂੰ ਅਨਪੜ੍ਹ ਵੇਖ ਕੇ ਕਿਹਾ ਕਿ ਬ੍ਰਾਹਮਣ ਭਾਵੇਂ ਅਨਪੜ੍ਹ ਵੀ ਕਿਉਂ ਨਾ ਹੋਵੇ ਉਹਨਾਂ ਨੂੰ ਪੂਜਣਾ ਚਾਹੀਦਾ ਹੈ। ਫਿਰ ਮਨੂ ਸਿਮ੍ਰਤੀ ਵਿਚ ਲਿਖ ਦਿੱਤਾ ਕਿ ਵੇਦ ਵਿੱਦਿਆ ਦਾ ਅਧਿਕਾਰ ਕੇਵਲ ਬ੍ਰਾਹਮਣਾਂ ਨੂੰ ਹੀ ਹੈ ਭਾਵ ਬ੍ਰਾਹਮਣ ਵੇਦ ਪੜ੍ਹ ਤੇ ਪੜ੍ਹਾ ਵੀ ਸਕਦਾ ਹੈ, ਜੱਗ ਕਰ ਤੇ ਕਰਾ ਵੀ ਸਕਦਾ ਹੈ, ਦਾਨ ਦੇ ਤੇ ਲੈ ਵੀ ਸਕਦਾ ਹੈ। ਖੱਤ੍ਰੀ ਵੇਦ ਪੜ੍ਹ ਸਕਦਾ ਹੈ ਪਰ ਪੜ੍ਹਾ ਨਹੀ ਸਕਦਾ, ਦਾਨ ਦੇ ਸਕਦਾ ਹੈ ਪਰ ਲੈ ਨਹੀਂ ਸਕਦਾ, ਜੱਗ ਕਰ ਸਕਦਾ ਹੈ ਪਰ ਕਰਾ ਨਹੀਂ ਸਕਦਾ। ਵੈਸ਼ ਤੇ ਸ਼ੂਦਰ ਨੂੰ ਕੋਈ ਹੱਕ ਨਹੀਂ। ਫਿਰ ਚੌਹਾਂ ਇਸਤਰੀਆਂ ਨੂੰ ਵੀ ਕੋਈ ਅਧਿਕਾਰ ਨਹੀਂ ਹੈ। ਮਨੂ ਸਿਮ੍ਰਤੀ ਵਿਚ ਲਿਖਿਆ ਹੈ ਕਿ ਜੇਕਰ ਸ਼ੂਦਰ ਗਾਇਤਰੀ ਮੰਤਰ ਪੜ੍ਹ ਲਵੇ ਤਾਂ ਜਬਾਨ ਕੱਟ ਦੇਵੋ ਤੇ ਜੇ ਸੁਣ ਲਵੇ ਤਾਂ ਕੰਨਾਂ ਵਿਚ ਸਿੱਕਾ ਢਾਲ ਕੇ ਪਾ ਦੇਵੋ। ਇਉਂ ਖੂਹ ਦੇ ਪਾਣੀ ਦੀ ਤਰ੍ਹਾਂ ਕਬਜੇ ਸਨ। ਇਹ ਤਾਂ ਸਤਿਗੁਰੂ ਸਾਹਿਬ ਜੀ ਨੇ ਆ ਕੇ ਸਾਰਿਆਂ ਦੇ ਉੱਤੇ ਬਾਰਿਸ਼ ਦੀ ਨਿਆਈਂ ਕਿਰਪਾ ਕੀਤੀ ਹੈ।

**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥** *(ਅੰਗ : ੭੪੭)*

ਸਤਿਗੁਰੂ ਜੀ ਨੇ ਚਾਰੇ ਗੁਣ ਇਕ ਸਿੱਖ ਵਿਚ ਭਰੇ ਹਨ। ਜਦੋਂ ਪੜ੍ਹਦਾ ਹੈ ਉਦੋਂ ਪੰਡਿਤ ਹੈ, ਜਦੋਂ ਜੰਗ ਕਰਦਾ ਹੈ ਉਦੋਂ ਛੱਤ੍ਰੀ ਹੈ, ਜਦੋਂ ਖੇਤੀ ਜਾਂ ਵਪਾਰ ਆਦਿ ਕਰਦਾ ਹੈ ਉਦੋਂ ਵੈਸ਼ ਹੈ ਅਤੇ ਜਦੋਂ ਸੇਵਾ ਕਰਦਾ ਹੈ ਉਦੋਂ ਸ਼ੂਦਰ ਹੈ।

ਇਹ ਮੰਨਿਆ ਜਾਂਦਾ ਹੈ ਕਿ ਬ੍ਰਾਹਮਣ ਭਗਵਾਨ ਦੇ ਮੁੱਖ ਵਿਚੋਂ, ਛੱਤ੍ਰੀ ਭੁਜਾਂ ਤੋਂ, ਵੈਸ਼ ਮੱਧ ਸਥਾਨ ਤੋਂ ਤੇ ਸ਼ੂਦਰ ਪੈਰਾਂ ਵਿਚੋਂ ਪੈਦਾ ਹੋਏ ਹਨ। ਪਰ ਭਾਵ ਤਾਂ ਇਹ ਹੈ ਕਿ ਉਹ ਵੇਦ ਮੁੱਖੋਂ ਪੜ੍ਹਨੇ ਕਰਕੇ ਮੁਖ ਵਿਚ ਪੈਦਾ ਹੋਏ ਕਹਿੰਦੇ ਹਨ। ਕਬੀਰ ਸਾਹਿਬ ਜੀ ਤਾਂ ਕਹਿੰਦੇ ਹਨ,

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥** *(ਅੰਗ : ੩੨੪)*

ਇਸ ਕਰਕੇ ਪਹਿਲਾਂ ਤਾਂ ਸਭ ਇਕੋ-ਜਿਹੇ ਹੀ ਹੁੰਦੇ ਹਨ।

**ਜਨਮਨਾ ਜਾਇਤੇ ਸ਼ੂਦਰਾ, ਸੰਸਕਾਰਾ ਦਿਜ ਉਚਯਤੇ।**

**ਬੇਦ ਪਾਠਾਤਿ ਅਭੇਦ ਬਿਪ੍ਰ, ਬ੍ਰਹਮ ਜਾਨਾਤਿ ਬ੍ਰਾਹਮਣਾ।**

ਭਾਵ ਸੰਸਕਾਰ ਕਰਨ ਤੋਂ ਦਿਜ ਬਣਦਾ ਹੈ, ਜਦੋਂ ਵੇਦ ਦਾ (ਬਿਭੇਦ) ਕਥਨ ਕਰਦਾ ਹੈ ਉਦੋਂ ਬਿਪ੍ਰ ਹੈ। ਜਦੋਂ ਬ੍ਰਹਮ ਨੂੰ ਜਾਣ ਲਵੇ ਫੇਰ ਬ੍ਰਾਹਮਣ ਹੁੰਦਾ ਹੈ।

ਪਹਿਲਾਂ ਰਿਖੀਆਂ-ਮੁਨੀਆਂ ਨੇ ਇਹ ਚਾਰੇ ਗੁਣ ਇਕ ਆਦਮੀ ਦਾ ਧਰਮ ਦੱਸਿਆ ਸੀ ਕਿ ਇਕ ਪੁਰਖ ਨੂੰ ਇਤਨੇ ਗੁਣਾਂ ਦੇ ਸੰਯੁਕਤ ਹੋਣਾ ਚਾਹੀਦਾ ਹੈ। ਬਾਅਦ ਵਿਚ ਮਾਨਧਾਤਾ ਦੇ ਸਮੇਂ ਇਹਨਾ ਚਾਰਾਂ ਗੁਣਾਂ ਨੂੰ ਨਿਯਮ ਬਣਾ ਦਿੱਤਾ ਗਿਆ ਕਿ ਇਹ ਚਾਰੇ ਗੁਣ ਇਕ ਆਦਮੀ ਵਿਚ ਹੋਣੇ ਚਾਹੀਦੇ ਹਨ। ਪਰ ਪਿੱਛੋਂ ਇਹਨਾਂ ਨੇ ਅਸਾਨੀ ਕਰਨ ਵਾਸਤੇ ਵੱਖਰੋ-ਵੱਖਰੀਆਂ ਡਿਊਟੀਆਂ ਵੰਡ ਲਈਆਂ ਕਿ ਮੈਂ ਵੇਦ ਪੜ੍ਹਾਂਗਾ, ਤੂੰ ਜੰਗ, ਖੇਤੀ ਤੇ ਪਰਾਈ ਟਹਿਲ ਕਰਨੀ ਹੈ। ਇਉਂ ਇਹ ਚਾਰ ਵਰਣ ਬਣ ਗਏ। ਇਕਾਦਸ ਆਦਿ ਗ੍ਰੰਥਾਂ ਵਿਚ ਵੀ ਇਹਨਾਂ ਧਰਮਾਂ ਦੇ ਨਿਰਣੇ ਕੀਤੇ ਹਨ।

ਹੁਣ ਸਤਿਗੁਰੂ ਜੀ ਸਾਧਾਰਨ ਧਰਮ (ਸਾਰਿਆਂ ਦਾ ਸਾਂਝਾ ਧਰਮ) ਕਥਨ ਕਰਦੇ ਹਨ,

## ਸਰਬ ਸਬਦੰ ਏਕ ਸਬਦੰ; ਜੇ ਕੋ ਜਾਣੈ ਭੇਉ ॥

ਜੋ (ਏਕ) ਇਕ ਅਦੁਤੀ (ਸਬਦੰ) ਬ੍ਰਹਮ ਨੂੰ ਜਾਨਣਾ ਹੈ ਤੇ ਸਾਰਿਆਂ ਨੂੰ ਉਸ ਦਾ (ਸਬਦੰ) ਉਪਦੇਸ਼ ਦੇਣਾ ਹੈ। ਇਹ (ਸਰਬ) ਸਾਰਿਆਂ ਦਾ (ਸਬਦੰ) ਧਰਮ ਹੈ। (ਜੇ) ਜੇਕਰ (ਕੋ) ਕੋਈ ਗੁਰਮੁਖ ਇਸ (ਭੇਉ) ਭੇਦ ਨੂੰ (ਜਾਣੈ) ਜਾਣ ਲਵੇ।

## ਨਾਨਕੁ, ਤਾ ਕਾ ਦਾਸੁ ਹੈ; ਸੋਈ ਨਿਰੰਜਨ ਦੇਉ ॥੩॥

ਸਤਿਗੁਰੂ ਸਾਹਿਬ ਜੀ ਨਿੰਮ੍ਰਤਾ ਨਾਲ ਕਹਿੰਦੇ ਹਨ ਕਿ ਅਸੀਂ ਉਸ ਦੇ ਦਾਸ ਹਾਂ ਤੇ (ਸੋਈ) ਉਹ (ਨਿਰੰਜਨ) ਸ਼ੁੱਧ (ਦੇਉ) ਪ੍ਰਕਾਸ਼ ਸਰੂਪ ਪ੍ਰਮੇਸਰ ਦਾ ਹੀ ਰੂਪ ਹੈ।

**ਅਥਵਾ :** ਹੇ ਭਾਈ ! ਜਿੰਨ੍ਹਾਂ ਨੇ ਇਕ ਬ੍ਰਹਮ ਦੇ ਉਪਦੇਸ਼ ਨੂੰ ਗ੍ਰਹਿਣ ਕੀਤਾ ਹੈ। (ਤਾ ਕਾ) ਉਸ ਦਾ ਦਾਸ ਹੋਣਾ ਕਰੋ। (ਸੋਈ) ਉਹ (ਦੇਉ) ਪ੍ਰਕਾਸ਼ ਸਰੂਪ (ਨਿਰੰਜਨ) ਪ੍ਰਮੇਸਰ ਦਾ ਹੀ ਰੂਪ ਹੈ।

**ਅਥਵਾ :** ਜਿਹੜਾ (ਤਾ) ਉਸ ਵਾਹਿਗੁਰੂ (ਕਾ) ਦਾ (ਦਾਸੁ) ਸੇਵਕ ਹੈ। (ਸੋਈ) ਉਹ (ਦੇਉ) ਪ੍ਰਕਾਸ਼ ਸਰੂਪ (ਨਿਰੰਜਨ) ਪ੍ਰਮੇਸਰ ਦਾ ਰੂਪ ਬਣ ਜਾਂਦਾ ਹੈ।

**ਪਾਠ ਭੇਦ**

| ਸ੍ਰੀ ਆਸਾ ਦੀ ਵਾਰ | ਸਲੋਕ ਸਹਸਕ੍ਰਿਤੀ |
|---|---|
| **ਮ: ੨ ॥**<br>**ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥**<br>**ਆਤਮਾ ਬਾਸੁਦੇਵਸਿ੍ ਜੇ ਕੋ ਜਾਣੈ ਭੇਉ ॥**<br>**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੪॥**<br>*(ਅੰਗ : ੪੬੯)* | **ਏਕ ਕ੍ਰਿਸ੍ਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥**<br>**ਆਤਮੰ ਸ੍ਰੀ ਬਾਸ੍ਵਦੇਵਸ੍ ਜੇ ਕੋਈ ਜਾਨਸਿ ਭੇਵ ॥**<br>**ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥੪॥**<br>*(ਅੰਗ : ੧੩੫੩)* |

## ਮਃ ੨ ॥

ਹੁਣ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਜੀਵ ਤੇ ਈਸ਼ਰ ਦੀ ਏਕਤਾ ਕਰਦੇ ਹੋਏ ਮਹਾਂਵਾਕ ਰੂਪ ਬਚਨ ਉਚਾਰਨ ਕਰਦੇ ਹਨ।

## ਏਕ ਕ੍ਰਿਸਨੰ

ਜੋ ਪ੍ਰਮੇਸਰ (ਕ੍ਰਿਸ+ਅਨ) (ਕ੍ਰਿਸ) ਸ਼ਕਤੀ ਵਾਲਾ ਹੋ ਕੇ ਈਸ਼ਰ ਬਣ ਗਿਆ ਹੈ ਤੇ (ਅਨ) ਚੇਸ਼ਟਾ ਕਰਨ ਵਾਲਾ ਹੋ ਕੇ ਅਵਿੱਦਿਆ ਅਧੀਨ ਜੀਵ ਬਣ ਗਿਆ ਹੈ। ਉਹ ਜੀਵ ਤੇ ਈਸ਼ਰ (ਏਕ) ਇਕੋ ਹੀ ਹਨ।

**ਅਥਵਾ :** 'ਕ੍ਰਿਸ ਨਾਮ ਭੂਮ ਵਾਚਕਾ' 'ਕ੍ਰਿਸ' ਸ਼ਬਦ ਖੇਤੀ, ਭੂਮੀ ਦਾ ਵਾਚਕ ਹੈ। ਅਰਥਾਤ ਜੋ (ਏਕ) ਇਕ ਹੀ (ਕ੍ਰਿਸ) ਭੂਮਾ ਰੂਪ ਸ਼ੁੱਧ ਬ੍ਰਹਮ ਸਾਰਿਆਂ ਦੀ (ਅਨ) ਚੇਸ਼ਟਾ ਕਰਾਉਣ ਵਾਲਾ ਹੈ **ਵਾ:** (ਕ੍ਰਿਸ+ਨ) (ਕ੍ਰਿਸ) ਮੜੱਪਣਤਾਈ ਤੋਂ (ਨ) ਰਹਿਤ ਹੈ। **ਵਾ:** (ਕ੍ਰਿਸਨੰ) ਅਗਨੀ ਦੀ ਨਿਆਈਂ ਪ੍ਰਕਾਸ਼ ਸਰੂਪ ਹੈ।

## ਸਰਬ ਦੇਵਾ;

ਉਹੀ (ਸਰਬ) ਸਾਰਿਆਂ ਦਾ (ਦੇਵਾ) ਪ੍ਰਕਾਸ਼ਕ ਹੈ।

**ਸ਼ੰਕਾ :** ਪ੍ਰਕਾਸ਼ ਤਾਂ ਸੂਰਜ ਚੰਦ ਆਦਿਕ ਵੀ ਕਰਦੇ ਹਨ।

## ਦੇਵ ਦੇਵਾ ਤ ਆਤਮਾ ॥

**ਉੱਤਰ :** ਉਹ ਚੰਦ, ਸੂਰਜ ਆਦਿਕ (ਦੇਵ) ਦੇਵਤਿਆਂ **ਵਾ:** (ਦੇਵ) ਪ੍ਰਕਾਸ਼ਕਾਂ ਦਾ ਵੀ (ਦੇਵਾ) ਪ੍ਰਕਾਸ਼ਕ ਹੈ ਤੇ ਉਹੀ ਜੀਵ ਆਤਮਾ ਰੂਪ ਹੈ। **ਵਾ:** ਉਹੀ ਸਾਰਿਆਂ ਦਾ (ਆਤਮਾ) ਆਪਣਾ ਆਪ ਰੂਪ ਹੈ।

## ਆਤਮਾ ਬਾਸੁਦੇਵਸਿ੍;

*('ਬਾਸੁ-ਦੇਵੱਸਿਅ' ਬੋਲੋ)*

ਇਉਂ ਜੋ ਜੀਵ ਆਤਮਾ ਹੈ ਉਹ (ਬਾਸੁ+ਦੇਵ+ਅਸ) (ਬਾਸੁ) ਸਾਰਿਆਂ ਨੂੰ ਵਾਸਾ ਦੇਣ ਵਾਲੇ (ਦੇਵ) ਪ੍ਰਕਾਸ਼ ਸਰੂਪ ਬ੍ਰਹਮ ਦਾ ਹੀ ਰੂਪ (ਅਸ) ਹੈ।

**ਅਥਵਾ :** ਜੀਵ ਦੇ ਖਟ ਵਿਕਾਰ ਤੇ ਈਸ਼ਰ ਦੇ ਖਟ ਗੁਣਾਂ ਦੀ ਨਵਿਰਤੀ ਕਰਕੇ ਬਾਕੀ ਜੋ ਚੇਤਨ ਆਤਮਾ ਰਹਿ ਗਿਆ ਹੈ, ਉਹ (ਬਾਸੁਦੇਵ+ਅਸ) ਵਾਸਦੇਵ ਦਾ ਹੀ ਰੂਪ (ਅਸ) ਹੈ।

**ਸ੍ਵੈਯੰ ਜੋਤਿ ਅਨੰਦਘਨ ਸਚਿਦਾ ਬਿਭੂ ਅਨੂਪ । ਬਾਸਦੇਵ ਦੇਵਾਧਪਤਿ ਹੈ ਆਤਮ ਏਹ ਰੂਪ ।**

## ਜੇ ਕੋ ਜਾਣੈ ਭੇਉ ॥

ਜੇ (ਕੋ) ਕੋਈ ਗੁਰਾਂ ਦੁਆਰਾ ਇਸ (ਭੇਉ) ਭੇਦ ਨੂੰ (ਜਾਣੈ) ਜਾਣ ਲਵੇ।

## ਨਾਨਕੁ, ਤਾ ਕਾ ਦਾਸੁ ਹੈ; ਸੋਈ ਨਿਰੰਜਨ ਦੇਉ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜਾ (ਤਾ ਕਾ) ਉਸ ਦਾ (ਦਾਸੁ) ਸੇਵਕ ਹੈ, (ਸੋਈ) ਉਹ (ਨਿਰੰਜਨ) ਮਾਇਆ ਦੀ ਕਾਲਖ ਤੋਂ ਰਹਿਤ (ਦੇਉ) ਪ੍ਰਕਾਸ਼ ਸਰੂਪ ਵਾਹਿਗੁਰੂ ਦਾ ਹੀ ਰੂਪ ਹੈ।

**ਅਥਵਾ :** ਜੇਕਰ ਕੋਈ ਇਸ ਭੇਦ ਨੂੰ ਜਾਣ ਲਵੇ (ਤਾ) ਤਾਂ ਉਥੇ (ਕਾ) ਕੀ (ਦਾਸੁ) ਦਾਸਪੁਣਾ ਤੇ ਕੀ ਸਵਾਂਗੀਪੁਣਾ ਹੈ। ਭਾਵ ਉੱਥੇ ਕੋਈ ਦੁੰਦਵਾਦ ਨਹੀਂ ਹੈ। ਉਥੇ ਤਾਂ (ਸੋਈ) ਉਹ (ਦੇਉ) ਪ੍ਰਕਾਸ਼ ਰੂਪ (ਨਿਰੰਜਨ) ਵਾਹਿਗੁਰੂ ਆਪ ਹੀ ਹੈ।

## ਅਰਥ ਨੰ : ੧

**ਮः ੧ ॥**

ਸਤਿਗੁਰੂ ਜੀ ਚਾਰ ਨਿਯਮ ਦੱਸਦੇ ਹਨ,

**ਕੁੰਭੇ ਬਧਾ ਜਲੁ ਰਹੈ; ਜਲ ਬਿਨੁ ਕੁੰਭੁ ਨ ਹੋਇ ॥**

**ਪਹਿਲਾ ਨਿਯਮ :** ਜਿਸ ਪ੍ਰਕਾਰ (ਕੁੰਭੇ) ਘੜੇ ਦਾ (ਬਧਾ) ਬੰਨ੍ਹਿਆ ਹੋਇਆ (ਜਲੁ) ਪਾਨੀ (ਰਹੈ) ਰਹਿੰਦਾ ਹੈ ਅਤੇ

**ਦੂਸਰਾ ਨਿਯਮ :** (ਜਲ) ਪਾਨੀ ਤੋਂ (ਬਿਨੁ) ਬਗੈਰ (ਕੁੰਭੁ) ਘੜਾ (ਨ) ਨਹੀਂ (ਹੋਇ) ਹੋ ਸਕਦਾ ਭਾਵ ਜੇਕਰ ਮਿੱਟੀ ਵਿਚ ਪਾਨੀ ਪਾਈਏ ਤਾਂ ਹੀ ਘੜਾ ਬਣਦਾ ਹੈ।

**ਗਿਆਨ ਕਾ ਬਧਾ ਮਨੁ ਰਹੈ; ਗੁਰ ਬਿਨੁ ਗਿਆਨੁ ਨ ਹੋਇ ॥੫॥**

**ਤੀਸਰਾ ਨਿਯਮ :** ਇਸੇ ਪ੍ਰਕਾਰ, ਗਿਆਨ (ਕਾ) ਦਾ (ਬਧਾ) ਬੰਨ੍ਹਿਆ ਹੋਇਆ ਮਨ (ਰਹੈ) ਰਹਿੰਦਾ ਹੈ ਅਤੇ
**ਚੌਥਾ ਨਿਯਮ :** (ਗੁਰ) ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਗੈਰ ਗਿਆਨ ਦੀ ਪ੍ਰਾਪਤੀ (ਨ) ਨਹੀਂ (ਹੋਇ) ਹੁੰਦੀ।

## ਅਰਥ ਨੰ : ੨

**ਪ੍ਰਸ਼ਨ :** ਮਹਾਰਾਜ ! ਆਪ ਕਹਿੰਦੇ ਹੋ ਪਾਨੀ ਘੜਿਆਂ ਵਿਚ ਬੰਨ੍ਹਿਆ ਰਹਿੰਦਾ ਹੈ ਪਰ ਪਾਨੀ ਤਾਂ ਤਲਾਬਾਂ, ਨਹਿਰਾਂ ਵਿਚ ਵੀ ਖੜ੍ਹਾ ਵੇਖੀਦਾ ਹੈ?

**ਕੁੰਭੇ ਬਧਾ ਜਲੁ ਰਹੈ; ਜਲ ਬਿਨੁ ਕੁੰਭੁ ਨ ਹੋਇ ॥**

**ਉੱਤਰ :** ਜਿੰਨੇ ਵੀ (ਕੁੰ+ਭੇ) (ਕੁੰ) ਪਾਨੀ ਦੇ (ਭੇ) ਆਸਰੇ ਤਲਾਬ, ਨਹਿਰਾਂ ਆਦਿਕ ਹਨ। ਇਹ ਸਾਰੇ (ਕੁੰਭੇ) ਘੜੇ ਦੀ ਹੀ ਨਿਆਈਂ ਹਨ। ਜਿਸ ਪ੍ਰਕਾਰ (ਜਲੁ) ਪਾਨੀ ਇਹਨਾਂ ਦੇ ਆਸਰੇ (ਬਧਾ) ਬੰਨ੍ਹਿਆ ਹੋਇਆ (ਰਹੈ) ਰਹਿੰਦਾ ਹੈ ਅਤੇ (ਜਲ) ਪਾਨੀ ਤੋਂ (ਬਿਨੁ) ਬਗੈਰ ਇਹ ਸਾਰੇ (ਕੁੰ) ਪਾਨੀ ਦਾ (ਭੁ) ਆਸਰਾ (ਨ ਹੋਇ) ਨਹੀਂ ਹੋ ਸਕਦੇ। ਭਾਵ ਜਿਸ ਤਲਾਬ, ਨਹਿਰ ਵਿਚ ਪਾਨੀ ਨਾ ਹੋਵੇ ਉਸ ਨੂੰ ਪਾਨੀ ਦਾ ਆਸਰਾ ਨਹੀਂ ਮੰਨਿਆ ਜਾ ਸਕਦਾ।

**ਗਿਆਨ ਕਾ ਬਧਾ ਮਨੁ ਰਹੈ ; ਗੁਰ ਬਿਨੁ ਗਿਆਨੁ ਨ ਹੋਇ ॥੫॥**

ਇਸੇ ਪ੍ਰਕਾਰ, ਗਿਆਨ (ਕਾ) ਦਾ (ਬਧਾ) ਬੰਨ੍ਹਿਆ ਹੋਇਆ ਮਨ ਅਸਥਿਰ (ਰਹੈ) ਰਹਿੰਦਾ ਹੈ ਅਤੇ (ਗੁਰ ਬਿਨੁ) ਸਤਿਗੁਰੂ ਸਾਹਿਬ ਜੀ ਬਗੈਰ **ਵਾ:** (ਗੁਰ) ਸ਼ੁੱਧ ਮਨ ਤੋਂ (ਬਿਨੁ) ਬਗੈਰ ਗਿਆਨ ਦੀ ਪ੍ਰਾਪਤੀ (ਨ ਹੋਇ) ਨਹੀਂ ਹੁੰਦੀ।

**ਮਨੂਆ ਗੁਰ ਮੁਰਿ ਮਨਸਾ ਮਾਈ ॥ ਜਿਨ ਮੋ ਕੋ ਸੁਭ ਕ੍ਰਿਆ ਪੜ੍ਹਾਈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

## ਅਰਥ ਨੰ : ੩

**ਕੁੰਭੇ ਬਧਾ ਜਲੁ ਰਹੈ; ਜਲ ਬਿਨੁ ਕੁੰਭੁ ਨ ਹੋਇ ॥**

ਜਿੰਨਾਂ ਚਿਰ ਜੀਵ ਦੇਹ ਅਭਿਮਾਨ ਰੂਪ, ਦੇਹ ਅਧਿਆਸ ਰੂਪ (ਕੁੰਭੇ) ਘੜੇ ਵਿਚ (ਬਧਾ) ਬੱਝਾ ਰਹਿੰਦਾ ਹੈ, ਉਤਨਾ ਚਿਰ ਇਹ ਕਾਮ ਦੀ, ਕਰੋਧ ਦੀ, ਈਰਖਾ ਦੀ, ਤ੍ਰਿਸ਼ਨਾ ਦੀ, ਕਾਲ ਦੀ ਅੱਗ ਵਿਚ (ਜਲੁ) ਜਲਦਾ ਹੀ (ਰਹੈ) ਰਹਿੰਦਾ ਹੈ। ਜਿਸ ਵੇਲੇ ਇਹਨਾਂ ਸਾਰੀਆਂ (ਜਲ) ਜਲਣਤਾ ਤੋਂ (ਬਿਨੁ) ਬਗੈਰ ਹੋ ਜਾਵੇ ਉਸ ਵੇਲੇ ਫਿਰ ਸਰੀਰ ਰੂਪ (ਕੁੰਭੁ) ਘੜੇ ਦਾ ਅਧਿਆਸ (ਨ ਹੋਇ) ਨਹੀਂ ਹੁੰਦਾ। **ਵਾ:** ਜਦੋਂ (ਕੁੰਭੁ) ਸਰੀਰ ਦਾ ਅਧਿਆਸ ਅੰਦਰ (ਨ ਹੋਇ) ਨਾ ਹੋਵੇ ਉਦੋਂ ਜੀਵ ਸਾਰੀਆਂ (ਜਲ) ਜਲਣਤਾ ਤੋਂ (ਬਿਨੁ) ਬਗੈਰ ਹੋ ਜਾਂਦਾ ਹੈ।

**ਗਿਆਨ ਕਾ ਬਧਾ ਮਨੁ ਰਹੈ; ਗੁਰ ਬਿਨੁ ਗਿਆਨੁ ਨ ਹੋਇ ॥੫॥**

ਇਸ ਪ੍ਰਕਾਰ, ਗਿਆਨ (ਕਾ) ਦਾ ਬੱਧਾ ਹੋਇਆ ਮਨ ਇਸਥਿਤ ਹੋ ਕੇ (ਰਹੈ) ਰਹਿੰਦਾ ਹੈ ਅਤੇ ਜੀਵ ਗਿਆਨ ਤੋਂ (ਬਿਨੁ) ਬਗੈਰ (ਗੁਰ) ਚੇਤਨ ਸਰੂਪ (ਨ ਹੋਇ) ਨਹੀਂ ਹੋ ਸਕਦਾ।

## ਪਉੜੀ ॥

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਅਸੀਂ ਸੁਣਿਆ ਹੈ ਕਿ ਜੇਕਰ ਕੋਈ ਪੜ੍ਹਿਆ ਹੋਇਆ ਗਲਤੀ ਕਰੇ ਤਾਂ ਉਹ ਦਰਗਾਹ ਵਿਚ ਬਖਸ਼ਿਆ ਜਾਵੇਗਾ। ਇਹ ਸੁਣ ਕੇ ਮਹਾਰਾਜ ਫੁਰਮਾਉਂਦੇ ਹਨ।

**ਪੜਿਆ ਹੋਵੈ ਗੁਨਹਗਾਰੁ; ਤਾ ਓਮੀ ਸਾਧੁ ਨ ਮਾਰੀਐ ॥**

ਜੇ ਕੋਈ ਵੇਦ-ਸ਼ਾਸਤਰ, ਪੁਸਤਕਾਂ ਆਦਿ ਪੜ੍ਹਿਆ ਹੋਇਆ ਆਦਮੀ (ਗੁਨਹ+ਗਾਰੁ) (ਗੁਨਹ) ਗੁਨਾਹਾਂ ਨੂੰ (ਗਾਰੁ) ਰੱਖਣ ਵਾਲਾ, ਗ੍ਰਹਿਣ ਕਰਨ ਵਾਲਾ ਗੁਨਾਹੀ ਹੋਵੇ ਤਾਂ ਸੱਚੇ ਪਾਤਸ਼ਾਹ ਦੀ ਦਰਗਾਹ ਵਿਚ ਉਸ ਪੜ੍ਹੇ ਹੋਏ ਗੁਨਹਗਾਰ ਦੇ ਥਾਂ 'ਤੇ ਕਿਸੇ (ਓਮੀ) ਅਨਪੜ੍ਹ ਤੇ (ਸਾਧੁ) ਸ੍ਰੇਸ਼ਟ ਜੀਵਨ ਵਾਲੇ ਸਾਧੂ ਨੂੰ (ਨ) ਨਹੀਂ (ਮਾਰੀਐ) ਮਾਰਿਆ ਜਾਵੇਗਾ ਕਿ ਚਲੋ ਪੜ੍ਹੇ-ਲਿਖੇ ਨੂੰ ਛੱਡ ਦਿਉ ਤੇ ਅਨਪੜ੍ਹ ਨੂੰ ਹੀ ਮਾਰ ਪਾ ਦਿਉ। ਉਥੇ ਤਾਂ ਜਿਹੜਾ ਗਲਤੀ ਕਰੇਗਾ ਉਸੇ ਨੂੰ ਦੰਡ ਮਿਲੇਗਾ। ਜੇ ਪੜ੍ਹਿਆ ਹੋਇਆ ਵੀ ਗੁਨਾਹ ਕਰਦਾ ਹੈ ਤਾਂ ਉਸ ਦੇ ਵੀ ਮਾਰ ਪਵੇਗੀ।

**ਜੇਹਾ ਘਾਲੇ ਘਾਲਣਾ; ਤੇਵੇਹੋ ਨਾਉ ਪਚਾਰੀਐ ॥**

ਮਨੁੱਖ (ਜੇਹਾ) ਜਿਹੋ-ਜਿਹੀ (ਘਾਲਣਾ) ਕਮਾਈ ਨੂੰ (ਘਾਲੇ) ਕਮਾਵੇਗਾ। (ਤੇਵੇਹੋ) ਉਹੋ-ਜਿਹਾ ਇਸ ਦਾ (ਨਾਉ) ਨਾਮ ਦੁਨੀਆਂ ਵਿਚ (ਪਚਾਰੀਐ) ਪਰਚਾਰਿਆ, ਬੁਲਾਇਆ, ਸੱਦਿਆ, ਵੰਗਾਰਿਆ ਜਾਵੇਗਾ।

**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥** *(ਅੰਗ : ੧੨੮)*

**ਸਾਧ ਕਰਮ ਜੇ ਪੁਰਖ ਕਮਾਵੈ ॥ ਨਾਮ ਦੇਵਤਾ ਜਗਤ ਕਹਾਵੈ ॥**

**ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥ ਨਾਮ ਅਸੁਰ ਤਿਨ ਕੋ ਸਭ ਧਰਹੀ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਐਸੀ ਕਲਾ ਨ ਖੇਡੀਐ; ਜਿਤੁ ਦਰਗਹ ਗਇਆ ਹਾਰੀਐ ॥**

ਜੀਵਨ ਵਿਚ (ਐਸੀ) ਇਹੋ-ਜਿਹੀ ਕੋਈ ਵੀ (ਕਲਾ) ਖੇਡ, ਬਾਜੀ (ਨ) ਨਹੀਂ (ਖੇਡੀਐ) ਖੇਡਣੀ ਚਾਹੀਦੀ (ਜਿਤੁ) ਜਿਸ ਖੇਡ ਦੇ ਖੇਡਣੇ ਕਰਕੇ ਪ੍ਰਮੇਸਰ ਦੀ ਦਰਗਾਹ ਵਿਚ ਗਇਆਂ ਨੂੰ (ਹਾਰੀਐ) ਹਾਰਨਾ ਪਵੇ।

**ਪੜਿਆ ਅਤੈ ਓਮੀਆ; ਵੀਚਾਰੁ ਅਗੈ ਵੀਚਾਰੀਐ ॥**

ਜੋ ਆਪਣੇ-ਆਪ ਨੂੰ ਪੜ੍ਹਿਆ ਹੋਇਆ ਅਤੇ (ਓਮੀਆ) ਅਨਪੜ੍ਹ ਕਹਾਉਂਦੇ ਹਨ। ਉਹਨਾਂ ਦੀ ਕਰਣੀ ਦੀ ਵੀਚਾਰ ਤਾਂ ਅੱਗੇ ਦਰਗਾਹ ਵਿਚ (ਵੀਚਾਰੀਐ) ਵੀਚਾਰੀ ਜਾਵੇਗੀ ਕਿ ਅਨਪੜ੍ਹ ਚੰਗਾ ਹੈ ਜਾਂ ਪੜ੍ਹਿਆ ਹੋਇਆ ਗਲਤੀ ਕਰਨ ਵਾਲਾ ਹੈ।

**ਮੁਹਿ ਚਲੈ; ਸੁ ਅਗੈ ਮਾਰੀਐ ॥੧੨॥**

ਜੋ ਜੀਵ ਵਿਸ਼ਿਆ ਦੇ ਵਿਚ ਆਪਣਾ ਜੀਵਨ (ਮੁਹਿ) ਲੁਟਾ ਕੇ (ਚਲੈ) ਚਲੇ ਹਨ। **ਵਾ:** ਜੋ ਲੋਭੀ, ਮਨਮੱਤੀਏ (ਮੁਹਿ ਚਲੈ) ਮੂੰਹ ਆਈ ਬਕਦੇ ਹਨ (ਸੁ) ਉਹ ਅੱਗੇ ਪ੍ਰਲੋਕ ਵਿਚ (ਮਾਰੀਐ) ਮਾਰੇ ਜਾਣਗੇ।

**ਅਥਵਾ :** ਜੋ ਇਸ ਲੋਕ ਵਿਚ (ਮੁਹਿ) ਠੱਗੀ ਮਾਰਨ ਵਿਚ (ਚਲੈ) ਚਲਦੇ ਹਨ, ਹਰੇਕ ਨਾਲ ਧੋਖੇਬਾਜੀ ਕਰਦੇ ਹਨ, ਉਹ ਚਾਹੇ ਪੜ੍ਹੇ-ਲਿਖੇ ਤੇ ਚਾਹੇ ਅਨਪੜ੍ਹ ਹੋਣ। (ਸੁ) ਉਹਨਾਂ ਨੂੰ ਅੱਗੇ ਦਰਗਾਹ ਵਿਚ ਜਰੂਰ ਕੁੱਟ ਪਵੇਗੀ।

## ਅੰਗ : ੪੭੦

## ਸਲੋਕੁ ਮਃ ੧ ॥

**ਪਹਿਲੀ ਉਥਾਨਕਾ :**

ਰਾਇ ਬੁਲਾਰ ਨੇ ਬੇਨਤੀ ਕੀਤੀ ਕਿ ਮਹਾਰਾਜ! ਸਤਜੁਗ, ਤ੍ਰੇਤੇ, ਦੁਆਪਰ ਆਦਿ ਜੁੱਗਾਂ ਵਿਚ ਬੜੇ ਬਲੀ ਤੇ ਬੁੱਧੀਮਾਨ ਪੁਰਸ਼ ਸਨ। ਜੁੱਗਾਂ-ਜੁੱਗਾਂ ਵਿਚ ਇਹਨਾਂ ਵਿਚ ਕੁਝ-ਕੁਝ ਫਰਕ ਪੈਂਦਾ ਆਇਆ ਹੈ। ਹੁਣ ਕਲਜੁਗ ਪ੍ਰਤੀ ਸਾਰੇ ਢੰਗ ਹੀ ਬਦਲ ਗਏ ਹਨ। ਮਹਾਰਾਜ! ਜਿਵੇਂ ਜੁੱਗਾਂ ਦੇ ਸੁਭਾਅ ਨਾਲ ਸਰੀਰ ਤੇ ਬੁੱਧੀਆਂ ਬਦਲੀਆਂ ਹਨ, ਇਉਂ ਆਤਮਾ ਵੀ ਬਦਲ ਜਾਂਦਾ ਹੋਣਾ ਹੈ? ਤਾਂ ਇਹ ਸੁਣ ਕੇ ਸਤਿਗੁਰੂ ਜੀ ਇਹ ਪਾਵਨ ਸਲੋਕ ਉਚਾਰਦੇ ਹਨ।

**ਦੂਸਰੀ ਉਥਾਨਕਾ :**

ਸਤਿਗੁਰੂ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਸਾਰਿਆਂ ਜੁੱਗਾਂ ਵਿਚ ਜੀਵ ਵੀ ਬਦਲ ਜਾਂਦੇ ਹਨ ਕਿ ਇਕੋ-ਜਿਹੇ ਰਹਿੰਦੇ ਹਨ? ਤਾਂ ਹਜ਼ੂਰ ਫ਼ੁਰਮਾਉਂਦੇ ਹਨ,

### ਨਾਨਕ, ਮੇਰੁ ਸਰੀਰ ਕਾ;

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਗੁਰਸਿੱਖੋ! ਜਿਵੇਂ ਮਾਲਾ ਦੇ ਵਿਚ ਸਾਰਿਆਂ ਤੋਂ ਸ਼੍ਰੋਮਣੀ ਮੇਰੂ ਮਣਕਾ ਮੰਨਿਆ ਜਾਂਦਾ ਹੈ, ਤੇ ਉਸ ਨੂੰ ਫੇਰੀਦਾ ਨਹੀਂ। ਇਸੇ ਪ੍ਰਕਾਰ, (ਸਰੀਰ) ਸਥੂਲ, ਸੂਖਮ, ਕਾਰਣ ਸਰੀਰਾਂ (ਕਾ) ਦਾ **ਵਾ:** ਦੇਵਤਿਆਂ, ਮਨੁੱਖਾਂ, ਪਸ਼ੂਆਂ, ਪੰਛੀਆਂ ਆਦਿ ਦੇ ਸਰੀਰਾਂ (ਕਾ) ਦਾ (ਮੇਰੁ) ਸ਼੍ਰੋਮਣੀ ਜੋ ਚੇਤਨ ਹੈ, ਆਤਮਾ ਹੈ, ਸਾਖੀ ਰੂਪ ਪ੍ਰਮੇਸਰ ਹੈ। ਉਹ (ਮੇਰੁ) ਸੁਮੇਰ ਪਰਬਤ ਦੀ ਨਿਆਈਂ ਅਚੱਲ, ਇਕ ਰਸ ਰਹਿਣ ਵਾਲਾ ਹੈ। ਘੱਟਦਾ-ਵੱਧਦਾ ਨਹੀਂ। ਪਰ ਜੀਵਾਂ ਦੀ ਕਿਰਿਆ ਤੇ ਪ੍ਰਾਕਰਮ (ਬਲ) ਜਰੂਰ ਬਦਲਦਾ ਹੈ।

### ਇਕੁ ਰਥੁ, ਇਕੁ ਰਥਵਾਹੁ ॥

ਜੋ ਇਕ ਸਰੀਰ ਰੂਪ ਰਥ ਤੇ ਇਕ ਬੁੱਧੀ ਰੂਪ (ਰਥਵਾਹੁ) ਰਥਵਾਹੀ ਹੈ।

### ਜੁਗੁ ਜੁਗੁ ਫੇਰਿ ਵਟਾਈਅਹਿ;

ਇਹ ਜੁੱਗਾਂ-ਜੁੱਗਾਂ ਵਿਚ ਫੇਰ-ਫੇਰ ਕੇ, ਮੁੜ-ਮੁੜ ਕੇ (ਵਟਾਈਅਹਿ) ਵਟਾਏ ਭਾਵ ਬਦਲੇ ਜਾਂਦੇ ਹਨ।

**ਅਥਵਾ :** ਜੁੱਗਾਂ-ਜੁੱਗਾਂ ਦੇ ਫੇਰ ਕਰਕੇ ਇਹ ਸਰੀਰ ਰੂਪ ਰਥ ਤੇ ਬੁੱਧੀ ਰੂਪ ਰਥਵਾਹੀ ਵਟਾਏ ਭਾਵ ਬਦਲੇ ਜਾਂਦੇ ਹਨ।

### ਗਿਆਨੀ ਬੁਝਹਿ ਤਾਹਿ ॥

ਪਰ ਇਸ ਗੱਲ ਨੂੰ ਗਿਆਨਵਾਨ, ਤੱਤ-ਗਿਆਨੀ ਹੀ ਗੁਰਾਂ ਦੁਆਰਾ ਬੁੱਝਦੇ ਹਨ, ਸਮਝਦੇ ਹਨ।

**ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ ॥**
**ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ ॥** (ਵਾਰ ੧, ਪਉੜੀ ੧੫)

**ਪ੍ਰਸ਼ਨ :** ਮਹਾਰਾਜ! ਇਹ ਕਿਵੇਂ ਬਦਲਦੇ ਹਨ?

## ਸਤਜੁਗਿ ਰਥੁ ਸੰਤੋਖੁ ਕਾ; ਧਰਮੁ ਅਗੈ ਰਥਵਾਹੁ ॥

**ਉੱਤਰ :** ਹੇ ਭਾਈ! ਸਤਜੁਗ ਵਿਚ ਸਰੀਰ ਰੂਪ ਰਥ ਸੰਤੋਖ (ਕਾ) ਦਾ ਸੀ ਭਾਵ ਸਰੀਰ ਕਰਕੇ ਸਾਰੇ ਸੰਤੋਖੀ ਸਨ ਅਤੇ ਅੱਗੇ ਬੁੱਧੀ ਰੂਪ ਰਥਵਾਹੀ ਧਰਮ ਦੇ ਸਹਿਤ ਸੀ ਭਾਵ ਕੋਈ ਵੀ ਨਾਸਤਿਕ ਨਹੀਂ ਸੀ।

**ਕਰਨਿ ਤਪਸਿਆ ਬਨਿ ਵਿਖੇ ਵਖਤ ਗੁਜਾਰਨਿ ਪਿੰਨੀ ਸਾਗੇ ।**
**ਲਖ ਵਰ੍ਹਿਆ ਦੀ ਆਰਜਾ ਕੋਠੇ ਕੋਟਿ ਨ ਮੰਦਿਰ ਸਾਜੇ ।** *(ਵਾਰ ੧, ਪਉੜੀ ੫)*

## ਤ੍ਰੇਤੈ ਰਥੁ ਜਤੈ ਕਾ; ਜੋਰੁ ਅਗੈ ਰਥਵਾਹੁ ॥

ਤ੍ਰੇਤੇ ਵਿਚ ਲੋਕਾਂ ਦਾ ਸਰੀਰ ਰੂਪ ਰਥ ਜਤ ਦਾ ਸੀ ਭਾਵ ਸਾਰੇ ਲੋਕ ਜਤ-ਸਤ ਦੇ ਸਹਿਤ ਸਨ। ਰਾਜੇ ਜੱਗ ਕਰਨ ਤੋਂ ਪਹਿਲਾਂ ਸੇਜਾ 'ਤੇ ਆਪਣੇ ਤੇ ਰਾਣੀ ਵਿਚਾਲੇ ਇਕ ਸਾਲ ਨੰਗੀ ਤਲਵਾਰ ਰੱਖ ਕੇ ਪੈਂਦੇ ਸਨ, ਫਿਰ ਜੱਗ ਵਿਚ ਪ੍ਰਵਿਰਤ ਹੁੰਦੇ ਸਨ। ਐਨਾ ਜਤ-ਸਤ ਰੱਖਦੇ ਸਨ। ਫਿਰ ਜਿੱਥੇ ਜਤ ਹੋਵੇ ਉਥੇ ਜੋਰ, ਤਾਕਤ ਹੁੰਦੀ ਹੈ। ਇਸ ਲਈ ਤ੍ਰੇਤੇ ਵਿਚ ਜੋਰ ਵਾਲੀ ਬੁੱਧੀ ਅੱਗੇ ਰਥਵਾਹੀ ਬਣੀ ਹੋਈ ਸੀ, ਲੋਕ ਜੋ ਚੀਜ ਸੋਚਣਾ ਚਾਹੁਣ, ਸੋਚ ਲੈਂਦੇ ਸਨ।

**ਅਥਵਾ :** ਤ੍ਰੇਤੇ ਵਿਚ ਜੋ ਜਤ ਦੇ ਜੋਰ ਸਹਿਤ ਬੁੱਧੀ ਸੀ **ਵਾ:** (ਜੋਰੁ) ਗਿਆਨ ਦੇ ਸਹਿਤ ਬੁੱਧੀ ਸੀ **ਵਾ:** (ਜੋਰੁ) ਸਾਧਨਾਂ ਦੇ ਸਹਿਤ ਬੁੱਧੀ ਸੀ, ਉਹ ਅੱਗੇ (ਰਥਵਾਹੁ) ਰਥਵਾਹੀ ਬਣੀ ਹੋਈ ਸੀ।

**ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥** *(ਅੰਗ : ੪੪੫)*

## ਦੁਆਪੁਰਿ ਰਥੁ ਤਪੈ ਕਾ; ਸਤੁ ਅਗੈ ਰਥਵਾਹੁ ॥

ਦੁਆਪਰ ਵਿਚ ਸਰੀਰ ਰੂਪ ਰਥ ਤਪ ਦਾ ਬਣਿਆ ਹੋਇਆ ਸੀ। ਭਾਵ ਦੁਆਪਰ ਵਿਚ ਵਰਤ, ਜਲਧਾਰੇ, ਧੂਣੀਆਂ ਆਦਿਕ ਤਪੱਸਿਆ ਕਰਨ ਵਾਲੇ ਸਰੀਰ ਸਨ ਅਤੇ (ਸਤੁ) ਸੱਚ ਬੋਲਣ ਵਾਲੀ ਬੁੱਧੀ **ਵਾ:** (ਸਤੁ) ਸੱਤ ਪ੍ਰਤੱਗੀ ਬੁੱਧੀ ਅੱਗੇ (ਰਥਵਾਹੁ) ਰਥਵਾਹੀ ਬਣੀ ਹੋਈ ਸੀ ਭਾਵ ਲੋਕ ਜੋ ਬਚਨ ਕਹਿੰਦੇ ਸਨ ਉਹ ਪੂਰਾ ਕਰਦੇ ਸਨ।

**ਵਿਸ਼ੇਸ਼ ਨੋਟ :** ਕਈ ਗਿਆਨੀ ਉਪਰੋਕਤ ਦੋ ਪੰਕਤੀਆਂ ਦੇ ਅਰਥ ਅੰਨਵੈ ਰੀਤੀ ਅਨੁਸਾਰ ਇਉਂ ਵੀ ਕਰਦੇ ਹਨ।

### ਤ੍ਰੇਤੈ ਰਥੁ ਜਤੈ ਕਾ ਸਤੁ ਅਗੈ ਰਥਵਾਹੁ ॥

ਤ੍ਰੇਤੇ ਵਿਚ ਜਤ ਦਾ ਰਥ ਸੀ ਅਤੇ ਸੱਤ ਅੱਗੇ ਰਥਵਾਹੀ ਬਣਿਆ ਹੋਇਆ ਸੀ। ਜਿਵੇਂ ਸੱਤ-ਪ੍ਰਤੱਗੀ ਦਸ਼ਰਥ ਨੇ ਕੇਕਈ ਨਾਲ ਆਪਣੇ ਕੀਤੇ ਹੋਏ ਤਿੰਨ ਬਚਨ ਪੂਰੇ ਕੀਤੇ ਸਨ- ੧. ਰਾਮ ਚੰਦਰ ਜੀ ਨੂੰ ਰਾਜਗੱਦੀ ਉੱਤੇ ਨਾ ਬਿਠਾਉਣਾ, ੨. ਬਨਵਾਸ ਦੇਣਾ, ੩. ਭਰਥ ਨੂੰ ਰਾਜ ਦੇਣਾ।

### ਦੁਆਪੁਰਿ ਰਥੁ ਤਪੈ ਕਾ ਜੋਰੁ ਅਗੈ ਰਥਵਾਹੁ ॥

ਦੁਆਪਰ ਵਿਚ ਤਪ ਦਾ ਰਥ ਸੀ ਅਤੇ ਜੋਰ ਅੱਗੇ ਰਥਵਾਹੀ ਬਣਿਆ ਹੋਇਆ ਸੀ ਜਾਂ ਤਪ ਕਰਕੇ ਜੋਰ ਪੈਦਾ ਹੁੰਦਾ ਸੀ। ਜਿਵੇਂ ਕ੍ਰਿਸ਼ਨ ਜੀ ਨੇ ਬੜੇ ਜੰਗ ਕੀਤੇ ਸਨ। ੧੭ ਵਾਰੀ ਜਰਾਸਿੰਧ ਚੜ੍ਹ ਕੇ ਆਇਆ ਸੀ। ਮਹਾਂਭਾਰਤ ਦਾ ਵੱਡਾ ਭਾਰੀ ਜੰਗ ਹੋਇਆ ਸੀ।

ਪਰ ਜਿਵੇਂ ਸਤਿਗੁਰੂ ਸਾਹਿਬ ਜੀ ਨੇ ਇੱਥੇ ਲਿਖਿਆ ਹੈ, ਸਭ ਨੇ ਉਸੇ ਪ੍ਰਕਾਰ ਹੀ ਸਮਝਣਾ ਹੈ।

## ਕਲਜੁਗਿ ਰਥੁ ਅਗਨਿ ਕਾ; ਕੂੜੁ ਅਗੈ ਰਥਵਾਹੁ ॥੧॥

ਕਲਜੁਗ ਵਿਚ ਸਰੀਰ ਰੂਪ ਰਥ ਕਾਮ, ਕ੍ਰੋਧ, ਈਰਖਾ, ਕਾਲ ਰੂਪ ਅਗਨੀ ਦਾ ਬਨਿਆ ਹੋਇਆ ਹੈ ਭਾਵ ਕਲਜੁਗ ਦੇ ਜੀਵਾਂ ਅੰਦਰ ਹਰ ਵਕਤ ਕਾਮ, ਕ੍ਰੋਧ, ਈਰਖਾ ਆਦਿਕਾਂ ਦਾ ਹੀ ਭਾਂਬੜ ਮੱਚਦਾ ਰਹਿੰਦਾ ਹੈ ਅਤੇ (ਕੂੜੁ) ਝੂਠ ਬੋਲਣ ਵਾਲੀ ਬੁੱਧੀ ਅੱਗੇ ਰਥਵਾਹੀ ਬਣੀ ਹੋਈ ਹੈ। ਭਾਵ ਲੋਕ ਨਿਰਾ ਝੂਠ ਹੀ ਬੋਲਦੇ ਹਨ ਤੇ ਇਸ ਦਾ ਨਾਮ ਰਾਜਨੀਤੀ ਰੱਖਿਆ ਹੋਇਆ ਹੈ।

ਇਸ ਪ੍ਰਕਾਰ, ਚੌਹਾਂ ਜੁੱਗਾਂ ਵਿਚ ਰਥ ਤੇ ਰਥਵਾਹੀ ਬਦਲ ਗਏ ਪਰ ਜੋ ਸਾਰਿਆਂ ਸਰੀਰਾਂ ਵਿਚ ਸ਼੍ਰੋਮਣੀ ਚੇਤਨ ਹੈ ਉਹ ਇਕੋ ਜਿਹਾ ਰਿਹਾ, ਉਹ ਨਹੀਂ ਬਦਲਿਆ।

### ਮਃ ੧ ॥

ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਆਪ ਕਿਰਪਾ ਕਰਕੇ ਦੱਸੋ ਕਿ ਵੱਖ-ਵੱਖ ਜੁੱਗਾਂ ਵਿਚ ਕਿਹੜੇ-ਕਿਹੜੇ ਅਵਤਾਰ ਤੇ ਵੇਦ ਪ੍ਰਧਾਨ ਮੰਨੇ ਹਨ ਤੇ ਲੋਕਾਂ ਦੇ ਕਰਤੱਬ ਕੀ ਸਨ?

ਤਾਂ ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ ਦੱਸਦੇ ਹਨ,

## ਸਾਮ ਕਹੈ ਸੇਤੰਬਰੁ ਸੁਆਮੀ;

ਸਤਜੁਗ ਵਿਚ ਬ੍ਰਾਹਮਣਾਂ ਦਾ ਰਾਜ ਸੀ ਤੇ ਬ੍ਰਾਹਮਣਾਂ ਨੇ ਸਾਮਦੇਵ ਪ੍ਰਵਿਰਤ ਕੀਤਾ। ਇਸ ਲਈ ਸਤਜੁਗ ਦਾ ਵੇਦ ਸਾਮ (ਕਹੈ) ਕਹੀਦਾ ਹੈ ਅਤੇ (ਸੇਤ+ਅੰਬਰੁ) ਚਿੱਟੇ ਬਸਤਰਾਂ ਵਾਲਾ ਜੋ ਵਿਸ਼ਨੂੰ ਜੀ ਦਾ ਹੰਸਾ ਅਵਤਾਰ ਹੋਇਆ ਹੈ। ਉਹ ਇਸ ਜੁਗ ਦਾ ਸੁਆਮੀ ਹੈ।

ਨੋਟ : ਸਤਜੁਗ ਵਿਚ ਅਵਤਾਰ ਤਾਂ ਬਾਵਨ, ਨਰ ਸਿੰਘ ਆਦਿਕ ਹੋਰ ਵੀ ਹੋਏ ਹਨ, ਪਰ ਮੁਖ ਹੰਸਾ ਅਵਤਾਰ ਨੂੰ ਮੰਨਿਆ ਗਿਆ ਹੈ।

## ਸਾਖੀ—ਹੰਸਾ ਅਵਤਾਰ ਦੀ

ਇਕ ਵਾਰ ਜਦੋਂ ਸਨਕਾਦਿਕਾਂ ਨੇ ਬ੍ਰਹਮਾ ਜੀ ਨੂੰ ਜਾ ਕੇ ਪੁੱਛਿਆ ਕਿ ਮਨ ਇੰਦਰੀਆਂ ਦੇ ਵਿਸ਼ਿਆਂ ਤੋਂ ਰਹਿਤ ਹੋ ਕੇ ਹਿਰਦੇ ਵਿਚ ਕਿਸ ਚੀਜ ਦੇ ਆਸਰੇ ਟਿਕਦਾ ਹੈ? ਤਾਂ ਉਸ ਵਕਤ ਬ੍ਰਹਮਾ ਜੀ ਨੂੰ ਇਸ ਸਵਾਲ ਦਾ ਜਵਾਬ ਨਾ ਆਇਆ। ਇਹ ਚਾਰੇ ਹੱਸਣ ਲੱਗ ਪਏ। ਉਸ ਵੇਲੇ ਬ੍ਰਹਮਾ ਨੇ ਪ੍ਰਮੇਸਰ ਨੂੰ ਯਾਦ ਕਰਕੇ ਬੇਨਤੀ ਕੀਤੀ ਕਿ ਆਪ ਮੇਰੀ ਪਤ ਰੱਖੋ। ਉਸ ਵਕਤ ਪ੍ਰਮੇਸਰ ਨੇ ਹੰਸਾ ਅਵਤਾਰ ਧਾਰਿਆ। ਸਨਕਾਦਿਕ ਕੋਲ ਜਾ ਕੇ ਕਹਿਣ ਲੱਗੇ ਕਿ ਤੁਸੀਂ ਕੌਣ ਹੋ, ਤਾਂ ਹੰਸਾ ਅਵਤਾਰ ਕਹਿਣ ਲੱਗਾ ਕਿ ਤੁਹਾਡਾ ਪ੍ਰਸ਼ਨ ਹੀ ਗਲਤ ਹੈ। ਜਿਹੜੇ ਪੰਜ ਤੱਤ ਤੁਹਾਡੇ ਵਿਚ ਹਨ ਉਹੀ ਪੰਜ ਤੱਤ ਮੇਰੇ ਵਿਚ ਹਨ। ਜਿਹੜੀ ਆਤਮਾ ਤੁਹਾਡੇ ਵਿਚ ਹੈ, ਉਹੀ ਆਤਮਾ ਮੇਰੇ ਵਿਚ ਹੈ, ਪੁੱਛਦੇ ਕਿਸ ਨੂੰ ਹੋ? ਸੁਣ ਕੇ ਢਿੱਲੇ ਜਿਹੇ ਹੋ ਗਏ। ਫਿਰ ਕਹਿੰਦੇ ਸਾਡੇ ਮਨ ਵਿੱਚ ਇਕ ਪ੍ਰਸ਼ਨ ਹੈ। ਹੰਸਾ ਅਵਤਾਰ ਕਹਿੰਦੇ ਪੁੱਛੋ, ਜੋ ਕੁਝ ਪੁੱਛਣਾ ਹੈ। ਸਨਕਾਦਿਕ ਕਹਿਣ ਲੱਗੇ ਕਿ ਆਪ ਇਹ ਦੱਸਣਾ ਕਰੋ ਕਿ ਮਨ ਇੰਦਰੀਆਂ ਦੇ ਵਿਸ਼ਿਆਂ ਤੋਂ ਰਹਿਤ ਹੋ ਕੇ ਹਿਰਦੇ ਵਿਚ ਕਿਸ ਚੀਜ ਦੇ ਆਸਰੇ ਟਿਕ ਸਕਦਾ ਹੈ? ਤਾਂ ਹੰਸਾ ਅਵਤਾਰ ਨੇ ਕਿਹਾ ਕਿ "ਸ਼ਬਦ ਦੇ ਆਸਰੇ"। ਇਉਂ ਹੰਸਾ ਅਵਤਾਰ ਨੇ ਸਨਕਾਦਿਕਾਂ ਦਾ ਮਾਣ ਮੇਟਿਆ ਸੀ।

## ਸਚ ਮਹਿ ਆਛੈ, ਸਾਚਿ ਰਹੇ ॥

ਲੋਕ ਸਰੀਰ ਕਰਕੇ ਸੱਚ (ਮਹਿ) ਵਿਚ (ਆਛੈ) ਇਸਥਿਤ ਰਹਿੰਦੇ ਸਨ ਅਤੇ ਬਾਣੀ ਕਰਕੇ ਵੀ ਸੱਚ ਵਿਚ (ਰਹੇ) ਰਹਿੰਦੇ ਸਨ।

**ਅਥਵਾ :** ਸਰੀਰ ਕਰਕੇ ਸਚ (ਮਹਿ) ਵਿਚ ਰਹਿੰਦੇ ਸਨ ਅਤੇ ਬਾਣੀ ਕਰਕੇ ਵੀ ਹਰ ਵਕਤ (ਆਛੈ) ਅੱਛਾ, ਚੰਗਾ **ਵਾ:** (ਆਛੈ) ਸੁੰਦਰ ਜੋ ਸੱਚ ਹੈ ਉਸ ਵਿਚ (ਰਹੇ) ਰਹਿੰਦੇ ਸਨ। ਭਾਵ ਹਰ ਵਕਤ ਸੱਚ ਬੋਲਦੇ ਸਨ।

## ਸਭੁ ਕੋ; ਸਚਿ ਸਮਾਵੈ ॥

ਫਿਰ ਮਨ ਕਰਕੇ ਵੀ ਸਭ (ਕੋ) ਕੋਈ ਸੱਚ ਵਿਚ ਹੀ (ਸਮਾਵੈ) ਸਮਾਉਂਦੇ ਸਨ। ਭਾਵ ਸਤਜੁਗੀ ਜੀਵਾਂ ਦੇ ਜੀਵਨ ਸਚਿਆਈ ਵਾਲੇ ਹੁੰਦੇ ਸਨ, ਕੂੜ ਨਹੀਂ ਸਨ ਬੋਲਦੇ।

## ਰਿਗੁ ਕਹੈ; ਰਹਿਆ ਭਰਪੂਰਿ ॥

ਤ੍ਰੇਤੇ ਵਿਚ ਛੱਤ੍ਰੀਆਂ ਦਾ ਰਾਜ ਸੀ ਤੇ ਛੱਤ੍ਰੀਆਂ ਨੇ ਰਿਗਵੇਦ ਪ੍ਰਵਿਰਤ ਕੀਤਾ। ਇਸ ਲਈ ਤ੍ਰੇਤੇ ਦਾ ਵੇਦ ਰਿਗ (ਕਹੈ) ਕਹੀਦਾ ਹੈ। ਲਾਲ ਬਸਤਰ ਧਾਰਨ ਕਰਨ ਵਾਲੇ ਸ੍ਰੀ ਰਾਮ ਚੰਦਰ ਜੀ ਇਸ ਜੁਗ ਦੇ ਅਵਤਾਰ ਹੋਏ ਹਨ। ਰਿਗਵੇਦ ਦਾ ਇਹ ਉਪਦੇਸ਼ ਹੈ ਕਿ ਪ੍ਰਮੇਸਰ ਸਾਰੇ ਪਾਸੇ (ਭਰਪੂਰਿ) ਵਿਆਪਕ, ਪਰੀਪੂਰਨ ਹੋ ਰਿਹਾ ਹੈ। **ਵਾ:** ਤ੍ਰੇਤੇ ਵਿਚ ਲੋਕ ਪ੍ਰਮੇਸਰ ਨੂੰ ਸਾਰੇ ਪਾਸੇ ਵਿਆਪਕ ਹੋ ਰਿਹਾ ਜਾਣਦੇ ਸਨ।

**ਨੋਟ :** ਇਥੇ ਪਾਠ 'ਰਿਗੁ' ਹੈ ਪਰ ਮਾਰੂ ਸੋਲਹੇ ਵਿਚ 'ਰੁਗ' ਪਾਠ ਆਇਆ ਹੈ। ਇਸੇ ਪ੍ਰਕਾਰ ਛਾਂਦੋਗਯ ਉਪਨਿਸ਼ਦ ਵਿਚ 'ਰਿਗੁ' ਪਾਠ ਹੈ ਅਤੇ ਕੇਨ ਉਪਨਿਸ਼ਦ ਵਿਚ 'ਰੁਗ' ਪਾਠ ਆਉਂਦਾ ਹੈ।

## ਰਾਮ ਨਾਮੁ; ਦੇਵਾ ਮਹਿ ਸੂਰੁ ॥

ਜਿੰਨ੍ਹਾਂ ਦਾ ਨਾਮ ਸ੍ਰੀ ਰਾਮ ਚੰਦਰ ਹੈ ਅਤੇ ਜੋ (ਦੇਵਾ) ਦੇਵਤਿਆਂ (ਮਹਿ) ਵਿਚੋਂ (ਸੂਰੁ) ਸੂਰਮੇ ਹੋਏ ਹਨ, **ਵਾ:** ਜੋ (ਸੂਰੁ) ਸੂਰਜਵੰਸ਼ੀਆਂ (ਮਹਿ) ਵਿਚੋਂ ਰਾਵਣ ਵਰਗਿਆਂ ਨੂੰ ਮਾਰ ਕੇ (ਦੇਵਾ) ਦੇਵਤਿਆਂ ਦੀ ਰੱਖਿਆ ਕਰਨ ਵਾਲੇ (ਸੂਰੁ) ਸੂਰਬੀਰ, ਬਹਾਦਰ ਹੋਏ ਹਨ।

## ਨਾਇ ਲਇਐ; ਪਰਾਛਤ ਜਾਹਿ ॥

ਫਿਰ ਜਿੰਨ੍ਹਾਂ ਦਾ (ਨਾਇ) ਨਾਮ (ਲਇਐ) ਲੈਣੇ 'ਤੇ ਜਾਂ ਨਾਮ ਰੱਖਣੇ 'ਤੇ ਦਸ਼ਰਥ ਦਾ ਸਰਵਣ ਨੂੰ ਮਾਰਨ ਦਾ ਬ੍ਰਹਮ-ਹੱਤਿਆ ਦਾ ਪਾਪ (ਜਾਹਿ) ਉਤਰ ਗਿਆ ਸੀ। ਉਹ ਰਾਮ ਚੰਦਰ ਜੀ ਤ੍ਰੇਤੇ ਜੁਗ ਦੇ ਅਵਤਾਰ ਹੋਏ ਹਨ।

## ਸਾਖੀ—ਰਾਜੇ ਦਸ਼ਰਥ ਦੀ

ਰਾਜਾ ਦਸ਼ਰਥ ਰਾਤ ਨੂੰ ਜਾਨਵਰਾਂ ਦਾ ਸ਼ਿਕਾਰ ਖੇਡਣ ਵਾਸਤੇ ਕੁਟੀਆ ਬਣਾ ਕੇ ਰਿਹਾ ਕਰਦਾ ਸੀ। ਇਕ ਦਿਨ ਸਰਵਣ ਆਪਣੇ ਅੰਧਲੇ ਮਾਤਾ-ਪਿਤਾ ਨੂੰ ਲੈ ਕੇ ਉਸ ਜਗ੍ਹਾ ਪਹੁੰਚਿਆ। ਮਾਤਾ-ਪਿਤਾ ਨੇ ਤੇਹ ਲੱਗੀ ਹੋਣ ਕਰਕੇ ਪਾਣੀ ਮੰਗਿਆ। ਜਦੋਂ ਸਰਵਣ ਆਪਣੇ ਮਾਤਾ-ਪਿਤਾ ਨੂੰ ਛੱਡ ਕੇ ਸਰਜੂ ਨਦੀ ਵਿਚੋਂ ਤੂੰਬੀ ਰਾਹੀਂ ਪਾਣੀ ਭਰਨ ਲੱਗਾ ਤਾਂ ਤੂੰਬੀ ਦੀ ਅਵਾਜ਼ ਸੁਣ ਕੇ ਰਾਜਾ ਕੁਟੀਆ ਵਿਚੋਂ ਬਾਹਰ ਨਿਕਲ ਆਇਆ। ਰਾਜੇ ਨੇ ਸੋਚਿਆ ਕਿ ਰਾਤ ਦੇ ਸਮੇਂ ਕੋਈ ਜਾਨਵਰ ਨਦੀ ਵਿਚ ਪਾਣੀ ਪੀਂਦਾ ਹੋਇਆ ਕਲੋਲ ਕਰ ਰਿਹਾ ਹੈ। ਇਹ ਸੋਚ ਕੇ ਰਾਜੇ ਨੇ ਤੀਰ ਛੱਡ ਦਿੱਤਾ ਜੋ ਸਰਵਣ ਦੇ ਮੱਥੇ ਵਿਚ ਜਾ ਕੇ ਵੱਜਾ। ਜਦੋਂ ਰਾਜੇ ਨੇ ਜਾ ਕੇ ਵੇਖਿਆ ਤਾਂ ਸੋਚਿਆ ਕਿ ਮੇਰੇ ਪਾਸੋਂ ਤਾਂ ਪਾਪ ਹੋ ਗਿਆ ਹੈ। ਸਰਵਣ ਕਹਿਣ ਲੱਗਾ ਕਿ ਮੇਰੇ ਅੰਧੇ ਮਾਤਾ-ਪਿਤਾ ਤਿਹਾਏ ਹਨ। ਤੂੰ ਉਹਨਾਂ ਨੂੰ ਜਾ ਕੇ ਪਾਣੀ ਪਿਆ ਦੇ, ਬੋਲੀ ਨਾ। ਤੀਰ ਕੱਢਣ ਕਰਕੇ ਸਰਵਣ ਉਥੇ ਹੀ ਮਰ ਗਿਆ। ਰਾਜਾ ਦੱਬੇ ਪੈਰੀਂ ਉਹਨਾਂ ਪਾਸ ਗਿਆ। ਸਰਵਣ ਦੇ ਮਾਤਾ-ਪਿਤਾ ਕਹਿਣ ਲੱਗੇ ਕਿ ਪੁੱਤਰਾ ! ਤੂੰ ਐਨਾ ਚਿਰ ਕਿੱਥੇ ਲਾ ਕੇ ਆਇਆ ਹੈਂ। ਪਰ ਰਾਜਾ ਅੱਗੋਂ ਨਾ ਬੋਲਿਆ। ਇਹ ਕਹਿਣ ਲੱਗੇ ਕਿ ਜਿੰਨਾਂ

ਚਿਰ ਨੂੰ ਬੋਲਦਾ ਨਹੀਂ ਉਤਨਾ ਚਿਰ ਅਸੀਂ ਪਾਣੀ ਨਹੀਂ ਪੀਣਾ। ਉਸ ਵਕਤ ਰਾਜੇ ਦਸਰਥ ਨੇ ਰੋ ਕੇ ਕਿਹਾ ਕਿ ਮੈਂ ਤੁਹਾਡੇ ਪੁੱਤਰ ਦਾ ਘਾਤ ਕਰਨ ਵਾਲਾ ਹਾਂ। ਮੈਨੂੰ ਮੁਆਫ ਕਰ ਦਿਉ। ਇਹ ਸੁਣ ਕੇ ਇਹਨਾਂ ਦੋਹਾਂ ਨੇ ਪਾਣੀ ਨਾ ਪੀਤਾ ਤੇ ਸਰਾਪ ਦੇ ਕੇ ਕਹਿਣ ਲੱਗੇ ਕਿ ਹੇ ਰਾਜਨ ! ਜਾਹ ਤੂੰ ਵੀ ਆਪਣੇ ਪੁੱਤਰ ਦੇ ਵਿਛੋੜੇ ਵਿਚ ਹੀ ਮਰੇਂਗਾ। ਫਿਰ ਇਹ ਆਪਣੇ ਪੁੱਤਰ ਦੀ ਲੋਥ ਮੰਗਾ ਕੇ ਵਿਚ ਹੀ ਸੜ ਗਏ। ਰਾਜੇ ਨੇ ਸੋਚਿਆ ਕਿ ਮੇਰੇ ਪਾਸੋਂ ਬੜਾ ਭਾਰੀ ਪਾਪ ਹੋਇਆ ਹੈ, ਮੈਂ ਰਾਜ-ਭਾਗ ਤੋਂ ਕੀ ਲੈਣਾ ਹੈ। ਮੈਨੂੰ ਤਾਂ ਹੁਣ ਬਨ ਵਿਚ ਜਾ ਕੇ ਤਪੱਸਿਆ ਕਰਨੀ ਚਾਹੀਦੀ ਹੈ। ਜਦੋਂ ਰਾਜਾ ਇਸ ਤਰ੍ਹਾਂ ਬਿਹਬਲ ਹੋਇਆ ਤਾਂ ਅਕਾਸ਼ਬਾਣੀ ਹੋਈ ਕਿ ਹੇ ਰਾਜਨ ! ਇਉਂ ਨਾ ਕਰ। ਤੇਰੇ ਘਰ ਭਗਵਾਨ ਅਵਤਾਰ ਧਾਰੇਗਾ। ਉਸ ਦਾ ਨਾਮ ਲੈਣ ਤੋਂ ਤੇਰੇ ਸਾਰੇ ਪਾਪ ਮਿਟ ਜਾਣਗੇ। ਫਿਰ ਰਾਜਾ ਘਰ ਵਿਚ ਰਿਹਾ ਸੀ। ਇਉਂ ਜਦੋਂ ਦਸ਼ਰਥ ਦੇ ਘਰ ਸ੍ਰੀ ਰਾਮ ਚੰਦਰ ਜੀ ਪੈਦਾ ਹੋਏ ਤਾਂ ਇਹਨਾਂ ਦਾ ਨਾਮ ਲੈਣ ਤੋਂ ਰਾਜੇ ਦਸ਼ਰਥ ਦੇ ਸਾਰੇ ਪਾਪ ਮਿਟੇ ਸਨ।

## ਨਾਨਕ; ਤਉ ਮੋਖੰਤਰੁ ਪਾਹਿ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਉਂ ਨਾਮ ਨੂੰ ਜਪ ਕੇ (ਤਉ) ਤਦੋਂ ਰਾਜੇ ਦਸ਼ਰਥ ਨੇ (ਮੋਖ+ਅੰਤਰੁ) ਆਪਣੇ ਹਿਰਦੇ ਦੇ (ਅੰਤਰੁ) ਅੰਦਰ ਹੀ (ਮੋਖ) ਮੁਕਤੀ (ਪਾਹਿ) ਪਾਉਣਾ ਕੀਤੀ। **ਵਾ:** ਜਿਹੜਾ (ਅੰਤਰੁ) ਭੇਦ ਤੋਂ ਰਹਿਤ ਹੋ ਕੇ (ਮੋਖ) ਛੁੱਟਣਾ ਹੈ, ਉਸ ਨੂੰ (ਪਾਹਿ) ਪਾਉਣਾ ਕੀਤਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਨਾਇ ਲਇਐ; ਪਰਾਛਤ ਜਾਹਿ ॥**

ਤ੍ਰੇਤੇ ਵਿਚ ਲੋਕਾਂ ਦਾ ਇਹ ਨਿਸ਼ਚਾ ਸੀ ਕਿ ਪ੍ਰਮੇਸਰ ਦਾ (ਨਾਇ) ਨਾਮ (ਲਇਐ) ਲੈਣ ਤੋਂ (ਪਰਾਛਤ) ਪਾਪ ਚਲੇ (ਜਾਹਿ) ਜਾਂਦੇ ਹਨ ਅਤੇ

**ਨਾਨਕ; ਤਉ ਮੋਖੰਤਰੁ ਪਾਹਿ ॥**

(ਤਉ) ਤਿਸ ਨਾਮ ਨੂੰ ਜਪ ਕੇ ਹੀ (ਮੋਖ+ਅੰਤਰੁ) (ਅੰਤਰੁ) ਅੰਦਰ (ਮੋਖ) ਮੁਕਤੀ (ਪਾਹਿ) ਪਾ ਲਈਦੀ ਹੈ।

**ਅਥਵਾ :** ਜੋ (ਅੰਤਰੁ) ਪੜਦਾ ਹੈ ਉਸ ਨੂੰ (ਤਉ) ਤਿਸ ਨਾਮ ਦੁਆਰਾ ਪਾੜ ਕੇ ਮੁਕਤੀ ਰੂਪ (ਮੋਖ) ਛੁਟਕਾਰਾ (ਪਾਹਿ) ਪਾ ਲਈਦਾ ਹੈ। ਇਸ ਪ੍ਰਕਾਰ ਤ੍ਰੇਤੇ ਦੇ ਲੋਕਾਂ ਦਾ ਨਿਸ਼ਚਾ ਸੀ।

## ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ; ਕਾਨ੍ ਕ੍ਰਿਸਨੁ ਜਾਦਮੁ ਭਇਆ ॥

ਦੁਆਪਰ (ਮਹਿ) ਵਿਚ ਵੈਸ਼ਾਂ ਦਾ ਰਾਜ ਸੀ ਤੇ ਉਹਨਾਂ ਨੇ (ਜੁਜ) ਯਜੁਰਵੇਦ ਥਾਪ ਕੇ ਉਸ ਅਨੁਸਾਰ ਕੰਮ ਕਰਨੇ ਸ਼ੁਰੂ ਕਰ ਦਿੱਤੇ। **ਵਾ:** ਦੁਆਪਰ (ਮਹਿ) ਵਿਚ (ਜੁਜ) ਯਜੁਰਵੇਦ ਸੀ। ਫਿਰ ਜਿਸ ਨੇ ਆਪਣੀ (ਜੋਰਿ) ਆਕਰਖਣ ਸ਼ਕਤੀ ਦੇ ਨਾਲ (ਚੰਦ੍ਰਾਵਲਿ) ਚੰਦਰਾਵਲ ਗੋਪੀ ਦੇ ਤਾਈਂ **ਵਾ:** (ਚੰਦ੍ਰ+ਆਵਲਿ) (ਚੰਦ੍ਰ) ਚੰਦਰਮਾਂ ਦੀਆਂ (ਆਵਲਿ) ਪੰਕਤੀਆਂ ਭਾਵ ਕਿਰਨਾਂ ਦੇ ਤਾਈਂ **ਵਾ:** (ਚੰਦ੍ਰ) ਚੰਦ੍ਰਵੰਸ਼ੀਆਂ ਦੀ (ਆਵਲਿ) ਪੰਕਤੀ ਭਾਵ ਕੁੱਲ ਦੇ ਤਾਈਂ (ਛਲੀ) ਛਲ ਲਿਆ ਸੀ ਅਤੇ ਜਿਸ ਦਾ ਬਚਪਨ ਵਿਚ *ਕਾਨ੍ ਤੇ ਵੱਡੇ ਹੋ ਕੇ **ਕ੍ਰਿਸ਼ਨ ਨਾਮ ਪਿਆ। **ਵਾ:** (ਕਾਨ੍) (ਕਾ+ਅਨ) ਜਿਸ ਦੀ (ਕਾ) ਸੁੱਖ ਰੂਪ (ਅਨ) ਚੇਸ਼ਟਾ ਮੰਨੀ ਹੈ ਤੇ ਜਿਸ ਦਾ (ਕ੍ਰਿਸਨੁ) ਕਾਲਾ ਰੰਗ ਸੀ। ਫਿਰ ਜੋ (ਜਾਦਮੁ) ਜਾਦਵਾਂ ਦੀ ਬੰਸ ਵਿਚ ਪੈਦਾ (ਭਇਆ) ਹੋਇਆ ਸੀ। ਉਹ ਖੱਟੇ ਬਸਤਰਾਂ ਨੂੰ ਧਾਰਨ ਵਾਲਾ ਸ੍ਰੀ ਕ੍ਰਿਸ਼ਨ ਦੁਆਪਰ ਜੁਗ ਵਿਚ ਅਵਤਾਰ ਹੋਇਆ ਹੈ।

---

* ਸ੍ਰੀ ਕ੍ਰਿਸ਼ਨ ਦਾ 'ਕਾਨ੍' ਨਾਮ ਮਾਤਾ ਯਸ਼ੋਦਾ ਨੇ ਲਾਡ ਨਾਲ ਰੱਖਿਆ ਸੀ। ਇਹ ਕ੍ਰਿਸ਼ਨ ਜੀ ਦਾ ਬਚਪਨ ਦਾ ਨਾਮ ਹੈ।

**ਜਦੋਂ ਵੱਡੇ ਹੋਏ ਤਾਂ ਕਾਲਾ ਰੂਪ ਹੋਣ ਕਰਕੇ ਕ੍ਰਿਸ਼ਨ ਨਾਮ ਪੈ ਗਿਆ।

## ਸਾਖੀ—ਚੰਦ੍ਰਾਵਲ ਗੋਪੀ ਦੀ

ਚੰਦ੍ਰਾਵਲ ਨਾਮ ਦੀ ਗੋਪੀ ਵਿੰਦੁਮਤੀ ਦੇ ਉਦਰ ਤੋਂ ਪੈਦਾ ਹੋਈ ਸੀ। ਇਹ ਚੰਦ੍ਰਭਾਨ ਦੀ ਕੰਨਿਆ ਤੇ ਗੋਵਰਧਨ ਦੀ ਇਸਤਰੀ ਸੀ। ਜਦੋਂ ਇਹ ਗੋਕਲ ਵਿਚ ਨਵੀਂ ਵਿਆਹੀ ਹੋਈ ਆਈ ਤਾਂ ਇਹ ਕ੍ਰਿਸ਼ਨ ਜੀ ਦੀ ਬਾਬਤ ਗੋਪੀਆਂ ਨੂੰ ਕਿਹਾ ਕਰੇ ਕਿ ਤੁਸੀਂ ਆਪਣੇ ਪਤੀਆਂ ਨੂੰ ਛੱਡ ਕੇ ਕ੍ਰਿਸ਼ਨ ਉੱਤੇ ਕਿਸ ਵਾਸਤੇ ਮੋਹਿਤ ਹੋਈਆਂ ਫਿਰਦੀਆਂ ਹੋ। ਇਸ ਦਾ ਰੰਗ ਤਾਂ ਕਾਲਾ ਚੋਅ ਵਰਗਾ ਹੈ। ਇਉਂ ਇਹ ਬਾਕੀ ਗੋਪੀਆਂ ਨੂੰ ਤਰਕਾਂ ਮਾਰਿਆ ਕਰੇ। ਗੋਪੀਆਂ ਨੇ ਕ੍ਰਿਸ਼ਨ ਜੀ ਪਾਸ ਸ਼ਿਕਾਇਤ ਕੀਤੀ ਇਹ ਸਾਡੀ ਨਿੰਦਿਆ ਕਰਦੀ ਹੈ। ਤੂੰ ਇਸ ਨੂੰ ਵੀ ਛਲ ਕੇ ਵਿਖਾ। ਇਕ ਦਿਨ ਕ੍ਰਿਸ਼ਨ ਨੇ ਆਪਣੀ ਸ਼ਕਤੀ ਨਾਲ ਗੋਕਲ ਦੀ ਸਾਰੀ ਅੱਗ ਬੁਝਾ ਦਿੱਤੀ। ਕੇਵਲ ਆਪਣੇ ਘਰ ਦਾ ਦੀਵਾ ਜਗਦਾ ਰੱਖਿਆ। ਚੰਦ੍ਰਾਵਲ ਦੀ ਸੱਸ ਕਹਿਣ ਲੱਗੀ ਕਿ ਧੀਏ! ਕ੍ਰਿਸ਼ਨ ਦੇ ਬੂਹੇ ਅੱਗੇ ਇਕ ਦੀਵਾ ਜਗ ਰਿਹਾ ਹੈ। ਜਾਹ, ਉੱਥੋਂ ਜਾ ਕੇ ਦੀਵਾ ਜਗਾ ਲਿਆ। ਜਿਸ ਵੇਲੇ ਇਹ ਦੀਵਾ ਜਗਾਉਣ ਲੱਗੀ ਤਾਂ ਉਧਰੋਂ ਸ੍ਰੀ ਕ੍ਰਿਸ਼ਨ ਜੀ ਆ ਦਿਖਾਈ ਦਿੱਤੇ। ਦਿਖਾਈ ਦੇਣ ਤੋਂ ਇਹ ਉਹਨਾਂ ਵੱਲ ਮੋਹਿਤ ਹੋ ਕੇ ਐਸੀ ਝਾਕਣ ਲੱਗੀ ਕਿ ਇਸ ਨੂੰ ਇਹ ਵੀ ਚੇਤਾ ਨਾ ਰਿਹਾ ਕਿ ਮੇਰੀ ਉਂਗਲ ਦੀਵੇ ਦੀ ਲਾਟ ਉਪਰ ਆਉਣ ਕਰਕੇ ਸੜ ਰਹੀ ਹੈ। ਇਉਂ ਜਿਹੜੀ ਚੰਦ੍ਰਾਵਲ ਗੋਪੀ ਪਹਿਲਾਂ ਨਿੰਦਿਆ ਕਰਦੀ ਸੀ। ਉਹ ਕ੍ਰਿਸ਼ਨ ਜੀ ਨੇ ਆਪਣੀ ਆਕਰਖਣ ਸ਼ਕਤੀ ਨਾਲ ਛਲ ਲਈ।

## ਸਾਖੀ—ਜਾਦਵਾਂ ਦੇ ਨਾਸ਼ ਹੋਣ ਦੀ

ਜਦੋਂ ਚੰਦ੍ਰਵੰਸ਼ੀਏ ਜਾਦਵਾਂ ਦੀ ਗਿਣਤੀ ਬਹੁਤ ਵੱਧ ਗਈ (੫੬ ਕਰੋੜ ਤੱਕ ਪਹੁੰਚ ਗਈ) ਤਾਂ ਇਹ ਬਹੁਤ ਜਿਆਦਾ ਹੰਕਾਰੀ ਹੋ ਗਏ ਕਿ ਸਾਡੇ ਵਰਗਾ ਦੁਨੀਆਂ ਵਿਚ ਕੋਈ ਵੀ ਨਹੀਂ। ਸਾਡੇ ਘਰ ਵਿਚ ਕ੍ਰਿਸ਼ਨ ਤੇ ਬਲਭਦ੍ਰ ਦਾ ਅਵਤਾਰ ਹੋਇਆ ਹੈ। ਇਹ ਕ੍ਰਿਸ਼ਨ ਜੀ ਨੂੰ ਸਭ ਤੋਂ ਵੱਡਾ ਮੰਨ ਕੇ ਹਰੇਕ ਰਿਖੀ ਦਾ ਸਤਿਕਾਰ ਕਰਨੋਂ ਹਟ ਗਏ। ਕ੍ਰਿਸ਼ਨ ਜੀ ਨੇ ਸੋਚਿਆ ਕਿ ਇਹ ਬਹੁਤ ਹੰਕਾਰੀ ਹੋ ਗਏ ਹਨ। ਜੇਕਰ ਇਹਨਾਂ ਨੂੰ ਆਪਣੇ ਹੁੰਦਿਆਂ ਸਮਾਪਤ ਨਾ ਕੀਤਾ ਤਾਂ ਇਹ ਮਗਰੋਂ ਲੋਕਾਂ ਨੂੰ ਦੰਡ ਦੇਣਗੇ, ਦੁਖੀ ਕਰਨਗੇ। ਇਸ ਖਿਆਲ ਨੂੰ ਲੈ ਕੇ ਕ੍ਰਿਸ਼ਨ ਨੇ ਪ੍ਰਭਾਸ਼ ਛੇਤ੍ਰ 'ਤੇ ਰਿਖੀਆਂ ਦਾ ਉਤਾਰਾ ਕਰਵਾ ਕੇ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਇਕ ਦਿਨ ਸ੍ਰੀ ਕ੍ਰਿਸ਼ਨ ਦੇ ਸਾਂਭਾ ਨਾਮੇ ਪੁੱਤਰ ਨੇ ਇਸਤਰੀਆਂ ਵਾਲੇ ਕੱਪੜੇ ਪਾ ਲਏ ਤੇ ਪੇਟ ਉੱਤੇ ਬਾਟੀ ਬੰਨ੍ਹ ਲਈ। ਇਸ ਦੇ ਨਾਲ ਕ੍ਰਿਸ਼ਨ ਜੀ ਦੇ ਹੋਰ ਲੜਕੇ ਵੀ ਰਲ ਗਏ। ਇਹ ਰਿਖੀਆਂ ਕੋਲ ਜਾ ਕੇ ਮਸ਼ਕਰੀ ਕਰਨ ਲੱਗੇ ਕਿ ਹੇ ਰਿਖੀਓ! ਤੁਸੀਂ ਆਪਣੇ ਆਪ ਨੂੰ ਸਰਬੱਗ, ਤ੍ਰੈ ਕਾਲ ਦਰਸ਼ੀ ਕਹਾਉਂਦੇ ਹੋ। ਇਹ ਦੱਸੋ ਕਿ ਇਸ ਲੜਕੀ ਦੇ ਘਰ ਲੜਕਾ ਕਿ ਲੜਕੀ ਪੈਦਾ ਹੋਵੇਗੀ। ਰਿਖੀਆਂ ਨੇ ਕ੍ਰਿਸ਼ਨ ਦੇ ਮੁੰਡੇ ਤੇ ਮਖੌਲ ਕਰਦੇ ਜਾਣ ਕੇ ਕੁਝ ਨਾ ਕਿਹਾ। ਇਹ ਕਹਿਣ ਲੱਗੇ ਕਿ ਤੁਹਾਨੂੰ ਸਾਡੇ ਕੋਲ ਰੋਟੀਆਂ ਖਾਂਦਿਆ ਤਿੰਨ ਮਹੀਨੇ ਹੋ ਗਏ ਹਨ। ਤੁਸੀਂ ਕਾਹਦੇ ਸਰਬੱਗ ਹੋ, ਜੇ ਦੱਸ ਨਹੀਂ ਸਕਦੇ। ਪਰ ਰਿਖੀ ਫਿਰ ਵੀ ਚੁੱਪ ਰਹੇ। ਫਿਰਦੇ-ਫਿਰਦੇ ਇਹ ਦੁਰਬਾਸ਼ਾ ਰਿਖੀ ਕੋਲ ਚਲੇ ਗਏ। ਦੁਰਬਾਸ਼ਾ ਰਿਖੀ ਕ੍ਰਿਸ਼ਨ ਦਾ ਗੁਰੂ ਤੇ ਤੇਜ ਸੁਭਾਅ ਦਾ ਮਾਲਕ ਸੀ। ਜਦੋਂ ਇਹਨਾਂ ਦੁਰਬਾਸ਼ਾ ਰਿਖੀ ਨਾਲ ਵੀ ਉਹੀ ਮਖੌਲ ਕੀਤਾ ਤਾਂ ਦੁਰਬਾਸ਼ਾ ਅੱਗੋ ਕਹਿੰਦਾ ਕਿ ਤੁਸੀਂ ਕ੍ਰਿਸ਼ਨ ਦੇ ਮੁੰਡੇ ਹੋ, ਮੈਨੂੰ ਮਖੌਲ ਨਾ ਕਰੋ। ਪਰ ਇਹ ਨਾ ਮੰਨੇ। ਜਦੋਂ ਦੋ-ਤਿੰਨ ਵਾਰੀ ਕਹਿਣ ਤੋਂ ਵੀ ਨਾ ਹਟੇ ਤਾਂ ਦੁਰਬਾਸ਼ਾ ਰਿਖੀ ਨੇ ਕ੍ਰੋਧ ਵਿਚ ਆ ਕੇ ਕਿਹਾ ਕਿ ਇਸਦੇ ਪੇਟ ਤੋਂ ਉਹ ਜੰਮੇਗਾ, ਜਿਹੜਾ ਤੁਹਾਡੀ ਸਾਰੀ ਕੁਲ ਨਾਸ਼ ਕਰੇਗਾ। ਜਿਸ ਵੇਲੇ ਇਹਨਾਂ ਨੇ ਉਗ੍ਰਸੈਨ ਦੀ ਸਭਾ ਵਿਚ ਆ ਕੇ ਬਾਟੀ ਖੋਲ੍ਹੀ ਤਾਂ ਬਾਟੀ ਵਿਚ ਇਕ ਲੋਹੇ ਦਾ ਮੂਸਲ ਨਿਕਲਿਆ। ਜਦੋਂ ਇਹਨਾਂ ਨੇ ਕ੍ਰਿਸ਼ਨ ਜੀ ਨੂੰ ਸਾਰੀ ਵਾਰਤਾ ਦੱਸੀ ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਤੁਸੀਂ ਇਸ ਮੂਸਲ ਦੇ ਤਾਈਂ ਪ੍ਰਭਾਸ ਛੇਤ੍ਰ ਵਿਚ ਰੇਤ-ਰੇਤ ਕੇ ਬਰੀਕ ਕਰ ਆਉ। ਉਸ ਵਕਤ ਇਹਨਾਂ ਨੇ ਪ੍ਰਭਾਸ਼ ਛੇਤ੍ਰ ਵਿਚ ਜਾ ਕੇ ਮੂਸਲ ਦੇ ਤਾਈਂ ਰੇਤਣਾ ਸ਼ੁਰੂ ਕਰ ਦਿੱਤਾ। ਰੇਤਦਿਆਂ-ਰੇਤਦਿਆਂ ਉਥੇ ਬਰੇਤੀ ਹੋ ਗਈ। ਜਿਸ ਵਿਚ ਤਿੱਖੀ ਦਭ ਦੇ ਬੂਟੇ ਪੈਦਾ ਹੋ ਗਏ। ਉਸ ਲੋਹੇ ਦਾ ਇਕ ਛੋਟਾ ਜਿਹਾ ਟੁਕੜਾ ਇਹਨਾਂ

ਪਾਸੋਂ ਰੇਤਣ ਤੋਂ ਛੁੱਟ ਗਿਆ। ਜਿਸ ਨੂੰ ਬਾਅਦ ਵਿਚ ਇਕ ਮੱਛੀ ਨੇ ਨਿਗਲ ਲਿਆ। ਜਦੋਂ ਜਾਦਵਾਂ ਦਾ ਅੰਤ ਦਾ ਸਮਾਂ ਆਇਆ ਕ੍ਰਿਸ਼ਨ ਨੇ ਕਿਹਾ ਕਿ ਤੁਸੀਂ ਹੁਣ ਪ੍ਰਭਾਸ਼ ਛੇਤ੍ਰ ਵਿਚ ਜਾ ਕੇ ਆਪਣੇ ਸਾਰੇ ਦੂਸ਼ਣ ਭਾਵ ਪਾਪ ਲਾਹੁਣਾ ਕਰੋ। ਜਦੋਂ ਇਹ ਪ੍ਰਭਾਸ਼ ਛੇਤ੍ਰ ਵਿਚ ਪਹੁੰਚੇ ਤਾਂ ਇਹਨਾਂ ਨੇ ਇਸ਼ਨਾਨ ਕਰਕੇ ਸ਼ਰਾਬਾਂ ਪੀ ਲਈਆਂ। ਜਦੋਂ ਸ਼ਰਾਬ ਪੀ ਕਮਲੇ ਹੋ ਗਏ ਤਾਂ ਆਪਸ ਵਿਚ ਬਕਬਾਦ ਕਰਨ ਲੱਗ ਪਏ। ਬਕਬਾਦ ਕਰਦਿਆਂ ਇਹਨਾਂ ਨੇ ਉਥੋਂ ਤਿੱਖੀ ਦਭ ਪੁੱਟ ਕੇ ਇਕ ਦੂਸਰੇ ਨਾਲ ਲੜਨਾ ਸ਼ੂਰੂ ਕਰ ਦਿੱਤਾ। ਉਸ ਸਮੇਂ ਢਾਈ ਪਹਿਰਾਂ ਵਿਚ ਹੀ ਇਹ ੫੬ ਕਰੋੜ ਯਾਦਵ ਆਪਸ ਵਿਚ ਲੜ ਕੇ ਮਰ ਗਏ। ਉਸ ਵੇਲੇ ਕ੍ਰਿਸ਼ਨ ਜੀ ਦੁਨੀਆਂ ਤੋਂ ਉਦਾਸ ਹੋ ਕੇ ਪ੍ਰਭਾਸ਼ ਛੇਤ੍ਰ ਵਿਚ ਜਾ ਬਿਰਾਜੇ ਅਤੇ ਅਰਜਨ ਦੇ ਨਾਲ ਸਾਰੀਆਂ ਗੋਪੀਆਂ ਨੂੰ ਹਸਤਨਾਪੁਰ ਵੱਲ ਭੇਜ ਦਿੱਤਾ। ਪਰ ਉਹਨਾਂ ਗੋਪੀਆਂ ਨੂੰ ਭੀਲਾਂ ਨੇ ਰਸਤੇ ਵਿਚ ਹੀ ਅਰਜਨ ਪਾਸੋਂ ਖੋਹ ਲਿਆ। ਫਿਰ ਇਹ ਗੋਪੀਆਂ ਵੀਂ ਆਪਣੇ-ਆਪ ਨੂੰ ਕਟਾਰੀਆਂ ਮਾਰ ਕੇ ਮਰ ਗਈਆਂ ਸਨ। ਓਧਰ ਜਿਹੜੀ ਮੱਛੀ ਨੇ ਲੋਹੇ ਦਾ ਟੁੱਕੜਾ ਨਿਗਲਿਆ ਸੀ। ਉਸ ਨੂੰ ਇਕ ਬਧਕ (ਸ਼ਿਕਾਰੀ) ਨੇ ਫੜ੍ਹ ਲਿਆ। ਉਸ ਵਿਚੋਂ ਨਿਕਲੇ ਲੋਹੇ ਦੇ ਟੁਕੜੇ ਨੂੰ ਉਸ ਨੇ ਜ਼ਹਿਰ ਲਾ ਕੇ ਆਪਣੇ ਤੀਰ ਦੇ ਅੱਗੇ ਲਾ ਲਿਆ। ਇਕ ਦਿਨ ਕ੍ਰਿਸ਼ਨ ਜੀ ਪ੍ਰਭਾਸ਼ ਛੇਤ੍ਰ ਵਿਚ ਪਿੱਪਲ ਦੇ ਹੇਠਾਂ ਗੋਡੇ ਉੱਪਰ ਆਪਣੀ ਲੱਤ ਰੱਖ ਕੇ ਅਰਾਮ ਕਰ ਰਹੇ ਸਨ। ਇਸ ਬਧਕ ਨੇ ਕ੍ਰਿਸ਼ਨ ਦੇ ਚਰਨ ਵਿਚ ਪਦਮ ਦੀ ਚਮਕ ਨੂੰ ਹਿਰਨ ਦੀ ਅੱਖ ਸਮਝ ਕੇ ਤੀਰ ਛੱਡ ਦਿੱਤਾ। ਜਦੋਂ ਪਾਸ ਆ ਕੇ ਕ੍ਰਿਸ਼ਨ ਜੀ ਨੂੰ ਵੇਖਿਆ ਤਾਂ ਬੜਾ ਦੁਖੀ ਹੋਇਆ। ਉਸ ਵੇਲੇ ਕ੍ਰਿਸ਼ਨ ਜੀ ਨੇ ਉਸ ਬਧਕ ਨੂੰ ਕੰਠ ਨਾਲ ਲਾ ਕੇ ਕਿਹਾ ਕਿ ਤੂੰ ਪਿਛਲੇ ਜਨਮ ਵਿਚ ਬਾਲੀ ਸੀ। ਜਿਹੜਾ ਵੀ ਤੇਰੇ ਸਾਹਮਣੇ ਹੁੰਦਾ ਸੀ, ਉਸ ਦਾ ਅੱਧਾ ਬਲ ਤੇਰੇ ਵਿਚ ਆ ਜਾਂਦਾ ਸੀ। ਇਸ ਲਈ ਮੈਂ ਰਾਮ ਚੰਦਰ ਦੇ ਰੂਪ ਵਿਚ ਤੇਰੇ ਲੁਕ ਕੇ ਤੀਰ ਮਾਰਿਆ ਸੀ। ਉਸ ਸਮੇਂ ਤੇਰੇ ਮਨ ਵਿਚ ਇਹ ਸੰਕਲਪ ਰਹਿ ਗਿਆ ਸੀ ਕਿ ਜਿਸ ਨੇ ਮੈਨੂੰ ਲੁਕ ਕੇ ਮਾਰਿਆ ਹੈ, ਉਹ ਮੇਰੇ ਸਾਹਮਣੇ ਕਿਉਂ ਨਹੀਂ ਹੁੰਦਾ ਤਾਂ ਕਿ ਮੈਂ ਵੀ ਉਸ ਨੂੰ ਮਾਰ ਸਕਾਂ। ਹੁਣ ਤੂੰ ਦੁਆਪਰ ਵਿਚ ਬਧਕ ਬਣ ਕੇ ਮੇਰੇ ਤੀਰ ਮਾਰਿਆ ਤੇ ਤੀਰ ਦਾ ਬਦਲ ਤੀਰ ਦਿੱਤਾ ਹੈ। ਮੈਂ ਤੇਰੇ ਸਾਰੇ ਗੁਨਾਹ ਮੁਆਫ ਕਰ ਦਿੱਤੇ ਹਨ। ਫਿਰ ਕ੍ਰਿਸ਼ਨ ਜੀ ਬੈਕੁੰਠ ਨੂੰ ਗਏ ਸਨ।

**ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ।**
**ਚਰਣ ਕਮਲ ਵਿਚਿ ਪਦਮੁ ਹੈ ਝਿਲਮਿਲ ਝਲਕੈ ਵਾਂਗੀ ਤਾਰੇ।**
**ਬਧਿਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ।**
**ਦਰਸਨ ਡਿਠੋਸੁ ਜਾਇ ਕੈ ਕਰਣ ਪਲਾਵ ਕਰੇ ਪੁਕਾਰੇ।**
**ਗਲਿ ਵਿਚਿ ਲੀਤਾ ਕ੍ਰਿਸ਼ਨ ਜੀ ਅਵਗੁਣੁ ਕੀਤਾ ਹਰਿ ਨਾ ਚਿਤਾਰੇ।**
**ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।**
**ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।**
**ਪਾਪ ਕਰੇਂਦੇ ਪਤਿਤ ਉਧਾਰੇ॥** *(ਵਾਰ ੧੦, ਪਉੜੀ ੨੩)*

ਇਉਂ ਸ੍ਰੀ ਕ੍ਰਿਸ਼ਨ ਨੇ ਚੰਦਰਵੰਸ਼ੀਆਂ ਦੀ ਜਾਦਵ ਕੁਲ ਨੂੰ ਹੰਕਾਰੀ ਜਾਣ ਕੇ ਦੁਰਬਾਸ਼ਾ ਰਿਖੀ ਤੋਂ ਸਰਾਪ ਦੁਆ ਕੇ ਛਲ ਲਿਆ ਸੀ।

## ਸਾਖੀ—ਕ੍ਰਿਸ਼ਨ ਦੁਆਰਾ ਛੇ ਮਹੀਨੇ ਰਾਸ ਪਾਉਣ ਦੀ

ਜਦੋਂ ਕ੍ਰਿਸ਼ਨ ਜੀ ਜਮੁਨਾ ਦੇ ਕਿਨਾਰੇ 'ਤੇ ਆ ਕੇ ਗੋਪੀਆਂ ਨਾਲ ਰਾਸ ਪਾਉਂਦੇ ਤਾਂ ਰਾਤ ਬਹੁਤੀ ਬਤੀਤ ਹੋਣ ਕਰਕੇ ਸਾਰੀਆਂ ਗੋਪੀਆਂ ਦੇਰ ਨਾਲ ਘਰ ਜਾਇਆ ਕਰਦੀਆਂ। ਇਕ ਵਾਰ ਇਹਨਾਂ ਨੇ ਕ੍ਰਿਸ਼ਨ ਨੂੰ ਕਿਹਾ ਕਿ ਹੇ ਕ੍ਰਿਸ਼ਨ! ਜਦੋਂ ਅਸੀਂ ਦੇਰ ਰਾਤ ਘਰ ਜਾਂਦੀਆਂ ਹਾਂ ਤਾਂ ਸਾਡੇ ਸੱਸ-ਸਹੁਰਾ ਸਾਨੂੰ ਬਹੁਤ ਤਾੜਦੇ ਹਨ। ਕੋਈ ਉਪਾਅ ਕਰੋ। ਤਦੋਂ

ਕ੍ਰਿਸ਼ਨ ਨੇ ਦਿਨ ਹੀ ਨਾ ਚੜ੍ਹਨ ਦਿੱਤਾ ਤੇ ਆਪਣੀ ਆਕਰਖ ਸ਼ਕਤੀ ਨਾਲ ਚੰਦਰਮਾ ਦੀ ਚਾਨਣੀ ਛਲ ਕੇ ਛੇ ਮਹੀਨੇ ਰਾਤ ਹੀ ਪਾ ਛੱਡੀ। ਛੇ ਮਹੀਨਿਆਂ ਤੱਕ ਕ੍ਰਿਸ਼ਨ ਜੀ ਰਾਸ ਪਾਉਂਦੇ ਰਹੇ ਤੇ ਗੋਪੀਆਂ ਖੁਸ਼ ਹੋ ਕੇ ਨੱਚਦੀਆਂ ਰਹੀਆਂ।

## ਪਾਰਜਾਤੁ, ਗੋਪੀ ਲੈ ਆਇਆ; ਬਿੰਦ੍ਰਾਬਨ ਮਹਿ ਰੰਗੁ ਕੀਆ ॥

ਫਿਰ ਉਹੀ ਕ੍ਰਿਸ਼ਨ ਜੀ ਜਮੁਨਾ ਤੋਂ (ਪਾਰ+ਜਾਤੁ) ਪਾਰ (ਜਾਤੁ) ਜਾ ਕੇ (ਗੋਪੀ) ਰਾਧਕਾ ਲੈ ਕੇ ਆਏ ਸਨ। **ਵਾ:** ਜੋ ਸੂਰਜ ਦੀ ਪੁੱਤਰੀ (ਗੋਪੀ) ਜਮੁਨਾ ਸੀ। ਉਸ ਨੂੰ ਵੀ ਕ੍ਰਿਸ਼ਨ ਜੀ ਨਦੀ ਤੋਂ ਪਾਰ (ਜਾਤੁ) ਜਾ ਕੇ ਲੈ ਕੇ ਆਏ ਸਨ। **ਵਾ:** ਇਕ ਵਾਰ (ਗੋਪੀ) ਗੋਪੀਆਂ ਨੇ ਕਿਹਾ ਕਿ ਕ੍ਰਿਸ਼ਨ ਜੀ ਸਾਡੇ ਵੱਸ ਹੋ ਗਏ ਹਨ ਤਾਂ ਕ੍ਰਿਸ਼ਨ ਜੀ ਅਲੋਪ ਹੋ ਗਏ। ਫੇਰ ਬੇਨਤੀਆਂ ਕਰਨ ਤੋਂ ਨਦੀਂ ਤੋਂ ਪਾਰ (ਜਾਤੁ) ਜਾ ਕੇ ਕ੍ਰਿਸ਼ਨ ਜੀ ਨੂੰ ਗੋਪੀਆਂ ਲੈ ਕੇ ਆਈਆਂ ਸਨ। **ਵਾ:** ਜੋ (ਗੋ) ਸ੍ਰਿਸ਼ਟੀ ਦਾ (ਪੀ) ਪਤੀ ਕਹਾਉਂਦਾ ਹੈ। ਉਹ ਕ੍ਰਿਸ਼ਨ ਭਗਵਾਨ ਰੁਕਮਣੀ ਵਾਸਤੇ (ਪਾਰਜਾਤੁ) ਕਲਪਤਰ ਬ੍ਰਿਛ ਲੈ ਕੇ ਆਇਆ ਸੀ ਅਤੇ ਬਿੰਦ੍ਰਾਬਨ (ਮਹਿ) ਵਿਚ ਉਸ ਨੇ ਗੋਪੀਆਂ ਨਾਲ ਰਾਸ ਆਦਿਕ ਪਾਉਣ ਦਾ (ਰੰਗੁ) ਕੌਤਕ (ਕੀਆ) ਕੀਤਾ ਸੀ।

ਇਸ ਪ੍ਰਕਾਰ ਮਹਾਰਾਜ ਜੀ ਨੇ ਇਹ ਦੁਆਪਰ ਦੀ ਹਾਲਤ ਦੱਸੀ ਹੈ।

## ਸਾਖੀ—ਸਵਰਗ ਵਿਚੋਂ ਕਲਪਤਰ ਬ੍ਰਿਛ ਲਿਆਉਣ ਦੀ

ਇਕ ਵਾਰ ਨਾਰਦ ਮੁਨੀ ਨੇ ਆ ਕੇ ਕ੍ਰਿਸ਼ਨ ਜੀ ਦੇ ਤਾਈਂ ਕਲਪਤਰ ਬ੍ਰਿਛ ਦੇ ਫੁੱਲਾਂ ਦੀ ਮਾਲਾ ਭੇਟਾ ਕੀਤੀ। ਕ੍ਰਿਸ਼ਨ ਜੀ ਨੇ ਉਹ ਮਾਲਾ ਆਪਣੀ ਪਿਆਰੀ ਸਤਭਾਮਾ ਨੂੰ ਦੇ ਦਿੱਤੀ। ਇਹ ਵੇਖ ਕੇ ਰੁਕਮਣੀ ਰੁਸ ਕੇ ਕਹਿਣ ਲੱਗੀ ਕਿ ਮੈਂ ਪਟਰਾਣੀ ਹਾਂ, ਤੁਸੀਂ ਫੁੱਲਾਂ ਦੀ ਮਾਲਾ ਸਤਭਾਮਾ ਨੂੰ ਦੇ ਕੇ ਚੰਗਾ ਨਹੀਂ ਕੀਤਾ। ਹੁਣ ਮੈਨੂੰ ਕਲਪਤਰ ਬ੍ਰਿਛ ਲਿਆ ਕੇ ਦੇਵੋ। ਫਿਰ ਕ੍ਰਿਸ਼ਨ ਜੀ ਨੇ ਇੰਦਰ ਨਾਲ ਜੰਗ ਕਰਕੇ ਸਵਰਗ ਵਿਚੋਂ ਕਲਪਤਰ ਬ੍ਰਿਛ ਲਿਆਂਦਾ ਤੇ ਕਿਹਾ ਕਿ ਜਿੰਨ੍ਹਾਂ ਚਿਰ ਦੁਆਰਕਾ ਬਣੀ ਰਹੇਗੀ, ਉਤਨਾ ਚਿਰ ਇਹ ਬ੍ਰਿਛ ਇਥੇ ਰਹੇਗਾ ਨਹੀਂ ਤਾਂ ਫੇਰ ਸਵਰਗ ਵਿਚ ਚਲਿਆ ਜਾਵੇਗਾ।

**ਸ੍ਰੀ ਬ੍ਰਿਜ ਨਾਥ ਰੁਕੰਮਨ ਕੇ ਗ੍ਰਿਹਿ ਆਵਤ ਭੇ ਤਰੁ ਸੁੰਦਰ ਲੈ ਕੈ ॥**
**ਲਾਲ ਲਗੇ ਜਿਨ ਧਾਮਨ ਕੋ ਬ੍ਰਹਮਾ ਰਹੈ ਦੇਖਤ ਜਾਹਿ ਲੁਭੈਕੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਨੋਟ :** ਅਖੀਰਲੇ ਅਰਥ ਵਿਚ 'ਗੋਪੀ' ਦਾ ਅਰਥ ਗੋਪੀਆਂ ਨਹੀਂ ਕਰਨਾ ਕਿਉਂਕਿ ਕ੍ਰਿਸ਼ਨ ਜੀ ਕਲਪਬ੍ਰਿਛ ਦੁਆਰਕਾ ਵਿਚ ਲੈ ਕੇ ਆਏ ਸਨ ਤੇ ਗੋਪੀਆਂ ਬ੍ਰਿਜ ਵਿਖੇ ਰਹਿੰਦੀਆਂ ਸਨ।

## ਕਲਿ ਮਹਿ, ਬੇਦੁ ਅਥਰਬਣੁ ਹੂਆ; ਨਾਉ ਖੁਦਾਈ ਅਲਹੁ ਭਇਆ ॥

(ਕਲਿ) ਕਲਜੁਗ ਦੇ (ਮਹਿ) ਵਿਚ ਅਥਰਬਣ ਵੇਦ (ਹੂਆ) ਹੋਇਆ ਹੈ ਅਤੇ (ਖੁਦਾਈ) ਸ੍ਰਿਸ਼ਟੀ ਦੇ ਵਿਚ ਪ੍ਰਮੇਸਰ ਦਾ (ਨਾਉ) ਨਾਮ (ਅਲਹੁ) ਅੱਲਾ ਕਰਕੇ ਪ੍ਰਧਾਨ (ਭਇਆ) ਹੋ ਗਿਆ। **ਵਾ:** (ਖੁਦਾਈ) ਖੁਦਾ-ਖੁਦਾ ਕਰਨ ਵਾਲਿਆਂ ਵਿਚ (ਅਲਹੁ) ਅੱਲਾ (ਨਾਉ) ਨਾਮ ਪ੍ਰਧਾਨ (ਭਇਆ) ਹੋ ਗਿਆ। ਅਰਥਾਤ ਖੁਦਾਈਏ ਭਾਵ ਯਹੂਦੀ ਲੋਕਾਂ ਨੂੰ ਮੂਸੇ ਪੈਗੰਬਰ ਨੇ ਇਹ ਸਿੱਖਿਆ ਦਿੱਤੀ ਕਿ ਸਾਰੇ ਖੁਦਾ-ਖੁਦਾ ਦਾ ਜਾਪ ਕਰਿਆ ਕਰੋ। ਫਿਰ ਜਿਸ ਵੇਲੇ ਆਖਰੀ ਪੈਗੰਬਰ ਮੁਹੰਮਦ ਹੋਇਆ ਤਾਂ ਉਹ ਖੁਦਾ ਦੀ ਥਾਂ ਅੱਲ੍ਹਾ ਦਾ ਜਾਪ ਕਰਾਉਣ ਲੱਗ ਪਿਆ ਭਾਵ ਉਸ ਨੇ ਪ੍ਰਮੇਸਰ ਵਾਸਤੇ 'ਅਲ੍ਹਾ' ਸ਼ਬਦ ਪ੍ਰਚੱਲਿਤ ਕਰ ਦਿੱਤਾ। 'ਖੁਦਾ' ਸ਼ਬਦ ਫਾਰਸੀ ਦਾ ਅਤੇ 'ਅਲ੍ਹਾ' ਸ਼ਬਦ ਅਰਬੀ ਦਾ ਵਾਚਕ ਹੈ। ਇਉਂ ਫਾਰਸੀ ਦੀ ਥਾਂ ਅਰਬੀ ਪ੍ਰਧਾਨ ਹੋ ਗਈ। **ਵਾ:** ਕਲਜੁਗ ਦੇ ਵਿਚ ਕਾਲੇ ਕੱਪੜੇ ਪਹਿਨਣ ਵਾਲਾ ਕਲਕੀ ਅਵਤਾਰ ਹੋਵੇਗਾ। ਜਿਸ ਨੂੰ ਮਹਿੰਦੀ ਮਾਰੇਗਾ।

## ਨੀਲ ਬਸਤ੍ਰ ਲੇ ਕਪੜੇ ਪਹਿਰੇ; ਤੁਰਕ ਪਠਾਣੀ ਅਮਲੁ ਕੀਆ ॥

ਇਸਤਰੀਆਂ ਤੇ ਪੁਰਖਾਂ ਨੇ (ਨੀਲ) ਨੀਲੇ ਬਸਤਰ (ਲੇ) ਲੈ ਕੇ ਉਹਨਾਂ ਦੇ ਕੱਪੜੇ ਬਣਾ ਕੇ (ਪਹਿਰੇ) ਪਹਿਨ ਲਏ **ਵਾ:** (ਬਸ+ਤਰ) (ਬਸ) ਵਿਸ਼ੇਸ ਕਰਕੇ (ਤਰ) ਅਤਿਸ਼ੈ ਕਰਕੇ ਸਾਰਿਆਂ ਨੇ ਨੀਲੇ ਕੱਪੜੇ ਲੈ ਕੇ (ਪਹਿਰੇ) ਪਹਿਨ ਲਏ ਅਤੇ ਸਾਰੀ ਦੁਨੀਆਂ ਵਿਚ ਤੁਰਕਾਂ, ਪਠਾਣਾਂ ਤੇ ਮੁਗਲਾਂ ਨੇ ਆਪਣਾ (ਅਮਲੁ) ਰਾਜ **ਵਾ:** (ਅਮਲੁ) ਹੁਕਮ (ਕੀਆ) ਕੀਤਾ ਭਾਵ ਸਾਰੀਆਂ ਦੁਨੀਆਂ ਵਿਚ ਇਹਨਾਂ ਦੀ ਹਕੂਮਤ ਚੱਲ ਪਈ। ਛੇਵੀਂ ਸਦੀ ਤੋਂ ਲੈ ਕੇ ਗਿਆਰਵੀਂ ਸਦੀ ਤੱਕ ਮੁਸਲਮਾਨਾਂ ਨੇ ਰਾਜ ਕੀਤਾ। ਗੌਰੀ ਮੁਹੰਮਦ ਨੇ ਗਊਆਂ ਦਾ ਵਗ ਅੱਗੇ ਲਾ ਕੇ ਰਾਜ ਪ੍ਰਾਪਤ ਕੀਤਾ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਮੇਂ ਬਹਿਲੋਲ ਲੋਧੀ ਵਰਗੇ ਪਠਾਣਾਂ ਦਾ ਰਾਜ ਸੀ। ਫੇਰ ਏਮਨਾਬਾਦ 'ਤੇ ਬਾਬਰ ਨੇ ਚੜ੍ਹਾਈ ਕੀਤੀ ਤੇ ਮੁਗਲਾਂ ਨੇ ਰਾਜ ਪ੍ਰਾਪਤ ਕੀਤਾ।

## ਸਾਖੀ—ਨੀਲੇ ਬਸਤਰ ਪਾੜਨ ਦੀ

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਕਾਰੂ ਬਾਦਸ਼ਾਹ ਨੇ ਪੁੱਛਿਆ ਕਿ ਮਹਾਰਾਜ! ਆਪ ਫਿਰ ਕਦੋਂ ਦਰਸ਼ਨ ਦੇ ਕੇ ਸਾਡੀ ਭੇਟਾ ਲਵੋਗੇ ਤਾਂ ਸਤਿਗੁਰੂ ਕਹਿਣ ਲੱਗੇ ਕਿ ਦਸਵੇਂ ਜਾਮੇ ਵਿਚ। ਉਹਨਾਂ ਬਚਨਾਂ ਨੂੰ ਪੂਰਾ ਕਰਨ ਵਾਸਤੇ ਦਸਵੇਂ ਪਾਤਸ਼ਾਹ ਜੀ ਨੇ ਮਾਛੀਵਾੜੇ ਵਿਖੇ ਉਚਦੇ ਪੀਰ ਬਣ ਕੇ ਨੀਲੇ ਬਸਤਰ ਪਹਿਨੇ। ਗਨੀ ਖਾਂ ਨਬੀ ਖਾਂ ਉੱਚ ਦੇ ਮੁਸਲਮਾਨ ਸਨ। ਅੱਗੇ ਜਾ ਕੇ ਜਦੋਂ ਸਿੱਖਾਂ ਨੇ ਕਿਰਪਾਨ ਭੇਟਾ ਕਰਕੇ ਭੋਜਨ ਛਕਿਆ ਤਾਂ ਉਹ ਆਪ ਨੇ ਭੇਟਾ ਲਈ ਸੀ। ਫੇਰ ਆਪ ਢਿਲਵੀਂ ਪਹੁੰਚੇ। ਉਥੇ ਕੌਲ ਸੋਢੀ ਨੇ ਮਹਾਰਾਜ ਜੀ ਨੂੰ ਚਿੱਟੀ ਪੁਸ਼ਾਕ ਭੇਟਾ ਕੀਤੀ। ਮਹਾਰਾਜ ਨੇ ਨੀਲੇ ਬਸਤਰ ਪਾੜ ਕੇ ਕਿਹਾ ਕਿ ਹੁਣ ਤਰਕਾਂ ਤੇ ਪਠਾਣਾਂ ਦਾ ਰਾਜ ਚਲਿਆ ਗਿਆ ਹੈ।

**ਚੌਪਈ ॥**

**ਜ੍ਵਲਤਿ ਅੰਗੀਠਾ ਅਗਨਿ ਅਗਾਰੀ। ਨੀਲਾਂਬਰ ਲੈ ਹਾਥ ਮਝਾਰੀ।**

**ਲੀਰ ਪਾੜ ਕਹਿ ਤਿਸ ਤੇ ਸਤਿਗੁਰ। ਸ੍ਰੀ ਮੁਖ ਤੇ ਤੁਕ ਏਹ ਉਚਾਰੀ ॥**

**ਛੰਦ ॥**

**ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਇਆ ॥**

**ਪਠਿ ਕਰਿ ਤਤਛਿਨ ਲੀਰ ਜੁ ਕਰ ਮਹਿਂ ਅਗਨਿ ਬਿਖੈ ਪਟ ਡਾਰਿ ਦਯਾ।**

ਸਤਿਗੁਰਾਂ ਦੇ ਬਚਨ ਸੁਣ ਕੇ ਸੋਢੀ ਕੌਲ ਦੇ ਮਨ ਵਿਚ ਸ਼ੰਕਾ ਹੋ ਗਈ ਕਿ ਮਹਾਰਾਜ ਜੀ ਨੇ ਤਾਂ ਸਾਰੀ ਪੰਗਤੀ ਹੀ ਬਦਲ ਦਿੱਤੀ ਹੈ।

**ਸੁਨਤਿ ਬਚਨ ਅਰੁਕ੍ਰਿਆ ਬਿਲੋਕਤ ਉਰ ਸੰਸੈ ਜੁਤਿ ਕੌਲ ਭਇਆ।**

**ਬਿਪ੍ਰੈ ਤੁਕ ਕੋ ਪਠ ਪਠਿ ਸ੍ਰੀ ਮੁਖ, ਪਾਰਿ ਪਾਰਿ ਪਟ ਜਾਰ ਦਇਆ।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਐਨ ੧ ਅੰਸੂ ੫)*

ਕੌਲ ਸੋਢੀ ਨੇ ਕਿਹਾ ਕਿ ਮਹਾਰਾਜ! ਰਾਮਰਾਇ ਨੇ ਤੁਕ ਉਲਟਾਈ ਸੀ। ਸਤਵੇਂ ਪਾਤਸ਼ਾਹ ਜੀ ਨੇ ਉਸ ਨੂੰ ਤਿਆਗ ਦਿੱਤਾ। ਹੁਣ ਆਪ ਗੁਰੂ ਰੂਪ ਹੋ ਕੇ ਪੂਰੀ ਪੰਗਤੀ ਉਲਟਾਉਂਦੇ ਹੋ। ਇਹ ਸੁਣ ਕੇ ਦਸਵੇਂ ਪਾਤਸ਼ਾਹ ਜੀ ਨੇ ਕਿਹਾ ਕਿ ਹੇ ਕੌਲ ਸੋਢੀ! ਗੁਰਬਾਣੀ ਵਿਚ ਤਾਂ ਪੰਗਤੀ ਉਵੇਂ ਹੀ ਰਹੇਗੀ। ਅਸੀਂ ਤਾਂ ਇਹ ਦੱਸਿਆ ਹੈ ਕਿ ਜੋ ਅਸੀਂ ਪਹਿਲੇ ਸਰੂਪ ਵਿਚ ਕਿਹਾ ਸੀ ਕਿ "**ਤੁਰਕ ਪਠਾਣੀ ਅਮਲੁ ਕੀਆ ॥**" ਕਲਜੁਗ ਵਿਚ ਤੁਰਕਾਂ ਤੇ ਪਠਾਣਾਂ ਨੇ ਹੁਕਮ ਕੀਤਾ। ਉਹ ਹੁਕਮ ਇਥੋਂ ਤੱਕ ਹੀ ਸੀ। ਹੁਣ ਅਸੀਂ ਸਰਬੰਸ ਵਾਰ ਕੇ ਉਹਨਾਂ ਦਾ ਹੁਕਮ ਚੱਕ ਦਿੱਤਾ ਹੈ ਭਾਵ ਹੁਣ ਅੱਗੇ ਤੋਂ ਉਹਨਾਂ ਦਾ ਹੁਕਮ ਨਹੀਂ ਹੋਵੇਗਾ। ਇਉਂ

ਦਸਵੇਂ ਪਾਤਸ਼ਾਹ ਜੀ ਨੇ "**ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਇਆ ॥**" ਪੰਗਤੀ ਪੜ੍ਹ ਕੇ ਤੁਰਕਾਂ ਦਾ ਤੇਜ ਨਾਸ਼ ਕੀਤਾ ਸੀ। ਕੌਲ ਸੋਢੀ ਨੇ ਬੇਨਤੀ ਕੀਤੀ ਕਿ ਮਹਾਰਾਜ! ਅਸੀਂ ਵਿਛੜੇ ਹੋਏ ਕਿਵੇਂ ਮਿਲ ਸਕਦੇ ਹਾਂ। ਤਾਂ ਮਹਾਰਾਜ ਨੇ ਕਿਹਾ ਕਿ ਅੰਮ੍ਰਿਤ ਛਕੋ। ਫਿਰ ਤੁਹਾਨੂੰ ਵਿਛੜਿਆਂ ਹੋਇਆਂ ਨੂੰ ਮਿਲਾਵਾਂਗੇ। ਫਿਰ ਕੌਲ ਸੋਢੀ ਨੇ ਆਪਣੇ ਪੁੱਤ-ਪੋਤਿਆਂ ਨੂੰ ਸ੍ਰੀ ਦਮਦਮਾ ਸਾਹਿਬ ਜਾ ਕੇ ਅੰਮ੍ਰਿਤ ਛਕਾਇਆ ਸੀ। ਇਉਂ ਸੋਢੀਆਂ ਦੇ ਖਾਨਦਾਨ ਦਾ ਗੁਰੂ ਸਾਹਿਬ ਨਾਲ ਮੇਲ ਹੋਇਆ ਸੀ।

ਜਦੋਂ ਸਤਿਗੁਰੂ ਜੀ ਨੀਲੇ ਬਸਤਰ ਦੀਆਂ ਲੀਰਾਂ ਨੂੰ ਅੱਗ ਵਿਚ ਪਾ ਕੇ ਸਾੜ ਰਹੇ ਸਨ ਤਾਂ ਉਹਨਾਂ ਵਿਚੋਂ ਇਕ ਲੀਰ ਭਾਈ ਮਾਨ ਸਿੰਘ ਨੇ ਲੈ ਲਈ। ਮਹਾਰਾਜ ਸਾਹਿਬ ਕਹਿਣ ਲੱਗੇ, "ਚੰਗਾ! ਤੇਰਾ ਵੀ ਨੀਲ ਪੰਥ ਚਲੇਗਾ।" ਜੋ ਦੁਮਾਲੇ ਤੇ ਨੀਲੇ ਬਾਣਿਆਂ ਵਾਲੇ ਨਿਹੰਗ ਸਿੰਘ ਹਨ ਇਹ ਨੀਲਾ ਪੰਥ ਹੈ। ਇਕ ਵਾਰ ਬਾਬਾ ਫਤਹਿ ਸਿੰਘ ਜੀ ਦੁਮਾਲਾ ਸਜਾ ਕੇ ਕੇਸਗੜ੍ਹ ਸਾਹਿਬ ਵਿਖੇ ਕਲਗੀਧਰ ਪਾਤਸ਼ਾਹ ਜੀ ਪਾਸ ਗਏ। ਮਹਾਰਾਜ ਵੇਖ ਕੇ ਬੜੇ ਪ੍ਰਸੰਨ ਹੋਏ ਤੇ ਵਰ ਦਿੱਤਾ ਕਿ ਤੁਹਾਡਾ ਵੀ ਐਸਾ ਪੰਥ ਚੱਲੇਗਾ।

**ਫਤੇ ਸਿੰਘ ਕੇ ਜਥੇ ਸਿੰਘ ਬਾਕੀ ਗੁਰਮੁਖੀ ਦਸਤਾਰਿਆਂ ਵਾਲੇ।** *(ਲੌਕਿਕ ਪ੍ਰਮਾਣ)*

ਜਿਹੜੇ ਤਾਂ ਦੁਮਾਲਾ ਸਜਾਉਂਦੇ ਹਨ, ਉਹ ਨਿਹੰਗ ਸਿੰਘ ਹਨ ਅਤੇ ਬਾਕੀ ਗੁਰਮੁਖੀ ਦਸਤਾਰਾਂ ਵਾਲੇ ਹਨ। ਜਿਵੇਂ ਪੰਜਾਂ ਪਿਆਰਿਆਂ 'ਤੇ ਬਖਸ਼ਿਸ ਕੀਤੀ ਸੀ।

## ਚਾਰੇ ਵੇਦ; ਹੋਏ ਸਚਿਆਰ ॥

ਇਸ ਪ੍ਰਕਾਰ ਇਹ ਚਾਰੇ ਵੇਦ ਚੌਹਾਂ ਜੁੱਗਾਂ ਦੇ ਵਿਚ ਸਚਿਆਰ ਹੋ ਗਏ ਹਨ।

## ਪੜਹਿ ਗੁਣਹਿ; ਤਿਨ੍ ਚਾਰ ਵੀਚਾਰ ॥

ਜਿਹੜਾ ਵੇਦਾਂ ਨੂੰ (ਪੜਹਿ) ਪੜ੍ਹੇਗਾ ਤੇ (ਗੁਣਹਿ) ਵਿਚਾਰੇਗਾ। (ਤਿਨ੍) ਉਸ ਨੂੰ (ਚਾਰ) ਚੌਹਾਂ ਵੇਦਾਂ ਦੀ ਵੀਚਾਰ ਪ੍ਰਾਪਤ ਹੋਵੇਗੀ।

**ਅਥਵਾ :** ਜਿਹੜਾ ਇਸ ਸ਼ਬਦ ਨੂੰ (ਪੜਹਿ) ਪੜ੍ਹੇਗਾ ਤੇ (ਗੁਣਹਿ) ਵਿਚਾਰੇਗਾ। (ਤਿਨ੍) ਉਸ ਨੂੰ ਇਹਨਾਂ (ਚਾਰ) ਚੌਹਾਂ ਵੇਦਾਂ ਦੀ ਵਿਚਾਰ ਪ੍ਰਾਪਤ ਹੋ ਜਾਵੇਗੀ। **ਵਾ:** (ਚਾਰ) ਸੁੰਦਰ ਜੋ ਆਤਮਾਨੰਦ ਦੀ ਵਿਚਾਰ ਹੈ। ਉਹ ਪ੍ਰਾਪਤ ਹੋ ਜਾਵੇਗੀ।

**ਪ੍ਰਸ਼ਨ :** ਫੇਰ ਮਹਾਰਾਜ! ਆਪ ਦਾ ਕੀ ਮੱਤ ਹੈ?

**ਉੱਤਰ :** ਹੇ ਭਾਈ! ਸਾਡਾ ਮੱਤ ਇਹ ਹੈ ਕਿ,

## ਭਾਉ ਭਗਤਿ ਕਰਿ; ਨੀਚੁ ਸਦਾਏ ॥

ਜੇਕਰ ਇਹ ਜੀਵ (ਭਾਉ ਭਗਤਿ) ਪ੍ਰੇਮਾ ਭਗਤੀ (ਕਰਿ) ਕਰਕੇ ਆਪਣੇ-ਆਪ ਨੂੰ (ਨੀਚੁ) ਨੀਵਾਂ ਸਦਾਵੇ, ਹਉਮੈ ਨਾ ਕਰੇ।

**ਹਉ ਹਉ ਮੈ ਮੈ ਵਿਚਹੁ ਖੋਵੈ ॥** *(ਅੰਗ : ੯੪੩)*

## ਤਉ ਨਾਨਕ; ਮੋਖੰਤਰੁ ਪਾਏ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ (ਤਉ) ਤਾਂ ਇਹ ਜੀਵ (ਮੋਖ+ਅੰਤਰੁ) ਹਉਮੈ ਦੇ (ਅੰਤਰੁ) ਪੜਦੇ ਤੋਂ (ਮੋਖ) ਛੁਡਾਉਣ ਵਾਲੀ ਮੁਕਤੀ ਨੂੰ ਸਰੀਰ ਦੇ ਅੰਦਰ ਹੀ **ਵਾ:** ਕਲਜੁਗ ਦੇ ਅੰਦਰ ਹੀ (ਪਾਏ) ਪਾ ਲਵੇਗਾ।

**ਅਥਵਾ :** (ਤਉ) ਤਾਂ ਇਹ ਜੀਵ ਦੇਹ ਅਧਿਆਸ ਨੂੰ ਮੇਟ ਕੇ (ਅੰਤਰੁ) ਅੰਤਰ ਆਤਮਾ ਸਰੂਪ ਦੀ ਪ੍ਰਾਪਤੀ ਰੂਪ (ਮੋਖ) ਕੈਵਲ ਮੋਖ ਨੂੰ (ਪਾਏ) ਪਾ ਲਵੇਗਾ।

## ਪਉੜੀ ॥

## ਸਤਿਗੁਰ ਵਿਟਹੁ ਵਾਰਿਆ; ਜਿਤੁ ਮਿਲਿਐ ਖਸਮੁ ਸਮਾਲਿਆ ॥

ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਗੁਰੂ ਅਕਾਲ ਪੁਰਖ ਹਨ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਆਪਣੇ ਸਤਿਗੁਰੂ ਅਕਾਲ ਪੁਰਖ ਦੇ (ਵਿਟਹੁ) ਉਪਰੋਂ (ਵਾਰਿਆ) ਵਾਰਨੇ ਜਾਂਦੇ ਹਾਂ। (ਜਿਤੁ) ਜਿੰਨ੍ਹਾਂ ਦੇ (ਮਿਲਿਐ) ਮਿਲਣੇ ਕਰਕੇ ਅਸੀਂ (ਖਸਮੁ) ਅਕਾਲ ਪੁਰਖ ਵਾਹਿਗੁਰੂ ਦੇ ਸਰੂਪ ਨੂੰ (ਸਮਾਲਿਆ) ਸੰਭਾਲਿਆ, ਯਾਦ ਕੀਤਾ ਹੈ।

## ਜਿਨਿ ਕਰਿ ਉਪਦੇਸੁ, ਗਿਆਨ ਅੰਜਨੁ ਦੀਆ;
## ਇਨੀ ਨੇਤ੍ਰੀ ਜਗਤੁ ਨਿਹਾਲਿਆ ॥

ਫਿਰ (ਜਿਨਿ) ਜਿਸ ਵਾਹਿਗੁਰੂ ਨੇ ਉਪਦੇਸ਼ ਦੇ ਕਰਕੇ ਸਾਡੇ ਮਨ ਬੁਧ ਰੂਪ ਨੇਤਰਾਂ ਵਿਚ ਗਿਆਨ ਰੂਪ (ਅੰਜਨੁ) ਸੁਰਮਾ (ਦੀਆ) ਦੇ ਦਿੱਤਾ ਹੈ। ਉਸ ਗਿਆਨ ਰੂਪ ਸੁਰਮੇ ਕਰਕੇ ਅਸੀਂ (ਇਨੀ) ਇਹਨਾਂ (ਨੇਤ੍ਰੀ) ਨੇਤਰਾਂ ਨਾਲ ਜਗਤ ਨੂੰ ਬ੍ਰਹਮ ਰੂਪ ਕਰਕੇ (ਨਿਹਾਲਿਆ) ਵੇਖਿਆ ਹੈ।

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥**
**ਗੁਰਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥**
**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥** *(ਅੰਗ : ੯੨੨)*

**ਵਾ:** (ਜ+ਗਤੁ) (ਜ) ਉਤਪਤ ਤੇ (ਗਤੁ) ਨਾਸ਼ ਹੋਣ ਵਾਲੇ ਸੰਸਾਰ ਨੂੰ ਮਿਥਿਆ ਰੂਪ ਕਰਕੇ (ਨਿਹਾਲਿਆ) ਵੇਖ ਲਿਆ ਹੈ।

**"ਜਤ੍ਰ ਜਤ੍ਰ ਮਨੋ ਜਾਤੀ ਤਤ੍ਰ ਤਤ੍ਰ ਦ੍ਰਿਸ ਦ੍ਰਿਸਟੀ।"**

## ਖਸਮੁ ਛੋਡਿ ਦੂਜੈ ਲਗੇ; ਡੁਬੇ ਸੇ ਵਣਜਾਰਿਆ ॥

ਜਿਹੜੇ (ਖਸਮੁ) ਅਕਾਲ ਪੁਰਖ ਵਾਹਿਗੁਰੂ ਨੂੰ ਛੱਡ ਕੇ (ਦੂਜੈ) ਦ੍ਵੈਤ ਵਿਚ **ਵਾ:** (ਦੂਜੈ) ਦੂਜੇ ਸੁਭਾਵ ਵਿਚ ਲੱਗੇ ਹੋਏ ਹਨ (ਸੇ) ਉਹ ਸ਼ੁਭ ਤੇ ਅਸ਼ੁਭ ਕਰਮਾਂ ਦਾ ਵਣਜ ਕਰਨ ਵਾਲੇ ਜੀਵ ਰੂਪ ਵਣਜਾਰੇ ਸੰਸਾਰ ਸਮੁੰਦਰ ਵਿਚ (ਡੁਬੇ) ਡੁੱਬ ਗਏ ਹਨ।

## ਸਤਿਗੁਰੂ ਹੈ ਬੋਹਿਥਾ; ਵਿਰਲੈ ਕਿਨੈ ਵੀਚਾਰਿਆ ॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ ਸਤਿਗੁਰੂ ਅਕਾਲ ਪੁਰਖ ਵਾਹਿਗੁਰੂ ਜੀ (ਬੋਹਿਥਾ) ਜਹਾਜ ਰੂਪ ਹਨ। **ਵਾ:** ਜੋ ਅਕਾਲ ਪੁਰਖ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਪ੍ਰਗਟ ਹੋਏ ਹਨ। ਉਹ (ਬੋਹਿਥਾ) ਜਹਾਜ ਰੂਪ ਹਨ। ਪਰ ਇਸ ਗੁਰਮਤਿ ਦੀ ਵੀਚਾਰ ਨੂੰ (ਕਿਨੈ) ਕਿਸੇ ਵਿਰਲੇ-ਵਿਰਲੇ ਨੇ (ਵੀਚਾਰਿਆ) ਵਿਚਾਰਿਆ ਹੈ। ਨਹੀਂ ਤਾਂ "**ਸਭ ਅਪਨੀ ਅਪਨੀ ਉਰਝਾਨਾ ॥ ਪਾਰਬ੍ਰਹਮ ਕਾਹੂ ਨ ਪਛਾਨਾ ॥**" ਜੈਸੀ ਹਾਲਤ ਸਾਰਿਆਂ ਦੀ ਹੈ।

## ਕਰਿ ਕਿਰਪਾ; ਪਾਰਿ ਉਤਾਰਿਆ ॥੧੩॥

ਜਿੰਨ੍ਹਾਂ ਉੱਤੇ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ ਉਹਨਾਂ ਨੂੰ ਆਪਣੀ ਕਿਰਪਾ ਦ੍ਰਿਸ਼ਟੀ ਦੁਆਰਾ ਅੰਮ੍ਰਿਤ ਨਾਮ ਵਿਚ ਰੰਗ (ਕਰਿ) ਕਰਕੇ ਸੰਸਾਰ ਸਮੁੰਦਰ ਤੋਂ ਮੁਕਤੀ ਰੂਪ ਕਿਨਾਰੇ 'ਤੇ ਪਾਰ ਉਤਾਰ ਦਿੱਤਾ ਹੈ। **"ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥"** ਦੀ ਬਖਸ਼ ਦਿੱਤੀ ਹੈ।

## ਸਲੋਕੁ ਮਃ ੧ ॥

**ਉਥਾਨਕਾ :**

ਸ੍ਰੀ ਕਰਤਾਰਪੁਰ ਸਾਹਿਬ ਵਿਖੇ ਕੋਈ ਪਾਖੰਡੀ ਗਰਦਨ ਸਿੱਧੀ ਕਰਕੇ, ਆਕੜ ਕੇ ਆਸਣ ਲਾ ਕੇ ਬੈਠਦਾ ਸੀ। ਲੋਕਾਂ ਵਿਚ ਵੀ ਉਸ ਦਾ ਬੜਾ ਭਾਰੀ ਪ੍ਰਤਾਪ ਸੀ। ਜਦੋਂ ਅਧਿਕਾਰੀਆਂ ਭਾਵ ਸ਼ਰਧਾਲੂਆਂ ਨੇ ਉਸ ਦਾ ਪ੍ਰਤਾਪ ਵੇਖਿਆ ਤਾਂ ਸੋਚਿਆ ਕਿ ਇਹ ਕੋਈ ਬੜਾ ਭਾਰੀ ਸੰਤ ਹੋਣਾ ਹੈ। ਪਰ ਉਸ ਦਾ ਦਿੱਤਾ ਹੋਇਆ ਕੋਈ ਵੀ ਗਿਆਨ, ਧਿਆਨ ਤੇ ਉਪਦੇਸ਼ ਸਫਲ ਨਾ ਨਿਕਲਿਆ। ਖੋਜ ਕਰਨ 'ਤੇ ਪਤਾ ਲੱਗਾ ਕਿ ਉਸ ਦਾ ਤਾਂ ਜੀਵਨ ਹੀ ਚੰਗਾ ਨਹੀਂ। ਉਸ ਵਕਤ ਸਿੱਖਾਂ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਜਾ ਕੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ! ਅਸੀਂ ਇੱਕ ਇਹੋ-ਜਿਹਾ ਪੁਰਖ ਵੇਖਿਆ ਹੈ ਜੋ ਵੇਖਣ ਨੂੰ ਤਾਂ ਬੜੇ ਪ੍ਰਤਾਪ ਵਾਲਾ ਸੀ, ਪਰ ਪ੍ਰਮੇਸਰ ਦੇ ਸਿਮਰਨ ਤੋਂ ਖਾਲੀ ਹੋਣੇ ਕਰਕੇ ਸਾਨੂੰ ਉਸ ਤੋਂ ਕੋਈ ਲਾਭ ਪ੍ਰਾਪਤ ਨਹੀਂ ਹੋਇਆ। ਤਾਂ ਇਹ ਸੁਣ ਕੇ ਸਤਿਗੁਰੂ ਜੀ ਸਿੰਮਲ ਦੇ ਰੁੱਖ ਦਾ ਦ੍ਰਿਸ਼ਟਾਂਤ ਦੇ ਕੇ ਸਿੱਖਿਆ ਬਖਸ਼ਦੇ ਹਨ। **ਵਾ:** ਇਕ ਪਾਖੰਡੀ ਸਾਧੂ ਬੜਾ ਪਾਖੰਡ ਕਰਦਾ ਹੁੰਦਾ ਸੀ। ਉਸ ਦੇ ਨੇੜੇ ਹੀ ਇਕ ਗਰੀਬ ਦਾ ਘਰ ਸੀ।ਸਤਿਗੁਰੂ ਸਾਹਿਬ ਜੀ ਉਹਨਾਂ ਦੋਹਾਂ ਬਾਰੇ ਕਥਨ ਕਰਦੇ ਹਨ।

## ਸਿੰਮਲ ਰੁਖੁ ਸਰਾਇਰਾ; ਅਤਿ ਦੀਰਘ ਅਤਿ ਮੁਚੁ ॥

**ਦ੍ਰਿਸ਼ਟਾਂਤ :** ਹੇ ਗੁਰਸਿਖੋ! ਜਿਵੇਂ ਸਿੰਮਲ ਦਾ ਰੁੱਖ (ਸਰਾਇਰਾ) ਸਿੱਧਾ (ਅਤਿ ਦੀਰਘ) ਬਹੁਤ ਉੱਚਾ, ਵੱਡਾ ਅਤੇ (ਅਤਿ ਮੁਚੁ) ਬਹੁਤ ਮੋਟਾ ਭਾਵ ਵਿਸਥਾਰ ਵਾਲਾ ਹੁੰਦਾ ਹੈ।

## ਓਇ ਜਿ ਆਵਹਿ ਆਸ ਕਰਿ; ਜਾਹਿ ਨਿਰਾਸੇ ਕਿਤੁ ॥

*(ਓਇ) ਉਹ ਕੌਣ ਤੋਤੇ। ਅਰਥਾਤ (ਜਿ) ਜਿਹੜੇ (ਓਇ) ਤੋਤੇ ਸਿੰਮਲ ਦੇ ਰੁੱਖ ਦੇ ਫਲ ਖਾਣ ਦੀ ਆਸਾ ਧਾਰ (ਕਰਿ) ਕਰਕੇ (ਆਵਹਿ) ਆਉਂਦੇ ਹਨ। ਉਹ ਸਾਰੇ ਨਿਰਾਸੇ ਹੀ (ਜਾਹਿ) ਜਾਂਦੇ ਹਨ। ਭਾਵੇਂ (ਕਿਤੁ) ਕਿਤਨੇ ਵੀ ਆ ਜਾਣ।

**ਪ੍ਰਸ਼ਨ :** **ਵਾ:** ਮਹਾਰਾਜ! ਉਹ ਤੋਤੇ ਆਦਿਕ ਪੰਛੀ (ਕਿਤੁ) ਕਿਸ ਕਾਰਨ ਵਾਸਤੇ ਨਿਰਾਸ (ਜਾਹਿ) ਜਾਂਦੇ ਹਨ?

**ਉੱਤਰ :** ਤੋਤੇ ਆਦਿਕ ਪੰਛੀ ਇਸ ਵਾਸਤੇ ਸਿੰਮਲ ਦੇ ਰੁੱਖ ਤੋਂ ਨਿਰਾਸੇ ਜਾਂਦੇ ਹਨ ਕਿਉਂਕਿ-

## ਫਲ ਫਿਕੇ, ਫੁਲ ਬਕਬਕੇ; ਕੰਮਿ ਨ ਆਵਹਿ ਪਤ ॥

ਸਿੰਮਲ ਰੁੱਖ ਦੇ ਫਲ ਫਿੱਕੇ ਤੇ ਚੀੜ੍ਹੇ ਜਿਹੇ ਹੁੰਦੇ ਹਨ। ਜਿੰਨ੍ਹਾਂ ਵਿੱਚ ਦੁੱਧ ਜਿਹਾ ਹੁੰਦਾ ਹੈ। ਜਦੋਂ ਤੋਤਾ ਚੁੰਝ ਮਾਰਦਾ ਹੈ ਤਾਂ ਤੋਤੇ ਦੀ ਚੁੰਝ ਉਸ ਵਿਚ ਫਸ ਜਾਂਦੀ ਹੈ। ਫਿਰ ਫੁੱਲ ਬਕਬਕੇ ਸਵਾਦ ਵਾਲੇ ਹੁੰਦੇ ਹਨ ਅਤੇ ਜਿਹੜੇ (ਪਤ) ਪੱਤੇ ਹਨ ਉਹ ਵੀ ਕਿਸੇ ਕੰਮ ਨਹੀਂ (ਆਵਹਿ) ਆਉਂਦੇ।

---

* ਇਥੇ ਓਇ ਤੋਂ ਭਾਵ ਪੰਛੀ ਹੈ। ਪਰ ਇਥੇ ਵਿਸ਼ੇਸ਼ ਪੰਛੀ 'ਤੋਤਾ' ਸਮਝਣਾ। ਜਿਵੇਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ,

**ਫੁਲ ਰਤੇ ਫਲ ਬਕਬਕੇ ਹੁਇ ਅਫਲ ਫਲੰਦਾ ॥ ਸਾਵਾ ਤੋਤਾ ਚਹੁਚੁਹਾ ਤਿਸ ਦੇਖ ਭੁਲੰਦਾ ॥** *(ਵਾਰ ੩੬, ਪਉੜੀ ੧੦)*

**ਮਿਠਤੁ ਨੀਵੀ ਨਾਨਕਾ; ਗੁਣ ਚੰਗਿਆਈਆ ਤਤੁ ॥**

ਸਤਿਗੁਰੂ ਜੀ ਕਹਿੰਦੇ ਹਨ ਕਿ ! (ਤਤੁ) ਤਿਸ ਸਿੰਮਲ ਦੇ ਰੁੱਖ ਨਾਲੋਂ ਤਾਂ (ਮਿਠਤੁ) ਮਿੱਠੇ ਫਲਾਂ ਨੂੰ ਦੇਣ ਵਾਲੀ ਨੀਵੀਂ ਬੇਰੀ ਹੀ ਚੰਗੀ ਹੈ ਜੋ ਗੁਣਾਂ ਤੇ ਚੰਗਿਆਈਂ ਨਾਲ ਭਰੀ ਹੋਈ ਹੈ। **ਵਾ:** ਬੇਰੀ ਭਾਵੇਂ ਨੀਵੀਂ ਹੁੰਦੀ ਹੈ ਪਰ ਉਸ ਦੇ ਫਲ (ਮਿਠਤੁ) ਮਿਠਾਸ ਦੇ ਸਹਿਤ ਹੁੰਦੇ ਹਨ। (ਗੁਣ) ਜਦੋਂ ਪੁਰਾਣੀ ਹੋ ਜਾਂਦੀ ਹੈ ਤਾਂ ਉਸ ਵਿਚ ਚੰਦਨ ਪੈਦਾ ਹੋ ਜਾਂਦਾ ਹੈ। ਇਹ ਉਸ ਵਿਚ ਗੁਣ ਹੈ। (ਚੰਗਿਆਈਆ) ਕਰਮਕਾਂਡੀਏ ਬੇਰੀ ਦੀ ਲੱਕੜ ਨੂੰ ਪਵਿੱਤਰ ਸਮਝ ਕੇ ਜੱਗ ਆਦਿਕਾਂ ਵਿਚ ਪਾਉਂਦੇ ਹਨ। **ਵਾ:** ਬੇਰੀ (ਚੰਗਿਆਈਆ) ਮਿੱਠੇ ਫਲ ਦਿੰਦੀ ਹੈ।

**ਉਪਰੋਕਤ ਚਾਰ ਪੰਕਤੀਆਂ ਦਾ ਦੂਸਰਾ ਅਰਥ :**

**ਸਿੰਮਲ ਰੁਖੁ ਸਰਾਇਰਾ; ਅਤਿ ਦੀਰਘ ਅਤਿ ਮੁਚੁ ॥**

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ, ਜਿਹੜੇ ਦੰਭੀ ਪੁਰਖ ਹਨ ਉਹ ਸਿੰਮਲ ਰੁੱਖ ਦੀ ਨਿਆਈਂ (ਸਰਾਇਰਾ) ਸਿੱਧੇ ਹੋ ਕੇ ਸਮਾਧੀ ਲਾ ਕੇ ਬੈਠਦੇ ਹਨ, ਪੇਟ ਵਿਚ ਵਲ ਨਹੀਂ ਪੈਣ ਦਿੰਦੇ। **ਵਾ:** (ਸਰਾਇਰਾ) ਸੂਧਾ ਜਿਹੇ ਸੁਭਾਅ ਵਾਲੇ ਬਣ ਕੇ ਬੈਠਦੇ ਹਨ। ਲੋਕਾਂ ਵਿਚ ਉਹਨਾਂ ਦਾ (ਅਤਿ) ਅਤਿਅੰਤ ਹੀ (ਦੀਰਘ) ਬੜਾ ਭਾਰੀ ਪ੍ਰਤਾਪ ਹੁੰਦਾ ਹੈ। ਭਾਵ ਲੋਕ ਉਹਨਾਂ ਦੇ ਤਾਈਂ ਬੜਾ ਮੰਨਦੇ ਹਨ। ਫਿਰ ਉਹਨਾਂ ਦੇ ਪਾਸ (ਅਤਿ) ਅਤਿਅੰਤ ਹੀ (ਮੁਚੁ) ਪਦਾਰਥ ਹੁੰਦੇ ਹਨ। **ਵਾ:** ਉਹਨਾਂ ਨੇ ਮਾਇਆ ਦਾ (ਮੁਚੁ) ਬਹੁਤਾ ਵਿਸਥਾਰ ਕੀਤਾ ਹੁੰਦਾ ਹੈ। **ਵਾ:** ਉਹਨਾਂ ਦੇ (ਮੁਚੁ) ਬਹੁਤੇ ਵਿਸਥਾਰ ਵਾਲੇ ਚੇਲੇ, ਪੋਤੇਚੇਲੇ, ਪੜੋਤੇਚੇਲੇ ਆਦਿ ਹੁੰਦੇ ਹਨ।

**ਓਇ ਜਿ ਆਵਹਿ ਆਸ ਕਰਿ; ਜਾਹਿ ਨਿਰਾਸੇ ਕਿਤੁ ॥**

(ਓਇ) ਉਹ ਕੌਣ ਉੱਤਮ ਅਧਿਕਾਰੀ, ਜਗਿਆਸੂ। ਅਰਥਾਤ (ਜਿ) ਜਿਹੜੇ (ਓਇ) ਉੱਤਮ ਅਧਿਕਾਰੀ, ਜਗਿਆਸੂ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਫਲ ਖਾਣ ਦੀ ਆਸਾ ਧਾਰ (ਕਰਿ) ਕਰਕੇ ਉਹਨਾਂ ਦੀ ਸ਼ਰਨ ਵਿਚ (ਆਵਹਿ) ਆਉਂਦੇ ਹਨ। ਉਹ ਸਾਰੇ ਹੀ ਨਿਰਾਸੇ (ਜਾਹਿ) ਜਾਂਦੇ ਹਨ। ਭਾਵੇਂ (ਕਿਤੁ) ਕਿਤਨੇ ਵੀ ਆ ਜਾਣ।

**ਪ੍ਰਸ਼ਨ :** **ਵਾ:** ਮਹਾਰਾਜ ! ਉਹ (ਕਿਤੁ) ਕਿਸ ਕਾਰਣ ਕਰਕੇ ਨਿਰਾਸੇ (ਜਾਹਿ) ਜਾਂਦੇ ਹਨ?

**ਉੱਤਰ :** ਉਹਨਾਂ ਪਾਸੋਂ ਉੱਤਮ ਅਧਿਕਾਰੀ ਇਸ ਵਾਸਤੇ ਨਿਰਾਸੇ ਜਾਂਦੇ ਹਨ ਕਿਉਂਕਿ–

**ਫਲ ਫਿਕੇ, ਫੁਲ ਬਕਬਕੇ; ਕੰਮਿ ਨ ਆਵਹਿ ਪਤ ॥**

(ਫਲ ਫਿਕੇ) ਉਹਨਾਂ ਦੰਭੀਆਂ ਦਾ ਗਿਆਨ ਰੂਪ ਫਲ ਧਾਰਨ ਕੀਤੇ ਤੋਂ ਬਗੈਰ ਫਿੱਕਾ ਹੁੰਦਾ ਹੈ। ਭਾਵ ਉਹ ਜਬਾਨ ਦੇ ਕਥਨ ਮਾਤਰ ਚੁੰਚ ਗਿਆਨੀ ਹੁੰਦੇ ਹਨ। ਪਰ ਆਪ ਉਹਨਾਂ ਨੇ ਗਿਆਨ ਰੂਪ ਫਲ ਨੂੰ ਕਮਾਇਆ ਨਹੀਂ ਹੁੰਦਾ। ਜਿਹੜਾ ਆਪ ਕਮਾਈ ਤੋਂ ਬਗੈਰ ਕਿਸੇ ਨੂੰ ਗਿਆਨ ਦਾ ਉਪਦੇਸ਼ ਦੇਣਾ ਹੈ। ਉਸ ਦਾ ਸਵਾਦ ਫਿੱਕਾ ਹੈ। (ਫੁਲ ਬਕਬਕੇ) ਉਹਨਾਂ ਦੇ ਕਰਮ ਧਰਮ ਰੂਪ ਫੁੱਲ **ਵਾ:** ਸਕਾਮ ਕਰਮਾਂ ਰੂਪ ਫੁੱਲ (ਬਕਬਕੇ) ਬੇ-ਸਵਾਦੇ ਹੁੰਦੇ ਹਨ ਕਿਉਂਕਿ ਉਹ ਜਾਂ ਤਾਂ ਆਸਾ ਦੇ ਬੰਨ੍ਹੇ ਹੋਏ ਕੋਈ ਪੁੰਨ-ਦਾਨ ਕਰਦੇ ਹਨ ਜਾਂ ਪਾਖੰਡ ਕਰਦੇ ਹਨ। ਜਿਵੇਂ ਸੱਜਣ ਠੱਗ ਧਰਮਸ਼ਾਲਾ ਬਣਾ ਕੇ ਬੈਠਾ ਸੀ। ਫਿਰ ਉਹਨਾਂ ਦੇ (ਪਤ) ਪਤਿਸ਼ਠਾ ਰੂਪ ਪੱਤੇ ਵੀ ਕਿਸੇ ਕੰਮ ਨਹੀਂ (ਆਵਹਿ) ਆਉਂਦੇ। **ਵਾ:** ਜਾਹ ਤੇਰੀ ਦਰਬਾਰ ਵਿਚ ਪਤ-ਆਬਰੋ ਹੋਵੇ, ਇਉਂ ਉਹਨਾਂ ਦੇ ਝੂਠੇ ਵਰ ਦੇਣੇ ਵੀ ਗੁਰਮੁਖਾਂ ਦੇ ਕੰਮ ਨਹੀਂ ਆਉਂਦੇ।

**ਮਿਠਤੁ ਨੀਵੀ ਨਾਨਕਾ; ਗੁਣ ਚੰਗਿਆਈਆ ਤਤੁ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ! ਬੇਰੀ ਦੀ ਨਿਆਈਂ ਜਿੰਨ੍ਹਾਂ ਗੁਰਮੁਖਾਂ ਦੀ ਜਬਾਨ ਅੰਦਰ (ਮਿਠਤੁ)

ਮਿਠਾਸ ਹੈ। ਭਾਵ ਜੋ ਮਿੱਠੀ ਬਾਣੀ ਬੋਲਦੇ ਹਨ। ਬੁੱਧੀ ਅੰਦਰ (ਨੀਵੀ) ਨਿੰਮ੍ਰਤਾ ਹੈ ਭਾਵ ਗਰੀਬੀ ਧਾਰਨ ਕਰਕੇ ਰੱਖਦੇ ਹਨ। (ਗੁਣ) ਸਤ, ਸੰਤੋਖ, ਦਇਆ ਧਰਮ ਆਦਿਕ ਸ਼ੁਭ ਗੁਣਾਂ ਦੇ **ਵਾ:** (ਗੁਣ) ਗਿਆਨ ਦੇ ਸਹਿਤ ਹਨ ਅਤੇ (ਚੰਗਿਆਈਆ) ਪਰਉਪਕਾਰ ਵਾਲੇ ਸ੍ਰੇਸ਼ਟ ਕੰਮ ਕਰਦੇ ਹਨ। (ਤਤੁ) ਤਤ-ਮਿਥਿਆ ਦਾ ਵਿਵੇਚਨ ਕਰਦੇ ਹਨ। **ਵਾ:** ਤੱਤ ਸਰੂਪ ਦੇ ਗਿਆਨ ਦੀ ਪ੍ਰਾਪਤੀ ਵਾਲੇ ਹਨ। ਉਹ ਇਹਨਾਂ ਪਾਖੰਡੀਆਂ ਨਾਲੋਂ ਕਿਤੇ ਚੰਗੇ ਹਨ, ਭਾਵ ਉਹ ਤਾਂ ਪ੍ਰਮੇਸਰ ਦਾ ਹੀ ਰੂਪ ਹਨ। ਉਹਨਾਂ ਦੀ ਸੰਗਤ ਕਰਕੇ ਜਗਿਆਸੂਆਂ ਦਾ ਵੀ ਛੇਤੀ ਉਧਾਰ ਹੋ ਜਾਂਦਾ ਹੈ।

**ਹਰਿ ਕਾ ਦਾਸੁ ਨੀਚ ਕੁਲੁ ਸੁਣਹਿ ॥ ਤਿਸ ਕੈ ਸੰਗਿ ਖਿਨ ਮਹਿ ਉਧਰਹਿ ॥** *(ਅੰਗ : ੨੩੮)*

## ਸਭੁ ਕੋ ਨਿਵੈ ਆਪ ਕਉ; ਪਰ ਕਉ ਨਿਵੈ ਨ ਕੋਇ ॥

ਸਭ (ਕੋ) ਕੋਈ ਆਪ ਦੇ (ਕਉ) ਤਾਈਂ (ਨਿਵੈ) ਨਿਵਦਾ ਭਾਵ ਝੁਕਦਾ ਪੱਲੜਾ ਲੈਣਾ ਚਾਹੁੰਦਾ ਹੈ, ਪ੍ਰੰਤੂ (ਪਰ) ਪਰਾਏ ਦੇ (ਕਉ) ਤਾਈਂ (ਕੋਇ) ਕੋਈ ਵੀ (ਨਿਵੈ) ਨਿਵਦਾ ਭਾਵ ਝੁਕਦਾ ਪੱਲੜਾ ਦੇ ਕੇ ਰਾਜੀ (ਨ) ਨਹੀਂ।

**ਅਥਵਾ :** ਦੁਨੀਆਂ ਦੇ ਅੰਦਰ ਲੋਕਾਂ ਦਾ ਇਹ ਸੁਭਾਅ ਹੈ ਕਿ ਸਭ (ਕੋ) ਕੋਈ ਦੂਸਰਿਆਂ ਨੂੰ ਆਪ ਦੇ (ਕਉ) ਤਾਈਂ ਹੀ (ਨਿਵੈ) ਨਿਵਾਉਣਾ, ਝੁਕਾਉਣਾ ਚਾਹੁੰਦਾ ਹੈ ਕਿ ਸਾਰੇ ਮੇਰੇ ਚਰਨਾਂ 'ਤੇ ਹੀ ਮੱਥਾ ਟੇਕਣ। ਪ੍ਰੰਤੂ ਆਪ (ਕੋਇ) ਕੋਈ ਵੀ (ਪਰ) ਪਰਾਏ ਦੇ (ਕਉ) ਤਾਈਂ (ਨਿਵੈ) ਨਿਵਣਾ (ਨ) ਨਹੀਂ ਚਾਹੁੰਦਾ ਕਿ ਲੋਕ ਕਹਿਣਗੇ ਇਹ ਸ਼ਾਇਦ ਛੋਟਾ ਹੈ ਤਾਂ ਅਗਲੇ ਦੇ ਪੈਰੀਂ ਪੈਂਦਾ ਹੈ।

## ਧਰਿ ਤਾਰਾਜੂ ਤੋਲੀਐ; ਨਿਵੈ ਸੁ ਗਉਰਾ ਹੋਇ ॥

ਪਰ ਜੇਕਰ (ਤਾਰਾਜੂ) ਤੱਕੜੀ 'ਤੇ ਧਰ ਕੇ (ਤੋਲੀਐ) ਤੋਲਣਾ ਕਰੀਏ ਤਾਂ (ਸੁ) ਉਹੀ ਪੱਲੜਾ (ਨਿਵੈ) ਨਿਵਦਾ ਭਾਵ ਝੁਕਦਾ ਹੈ, ਜਿਹੜਾ ਪੱਲੜਾ (ਗਉਰਾ) ਭਾਰਾ (ਹੋਇ) ਹੁੰਦਾ ਹੈ। ਅਰਥਾਤ ਜਿਹੜਾ ਪੁਰਖ ਕਿਸੇ ਦੇ ਅੱਗੇ ਝੁਕ ਜਾਵੇ ਵੱਡਾ ਤਾਂ ਉਹੋ ਹੀ ਹੈ। ਆਪ ਦੇ ਅੱਗੇ ਦੂਸਰਿਆਂ ਨੂੰ ਝੁਕਾਉਣ ਵਾਲਾ ਵੱਡਾ ਨਹੀਂ ਹੋ ਸਕਦਾ। ਜਿਵੇਂ ਵਿਸ਼ਨੂੰ ਭ੍ਰਿਗੂ ਦੀ ਮਾਰੀ ਹੋਈ ਲੱਤ ਨੂੰ ਨਿੰਮ੍ਰਤਾ ਨਾਲ ਸਹਾਰਨ ਕਰਕੇ ਸਾਰੇ ਦੇਵਤਿਆਂ ਨਾਲੋਂ ਵੱਡਾ ਹੋਇਆ ਸੀ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਸਭੁ ਕੋ ਨਿਵੈ ਆਪ ਕਉ; ਪਰ ਕਉ ਨਿਵੈ ਨ ਕੋਇ ॥**

ਚਾਹੀਦਾ ਤਾਂ ਇਹ ਹੈ ਕਿ ਜੀਵ ਸਭ (ਕੋ) ਕੋਈ ਦੇ (ਕਉ) ਤਾਈਂ (ਆਪ) ਆਪਣਾ-ਆਪ ਰੂਪ ਜਾਣ ਕੇ (ਨਿਵੈ) ਨਿਵੇ ਅਤੇ (ਕੋਇ) ਕਿਸੇ ਦੇ (ਕਉ) ਤਾਈਂ ਵੀ (ਪਰ) ਪਰਾਇਆ ਰੂਪ ਜਾਣ ਕੇ ਦ੍ਵੈਸ਼ ਰੱਖ ਕੇ (ਨ) ਨਾ ਨਿਵਣਾ ਕਰੇ।

**ਅਥਵਾ :** ਸਭ (ਕੋ) ਕੋਈ ਆਪ ਦੇ ਪੱਲੜੇ (ਕਉ) ਨੂੰ ਸ਼ੁਭ ਗੁਣਾਂ ਨਾਲ (ਨਿਵੈ) ਨੀਵਾਂ ਭਾਵ ਭਾਰਾ ਕਰਾਉਣਾ ਚਾਹੁੰਦਾ ਹੈ ਕਿ ਸਾਰੇ ਗੁਣ ਮੇਰੇ ਵਿਚ ਹੀ ਹੋਣ ਅਤੇ (ਪਰ) ਪਰਾਏ ਵਿਸ਼ਿਆਂ ਦੇ (ਕਉ) ਤਾਈਂ (ਕੋਇ) ਕੋਈ ਵੀ (ਨਿਵੈ) ਨਿਵਣਾ, ਝੁਕਣਾ (ਨ) ਨਹੀਂ ਚਾਹੁੰਦਾ।

**ਧਰਿ ਤਾਰਾਜੂ ਤੋਲੀਐ; ਨਿਵੈ ਸੁ ਗਉਰਾ ਹੋਇ ॥**

ਪਰ ਜੇਕਰ ਬੁੱਧੀ ਰੂਪ (ਤਾਰਾਜੂ) ਤੱਕੜੀ 'ਤੇ ਸ਼ਾਸਤਰ ਪ੍ਰਮਾਣ ਰੂਪ ਵੱਟੇ ਧਰ ਕੇ (ਤੋਲੀਐ) ਤੋਲਣਾ ਕਰੀਏ ਤਾਂ ਜਿਹੜਾ (ਨਿਵੈ) ਨਿੰਮ੍ਰਤਾ ਸਹਿਤ ਹੈ। (ਸੁ) ਉਹ (ਗਉਰਾ) ਭਾਰੀ (ਹੋਇ) ਹੋ ਜਾਂਦਾ ਹੈ। ਭਾਵ ਜੋ ਆਪਾ

ਭਾਵ ਛੱਡ ਕੇ ਸਭ ਦੇ ਅੱਗੇ ਨਿੰਮ੍ਰਤਾ ਸਹਿਤ ਝੁਕਦਾ ਹੈ ਉਸ ਦਾ ਜੀਵਨ ਧੰਨ ਹੈ। ਪਰ ਨਿੰਮ੍ਰਤਾ ਵੀ ਸ਼ਰਧਾ ਵਾਲੀ ਹੋਣੀ ਚਾਹੀਦੀ ਹੈ।

ਮਹਾਰਾਜ ਕਹਿੰਦੇ ਹਨ ਕਿ ਕਿਤੇ ਝੁਕਦਿਆਂ ਨੂੰ ਵੇਖ ਕੇ ਇਹ ਨਾ ਭੁੱਲ ਜਾਇਓ ਕਿ,

**ਅਪਰਾਧੀ ਦੂਣਾ ਨਿਵੈ; ਜੋ ਹੰਤਾ ਮਿਰਗਾਹਿ ॥**

ਜਿਹੜੇ (ਅਪਰਾਧੀ) ਗੁਨਹਗਾਰ ਲੋਕ ਹਨ ਉਹ ਦੂਣੇ ਭਾਵ ਬਹੁਤੇ (ਨਿਵੈ) ਨਿਵਦੇ ਹਨ, ਝੁੱਕ-ਝੁੱਕ ਕੇ ਸਲਾਮਾਂ ਕਰਦੇ ਹਨ।

**ਪ੍ਰਸ਼ਨ :** ਮਹਾਰਾਜ ! ਕਿਵੇਂ?

**ਉੱਤਰ :** ਹੇ ਭਾਈ ! (ਜੋ) ਜਿਸ ਪ੍ਰਕਾਰ (ਮਿਰਗਾਹਿ) ਮਿਰਗ ਨੂੰ (ਹੰਤਾ) ਮਾਰਨ ਵਾਲਾ ਸ਼ਿਕਾਰੀ ਝੁਕ ਕੇ ਮਿਰਗ ਨੂੰ ਨਮਸਕਾਰ ਜਾਂ ਸਲਾਮ ਨਹੀਂ ਕਰਦਾ। ਸਗੋਂ ਉਹ ਤਾਂ ਉਸ ਨੂੰ ਮਾਰਨ ਵਾਸਤੇ *ਸ਼ਿਸ਼ਤ ਬੰਨ੍ਹਦਾ ਹੈ। ਗੁਨਹਗਾਰ ਲੋਕਾਂ ਦਾ, ਇਸ ਪ੍ਰਕਾਰ ਸ਼ਿਕਾਰੀ ਦੀ ਨਿਆਈਂ ਨਿਵਣਾ ਹੁੰਦਾ ਹੈ।

**ਸੀਸ ਨਿਵਾਇਐ ਕਿਆ ਥੀਐ; ਜਾ ਰਿਦੈ ਕੁਸੁਧੇ ਜਾਹਿ ॥੧॥** *('ਕੁਸੁਧਿ' ਬੋਲੋ)*

ਉਹਨਾਂ ਗੁਨਹਗਾਰ ਪੁਰਖਾਂ ਨੂੰ (ਸੀਸਿ) ਸਿਰ (ਨਿਵਾਇਐ) ਨਿਵਾਉਣੇ ਕਰਕੇ (ਕਿਆ) ਕੀ ਫਲ ਪ੍ਰਾਪਤ (ਥੀਐ) ਹੋ ਸਕਦਾ ਹੈ। (ਜਾ) ਜਦੋਂ ਕਿ ਉਹ (ਰਿਦੈ) ਹਿਰਦੇ ਕਰਕੇ (ਕੁਸੁਧੇ) ਅਪਵਿੱਤਰ ਭਾਵ ਭੈੜੇ ਪਾਸੇ ਵੱਲ (ਜਾਹਿ) ਜਾਂਦੇ ਹਨ।

**ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ ਪੋਸਤੀ ਅਨੇਕ ਦਾ ਨਿਵਾਵਤ ਹੈ ਸੀਸ ਕੌ ॥**
**ਕਹਾ ਭਇਓ ਮੱਲ ਜੌ ਪੈ ਕਾਢਤ ਅਨੇਕ ਡੰਡ ਸੋ ਤੌ ਨ ਡੰਡੌਤ ਅਸਟਾਂਗ ਅਥਤੀਸ ਕੌ ॥**
**ਕਹਾ ਭਇਓ ਰੋਗੀ ਜੌ ਪੈ ਡਾਰਿਓ ਰਹਿਓ ਉਰਧ ਮੁਖ,**
**ਮਨ ਤੇ ਨ ਮੂੰਡ ਨਿਹਰਾਇਓ ਆਦਿ ਈਸ ਕੌ ॥**
**ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ,**
**ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੌ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਉਂਝ ਸਿਰ ਝੁਕਾਉਣਾ ਜਰੂਰੀ ਹੈ, ਮਹਾਰਾਜ ਜੀ ਨੇ ਬਚਨ ਕੀਤੇ ਹਨ।

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥** *(ਅੰਗ : ੮੯)*
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥** *(ਅੰਗ : ੧੩੮੧)*
**ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥**
**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥** *(ਅੰਗ : ੧੩੮੧)*

ਕਿਸੇ ਮਹਾਤਮਾ ਨੇ ਲਿਖਿਆ ਹੈ,

**"ਸੀਸ ਨਿਵਾਇਐ ਢਹਿ ਪਵਾ ਸਭ ਪਾਪਨ ਕੀ ਪੋਟ ॥**
**ਤਾਂ ਤੇ ਸੀਸ ਨਿਵਾਈਐ ਲਗੈ ਨ ਜਮ ਕੀ ਚੋਟ ॥"**

ਪਰ ਜਿਹੜਾ ਅਪਵਿੱਤਰ ਦਿਲ ਵਾਲੇ ਆਦਮੀ ਦਾ ਹਿਰਨ ਨੂੰ ਮਾਰਨ ਵਾਲੇ ਸ਼ਿਕਾਰੀ ਵਾਗੂੰ ਸਿਰ ਝੁਕਾਉਣਾ ਹੈ ਉਸ ਦਾ ਕੋਈ ਲਾਭ ਨਹੀਂ।

---

* ਨਿਸ਼ਾਨਾ ਬਿਠਾਉਣ ਦੀ ਕ੍ਰਿਆ।

## ਮਃ ੧ ॥

### ਪਾਠ ਭੇਦ

| ਸ੍ਰੀ ਆਸਾ ਦੀ ਵਾਰ | ਸਲੋਕ ਸਹਸਕ੍ਰਿਤੀ |
|---|---|
| | ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ |
| ਮਃ ੧ ॥ | ਸਲੋਕ ਸਹਸਕ੍ਰਿਤੀ ਮਹਲਾ ੧ ॥ |
| ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥ | ਪੜ੍ਹਿ ਪੁਸ੍ਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥ |
| ਮੁਖਿ ਝੂਠ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥ | ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥ |
| ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥ | ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥ |
| ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥ | ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥ |
| ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥੨॥ | ਕਹੁ ਨਾਨਕ ਨਿਸਚੌ ਧ੍ਯਾਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੧॥ |
| *(ਅੰਗ : ੪੭੦)* | *(ਅੰਗ : ੧੩੫੩)* |

**ਉਥਾਨਕਾ :**

ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੰਸਾਰ ਦਾ ਭਲਾ ਕਰਦੇ ਹੋਏ ਕਾਂਸ਼ੀ ਪੁੱਜੇ। ਜਿਸ ਵਕਤ ਗੋਪਾਲ ਦੱਤ ਤੇ ਹੋਰਨਾਂ ਪੰਡਿਤਾਂ ਨੂੰ ਸਤਿਗੁਰੂ ਸਾਹਿਬ ਜੀ ਦਾ ਕਾਂਸ਼ੀ ਆਉਣ ਬਾਰੇ ਪਤਾ ਲੱਗਾ ਤਾਂ ਇਹ ਸਾਰੇ ਗੁਰੂ ਸਾਹਿਬ ਜੀ ਨਾਲ ਚਰਚਾ ਕਰਨ ਵਾਸਤੇ ਆ ਗਏ। ਉਥੇ ਪਾਸ ਹੀ ਇਕ ਮਰਿਆ ਹੋਇਆ ਕੁੱਤਾ ਪਿਆ ਸੀ। ਜੋ ਉਸ ਦਿਨ ਸਵੇਰ ਨੂੰ ਮਰਿਆ ਸੀ। ਸਤਿਗੁਰੂ ਜੀ ਉਸ ਕੁੱਤੇ ਨੂੰ ਕਹਿਣ ਲੱਗੇ ਕਿ ਉੱਠ ਪੰਡਿਤਾ ਤੇਰੇ ਭਰਾ ਚਰਚਾ ਕਰਨ ਵਾਸਤੇ ਆਏ ਹਨ। (ਉਦੋਂ ਦੇ ਸਿੰਘ ਕੁੱਤੇ ਨੂੰ ਪੰਡਿਤ ਕਹਿਣ ਲੱਗ ਪਏ ਹਨ) ਜਦੋਂ ਸਤਿਗੁਰੂ ਜੀ ਨੇ ਇਹ ਬਚਨ ਕਹੇ ਤਾਂ ਕੁੱਤਾ ਜੀਉਂਦਾ ਹੋ ਕੇ ਬੜੀਆਂ-ਬੜੀਆਂ ਭਾਰੀਆਂ ਸ਼ੁਰਤੀਆਂ, ਸਿਮ੍ਰਤੀਆਂ ਉਚਾਰਨ ਕਰਨ ਲੱਗ ਪਿਆ। ਉਸ ਵੇਲੇ ਪੰਡਿਤ ਇਸ ਕੁੱਤੇ ਕੋਲੋਂ ਹਾਰ ਕੇ ਚਲੇ ਗਏ। ਪਰ ਗੋਪਾਲ ਦੱਤ ਪੰਡਿਤ ਬੈਠਾ ਰਿਹਾ। ਇਸ ਨੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਮਹਾਰਾਜ! ਆਪ ਯਥਾਰਥ ਬਕਤਾ ਹੋ। ਕਿਰਪਾ ਕਰਕੇ ਦੱਸੋ ਕਿ ਆਪ ਨੇ ਇਸ ਕੁੱਤੇ ਨੂੰ ਸਾਡਾ ਭਰਾ ਕਿਉਂ ਕਿਹਾ ਹੈ। ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਗੋਪਾਲ ਦੱਤ! ਇਹ ਕੁੱਤਾ ਕੋਈ ਹੋਰ ਨਹੀਂ ਸਗੋਂ ਤੇਰਾ ਦਾਦਾ ਬਿਸ਼ਨ ਦੱਤ ਹੈ। ਇਹ ਬੜਾ ਵੱਡਾ ਵਿਦਵਾਨ ਸੀ। ਹਰੇਕ ਨੂੰ ਚਰਚਾ ਵਿਚ ਹਰਾ ਕੇ ਉਸ ਤੋਂ ਪੁਸਤਕਾਂ ਖੋਹ ਲੈਂਦਾ ਸੀ। ਇਕ ਦਿਨ ਇਸ ਨੇ ਇਕ ਚੰਗੀ ਲਿਵ ਵਾਲੇ ਮਹਾਤਮਾ ਨੂੰ ਜਾ ਕੇ ਕਿਹਾ ਕਿ ਤੁਸੀਂ ਪੜ੍ਹੇ ਹੋ ਕਿ ਨਹੀਂ। ਉਸ ਮਹਾਤਮਾ ਨੇ ਕਿਹਾ ਕਿ ਮੈਂ ਅਨਪੜ੍ਹ ਹਾਂ। ਤੇਰਾ ਦਾਦਾ ਕਹਿਣ ਲੱਗਾ ਕਿ ਫਿਰ ਐਵੇਂ ਹੀ ਸਾਧ ਬਣਿਆ ਫਿਰਦਾ ਹੈ। ਤੂੰ ਕਿਸ ਵਾਸਤੇ ਧਰਮ ਦੇ ਕੱਪੜੇ ਪਾਏ ਹੋਏ ਹਨ। ਇਉਂ ਜਦੋਂ ਇਸ ਨੇ ਮਹਾਤਮਾ ਨੂੰ ਕਾਫੀ ਸਮਾਂ ਨਾਮ-ਸਿਮਰਨ ਵਿਚ ਟਿਕਣ ਨਾ ਦਿੱਤਾ ਤਾਂ ਮਹਾਤਮਾ ਕਹਿਣ ਲੱਗੇ ਕਿ ਕਿਉਂ ਕੁੱਤੇ ਵਾਂਗੂ ਭੌਂਕਦਾ ਹੈ ਜਾ ਕੇ ਕੁੱਤੇ ਦੀ ਜੂਨ ਵਿਚ ਪਉ। ਮਹਾਤਮਾ ਦੇ ਸਰਾਪ ਕਰਕੇ ਤੇਰਾ ਦਾਦਾ ਮਰ ਕੇ ਕੁੱਤੇ ਦੀ ਜੂਨ ਵਿਚ ਪਿਆ ਸੀ। ਅੱਜ ਸਵੇਰੇ ਇਸ ਦੇ ਸਰੀਰ ਦਾ ਅੰਤ ਹੋਇਆ ਹੈ। ਜੋ ਇਸ ਦੇ ਮਨ ਵਿਚ ਚਰਚਾ ਕਰਨ ਦਾ ਫੁਰਨਾ ਬਾਕੀ ਰਹਿ ਗਿਆ ਸੀ। ਉਹ ਅਸੀਂ ਇਸ ਦੀ ਤੁਹਾਡੇ ਨਾਲ ਚਰਚਾ ਕਰਵਾ ਕੇ ਪੂਰਾ ਕੀਤਾ ਹੈ। ਪੰਡਿਤ ਗੋਪਾਲ ਦੱਤ ਨੇ ਬੇਨਤੀ ਕੀਤੀ ਮਹਾਰਾਜ! ਮੇਰੇ ਦਾਦੇ ਦੀ ਗਤੀ ਕਰੋ। ਉਸ ਵਕਤ ਸਤਿਗੁਰੂ ਜੀ ਨੇ ਭਾਈ ਮਰਦਾਨਾ ਜੀ ਤੋਂ 'ਸਤਿਨਾਮ ਵਾਹਿਗੁਰੂ' ਕਹਾ ਕੇ ਜਲ ਛਿੜਕਾਇਆ। ਜਦੋਂ ਜਲ ਛਿੜਕਿਆ ਤਾਂ ਬਿਸ਼ਨ ਦੱਤ ਕੁੱਤੇ ਦੀ ਜੂਨ

ਤਾਂ ਛੁੱਟ ਕੇ ਮੁਕਤ ਹੋ ਕੇ ਬੈਕੁੰਠ ਨੂੰ ਚਲਿਆ ਗਿਆ। ਆਪਣੇ ਦਾਦੇ ਦੀ ਹਾਲਤ ਨੂੰ ਵੇਖ ਕੇ ਗੋਪਾਲ ਦੱਤ ਨੇ ਸਤਿਗੁਰੂ ਜੀ ਦੇ ਚਰਨ ਫੜ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਆਪਣੇ ਅੰਤਹਕਰਣ ਦੀ ਸ਼ੁੱਧੀ ਵਾਸਤੇ ਠਾਕੁਰਾਂ ਦਾ ਮੂਰਤੀ ਪੂਜਨ ਕਰਦਾ ਹਾਂ, ਵੇਦਾਂ ਦੇ ਤਾਈਂ ਪੜ੍ਹਦਾ ਹਾਂ। ਕੀ ਮੇਰੀ ਇਹ ਸਭ ਕੁਝ ਕਰਨ ਨਾਲ ਕਲਿਆਣ ਹੋ ਜਾਵੇਗੀ। ਤਾਂ ਇਹ ਸੁਣ ਕੇ ਸਤਿਗੁਰੂ ਜੀ ਪਰਮ ਪਵਿੱਤਰ ਉਪਦੇਸ਼ ਬਖਸ਼ਦੇ ਹਨ,

**ਨੋਟ** : ਕਾਸ਼ੀ ਵਿਚ ਇੱਥੇ ਬਹੁਤ ਹੀ ਸੁੰਦਰ ਗੁਰਦੁਆਰਾ ਗੁਰੂ ਕਾ ਬਾਗ਼ ਸਾਹਿਬ ਹੈ।

## ਪੜਿ ਪੁਸਤਕ; ਸੰਧਿਆ ਬਾਦੰ ॥

*('ਪੜਿ' ਭਾਰਾ ਬੋਲੋ)*

ਹੇ ਪੰਡਿਤ! ਜੋ ਤੁਸੀਂ ਪੁਸਤਕਾਂ (ਪੜਿ) ਪੜ੍ਹਦੇ ਹੋ (ਸੰਧਿਆ) *ਤਿੰਨਾਂ ਸੰਧੀ ਕਾਲਾਂ ਵਿਚ ਸੰਧਿਆ ਤੇ (ਬਾਦੰ) ਚਰਚਾ ਕਰਦੇ ਹੋ। ਇਹ ਸਭ (ਬਾਦੰ) ਵਿਅਰਥ ਹੀ ਹਨ।

## ਸਿਲ ਪੂਜਸਿ; ਬਗੁਲ ਸਮਾਧੰ ॥

(ਸਿਲ) ਪੱਥਰ ਦੀ ਮੂਰਤ ਦਾ (ਪੂਜਸਿ) ਪੂਜਨ ਕਰਦੇ ਹੋ। **ਵਾ:** ਦੇਵੀ-ਦੇਵਤਿਆਂ ਦੀਆਂ (ਸਿਲ) ਪੱਥਰਾਂ ਦੀਆਂ ਮੂਰਤਾਂ ਬਣਾ ਕੇ (ਪੂਜਸਿ) ਪੂਜਨ ਕਰਦੇ ਹੋ। **ਵਾ:** ਬਿੰਦ੍ਰਾ ਰਾਖਸ਼ਣੀ ਦੇ ਸਰਾਪ ਕਰਕੇ ਗੰਡਕਾ ਨਦੀ ਦੇ (ਸਿਲ) ਪੱਥਰਾਂ ਨੂੰ ਵਿਸ਼ਨੂੰ ਰੂਪ ਕਰਕੇ (ਪੂਜਸਿ) ਪੂਜਦੇ ਹੋ ਅਤੇ (ਬਗੁਲ) ਬਗੁਲੇ ਵਾਂਗੂ ਉਪਰੋਂ ਅੱਖਾਂ ਮੀਚ ਕੇ (ਸਮਾਧੰ) ਸਮਾਧੀ ਲਾ ਕੇ ਬੈਠ ਜਾਂਦੇ ਹੋ ਪਰ ਮਨ ਤਾਂ ਤੁਹਾਡਾ ਭਗਵਾਨ ਵਿਚ ਟਿਕਿਆ ਨਹੀਂ ਹੁੰਦਾ। ਜਿਵੇਂ ਬਗਲਾ ਉਪਰੋਂ ਅੱਖਾਂ ਮੀਚ ਲੈਂਦਾ ਹੈ ਤੇ ਅੰਦਰੋਂ ਉਸ ਦੀ ਨਿਗ੍ਹਾ ਮੱਛੀਆਂ ਵਿਚ ਹੁੰਦੀ ਹੈ। ਇਸੇ ਪ੍ਰਕਾਰ, ਤੁਸੀਂ ਉਪਰੋਂ ਤਾਂ ਸਮਾਧੀ ਲਾਉਂਦੇ ਹੋ ਪਰ ਅੰਦਰੋਂ ਪਰਾਏ ਰੂਪਾਂ ਨੂੰ ਤੱਕਣ ਵਿਚ ਹੀ ਲੱਗੇ ਰਹਿੰਦੇ ਹੋ ਜਾਂ ਮਾਇਆ ਵਿਚ ਹੀ ਤਾੜੀ ਲਾਈ ਰੱਖਦੇ ਹੋ। **ਵਾ:** ਠਾਕੁਰਾਂ ਨੂੰ (ਬਗੁਲ) ਕਛ ਵਿਚ ਲੈ ਕੇ (ਸਮਾਧੰ) ਸਮਾਧੀ ਲਾਉਂਦੇ ਹੋ ਕਿ ਕੋਈ ਸਾਡਾ ਠਾਕੁਰ ਹੀ ਨਾ ਚੁੱਕ ਕੇ ਲੈ ਜਾਵੇ। **ਵਾ:** (ਬਗੁਲ) ਕਿਨਾਰੇ ਹੋ ਕੇ (ਸਮਾਧੰ) ਸਮਾਧੀ ਲਾ ਕੈ ਬੈਠ ਜਾਂਦੇ ਹੋ ਕਿ ਅਸੀਂ ਦੁਨੀਆਂ ਤੋਂ ਨਿਆਰੇ ਹੋ ਕੇ ਬੈਠੇ ਹਾਂ। ਇਹੋ-ਜਿਹੀਆਂ ਤੁਹਾਡੀਆਂ ਸਮਾਧੀਆਂ ਹਨ।

## ਮੁਖਿ ਝੂਠ; ਬਿਭੂਖਣ ਸਾਰੰ ॥

ਫਿਰ ਮੁਲੰਮੇ ਦੇ ਗਹਿਣੇ ਨੂੰ (ਮੁਖਿ) ਮੁੱਖੋਂ ਝੂਠ ਬੋਲ ਕੇ (ਸਾਰੰ) ਸੋਨੇ ਦਾ (ਬਿਭੂਖਣ) ਗਹਿਣਾ ਬਣਾ ਕੇ ਦੱਸ ਦਿੰਦੇ ਹੋ।

**ਅਥਵਾ :** ਜਿਵੇਂ ਮੁਲੰਮੇ ਦੇ ਗਹਿਣੇ ਝੂਠੇ ਅਤੇ ਸੋਨੇ ਦੇ ਗਹਿਣੇ ਸੱਚੇ ਹੁੰਦੇ ਹਨ। ਇਸੇ ਪ੍ਰਕਾਰ, (ਮੁਖਿ) ਮੂੰਹੋਂ ਤਾਂ ਮੁਲੰਮੇ ਦੇ ਗਹਿਣਿਆਂ ਦੀ ਨਿਆਈਂ ਝੂਠ ਬੋਲਦੇ ਹੋ ਅਤੇ ਫਿਰ ਉਸ ਨੂੰ (ਸਾਰੰ) ਸੋਨੇ ਦੇ (ਬਿਭੂਖਣ) ਗਹਿਣੇ ਦੀ ਨਿਆਈਂ ਸੱਚ ਬਣਾ ਕੇ ਵਿਖਾ ਦਿੰਦੇ ਹੋ ਕਿ ਸਾਡੀ ਬੈਕੁੰਠ ਵਿਚ ਭਗਵਾਨ ਨਾਲ ਚਰਚਾ ਹੋਈ। ਜਦੋਂ ਮੈਂ ਸਭਾ ਵਿਚ ਗਿਆ ਤਾਂ ਬ੍ਰਹਮਾ ਤੋਂ ਲੈ ਕੇ ਸਾਰੇ ਰਿਖੀ ਆਪੋ-ਆਪਣੇ ਆਸਣ ਛੱਡ ਕੇ ਖੜ੍ਹੇ ਹੋ ਗਏ। ਪਰ

---

* **ਸੰਧੀ ਕਾਲ ਦੋ ਸਮਿਆਂ ਦੇ ਮੇਲ ਦਾ ਨਾਮ ਹੈ।**

**ਤਿੰਨ ਸੰਧੀ ਕਾਲ :**

੧. ਜੋ ਸਵੇਰੇ ਸੂਰਜ ਚੜ੍ਹਨ ਤੇ ਰਾਤ ਖਤਮ ਹੋਣ ਦਾ ਸਮਾਂ ਹੈ। ਇਹ ਸਵੇਰ ਦੀ ਸੰਧਿਆ ਹੈ।

੨. ਜੋ ਦੁਪਹਿਰ ਢਲੇ (੧੨ ਵਜੇ) ਤੋਂ ਬਾਅਦ ਦਾ ਸਮਾਂ ਹੈ, ਜਿਸ ਵਿਚ ਸੂਰਜ ਪੱਛਮ ਦੀ ਦਿਸ਼ਾ ਵੱਲ ਜਾਣ ਲੱਗ ਜਾਂਦਾ ਹੈ। ਉਹ ਦੁਪਹਿਰ ਦੀ ਸੰਧਿਆ ਹੁੰਦੀ ਹੈ।

੩. ਜੋ ਸੂਰਜ ਛਿਪਣ ਤੇ ਰਾਤ ਸ਼ੁਰੂ ਹੋਣ ਦਾ ਸਮਾਂ ਹੈ, ਇਹ ਸ਼ਾਮ ਦੀ ਸੰਧਿਆ ਹੈ।

ਮੈਨੂੰ ਕੋਈ ਆਸਣ ਪਸੰਦ ਨਾ ਆਇਆ। ਫਿਰ ਬ੍ਰਹਮਾ ਨੇ ਮੱਲੋ-ਮੱਲੀ ਮੈਨੂੰ ਆਪਣੇ ਆਸਣ ਉੱਤੇ ਬਿਠਾਇਆ। ਇਉਂ ਮੁਖੋਂ ਝੂਠ ਬੋਲ ਕਿ ਉਸ ਨੂੰ ਸੋਨੇ ਦੀ ਤਰ੍ਹਾਂ ਬਣਾ ਕੇ ਦੱਸਦੇ ਹੋ।

## ਸਾਖੀ—ਝੂਠ ਨੂੰ ਸੱਚ ਬਣਾ ਕੇ ਵਿਖਾਉਣ ਦੀ

ਜਿਵੇਂ ਇਕ ਆਦਮੀ ਨੇ ਕਿਹਾ ਕਿ ਮੇਰੇ ਵਰਗਾ ਕੋਈ ਝੂਠ ਨਹੀਂ ਬੋਲ ਸਕਦਾ। ਦੂਸਰਾ ਕਹਿਣ ਲੱਗਾ ਕਿ ਮੈਂ ਤੇਰੇ ਬੋਲੇ ਹੋਏ ਝੂਠ ਨੂੰ ਸੱਚ ਕਰਕੇ ਵਿਖਾ ਸਕਦਾ ਹਾਂ। ਪਹਿਲਾ ਆਦਮੀ ਦੂਸਰੇ ਆਦਮੀ ਨੂੰ ਕਹਿਣ ਲੱਗਾ ਕਿ ਮੈਂ ਰਾਜੇ ਦੀ ਸਭਾ ਵਿਚ ਜਾ ਕੇ ਝੂਠ ਬੋਲਾਂਗਾ, ਤੂੰ ਸੱਚ ਕਰਕੇ ਵਿਖਾਵੀਂ। ਦੋਵੇਂ ਰਾਜੇ ਦੀ ਸਭਾ ਵਿਚ ਪਹੁੰਚ ਗਏ। ਪਹਿਲਾ ਆਦਮੀ ਰਾਜੇ ਨੂੰ ਕਹਿਣ ਲੱਗਾ ਕਿ ਹੇ ਰਾਜਨ! ਮੈਂ ਇਕ ਅਸਚਰਜ ਕੌਤਕ ਵੇਖ ਕੇ ਆਇਆ ਹਾਂ। ਰਾਜਾ ਕਹਿੰਦਾ ਦੱਸ ਕੀ ਵੇਖ ਕੇ ਆਇਆ ਹੈਂ। ਇਹ ਕਹਿਣ ਲੱਗਾ ਕਿ ਇਕ ਸ਼ਿਕਾਰੀ ਨੇ ਰੁੱਖ ਉੱਤੇ ਬੈਠੇ ਹੋਏ ਇਕ ਕਬੂਤਰ ਨੂੰ ਗੁਲੇਲਾ ਮਾਰਿਆ। ਜਦੋਂ ਕਬੂਤਰ ਹੇਠਾਂ ਡਿੱਗਿਆ ਤਾਂ ਡਿੱਗਦੇ ਸਾਰ ਉਹ ਭੁੱਜ ਕੇ ਕਬਾਬ ਬਣ ਗਿਆ। ਇਹ ਸੁਣ ਕੇ ਸਾਰੀ ਸਭਾ ਕਹਿੰਦੀ ਝੂਠ, ਝੂਠ, ਝੂਠ। ਉਸ ਵਕਤ ਦੂਸਰਾ ਆਦਮੀ ਬੋਲਿਆ। ਕਹਿੰਦਾ ਜੀ ਇਹ ਝੂਠ ਨਹੀਂ ਬੋਲਦਾ। ਮੈਂ ਇਹ ਸਾਰਾ ਕੌਤਕ ਆਪਣੀ ਅੱਖੀਂ ਵੇਖਿਆ ਹੈ। ਜਦੋਂ ਸ਼ਿਕਾਰੀ ਨੇ ਕਬੂਤਰ ਦੇ ਗੁਲੇਲਾ ਮਾਰਿਆ ਤਾਂ ਕਬੂਤਰ ਦੇ ਰੋੜ ਖਾਧੇ ਹੋਏ ਸਨ। ਤੀਰ ਮਾਰਨ ਨਾਲ ਰੋੜਾਂ ਦੇ ਆਪਸ ਵਿਚ ਘਸਣ ਕਰਕੇ ਕਬੂਤਰ ਅੰਦਰ ਅੱਗ ਪੈਦਾ ਹੋ ਗਈ। ਹੇਠਾਂ ਘਾਹ ਸੀ, ਜਦੋਂ ਕਬੂਤਰ ਹੇਠਾਂ ਡਿੱਗਾ ਤਾਂ ਉਥੇ ਵੀ ਅੱਗ ਲੱਗ ਗਈ। ਇਸ ਤਰ੍ਹਾਂ ਕਬੂਤਰ ਅੱਗ ਨਾਲ ਭੁੱਜ ਕੇ ਕਬਾਬ ਬਣ ਗਿਆ। ਸੁਣ ਕੇ ਸਾਰੀ ਸਭਾ ਕਹਿੰਦੀ ਸੱਚ ਹੈ, ਸੱਚ ਹੈ, ਸੱਚ ਹੈ।

## ਤ੍ਰੈਪਾਲ; ਤਿਹਾਲ ਬਿਚਾਰੰ ॥

(ਤ੍ਰੈਪਾਲ) *ਤਿੰਨਾਂ ਪਦਾਂ ਵਾਲੀ ਗਾਇਤਰੀ ਨੂੰ (ਤਿਹਾਲ) ਤਿੰਨਾਂ ਕਾਲਾਂ ਦੇ ਵਿਚ ਭਾਵ ਸਵੇਰੇ, ਦੁਪਹਿਰੇ ਤੇ ਸ਼ਾਮ ਨੂੰ (ਬਿਚਾਰੰ) ਵਿਚਾਰਦੇ ਰਹਿੰਦੇ ਹੋ।

**ਅਥਵਾ :** ਜੋ (ਤ੍ਰੈ) ਤਿੰਨਾਂ ਲੋਕਾਂ ਦੀ (ਪਾਲ) ਪਾਲਣਾ ਕਰਨ ਵਾਲਾ ਪ੍ਰਮੇਸਰ ਹੈ ਉਹ (ਤਿ+ਹਾਲ) ਤੇਰੀ ਹਾਲਤ ਨੂੰ (ਬਿਚਾਰੰ) ਵਿਚਾਰ ਰਿਹਾ ਹੈ ਕਿ ਤੂੰ ਕਿਹੋ-ਜਿਹੇ ਪਾਖੰਡ ਕਰਦਾ ਹੈ। **ਵਾ:** 'ਹਾਲ' ਨਾਮ ਵਰਤਮਾਨ ਸਮੇਂ ਦਾ ਹੈ। ਭੂਤ ਤੇ ਭਵਿੱਖ ਵੀ ਨਾਲ ਹੀ ਲੈ ਲੈਣੇ। ਉਹ ਪ੍ਰਮੇਸਰ (ਤਿ) ਤੇਰੇ (ਹਾਲ) ਵਰਤਮਾਨ, ਭੂਤ ਤੇ ਭਵਿੱਖ ਆਦਿਕ ਤਿੰਨਾਂ ਕਾਲਾਂ ਨੂੰ (ਬਿਚਾਰੰ) ਵਿਚਾਰ ਰਿਹਾ ਹੈ, ਜਾਣ ਰਿਹਾ ਹੈ।

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥** *(ਚੌਪਈ ਸਾਹਿਬ)*

**ਅਥਵਾ :** ਜੋ ਤੂੰ ਹਰ ਵਕਤ ਜਾਗ੍ਰਤ, ਸੁਪਨ, ਸੁਖੋਪਤ ਆਦਿਕ (ਤ੍ਰੈ) ਤਿੰਨਾਂ ਅਵਸਥਾਵਾਂ ਦੇ ਵਿਚ ਹੀ (ਪਾਲ) ਪਲਦਾ ਰਹਿੰਦਾ ਹੈ। ਕਦੇ ਜਾਗ ਪੈਂਦਾ ਹੈ, ਕਦੇ ਸੌਂ ਜਾਂਦਾ ਹੈ ਤੇ ਕਦੇ ਸੁਪਨ ਵਿਚ ਚਲਿਆ ਜਾਂਦਾ ਹੈ। ਪ੍ਰਮੇਸਰ (ਤਿ) ਤੇਰੀ ਇਹ ਸਾਰੀ (ਹਾਲ) ਹਾਲਤ ਨੂੰ (ਬਿਚਾਰੰ) ਵਿਚਾਰਨ ਵਾਲਾ ਹੈ। ਭਾਵ ਪ੍ਰਮੇਸਰ ਤੋਂ ਕੁਝ ਵੀ ਲੁਕਿਆ ਛਿਪਿਆ ਨਹੀਂ ਹੈ। ਉਹ ਤੇਰੇ ਜਾਗ੍ਰਤ, ਸੁਪਨ, ਸੁਖੋਪਤ ਵਿਚ ਕੀਤੇ ਹੋਏ ਸਾਰੇ ਕਰਤੱਬਾਂ ਨੂੰ ਜਾਣਦਾ ਹੈ।

---

* ਗਾਇਤਰੀ ਵਿਚ ਤਿੰਨ ਪਦ ਹਨ ਅਤੇ ਹਰ ਇਕ ਪਦ ਵਿਚ ਅੱਠ-ਅੱਠ ਅੱਖਰ ਹਨ। ਇਉਂ ਗਾਇਤਰੀ ਵਿਚ ਕੁਲ ੨੪ ਅੱਖਰ ਹਨ। ਇਸ ਲਈ ਇਸ ਨੂੰ ਤ੍ਰੈਪਦੀ ਗਾਇਤਰੀ ਵੀ ਕਹਿੰਦੇ ਹਨ।

| ੧ | ੨ | ੩ | ੪ | ੫ | ੬੭ | ੮੯੧੦ | ੧੧੧੨ | ੧੩੧੪੧੫ | ੧੬ | ੧੭੧੮ |
|---|---|---|---|---|---|---|---|---|---|---|
| ਓਂ ਭੂਰ | ਭੁਵਾ | ਸੁਵਾ | ਤਤ | ਸ੍ਰੀ | ਤੂਰ | ਵ੍ਰੇਣਯਮ | ਭ੍ਰਗੋ | ਦੇਵਸਯ | ਧੀ | ਮਹੀ |
| ੧੯੨੦ | ੨੧ | ੨੨੨੩੨੪ | | | | | | | | |
| ਧਯੋ | ਯੁਨਾ | ਪ੍ਰਚੋਦਯਾਤ੍ | | | | | | | | |

## ਗਲਿ ਮਾਲਾ; ਤਿਲਕੁ ਲਿਲਾਟੰ ॥

ਫਿਰ ਗਲ ਦੇ ਵਿਚ ਸੂਤੀ, ਊਨੀ, ਤੁਲਸੀ, ਰੁਦ੍ਰਾਖ ਆਦਿਕਾਂ ਦੀ ਮਾਲਾ ਪਾਉਂਦੇ ਹੋ ਅਤੇ (ਲਿਲਾਟੰ) ਮੱਥੇ ਵਿਚ ਤਿਲਕ ਲਾਉਂਦੇ ਹੋ।

## ਦੁਇ ਧੋਤੀ; ਬਸਤ੍ਰ ਕਪਾਟੰ ॥

(ਦੁਇ) ਦੋ ਧੋਤੀਆਂ ਰੱਖਦੇ ਹੋ। ਜਦੋਂ ਇਕ ਨਹਾਉਣ ਵੇਲੇ ਗਿੱਲੀ ਹੋ ਜਾਂਦੀ ਹੈ ਤਾਂ ਦੂਸਰੀ ਪਾ ਲੈਂਦੇ ਹੋ ਅਤੇ ਇਸ਼ਨਾਨ ਕਰਨ ਤੋਂ ਬਾਅਦ ਧਿਆਨ ਲਾਉਣ ਵੇਲੇ ਅੱਠ ਤੈਹਾਂ ਵਾਲਾ ਬਸਤਰ ਗਿੱਲਾ ਕਰਕੇ (ਕਪਾਟੰ) ਤਾਲੂਏ 'ਤੇ ਰੱਖਦੇ ਹੋ ਕਿ ਦਸਵੇਂ ਦੁਆਰਾ ਵਿਚ ਗਰਮਾਇਸ਼ ਨਾ ਪੈਦਾ ਹੋ ਜਾਵੇ। **ਵਾ:** (ਬਸਤ੍ਰ+ਕ+ਪਾਟੰ) ਸੂਤੀ ਬਸਤਰਾਂ ਨੂੰ ਸ਼ੁੱਧ ਨਹੀਂ ਸਮਝਦੇ ਤੇ (ਪਾਟੰ) ਰੇਸ਼ਮ (ਕ) ਦਾ ਬਸਤਰ ਪਵਿੱਤਰ ਜਾਣ ਕੇ ਪਹਿਨਦੇ ਹੋ।

**ਨੋਟ :** ਪਾਠ 'ਬਸਤ੍ਰ ਕਪਾਟੰ' ਹੀ ਕਰਨਾ ਹੈ।

## ਜੇ ਜਾਨਸਿ; ਬ੍ਰਹਮੰ ਕਰਮੰ ॥

ਹੇ ਪੰਡਿਤ ! (ਜੇ) ਜੇਕਰ ਤੂੰ (ਜਾਨਸਿ) ਜਾਣਦਾ ਹੈ ਕਿ (ਬ੍ਰਹਮੰ) ਬ੍ਰਹਮ ਆਤਮਾ ਦੀ ਪ੍ਰਾਪਤੀ ਵਾਲੇ (ਕਰਮੰ) ਨਿਸ਼ਕਾਮ ਕਰਮ ਹਨ।

## ਸਭਿ ਫੋਕਟ; ਨਿਸਚਉ ਕਰਮੰ ॥

ਤਾਂ ਇਹ (ਨਿਸਚਉ) ਨਿਸ਼ਚੇ ਕਰਕੇ ਜਾਣ ਲੈ ਕਿ ਜੋ ਪੱਥਰ ਆਦਿਕਾਂ ਦੀ ਤਾਮਸੀ ਪੂਜਾ ਹੈ ਇਹ (ਸਭਿ) ਸਾਰੇ (ਫੋਕਟ) ਫੋਕੇ (ਕਰਮੰ) ਕਰਮ ਹਨ। ਭਾਵ ਇਹਨਾਂ ਦੇ ਵਿਚੋਂ ਨਾ ਗਿਆਨ ਰੂਪ ਰਸ ਨਿਕਲਦਾ ਹੈ, ਨਾ ਵੈਰਾਗ ਪੈਦਾ ਹੁੰਦਾ ਹੈ, ਨਾ ਆਤਮਾ ਦੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾ ਹੀ ਸ਼ਰਧਾ ਪੈਦਾ ਹੁੰਦੀ ਹੈ। ਇਉਂ ਇਹ ਲੋਕ ਦਿਖਾਵੇ ਦਾ ਕਰਮ ਫੋਕਟ ਹੀ ਹਨ।

ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਸੰਗਤ ਨੇ ਬੇਨਤੀ ਕਰਕੇ ਪੁੱਛਿਆ ਕਿ ਮਹਾਰਾਜ ! ਧਿਆਨ ਕਿਸ ਦਾ ਕਰਨਾ ਚਾਹੀਦਾ ਹੈ। ਮਹਾਰਾਜ ਕਹਿੰਦੇ ਕਿ ਦੁਨੀਆਂ ਵਿਚ ਤਿੰਨ ਤਰ੍ਹਾਂ ਦੇ ਲੋਕ ਹਨ। ਜੋ ਤਾਂ ਤਾਮਸੀ ਹਨ, ਉਹ ਤਾਂ ਮੂਰਤਾਂ ਦਾ ਧਿਆਨ ਕਰਦੇ ਹਨ। ਜੋ ਰਾਜਸੀ ਹਨ, ਉਹ ਅੱਖਾਂ ਮੀਚ ਕੇ ਧਿਆਨ ਜਿਹਾ ਲਾ ਕੇ ਬੈਠਦੇ ਹਨ ਅਤੇ ਜੋ ਸਾਂਤਕੀ ਹਨ, ਉਹ ਸਿਮਰਨ ਕਰਦੇ ਹਨ। ਸੰਗਤ ਨੇ ਬੇਨਤੀ ਕੀਤੀ ਕਿ ਮਹਾਰਾਜ ! ਆਪ ਦਾ ਕੀ ਸਿਧਾਂਤ ਹੈ? ਅਸੀਂ ਕਿਸ ਦਾ ਧਿਆਨ ਕਰੀਏ। ਤਾਂ ਮਹਾਰਾਜ ਨੇ ਕਿਹਾ,

**ਨਕਲੀ ਮੂਰਤ ਅਸਲੀ ਨਾਮ ॥** *(ਸੌ ਸਾਖੀ)*

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਜੇ ਜਾਨਸਿ; ਬ੍ਰਹਮੰ ਕਰਮੰ ॥

ਹੇ ਪੰਡਿਤ ! (ਜੇ) ਜੇਕਰ ਤੂੰ (ਬ੍ਰਹਮੰ) ਬ੍ਰਹਮ ਆਤਮਾ ਦੀ ਪ੍ਰਾਪਤੀ ਵਾਲੇ (ਕਰਮੰ) ਨਿਸ਼ਕਾਮ ਕਰਮਾਂ ਦੇ ਤਾਈਂ (ਜਾਨਸਿ) ਜਾਣ ਲਵੇਂ।

### ਸਭਿ ਫੋਕਟ; ਨਿਸਚਉ ਕਰਮੰ ॥

ਤਾਂ ਤੂੰ (ਨਿਸਚਉ) ਨਿਸਚੇ ਕਰਕੇ ਇਹਨਾਂ (ਸਭਿ) ਸਾਰੇ (ਕਰਮੰ) ਸਕਾਮ ਕਰਮਾਂ ਨੂੰ (ਫੋਕਟ) ਫੋਕੇ ਜਾਣ ਲਵੇਂਗਾ।

**ਅਥਵਾ :** ਹੋਰ ਜਿੰਨੇ ਵੀ (ਕਰਮੰ) ਕਰਮ ਕਰਦਾ ਹੈ ਉਹਨਾਂ (ਸਭਿ) ਸਾਰਿਆਂ ਨੂੰ (ਨਿਸਚਉ) ਨਿਸ਼ਚੇ ਕਰਕੇ (ਫੋਕਟ) ਫੋਕੇ ਸਮਝ ਲਵੇਂਗਾ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਜੇ ਜਾਣਸਿ; ਬ੍ਰਹਮੰ ਕਰਮੰ ॥**

(ਜੇ) ਜਿਹੜੇ (ਬ੍ਰਹਮੰ) ਪ੍ਰਮੇਸਰ ਦੀ (ਕਰਮੰ) ਕਿਰਪਾ ਦੇ ਪਾਤਰ ਬਣ ਕੇ (ਜਾਣਸਿ) ਜਾਣਦੇ ਹਨ ਕਿ ਨਿਸ਼ਕਾਮ ਕਰਮਾਂ ਕਰਕੇ ਹੀ ਅੰਤਹਕਰਣ ਦੀ ਸ਼ੁੱਧੀ ਹੁੰਦੀ ਹੈ।

**ਸਭਿ ਫੋਕਟ; ਨਿਸਚਉ ਕਰਮੰ ॥**

ਉਹਨਾਂ ਦੇ (ਨਿਸਚਉ) ਨਿਸ਼ਚੇ ਵਿਚ ਪੂਰਬੋਕਤ (ਕਰਮੰ) ਕਰਮ ਕਰਨੇ ਹਨ ਉਹ (ਸਭਿ) ਸਾਰੇ ਫੋਕਟ ਹਨ ਭਾਵ ਉਹ ਜਾਣਦੇ ਹਨ ਕਿ ਇਹਨਾਂ ਸਕਾਮ ਕਰਮਾਂ ਨਾਲ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਇਹ ਤਾਂ ਮੁਕਤੀ ਰੂਪ ਬੀਜ ਤੋਂ ਫੋਕੇ ਹਨ।

ਇਸ ਪ੍ਰਕਾਰ ਸਤਿਗੁਰੂ ਜੀ ਨੇ ਇੱਥੇ ਤਾਮਸੀ ਸੁਭਾਅ ਵਾਲਿਆਂ ਦੇ ਕਰਮ-ਕਾਂਡ ਦਾ ਖੰਡਨ ਕੀਤਾ ਹੈ।

**ਪ੍ਰਸ਼ਨ :** ਪੰਡਿਤ ਗੋਪਾਲ ਦੱਤ ਨੇ ਬੇਨਤੀ ਕੀਤੀ ਕਿ ਮਹਾਰਾਜ! ਫਿਰ ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ?

## ਕਹੁ ਨਾਨਕ; ਨਿਹਚਉ ਧਿਆਵੈ ॥

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਗੋਪਾਲ ਦੱਤ! ਜੀਵ (ਨਿਹਚਉ) ਨਿਸ਼ਚੇ ਕਰਕੇ ਗੁਰੂ ਸਾਹਿਬ ਦੇ ਉਪਦੇਸ਼ ਦੁਆਰਾ ਪ੍ਰਮੇਸਰ ਨੂੰ (ਧਿਆਵੈ) ਧਿਆਉਣਾ ਕਰੇ। **ਵਾ:** (ਨਿਹਚਉ) ਨਿਸ਼ਚੇ ਕਰਕੇ, ਭਰੋਸਾ ਕਰਕੇ ਸਤਿਗੁਰਾਂ ਨੂੰ (ਧਿਆਵੈ) ਧਿਆਉਣਾ ਕਰੇ।

## ਵਿਣੁ ਸਤਿਗੁਰ; ਵਾਟ ਨ ਪਾਵੈ ॥੨॥

ਕਿਉਂਕਿ ਸਤਿਗੁਰੂ ਸਾਹਿਬ ਜੀ ਤੋਂ (ਵਿਣੁ) ਬਿਨਾਂ ਜੀਵ ਪ੍ਰਮੇਸਰ ਦੇ (ਵਾਟ) ਰਸਤੇ ਨੂੰ **ਵਾ:** ਭਾਉ-ਭਗਤੀ ਦੇ (ਵਾਟ) ਰਸਤੇ ਨੂੰ **ਵਾ:** ਭਗਤੀ ਸਹਿਤ ਗਿਆਨ ਦੇ (ਵਾਟ) ਰਸਤੇ ਨੂੰ (ਨ) ਨਹੀਂ (ਪਾਵੈ) ਪਾ ਸਕਦਾ। ਭਾਵ ਗੁਰੂ ਸਾਹਿਬ ਤੋਂ ਬਗੈਰ ਕਿਸੇ ਨੂੰ ਵੀ ਪਰਮਾਰਥ ਦੀ ਸੂਝ ਨਹੀਂ ਆਉਂਦੀ ਭਾਵੇਂ ਕੋਈ ਕਿਤਨੇ ਵੀ ਸਾਕਾਮ ਕਰਮਾਂ ਰੂਪ ਸਾਧਨ ਕਿਉਂ ਨਾ ਕਰੀ ਜਾਵੇ। ਹਾਂ ਬਾਰ-ਬਾਰ ਜਨਮ ਤੇ ਸਵਰਗ ਆਦਿਕ ਜਰੂਰ ਮਿਲ ਜਾਣਗੇ ਪਰ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ।

## ਪਉੜੀ ॥

## ਕਪੜੁ ਰੂਪੁ ਸੁਹਾਵਣਾ; ਛਡਿ ਦੁਨੀਆ ਅੰਦਰਿ ਜਾਵਣਾ ॥

ਹੇ ਭਾਈ! ਜੋ ਰੇਸ਼ਮ ਆਦਿਕਾਂ ਦੇ ਸੋਹਣੇ ਕੱਪੜੇ ਪਾਉਣੇ ਹਨ, ਪਾਉਡਰ ਮਲ-ਮਲ ਕੇ ਸ਼ਿੰਗਾਰ ਕਰਕੇ (ਸੁਹਾਵਣਾ) ਸੁੰਦਰ ਰੂਪ ਬਣਾਉਣੇ ਹਨ। ਇਹਨਾਂ ਨੂੰ ਸਭ ਜੀਵਾਂ ਨੇ ਇੱਥੇ ਦੁਨੀਆਂ ਅੰਦਰ ਹੀ ਛੱਡ ਕੇ ਚਲੇ (ਜਾਵਣਾ) ਜਾਣਾ ਹੈ।

## ਮੰਦਾ ਚੰਗਾ ਆਪਣਾ; ਆਪੇ ਹੀ ਕੀਤਾ ਪਾਵਣਾ ॥

ਜੋ ਜੀਵਾਂ ਨੇ ਆਪਣਾ ਵਿਸ਼ਿਆਂ ਵਿਚ ਰਚਣ ਦਾ ਮੰਦਾ ਸੁਭਾਅ ਕੀਤਾ ਹੈ ਤੇ ਜਾਂ ਕੋਈ ਚੰਗਾ ਸਕਾਮ ਕਰਮ ਕੀਤਾ ਹੈ। ਉਸ ਕੀਤੇ ਹੋਏ ਕਰਮ ਦਾ ਫਲ ਜੀਵ ਨੇ (ਆਪੇ) ਆਪ ਹੀ (ਪਾਵਣਾ) ਪਾਉਣਾ ਹੈ।

## ਹੁਕਮ ਕੀਏ ਮਨਿ ਭਾਵਦੇ; ਰਾਹਿ ਭੀੜੈ ਅਗੈ ਜਾਵਣਾ ॥

ਜੋ ਵਾਹਿਗੁਰੂ ਉੱਤੇ ਮਨ (ਭਾਵਦੇ) ਭਾਉਂਦੇ ਹੁਕਮ (ਕੀਏ) ਕਰਦਾ ਹੈ ਕਿ ਮੇਰੇ ਸੇਵਕ ਨੂੰ ਐਨੀ ਜਮੀਨ ਮਿਲ ਜਾਵੇ, ਮੇਰੇ ਸੇਵਕ ਦਾ ਮੁਕੱਦਮਾ ਜਿੱਤਿਆ ਜਾਵੇ, ਮੇਰੇ ਸੇਵਕ ਦੇ ਪੁੱਤਰ ਜੰਮ ਪਵੇ। **ਵਾ:** ਦੁਨੀਆਂ ਵਿਚ ਗਰੀਬਾਂ 'ਤੇ ਮਨ (ਭਾਵਦੇ) ਭਾਉਂਦੇ ਹੁਕਮ (ਕੀਏ) ਕਰਦਾ ਹੈਂ। ਉਸ ਨੂੰ ਅੱਗੇ ਜੂਨਾਂ ਦੇ ਭੀੜੇ (ਰਾਹਿ) ਰਸਤੇ 'ਤੇ (ਜਾਵਣਾ) ਜਾਣਾ ਪਵੇਗਾ। **ਵਾ:** ਉਸ ਨੂੰ ਅੱਗੇ ਪ੍ਰਲੋਕ ਵਿਚ **"ਜਿਥੈ ਅਵਘਟ ਗਲੀਆ ਭੀੜੀਆ"** ਹਨ ਉਸ (ਰਾਹਿ) ਰਸਤੇ 'ਤੇ (ਜਾਵਣਾ) ਜਾਣਾ ਪਵੇਗਾ।

## ਅੰਗ : ੪੭੧

## ਨੰਗਾ ਦੋਜਕਿ ਚਾਲਿਆ; ਤਾ ਦਿਸੈ ਖਰਾ ਡਰਾਵਣਾ ॥

ਜਦੋਂ ਉਹ (ਨੰਗਾ) ਬੇਪੱਤਾ ਕਰਕੇ (ਦੋਜਕਿ) ਨਰਕਾਂ ਨੂੰ (ਚਾਲਿਆ) ਚਲਾਇਆ ਜਾਵੇਗਾ ਤਾਂ ਉਸ ਵੇਲੇ ਉਹ ਨਰਕ ਵਿਚ (ਖਰਾ) ਖੜਾ ਹੋਇਆ ਡਰਾਵਣਾ (ਦਿਸੈ) ਦਿਸੇਗਾ। **ਵਾ:** (ਖਰਾ) ਅਤਿਅੰਤ ਹੀ (ਡਰਾਵਣਾ) ਭੈਦਾਇਕ (ਦਿਸੈ) ਪ੍ਰਤੀਤ ਹੋਵੇਗਾ। **ਵਾ:** (ਖਰਾ) ਖੜੇ ਹੋਏ ਨੂੰ ਨਰਕ (ਡਰਾਵਣਾ) ਡਰਾਵਣੇ ਲੱਗਣਗੇ।

## ਕਰਿ ਅਉਗਣ; ਪਛੋਤਾਵਣਾ ॥੧੪॥

ਜਿਸ ਪ੍ਰਕਾਰ ਵੇਸਵਾਵਾਂ ਭਾਵੇਂ ਕਿੰਨੇ ਵੀ ਵਧੀਆ ਪਹਿਰਾਵੇ ਤੇ ਰੂਪ ਬਣਾ ਲੈਣ ਪਰ ਉਹ ਬੇਪੱਤੀਆਂ ਹੀ ਰਹਿੰਦੀਆਂ ਹਨ। ਇਸੇ ਪ੍ਰਕਾਰ ਔਗੁਣ ਕਰਨ ਵਾਲੇ ਲੋਕ ਭਾਵੇਂ ਕਿੰਨੇ ਵੀ ਸੋਹਣੇ ਰੂਪ ਤੇ ਕੱਪੜੇ ਪਾ ਲੈਣ, ਅੰਤ ਵੇਲੇ ਉਹਨਾਂ ਨੂੰ ਔਗਣਾਂ (ਕਰਿ) ਕਰਕੇ ਪ੍ਰਲੋਕ ਵਿਚ (ਪਛੋਤਾਵਣਾ) ਪਸ਼ਚਾਤਾਪ ਹੀ ਕਰਨਾ ਪਵੇਗਾ। **ਵਾ:** (ਪਛੋ+ਤਾਵਣਾ) ਉਹਨਾਂ ਨੂੰ (ਪਛੋ) ਪਿੱਛੋਂ ਨਰਕਾਂ ਦੀ ਅੱਗ ਵਿਚ (ਤਾਵਣਾ) ਤਾਉਣਾ ਭਾਵ ਸੜਨਾ ਹੀ ਪਵੇਗਾ।

## ਸਲੋਕੁ ਮਃ ੧ ॥

**ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਅਵਸਥਾ ਦਸ ਸਾਲ ਦੀ ਹੋਈ ਤਾਂ ਉਸ ਵੇਲੇ ਸਤਿਗੁਰਾਂ ਦੇ ਪਿਤਾ ਧੰਨ ਬਾਬਾ ਕਾਲੂ ਜੀ ਨੇ ਸੋਚਿਆ ਕਿ ਛੱਤ੍ਰੀਆਂ ਦੇ ਵਰਣ ਅਨੁਸਾਰ ਪ੍ਰੋਹਿਤ ਹਰਦਿਆਲ ਨੂੰ ਬੁਲਾ ਕੇ ਹਜ਼ੂਰ ਨੂੰ ਜਨੇਊ ਪਾਇਆ ਜਾਵੇ। ਸਾਰਿਆਂ ਨੂੰ ਨਿਉਂਦੇ ਦੇ ਕੇ ਬੁਲਾਇਆ ਗਿਆ। ਰਸਮ ਨਿਭਾਉਣ ਵਾਸਤੇ ਬੱਕਰੇ ਆਦਿ ਵੀ ਮੰਗਾ ਲਏ ਗਏ "ਆਮਿਖ ਕਾਰਣ ਛਾਗ ਮੰਗਾਈ"। ਸਤਿਗੁਰੂ ਜੀ ਨੂੰ ਵੀ ਬੁਲਾ ਕੇ ਚੌਂਕੀ 'ਤੇ ਬੈਠਣ ਵਾਸਤੇ ਪ੍ਰੇਰਿਆ ਗਿਆ। ਜਿਵੇਂ ਤਾਰਿਆਂ ਦੇ ਮੰਡਲ ਵਿਚ ਪੂਰਨਮਾਸੀ ਦਾ ਚੰਦਰਮਾ ਚਮਕਦਾ ਹੈ ਇਉਂ ਸਤਿਗੁਰੂ ਜੀ ਸਾਰਿਆਂ ਵਿਚ ਆ ਕੇ ਸੱਜ ਗਏ। ਸਤਿਗੁਰੂ ਜੀ ਨੇ ਇਕੱਠ ਵੇਖ ਕੇ ਪੁੱਛਿਆ ਕੇ ਇਤਨੀ ਇਕੱਤਰਤਾ ਹੋਣ ਦਾ ਕੀ ਕਾਰਣ ਹੈ? ਪੰਡਿਤ ਹਰਦਿਆਲ ਨੇ ਕਿਹਾ ਕਿ ਮਹਾਰਾਜ! ਇਹ ਆਪ ਜੀ ਦੇ ਜਨੇਊ ਪਾਉਣ ਦਾ ਸਮਾਂ ਹੈ। (ਪੰਡਿਤ ਹਰਦਿਆਲ ਦੇ ਮਨ ਦੀ ਇਹ ਇੱਛਾ ਸੀ ਕਿ ਜਦੋਂ ਵੀ ਮਹਾਰਾਜ ਸਹਿਤ ਗਿਆਨ ਦੇ ਬੋਲਣ ਲੱਗਣ, ਤਾਂ ਉਸ ਸਮੇਂ ਮੈਨੂੰ ਉਪਦੇਸ਼ ਬਖਸ਼ਣ) ਸਤਿਗੁਰੂ ਜੀ ਪੰਡਿਤ ਹਰਦਿਆਲ ਨੂੰ ਕਹਿਣ ਲੱਗੇ ਕਿ ਜੇ ਤੇਰੇ ਪਾਸ ਜੀਉ ਭਾਵ ਸੂਖਮ ਸਰੀਰ ਦਾ ਜਨੇਊ ਹੈ ਤਾਂ ਸਾਡੇ ਪਾ ਦੇ। ਸੁਣ ਕੇ ਪੰਡਿਤ ਹਰਦਿਆਲ ਕਹਿਣ ਲੱਗਾ ਕਿ ਮਹਾਰਾਜ! ਉਹ ਕਿਹੜਾ ਜਨੇਊ ਹੈ। ਤਾਂ ਉਸ ਵੇਲੇ ਸਤਿਗੁਰੂ ਜੀ ਨੇ ਇਸ ਸਲੋਕ ਰਾਹੀਂ ਪੰਡਿਤ ਹਰਦਿਆਲ ਨੂੰ ਗਿਆਨ ਦਾ ਜਨੇਊ ਬਖਸ਼ਿਸ ਕੀਤਾ।

## ਦਇਆ ਕਪਾਹ, ਸੰਤੋਖੁ ਸੂਤੁ; ਜਤੁ ਗੰਢੀ, ਸਤੁ ਵਟੁ ॥ (‘ਜਤੁ’ ਪੋਲਾ ਬੋਲੋ)

ਜੋ ਆਪਣੇ-ਆਪ ਉਤੇ ਦਇਆ ਕਰਨੀ ਹੈ ਭਾਵ ਆਪ ਕਮਾਈ ਕਰਕੇ ਮੁਕਤ ਹੋਣਾ ਹੈ ਜਾਂ ਜੋ ਸਾਰਿਆਂ ਜੀਵਾਂ ਉੱਤੇ ਦਇਆ ਕਰਨੀ ਹੈ, ਇਹ ਕਪਾਹ ਹੈ। ਜਿਵੇਂ ਸੱਤ ਦਿਨਾਂ ਦੇ ਭੁੱਖੇ ਸਿੰਘਾਂ ਨੇ ਅਠਾਰਾਂ ਹਜਾਰ ਲੜਕੀਆਂ ਛਡਾਈਆਂ ਸਨ, ਜੈਨੀਆਂ ਵਾਲੀ ਦਇਆ ਨਹੀਂ। ਚਿਤ ਦਾ ਸੰਤੋਖੀ ਹੋਣਾ ਹੈ ਇਹ ਸੂਤ ਹੈ। **“ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ”** ਰੂਪ ਜੋ ਜਤ ਹੈ। ਇਹ ਗੰਢਾ ਹਨ ਅਤੇ (ਸਤੁ) ਸੱਤ ਪ੍ਰਤੱਗੀ **ਵਾ:** ਸਤਵਾਦੀ ਹੋਣਾ **ਵਾ:** ਸੱਚੇ ਪੁਰਖਾਂ ਦੀ ਸੰਗਤ ਕਰਨੀ ਇਹ ਵੱਟ ਚਾੜਨਾ ਹੈ।

**ਅਥਵਾ :** ਹੇ ਪੰਡਿਤ ਜੀ ! ਜੇ ਤੇਰੇ ਕੋਲ ਦਇਆ ਰੂਪ ਕਪਾਹ ਤੇ ਸੰਤੋਖ ਰੂਪ ਸੂਤ ਕੱਤਿਆ ਹੋਇਆ ਹੈ। ਇਸ ਵਿਚ **“ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ”** ਰੂਪ ਜਤ ਦੀਆਂ ਗੰਢਾਂ ਦਿੱਤੀਆਂ ਹਨ ਅਤੇ ਸੱਚ ਬੋਲਣ ਰੂਪ ਵੱਟ ਚਾੜਿਆ ਹੈ।

## ਏਹੁ ਜਨੇਊ ਜੀਅ ਕਾ; ਹਈ ਤ ਪਾਡੇ ਘਤੁ ॥

(ਏਹੁ) ਇਹ *ਜਨੇਊ (ਜੀਅ) ਜੀਵ ਦੇ ਸੂਖਮ ਸਰੀਰ ਵਿਚ ਪਾਉਣੇ ਯੋਗ ਹੈ। **ਵਾ:** ਇਹ ਜੀਵ-ਆਤਮਾ ਦੇ ਪ੍ਰਲੋਕ ਵਿਚ ਸੂਖਮ ਸਰੀਰ ’ਤੇ ਪਹਿਰਨ ਵਾਲਾ ਜਨੇਊ ਹੈ। **ਵਾ:** ਇਹ ਜਨੇਊ ਜੀਵ ਦੀ ਪ੍ਰਲੋਕ ਵਿਚ ਰੱਖਿਆ ਕਰਨ ਵਾਲਾ ਹੈ। ਹੇ (ਪਾਡੇ) ਪੰਡਿਤ ਜੀ ! ਜੇਕਰ ਤੇਰੇ ਪਾਸ ਇਹੋ ਜਿਹਾ ਜਨੇਊ (ਹਈ) ਹੈ (ਤ) ਤਾਂ ਬੇਸ਼ੱਕ ਸਾਡੇ (ਘਤੁ) ਪਾ ਦੇਣਾ ਕਰ **ਵਾ:** ਆਪ ਦੇ ਵੀ (ਘਤੁ) ਪਾਉਣਾ ਕਰ।

**ਅਲੰਕਾਰ ਜਨੇਊ ਦਾ :** ਜੋ ਸੁਧ ਰਿਦਾ ਰੂਪ ਧਰਤੀ ਹੈ ਇਸ ਵਿਚ ਸ਼ਰਧਾ ਰੂਪ ਬੀਜ ਵੜੇਂਵਾਂ ਬੀਜਣਾ ਹੈ। ਚਿਤ ਦੇ ਅੰਦਰ ਦਾ ਉਤਸ਼ਾਹ ਅੰਕੁਰ ਹੈ। ਕਰੁਣਾ, ਮੈਤ੍ਰੀ, ਮੁਦਤਾ, ਅਪੇਖਿਆ **ਵਾ:** ਗੁਣਾਂ ਨੂੰ ਧਾਰਨ ਕਰਨਾ ਇਹ ਟਾਹਣੀਆਂ ਹਨ। ਸਤ ਸੰਤੋਖ ਰੂਪ **ਵਾ:** ਸੰਗਤ ਦੀ ਪ੍ਰਾਪਤੀ ਰੂਪ ਪੱਤੇ ਹਨ। ਗੁਰਾਂ ਦੀ ਪ੍ਰਾਪਤੀ ਰੂਪ ਟੀਂਡਾ ਲੱਗਣਾ ਹੈ। ਸੱਤ-ਅਸੱਤ ਦੀ ਵਿਚਾਰ ਰੂਪ **ਵਾ:** ਸ੍ਵੈ-ਅਨੁਭਵ ਰੂਪ ਫੁੱਲ ਖਿੜਨਾ ਹੈ। ਜਿਸ ਵਿਚੋਂ ਦਇਆ ਰੂਪ ਕਪਾਹ ਨਿਕਲਦੀ ਹੈ। ਗਿਆਨ ਰੂਪ ਚਰਖਾ ਹੈ ਤੇ ਮੋਹ ਦਾ ਤਿਆਗ ਰੂਪ ਤੱਕਲਾ ਹੈ। ਗੁਰਾਂ ਦੇ ਉਪਦੇਸ਼ ਨੂੰ ਸ੍ਰਵਣ ਕਰਨ ਰੂਪ ਕਪਾਹ ਦਾ ਬੇਲਨਾ ਹੈ। ਮੰਨਣ ਰੂਪ ਪੂਣੀਆਂ ਹਨ। ਸਾਧਸੰਗਤ ਵਿਚ ਨਿਧਿਆਸਣ ਕਰਨ ਰੂਪ ਕੱਤਣਾ ਹੈ। ਸੰਤੋਖ ਰੂਪ ਸੂਤ ਬਣਾਉਣਾ ਹੈ। ਜਿੰਨ੍ਹਾਂ ਨੇ ਇਹੋ ਜਿਹਾ ਗਿਆਨ ਰੂਪ ਜਨੇਊ ਗੁਰੂ ਸਾਹਿਬ ਤੋਂ ਪ੍ਰਾਪਤ ਕੀਤਾ ਹੈ, ਉਹ ਪੁਰਖ ਧੰਨ ਹਨ।

---

* **ਜਨੇਊ : ਮਹਾਨ ਕੋਸ਼ ਅਨੁਸਾਰ :**
ਜਨੇਊ ਨੂੰ ਯਗਯੋਪਵੀਤ, ਜੰਞੂ, ਬ੍ਰਹਮਸੂਤ੍ਰ ਵੀ ਕਹਿੰਦੇ ਹਨ। ਹਿੰਦੂ ਮਤ ਦੇ ਸ਼ਾਸਤਰਾਂ ਅਨੁਸਾਰ ਜਨੇਊ ਬਣਾਉਣ ਦੀ ਵਿਧੀ ਇਉਂ ਹੈ- ਵੇਦਮੰਤ੍ਰ ਪੜ੍ਹ ਕੇ ਖੇਤ ਵਿਚੋਂ ਕਪਾਹ ਲੈਣੀ, ਉਸ ਦੀ ਰੂੰ ਹੱਥਾਂ ਨਾਲ ਕੱਢ ਕੇ ਖੂਹ ਦੀ ਮਣ ਉੱਤੇ ਬੈਠ ਕੇ ਲਾਟੂ ਫੇਰ ਕੇ ਸੂਤ ਕੱਤਣਾ, ਖੂਹ ਵਿਚ ਲਟਕਾਇਆ ਹੋਇਆ ਲਾਟੂ ਆਪਣੇ ਚੂਕ ਨਾਲ ਧਾਗੇ ਨੂੰ ਵੱਟ ਦਿੰਦਾ ਹੋਇਆ ਜਦ ਇਤਨਾ ਲੰਮਾ ਸੂਤ ਬਣਾ ਦੇਵੇ ਕਿ ਜਿਸ ਨਾਲ ਜਨੇਊ ਦਾ ਪ੍ਰਮਾਣ ਪੂਰਾ ਹੋ ਜਾਵੇ। ਤਦ ਉਸ ਧਾਗੇ ਨੂੰ ਤਿਹਰਾ ਕਰਕੇ ਇਕ ਡੋਰ ਵੱਟਣੀ। ਇਹਨਾਂ ਤਿਹਰੀ ਤਿੰਨ ਡੋਰਾਂ ਦਾ ਇਕ ਅਗ੍ਰ ਹੁੰਦਾ ਹੈ। ਦੋ ਅਗ੍ਰਾਂ ਦਾ ਇਕ ਜਨੇਊ ਬਣਦਾ ਹੈ, ਜੋ ਦ੍ਵਿਜਾਂ ਦੇ ਪਹਿਰਣ ਯੋਗ ਹੁੰਦਾ ਹੈ। ਇਹ ਖੱਬੇ ਮੋਢੇ ਤੇ ਪਹਿਨ ਕੇ ਸੱਜੀ ਵੱਖੀ ਲਟਕਾਇਆ ਜਾਂਦਾ ਹੈ। ਪਿਤ੍ਰਿਕਰਮ ਕਰਨ ਵੇਲੇ ਸੱਜੇ ਮੋਢੇ ਤੇ ਪਹਿਰੀਦਾ ਹੈ। ਮਨੁ ਦੇ ਮਤ ਅਨੁਸਾਰ ਬ੍ਰਾਹਮਣ ਦਾ ਜਨੇਊ ਕਪਾਸ ਦਾ, ਕਸ਼ਤ੍ਰੀ ਦਾ ਸਣ ਦਾ ਅਤੇ ਵੈਸ਼੍ਯ ਦਾ ਮੀਢੇ ਦੀ ਉੰਨ ਦਾ ਹੋਣਾ ਚਾਹੀਏ। ਜਨੇਊ ਸੰਸਕਾਰ ਸਮੇਂ ਬ੍ਰਾਹਮਣ ਨੂੰ ਕਾਲੇ ਹਿਰਣ ਦੀ, ਕਸ਼ਤ੍ਰੀ ਨੂੰ ਲਾਲ ਮ੍ਰਿਗ ਦੀ ਅਤੇ ਵੈਸ਼ ਨੂੰ ਬੱਕਰੇ ਦੀ ਖੱਲ ਪਹਿਰਨੀ ਚਾਹੀਏ ਅਰ ਬ੍ਰਾਹਮਣ ਨੂੰ ਬਿਲ ਜਾਂ ਪਲਾਹ ਦਾ, ਕਸ਼ਤ੍ਰੀ ਨੂੰ ਵਟ (ਬੋਹੜ) ਦਾ ਅਤੇ ਵੈਸ਼ ਨੂੰ ਪੀਲੂ ਵ੍ਰਿਕਸ਼ (ਮਾਲ) ਦਾ ਡੰਡਾ ਧਾਰਨ ਕਰਨਾ ਚਾਹੀਏ। ਗਰਭ ਤੋਂ ਲੈ ਕੇ ਬ੍ਰਾਹਮਣ ਦਾ ਅਠਵੇਂ, ਕਸ਼ਤ੍ਰੀ ਦਾ ਗਿਆਰਵੇਂ ਅਤੇ ਵੈਸ਼੍ਯ ਦਾ ਬਾਰ੍ਹਵੇਂ ਵਰ੍ਹੇ ਜਨੇਊ ਸੰਸਕਾਰ ਹੋਣਾ ਚਾਹੀਏ। ਨਾਰਦ ਦੇ ਮੱਤ ਅਨੁਸਾਰ ਬ੍ਰਾਹਮਣ ਦਾ ਬਸੰਤ ਰੁੱਤ ਵਿਚ, ਕਸ਼ਤ੍ਰੀ ਦਾ ਗ੍ਰੀਖਮ ਵਿਚ ਅਤੇ ਵੈਸ਼੍ਯ ਦਾ ਸਰਦ ਰੁੱਤ ਵਿਚ ਜਨੇਊ ਸੰਸਕਾਰ ਹੋਣਾ ਯੋਗਯ ਹੈ।

ਕਵਿਤਾ ਰੂਪ ਵਿਚ :

**ਰਿਦਾ ਭੂਮੀ ਜਾਨੀਐ, ਸਰਧਾ ਬੀਜ ਪਛਾਨ।**
**ਵਿਸਵਾਸ ਪੱਤ੍ਰ ਸੁਹਾਵਣੇ, ਟਾਹਣੀ ਚਿਤ ਟਿਕਾਣ ।**
**ਘੜੀ ਉਪਦੇਸ਼ ਕੇ ਮਿਲਨ ਕੀ, ਕਪਾਹ ਭਈ ਪਹਿਚਾਨ।**
**ਨਾਮ ਰੂਈ ਸੁਣ ਪਿੰਜਣਾ ਮੰਨਣ ਪੂਣੀ ਆਣ ।**
**ਨਿਧਿਆਸਣ ਹੈ ਸੂਤ ਜੋ ਗਿਆਨ ਜਨੇਊ ਮਾਨ।**

ਸਤਿਗੁਰੂ ਜੀ ਕਹਿੰਦੇ ਹੇ ਪੰਡਿਤ ਜੀ! ਤੁਹਾਡਾ ਜਨੇਊ ਤਾਂ ਟੁੱਟ ਜਾਂਦਾ ਹੈ। ਉਸ ਨੂੰ ਸਰੀਰ ਦੀ ਮੈਲ ਵੀ ਲੱਗ ਜਾਂਦੀ ਹੈ,ਫਿਰ ਸੜ ਤੇ ਗਵਾਚ ਵੀ ਜਾਂਦਾ ਹੈ।

## ਨਾ ਏਹੁ ਤੁਟੈ, ਨਾ ਮਲੁ ਲਗੈ; ਨਾ ਏਹੁ ਜਲੈ ਨ ਜਾਇ ॥

ਪਰ ਜਿਹੜਾ ਇਹ ਗਿਆਨ ਦਾ ਜਨੇਊ ਹੈ ਨਾ (ਏਹੁ) ਇਹ (ਤੂਟੈ) ਟੁੱਟਦਾ ਹੈ। ਨਾ ਇਸ ਨੂੰ ਪਾਪਾਂ ਦੀ, ਅਵਿਦਿਆ ਦੀ (ਮਲੁ) ਮੈਲ (ਲਗੈ) ਲੱਗਦੀ ਹੈ। ਨਾ (ਏਹੁ) ਇਹ ਸਰੀਰ ਦੇ ਜਲਣ ਨਾਲ (ਜਲੈ) ਜਲਦਾ ਹੈ ਅਤੇ (ਨ) ਨਾ ਹੀ ਪੁੰਨਾਂ ਦੇ ਨਾਸ਼ ਹੋਣ ਦੀ ਨਿਆਈਂ ਕਿਤੇ (ਜਾਇ) ਜਾਂਦਾ ਹੈ।

## ਧੰਨੁ ਸੁ ਮਾਣਸ ਨਾਨਕਾ; ਜੋ ਗਲਿ ਚਲੇ ਪਾਇ ॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ ! (ਸੁ) ਉਹ (ਮਾਣਸ) ਪੁਰਖ ਧੰਨ ਹਨ (ਜੋ) ਜਿਹੜੇ ਇਸ ਗਿਆਨ ਰੂਪ ਜਨੇਊ ਨੂੰ ਅੰਤਹਕਰਣ ਰੂਪ (ਗਲਿ) ਕੰਠ ਵਿਚ (ਪਾਇ) ਪਾ ਕੇ ਪ੍ਰਲੋਕ ਨੂੰ ਚੱਲੇ ਹਨ। ਜਦੋਂ ਸਤਿਗੁਰੂ ਜੀ ਨੇ ਇਹ ਬਚਨ ਕਹੇ ਤਾਂ ਪੰਡਿਤ ਹਰਦਿਆਲ ਦੀ ਲਿਵ ਲੱਗ ਗਈ। ਲਿਵ ਲੱਗਣ ਕਰਕੇ ਚੁੱਪ ਹੋ ਗਿਆ। ਉਸ ਵੇਲੇ ਦੂਸਰੇ ਬ੍ਰਾਹਮਣ ਬੋਲੇ ਕਿ ਹੇ ਬਾਲਕ ! ਜਨੇਊ ਤਾਂ ਸਨਕ ਸਨੰਦਨ ਆਦਿਕਾਂ ਨੇ ਵੀ ਪਾਇਆ ਹੈ। ਤੁਸੀਂ ਪੁਰਾਤਨ ਮਰਯਾਦਾ ਨੂੰ ਕਿਉਂ ਭੰਗ ਕਰਦੇ ਹੋ? ਸਤਜੁਗ ਵਿਚ ਸੋਨਾ ਦਾ, ਤ੍ਰੇਤੇ ਵਿਚ ਚਾਂਦੀ ਦਾ, ਦੁਆਪਰ ਵਿਚ ਤਾਂਬੇ ਦਾ ਅਤੇ ਹੁਣ ਕਲਜੁਗ ਵਿਚ ਸੂਤ ਦਾ ਜਨੇਊ ਹੈ। ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ,

## ਚਉਕੜਿ ਮੁਲਿ ਅਣਾਇਆ; ਬਹਿ ਚਉਕੈ ਪਾਇਆ ॥

ਹੇ ਪੰਡਿਤੋ ! ਸਤਜੁਗ ਵਿਚ ਧਾਗਾ (ਚਉਕੜਿ) ਚਾਰ ਦੁਆਨੀਆਂ ਨੂੰ ਤ੍ਰੇਤੇ ਵਿਚ (ਚਉਕੜਿ) ਚਾਰ ਆਨਿਆਂ ਨੂੰ ਤੇ ਦੁਆਪਰ ਵਿਚ (ਚਉਕੜ) ਚਾਰ ਪੈਸਿਆਂ ਨੂੰ ਆਉਂਦਾ ਸੀ। ਹੁਣ ਕਲਜੁਗ ਵਿਚ (ਚਉਕੜਿ) ਚਾਰ ਕੌਡੀਆਂ ਦੀ ਕੀਮਤ ਦਾ ਹੈ। **ਵਾ:** 'ਚਉਕੜਿ' ਨਾਮ ਜਨੇਊ ਦਾ ਹੈ। ਤੁਸੀਂ ਇਹ (ਚਉਕੜਿ) ਜਨੇਊ ਦੇ ਤਾਈਂ ਪੰਡਿਤ ਨੂੰ ਮੱਲ ਦੇ ਕੇ (ਅਣਾਇਆ) ਮੰਗਵਾਇਆ, ਲਿਆਂਦਾ ਅਤੇ ਚਉਕੇ ਵਿਚ (ਬਹਿ) ਬੈਠ ਕੇ (ਪਾਇਆ) ਪਾਉਣਾ ਕੀਤਾ ਅਤੇ

## ਸਿਖਾ ਕੰਨਿ ਚੜਾਈਆ; ਗੁਰ ਬ੍ਰਾਹਮਣੁ ਥਿਆ ॥

*('ਸਿੱਖਾ' ਬੋਲੋ, ਦੂਸਰੇ ਅਰਥ ਵਿਚ 'ਸਿਖਾ' ਪੋਲਾ ਹੈ)*

ਇਹ (ਸਿਖਾ) ਸਿੱਖਿਆਵਾਂ ਕੰਨ ਵਿਚ (ਚੜਾਈਐ) ਚਾੜ੍ਹ ਦਿੱਤੀਆਂ ਕਿ "ਕੰਨਾ ਮੰਨਾ ਕੁਰ ਤੂੰ ਮੇਰਾ ਚੇਲਾ ਮੈਂ ਤੇਰਾ ਗੁਰ" ਜਾਹ, ਅੱਜ ਤੋਂ ਤੇਰਾ (ਗੁਰ) ਗੁਰੂ ਬ੍ਰਾਹਮਣ (ਥਿਆ) ਹੋਇਆ। ਪਰ ਕਬੀਰ ਸਾਹਿਬ ਨੇ ਤਾਂ ਕਿਹਾ ਹੈ,

**ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥** (ਅੰਗ : ੧੩੭੭)

**ਅਰਥ :** ਇਹ ਸਿੱਖਿਆ ਦਿੱਤੀ ਕਿ (ਸਿਖਾ) ਚੋਟੀ ਭਾਵ ਬੋਦੀ ਰੱਖਿਆ ਕਰੋ। ਜਦੋਂ ਲੰਘੂ ਸ਼ੰਕਾ ਜਾਂ ਜੰਗਲ ਜਾਣਾ ਹੋਵੇ ਤਾਂ ਉਸ ਵਕਤ ਜਨੇਊ ਨੂੰ ਕੰਨ ਉੱਤੇ ਚਾੜ੍ਹ ਲਿਆ ਕਰੋ।

ਵਿਸ਼ਨੂੰ ਦੇ ਅਰਹੰਤ ਅਵਤਾਰ ਨੇ ਇਕ ਵਾਰ ਸਾਰਿਆਂ ਦੈਂਤਾਂ ਨੂੰ ਚੋਟੀ ਤੋਂ ਬਗੈਰ ਕਰ ਦਿੱਤਾ ਸੀ। ਜਦੋਂ ਉਹ ਚੋਟੀ ਤੋਂ ਬਗੈਰ ਹੋਏ ਤਾਂ ਉਹਨਾਂ ਨੂੰ ਕੋਈ ਮੰਤਰ ਨਾ ਫੁਰੇ। ਜੇ ਕੋਈ ਕਰਦਾ ਸੀ ਤਾਂ ਉਲਟ ਪੈਂਦਾ ਸੀ।

**ਸਭਹੂੰ ਹਾਥ ਮੋਚਨਾ ਦੀਏ ॥ ਸਿਖਾ ਹੀਣ ਦਾਨਵ ਕਰ ਕੀਏ ॥**

**ਸਿਖਾ ਹੀਣ ਕੋਈ ਮੰਤ੍ਰ ਨ ਫੁਰੈ ॥ ਜੋ ਕੋਈ ਜਪੈ ਉਲਟ ਤਿਹ ਪਰੈ ॥** (ਸ੍ਰੀ ਦਸਮ ਗ੍ਰੰਥ ਸਾਹਿਬ)

ਇਸ ਕਰਕੇ ਹਿੰਦੂ ਬੋਦੀ ਰੱਖਦੇ ਹਨ।

## ਓਹੁ ਮੂਆ, ਓਹੁ ਝੜਿ ਪਇਆ; ਵੇਤਗਾ ਗਇਆ ॥੧॥ (ਵੇਂਤੱਗਾ ਬੋਲੋ)

ਜਿਸ ਵਕਤ (ਓਹੁ ਮੂਆ) ਉਹ ਜਨੇਊ ਪਾਉਣ ਵਾਲਾ ਜੀਵ ਮਰ ਗਿਆ ਤਾਂ ਜਿਹੜਾ ਜਨੇਊ ਸੀ (ਓਹੁ ਝੜਿ ਪਇਆ) ਉਹ ਵੀ ਨਾਲ ਹੀ ਝੜ ਕੇ ਡਿੱਗ ਗਿਆ ਅਤੇ ਇਹ ਜੀਵ (ਵੇ-ਤਗਾ) (ਵੇ) ਬਿਨਾਂ (ਤਗਾ) ਜਨੇਊ ਪਾਉਣ ਤੋਂ ਹੀ ਪ੍ਰਲੋਕ ਨੂੰ ਚਲਿਆ ਗਿਆ। ਜੇਕਰ ਜੀਵ ਕੋਲ ਗੁਰੂ ਸਾਹਿਬ ਦੁਆਰਾ ਪ੍ਰਾਪਤ ਹੋਣ ਵਾਲਾ ਗਿਆਨ ਰੂਪ ਜਨੇਊ ਹੁੰਦਾ ਤਾਂ ਉਹ ਜ਼ਰੂਰ ਇਸ ਦੇ ਨਾਲ ਜਾਂਦਾ। ਪਰ ਉਹ ਇਸ ਕੋਲ ਹੈ ਨਹੀਂ ਸੀ। ਇਸ ਲਈ ਬਿਨਾਂ ਜਨੇਊ ਤੋਂ ਪ੍ਰਲੋਕ ਨੂੰ ਚਲਿਆ ਗਿਆ।

ਪ੍ਰਤੱਖ ਜਨੇਊ ਤਾਂ ਮਸਾਂ ਕੁੰਜੀਆਂ ਬੰਨ੍ਹਣ ਦਾ ਕੰਮ ਦਿੰਦਾ ਹੈ। ਪਰ ਸਤਿਗੁਰੂ ਸਾਹਿਬ ਜੀ ਨੇ ਆਪਣੇ ਸਿੱਖਾਂ ਨੂੰ ਬਾਹਰੀ ਤੌਰ 'ਤੇ ਕਿਰਪਾਨ ਦਾ ਜਨੇਊ ਬਖਸ਼ਿਆ ਹੈ। ਜਿਸ ਨੂੰ ਧਾਰਨ ਕਰਨ ਦੇ ਨਾਲ ਆਪ ਦੇ ਧਰਮ ਦੀ ਰੱਖਿਆ ਕੀਤੀ ਜਾ ਸਕਦੀ ਹੈ। ਸੂਰਮਿਆਂ ਦੀਆਂ ਭੁਜਾਂ ਨਾਲ ਤਾਂ ਦੋਹਾਂ ਲੋਕਾਂ ਦੇ ਸੁੱਖ ਲਟਕਦੇ ਹਨ। ਫਿਰ ਸਤਿਗੁਰੂ ਜੀ ਨੇ ਸਿੱਖਾਂ ਨੂੰ ਅੰਤ੍ਰੀਵ ਤੌਰ 'ਤੇ ਗਿਆਨ ਦਾ ਜਨੇਊ ਬਖਸ਼ਿਆ ਹੈ। ਜੋ ਲੋਕ-ਪ੍ਰਲੋਕ ਵਿਚ ਖੰਡਤ ਨਹੀਂ ਹੋਣ ਦਿੰਦਾ ਹੈ। ਇਹ ਐਸਾ ਜਨੇਊ ਹੈ ਜੋ ਪ੍ਰਲੋਕ ਵਿਚ ਵੀ ਨਾਲ ਜਾਂਦਾ ਹੈ।

**ਮਃ ੧ ॥**

ਫੇਰ ਹੋਰ ਛੱਤ੍ਰੀ ਬੋਲੇ, "ਵੇਖ ਲਵੋ ਸਾਡੇ ਸਾਰਿਆਂ ਦੇ ਜਨੇਊ ਪਾਏ ਹੋਏ ਹਨ। ਤੁਸੀਂ ਕਿਉਂ ਨਹੀਂ ਪਾਉਂਦੇ? ਜਨੇਊ ਪਾਉਣ ਨਾਲ ਧਰਮ ਰਹਿੰਦਾ ਹੈ।" ਤਾਂ ਹਜ਼ੂਰ ਫੁਰਮਾਉਂਦੇ ਹਨ,

## ਲਖ ਚੋਰੀਆ, ਲਖ ਜਾਰੀਆ; ਲਖ ਕੂੜੀਆ ਲਖ ਗਾਲਿ ॥

ਹੇ ਛੱਤ੍ਰੀਓ! ਤੁਸੀਂ ਜਨੇਊ ਪਾ ਕੇ ਲੱਖਾਂ ਚੋਰੀਆਂ ਕਰਦੇ ਹੋ। ਲੱਖਾਂ (ਜਾਰੀਆ) ਯਾਰੀਆਂ ਭਾਵ ਵਿਭਚਾਰ ਕਰਦੇ ਹੋ। ਲੱਖਾਂ (ਕੂੜੀਆ) ਝੂਠੀਆਂ ਉਗਾਹੀਆਂ ਦਿੰਦੇ ਹੋ ਅਤੇ ਲੱਖਾਂ ਹੀ (ਗਾਲਿ) ਗਾਲ੍ਹਾਂ ਕੱਢਦੇ ਹੋ ਵਾ: ਲੱਖਾਂ ਹੀ ਚੁਗਲੀਆਂ ਦੀਆਂ (ਗਾਲਿ) ਗੱਲਾਂ ਕਰਦੇ ਹੋ।

## ਲਖ ਠਗੀਆ ਪਹਿਨਾਮੀਆ; ਰਾਤਿ ਦਿਨਸੁ ਜੀਅ ਨਾਲਿ ॥

ਲੱਖਾਂ ਹੀ ਠੱਗੀਆਂ ਮਾਰਦੇ ਹੋ ਤੇ ਲੱਖਾਂ ਹੀ (ਪਹਿਨਾਮੀਆ) ਛਿਪ ਬਾਜੀਆਂ ਕਰਦੇ ਹੋ। ਵਾ: (ਪਹਿਨਾਮੀਆ) ਲੁਕ ਕੇ ਮੰਦ ਕਰਮ ਕਰਦੇ ਹੋ ਤੇ ਉਪਰੋਂ ਚੰਗੇ ਬਣ ਕੇ ਵਿਖਾਉਂਦੇ ਹੋ। ਫਿਰ ਇਹ ਸਾਰੇ ਕੁਕਰਮ ਰਾਤ-ਦਿਨ ਤੁਹਾਡੇ (ਜੀਅ ਨਾਲਿ) ਜੀਵਾਂ ਨਾਲ ਰਹਿੰਦੇ ਹਨ। ਭਾਵ ਤੁਸੀਂ ਹਮੇਸ਼ਾਂ ਇਹਨਾਂ ਨਾਲ ਚਿੰਬੜੇ ਰਹਿੰਦੇ ਹੋ।

ਜੇਕਰ ਤੁਸੀਂ ਔਗੁਣ ਨਹੀਂ ਛੱਡਣੇ ਤਾਂ ਦੱਸੋ ਐਸੇ ਜਨੇਊ ਪਾਏ ਦਾ ਤੁਹਾਨੂੰ ਕੀ ਲਾਭ ਹੈ।

**ਤਗੁ ਕਪਾਹਹੁ ਕਤੀਐ; ਬਾਮ੍ਣੁ ਵਟੇ ਆਇ ॥**

ਹੇ ਛੱਤ੍ਰੀਓ ! ਇਹ (ਤਗੁ) ਜਨੇਊ ਤਾਂ ਕਪਾਹ ਦਾ ਲਿਆ ਕੇ (ਕਤੀਐ) ਕੱਤੀਦਾ ਹੈ ਅਤੇ ਬ੍ਰਾਹਮਣ (ਆਇ) ਆ ਕੇ ਇਸ ਉਪਰ ਵਟਣਾ ਚਾੜ੍ਹ ਦਿੰਦਾ ਹੈ।

**ਕੁਹਿ ਬਕਰਾ, ਰਿੰਨਿ੍ ਖਾਇਆ; ਸਭੁ ਕੋ ਆਖੈ ਪਾਇ ॥**

*('ਕੁਹਬਿ ਕਰਾਰਿੰ' ਪਾਠ ਨਹੀਂ ਕਰਨਾ)*

ਫਿਰ ਜਨੇਊ ਪਾ ਕੇ ਬੱਕਰਿਆਂ ਨੂੰ (ਕੁਹਿ) ਕੋਹ ਕੇ ਭਾਵ ਮਾਰ ਕੇ ਰਿੰਨ ਕਰਕੇ (ਖਾਇਆ) ਖਾਧਾ ਜਾਂਦਾ ਹੈ। ਜੇ ਕੋਈ ਪੁੱਛੇ ਕਿ ਕੀ ਕਾਰਨ ਹੈ? ਬੜੀਆਂ ਖੁਸ਼ੀਆਂ ਹੋ ਰਹੀਆਂ ਤਾਂ ਸਭ (ਕੋ) ਕੋਈ (ਆਖੈ) ਆਖਦਾ ਹੈ ਕਿ ਅੱਜ ਜਨੇਊ (ਪਾਇ) ਪਾਇਆ ਹੈ ਤਾਂ ਮਾਸ ਖਾਂਦੇ ਹਾਂ। ਐਸੀ ਤੁਹਾਡੀ ਹਾਲਤ ਹੈ।

ਜੋ ਮੁਸਲਮਾਨ ਹਨ ਉਹ ਕਲਮਾਂ ਪੜ੍ਹ ਕੇ ਢਾਈ ਛੁਰੀਆਂ ਬੱਕਰੇ ਦੀ ਸਾਹ ਰਗ 'ਤੇ ਫੇਰ ਕੇ ਫਿਰ ਉਸ ਦਾ ਕਤਲ ਕਰਦੇ ਹਨ। ਪਰ ਜੋ ਕੁਲੂ ਆਦਿਕ ਪਹਾੜ ਦੀ ਤਰਫ ਦੇ ਬ੍ਰਾਹਮਣ ਹਨ। ਉਹ ਪਹਿਲਾਂ ਤਾਂ ਬੱਕਰੇ ਦੀਆਂ ਨੌਂ ਗੋਲਕਾ ਪਰਨੇ ਆਦਿ ਨਾਲ ਬੰਨ੍ਹ ਲੈਂਦੇ ਹਨ ਤੇ ਫਿਰ ਉਸ ਨੂੰ ਮੁੱਕੀਆਂ ਨਾਲ ਕੁੱਟ-ਕੁੱਟ ਕੇ ਮਾਰਦੇ ਹਨ। ਇਹ ਹਿੰਦੂਆਂ ਦਾ ਕੋਹ ਕੇ ਮਾਰਨ ਦਾ ਤਰੀਕਾ ਹੈ। ਪਰ ਸਤਿਗੁਰੂ ਜੀ ਨੇ ਤਾਂ ਮਾਸ ਖਾਣ ਦੀ ਬਿਲਕੁਲ ਹੀ ਆਗਿਆ ਨਹੀਂ ਦਿੱਤੀ ਹੈ। ਜਿਸ ਚੀਜ ਦਾ ਮਾਸ ਖਾਈਏ ਉਹੋ ਜਿਹੀ ਬੁੱਧ ਹੋ ਜਾਂਦੀ ਹੈ। ਮਹਾਰਾਜ ਸਾਹਿਬ ਨੇ

**ਗਿਆਨ ਗੁੜੁ ਸਾਲਾਹ ਮੰਡੇ ਭਉ ਮਾਸੁ ਅਹਾਰੁ ॥** *(ਅੰਗ : ੫੫੩)*

ਦੱਸਿਆ ਹੈ। ਫਿਰ

**ਜੇ ਰਤੁ ਲਗੈ ਕਪੜਾ ਜਾਮਾ ਹੋਇ ਪਲੀਤੁ ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਉ ਨਿਰਮਲੁ ਚੀਤੁ ॥** *(ਅੰਗ : ੧੪੦)*

ਬਚਨ ਕਹੇ ਹਨ। ਕਬੀਰ ਸਾਹਿਬ ਜੀ ਨੇ ਕਿਹਾ ਹੈ,

**ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥** *(ਅੰਗ : ੧੩੭੪)*
**ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥** *(ਅੰਗ : ੧੩੫੦)*
**ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥**
**ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥** *(ਅੰਗ : ੧੩੭੫)*
**ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥**
**ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਂਹਿ ॥** *(ਅੰਗ : ੧੩੭੭)*
**ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥**
**ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥**
**ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥** *(ਅੰਗ : ੧੫)*

**ਨੋਟ :** ਪੰਡਿਤ ਤਾਰਾ ਸਿੰਘ ਨੇ ਇਸ ਪੰਕਤੀ ਦਾ "**ਕੁਹਬਿ ਕਰਾਰਿੰ ਨਿ੍ ਖਾਇਆ**" ਪਾਠ ਬਣਾਇਆ ਹੈ ਤਾਂ ਕਿ ਬੱਕਰਾ ਮਾਰਨ ਦਾ ਜਿਕਰ ਨਾ ਆਵੇ। ਪਰ ਪਿਤਾ ਬਾਬਾ ਕਾਲੂ ਜੀ ਨੇ ਬ੍ਰਾਹਮਣਾਂ ਦੇ ਕਹਿਣ ਤੋਂ ਮਾਸ ਵਾਸਤੇ ਬੱਕਰੇ ਮੰਗਾਏ ਸਨ। "**ਆਮਿਖ ਕਾਰਣ ਛਾਂਗ ਮੰਗਾਈ**" ਪਰ ਸਤਿਗੁਰੂ ਜੀ ਨੇ ਜਨੇਊ ਧਾਰਨ ਦੀ ਰਸਮ ਹੀ ਨਹੀਂ ਕੀਤੀ ਤੇ ਬੱਕਰੇ ਜਿਊਂਦੇ ਛੁਡਾ ਦਿੱਤੇ ਸਨ।

## ਹੋਇ ਪੁਰਾਣਾ ਸੁਟੀਐ; ਭੀ ਫਿਰਿ ਪਾਈਐ ਹੋਰੁ ॥

ਜਦੋਂ ਜਨੇਊ ਪੁਰਾਣਾ ਹੋ ਜਾਂਦਾ ਹੈ ਤਾਂ ਉਸ ਨੂੰ (ਸੁਟੀਐ) ਸੁੱਟ ਦੇਈਦਾ ਹੈ ਅਤੇ (ਭੀ) ਫਿਰ ਹੋਰ ਨਵਾਂ ਲੈ ਕੇ (ਪਾਈਐ) ਪਾਉਣਾ ਕਰੀਦਾ ਹੈ।

## ਨਾਨਕ, ਤਗੁ ਨ ਤੁਟਈ; ਜੇ ਤਗਿ ਹੋਵੈ ਜੋਰੁ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜੇ) ਜੇਕਰ ਪ੍ਰਤੱਖ ਜਨੇਊ ਜੋਰ ਵਾਲਾ ਹੋਵੇ ਤਾਂ ਇਹ (ਤਸੁ) ਜਨੇਊ ਕਦੇ ਵੀ (ਨ) ਨਹੀਂ (ਤੁਟਈ) ਟੁੱਟ ਸਕਦਾ। ਪਰ ਇਹ ਜੋਰ ਵਾਲਾ ਹੈ ਨਹੀਂ। ਕੁੰਜੀ ਦੇ ਭਾਰ ਨਾਲ ਹੀ ਟੁੱਟ ਜਾਂਦਾ ਹੈ।

**ਅਥਵਾ :** ਜੇਕਰ (ਜੋਰੁ) ਗਿਆਨ ਦਾ ਜਨੇਊ ਹੋਵੇ ਤਾਂ ਉਹ (ਤਗੁ) ਜਨੇਊ ਕਦੇ ਵੀ (ਨ) ਨਹੀਂ (ਤੁਟਈ) ਟੁੱਟਦਾ।

## ਮਃ ੧ ॥

ਉਸ ਵੇਲੇ ਪੰਡਿਤ ਹਰਦਿਆਲ ਦੀ ਲਿਵ ਖੁੱਲ੍ਹ ਗਈ। ਕਹਿਣ ਲੱਗਾ ਮਹਾਰਾਜ! ਮੈਨੂੰ ਉਪਦੇਸ਼ ਦਿਉ। ਮੈਂ ਮੰਨਾਂਗਾ। ਸਾਡਾ ਤਿੰਨ ਅੱਗ੍ਹ ਦਾ ਜਨੇਊ ਹੁੰਦਾ ਹੈ। ਆਪ ਤੀਜਾ ਅੱਗ੍ਹ ਵੀ ਕਥਨ ਕਰੋ। ਤਾਂ ਸਤਿਗੁਰੂ ਜੀ ਹੋਰ ਤਰੀਕੇ ਨਾਲ ਦੱਸਦੇ ਹਨ। **ਵਾ:** ਜਦੋਂ ਪੰਡਿਤਾਂ ਦੀ ਕੋਈ ਵਾਹ ਨਾ ਚੱਲੀ ਤਾਂ ਫੇਰ ਹਰਦਿਆਲ ਨੂੰ ਕਹਿਣ ਲੱਗੇ ਤੂੰ ਕਿਉਂ ਨਹੀਂ ਬੋਲਦਾ। ਤਾਂ ਪੰਡਿਤ ਹਰਦਿਆਲ ਨੇ ਪੱਖ ਰੱਖਣ ਦੇ ਮਾਰੇ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਸਾਡੇ ਤਾਂ ਇਕ ਤਿੰਨ ਅੱਗ੍ਹ ਵਾਲਾ ਅਤੇ ਇਕ ਦੋ ਅੱਗ੍ਹ ਵਾਲਾ ਜਨੇਊ ਹੁੰਦਾ ਹੈ। ਆਪ ਇਹ ਦੋਵੇਂ ਅੰਤ੍ਰੀਵ ਦੱਸੋ। (ਇਕ ਅੱਗ੍ਹ ਨੌਂ ਤੰਦ ਦਾ ਹੁੰਦਾ ਹੈ ਅਤੇ ਤਿੰਨ ਅੱਗ੍ਹ ਦਾ ਇਕ ਜਨੇਊ ਹੁੰਦਾ ਹੈ।)

## ਨਾਇ ਮੰਨਿਐ, ਪਤਿ ਊਪਜੈ; ਸਾਲਾਹੀ ਸਚੁ ਸੂਤੁ ॥

ਜੋ ਪ੍ਰਮੇਸਰ ਦਾ (ਨਾਇ) ਨਾਮ ਸ੍ਰਵਣ ਕਰਨਾ ਇਹ ਕਪਾਹ ਦਾ ਬੀਜ ਬੀਜਣਾ ਹੈ। ਜੋ ਨਾਮ ਦਾ (ਮੰਨਿਐ) ਮੰਨਣ ਕਰਨਾ ਹੈ। ਇਹ ਕਪਾਹ ਦੇ (ਪਤਿ) ਪੱਤੇ (ਊਪਜੈ) ਪੈਦਾ ਹੋਏ ਹਨ ਅਤੇ ਜੋ (ਸਚੁ) ਸੱਚੇ ਦਾ (ਸਾਲਾਹੀ) ਸਾਲਾਹੁਣ ਰੂਪ ਨਿਧਿਆਸਣ ਕਰਨਾ ਹੈ, ਕਮਾਈ ਕਰਨੀ ਹੈ। ਇਹ ਸੂਤ ਕੱਤ ਕੇ ਬਣਾਈਦਾ ਹੈ।

## ਦਰਗਹ ਅੰਦਰਿ ਪਾਈਐ; ਤਗੁ ਨ ਤੂਟਸਿ ਪੂਤ ॥੩॥

ਹੇ ਭਾਈ! ਇਸ ਜਨੇਊ ਨੂੰ (ਗਹ) ਅੰਤਹਕਰਣ ਰੂਪ ਜਗ੍ਹਾ (ਦਰ) ਅੰਦਰ (ਪਾਈਐ) ਪਾਉਣਾ ਕਰੀਏ। **ਵਾ:** ਜੇਕਰ ਇਸ ਗਿਆਨ ਰੂਪ ਜਨੇਊ ਨੂੰ (ਗਹ) ਹਿਰਦੇ ਰੂਪ ਜਗ੍ਹਾ ਦੇ (ਦਰ) ਅੰਦਰ (ਪਾਈਐ) ਪਾ ਲਈਏ ਤਾਂ ਇਹ ਗਿਆਨ ਰੂਪ (ਪੂਤ) ਪਵਿੱਤਰ (ਤਗੁ) ਜਨੇਊ ਦਰਗਾਹ ਵਿਚ ਜਾ ਕੇ ਵੀ ਰਹਿੰਦਾ ਹੈ (ਨ ਤੂਟਸਿ) ਟੁੱਟਦਾ ਨਹੀਂ।

**ਅਥਵਾ :** ਸੰਗਤ ਰੂਪ (ਦਰਗਹ) ਦਰਗਾਹ (ਅੰਦਰਿ) ਵਿਚੋਂ ਇਹ ਗਿਆਨ ਰੂਪ ਜਨੇਊ (ਪਾਈਐ) ਪਾਈਦਾ ਹੈ ਅਤੇ ਇਹ ਗਿਆਨ ਰੂਪ (ਪੂਤ) ਪਵਿੱਤਰ (ਤਸੁ) ਜਨੇਊ ਕਦੇ ਵੀ (ਨ ਤੂਟਸਿ) ਟੁੱਟਦਾ ਨਹੀਂ।

**ਨੋਟ :** ਕਈ ਗਿਆਨੀ ਤਰਕ ਨਾਲ 'ਪੂਤ' ਦੇ ਅਰਥ 'ਹੇ ਪੁੱਤਰ' ਕਰਦੇ ਹਨ। ਪਰ ਇਥੇ 'ਪੂਤ' ਨਾਮ 'ਪਵਿੱਤਰ' ਦਾ ਹੈ। ਇਸ ਲਈ 'ਪੂਤ' ਦਾ ਅਰਥ 'ਪਵਿੱਤਰ' ਹੀ ਕਰਨਾ।

## ਮਃ ੧ ॥

ਉਸ ਵੇਲੇ ਬਾਕੀ ਦੇ ਬੇਦੀ ਖੱਤ੍ਰੀਆਂ ਦੀ ਸਾਰੀ ਸਭਾ ਬੋਲ ਉੱਠੀ ਕਿ ਹੇ ਬਾਲਕ! ਤੂੰ ਜਨੇਊ ਕਿਉਂ ਨਹੀਂ ਪਾਉਂਦਾ? ਵੇਖ ਤੇਰੇ ਜਨੇਊ ਨਾ ਪਾਉਣ ਕਰਕੇ ਪ੍ਰਸ਼ਾਦਾ ਠੰਡਾ ਹੋ ਰਿਹਾ ਹੈ। ਪੰਡਿਤ ਹਰਦਿਆਲ ਨੂੰ ਕਿਹਾ

ਕਿ ਤੂੰ ਪਾ ਦੇ। ਜਦੋਂ ਪੰਡਿਤ ਹਰਦਿਆਲ ਨੇ ਜਨੇਊ ਪਾਉਣ ਵਾਸਤੇ ਦਿਖਾਇਆ ਤਾਂ ਮਹਾਰਾਜ ਕਹਿਣ ਲੱਗੇ ਕਿ ਤੁਸੀਂ ਕਿਉਂ ਨਹੀਂ ਪਾਇਆ? ਸਾਰੇ ਕਹਿਣ ਲੱਗੇ ਕਿ ਅਸੀਂ ਤਾਂ ਪਾਇਆ ਹੋਇਆ ਹੈ। ਤਾਂ ਇਹ ਸੁਣ ਕੇ ਹਜ਼ੂਰ ਫੁਰਮਾਉਂਦੇ ਹਨ,

## ਤਗੁ ਨ ਇੰਦ੍ਰੀ; ਤਗੁ ਨ ਨਾਰੀ ॥

ਨਾ ਤੁਹਾਡੀ ਇੰਦਰੀਆਂ ਵਿਚ (ਤਗੁ) ਜਨੇਊ ਪਾਇਆ ਹੋਇਆ ਹੈ ਅਤੇ ਨਾ ਹੀ ਤੁਹਾਡੀ (ਨਾਰੀ) ਇਸਤਰੀ ਦੇ (ਤਗੁ) ਜਨੇਊ ਪਾਇਆ ਹੋਇਆ ਹੈ। ਉਹ ਤਾਂ ਸਾਰੀ ਉਮਰ ਜਨੇਊ ਤੋਂ ਬਿਨਾਂ ਹੀ ਤੁਰੀ ਫਿਰਦੀ ਰਹੀ ਹੈ। ਪਰ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਸਿੰਘਾਂ ਤੇ ਬੀਬੀਆਂ ਨੂੰ ਇਕੱਠਾ ਹੀ ਅੰਮ੍ਰਿਤ ਛਕਾ ਕੇ ਸਾਰੇ ਉਲ੍ਹਾਮੇ ਲਾਹ ਦਿੱਤੇ ਹਨ।

**ਅਥਵਾ :** ਤੁਸੀਂ ਆਪਣੀ ਇੰਦਰੀ ਨੂੰ "**ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ**" ਇਹ ਜਤ ਰੂਪ (ਤਗੁ) ਜਨੇਊ ਨਹੀਂ ਪਾਉਣਾ ਕੀਤਾ ਅਤੇ ਨਾ ਹੀ ਤੁਹਾਡੀਆਂ (ਨਾਰੀ) ਇਸਤਰੀਆਂ ਨੇ ਪਤੀਬ੍ਰਤਾ ਧਰਮ ਵਿਚ ਪੱਕੇ ਰਹਿਣ ਰੂਪ (ਤਗੁ) ਜਨੇਊ ਪਾਇਆ ਹੈ।

**ਅਥਵਾ :** ਤੁਸੀਂ (ਇੰਦ੍ਰੀ) ਸਮ, ਦਮ ਰੂਪ (ਤਗੁ) ਜਨੇਊ ਨਹੀਂ ਪਾਇਆ ਹੈ। **ਵਾ:** ਵਸਤੂ-ਵਿਚਾਰ ਰੂਪ (ਤਗੁ) ਜਨੇਊ ਨਹੀਂ ਪਾਇਆ ਹੈ। **ਵਾ:** ਨਾ ਇੰਦਰੀ ਨੂੰ ਰੋਕਣ ਰੂਪ (ਤਗੁ) ਜਨੇਊ ਪਾਇਆ ਹੈ ਅਤੇ ਨਾ ਹੀ ਤੁਸੀਂ ਆਪਣੀ ਬੁੱਧੀ ਰੂਪ (ਨਾਰੀ) ਇਸਤਰੀ ਨੂੰ ਝੂਠੇ ਪਦਾਰਥ ਨਿਸ਼ਚਾ ਕਰਨ ਵਲੋਂ (ਤਗੁ) ਜਨੇਊ ਪਾਇਆ ਹੈ।

## ਭਲਕੇ ਥੁਕ ਪਵੈ; ਨਿਤ ਦਾੜੀ ॥

ਫਿਰ (ਭਲਕੇ) ਹਮੇਸ਼ਾਂ ਕੁਕਰਮ, ਵਿਭਚਾਰ ਕਰਨੇ ਕਰਕੇ ਲਾਹਣਤਾ ਰੂਪ ਥੁੱਕ (ਨਿਤ) ਨਿਤਾਪ੍ਰਤੀ ਤੁਹਾਡੀ ਦਾਹੜੀ ਵਿਚ (ਪਵੈ) ਪੈਂਦਾ ਹੈ।

## ਤਗੁ ਨ ਪੈਰੀ; ਤਗੁ ਨ ਹਥੀ ॥

ਨਾ ਤੁਹਾਡੇ ਪੈਰਾਂ ਨੂੰ ਜਨੇਊ ਪਾਇਆ ਹੋਇਆ ਹੈ ਅਤੇ ਨਾ ਹੀ ਤੁਹਾਡੇ ਹੱਥਾਂ ਨੂੰ ਜਨੇਊ ਪਾਇਆ ਹੋਇਆ ਹੈ।

**ਅਥਵਾ :** ਤੁਸੀਂ ਪੈਰਾਂ ਨੂੰ ਕੁਸੰਗਤ ਦੀ ਤਰਫ ਜਾਣ ਤੋਂ ਰੋਕਣ ਰੂਪ ਜਨੇਊ ਨਹੀਂ ਪਾਇਆ ਕਿ ਮੈਂ ਕੁਸੰਗਤ ਵੱਲ ਨਹੀਂ ਜਾਣਾ ਅਤੇ ਹੱਥਾਂ ਵਿਚ ਚੋਰੀ ਆਦਿਕ ਕੁਕਰਮਾਂ ਨੂੰ ਰੋਕਣ ਰੂਪ ਜਨੇਊ ਨਹੀਂ ਪਾਇਆ ਕਿ ਮੈਂ ਹੱਥਾਂ ਨਾਲ ਮਾੜੇ ਕੰਮ ਨਹੀਂ ਕਰਨੇ।

## ਤਗੁ ਨ ਜਿਹਵਾ; ਤਗੁ ਨ ਅਖੀ ॥

ਤੁਹਾਡੀ (ਜਿਹਵਾ) ਜਬਾਨ ਵਿਚ ਵੀ (ਤਗੁ) ਜਨੇਊ (ਨ) ਨਹੀਂ ਪਾਇਆ ਹੋਇਆ ਅਤੇ ਨਾ ਹੀ ਤੁਹਾਡੀਆਂ (ਅਖੀ) ਅੱਖਾਂ ਵਿਚ ਜਨੇਊ ਪਾਇਆ ਹੋਇਆ ਹੈ।

**ਅਥਵਾ :** (ਜਿਹਵਾ) ਜਬਾਨ ਨੂੰ ਝੂਠ ਬੋਲਣ ਤੋਂ ਰੋਕਣ ਰੂਪ (ਤਗੁ) ਜਨੇਊ (ਨ) ਨਹੀਂ ਪਾਇਆ ਅਤੇ (ਅਖੀ) ਅੱਖਾਂ ਨੂੰ ਵਿਕਾਰ ਦ੍ਰਿਸ਼ਟੀ ਨਾਲ ਬੇਗਾਨਾ ਰੂਪ ਵੇਖਣ ਤੋਂ ਰੋਕਣ ਰੂਪ (ਤਗੁ) ਜਨੇਊ (ਨ) ਨਹੀਂ ਪਾਇਆ। **ਵਾ:** ਅੱਖਾਂ ਨੂੰ "**ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ ॥**" ਰੂਪ (ਤਗੁ) ਜਨੇਊ (ਨ) ਨਹੀਂ ਪਾਇਆ।

## ਵੇਤਗਾ; ਆਪੇ ਵਤੈ ॥

ਇਉਂ ਤੁਸੀਂ ਸਾਰੇ ਤਾਂ (ਆਪੇ) ਆਪ ਹੀ (ਵੇ+ਤਗਾ) ਪ੍ਰਤੱਖ (ਤਗਾ) ਜਨੇਊ ਦੇ (ਵੇ) ਬਿਨਾਂ **ਵਾ:** ਇੰਦਰੇ ਦਮਨ ਕਰਨ ਰੂਪ (ਤਗਾ) ਜਨੇਊ ਤੋਂ (ਵੇ) ਬਿਨਾਂ **ਵਾ:** ਪ੍ਰਤਿਸ਼ਟਾ ਰੂਪ (ਤਗਾ) ਜਨੇਊ ਤੋਂ (ਵੇ) ਬਿਨਾਂ ਹੀ ਤੁਰੇ (ਵਤੈ) ਫਿਰਦੇ ਹੋ।

## ਵਟਿ ਧਾਗੇ; ਅਵਰਾ ਘਤੈ ॥

ਪਰ (ਅਵਰਾ) ਹੋਰਨਾਂ ਦੇ ਗਲਾਂ ਵਿਚ ਧਾਗੇ ਵੱਟ-ਵੱਟ ਕੇ (ਘਤੈ) ਪਾਈ ਜਾਂਦੇ ਹੋ।

## ਲੈ ਭਾੜਿ; ਕਰੇ ਵੀਆਹੁ ॥

ਫੇਰ ਆਪਣੇ ਹੀ ਜਜਮਾਨਾਂ ਦੀਆਂ ਲੜਕੀਆਂ ਜਾਂ ਲੜਕਿਆਂ ਦਾ (ਵੀਆਹੁ) ਵਿਆਹ (ਭਾੜਿ) ਭਾੜਾ ਭਾਵ ਦਖਸ਼ਣਾ ਲੈ ਕੇ (ਕਰੇ) ਕਰਦੇ ਹੋ। ਭਾਵ ਜਦੋਂ ਲੜਕੀਆਂ ਦਾ ਸਾਕ ਕਰਨਾ ਹੋਵੇ ਜਾਂ ਲੜਕਿਆਂ ਦਾ ਸਾਕ ਕਰਾਉਣਾ ਹੋਵੇ ਤਾਂ ਦੋਹਾਂ ਪਾਸਿਆਂ ਤੋਂ ਭਾੜਾ ਲੈ ਲੈਂਦੇ ਹੋ ਕਿ ਐਨੇ ਲਵਾਂਗੇ ਤਾਂ ਫੇਰੇ ਕਰਾਵਾਂਗੇ। ਪਰ ਮਹਾਰਾਜ ਤਾਂ ਕਹਿੰਦੇ ਹਨ,

**ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥** *(ਅੰਗ : ੪੩੫)*

## ਕਢਿ ਕਾਗਲੁ; ਦਸੇ ਰਾਹੁ ॥

ਫਿਰ (ਕਾਗਲੁ) ਪੱਤਰੀ ਕੱਢ ਕਰਕੇ ਲੋਕਾਂ ਨੂੰ ਰਾਹੂ ਕੇਤੂ ਦੇ ਰਾਹ ਦੱਸ ਕੇ ਠੱਗਦੇ ਹੋ।

**ਰਾਹੂ ਕੇਤੂ ਦੁਇ ਬੈਲ ਹਮਾਰੇ ਸਾੜ ਸਤੀ ਹੈ ਖੇਤੀ ।**
**ਪਤ੍ਰੀ ਹਮਾਰੀ ਬਡੀ ਸ਼ਿਕਾਰਨ ਮਾਲ ਲਿਆਵੇ ਛੇਤੀ ॥**

## ਸਾਖੀ—ਕਪਾਹ ਠੱਗਣ ਵਾਲੇ ਬ੍ਰਹਮਣ ਦੀ

ਇਕ ਵਾਰ ਕਿਸੇ ਬ੍ਰਾਹਮਣ ਨੂੰ ਘਰ ਵਿਚ ਕਪਾਹ ਦੀ ਲੋੜ ਪੈ ਗਈ। ਜਦੋਂ ਉਸ ਨੇ ਜਜਮਾਨ ਦੇ ਘਰ ਜਾ ਕੇ ਸਾਹਾ ਸੌਂਪਿਆ ਤਾਂ ਘਰ ਵਾਲਿਆਂ ਨੇ ਪੁੱਛਿਆ, "ਸਭ ਠੀਕ ਹੈ।" ਤਾਂ ਢਿੱਲਾ ਜਿਹਾ ਮੂੰਹ ਬਣਾ ਕੇ ਕਹਿਣ ਲੱਗਾ, "ਹੋਰ ਤਾਂ ਸਭ ਠੀਕ ਹੈ। ਪਰ ਕਪਾਹ ਦੇਵਤੇ ਦੀ ਕਰੋਪੀ ਜਾਪਦੀ ਹੈ।" ਉਸ ਵੇਲੇ ਜਜਮਾਨ ਨੇ ਕਿਹਾ, "ਪੰਡਿਤ ਜੀ! ਕੋਈ ਉਪਾਅ ਦੱਸੋ।" ਪੰਡਿਤ ਨੇ ਜਜਮਾਨ ਦੇ ਪਾਸੋਂ ਲਾਵਾਂ ਦੇਣ ਵੇਲੇ ਬੇਦੀ ਦੇ ਚਾਰੇ ਪਾਸੇ ਕਪਾਹ ਦੀਆਂ ਚਾਰ ਪੰਡਾਂ ਬੰਨ੍ਹ ਕੇ ਰੱਖਵਾ ਲਈਆਂ। ਜੰਞ ਦੇ ਨਾਲ ਆਏ ਦੂਸਰੇ ਬ੍ਰਾਹਮਣ ਨੇ ਦੇਖ ਕਿ ਕਿਹਾ ਕਿ:

**"ਅਸਚਰਜ ਵਿਆਹੰ ਚਉਤਰਫ ਕਪਾਹੰ।"**

ਏਧਰਲਾ ਪੰਡਿਤ ਸੰਸਕ੍ਰਿਤ ਬਣਾ ਕੇ ਕਹਿਣ ਲੱਗਾ,

**"ਚੁਪ ਗੜੁਪੰ ਮੂਰਖੰ ਲੁਟੰ। ਅਰਧੋ ਅਰਧ ਸੁਆਹਾ।"**

ਚੁੱਪ ਕਰ, ਚੁੱਪ ਕਰ ਮੂਰਖਾਂ ਨੂੰ ਲੁੱਟਦੇ ਹਾਂ। ਆਪਸ ਵਿਚ ਅੱਧਾ-ਅੱਧਾ ਕਰ ਲਵਾਂਗੇ। 'ਸੁਆਹਾ' ਅਗਨ ਦੇਵਤੇ ਦੀ ਇਸਤਰੀ ਦਾ ਨਾਮ ਹੈ। ਇਸ ਪ੍ਰਕਾਰ, ਪੰਡਿਤ ਨੇ ਕਪਾਹ ਦੇਵਤੇ ਦੀ ਕਰੋਪੀ ਦੱਸ ਕੇ ਚਾਰ ਪੰਡਾਂ ਕਪਾਹ ਦੀਆਂ ਲੁੱਟ ਲਈਆਂ।

## ਸੁਣਿ ਵੇਖਹੁ ਲੋਕਾ; ਏਹੁ ਵਿਡਾਣੁ ॥

ਹੇ ਲੋਕੋ (ਸੁਣ) ਸੁਣੋ ਤੇ ਵਿਚਾਰ ਕੇ (ਵੇਖਹੁ) ਵੇਖੋ! (ਏਹੁ) ਇਹ ਕਿੱਡਾ ਵੱਡਾ (ਵਿਡਾਣੁ) ਅਸਚਰਜ ਹੋ ਰਿਹਾ ਹੈ।

## ਮਨਿ ਅੰਧਾ; ਨਾਉ ਸੁਜਾਣੁ ॥੪॥

ਜੀਵ ਮਨ ਕਰਕੇ ਤਾਂ (ਅੰਧਾ) ਅਗਿਆਨੀ ਹਨ ਪਰ (ਨਾਉ) ਨਾਮ (ਸੁਜਾਣੁ) ਚਤੁਰ ਰੱਖਿਆ ਹੋਇਆ ਹੈ। ਭਾਵ ਸਾਰੇ ਆਪਣੇ ਆਪ ਨੂੰ ਵਿਦਵਾਨ ਕਹਾਉਂਦੇ ਹਨ।

## ਪਉੜੀ ॥

**ਪ੍ਰਸ਼ਨ :** ਪੰਡਿਤ ਹਰਦਿਆਲ ਨੇ ਬੇਨਤੀ ਕੀਤੀ ਕਿ ਮਹਾਰਾਜ! ਅਸੀਂ ਕਿਵੇਂ ਬਖਸ਼ੇ ਜਾ ਸਕਦੇ ਹਾਂ?

**ਉੱਤਰ :** ਤਾਂ ਸਤਿਗੁਰੂ ਜੀ ਫੁਰਮਾਉਂਦੇ ਹਨ,

## ਸਾਹਿਬੁ ਹੋਇ ਦਇਆਲੁ, ਕਿਰਪਾ ਕਰੇ; ਤਾ ਸਾਈ ਕਾਰ ਕਰਾਇਸੀ ॥

ਹੇ ਭਾਈ! ਜੇਕਰ ਮੇਰਾ (ਸਾਹਿਬੁ) ਮਾਲਕ ਵਾਹਿਗੁਰੂ ਪ੍ਰਮੇਸਰ (ਦਇਆਲੁ) ਦਇਆਲੂ (ਹੋਇ) ਹੋਵੇ ਤੇ ਦਇਆਲੂ ਹੋ ਕੇ ਸਤਿਗੁਰਾਂ ਦੀ ਪ੍ਰਾਪਤੀ ਕਰਾਵੇ ਅਤੇ ਸਤਿਗੁਰੂ ਜੀ ਕਿਰਪਾ ਦ੍ਰਿਸ਼ਟੀ ਕਰਨ ਤਾਂ (ਸਾਈ) ਉਹ ਜਿਹੜੀ ਭਗਤੀ ਰੂਪ ਕਾਰ **ਵਾ:** ਭਗਤਾਂ ਵਾਲੀ ਕਾਰ ਹੈ ਉਹ ਸਤਿਗੁਰੂ ਸਾਹਿਬ ਜੀ ਪਿੱਛੇ (ਕਰਾਇਸੀ) ਕਰਾਉਂਦੇ ਸੀ, ਹੁਣ (ਕਰਾਇਸੀ) ਕਰਾਉਂਦੇ ਹਨ ਅਤੇ ਅੱਗੇ ਨੂੰ ਵੀ (ਕਰਾਇਸੀ) ਕਰਾ ਲੈਣਗੇ।

## ਸੋ ਸੇਵਕੁ ਸੇਵਾ ਕਰੇ; ਜਿਸ ਨੋ ਹੁਕਮੁ ਮਨਾਇਸੀ ॥

(ਸੋ) ਉਹ ਸਤਿਗੁਰਾਂ ਦੇ ਸੇਵਕ ਬਣ ਕੇ ਭਾਉ-ਭਗਤੀ ਦੀ ਸੇਵਾ (ਕਰੇ) ਕਰਨਗੇ (ਜਿਸ ਨੋ) ਜਿੰਨ੍ਹਾਂ ਨੂੰ ਸੱਚੇ ਪਾਤਸ਼ਾਹ ਆਪ ਦੀ (ਹੁਕਮੁ ਮਨਾਇਸੀ) ਆਗਿਆ ਮਨਾ ਲੈਣਗੇ।

## ਹੁਕਮਿ ਮੰਨਿਐ, ਹੋਵੈ ਪਰਵਾਣੁ; ਤਾ ਖਸਮੈ ਕਾ ਮਹਲੁ ਪਾਇਸੀ ॥

ਜਦੋਂ ਸਤਿਗੁਰੂ ਅਕਾਲ ਪੁਰਖ ਦੀ (ਹੁਕਮਿ) ਆਗਿਆ ਨੂੰ, ਭਾਣੇ ਨੂੰ ਮੰਨਣੇ ਕਰਕੇ (ਪਰਵਾਣੁ) ਪ੍ਰਵਾਣਨੀਕ, ਸਫਲੇ (ਹੋਵੈ) ਹੋ ਜਾਈਦਾ ਹੈ। (ਤਾ) ਤਦੋਂ (ਖਸਮੈ) ਅਕਾਲ ਪੁਰਖ (ਕਾ) ਦਾ ਜੋ (ਮਹਲੁ) ਸਰੂਪ ਹੈ ਉਸ ਨੂੰ (ਪਾਇਸੀ) ਪਾ ਲਈਦਾ ਹੈ। **ਵਾ:** ਪਿੱਛੇ ਵੀ (ਪਾਇਸੀ) ਪਾਉਂਦੇ ਸੀ ਅੱਗੇ ਨੂੰ ਵੀ (ਪਾਇਸੀ) ਪਾਉਣਗੇ।

## ਖਸਮੈ ਭਾਵੈ ਸੋ ਕਰੇ; ਮਨਹੁ ਚਿੰਦਿਆ ਸੋ ਫਲੁ ਪਾਇਸੀ ॥

ਜੋ (ਖਸਮੈ) ਅਕਾਲ ਪੁਰਖ ਨੂੰ (ਭਾਵੈ) ਭਾਉਂਦਾ ਹੈ (ਸੋ) ਉਹ (ਕਰੇ) ਕਰਦਾ ਹੈ। **ਵਾ:** ਜੋ ਭਾਉ-ਭਗਤੀ ਰੂਪ, ਬੰਦਗੀ ਰੂਪ ਕਾਰ (ਖਸਮੈ) ਪ੍ਰਮੇਸਰ ਨੂੰ (ਭਾਵੈ) ਭਾਉਂਦੀ ਹੈ। ਜੇਕਰ ਜੀਵ (ਸੋ) ਉਸ ਕਰਤੱਬ ਨੂੰ (ਕਰੇ) ਕਰਦਾ ਹੈ ਤਾਂ (ਸੋ) ਉਹ ਜੀਵ ਧਰਮ, ਅਰਥ, ਕਾਮ, ਮੋਖ ਆਦਿਕ (ਮਨਹੁ ਚਿੰਦਿਆ) ਮਨ ਬਾਂਛਤ ਫਲਾਂ ਨੂੰ (ਪਾਇਸੀ) ਪਾ ਲਵੇਗਾ ਅਤੇ ਜਿਸ ਵੇਲੇ ਅੰਤ ਦਾ ਸਮਾਂ ਆਵੇਗਾ।

## ਤਾ ਦਰਗਹ; ਪੈਧਾ ਜਾਇਸੀ ॥੧੫॥

(ਤਾ) ਤਦੋਂ ਉਹ ਜੀਵ ਪ੍ਰਮੇਸਰ ਦੀ (ਦਰਗਹ) ਦਰਗਾਹ ਵਿਚ ਉੱਜਲ ਮੁਖ ਵਾਲਾ ਹੋ ਕੇ ਜਸ ਰੂਪ ਪੁਸ਼ਾਕ ਦੇ ਸਿਰੋਪਾਉ ਨੂੰ (ਪੈਧਾ) ਪਾ ਕੇ (ਜਾਇਸੀ) ਜਾਵੇਗਾ।

## ਸਲੋਕ ਮਃ ੧ ॥

**ਉਥਾਨਕਾ :**

ਜਿਹੜਾ ਸੁਲਤਾਨਪੁਰ ਸਾਹਿਬ ਵਿਖੇ ਬਹਿਲੋਲ ਲੋਧੀ ਦਾ ਬਣਾਇਆ ਹੋਇਆ ਪੁਰਾਣਾ ਪੁੱਲ ਹੈ (ਹੁਣ ਟੁੱਟਿਆ

ਹੋਇਆ ਹੈ)। ਇਸ ਉੱਤੇ ਤੁਰਕਾਂ ਵੱਲੋਂ ਇਕ *ਮਸੂਲੀਆ ਬਿਠਾਇਆ ਹੋਇਆ ਸੀ ਜੋ ਮਸੂਲ (ਟੈਕਸ) ਲਏ ਤੋਂ ਬਗੈਰ ਕਿਸੇ ਨੂੰ ਵੀ ਪੁੱਲ ਨਹੀਂ ਲੰਘਣ ਦਿੰਦਾ ਸੀ। ਉਂਝ ਮਸੂਲੀਆ ਜਾਤ ਦਾ ਖਤ੍ਰੀ ਸੀ ਪਰ ਮੁਸਲਮਾਨਾਂ ਨੂੰ ਖੁਸ਼ ਕਰਨ ਵਾਸਤੇ ਨੀਲੇ ਕੱਪੜੇ ਪਾਉਂਦਾ ਸੀ। ਫਿਰ ਬਾਹਰੋਂ ਉਹਨਾਂ ਨੂੰ ਕੁਰਾਨ ਪੜ੍ਹ ਕੇ ਵਿਖਾਉਂਦਾ ਸੀ ਤੇ ਅੰਦਰ ਵੜ ਕੇ ਠਾਕੁਰਾਂ ਦੀ ਪੂਜਾ ਕਰਦਾ ਸੀ। ਇਕ ਦਿਨ ਜਦੋਂ ਸ਼੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਗੁਰਦੁਆਰਾ ਬੇਰ ਸਾਹਿਬ ਵਾਲੇ ਸਥਾਨ ਤੋਂ ਇਸ ਪੁਰਾਣੇ ਪੁੱਲ ਨੂੰ ਆ ਰਹੇ ਸਨ ਤਾਂ ਗੋਇੰਦਵਾਲ ਦੀ ਤਰਫੋਂ ਇਕ ਗਰੀਬ ਬ੍ਰਾਹਮਣ ਕਿਸੇ ਦੀ ਦਾਨ ਕੀਤੀ ਹੋਈ ਗਊ ਲੈ ਕੇ ਆਇਆ। ਇਹ ਮਸੂਲੀਆ ਬ੍ਰਾਹਮਣ ਨੂੰ ਕਹਿਣ ਲੱਗਾ ਕਿ ਜੇ ਤੂੰ ਗਊ ਸਮੇਤ ਪੁੱਲ ਪਾਰ ਲੰਘਣਾ ਚਾਹੁੰਦਾ ਹੈ ਤਾਂ ਚਾਰ ਆਨੇ ਆਪਣੇ ਤੇ ਚਾਰ ਆਨੇ ਗਊ ਦੇ ਦੇਣਾ ਕਰ। ਪਰ ਬ੍ਰਾਹਮਣ ਦੇ ਕੋਲ ਦੋ ਹੀ ਆਨੇ ਸਨ। ਇਸ ਨੇ ਬੜੀਆਂ ਮਿੰਨਤਾਂ ਕੀਤੀਆਂ ਪਰ ਮਸੂਲੀਆ ਨਾ ਮੰਨਿਆ ਤੇ ਕਾਫੀ ਸਮਾਂ ਇਹਨਾਂ ਦੋਹਾਂ ਨੂੰ ਭੁੱਖੇ ਹੀ ਪੁੱਲ ਤੇ ਅਟਕਾ ਛੱਡਿਆ। ਜਿਸ ਵਕਤ ਗਊ ਨੇ ਗੋਬਰ ਕੀਤਾ ਤਾਂ ਇਸ ਮਸੂਲੀਏ ਨੇ ਉਸ ਗਊ ਦੇ ਗੋਬਰ ਨਾਲ ਪੋਚਾ ਦੇ ਕੇ ਠਾਕੁਰਾਂ ਦੀ ਪੂਜਾ ਕੀਤੀ। ਉਤਨੇ ਚਿਰ ਨੂੰ ਕਿਸੇ ਨੇਕ ਤੇ ਰਹਿਮ ਦਿਲ ਵਾਲੇ ਇਨਸਾਨ ਨੇ ਅੱਠ ਆਨੇ ਦੇ ਕੇ ਗਊ ਤੇ ਬ੍ਰਾਹਮਣ ਨੂੰ ਪਾਰ ਲੰਘਾਇਆ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਇਸ ਪਾਖੰਡੀ ਦੀ ਹਾਲਤ ਨੂੰ ਵੇਖ ਕੇ ਸੁਲਤਾਨਪੁਰ ਸਾਹਿਬ ਦੇ ਉਸ ਪੁਰਾਣੇ ਪੁੱਲ 'ਤੇ ਇਹ ਪਾਵਨ ਉਪਦੇਸ਼ ਬਖਸ਼ਿਸ ਕੀਤਾ ਸੀ। (ਇਹ ਪੁੱਲ ਗੁਰਦੁਆਰਾ ਬੇਰ ਸਾਹਿਬ ਦੇ ਨਜਦੀਕ ਹੀ ਹੈ।)

## ਅਰਥ ਨੰ : ੧

### ਗਊ ਬਿਰਾਹਮਣ ਕਉ, ਕਰੁ ਲਾਵਹੁ; ਗੋਬਰਿ, ਤਰਣੁ ਨ ਜਾਈ ॥

ਹੇ ਖਤ੍ਰੀ! ਬ੍ਰਾਹਮਣ ਤੇ ਗਊ ਦੋਵੇਂ ਤੇਰੇ ਇਸ਼ਟ ਹਨ। ਪਰ ਤੂੰ ਇਹਨਾਂ (ਕਉ) ਨੂੰ ਤਾਂ (ਕਰੁ) ਟੈਕਸ (ਲਾਵਹੁ) ਲਾਉਂਦਾ ਹੈ ਤੇ ਗਊ ਦੇ ਗੋਬਰ ਦਾ ਚਉਂਕਾ ਦੇ ਕੇ ਠਾਕੁਰਾਂ ਦੀ ਪੂਜਾ ਕਰਕੇ ਤਰਨਾ ਚਾਹੁੰਦਾ ਹੈ। ਇਸ ਗੋਬਰ ਨਾਲ (ਤਰਣੁ) ਤਰਿਆ (ਨ) ਨਹੀਂ (ਜਾਈ) ਜਾ ਸਕਦਾ।

### ਧੋਤੀ ਟਿਕਾ, ਤੈ ਜਪਮਾਲੀ; ਧਾਨੁ ਮਲੇਛਾਂ ਖਾਈ ॥

ਸਾਢੇ ਤਿੰਨ ਗਜ ਦੀ ਧੋਤੀ ਬੰਨ੍ਹਦਾ ਹੈਂ, ਮੱਥੇ ਵਿਚ ਟਿੱਕਾ ਲਾਉਂਦਾ ਹੈਂ, (ਤੈ) ਅਤੇ (ਜਪਮਾਲੀ) ਗਲ ਵਿਚ ਜਪਣ ਵਾਲੀ ਰੁਦ੍ਰਾਖੀ ਆਦਿ ਦੀ ਮਾਲਾ ਪਾਉਂਦਾ ਹੈਂ। ਇਉਂ ਉਪਰੋਂ ਤਾਂ ਤੂੰ ਹਿੰਦੂਆਂ ਵਾਲਾ ਲਿਬਾਸ ਪਹਿਨਦਾ ਹੈਂ। ਪਰ (ਧਾਨੁ) ਅੰਨ੍ਹ (ਮਲੇਛਾਂ) ਤੁਰਕਾਂ, ਮੁਸਲਮਾਨਾਂ ਦਾ ਵੱਢੀਆਂ ਲੈ ਕੇ (ਖਾਈ) ਖਾਂਦਾ ਹੈਂ। **ਵਾ:** ਜੋ (ਮਲੇਛਾਂ) ਮੈਲ ਦੀ ਇੱਛਾ ਵਾਲੇ ਮੁਸਲਮਾਨ ਹਿੰਦੂਆਂ ਦੀਆਂ ਬਹੂ-ਬੇਟੀਆਂ ਨੂੰ ਖੋਹ-ਖਿੰਝ ਲੈਂਦੇ ਹਨ, ਤੂੰ ਉਹਨਾਂ ਦਾ (ਧਾਨੁ) ਅੰਨ੍ਹ (ਖਾਈ) ਖਾਂਦਾ ਹੈਂ।

### ਅੰਤਰਿ ਪੂਜਾ, ਪੜਹਿ ਕਤੇਬਾ; ਸੰਜਮੁ ਤੁਰਕਾ ਭਾਈ ॥

(ਅੰਤਰਿ ਪੂਜਾ) ਅੰਦਰ ਲੁਕ ਕੇ ਠਾਕੁਰਾ ਦੀ ਪੂਜਾ ਕਰਦਾ ਹੈਂ ਕਿ ਤੁਰਕਾਂ ਨੂੰ ਪਤਾ ਨਾ ਲੱਗ ਜਾਵੇ ਤੇ ਬਾਹਰੋਂ ਉਹਨਾਂ ਨੂੰ ਖੁਸ਼ ਕਰਨ ਵਾਸਤੇ ਉਹਨਾਂ ਦੀਆਂ (ਕਤੇਬਾ) ਕਿਤਾਬਾਂ **ਵਾ:** ਕਤੇਬਾਂ (ਪੜਹਿ) ਪੜ੍ਹਦਾ ਹੈਂ। ਹੇ ਭਾਈ! ਜੋ ਤੂੰ ਕਰ ਰਿਹਾ ਹੈਂ ਤੇਰਾ ਇਹ (ਸੰਜਮੁ) ਸਾਧਨ **ਵਾ:** (ਸੰਜਮੁ) ਕਰਮ ਤੁਰਕਾਂ ਭਾਵ ਮੁਸਲਮਾਨਾਂ ਵਾਲਾ ਹੈਂ।

---

* ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਹੱਥ ਲਿਖਤ 'ਉਥਾਨਕਾ ਪੋਥੀ' ਵਿੱਚ ਇਸ ਦਾ ਨਾਮ ਰਾਮ ਚੰਦ ਖੱਤਰੀ ਕਰਕੇ ਆਉਂਦਾ ਹੈ, ਜੋ ਕਿ ਮੁਸਲਮਾਨਾਂ ਦੀ ਨੌਕਰੀ ਕਰਦਾ ਸੀ।

**ਪ੍ਰਸ਼ਨ :** ਮਹਾਰਾਜ ! ਫਿਰ ਮੇਰਾ ਉਧਾਰ ਕਿਵੇਂ ਹੋਵੇ?

**ਛੋਡੀਲੇ; ਪਾਖੰਡਾ ॥**

**ਉੱਤਰ :** ਹੇ ਖੱਤ੍ਰੀ ! ਜੋ ਤੂੰ ਇਹ (ਪਾਖੰਡਾ) ਪਾਖੰਡ ਕਰਦਾ ਹੈਂ, ਇਸ ਨੂੰ (ਛੋਡੀਲੇ) ਛੱਡ ਦੇ।

**ਨਾਮਿ ਲਇਐ; ਜਾਹਿ ਤਰੰਦਾ ॥੧॥**

ਜੇ ਤੂੰ ਪ੍ਰਮੇਸਰ ਦਾ ਨਾਮ (ਲਇਐ) ਲਵੇਂਗਾ ਤਾਂ ਤੂੰ ਸੰਸਾਰ ਸਮੁੰਦਰ ਤੋਂ (ਤਰੰਦਾ) ਤਰ (ਜਾਹਿ) ਜਾਵੇਂਗਾ।

**ਮਃ ੧ ॥**

ਐਸੇ ਲੋਕਾਂ ਦੀ ਜੋ ਹਾਲਤ ਹੈ ਸਤਿਗੁਰੂ ਜੀ ਉਸ ਨੂੰ ਹੋਰ ਵਿਸਥਾਰ ਪੂਰਵਕ ਕਥਨ ਕਰਦੇ ਹਨ,

**ਮਾਣਸ ਖਾਣੇ; ਕਰਹਿ ਨਿਵਾਜ ॥**

ਜੋ ਸਾਬਤ (ਮਾਣਸ) ਮਨੁੱਖਾਂ ਨੂੰ (ਖਾਣੇ) ਖਾਣ ਵਾਲੇ ਮੁਸਲਮਾਨ ਹਨ। ਉਹਨਾਂ ਦੇ ਨਾਲ ਮਿਲ (ਕਰਹਿ) ਕਰਕੇ (ਨਿਵਾਜ) ਨਿਮਾਜਾਂ ਪੜ੍ਹਦੇ ਹਨ ਤਾਂ ਕਿ ਉਹ ਖੁਸ਼ ਹੋ ਜਾਣ।

**ਛੁਰੀ ਵਗਾਇਨਿ; ਤਿਨ ਗਲਿ ਤਾਗ ॥**

ਜੀਵਾਂ 'ਤੇ ਹਿੰਸਾ ਰੂਪ ਛੁਰੀਆਂ (ਵਗਾਇਨਿ) ਚਲਾਉਂਦੇ ਹਨ ਭਾਵ ਬੱਕਰਿਆਂ ਨੂੰ ਕੋਹ-ਕੋਹ ਕੇ ਮਾਰਦੇ ਹਨ। **ਵਾ:** 'ਛੁਰੀ' ਨਾਮ ਕਲਮ ਦਾ ਵੀ ਹੈ। ਕਲਮ ਰੂਪ ਛੁਰੀ (ਵਗਾਇਨਿ) ਚਲਾਉਂਦੇ ਹਨ ਭਾਵ ਕਲਮ ਦੇ ਕਸਾਈ ਹਨ। ਗਰੀਬਾਂ ਉੱਤੇ ਜਰਾ ਵੀ ਤਰਸ ਨਹੀਂ ਕਰਦੇ। ਫਿਰ (ਤਿਨ) ਉਹਨਾਂ ਦੇ (ਗਲਿ) ਗਲ੍ਹਾਂ ਵਿਚ (ਤਾਗ) ਜਨੇਊ ਪਾਏ ਹੋਏ ਹਨ।

**ਤਿਨ ਘਰਿ; ਬ੍ਰਾਹਮਣ ਪੂਰਹਿ ਨਾਦ ॥**

ਜੋ ਐਸੇ ਖੱਤ੍ਰੀ ਹਨ (ਤਿਨ) ਉਹਨਾਂ ਦੇ ਘਰ ਜਾ ਕੇ ਬ੍ਰਾਹਮਣ (ਨਾਦ) ਸੰਖ (ਪੂਰਹਿ) ਪੂਰਦੇ ਅਤੇ ਅੰਨ ਖਾਂਦੇ ਹਨ।

**ਉਨ੍ਹਾ ਭਿ ਆਵਹਿ; ਓਈ ਸਾਦ ॥**

ਐਸੇ ਖੱਤ੍ਰੀਆਂ ਦੇ ਘਰੋਂ ਅੰਨ ਖਾਣ ਕਰਕੇ (ਉਨ੍ਹਾ) ਉਹਨਾਂ ਬ੍ਰਾਹਮਣਾਂ ਨੂੰ (ਭਿ) ਵੀ ਫਿਰ (ਓਈ) ਉਹੀ (ਸਾਦ) ਸਵਾਦ ਆਵੇਗਾ, ਜੈਸਾ ਮਲੇਛਾਂ ਦੇ ਘਰ ਦਾ ਲੁੱਟ-ਲੁੱਟ ਕੇ ਭੋਜਨ ਦਾ ਸਵਾਦ ਆਉਂਦਾ ਹੈ।

**ਪ੍ਰਸ਼ਨ :** ਮਹਾਰਾਜ ! ਉਹ ਤਾਂ ਸਾਡੇ ਸਰਾਧ ਕਰਾਉਂਦੇ ਹਨ।

**ਕੂੜੀ ਰਾਸਿ; ਕੂੜਾ ਵਾਪਾਰੁ ॥**

**ਉੱਤਰ :** ਹੇ ਭਾਈ ! ਜੋ ਤੁਹਾਡੀ ਖੱਤ੍ਰੀਆਂ ਦੀ (ਰਾਸਿ) ਪੂੰਜੀ ਹੈ, ਇਹ ਵੀ (ਕੂੜੀ) ਝੂਠੀ ਹੈ **ਵਾ:** ਜਿਹੜੀ ਪਿੱਤਰਾਂ ਦੀ ਤ੍ਰਿਪਤ ਕਰਨ ਦੀ (ਰਾਸਿ) ਸ਼ਰਧਾ ਹੈ। ਇਹ ਵੀ (ਕੂੜੀ) ਝੂਠੀ ਹੈ ਅਤੇ ਜੋ ਬ੍ਰਾਹਮਣ ਕਹਿੰਦੇ ਹਨ ਕਿ ਸਾਨੂੰ ਛਕਾਇਆ ਹੋਇਆ ਪ੍ਰਸਾਦਾ ਤੁਹਾਡੇ ਪਿੱਤਰਾਂ ਨੂੰ ਪਹੁੰਚ ਜਾਵੇਗਾ। ਇਹ ਵਪਾਰ ਵੀ (ਕੂੜਾ) ਝੂਠਾ ਹੈ।

**ਕੂੜੁ ਬੋਲਿ; ਕਰਹਿ ਆਹਾਰੁ ॥**

ਫਿਰ (ਕੂੜੁ) ਝੂਠ ਬੋਲ-ਬੋਲ ਕੇ (ਆਹਾਰੁ) ਭੋਜਨ (ਕਰਹਿ) ਕਰਦੇ ਹੋ।

## ਸਰਮ ਧਰਮ ਕਾ; ਡੇਰਾ ਦੂਰਿ ॥

ਜੋ ਮੰਦ ਕਰਮਾਂ ਵੱਲੋਂ (ਸਰਮ) ਲੱਜਿਆ ਰੱਖਣੀ ਸੀ **ਵਾ:** ਜੋ ਸ਼ਰਮ ਰੱਖਣੀ ਸੀ ਕਿ ਸਾਡੇ ਬਜ਼ੁਰਗ ਐਡੇ-ਐਡੇ ਬਲੀ ਤੇ ਧਰਮੀ ਹੋਏ ਹਨ **ਵਾ:** ਜੋ ਸੰਸਾਰ ਤੋਂ (ਸਰਮ) ਵੈਰਾਗ ਧਾਰਨਾ ਸੀ ਤੇ ਧਰਮ ਦੇ ਸਹਿਤ ਹੋਣਾ ਸੀ। ਇਸ ਸਰਮ ਤੇ ਧਰਮ (ਕਾ) ਦਾ ਡੇਰਾ ਤਾਂ ਤੁਹਾਡੇ ਹਿਰਦੇ ਵਿਚੋਂ ਦੂਰ ਹੀ ਚਲਿਆ ਗਿਆ ਹੈ।

## ਨਾਨਕ; ਕੂੜੁ ਰਹਿਆ ਭਰਪੂਰਿ ॥

ਸਤਿਗੁਰੂ ਜੀ ਕਹਿੰਦੇ ਹਨ ਕਿ ! ਤੁਹਾਡੇ ਅੰਦਰ (ਕੂੜੁ) ਝੂਠ (ਭਰਪੂਰਿ) ਲਬਾ-ਲਬ ਭਰਪੂਰ ਹੋ (ਰਹਿਆ) ਰਿਹਾ ਹੈ।

## ਮਥੈ ਟਿਕਾ; ਤੇੜਿ ਧੋਤੀ ਕਖਾਈ ॥

ਤੁਸੀਂ ਹਿੰਦੂਆਂ ਵਾਂਗ ਮੱਥੇ ਉੱਤੇ ਟਿੱਕਾ ਲਾਇਆ ਹੈ। ਤੇੜ (ਕਖਾਈ) ਹਿਰਮਚੀ ਰੰਗ ਦੀ **ਵਾ:** (ਕਖਾਈ) ਭਗਵੇਂ ਰੰਗ ਦੀ **ਵਾ:** (ਕਖਾਈ) ਮਰੋੜੀਦਾਰ ਭਾਵ ਪੰਜ ਮਰੋੜੀਆਂ ਵਾਲੀ ਧੋਤੀ ਪਹਿਨੀ ਹੈ। **ਵਾ:** ਤੇਹਰੀ ਧੋਤੀ ਭਾਵ ਤਿੰਨਾਂ ਵਲਾਂ ਵਾਲੀ ਧੋਤੀ ਪਹਿਨੀ ਹੈ।

## ਹਥਿ ਛੁਰੀ; ਜਗਤ ਕਾਸਾਈ ॥

ਹੱਥ ਵਿਚ ਤਾਂ ਤੁਸੀਂ ਕਲਮ ਰੂਪ ਛੁਰੀ **ਵਾ:** ਹਿੰਸਾ ਰੂਪ ਛੁਰੀ ਫੜੀ ਹੋਈ ਹੈ ਤੇ ਕਸਾਈ ਜਗਤ ਨੂੰ ਦੱਸਦੇ ਹੋ। ਅਸਲ ਵਿਚ ਸਾਰੇ ਜਗਤ ਦੇ ਕਸਾਈ ਤੁਸੀਂ ਹੋ।

## ਅੰਗ : ੪੭੨

## ਨੀਲ ਵਸਤ੍ਰ ਪਹਿਰਿ; ਹੋਵਹਿ ਪਰਵਾਣੁ ॥

ਨੀਲੇ ਬਸਤਰਾਂ ਨੂੰ (ਪਹਿਰਿ) ਪਹਿਨ ਕੇ ਮੁਸਲਮਾਨਾਂ ਦੀਆਂ ਨਜ਼ਰਾਂ ਵਿਚ (ਪਰਵਾਣੁ) ਪ੍ਰਮਾਣਨੀਕ (ਹੋਵਹਿ) ਹੁੰਦੇ ਹੋ। ਮਹਾਰਾਜ ਜੀ ਨੇ ਖਾਲਸੇ ਨੂੰ ਨੀਲਾ, ਚਿੱਟਾ, ਕਾਲਾ, ਖੱਟਾ ਚਾਰ ਰੰਗ ਬਖਸ਼ੇ ਹਨ। ਕਦੇ ਵੀ ਹਰਾ, ਲਾਲ ਨਹੀਂ ਪਹਿਨਣਾ।

## ਮਲੇਛ ਧਾਨੁ ਲੇ; ਪੂਜਹਿ ਪੁਰਾਣੁ ॥

ਜੋ (ਮਲੇਛ) ਮੈਲ ਦੀ ਇੱਛਾ ਕਰਨ ਵਾਲੇ ਤੁਰਕ ਹਨ ਕਿ ਹਿੰਦੂਆਂ ਦੀਆਂ ਗਊਆਂ, ਬਹੂ-ਬੇਟੀਆਂ ਨੂੰ ਖੋਹ-ਖੁੰਝ ਲਵੋ, ਇਹਨਾਂ ਨੂੰ ਮੁਸਲਮਾਨ ਬਣਾ ਲਵੋ। ਸਾਨੂੰ ਭਿਸਤ ਵਿਚ ਪੁੰਨ ਮਿਲੇਗਾ। ਇਹੋ ਜਿਹੇ ਮਲੇਛਾਂ, ਤੁਰਕਾਂ ਪਾਸੋਂ (ਧਾਨੁ) ਅੰਨ੍ਹ (ਲੇ) ਲੈ ਕਰਕੇ ਬਿਆਸ ਰਚਿਤ ਪੁਰਾਣਾਂ ਦੀ (ਪੂਜਹਿ) ਪੂਜਾ ਕਰਦੇ ਹੋ।

## ਅਭਾਖਿਆ ਕਾ ਕੁਠਾ; ਬਕਰਾ ਖਾਣਾ ॥

*('ਕੁਠਾ' ਅੱਧਕ ਲਾ ਕੇ ਬੋਲੋ)*

ਜਿਹੜੀ ਅਰਬੀ ਤੁਹਾਡੀ (ਅਭਾਖਿਆ) ਦੇਸ਼ ਭਾਸ਼ਾ ਨਹੀਂ ਹੈ। ਉਸ (ਕਾ) ਦਾ (ਕੁਠਾ) ਕੋਹਿਆ ਹੋਇਆ ਭਾਵ ਹਲਾਲ ਕੀਤਾ ਹੋਇਆ ਬੱਕਰਾ ਖਾਂਦੇ ਹੋ।

**ਅਥਵਾ :** ਜੋ ਵੇਦ ਦੀ ਆਗਿਆ ਤੋਂ ਵਿਰੁੱਧ (ਅਭਾਖਿਆ) ਖੋਟੀ ਭਾਖਾ ਹੈ ਉਸ (ਕਾ) ਦਾ (ਕੁਠਾ) ਕੋਹਿਆ ਹੋਇਆ ਭਾਵ ਕਲਮਾਂ ਪੜ੍ਹ ਕੇ ਮਾਰਿਆ ਹੋਇਆ ਬੱਕਰਾ ਖਾਂਦੇ ਹੋ।

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਮੇਂ ਮੁਸਲਮਾਨਾਂ ਦਾ ਐਨਾ ਜੋਰ ਸੀ ਕਿ ਕੋਈ ਵੀ ਆਪਣਾ ਬੱਕਰਾ ਆਪ ਮਾਰ ਕੇ ਨਹੀਂ ਖਾ ਸਕਦਾ ਸੀ। ਜਦੋਂ ਵੀ ਕਿਸੇ ਨੇ ਬੱਕਰਾ ਮਾਰਨਾ ਹੁੰਦਾ ਸੀ ਤਾਂ ਉਸ ਵੇਲੇ ਕਾਜ਼ੀ

ਨੂੰ ਬੁਲਾਇਆ ਜਾਂਦਾ ਸੀ। ਇਕ ਵਾਰ ਸੰਤ ਗਿਆਨੀ ਗੁਰਬਚਨ ਸਿੰਘ ਖਾਲਸਾ ਭਿੰਡਰਾਂਵਾਲਿਆਂ ਨੂੰ ਕਸ਼ਮੀਰ ਵਿਚ ਕਿਸੇ ਨੇ ਕਿਹਾ ਕਿ ਸੰਤ ਜੀ ! ਮੇਰੇ ਨਜ਼ਰ ਵਿਚ ਤਾਂ ਕਲਮਾ ਪੜ੍ਹਿਆ ਮਾਸ ਤੇ ਕਲਮਾ ਪੜ੍ਹੇ ਤੋਂ ਬਗੈਰ ਵਾਲਾ ਮਾਸ ਇਕੋ ਜਿਹਾ ਹੀ ਹੈ। ਸੰਤ ਜੀ ਕਹਿਣ ਲੱਗੇ ਕਿ ਠੀਕ ਹੈ ਭਾਈ ! ਜਿਵੇਂ ਵੇਸਵਾ ਨੂੰ ਮੁਸਲਮਾਨ ਜਾਂ ਹਿੰਦੂ ਦਾ ਕੋਈ ਲਿਹਾਜ਼ ਨਹੀਂ ਹੁੰਦਾ ਹੈ। ਇਸ ਪ੍ਰਕਾਰ ਦੀ ਤੁਹਾਡੀ ਹਾਲਤ ਹੈ।

## ਚਉਕੇ ਉਪਰਿ; ਕਿਸੈ ਨ ਜਾਣਾ ॥

ਫੇਰ ਕਹਿੰਦੇ ਹੋ ਕਿ ਸਾਡੇ ਚਉਂਕੇ ਉੱਪਰ ਕਿਸੇ ਨੇ ਨਹੀਂ ਜਾਣਾ ਕਿਤੇ ਤੁਹਾਡੇ ਕਰਕੇ ਸਾਡਾ ਚਉਂਕਾ ਭਿਟਿਆ ਹੀ ਨਾ ਜਾਵੇ।

## ਦੇ ਕੈ ਚਉਕਾ; ਕਢੀ ਕਾਰ ॥

ਫਿਰ ਗੋਬਰ ਦਾ ਚਉਂਕਾ ਦੇ (ਕੈ) ਕਰਕੇ ਉਪਰ ਦੀ (ਕਾਰ) ਲਕੀਰ (ਕਢੀ) ਕੱਢ ਦਿੰਦੇ ਹੋ ਕਿ ਇਸ ਹੱਦ ਅੰਦਰ ਕਿਸੇ ਦਾ ਪਰਛਾਵਾਂ ਨਾ ਪਵੇ।

## ਉਪਰਿ ਆਇ ਬੈਠੇ; ਕੂੜਿਆਰ ॥

ਪਰ ਜੋ (ਕੂੜਿਆਰ) ਝੂਠੇ ਪਾਖੰਡੀ ਹਨ ਉਹ ਭੋਜਨ ਬਣਾਉਣ ਜਾਂ ਖਾਣ-ਪੀਣ ਵਾਸਤੇ ਇਸ ਚਉਂਕੇ ਉੱਪਰ (ਆਇ) ਆ ਕੇ (ਬੈਠੇ) ਬੈਠ ਜਾਂਦੇ ਹਨ।

## ਮਤੁ ਭਿਟੈ; ਵੇ ਮਤੁ ਭਿਟੈ ॥

ਜਦੋਂ ਕੋਈ ਨੇੜੇ ਆਵੇ ਤਾਂ ਇਹੋ ਜਿਹੀ ਭਰਿਸ਼ਟੀ ਮੱਤ ਵਾਲੇ ਕਹਿੰਦੇ ਹਨ ਕਿ (ਵੇ) ਹੇ ਭਾਈ ! (ਮਤੁ ਭਿਟੈ) ਮਤਾਂ ਕੋਈ ਸਾਨੂੰ ਭਿਟ ਜਾਇਉ (ਮਤੁ ਭਿਟੈ) ਮਤਾਂ ਕੋਈ ਸਾਨੂੰ ਭਿਟ ਜਾਇਉ।

## ਇਹੁ ਅੰਨੁ ਅਸਾਡਾ; ਫਿਟੈ ॥

ਕਿਉਂਕਿ ਜੇ ਤੁਸੀਂ ਚਉਂਕੇ ਵਿਚ ਪਰਛਾਵਾਂ ਪਾ ਦਿੱਤਾ ਤਾਂ ਸਾਡਾ ਇਹ ਅੰਨ੍ਹ (ਫਿਟੈ) ਫਿਟ ਜਾਵੇਗਾ, ਵਿਗੜ ਜਾਵੇਗਾ।

## ਤਨਿ ਫਿਟੈ; ਫੇੜ ਕਰੇਨਿ ॥

ਹੇ ਭਾਈ ! ਅਸਲ ਵਿਚ ਤੁਹਾਡੇ (ਤਨਿ) ਸਰੀਰ (ਫਿਟੈ) ਫਿੱਟੇ, ਵਿਗੜੇ ਹੋਏ ਹਨ। ਇਸ ਕਰਕੇ ਤੁਸੀਂ (ਫੇੜ) ਮਾੜੇ ਕਰਮਾਂ ਨੂੰ, ਹੰਕਾਰ ਵਾਲੇ ਕਰਮਾਂ ਨੂੰ (ਕਰੇਨਿ) ਕਰਦੇ ਹੋ।

## ਮਨਿ ਜੂਠੈ; ਚੁਲੀ ਭਰੇਨਿ ॥

ਮਨ ਤੁਹਾਡੇ (ਜੂਠੈ) ਅਪਵਿੱਤਰ ਹਨ ਤੇ ਉਂਜ ਤੁਸੀਂ "ਬ੍ਰਹਮ ਹਵੀ ਬ੍ਰਹਮ ਅਰਪਨ" ਕਹਿ ਕੇ ਚੁਲੀਆਂ (ਭਰੇਨਿ) ਭਰਦੇ ਹੋ।

**ਪ੍ਰਸ਼ਨ :** ਮਹਾਰਾਜ ! ਅਸੀਂ ਸੁੱਚੇ ਕਿਵੇਂ ਹੋ ਸਕਦੇ ਹਾਂ?

## ਕਹੁ ਨਾਨਕ; ਸਚੁ ਧਿਆਈਐ ॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਸਚੁ) ਸੱਚੇ ਪ੍ਰਮੇਸਰ ਨੂੰ (ਧਿਆਈਐ) ਧਿਆਉਣਾ ਕਰੀਏ।

**ਸੁਚਿ ਹੋਵੈ; ਤਾ ਸਚੁ ਪਾਈਐ ॥੨॥**

ਜਦੋਂ ਸੱਚੇ ਨੂੰ ਧਿਆਉਂਦੇ ਹੋਏ ਮਨ, ਰਿਦਾ (ਸੁਚਿ) ਸੁਧ (ਹੋਵੈ) ਹੋ ਜਾਵੇ ਤਾਂ (ਸਚੁ) ਸੱਚੇ ਪ੍ਰਮੇਸਰ ਨੂੰ (ਪਾਈਐ) ਪਾ ਲਈਦਾ ਹੈ।

**ਅਥਵਾ :** ਸੱਚੇ ਨੂੰ ਧਿਆਉਣ ਰੂਪ ਜੇ ਸੁੱਚ ਹੋਵੇ ਤਾਂ ਸੱਚੇ ਪ੍ਰਮੇਸਰ ਨੂੰ ਪਾਈਦਾ ਹੈ।

## ਅਰਥ ਨੰ : ੨

**ਗਊ ਬਿਰਾਹਮਣ ਕਉ, ਕਰੁ ਲਾਵਹੁ; ਗੋਬਰਿ, ਤਰਣੁ ਨ ਜਾਈ ॥**

ਹੇ ਭਾਈ ! ਸ਼ੁੱਧ ਬੁੱਧੀ ਗਊ ਦੀ ਨਿਆਈਂ ਹੈ ਅਤੇ ਜੋ ਬ੍ਰਹਮ ਦੀ ਵਿਚਾਰ ਕਰਨ ਵਾਲੇ ਬ੍ਰਹਮ ਗਿਆਨੀ ਹਨ ਉਹ ਬ੍ਰਾਹਮਣ ਦੀ ਨਿਆਈਂ ਹਨ।

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥** *(ਅੰਗ : ੩੨੪)*

ਇਉਂ ਜੋ ਬ੍ਰਹਮ ਗਿਆਨ ਸ਼ੁੱਧ ਬੁੱਧੀ ਦੇ ਸਹਿਤ ਹਨ। **ਵਾ:** ਜੋ (ਬਿਰਾਹਮਣ) ਬ੍ਰਹਮ ਬੇਤੇ ਪ੍ਰਮੇਸਰ ਦੇ ਤਾਈਂ ਭਾਵਨਾ ਨਾਲ (ਗਊ) ਗਾਉਂਦੇ ਹਨ। ਤੁਸੀਂ ਉਹਨਾਂ ਦੇ (ਕਉ) ਤਾਈਂ ਦੂਸ਼ਣ ਲਾਉਣ ਤੇ ਨਿੰਦਿਆ ਕਰਨ ਰੂਪ (ਕਰੁ) ਟੈਕਸ (ਲਾਵਹੁ) ਲਾਉਂਦੇ ਹੋ। ਫਿਰ ਤੁਹਾਡੀਆਂ (ਗੋ+ਬਰਿ) (ਗੋ) ਇੰਦਰੀਆਂ ਵਿਸ਼ਿਆਂ ਵਿਚ (ਬਰਿ) ਬਲ ਵਾਲੀਆਂ ਹੋ ਰਹੀਆਂ ਹਨ ਤੇ ਪ੍ਰਮਾਰਥ ਵਾਲੀ ਬੁਧ ਨਿਰਬਲ ਹੋ ਰਹੀ ਹੈ। ਇਉਂ ਭਾਈ ਤੁਹਾਡੇ ਕੋਲੋਂ ਸੰਸਾਰ ਸਮੁੰਦਰ ਤੋਂ (ਤਰਣੁ ਨ ਜਾਈ) ਤਰਿਆ ਨਹੀਂ ਜਾਣਾ ਭਾਵ ਤੁਸੀਂ ਮੁਕਤ ਨਹੀਂ ਹੋ ਸਕੋਗੇ।

**ਅਥਵਾ :** (ਗਊ+ਬਿਰਾਹ+ਮਣ) ਤੁਸੀਂ ਆਪਣੇ (ਮਣ) ਮਨ ਦੀ ਬਿਰਤੀ ਨੂੰ ਕਾਮ, ਕਰੋਧ ਆਦਿਕਾਂ ਦਾ (ਕਰੁ) ਟੈਕਸ ਲਾ ਕੇ ਪ੍ਰਮੇਸਰ ਦੇ (ਗਊ) ਗਾਉਣ ਵੱਲੋਂ (ਬਿਰਾਹ) ਉਲਟ ਕੀਤਾ ਹੋਇਆ ਹੈ। ਜਿਤਨਾ ਚਿਰ (ਗੋ+ਬਰਿ) (ਗੋ) ਇੰਦਰੀਆਂ ਦੇ ਸੁਣਨ ਤੇ ਸੁੰਘਣ ਵਿਚ (ਬਰਿ) ਵਰਤਦੇ ਹੋ। ਉਤਨਾ ਚਿਰ ਤੁਹਾਡੇ ਕੋਲੋਂ ਸੰਸਾਰ ਸਮੁੰਦਰ ਤੋ (ਤਰਣੁ ਨ ਜਾਈ) ਤਰਿਆ ਨਹੀਂ ਜਾਣਾ।

**ਧੋਤੀ ਟਿਕਾ, ਤੈ ਜਪਮਾਲੀ; ਧਾਨੁ ਮਲੇਛਾਂ ਖਾਈ ॥**

ਉਪਰੋਂ ਨਿਉਲੀ ਧੋਤੀ ਕਰਕੇ ਆਂਦਰਾਂ ਧੋਂਦੇ ਹੋ **ਵਾ:** ਧੋਤੀ ਬੰਨ੍ਹਦੇ ਹੋ। ਦਿਖਾਵੇ ਮਾਤਰ ਮੱਥੇ ਉੱਤੇ ਟਿੱਕਾ ਲਾਉਂਦੇ ਹੋ (ਤੈ) ਅਤੇ ਗਲ ਵਿਚ (ਜਪਮਾਲੀ) ਜਪਣ ਵਾਲੀ ਰੁਦਾਖੀ, ਤੁਲਸੀ ਆਦਿਕਾਂ ਦੀ ਮਾਲਾ ਪਾਉਂਦੇ ਹੋ। ਚਾਹੀਦਾ ਤਾਂ ਇਹ ਸੀ ਕਿ ਤੁਸੀਂ ਪ੍ਰਮੇਸਰ ਦੇ ਵਿਚ ਚਿਤ ਟਿਕਾਉਣ ਰੂਪ ਧੋਤੀ ਬੰਨ੍ਹਦੇ ਜਾਂ ਵਾਸ਼ਨਾ ਨੂੰ ਧੋਣ ਰੂਪ ਨਿਉਲੀ ਧੋਤੀ ਕਰਦੇ। ਸਮਾਧੀ ਰੂਪ ਟਿੱਕਾ ਲਾਉਂਦੇ। ਸ਼੍ਰੋਮਣੀ ਪ੍ਰਮੇਸਰ ਦੇ ਜਪਣ ਵਾਲੀ ਭਗਤੀ ਰੂਪ ਮਾਲਾ ਹਿਰਦੇ ਰੂਪ ਕੰਠ ਵਿਚ ਪਾਉਂਦੇ। ਪਰ ਤੁਹਾਡੇ ਅੰਦਰ (ਧਾਨੁ) ਧਿਆਨ ਤਾਂ ਮਲੇਛਾਂ ਦੇ ਪਰਾਏ ਹੱਕ ਨੂੰ (ਖਾਈ) ਖਾਣ ਦਾ ਹੈ। **ਵਾ:** ਤੁਸੀਂ ਪਰਾਏ ਪਦਾਰਥਾਂ ਦੇ ਖਾਣ ਰੂਪ (ਮਲੇਛਾਂ) ਮੈਲ ਦੀ ਇੱਛਾ ਦੇ (ਖਾਈ) ਖੈ ਭਾਵ ਨਾਸ਼ ਕੀਤੇ ਹੋਏ ਹੋ। **ਵਾ:** ਜੋ (ਮਲੇਛਾਂ) ਮਲ ਦੀ ਇੱਛਾ ਵਾਲੇ ਕਾਮ, ਕਰੋਧ ਆਦਿਕ ਹਨ ਉਹਨਾਂ ਦੇ (ਧਾਨੁ) ਧਿਆਨ ਨੂੰ (ਖਾਈ) ਧਾਰਨ ਕਰਦੇ ਹੋ।

**ਅੰਤਰਿ ਪੂਜਾ, ਪੜਹਿ ਕਤੇਬਾ; ਸੰਜਮੁ ਤੁਰਕਾ ਭਾਈ ॥**

ਜੋ ਪ੍ਰਮੇਸਰ ਤੁਹਾਡੇ (ਅੰਤਰਿ) ਅੰਦਰ ਹੀ ਹੈ ਤੁਸੀਂ ਉਸ ਦੀ ਪੂਜਾ ਕਰਨੀ ਸੀ ਪਰ ਤੁਸੀਂ ਤਾਂ ਉਸ ਪ੍ਰਮੇਸਰ ਦੇ (ਪੂਜਾ) ਪੂਜਣ ਵੱਲੋਂ (ਅੰਤਰਿ) ਅੰਤਰਾ ਭਾਵ ਫਰਕ ਪਾ ਲਿਆ ਹੈ ਤੇ ਫਿਰ ਜੋ ਵਿਸ਼ਿਆਂ ਨੂੰ ਪੈਦਾ ਕਰਨ ਵਾਲੀਆਂ (ਕਤੇਬਾ) ਕਿਤਾਬਾਂ ਹਨ। ਉਹਨਾਂ ਨੂੰ ਤੁਸੀਂ (ਪੜਹਿ) ਪੜ੍ਹਦੇ ਹੋ। ਹੇ ਭਾਈ ! ਜਿਹੜਾ ਤੁਹਾਡਾ ਸਕਾਮੀਆਂ ਦਾ (ਸੰਜਮੁ) ਸਾਧਨ ਹੈ। ਇਹ ਤਾਂ ਛੇਤੀ ਹੀ (ਤੁਰਕਾ) ਤੁਰ ਜਾਣ ਵਾਲਾ, ਚਲਿਆ ਜਾਣ

ਵਾਲਾ ਹੈ। ਭਾਵ ਫਲ ਦੇ ਕੇ ਇਹ ਅਭਾਵ ਹੋ ਜਾਵੇਗਾ, ਮੁਕਤੀ ਨਹੀਂ ਦੇ ਸਕੇਗਾ। **ਵਾ:** ਜੋ ਸੰਤੋਖ ਦੇ ਸਹਿਤ ਸੰਜਮੀ ਹੋਣਾ ਸੀ ਇਹ ਤੁਹਾਡਾ (ਤੁਰਕਾ) ਤੁਰ ਗਿਆ ਹੈ। ਹੇ ਭਾਈ! ਲੋਭ ਦੇ ਵੱਸ ਹੋ ਕੇ ਤੁਹਾਡੀ **"ਸਹਸ ਖਟੇ ਲਖ ਕਉ ਉਠਿ ਧਾਵੈ॥"** ਵਾਲੀ ਹਾਲਤ ਹੋ ਗਈ ਹੈ। ਭਾਵ ਤੁਸੀਂ ਸੰਜਮੀ ਨਹੀਂ ਰਹੇ।

**ਛੋਡੀਲੇ; ਪਾਖੰਡਾ॥**

ਹੇ ਭਾਈ! ਇਹਨਾਂ ਪਾਖੰਡ ਵਾਲੇ ਕਰਮਾਂ ਦਾ ਤਿਆਗ ਕਰੋ। **ਵਾ:** (ਪਾ+ਖੰਡ) ਪਾਪਾਂ ਦਾ (ਖੰਡਾ) ਖੰਡਨ ਕਰੋ।

**ਨਾਮਿ ਲਇਐ; ਜਾਹਿ ਤਰੰਦਾ॥੧॥**

ਅਤੇ ਪ੍ਰਮੇਸਰ ਦੇ ਨਾਮ ਨੂੰ (ਲਇਐ) ਲੈਣਾ ਕਰੋ। ਫਿਰ ਤੁਸੀਂ ਸੰਸਾਰ ਸਮੁੰਦਰ ਤੋਂ (ਤਰੰਦਾ) ਤਰ (ਜਾਹਿ) ਜਾਵੋਗੇ।

**ਮः ੧॥**

**ਮਾਣਸ ਖਾਣੇ; ਕਰਹਿ ਨਿਵਾਜ॥**

ਜੀਵ ਅੰਦਰੋਂ ਤਾਂ (ਮਾਣਸ) ਮਨ ਦੇ ਸੰਕਲਪਾਂ ਦੇ (ਖਾਣੇ) ਖਾਧੇ ਹੋਏ ਹਨ ਤੇ ਬਾਹਰੋਂ (ਨਿਵਾਜ) ਨਿੰਮ੍ਰਤਾ ਧਾਰ (ਕਰਹਿ) ਕਰਕੇ ਵਿਖਾਉਂਦੇ ਹਨ।

**ਅਥਵਾ :** ਜਿੰਨੇ ਵੀ ਜੰਮਣ-ਮਰਨ ਦੇ ਦੇਣ ਵਾਲੇ (ਮਾਣਸ) ਮਨ ਦੇ ਸੰਕਲਪ ਹਨ ਉਹ ਸਾਰੇ (ਖਾਣੇ) ਖਾ ਜਾਣੇ ਚਾਹੀਦੇ ਹਨ ਅਤੇ (ਨਿਵਾਜ) ਨਿੰਮ੍ਰਤਾ ਧਾਰਨ (ਕਰਹਿ) ਕਰਨੀ ਚਾਹੀਦੀ ਹੈ।

**ਛੁਰੀ ਵਗਾਇਨਿ; ਤਿਨ ਗਲਿ ਤਾਗ॥**

ਜਿਹੜੇ ਕਸਾਈ ਲੋਕ ਹਿਰਦੇ ਵਿਚ ਈਰਖਾ ਰੂਪ ਜਾਂ ਹਿੰਸਾ ਰੂਪ ਛੁਰੀ (ਵਗਾਇਨਿ) ਵਗਾਉਂਦੇ ਹਨ। (ਤਿਨ) ਉਹਨਾਂ ਦੇ (ਗਲਿ) ਗਲਾਂ ਵਿਚ ਧਰਮ ਦੇ ਚਿੰਨ੍ਹ ਜੋ (ਤਾਗ) ਜਨੇਊ ਆਦਿਕ ਹਨ, ਉਹ ਪਾਏ ਹੋਏ ਹਨ। **ਵਾ:** (ਤਿਨ) ਉਹਨਾਂ ਦੀਆਂ (ਗਲਿ) ਗੱਲਾਂ (ਤਾਗ) ਧਿਆਨ ਵਾਲੀਆਂ ਹਨ ਭਾਵ ਉਹ ਮੁੱਖੋਂ ਗਿਆਨ ਦੀਆਂ ਗੱਲਾਂ ਕਰਦੇ ਹਨ। ਪਰ ਭਗਤ ਫਰੀਦ ਸਾਹਿਬ ਤਾਂ ਕਹਿੰਦੇ ਹਨ-

**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥** *(ਅੰਗ : ੪੮੮)*

**ਤਿਨ ਘਰਿ; ਬ੍ਰਾਹਮਣ ਪੂਰਹਿ ਨਾਦ॥**

(ਬ੍ਰਹ+ਮਣ) 'ਬ੍ਰਹ' ਨਾਮ ਸੂਰ ਦਾ ਹੈ ਭਾਵ ਜਿੰਨ੍ਹਾਂ ਦੇ (ਮਣ) ਮਨ ਹਰ ਵਕਤ (ਬ੍ਰਹ) ਸੂਰ ਦੀ ਨਿਆਈਂ ਪਰਾਈ ਨਿੰਦਿਆ ਰੂਪ ਵਿਸ਼ਟਾ ਖਾਣ ਵਿਚ ਲੱਗੇ ਰਹਿੰਦੇ ਹਨ। **ਵਾ:** ਜੋ ਟੇਢੇ ਮਨ ਵਾਲੇ ਬ੍ਰਾਹਮਣ ਹਨ। ਉਹ (ਤਿਨ) ਉਹਨਾਂ ਦੇ ਘਰ ਵਿਚ ਜਾ ਕੇ (ਨਾਦ) ਸੰਖ (ਪੂਰਹਿ) ਪੂਰਦੇ ਹਨ। **ਵਾ:** ਜਸ ਰੂਪ ਨਾਦ ਪੂਰਦੇ ਹਨ। **ਵਾ:** ਉਪਦੇਸ਼ ਦੇਣ ਰੂਪ ਨਾਦ ਪੂਰਦੇ ਹਨ।

**ਉਨਾ ਭਿ ਆਵਹਿ; ਓਈ ਸਾਦ॥**

ਜਿਹੜੇ (ਉਨਾ) ਉਹਨਾਂ ਦੀ ਕੁਸੰਗਤ ਕਰਨ ਵਾਲੇ ਕੁਸੰਗੀ ਹਨ ਉਹਨਾਂ ਨੂੰ (ਭਿ) ਵੀ ਫਿਰ (ਓਈ) ਉਹੋ ਜਿਹਾ ਹੀ ਰਸ (ਆਵਹਿ) ਆਉਣਾ ਹੈ।

**ਕੂੜੀ ਰਾਸਿ; ਕੂੜਾ ਵਾਪਾਰੁ॥**

ਫਿਰ ਜੋ ਉਹਨਾਂ ਦੀ ਦੇਵੀ-ਦੇਵਤਿਆਂ ਉੱਤੇ (ਰਾਸਿ) ਸ਼ਰਧਾ ਰੱਖਣੀ ਹੈ ਕਿ ਇਹ ਸਾਡਾ ਉਧਾਰ ਕਰਨਗੇ। ਇਹ ਵੀ (ਕੂੜੀ) ਝੂਠੀ ਹੈ ਅਤੇ ਜੋ ਉਹਨਾਂ ਦੀ ਉਪਾਸ਼ਨਾ ਕਰਨ ਰੂਪ ਵਪਾਰ ਹੈ ਇਹ ਵੀ (ਕੂੜਾ) ਝੂਠਾ ਹੀ ਹੈ।

**ਭੈਰਉ ਭੂਤ ਸੀਤਲਾ ਧਾਵੈ॥ ਖਰ ਬਾਹਨੁ ਉਹੁ ਛਾਰੁ ਉਡਾਵੈ॥** *(ਅੰਗ : ੮੭੪)*

**ਕੂੜੁ ਬੋਲਿ; ਕਰਹਿ ਆਹਾਰੁ ॥**

(ਕੂੜੁ) ਝੂਠ ਬੋਲ-ਬੋਲ ਕੇ (ਆਹਾਰੁ) ਭੋਜਨ (ਕਰਹਿ) ਕਰਦੇ ਹਨ।

**ਅਥਵਾ :** (ਕੂੜੁ) ਝੂਠ (ਬੋਲਿ) ਬੋਲਣ ਰੂਪ ਹੀ (ਆਹਾਰੁ) ਭੋਜਨ (ਕਰਹਿ) ਕਰਦੇ ਹਨ।

**ਅਥਵਾ :** ਮੂੰਹੋਂ (ਆਹਾਰੁ) ਭੋਜਨ ਛਕਣਾ (ਕਰਹਿ) ਕਰਦੇ ਹਨ ਤੇ ਫਿਰ (ਕੂੜੁ) ਝੂਠ (ਬੋਲਿ) ਬੋਲਦੇ ਹਨ ਕਿ ਅਸੀਂ ਤਾਂ ਨਿਰਾਹਾਰੀ ਹਾਂ।

**ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨ ਓਹਿ ਰੰਡ ॥**

**ਜਗ ਮਹਿ ਬਕਤੇ ਦੂਧਾਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥** *(ਅੰਗ : ੪੭੩)*

**ਸਰਮ ਧਰਮ ਕਾ; ਡੇਰਾ ਦੂਰਿ ॥**

ਜੋ ਆਪਣੇ ਵੱਡੇ ਬਜ਼ੁਰਗਾਂ ਦੀ ਸ਼ਰਮ ਰੱਖਣੀ ਸੀ ਕਿ ਸਾਡੀ ਕੁੱਲ ਦੇ ਇਹੋ-ਜਿਹੇ ਬੰਦਗੀ ਕਰਨ ਵਾਲੇ, ਪਰਉਪਕਾਰ ਕਰਨ ਵਾਲੇ ਧਰਮੀ ਹੋਏ ਹਨ। ਉਹ ਸ਼ਰਮ ਤੇ ਧਰਮ ਰੱਖਣ (ਕਾ) ਦਾ ਡੇਰਾ ਉੱਕਾ ਹੀ ਹਿਰਦੇ ਵਿਚੋਂ ਦੂਰ ਚਲਿਆ ਗਿਆ ਹੈ।

**ਨਾਨਕ; ਕੂੜੁ ਰਹਿਆ ਭਰਪੂਰਿ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ! ਇਸ ਪ੍ਰਕਾਰ ਉਹਨਾਂ ਦੇ ਹਿਰਦਿਆਂ ਵਿਚ **ਵਾ:** ਸਾਰਿਆਂ ਥਾਵਾਂ ਉੱਤੇ (ਕੂੜੁ) ਝੂਠ ਹੀ (ਭਰਪੂਰਿ) ਲਬਾ-ਲਬ ਭਰ (ਰਹਿਆ) ਰਿਹਾ ਹੈ।

**ਮਥੈ ਟਿਕਾ; ਤੇੜਿ ਧੋਤੀ ਕਖਾਈ ॥**

ਅੰਤਹਕਰਣ ਰੂਪ ਮੱਥੇ ਵਿਚ ਹੰਕਾਰ ਰੂਪ ਟਿੱਕਾ ਲਾਇਆ ਹੋਇਆ ਹੈ। ਉਸ ਦੇ ਅੰਦਰ (ਤੇੜਿ) ਤਿੰਨ ਗੁਣਾਂ ਦੀਆਂ ਤੇੜਾਂ ਪਈਆਂ ਹੋਈਆਂ ਹਨ। ਉਪਰੋਂ ਨਿਉਲੀ ਧੋਤੀ ਕਰਦੇ ਹਨ। (ਕਖਾਈ) ਹਿਰਮਚੀ ਰੰਗ ਦੇ ਬਸਤਰ ਪਹਿਨਦੇ ਹਨ ਪਰ ਅੰਦਰੋਂ (ਕ+ਖਾਈ) ਕਾਮ ਆਦਿਕਾਂ ਦੇ ਖਾਧੇ ਹੋਏ ਹਨ।

**ਹਥਿ ਛੁਰੀ; ਜਗਤ ਕਾਸਾਈ ॥**

ਮਨ ਰੂਪ ਹੱਥ ਵਿਚ ਹਿੰਸਾ ਰੂਪ ਛੁਰੀ ਪਕੜੀ ਹੋਈ ਹੈ ਅਤੇ ਸਾਰੇ ਜਗਤ ਨੂੰ ਕਸਾਈ ਦੱਸਦੇ ਹਨ। ਪਰ ਅਸਲ ਵਿਚ ਇਹ ਸਾਰੇ ਜਗਤ ਦੀ ਕਸਾਈ ਹਨ।

**ਨੀਲ ਵਸਤ੍ਰ ਪਹਿਰਿ; ਹੋਵਹਿ ਪਰਵਾਣੁ ॥**

ਨੀਲਾ ਕੌਣ ਹੈ? ਅਗਿਆਨ। ਹਿਰਦੇ ਵਿਚ ਇਹਨਾਂ ਦੇ (ਵਸ+ਤ੍ਰ) (ਵਸ) ਵਿਸ਼ੇਸ ਕਰਕੇ (ਤ੍ਰ) ਅਤਿਸ਼ੈ ਕਰਕੇ (ਨੀਲ) ਅਗਿਆਨ ਦਾ (ਪਹਿਰਿ) ਪਹਿਰਾ ਰਹਿੰਦਾ ਹੈ। **ਵਾ:** (ਤ੍ਰ) ਅਤਿਸ਼ੈ ਕਰਕੇ (ਨੀਲ) ਅਗਿਆਨ ਦਾ (ਪਹਿਰਿ) ਪਹਿਰਾ (ਵਸ) ਵੱਸਦਾ ਹੈ। ਫਿਰ ਇਹ ਅਗਿਆਨੀ ਲੋਕ ਆਪਣੇ-ਆਪ ਨੂੰ (ਪਰਵਾਣੁ) ਪ੍ਰਮਾਣਨੀਕ ਭਾਵ ਗਿਆਨਵਾਨ (ਹੋਵਹਿ) ਹੋਇਆ ਦਿਖਾਉਂਦੇ ਹਨ। **ਵਾ:** ਇਹ ਦਿਖਾਉਂਦੇ ਹਨ ਕਿ ਅਸੀਂ (ਪਰ+ਵਾਣੁ) (ਵਾਣੁ) ਆਦਤਾਂ ਤੋਂ (ਪਰ) ਪਰੇ ਹੋ ਗਏ ਹਾਂ।

**ਅਥਵਾ :** ਅਗਿਆਨ ਰੂਪ (ਨੀਲ ਵਸਤ੍ਰ) ਨੀਲੇ ਬਸਤਰ (ਪਹਿਰਿ) ਪਹਿਨ ਕੇ ਗਿਆਨਵਾਨ ਹੋਣ ਰੂਪ (ਪਰਵਾਣੁ) ਪ੍ਰਵਾਣਨੀਕ (ਹੋਵਹਿ) ਹੋਣਾ ਚਾਹੁੰਦੇ ਹਨ।

**ਮਲੇਛ ਧਾਨੁ ਲੇ; ਪੂਜਹਿ ਪੁਰਾਣੁ ॥**

ਜੋ (ਮਲੇਛ) ਮੈਲ ਦੀ ਇੱਛਾ ਕਰਨ ਵਾਲੇ ਕੁਕਰਮੀ, ਅਗਿਆਨੀ, ਪਾਂਬਰ ਪੁਰਖ ਹਨ। ਉਹਨਾਂ ਦਾ (ਧਾਨੁ) ਅੰਨੁ (ਲੇ) ਲੈ ਕੇ ਪੁਰਾਣਾਂ ਦੀ (ਪੂਜਹਿ) ਪੂਜਾ ਕਰਦੇ ਹਨ।

**ਅਥਵਾ :** (ਧਾਨੁ) ਧਿਆਨ ਤਾਂ ਇਹਨਾਂ ਦਾ (ਮਲੇਛ) ਮਲ ਦੀ ਇੱਛਾ ਵਾਲੇ ਕਾਮ ਆਦਿਕਾਂ ਵਿਚ (ਲੇ) ਲੀਨ ਰਹਿੰਦਾ

ਹੈ ਤੇ ਉਪਰੋਂ ਕਹਿੰਦੇ ਹਨ ਕਿ ਸਾਡੀ ਬਿਰਤੀ ਹੁਣ (ਪੁਰਾਣੁ) ਪੁਰਾਤਨ ਰੂਪ ਨੂੰ (ਪੂਜਹਿ) ਪੂਜਦੀ ਹੈ। ਕਿੱਡਾ ਝੂਠ ਬੋਲਦੇ ਹਨ।

**ਅਭਾਖਿਆ ਕਾ ਕੁਠਾ; ਬਕਰਾ ਖਾਣਾ ॥**

ਬੱਕਰਾ ਕੌਣ ਹੈ? ਮਨ। ਜੋ ਇਹਨਾਂ ਦਾ ਮਨ ਰੂਪ ਬੱਕਰਾ ਹੈ ਉਹ (ਅਭਾਖਿਆ) ਨਾ ਭਖਣੇ ਯੋਗ ਅਵਿਦਿਆ (ਕਾ) ਦਾ (ਕੁਠਾ) ਕੋਹ ਕੇ ਮਾਰਿਆ ਹੋਇਆ ਹੈ ਅਤੇ ਹਰ ਵਕਤ ਸੰਕਲਪਾਂ ਨੂੰ ਹੀ (ਖਾਣਾ) ਖਾਂਦਾ ਰਹਿੰਦਾ ਭਾਵ ਧਾਰਨ ਕਰਦਾ ਰਹਿੰਦਾ ਹੈ।

**ਚਉਕੇ ਉਪਰਿ; ਕਿਸੈ ਨ ਜਾਣਾ ॥**

ਜਿਹੜੇ ਇਹਨਾਂ ਦੇ ਅੰਤਹਕਰਣ ਰੂਪ ਚਉਂਕੇ ਹਨ। **ਵਾ:** ਰਿਦੇ ਰੂਪ ਚਉਂਕੇ ਹਨ। ਉਹਨਾਂ ਉੱਪਰ ਕਿਸੇ ਵੀ ਸ਼ੁਭ ਜਾਂ ਦੈਵੀ ਗੁਣ ਨੇ ਨਹੀਂ ਜਾਣਾ ਹੈ।

**ਦੇ ਕੈ ਚਉਕਾ; ਕਢੀ ਕਾਰ ॥**

ਕਿਉਂਕਿ ਇਹਨਾਂ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕਾਂ ਦਾ ਅੰਤਹਕਰਣ ਵਿਚ ਚਉਕਾ ਦੇ (ਕੈ) ਕਰਕੇ ਉਪਰੋਂ (ਕਾਰ) ਲਕੀਰ ਕੱਢ ਦਿੱਤੀ ਕਿ ਕੋਈ ਗੁਣ ਅੰਦਰ ਆ ਕੇ ਨਾ ਵੱਸੇ।

**ਉਪਰਿ ਆਇ ਬੈਠੇ; ਕੂੜਿਆਰ ॥**

ਫਿਰ ਜੋ (ਕੂੜਿਆਰ) ਝੂਠ ਬੋਲਣ ਦਾ ਸੁਭਾਅ ਹੈ ਉਹ ਇਹਨਾਂ ਦੇ ਅੰਤਹਕਰਣ ਰੂਪ ਚਉਂਕੇ ਦੇ ਉੱਪਰ (ਆਇ) ਆ ਕੇ (ਬੈਠੇ) ਬੈਠ ਗਿਆ ਹੈ, ਇਸਥਿਤ ਹੋ ਗਿਆ ਹੈ।

**ਮਤੁ ਭਿਟੈ; ਵੇ ਮਤੁ ਭਿਟੈ ॥**

ਫੇਰ ਕਹਿੰਦੇ ਹਨ ਕਿ (ਵੇ) ਹੇ ਭਾਈ! ਅਸੀਂ ਸੋਧੀ ਹਾਂ, ਬਿਬੇਕੀ ਹਾਂ, ਅਪਰਸ ਹਾਂ, ਅਛੂਹ ਹਾਂ। ਸਾਡੇ ਤਾਈਂ (ਮਤੁ ਭਿਟੈ) ਮਤਾਂ ਕੋਈ ਭਿਟ ਜਾਇਓ। ਪਰ ਅਸਲ ਵਿਚ ਇਹਨਾਂ ਦੀ (ਮਤੁ) ਬੁੱਧੀ ਔਗੁਣਾਂ ਕਰਕੇ (ਭਿਟੈ) ਭਿੱਟੀ ਹੋਈ ਹੈ।

**ਇਹੁ ਅੰਨੁ ਅਸਾਡਾ; ਫਿਟੈ ॥**

ਇਹ ਕਹਿੰਦੇ ਹਨ ਕਿ ਜਿਹੜਾ ਸਾਡਾ ਅੰਨ ਹੈ, ਇਹ ਫਿੱਟ ਜਾਵੇਗਾ ਭਾਵ ਅਪਵਿੱਤਰ ਹੋ ਜਾਵੇਗਾ ਪਰ ਅਸਲ ਵਿਚ ਤਾਂ ਇਹਨਾਂ ਦਾ ਮਨ (ਅੰਨੁ) ਦ੍ਵੈਤ ਨਾਲ (ਫਿਟੈ) ਫਿਟਿਆ ਹੋਇਆ ਹੈ, ਵਿਗੜਿਆ ਹੋਇਆ ਹੈ। **ਵਾ:** ਇਹ ਸ਼ੁਭ ਜਾਂ ਦੈਵੀ ਗੁਣਾਂ ਦੇ ਅੰਤ ਵੱਲੋਂ ਫਿੱਟ ਚੁੱਕੇ ਹਨ।

**ਤਨਿ ਫਿਟੈ; ਫੇੜ ਕਰੇਨਿ ॥**

ਫਿਰ ਇਹਨਾਂ ਦੇ (ਤਨਿ) ਸਰੀਰ ਵੀ ਹੰਕਾਰ ਦੇ ਕੋਹੜ ਕਰਕੇ (ਫਿਟੈ) ਵਿਗੜੇ ਹੋਏ ਹਨ ਅਤੇ ਇਹ ਪਾਂਬਰਪੁਣੇ ਵਾਲੀਆਂ ਭੈੜੀਆਂ (ਫੇੜ) ਕਰਤੂਤਾਂ (ਕਰੇਨਿ) ਕਰਦੇ ਹਨ।

**ਮਨਿ ਜੂਠੈ; ਚੁਲੀ ਭਰੇਨਿ ॥**

ਮਨ ਵਿਸ਼ਿਆਂ ਦੇ ਨਾਲ ਜੂਠੇ ਹਨ ਅਤੇ ਸ਼ੁੱਭ ਗੁਣਾਂ ਵੱਲੋਂ ਤਾਂ ਇਹਨਾਂ ਨੇ *ਚੁਲੀਆਂ ਹੀ (ਭਰੇਨਿ) ਭਰ ਦਿੱਤੀਆਂ ਹਨ। ਭਾਵ ਸ਼ੁਭ ਗੁਣਾਂ ਨੂੰ ਧਾਰਨ ਨਹੀਂ ਕਰਦੇ।

**ਪ੍ਰਸ਼ਨ :** ਮਹਾਰਾਜ! ਕੀ ਇਹ ਵਿਗੜੇ ਹੋਏ ਵੀ ਸੁਧਰ ਸਕਦੇ ਹਨ?

**ਕਹੁ ਨਾਨਕ; ਸਚੁ ਧਿਆਈਐ ॥**

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹਾਂ ਭਾਈ! ਜੇਕਰ ਸਤਿਗੁਰਾਂ ਨਾਲ ਮਿਲ ਕੇ (ਸਚੁ) ਸੱਚੇ ਪ੍ਰਮੇਸਰ ਨੂੰ (ਧਿਆਈਐ) ਧਿਆਉਣਾ ਕਰੀਏ।

---

* ਚੁਲੀ ਭਰਨ ਦਾ ਮਤਲਬ ਸੰਕਲਪ ਕਰਨਾ ਕਿ ਮੈਂ ਇਹ ਦਾਨ ਜਾਂ ਪੁੰਨ ਕਰਦਾ ਹਾਂ।

**ਸੁਚਿ ਹੋਵੈ; ਤਾ ਸਚੁ ਪਾਈਐ ॥੨॥**

ਤਾਂ ਅਵਿਦਿਆ ਦੀ ਜੂਠ ਨਿਕਲ ਕੇ ਹਿਰਦਾ (ਸੁਚਿ) ਸੁੱਚਾ (ਹੋਵੈ) ਹੁੰਦਾ ਹੈ। ਜਦੋਂ ਹਿਰਦਾ ਸੁੱਚਾ ਹੋ ਜਾਂਦਾ ਹੈ ਤਾਂ ਫਿਰ (ਸਚੁ) ਸੱਚੇ ਸਰੂਪ ਨੂੰ ਪਾ ਲਈਦਾ ਹੈ।

## ਪਉੜੀ ॥

## ਚਿਤੈ ਅੰਦਰਿ ਸਭੁ ਕੋ; ਵੇਖਿ ਨਦਰੀ ਹੇਠਿ ਚਲਾਇਦਾ ॥

ਹੇ ਭਾਈ! ਪ੍ਰਮੇਸਰ ਦੇ (ਚਿਤੈ) ਚਿਤ ਅੰਦਰ ਹੀ ਸਭ (ਕੋ) ਕੋਈ ਵਰਤਾਰਾ ਵਰਤ ਰਿਹਾ ਹੈ। **ਵਾ:** ਪ੍ਰਮੇਸਰ ਸਭ (ਕੋ) ਕੋਈ ਦੇ (ਚਿਤੈ) ਚਿਤ ਦੇ ਅੰਦਰ ਹੀ ਵੱਸਦਾ ਹੈ। **ਵਾ:** ਜੋ ਕੁਝ ਵੀ ਦਿਸ ਰਿਹਾ ਹੈ ਸਭ (ਕੋ) ਕੁਝ (ਚਿਤੈ) ਚੇਤਨ ਪ੍ਰਮੇਸਰ ਦੇ ਅੰਦਰ ਹੀ ਹੈ ਭਾਵ ਜਿਵੇਂ ਪੇਟ ਵਿਚ ਕੀੜੇ ਹੁੰਦੇ ਹਨ। ਇਉਂ ਸਾਰੇ ਖੰਡ, ਬ੍ਰਹਮੰਡ ਚੇਤਨ ਪ੍ਰਮੇਸਰ ਦੇ ਆਪਣੇ ਸਰੂਪ ਅੰਦਰ ਹੀ ਹਨ। **ਵਾ:** ਸਭ ਗਿਆਤ (ਚਿਤੈ) ਚੇਤਨ ਦੇ ਅੰਦਰ ਹੀ ਹੈ ਹੋਰ ਸਾਰਾ ਤਾਂ ਜੜ੍ਹ ਸੰਘਾਤ ਹੈ। **ਵਾ:** 'ਚਿਤੈ' ਨਾਮ ਚਿਤਵਨੀ ਦਾ ਵੀ ਹੈ। ਪ੍ਰਮੇਸਰ ਦੀ (ਚਿਤੈ) ਚਿਤਵਨੀ ਅੰਦਰ ਹੀ ਸਭ (ਕੋ) ਕੁਝ ਹੈ। **ਵਾ:** 'ਚਿਤੈ' ਨਾਮ ਦਫਤਰ ਦਾ ਵੀ ਹੈ। ਸਭ (ਕੋ) ਕੁਝ ਪ੍ਰਮੇਸਰ ਦੇ (ਚਿਤੈ) ਦਫਤਰ ਦੇ ਅੰਦਰ ਹੈ। **ਵਾ:** ਸਭ (ਕੋ) ਕੁਝ ਪ੍ਰਮੇਸਰ ਦੀ (ਚਿਤੈ) ਚਿਤਰੀ ਹੋਈ ਮਾਇਆ ਅੰਦਰ ਹੀ ਹੈ। **ਵਾ:** 'ਚਿਤੈ' ਨਾਮ ਨਿਗ੍ਹਾ ਜਾਂ ਦ੍ਰਿਸ਼ਟੀ ਦਾ ਵੀ ਹੈ। ਸਭ (ਕੋ) ਕੁਝ ਪ੍ਰਮੇਸਰ ਦੀ ਦ੍ਰਿਸ਼ਟੀ ਅੰਦਰ ਹੈ ਅਤੇ ਉਹ ਸਾਰਿਆਂ ਨੂੰ ਵੇਖ ਕੇ ਆਪਣੀ ਨਦਰ ਹੇਠ (ਚਲਾਇਦਾ) ਚਲਾ ਰਿਹਾ ਹੈ।

## ਆਪੇ ਦੇ ਵਡਿਆਈਆ; ਆਪੇ ਹੀ ਕਰਮ ਕਰਾਇਦਾ ॥

ਜਿਹੜੇ ਗੁਰਮੁਖ ਹਨ ਉਹਨਾਂ ਨੂੰ ਪ੍ਰਮੇਸਰ (ਆਪੇ) ਆਪ ਹੀ ਸੁਭ ਗੁਣਾਂ ਦੀਆਂ, ਭਗਤੀ ਦੀਆਂ, ਨਾਮ ਦੀਆਂ, ਬ੍ਰਹਮ ਵਿਦਿਆ ਦੀਆਂ ਵਡਿਆਈਆਂ ਦੇ ਦਿੰਦਾ ਹੈ ਅਤੇ ਫਿਰ (ਆਪੇ) ਆਪ ਹੀ ਉਹਨਾਂ ਤੋਂ ਨਿਸ਼ਕਾਮ ਕਰਮ (ਕਰਾਇਦਾ) ਕਰਾਉਂਦਾ ਹੈ।

**ਅਥਵਾ :** ਪ੍ਰਮੇਸਰ (ਆਪੇ) ਆਪ ਹੀ ਜਿੰਨ੍ਹਾਂ ਪਾਸੋਂ ਨਿਸ਼ਕਾਮ ਕਰਮ (ਕਰਾਇਦਾ) ਕਰਾਉਂਦਾ ਹੈ। ਉਹਨਾਂ ਨੂੰ (ਆਪੇ) ਆਪ ਹੀ ਨਾਮ ਦੀਆਂ, ਭਾਉ-ਭਗਤੀ ਦੀਆਂ, ਬ੍ਰਹਮ ਗਿਆਨ ਦੀਆਂ, ਸਰੂਪ ਦੇ ਦਰਸ਼ਨਾਂ ਦੀਆਂ ਵਡਿਆਈਆਂ ਬਖਸ਼ ਦਿੰਦਾ ਹੈ।

## ਵਡਹੁ ਵਡਾ ਵਡ ਮੇਦਨੀ; ਸਿਰੇ ਸਿਰਿ ਧੰਧੈ ਲਾਇਦਾ ॥

ਉਹ ਪ੍ਰਮੇਸਰ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿਕ (ਵਡਹੁ) ਵੱਡਿਆਂ ਤੋਂ ਵੱਡਾ ਹੈ। **ਵਾ:** *ਹਿਰਨਗਰਭ,

---

* **ਹਿਰਨ ਗਰਭ :** ਜੋ ਸਮਸਟੀ ਉਪਾਧੀ ਕਰਕੇ ਸਾਰਿਆਂ ਦੀ ਸੁਪਨ ਅਵਸਥਾ ਨੂੰ (ਹਿਰਨ) ਪ੍ਰਕਾਸ਼ਣ ਦਾ (ਗਰਭ) ਨਾਮ, ਕਰਨ ਹੈ, ਉਸਨੂੰ ਹਿਰਨ ਗਰਭ ਕਹਿੰਦੇ ਹਨ।

**ਵੈਰਾਟ :** ਜਿਸ ਪ੍ਰਕਾਰ ਇਕੱਲੇ-ਇਕੱਲੇ ਬੂਟੇ ਦਾ ਨਾਮ ਬ੍ਰਿਛ ਹੈ ਸਾਰੇ ਬ੍ਰਿਛਾਂ ਦਾ ਸਮੂੰਹ ਦਾ ਨਾਮ ਬਾਗ ਹੁੰਦਾ ਹੈ। ਇਸੇ ਪ੍ਰਕਾਰ ਸਮਸਟੀ, ਮਾਇਆ ਦੀ ਉਪਾਧੀ ਕਰਕੇ ਉਹ ਸਾਰੇ ਬ੍ਰਹਮੰਡਾਂ ਦੀ ਜਾਗ੍ਰਤ ਅਵਸਥਾ ਦਾ ਅਭਿਮਾਨੀ (ਵੈਰਾਟ) ਹੈ।

**ਅਬਿੱਆਕ੍ਰਿਤ :** ਸਮਸਟੀ ਉਪਾਧੀ ਕਰਕੇ ਸਾਰਿਆਂ ਦੀ ਸੁਖੋਪਤ ਅਵੱਸਥਾ ਦਾ ਜੋ ਅਭਿਮਾਨੀ ਹੈ, ਉਸਨੂੰ ਅਬਿੱਆਕ੍ਰਿਤ ਕਹਿੰਦੇ ਹਨ। ਇਹ ਮਾਇਆ ਕਰਕੇ ਤਿੰਨ ਵਸਤੂਆਂ ਮੰਨੀਆਂ ਹਨ।

ਇਸ ਪ੍ਰਕਾਰ ਵਿਅਸਟੀ (ਇਕ ਇਕ ਬ੍ਰਿਛ ਦੀ ਨਿਆਈਂ) ਅਵਿੱਦਿਆ ਦੀ ਉਪਾਧੀ ਕਰਕੇ ਅਤੇ ਸਮਸਟੀ (ਸਮੁੱਚੇ ਬਾਗ ਦੀ ਨਿਆਈਂ) ਮਾਇਆ ਦੀ ਉਪਾਧੀ ਕਰਕੇ ਜਿਸ ਵਿਚ ਭੇਦ ਸਿੱਧ ਨਹੀਂ ਹੁੰਦਾ। ਉਹ ਇਕ ਅਦ੍ਵੈਤ ਸਰੂਪ ਵਾਹਿਗੁਰੂ ਹੈ।

ਐਸਾ ਜੋ ਸਜਾਤੀ, ਵਿਜਾਤੀ, ਸ੍ਵੈਗਤ ਭੇਦ ਰਹਿਤ, ਦੇਸ ਕਾਲ ਵਸਤੂ ਪ੍ਰਛੇਦ ਰਹਿਤ ਹੈ ਉਹ (੧) ਇਕ ਹੈ।

ਵੈਰਾਟ, ਅਬਿੱਆਕ੍ਰਿਤ ਆਦਿਕਾਂ ਤੋਂ ਵੀ ਵੱਡਾ ਹੈ ਅਤੇ (ਵਡ) ਵੱਡੀ ਉਸ ਦੀ (ਮੇਦਨੀ) ਸ੍ਰਿਸ਼ਟੀ ਹੈ। ਫਿਰ ਜਿਹੋ-ਜਿਹੀ ਕਿਸੇ ਦੀ ਵਾਸ਼ਨਾ ਹੈ। ਉਸ ਅਨੁਸਾਰ ਉਹ ਸਾਰਿਆਂ ਨੂੰ (ਸਿਰੇ ਸਿਰਿ) ਭਿੰਨ-ਭਿੰਨ (ਧੰਧੈ) ਧੰਧਿਆਂ ਵਿਚ (ਲਾਇਦਾ) ਲਾਉਂਦਾ ਹੈ।

## ਨਦਰਿ ਉਪਠੀ ਜੇ ਕਰੇ; ਸੁਲਤਾਨਾ ਘਾਹੁ ਕਰਾਇਦਾ ॥

(ਜੇ) ਜੇਕਰ ਪ੍ਰਮੇਸਰ ਕਿਸੇ ਨੂੰ ਮੰਦ ਕਰਮੀ ਜਾਂ ਹੰਕਾਰੀ ਵੇਖ ਕੇ (ਉਪਠੀ) ਉਲਟੀ ਨਦਰ (ਕਰੇ) ਕਰ ਦੇਵੇ ਤਾਂ ਉਸ ਵੇਲੇ ਉਹ (ਸੁਲਤਾਨਾ) ਬਾਦਸ਼ਾਹਾਂ ਦੇ ਪਾਸੋਂ ਘਾਹ ਖੁਤਵਾਉਣਾ (ਕਰਾਇਦਾ) ਕਰਾਉਂਦਾ ਹੈ **ਵਾ:** ਘਾਹ ਖਵਾਉਣਾ (ਕਰਾਇਦਾ) ਕਰਾਉਂਦਾ ਹੈ। **ਵਾ:** (ਘਾਹੁ ਕਰਾਇਦਾ) ਜਖਮੀ ਕਰ ਦਿੰਦਾ ਹੈ।

## ਸਾਖੀ—ਸ਼ਾਹਜਹਾਂ ਦੀ

ਲਾਹੌਰ ਵਿਚ ਇਕ ਸਿੱਖ ਰਾਵੀ ਦਰਿਆ ਤੋਂ ਇਸ਼ਨਾਨ ਕਰਕੇ ਆਸਾ ਦੀ ਵਾਰ ਦੀ ਇਹ ਤੁਕ "**ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥**" ਪੜ੍ਹਦਾ ਹੋਇਆ ਸੰਮਨ ਬੁਰਜ ਦੇ ਕੋਲੋਂ ਦੀ ਲੰਘ ਰਿਹਾ ਸੀ। ਸੰਮਨ ਬੁਰਜ ਵਿਚ ਬੈਠੇ ਬਾਦਸ਼ਾਹ ਸ਼ਾਹਜਹਾਨ ਨੇ ਜਦੋਂ ਇਹ ਤੁਕ ਸੁਣੀ ਤਾਂ ਇਸ ਸਿੱਖ ਨੂੰ ਕੋਲ ਬੁਲਾ ਤਰਕ ਨਾਲ ਕਹਿਣ ਲੱਗਾ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਬਾਦਸ਼ਾਹ ਨੂੰ ਘਾਹ ਖਾਣਾ ਪਵੇ। ਸਿੱਖ ਨੇ ਕਿਹਾ ਕਿ ਗੁਰੂ ਸਾਹਿਬ ਨੇ ਤਾਂ ਇਉਂ ਹੀ ਲਿਖਿਆ ਹੈ। ਥੋੜੇ ਸਮੇਂ ਬਾਅਦ ਵਾਹਿਗੁਰੂ ਦਾ ਐਸਾ ਭਾਣਾ ਵਰਤਿਆ ਕਿ ਦਾਰਾ ਸ਼ਕੋਹ ਤਾਂ ਨੌਰੰਗੇ ਤੋਂ ਬਚ ਕੇ ਭੱਜ ਗਿਆ ਤੇ ਸ਼ਾਹਜਹਾਂ ਨੂੰ ਕੈਦ ਕਰ ਲਿਆ ਗਿਆ। ਜਿਸ ਵੇਲੇ ਸ਼ਾਹਜਹਾਂ ਨੂੰ ਨੌਰੰਗੇ ਦੇ ਹੁਕਮ ਨਾਲ ਆਗਰੇ ਤੋਂ ਦਿੱਲੀ ਵੱਲ ਲੈ ਕੇ ਜਾ ਰਹੇ ਸਨ ਤਾਂ ਰਸਤੇ ਵਿਚ ਇਸ ਨੂੰ ਬੜੀ ਭੁੱਖ ਲੱਗੀ। ਇਹ ਪੇਸ਼ਾਬ ਕਰਨ ਦੇ ਬਹਾਨੇ ਨਾਲ ਹਾਥੀ ਤੋਂ ਉਤਰਿਆ। ਹੱਥ ਇਸਦੇ ਬੰਨ੍ਹੇ ਹੋਏ ਸਨ। ਪਾਸ ਹੀ ਇਕ ਛੋਲਿਆਂ ਦਾ ਖੇਤ ਸੀ। ਉਥੇ ਜਾ ਕੇ ਇਸ ਨੇ ਆਪਣੇ ਮੁਖ ਨਾਲ ਛੋਲਿਆਂ ਦੀ ਲੁੰਙ ਖਾਧੀ। ਜਦੋਂ ਲੁੰਙ ਖਾਧੀ ਤਾਂ ਉਸ ਵੇਲੇ ਇਹ ਪੰਕਤੀ ਯਾਦ ਆ ਗਈ। ਰੋ ਕੇ ਕਹਿਣ ਲੱਗਾ ਕਿ ਸ਼੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਬਚਨ ਸੱਚਾ ਸੀ। ਮੈਂ ਐਵੇਂ ਹੀ ਸਿੱਖ ਦੀ ਨਿਰਾਦਰੀ ਕਰ ਦਿੱਤੀ ਸੀ।

## ਦਰਿ ਮੰਗਨਿ; ਭਿਖ ਨ ਪਾਇਦਾ ॥੧੬॥

ਫਿਰ (ਦਰਿ) ਦਰਾਂ-ਦਰਾਂ ਵਿਚ (ਮੰਗਨਿ) ਮੰਗਦਿਆਂ ਨੂੰ ਕੋਈ (ਭਿਖ) ਭਿਖਿਆ ਵੀ (ਨ) ਨਹੀਂ (ਪਾਇਦਾ) ਪਾਉਂਦਾ ਹੈ।

## ਸਾਖੀ—ਦਾਰਾ ਨਾਮੀ ਰਾਜੇ ਦੀ

ਇਕ ਦਾਰਾ ਨਾਮ ਦਾ ਰਾਜਾ ਹੋਇਆ ਹੈ। ਇਸ ਨੂੰ ਸਲੇਮ ਸ਼ਾਹ ਨੇ ਕੈਦ ਕਰਕੇ ਦਿੱਲੀ ਦੇ ਦਰ-ਦਰ ਤੋਂ ਕੌਡੀ ਮੰਗਣ ਵਾਸਤੇ ਭੇਜਿਆ ਅਤੇ ਆਪ ਇਹ ਹੁਕਮ ਕਰ ਦਿੱਤਾ ਕਿ ਕੋਈ ਇਸ ਨੂੰ ਭਿੱਖਿਆ ਨਾ ਪਾਵੇ। ਰਾਜੇ ਦੀ ਆਗਿਆ ਨਾ ਹੋਣ ਕਰਕੇ ਕਿਸੇ ਨੇ ਵੀ ਇਸ ਨੂੰ ਭਿੱਖਿਆ ਨਾ ਦਿੱਤੀ।

ਇਉਂ ਜੇਕਰ ਪ੍ਰਮੇਸਰ ਉਲਟੀ ਨਦਰ ਕਰ ਦੇਵੇ ਤਾਂ ਦਰਾਂ-ਦਰਾਂ ਵਿਚ ਮੰਗਦਿਆਂ ਨੂੰ ਭਿਖਿਆ ਵੀ ਨਹੀਂ ਪੈਂਦੀ। ਇਸ ਲਈ ਹਮੇਸ਼ਾਂ ਵਾਹਿਗੁਰੂ ਪ੍ਰਮੇਸਰ ਤੋਂ ਭੈ ਕਰਦੇ ਰਹਿਣਾ ਚਾਹੀਦਾ ਹੈ। ਰਾਜ, ਵਿਭੂਤੀ ਆਦਿਕ ਪਾ ਕੇ ਕਦੇ ਵੀ ਹੰਕਾਰ ਨਹੀਂ ਕਰਨਾ ਚਾਹੀਦਾ।

## ਸਲੋਕੁ ਮਃ ੧ ॥

**ਪਹਿਲੀ ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਿੱਲੀ ਤੋਂ ਸਿਕੰਦਰ ਲੋਧੀ ਦਾ ਹਾਥੀ ਜੀਉਂਦਾ ਕਰਕੇ ਲਾਹੌਰ

ਪਹੁੰਚੇ ਤਾਂ ਉਥੇ ਰਾਵੀ ਦੇ ਕਿਨਾਰੇ ਇਕ ਬ੍ਰਾਹਮਣ ਬਹੁਤ ਪਾਖੰਡ ਕਰਿਆ ਕਰਦਾ ਸੀ। ਸਤਿਗੁਰੂ ਜੀ ਨੇ ਉਸ ਦੀ ਬਾਬਤ "**ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ॥**" ਸ਼ਬਦ ਉਚਾਰਨ ਕੀਤਾ। ਜਦੋਂ ਲਾਹੌਰ ਸ਼ਹਿਰ ਦੇ ਰਹਿਣ ਵਾਲੇ ਦੁਨੀਚੰਦ ਬਾਣੀਏ ਨੂੰ ਸਤਿਗੁਰਾਂ ਦੇ ਆਉਣ ਦਾ ਪਤਾ ਲੱਗਾ ਤਾਂ ਇਸ ਨੇ ਆਪਣੇ ਦੋਵੇਂ ਭਰਾ ਮੰਗੂ ਤੇ ਭਾਗੂ ਸਤਿਗੁਰੂ ਜੀ ਪਾਸ ਭੇਜੇ ਕਿ ਜਾਉ, ਮਹਾਰਾਜ ਸਾਹਿਬ ਜੀ ਨੂੰ ਅਦਬ ਸਤਿਕਾਰ ਨਾਲ ਲੈ ਕੇ ਆਉ। ਦੋਵੇਂ ਭਰਾਵਾਂ ਨੇ ਜਾ ਕੇ ਬੇਨਤੀ ਕੀਤੀ ਕਿ ਮਹਾਰਾਜ! ਆਪ ਕਿਰਪਾ ਕਰਕੇ ਸਾਡੇ ਨਾਲ ਘਰ ਚੱਲੋ। ਸਤਿਗੁਰੂ ਜੀ ਇਹਨਾਂ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਦੁਨੀਚੰਦ ਦੇ ਘਰ ਪਹੁੰਚ ਗਏ। ਦੁਨੀਚੰਦ ਨੇ ਸਤਿਗੁਰਾਂ ਨੂੰ ਸੁੰਦਰ ਜਗ੍ਹਾ ਉੱਤੇ ਬਿਠਾਇਆ ਅਤੇ ਆਪ ਸਾਰੀ ਦਿਹਾੜੀ ਸਰਾਧ ਕਰਵਾ ਕੇ ਬ੍ਰਾਹਮਣਾਂ ਨੂੰ ਰਜਾਉਂਦਾ ਰਿਹਾ। ਜਦੋਂ ਵਿਹਲਾ ਹੋ ਕੇ ਸਤਿਗੁਰੂ ਜੀ ਪਾਸ ਆਇਆ ਤਾਂ ਹਜ਼ੂਰ ਨੇ ਪੁੱਛਿਆ ਕਿ ਹੇ ਦੁਨੀਚੰਦ! ਕਿਸ ਕਾਰਨ ਨੂੰ ਲੈ ਕੇ ਬਹੁਤੇ ਮਨੁੱਖਾਂ ਨੂੰ ਸੱਦ ਕੇ ਭੋਜਨ ਛਕਾਇਆ ਹੈ? ਤਾਂ ਇਸ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ! ਅੱਜ ਦੇ ਦਿਨ ਮੇਰਾ ਪਿਤਾ ਪ੍ਰਲੋਕ ਨੂੰ ਗਿਆ ਸੀ। ਉਸ ਦੇ ਨਮਿੱਤ ਸ਼ਰਾਧ ਕੀਤਾ ਹੈ। ਸਤਿਗੁਰੂ ਜੀ ਕਹਿਣ ਲੱਗੇ ਕਿ ਇਹ ਦੱਸ ਤੇਰੇ ਪਿਤਾ ਨੂੰ ਭੋਜਨ ਪਹੁੰਚਾ ਹੈ ਕਿ ਨਹੀਂ? ਤਾਂ ਦੁਨੀਚੰਦ ਨੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਅਲਪੱਗ ਜੀਵ ਇਸ ਬਾਰੇ ਕੀ ਜਾਣ ਸਕਦਾ ਹਾਂ। ਆਪ ਸਰਬੱਗ ਹੋ, ਅੰਤਰਜਾਮੀ ਹੋ, ਤੁਸੀਂ ਆਪ ਹੀ ਦੱਸਣਾ ਕਰੋ ਜੀ। ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਹੇ ਦੁਨੀਚੰਦ ਤੇਰੇ ਪਿਤਾ ਪਾਸ ਭੋਜਨ ਨਹੀਂ ਪਹੁੰਚਾ, ਉਹ ਤਾਂ ਸੱਤ ਦਿਨਾਂ ਦਾ ਭੁੱਖਾ ਹੀ ਬੈਠਾ ਹੈ। ਦੁਨੀਚੰਦ ਨੇ ਹੈਰਾਨਗੀ ਨਾਲ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ! ਉਹ ਕਿਥੇ ਤੇ ਕਿਸ ਜੂਨ ਵਿਚ ਹੈ? ਤਦੋਂ ਸਤਿਗੁਰੂ ਜੀ ਨੇ ਕਿਹਾ ਕਿ ਇੱਥੋਂ ਪੰਜ ਕੋਹ ਤੇ ਦੱਖਣ ਵੱਲ ਜੋ ਝਾੜੀਆਂ ਹਨ। ਉਹ ਉੱਥੇ ਬਘਿਆੜ ਦੀ ਜੂਨ ਵਿਚ ਭੁੱਖਾ ਬੈਠਾ ਹੈ।

**ਹੇਤ ਬਤਾਵਨ ਬੈਨ ਅਲਾਏ। ਤਵ ਪਿਤ ਬ੍ਰਿਕ ਦੇਹੀ ਕੋ ਪਾਏ।**
**ਪੰਚ ਕੋਸ ਪਰ ਝਾਰਨ ਮਾਹੀ। ਭੂਖੋ ਬੈਠ ਰਹਿਓ ਸੁ ਤਾਂਹੀ।** *(ਸ੍ਰੀ ਗੁਰ ਨਾਨਕ ਪ੍ਰਕਾਸ਼)*

ਤੂੰ ਭੋਜਨ ਲੈ ਕੇ ਚਲਿਆ ਜਾ, ਉਸ ਨੂੰ ਵੇਖ ਕੇ ਡਰੀ ਨਾਂ। ਤੂੰ ਸਾਡੇ ਦਰਸ਼ਨ ਕੀਤੇ ਹਨ, ਸਾਡੀ ਨਿਗ੍ਹਾ ਤੇਰੇ ਉੱਤੇ ਪਈ ਹੈ। ਇਸ ਕਰਕੇ ਦਰਸ਼ਨ ਕਰਦਿਆਂ ਹੀ ਉਸ ਦਾ ਮਨੁੱਖਾ ਰੂਪ ਹੋ ਜਾਵੇਗਾ। ਦੁਨੀਚੰਦ ਖੀਰ ਦਾ ਪਾਤ੍ਰ ਭਰ ਕੇ ਦੱਸੀ ਹੋਈ ਥਾਂ ਉੱਤੇ ਲੈ ਗਿਆ। ਝਾੜਾਂ ਵਿਚੋਂ ਇਕ ਭੁੱਖਾ ਬਘਿਆੜ ਨਿਕਲਿਆ। ਜਦੋਂ ਬਘਿਆੜ ਨੇ ਦੁਨੀਚੰਦ ਦੇ ਦਰਸ਼ਨ ਕੀਤੇ ਤਾਂ ਦਰਸ਼ਨ ਕਰਦਿਆਂ ਸਾਰ ਉਹ ਮਨੁੱਖ ਰੂਪ ਹੋ ਗਿਆ। ਦੁਨੀਚੰਦ ਨੇ ਖੀਰ ਦਾ ਭਾਂਡਾ ਅੱਗੇ ਰੱਖ ਕੇ ਪੁੱਛਿਆ ਕਿ ਹੇ ਪਿਤਾ! ਤੂੰ ਤਾ ਬੜਾ ਧਰਮਾਤਮਾ ਸੀ, ਇਸ ਜੂਨ ਵਿਚ ਕਿਉਂ ਪਿਆ ਹੈਂ? ਉਸ ਵਕਤ ਦੁਨੀਚੰਦ ਦੇ ਪਿਤਾ ਨੇ ਦੱਸਿਆ ਕਿ ਮੇਰਾ ਮਾਸ ਖਾਣ ਦਾ ਸੁਭਾਅ ਸੀ। ਜਦੋਂ ਮੇਰੇ ਸਾਹ ਨਿਕਲਣ ਵਾਲੇ ਸਨ, ਤਾਂ ਉਸ ਸਮੇਂ ਗਵਾਂਢੀ ਮੱਛੀ ਭੁੰਨ ਰਹੇ ਸਨ। ਮੇਰਾ ਮਨ ਮੱਛੀ ਖਾਣ ਵਾਸਤੇ ਲਲਚਾਇਆ। ਪਰ ਸਵਾਸ ਪੂਰੇ ਹੋਣ ਕਰਕੇ ਮੇਰੀ ਮੌਤ ਹੋ ਗਈ। ਉਸ ਮਾਸ ਖਾਣ ਦੇ ਸੰਕਲਪ ਕਰਕੇ ਮੈਨੂੰ ਇਹ ਬਘਿਆੜ ਦੀ ਜੂਨ ਪ੍ਰਾਪਤ ਹੋਈ ਹੈ। ਹੁਣ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਿਰਪਾ ਕਰਕੇ ਤੇਰੇ ਘਰ ਆਏ ਹਨ। ਉਹਨਾਂ ਕਿਰਪਾ ਭਰੀ ਨਿਗਾਹ ਤੇਰੇ ਉੱਤੇ ਪਾਈ ਹੈ ਤੇ ਤੇਰੇ ਦਰਸ਼ਨ ਕਰਕੇ ਮੈਂ ਨਿਹਾਲ ਹੋਇਆ ਹਾਂ। ਹੁਣ ਮੈਂ ਜੋ ਪੂਰਬਲੇ ਪੁੰਨ ਕੀਤੇ ਸਨ ਉਹਨਾਂ ਕਰਕੇ ਹੁਣ ਮੈਂ ਸਵਰਗ ਨੂੰ ਚਲਿਆ ਹਾਂ। ਤੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨ ਨਾਂ ਛੱਡੀਂ। ਇਹ ਸਿੱਖਿਆ ਦੇ ਕੇ ਦੁਨੀਚੰਦ ਦਾ ਪਿਤਾ ਪ੍ਰਲੋਕ ਨੂੰ ਚਲਿਆ ਗਿਆ।

**ਪੂਰਨ ਪੁਰਖ ਤੋਹਿ ਘਰ ਆਵਾ। ਦਰਸ ਪਵਿਤ੍ਰ ਤਾਂਹਿ ਤੈ ਪਾਵਾ।**
**ਤੇਰੋ ਦਰਸਨ ਮੈ ਕਰ ਲੀਨੋ। ਇਉਂ ਮਾਨੁਖ ਤਨ ਭਾ ਚੀਨੋ॥੨੨॥**
**ਪੂਰਨ ਕਰਮ ਜਗੇ ਅਬ ਮੇਰੇ। ਉਤਮ ਗਤ ਪਾਈ ਬਿਨ ਦੇਰੇ।**
**ਅਸਿ ਕਹਿ ਸੁਰਗ ਬਿਖੈ ਚਲਿ ਗਯੋ। ਦੁਨੀਚੰਦ ਸੁਨ ਅਚਰਜ ਭਯੋ॥** *(ਸ੍ਰੀ ਗੁਰ ਨਾਨਕ ਪ੍ਰਕਾਸ਼)*

ਉਸ ਵਕਤ ਦੁਨੀਚੰਦ ਨੇ ਆ ਕੇ ਸਤਿਗੁਰੂ ਸਾਹਿਬ ਜੀ ਦੇ ਚਰਨ ਪਕੜ ਲਏ। ਬੇਨਤੀ ਕੀਤੀ ਮਹਾਰਾਜ! ਬ੍ਰਾਹਮਣ ਤਾਂ ਕਹਿੰਦੇ ਹਨ ਪਿਤਰਾਂ ਨਮਿੱਤ ਸਰਾਧ ਜਰੂਰ ਕਰਨਾ ਚਾਹੀਦਾ ਹੈ। ਭਾਵੇਂ ਕੋਈ ਠੱਗੀ ਜਾਂ ਚੋਰੀ ਕਰਕੇ ਵੀ ਕਿਉਂ ਨਾ ਕਰੇ।

**ਬਲਿ ਕਰਿ ਛਲ ਕਰਿ ਬੁਧਿ ਕਰਿ ਜੋ ਪਿਤਰਨ ਹਿਤ ਦੇਇ ॥**

**ਹੁੰਡੀ ਕੇਰੇ ਦਾਮ ਜਿਉ ਸੋ ਉਨ ਤੇ ਗਿਨ ਲੇਇ ॥**

ਤਾਂ ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਇਹ ਪਾਵਨ ਸਲੋਕ ਉਚਾਰਨ ਕਰਕੇ ਸ਼ੁੱਭ ਸਿੱਖਿਆ ਦਿੰਦੇ ਹਨ-

**ਦੂਸਰੀ ਉਥਾਨਕਾ** :

ਲਾਹੌਰ ਵਿੱਚ ਸਤਿਗੁਰੂ ਜੀ ਦੇ ਦੋ ਸਿੱਖ ਗੀਗ੍ਹਾ ਤੇ ਭਾਗੂ ਰਹਿੰਦੇ ਸਨ। ਇਕ ਦਿਨ ਇਹਨਾਂ ਦੇ ਘਰ ਵਿੱਚ ਜੱਗ ਸੀ। ਲੋਕਾਂ ਨੇ ਦੱਸਿਆ ਕਿ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਲਾਹੌਰ ਆਏ ਹਨ। ਜਦੋਂ ਇਹ ਗੱਲ ਸੁਣੀ ਤਾਂ ਇਹਨਾਂ ਨੇ ਬੇਨਤੀ ਕਰਕੇ ਸਤਿਗੁਰੂ ਜੀ ਨੂੰ ਆਪਣੇ ਘਰ ਵਿਚ ਲਿਆਉਣਾ ਕੀਤਾ। ਜਦੋਂ ਭੋਜਨ ਛਕ ਕੇ ਸਾਰੇ ਚਲੇ ਗਏ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਤੁਸੀਂ ਸਾਨੂੰ ਕਿਸ ਵਾਸਤੇ ਲਿਆਂਦਾ ਹੈ। ਇਹ ਕਹਿਣ ਲੱਗੇ ਕਿ ਮਹਾਰਾਜ! ਆਪ ਜੀ ਦੇ ਆਉਣ ਨਾਲ ਸਾਡਾ ਜੱਗ ਤੇ ਘਰ ਪਵਿੱਤਰ ਹੋਵੇਗਾ। ਇਸ ਲਈ ਅਸੀਂ ਆਪ ਜੀ ਨੂੰ ਆਪਣੇ ਘਰ ਵਿੱਚ ਲੈ ਕੇ ਆਏ ਹਾਂ। ਸਤਿਗੁਰੂ ਜੀ ਕਹਿਣ ਲੱਗੇ ਕਿ ਇਸ ਪ੍ਰਕਾਰ ਕੋਈ ਪਵਿੱਤਰ ਨਹੀਂ ਹੁੰਦਾ। ਇਹਨਾਂ ਪੁੱਛਿਆ ਕਿ ਮਹਾਰਾਜ! ਫਿਰ ਕਿਸ ਪ੍ਰਕਾਰ ਪਵਿੱਤਰ ਹੋ ਸਕੀਦਾ ਹੈ।ਸਤਿਗੁਰੂ ਜੀ ਕਹਿਣ ਲੱਗੇ ਕਿ ਤੁਸੀਂ ਦੁੱਧ, ਘਿਉ, ਗੁੜ, ਕਣਕ ਆਦਿ ਜਗ ਦੀ ਸਮੱਗਰੀ ਕਿਥੋਂ ਲਿਆਂਦੀ ਹੈ। ਇਹ ਰਾਜੇ ਦੇ ਨੌਕਰ ਸਨ। ਜਿਥੋਂ ਜਿਥੋਂ ਹੁਕਮ ਕਰਕੇ ਵਸਤੂਆਂ ਲਿਆਂਦੀਆਂ ਸਨ, ਸੋ ਦੱਸ ਦਿੱਤੀਆਂ। ਉਸ ਵਕਤ ਸਤਿਗੁਰੂ ਜੀ ਨੇ ਇਹਨਾਂ ਦੇ ਪ੍ਰਥਾਇ ਇਹ ਪਾਵਨ ਉਪਦੇਸ਼ ਬਖ਼ਸ਼ਿਸ਼ ਕੀਤਾ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ** : ਸਤਿਗੁਰੂ ਜੀ ਇਥੇ *'ਉਸਟ ਲਸ਼ਟਕਾ ਨਜਾਯ' ਪ੍ਰਕਰਣ ਦੁਆਰਾ ਇਹ ਸਲੋਕ ਉਚਾਰਦੇ ਹਨ।

## ਜੇ ਮੋਹਾਕਾ ਘਰੁ ਮੁਹੈ; ਘਰੁ ਮੁਹਿ, ਪਿਤਰੀ ਦੇਇ ॥

ਹੇ ਭਾਈ! ਜੇ ਕੀ ਦੂਸਰਿਆਂ ਦੇ (ਘਰੁ) ਘਰਾਂ ਨੂੰ (ਮੁਹੈ) ਲੁੱਟਣ ਵਾਲਾ (ਮੋਹਾਕਾ) ਠੱਗ, ਚੋਰ ਕਿਸੇ ਦੇ ਘਰ ਦਾ ਮਾਲ (ਮੁਹਿ) ਲੁੱਟ ਕੇ ਉਸ ਨੂੰ (ਪਿਤਰੀ) ਪਿਤਰਾਂ ਦੇ ਨਮਿੱਤ (ਦੇਇ) ਦੇਵੇ।

**ਅਥਵਾ** : (ਜੇ) ਜੇਕਰ ਕੋਈ (ਮੋਹਾਕਾ) ਠੱਗ, ਚੋਰ ਹੋ ਕੇ ਘਰ (ਮੁਹੈ) ਲੁੱਟੇ ਅਤੇ ਜੋ ਬ੍ਰਾਹਮਣ ਕਹਿੰਦੇ ਹਨ ਕਿ ਲੁੱਟ-ਪੁੱਟ ਕੇ ਭੀ ਸ਼ਰਾਧ ਕਰਿਆ ਕਰੋ। ਐਸੇ ਘਰਾਂ ਨੂੰ (ਮੁਹਿ) ਠੱਗਣ ਵਾਲੇ ਬ੍ਰਾਹਮਣਾਂ ਨੂੰ ਠੱਗੀ ਦਾ ਮਾਲ (ਪਿਤਰੀ ਦੇਇ) ਪਿੱਤਰਾਂ ਨਮਿੱਤ ਦੇਵੇ।

## ਅਗੈ ਵਸਤੁ ਸਿਞਾਣੀਐ; ਪਿਤਰੀ ਚੋਰ ਕਰੇਇ ॥

ਤਾਂ ਅੱਗੇ ਪ੍ਰਲੋਕ ਵਿਚ ਜਾ ਕੇ ਉਹ ਵਸਤੂ (ਸਿਞਾਣੀਐ) ਸਿਆਣੀ ਜਾਵੇਗੀ ਕਿ ਇਹ ਚੋਰੀ ਦੀ ਵਸਤੂ ਹੈ। ਇਉਂ ਉਹ ਠੱਗ ਆਪਣੇ (ਪਿਤਰੀ) ਪਿਤਰਾਂ ਦੇ ਤਾਈਂ ਚੋਰ ਬਣਾਉਣਾ (ਕਰੇਇ) ਕਰੇਗਾ।

**ਅਥਵਾ** : ਜਿੰਨ੍ਹਾਂ ਪਿਤਰਾਂ ਦੇ ਘਰੋਂ ਉਹ ਵਸਤੂ ਲੁੱਟ ਕੇ ਲਿਆਂਦੀ ਹੈ। ਉਹਨਾ ਦੇ ਪਿਤਰ ਵੀ ਉਥੇ ਹੀ ਹੋਣਗੇ। ਜਦੋਂ

---

* ਜਿਵੇਂ ਉੱਠ ਉੱਤੇ ਲੱਦੀਆਂ ਲੱਕੜਾਂ ਵਿਚੋਂ ਇਕ ਡੰਡਾ ਲੈ ਕੇ ਊਠ ਨੂੰ ਸਿੱਧਾ ਕਰ ਲਈਦਾ ਹੈ ਤਿਵੇਂ ਕਿਸੇ ਦੀ ਗਲਿ ਨੂੰ ਆਪਣੇ ਪੱਖ ਦੀ ਪੁਸ਼ਟੀ ਲਈ ਵਰਤਣਾ। ਇਹ 'ਉਸਟ ਲਸ਼ਟਕਾ ਨਜਾਯ' ਹੈ। ਇਸ ਨੂੰ 'ਉਸਟ੍ ਲਗੁੜ ਨਜਾਯ' ਤੇ 'ਪ੍ਰਉਸ਼ਟਕਾ ਨਜਾਯ' ਵੀ ਕਹਿ ਦਿੰਦੇ ਹਨ।

ਇਹ ਵਸਤੂਆਂ ਅੱਗੇ ਪ੍ਰਲੋਕ ਵਿਚ ਜਾਣਗੀਆਂ ਤਾਂ ਉਹ ਪਿਤਰ ਆਪ ਦੀਆਂ ਵਸਤੂਆਂ (ਸਿਵਾਣੀਐ) ਸਿਆਣ ਲੈਣਗੇ ਕਿ ਇਹ ਤਾਂ ਸਾਡੇ ਘਰੋਂ ਚੋਰੀ ਕਰਕੇ ਲਿਆਂਦੀਆਂ ਹਨ। ਉਹ ਫਿਰ ਉਹਨਾਂ ਪਿਤਰਾਂ ਨੂੰ ਚੋਰ ਬਣਾਉਣਾ (ਕਰੇਇ) ਕਰਨਗੇ ਜਿੰਨ੍ਹਾਂ ਵਾਸਤੇ ਉਹ ਵਸਤੂਆਂ ਗਈਆਂ ਹਨ।

**ਪ੍ਰਸ਼ਨ :** ਮਹਾਰਾਜ! ਕੀ ਉਹਨਾਂ ਨੂੰ ਬ੍ਰਾਹਮਣਾਂ ਪਾਸੋਂ ਸੁਟਾਈਆਂ ਚੁਲੀਆਂ ਦਾ ਪੁੰਨ ਨਹੀਂ ਲੱਗਦਾ?

**ਵਢੀਅਹਿ ਹਥ ਦਲਾਲ ਕੇ; ਮੁਸਫੀ ਏਹ ਕਰੇਇ ॥**

**ਉੱਤਰ :** ਹੇ ਭਾਈ! ਜਿਹੜਾ ਦਲਾਲ ਬ੍ਰਾਹਮਣ ਪਿਤਰਾਂ ਦੇ ਨਮਿਤ ਚੁਲੀ ਸੁਟਾਉਣ ਵਾਲਾ ਹੈ। ਉਸ (ਕੇ) ਦੇ ਹੱਥ (ਵਢੀਅਹਿ) ਕੱਟੇ ਜਾਣਗੇ। (ਏਹ) ਇਹ (ਮੁਸਫੀ) ਇਨਸਾਫ ਅੱਗੇ ਧਰਮਰਾਜਾ ਦਰਗਾਹ ਵਿਚ (ਕਰੇਇ) ਕਰੇਗਾ।

**ਪ੍ਰਸ਼ਨ :** ਮਹਾਰਾਜ! ਫੇਰ ਅੱਗੇ ਪ੍ਰਲੋਕ ਵਿਚ ਕੁਝ ਮਿਲਦਾ ਵੀ ਹੈ?

**ਨਾਨਕ, ਅਗੈ ਸੋ ਮਿਲੈ; ਜਿ ਖਟੇ ਘਾਲੇ ਦੇਇ ॥੧॥**

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਅੱਗੇ ਪ੍ਰਲੋਕ ਵਿਚ (ਸੋ) ਉਹ ਚੀਜ ਅਰਦਾਸ ਕੀਤੀ ਤੋਂ (ਮਿਲੈ) ਮਿਲ ਸਕਦੀ ਹੈ (ਜਿ) ਜਿਹੜੀ ਹੱਥੀਂ (ਘਾਲੈ) ਕਮਾਈ ਨਾਲ (ਖਟੇ) ਖੱਟ ਕੇ (ਦੇਇ) ਦੇਵੇ।

**ਅਥਵਾ :** (ਜਿ) ਜਿਹੜਾ ਦਸਾਂ-ਨੌਹਾਂ ਦੀ (ਘਾਲੈ) ਕਮਾਈ ਦੀ (ਖਟੇ) ਖੱਟੀ ਕਰਕੇ ਦਾਨ (ਦੇਇ) ਦਿੰਦਾ ਹੈ। (ਸੋ) ਉਸ ਦਾ ਫਲ ਅੱਗੇ ਪ੍ਰਲੋਕ ਵਿਚ (ਮਿਲੈ) ਮਿਲਦਾ ਹੈ।

ਇਥੇ ਭਾਵ ਇਹ ਸਮਝਣਾ ਕਿ ਜੈਸਾ ਕੋਈ ਕਰਮ ਕਰਦਾ ਹੈ ਵੈਸਾ ਹੀ ਉਸ ਨੂੰ ਪ੍ਰਲੋਕ ਵਿਚ ਫਲ ਮਿਲੇਗਾ। ਪਿੱਤਰਾਂ ਨੂੰ ਨਾ ਸਮਝ ਬੈਠਣਾ। ਜਿਵੇਂ ਜੱਲਣ ਜੱਟ ਨੇ ਕਿਹਾ ਹੈ,

**ਹਥੀ ਖਾਈਏ ਹਥੀ ਖਰਚੀਏ ਹਥੀ ਬੰਨੀਏ ਪੱਲੇ।**
**ਜਲਣ ਐਸਾ ਕੋਈ ਨ ਜਨਮਿਓ ਜੋ ਮੋਇਆ ਮਗਰੋਂ ਘੱਲੇ ।**

ਦੋ ਤਰੀਕੇ ਹਨ। ਇਕ ਤਾਂ ਇਹ ਹੈ ਕਿ ਜੋ ਆਦਮੀ ਪਿਤਰਾਂ ਦੇ ਨਮਿਤ ਸਰਾਧ ਕਰਦਾ ਹੈ। ਉਸ ਦਾ ਪੁੰਨ ਵੀ ਉਸੇ ਆਦਮੀ ਨੂੰ ਹੀ ਮਿਲਦਾ ਹੈ, ਪਿਤਰਾਂ ਨੂੰ ਨਹੀਂ। ਇਹਨਾਂ ਸਰਾਧਾਂ ਦਾ ਇਤਨਾ ਕੁ ਲਾਭ ਜਰੂਰ ਹੈ ਕਿ ਉਹ ਪਿਤਰਾਂ ਦੇ ਬਹਾਨੇ ਕੁਝ ਪੁੰਨ ਦਾਨ ਕਰ ਲੈਂਦਾ ਹੈ। ਪਰ ਉਹ ਪੁੰਨ ਦਾਨ ਹੱਥੀ ਕਮਾਈ ਕਰਕੇ ਕੀਤਾ ਹੋਵੇ। ਠੱਗੀ ਆਦਿ ਨਾਲ ਨਾ ਕੀਤਾ ਹੋਵੇ।

**ਮਹਾ ਧਰਮ ਸੁਦਾਨ ਕਿਰਿਆ ਸੰਗਿ ਤੇਰੈ ਸੇ ਚਲੇ॥** *(ਅੰਗ : ੫੪੮)*

ਦੂਸਰਾ ਤਰੀਕਾ ਇਹ ਹੈ ਕਿ ਜਿਹੜਾ ਭਜਨ ਸਿਮਰਨ ਹੈ ਉਹ ਸਭ ਨੂੰ ਮਿਲ ਸਕਦਾ ਹੈ। ਮਹਾਰਾਜ ਨੇ ਕਿਹਾ ਹੈ,

**ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥** *(ਅੰਗ : ੪੯੬)*
**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ॥** *(ਅੰਗ : ੧੧੩੩)*

ਐਸਾ ਪ੍ਰਮੇਸਰ ਦਾ ਨਾਮ ਹੈ।

'ਪੈਂਗਲੋ ਉਪਨਿਸ਼ਦ' ਵਿਚ ੧੦੧ ਕੁਲ ਦਾ ਉਧਾਰ ਹੋ ਜਾਂਦਾ ਕਿਹਾ ਹੈ।

ਗੁਰਮਤਿ ਵਿਚ ਸਰਾਧਾਂ ਦਾ ਖੰਡਨ ਹੈ। ਕਬੀਰ ਸਾਹਿਬ ਜੀ ਨੇ ਬਚਨ ਕੀਤੇ ਹਨ।

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥**
**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥** *(ਅੰਗ : ੩੩੨)*

ਸਤਿਗੁਰੂ ਜੀ ਦਾ ਇਹ ਉਪਦੇਸ਼ ਸੁਣ ਕੇ ਦੁਨੀਚੰਦ ਨੇ ਸਰਾਧ ਕਰਨੇ ਛੱਡ ਦਿੱਤੇ।

**ਮਃ ੧ ॥**

**ਉਥਾਨਕਾ :**

ਇਕ ਵਾਰ ਭਾਈ ਮਰਦਾਨਾ ਜੀ ਨੂੰ ਬੈਠਿਆਂ ਹੋਇਆਂ ਤੰਬਾਕੂ ਦਾ ਮੁਸ਼ਕ ਆਇਆ। ਉਸ ਵੇਲੇ ਸਤਿਗੁਰੂ ਨਾਨਕ ਦੇਵ ਜੀ ਨੂੰ ਕਹਿਣ ਲੱਗੇ ਕਿ ਮਹਾਰਾਜ! ਇੱਥੇ ਬੜੀ ਬਦਬੂ ਆਉਂਦੀ ਹੈ। ਸਤਿਗੁਰੂ ਜੀ ਨੇ ਪੁੱਛਿਆ ਕਿ ਦੱਸ ਮਰਦਾਨਿਆ, ਕਾਹਦੀ ਬਦਬੂ ਆਉਂਦੀ ਹੈ। ਤਾਂ ਮਰਦਾਨਾ ਜੀ ਕਹਿਣ ਲੱਗੇ ਕਿ ਮਹਾਰਾਜ ਕੋਈ ਤੰਮਾਕੂ ਪੀਂਦਾ ਹੈ, ਤਾਂ ਕਰਕੇ ਬਦਬੂ ਆ ਰਹੀ ਹੈ। ਇਹ ਸੁਣ ਕੇ ਸਤਿਗੁਰੂ ਜੀ ਇਹ ਪਾਵਨ ਉਪਦੇਸ਼ ਬਖ਼ਸ਼ਦੇ ਹਨ,

**ਜਿਉ ਜੋਰੂ ਸਿਰਨਾਵਣੀ; ਆਵੈ ਵਾਰੋ ਵਾਰ ॥** *(ਸਿਰ-ਨਾਵਣੀ ਪੌਲਾ ਬੋਲੋ)*

(ਜਿਉ) ਜਿਸ ਪ੍ਰਕਾਰ (ਜੋਰੂ) ਇਸਤਰੀਆਂ ਨੂੰ ਮਹੀਨੇ ਜਾਂ ਪੰਦਰੀਂ ਦਿਨੀਂ (ਵਾਰੋ-ਵਾਰ) ਵਾਰ-ਵਾਰ (*ਸਿਰਨਾਵਣੀ) ਰਿਤੂ (ਆਵੈ) ਆਉਂਦੀ ਹੈ।

**ਜੂਠੇ ਜੂਠਾ ਮੁਖਿ ਵਸੈ; ਨਿਤ ਨਿਤ ਹੋਇ ਖੁਆਰੁ ॥**

ਇਸੇ ਪ੍ਰਕਾਰ, ਜਿੰਨ੍ਹਾਂ ਦੇ ਮੁਖ ਵਿਚ (ਜੂਠਾ) ਜਗਤ ਜੂਠ ਤੰਮਾਕੂ (ਵਸੈ) ਵੱਸਦਾ ਹੈ, ਉਹ ਜੂਠੇ ਹਨ। **ਵਾ:** ਉਹ ਇਸਤਰੀਆਂ ਤਾਂ ਪੰਦਰੀਂ ਦਿਨੀ ਜਾਂ ਮਹੀਨੇ ਬਾਅਦ ਜੂਠੀਆਂ ਹੁੰਦੀਆਂ ਹਨ ਪਰ ਜਿਹੜੇ ਜਗਤ-ਜੂਠ ਤੰਮਾਕੂ ਪੀਣ ਵਾਲੇ ਜੂਠੇ ਹਨ, ਉਹਨਾਂ ਦੇ ਮੁਖ ਵਿਚ ਤਾਂ ਹਰ ਵਕਤ ਜੂਠ (ਵਸੈ) ਵੱਸਦੀ ਹੈ ਅਤੇ ਉਹ ਨਿਤ-ਨਿਤ ਭਾਵ ਨਿਤਾਪ੍ਰਤੀ (ਖੁਆਰੁ) ਖਰਾਬ, ਗਲੀਚ (ਹੋਇ) ਹੁੰਦੇ ਹਨ। ਉਹਨਾਂ ਨੂੰ ਕੋਈ ਵੀ ਆਪਣੇ ਪਾਸ ਨਹੀਂ ਬੈਠਣ ਦਿੰਦਾ। ਭਾਵ ਜਗਤ ਜੂਠ ਤੰਮਾਕੂ ਪੀਣ ਵਾਲੇ ਉਹਨਾਂ ਇਸਤਰੀਆਂ ਤੋਂ ਵੀ ਭੈੜੇ ਹਨ। ਮਹਾਰਾਜ ਜੀ ਨੇ ਤੰਮਾਕੂ ਦੀ ਬਾਬਤ ਕਿਹਾ ਹੈ।

ਸੁਨੋ ਸਿਖ ਮਮ ਰਹਿਤ ਜੋ ਤਜਹੁ ਤਮਾਕੁ ਸੰਗ ॥
ਮਰਨ ਮਰੇ ਤੋ ਅਤਿ ਭਲੋ ਜਗਤ ਜੂਠ ਨਹਿ ਅੰਗ ॥੨੧॥
ਤਨਕ ਤਮਾਕੂ ਸੇਵੀਏ ਦੇਵ ਪਿਤ੍ਰ ਤਜਿ ਜਾਇ।
ਪਾਨੀ ਤਾਂਕੇ ਹਾਥ ਕੋ ਮਦਰਾ ਸਮ ਅਘ ਦਾਇ ॥੨੨॥
ਮਦਰਾ ਦਹਿਤਾ ਸਪਤਿ ਕੁਲ ਭੰਗੁ ਦਹੈ ਤਨ ਏਕ।
ਸ਼ਤ ਕੁਲ ਦਹਿਤਾ ਜਗਤ ਜੂਠ ਨਿੰਦ ਦਹੈ ਅਨੇਕ ॥੨੩॥
ਤਜੈ ਤਮਾਕੂ ਮਨੁਖ ਕਲਿ ਉਧਰਿਆ ਦਰ ਪਰਵਾਨ।
ਪੂਰੀ ਪਰੀ ਤਿਸ ਭਾਵਨਾ ਸਫਲ ਕਮਾਈ ਮਾਨਿ ॥੨੪॥ *(ਗੁਰ ਪ੍ਰ: ਅੰਸੂ ੨੯ ਰੁਤ ੫)*

**ਅਥਵਾ : ਅੰਤ੍ਰੀਵ ਅਰਥ :** ਜਿੰਨ੍ਹਾਂ ਦੇ ਮੁਖ ਵਿਚ ਅੰਤਹਕਰਣ ਨੂੰ ਜੂਠਾ ਕਰਨ ਵਾਲਾ ਝੂਠ (ਵਸੈ) ਵੱਸਦਾ ਹੈ ਉਹ ਜੂਠੇ ਹਨ। **ਵਾ:** ਨਾਮ ਤੋਂ ਬੇਮੁਖ ਪੁਰਸ਼ ਝੂਠ ਦੀ ਜੂਠ ਕਰਕੇ ਜੂਠੇ ਹਨ ਅਤੇ ਉਹਨਾਂ ਦੇ ਅੰਤਹਕਰਣ ਰੂਪ ਮੁਖ ਵਿਚ ਅਵਿੱਦਿਆ ਰੂਪ ਜੂਠ (ਵਸੈ) ਵੱਸਦੀ ਹੈ। **ਵਾ:** ਪ੍ਰਤੱਖ ਮੁਖ ਵਿਚ ਨਿੰਦਿਆ ਰੂਪ ਜੂਠ (ਵਸੈ) ਵੱਸਦੀ ਹੈ ਅਤੇ ਉਹ (ਨਿਤ ਨਿਤ) ਨਿਤਾਪ੍ਰਤੀ ਝੂਠ ਦੀ ਜੂਠ ਕਰਕੇ, ਨਿੰਦਿਆ ਰੂਪ ਜੂਠ ਕਰਕੇ (ਖੁਆਰੁ) ਖਰਾਬ (ਹੋਇ) ਹੁੰਦੇ ਹਨ।

---

* ਇਸਤਰੀਆਂ ਦੇ ਪੰਦਰੀਂ ਦਿਨੀਂ ਜਾਂ ਮਹੀਨੇ ਮਗਰੋਂ ਰਿਤੂ ਆਉਣ ਨੂੰ ਸਿਰ-ਨਹਾਉਣੀ ਕਹਿੰਦੇ ਹਨ। ਇਸਤਰੀਆਂ ਇਹਨਾਂ ਦਿਨਾਂ ਤੋਂ ਬਾਅਦ ਰਸੋਈ, ਚੌਂਕਾ ਆਦਿ ਦੇ ਯੋਗ ਨਹੀਂ ਸਮਝੀਆਂ ਜਾਂਦੀਆਂ। ਚੌਥੇ ਦਿਨ ਇਸ਼ਨਾਨ ਕਰਕੇ ਫਿਰ ਉਹਨਾਂ ਦਾ ਸਰੀਰ ਪਵਿੱਤਰ ਮੰਨਿਆ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ! ਜੇ ਉਹ ਪਿਛੋਂ ਨਹਾ ਲੈਣ, ਫੇਰ ਤਾਂ ਸੁੱਚੇ ਹੋ ਜਾਂਦੇ ਹੋਣਗੇ?

## ਸੂਚੇ ਏਹਿ ਨ ਆਖੀਅਹਿ; ਬਹਨਿ ਜਿ ਪਿੰਡਾ ਧੋਇ ॥

**ਉੱਤਰ :** (ਏਹਿ) ਇਹ ਤੰਮਾਕੂ ਪੀਣ ਵਾਲੇ (ਸੂਚੇ) ਸੁੱਚੇ (ਨ) ਨਹੀਂ (ਆਖੀਅਹਿ) ਕਹੇ ਜਾ ਸਕਦੇ। (ਜਿ) ਜੇਕਰ ਇਹ (ਪਿੰਡਾ) ਸਰੀਰ ਨੂੰ (ਧੋਇ) ਧੋ ਕੇ (ਬਹਨਿ) ਬੈਠ ਜਾਣ। **ਵਾ:** ਤੀਰਥਾਂ ਉੱਤੇ ਜਾ ਕੇ ਪਿੰਡਾਂ (ਧੋਇ) ਧੋ ਕੇ (ਬਹਨਿ) ਬੈਠਣ।

**ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥** *(ਅੰਗ : ੪੮੪)*

## ਸੂਚੇ ਸੇਈ ਨਾਨਕਾ; ਜਿਨ੍ ਮਨਿ ਵਸਿਆ ਸੋਇ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ (ਸੂਚੇ) ਪਵਿੱਤਰ (ਸੇਈ) ਉਹ ਹਨ (ਜਿਨ੍) ਜਿੰਨ੍ਹਾਂ ਦੇ ਮਨ ਵਿਚ (ਸੋਇ) ਉਹ ਵਾਹਿਗੁਰੂ ਵੱਸਿਆ ਹੋਇਆ ਹੈ।

## ਪਉੜੀ ॥

## ਤੁਰੇ ਪਲਾਣੇ, ਪਉਣ ਵੇਗ; ਹਰ ਰੰਗੀ ਹਰਮ ਸਵਾਰਿਆ ॥

ਜਿੰਨ੍ਹਾਂ ਦੇ ਪਾਸ ਪੌਣ ਦੇ ਵੇਗ ਦੇ ਸਮਾਨ ਜਾਂ ਪੌਣ ਦੇ ਵੇਗ ਤੋਂ ਵੀ ਤੇਜ਼ (ਪਲਾਣੇ) ਪਲਾਉਣ ਵਾਲੇ, ਭੱਜਣ ਵਾਲੇ ਤੁਰਕਾਨ ਦੇਸ਼ ਦੇ (ਤੁਰੇ) ਘੋੜੇ ਹਨ। **ਵਾ:** (ਤੁਰੇ ਪਲਾਣੇ) ਸੁੰਦਰ ਕਾਠੀਆਂ ਵਾਲੇ ਘੋੜੇ ਹਨ। **ਵਾ:** (ਪਲਾਣੇ) ਊਠਾਂ ਦੀਆਂ ਪਾਲਾਂ ਹਨ। **ਵਾ:** (ਪਲਾਣੇ) ਅੰਬਾਰੀਆਂ ਵਾਲੇ ਹਾਥੀ ਹਨ ਅਤੇ ਜਿੰਨ੍ਹਾਂ ਨੇ (ਹਰ) ਹਰੇਕ (ਰੰਗੀ) ਰੰਗਾਂ ਦੇ ਪਉਡਰ, ਸੁਰਖੀਆਂ ਆਦਿਕ ਸ਼ਿੰਗਾਰਾਂ ਨੂੰ ਲਾ ਕੇ (ਹਰਮ) ਇਸਤਰੀਆਂ ਨੂੰ **ਵਾ:** (ਹਰ ਰੰਗੀ) ਹਰੇਕ ਰੰਗਾਂ-ਰੰਗਾਂ ਨਾਲ (ਹਰਮ) ਮਹਿਲਾਂ ਨੂੰ (ਸਵਾਰਿਆ) ਸਵਾਰਨਾ ਕੀਤਾ ਹੈ।

## ਕੋਠੇ ਮੰਡਪ ਮਾੜੀਆ; ਲਾਇ ਬੈਠੇ ਕਰਿ ਪਾਸਾਰਿਆ ॥

ਫਿਰ ਕੱਚੇ ਕੋਠੇ (ਮੰਡਪ) ਮਹਿਲ ਤੇ (ਮਾੜੀਆ) ਹਵੇਲੀਆਂ **ਵਾ:** (ਮੰਡਪ ਮਾੜੀਆ) ਮਮਟੀਆਂ ਵਾਲੀਆਂ ਹਵੇਲੀਆਂ ਬਣਾਈਆਂ ਹਨ। ਉਹ ਇਹਨਾਂ ਪਸਾਰਿਆਂ ਨੂੰ (ਕਰਿ) ਕਰਕੇ ਇਹਨਾਂ ਵਿਚ ਹੀ ਆਪਣਾ ਚਿਤ (ਲਾਇ) ਲਾਈ ਬੈਠੇ ਹਨ।

**ਅਥਵਾ :** **ਅੰਤ੍ਰੀਵ ਅਰਥ :** ਜਿਹੜੇ (ਕੋਠੇ) ਅਗਿਆਨੀ (ਮੰਡਪ) ਪਾਖੰਡੀ ਤੇ (ਮਾੜੀਆ) ਪਾਪੀ ਆਦਮੀ ਹਨ ਉਹ ਪਾਪਾਂ ਦਾ ਪਸਾਰਾ (ਕਰਿ) ਕਰਕੇ ਇਹਨਾਂ ਦੇਹਾਂ ਵਿਚ ਹੀ ਚਿਤ (ਲਾਇ) ਲਾ ਕਰਕੇ (ਬੈਠੇ) ਬੈਠ ਗਏ ਹਨ।

## ਚੀਜ ਕਰਨਿ ਮਨਿ ਭਾਵਦੇ; ਹਰਿ ਬੁਝਨਿ ਨਾਹੀ, ਹਾਰਿਆ ॥

ਫਿਰ ਮਨ (ਭਾਵਦੇ) ਭਾਉਂਦੇ (ਚੀਜ) ਚੋਜ, ਕੌਤਕ (ਕਰਨਿ) ਕਰਦੇ ਹਨ। ਮਾਸ ਆਦਿਕ ਮਨ ਭਾਉਂਦੀਆਂ ਚੀਜਾਂ ਖਾਂਦੇ ਹਨ ਅਤੇ (ਹਰਿ) ਹਰੀ ਅਕਾਲ ਪੁਰਖ ਦੇ ਤਾਈਂ ਉਹਨਾਂ ਨੇ (ਬੁਝਨਿ ਨਾਹੀ) ਬੁਝਿਆ, ਸਮਝਿਆ ਨਹੀਂ ਹੈ। **ਵਾ:** ਉਹ ਗੁਰਾਂ ਦੇ ਪਾਸੋਂ (ਹਰਿ) ਪ੍ਰਮੇਸਰ ਦੀ ਬਾਬਤ (ਬੁਝਨਿ ਨਾਹੀ) ਨਹੀ ਪੁੱਛਦੇ। ਇਸ ਕਰਕੇ ਉਹ ਮਨੁੱਖ ਜਨਮ (ਹਾਰਿਆ) ਹਾਰ ਗਏ ਹਨ।

## ਕਰਿ ਫੁਰਮਾਇਸਿ ਖਾਇਆ; ਵੇਖਿ ਮਹਲਤਿ ਮਰਣੁ ਵਿਸਾਰਿਆ ॥

ਜਿੰਨ੍ਹਾਂ ਨੇ ਫੁਰਮਾਇਸਾਂ ਕਰ-ਕਰ ਕੇ, ਹੁਕਮ ਕਰਕੇ ਵਲੈਤਾਂ ਦੇ ਤੋਹਫਿਆਂ ਨੂੰ ਮੰਗਾ ਕੇ (ਖਾਇਆ) ਖਾਣਾ

ਕੀਤਾ ਹੈ ਅਤੇ ਆਪਣੀਆਂ (ਮਹਲਤਿ) ਹਵੇਲੀਆਂ **ਵਾ:** (ਮਹਲਤਿ) ਇਸਤਰੀਆਂ **ਵਾ:** ਆਪਣੇ (ਮਹਲਤਿ) ਸਰੀਰਾਂ ਨੂੰ ਵੇਖ ਕੇ (ਮਰਣੁ) ਮਰਨਾ (ਵਿਸਾਰਿਆ) ਭੁਲਾ ਹੀ ਛੱਡਿਆ ਹੈ।

## ਜਰੁ ਆਈ; ਜੋਬਨਿ ਹਾਰਿਆ ॥੧੭॥

ਉਹ ਆਪਣੀ (ਜੋਬਨਿ) ਜਵਾਨੀ ਨੂੰ ਵਿਸ਼ਿਆਂ ਵਿਚ (ਹਾਰਿਆ) ਹਾਰ ਗਏ ਹਨ ਤੇ ਅੰਤ ਵੇਲੇ ਉਹਨਾਂ ਨੂੰ ਜੜ੍ਹਤਾ ਰੂਪ (ਜਰੁ) ਬੁਢੇਪਾ (ਆਈ) ਆ ਕੇ ਪ੍ਰਾਪਤ ਹੋ ਗਿਆ ਹੈ।

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥** *(ਅੰਗ : ੬੫੯)*

**ਅਥਵਾ :** (ਜੋਬਨਿ ਹਾਰਿਆ) ਜਦੋਂ ਉਹ ਜਵਾਨੀ ਹਾਰ ਗਏ ਤਾਂ ਮਗਰੋਂ (ਜਰੁ ਆਈ) ਬੁਢੇਪਾ ਆ ਗਿਆ ਤੇ ਬੁਢੇਪੇ ਤੋਂ ਬਾਅਦ ਮੌਤ ਹੀ ਆਉਣੀ ਹੈ। ਇਸ ਪ੍ਰਕਾਰ ਉਹ ਆਪਣਾ ਜੀਵਨ ਬਤੀਤ ਕਰਕੇ ਦੁਨੀਆਂ ਵਿਚੋਂ ਚਲੇ ਗਏ।

## ਸਲੋਕੁ ਮਃ ੧ ॥

**ਪਹਿਲੀ ਉਥਾਨਕਾ :**

ਕਰਤਾਰਪੁਰ ਸਾਹਿਬ ਵਿਖੇ ਕਿਸੇ ਪ੍ਰੇਮੀ ਨੇ ਬ੍ਰਾਹਮਣਾਂ ਤੇ ਸਾਧੂਆਂ ਵਾਸਤੇ ਭੋਜਨ ਤਿਆਰ ਕੀਤਾ। ਜਦੋਂ ਸਾਰੇ ਬ੍ਰਾਹਮਣ ਤੇ ਸਾਧੂ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਣ ਲੱਗੇ ਤਾਂ ਉਧਰੋਂ ਦਾਈ ਨੇ ਆ ਕੇ ਵਧਾਈ ਦੇ ਦਿੱਤੀ ਕਿ ਤੇਰੇ ਘਰ ਪੁੱਤਰ ਹੋਇਆ ਹੈ। ਇਹ ਸੁਣ ਕੇ ਪ੍ਰੇਮੀ ਨੂੰ ਤਾਂ ਬੜੀ ਖੁਸ਼ੀ ਹੋਈ। ਪਰ ਜਿਹੜੇ ਬ੍ਰਾਹਮਣ ਸਨ ਉਹ ਛੂਤ-ਛਾਤ ਕਰਕੇ ਸੂਤਕ ਹੋ ਗਿਆ ਹੈ, ਕਹਿ ਕੇ ਉੱਠ ਖੜੋਤੇ। ਭੋਜਨ ਨਾਲ ਪਰੋਸੇ ਹੋਏ ਥਾਲ ਉਵੇਂ ਹੀ ਛੱਡ ਕੇ ਚਲੇ ਗਏ। ਇਸ ਪ੍ਰੇਮੀ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਜਾ ਕੇ ਸਾਰੀ ਗੱਲ ਦੱਸੀ। ਸਤਿਗੁਰੂ ਜੀ ਨੇ ਪੁੱਛਿਆ ਕਿ ਕਿੰਨੇ ਕੁ ਆਦਮੀਆਂ ਦਾ ਪ੍ਰਸ਼ਾਦਾ ਤਿਆਰ ਹੈ? ਪ੍ਰੇਮੀ ਨੇ ਦੱਸਿਆ ਕਿ ਮਹਾਰਾਜ ! ਦੋ ਕੁ ਸੌ ਆਦਮੀਆਂ ਦਾ ਪ੍ਰਸ਼ਾਦਾ ਤਿਆਰ ਹੈ। ਉਸ ਵੇਲੇ ਸਤਿਗੁਰੂ ਜੀ ਨੇ ਦੋ ਕੁ ਸੌ ਸਿੱਖ ਭੇਜ ਕੇ ਉਸ ਦਾ ਭੋਜਨ ਲੇਖੇ ਲਾ ਦਿੱਤਾ। ਇਸ ਤੋਂ ਬਾਅਦ ਬ੍ਰਾਹਮਣ ਸਤਿਗੁਰੂ ਜੀ ਨਾਲ ਚਰਚਾ ਕਰਨ ਵਾਸਤੇ ਆਏ। ਆ ਕੇ ਕਹਿਣ ਲੱਗੇ ਕਿ ਮਹਾਰਾਜ ! ਤੁਸੀਂ ਮਰਯਾਦਾ ਪੁਰਸ਼ੋਤਮ ਹੋ ਕੇ ਆਪ ਹੀ ਮਰਯਾਦਾ ਭੰਗ ਕਰ ਰਹੇ ਹੋ। ਆਪ ਨੇ ਸਿੱਖਾਂ ਨੂੰ ਸੂਤਕ ਵਾਲੇ ਘਰੋਂ ਭੋਜਨ ਛਕਾ ਕੇ ਭਾਰੀ ਧੱਕਾ ਕੀਤਾ ਹੈ। ਤਾਂ ਉਸ ਵਕਤ ਸਤਿਗੁਰੂ ਜੀ ਨੇ ਇਹ ਪਾਵਨ ਸਲੋਕ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਭਾਈ ਬਾਲੇ ਨੇ ਸਤਿਗੁਰੂ ਸਾਹਿਬ ਜੀ ਤੇ ਬ੍ਰਾਹਮਣਾਂ ਵਾਸਤੇ ਭੋਜਨ ਕੀਤਾ। ਜਿਹੜਾ ਇਹਨਾਂ ਵਿੱਚੋਂ ਪ੍ਰਧਾਨ ਪੰਡਿਤ ਸੀ ਉਹ ਵੀ ਚੱਲ ਕੇ ਆਇਆ। ਜਦੋਂ ਸਾਰੇ ਪੰਗਤ ਵਿੱਚ ਬੈਠ ਗਏ ਤਾਂ ਉਦੋਂ ਭਾਈ ਬਾਲੇ ਦੀ ਨੂੰਹ ਨੇ ਇਕ ਬਾਲਕ ਨੂੰ ਜਨਮ ਦਿੱਤਾ। ਜਦੋਂ ਬ੍ਰਾਹਮਣਾਂ ਨੂੰ ਪਤਾ ਲੱਗਾ ਤਾਂ ਸਾਰੇ ਉੱਠ ਖੜੋਤੇ। ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਪ੍ਰਧਾਨ ! ਇਹ ਤਾਂ ਸਾਰੇ ਮੂਰਖ ਹਨ, ਤੂੰ ਬੁੱਧੀਮਾਨ ਹੈਂ। ਭਲਾ ਬਾਲਕ ਦੇ ਜਨਮ ਵਿੱਚ ਕੀ ਦੋਸ਼ ਹੈ? ਪ੍ਰਧਾਨ ਪੰਡਿਤ ਕਹਿਣ ਲੱਗਾ ਕਿ ਮਹਾਰਾਜ ! ਸੂਤਕ ਪਾਤਕ ਅਪਵਿੱਤਰ ਹੈ, ਕਿਉਂਕਿ ਇਸ ਵਿਚ ਖਾਣ ਤੋਂ ਅਪਵਿੱਤਰ ਹੋਈਦਾ ਹੈ ਤੇ ਦੇਵ ਲੋਕ ਵਿਚ ਨਿਰਾਦਰ ਹੁੰਦਾ ਹੈ। ਸਤਿਗੁਰੂ ਜੀ ਕਹਿਣ ਲੱਗੇ ਕੇ ਤੁਸੀਂ ਕਹਿੰਦੇ ਹੋ ਕਿ ਇਹ ਭੋਜਨ ਅਪਵਿੱਤਰ ਹੈ ਇਸ ਦੇ ਖਾਣ ਤੇ ਪੁਰਸ਼ ਦਾ ਨਿਰਾਦਰ ਹੁੰਦਾ ਹੈ। ਪਰ ਇਹ ਦੱਸੋ ਕਿ ਜਦੋਂ ਤੁਹਾਡੇ ਸਰੀਰ ਨਾਲ ਇਹ ਪਵਿੱਤਰ ਭੋਜਨ ਮਿਲਦਾ ਹੈ ਤਾਂ ਕੀ ਉਦੋਂ ਇਹ ਨਿਰਾਦਰਤਾ ਨੂੰ ਨਹੀਂ ਪਾਉਂਦਾ। ਤੁਹਾਡੇ ਸਰੀਰ ਨਾਲ ਮਿਲਣ 'ਤੇ ਤਾਂ ਅੰਨ

ਦੇਵਤੇ ਦਾ ਨਿਰਾਦਰ ਹੁੰਦਾ ਹੈ। ਦੱਸੋ ਤੁਸੀਂ ਇਸ ਦੋਸ਼ ਨੂੰ ਕਿਸ ਪ੍ਰਕਾਰ ਲਾਹੋਗੇ। ਪੰਡਿਤ ਹੱਥ ਜੋੜ ਕੇ ਕਹਿਣ ਲੱਗੇ ਕਿ ਤੁਸੀਂ ਆਪ ਹੀ ਕ੍ਰਿਪਾ ਕਰਕੇ ਦੱਸੋ ਕਿ ਇਹ ਦੋਸ਼ ਕਿਸ ਪ੍ਰਕਾਰ ਲੱਥੇਗਾ। ਤਾਂ ਸਤਿਗੁਰੂ ਸਾਹਿਬ ਜੀ ਉਸ ਪੰਡਿਤ ਦੇ ਤਾਈਂ ਸ਼ੁੱਭ ਸਿੱਖਿਆ ਦਿੰਦੇ ਹੋਏ ਫੁਰਮਾਉਂਦੇ ਹਨ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ :** ਬਾਬਾ ਅਮੀਰ ਸਿੰਘ ਜੀ ਅੰਮ੍ਰਿਤਸਰ ਸਾਹਿਬ ਵਾਲੇ ਇਸ ਸ਼ਬਦ ਦੀ ਉਥਾਨਕਾ ਦਿੱਲੀ ਨਾਲ ਜੋੜ ਕੇ ਲਾਇਆ ਕਰਦੇ ਸਨ ਕਿ ਦਿੱਲੀ ਵਿਚ ਕਿਸੇ ਸਿੱਖ ਦੇ ਘਰ ਪੁੱਤਰ ਪੈਦਾ ਹੋਣ ਤੋਂ ਬ੍ਰਾਹਮਣ ਉੱਠ ਕੇ ਗਏ ਸਨ ਤੇ ਮਹਾਰਾਜ ਨੇ ਸਿੱਖਾਂ ਨੂੰ ਭੇਜ ਕੇ ਪ੍ਰਸ਼ਾਦਾ ਛਕਾਇਆ। ਪਰ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਇਹ ਸ਼ਬਦ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਉਚਾਰਿਆ ਦੱਸਿਆ ਹੈ।

ਸਤਿਗੁਰੂ ਸਾਹਿਬ ਜੀ 'ਉਸਟ ਲਸਟਕਾ ਨਜਾਯ' ਦੁਆਰਾ ਬ੍ਰਾਹਮਣਾਂ ਨੂੰ ਉੱਤਰ ਦਿੰਦੇ ਹਨ। ਜਿਸ ਦਾ ਊਠ ਹੈ ਉਸ ਦੇ ਊਠ ਦੀ ਲਾਠੀ ਲੈ ਕੇ ਉਸੇ ਦੇ ਲਾ ਦੇਣੀ, ਇਸ ਨੂੰ 'ਉਸਟ ਲਸਟਕਾ ਨਜਾਯ' ਕਹਿੰਦੇ ਹਨ।

## ਜੇ ਕਰਿ ਸੂਤਕੁ ਮੰਨੀਐ; ਸਭ ਤੈ ਸੂਤਕੁ ਹੋਇ ॥

ਹੇ ਭਾਈ! ਅੱਬਲ ਤਾਂ *ਸੂਤਕ ਹੈ ਨਹੀਂ। ਪਰ ਜੇ (ਕਰਿ) ਕਰਕੇ (ਮੰਨੀਐ) ਮੰਨ ਲਈਏ ਕਿ ਬੱਚੇ ਦੀ ਪੈਦਾਇਸ਼ ਵੇਲੇ ਸੂਤਕ ਨਾਮ ਦੀ ਕੋਈ ਚੀਜ ਹੁੰਦੀ ਹੈ ਤਾਂ ਫਿਰ (ਤੈ) ਨਿਸ਼ਚੇ ਕਰਕੇ (ਸਭ) ਸਾਰਿਆਂ ਥਾਵਾਂ ਵਿਚ ਸੂਤਕ (ਹੋਇ) ਹੋ ਸਕਦਾ ਹੈ ਕਿਉਂਕਿ ਜੋ ਘਰਾਂ ਵਿਚ ਕਿਰਲੀਆਂ, ਚਿੜੀਆਂ ਆਦਿਕ ਹੁੰਦੀਆਂ ਹਨ ਉਹ ਤਾਂ ਆਂਡੇ ਦਿੰਦੀਆਂ ਹੀ ਰਹਿੰਦੀਆਂ ਹਨ।

## ਗੋਹੇ ਅਤੈ ਲਕੜੀ; ਅੰਦਰਿ ਕੀੜਾ ਹੋਇ ॥

ਜਿਹੜੀਆਂ ਤੁਸੀਂ ਗੋਹੇ ਦੀਆਂ ਪਾਥੀਆਂ ਅਤੇ ਲਕੜੀਆਂ ਵਰਤਦੇ ਹੋ ਉਸ ਦੇ ਅੰਦਰ ਵੀ ਕੀੜੇ ਪੈਦਾ ਹੁੰਦੇ ਹਨ। ਜਦੋਂ ਤੁਸੀਂ ਗੋਹੇ ਦੀਆਂ ਬਣੀਆਂ ਪਾਥੀਆਂ ਤੇ ਲੱਕੜ ਨੂੰ ਸਾੜਦੇ ਹੋ ਤਾਂ ਉਹ ਜੀਵ ਮਰਦੇ ਵੀ ਹਨ। ਇਉਂ ਸੂਤਕ ਪਾਤਕ ਤਾਂ ਬਣਿਆ ਹੀ ਰਹਿੰਦੀ ਹੈ।

## ਜੇਤੇ ਦਾਣੇ ਅੰਨ ਕੇ; ਜੀਆ ਬਾਝੁ ਨ ਕੋਇ ॥

(ਜੇਤੇ) ਜਿਤਨੇ (ਅੰਨ) ਅਨਾਜ (ਕੇ) ਦੇ ਦਾਣੇ ਹਨ। ਉਹਨਾਂ ਸਾਰਿਆਂ ਦੇ ਅੰਦਰ ਜੋ ਅੰਕੁਰ ਨੂੰ ਪੈਦਾ ਕਰਨ ਵਾਲੀ ਸ਼ਕਤੀ ਹੈ। ਉਹ ਜੀਵਪੁਣਾ ਹੀ ਹੈ ਅਤੇ (ਜੀਆ) ਜੀਵਾਂ ਤੋਂ (ਬਾਝੁ) ਬਗੈਰ (ਕੋਇ) ਕੋਈ ਵੀ ਚੀਜ਼

---

* **ਸੂਤਕ :** 'ਸੂਤ' ਨਾਮ ਪੁੱਤਰ ਦੇ ਜਨਮ ਦਾ ਹੈ ਅਤੇ 'ਕੁ' ਨਾਮ ਅਪਵਿੱਤਰਤਾ ਦਾ ਹੈ। ਪੁੱਤਰ ਦੇ ਜਨਮ ਵੇਲੇ ਜੋ ਅਪਵਿੱਤਰਤਾ ਮੰਨੀ ਗਈ ਹੈ, ਉਸ ਨੂੰ ਸੂਤਕ ਕਹਿੰਦੇ ਹਨ। ਧਾਰਮਿਕ ਸ਼ਾਸਤਰਾਂ ਅਨੁਸਾਰ ਇਹ ਅਪਵਿਤਰਤਾ ਬ੍ਰਾਹਮਣ ਦੇ (੧੦) ਦਸ ਦਿਨ, ਛੱਤ੍ਰੀਆਂ ਦੇ (੧੨) ਬਾਰ੍ਹਾਂ ਦਿਨ, ਵੈਸ਼ਾਂ ਦੇ (੧੭) ਸਤਾਰਾਂ ਦਿਨ ਅਤੇ ਸ਼ੂਦਰਾਂ ਦੇ (੪੦) ਚਾਲੀ ਦਿਨ ਮੰਨੀ ਹੈ। ਕਿਤੇ-ਕਿਤੇ ਵੈਸ਼ਾਂ ਦੇ (੧੫) ਪੰਦਰਾਂ ਦਿਨ ਅਤੇ ਸ਼ੂਦਰਾਂ ਦੇ (੩੦) ਤੀਹ ਦਿਨ ਮੰਨਦੇ ਹਨ।

ਮਨੂ ਸਿਮ੍ਰਤੀ ਵਿਚ ਲਿਖਿਆ ਹੈ ਕਿ ਮੱਝ ਤੇ ਗਾਂ ਸੂਈ ਤੋਂ (੧੦) ਦਸ ਦਿਨ ਦੁੱਧ ਨਹੀਂ ਵਰਤਣਾ।

**ਪਾਤਕ :** ਕਿਸੇ ਦੇ ਮਰਨ ਪਿਛੋਂ ਹੋਈ ਅਪਵਿੱਤਰਤਾ ਨੂੰ 'ਪਾਤਕ' ਕਹਿੰਦੇ ਹਨ। ਮਨੂ ਸਿਮ੍ਰਤੀ ਅਨੁਸਾਰ ਇਹ ਅਪਵਿਤਰਤਾ ਬ੍ਰਾਹਮਣਾਂ ਦੇ (੧੦) ਦਸ ਦਿਨ, ਛੱਤੀਆਂ ਦੇ (੧੨) ਬਾਰ੍ਹਾਂ ਦਿਨ, ਵੈਸ਼ਾਂ ਦੇ (੧੫)
ਪੰਦਰਾਂ ਦਿਨ ਅਤੇ ਸ਼ੂਦਰ ਦੇ (੩੦) ਤੀਹ ਦਿਨ ਮੰਨੀ ਹੈ। ਕਈਆਂ ਸਿਮ੍ਰਤੀਆਂ ਵਿਚ ੧੨, ੧੩, ੧੭, ਤੇ ੩੦ ਦਿਨ ਵੀ ਲਿਖਿਆ ਹੋਇਆ ਹੈ।

ਜੇਕਰ ਘਰ ਵਿਚ ਕਿਸੇ ਦੇ ਮਰਨ ਮਗਰੋਂ ਕੋਈ ਬੱਚਾ ਜੰਮ ਪਵੇ ਤਾਂ ਫਿਰ ਪਾਤਕ ਚਲਿਆ ਜਾਂਦਾ ਹੈ ਪਰ ਸੂਤਕ ਉਸੇ ਤਰ੍ਹਾਂ ਬਣਿਆ ਰਹਿੰਦਾ ਹੈ। ਇਸੇ ਪ੍ਰਕਾਰ ਜੇਕਰ ਘਰ ਵਿਚ ਬੱਚੇ ਦੇ ਜਨਮ ਮਗਰੋਂ ਕੋਈ ਮਰ ਜਾਵੇ ਤਾਂ ਫਿਰ ਸੂਤਕ ਤੇ ਪਾਤਕ ਦੋਵੇਂ ਬਣੇ ਰਹਿੰਦੇ ਹਨ। ਜੋ ਸੂਤਕ ਪਾਤਕ ਮੰਨਣ ਵਾਲੇ ਲੋਕ ਹਨ ਉਹ ਇਹਨਾਂ ਦੋਹਾਂ ਹਾਲਤਾਂ ਵਿਚ ਉਸ ਘਰ ਦਾ ਭੋਜਨ ਨਹੀਂ ਛਕਦੇ।

(ਨ) ਨਹੀਂ ਹੈ। ਫਿਰ ਜਦੋਂ ਤੁਸੀਂ ਅੰਨ੍ਹ ਖਾਂਦੇ ਹੋ ਤਾਂ ਉਹ ਜੀਵਪੁਣੇ ਦੀ ਸ਼ਕਤੀ ਭੁੱਜ ਕੇ ਨਾਸ਼ ਹੋ ਜਾਂਦੀ ਹੈ। ਇਸ ਪ੍ਰਕਾਰ ਅੰਨ੍ਹ ਦੇ ਵਿਚ ਵੀ ਸੂਤਕ ਪਾਤਕ ਹੋ ਰਿਹਾ ਹੈ।

## ਪਹਿਲਾ ਪਾਣੀ ਜੀਉ ਹੈ; ਜਿਤੁ ਹਰਿਆ ਸਭੁ ਕੋਇ ॥

ਪਹਿਲਾਂ ਪਾਣੀ ਹੀ ਸਾਰਿਆਂ ਦਾ (ਜੀਉ) ਜੀਵਨ ਰੂਪ ਹੈ (ਜਿਤੁ) ਜਿਸ ਕਰਕੇ ਜੀਵ, ਜੰਤ, ਬਨਸਪਤੀ ਆਦਿਕ ਸਭ (ਕੋਇ) ਕੋਈ (ਹਰਿਆ) ਹਰੇ-ਭਰੇ ਹੁੰਦੇ ਹਨ। ਭਾਵ ਪਾਣੀ ਦੇ ਆਸਰੇ ਹੀ ਸਾਰਿਆਂ ਦੀ ਪੈਦਾਇਸ਼ ਹੁੰਦੀ ਹੈ।

**ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥** (ਅੰਗ ੯੧੩)

**ਵਾ:** ਇਸ ਪਾਣੀ ਵਿਚ ਨਿਰੇ ਜੀਵ ਹੀ ਹਨ। ਜੇਕਰ ਖੁਰਦਬੀਨ ਲਾ ਕੇ ਵੇਖੀਏ ਤਾਂ ਪਤਾ ਲੱਗਦਾ ਹੈ ਕਿ ਸਾਰਾ ਪਾਣੀ (ਜੀਉ ਹੈ) ਜੀਵ ਹੀ ਹੈ ਅਤੇ ਜਦੋਂ ਪਾਣੀ ਪੀਤਾ ਜਾਂਦਾ ਹੈ ਤਾਂ ਪਤਾ ਨਹੀਂ ਕਿਤਨੇ ਜੀਵ ਮਰ ਜਾਂਦੇ ਹਨ।

**ਅਥਵਾ** : ਪਹਿਲਾਂ (ਜੀਉ) ਜੀਵ ਪਾਣੀ ਹੀ ਹੈ "ਰਕਤੁ ਬਿੰਦੁ ਕਾ ਇਹੁ ਤਨੋ" (ਜਿਤੁ) ਜਿਸ ਕਰਕੇ ਸਭ (ਕੋਇ) ਕੋਈ ਅੰਗਾਂ-ਪ੍ਰਤੰਗਾਂ ਕਰਕੇ (ਹਰਿਆ) ਹਰਾ-ਭਰਾ ਹੁੰਦਾ ਹੈ।

## ਸੂਤਕੁ ਕਿਉ ਕਰਿ ਰਖੀਐ; ਸੂਤਕੁ ਪਵੈ ਰਸੋਇ ॥

ਹੇ ਬ੍ਰਾਹਮਣੋ ! ਤੁਸੀਂ ਸੂਤਕ ਨੂੰ ਰੋਕ (ਕਰਿ) ਕਰਕੇ (ਕਿਉ) ਕਿਵੇਂ (ਰਖੀਐ) ਰੱਖੋਗੇ **ਵਾ:** ਆਪਣੇ-ਆਪ ਨੂੰ ਸੂਤਕ ਤੋਂ (ਕਿਉ) ਕਿਵੇਂ ਬਚਾ (ਕਰਿ) ਕਰਕੇ (ਰਖੀਐ) ਰੱਖੋਗੇ ਕਿਉਂਕਿ ਸੂਤਕ ਤਾਂ ਤੁਹਾਡੀ (ਰਸੋਇ) ਰਸੋਈ ਵਿਚ ਵੀ (ਪਵੈ) ਪੈ ਗਿਆ ਹੈ।

## ਨਾਨਕ, ਸੂਤਕੁ ਏਵ ਨ ਉਤਰੈ; ਗਿਆਨੁ ਉਤਾਰੇ ਧੋਇ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਬੱਚੇ ਜੰਮੇ ਤੋਂ ਉਸ ਘਰ ਦੀ ਰੋਟੀ ਨਾ ਖਾਣੀ, ਛੂਤ-ਛਾਤ ਕਰਕੇ ਤੁਰ ਜਾਣਾ। (ਏਵ) ਇਉਂ (ਸੂਤਕੁ) ਅਪਵਿੱਤਰਤਾ (ਨ) ਨਹੀਂ (ਉਤਰੈ) ਉਤਰਦੀ।

**ਪ੍ਰਸ਼ਨ** : ਮਹਾਰਾਜ ! ਫਿਰ ਇਹ ਅਪਵਿਤਰਤਾ ਕਿਵੇਂ ਉਤਰਦੀ ਹੈ?

**ਉੱਤਰ** : ਹੇ ਭਾਈ ! ਜੇਕਰ ਗਿਆਨ ਰੂਪ ਜਲ ਨਾਲ (ਧੋਇ) ਧੋ ਕੇ ਉਤਾਰੇ ਤਾਂ ਲਹਿ ਜਾਂਦੀ ਹੈ। ਅਰਥਾਤ ਜਿਵੇਂ ਅਰਜਨ ਮਹਾਂਭਾਰਤ ਦੇ ਜੰਗ ਵਿਚ ਆਪਣੇ ਸਕੇ ਵੇਖ ਕੇ ਕਹਿੰਦਾ ਸੀ ਕਿ ਮੈਂ ਇਹਨਾਂ ਨੂੰ ਨਹੀਂ ਮਾਰ ਸਕਦਾ। ਤਾਂ ਕ੍ਰਿਸ਼ਨ ਜੀ ਨੇ ਕਿਹਾ ਸੀ ਕਿ ਇਹ ਜੀਵ ਤਾਂ ਮਰਨ ਵਾਲਾ ਹੈ ਹੀ ਨਹੀਂ। ਫਿਰ ਉਹ ਜੰਗ ਵਾਸਤੇ ਤਿਆਰ ਹੋਇਆ ਸੀ। ਇਸੇ ਪ੍ਰਕਾਰ ਜਦੋਂ ਆਦਮੀ ਗਿਆਨ ਦੁਆਰਾ ਇਹ ਸਮਝ ਲਵੇ ਕਿ ਜੋ ਗੋਹੇ ਤੇ ਲੱਕੜਾਂ ਆਦਿਕਾਂ ਵਿਚ ਜੀਵ ਹਨ ਉਹ ਮਰਨ ਵਾਲੇ ਨਹੀਂ ਹਨ। ਫਿਰ ਇਹ ਅਪਵਿੱਤਰਤਾ ਉੱਤਰ ਸਕਦੀ ਹੈ ਨਹੀਂ ਤਾਂ ਨਹੀਂ ਉਤਰ ਸਕਦੀ। **ਵਾ:** ਜੋ ਗਿਆਨ ਰੂਪ ਜਲ ਹੈ ਇਹ ਅੰਤਰਕਰਣ ਦੀ ਮੈਲ ਨੂੰ ਧੋ ਕੇ ਲਾਹ ਦਿੰਦਾ ਹੈ।

**ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕੁ ਓਪਤਿ ਹੋਈ ॥**
**ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕੁ ਪਰਜ ਬਿਗੋਈ ॥੧॥**
**ਕਹੁ ਰੇ ਪੰਡੀਆ ਕਉਨ ਪਵੀਤਾ ॥**
**ਐਸਾ ਗਿਆਨੁ ਜਪਹੁ ਮੇਰੇ ਮੀਤਾ ॥੧॥ ਰਹਾਉ ॥**

**ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ ॥**
**ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ ॥੨॥**
**ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕਿ ਇਕੁ ਕੋਈ ॥**
**ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ ॥** (ਅੰਗ : ੩੩੧)

**ਮ: ੧ ॥**

ਮਹਾਰਾਜ ਕਹਿਣ ਲੱਗੇ ਕਿ ਹੇ ਬ੍ਰਾਹਮਣੋ ! ਤੁਸੀਂ ਸਮਝੇ ਨਹੀਂ ਕਿ ਅਸਲ ਵਿਚ ਕਿਹੜੀ ਚੀਜ਼ ਸੂਤਕ ਹੈ। ਜਿਹੜਾ ਸੂਤਕ ਕੱਢਣੇ ਯੋਗ ਹੈ ਉਹ ਕੱਢਣਾ ਕਰੋ। ਤਾਂ ਬ੍ਰਾਹਮਣਾਂ ਨੇ ਪੁੱਛਿਆ ਕਿ ਮਹਾਰਾਜ ! ਉਹ ਕਿਹੜਾ ਸੂਤਕ ਹੈ ਤਾਂ ਹਜ਼ੂਰ ਫੁਰਮਾਉਂਦੇ ਹਨ।

## ਮਨ ਕਾ ਸੂਤਕੁ ਲੋਭੁ ਹੈ; ਜਿਹਵਾ ਸੂਤਕੁ ਕੂੜੁ ॥

ਜੋ ਮਨ ਦੇ ਅੰਦਰ ਲੋਭ (ਕਾ) ਦਾ ਫੁਰਨਾ ਜੰਮਦਾ ਭਾਵ ਫੁਰਦਾ ਹੈ। ਇਹ ਮਨ ਨੂੰ ਸੂਤਕ ਪਿਆ ਹੋਇਆ ਹੈ ਤੇ ਇਸ ਲੋਭ ਕਰਕੇ ਮਨ ਅੰਦਰ ਅਪਵਿੱਤਰਤਾ ਹੋ ਰਹੀ ਹੈ। ਜੋ ਜ਼ਬਾਨ ਕਰਕੇ (ਕੂੜੁ) ਝੂਠ ਬੋਲਦੇ ਹਾਂ ਇਹ (ਜਿਹਵਾ) ਜ਼ਬਾਨ ਨੂੰ ਸੂਤਕ, ਅਪਵਿੱਤਰਤਾ ਚਿੰਬੜੀ ਹੋਈ ਹੈ।

**ਅਥਵਾ :** ਮਨ (ਕਾ) ਦਾ ਸੂਤਕ ਜੋ ਲੋਭ ਹੈ ਇਸ ਨੂੰ ਸੰਤੋਖ ਧਾਰ ਕੇ ਲਾਹੁਣਾ ਕਰੋ ਅਤੇ ਜੋ (ਜਿਹਵਾ) ਜ਼ਬਾਨ ਦਾ ਸੂਤਕ (ਕੂੜੁ) ਝੂਠ ਹੈ ਇਸ ਨੂੰ ਸੱਚ ਬੋਲ ਕੇ ਲਾਹੁਣਾ ਕਰੋ।

## ਅਖੀ ਸੂਤਕੁ ਵੇਖਣਾ; ਪਰ ਤ੍ਰਿਅ, ਪਰ ਧਨ ਰੂਪੁ ॥

ਜਿਹੜਾ (ਪਰ ਧਨ) ਪਰਾਏ ਧਨ ਨੂੰ ਚੁਰਾਉਣ ਵਾਸਤੇ ਤੱਕਣਾ ਹੈ ਕਿ ਇਹ ਧਨ ਮੇਰੇ ਪਾਸ ਆ ਜਾਵੇ ਅਤੇ ਜੋ ਵਿਸ਼ੇ ਦੀ ਵਾਸ਼ਨਾ ਲੈ ਕੇ (ਪਰ ਤ੍ਰਿਅ) ਪਰਾਈਆਂ ਇਸਤਰੀਆਂ ਦੇ ਰੂਪ ਵੇਖਣੇ ਹਨ ਇਹ (ਅਖੀ ਸੂਤਕੁ) ਅੱਖਾਂ ਨੂੰ ਸੂਤਕ ਚਿੰਬੜਿਆ ਹੋਇਆ ਹੈ। ਚਾਹੀਦਾ ਤਾਂ ਇਹ ਹੈ ਕਿ ਇਸ ਅੱਖਾਂ ਦੇ ਸੂਤਕ ਨੂੰ "**ਦੇਖਿ ਪਰਾਈਆਂ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ ॥**" "**ਪਰ ਧਨ ਪਾਹਨ ਤੁਲ ਤ੍ਰਿਆ ਪਰ ਮਾਤ ਹਮਾਰੈ ॥**" ਜਾਣ ਕੇ ਲਾਹੁਣਾ ਕਰੇ।

## ਕੰਨੀ ਸੂਤਕੁ, ਕੰਨਿ ਪੈ; ਲਾਇਤਬਾਰੀ ਖਾਹਿ ॥

(ਲਾਇ ਤਬਾਰੀ ਭੀ)

ਜਿਹੜੀ ਕਿਸੇ ਦੀ (ਲਾਇਤਬਾਰੀ) ਚੁਗਲੀ (ਖਾਹਿ) ਖਾਧੀ ਹੋਈ (ਕੰਨਿ) ਕੰਨਾਂ ਦੇ (ਪੈ) ਵਿਚ ਪੈਂਦੀ ਹੈ ਭਾਵ ਜੋ ਚੁਗਲੀ ਸੁਣਨੀ ਹੈ ਇਹ (ਕੰਨੀ ਸੂਤਕੁ) ਕੰਨਾਂ ਦੇ ਵਿਚ ਸੂਤਕ ਪਿਆ ਹੋਇਆ ਹੈ। ਇਸ ਨੂੰ "**ਪਰ ਨਿੰਦਾ ਸੁਣਿ ਆਪੁ ਹਟਾਵੈ ॥**" ਪਰਾਈ ਨਿੰਦਾ ਸੁਣਨ ਤੋਂ ਜੋ ਆਪ ਨੂੰ ਹਟਾ ਲੈਣਾ ਹੈ। ਇਸ ਪ੍ਰਕਾਰ ਲਾਹੁਣਾ ਕਰੇ।

**ਅਥਵਾ :** ਜਿਹੜਾ ਕਿਸੇ ਦੇ (ਕੰਨਿ) ਕੰਨਾਂ (ਪੈ) ਪਾਸ ਜਾ ਕੇ (ਲਾਇਤਬਾਰੀ) ਚੁਗਲੀ (ਖਾਹਿ) ਖਾਂਦਾ ਹੈ ਭਾਵ ਕਰਦਾ ਹੈ। ਇਹ (ਕੰਨੀ ਸੂਤਕੁ) ਕੰਨਾਂ ਨੂੰ ਸੂਤਕ ਹੈ।

## ਨਾਨਕ, ਹੰਸਾ ਆਦਮੀ; ਬਧੇ ਜਮ ਪੁਰਿ ਜਾਹਿ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ (ਆਦਮੀ) ਪੁਰਖ ਹੰਸਾ ਵਰਗੇ ਹਨ। ਪਰ (ਹੰਸਾ) ਹੰਗਤਾ ਦੇ ਸਹਿਤ ਹੋਣ ਕਰਕੇ ਇਹ ਔਗੁਣਾਂ ਦੇ ਬੱਧੇ ਹੋਏ ਜਮਾਂ ਦੀ (ਪੁਰਿ) ਪੁਰੀ ਵਿਚ (ਜਾਹਿ) ਜਾਂਦੇ ਹਨ।

**ਮਃ ੧ ॥**

## ਸਭੋ ਸੂਤਕੁ ਭਰਮੁ ਹੈ; ਦੂਜੈ ਲਗੈ ਜਾਇ ॥

ਹੇ ਭਾਈ ! (ਸਭੋ) ਸਭਨਾ ਦੇ ਤਾਈਂ ਸੂਤਕ ਦਾ ਭਰਮ ਚਿੰਬੜਿਆ ਹੋਇਆ ਹੈ। **ਵਾ:** ਪੰਜ ਪ੍ਰਕਾਰ ਦਾ ਭਰਮ ਰੂਪ **ਵਾ:** ਜੀਵ-ਈਸ਼ ਦੇ ਭੇਦ ਦਾ ਭਰਮ ਰੂਪ ਸੂਤਕ ਚਿੰਬੜਿਆ ਹੋਇਆ ਹੈ। ਜਿਸ ਕਰਕੇ ਜੀਵ ਆਤਮਾ ਦੇ ਆਨੰਦ ਨੂੰ ਛੱਡ ਕੇ (ਦੂਜੈ) ਦ੍ਵੈਤ ਵਿਚ **ਵਾ:** (ਦੂਜੈ) ਦੂਜੇ ਪਾਸੇ ਭਾਵ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ **ਵਾ:** (ਦੂਜੈ) ਦੂਸਰੀਆਂ ਚੀਜਾਂ ਵਿਚ (ਜਾਇ) ਜਾ ਕੇ (ਲਗੈ) ਲੱਗਦੇ ਹਨ ਭਾਵ ਦੂਸਰੀਆਂ ਚੀਜਾਂ ਵਿਚ ਸੁੱਖ ਸਮਝਦੇ ਹਨ। ਫਿਰ ਅੱਗੇ ਅਗਿਆਨ ਕਰਕੇ ਉਹਨਾਂ ਵਿਚ ਅਨੁਕੂਲ-ਪ੍ਰਤਿਕੂਲ ਸੁਭਾਅ, ਬੁਰਾ-ਭਲਾ ਅਧਿਆਸ, ਪਾਪ-ਪੁੰਨ ਵੀਚਾਰ ਆਦਿ ਅਵਸਥਾਵਾਂ ਬਣਦੀਆਂ ਰਹਿੰਦੀਆ ਹਨ।

## ਜੰਮਣੁ ਮਰਣਾ ਹੁਕਮੁ ਹੈ; ਭਾਣੈ ਆਵੈ ਜਾਇ ॥

ਜੋ ਤੁਸੀਂ ਜੰਮਣ ਤੇ ਮਰਨ ਉੱਪਰ ਸੂਤਕ-ਪਾਤਕ ਮੰਨਦੇ ਹੋ। ਇਹ ਜੰਮਣਾ ਤੇ ਮਰਨਾ ਵਾਹਿਗੁਰੂ ਦੇ ਹੁਕਮ ਵਿਚ ਹੀ ਹੈ ਅਤੇ ਉਸ ਦੇ ਭਾਣੇ ਵਿਚ ਹੀ ਜੀਵ ਜੰਮ ਕੇ (ਆਵੈ) ਆਉਂਦਾ ਤੇ ਮਰ ਕੇ (ਜਾਇ) ਜਾਂਦਾ ਹੈ। **ਵਾ:** ਜਦੋਂ ਜੀਵ ਪ੍ਰਮੇਸਰ ਦੇ ਭਾਣੇ ਵਿਚ ਆਵੇ ਉਦੋਂ ਖੁਸ਼ੀਆਂ ਮਨਾਉਣੀਆਂ ਚਾਹੀਦੀਆਂ ਹਨ ਕਿ ਪ੍ਰਮੇਸਰ ਨੇ ਦਾਤ ਦਿੱਤੀ ਹੈ। ਜਦੋਂ ਜੀਵ ਸੰਸਾਰ ਤੋਂ ਚਲਿਆ ਜਾਵੇ ਉਦੋਂ ਭਾਣਾ ਮੰਨਣਾ ਚਾਹੀਦਾ ਹੈ ਕਿ ਹੈ ਕਿ ਵਾਹਿਗੁਰੂ ਆਪ ਦੀ ਵਸਤੂ ਨੂੰ ਲੈ ਗਿਆ ਹੈ।

## ਖਾਣਾ ਪੀਣਾ ਪਵਿਤ੍ਰੁ ਹੈ; ਦਿਤੋਨੁ ਰਿਜਕੁ ਸੰਬਾਹਿ ॥

ਜੋ ਪ੍ਰਮੇਸਰ ਨੇ ਖਾਣ ਵਾਸਤੇ ਅੰਨ ਤੇ ਪੀਣ ਵਾਸਤੇ ਜਲ ਆਦਿਕ ਦਿੱਤਾ ਹੈ। ਇਹ ਤਾਂ ਪਵਿੱਤਰ ਹੀ ਹੈ ਅਤੇ ਇਸ ਰਿਜਕ ਨੂੰ ਪ੍ਰਮੇਸਰ ਨੇ ਸਾਰਿਆਂ ਦੇ ਤਾਈਂ (ਸੰਬਾਹਿ) ਉਪੜਾਇਆ ਭਾਵ ਭੇਜ (ਦਿਤੋਨੁ) ਦਿੱਤਾ ਹੈ। ਖਾਣ-ਪੀਣ ਵਿਚ ਵਹਿਮ ਨਹੀਂ ਕਰਨਾ ਚਾਹੀਦਾ। ਪਰ ਜੋ ਸ਼ਰਾਬ ਤੇ ਮਾਸ ਆਦਿਕ ਹਨ ਇਹਨਾਂ ਦੇ ਸੇਵਨ ਕਰਨ ਤੋਂ ਬਚਣਾ ਚਾਹੀਦਾ ਹੈ।

## ਨਾਨਕ, ਜਿਨੀ ਗੁਰਮੁਖਿ ਬੁਝਿਆ; ਤਿਨਾ ਸੂਤਕੁ ਨਾਹਿ ॥੩॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜਿਨੀ) ਜਿੰਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰਾ ਇਸ ਗੱਲ ਨੂੰ ਬੁਝਿਆ ਹੈ, ਸਮਝਿਆ ਹੈ। (ਤਿਨਾ) ਉਹਨਾਂ ਨੂੰ ਸੂਤਕ **ਵਾ:** ਭਰਮ ਰੂਪ ਸੂਤਕ (ਨਾਹਿ) ਨਹੀਂ ਚਿੰਬੜਦਾ। **ਵਾ:** ਬੱਚੇ ਜੰਮੇ ਤੋਂ ਹੋਈ (ਸੂਤਕੁ) ਅਪਵਿੱਤਰਤਾ (ਨਾਹਿ) ਨਹੀਂ ਚਿੰਬੜਦੀ।

**ਅੰਗ : ੪੭੩**

**ਪਉੜੀ ॥**

## ਸਤਿਗੁਰੁ ਵਡਾ ਕਰਿ ਸਾਲਾਹੀਐ; ਜਿਸੁ ਵਿਚਿ ਵਡੀਆ ਵਡਿਆਈਆ ॥

ਹੇ ਭਾਈ ! ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ "**ਸਭ ਤੇ ਵਡਾ ਸਤਿਗੁਰੁ ਨਾਨਕੁ**" ਰੂਪ ਵੱਡਾ ਜਾਣ (ਕਰਿ) ਕਰਕੇ (ਸਾਲਾਹੀਐ) ਸਾਲਾਹੁਣਾ ਕਰੀਏ। (ਜਿਸੁ) ਜਿੰਨ੍ਹਾਂ ਸਤਿਗੁਰਾਂ ਵਿਚ "**ਗੁਰ ਨਾਨਕ ਦੇਵ ਗੋਵਿੰਦ ਰੂਪ ॥**" "**ਗੁਰ ਜੈਸਾ ਨਾਹੀ ਕੋ ਦੇਵ ॥**" ਆਦਿ ਬਹੁਤ ਵੱਡੀਆਂ ਵਡਿਆਈਆਂ ਹਨ। **ਵਾ:** ਜਿੰਨ੍ਹਾਂ ਵਿਚ ਭਾਉ-ਭਗਤੀ, ਬ੍ਰਹਮ ਵਿੱਦਿਆ, ਪ੍ਰਮੇਸਰ ਦੇ ਨਾਮ ਨਾਲ ਜੋੜਨ ਦੀਆਂ, ਮੁਕਤੀ ਬਖਸ਼ਣ ਦੀਆਂ, ਅਜਰ ਚੀਜਾਂ ਨੂੰ ਜਰ ਕੇ ਰੱਖਣ ਦੀਆਂ, ਨਾਮ ਦੇ ਕੇ ਗਿਆਨ ਦੇ ਉਧਾਰ ਕਰਨ ਦੀਆਂ, ਪੱਥਰ ਮਾਰਨ ਤੋਂ ਵੀ

ਗੁੱਸਾ ਨਾ ਕਰਨ ਦੀਆਂ ਵੱਡੀਆਂ ਵਡਿਆਈਆਂ ਹਨ। ਕਈ ਲੋਕ ਸਤਿਗੁਰੂ ਜੀ ਨੂੰ ਗਾਂਧੀ ਜੈਸਾ ਦੱਸਦੇ ਹਨ। ਅਸਲ ਵਿਚ ਉਹ ਸਮਝ ਹੀ ਨਹੀਂ ਸਕੇ ਕਿ ਗੁਰੂ ਸਾਹਿਬ ਜੀ ਕੌਣ ਸਨ।

## ਸਹਿ ਮੇਲੇ; ਤਾ ਨਦਰੀ ਆਈਆ ॥

ਜਦੋਂ ਸਤਿਗੁਰੂ ਸੱਚੇ ਪਾਤਸ਼ਾਹ ਜੀ (ਸਹਿ) ਅਕਾਲ ਪੁਰਖ ਨਾਲ (ਮੇਲੇ) ਮੇਲ ਦਿੰਦੇ ਹਨ ਤਾਂ ਉਦੋਂ ਉਹ ਵਡਿਆਈਆਂ (ਨਦਰੀ) ਨਿਗ੍ਹਾ ਵਿਚ (ਆਈਆ) ਆਉਂਦੀਆਂ ਹਨ। ਭਾਵ ਉਸ ਸਮੇਂ ਪਤਾ ਚੱਲਦਾ ਹੈ ਕਿ ਗੁਰਾਂ ਦੀ ਕਿਤਨੀ ਵੱਡੀ ਵਡਿਆਈ ਹੈ ਜੋ ਸਾਨੂੰ ਅਕਾਲ ਪੁਰਖ ਨਾਲ ਮੇਲ ਦਿੱਤਾ ਹੈ।

## ਜਾ ਤਿਸੁ ਭਾਣਾ; ਤਾ ਮਨਿ ਵਸਾਈਆ ॥

(ਜਾ) ਜਦੋਂ ਤਿਸ ਅਕਾਲ ਪੁਰਖ ਵਾਹਿਗੁਰੂ ਨੂੰ (ਭਾਣਾ) ਭਾਇਆ ਤਾਂ ਉਸ ਨੇ ਕਿਰਪਾਲੂ ਹੋ ਕੇ ਸਤਿਗੁਰੂ ਸਾਹਿਬ ਦੀਆਂ ਵਡਿਆਈਆਂ ਸਿੱਖ ਦੇ ਮਨ ਵਿਚ (ਵਸਾਈਆ) ਵਸਾ ਦਿੱਤੀਆਂ। ਫੇਰ ਸਿੱਖ ਨੂੰ ਨਿਸ਼ਚਾ ਹੋ ਗਿਆ ਕਿ ਦੁਨੀਆਂ ਵਿਚ ਸਤਿਗੁਰੂ ਸਾਹਿਬ ਜੀ ਜੈਸਾ ਕੋਈ ਨਹੀਂ ਹੈ।

ਜਿੰਨਾਂ ਚਿਰ ਅਕਾਲ ਪੁਰਖ ਨੂੰ ਭਾਉਂਦਾ ਨਹੀਂ, ਉਤਨਾ ਚਿਰ ਸਤਿਗੁਰੂ ਸਾਹਿਬ ਜੀ ਪ੍ਰਤੀ ਸ਼ਰਧਾ ਪੈਦਾ ਨਹੀਂ ਹੁੰਦੀ ਅਤੇ ਸ਼ਰਧਾ ਤੋਂ ਬਗੈਰ ਵਾਲੇ ਤਾਂ ਇਉ ਕਹਿ ਦਿੰਦੇ ਹਨ ਕਿ ਸਤਿਗੁਰਾਂ ਨੇ ਕਾਬਾ ਨਹੀਂ ਫੇਰਿਆ ਸੀ, ਮਨ ਫੇਰੇ ਸਨ। ਪਰ ਪਹਾੜ ਵਿਚ ਪੰਜਾ, ਕਾਬਲ ਵਿਚ ਮਸੀਤ ਅਤੇ ਮਿੱਠਾ ਰੀਠਾ ਅੱਜ ਵੀ ਮੌਜੂਦ ਹਨ। ਇਉਂ ਜਦੋਂ ਅਕਾਲ ਪੁਰਖ ਨੇ ਸਿੱਖ ਦੇ ਮਨ ਵਿਚ ਸਤਿਗੁਰੂ ਸਾਹਿਬ ਜੀ ਦੀਆਂ ਵਡਿਆਈਆਂ ਵਸਾ ਦਿੱਤੀਆਂ ਤਾਂ ਉਸ ਵਕਤ

## ਕਰਿ ਹੁਕਮੁ, ਮਸਤਕਿ ਹਥੁ ਧਰਿ; ਵਿਚਹੁ ਮਾਰਿ ਕਢੀਆ ਬੁਰਿਆਈਆ ॥

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਆਪਣਾ ਹੁਕਮ ਰੂਪ ਹੱਥ ਸਿੱਖ ਦੇ ਅੰਤਹਕਰਣ ਰੂਪ (ਮਸਤਕਿ) ਮੱਥੇ 'ਤੇ (ਧਰਿ) ਰੱਖ (ਕਰਿ) ਕਰਕੇ ਉਸ (ਵਿਚਹੁ) ਅੰਦਰੋਂ ਕਾਮ, ਕ੍ਰੋਧ ਆਦਿਕਾਂ ਦੀਆਂ (ਬੁਰਿਆਈਆ) ਭੈੜੀਆਂ ਆਦਤਾਂ ਸਮ, ਦਮ ਆਦਿਕ ਸਾਧਨਾਂ ਦੇ ਨਾਲ ਮਾਰ ਕੇ ਬਾਹਰ (ਕਢੀਆ) ਕੱਢ ਦਿੱਤੀਆਂ।

**ਅਥਵਾ :** ਅਕਾਲ ਪੁਰਖ ਦੇ ਹੁਕਮ (ਕਰਿ) ਕਰਕੇ ਹੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਪ੍ਰਤੱਖ (ਮਸਤਕਿ) ਮੱਥੇ 'ਤੇ ਹੱਥ (ਧਰਿ) ਰੱਖ ਕੇ **ਵਾ:** ਅੰਤਹਕਰਣ ਰੂਪ (ਮਸਤਕਿ) ਮੱਥੇ ਉੱਤੇ ਕਿਰਪਾ ਰੂਪ ਹੱਥ (ਧਰਿ) ਰੱਖ ਕੇ ਸਿੱਖ ਦੇ ਅੰਦਰੋਂ ਕਾਮ ਆਦਿਕ ਬੁਰਿਆਈਆਂ ਨੂੰ ਮਾਰ ਕੇ (ਕਢੀਆ) ਕੱਢ ਦਿੱਤਾ।

## ਸਹਿ ਤੁਠੈ; ਨਉ ਨਿਧਿ ਪਾਈਆ ॥੧੮॥

ਇਸ ਪ੍ਰਕਾਰ (ਸਹਿ) ਮਾਲਕ ਅਕਾਲ ਪੁਰਖ ਦੇ **ਵਾ:** ਅਕਾਲ ਪੁਰਖ ਦਾ ਰੂਪ ਸਤਿਗੁਰੂ ਸਾਹਿਬ ਜੀ ਦੇ (ਤੁਠੈ) ਪ੍ਰਸੰਨ ਹੋਣੇ ਕਰਕੇ (ਨਉ ਨਿਧਿ) *ਨੌਂ ਨਿਧੀਆਂ (ਪਾਈਆ) ਪਾ ਲਈਆਂ। **ਵਾ:** (ਨਉ ਨਿਧਿ) ਨੌਂ ਨਿਧੀਆਂ ਦਾ ਆਸਰਾ ਰੂਪ ਜੋ ਪ੍ਰਮੇਸਰ ਹੈ ਉਸ ਨੂੰ (ਪਾਈਆ) ਪਾ ਲਿਆ। **ਵਾ:** (ਨਉ ਨਿਧਿ) **ਨਵਧਾ ਭਗਤੀ ਰੂਪ

---

* **ਨੌਂ ਨਿਧੀਆਂ :** ੧. ਪਦਮ, ੨. ਮਹਾਂ ਪਦਮ, ੩. ਸੰਖ, ੪. ਮਕਰ, ੫. ਕਛਪ, ੬. ਮੁਕੰਦ, ੭. ਕੁੰਦ, ੮. ਨੀਲ, ੯. ਖਰਬ।

****ਨਵਧਾ ਭਗਤੀ :** ੧. ਸ੍ਰਵਣ ਭਗਤੀ, ੨. ਸਿਮਰਨ ਭਗਤੀ, ੩. ਕੀਰਤਨ ਭਗਤੀ, ੪. ਪਾਦ ਸੇਵਨ ਭਗਤੀ, ੫. ਅਰਚਾਨ ਪੂਜਾ ਭਗਤੀ, ੬. ਦਾਸਾ ਭਾਵ ਭਗਤੀ, ੭. ਸਖਾਪਨ ਭਗਤੀ, ੮. ਬੰਦਨਾ ਭਗਤੀ, ੯. ਸਰਬ ਨਿਵੇਦਨ ਭਗਤੀ।

**ਸ੍ਰਵਣ ਸਿਮਰਨ ਕੀਰਤਨ ਪਾਦਸੇਵ ਅਰਚਾਨ ॥ ਦਾਸਾ ਸਖਪਨ ਬੰਦਨਾ ਸਰਬ ਨਿਵੇਦਨ ਜਾਨ ॥**

ਵਧੇਰੇ ਵਿਸਥਾਰ ਸਹਿਤ ਜਾਨਣ ਵਾਸਤੇ ਵੇਖੋ ਸ਼੍ਰੋਮਣੀ ਦਮਦਮੀ ਸਟੀਕ ਪੋਥੀ ਪਹਿਲੀ ਪੰਨਾ : ੨੩੩।

ਨੌਂ ਨਿਧੀਆਂ ਨੂੰ (ਪਾਈਆ) ਪ੍ਰਾਪਤ ਕਰ ਲਈਆਂ। **ਵਾ:** (ਨਉ) ਨੌਂ ਗੋਲਕਾਂ ਦਾ (ਨਿਧਿ) ਆਸਰਾ ਜੋ ਚੇਤਨ ਹੈ ਉਸ ਦੀ ਪ੍ਰਾਪਤੀ ਵਾਲੀਆਂ ਤੁਰੀਆ ਪਦ ਆਦਿਕ ਸਾਰੀਆਂ ਭੂਮਿਕਾ (ਪਾਈਆ) ਪਾ ਲਈਆਂ ਹਨ।

## ਸਲੋਕੁ ਮਃ ੧ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਾਨਪੁਰ ਦੇ ਬਾਹਰਵਾਰ ਨਦੀ ਦੇ ਕਿਨਾਰੇ 'ਤੇ ਬੈਠੇ ਸਨ ਤਾਂ ਉਥੇ ਇਕ ਭੈੜੀ ਭਾਵ ਵਿਸ਼ਟਾ ਵਾਲੀ ਜਗ੍ਹਾ ਵੇਖ ਕੇ ਲੋਕ ਥੁੱਕ-ਥੁੱਕ ਕੇ ਜਾ ਰਹੇ ਸਨ। ਭਾਈ ਮਰਦਾਨਾ ਜੀ ਨੇ ਪੁੱਛਿਆ ਕਿ ਮਹਾਰਾਜ! ਲੋਕ ਕਿਸ ਨੂੰ ਥੁੱਕ ਕੇ ਜਾਂਦੇ ਹਨ? ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਮਰਦਾਨਿਆ! ਜੋ ਮੰਦ ਪੁਰਸ਼ ਨਾਮ ਨਹੀਂ ਜਪਦੇ। ਇਹ ਲੋਕ ਉਹਨਾਂ ਦੇ ਮੂੰਹ ਵਿਚ ਥੁੱਕਦੇ ਹਨ। ਭਾਈ ਮਰਦਾਨਾ ਜੀ ਕਹਿਣ ਲੱਗੇ ਕਿ ਸੱਚੇ ਪਾਤਸ਼ਾਹ ਜੀ! ਇੱਥੇ ਤਾਂ ਮੈਨੂੰ ਕੋਈ ਨਜ਼ਰ ਨਹੀਂ ਆ ਰਿਹਾ। ਇਹ ਸੁਣ ਕੇ ਸਤਿਗੁਰੂ ਜੀ ਇਹ ਪਾਵਨ ਸਲੋਕ ਉਚਾਰਦੇ ਹਨ।

### ਪਹਿਲਾ ਸੁਚਾ ਆਪਿ ਹੋਇ; ਸੁਚੈ ਬੈਠਾ ਆਇ ॥

ਹੇ ਭਾਈ! ਰਸੋਈ ਤਿਆਰ ਕਰਨ ਵਾਲਾ ਲਾਂਗਰੀ ਪਹਿਲਾਂ ਆਪ ਇਸ਼ਨਾਨ ਕਰਕੇ ਸੁੱਚਾ (ਹੋਇ) ਹੋਇਆ ਤੇ ਫੇਰ ਲੇਪਨ ਹੋਏ (ਸੁਚੈ) ਸੁੱਚੇ ਚਉਂਕੇ 'ਤੇ (ਆਇ) ਆ ਕੇ (ਬੈਠਾ) ਬੈਠ ਗਿਆ।

### ਸੁਚੇ ਅਗੈ ਰਖਿਓਨੁ; ਕੋਇ ਨ ਭਿਟਿਓ ਜਾਇ ॥

ਫੇਰ ਉਸ ਨੇ ਬਰਤਨ ਧੋ ਮਾਂਜ ਕੇ ਸੁੱਚੇ ਕਰਕੇ ਆਪ ਦੇ ਅੱਗੇ ਕਾਰ ਕੱਢ ਕੇ (ਰਖਿਓਨੁ) ਰੱਖ ਦਿੱਤੇ ਕਿ (ਕੋਇ) ਕੋਈ ਇਹਨਾਂ ਨੂੰ (ਭਿਟਿਓ) ਭਿਟ ਹੀ (ਨ) ਨਾ (ਜਾਇ) ਜਾਵੇ।

### ਸੁਚਾ ਹੋਇ ਕੈ ਜੇਵਿਆ; ਲਗਾ ਪੜਣਿ ਸਲੋਕੁ ॥

ਫਿਰ ਜਿਹੜਾ ਉਸ ਲਾਂਗਰੀ ਦਾ ਛਕਣ ਵਾਲਾ ਮਾਲਕ ਸੀ ਉਸ ਨੇ ਇਸ਼ਨਾਨ-ਪਾਨ ਦੁਆਰਾ ਸੁੱਚਾ (ਹੋਇ ਕੈ) ਹੋ ਕਰਕੇ ਉਸ ਬਣੇ ਹੋਏ (ਜੇਵਿਆ) ਭੋਜਨ ਨੂੰ ਛੱਕਣਾ ਕੀਤਾ ਅਤੇ *"**ਬ੍ਰਹਮ ਹਵੀ ਬ੍ਰਹਮ ਅਰਪਨ**" **"**ਅੰਨਾਦ ਭਵੰਤੀ ਭੂਤਾਨੀ**" ਆਦਿਕ ਇਸ ਪ੍ਰਕਾਰ ਦੇ ਸਲੋਕ ਪੜ੍ਹਨ ਲੱਗਾ।

### ਕੁਹਥੀ ਜਾਈ ਸਟਿਆ; ਕਿਸੁ ਏਹੁ ਲਗਾ ਦੋਖੁ ॥

*(ਕੁਹੱਥੀ ਨਾ ਬੋਲੋ, ਕੁਹ-ਥੀ ਬੋਲੋ)*

ਇਉਂ ਜਿਹੜਾ ਅੰਨ ਬੜਾ ਪਵਿੱਤਰ ਸੀ ਉਸ ਨੂੰ ਛੱਕ ਕੇ (ਕੁਹਥੀ) ਭੈੜੀ (ਜਾਈ) ਜਗ੍ਹਾ ਵਿਚ ਮੈਲ ਬਣਾ ਕੇ (ਸਟਿਆ) ਸੁੱਟ ਦਿੱਤਾ। ਦੱਸੋ (ਏਹੁ) ਇਹ (ਦੋਖੁ) ਦੋਸ਼ ਕਿਸ ਨੂੰ ਲੱਗਾ। ਅੱਗੇ ਜਾ ਕੇ ਆਪ ਹੀ ਦੱਸਣਗੇ ਕਿ ਕਿਸ ਨੂੰ ਦੋਸ਼ ਲੱਗਾ ਹੈ।

**ਪ੍ਰਸ਼ਨ :** ਮਹਾਰਾਜ! ਅੰਨੁ ਆਦਿਕਾਂ ਵਿਚ ਕੋਈ ਦੋਸ਼ ਹੋਣਾ ਹੈ?

**ਉੱਤਰ :** ਨਹੀਂ ਭਾਈ।

### ਅੰਨੁ ਦੇਵਤਾ ਪਾਣੀ ਦੇਵਤਾ, ਬੈਸੰਤਰੁ ਦੇਵਤਾ ਲੂਣੁ;

ਅੰਨੁ ਵੀ ਦੇਵਤਾ ਹੈ ਕਿਉਂਕਿ ਇਸ ਦੇ ਦਰਸ਼ਨ ਕਰਨ ਨਾਲ ਦੇਵਤਿਆਂ ਨੂੰ ਤ੍ਰਿਪਤੀ ਹੁੰਦੀ ਹੈ ਤੇ ਮਾਤ

---

* ਬ੍ਰਹਮ ਦਾ ਹੀ ਹਵਨ ਕਰਨਾ ਹੈ ਬ੍ਰਹਮ ਨੂੰ ਹੀ ਅਰਪਨ ਕਰਨਾ ਹੈ।

** ਅੰਨ ਤੇ (ਭੂਤਾਨੀ) ਪੰਜ ਤੱਤ ਆਦਿਕ ਸਾਰੇ ਉਸ ਪ੍ਰਮੇਸਰ ਵਿਚੋਂ ਹੀ (ਭਵੰਤੀ) ਪੈਦਾ ਹੋਏ ਹਨ।

ਲੋਕ ਦੇ ਪ੍ਰਾਣੀ ਇਸ ਅੰਨ੍ਹ ਨੂੰ ਖਾ ਕੇ ਤ੍ਰਿਪਤ ਹੁੰਦੇ ਹਨ। ਪਾਣੀ ਵਰਣ ਦੇਵਤਾ ਹੈ **ਵਾ:** ਪਾਣੀ ਵੀ ਦੇਵਤਾ ਹੈ ਕਿਉਂਕਿ ਇਹ ਸਾਰਿਆਂ ਦੀ ਪਿਆਸ ਨੂੰ ਮੇਟਣ ਵਾਲਾ ਹੈ। (ਬੈਸੰਤਰੁ) ਅਗਨੀ ਵੀ ਦੇਵਤਾ ਹੈ ਕਿਉਂਕਿ ਇਸ ਨਾਲ ਅੰਨ੍ਹ ਪਕਾ ਕੇ ਖਾਧਾ ਜਾਂਦਾ ਹੈ ਅਤੇ ਜੋ ਲੂਣ ਹੈ ਇਹ ਵੀ ਭੋਜਨ ਵਿਚ ਪੈਂਦਾ ਹੈ।

## ਸਾਖੀ—ਅੰਨ ਦੇਵਤੇ ਦੀ

ਇਕ ਵਾਰ ਅੰਨ ਦੇਵਤਾ ਵਿਸ਼ਨੂੰ ਭਗਵਾਨ ਦੀ ਸਭਾ ਵਿਚ ਮਨੁੱਖ ਦਾ ਰੂਪ ਧਾਰ ਕੇ ਆਇਆ। ਭਗਵਾਨ ਜੀ ਨੇ ਉਸ ਦਾ ਉੱਠ ਕੇ ਬੜਾ ਸਤਿਕਾਰ ਕੀਤਾ ਤੇ ਗੋਡਾ ਚੁੱਕ ਕੇ ਆਸਣ ਉੱਪਰ ਬਿਠਾਇਆ। ਇਹ ਵੇਖ ਕੇ ਦੇਵਤਿਆਂ ਨੇ ਉਸ ਨਾਲ ਈਰਖਾ ਕੀਤੀ ਕਿ ਭਗਵਾਨ ਇਸ ਦਾ ਐਨਾ ਆਦਰ ਕਿਉਂ ਕਰਦੇ ਹਨ। ਦੇਵਤਿਆਂ ਦੀ ਮਨ ਦੀ ਜਾਣ ਕੇ ਵਿਸ਼ਨੂੰ ਨੇ ਅੰਨ ਦੇਵਤੇ ਨੂੰ ਕਿਹਾ ਕਿ ਤੂੰ ਕੱਲ੍ਹ ਨਾ ਆਵੀਂ। ਜਦੋਂ ਅੰਨ ਦੇਵਤਾ ਅਗਲੇ ਦਿਨ ਨਾ ਆਇਆ ਤਾਂ ਸਾਰੇ ਦੇਵਤੇ ਉਬਾਸੀਆਂ ਲੈ ਕੇ ਕਹਿਣ ਲੱਗੇ ਕਿ ਹੇ ਭਗਵਾਨ ਜੀ! ਕੱਲ੍ਹ ਵਾਲਾ ਮਨੁੱਖ ਅੱਜ ਕਿਉਂ ਨਹੀਂ ਆਇਆ? ਵਿਸ਼ਨੂੰ ਭਗਵਾਨ ਕਹਿਣ ਲੱਗੇ ਕਿ ਉਹ ਅੰਨ ਦੇਵਤਾ ਸੀ। ਜਿਸ ਦੇ ਦਰਸ਼ਨ ਕਰਨ ਨਾਲ ਤੁਹਾਨੂੰ ਤ੍ਰਿਪਤੀ ਹੁੰਦੀ ਹੈ। ਜਿਹੜੇ ਮਾਤ ਲੋਕ ਦੇ ਪ੍ਰਾਣੀ ਹਨ ਉਹ ਉਸ ਅੰਨ ਨੂੰ ਖਾ ਕੇ ਤ੍ਰਿਪਤ ਹੁੰਦੇ ਹਨ। ਇਸ ਲਈ ਅਸੀਂ ਉਸ ਦਾ ਐਨਾ ਸਤਿਕਾਰ ਕਰਦੇ ਸੀ।

**ਅਥਵਾ :** ਇਉਂ ਅੰਨ ਵੀ (ਦੇਵਤਾ) ਪੂਜਨੀਕ ਹੈ ਪਾਣੀ ਵੀ (ਦੇਵਤਾ) ਪੂਜਨੀਕ ਹੈ (ਬੈਸੰਤਰੁ) ਅਗਨੀ ਤੇ ਲੂਣ ਵੀ (ਦੇਵਤਾ) ਪੂਜਨੀਕ ਹੈ।

**ਅਥਵਾ :** ਜੋ ਅੰਨ ਹੈ ਇਹ ਅੰਨਮਯ ਕੋਸ਼ ਨੂੰ ਚਲਾਉਣ ਵਾਲਾ ਭਾਵ ਉਸ ਦਾ ਆਸਰਾ ਹੈ। ਇਸ ਲਈ ਅੰਨ ਵੀ (ਦੇਵਤਾ) ਪਵਿੱਤਰ ਹੈ। ਪਾਣੀ ਸਰੀਰ ਵਿਚ ਖੂਨ ਵਧਾਉਣ ਵਾਲਾ ਹੈ ਇਸ ਕਰਕੇ ਪਾਣੀ ਵੀ (ਦੇਵਤਾ) ਪਵਿੱਤਰ ਹੈ। (ਬੈਸੰਤਰੁ) ਜਠਰਾ ਅਗਨੀ ਸਰੀਰ ਵਿਚ ਖਾਧਾ-ਪੀਤਾ ਭਸਮ ਕਰਨ ਵਾਲੀ ਹੈ ਇਸ ਕਰਕੇ ਅਗਨੀ ਵੀ (ਦੇਵਤਾ) ਪਵਿੱਤਰ ਹੈ ਅਤੇ ਜੋ ਲੂਣ ਹੈ। ਉਹ ਹਾਜਮਾ ਠੀਕ ਰੱਖਦਾ ਹੈ। ਇਸ ਪ੍ਰਕਾਰ ਅੰਨ੍ਹ ਆਦਿਕ ਤਾਂ ਬੜੇ ਹੀ ਪਵਿੱਤਰ ਹਨ।

## ਪੰਜਵਾ, ਪਾਇਆ ਘਿਰਤੁ ॥

ਜਦੋਂ ਇਹਨਾਂ ਚਾਰਾਂ ਤੋਂ ਬਾਅਦ ਪੰਜਵਾਂ (ਘਿਰਤੁ) ਘਿਉ (ਪਾਇਆ) ਪਾ ਦਿੱਤਾ।

## ਤਾ ਹੋਆ; ਪਾਕੁ ਪਵਿਤੁ ॥

ਤਾਂ (ਪਾਕੁ) ਰਸੋਈ (ਪਵਿਤੁ) ਪਵਿੱਤਰ (ਹੋਆ) ਹੋ ਗਈ। ਨਿਹੰਗ ਸਿੰਘ ਕਹਿੰਦੇ ਹਨ ਕਿ ਜੇ ਘਿਉ ਨਾ ਪਾਇਆ ਜਾਵੇ ਤਾਂ ਉਹ ਭੂਤ ਰਸੋਈ ਹੈ।

**ਪ੍ਰਸ਼ਨ :** ਮਹਾਰਾਜ! ਫਿਰ ਦੋਸ਼ ਕਿਸ ਵਿਚ ਹੈ?

## ਪਾਪੀ ਸਿਉ ਤਨੁ ਗਡਿਆ; ਥੁਕਾ ਪਈਆ ਤਿਤੁ ॥

**ਉੱਤਰ :** ਹੇ ਭਾਈ! ਜਦੋਂ ਇਹ ਪਵਿੱਤਰ ਭੋਜਨ ਔਗੁਣਾਂ ਨੂੰ ਕਰਨ ਵਾਲੇ ਪਾਪੀ ਦੇ (ਤਨੁ) ਸਰੀਰ (ਸਿਉ) ਨਾਲ (ਗਡਿਆ) ਮਿਲਿਆ ਤਾਂ ਇਹ ਵਿਸ਼ਟਾ ਰੂਪ ਹੋ ਗਿਆ ਅਤੇ (ਤਿਤੁ) ਤਿਸ ਵਿਸਟਾ ਬਣੇ ਭੋਜਨ ਉੱਤੇ ਲੋਕਾਂ ਦੀਆਂ ਥੁੱਕਾਂ (ਪਈਆ) ਪੈ ਗਈਆਂ। **ਵਾ:** (ਤਿਤੁ) ਤਿਸ ਪਾਪੀ ਸਰੀਰ ਉੱਤੇ ਥੁੱਕਾਂ ਪਈਆਂ। ਜੋ ਗੁਰਮੁਖ ਹਨ ਉਹਨਾਂ ਨੂੰ ਤਾਂ ਕਿਹਾ ਹੈ,

**ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥** *(ਅੰਗ : ੬੪੮)*

## ਜਿਤੁ ਮੁਖਿ ਨਾਮੁ ਨ ਊਚਰਹਿ; ਬਿਨੁ ਨਾਵੈ ਰਸ ਖਾਹਿ ॥

ਪਰ (ਜਿਤੁ) ਜਿਸ ਮਨਮੁਖ ਦਾ (ਮੁਖਿ) ਮੂੰਹ ਪ੍ਰਮੇਸਰ ਦਾ ਨਾਮ (ਨ) ਨਹੀ (ਊਚਰਹਿ) ਉਚਾਰਦਾ ਅਤੇ (ਨਾਵੈ) ਨਾਮ ਤੋਂ (ਬਿਨੁ) ਬਗੈਰ ਹੋਰਨਾਂ (ਰਸ) ਰਸਾਂ-ਕਸਾਂ ਨੂੰ (ਖਾਹਿ) ਖਾਣ ਵਿਚ ਹੀ ਲੱਗਾ ਰਹਿੰਦਾ ਹੈ।

## ਨਾਨਕ, ਏਵੈ ਜਾਣੀਐ; ਤਿਤੁ ਮੁਖਿ ਥੁਕਾ ਪਾਹਿ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਮਰਦਾਨਾ ਜੀ! (ਏਵੈ) ਇਸ ਪ੍ਰਕਾਰ (ਜਾਣੀਐ) ਜਾਨਣਾ ਕਰੀਏ ਕਿ ਇਹ ਥੁੱਕਾਂ ਉਸ ਵਿਸਟਾ 'ਤੇ ਨਹੀਂ ਸਗੋਂ (ਤਿਤੁ) ਤਿਸ ਮਨਮੁਖ ਦੇ (ਮੁਖਿ) ਮੂੰਹ ਵਿਚ (ਪਾਹਿ) ਪੈਂਦੀਆਂ ਹਨ।

**ਅਥਵਾ :** (ਏਵੈ ਜਾਣੀਐ) ਇਸ ਪ੍ਰਕਾਰ ਜਾਨਣਾ ਕਰੋ ਜੋ ਪ੍ਰਮੇਸਰ ਦਾ ਸਿਮਰਨ ਭਜਨ ਨਹੀਂ ਕਰਦਾ ਤੇ ਅੰਨ ਨੂੰ ਖਾ ਕੇ ਵਿਅਰਥ ਗਵਾਉਂਦਾ ਹੈ। (ਤਿਤੁ) ਉਸ ਮਨਮੁਖ ਦੇ (ਮੁਖਿ) ਮੂੰਹ ਵਿਚ ਪ੍ਰਤੱਖ ਲਾਹਣਤਾਂ ਰੂਪ ਥੁੱਕਾਂ (ਪਾਹਿ) ਪੈਂਦੀਆਂ ਹਨ।

## ਮਃ ੧ ॥

**ਪਹਿਲੀ ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਾਨਪੁਰ ਨਦੀ ਦੇ ਕਿਨਾਰੇ 'ਤੇ ਬੈਠੇ ਹੋਏ ਸਨ ਤਾਂ ਲੋਕ ਨਦੀ ਵਿਚ ਇਸ਼ਨਾਨ ਕਰਕੇ ਸਤਿਗੁਰੂ ਜੀ ਪਾਸ ਆ ਕੇ ਬੈਠ ਰਹੇ ਸਨ। ਉੱਥੇ ਹੀ ਇਕ ਵੈਸ਼ਨੋ ਆ ਕੇ ਬੈਠ ਗਿਆ ਜੋ ਬੜਾ ਤਿੱਖਾ ਵਿਰੱਕਤ (ਬੈਰਾਗੀ) ਸੀ। ਉਧਰੋਂ ਇਕ ਗ੍ਰਹਿਸਥੀ ਸਿੱਖ ਆਪਣੀ ਇਸਤਰੀ, ਲੜਕੀ ਤੇ ਪੁੱਤਰ ਸਮੇਤ ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ ਆਇਆ, ਜੋ ਸਤਿਗੁਰਾਂ ਦਾ ਬੜਾ ਪ੍ਰੇਮੀ ਸੀ। ਜਦੋਂ ਸਿੱਖ ਦੀ ਇਸਤਰੀ ਸਤਿਗੁਰੂ ਸਾਹਿਬ ਜੀ ਨੂੰ ਮੱਥਾ ਟੇਕਣ ਲੱਗੀ ਤਾਂ ਉਸ ਦਾ ਪਰਛਾਵਾਂ ਬੈਰਾਗੀ 'ਤੇ ਪੈ ਗਿਆ। ਉਸ ਵਕਤ ਬੈਰਾਗੀ ਇਸਤਰੀ ਜਾਤ ਦੀ ਭੰਡੀ ਕਰਦਾ ਹੋਇਆ ਕਹਿਣ ਲੱਗਾ ਕਿ ਮਹਾਰਾਜ! ਆਪ ਜਗਤ ਗੁਰੂ ਹੋ, ਇਹਨਾਂ ਭੰਡਾਂ ਨੂੰ ਆਪਣੇ ਪਾਸ ਕਿਉਂ ਬਿਠਾਉਂਦੇ ਹੋ? ਉਸ ਸਮੇਂ ਬੈਰਾਗੀ ਨੂੰ ਇਸਤਰੀ ਜਾਤੀ ਦੇ ਖਿਲਾਫ ਇਸ ਤਰ੍ਹਾਂ ਦੇ ਬਚਨ ਬੋਲਦੇ ਵੇਖ ਕੇ ਸਤਿਗੁਰੂ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ।

**ਦੂਸਰੀ ਉਥਾਨਕਾ :**

ਪੂਰਬ ਦੇਸ਼ ਵਿੱਚ ਇਕ ਵੈਰਾਗੀ ਸਾਧ ਦਾ ਡੇਰਾ ਸੀ, ਇਕ ਵਾਰ ਉਸ ਦੇ ਡੇਰੇ ਵਿੱਚ ਜੱਗ ਹੋਇਆ। ਇਕ ਇਸਤਰੀ ਵਾਲਾ ਸਾਧ ਉਥੋਂ ਦੇ ਮਹੰਤ ਦੇ ਪਾਸ ਆ ਕੇ ਬੈਠ ਗਿਆ। ਉਸ ਦੇ ਚੇਲੇ ਕਹਿਣ ਲੱਗੇ ਕਿ ਤੂੰ ਸੰਜੋਗੀ ਹੈਂ, ਇਸਤਰੀ ਵਾਲਾ ਹੈ। ਇਸ ਲਈ ਸਾਧਾਂ ਤੋਂ ਦੂਰ ਹੀ ਬੈਠ, ਨਹੀਂ ਤਾਂ ਤੇਰੇ ਵਰਗਿਆਂ ਨੂੰ ਦੇਖ ਕਿ ਸਾਧਾਂ ਦੇ ਮਨ ਚੰਚਲ ਹੋ ਜਾਂਦੇ ਹਨ। ਇਹ ਕਹਿਣ ਲੱਗਾ ਕਿ ਜਿੰਨ੍ਹਾਂ ਦੇ ਮਨ ਇਸਥਿਤ ਹੁੰਦੇ ਹਨ। ਉਹਨਾਂ ਦੇ ਮਨ ਕਦੇ ਵੀ ਚਲਾਇਮਾਨ ਨਹੀਂ ਹੁੰਦੇ। ਇਹ ਸੁਣ ਕੇ ਚੇਲੇ ਅਬਾ-ਤਬਾ ਬੋਲਣ ਲੱਗ ਪਏ। ਇਸ ਨੇ ਕਿਹਾ ਕਿ ਇੱਥੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਆਏ ਹੋਏ ਹਨ। ਜੇਕਰ ਉਹ ਕਹਿਣਗੇ ਕਿ ਇਸਤਰੀਵਾਨ ਪੁਰਖ ਨੂੰ ਸਾਧਾਂ ਦੇ ਨੇੜੇ ਨਹੀਂ ਬੈਠਣਾ ਚਾਹੀਦਾ ਤਾਂ ਮੈਂ ਮੰਨ ਲਵਾਂਗਾ। ਜੇ ਉਹ ਕਹਿਣਗੇ ਕਿ ਨੇੜੇ ਬੈਠ ਜਾਣਾ ਚਾਹੀਦਾ ਹੈ ਤਾਂ ਫਿਰ ਤੁਹਾਨੂੰ ਉਨ੍ਹਾਂ ਦੀ ਗੱਲ ਮੰਨਣੀ ਪਵੇਗੀ। ਇਸ ਲਈ ਤੁਸੀਂ ਉਹਨਾਂ ਪਾਸ ਚਲੋ। ਮਹੰਤ ਨਾਲ ਸਾਰੇ ਰਲ ਕੇ ਸਾਰੇ ਸਤਿਗੁਰੂ ਜੀ ਪਾਸ ਚਲੇ ਗਏ ਤੇ ਆਪਣਾ ਸਾਰਾ ਬਿਰਤਾਂਤ ਸੁਣਾਇਆ। ਉਸ ਵਕਤ ਸਤਿਗੁਰੂ ਜੀ ਨੇ ਇਹਨਾਂ ਦੇ ਪ੍ਰਥਾਇ ਇਹ ਪਾਵਨ ਉਪਦੇਸ਼ ਬਖਸ਼ਿਸ਼ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਅਰਥ ਨੰ : ੧

**ਨੋਟ :** ਇੱਥੇ 'ਭੰਡਿ' ਸ਼ਬਦ ਇਸਤਰੀ ਦਾ ਵਾਚਕ ਹੈ।

### ਭੰਡਿ ਜੰਮੀਐ, ਭੰਡਿ ਨਿੰਮੀਐ; ਭੰਡਿ ਮੰਗਣੁ ਵੀਆਹੁ ॥

ਹੇ ਬੈਰਾਗੀ! (ਭੰਡਿ) ਇਸਤਰੀ ਤੋਂ ਹੀ (ਜੰਮੀਐ) ਜੰਮੀਦਾ ਹੈ (ਭੰਡਿ) ਇਸਤਰੀ ਦੇ (ਨਿੰਮੀਐ) ਗਰਭ ਵਿਚ ਹੀ ਇਸਥਿਤ ਹੋਈਦਾ ਹੈ ਅਤੇ (ਭੰਡਿ) ਇਸਤਰੀ ਨਾਲ ਹੀ (ਮੰਗਣੁ) ਮੰਗਣੀ ਤੇ (ਵੀਆਹੁ) ਵਿਆਹ ਹੁੰਦਾ ਹੈ।

### ਭੰਡਹੁ ਹੋਵੈ ਦੋਸਤੀ; ਭੰਡਹੁ ਚਲੈ ਰਾਹੁ ॥

(ਭੰਡਹੁ) ਇਸਤਰੀ ਦੇ ਸੰਬੰਧ ਕਰਕੇ ਹੀ ਸਾਕ-ਸੰਬੰਧੀਆਂ ਦੀ ਆਪਸ ਵਿਚ ਦੋਸਤੀ (ਹੋਵੈ) ਹੁੰਦੀ ਹੈ। ਭਾਵ ਪ੍ਰੀਤੀ, ਮੁਹੱਬਤ ਬਣਦੀ ਹੈ ਅਤੇ ਜਿਹੜਾ ਦੁਨੀਆਂ ਦੀ ਪੈਦਾਇਸ਼ ਦਾ (ਰਾਹੁ) ਰਸਤਾ ਹੈ। ਇਹ ਵੀ (ਭੰਡਹੁ) ਇਸਤਰੀ ਕਰਕੇ ਹੀ (ਚਲੈ) ਚਲਦਾ ਹੈ। **ਵਾ:** ਜੋ ਬੰਸ ਅੱਗੇ ਵਧਣ ਰੂਪ (ਰਾਹੁ) ਰਸਤਾ ਹੈ ਇਹ ਵੀ (ਭੰਡਹੁ) ਇਸਤਰੀ ਤੋਂ ਹੀ (ਚਲੈ) ਚੱਲਦਾ ਹੈ।

### ਭੰਡੁ ਮੁਆ, ਭੰਡੁ ਭਾਲੀਐ; ਭੰਡਿ ਹੋਵੈ ਬੰਧਾਨੁ ॥

ਜਦੋਂ ਪਹਿਲੀ (ਭੰਡੁ) ਇਸਤਰੀ (ਮੁਆ) ਮਰ ਜਾਵੇ ਤਾਂ ਵਿਆਹ ਕਰਵਾਉਣ ਵਾਸਤੇ ਹੋਰ (ਭੰਡੁ) ਇਸਤਰੀ (ਭਾਲੀਐ) ਭਾਲਦੇ ਹਨ ਕਿਉਂਕਿ ਜੱਗ ਆਦਿ ਕਰਾਉਣ ਦੇ (ਬੰਧਾਨੁ) ਨਿਯਮ ਹਨ। ਉਹ ਸਾਰੇ (ਭੰਡਿ) ਇਸਤਰੀ ਕਰਕੇ ਹੀ (ਹੋਵੈ) ਹੁੰਦੇ ਹਨ।

ਧਾਰਮਿਕ ਸ਼ਾਸਤਰਾਂ ਵਿਚ ਲਿਖਿਆ ਹੈ ਕਿ ਰੰਡਾ ਬ੍ਰਾਹਮਣ ਜੱਗ ਨਹੀਂ ਕਰਾ ਸਕਦਾ ਅਤੇ ਇਸਤਰੀ ਤੋਂ ਬਿਨਾਂ ਇਕੱਲਾ ਰਾਜਾ ਵੀ ਜੱਗ ਨਹੀਂ ਕਰਾ ਸਕਦਾ।

### ਸੋ ਕਿਉ ਮੰਦਾ ਆਖੀਐ; ਜਿਤੁ ਜੰਮਹਿ ਰਾਜਾਨ ॥

ਹੇ ਭਾਈ! (ਸੋ) ਉਸ ਇਸਤਰੀ ਨੂੰ ਕਿਉਂ ਮੰਦਾ (ਆਖੀਐ) ਕਹਿੰਦੇ ਹੋ (ਜਿਤੁ) ਜਿਸ ਤੋਂ (ਰਾਜਾਨ) ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਵਰਗੇ ਰਾਜੇ ਤੇ ਸੰਤ, ਰਿਖੀ, ਮੁਨੀ, ਅਵਤਾਰ ਆਦਿਕ (ਜੰਮਹਿ) ਜੰਮਦੇ ਭਾਵ ਪੈਦਾ ਹੁੰਦੇ ਹਨ।

## ਸਾਖੀ—ਮਹਾਰਾਜਾ ਰਣਜੀਤ ਸਿੰਘ ਜੀ ਦੀ ਮਾਤਾ ਦੀ

ਮਹਾਰਾਜਾ ਰਣਜੀਤ ਸਿੰਘ ਜੀ ਦੇ ਨਾਨਕੇ ਪਿੰਡ ਦਾ ਨਾਮ ਬਡਰੁੱਖਾ ਸੀ। ਜੋ ਕਿ ਅੱਜ ਕੱਲ੍ਹ ਜਿਲ੍ਹਾ ਸੰਗਰੂਰ ਵਿਚ ਹੈ। ਬ੍ਰਹਮਗਿਆਨੀ ਬਾਬਾ ਗੁੱਦੜ ਸਿੰਘ ਜੀ ਇਸ ਨਗਰ ਦੇ ਬਾਹਰ ਰਹਿ ਕੇ ਤਪੱਸਿਆ ਕਰਿਆ ਕਰਦੇ ਸਨ। ਇਹਨਾਂ ਨੇ ਕਲਗੀਧਰ ਪਾਤਸ਼ਾਹ ਪਾਸੋਂ ਅੰਮ੍ਰਿਤ ਪਾਨ ਕੀਤਾ ਸੀ। ਮਹਾਰਾਜਾ ਰਣਜੀਤ ਸਿੰਘ ਦਾ ਨਾਨਾ ਹਰ ਰੋਜ਼ ਇਹਨਾਂ ਵਾਸਤੇ ਦੁੱਧ ਤੇ ਪ੍ਰਸ਼ਾਦਾ ਛਕਾਉਣ ਵਾਸਤੇ ਲਿਆਇਆ ਕਰਦਾ ਸੀ। ਜਦੋਂ ਮਹਾਰਾਜਾ ਰਣਜੀਤ ਸਿੰਘ ਦੀ ਨਾਨੀ ਘਰ ਲੜਕੀ ਪੈਦਾ ਹੋਈ ਤਾਂ ਉਸ ਨੇ ਰਾਤ ਦੇ ਸਮੇਂ ਉਸ ਲੜਕੀ ਨੂੰ ਜੀਉਂਦਿਆ ਹੀ ਘੜੇ ਵਿਚ ਪਾ ਕੇ ਘਰ ਦੇ ਇਕ ਖੂੰਜੇ ਵਿਚ ਦੱਬ ਦਿੱਤਾ। ਅਗਲੇ ਦਿਨ ਜਦੋਂ ਮਹਾਰਾਜਾ ਰਣਜੀਤ ਸਿੰਘ ਜੀ ਦਾ ਨਾਨਾ ਭੋਜਨ ਲੈ ਕੇ ਸੰਤਾਂ ਪਾਸ ਗਿਆ ਤਾਂ ਸੰਤਾਂ ਨੇ ਅੰਤਰਜਾਮਤਾ ਨਾਲ ਕਿਹਾ ਕਿ ਅਸੀਂ ਤੇਰੇ ਘਰ ਦਾ ਅੰਨ ਜਲ ਨਹੀਂ ਛਕਣਾ ਕਿਉਂਕਿ ਤੁਸੀਂ ਜੀਵ ਹੱਤਿਆ ਕੀਤੀ ਹੈ। ਇਹ ਸੁਣ ਕੇ ਨਾਨੇ ਨੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਤਾਂ ਕਿਸੇ ਨੂੰ ਨਹੀਂ ਮਾਰਿਆ। ਸੰਤ ਕਹਿੰਦੇ ਚੱਲ ਤੈਨੂੰ ਵਿਖਾਈਏ। ਉਸ ਵੇਲੇ ਸੰਤ ਖੜਾਵਾਂ ਪਾ ਕੇ ਕਾਹਲੀ ਨਾਲ ਤੁਰ ਪਏ। ਘਰ ਪਹੁੰਚ ਕੇ ਕਹੀ ਨਾਲ ਉਸ ਜਗ੍ਹਾ ਤੋਂ ਧਰਤੀ ਪੁੱਟਣੀ ਸ਼ੁਰੂ ਕਰ ਦਿੱਤੀ ਜਿੱਥੇ ਲੜਕੀ ਦੱਬੀ ਹੋਈ ਸੀ। ਜਦੋਂ ਧਰਤੀ ਵਿਚੋਂ ਘੜਾ ਕੱਢਿਆ ਤਾਂ ਵੇਖਿਆ ਕਿ

ਲੜਕੀ ਆਪਣੇ ਪੈਰ ਦਾ ਅੰਗੂਠਾ ਚੂੰਘ ਰਹੀ ਹੈ। ਸੰਤ ਕਹਿਣ ਲੱਗੇ, "ਆਹ ਵੇਖੋ ਤੁਸੀਂ ਕਿੰਨਾ ਵੱਡਾ ਪਾਪ ਕਰਨ ਲੱਗੇ ਸੀ। ਤੁਹਾਨੂੰ ਪਤਾ ਹੈ ਇਸ ਦੀ ਕੁੱਖੋਂ ਸਿੱਖ ਰਾਜ ਕਾਇਮ ਕਰਨ ਵਾਲੇ ਧਰਮੀ ਰਾਜੇ ਨੇ ਜਨਮ ਲੈਣਾ ਹੈ। ਨਾਨੇ ਨੇ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਇਸ ਗੱਲ ਦਾ ਪਤਾ ਨਹੀਂ ਸੀ। ਉਸ ਵਕਤ ਨਾਨੇ ਤੇ ਨਾਨੀ ਨੇ ਸੰਤਾ ਕੋਲੋਂ ਮੁਆਫੀ ਮੰਗ ਕੇ ਉਸ ਲੜਕੀ ਨੂੰ ਪਾਲਣਾ ਸ਼ੁਰੂ ਕੀਤਾ ਜੋ ਕਿ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਮਾਤਾ ਹੋਈ।

## ਭੰਡਹੁ ਹੀ ਭੰਡੁ ਊਪਜੈ; ਭੰਡੈ ਬਾਝੁ ਨ ਕੋਇ ॥

ਫੇਰ (ਭੰਡਹੁ) ਇਸਤਰੀਆਂ ਤੋਂ ਹੀ ਅੱਗੇ (ਭੰਡੁ) ਇਸਤਰੀਆਂ (ਊਪਜੈ) ਪੈਦਾ ਹੁੰਦੀਆਂ ਹਨ ਅਤੇ (ਭੰਡੈ) ਇਸਤਰੀਆਂ ਤੋਂ (ਬਾਝੁ) ਬਗੈਰ ਦੁਨੀਆਂ ਵਿਚ (ਕੋਇ) ਕੋਈ (ਨ) ਨਹੀਂ ਹੈ।

ਜੋ ਪ੍ਰਮੇਸਰ ਦਾ ਸਰਗੁਣ ਸਰੂਪ ਹੈ, ਉਹ ਵੀ ਮਾਇਆ ਸਬਲ ਹੈ ਭਾਵ ਮਾਇਆ, ਸ਼ਕਤੀ ਨਾਲ ਰੱਖਦਾ ਹੈ।

**ਮਹਾ ਮਾਇਆ ਤਾ ਕੀ ਹੈ ਛਾਇਆ ॥** *(ਅੰਗ : ੮੬੮)*

ਫਿਰ ਵਿਸ਼ਨੂੰ ਲੱਛਮੀ ਨੂੰ, ਸ਼ਿਵਜੀ ਪਾਰਬਤੀ ਨੂੰ ਤੇ ਬ੍ਰਹਮਾ ਸਰਸਵਤੀ ਨੂੰ ਰੱਖਦਾ ਹੈ। ਸ੍ਰੀ ਰਾਮ ਚੰਦਰ ਜੀ ਨੇ ਸੀਤਾ ਦੀ ਖਬਰ ਲੈਣ ਵਾਸਤੇ ਹਨੂੰਮਾਨ ਨੂੰ ਭੇਜਿਆ ਸੀ। ਸ੍ਰੀ ਕ੍ਰਿਸ਼ਨ ਇਸਤਰੀਆਂ ਨਾਲ ਲੀਲ੍ਹਾ ਕਰਦਾ ਰਿਹਾ। ਇਉਂ ਸੰਸਾਰ ਵਿਚ ਇਸਤਰੀ ਤੋਂ ਬਗੈਰ ਕੋਈ ਵੀ ਨਹੀਂ ਦਿੱਸਦਾ।

**ਪ੍ਰਸ਼ਨ :** ਮਹਾਰਾਜ! ਕੀ ਕੋਈ ਇਸਤਰੀ ਤੋਂ ਬਗੈਰ ਵੀ ਹੈ?

## ਨਾਨਕ, ਭੰਡੈ ਬਾਹਰਾ; ਏਕੋ ਸਚਾ ਸੋਇ ॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਭੰਡੈ) ਇਸਤਰੀ ਤੋਂ (ਬਾਹਰਾ) ਬਗੈਰ (ਏਕੋ) ਇਕ (ਸੋਇ) ਉਹ ਸੱਚਾ ਨਿਰਗੁਣ ਪ੍ਰਮੇਸਰ ਹੈ। ਉਂਝ ਤਾਂ ਉਹ ਨਿਰਗੁਣ ਪ੍ਰਮੇਸਰ ਵੀ ਨਿਰਬਾਣ ਸ਼ਕਤੀ ਰੱਖੀ ਬੈਠਾ ਹੈ।

## ਅਰਥ ਨੰ : ੨

**ਨੋਟ :** ਸਤਿਗੁਰੂ ਸਾਹਿਬ ਜੀ ਨੇ ਅਸਲ ਵਿਚ ਇਥੇ ਇਸਤਰੀ ਜਾਤੀ ਦਾ ਖੰਡਨ ਕਰਨ ਵਾਲਿਆਂ ਦੇ ਪ੍ਰਥਾਇ ਹੀ ਇਹ ਮਹੱਲਾ ਉਚਾਰਿਆ ਹੈ। ਪਰ ਜਿਹੜੇ ਵਿਰੱਕਤ ਲੋਕ ਹਨ, ਉਹ ਇਸ ਮਹੱਲੇ ਦੇ ਅਰਥ ਇਉਂ ਕਰਦੇ ਹਨ।

**ਭੰਡਿ ਜੰਮੀਐ, ਭੰਡਿ ਨਿੰਮੀਐ; ਭੰਡਿ ਮੰਗਣੁ ਵੀਆਹੁ ॥**

ਜਦੋਂ ਸਾਧੂ ਦੇ ਸੰਜੋਗ ਕਰਕੇ (ਜੰਮੀਐ) ਜੰਮੀਦਾ ਹੈ ਤਾਂ ਉਦੋਂ ਵੀ (ਭੰਡਿ) ਭੰਡੀ ਪੈਂਦੀ ਹੈ। ਜਦੋਂ (ਨਿੰਮੀਐ) ਗਰਭ ਵਿੱਚ ਇਸਥਿਤ ਹੋਈਦਾ ਹੈ, ਉਸ ਵਕਤ (ਭੰਡਿ) ਭੰਡੀ ਪੈਂਦੀ ਹੈ। ਫਿਰ (ਮੰਗਣੁ) ਮੰਗਣੀ ਅਤੇ (ਵੀਆਹੁ) ਵਿਆਹ ਹੋਣ ਤੇ ਵੀ ਸਾਧ ਦੀ (ਭੰਡਿ) ਭੰਡੀ ਹੁੰਦੀ ਹੈ।

**ਭੰਡਹੁ ਹੋਵੈ ਦੋਸਤੀ; ਭੰਡਹੁ ਚਲੈ ਰਾਹੁ ॥**

ਇਸਤਰੀ ਨਾਲ ਦੋਸਤੀ ਹੋਣ ਵੇਲੇ ਵੀ ਸਾਧੂ ਦੀ (ਭੰਡਹੁ) ਭੰਡੀ (ਹੋਵੈ) ਹੁੰਦੀ ਹੈ ਅਤੇ ਇਸਤਰੀ ਦੇ (ਰਾਹੁ) ਰਸਤੇ 'ਤੇ ਚੱਲਣ ਵੇਲੇ ਵੀ ਸਾਧੂ ਦੀ (ਭੰਡਹੁ) ਭੰਡੀ ਹੁੰਦੀ ਹੈ।

**ਭੰਡੁ ਮੁਆ, ਭੰਡੁ ਭਾਲੀਐ; ਭੰਡਿ ਹੋਵੈ ਬੰਧਾਨੁ ॥**

ਜਦੋਂ ਪਹਿਲੀ ਇਸਤਰੀ (ਮੁਆ) ਮਰ ਜਾਵੈ ਉਦੋਂ ਵੀ ਸਾਧ ਦੀ (ਭੰਡੁ) ਭੰਡੀ ਹੁੰਦੀ ਹੈ। ਜਦੋਂ ਹੋਰ ਭਾਲੇ ਤਾਂ ਵੀ ਸਾਧੂ ਦੀ ਭੰਡੀ ਹੁੰਦੀ ਹੈ ਫਿਰ ਜਦੋਂ ਔਰਤ ਨਾਲ (ਬੰਧਾਨੁ) ਮੇਲ (ਹੋਵੈ) ਹੁੰਦਾ ਹੈ। ਉਦੋਂ ਦੀ ਸਾਧ ਦੀ (ਭੰਡਿ) ਭੰਡੀ ਹੁੰਦੀ ਹੈ। **ਵਾ:** ਜਿੰਨੇ ਸਾਰੇ (ਬੰਧਾਨੁ) ਨਿਯਮ ਹਨ, ਉਹ ਸਾਰੇ (ਭੰਡਿ) ਭੰਡੀ ਵਿਚ ਹੀ (ਹੋਵੈ) ਹੁੰਦੇ ਹਨ।

**ਸੋ ਕਿਉ ਮੰਦਾ ਆਖੀਐ; ਜਿਤੁ ਜੰਮਹਿ ਰਾਜਾਨ ॥**

**ਪ੍ਰਸ਼ਨ :** ਮਹਾਰਾਜ ਵਿਸ਼ਿਆਂ ਨਾਲ (ਕਿਉ) ਕਿਵੇਂ ਕਰਨੀ ਚਾਹੀਦੀ ਹੈ?

**ਉੱਤਰ :** ਹੇ ਭਾਈ ! ਉਹਨਾਂ ਵਿਸ਼ਿਆਂ ਨੂੰ ਮੰਦਾ ਹੀ ਆਖਣਾ ਚਾਹੀਦਾ ਹੈ। (ਜਿਤੁ) ਜਿੰਨ੍ਹਾਂ ਵਿਸ਼ਿਆਂ ਦੇ ਨਿਰਵਿਰਤ ਹੋਣ ਕਰਕੇ (ਰਾਜਾਨ) ਪ੍ਰਕਾਸ਼ ਰੂਪ ਗਿਆਨ (ਜੰਮਹਿ) ਜੰਮਦਾ ਭਾਵ ਪੈਦਾ ਹੁੰਦਾ ਹੈ।

**ਭੰਡਹੁ ਹੀ ਭੰਡੁ ਊਪਜੈ; ਭੰਡੈ ਬਾਝੁ ਨ ਕੋਇ ॥**

ਇਸ ਪ੍ਰਕਾਰ (ਭੰਡਹੁ) ਭੰਡੀ ਤੋਂ ਹੀ (ਭੰਡੁ) ਭੰਡੀ (ਉਪਜੈ) ਪੈਦਾ ਹੁੰਦੀ ਹੈ ਅਤੇ (ਭੰਡੈ) ਭੰਡੀ ਤੋਂ (ਬਾਝੁ) ਬਗੈਰ (ਕੋਇ) ਕੋਈ ਵੀ (ਨ) ਨਹੀਂ ਵੇਖੀਦਾ ਹੈ।

**ਨਾਨਕ, ਭੰਡੈ ਬਾਹਰਾ; ਏਕੋ ਸਚਾ ਸੋਇ ॥**

ਸਤਿਗੁਰੂ ਜੀ ਕਹਿੰਦੇ ਹਨ ਕਿ ਦੁਨੀਆਂ ਦੀ (ਭੰਡੈ) ਭੰਡੀ ਤੋਂ (ਬਾਹਰਾ) ਬਗੈਰ ਇਕ (ਸੋਇ) ਉਹ ਸੱਚਾ ਪ੍ਰਮੇਸਰ ਹੀ ਹੈ।

## ਅਰਥ ਨੰ : ੩

**ਭੰਡਿ ਜੰਮੀਐ, ਭੰਡਿ ਨਿੰਮੀਐ; ਭੰਡਿ ਮੰਗਣੁ ਵੀਆਹੁ ॥**

'ਭੰਡਿ' ਨਾਮ ਵਿਪਰਜੈ ਬੁੱਧੀ ਦਾ ਹੈ। ਵਿਪਰਜੈ ਬੁੱਧੀ ਕੌਣ? 'ਅਵਿਦਿਆ'। (ਭੰਡਿ) ਅਵਿੱਦਿਆ ਕਰਕੇ ਹੀ (ਜੰਮੀਐ) ਜਨਮ ਧਾਰੀਦਾ ਹੈ (ਭੰਡਿ) ਅਵਿੱਦਿਆ ਕਰਕੇ ਹੀ (ਨਿੰਮੀਐ) ਗਰਭ ਵਿਚ ਇਸਥਿਤ ਹੋਈਦਾ ਹੈ ਅਤੇ (ਭੰਡਿ) ਅਵਿੱਦਿਆ ਕਰਕੇ ਹੀ ਦੁਨੀਆਂ ਵਿਚ ਮੰਗਣੀ ਤੇ ਵਿਆਹ ਆਦਿ ਦੀ ਸਾਰੀ ਚੇਸ਼ਟਾ ਹੁੰਦੀ ਹੈ।

**ਭੰਡਹੁ ਹੋਵੈ ਦੋਸਤੀ; ਭੰਡਹੁ ਚਲੈ ਰਾਹੁ ॥**

(ਭੰਡਹੁ) ਅਵਿੱਦਿਆ ਕਰਕੇ ਹੀ ਦੁਨੀਆਂ ਨਾਲ ਦੋਸਤੀ (ਹੋਵੈ) ਹੁੰਦੀ ਹੈ, ਦੁਨੀਆਂ ਦਾ ਮੋਹ ਪੈਂਦਾ ਹੈ ਅਤੇ (ਭੰਡਹੁ) ਅਵਿੱਦਿਆ ਕਰਕੇ ਹੀ ਦੁਨੀਆਂ ਵਿਚ ਜੰਮਣ-ਮਰਨ ਦਾ (ਰਾਹੁ) ਰਸਤਾ (ਚਲੈ) ਚੱਲ ਰਿਹਾ ਹੈ।

**ਭੰਡੁ ਮੁਆ, ਭੰਡੁ ਭਾਲੀਐ; ਭੰਡਿ ਹੋਵੈ ਬੰਧਾਨੁ ॥**

(ਭੰਡੁ) ਅਵਿੱਦਿਆ ਵਿਚ ਹੀ ਜੀਵ (ਮੁਆ) ਮਰਦਾ ਹੈ ਅਤੇ (ਭੰਡੁ) ਅਵਿੱਦਿਆ ਵਿਚ ਹੀ ਪਏ ਹੋਏ ਜੀਵ ਪਦਾਰਥਾਂ ਦੀ (ਭਾਲੀਐ) ਭਾਲ ਵਿਚ ਲੱਗੇ ਹੋਏ ਹਨ। ਫਿਰ (ਭੰਡਿ) ਅਵਿੱਦਿਆ ਕਰਕੇ ਹੀ ਕਾਮ, ਕ੍ਰੋਧ ਆਦਿਕਾਂ ਦੇ (ਬੰਧਾਨੁ) ਬੰਧਨ ਪਏ (ਹੋਵੈ) ਹੋਏ ਹਨ।

**ਸੋ ਕਿਉ ਮੰਦਾ ਆਖੀਐ; ਜਿਤੁ ਜੰਮਹਿ ਰਾਜਾਨ ॥**

**ਪ੍ਰਸ਼ਨ :** ਮਹਾਰਾਜ ! ਫਿਰ ਇਸ ਅਵਿੱਦਿਆ ਨਾਲ (ਕਿਉ) ਕਿਵੇਂ ਕਰਨੀ ਚਾਹੀਦੀ ਹੈ?

**ਉੱਤਰ :** ਹੇ ਭਾਈ ! (ਸੋ) ਉਸ ਅਵਿੱਦਿਆ ਨੂੰ ਮੰਦਾ ਹੀ (ਆਖੀਐ) ਆਖਣਾ ਚਾਹੀਦਾ ਹੈ। (ਜਿਤੁ) ਜਿਸ ਅਵਿੱਦਿਆ ਦੇ ਨਵਿਰਤ ਹੋਣੇ ਕਰਕੇ (ਰਾਜਾਨ) ਪ੍ਰਕਾਸ਼ ਰੂਪ ਗਿਆਨ (ਜੰਮਹਿ) ਪੈਦਾ ਹੁੰਦਾ ਹੈ।

**ਭੰਡਹੁ ਹੀ ਭੰਡੁ ਊਪਜੈ; ਭੰਡੈ ਬਾਝੁ ਨ ਕੋਇ ॥**

ਇਸ (ਭੰਡਹੁ) ਅਵਿੱਦਿਆ ਕਰਕੇ ਤਾਂ ਹਮੇਸ਼ਾਂ ਲਈ ਜੀਵਾਂ ਨੂੰ (ਭੰਡੁ) ਅਵਿੱਦਿਆ ਹੀ (ਊਪਜੈ) ਪੈਦਾ ਹੋਈ ਰਹਿੰਦੀ ਹੈ। ਕਦੇ ਵੀ ਬ੍ਰਹਮ ਵਿੱਦਿਆ ਪ੍ਰਾਪਤ ਨਹੀਂ ਹੁੰਦੀ। ਫਿਰ (ਕੋਇ) ਕੋਈ ਵੀ ਅਗਿਆਨੀ ਜੀਵ (ਭੰਡੈ) ਅਵਿੱਦਿਆ ਤੋਂ (ਬਾਝੁ) ਬਗੈਰ (ਨ) ਨਹੀਂ ਹੈ ਭਾਵ ਇਹ ਅਵਿੱਦਿਆ ਸਾਰੇ ਅਗਿਆਨੀ ਜੀਵਾਂ ਨੂੰ ਚਿੰਬੜੀ ਹੋਈ ਹੈ।

**ਪ੍ਰਸ਼ਨ :** ਮਹਾਰਾਜ ! ਕੋਈ ਅਵਿਦਿਆ ਤੋਂ ਬਗੈਰ ਵੀ ਹੈ?

**ਨਾਨਕ, ਭੰਡੈ ਬਾਹਰਾ; ਏਕੋ ਸਚਾ ਸੋਇ ॥**

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹਾਂ ਭਾਈ ! (ਭੰਡੈ) ਅਵਿੱਦਿਆ ਤੋਂ (ਬਾਹਰਾ) ਬਗੈਰ (ਸੋਇ) ਉਹ (ਏਕੋ) ਇਕ ਸੱਚਾ ਪ੍ਰਮੇਸਰ ਹੈ, ਹੋਰ ਕੋਈ ਨਹੀਂ।

**ਨੋਟ :** ਪੰਡਿਤ ਦੇਵਾ ਸਿੰਘ ਜੀ ਮੁਲਤਾਨ ਵਾਲਿਆਂ ਨੇ 'ਸਿਧ ਗੋਸਟਿ' ਦਾ ਟੀਕਾ ਕੀਤਾ ਹੈ, ਜਿਸ ਵਿਚ ਉਹਨਾਂ ਨੇ ਇਹ ਅਰਥ ਲਿਖਿਆ ਹੈ।

## ਜਿਤੁ ਮੁਖਿ ਸਦਾ ਸਾਲਾਹੀਐ; ਭਾਗਾ ਰਤੀ, ਚਾਰਿ ॥

ਹੇ ਭਾਈ ! ਉਹੀ ਇਸਤਰੀ ਤੇ ਪੁਰਖ ਦੇ ਮੁਖ ਚੰਗੇ ਹਨ (ਜਿਤੁ) ਜਿਸ ਮੁਖ ਕਰਕੇ ਪ੍ਰਮੇਸਰ ਦੀ ਸਦਾ ਵਾਸਤੇ (ਸਾਲਾਹੀਐ) ਸਿਫਤ ਕਰੀਏ। **ਵਾ:** (ਜਿਤੁ) ਜਿਸ ਮੁਖ ਕਰਕੇ ਪ੍ਰਮੇਸਰ ਦੀ ਸਦਾ ਵਾਸਤੇ (ਸਾਲਾਹੀਐ) ਸਿਫਤ ਕਰੀਦੀ ਹੈ ਉਹਨਾਂ ਦੇ ਭਾਗਾਂ ਦੀ (ਰਤੀ) ਮਣੀ (ਚਾਰਿ) ਸੁੰਦਰ ਹੈ। **ਵਾ:** ਉਹਨਾਂ ਦੇ (ਰਤੀ) ਸ੍ਰੋਮਣੀ ਤੇ (ਚਾਰਿ) ਸੁੰਦਰ ਭਾਗ ਹਨ। **ਵਾ:** ਜੋ ਪ੍ਰਮੇਸਰ ਦੀ (ਰਤੀ) ਪ੍ਰੀਤੀ ਵਿਚ ਰੱਤੇ ਹੋਏ ਹਨ ਉਹਨਾਂ ਦੇ (ਚਾਰਿ) ਸੁੰਦਰ ਭਾਗ ਹਨ।

## ਨਾਨਕ, ਤੇ ਮੁਖ ਊਜਲੇ; ਤਿਤੁ ਸਚੈ ਦਰਬਾਰਿ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਪ੍ਰਮੇਸਰ ਦੀ ਸਦਾ ਸਿਫਤ ਕਰਦੇ ਹਨ (ਤਿਤੁ) ਤਿਸ (ਸਚੈ) ਸੱਚੇ ਪ੍ਰਮੇਸਰ ਦੇ ਦਰਬਾਰ ਵਿਚ ਭਾਵ ਸੱਚਖੰਡ ਵਿਚ (ਤੇ) ਉਹਨਾਂ ਦੇ ਮੁਖ ਉੱਜਲੇ ਹਨ। **ਵਾ:** (ਤੇ ਮੁਖ ਊਜਲੇ) ਉਹਨਾਂ ਗੁਰਮੁਖਾਂ ਦੇ ਲੋਕ-ਪ੍ਰਲੋਕ ਵਿਚ ਉੱਜਲੇ ਮੁੱਖ ਹਨ। **ਵਾ:** (ਤੇ) ਉਹ ਇਸ ਲੋਕ ਵਿਚ ਵੀ (ਮੁਖ) ਮੁਖੀ ਹਨ ਤੇ ਪ੍ਰਲੋਕ ਵਿਚ ਵੀ (ਊਜਲੇ) ਉੱਜਲ ਹਨ। **ਵਾ:** (ਤੇ) ਉਹ ਸਭ ਵਿਚ (ਮੁਖ) ਪ੍ਰਧਾਨ ਤੇ (ਊਜਲੇ) ਸ਼ੁੱਧ ਹਨ।

## ਪਉੜੀ ॥

ਸਤਿਗੁਰੂ ਜੀ ਹਰ ਪੰਕਤੀ ਵਿਚ ਵੱਖ-ਵੱਖ ਪ੍ਰਕਰਣ ਦੁਆਰਾ ਸ਼ੁੱਭ ਸਿੱਖਿਆ ਬਖਸ਼ਦੇ ਹਨ,

## ਸਭੁ ਕੋ ਆਖੈ ਆਪਣਾ; ਜਿਸੁ ਨਾਹੀ, ਸੋ ਚੁਣਿ ਕਢੀਐ ॥

ਸਭ (ਕੋ) ਕੋਈ ਪ੍ਰਮੇਸਰ ਨੂੰ ਆਪਣਾ (ਆਖੈ) ਆਖਦਾ ਹੈ। (ਜਿਸੁ) ਜਿਹੜਾ ਪ੍ਰਮੇਸਰ ਨੂੰ ਆਪਣਾ (ਨਾਹੀ) ਨਹੀਂ ਕਹਿੰਦਾ (ਸੋ) ਉਸ ਨੂੰ ਚੁਣ ਕੇ ਵੱਖਰਾ ਕੱਢੀਏ ਕਿ ਉਹ ਕੌਣ ਹੈ। ਭਾਵ ਸਾਰੇ ਹੀ ਕਹਿੰਦੇ ਹਨ ਕਿ ਪ੍ਰਮੇਸਰ ਸਾਡਾ ਹੈ। ਭਾਵ ਕਿ ਨਾਸਤਿਕ ਕਹਿੰਦੇ ਹਨ ਕਿ ਪ੍ਰਮੇਸਰ ਨਹੀਂ ਹੈ ਪਰ ਮੌਕੇ 'ਤੇ ਉਹ ਵੀ ਮੰਨ ਜਾਂਦੇ ਹਨ।

**ਅਥਵਾ :** ਸਭ (ਕੋ) ਕੋਈ (ਆਖੈ) ਕਹਿੰਦਾ ਹੈ ਕਿ ਅਸੀਂ ਆਪਣੇ ਕਰਮ ਦਾ ਫਲ ਭੋਗਦੇ ਹਾਂ, (ਜਿਸੁ ਨਾਹੀ) ਜਿਹੜਾ ਕਹਿੰਦਾ ਹੈ ਕਿ ਮੈਂ ਆਪਣੇ ਕਰਮ ਦਾ ਫਲ ਨਹੀਂ ਭੋਗਦਾ (ਸੋ) ਉਸ ਨੂੰ ਚੁਣ ਕੇ ਵੱਖਰਾ ਕੱਢੀਏ ਕਿਉਂਕਿ

## ਕੀਤਾ ਆਪੋ ਆਪਣਾ; ਆਪੇ ਹੀ ਲੇਖਾ ਸੰਢੀਐ ॥

ਜਿਹੋ-ਜਿਹਾ ਜੀਵਾਂ ਨੇ ਆਪੋ-ਆਪਣਾ ਚੰਗਾ-ਮਾੜਾ ਕਰਤੱਬ ਕੀਤਾ ਹੈ ਉਸ ਦੇ ਅਨੁਸਾਰ ਆਪ ਹੀ ਲੇਖਾ (ਸੰਢੀਐ) ਭਰਦੇ ਹਨ **ਵਾ:** (ਸੰਢੀਐ) ਸਹਾਰਦੇ ਹਨ।

## ਸਾਖੀ—ਆਪਣੇ ਕੀਤੇ ਕਰਮ ਦਾ ਫਲ ਪਾਉਣ ਦੀ

ਇਕ ਪਰਉਪਕਾਰੀ ਮਹਾਤਮਾ ਭਿਖਿਆ ਮੰਗ ਕੇ ਆਪਣਾ ਗੁਜਾਰਾ ਕਰਿਆ ਕਰਦੇ ਸਨ। ਜਦੋਂ ਵੀ ਭਿੱਖਿਆ ਮੰਗਦੇ ਤਾਂ ਮੁਖੋਂ ਇਹ ਬਚਨ ਬੋਲਦੇ।

**"ਕਰ ਭਲਾ ਹੋਵੇ ਭਲਾ, ਅੰਤ ਭਲੇ ਦਾ ਭਲਾ।"**

ਪਰ ਮਾਈ ਨੇ ਮਨ ਵਿਚ ਤਰਕ ਕੀਤੀ ਕਿ ਦੁਨੀਆਂ ਵਿਚ ਤਾਂ ਭਲਾ ਕਰਨ ਵਾਲੇ ਕਈ ਦੁਖੀ ਹਨ ਤੇ ਬੁਰਾ ਕਰਨ ਵਾਲੇ ਕਈ ਸੁਖੀ ਹਨ। ਕੋਈ ਭਲਾ ਕਰਨ 'ਤੇ ਭਲਾ ਅਤੇ ਬੁਰਾ ਕਰਨ 'ਤੇ ਬੁਰਾ ਨਹੀਂ ਹੁੰਦਾ। ਇਹ ਤਾਂ ਫਕੀਰਾਂ ਨੇ ਐਵੇਂ ਖਾਣ ਵਾਸਤੇ ਬਹਾਨੇ ਬਣਾ ਰੱਖੇ ਹਨ। ਮੈਂ ਇਸ ਨੂੰ ਵਿਹੁ ਦੇ ਕੇ ਵੇਖਦੀ ਹਾਂ ਕਿ ਮੇਰਾ ਕੀ ਬੁਰਾ ਹੁੰਦਾ ਹੈ। ਇਸ ਮਾਈ ਨੇ ਚਾਰ ਪ੍ਰਸ਼ਾਦਿਆਂ ਵਿਚ ਵਿਹੁ ਪਾ ਕੇ ਉਸ ਫਕੀਰ ਨੂੰ ਦੇ ਦਿੱਤੇ। ਮਹਾਤਮਾ ਪ੍ਰਸ਼ਾਦੇ ਲੈ ਕੇ ਨਗਰ ਤੋਂ ਬਾਹਰ ਕੁਟੀਆਂ ਵਿਚ ਆ ਗਿਆ। ਕੁਝ ਸਮੇਂ ਬਾਅਦ ਉਸੇ ਮਾਈ ਦੇ ਚਾਰ ਪੁੱਤਰ ਭੁੱਖੇ ਤਿਹਾਏ ਮਹਾਤਮਾ ਦੀ ਕੁਟੀਆ ਪਾਸ ਪਹੁੰਚੇ। ਜਦੋਂ ਮਹਾਤਮਾ ਪਾਸੋਂ ਕੁਝ ਖਾਣ ਨੂੰ ਮੰਗਿਆ ਤਾਂ ਮਹਾਤਮਾ ਨੇ ਮਾਈ ਵੱਲੋਂ ਦਿੱਤੀਆਂ ਚਾਰ ਰੋਟੀਆਂ ਇਹਨਾਂ ਚਾਰਾਂ ਵਿਚ ਵੰਡ ਦਿੱਤੀਆਂ। ਰੋਟੀਆਂ ਨੂੰ ਖਾ ਕੇ ਘਰ ਆਉਂਦਿਆਂ ਤੱਕ ਇਹ ਵਿਆਕੁਲ ਹੋ ਗਏ। ਮਾਈ ਨੇ ਆਪਣੇ ਪੁੱਤਰਾਂ ਨੂੰ ਪੁੱਛਿਆ ਕਿ ਅੱਜ ਤੁਹਾਨੂੰ ਕੀ ਹੋਇਆ ਹੈ? ਇਹ ਕਹਿਣ ਲੱਗੇ ਕਿ ਅਸੀਂ ਨਗਰ ਦੇ ਬਾਹਰੋਂ ਇਕ ਮਹਾਤਮਾ ਪਾਸੋਂ ਚਾਰ ਰੋਟੀਆਂ ਮੰਗ ਕੇ ਖਾਧੀਆਂ ਸਨ ਜਿੰਨ੍ਹਾਂ ਨੂੰ ਖਾਣ ਤੋਂ ਬਾਅਦ ਸਾਡੀ ਐਸੀ ਹਾਲਤ ਹੋਈ ਹੈ। ਉਸ ਵੇਲੇ ਮਾਈ ਨੇ ਬੜਾ ਅਫਸੋਸ ਕੀਤਾ ਤੇ ਮੰਨਿਆ ਕਿ ਸਚਮੁੱਚ ਹੀ ਬੁਰਾ ਕਰਨ ਵਾਲੇ ਨਾਲ ਬੁਰਾ ਤੇ ਭਲਾ ਕਰਨ ਵਾਲੇ ਨਾਲ ਭਲਾ ਹੁੰਦਾ ਹੈ।

## ਜਾ ਰਹਣਾ ਨਾਹੀ ਐਤੁ ਜਗਿ; ਤਾ ਕਾਇਤੁ ਗਾਰਬਿ ਹੰਢੀਐ ॥

ਹੇ ਭਾਈ! (ਜਾ) ਜਦੋਂ ਅਸੀਂ (ਐਤੁ) ਇਸ (ਜਗਿ) ਦੁਨੀਆਂ ਵਿਚ ਰਹਿਣਾ ਹੀ (ਨਾਹੀ) ਨਹੀਂ ਹੈ ਤਾਂ (ਕਾਇਤੁ) ਕਿਸ ਵਾਸਤੇ ਗੁਣਾਂ ਦੇ, ਧਨ ਦੇ, ਸੋਹਣੇ ਰੂਪ ਦੇ (ਗਾਰਬਿ) ਹੰਕਾਰ ਵਿੱਚ (ਹੰਢੀਐ) ਫਿਰਦੇ ਹੋ।

**ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥**
**ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥** *(ਅੰਗ : ੧੩੬੬)*

## ਮੰਦਾ ਕਿਸੈ ਨ ਆਖੀਐ; ਪੜਿ ਅਖਰੁ, ਏਹੋ ਬੁਝੀਐ ॥

ਹੇ ਭਾਈ! ਕਿਸੇ ਜੀਵ ਦੇ ਤਾਈਂ ਮੰਦਾ ਵਾਕ ਨਾ (ਆਖੀਐ) ਕਹੀਏ। ਅੱਖਰਾਂ ਨੂੰ ਪੜ੍ਹ ਕੇ (ਏਹੋ) ਇਸੇ ਗੱਲ ਨੂੰ (ਬੁਝੀਐ) ਸਮਝਣਾ ਕਰੀਏ। **ਵਾ:** ਵੇਦ-ਸ਼ਾਸਤਰਾਂ ਦੇ ਅੱਖਰਾਂ ਨੂੰ ਪੜ੍ਹ ਕੇ (ਏਹੋ) ਇਹੋ ਹੀ ਸਿੱਖਿਆ ਬੁੱਝੀਏ, ਸਮਝੀਏ।

**ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥** *(ਅੰਗ : ੫੬੬)*
**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥** *(ਅੰਗ : ੪੭੩)*

## ਮੂਰਖੈ ਨਾਲਿ; ਨ ਲੁਝੀਐ ॥੧੯॥

ਜਿਹੜਾ ਮੂਰਖ ਆਦਮੀ ਹੋਵੇ ਉਸ ਦੇ ਨਾਲ (ਲੁਝੀਐ) ਝਗੜਨਾ ਨਾ ਕਰੀਏ। **ਵਾ:** ਜਲਪਾਵਾਦ, ਵਿਤੰਡਾਵਾਦ ਕਰਕੇ ਨਾ (ਲੁਝੀਐ) ਝਗੜੀਏ ਕਿਉਂਕਿ ਸਮਾਂ ਵਿਅਰਥ ਬੀਤਦਾ ਹੈ। **ਵਾ:** ਉਹਨਾਂ ਦਾ ਸੰਗ ਕਰਨਾ ਨਾ (ਲੁਝੀਐ) ਚਾਹੀਏ **ਵਾ:** ਉਹਨਾਂ ਤੋਂ ਜਿੱਤਾ ਪ੍ਰਾਪਤ ਕਰਨੀ ਨਾ (ਲੁਝੀਐ) ਚਾਹੀਏ। ਸਗੋਂ ਕਹੀਏ ਕਿ ਮੈਂ ਹਾਰਿਆ ਤੁਸੀਂ ਜਿੱਤੇ। ਇਉਂ ਕਹਿ ਕੇ ਖਹਿੜਾ ਛਡਾਵੇ।

ਜਿਵੇਂ ਤੁਲਸੀਦਾਸ ਨੇ ਤੁਲਸੀ ਰਮਾਇਣ ਦੇ ਆਦਿ ਵਿਚ ਸਭ ਤੋਂ ਪਹਿਲਾਂ ਮੂਰਖਾਂ ਨੂੰ ਨਮਸਕਾਰ ਕੀਤੀ ਹੈ। ਕਿਸੇ ਨੇ ਤੁਲਸੀਦਾਸ ਜੀ ਤੋਂ ਪੁੱਛਿਆ ਕਿ ਆਪ ਨੇ ਇਸਟ ਤੋਂ ਵੀ ਪਹਿਲਾਂ ਮੂਰਖ ਨੂੰ ਨਮਸਕਾਰ ਕਰ ਦਿੱਤੀ ਹੈ। ਇਸ ਦਾ ਕੀ ਕਾਰਣ ਹੈ? ਤਾਂ ਤੁਲਸੀਦਾਸ ਜੀ ਅੱਗੋਂ ਕਹਿੰਦੇ ਹਨ ਜਿਵੇਂ ਜੰਗਲ ਮੈਦਾਨ ਜਾ

ਕੇ ਹੱਥ ਸਾਫ ਕਰਨ ਤੋਂ ਪਹਿਲਾਂ ਮੂਲ ਦੁਆਰਾ ਧੋਈਦਾ ਹੈ। ਐਸੇ ਹੀ ਇਹ ਮੂਰਖ ਹਨ। ਅਸੀਂ ਇਹਨਾਂ ਤੋਂ ਸਾਫ ਹੋ ਕੇ ਫੇਰ ਹੀ ਬਾਕੀ ਦੇ ਸਾਰੇ ਮੰਗਲ ਕਰਾਂਗੇ।

## *ਸਲੋਕ ਮਃ ੧ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਰਤਾਰਪੁਰ ਸਾਹਿਬ ਵਿਖੇ ਰਾਵੀ ਦੇ ਕਿਨਾਰੇ ਬੈਠੇ ਸਨ। ਸਿੱਖ ਸੰਗਤਾਂ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਬਰੇਤੀ ਵਿਚੋਂ ਲੰਘ ਕੇ ਜਾ ਰਹੀਆਂ ਸਨ। ਉਥੇ ਮਣੇ 'ਤੇ ਬੈਠਾ ਹੋਇਆ ਇਕ ਜਿਮੀਂਦਾਰ ਸੰਗਤਾਂ ਨੂੰ ਫਿੱਕੇ ਬਚਨ ਬੋਲਣ ਲੱਗ ਪਿਆ ਕਿ ਤੁਸੀਂ ਮੇਰੀ ਖੇਤੀ ਉਜਾੜਦੇ ਹੋ। ਅਜੇ ਤੇ ਮੈਂ ਕੋਲ ਬੈਠਾ ਹਾਂ, ਜੇ ਨਾਂ ਹੋਵਾਂ ਫੇਰਾ ਪਤਾ ਨਹੀਂ ਤੁਸੀ ਕੀ ਕਰ ਦੇਵੋ। ਅਸਲ ਵਿਚ ਜੋ ਸਿੱਖ ਸੰਗਤਾਂ ਸਨ ਉਹ ਖੇਤ ਦੇ ਪਾਸਿਓਂ ਦੀ ਹੀ ਲੰਘ ਰਹੀਆਂ ਸਨ। ਇਹ ਜਿਮੀਂਦਾਰ ਉਹਨਾਂ ਨੂੰ ਜਾਣ ਬੁੱਝ ਕੇ ਫਿੱਕੇ ਬਚਨ ਬੋਲ ਰਿਹਾ ਸੀ। ਫੇਰ ਇਹ ਉਲ੍ਹਾਮਾ ਦੇਣ ਵਾਸਤੇ ਸਤਿਗੁਰੂ ਜੀ ਪਾਸ ਚਲਿਆ ਗਿਆ। ਜਾ ਕੇ ਕਹਿੰਦਾ ਕਿ ਮਹਾਰਾਜ! ਤੁਹਾਡੇ ਸਿੱਖ ਮੇਰੇ ਖੇਤ ਵਿਚੋਂ ਲੰਘ ਕੇ ਡੰਡੀਆਂ ਪਾਉਂਦੇ ਹਨ, ਫਸਲ ਦਾ ਨੁਕਸਾਨ ਕਰਦੇ ਹਨ। ਤਾਂ ਸਤਿਗੁਰੂ ਸਾਹਿਬ ਜੀ ਇਸ ਜਿਮੀਂਦਾਰ ਨੂੰ ਬੇ-ਰਸੀ ਵਾਲੇ ਬਚਨ ਬੋਲਦਾ ਵੇਖ ਕੇ ਸ਼ੁੱਭ ਸਿੱਖਿਆ ਦਿੰਦੇ ਹਨ।

**ਅਥਵਾ :** ਸਾਰਿਆਂ ਦੇ ਤਾਈਂ ਸ਼ੁੱਭ ਸਿੱਖਿਆ ਬਖਸ਼ਦੇ ਹਨ।

### ਨਾਨਕ, ਫਿਕੈ ਬੋਲਿਐ; ਤਨੁ ਮਨੁ ਫਿਕਾ ਹੋਇ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! (ਫਿਕੈ) ਬੇਰਸੀ ਦੇ ਬਚਨ (ਬੋਲਿਐ) ਬੋਲਣੇ ਕਰਕੇ ਪੁਰਖਾਂ ਦੇ (ਤਨੁ) ਸਰੀਰ ਤੇ ਮਨ ਵੀ (ਫਿਕਾ) ਬੇਰਸੀ ਵਾਲੇ (ਹੋਇ) ਹੋ ਜਾਂਦੇ ਹਨ। ਭਾਵ ਫਿੱਕੇ ਬਚਨ ਬੋਲਣ ਵਾਲੇ ਦਾ ਜੀਵਨ ਹੀ ਵਿਗੜ ਜਾਂਦਾ ਹੈ।

### ਫਿਕੋ ਫਿਕਾ ਸਦੀਐ; ਫਿਕੇ ਫਿਕੀ ਸੋਇ ॥

(ਫਿਕੋ) ਬੇਰਸੀ ਦੇ ਬਚਨ ਬੋਲਣ ਵਾਲੇ ਪੁਰਖਾਂ ਨੂੰ (ਫਿਕਾ) ਬੇਰਸੀ ਵਾਲਾ ਹੀ (ਸਦੀਐ) ਸੱਦਿਆ ਜਾਂਦਾ ਹੈ ਅਤੇ ਉਹਨਾਂ (ਫਿਕੇ) ਬੇਰਸੀ ਵਾਲੇ ਪੁਰਖਾਂ ਦੀ (ਸੋਇ) ਸੋਭਾ ਵੀ (ਫਿਕੀ) ਬੇਰਸੀ ਵਾਲੀ ਹੋ ਜਾਂਦੀ ਹੈ।

### ਫਿਕਾ ਦਰਗਹ ਸਟੀਐ; ਮੁਹਿ ਥੁਕਾ ਫਿਕੇ ਪਾਇ ॥

ਜੋ (ਫਿਕਾ) ਬੇਰਸੀ ਕਰਨ ਵਾਲੇ ਪੁਰਖ ਹਨ ਉਹਨਾਂ ਨੂੰ (ਦਰਗਹ) ਦਰਗਾਹ ਵਿਚੋਂ (ਸਟੀਐ) ਸੁੱਟਿਆ ਜਾਂਦਾ ਹੈ। ਭਾਵ ਦਰਗਾਹ ਵਿਚ ਉਹਨਾਂ ਨੂੰ ਆਦਰ ਸਤਿਕਾਰ ਨਹੀਂ ਮਿਲਦਾ। ਫਿਰ ਉਹਨਾਂ (ਫਿਕੇ) ਬੇਰਸੀ ਦੇ ਬਚਨ ਬੋਲਣ ਵਾਲਿਆਂ ਦੇ (ਮੁਹਿ) ਮੂੰਹ ਉੱਤੇ ਲਾਹਣਤਾਂ ਰੂਪ ਥੁੱਕਾਂ (ਪਾਇ) ਪੈਂਦੀਆਂ ਹਨ।

### ਫਿਕਾ ਮੂਰਖੁ ਆਖੀਐ; ਪਾਣਾ ਲਹੈ ਸਜਾਇ ॥੧॥

ਐਸੇ (ਫਿਕਾ) ਬੇਰਸੀ ਦੇ ਬਚਨ ਬੋਲਣ ਵਾਲਿਆਂ ਨੂੰ ਮੂਰਖ (ਆਖੀਐ) ਕਿਹਾ ਜਾਂਦਾ ਹੈ ਅਤੇ ਉਹ ਇਸ ਲੋਕ ਵਿਚ ਵੀ ਤੇ ਪ੍ਰਲੋਕ ਵਿਚ (ਪਾਣਾ) ਚਰਨਦਾਸੀਆਂ, ਜੁੱਤੀਆਂ ਦੀ (ਸਜਾਇ) ਸਜਾ (ਲਹੈ) ਲੈਂਦੇ ਹਨ।

---

* ਕਈ ਸਰੂਪਾਂ ਵਿਚ 'ਸਲੋਕ ੧' ਹੀ ਲਿਖਿਆ ਮਿਲਦਾ ਹੈ ਪਰ ਜੋ ਬਾਬਾ ਦੀਪ ਸਿੰਘ ਜੀ ਦੀ ਦਮਦਮਾ ਸਾਹਿਬ ਵਾਲੀ ਹੱਥ ਲਿਖਤ ਬੀੜ ਹੈ। ਉਸ ਵਿਚ 'ਸਲੋਕ ਮ: ੧' ਹੀ ਲਿਖਿਆ ਹੋਇਆ ਹੈ। ਇਸ ਲਈ 'ਸਲੋਕ ਮਃ ੧' ਪਾਠ ਹੀ ਸ਼ੁੱਧ ਸਮਝਣਾ।

## ਸਾਖੀ—ਮੂਰਖ ਜੁਲਾਹੇ ਦੀ

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਚਰਿੱਤਰਾਂ ਵਿਚ ਇਕ ਮੂਰਖ ਜੁਲਾਹੇ ਦਾ ਪ੍ਰਸੰਗ ਲਿਖਿਆ ਹੈ। ਇਕ ਜੁਲਾਹੇ ਨੇ ਸਹੁਰੇ ਜਾਣ ਤੋਂ ਪਹਿਲਾਂ ਆਪਣੀ ਮਾਂ ਨੂੰ ਪੁੱਛਿਆ ਕੇ ਮਾਂ ਮੈਂ ਕੀ ਕਹਿੰਦਾ ਜਾਵਾਂ। ਮਾਂ ਕੇ ਕਿਹਾ ਕਿ ਪੁੱਤਰ ਤੂੰ 'ਉਡਦਾ ਜਾਹ ਉਡਦਾ ਜਾਹ' ਕਹਿੰਦਾ ਜਾ। ਮਾਂ ਦੀ ਇਹ ਗੱਲ ਸੁਣ ਕੇ ਜੁਲਾਹਾ 'ਉਡਦਾ ਜਾਹ ਉਡਦਾ ਜਾਹ' ਕਹਿੰਦਾ ਹੋਇਆ ਸਹੁਰਿਆਂ ਨੂੰ ਤੁਰ ਪਿਆ। ਅੱਗੇ ਸ਼ਿਕਾਰੀਆਂ ਨੇ ਪੰਛੀ ਫੜਨ ਵਾਸਤੇ ਜਾਲ ਪਾਇਆ ਹੋਇਆ ਸੀ। ਉਹਨਾਂ ਨੇ ਇਸ ਨੂੰ ਸਵੇਰੇ-ਸਵੇਰੇ ਕੁਸ਼ਗਨ ਕਰਦਾ ਜਾਣ ਕੇ ਬੜਾ ਕੁੱਟਿਆ।

**ਦੋਹਰਾ ॥**

**ਚਲਯੋ ਜੁਲਾਹੋ ਸਾਹੁਰੇ ਉਡਿ ਜਾ ਕਹਤਾ ਜਾਇ ॥**

**ਬਧਿਕਨ ਕੁਸਗੁਨ ਜਾਨਿ ਕੈ ਮਾਰਯੋ ਤਾਹਿ ਬਨਾਇ ॥੧॥**

ਜੁਲਾਹਾ ਕੁੱਟ ਖਾ ਕੇ ਕਹਿਣ ਲੱਗਾ ਕਿ ਮੈਂ ਕੀ ਕਹਾਂ। ਸ਼ਿਕਾਰੀ ਕਹਿੰਦੇ ਇਉਂ ਕਹਿ ਕੇ 'ਉਡ-ਉਡ ਆਵੋ ਤੇ ਫਸਦੇ ਜਾਵੋ'। ਇਹ ਮੂਰਖ ਜੁੱਤੀਆਂ ਖਾ ਕੇ 'ਉਡਦਾ ਜਾਹ ਉਡਦਾ ਜਾਹ' ਕਹਿਣੋ ਤਾਂ ਹੱਟ ਗਿਆ ਪਰ ਚੁੱਪ ਨਾ ਕੀਤਾ। ਰਸਤੇ 'ਤੇ ਜਾਂਦਿਆਂ ਹੋਇਆਂ ਇਸ ਨੇ 'ਉਡ ਉਡ ਆਵੋ ਤੇ ਫਸਦੇ ਜਾਵੋ' ਕਹਿਣਾ ਸ਼ੁਰੂ ਕਰ ਦਿੱਤਾ। ਅੱਗੇ ਰਸਤੇ ਵਿਚ ਇਸ ਨੂੰ ਚੋਰ ਮਿਲੇ। ਉਹਨਾਂ ਸੋਚਿਆ ਕਿ ਇਹ ਤਾਂ ਬੜਾ ਕੁਸ਼ਗਨ ਕਰਦਾ ਹੈ। ਕੁਸ਼ਗਨ ਕਰਦਾ ਜਾਣ ਕੇ ਜੁਲਾਹੇ ਦੇ ਦੋ ਸੌ ਜੁੱਤੀ ਮਾਰੀ।

**ਬੱਧਿਕ ਬਾਚ ॥**

**ਉਡਿ ਉਡਿ ਆਵਹੁ ਫਾਸਿਯਹੁ ਯੌ ਕਹਤਾ ਮਗੁ ਜਾਇ ॥**

**ਜੋ ਐਸੋ ਬਚ ਪੁਨਿ ਕਹਯੋ ਹਨਿ ਹੈ ਤੋਹਿ ਰਿਸਾਇ ॥੨॥**

**ਚੌਪਈ ॥**

**ਫਸਿ ਫਸਿ ਜਾਵਹੁ ਉਡਿ ਉਡਿ ਆਇ ॥ ਐਸੋ ਕਹਤ ਜੁਲਾਹੋ ਜਾਇ ॥**

**ਚੋਰਨ ਕੁਸਗਨ ਚਿੱਤ ਬਿਚਾਰਯੋ ॥ ਦੋ ਸੈ ਜੁੱਤੀ ਸੌ ਤਿਹ ਮਾਰਯੋ ॥**

ਜੁਲਾਹੇ ਨੇ ਚੋਰਾਂ ਕੋਲੋਂ ਪੁੱਛਿਆ ਕਿ ਮੈਂ ਕੀ ਕਹਾਂ। ਚੋਰਾਂ ਨੇ ਕਿਹਾ ਕਿ ਤੂੰ 'ਲੈ ਆਵੋ ਰੱਖ ਜਾਉ' ਕਹੀ ਜਾ। ਚੋਰਾਂ ਤੋਂ ਡਰ ਕੇ ਇਹ ਉਸੇ ਤਰ੍ਹਾਂ ਕਹਿੰਦਾ ਹੋਇਆ ਰਸਤੇ 'ਤੇ ਚਲ ਪਿਆ।

**ਚੋਰਨ ਬਾਚ ॥ ਦੋਹਰਾ ॥**

**ਲੈ ਆਵਹੁ ਧਰਿ ਜਾਇਯਹੁ ਯੌ ਕਹਿ ਕਰੌ ਪਯਾਨ ॥**

**ਜੌ ਉਹਿ ਭਾਂਤਿ ਬਖਾਨਿਹੋ ਹਨਿ ਹੈ ਤੁਹਿ ਤਨ ਬਾਨ ॥੪॥**

**ਜਬ ਚੋਰਨ ਐਸੇ ਕਹਯੋ ਤਬ ਤਾ ਤੇ ਡਰ ਪਾਇ ॥**

**ਲੈ ਆਵਹੁ ਧਰਿ ਜਾਇਯਹੁ ਯੋ ਮਗੁ ਕਹਤੌ ਜਾਇ ॥੫॥**

ਅੱਗੇ ਕਿਸੇ ਰਾਜੇ ਦੇ ਚਾਰ ਪੁੱਤਰਾਂ ਵਿਚੋਂ ਇਕ ਨੇ ਪ੍ਰਾਣ ਤਿਆਗ ਦਿੱਤੇ ਸਨ। ਰਾਜੇ ਦੇ ਸੈਨਿਕ ਉਸ ਨੂੰ ਸਿਵਿਆਂ ਵਿਚ ਲੈ ਕੇ ਜਾ ਰਹੇ ਸਨ। ਜੁਲਾਹਾ ਉਥੇ ਜਾ ਕੇ ਚੋਰਾਂ ਦਾ ਪਕਾਇਆ ਹੋਇਆ ਸਬਕ ਬੋਲਣ ਲੱਗ ਪਿਆ। ਇਸ ਸੁਣ ਕੇ ਰਾਜੇ ਦੀ ਸੈਨਾਂ ਨੇ ਪੰਦਰਾਂ ਸੌ ਜੁੱਤੀ ਮਾਰੀ। ਉਹਨਾਂ ਤੋਂ ਪੁੱਛਿਆ ਕਿ ਮੈਂ ਕੀ ਕਹਾਂ। ਉਹ ਕਹਿੰਦੇ ਇਉਂ ਕਹਿ ਕੇ 'ਬੁਰਾ ਹੋਇਆ ਬੁਰਾ ਹੋਇਆ'।

**ਚਾਰ ਪੁੱਤ੍ਰ ਪਤਿਸਾਹ ਕੇ ਇਕ ਨੈ ਤਜਾ ਪਰਾਨ ॥**

**ਦਾਬਨ ਤਾ ਕੌ ਲੈ ਚਲੈ ਅਧਿਕ ਸੋਕ ਮਨ ਮਾਨਿ ॥੬॥**

ਚੌਪਈ ॥

ਤਬ ਲੌ ਕਹਤ ਜੁਲਾਹੋ ਐਯਹੁ ॥ ਲੈ ਲੈ ਆਵਹੁ ਧਰ ਧਰ ਜੈਯਹੁ ॥
ਸੈਨਾ ਕੇ ਸ੍ਰਵਨਨ ਯਹ ਪਰੀ ॥ ਪੰਦ੍ਰਹ ਸੈ ਪਨਹੀ ਤਹ ਝਰੀ ॥੮॥
ਤਿਨ ਸੋ ਕਹਯੋ ਕਹੋ ਸੁ ਉਚਾਰੋ ॥ ਕਹਯੋ ਬੁਰਾ ਭਯੋ ਕਹਤ ਪਧਾਰੋ ॥
ਭੇਦ ਅਭੇਦ ਕੀ ਬਾਤ ਨ ਜਾਨੀ ॥ ਜੋ ਤਿਨ ਕਹਯੋ ਵਹੈ ਜੜਝ ਮਾਨੀ ॥੯॥

ਇਹ ਮੂਰਖ ਉਹਨਾਂ ਦੀ ਗੱਲ ਮੰਨ ਕੇ 'ਬੁਰਾ ਹੋਇਆ ਬੁਰਾ ਹੋਇਆ' ਕਹਿੰਦਾ ਹੋਇਆ ਰਸਤੇ 'ਤੇ ਚੱਲ ਪਿਆ। ਅੱਗੇ ਇਕ ਰਾਜੇ ਦੇ ਘਰ ਬੜੇ ਸਮੇਂ ਬਾਅਦ ਪੁੱਤਰ ਹੋਇਆ ਸੀ। ਸਾਰੀ ਪਰਜਾ ਖੁਸ਼ੀ ਕਰ ਰਹੀ ਸੀ। ਇਹ ਉੱਥੇ ਜਾ ਕੇ ਉੱਚੀ ਉੱਚੀ ਕਹਿਣ ਲੱਗ ਪਿਆ ਕਿ 'ਬੁਰਾ ਹੋਇਆ ਬੁਰਾ ਹੋਇਆ'। ਇਹ ਸੁਣ ਕੇ ਸਾਰਿਆਂ ਨੇ ਬੜੀਆਂ ਜੁੱਤੀਆਂ ਮਾਰੀਆਂ।

ਏਕ ਰਾਵ ਤਾ ਕੇ ਬਹੁ ਨਾਰੀ ॥ਪੂਤ ਨ ਹੋਤ ਤਾਹਿ ਦੁਖ ਭਾਰੀ ॥
ਔਰ ਬਯਾਹਿ ਬਯਾਕਲ ਹ੍ਵੈ ਕੀਨੋ ॥ਤਾ ਕੇ ਭਵਨ ਪੂਤ ਬਿਧਿ ਦੀਨੋ ॥੯॥
ਸਭਹਿਨ ਆਨੰਦ ਚਿਤ ਬਢਾਯੋ ॥ਤਬ ਲੌ ਕਹਤ ਜੁਲਾਹੋ ਆਯੋ ॥
ਬੁਰਾ ਭਯੋ ਕਹਿ ਊਚ ਪੁਕਾਰਯੋ ॥ਸੁਨਯੋ ਜਾਂਹਿ ਪਨਹਿਨ ਤਿਨ ਮਾਰਯੋ ॥੧੦॥

ਜੁਲਾਹੇ ਨੇ ਲੋਕਾਂ ਤੋਂ ਪੁੱਛਿਆ ਕਿ ਕੀ ਕਹਾਂ। ਸਾਰੇ ਕਹਿੰਦੇ ਇਉਂ ਕਹਿ ਕਿ 'ਭਲਾ ਹੋਇਆ ਭਲਾ ਹੋਇਆ'। ਇਹ ਇਸੇ ਤਰ੍ਹਾਂ ਕਹਿੰਦਾ ਹੋਇਆ ਅੱਗੇ ਚੱਲ ਪਿਆ। ਅਗਾਂਹ ਕਿਸੇ ਨਗਰ ਵਿਚ ਬਹੁਤ ਜਿਆਦਾ ਅੱਗ ਲੱਗੀ ਹੋਈ ਸੀ। ਬਹੁਤਾ ਨੁਕਸਾਨ ਹੋ ਰਿਹਾ ਸੀ। ਇਹ ਉੱਥੇ ਜਾ ਕੇ ਕਹਿੰਦਾ ਕਿ 'ਭਲਾ ਹੋਇਆ ਭਲਾ ਹੋਇਆ।' ਇਹ ਸੁਣ ਕੇ ਨਗਰ ਵਾਲਿਆਂ ਨੇ ਇਸ ਨੂੰ ਬੜਾ ਕੁੱਟਿਆ।

ਪੁਰ ਜਨ ਬਾਚ ॥

ਭਲਾ ਭਯੋ ਤਿਹ ਕਹਤ ਪਧਾਰਯੋ ॥ਜਬ ਲੋਗਨ ਜੂਤਿਨ ਸੌ ਮਾਰਯੋ ॥
ਜਾਤ ਭਯੋ ਤਿਹ ਠਾਂ ਬਡਭਾਗੀ ॥ਜਹੱ ਅਤਿ ਅਗਨਿ ਨਗਰ ਮਹਿ ਲਾਗੀ ॥੧੧॥
ਗਿਰਿ ਗਿਰਿ ਪਰੈ ਮਹਲ ਜਹੱ ਭਾਰੇ ॥ਛਪਰਨ ਕੇ ਜਹੱ ਉਡੇ ਅਵਾਰੇ ॥
ਭਲਾ ਭਯੋ ਯੌ ਮੂੜ ਪੁਕਾਰਯੋ ॥ਜਾਹਿ ਸੁਨਯੋ ਤਾਹੀ ਗਹਿ ਮਾਰਯੋ ॥੧੨॥

ਇਸ ਪ੍ਰਕਾਰ ਮਹਾਰਾਜ ਕਹਿੰਦੇ ਹਨ ਕਿ ਸਹੁਰਿਆਂ ਤੱਕ ਪਹੁੰਚਦਿਆਂ-ਪਹੁੰਚਦਿਆਂ ਇਸ ਮੂਰਖ ਜੁਲਾਹੇ ਨੇ ਦਸ ਹਜ਼ਾਰ ਜੁੱਤੀਆਂ ਸਹਾਰੀਆਂ ਤ ਮਗਰੋਂ ਸਹੁਰੇ ਪਹੁੰਚ ਕੇ ਸੱਟਾਂ ਦਾ ਮਾਰਿਆ ਹੋਇਆ ਸਰੀਰ ਛੱਡ ਗਿਆ ਸੀ।

ਦੋਹਰਾ ॥

ਦਸ ਹਜਾਰ ਪਨਹੀਨ ਕੀ ਸਹੀ ਜੁਲਾਹੇ ਮਾਰਿ ॥
ਤਾ ਪਾਛੇ ਪਹੁਚਤ ਭਯੋ ਜਹਾ ਹੁਤੀ ਸਸੁਰਾਰਿ ॥

*(ਸ੍ਰੀ ਦਸਮ ਗ੍ਰੰਥ ਸਾਹਿਬ)*

## ਮਃ ੧ ॥

## ਅੰਦਰਹੁ ਝੂਠੇ, ਪੈਜ ਬਾਹਰਿ; ਦੁਨੀਆ ਅੰਦਰਿ ਫੈਲੁ ॥

ਦੇਸ਼ ਭਾਸ਼ਾ ਵਿਚ 'ਫੈਲੁ' ਨਾਮ ਫੈਲਣ ਦਾ ਹੈ। ਕਈ ਪੁਰਖ ਐਸੇ ਹਨ ਜੋ (ਅੰਦਰਹੁ) ਅੰਦਰੋਂ ਤਾਂ ਝੂਠੇ ਭਾਵ ਕਰਨੀ ਦੇ ਥੋਥੇ ਹਨ, ਕਮਾਈ ਨਹੀਂ ਕਰਦੇ ਤੇ (ਬਾਹਰਿ) ਬਾਹਰੋਂ ਆਪ ਦੀ (ਪੈਜ) ਪ੍ਰਤੱਗਿਆ ਬਣਾ ਕੇ ਦੁਨੀਆਂ ਦੇ ਅੰਦਰ (ਫੈਲੁ) ਫੈਲੇ ਹੋਏ ਹਨ। **ਵਾ:** ਦੁਨੀਆਂ ਦੇ ਅੰਦਰ ਉਹਨਾਂ ਨੇ ਆਪ ਦਾ ਪ੍ਰਤਾਪ (ਫੈਲੁ) ਫੈਲਾਇਆ ਹੋਇਆ ਹੈ।

**ਅਥਵਾ :** ਜੋ (ਅੰਦਰਹੁ) ਅੰਦਰੋਂ ਅੰਤਹਕਰਣ ਤੋਂ ਝੂਠੇ ਹਨ ਉਹ (ਬਾਹਰਿ) ਬਾਹਰੋਂ ਸ੍ਰੇਸ਼ਟ ਕਰਮ ਕਰਕੇ ਦੁਨੀਆਂ ਅੰਦਰ ਆਪਣੀ ਸਚਾਈ ਦੀ (ਪੈਜ) ਪ੍ਰਤੱਗਿਆ (ਫੈਲੁ) ਫੈਲਾਉਂਦੇ ਹਨ।

**ਅਥਵਾ :** ਜੋ (ਅੰਦਰਹੁ) ਅੰਦਰੋਂ ਝੂਠੇ ਹਨ ਉਹ (ਬਾਹਰਿ) ਬਾਹਰੋਂ ਦਿਖਾਵੇ ਮਾਤਰ ਦੁਨੀਆਂ ਅੰਦਰ ਆਪਣੀ (ਪੈਜ) ਵਡਿਆਈ (ਫੈਲੁ) ਫੈਲਾਉਂਦੇ ਹਨ। **ਵਾ:** (ਪੈਜ) ਪੂਜਾ ਕਰਾਉਂਦੇ ਹਨ।

**ਅਥਵਾ :** ਫਾਰਸੀ ਵਿਚ 'ਫੈਲੁ' ਨਾਮ ਕਰਤੂਤ ਦਾ ਹੈ। (ਅੰਦਰਹੁ) ਅੰਦਰੋਂ ਤਾਂ ਝੂਠੇ ਹਨ ਤੇ (ਬਾਹਰਿ) ਬਾਹਰ ਦੁਨੀਆਂ ਦੇ ਅੰਦਰ ਆਪਣੀ ਪੈਜ ਬਣਾਉਣ ਵਾਸਤੇ ਦਿਖਾਵੇ ਮਾਤਰ ਚੰਗੀ (ਫੈਲੁ) ਕਰਤੂਤ ਕਰਦੇ ਹਨ, ਚੰਗੇ ਕਰਮ ਕਰਦੇ ਹਨ।

## ਅਠਸਠਿ ਤੀਰਥ ਜੇ ਨਾਵਹਿ; ਉਤਰੈ ਨਾਹੀ ਮੈਲੁ ॥

ਜੇ ਕਿਤੇ ਐਸੇ ਪੁਰਖ ਅਠਾਹਠ ਤੀਰਥਾਂ 'ਤੇ ਜਾ ਕੇ (ਨਾਵਹਿ) ਇਸ਼ਨਾਨ ਵੀ ਕਰ ਆਉਣ ਤਾਂ ਵੀ ਉਹਨਾਂ ਦੇ ਅੰਦਰੋਂ ਝੂਠ ਦੀ, ਪਾਪਾਂ ਦੀ ਮੈਲ (ਨਾਹੀ) ਨਹੀਂ (ਉਤਰੈ) ਉਤਰਦੀ।

## ਸਾਖੀ—ਅਠਾਹਠ ਤੀਰਥਾਂ ਦੀ

ਇਕ ਵਾਰ ਪਾਰਬਤੀ ਤੇ ਸ਼ਿਵ ਸਾਢੇ ਤਿੰਨ ਕਰੋੜ ਤੀਰਥਾਂ ਦੀ ਯਾਤਰਾ ਵਾਸਤੇ ਤੁਰ ਪਏ। ਜਦੋਂ ਅਠਾਹਠ (੬੮) ਤੀਰਥਾਂ ਦੀ ਯਾਤਰਾ ਕੀਤੀ ਤਾਂ ਪਾਰਬਤੀ ਥੱਕ ਕੇ ਸ਼ਿਵ ਨੂੰ ਕਹਿਣ ਲੱਗੀ ਕਿ ਤੁਸੀਂ ਇਹਨਾਂ ਅਠਾਹਠ ਤੀਰਥਾਂ ਦਾ ਹੀ ਸਾਰੇ ਤੀਰਥਾਂ ਜਿੰਨਾਂ ਮਹਾਤਮ ਕਹਿ ਦੇਵੋ। ਉਸ ਵੇਲੇ ਪਾਰਬਤੀ ਦੇ ਕਹਿਣ ਉੱਤੇ ਸ਼ਿਵ ਨੇ ਡੌਰੂ ਵਜਾ ਦਿੱਤਾ। ਉਸ ਸਮੇਂ ਤੋਂ ਕਾਂਸ਼ੀ, ਹਰਿਦੁਆਰਾ, ਕੇਦਾਰਨਾਥ ਆਦਿ ਮੁਖ ਅਠਾਹਠ ਤੀਰਥ ਮੰਨੇ ਗਏ ਹਨ।

**ਪ੍ਰਸ਼ਨ :** ਮਹਾਰਾਜ ! ਫੇਰ ਸੰਸਾਰ ਵਿਚ ਕੌਣ ਚੰਗੇ ਹਨ?

## ਜਿਨ੍ ਪਟੁ ਅੰਦਰਿ, ਬਾਹਰਿ ਗੁਦੜੁ; ਤੇ ਭਲੇ ਸੰਸਾਰਿ ॥

**ਉੱਤਰ :** ਹੇ ਭਾਈ ! (ਜਿਨ੍) ਜਿੰਨ੍ਹਾਂ ਦਾ ਹਿਰਦਾ (ਅੰਦਰਿ) ਅੰਦਰੋਂ (ਪਟੁ) ਰੇਸ਼ਮ ਦੀ ਨਿਆਈਂ ਸਾਫ, ਨਰਮ ਤੇ ਸ਼ੁੱਭ ਗੁਣਾਂ ਕਰਕੇ ਚਮਕਦਾ ਹੈ ਅਤੇ (ਬਾਹਰਿ) ਬਾਹਰੋਂ ਭਾਵੇਂ ਉਹਨਾਂ ਨੇ ਗਰੀਬੀ ਕਰਕੇ (ਗੁਦੜੁ) ਪਾਟੀਆਂ ਗੋਦੜੀਆਂ ਹੀ ਪਹਿਨੀਆਂ ਹੋਈਆਂ ਹਨ (ਤੇ) ਉਹ ਸੰਸਾਰ ਵਿਚ (ਭਲੇ) ਚੰਗੇ ਹਨ।

**ਅਥਵਾ :** (ਜਿਨ੍) ਜਿੰਨ੍ਹਾਂ ਨੇ (ਪਟੁ) ਰੇਸ਼ਮ ਦੀ ਨਿਆਈਂ ਗਿਆਨ ਆਦਿਕ ਗੁਣ ਹਿਰਦੇ ਅੰਦਰ ਧਾਰਨ ਕਰ ਲਏ ਹਨ ਤੇ ਗੁਦੜ ਦੀ ਨਿਆਈਂ ਕਾਮ, ਕ੍ਰੋਧ ਆਦਿਕਾਂ ਦਾ ਕੂੜਾ-ਕਰਕਟ ਬਾਹਰ ਕੱਢ ਦਿੱਤਾ ਹੈ (ਤੇ) ਉਹ ਪੁਰਖ ਸੰਸਾਰ ਵਿਚ (ਭਲੇ) ਚੰਗੇ ਹਨ।

**ਅਥਵਾ :** (ਜਿਨ੍) ਜਿੰਨ੍ਹਾਂ ਨੇ ਗੁਦੜ ਦੀ ਨਿਆਈਂ ਕਾਮ, ਕ੍ਰੋਧ ਆਦਿਕਾਂ ਨੂੰ ਹਿਰਦੇ (ਅੰਦਰਿ) ਵਿਚੋਂ (ਪਟੁ) ਪੁੱਟ ਕੇ ਬਾਹਰ ਕੱਢ ਦਿੱਤਾ ਹੈ (ਤੇ) ਉਹ ਗੁਰਮੁਖ ਸੰਸਾਰ ਵਿਚ (ਭਲੇ) ਚੰਗੇ ਹਨ, ਨੇਕ ਹਨ।

## ਤਿਨ੍ ਨੇਹੁ ਲਗਾ ਰਬ ਸੇਤੀ; ਦੇਖਨੇ੍ ਵੀਚਾਰਿ ॥

(ਤਿਨ੍) ਉਹਨਾਂ ਦਾ ਫਿਰ (ਰਬ) ਪ੍ਰਮੇਸਰ ਦੇ (ਸੇਤੀ) ਨਾਲ ਹੀ (ਨੇਹੁ) ਪ੍ਰੇਮ ਲੱਗਾ ਹੋਇਆ ਹੈ ਅਤੇ ਉਹ ਪ੍ਰਮੇਸਰ ਨੂੰ (ਦੇਖਨੇ੍) ਵੇਖਣ ਵਾਸਤੇ ਹੀ ਵੀਚਾਰ ਕਰਦੇ ਰਹਿੰਦੇ ਹਨ। **ਵਾ:** (ਦੇਖਨੇ੍ ਵੀਚਾਰਿ) ਜੇ ਤੁਹਾਨੂੰ ਸੰਸਾ ਹੈ ਤਾਂ ਬੇਸ਼ੱਕ ਤੁਸੀਂ ਉਹਨਾਂ ਨਾਲ ਵਿਚਾਰ ਕਰਕੇ ਦੇਖ ਲਵੋ। ਤੁਹਾਨੂੰ ਆਪੇ ਹੀ ਨਿਰਣਾ ਹੋ ਜਾਵੇਗਾ। ਅੱਗੇ ਸਤਿਗੁਰੂ ਜੀ ਉਹਨਾਂ ਗੁਰਮੁਖ ਮਹਾਂਪੁਰਖਾਂ ਦਾ ਸੁਭਾਅ ਦੱਸਦੇ ਹਨ,

## ਰੰਗਿ ਹਸਹਿ, ਰੰਗਿ ਰੋਵਹਿ; ਚੁਪ ਭੀ ਕਰਿ ਜਾਹਿ ॥

(ਰੰਗਿ ਹਸਹਿ) ਉਹ ਮਹਾਂਪੁਰਖ ਕਦੇ ਆਪ ਦੇ ਰੰਗ ਵਿਚ ਆ ਕੇ ਹੱਸਣ ਵੀ ਲੱਗ ਜਾਂਦੇ ਹਨ (ਰੰਗਿ ਰੋਵਹਿ) ਕਦੇ ਰੰਗ ਵਿਚ ਆ ਕੇ ਰੋਣ ਵੀ ਲੱਗ ਜਾਂਦੇ ਹਨ ਅਤੇ ਕਦੇ ਰੰਗ ਵਿਚ ਆ ਕੇ ਚੁੱਪ (ਭੀ) ਵੀ ਕਰ (ਜਾਹਿ) ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ! ਉਹਨਾਂ ਦੇ ਹੱਸਣ, ਰੋਣ ਤੇ ਚੁੱਪ ਹੋਣ ਦਾ ਕੀ ਕਾਰਨ ਹੈ?

**ਉੱਤਰ :** **ਅਥਵਾ:** (ਰੰਗਿ ਹਸਹਿ) ਜਦੋਂ ਆਪਣੇ ਆਤਮਨੰਦ ਦੀ ਪ੍ਰਾਪਤੀ ਹੋਈ ਵੇਖਦੇ ਹਨ ਕਿ ਅਸੀਂ ਐਡਾ ਸਾਧਨ ਤਾਂ ਕੋਈ ਨਹੀਂ ਕੀਤਾ ਸੀ। ਇਹ ਤਾਂ ਸੱਚੇ ਪਾਤਸ਼ਾਹ ਜੀ ਨੇ ਸਾਡੇ 'ਤੇ ਤਰਸ ਕਰਕੇ ਸਾਨੂੰ ਐਨਾ ਵੱਡਾ ਆਨੰਦ ਬਖਸ਼ ਦਿੱਤਾ ਹੈ। ਇਉਂ ਰੰਗ ਵਿਚ ਆ ਕੇ ਹੱਸਣ ਵੀ ਲੱਗ ਜਾਂਦੇ ਹਨ। (ਰੰਗਿ ਰੋਵਹਿ) ਕਦੇ ਰੰਗ ਵਿਚ ਰੋਣ ਵੀ ਲੱਗ ਜਾਂਦੇ ਹਨ ਕਿ ਜੇ ਪ੍ਰਮੇਸਰ ਦੇ ਸਿਮਰਨ ਭਜਨ ਵਿਚ ਐਨਾ ਆਨੰਦ ਸੀ ਤਾਂ ਅਸੀਂ ਇਸ ਤੋਂ ਵਾਂਝਿਆਂ ਰਹਿ ਕੇ ਆਪਣੀ ਬਾਲ ਤੇ ਜੁਵਾ ਅਵਸਥਾ ਜਾਂ ਪਹਿਲੀ ਉਮਰ ਵਿਅਰਥ ਹੀ ਕਿਉਂ ਗੁਜ਼ਾਰ ਲਈ। ਇਹ ਆਨੰਦ ਪਹਿਲਾਂ ਕਿਉਂ ਨਾ ਪ੍ਰਾਪਤ ਕੀਤਾ। (ਚੁਪ ਭੀ ਕਰਿ ਜਾਹਿ) ਫਿਰ ਇਉਂ ਜਾਣ ਕੇ ਚੁੱਪ ਵੀ ਕਰ ਜਾਂਦੇ ਹਨ ਕਿ ਸ਼ੁਕਰ ਹੈ ਹੁਣ ਤਾਂ ਮਹਾਰਾਜ ਨੇ ਆਨੰਦ ਬਖਸ਼ ਦਿੱਤਾ ਹੈ।

**ਅਥਵਾ :** (ਰੰਗਿ ਹਸਹਿ) ਵਰਤਮਾਨ ਸਮੇਂ ਅੰਦਰ ਜੋ ਆਤਮਨੰਦ ਦੀ ਪ੍ਰਾਪਤੀ ਹੋਈ ਹੈ ਉਸ ਨੂੰ ਜਾਣ ਕੇ ਰੰਗ ਵਿਚ ਹੱਸਦੇ ਹਨ। (ਰੰਗਿ ਰੋਵਹਿ) ਕਦੇ ਪਿਛਲੀ ਆਯੂ ਨੂੰ ਯਾਦ ਕਰਕੇ ਰੋਂਦੇ ਹਨ ਕਿ ਪਿਛਲੀ ਉਮਰ ਐਵੇਂ ਵਿਸ਼ਿਆਂ ਵਿਚ ਹੀ ਬਤੀਤ ਹੋ ਗਈ। (ਚੁਪ ਭੀ ਕਰਿ ਜਾਹਿ) ਫੇਰ (ਚੁਪ) ਸਬਰ ਵੀ ਕਰ (ਜਾਹਿ) ਜਾਂਦੇ ਹਨ ਕਿ ਜਿਹੜੀ ਹੋਣੀ ਸੀ ਹੋ ਗਈ। ਹੁਣ ਕੀ ਯਾਦ ਕਰਨਾ ਹੈ।

**ਅਥਵਾ :** (ਰੰਗਿ ਹਸਹਿ) ਕਦੇ ਰੰਗ ਵਿਚ ਆ ਕੇ ਹੱਸ ਪੈਂਦੇ ਹਨ ਕਿ ਵੇਖੋ ਸਾਡੇ ਵਰਗੇ ਗਰੀਬਾਂ ਉੱਤੇ ਪ੍ਰਮੇਸਰ ਨੇ ਕਿੰਨੀ ਵੱਡੀ ਬਖਸ਼ਿਸ ਕਰਕੇ ਆਪਣਾ ਆਨੰਦ ਬਖਸ਼ਿਆ ਹੈ। (ਰੰਗਿ ਰੋਵਹਿ) ਕਦੇ ਰੰਗ ਵਿੱਚ ਆ ਕੇ ਰੋ ਵੀ ਪੈਂਦੇ ਹਨ ਕਿ ਮਹਾਰਾਜ! ਇਹ ਜੋ ਸ੍ਰਿਸ਼ਟੀ ਹੈ ਆਪ ਨੇ ਇਸ ਨੂੰ ਇਸ ਆਨੰਦ ਤੋਂ ਕਿਉਂ ਵਾਂਝਿਆਂ ਰੱਖ ਦਿੱਤਾ ਹੈ। ਅਗਿਆਨੀ ਲੋਕ ਤਾਂ ਵਿਸ਼ਿਆਂ ਵਿਕਾਰਾਂ ਵਿਚ ਲੱਗ ਕਰਕੇ ਆਪਣੇ ਜੀਵਨ ਨੂੰ ਵਿਅਰਥ ਗਵਾਈ ਜਾਂਦੇ ਹਨ। (ਚੁਪ ਭੀ ਕਰਿ ਜਾਹਿ) ਫਿਰ ਚੁੱਪ ਵੀ ਕਰ ਜਾਂਦੇ ਹਨ ਕਿ ਜਿਵੇਂ ਪ੍ਰਮੇਸਰ ਨੂੰ ਭਾਉਂਦਾ ਹੈ ਉਵੇਂ ਹੀ ਹੁੰਦਾ ਹੈ। ਜਦੋਂ ਪ੍ਰਮੇਸਰ ਇਹਨਾਂ ਨੂੰ ਸੁਧਾਰਨਾ ਚਾਹੇਗਾ, ਤਦੋਂ ਆਪੇ ਬਖਸ਼ਿਸ ਕਰਕੇ ਸੁਧਾਰ ਦੇਵੇਗਾ।

**ਅਥਵਾ :** ਕਦੇ ਵਾਹਿਗੁਰੂ ਦੇ (ਰੰਗਿ) ਪ੍ਰੇਮ ਵਿਚ ਆ ਕੇ (ਹਸਹਿ) ਹੱਸਦੇ ਹਨ। ਜਦੋਂ ਕਿਤੇ (ਰੰਗਿ) ਪ੍ਰੇਮ ਘਟਦਾ ਹੈ ਭਾਵ ਬ੍ਰਹਮਾਨੰਦ ਨਾਲੋਂ ਵਿਛੋੜਾ ਹੁੰਦਾ ਹੈ ਤਾਂ ਉਦੋਂ (ਰੋਵਹਿ) ਰੋਣ ਲੱਗ ਜਾਂਦੇ ਹਨ ਅਤੇ ਕਦੇ ਬਿਰਤੀ ਨੂੰ ਅੰਤਰਮੁਖ ਕਰਨ ਰੂਪ ਚੁੱਪ (ਭੀ) ਵੀ ਕਰ (ਜਾਹਿ) ਜਾਂਦੇ ਹਨ।

**ਅਥਵਾ :** (ਰੰਗਿ ਹਸਹਿ) ਕਦੇ ਸ੍ਰਿਸ਼ਟੀ ਨੂੰ ਵੇਖ ਕੇ ਰੰਗ ਵਿਚ ਹੱਸਦੇ ਹਨ ਕਿ ਇਹ ਕਿਵੇਂ ਪਦਾਰਥਾਂ ਵਿਚ ਖੱਚਤ ਹੋਈ ਹੈ। (ਰੰਗਿ ਰੋਵਹਿ) ਕਦੇ ਰੰਗ ਵਿਚ ਰੋਂਦੇ ਹਨ ਕਿ ਜੋ ਸ੍ਰਿਸ਼ਟੀ ਦਾ ਕਰਤਾ ਬ੍ਰਹਮਾ ਹੈ ਉਹ ਵੀ ਮਾਇਆ ਵਿਚ ਹੀ ਫਸਿਆ ਹੋਇਆ ਹੈ। ਬ੍ਰਹਮਾਨੰਦ ਦੇ ਆਨੰਦ ਨੂੰ ਨਹੀਂ ਲੈਂਦਾ। (ਚੁਪ ਭੀ ਕਰਿ ਜਾਹਿ) ਫੇਰ ਚੁੱਪ ਵੀ ਕਰ ਜਾਂਦੇ ਹਨ ਕਿ ਤੈਨੂੰ ਵੱਡਿਆਂ ਨਾਲ ਕੀ। ਤੈਨੂੰ ਤਾਂ ਮਹਾਰਾਜ ਨੇ ਬ੍ਰਹਮਾਨੰਦ ਦੀ ਪ੍ਰਾਪਤੀ ਬਖਸ਼ ਦਿੱਤੀ।

**ਅਥਵਾ :** (ਰੰਗਿ ਹਸਹਿ) ਕਦੇ ਰੰਗ ਵਿਚ ਆ ਕੇ ਹੱਸਦੇ ਹਨ ਕਿ ਬ੍ਰਹਮਾ ਵੀ ਪ੍ਰਵਿਰਤੀ ਵਿਚ ਹੀ ਫਸਿਆ ਹੋਇਆ ਹੈ। (ਰੰਗਿ ਰੋਵਹਿ) ਕਦੇ ਵੈਰਾਗ ਦੇ ਰੰਗ ਵਿਚ ਆ ਕੇ ਰੋਣ ਲੱਗ ਜਾਂਦੇ ਹਨ ਕਿ ਹੇ ਪ੍ਰਮੇਸਰ! ਵੈਰਾਗ ਤੋਂ ਬਗੈਰ ਛੁਟਕਾਰਾ ਨਹੀਂ ਹੋ ਸਕਦਾ। (ਚੁਪ ਭੀ ਕਰਿ ਜਾਹਿ) ਫੇਰ ਭਾਣਾ ਮੰਨ ਕੇ ਚੁੱਪ ਵੀ ਕਰ ਜਾਂਦੇ ਹਨ ਕਿ ਸ਼ੁਕਰ ਹੈ ਮਹਾਰਾਜ! ਆਪ ਨੇ ਸਾਨੂੰ ਆਨੰਦ ਬਖਸ਼ਿਆ ਹੈ।

## ਪਰਵਾਹ ਨਾਹੀ ਕਿਸੈ ਕੇਰੀ; ਬਾਝੁ ਸਚੇ ਨਾਹ ॥

ਫਿਰ ਉਹਨਾਂ ਮਹਾਂਪੁਰਖਾਂ ਨੂੰ ਸੱਚੇ ਅਕਾਲ ਪੁਰਖ (ਨਾਹ) ਪਤੀ ਤੋਂ (ਬਾਝੁ) ਬਗੈਰ ਹੋਰ ਕਿਸੇ (ਕੇਰੀ) ਦੀ ਵੀ ਪਰਵਾਹ (ਨਾਹੀ) ਨਹੀਂ ਹੈ।

**ਅਥਵਾ :** ਉਹ ਇਕ ਸੱਚੇ ਅਕਾਲ ਪੁਰਖ (ਨਾਹ) ਪਤੀ ਤੋਂ (ਬਾਝੁ) ਬਗੈਰ ਹੋਰ ਕਿਸੇ (ਕੇਰੀ) ਦੀ ਖੁਸ਼ਾਮਦੀ ਕਰਨ ਦੀ (ਪਰਵਾਹ) ਲੋੜ (ਨਾਹੀ) ਨਹੀਂ ਰੱਖਦੇ।

## ਦਰਿ ਵਾਟ ਉਪਰਿ, ਖਰਚੁ ਮੰਗਾ; ਜਬੈ ਦੇਇ ਤ ਖਾਹਿ ॥

ਉਹ (ਦਰਿ) ਸੰਸਾਰ ਰੂਪ ਦਰ ਤੋਂ (ਉਪਰਿ) ਉਪਰ ਉੱਠ ਕੇ ਭਾਵ ਉਪਰਾਮ ਹੋ ਕੇ (ਵਾਟ) ਪ੍ਰਮੇਸਰ ਦੀ ਭਗਤੀ ਰੂਪ ਰਸਤੇ ਦਾ ਸ਼ਰਧਾ ਰੂਪ ਖਰਚ (ਮੰਗਾ) ਮੰਗਦੇ ਹਨ। **ਵਾ:** ਇੰਦਰੀਆਂ ਤੋਂ (ਉਪਰਿ) ਉਪਰਾਮ ਹੋ ਕੇ (ਦਰਿ) ਸਰੂਪ ਰੂਪ ਦਰ ਵਿਚ ਪਹੁੰਚਣ ਦੀ ਵਾਟ ਦਾ ਨਾਮ ਰੂਪ ਖਰਚ (ਮੰਗਾ) ਮੰਗਦੇ ਹਨ **ਵਾ:** (ਦਰਿ) ਸਾਧਸੰਗਤ ਰੂਪ ਦਰ ਵਿਚੋਂ (ਦਰਿ ਵਾਟ) ਵਾਹਿਗੁਰੂ ਦੀ ਦਰਗਾਹ ਵਿਚ ਪਹੁੰਚਣ ਦੀ ਵਾਟ ਦਾ ਭਾਉ-ਭਗਤੀ ਰੂਪ ਖਰਚ (ਮੰਗਾ) ਮੰਗਦੇ ਹਨ। (ਜਬੈ ਦੇਇ) ਜਦੋਂ ਪ੍ਰਮੇਸਰ ਆਪ ਦੀ ਸ਼ਰਧਾ ਤੇ ਭਾਉ-ਭਗਤੀ ਰੂਪ ਖਰਚ ਦੇ ਦਿੰਦਾ ਹੈ (ਤ ਖਾਹਿ) ਤਾਂ ਉਹ ਗੁਰਮੁਖ ਇਸ ਨੂੰ ਖਾਂਦੇ ਭਾਵ ਧਾਰਦੇ ਹਨ।

**ਅਥਵਾ :** 'ਦਰਿ' ਨਾਮ ਗਿਆਨ ਦਾ ਹੈ। ਗੁਰਮੁਖ ਸ਼ਰਧਾ ਤੇ ਭਗਤੀ ਰੂਪ (ਵਾਟ) ਰਸਤੇ ਉੱਪਰ ਚਲਦੇ ਹੋਏ ਪ੍ਰਮੇਸਰ ਦੇ ਪਾਸੋਂ (ਦਰਿ) ਗਿਆਨ ਰੂਪ ਖਰਚ (ਮੰਗਾ) ਮੰਗਦੇ ਹਨ। (ਜਬੈ ਦੇਇ) ਜਦੋਂ ਪ੍ਰਮੇਸਰ ਉਹਨਾਂ ਦੇ ਤਾਈਂ ਗਿਆਨ ਬਖਸ਼ਿਸ ਕਰ ਦਿੰਦਾ ਹੈ (ਤ ਖਾਹਿ) ਤਾਂ ਉਹ ਉਸ ਅਨੰਦ ਦੇ ਤਾਈਂ ਖਾਂਦੇ ਭਾਵ ਧਾਰਦੇ ਹਨ।

**"ਸ਼ਰਧਾਵਾਨੰ ਲਭਤੇ ਗਿਆਨੰ"**

## ਦੀਬਾਨੁ ਏਕੋ, ਕਲਮ ਏਕਾ; ਹਮਾ ਤੁਮ੍ਾ ਮੇਲੁ ॥

ਜਿੰਨ੍ਹਾਂ ਨੇ ਇਸ ਭਾਵ ਨੂੰ ਨਹੀਂ ਸਮਝਿਆ ਕਿ (ਏਕੋ) ਇਕ ਪ੍ਰਮੇਸਰ ਹੀ ਸਭ ਨੂੰ (ਦੀਬਾਨੁ) ਆਸਰਾ ਦੇਣ ਵਾਲਾ ਹੈ ਅਤੇ ਉਸਦੀ (ਏਕਾ) ਇਕ ਹੁਕਮ ਰੂਪ ਕਲਮ ਹੀ ਸਭ ਦੇ ਮੱਥੇ ਤੇ ਲੇਖ ਲਿਖਦੀ ਹੈ। ਉਹ (ਹਮਾ ਤੁਮ੍ਾ) ਹੰਗਤਾ-ਤੁੰਗਤਾ ਭਾਵ ਮੈ-ਤੂੰ ਵਿਚ ਹੀ ਮਿਲੇ ਰਹਿੰਦੇ ਹਨ। ਭਾਵ ਉਹਨਾਂ ਦੇ ਅੰਦਰ ਜੀਵ-ਜੀਵ ਦਾ ਅਤੇ ਜੀਵ-ਈਸ਼ ਦਾ ਭੇਦ ਗਿਆਨ ਪਿਆ ਰਹਿੰਦਾ ਹੈ ਕਿ ਮੈਂ ਉੱਚ-ਜਾਤੀ ਜੀਵ ਹਾਂ, ਤੂੰ ਨੀਚ ਜਾਤੀ ਜੀਵ ਹੈ ਮੈਂ ਤੇਰਾ ਕੰਮ ਕਿਉਂ ਕਰਾਂ? ਅਤੇ ਮੈਂ ਅਲਪੱਗ ਜੀਵ ਹਾਂ, ਉਹ ਸਰਬੱਗ ਈਸ਼ਰ ਹੈ ਆਦਿਕ।

**ਅਥਵਾ :** (ਦੀਬਾਨੁ) ਪ੍ਰਲੋਕ ਦਾ ਇਹੋ ਫੈਸਲਾ ਹੈ ਕਿ ਜਿਹੜੇ (ਹਮਾ ਤੁਮ੍ਾ) ਹੰਗਤਾ-ਤੁੰਗਤਾ ਰੱਖਦੇ ਹਨ। ਭਾਵ ਮੈਂ ਤੂੰ ਵਾਲਾ ਭੇਦ ਗਿਆਨ ਰੱਖਦੇ ਹਨ। ਉਹਨਾਂ ਲਈ (ਏਕੋ) ਇਕ ਧਰਮਰਾਜ ਦੀ (ਦੀਬਾਨੁ) ਕਚਹਿਰੀ ਹੈ ਜਿੱਥੇ ਜਾ ਕੇ ਉਨ੍ਹਾਂ ਨੂੰ ਲੇਖਾ ਦੇਣਾ ਪਵੇਗਾ ਅਤੇ ਉਨ੍ਹਾਂ ਦੇ ਕਰਮਾਂ ਅਨੁਸਾਰ ਉਨ੍ਹਾਂ ਦੇ ਮੱਥੇ 'ਤੇ ਇਕ ਹੁਕਮ ਦੀ ਹੀ ਕਲਮ ਚੱਲਦੀ ਹੈ ਕਿ ਇਹਨਾਂ ਨੂੰ ਜੂਨਾਂ ਵਿਚ ਪਾ ਦਿੱਤਾ ਜਾਵੇ। ਉਸ ਹੁਕਮ ਕਰਕੇ, ਉਹ ਹੰਗਤਾ-ਤੁੰਗਤਾ ਰੱਖਣ ਵਾਲੇ ਜੀਵ ਜਨਮ-ਮਰਨ ਦੇ ਚੱਕਰਾਂ ਵਿਚ ਪਏ ਰਹਿੰਦੇ ਹਨ।

**ਪ੍ਰਸ਼ਨ :** ਮਹਾਰਾਜ! ਜਿਹੜੇ ਹੰਗਤਾ-ਤੁੰਗਤਾ ਦੇ ਵਿਚ ਪਏ ਹੋਣ ਕਰਕੇ ਭਾਣਾ ਨਹੀਂ ਮੰਨਦੇ, ਅੰਤ ਨੂੰ ਉਨ੍ਹਾਂ ਦੀ ਕੀ ਹਾਲਤ ਹੋਵੇਗੀ?

## ਦਰਿ ਲਏ ਲੇਖਾ, ਪੀੜਿ ਛੁਟੈ; ਨਾਨਕਾ, ਜਿਉ ਤੇਲੁ ॥੨॥

**ਉੱਤਰ :** ਜਦੋਂ ਉਨ੍ਹਾਂ ਜੀਵਾਂ ਦਾ ਅੰਤ ਨੂੰ (ਦਰਿ) ਦਰਗਾਹ ਵਿਚ ਲੇਖਾ ਦੇਣ ਦਾ ਸਮਾਂ ਆਵੇਗਾ, ਤਾਂ ਉਹਨਾਂ ਦੇ

ਸਰੀਰ ਅਤਿਅੰਤ ਪੀੜ ਭਾਵ ਦੁੱਖ ਸਹਿ ਕੇ ਛੁੱਟਣਗੇ। ਜਿਸ ਤਰ੍ਹਾਂ ਤਿਲਾਂ ਨੂੰ ਪੀੜ ਕੇ ਤੇਲ ਕੱਢ ਕੇ, ਫੋਕ ਸੁੱਟ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਜਮਦੂਤ ਉਨ੍ਹਾਂ ਦੇ ਸਥੂਲ ਸਰੀਰਾਂ ਰੂਪ ਤਿਲਾਂ ਨੂੰ ਪੀੜ ਕੇ, ਭਾਵ ਪੀੜਾ ਤੇ ਕਸ਼ਟ ਦੇ ਕੇ, ਉਨ੍ਹਾਂ ਵਿਚੋਂ ਸੂਖਮ ਸਰੀਰ ਰੂਪ ਤੇਲ ਕੱਢ ਲੈਣਗੇ ਅਤੇ ਹੱਡੀਆਂ ਤੇ ਚੰਮ ਆਦਿਕਾਂ ਨੂੰ ਫੋਕ ਦੀ ਤਰ੍ਹਾਂ ਜੜ੍ਹ ਕਰਕੇ ਸੁੱਟ ਜਾਣਗੇ।

**ਅਥਵਾ :** ਉਨ੍ਹਾਂ ਪਾਸੋਂ ਜਦੋਂ ਧਰਮਰਾਜਾ (ਦਰਿ) ਦਰਗਾਹ ਵਿਚ ਲੇਖਾ (ਲਇਐ) ਲਵੇਗਾ, ਤਾਂ ਉਹ ਇਸ ਤਰ੍ਹਾਂ ਪੀੜੇ ਜਾਣਗੇ, ਜਿਸ ਤਰ੍ਹਾਂ ਤਿਲਾਂ ਵਿਚੋਂ ਤੇਲ ਕੱਢਣ ਲਈ ਉਹਨਾਂ ਨੂੰ ਪੀੜਿਆ ਜਾਂਦਾ ਹੈ ਤੇ ਜਿਵੇਂ ਤੇਲ ਕੱਢ ਕੇ ਫੋਕ ਬਣਾ ਕੇ ਸੁੱਟ ਦਿੱਤਾ ਜਾਂਦਾ ਹੈ। ਇਉਂ ਉਹਨਾਂ ਨੂੰ ਪਾਪਾਂ-ਪੁੰਨਾਂ ਰੂਪ ਤੇਲ ਕੱਢ ਕੇ ਚੌਰਾਸੀ ਲੱਖ ਜੂਨਾਂ ਵਿਚ ਫੋਕ ਵਿਚ ਸੁੱਟ ਦਿੱਤਾ ਜਾਂਦਾ ਹੈ। **ਵਾ:** ਜਿਸ ਤਰ੍ਹਾਂ ਸਰੋਂ ਵਿਚੋਂ ਤੇਲ ਕੱਢ ਕੇ ਖਲ ਨੂੰ ਸੁੱਟ ਦਿੱਤਾ ਜਾਂਦਾ ਹੈ ਇਸ ਤਰ੍ਹਾਂ ਉਹਨਾਂ ਤੋਂ ਹਿਸਾਬ-ਕਿਤਾਬ ਲੈਣ ਰੂਪ ਤੇਲ ਕੱਢ ਕੇ ਖਲ ਦੀ ਨਿਆਈਂ ਪੱਥਰ, ਬ੍ਰਿਛ ਆਦਿਕ ਜੜ੍ਹ ਜੂਨਾਂ ਵਿਚ ਪਾ ਦਿੱਤਾ ਜਾਂਦਾ ਹੈ।

## ਅੰਗ : ੪੭੪

### ਪਉੜੀ ॥

### ਆਪੇ ਹੀ ਕਰਣਾ ਕੀਓ; ਕਲ ਆਪੇ ਹੀ, ਤੈ ਧਾਰੀਐ ॥

*('ਤੈ' ਬੋਲੋ)*

ਹੇ ਭਾਈ! ਪ੍ਰਮੇਸਰ ਨੇ (ਆਪੇ) ਆਪ ਹੀ ਇਹ (ਕਰਣਾ) ਸੰਸਾਰ ਰਚਨਾ (ਕੀਓ) ਕੀਤਾ ਹੈ (ਤੈ) ਅਤੇ (ਆਪੇ) ਆਪ ਹੀ ਜੀਵਾਂ ਦੇ ਅੰਦਰ ਚੇਤਨ ਸੱਤਾ ਰੂਪ (ਕਲ) ਸ਼ਕਤੀ **ਵਾ:** (ਕਲ) ਜੁਗਤੀ (ਧਾਰੀਐ) ਧਾਰਨ ਕੀਤੀ ਹੋਈ ਹੈ।

### ਦੇਖਹਿ ਕੀਤਾ ਆਪਣਾ; ਧਰਿ ਕਚੀ ਪਕੀ ਸਾਰੀਐ ॥

ਇਹ ਸੰਸਾਰ ਉਸ ਪ੍ਰਮੇਸਰ ਦਾ ਆਪਣਾ ਹੀ ਪੈਦਾ ਕੀਤਾ ਹੋਇਆ ਹੈ ਅਤੇ ਉਹ ਆਪ ਹੀ ਇਸ ਸੰਸਾਰ ਰੂਪ ਚੌਪੜ ਵਿਚ ਜੀਵ ਰੂਪ ਕੱਚੀ ਨਰਦ ਅਤੇ ਈਸ਼ਰ ਰੂਪ ਪੱਕੀ (ਸਾਰੀਐ) ਨਰਦ ਨੂੰ (ਧਰਿ) ਰੱਖ ਕੇ ਭਾਵ ਇਸਥਿਤ ਕਰਕੇ (ਦੇਖਹਿ) ਵੇਖ ਰਿਹਾ ਹੈ। **ਵਾ:** ਸਕਾਮੀ ਜੀਵਾਂ ਰੂਪ ਕੱਚੀਆਂ ਨਰਦਾਂ ਅਤੇ ਨਿਸ਼ਕਾਮੀ ਜੀਵਾਂ ਰੂਪ ਪੱਕੀਆਂ ਨਰਦਾਂ ਨੂੰ ਇਸਥਿਤ ਕਰਨ ਵਾਲਾ ਹੈ। **ਵਾ:** ਜੋ ਪਾਪ ਕਰਨ ਰੂਪ ਕੱਚੀ ਨਰਦ ਨਾਲ ਖੇਡਣ ਵਾਲੇ ਪਾਪੀ ਪੁਰਖ ਹਨ ਅਤੇ ਜਿੰਨ੍ਹਾਂ ਦੀ ਬੁੱਧੀ ਕੱਚੇ ਵਿਸ਼ਿਆਂ ਵਿੱਚ ਲੱਗੀ ਹੋਈ ਹੈ। ਉਹਨਾਂ ਨੂੰ ਪ੍ਰਮੇਸਰ ਚੌਰਾਸੀ ਲੱਖ ਜੂਨਾਂ ਰੂਪ ਪਾਸੇ ਵਿਚ ਪਾਉਣ ਵਾਲਾ ਹੈ ਅਤੇ ਜੋ ਨਿਸ਼ਕਾਮ ਕਰਮ ਕਰਨ ਰੂਪ, **ਵਾ:** ਸ਼ੁੱਭ ਗੁਣਾਂ ਦੀ ਕਮਾਈ ਕਰਨ ਰੂਪ ਪੱਕੀ ਨਰਦ ਨਾਲ ਖੇਡਣ ਵਾਲੇ ਹਨ, ਉਹਨਾਂ ਨੂੰ ਸਰੂਪ ਦੀ ਅਭੇਦਤਾ ਰੂਪ ਪਾਸੇ ਵਿਚ ਰੱਖਣ ਵਾਲਾ ਹੈ।

### ਜੋ ਆਇਆ ਸੋ ਚਲਸੀ; ਸਭੁ ਕੋਈ ਆਈ ਵਾਰੀਐ ॥

ਜੋ ਵੀ ਸੰਸਾਰ ਵਿਚ ਜਨਮ ਧਾਰ ਕੇ ਆਇਆ ਹੈ। (ਸੋ) ਉਹ ਸਭ ਕੋਈ ਵਾਰੀ (ਆਈ) ਆਉਣ 'ਤੇ (ਚਲਸੀ) ਚਲਿਆ ਜਾਵੇਗਾ।

**ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥**
**ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥** *(ਅੰਗ : ੯੩੬)*

## ਜਿਸ ਕੇ ਜੀਅ ਪਰਾਣ ਹਹਿ; ਕਿਉ ਸਾਹਿਬੁ ਮਨਹੁ ਵਿਸਾਰੀਐ ॥

ਹੇ ਭਾਈ! ਜਿਸ ਵਾਹਿਗੁਰੂ (ਕੇ) ਦੇ (ਜੀਅ) ਸਥੂਲ, ਸੂਖਮ, ਕਾਰਣ ਸਰੀਰ ਤੇ ਪ੍ਰਾਣ ਬਖਸ਼ੇ ਹੋਏ (ਹਹਿ) ਹਨ **ਵਾ:** (ਜੀਅ ਪਰਾਣ ਹਹਿ) ਜੀਵਾਂ ਨੂੰ ਪ੍ਰਾਣ ਬਖਸ਼ੇ ਹੋਏ ਹਨ ਉਸ (ਸਾਹਿਬੁ) ਮਾਲਕ ਵਾਹਿਗੁਰੂ ਨੂੰ (ਮਨਹੁ) ਮਨ ਤੋਂ ਕਿਉਂ (ਵਿਸਾਰੀਐ) ਭੁਲਾਉਣਾ ਕਰੀਏ। ਉਸ ਨੂੰ ਤਾਂ ਹਰ ਵਕਤ ਚੇਤੇ ਕਰਨਾ ਚਾਹੀਦਾ ਹੈ।

## ਆਪਣ ਹਥੀ ਆਪਣਾ; ਆਪੇ ਹੀ ਕਾਜੁ ਸਵਾਰੀਐ ॥੨੦॥

ਹੇ ਭਾਈ! ਵਾਹਿਗੁਰੂ ਦੀ ਓਟ ਲੈ ਕੇ ਸਿਮਰਨ ਕਰਕੇ ਆਪਣੇ ਜੀਵਨ ਦਾ ਮੁਕਤੀ ਰੂਪ (ਕਾਜੁ) ਕਾਰਜ ਆਪਣੇ ਹੱਥੀਂ (ਆਪੇ) ਆਪ ਹੀ (ਸਵਾਰੀਐ) ਸਵਾਰ ਲਈਏ। ਕਿਸੇ ਨੇ ਕੀ ਕਰਕੇ ਦੇਣਾ ਹੈ।

**ਅਥਵਾ :** (ਆਪਣ ਹਥੀ) ਆਪਣੇ ਮਨ-ਬੁੱਧ ਰੂਪ ਹੱਥਾਂ ਦੁਆਰਾ ਆਪਣਾ (ਕਾਜੁ) ਭਗਤੀ ਰੂਪ ਕਾਰਜ **ਵਾ:** ਸਰੂਪ ਦੀ ਪ੍ਰਾਪਤੀ ਰੂਪ ਕਾਰਜ **ਵਾ:** ਵਾਹਿਗੁਰੂ ਦੀ ਪ੍ਰਾਪਤੀ ਰੂਪ ਕਾਰਜ (ਆਪੇ ਹੀ) ਆਪ ਹੀ (ਸਵਾਰੀਐ) ਸਵਾਰਨਾ ਕਰੀਏ।

ਭਾਵ ਮਨ ਤੇ ਬੁੱਧੀ ਨੂੰ ਇਸ ਪਾਸੇ ਲਾ ਕੇ ਆਪ ਦੀ ਵਸਤੂ ਨੂੰ ਆਪ ਪਛਾਣ। ਹੋਰ ਕਿਸੇ ਦੀ ਕੀ ਆਸ ਰੱਖਦਾ ਹੈ। ਕਿਤੇ ਇਉਂ ਨਾ ਕਹੀ ਜਾਵੀਂ ਕਿ ਸਾਡੀ ਕੁਲ ਵਿਚ ਭਗਤ ਹੋਊ ਉਹੀ ਸਾਡਾ ਉਧਾਰ ਕਰੂ। ਖਬਰੇ ਜੇ ਤੁਸੀਂ ਭਗਤੀ ਹੀ ਨਾ ਕੀਤੀ ਤਾਂ ਤੁਹਾਡੀ ਕੁਲ ਵਿਚ ਭਗਤ ਹੋਵੇ ਹੀ ਨਾ। ਇਸ ਲਈ ਆਪਣੇ ਹੱਥੀਂ ਆਪਣਾ ਕਾਰਜ ਸਵਾਰਨਾ ਕਰੋ।

## ਸਲੋਕੁ ਮਹਲਾ ੨ ॥

**ਉਥਾਨਕਾ :**

ਜਦੋਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਖਡੂਰ ਸਾਹਿਬ ਵਿਖੇ ਨਿਵਾਸ ਕਰ ਰਹੇ ਸਨ ਤਾਂ ਸਿੱਖਾਂ ਨੇ ਸਤਿਗੁਰੂ ਜੀ ਪਾਸ ਇਹ ਬੇਨਤੀਆਂ ਕੀਤੀਆਂ।

੧. ਪਹਿਲੀ ਬੇਨਤੀ ਕੀਤੀ ਕਿ ਮਹਾਰਾਜ! ਜੋ ਪ੍ਰੇਮੀ ਹੁੰਦੇ ਹਨ, ਉਹਨਾਂ ਦੀ ਕੈਸੀ ਹਾਲਤ ਹੁੰਦੀ ਹੈ?

੨. ਦੂਸਰੀ ਬੇਨਤੀ ਕੀਤੀ ਕਿ ਮਹਾਰਾਜ! ਸਾਡਾ ਪ੍ਰਮੇਸਰ ਨਾਲ ਪਿਆਰ ਨੂੰ ਚਿੱਤ ਤਾਂ ਕਰਦਾ ਹੈ ਪਰ ਮਨ ਵਿਚ ਪ੍ਰੇਮ ਪੈਦਾ ਨਹੀਂ ਹੁੰਦਾ। ਮਨ ਹੋਰ ਹੀ ਪਾਸੇ ਜਾ ਲੱਗਦਾ ਹੈ।

੩. ਤੀਸਰੀ ਬੇਨਤੀ ਕੀਤੀ ਕਿ ਮਹਾਰਾਜ! ਕਈਆਂ ਦਾ ਖਿਆਲ ਹੈ ਕਿ ਪਹਿਲਾਂ ਬਾਹਜ ਪ੍ਰੀਤੀ ਕਰਨੀ ਚਾਹੀਦੀ ਹੈ। ਫੇਰ ਪ੍ਰਮੇਸਰ ਨਾਲ ਪ੍ਰੇਮ ਲਾਵੇ (ਇਹ ਮੁਸਲਮਾਨਾਂ ਦਾ ਮੱਤ ਹੈ) ਮਜਨੂੰ ਜੈਸੇ ਅਨੇਕਾਂ ਫਕੀਰ ਐਸੇ ਹੋਏ ਹਨ, ਜਿਨ੍ਹਾਂ ਨੇ ਪਹਿਲਾਂ ਬਾਹਜ ਪ੍ਰੀਤੀ ਕੀਤੀ ਹੈ, ਫੇਰ ਪ੍ਰਮੇਸਰ ਨਾਲ ਪ੍ਰੇਮ ਪਾਇਆ ਹੈ।

ਤਾਂ ਇਹ ਸੁਣ ਕੇ ਗੁਰੂ ਸਾਹਿਬ ਜੀ ਪਾਵਨ ਉਪਦੇਸ਼ ਬਖਸ਼ਦੇ ਹਨ।

## ਏਹ ਕਿਨੇਹੀ ਆਸਕੀ; ਦੂਜੈ ਲਗੈ ਜਾਇ ॥

ਹੇ ਗੁਰਸਿੱਖੋ! (ਏਹ) ਇਹ (ਕਿਨੇਹੀ) ਕਿਹੋ-ਜਿਹੀ (ਆਸਕੀ) ਪ੍ਰੀਤੀ, ਮੁਹੱਬਤ ਹੈ। ਜੋ ਇਕ ਵਾਹਿਗੁਰੂ ਨੂੰ ਛੱਡ ਕੇ ਦੂਜੇ ਪਾਸੇ ਭਾਵ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ ਜਾ ਕੇ (ਲਗੈ) ਲੱਗ (ਜਾਇ) ਜਾਣਾ ਹੈ।

**"ਕੋਈ ਹੰਨੇ ਦੀ ਕੋਈ ਬੰਨੇ ਦੀ ਕੋਈ ਪਹਾੜਾ ਵਾਲੇ ਰੰਨੇ ਦੀ"** *(ਲੌਕਿਕ ਪ੍ਰਮਾਣ)*

**ਭੈਰਉ ਭੂਤ ਸੀਤਲਾ ਧਾਵੈ ॥** *(ਅੰਗ : ੮੭੪)*

**ਵਾ:** (ਦੂਜੈ) ਦ੍ਵੈਤ ਭਾਵ ਵਿਚ (ਲਗੈ ਜਾਇ) ਲੱਗ ਜਾਣਾ ਹੈ।
ਅਰਥਾਤ ਜਿੰਨ੍ਹਾਂ ਦਾ ਮਨ ਇਕ ਵਾਹਿਗੁਰੂ ਨੂੰ ਛੱਡ ਕੇ ਹੋਰਨਾਂ ਪਾਸਿਆਂ ਵਿਚ ਲੱਗਾ ਹੋਇਆ ਹੈ ਉਹਨਾਂ ਦੀ ਵਾਹਿਗੁਰੂ ਨਾਲ ਪ੍ਰੀਤੀ ਨਹੀਂ ਸਮਝਣੀ ਚਾਹੀਦੀ। ਉਹ ਪ੍ਰੇਮੀ ਨਹੀਂ ਹਨ।
ਪਹਿਲੇ ਪਾਤਸ਼ਾਹ ਜੀ ਨੇ ਕਿਹਾ ਹੈ,

**ਆਖਾ ਜੀਵਾ ਵਿਸਰੈ ਮਰਿ ਜਾਉ ॥** *(ਅੰਗ : ੯)*

ਜੇ ਪ੍ਰਮੇਸਰ ਨੂੰ ਆਖੀਏ ਤਾਂ ਜਿਊਂਦੇ ਹੋਈਦਾ ਹੈ। ਜੇ ਭੁੱਲ ਜਾਈਏ ਤਾਂ ਮਰ ਜਾਣਾ ਹੁੰਦਾ ਹੈ।
ਚੌਥੇ ਪਾਤਸ਼ਾਹ ਦਾ ਫੁਰਮਾਣ ਹੈ,

**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥** *(ਅੰਗ : ੯੪)*

ਭਾਈ ਨੰਦ ਲਾਲ ਜੀ ਨੇ ਪ੍ਰੇਮੀਆਂ ਦੀਆਂ ਨਿਸ਼ਾਨੀਆਂ ਇਸ ਪ੍ਰਕਾਰ ਦੱਸੀਆਂ ਹਨ,

**"ਅਸ਼ਕਾਰਾ ਨਵ ਨਿਸ਼ਾਨੀ ਐ ਪਿਸਰ।**
**ਆਹ ਸ਼ਰਦੋ, ਰੰਗ ਜ਼ਰਦੋ, ਚਸ਼ਮ ਤਰ।**
**ਕਮ ਗੁਫਤਨੋ, ਕਮ ਖੁਰਦਨੋ, ਖੁਆਬਸ਼ ਹਰਾਮ।**
**ਇੰਤਜ਼ਾਰੀ, ਬੇਕਰਾਰੀ, ਦਸਤ ਸਰ।"**

੧. (ਆਹ ਸ਼ਰਦੋ) ਠੰਢੇ ਸੁਆਸ ਆਉਣੇ, ੨. (ਰੰਗ ਜ਼ਰਦੋ) ਰੰਗ ਪੀਲਾ ਹੋ ਜਾਣਾ, ੩. (ਚਸ਼ਮ ਤਰ) ਨੇਤਰਾਂ ਵਿਚੋਂ ਜਲ ਵਹਿਣਾ, ੪. (ਕਮ ਗੁਫਤਨੋ) ਘੱਟ ਬੋਲਣਾ, ੫. (ਕਮ ਖੁਰਦਨੋ) ਖਾਣਾ ਘੱਟ ਕਰ ਦੇਣਾ, ੬. (ਖੁਆਬਸ਼ ਹਰਾਮ) ਨੀਂਦ ਹਰਾਮ ਹੋ ਜਾਣੀ ਭਾਵ ਨਾ ਆਉਣੀ, ੭. (ਇੰਤਜ਼ਾਰੀ) ਉਡੀਕਦੇ ਰਹਿਣਾ, ੮. (ਬੇਕਰਾਰੀ) ਬੇਚੈਨੀ ਹੋਣੀ, ੯. (ਦਸਤ ਸਰ) ਮੱਥੇ 'ਤੇ ਹੱਥ ਰੱਖ ਕੇ ਸੋਗ ਸਹਿਤ ਹੋਣਾ।

**ਪ੍ਰਸ਼ਨ :** ਮਹਾਰਾਜ! ਫੇਰ ਪ੍ਰਮੇਸਰ ਦਾ ਆਸ਼ਕ, ਪ੍ਰੇਮੀ ਕੌਣ ਕਹੀਦਾ ਹੈ?

## ਨਾਨਕ, ਆਸਕੁ ਕਾਂਢੀਐ; ਸਦ ਹੀ ਰਹੈ ਸਮਾਇ ॥

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਸਾਰਿਆਂ ਵਿਚੋਂ ਉਹੀ ਪ੍ਰਮੇਸਰ ਦਾ (ਆਸਕੁ) ਪ੍ਰੇਮੀ (ਕਾਂਢੀਐ) ਕਿਹਾ ਜਾਂਦਾ ਹੈ ਜਾਂ ਕਿਹਾ ਜਾ ਸਕਦਾ ਹੈ। ਜਿਸ ਦਾ ਮਨ (ਸਦ) ਸਦਾ ਹੀ ਪ੍ਰਮੇਸਰ ਦੇ ਪ੍ਰੇਮ ਵਿਚ ਮਸਤ ਹੋ ਕੇ (ਸਮਾਇ) ਸਮਾਇਆ ਰਹੇ, ਮਿਲਿਆ ਰਹੇ।
ਸੰਸਾਰੀ ਜੀਵਾਂ ਦੀ ਹਾਲਤ ਦੱਸਦੇ ਹੋਏ ਫੁਰਮਾਉਂਦੇ ਹਨ,

## ਚੰਗੈ, ਚੰਗਾ ਕਰਿ ਮੰਨੇ; ਮੰਦੈ, ਮੰਦਾ ਹੋਇ ॥

ਜਦੋਂ ਤਾਂ (ਚੰਗੈ) ਚੰਗੇ ਪਦਾਰਥ ਮਿਲਣ ਉਦੋਂ ਤਾਂ ਪ੍ਰਮੇਸਰ ਨੂੰ ਚੰਗਾ (ਕਰਿ) ਕਰਕੇ (ਮੰਨੇ) ਮੰਨਦੇ ਹਨ ਅਤੇ ਜਦੋਂ ਕੋਈ ਬਿਪਤਾ ਪੈਣ 'ਤੇ ਵਿਹਾਰ (ਮੰਦਾ ਹੋਇ) ਮੰਦਾ ਹੋ ਜਾਵੇ ਜਾਂ ਕਿਸੇ ਪ੍ਰਕਾਰ ਦਾ ਪ੍ਰਤਾਪ ਮੰਦਾ ਪੈ ਜਾਵੇ ਤਾਂ ਉਦੋਂ ਪ੍ਰਮੇਸਰ ਨੂੰ (ਮੰਦੈ) ਮੰਦਾ ਕਹਿਣ ਲੱਗ ਜਾਂਦੇ ਹਨ ਕਿ ਪ੍ਰਮੇਸਰ ਨੇ ਸਾਨੂੰ ਕੀ ਦਿੱਤਾ ਹੈ। ਐਨਾ ਚਿਰ ਭਗਤੀ ਕਰਦਿਆਂ ਨੂੰ ਹੋ ਗਿਆ। ਸਾਡਾ ਤਾਂ ਕਾਰ-ਵਿਹਾਰ ਹੀ ਚੰਗਾ ਨਹੀਂ ਚਲਦਾ ਹੈ। ਸਾਡੀ ਤਾਂ ਲੋਕ ਪੂਜਾ ਹੀ ਨਹੀਂ ਕਰਦੇ।

**ਅਥਵਾ :** ਜਿਹੜਾ ਕੋਈ (ਚੰਗੈ) ਚੰਗੇ-ਚੰਗੇ ਪਦਾਰਥ ਦੇਵੇ ਉਸ ਨੂੰ ਚੰਗਾ (ਕਰਿ) ਕਰਕੇ (ਮੰਨੇ) ਮੰਨਦੇ ਹਨ। ਜੇ ਕੋਈ ਪਦਾਰਥ ਦੇਣ ਤੋਂ (ਮੰਦੈ) ਮੰਦਾ ਪੈ ਜਾਵੇ ਤਾਂ ਉਸ ਨੂੰ ਮੰਦਾ ਕਹਿਣਾ ਸ਼ੁਰੂ (ਹੋਇ) ਹੋ ਜਾਂਦੇ ਹਨ। **ਵਾ:** ਜਿਹੜੇ ਮੰਦਾ ਕਹਿਣ ਕਿ ਇਹ ਪਾਖੰਡੀ ਹੈ ਉਹਨਾਂ ਨਾਲ (ਮੰਦੈ) ਮੰਦੇ (ਹੋਇ) ਹੋ ਜਾਂਦੇ ਹਨ।

**ਅਥਵਾ :** (ਚੰਗੈ) ਚੰਗਿਆਂ ਆਦਮੀਆਂ ਨੂੰ ਚੰਗਾ (ਕਰਿ) ਕਰਕੇ (ਮੰਨੇ) ਮੰਨਦੇ ਹਨ ਅਤੇ (ਮੰਦੈ) ਮੰਦਿਆਂ ਨਾਲ (ਮੰਦਾ ਹੋਇ) ਮੰਦੇ ਹੋ ਜਾਂਦੇ ਹਨ ਭਾਵ ਮਿੱਤਰਤਾਈ ਕਰਨ ਵਾਲਿਆਂ ਨਾਲ ਮਿੱਤਰਤਾਈ ਤੇ ਵੈਰ ਕਰਨ ਵਾਲਿਆਂ ਨਾਲ ਵੈਰ ਕਰਦੇ ਹਨ।

## ਆਸਕੁ ਏਹੁ ਨ ਆਖੀਐ; ਜਿ ਲੇਖੈ ਵਰਤੈ ਸੋਇ ॥੧॥

ਹੇ ਭਾਈ! (ਸੋਇ) ਉਹ ਪੁਰਖ (ਜਿ) ਜਿਹੜੇ ਉਪਰੋਕਤ ਕਹੇ ਹੋਏ (ਲੇਖੈ) ਲੇਖਿਆਂ ਵਿਚ (ਵਰਤੈ) ਵਰਤਦੇ ਹਨ। **ਵਾ:** ਦੁਨੀਆਂ ਦੇ (ਲੇਖੈ) ਹਿਸਾਬ-ਕਿਤਾਬ ਦੇ ਵਰਤਾਰੇ ਵਿਚ (ਵਰਤੈ) ਵਰਤਦੇ ਹਨ। (ਏਹੁ) ਇਹੋ-ਜਿਹੇ ਪੁਰਖਾਂ ਨੂੰ ਪ੍ਰਮੇਸਰ ਦੇ (ਆਸਕੁ) ਪ੍ਰੇਮੀ ਨਹੀਂ (ਆਖੀਐ) ਕਹੀਦਾ।

## ਮਹਲਾ ੨ ॥
## ਅਰਥ ਨੰ : ੧
## ਸਲਾਮੁ ਜਬਾਬੁ ਦੋਵੈ ਕਰੇ; ਮੁੰਢਹੁ ਘੁਥਾ ਜਾਇ ॥

ਜੋ ਕਿਸੇ ਨੂੰ (ਸਲਾਮੁ) ਨਮਸਕਾਰ ਤੇ (ਜਬਾਬੁ) ਜਵਾਬ ਦੋਵੈ (ਕਰੇ) ਕਰਦਾ ਹੈ ਭਾਵ ਗੱਫਾ ਲਾਉਣ ਵੇਲੇ ਤਾਂ ਅੱਗੇ ਆ ਕੇ ਮੱਥਾ ਟੇਕਦਾ ਹੈ ਤੇ ਕੰਮ ਪੈਣ ਵੇਲੇ ਜਵਾਬ ਦੇ ਦਿੰਦਾ ਹੈ। ਉਹ (ਮੁੰਢਹੁ) ਮੁੱਢ ਤੋਂ, ਆਦਿ ਤੋਂ ਭਾਵ ਜਨਮ ਤੋਂ ਲੈ ਕੇ (ਘੁਥਾ) ਭੁਲਿਆ (ਜਾਇ) ਜਾ ਰਿਹਾ ਹੈ।

## ਨਾਨਕ, ਦੋਵੈ ਕੂੜੀਆ; ਥਾਇ ਨ ਕਾਈ ਪਾਇ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਉਸ ਦੀ ਕਿਸੇ ਨੂੰ ਬੰਦਨਾ ਕਰਨੀ ਤੇ ਜਵਾਬ ਦੇਣਾ ਹੈ ਇਹ ਦੋਵੇਂ (ਕੂੜੀਆ) ਝੂਠੀਆਂ ਹੀ ਹਨ। ਉਸ ਦੀ ਕੀਤੀ ਹੋਈ ਕੋਈ ਵੀ ਘਾਲਣਾ (ਥਾਇ) ਥਾਂ (ਨ) ਨਹੀਂ (ਪਾਇ) ਪਵੇਗੀ। **ਵਾ:** ਉਹ (ਕਾਈ) ਕੋਈ (ਥਾਇ) ਥਾਂ (ਨ) ਨਹੀਂ (ਪਾਇ) ਪਾ ਸਕੇਗਾ। **ਵਾ:** ਉਹ ਸਰੂਪ ਰੂਪ (ਥਾਇ) ਥਾਂ (ਨ) ਨਹੀਂ (ਪਾਇ) ਪਾ ਸਕਦਾ।

## ਸਾਖੀ—ਗੁਰੂ ਤੇ ਚੇਲੇ ਦੀ

ਕਿਸੇ ਪੁਰਖ ਨੇ ਸਾਧੂ ਪਾਸ ਜਾ ਕੇ ਬੇਨਤੀ ਕੀਤੀ ਕਿ ਮੈਂ ਤੁਹਾਨੂੰ ਗੁਰੂ ਧਾਰਨ ਕਰਨਾ ਚਾਹੁੰਦਾ ਹਾਂ। ਸਾਧੂ ਨੇ ਉਸ ਨੂੰ ਆਪਣਾ ਚੇਲਾ ਬਣਾ ਲਿਆ। ਜਦੋਂ ਪ੍ਰਸ਼ਾਦਾ ਤਿਆਰ ਕਰਨ ਦਾ ਸਮਾਂ ਆਇਆ ਤਾਂ ਸਾਧੂ ਨੇ ਕਿਹਾ ਕਿ ਜਾਹ! ਜੰਗਲ ਵਿਚ ਜਾ ਕੇ ਲੱਕੜਾ ਲਿਆਉਣਾ ਕਰ। ਚੇਲਾ ਕਹਿਣ ਲੱਗਾ ਕਿ ਹੇ ਗੁਰਦੇਵ! ਜੇ ਮੈਂ ਲੱਕੜਾਂ ਲੈਣ ਵਾਸਤੇ ਜੰਗਲ ਵਿਚ ਚਲਾ ਗਿਆ ਤਾਂ ਮੇਰੀ ਤੁਹਾਡੇ ਵੱਲ ਪਿੱਠ ਹੋ ਜਾਵੇਗੀ। ਮੈਂ ਇਹ ਪਾਪ ਨਹੀਂ ਕਰ ਸਕਦਾ। ਉਸ ਵਕਤ ਸਾਧੂ ਆਪ ਹੀ ਲੱਕੜਾਂ ਲਿਆ ਕੇ ਪ੍ਰਸ਼ਾਦਾ ਤਿਆਰ ਕਰਨ ਲੱਗ ਪਿਆ। ਉਧਰੋਂ ਬਰਸਾਤ ਨਾਲ ਛੱਤ ਚੋਣ ਲੱਗ ਪਈ। ਸਾਧੂ ਨੇ ਚੇਲੇ ਨੂੰ ਕਿਹਾ ਕਿ ਤੂੰ ਕੋਠੇ ਉੱਤੇ ਜਾ ਕੇ ਛੱਤ ਠੀਕ ਕਰ ਆ। ਚੇਲਾ ਕਹਿਣ ਲੱਗਾ ਕਿ ਗੁਰਦੇਵ! ਜੇ ਮੈਂ ਛੱਤ ਉੱਤੇ ਗਿਆ ਤਾਂ ਮੈਂ ਆਪ ਨਾਲੋਂ ਉੱਚਾ ਹੋ ਜਾਵਾਂਗਾ। ਇਸ ਲਈ ਮੈਂ ਇਹ ਵੀ ਪਾਪ ਨਹੀਂ ਕਰ ਸਕਦਾ। ਉਸ ਵਕਤ ਸਾਧੂ ਨੇ ਛੱਤ ਵੀ ਆਪ ਹੀ ਠੀਕ ਕੀਤੀ। ਜਦੋਂ ਪ੍ਰਸ਼ਾਦਾ ਤਿਆਰ ਹੋ ਗਿਆ ਤਾਂ ਸਾਧੂ ਨੇ ਚੇਲੇ ਨੂੰ ਪ੍ਰਸ਼ਾਦਾ ਛਕਣ ਵਾਸਤੇ ਆਵਾਜ ਮਾਰੀ। ਚੇਲਾ ਕਹਿਣ ਲੱਗਾ ਕਿ ਹੇ ਗੁਰਦੇਵ! ਮੈਂ ਸੁਣਿਆ ਹੈ ਕਿ ਜੇਕਰ ਗੁਰੂ ਜਾਂ ਸਾਧੂ ਦਾ ਤੀਸਰਾ ਬਚਨ ਮੋੜ ਦੇਈਏ ਤਾਂ ਪਾਪ ਲੱਗਦਾ ਹੈ। ਇਸ ਲਈ ਮੈਂ ਆਪ ਜੀ ਦਾ ਬਚਨ ਮੰਨ ਕੇ ਪ੍ਰਸ਼ਾਦਾ ਛਕ ਲੈਂਦਾ ਹਾਂ। ਪ੍ਰਸ਼ਾਦਾ ਛਕਣ ਤੋਂ ਬਾਅਦ ਸਾਧੂ ਕਹਿੰਦਾ ਕਿ ਮੈਂ ਤੇਰੇ ਕੰਨ ਪਾੜ ਕੇ ਚੇਲਾ ਬਣਾਇਆ ਹੈ।

ਤੂੰ ਸੇਵਾ ਨਹੀਂ ਕਰਦਾ। ਚੇਲਾ ਕਹਿੰਦਾ ਕਿ ਤੁਸੀਂ ਕੰਨ ਪਾੜੇ ਹਨ, ਮੈਂ ਬਾਵਾ ਜੀ ਤੁਹਾਡਾ ਢਿੱਡ ਪਾੜ ਦਿੰਦਾ ਹਾਂ। ਇਉਂ ਜੋ ਆਪਣੇ ਗੁਰੂ ਨੂੰ ਨਮਸਕਾਰ ਤੇ ਜਵਾਬ ਦੋਵੇਂ ਕਰਦੇ ਹਨ ਉਹ ਮੁੱਢ ਤੋਂ ਹੀ ਭੁੱਲੇ ਹੋਏ ਹਨ।

## ਅਰਥ ਨੰ : ੨

**ਸਲਾਮੁ ਜਬਾਬੁ ਦੋਵੈ ਕਰੇ; ਮੁੰਢਹੁ ਘੁਥਾ ਜਾਇ ॥**

ਸਿੱਖ ਗੁਰਾਂ ਦੇ ਪਾਸ ਜਾ ਕੇ (ਸਲਾਮੁ) ਨਮਸਕਾਰ ਕਰੇ ਤੇ ਫੇਰ ਇਉਂ ਬੇਨਤੀ ਕਰੇ ਕਿ ਮਹਾਰਾਜ ! ਮੈਂ ਆਪਣੇ (ਮੁੰਢਹੁ) ਮੂਲ ਸਰੂਪ ਤੋਂ (ਘੁਥਾ) ਭੁੱਲਿਆ (ਜਾਇ) ਜਾ ਰਿਹਾ ਹਾਂ। ਮੈਨੂੰ ਪਰਮਾਨੰਦ ਸਰੂਪ ਦੀ ਪ੍ਰਾਪਤੀ ਤੇ ਸੰਸਾਰ ਦੁੱਖ ਦੀ ਨਿਰਵਿਰਤੀ ਕਿਸ ਪ੍ਰਕਾਰ ਹੋਵੇ। ਤਾਂ ਸਤਿਗੁਰੂ ਸਾਹਿਬ ਜੀ ਇਹਨਾਂ (ਦੋਵੈ) ਦੋਹਾਂ ਪ੍ਰਸ਼ਨਾਂ ਦਾ (ਜਬਾਬੁ) ਜਵਾਬ ਦਿੰਦੇ ਹਨ।

**ਨਾਨਕ, ਦੋਵੈ ਕੂੜੀਆ; ਥਾਇ ਨ ਕਾਈ ਪਾਇ ॥੨॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸਿੱਖ ! ਜਿਹੜੀਆਂ ਤੇਰੇ ਅੰਦਰ ਦੋ ਸ਼ੰਕਾ ਪਈਆਂ ਹਨ। ਇਹ ਦੋਵੇਂ (ਕੂੜੀਆਂ) ਝੂਠੀਆਂ ਹਨ। ਤੇਰੇ ਆਤਮਾ ਸਰੂਪ ਵਿਚ ਇਹ ਦੋਵੇਂ ਗੱਲਾਂ ਹੀ (ਕਾਈ) ਕੋਈ (ਥਾਇ) ਥਾਂ (ਨ) ਨਹੀਂ (ਪਾਇ) ਪਾਉਂਦੀਆਂ ਹਨ।

੧. ਜੋ ਤੂੰ ਕਹਿੰਦਾ ਹੈ ਕਿ ਪਰਮਾਨੰਦ ਦੀ ਪ੍ਰਾਪਤੀ ਕਰਾਉ, ਉਹ ਤਾਂ ਅੱਗੇ ਹੀ ਪ੍ਰਾਪਤ ਰੂਪ ਹੈ। ਉਸ ਦੀ ਕੀ ਪ੍ਰਾਪਤੀ ਚਾਹੁੰਦਾ ਹੈ। ਤਾਂ ਪ੍ਰਾਪਤ ਦੀ ਪ੍ਰਾਪਤੀ ਕਿਵੇਂ ਕਹੀ ਜਾ ਸਕਦੀ ਹੈ।

ਜਿਵੇਂ ਕਿਸੇ ਸ਼ਰਾਬੀ ਦਾ ਗੁੱਟ ਵਿਚ ਪਾਇਆ ਹੋਇਆ ਸੋਨੇ ਦਾ ਕੜਾ ਉਤਾਂਹ ਨੂੰ ਚੜ੍ਹ ਜਾਵੇ ਤਾਂ ਉਹ ਸੋਚਦਾ ਹੈ ਕਿ ਮੇਰਾ ਕੜਾ ਗੁਆਚ ਗਿਆ ਹੈ। ਪਰ ਜਦੋਂ ਕੋਈ ਉਸੇ ਕੜੇ ਨੂੰ ਹੇਠਾਂ ਉਤਾਰ ਕੇ ਵਿਖਾਉਂਦਾ ਹੈ ਤਾਂ ਉਸ ਨੂੰ ਪਤਾ ਲੱਗਦਾ ਹੈ ਕਿ ਇਹ ਕਿਤੇ ਗਿਆ ਹੀ ਨਹੀਂ ਸੀ।

੨. ਦੂਸਰਾ ਜੋ ਤੂੰ ਸੰਸਾਰ ਦੁੱਖ ਦੀ ਨਿਰਵਿਰਤੀ ਬਾਬਤ ਕਿਹਾ ਹੈ ਉਹ ਤੇਰੇ ਸਰੂਪ ਵਿਚ ਅੱਗੇ ਹੀ ਨਿਰਵਿਰਤ ਰੂਪ ਹੈ ਭਾਵ ਉਹ ਤੈਨੂੰ ਅਣਹੋਇਆ ਹੀ ਪ੍ਰਤੀਤ ਹੋ ਰਿਹਾ ਹੈ।

ਇਸ ਲਈ ਤੂੰ ਪ੍ਰਾਪਤੀ ਦੀ ਪ੍ਰਾਪਤੀ ਤੇ ਨਿਰਵਿਰਤੀ ਦੀ ਨਿਰਵਿਰਤੀ ਹੀ ਕਰਨੀ ਹੈ। ਇਹ ਤਾਂ ਮਨ ਦਾ ਸੁਭਾਅ ਹੈ। ਮਨ ਤੇਰਾ ਦੂਸਰੇ ਪਾਸੇ ਲੱਗਾ ਹੋਇਆ ਹੈ। ਜਦੋਂ ਇਸ ਪਾਸੇ ਲਾ ਲਵੇਂਗਾ ਤਾਂ ਅਗਿਆਨ ਦੇ ਅਭਾਵ ਹੋਣੇ ਕਰਕੇ ਤੈਨੂੰ ਆਪੇ ਹੀ ਪਰਮਾਨੰਦ ਦੀ ਪ੍ਰਾਪਤੀ ਤੇ ਸੰਸਾਰ ਦੁੱਖ ਦੀ ਨਿਰਵਿਰਤੀ ਪ੍ਰਤੀਤੀ ਹੋਵੇਗੀ।

## ਪਉੜੀ ॥

### ਜਿਤੁ ਸੇਵਿਐ ਸੁਖੁ ਪਾਈਐ; ਸੋ ਸਾਹਿਬੁ ਸਦਾ ਸਮ੍ਾਲੀਐ ॥

ਹੇ ਭਾਈ ! (ਜਿਤੁ) ਜਿਸ ਵਾਹਿਗੁਰੂ ਦਾ (ਸੇਵਿਐ) ਸੇਵਨ, ਭਜਨ, ਭਗਤੀ ਕਰਨੇ ਕਰਕੇ ਸੁੱਖ ਸਰੂਪ ਨੂੰ (ਪਾਈਐ) ਪਾਈਦਾ ਹੈ (ਸੋ) ਉਸ (ਸਾਹਿਬੁ) ਮਾਲਕ ਵਾਹਿਗੁਰੂ ਨੂੰ ਸਦਾ ਵਾਸਤੇ ਮਨ ਦੀ ਭਾਵਨਾ ਦੇ ਨਾਲ (ਸਮ੍ਾਲੀਐ) ਯਾਦ ਕਰਦੇ ਰਹੀਏ।

### ਜਿਤੁ ਕੀਤਾ ਪਾਈਐ ਆਪਣਾ; ਸਾ ਘਾਲ ਬੁਰੀ ਕਿਉ ਘਾਲੀਐ ॥

ਹੇ ਭਾਈ ! (ਜਿਤੁ) ਜਦੋਂ ਆਪਣਾ ਕੀਤੇ ਹੋਏ ਕਰਮ ਦਾ ਫਲ (ਪਾਈਐ) ਪਾਉਣਾ ਹੈ ਤਾਂ ਫਿਰ (ਸਾ) ਉਹ (ਬੁਰੀ) ਬੁਰਿਆਈ ਵਾਲੀ (ਘਾਲ) ਕਮਾਈ ਕਿਉਂ (ਘਾਲੀਐ) ਕਮਾਈਏ। ਭਾਵ ਨਹੀਂ ਕਮਾਉਣੀ ਚਾਹੀਦੀ। ਹਮੇਸ਼ਾਂ ਚੰਗੇ ਕਰਮ ਹੀ ਕਰਨੇ ਚਾਹੀਦੇ ਹਨ।

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥** (ਅੰਗ : ੧੩੮੧)

## ਮੰਦਾ ਮੂਲਿ ਨ ਕੀਚਈ; ਦੇ ਲੰਮੀ ਨਦਰਿ ਨਿਹਾਲੀਐ ॥

ਹੇ ਭਾਈ ! ਕਿਸੇ ਦਾ (ਮੂਲਿ) ਉੱਕਾ ਹੀ ਮੰਦਾ (ਨ) ਨਹੀਂ (ਕੀਚਈ) ਕਰਨਾ ਚਾਹੀਦਾ। ਹਮੇਸ਼ਾਂ (ਲੰਮੀ) ਡੂੰਘੀ ਵਿਚਾਰ ਰੂਪ (ਨਦਰਿ) ਨਿਗ੍ਹਾ ਦੇ ਨਾਲ ਸੋਚ ਰੂਪ (ਨਿਹਾਲੀਐ) ਦੇਖਣਾ ਚਾਹੀਦਾ ਹੈ।

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥** (ਅੰਗ : ੧੩੮੧)

**ਅਥਵਾ :** ਜਿੰਨ੍ਹਾਂ ਮੰਦੇ ਕਰਮਾਂ ਦਾ ਫਲ ਮੰਦਾ ਹੋਵੇ ਉਹ (ਮੂਲਿ) ਉੱਕਾ ਹੀ ਭਾਵ ਜਨਮ ਤੋਂ ਲੈ ਕੇ ਕਦਾਚਿਤ (ਨ) ਨਹੀਂ (ਕੀਚਈ) ਕਰਨੇ ਚਾਹੀਦੇ। ਗੁਰਾਂ ਦੇ ਪਾਸੋਂ (ਲੰਮੀ ਨਦਰਿ) ਲੰਮੀ ਪ੍ਰਲੋਕ ਵਾਲੀ ਨਿਗ੍ਹਾ **ਵਾ:** ਲੰਮੀ ਵਿਚਾਰ ਵਾਲੀ ਨਿਗ੍ਹਾ ਲੈ ਕਰਕੇ (ਨਿਹਾਲੀਐ) ਵੇਖਣਾ ਚਾਹੀਦਾ ਹੈ ਕਿ ਦਰਗਾਹ ਵਿਚ ਸਾਡਾ ਕੀ ਹਾਲ ਹੋਵੇਗਾ।

**ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥** (ਅੰਗ : ੧੦੨੮)

**ਅਥਵਾ :** ਮੰਦਾ ਸੰਕਲਪ (ਮੂਲਿ) ਉੱਕਾ ਹੀ (ਨ) ਨਹੀਂ (ਕੀਚਈ) ਕਰਨਾ ਚਾਹੀਦਾ। ਨਾਮ ਰੂਪ ਦਾ ਤਿਆਗ ਕਰਕੇ (ਲੰਮੀ) ਜੋ ਦੇਸ਼ ਕਾਲ ਵਸਤੂ ਤੋਂ ਪਰੇ ਪ੍ਰਮੇਸਰ ਹੈ। ਉਸ ਨੂੰ ਗਿਆਨ (ਨਦਰਿ) ਦ੍ਰਿਸ਼ਟੀ ਨਾਲ (ਨਿਹਾਲੀਐ) ਵੇਖਣਾ ਕਰੀਏ।

## ਸਾਖੀ—ਭੰਗੀ ਤੇ ਵਜ਼ੀਰ ਦੀ

ਇਕ ਵਾਰ ਕਿਸੇ ਵਜ਼ੀਰ ਨੇ ਭੰਗੀ (ਚੂਹੜੇ) ਦੀ ਨਿਰਾਦਰੀ ਕਰ ਦਿੱਤੀ। ਭੰਗੀ ਕਹਿੰਦਾ ਕਿ ਕੋਈ ਨਾ ਮੇਰਾ ਵੀ ਸਮਾਂ ਆਵੇਗਾ। ਕੁਝ ਸਮੇਂ ਬਾਅਦ ਜਦੋਂ ਰਾਜਾ ਮਹੱਲਾਂ ਵਿਚੋਂ ਬਾਹਰ ਨਿਕਲਿਆ ਤਾਂ ਭੰਗੀ ਸੁੱਤਾ ਹੋਇਆ ਬੁੜਬੜਾਉਣ ਲੱਗ ਪਿਆ ਕਿ ਰਾਜੇ ਨੂੰ ਉਸ ਦਾ ਵਜ਼ੀਰ ਮਾਰਨਾ ਚਾਹੁੰਦਾ ਹੈ। ਇਹ ਸੁਣ ਕੇ ਰਾਜੇ ਨੇ ਕੰਨ ਚੁੱਕ ਲਏ। ਉਸ ਵੇਲੇ ਰਾਜੇ ਨੇ ਵਜ਼ੀਰ ਨੂੰ ਮੁਅੱਤਲ ਕਰ ਦਿੱਤਾ। ਵਜ਼ੀਰ ਭੰਗੀ ਨੂੰ ਕਹਿਣ ਲੱਗਾ ਕਿ ਜੇ ਤੂੰ ਮੈਨੂੰ ਬਹਾਲ ਕਰਾ ਦੇਵੇ ਤਾਂ ਮੈਂ ਤੇਰਾ ਅਹਿਸਾਨ ਕਦੇ ਨਹੀਂ ਭੁੱਲਾਂਗਾ। ਅਗਲੇ ਦਿਨ ਭੰਗੀ ਫਿਰ ਉਸੇ ਤਰ੍ਹਾਂ ਪੈ ਗਿਆ। ਜਦੋਂ ਰਾਜਾ ਆਇਆ ਤਾਂ ਕਹਿਣ ਲੱਗ ਪਿਆ ਕਿ ਰਾਜੇ ਲੋਕ ਕੰਨਾਂ ਦੇ ਬੜੇ ਕੱਚੇ ਹੁੰਦੇ ਹਨ। ਬੁੜਬੁੜਾਉਂਦੇ ਆਦਮੀ ਦੀ ਗੱਲ ਨੂੰ ਸੱਚਾ ਮੰਨ ਕੇ ਲਾਇਕ ਵਜ਼ੀਰ ਨੂੰ ਕੱਢ ਦਿੰਦੇ ਹਨ। ਇਹ ਸੁਣ ਕੇ ਰਾਜੇ ਨੇ ਭੰਗੀ ਨੂੰ ਜਗਾਇਆ। ਭੰਗੀ ਕਹਿੰਦਾ ਜੀ ਮੈਂ ਤਾਂ ਸੁਪਨੇ ਵਿਚ ਬੁੜਬੁੜਾਉਂਦਾ ਸੀ। ਰਾਜੇ ਨੇ ਪੁੱਛਿਆ ਕੀ ਤੂੰ ਪਹਿਲਾਂ ਵੀ ਸੁਪਨੇ ਵਿਚ ਬੁੜਬੁੜਾਉਂਦਾ ਸੀ। ਭੰਗੀ ਕਹਿੰਦਾ ਹਾਂ ਰਾਜਾ ਜੀ ਮੈਂ ਪਹਿਲਾਂ ਵੀ ਸੁਪਨੇ ਵਿਚ ਹੀ ਬੁੜਬੁੜਾਉਂਦਾ ਸੀ। ਇਹ ਸੁਣ ਕੇ ਰਾਜੇ ਨੇ ਵਜ਼ੀਰ ਨੂੰ ਬਹਾਲ ਕਰ ਦਿੱਤਾ। ਫੇਰ ਵਜ਼ੀਰ ਨੇ ਉਸ ਭੰਗੀ ਦਾ ਬੜਾ ਸਤਿਕਾਰ ਕੀਤਾ। ਇਉਂ ਭੰਗੀ ਵੀ ਵੱਡੇ-ਵੱਡੇ ਵਜ਼ੀਰਾਂ ਨੂੰ ਅਹੁਦਿਆਂ ਤੋਂ ਲੁਹਾ ਦਿੰਦੇ ਹਨ। ਇਸ ਕਰਕੇ ਕਿਸੇ ਦਾ ਉੱਕਾ ਹੀ ਮੰਦਾ ਨਹੀਂ ਕਰਨਾ ਚਾਹੀਦਾ।

## ਜਿਉ ਸਾਹਿਬ ਨਾਲਿ ਨ ਹਾਰੀਐ; ਤੇਵੇਹਾ ਪਾਸਾ ਢਾਲੀਐ ॥

(ਜਿਉ) ਜਿਵੇਂ (ਸਾਹਿਬ) ਮਾਲਕ ਅਕਾਲ ਪੁਰਖ ਦੇ ਨਾਲ ਆਪਣੀ (ਹਾਰੀਐ) ਹਾਰ (ਨ) ਨਾ ਆਵੇ। ਆਪਣੇ ਚਿਤ ਦਾ ਪਾਸਾ (ਤੇਵੇਹਾ) ਉਹੋ-ਜਿਹੇ ਸ਼ੁਭ ਗੁਣਾਂ ਦੀ ਤਰਫ (ਢਾਲੀਐ) ਢਾਲਣਾ ਚਾਹੀਦਾ ਹੈ। **ਵਾ:** ਤਿੰਨਾਂ ਗੁਣਾਂ ਵੱਲ ਪਾਸਾ ਢਾਲ ਦੇਈਏ ਅਤੇ ਦੇਹ ਅਭਿਮਾਨ ਨੂੰ ਜਲਾ ਦੇਈਏ। ਭਾਵ ਜਿਵੇਂ ਚੌਪੜ ਦੀ ਖੇਡ ਵਿਚ ਜਿੰਨ੍ਹਾਂ ਨੂੰ ਤਿੰਨ ਕਾਣੇ ਪੈਂਦੇ ਹਨ ਉਹ ਹਾਰ ਜਾਂਦੇ ਹਨ ਤੇ ਜਿੰਨ੍ਹਾਂ ਨੂੰ ਪੌ ਬਾਰਾਂ ਪੈਂਦੇ ਹਨ, ਉਹ ਜਿੱਤ ਜਾਂਦੇ ਹਨ। ਇਸੇ ਪ੍ਰਕਾਰ ਜਿੰਨ੍ਹਾਂ ਨੂੰ ਸੰਸਾਰ ਰੂਪ ਚੌਪੜ ਵਿਚ ਤਿੰਨ ਗੁਣਾਂ ਦੇ ਤਿੰਨ ਕਾਣੇ ਹੀ

ਪੈਂਦੇ ਹਨ। ਉਹਨਾਂ ਨੇ ਮਨੁੱਖਾ ਜਨਮ ਹਾਰ ਕੇ ਜਾਣਾ ਹੈ ਅਤੇ ਜਿੰਨ੍ਹਾਂ ਦੇ ਪੰਜੇ ਗਿਆਨ ਇੰਦਰੇ, ਪੰਜੇ ਕਰਮ ਇੰਦਰੇ, ਮਨ ਤੇ ਬੁਧ ਇਹ ਬਾਰਾਂ ਜਿੱਤ ਲਏ ਹਨ। ਉਹਨਾਂ ਨੂੰ ਪੌ ਬਾਰਾਂ ਪੈ ਗਏ ਹਨ ਤੇ ਉਹ ਮਨੁੱਖਾ ਜਨਮ ਦੀ ਬਾਜੀ ਜਿੱਤ ਕੇ ਜਾਂਦੇ ਹਨ।

## ਕਿਛੁ ਲਾਹੇ ਉਪਰਿ; ਘਾਲੀਐ ॥੨੧॥

ਹੇ ਭਾਈ ! ਜਿਸ ਪ੍ਰਕਾਰ ਲੋਕ-ਪ੍ਰਲੋਕ ਵਿਚ ਲਾਹਾ ਪ੍ਰਾਪਤ ਹੋਵੇ ਉਹੋ-ਜਿਹੀ ਉਸ ਉਪਰ ਤਤਪਰ ਹੋ ਕੇ (ਕਿਛੁ) ਕੁਝ (ਘਾਲੀਐ) ਕਮਾਈ ਕਰਨੀ ਚਾਹੀਦੀ ਹੈ।

**ਨੋਟ :** ਸਤਿਗੁਰੂ ਜੀ ਨੇ ਪਉੜੀ ਦੀਆਂ ਪੰਜਾਂ ਤੁੱਕਾਂ ਵਿਚ ਵੱਖਰੋ-ਵੱਖਰੇ ਪ੍ਰਕਰਣ ਕਥਨ ਕੀਤੇ ਹਨ।

੧. ਪਹਿਲੀ ਤੁਕ ਵਿਚ ਵਾਹਿਗੁਰੂ ਦੇ ਸੇਵਨ ਦਾ ਸੁੱਖ ਦੱਸਿਆ ਹੈ।

੨. ਦੂਸਰੀ ਤੁਕ ਵਿਚ ਚੰਗੀ ਕਮਾਈ ਕਰਨ ਬਾਰੇ ਦੱਸਿਆ ਹੈ।

੩. ਤੀਸਰੀ ਤੁਕ ਵਿਚ ਕਿਹਾ ਹੈ ਕਿ ਮੰਦਾ ਕਰਮ ਉੱਕਾ ਹੀ ਨਹੀਂ ਕਰਨਾ ਚਾਹੀਦਾ।

੪. ਚੌਥੀ ਤੁਕ ਵਿਚ ਕਿਹਾ ਹੈ ਕਿ ਜਿਸ ਨਾਲ ਮਾਲਕ ਵਾਹਿਗੁਰੂ ਦੇ ਨਾਲ ਹਾਰ ਨਾ ਆਵੇ ਉਹ ਸ਼ੁਭ ਗੁਣਾਂ ਵਾਲੇ ਪਾਸੇ ਚੱਲਣਾ ਚਾਹੀਦਾ ਹੈ।

੫. ਪੰਜਵੀਂ ਤੁਕ ਵਿਚ ਕਿਹਾ ਕਿ ਲਾਹੇ ਵਾਸਤੇ ਕੁਝ ਕਮਾਈ ਕਰਨੀ ਚਾਹੀਦੀ ਹੈ।

## ਸਲੋਕੁ ਮਹਲਾ ੨ ॥

**ਉਥਾਨਕਾ :**

ਸ੍ਰੀ ਖਡੂਰ ਸਾਹਿਬ ਵਿਖੇ ਭਾਈ ਮੱਲੂ ਸ਼ਾਹੀ ਆਦਿਕ ਗੁਰਸਿੱਖਾਂ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਹੇ ਸਤਿਗੁਰੂ ਸੱਚੇ ਪਾਤਸ਼ਾਹ ਜੀ ! ਭਗਤ ਕੌਣ ਹੋ ਸਕਦਾ ਹੈ? ਤਾਂ ਸਤਿਗੁਰੂ ਸਾਹਿਬ ਜੀ ਗੁਰਸਿੱਖਾਂ ਨੂੰ ਪ੍ਰਮੇਸਰ ਦੀ ਭਗਤੀ ਵੱਲ ਪ੍ਰੇਰਿਤ ਕਰਨ ਵਾਸਤੇ ਨੌਕਰ ਲੋਕਾਂ ਦੇ ਦ੍ਰਿਸ਼ਟਾਂਤ ਦੁਆਰਾ ਸ਼ੁੱਭ ਸਿੱਖਿਆ ਬਖਸ਼ਦੇ ਹਨ।

### ਅਰਥ ਨੰ : ੧

## ਚਾਕਰੁ ਲਗੈ ਚਾਕਰੀ; ਨਾਲੇ ਗਾਰਬੁ ਵਾਦੁ ॥

ਹੇ ਭਾਈ ! ਜਿਹੜਾ (ਚਾਕਰੁ) ਨੌਕਰ ਆਪਣੇ ਮਾਲਕ ਦੀ (ਚਾਕਰੀ) ਨੌਕਰੀ ਵਿਚ (ਲਗੈ) ਲੱਗ ਕੇ ਨਾਲੇ ਤਾਂ (ਗਾਰਬੁ) ਹੰਕਾਰ ਕਰੇ ਕਿ ਮੈਂ ਨੌਕਰ ਹਾਂ ਤੇ ਨਾਲੇ ਮਾਲਕ ਨਾਲ (ਵਾਦੁ) ਝਗੜਾ ਕਰੇ।

## ਗਲਾ ਕਰੇ ਘਣੇਰੀਆ; ਖਸਮ ਨ ਪਾਏ ਸਾਦੁ ॥

('ਗੱਲਾ' ਬੋਲੋ)

ਅਤੇ ਫਿਰ ਕੰਮ ਛੱਡ ਕੇ (ਘਣੇਰੀਆ) ਬਹੁਤੀਆਂ ਗੱਲਾਂ ਕਰੇ। ਉਹ ਨੌਕਰ ਆਪਣੇ (ਖਸਮ) ਮਾਲਕ ਦੀ ਸੇਵਾ ਦੇ (ਸਾਦੁ) ਸੁਆਦ ਨੂੰ **ਵਾ:** (ਖਸਮ) ਮਾਲਕ ਦੀ ਪ੍ਰਸੰਨਤਾ ਦੇ (ਸਾਦੁ) ਸੁਆਦ ਨੂੰ, ਰਸ ਨੂੰ (ਨ ਪਾਏ) ਨਹੀਂ ਪਾ ਸਕਦਾ।

## ਆਪੁ ਗਵਾਇ, ਸੇਵਾ ਕਰੇ; ਤਾ ਕਿਛੁ ਪਾਏ ਮਾਨੁ ॥

ਪਰ ਜੇਕਰ ਉਹੀ ਨੌਕਰ (ਆਪੁ) ਆਪਾ-ਭਾਵ ਅਰਥਾਤ ਹੰਕਾਰ ਨੂੰ (ਗਵਾਇ) ਗਵਾ ਕੇ, ਛੱਡ ਕੇ ਆਪਣੇ ਮਾਲਕ ਦੀ ਦੱਸੀ ਹੋਈ (ਸੇਵਾ) ਟਹਿਲ ਕਰੇ ਤਾਂ ਉਹ (ਕਿਛੁ) ਕੁਝ (ਮਾਨੁ) ਸਤਿਕਾਰ (ਪਾਏ) ਪਾ ਸਕਦਾ ਹੈ।

## ਨਾਨਕ, ਜਿਸ ਨੋ ਲਗਾ ਤਿਸੁ ਮਿਲੈ; ਲਗਾ ਸੋ ਪਰਵਾਨੁ ॥੧॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਾਲਕ ਦੇ (ਨੋ) ਤਾਈਂ ਨੌਕਰ ਸੇਵਾ ਵਿਚ ਲੱਗਾ ਹੋਇਆ ਹੈ ਜੇਕਰ (ਤਿਸੁ) ਉਸ ਨੂੰ ਪ੍ਰੇਮ ਦੇ ਨਾਲ ਸੇਵਾ ਦੁਆਰਾ ਪ੍ਰਸੰਨ ਕਰਕੇ (ਮਿਲੈ) ਮਿਲ ਪਵੇ ਭਾਵ ਉਸ ਦੀ ਪਦਵੀ ਪ੍ਰਾਪਤ ਕਰ ਲਵੇ ਤਾਂ (ਸੋ) ਉਹ ਨੌਕਰ ਆਪਣੇ ਮਾਲਕ ਦੀ ਸੇਵਾ ਵਿਚ ਲੱਗਾ ਹੋਇਆ (ਪਰਵਾਨੁ) ਪ੍ਰਮਾਣਨੀਕ, ਸਫਲਾ ਮੰਨਿਆ ਜਾ ਸਕਦਾ ਹੈ।

## ਅਰਥ ਨੰ: ੨

### ਚਾਕਰੁ ਲਗੈ ਚਾਕਰੀ; ਨਾਲੇ ਗਾਰਬੁ ਵਾਦੁ ॥

ਇਸੇ ਪ੍ਰਕਾਰ, ਜਿਹੜਾ ਆਪਣੇ-ਆਪ ਨੂੰ (ਚਾਕਰੁ) ਸੇਵਕ, ਭਗਤ ਕਹਾ ਕੇ, (ਚਾਕਰੀ) ਪ੍ਰਮੇਸਰ ਦੀ ਭਾਉ-ਭਗਤੀ ਰੂਪ ਟਹਿਲ ਵਿਚ (ਲਗੈ) ਲੱਗ ਕੇ ਨਾਲੇ ਤਾਂ ਆਪਣੀ ਸਾਧਨਾ, ਭਗਤੀ, ਗੁਣਾਂ ਦਾ (ਗਾਰਬੁ) ਹੰਕਾਰ ਕਰੇ ਕਿ ਮੈਂ ਐਨੀ ਭਗਤੀ ਕੀਤੀ ਹੈ, ਮੇਰੇ ਜਿੰਨੇ ਗੁਣ ਕਿਸੇ ਵਿਚ ਨਹੀਂ ਅਤੇ ਨਾਲੇ ਪ੍ਰਮੇਸਰ ਨਾਲ (ਵਾਦੁ) ਝਗੜਾ ਕਰੇ ਕਿ ਮੈਂ ਐਨੀ ਭਗਤੀ ਕੀਤੀ ਹੈ ਫਿਰ ਵੀ ਤੂੰ ਮੈਨੂੰ ਹੁਣ ਤੱਕ ਪ੍ਰਾਪਤ ਨਹੀਂ ਹੋਇਆ, ਮੈਨੂੰ ਦੁੱਖ ਕਿਉਂ ਦਿੱਤਾ ਹੈ ਸੁੱਖ ਦੇ, ਮੇਰੇ ਸੇਵਕਾਂ ਦੀ ਕਾਮਨਾ ਕਿਉਂ ਨਹੀਂ ਪੂਰੀ ਕੀਤੀ, ਪੂਰੀ ਕਰ। ਮੇਰੇ ਸੇਵਕ ਦਾ ਮੁਕੱਦਮਾ ਕਿਉਂ ਨਹੀਂ ਜਿਤਾਇਆ, ਮੇਰੇ ਸੇਵਕ ਨੂੰ ਪਦਾਰਥ ਕਿਉਂ ਨਹੀਂ ਦਿੱਤੇ। ਇਉਂ ਪ੍ਰਮੇਸਰ ਦੇ ਭਾਣੇ ਵਿਚ, ਰਜ਼ਾ ਵਿਚ ਨਾ ਚੱਲੇ।

### ਗਲਾ ਕਰੇ ਘਣੇਰੀਆ; ਖਸਮ ਨ ਪਾਏ ਸਾਦੁ ॥

ਫਿਰ ਪ੍ਰਮੇਸਰ ਦੇ ਸਿਮਰਨ ਨੂੰ ਉੱਕਾ ਹੀ ਛੱਡ ਕੇ ਹਰ ਵਕਤ (ਘਣੇਰੀਆ) ਬਹੁਤੀਆਂ ਗੱਲਾਂ ਕਰੇ। **ਵਾ:** ਆਪ ਦੇ ਜਸ ਦੀਆਂ (ਘਣੇਰੀਆ) ਬਹੁਤੀਆਂ ਗੱਲਾਂ ਕਿ ਮੈਂ ਐਨੀ ਤਪੱਸਿਆ ਕੀਤੀ ਕਿ ਇੰਦਰ ਦਾ ਆਸਣ ਡੋਲ ਗਿਆ। ਤਿੰਨੇ ਦੇਵਤੇ ਮੇਰੇ ਪਾਸ ਆਏ ਕਿ ਵਰ ਮੰਗ ਲੈ, ਪਰ ਮੈਂ ਕੋਈ ਪਰਵਾਹ ਨਾ ਕੀਤੀ। ਐਸਾ ਪੁਰਖ (ਖਸਮ) ਮਾਲਕ ਅਕਾਲ ਪੁਰਖ ਦੀ ਭਗਤੀ ਦਾ (ਸਾਦੁ) ਸਵਾਦ **ਵਾ:** ਪ੍ਰਾਪਤੀ ਦਾ (ਸਾਦੁ) ਰਸ (ਨ ਪਾਏ) ਨਹੀਂ ਪਾ ਸਕਦਾ।

### ਆਪੁ ਗਵਾਇ, ਸੇਵਾ ਕਰੇ; ਤਾ ਕਿਛੁ ਪਾਏ ਮਾਨੁ ॥

ਪਰ ਜੇਕਰ ਉਹੀ ਭਗਤ (ਆਪੁ) ਆਪਾ-ਭਾਵ ਅਰਥਾਤ ਹੰਕਾਰ ਨੂੰ, ਦੇਹ ਅਧਿਆਸ ਨੂੰ ਅੰਦਰੋਂ (ਗਵਾਇ) ਗਵਾ ਕੇ ਸਤਿਗੁਰੂ ਜੀ ਦੀ (ਸੇਵਾ) ਟਹਿਲ ਕਰੇ ਤਾਂ ਉਹ ਪ੍ਰਮੇਸਰ ਦੀ ਦਰਗਾਹ ਵਿਚ (ਕਿਛੁ) ਕੁਝ (ਮਾਨੁ) ਆਦਰ-ਸਤਿਕਾਰ (ਪਾਏ) ਪਾ ਸਕਦਾ ਹੈ। **ਵਾ:** (ਮਾਨੁ) ਮੰਨਣ ਰੂਪ ਗਿਆਨ ਨੂੰ (ਪਾਏ) ਪਾ ਸਕਦਾ ਹੈ **ਵਾ:** (ਮਾਨੁ) ਮੰਨਣ-ਦੁਆਰਾ ਗਿਆਨ ਨੂੰ (ਪਾਏ) ਪਾ ਸਕਦਾ ਹੈ। **ਵਾ:** (ਮਾਨੁ) ਗਿਆਨ ਨੂੰ (ਪਾਏ) ਪਾ ਸਕਦਾ ਹੈ।

### ਨਾਨਕ, ਜਿਸ ਨੋ ਲਗਾ ਤਿਸੁ ਮਿਲੈ; ਲਗਾ ਸੋ ਪਰਵਾਨੁ ॥੧॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਪ੍ਰਮੇਸਰ ਦੀ ਭਗਤੀ ਰੂਪ ਟਹਿਲ ਦੇ (ਨੋ) ਤਾਈਂ ਭਗਤ ਲੱਗਾ ਹੋਇਆ ਹੈ ਜੇਕਰ (ਤਿਸੁ) ਉਸ ਪ੍ਰਮੇਸਰ ਨਾਲ ਅੰਤਰਮੁਖ ਹੋ ਕੇ (ਮਿਲੈ) ਮਿਲ ਜਾਵੇ ਭਾਵ ਉਸ ਵਿਚ ਅਭੇਦ ਹੋ ਜਾਵੇ ਤਾਂ (ਸੋ) ਉਹ ਪ੍ਰਮੇਸਰ ਦੀ ਭਗਤੀ ਰੂਪ ਟਹਿਲ ਵਿਚ ਲੱਗਾ ਹੋਇਆ (ਪਰਵਾਨੁ) ਪ੍ਰਮਾਣਨੀਕ, ਸਫਲਾ ਹੈ।

**ਅਥਵਾ :** ਜਿਸ ਪ੍ਰਮੇਸਰ ਦੇ (ਨੋ) ਤਾਈਂ ਪ੍ਰੇਮ ਦੀ (ਲਗਾ) ਲਗਨ ਲੱਗੀ ਹੋਈ ਹੈ। ਜੇਕਰ (ਤਿਸੁ) ਉਸ ਨੂੰ (ਮਿਲੈ) ਮਿਲ

ਜਾਵੇ ਤਾਂ (ਸੋ) ਉਹ (ਲਗਾ) ਲੱਗੀ ਹੋਈ ਲਗਨ (ਪਰਵਾਣੁ) ਪ੍ਰਮਾਣਨੀਕ, ਸਫਲੀ ਹੈ। **ਵਾ:** ਤਾਂ (ਸੋ) ਉਹ ਪ੍ਰੇਮ ਦੀ (ਲਗਾ) ਲਗਨ ਵਾਲਾ ਪੁਰਖ (ਪਰਵਾਣੁ) ਪ੍ਰਮਾਣਨੀਕ ਹੈ, ਸਫਲਾ ਹੈ।

**ਅਥਵਾ :** ਪੋਠੋਹਾਰ ਵਿਚ 'ਲਗਾ' ਨਾਮ ਚਲੇ ਜਾਣ ਦਾ ਹੈ। ਜਿਸ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਜੀਵ (ਲਗਾ) ਚੱਲਿਆ ਹੋਇਆ ਹੈ। ਜੇਕਰ (ਤਿਸੁ) ਉਸ ਨੂੰ (ਮਿਲੈ) ਮਿਲ ਪਵੇ ਤਾਂ (ਸੋ) ਉਸ ਦਾ ਪ੍ਰਮੇਸਰ ਦੀ ਤਰਫ (ਲਗਾ) ਚੱਲਿਆ ਹੋਇਆ (ਪਰਵਾਣੁ) ਪ੍ਰਮਾਣਨੀਕ, ਸਫਲਾ ਹੈ।

## ਮਹਲਾ ੨ ॥

*('ਪਾਠੰਤ੍ਰ' ਮਃ੧ ॥)*

ਜਿਹੜੇ ਲੋਕ ਕਮਾਈ ਹੋਰ ਕਰਦੇ ਹਨ ਤੇ ਫਲ ਹੋਰ ਚਾਹੁੰਦੇ ਹਨ, ਉਹਨਾਂ ਦੀ ਹਾਲਤ ਦੱਸਦੇ ਹੋਏ ਗੁਰੂ ਸਾਹਿਬ ਜੀ ਫੁਰਮਾਉਂਦੇ ਹਨ।

## ਜੋ ਜੀਇ ਹੋਇ, ਸੁ ਉਗਵੈ; ਮੁਹ ਕਾ ਕਹਿਆ ਵਾਉ ॥

ਹੇ ਭਾਈ ! ਭਾਵੇਂ ਕੋਈ ਮੂੰਹੋਂ ਕਿਤਨਾ ਵੀ ਕਹੀ ਜਾਵੇ ਮੈਂ ਬੜਾ ਪੂਰਨ ਹਾਂ, ਮੈਂ ਕਾਮ, ਕ੍ਰੋਧ ਆਦਿਕ ਸਾਰੇ ਜਿੱਤੇ ਹੋਏ ਹਨ, ਮੇਰੀ ਜਿੰਨੀ ਕਮਾਈ ਕਿਸੇ ਦੀ ਨਹੀਂ। ਪਰ ਜਦੋਂ ਕਿਤੇ ਮੌਕਾ ਮਿਲਦਾ ਹੈ ਤਾਂ ਜੋ (ਜੀਇ) ਹਿਰਦੇ ਵਿਚ ਗੱਲ (ਹੋਇ) ਹੁੰਦੀ ਹੈ। (ਸੁ) ਉਹ (ਉਗਵੈ) ਪ੍ਰਗਟ ਹੋ ਆਉਂਦੀ ਹੈ ਅਤੇ ਉਸ (ਕਾ) ਦਾ (ਮੁਹ) ਮੂੰਹ ਤੋਂ (ਕਹਿਆ) ਬੋਲਿਆ ਸਭ ਕੁਝ (ਵਾਉ) ਹਵਾ ਦੀ ਨਿਆਈਂ ਵਿਅਰਥ ਹੋ ਜਾਂਦਾ ਹੈ। ਭਾਵ ਜਿਵੇਂ ਹਵਾ ਨਾਲ ਪੱਤੇ ਖੜਕਦੇ ਹਨ। ਇਸ ਪ੍ਰਕਾਰ ਦਾ ਉਸ ਦਾ ਬੋਲਣਾ ਹੁੰਦਾ ਹੈ।

## ਬੀਜੇ ਬਿਖੁ, ਮੰਗੈ ਅੰਮ੍ਰਿਤੁ; ਵੇਖਹੁ ਏਹੁ ਨਿਆਉ ॥੨॥

ਜੇਕਰ ਕੋਈ ਕੌੜੇ ਤੁੰਮੇ ਦੇ (ਬਿਖੁ) ਜ਼ਹਿਰੀਲੇ ਬੂਟੇ (ਬੀਜੇ) ਬੀਜ ਕੇ (ਅੰਮ੍ਰਿਤੁ) ਅਮਰ ਫਲੁ ਮੰਗੇ ਤਾਂ (ਵੇਖਹੁ) ਵੇਖੋ (ਏਹੁ) ਇਕ ਕੋਈ (ਨਿਆਉ) ਨਿਆਂ ਵਾਲੀ ਗੱਲ ਹੈ ਭਾਵ ਨਹੀਂ ਹੈ।

**ਅਥਵਾ :** ਇਸੇ ਪ੍ਰਕਾਰ ਜੇਕਰ ਕੋਈ ਕੌੜੇ ਤੁੰਮੇ ਦੀ ਨਿਆਈਂ (ਬਿਖੁ) ਵਿਸ਼ਿਆਂ ਦੀ ਵਿਹੁ (ਬੀਜੇ) ਬੀਜ ਕੇ (ਅੰਮ੍ਰਿਤੁ) ਮੁਕਤੀ **ਵਾ:** (ਅੰਮ੍ਰਿਤੁ) ਆਤਮਨੰਦ, ਬ੍ਰਹਮਾਨੰਦ **ਵਾ:** (ਅੰਮ੍ਰਿਤੁ) ਗਿਆਨ (ਮੰਗੈ) ਮੰਗੇ ਤਾਂ (ਵੇਖਹੁ) ਵੇਖੋ (ਏਹੁ) ਇਹ ਕੋਈ (ਨਿਆਉ) ਨਿਆਂ ਹੈ ਭਾਵ ਨਹੀਂ ਹੈ। ਅਸਲ ਵਿਚ ਜੈਸਾ ਜੀਵ ਬੀਜਣਗੇ ਤੈਸੀ ਹੀ ਫਲ ਪ੍ਰਾਪਤ ਕਰਨਗੇ।

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥** *(ਅੰਗ : ੧੩੭੯)*

## ਮਹਲਾ ੨ ॥

## ਨਾਲਿ ਇਆਣੇ ਦੋਸਤੀ; ਕਦੇ ਨ ਆਵੈ ਰਾਸਿ ॥

ਹੇ ਭਾਈ! ਜਿਹੜੀ (ਇਆਣੇ) ਬੱਚੇ ਦੇ ਨਾਲ (ਦੋਸਤੀ) ਪ੍ਰੀਤੀ ਕਰਨੀ ਹੈ ਇਹ ਕਦੇ ਵੀ (ਰਾਸਿ) ਸਚਿਆਈ ਵਿਚ (ਨ ਆਵੈ) ਨਹੀਂ ਆ ਸਕਦੀ।

## ਜੇਹਾ ਜਾਣੈ ਤੇਹੋ ਵਰਤੈ; ਵੇਖਹੁ ਕੋ, ਨਿਰਜਾਸਿ ॥

(ਜੇਹਾ) ਜਿਹੋ-ਜਿਹੀ ਬੱਚੇ ਦੇ ਅੰਦਰ (ਜਾਣੈ) ਜਾਣ-ਪਛਾਣ ਹੁੰਦੀ ਹੈ, ਸਮਝ ਹੁੰਦੀ ਹੈ (ਤੇਹੋ) ਉਹੋ-ਜਿਹਾ ਹੀ ਉਹ (ਵਰਤੈ) ਵਰਤਦਾ ਹੈ। ਭਾਵੇਂ (ਕੋ) ਕੋਈ ਵੀ (ਨਿਰਜਾਸਿ) ਨਿਰਣਾ ਕਰਕੇ (ਵੇਖਹੁ) ਵੇਖ ਲਵੋ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਨਾਲਿ ਇਆਣੇ ਦੋਸਤੀ; ਕਦੇ ਨ ਆਵੈ ਰਾਸਿ ॥**

ਇਸੇ ਪ੍ਰਕਾਰ, ਜੋ (ਇਆਣੇ) ਅਗਿਆਨੀ ਪੁਰਖ **ਵਾ:** (ਇਆਣੇ) ਅਗਿਆਨੀ ਮਨ ਦੇ ਨਾਲ (ਦੋਸਤੀ) ਪ੍ਰੀਤੀ ਕਰਨੀ ਹੈ ਕਿ ਜਿਵੇਂ ਮੇਰਾ ਮਨ ਕਹੂ ਉਵੇਂ ਕਰਾਂਗਾ। ਇਹ ਕਦੇ ਵੀ (ਰਾਸਿ) ਸਚਿਆਈ ਵਿਚ (ਨ ਆਵੈ) ਨਹੀਂ ਆ ਸਕਦੀ।

**ਜੇਹਾ ਜਾਣੈ ਤੇਹੋ ਵਰਤੈ; ਵੇਖਹੁ ਕੋ, ਨਿਰਜਾਸਿ ॥**

(ਜੇਹਾ) ਜਿਹੋ-ਜਿਹੀ ਅਗਿਆਨੀ ਪੁਰਖ ਦੀ ਬੁੱਧੀ ਅੰਦਰ ਜਾਂ ਅਗਿਆਨੀ ਮਨ ਦੇ ਅੰਦਰ (ਜਾਣੈ) ਜਾਣ-ਪਛਾਣ ਭਾਵ ਸਮਝ ਹੁੰਦੀ ਹੈ। (ਤੇਹੋ) ਉਹੋ-ਜਿਹੇ ਵਰਤਾਰੇ ਵਿਚ ਉਹ (ਵਰਤੈ) ਵਰਤਦਾ ਹੈ। ਭਾਵੇਂ (ਕੋ) ਕੋਈ ਵੀ (ਨਿਰਜਾਸਿ) ਨਿਰਣਾ ਕਰਕੇ (ਵੇਖਹੁ) ਵੇਖ ਲਵੋ। ਇਸ ਲਈ ਅਗਿਆਨੀ ਪੁਰਖ ਜਾਂ ਅਗਿਆਨੀ ਮਨ ਦੇ ਆਖੇ ਲੱਗਣਾ ਯੋਗ ਨਹੀਂ। ਗੁਰਮੁਖਾਂ ਦੀ ਸੰਗਤ ਕਰਕੇ ਹੀ ਲਾਭ ਹੋਵੇਗਾ।

ਕਿਸੇ ਮਹਾਤਮਾ ਨੇ ਮਨ ਦੀ ਬਾਬਤ ਇਸ ਪ੍ਰਕਾਰ ਲਿਖਿਆ ਹੈ,

**ਮਨਾ ਸ਼ੈਤਾਨਾ ਬੇਈਮਾਨਾ, ਮਰ ਜਾ ਮਗਰੋਂ ਲਹਿ ਜਾ।**
**ਨਿਤ ਸਿਆਪੇ ਕਰਦਾ ਤੇਰੇ, ਹੁਣ ਤਾਂ ਪਲ ਤੂੰ ਬਹਿ ਜਾ।**
**ਲਖ ਚੌਰਾਸੀ ਭਾਉਂਦਾ ਫਿਰਦਾ, ਸਿੱਧੇ ਰਸਤੇ ਪੈ ਜਾ।**
**ਦਾਸਾ ਤੇਰੇ ਸਾਥੀ ਲੱਦ ਗੇ, ਤੂੰ ਨਾ ਪਿੱਛੇ ਰਹਿ ਜਾ।**

## ਵਸਤੂ ਅੰਦਰਿ ਵਸਤੁ ਸਮਾਵੈ; ਦੂਜੀ ਹੋਵੈ ਪਾਸਿ ॥

ਹੇ ਭਾਈ! ਕਿਸੇ (ਵਸਤੂ) ਭਾਂਡੇ ਅੰਦਰ ਕੋਈ (ਵਸਤੁ) ਵਸਤੂ ਤਾਂ ਹੀ (ਸਮਾਵੈ) ਸਮਾ ਸਕਦੀ ਹੈ ਜੇਕਰ ਉਸ ਵਿਚੋਂ ਪਹਿਲਾਂ ਤੋਂ ਪਈ ਹੋਈ (ਦੂਜੀ) ਦੂਸਰੀ ਵਸਤੂ (ਪਾਸਿ) ਪਾਸੇ (ਹੋਵੈ) ਹੋ ਜਾਵੇ।

ਇਸੇ ਪ੍ਰਕਾਰ, ਅੰਤਹਕਰਣ ਰੂਪ (ਵਸਤੂ) ਭਾਂਡੇ ਅੰਦਰ ਨਾਮ ਰੂਪ (ਵਸਤੁ) ਵਸਤੂ ਤਾਂ ਹੀ (ਸਮਾਵੈ) ਸਮਾ ਸਕਦੀ ਹੈ ਜੇਕਰ ਇਸ ਵਿਚ ਪਹਿਲਾਂ ਤੋਂ ਪਈ ਹੋਈ (ਦੂਜੀ) ਦ੍ਵੈਤ, ਦੁਬਿਧਾ (ਪਾਸਿ) ਪਾਸੇ (ਹੋਵੈ) ਹੋ ਜਾਵੇ।

**ਅਥਵਾ :** ਅੰਤਹਕਰਣ ਰੂਪ (ਵਸਤੂ) ਭਾਂਡੇ ਅੰਦਰ ਆਤਮਨੰਦ ਰੂਪ (ਵਸਤੁ) ਵਸਤੂ ਤਾਂ (ਸਮਾਵੈ) ਸਮਾਉਂਦੀ ਹੈ ਜੇਕਰ ਇਸ ਦੇ ਅੰਦਰੋਂ ਖੋਟਿਆਂ ਪੁਰਖਾਂ ਦੀ ਦੁਰਮਤ, ਮਨਮਤ ਆਦਿਕ (ਦੂਜੀ) ਦੂਜੀਆਂ ਵਸਤਾਂ (ਪਾਸਿ) ਪਾਸੇ (ਹੋਵੈ) ਹੋ ਜਾਣ। **ਵਾ:** ਜੇਕਰ ਪਹਿਲੀ ਮਨਮਤ ਛੱਡ ਕੇ (ਦੂਜੀ ਹੋਵੈ ਪਾਸਿ) ਦੂਸਰੀ ਸਤਿਗੁਰਾਂ ਦੀ ਸਿੱਖਿਆ, ਗੁਰਮਤਿ ਪਾਸ ਭਾਵ ਕੋਲ ਹੋਵੇ।

**ਅਥਵਾ :** ਅੰਤਹਕਰਣ ਰੂਪ (ਵਸਤੂ) ਭਾਂਡੇ ਅੰਦਰ ਅਦ੍ਵੈਤਾਨੰਦ ਰੂਪ (ਵਸਤੁ) ਵਸਤੂ ਤਾਂ (ਸਮਾਵੈ) ਸਮਾਉਂਦੀ ਹੈ ਜੇਕਰ ਇਸ ਦੇ ਅੰਦਰੋਂ (ਦੂਜੀ) ਦ੍ਵੈਤ (ਪਾਸਿ) ਪਾਸੇ ਹੋ ਜਾਵੇ, ਦੂਰ ਹੋ ਜਾਵੇ।

**ਅਥਵਾ :** ਬ੍ਰਹਮ ਰੂਪ ਵਸਤੂ (ਅੰਦਰਿ) ਵਿਚ ਜੀਵ ਰੂਪ (ਵਸਤੁ) ਵਸਤੂ ਤਾਂ (ਸਮਾਵੈ) ਸਮਾਉਂਦੀ ਹੈ ਜੇਕਰ (ਦੂ+ਜੀ) (ਜੀ) ਅੰਤਹਕਰਣ ਵਿਚੋਂ (ਦੂ) ਦ੍ਵੈਤ (ਪਾਸਿ) ਪਾਸੇ (ਹੋਵੈ) ਹੋ ਜਾਵੇ, ਦੂਰ ਹੋ ਜਾਵੇ।

**ਅਥਵਾ :** ਜਿਵੇਂ ਕਿਸੇ ਕੋਲਿਆਂ ਨਾਲ ਭਰੇ ਹੋਏ ਭਾਂਡੇ ਵਿਚ ਰਤਨ ਤਾਂ ਸਮਾ ਸਕਦੇ ਹਨ, ਜੇਕਰ ਉਸ ਵਿਚੋਂ ਕੋਲੇ ਪਾਸੇ ਹੋ ਜਾਣ। ਇਸੇ ਪ੍ਰਕਾਰ, ਅੰਤਹਕਰਣ ਰੂਪ ਭਾਂਡਾ ਪਾਪਾਂ ਰੂਪ ਕੋਲਿਆਂ ਨਾਲ ਭਰਿਆ ਹੋਇਆ ਹੈ ਅਤੇ ਇਸ ਅੰਤਹਕਰਣ ਰੂਪ ਭਾਂਡੇ ਵਿਚ ਵੈਰਾਗ ਰੂਪ ਰਤਨ ਤਾਂ ਸਮਾ ਸਕਦੇ ਹਨ ਜੇਕਰ ਇਸ ਵਿਚੋਂ ਪਹਿਲਾਂ ਤੋਂ ਪਏ ਪਾਪਾਂ ਰੂਪ ਕੋਲੇ ਪਾਸੇ ਕੀਤੇ ਜਾਣ।

**ਅਥਵਾ :** ਜਿਸ ਪ੍ਰਕਾਰ ਲੱਸੀ ਵਾਲੇ ਭਾਂਡੇ ਵਿਚ ਦੁੱਧ ਰੂਪ ਵਸਤੂ ਤਾਂ ਸਮਾ ਸਕਦੀ ਹੈ ਜੇਕਰ ਉਸ ਵਿਚੋਂ ਲੱਸੀ ਪਾਸੇ ਕੀਤੀ ਜਾਵੇ। ਇਸੇ ਪ੍ਰਕਾਰ, ਅੰਤਹਕਰਣ ਰੂਪ ਭਾਂਡੇ ਵਿਚ ਨਿਸ਼ਕਾਮ ਕਰਮਾਂ ਰੂਪ ਦੁੱਧ ਤਾਂ ਸਮਾ ਸਕਦਾ ਹੈ ਜੇਕਰ ਇਸ ਵਿਚੋਂ ਦੁਨੀਆਂ ਦੀ ਵਾਸ਼ਨਾ ਰੂਪ ਲੱਸੀ ਪਾਸੇ ਹੋ ਜਾਵੇ।

**ਅਥਵਾ :** ਜਿਵੇਂ ਘੜੇ ਵਿਚ ਪਾਨੀ ਪਾ ਦੇਈਏ ਤਾਂ ਘੜੇ ਵਿਚੋਂ ਹਵਾ ਨਿਕਲ ਜਾਂਦੀ ਹੈ। ਇਸੇ ਪ੍ਰਕਾਰ, ਅੰਤਹਕਰਣ ਰੂਪ ਘੜਾ ਹੰਕਾਰ ਰੂਪ ਪੌਣ ਨਾਲ ਭਰਿਆ ਹੋਇਆ ਹੈ। ਜੇਕਰ ਇਸ ਵਿਚ ਪ੍ਰਮੇਸਰ ਦਾ ਪ੍ਰੇਮ ਰੂਪ ਜਲ **ਵਾ:** ਨਾਮ ਰੂਪ ਜਲ ਪਵੇ ਤਾਂ ਹੀ ਇਸ ਵਿਚੋਂ ਹੰਕਾਰ ਰੂਪ ਹਵਾ ਨਿਕਲ ਸਕਦੀ ਹੈ।

## ਸਾਹਿਬ ਸੇਤੀ ਹੁਕਮੁ ਨ ਚਲੈ; ਕਹੀ ਬਣੈ ਅਰਦਾਸਿ ॥

ਹੇ ਭਾਈ ! ਉਸ (ਸਾਹਿਬ) ਮਾਲਕ ਪ੍ਰਮੇਸਰ ਦੇ (ਸੇਤੀ) ਨਾਲ ਕਿਸੇ ਦਾ ਹੁਕਮ (ਨ ਚਲੈ) ਨਹੀਂ ਚੱਲ ਸਕਦਾ ਭਾਵ ਪ੍ਰਮੇਸਰ 'ਤੇ ਕਿਸੇ ਦੀ ਹਕੂਮਤ ਨਹੀਂ ਚੱਲ ਸਕਦੀ ਕਿ ਇਉਂ ਨਾ ਇਉਂ ਕਰ। ਉਸ ਦੇ ਅੱਗੇ ਤਾਂ ਅਰਦਾਸ (ਕਹੀ) ਕਹਿਣੀ ਭਾਵ ਬੇਨਤੀ ਕਰਨੀ ਹੀ (ਬਣੈ) ਬਣਦੀ ਹੈ।

**ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ ॥** (ਅੰਗ : ੯੬੪)

## ਕੂੜਿ ਕਮਾਣੈ, ਕੂੜੋ ਹੋਵੈ; ਨਾਨਕ, ਸਿਫਤਿ ਵਿਗਾਸਿ ॥੩॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜੇ (ਕੂੜਿ) ਝੂਠ ਦੀ (ਕਮਾਣੈ) ਕਮਾਈ ਕਰਨ ਵਾਲੇ ਹਨ ਉਹਨਾਂ ਨੂੰ (ਕੂੜੋ) ਝੂਠਾ ਹੀ ਫਲ ਪ੍ਰਾਪਤ (ਹੋਵੈ) ਹੁੰਦਾ ਹੈ। ਮਹਾਰਾਜ ਜੀ ਦੇ ਬਚਨ ਹਨ-

**ਕੂੜਿਰ ਗੋਅ ਕੁਫਰਾਵੈ ਪਇਆ ਦਝਸੀ ॥** (ਅੰਗ : ੧੪੨)

ਜਿਹੜੇ ਝੂਠ ਬੋਲਣ ਵਾਲੇ ਹਨ ਉਹ ਝੂਠ ਦੇ ਘਰ ਨਰਕ ਵਿਚ ਪੈ ਕੇ ਸੜਦੇ ਹਨ ਅਤੇ ਜਿਹੜੇ ਪ੍ਰਮੇਸਰ ਦੀ (ਸਿਫਤਿ) ਭਗਤੀ ਕਰਨ ਵਾਲੇ ਹਨ ਉਹਨਾਂ ਦੇ ਚਿਤ (ਵਿਗਾਸਿ) ਖਿੜ ਆਉਂਦੇ ਹਨ **ਵਾ:** ਉਹ ਗਿਆਨ ਦੇ ਪ੍ਰਕਾਸ਼ ਕਰਕੇ (ਵਿਗਾਸਿ) ਖਿੜਾਵਟ ਦੇ ਸਹਿਤ ਹੋ ਜਾਂਦੇ ਹਨ।

### ਮਹਲਾ ੨ ॥

## ਨਾਲਿ ਇਆਣੇ ਦੋਸਤੀ; ਵਡਾਰੂ ਸਿਉ ਨੇਹੁ ॥

ਜਿਹੜੀ (ਇਆਣੇ) ਬਾਲਕ ਨਾਲ **ਵਾ:** (ਇਆਣੇ) ਅਗਿਆਨੀ ਪੁਰਖ ਨਾਲ **ਵਾ:** (ਇਆਣੇ) ਅਗਿਆਨੀ ਮਨ ਨਾਲ (ਦੋਸਤੀ) ਪ੍ਰੀਤੀ ਕਰਨੀ ਹੈ ਅਤੇ ਜੋ (ਵਡਾਰੂ) ਵੱਡੇ-ਵਡੇਰਿਆਂ ਭਾਵ ਭੂਤਾਂ-ਪ੍ਰੇਤਾਂ **ਵਾ:** (ਵਡਾਰੂ) ਦੇਵੀ-ਦੇਵਤਿਆਂ **ਵਾ:** (ਵਡਾਰੂ) ਰਾਜਿਆਂ **ਵਾ:** (ਵਡਾਰੂ) ਇਸਤਰੀ (ਸਿਉ) ਨਾਲ (ਨੇਹੁ) ਪ੍ਰੇਮ, ਮੋਹ ਕਰਨਾ ਹੈ। ਇਹ ਤਾਂ ਇਸ ਪ੍ਰਕਾਰ ਹੈ,

## ਪਾਣੀ ਅੰਦਰਿ ਲੀਕ ਜਿਉ; ਤਿਸ ਦਾ ਥਾਉ ਨ ਥੇਹੁ ॥੪॥

(ਜਿਉ) ਜਿਵੇਂ ਪਾਨੀ ਦੇ (ਅੰਦਰਿ) ਵਿਚ (ਲੀਕ) ਲਕੀਰ ਕੱਢੀਏ ਤਾਂ (ਤਿਸ) ਉਸ ਦਾ ਕੋਈ (ਥਾਉ) ਥਾਂ ਤੇ (ਥੇਹੁ) ਟਿਕਾਣਾ (ਨ) ਨਹੀਂ ਹੁੰਦਾ। ਭਾਵ ਉਹ ਲਕੀਰ ਨਾਲੋ-ਨਾਲ ਹੀ ਮਿੱਟਦੀ ਜਾਂਦੀ ਹੈ। ਇਵੇਂ ਹੀ ਇਹਨਾਂ ਦਾ ਪ੍ਰੇਮ ਵੀ ਛੇਤੀ ਹੀ ਨਾਸ਼ ਹੋਣ ਵਾਲਾ ਹੈ। **ਵਾ:** ਜਿਹੜਾ ਇਹਨਾਂ ਵਿਚ ਪ੍ਰੀਤੀ ਰੱਖਦਾ ਹੈ (ਤਿਸ ਦਾ) ਉਸ ਦਾ ਨਾ (ਥਾਉ) ਇਸ ਲੋਕ ਵਿਚ ਕੋਈ ਥਾਂ ਤੇ ਨਾ (ਥੇਹੁ) ਪ੍ਰਲੋਕ ਵਿਚ ਕੋਈ ਟਿਕਾਣਾ ਹੈ। **ਵਾ:** ਉਸ ਨੂੰ ਨਾ ਤਾਂ (ਥਾਉ) ਸਤਸੰਗਤ ਰੂਪ ਥਾਂ ਦੀ ਤੇ ਨਾ ਹੀ (ਥੇਹੁ) ਸਰੂਪ ਰੂਪ ਥਾਂ ਦੀ ਪ੍ਰਾਪਤੀ ਹੁੰਦੀ ਹੈ। **ਵਾ:** ਉਸ ਦੀ (ਥਾਉ) ਸਰੂਪ ਰੂਪ ਥਾਂ ਵਿਚ (ਥੇਹੁ) ਇਸਥਿਤੀ (ਨ) ਨਹੀਂ ਹੁੰਦੀ।

ਰਾਜੇ ਲੋਕ ਵਿਗੜ ਕੇ ਝੱਟ ਹੀ ਦੋਸਤਾਂ ਨੂੰ ਕੈਦ ਕਰ ਲੈਂਦੇ ਹਨ। ਇਸਤਰੀ ਨਾਲ ਬਹੁਤਾ ਮੋਹ ਕਰੀਏ ਤਾਂ ਉਹ ਪਤੀਬ੍ਰਤਾ ਧਰਮ ਵਿਚ ਪੱਕੀ ਨਹੀਂ ਰਹਿੰਦੀ। ਜੇ ਕੋਈ ਭੂਤਾਂ-ਪ੍ਰੇਤਾਂ ਦੀ ਉਪਾਸ਼ਨਾ ਕਰੇ ਤਾਂ ਉਹ ਮਰ ਕੇ ਭੂਤ ਬਣ ਜਾਂਦਾ ਹੈ। ਦੇਵੀ-ਦੇਵਤੇ ਆਪਣੇ ਉਪਾਸ਼ਕਾਂ ਨੂੰ ਆਪਣਾ ਬਾਹਨ ਬਣਾ ਲੈਂਦੇ ਹਨ। ਜੇ ਕੋਈ ਭੈਰਉ ਦੀ ਉਪਾਸ਼ਨਾ ਕਰੇ ਤਾਂ ਉਹ ਕਾਲਾ ਕੁੱਤਾ ਬਣ ਜਾਂਦਾ ਹੈ। ਜੇ ਕੋਈ ਸ਼ਿਵ ਜੀ ਦੀ ਉਪਾਸ਼ਨਾ ਕਰੇ ਤਾਂ ਉਹ ਬਲਦ ਬਣ ਜਾਂਦਾ ਹੈ। ਇਉਂ ਇਹਨਾਂ ਨਾਲ ਕੀਤੀ ਪ੍ਰੀਤੀ ਜੀਵ ਨੂੰ ਨੀਵਾਂ ਹੀ ਰੱਖਦੀ ਹੈ, ਕਦੇ ਵੀ ਉੱਚੇ ਪਦ ਨੂੰ ਪ੍ਰਾਪਤ ਨਹੀਂ ਹੋਣ ਦਿੰਦੀ।

## ਸਾਖੀ—ਯਖਣੀ ਦੀ

ਕਿਸੇ ਸਾਧ ਨੇ ਯੱਖਣੀ ਵਸ ਕਰ ਲਈ। ਉਹ ਯੱਖਣੀ ਹਰ ਰੋਜ ਉਸਦੇ ਆਸਣ ਤੇ ਪੱਚੀ ਰੁਪਏ ਰੱਖ ਜਾਇਆ ਕਰੇ। ਬਹੁਤ ਸਮਾਂ ਇਸ ਤਰ੍ਹਾਂ ਬਤੀਤ ਹੋ ਗਿਆ। ਜਦੋਂ ਸਾਧ ਬਿਰਧ ਹੋ ਗਿਆ ਤਾਂ ਇੱਕ ਦਿਨ ਉਸ ਦੇ ਮਨ ਵਿੱਚ ਖਿਆਲ ਆਇਆ ਕਿ ਸਤਸੰਗਤ ਕਰਕੇ ਮੁਕਤ ਹੋ ਜਾਵਾਂ। ਇਸ ਤਰ੍ਹਾਂ ਸੋਚ ਕੇ ਜਦ ਉਸ ਨੇ ਸਤਸੰਗਤ ਕਰਨ ਲਈ ਯਤਨ ਕੀਤਾ ਉਧਰ ਯੱਖਣੀ ਨੂੰ ਪਤਾ ਲੱਗ ਗਿਆ ਕਿ ਇਹ ਮੈਨੂੰ ਛੱਡ ਕੇ ਸਤਸੰਗਤ ਵੱਲ ਤੁਰ ਚਲਿਆ ਹੈ। ਯੱਖਣੀ ਨੇ ਰਸਤੇ ਵਿੱਚ ਹੀ ਆ ਕੇ ਇਸ ਨੂੰ ਦੱਬ ਲਿਆ। ਮੂੰਹ ਇਸ ਦਾ ਰੇਤ ਵਿੱਚ ਦੱਬਿਆ ਹੋਇਆ ਹੈ ਤੇ ਪਸ਼ੂਆਂ ਵਾਂਗ ਅੜਿੰਗੀ ਜਾ ਰਿਹਾ ਹੈ। ਯੱਖਣੀ ਨੇ ਕਿਹਾ, "ਮੈਨੂੰ ਵੱਸ ਕਰਕੇ ਹੁਣ ਤੂੰ ਮੁਕਤ ਹੋਣਾ ਚਾਹੁੰਦਾ ਹੈਂ? ਮੈਂ ਤੈਨੂੰ ਮੁਕਤ ਨਹੀਂ ਹੋਣ ਦੇਵਾਂਗੀ, ਮਾਰ ਕੇ ਪ੍ਰੇਤ ਜੂਨੀ ਵਿੱਚ ਪਾਵਾਂਗੀ।" ਇਸ ਤਰ੍ਹਾਂ ਕਹਿੰਦਿਆਂ ਸਾਰ ਹੀ ਉਸ ਯੱਖਣੀ ਨੇ ਇਸ ਸਾਧ ਨੂੰ ਮਾਰ ਦਿੱਤਾ। ਇਉਂ ਇਹ ਸਾਧ ਅੰਤ ਵੇਲੇ ਬਹੁਤ ਔਖਾ ਹੋਇਆ, ਅੜਿੰਗ-ਅੜਿੰਗ ਕੇ ਮਰ ਗਿਆ।

ਇਸੇ ਤਰ੍ਹਾਂ ਮਹਿਤੇ ਪਾਸ ਬੋਲੇ ਵਾਲ ਪਿੰਡ ਦੇ ਰਹਿਣ ਵਾਲੇ ਕਿਸ਼ਨ ਸਿੰਘ ਤੇ ਰਣਜੀਤ ਸਿੰਘ ਗ੍ਰੰਥੀ ਨੇ ਇਕ ਵਾਰ ਖੂਹ ਤੇ ਬੈਠ ਕੇ ਯੱਖਣੀ ਨੂੰ ਪ੍ਰਗਟ ਕਰਨ ਲਈ ਤਪੱਸਿਆ ਸ਼ੁਰੂ ਕੀਤੀ। ਜਦ ਖੂਹ ਵਿੱਚ ਲੱਤਾ ਲਮਕਾ ਕੇ ਬੈਠਿਆਂ ਨੂੰ ੩੫ ਕੁ ਦਿਨ ਬਤੀਤ ਹੋ ਗਏ ਤਾਂ ਖੂਹ ਦਾ ਪਾਣੀ ਇਕ ਦਮ ਐਨਾ ਉਛਲਿਆ ਕਿ ਮਾਨੋ ਡੋਬ ਹੀ ਲੈਣਾ ਹੋਵੇ। ਦੋਵੇਂ ਡਰ ਕੇ ਉਤਾਂਹ ਉੱਠ ਕੇ ਜਦ ਭੱਜਣ ਲੱਗੇ ਤਾਂ ਅੱਗੋਂ ਇਕ ਗੋਹੇ ਦੀਆਂ ਪਾਥੀਆਂ ਦੀ ਅੱਗ ਲੈ ਕੇ ਇਸਤਰੀ ਦੀ ਰੂਹ ਤੁਰੀ ਆਉਂਦੀ ਦਿਸੀ। ਬੜੀ ਡਰਾਉਣੀ ਅਵਾਜ਼ ਵਿੱਚ ਕਹਿਣ ਲੱਗੀ, "ਤੁਸੀਂ ਮੈਨੂੰ ਜਾਪ ਕਰਕੇ ਸਿੱਧ ਕਰਨਾ ਚਾਹੁੰਦੇ ਹੋ? ਮੈਂ ਤੁਹਾਨੂੰ ਨਹੀਂ ਛੱਡਾਂਗੀ।" ਉਸ ਵੇਲੇ ਕਿਸ਼ਨ ਸਿੰਘ ਡਰਦਾ-ਕੰਬਦਾ ਮਹਿਤੇ ਆ ਗਿਆ ਤੇ ਰਣਜੀਤ ਸਿੰਘ ਬੇਹੋਸ਼ ਹੋ ਕੇ ਉੱਥੇ ਹੀ ਡਿੱਗ ਪਿਆ। ਫਿਰ ਦੂਜੇ ਤੀਜੇ ਦਿਨ ਡਰਦਿਆਂ ਨੇ ਦੱਸਿਆ ਕਿ ਅਸੀਂ ਯੱਖਣੀ ਸਿੱਧ ਕਰਨ ਲੱਗੇ ਸੀ, ਉਹ ਸਾਨੂੰ ਪਾਥੀਆਂ ਦੀ ਅੱਗ ਲੈ ਕੇ ਸਾਨੂੰ ਮਾਰਨ ਪਈ ਤਾਂ ਅਸੀਂ ਡਰਦੇ ਹੋਏ ਇਥੇ ਮਹਿਤੇ ਆ ਗਏ ਹਾਂ। ਇਹ ਭਾਈ ਕਿਸ਼ਨ ਸਿੰਘ ਸੰਤ ਹਰਨਾਮ ਸਿੰਘ ਜੀ ਪਾਤਸ਼ਾਹ ਕੋਲ ਰਹਿੰਦਾ ਸੀ। (ਇਹ ਸਾਖੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਦੇ ਵੇਲੇ ਦੀ ਹੈ)

ਇਉਂ ਜਿਹੜੇ ਲੋਕ ਸਿਮਰਨ ਭਜਨ ਦੀ ਕਮਾਈ ਛੱਡ ਕੇ ਭੂਤਾਂ-ਪ੍ਰੇਤਾਂ ਨੂੰ ਵੱਸ ਕਰਕੇ ਲੋਕਾਂ ਪਾਸੋਂ ਆਪਣੀ ਪੂਜਾ ਕਰਾਉਣ ਵਿਚ ਹੀ ਲੱਗੇ ਰਹਿੰਦੇ ਹਨ, ਭੂਤ ਅੰਤ ਵੇਲੇ ਉਹਨਾਂ ਨੂੰ ਮਾਰ ਕੇ ਆਪਣੇ ਵਿਚ ਹੀ ਰਲਾ ਲੈਂਦੇ ਹਨ। ਉਹ ਮੁਕਤ ਨਹੀਂ ਹੋ ਸਕਦੇ। ਉਹਨਾਂ ਨੂੰ ਤਾਂ ਭੂਤਾਂ-ਪ੍ਰੇਤਾਂ ਦੀਆਂ ਜੂਨਾਂ ਵਿਚ ਪੈ ਕੇ ਖਰਾਬ ਹੀ ਹੋਣਾ ਪੈਂਦਾ ਹੈ।

## ਮਹਲਾ ੨ ॥

## ਹੋਇ ਇਆਨਾ ਕਰੇ ਕੰਮੁ; ਆਣਿ ਨ ਸਕੈ ਰਾਸਿ ॥

ਜੋ (ਇਆਨਾ) ਬਾਲਕ **ਵਾ:** (ਇਆਨਾ) ਅਗਿਆਨੀ ਪੁਰਖ **ਵਾ:** (ਇਆਨਾ) ਅਗਿਆਨੀ ਮਨ (ਹੋਇ) ਹੁੰਦਾ ਹੈ। ਉਹ ਜਿਹੜਾ ਵੀ ਕੰਮ (ਕਰੇ) ਕਰਦਾ ਹੈ ਉਸ ਨੂੰ (ਰਾਸਿ) ਸਚਿਆਈ ਵਿਚ (ਨ) ਨਹੀਂ (ਆਣਿ) ਲਿਆ (ਸਕੈ) ਸਕਦਾ।

## ਜੇ ਇਕ ਅਧ ਚੰਗੀ ਕਰੇ; ਦੂਜੀ ਭੀ, ਵੇਰਾਸਿ ॥੫॥

(ਜੇ) ਜੇਕਰ ਬਾਲਕ ਜਾਂ ਅਗਿਆਨੀ ਪੁਰਖ ਇਕ ਅੱਧਾ (ਚੰਗੀ ਕਰੇ) ਚੰਗਾ ਕੰਮ ਕਰ ਵੀ ਦੇਵੇ ਤਾਂ ਉਹ (ਦੂਜੀ) ਦੂਸਰੀ ਕੋਈ ਨਾ ਕੋਈ (ਵੇਰਾਸਿ) ਸਚਿਆਈ ਤੋਂ ਰਹਿਤ ਭਾਵ ਸਚਿਆਈ ਤੋਂ ਉਲਟ ਗੱਲ (ਭੀ) ਵੀ ਕਰ ਦਿੰਦਾ ਹੈ।

**ਅਥਵਾ :** (ਜੇ) ਜੇਕਰ ਅਗਿਆਨੀ ਮਨ ਟਿਕਣ ਤੋਂ ਇਕ-ਅੱਧਾ ਸੰਕਲਪ ਚੰਗਾ (ਕਰੇ) ਕਰ ਵੀ ਲਵੇ ਤਾਂ ਮਗਰੋਂ ਇਹ ਝੱਟ ਹੀ ਵਿਸ਼ਿਆਂ ਵਿਚ ਲੱਗ ਕੇ (ਦੂਜੀ) ਦੂਸਰੀ (ਵੇਰਾਸਿ) ਬੇਰਸੀ ਵਾਲੀ ਗੱਲ (ਭੀ) ਵੀ ਕਰ ਦਿੰਦਾ ਹੈ। ਇਉਂ ਮਨ ਚੰਗੇ ਪਾਸੇ ਪਰਚਾ ਕੇ ਫਿਰ ਮਾੜੇ ਪਾਸੇ ਲਾ ਦਿੰਦਾ ਹੈ। ਐਸੀ ਇਸ ਦੀ ਹਾਲਤ ਹੈ। ਇਸ ਮਨ ਉੱਤੇ ਕਦੇ ਵੀ ਭਰੋਸਾ ਨਹੀਂ ਕਰਨਾ ਚਾਹੀਦਾ।

**ਅਥਵਾ :** (ਜੇ) ਜੇਕਰ ਅਗਿਆਨੀ ਮਨ (ਇਕ) ਬ੍ਰਹਮ ਵਿਦਿਆ ਤੇ (ਅਧ) ਉਪਾਸ਼ਨਾ ਵਾਲੀ (ਚੰਗੀ) ਚੰਗੀ ਗੱਲ (ਭੀ) ਵੀ (ਕਰੇ) ਕਰ ਲਵੇ ਤਾਂ (ਦੂਜੀ) ਦੂਸਰੀ ਵਿਚ ਇਹ ਹੰਗਤਾ ਕਰਕੇ (ਵੇਰਾਸਿ) ਬੇਰਸੀ ਵਾਲੀ ਗੱਲ ਕਰ ਲੈਂਦਾ ਹੈ।

## ਸਾਖੀ—ਪੰਡਿਤ ਤੇ ਬਲੂੰਗੜੇ ਦੀ

ਇਕ ਪੰਡਿਤ ਦੇ ਪਾਸ ਬਲੂੰਗੜਾ ਸੀ। ਪੰਡਿਤ ਹਰ ਰੋਜ਼ ਉਸ ਦੇ ਸਿਰ ਉੱਤੇ ਮਿੱਟੀ ਦੀ ਡਲੀ ਰੱਖ ਦਿਆ ਕਰੇ। ਕੁਝ ਸਮੇਂ ਬਾਅਦ ਉਸ ਨੇ ਦੀਵਾ ਰੱਖਣਾ ਸ਼ੁਰੂ ਕਰ ਦਿੱਤਾ। ਜਦੋਂ ਬਲੂੰਗੜਾ ਦੀਵੇ ਨੂੰ ਸਿਰ ਉੱਤੇ ਟਿਕਾਉਣ ਲੱਗ ਪਿਆ ਤਾਂ ਫੇਰ ਪੰਡਿਤ ਨੇ ਤੇਲ ਤੇ ਬੱਤੀ ਪਾ ਕੇ ਦੀਵੇ ਨੂੰ ਜਗਾਉਣਾ ਸ਼ੁਰੂ ਕਰ ਦਿੱਤਾ ਅਤੇ ਆਪ ਹਰ ਰੋਜ਼ ਪਾਸ ਬੈਠ ਕੇ ਪੋਥੀ ਪੜ੍ਹਨ ਲੱਗ ਪਿਆ। ਇਉਂ ਪੰਡਿਤ ਬਲੂੰਗੜੇ ਨੂੰ ਗਿਝਾ ਕੇ ਇਕ ਦਿਨ ਸਭਾ ਵਿਚ ਲੈ ਗਿਆ। ਜਦੋਂ ਉਸ ਨੇ ਬਲੂੰਗੜੇ ਦੇ ਸਿਰ ਉੱਤੇ ਦੀਵਾ ਜਗਾ ਕੇ ਆਪ ਮਹਾਂਭਾਰਤ ਦੀ ਕਥਾ ਕੀਤੀ ਤਾਂ ਇਹ ਵੇਖ ਕੇ ਲੋਕ ਬੜੇ ਹੈਰਾਨ ਹੋਏ। ਸਾਰੇ ਪੰਡਿਤ ਨੂੰ ਕਰਾਮਾਤੀ ਕਹਿਣ ਲੱਗ ਪਏ। ਉੱਥੇ ਇਕ ਸਿਆਣਾ ਆਦਮੀ ਸੀ। ਉਹ ਕਹਿੰਦਾ ਕਿ ਇਹ ਕੋਈ ਕਰਾਮਾਤ ਨਹੀਂ ਹੈ। ਇਹ ਬਲੂੰਗੜਾ ਤਾਂ ਪੰਡਿਤ ਦਾ ਗਿਝਾਇਆ ਹੋਇਆ ਹੈ। ਪਰ ਕਿਸੇ ਨੇ ਵੀ ਉਸ ਦੀ ਗੱਲ ਸੱਚ ਨਾ ਮੰਨੀ। ਕਹਿੰਦਾ ਚਲੋ ਕੱਲ੍ਹ ਤੁਹਾਨੂੰ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਕਰਕੇ ਦਿਖਾਵਾਂਗਾ। ਅਗਲੇ ਦਿਨ ਜਦੋਂ ਪੰਡਿਤ ਕਥਾ ਕਰ ਰਿਹਾ ਸੀ ਤਾਂ ਉਸੇ ਸਿਆਣੇ ਆਦਮੀ ਨੇ ਇਕ ਚੂਹਾ ਬਲੂੰਗੜੇ ਨੂੰ ਵਿਖਾ ਕੇ ਛੱਡ ਦਿੱਤਾ। ਚੂਹਾ ਨੂੰ ਵੇਖਦੇ ਸਾਰ ਹੀ ਬਲੂੰਗੜਾ ਦੀਵਾ ਪੋਥੀ ਉੱਤੇ ਸੁੱਟ ਕੇ ਚੂਹੇ ਮਗਰ ਭੱਜ ਪਿਆ। ਸਾਰੇ ਲੋਕ ਹੱਸਣ ਲੱਗ ਪਏ। ਸਿਆਣਾ ਆਦਮੀ ਕਹਿੰਦਾ ਕਿ ਹੁਣ ਦੱਸੋ, ਪੰਡਿਤ ਦੀ ਕਰਾਮਾਤ ਕਿਧਰ ਚਲੀ ਗਈ। ਇਉਂ ਅਗਿਆਨੀ ਮਨ ਦਾ ਸੁਭਾਅ ਬਲੂੰਗੜੇ ਦੀ ਨਿਆਈਂ ਹੈ। ਜੇ ਕਿਤੇ ਇਕ-ਅੱਧਾ ਚੰਗਾ ਕੰਮ ਵੀ ਕਰ ਲਵੇ ਤਾਂ ਦੂਸਰਾ ਬੇਰਸੀ ਵਾਲਾ ਕਰ ਦਿੰਦਾ ਹੈ।

## ਪਉੜੀ ॥

### ਅਰਥ ਨੰ : ੧

ਸਤਿਗੁਰੂ ਜੀ ਨੌਕਰ ਦੇ ਲੱਖਣ ਦੱਸਦੇ ਹਨ,

## ਚਾਕਰੁ ਲਗੈ ਚਾਕਰੀ; ਜੇ ਚਲੈ ਖਸਮੈ ਭਾਇ ॥

ਜਿਹੜਾ (ਚਾਕਰੁ) ਨੌਕਰ ਬਣ ਕੇ (ਚਾਕਰੀ) ਨੌਕਰੀ ਵਿਚ (ਲਗੈ) ਲੱਗਦਾ ਹੈ। (ਜੇ) ਜੇਕਰ ਉਹ ਆਪਣੇ (ਖਸਮੈ) ਮਾਲਕ ਦੇ (ਭਾਇ) ਅਨੁਸਾਰ ਹੋ ਕੇ ਚੱਲੇ।

## ਹੁਰਮਤਿ ਤਿਸ ਨੋ ਅਗਲੀ; ਓਹੁ ਵਜਹੁ ਭਿ ਦੂਣਾ ਖਾਇ ॥

('ਵੱਜਹੁ' ਨਹੀਂ ਬੋਲਣਾ)

ਤਾਂ (ਤਿਸ ਨੋ) ਉਸ ਪੁਰਖ ਨੂੰ (ਅਗਲੀ) ਬਹੁਤੀ (ਹੁਰਮਤਿ) ਵਡਿਆਈ **ਵਾ:** (ਹੁਰਮਤਿ) ਇੱਜ਼ਤ ਮਿਲਦੀ ਹੈ ਅਤੇ ਫਿਰ ਜਿੰਨੀ ਉਸ ਦੀ (ਵਜਹੁ) ਰੋਜ਼ੀਨਾ, ਤਨਖਾਹ ਹੈ। (ਓਹੁ) ਉਹ ਉਸ ਤੋਂ (ਭਿ) ਵੀ (ਦੂਣਾ) ਦੁਗਣਾ (ਖਾਇ) ਖਾਂਦਾ ਹੈ। ਭਾਵ ਉਸ ਨੂੰ ਦੂਣੀ ਬਖਸ਼ਿਸ ਮਿਲਣ ਲੱਗ ਜਾਂਦੀ ਹੈ।

**ਨੋਟ :** ਕਈ ਪਾਠੀ 'ਹੁਰ ਮਤਿ' ਪਾਠ ਪੜ੍ਹ ਦਿੰਦੇ ਹਨ ਪਰ 'ਹੁਰਮਤਿ' ਪਾਠ ਇਕੱਠਾ ਹੀ ਹੈ। ਫਾਰਸੀ ਵਿਚ 'ਹੁਰਮਤਿ' ਨਾਮ ਵਡਿਆਈ ਦਾ ਹੈ।

## ਖਸਮੈ ਕਰੇ ਬਰਾਬਰੀ; ਫਿਰਿ ਗੈਰਤਿ ਅੰਦਰਿ ਪਾਇ ॥

ਜਿਹੜਾ ਪੁਰਖ ਨੌਕਰ ਬਣ ਕੇ ਆਪਣੇ (ਖਸਮੈ) ਮਾਲਕ ਨਾਲ ਬਰਾਬਰੀ ਕਰੇ ਕਿ ਮੈਂ ਤੇਰੇ ਤੋਂ ਘੱਟ ਨਹੀਂ ਹਾਂ। ਉਸ ਨੂੰ ਫਿਰ (ਗੈਰਤਿ) ਸ਼ਰਮਿੰਦਗੀ **ਵਾ:** (ਗੈਰਤਿ) ਗਿਰਾਵਟ ਦੇ ਅੰਦਰ ਹੀ (ਪਾਇ) ਪੈਣਾ ਪਵੇਗਾ।

## ਵਜਹੁ ਗਵਾਏ ਅਗਲਾ; ਮੁਹੇ ਮੁਹਿ ਪਾਣਾ ਖਾਇ ॥

ਜੋ ਉਸ ਨੂੰ (ਅਗਲਾ) ਅੱਗੇ ਜਾ ਕੇ (ਵਜਹੁ) ਰੋਜੀਨਾ ਭਾਵ ਤਨਖਾਹ ਮਿਲਣੀ ਸੀ ਉਹ ਉਸ ਨੂੰ ਵੀ (ਗਵਾਏ) ਗਵਾ ਲਵੇਗਾ ਅਤੇ ਆਪਣੇ ਮੂੰਹ-ਮੂੰਹ 'ਤੇ (ਪਾਣਾ) ਜੁਤੀਆਂ (ਖਾਇ) ਖਾਵੇਗਾ ਭਾਵ ਉਸ ਨੂੰ ਖੁਆਰੀ ਹੀ ਝੱਲਣੀ ਪਵੇਗੀ।

## ਅਰਥ ਨੰ : ੨

### ਚਾਕਰੁ ਲਗੈ ਚਾਕਰੀ; ਜੇ ਚਲੈ ਖਸਮੈ ਭਾਇ ॥

ਜਿਹੜਾ (ਚਾਕਰੁ) ਸੇਵਕ, ਭਗਤ (ਚਾਕਰੀ) ਭਗਤੀ ਰੂਪ ਨੌਕਰੀ ਵਿਚ (ਲਗੈ) ਲੱਗਿਆ ਹੈ। (ਜੇ) ਜੇਕਰ ਉਹ ਆਪਣੇ (ਖਸਮੈ) ਮਾਲਕ ਪ੍ਰਮੇਸਰ ਦੇ (ਭਾਇ) ਅਨੁਸਾਰੀ ਹੋ ਕੇ ਭਾਵ ਰਜ਼ਾ ਵਿਚ ਚੱਲੇ।

### ਹੁਰਮਤਿ ਤਿਸ ਨੋ ਅਗਲੀ; ਓਹੁ ਵਜਹੁ ਭਿ ਦੂਣਾ ਖਾਇ ॥

ਤਾਂ (ਤਿਸ ਨੋ) ਉਸ ਭਗਤ ਨੂੰ ਦੁਨੀਆਂ ਵਿਚ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**" ਵਾਲੀ (ਅਗਲੀ) ਬਹੁਤੀ (ਹੁਰਮਤਿ) ਵਡਿਆਈ ਪ੍ਰਾਪਤ ਹੁੰਦੀ ਹੈ ਅਤੇ ਜਿੰਨੀ ਉਸ ਦੀ ਪ੍ਰਾਲਬਧ ਰੂਪ (ਵਜਹੁ) ਤਨਖਾਹ ਲਿਖੀ ਹੋਈ ਹੈ ਭਾਵ ਪੁੰਨਾਂ ਕਰਕੇ ਜਿੰਨੀ ਉਸ ਦੀ ਆਯੂ ਲਿਖੀ ਹੋਈ ਹੈ। (ਓਹੁ) ਉਹ ਉਸ ਤੋਂ (ਭਿ) ਵੀ ਦੂਣੀ (ਖਾਇ) ਖਾਂਦਾ ਹੈ, ਭੋਗਦਾ ਹੈ ਭਾਵ ਜੋਗਾ ਅਭਿਆਸੀਆਂ ਵਾਂਗ ਉਸ ਦੀ ਉਮਰ ਵੀ ਵੱਧ ਜਾਂਦੀ ਹੈ। **ਵਾ:** ਪੁੰਨਾਂ ਕਰਕੇ ਜਿੰਨੇ ਉਸ ਦੇ ਦੁਨੀਆਂ ਦੇ ਸੁੱਖ ਭੋਗਣੇ ਲਿਖੇ ਹੋਏ ਹਨ। ਪ੍ਰਮੇਸਰ ਦੀ ਭਗਤੀ ਕਰਕੇ, ਸੰਗਤ ਦੀਆਂ ਅਸੀਸਾਂ ਨਾਲ (ਓਹੁ) ਉਹ ਉਸ ਤੋਂ (ਭਿ) ਵੀ ਦੂਣੀ ਬ੍ਰਹਮ ਵਿਦਿਆ ਦੀ ਵਡਿਆਈ ਰੂਪ ਬਖਸ਼ਿਸ਼ ਨੂੰ (ਖਾਇ) ਖਾਂਦਾ ਹੈ, ਭੋਗਦਾ ਹੈ।

**ਅਥਵਾ :** (ਤਿਸ ਨੋ) ਉਸ ਨੂੰ (ਹੁਰਮਤਿ) ਭਗਤੀ ਰੂਪ ਵਡਿਆਈ (ਅਗਲੀ) ਬਹੁਤੀ ਪ੍ਰਾਪਤ ਹੁੰਦੀ ਹੈ ਅਤੇ ਜੋ ਦੂਜੀ, ਤੀਜੀ ਭੂਮਿਕਾ ਦੀ ਚੜ੍ਹਾਈ ਰੂਪ (ਵਜਹੁ) ਰੋਜ਼ੀਨਾ ਹੈ (ਓਹੁ) ਉਹ ਉਸ ਤੋਂ (ਭਿ) ਵੀ ਦੂਣੀ ਚੌਥੀ ਭੂਮਿਕਾ ਭਾਵ ਤੁਰੀਆ ਪਦ ਰੂਪ ਬਖਸ਼ਿਸ਼ ਨੂੰ (ਖਾਇ) ਖਾਂਦੇ ਭਾਵ ਭੋਗਦੇ ਹਨ।

### ਖਸਮੈ ਕਰੇ ਬਰਾਬਰੀ; ਫਿਰਿ ਗੈਰਤਿ ਅੰਦਰਿ ਪਾਇ ॥

ਜਿਹੜਾ ਭਗਤ ਆਪਣੇ ਜਪ-ਤਪ ਦਾ, ਸਾਧਨਾ ਦਾ ਹੰਕਾਰ ਕਰਕੇ (ਖਸਮੈ) ਮਾਲਕ ਵਾਹਿਗੁਰੂ ਦੇ ਨਾਲ

ਬਰਾਬਰੀ ਕਰੇ। ਉਹ ਫਿਰ ਆਪਣੀ ਅਵਸਥਾ ਤੋਂ ਡਿੱਗ ਕੇ ਅਤਿਅੰਤ ਵਿਕਾਰਾਂ ਵਿਚ ਫਸਿਆ ਹੋਣ ਕਰਕੇ ਸਭ ਦੇ ਨਫਰਤ ਕਰਨੇ ਯੋਗ ਹੋ ਜਾਂਦਾ ਹੈ। ਇਉਂ ਉਹ ਬਹੁਤੀ (ਗੈਰਤਿ) ਸ਼ਰਮਿੰਦਗੀ (ਅੰਦਰਿ) ਵਿਚ (ਪਾਇ) ਪੈਂਦਾ ਹੈ।

**ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ ॥**
**ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥** *(ਅੰਗ : ੯੫੨)*

**ਵਜਹੁ ਗਵਾਏ ਅਗਲਾ; ਮੁਹੇ ਮੁਹਿ ਪਾਣਾ ਖਾਇ ॥**

ਜੋ ਉਸ ਨੂੰ ਪ੍ਰਾਲਬਧ ਰੂਪ (ਅਗਲਾ) ਬਹੁਤੀ (ਵਜਹੁ) ਤਨਖਾਹ ਮਿਲਣੀ ਸੀ। ਉਸ ਨੂੰ ਉਹ (ਗਵਾਏ) ਗਵਾ ਲੈਂਦਾ ਹੈ ਅਤੇ (ਮੁਹੇ ਮੁਹਿ) ਮੂੰਹ-ਮੂੰਹ ਉੱਤੇ (ਪਾਣਾ) ਚਰਨਦਾਸੀਆਂ ਭਾਵ ਜੁੱਤੀਆਂ (ਖਾਇ) ਖਾਂਦਾ ਹੈ।

**ਅਥਵਾ :** ਜੋ ਉਸ ਨੂੰ (ਅਗਲਾ) ਅੱਗੇ ਪ੍ਰਾਲਬਧ ਰੂਪ (ਵਜਹੁ) ਰੋਜ਼ੀਨਾ ਮਿਲਣਾ ਸੀ। ਉਸ ਨੂੰ ਉਹ (ਗਵਾਏ) ਗਵਾ ਲੈਂਦਾ ਹੈ ਅਤੇ ਲੋਕ-ਪ੍ਰਲੋਕ ਵਿਚ (ਮੁਹੇ ਮੁਹਿ) ਮੂੰਹ-ਮੂੰਹ 'ਤੇ ਲਾਹਨਤਾਂ ਰੂਪ (ਪਾਣਾ) ਚਰਨਦਾਸੀਆਂ ਭਾਵ ਜੁੱਤੀਆਂ (ਖਾਇ) ਖਾਂਦਾ ਹੈ। **ਵਾ:** (ਮੁਹੇ ਮੁਹਿ ਪਾਣਾ ਖਾਇ) ਮੋਹ ਦਾ ਮੋਹਿਆ ਹੋਇਆ ਮੂੰਹ ਉੱਤੇ ਚਰਨਦਾਸੀਆਂ ਖਾਂਦਾ ਹੈ।

## ਜਿਸ ਦਾ ਦਿਤਾ ਖਾਵਣਾ; ਤਿਸੁ ਕਹੀਐ ਸਾਬਾਸਿ ॥

ਹੇ ਭਾਈ ! ਜਿਸ ਵਾਹਿਗੁਰੂ ਦਾ ਦਿੱਤਾ ਹੋਇਆ ਪਦਾਰਥ ਅਸੀਂ ਸਾਰੇ (ਖਾਵਣਾ) ਖਾਣਾ ਕਰਦੇ ਹਾਂ। ਉਸ ਵਾਹਿਗੁਰੂ ਦਾ ਆਪਾਂ ਨੂੰ (ਸਾਬਾਸਿ) ਧੰਨਵਾਦ (ਕਹੀਐ) ਕਹਿਣਾ ਚਾਹੀਦਾ ਹੈ।

ਤਾਹੀਓਂ ਸਿੰਘ ਪ੍ਰਸ਼ਾਦਾ ਛਕ ਕੇ ਚੁਲਾ ਪੜ੍ਹਦੇ ਹਨ ਭਾਵ ਵਾਹਿਗੁਰੂ ਦਾ ਧੰਨਵਾਦ ਕਰਨ ਵਾਸਤੇ ਅਰਦਾਸ ਬੇਨਤੀ ਕਰਦੇ ਹਨ।

## ਨਾਨਕ, ਹੁਕਮੁ ਨ ਚਲਈ; ਨਾਲਿ ਖਸਮ, ਚਲੈ ਅਰਦਾਸਿ ॥੨੨॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰਸਿੱਖੋ ! ਉਸ ਵਾਹਿਗੁਰੂ ਉੱਤੇ ਕਿਸੇ ਦਾ ਹੁਕਮ (ਨ) ਨਹੀਂ (ਚਲਈ) ਚੱਲ ਸਕਦਾ। ਇਸ ਲਈ ਉਸ (ਖਸਮ) ਮਾਲਕ ਵਾਹਿਗੁਰੂ ਦੇ ਨਾਲ ਅਰਦਾਸ ਕਰਨੀ ਹੀ (ਚਲੈ) ਚੱਲਦੀ ਭਾਵ ਬਣਦੀ ਹੈ।

ਜਿਹੜਾ ਪੁਰਖ ਅਰਦਾਸ ਨਹੀਂ, ਹੁਕਮ ਕਰਦਾ ਹੈ, ਉਸ ਨੂੰ ਝੂਠਾ ਪੈਣਾ ਪੈਂਦਾ ਹੈ। ਪਰ ਜਿਹੜਾ ਅਰਦਾਸੀਆ ਹੈ। ਉਹ ਮਾਲਕ ਵਾਹਿਗੁਰੂ ਦੀ ਕਿਰਪਾ ਕਰਕੇ ਬਖਸ਼ਿਆ ਜਾਂਦਾ ਹੈ।

## ਸਲੋਕ ਮਹਲਾ ੨ ॥

**ਉਥਾਨਕਾ :**

ਕਿਸੇ ਜੋਗੀ ਨੇ ਸ਼ਿਲੇ ਕੱਢ ਕੇ ਬਹੁਤ ਭੂਤ-ਪ੍ਰੇਤ ਵੱਸ ਕੀਤੇ ਹੋਏ ਸਨ। ਉਹ ਲੋਕਾਂ ਵਿਚ ਭੂਤਾਂ-ਪ੍ਰੇਤਾਂ ਪਾਸੋਂ ਸੌ-ਸੌ ਕੋਹ ਤੋਂ ਚੀਜਾਂ ਮੰਗਵਾ ਕੇ ਬੜੇ ਅਸਚਰਜ ਕੌਤਕ ਦਿਖਾਇਆ ਕਰਦਾ ਸੀ। ਇਸ ਕਰਕੇ ਉਹ ਬੜਾ ਮਸ਼ਹੂਰ ਹੋ ਗਿਆ। ਜਦੋਂ ਉਹ ਖਡੂਰ ਸਾਹਿਬ ਆਇਆ ਤਾਂ ਸਿੱਖਾਂ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਇਕ ਬੜਾ ਅਸਚਰਜ ਜੋਗੀ ਆਇਆ ਹੈ ਜੋ ਭੂਤ-ਪ੍ਰੇਤ ਵੱਸ ਕਰਕੇ ਲੋਕਾਂ ਨੂੰ ਬੜੀਆਂ ਕਰਾਮਾਤਾਂ ਵਿਖਾਉਂਦਾ ਹੈ। ਮਹਾਰਾਜ ਕਹਿੰਦੇ, "ਚੰਗਾ ਭਾਈ ! ਉਸ ਨੂੰ ਸਾਡੇ ਪਾਸ ਲੈ ਕੇ ਆਉ।" ਜਦੋਂ ਸਿੱਖਾਂ ਨੇ ਜੋਗੀ ਨੂੰ ਮਹਾਰਾਜ ਪਾਸ ਜਾ ਕੇ ਕਰਾਮਾਤ ਵਿਖਾਉਣ ਲਈ ਕਿਹਾ ਤਾਂ ਜੋਗੀ ਭੂਤਾਂ ਪਾਸੋਂ ਆਪਣੀ ਚੌਂਕੀ ਚੁਕਾ ਕੇ ਮਹਾਰਾਜ

ਦੇ ਦਰਬਾਰ ਵੱਲ ਚੱਲ ਪਿਆ। ਜਦੋਂ ਉਹ ਦਰਬਾਰ ਦੇ ਨੇੜੇ ਆਇਆ ਤਾਂ ਉਸ ਦੇ ਸਾਰੇ ਭੂਤ ਡਰ ਗਏ ਤੇ ਜੋਗੀ ਨੂੰ ਚੌਂਕੀ ਸਮੇਤ ਹੀ ਸੁੱਟ ਕੇ ਭੱਜ ਗਏ। ਭੂਤਾਂ ਦੇ ਇਸ ਤਰ੍ਹਾਂ ਭੱਜਣ ਤੋਂ ਜੋਗੀ ਦੇ ਸਰੀਰ 'ਤੇ ਕਾਫ਼ੀ ਰਗੜਾਂ ਲੱਗ ਗਈਆਂ। ਸਿੱਖਾਂ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਭੂਤ ਤਾਂ ਇਸ ਨੂੰ ਇੱਥੇ ਹੀ ਛੱਡ ਕੇ ਭੱਜ ਗਏ ਹਨ। ਤਾਂ ਸਤਿਗੁਰੂ ਜੀ ਕਹਿਣ ਲੱਗੇ, "ਹੇ ਗੁਰਸਿੱਖੋ! ਭੂਤਾਂ ਨੇ ਤਾਂ ਸਾਡੀ ਹਜ਼ੂਰੀ ਵਿਚ ਕੀ ਆਉਣਾ ਸੀ। ਤੁਸੀਂ ਇਸ ਨੂੰ ਵੀ ਐਵੇਂ ਹੀ ਕਰਾਮਾਤੀ ਮੰਨੀ ਬੈਠੇ ਹੋ। ਹੇ ਜੋਗੀ! ਦੱਸ, ਹੁਣ ਤੇਰੀ ਕਰਾਮਾਤ ਕਿਧਰ ਨੂੰ ਚਲੀ ਗਈ।" ਇਹ ਸੁਣ ਕੇ ਜੋਗੀ ਬੜਾ ਸ਼ਰਮਿੰਦਾ ਹੋਇਆ। ਉਸ ਵਕਤ ਸਤਿਗੁਰੂ ਜੀ ਨੇ ਸ੍ਰੀ ਖਡੂਰ ਸਾਹਿਬ ਵਿਖੇ ਇਹ ਸ਼ਬਦ ਜੋਗੀ ਦੇ ਪ੍ਰਥਾਇ ਉਚਾਰਨ ਕੀਤਾ।

## ਏਹ ਕਿਨੇਹੀ ਦਾਤਿ; ਆਪਸ ਤੇ ਜੋ ਪਾਈਐ ॥

ਹੇ ਭਾਈ! (ਏਹ) ਇਹ (ਕਿਨੇਹੀ) ਕਾਹਦੀ ਦਾਤ ਹੈ (ਜੋ) ਜਿਸ ਚੀਜ ਨੂੰ, ਵਡਿਆਈ ਨੂੰ ਸਕਾਮ ਕਰਮਾਂ ਦੁਆਰਾ (ਆਪਸ) ਆਪਣੇ-ਆਪ (ਤੇ) ਤੋਂ **ਵਾ:** (ਆਪਸ) ਆਪ ਮਿਹਨਤ ਕਰਕੇ ਖੋਟੇ ਸ਼ਿਲੇ ਕੱਢਣ (ਤੇ) ਤੋਂ (ਪਾਈਐ) ਪਾ ਲਈਏ। ਭਾਵ ਜੋ ਆਪਣੀ ਕਮਾਈ ਕਰਕੇ ਕੋਈ ਗੁਪਤ ਰੂਹਾਂ ਤੇ ਭੂਤ ਆਦਿ ਸਿੱਧ ਕਰ ਲੈਂਦੇ ਹਨ, ਵੱਸ ਕਰ ਲੈਂਦੇ ਹਨ, ਇਸ ਦਾ ਨਾਮ ਕਰਾਮਾਤ ਨਹੀਂ।

## ਅੰਗ : ੪੭੫

## ਨਾਨਕ ਸਾ ਕਰਮਾਤਿ; ਸਾਹਿਬ ਤੁਠੈ ਜੋ ਮਿਲੈ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਕਰਮਾਤਿ) ਕਰਾਮਾਤ, ਸ਼ਕਤੀ ਤਾਂ (ਸਾ) ਉਹ ਹੈ ਜੋ (ਸਾਹਿਬ) ਮਾਲਕ ਵਾਹਿਗੁਰੂ ਦੇ (ਤੁਠੈ) ਪ੍ਰਸੰਨ ਹੋਣ ਕਰਕੇ ਸੁਤੇ ਹੀ (ਮਿਲੈ) ਮਿਲਦੀ ਹੈ।

**ਅਥਵਾ :** ਜੋ (ਸਾਹਿਬ) ਪ੍ਰਮੇਸਰ ਦੇ (ਤੁਠੈ) ਪ੍ਰਸੰਨ ਹੋਣ ਕਰਕੇ ਬ੍ਰਹਮ ਵਿੱਦਿਆ, ਭਗਤੀ ਤੇ ਪ੍ਰਮੇਸਰ ਦਾ ਆਨੰਦ (ਮਿਲੈ) ਮਿਲਣਾ ਹੈ। (ਸਾ) ਉਹੀ ਅਸਲੀ (ਕਰਮਾਤਿ) ਕਰਾਮਾਤ **ਵਾ:** ਬਖਸ਼ਿਸ਼ ਹੈ।

**ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ॥**
**ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥** *(ਅੰਗ : ੬੫੦)*

## ਸਾਖੀ—ਭਾਈ ਬਹਿਲੋ ਦੀ

ਜਦੋਂ ਲਲਾਬੇਗ ਦੀ ਫੌਜ ਲਾਹੌਰ ਤੋਂ ਚੜ੍ਹਾਈ ਕਰਕੇ ਆਈ ਤਾਂ ਭਾਈ ਬਹਿਲੋ ਜੀ ਨੇ ਇਕ ਭੂਤਨੀ ਨੂੰ ਫੌਜ ਦਾ ਪਤਾ ਲੈਣ ਵਾਸਤੇ ਭੇਜਿਆ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੁੱਛਣ ਤੋਂ ਭਾਈ ਬਹਿਲੋ ਜੀ ਕਹਿਣ ਲੱਗੇ ਕਿ ਮਹਾਰਾਜ! ਮੈਂ ਇਕ ਭੂਤਨੀ ਨੂੰ ਭੇਜਿਆ ਹੋਇਆ ਹੈ। ਮਹਾਰਾਜ ਹੱਸ ਕੇ ਬੋਲੇ ਕਿ ਤੇਰੀ ਭੂਤਨੀ ਤਾਂ ਕਾਜੀ ਨੇ ਫੜ ਲਈ ਹੈ। ਹੁਣ ਜਦੋਂ ਕਾਜੀ ਜੰਗ ਵਿਚ ਮਾਰਿਆ ਜਾਵੇਗਾ ਉਦੋਂ ਹੀ ਉਸ ਦਾ ਛੁਟਕਾਰਾ ਹੋਵੇਗਾ। ਇਹ ਸੁਣ ਕੇ ਭਾਈ ਬਹਿਲੋ ਜੀ ਨੂੰ ਬੜੀ ਹੈਰਾਨੀ ਹੋਈ। ਉਸ ਵਕਤ ਉਸ ਦਾ ਪਤਾ ਲੈਣ ਵਾਸਤੇ ਹੋਰ ਭੂਤ ਭੇਜੇ। ਉਹਨਾਂ ਨੇ ਜਾ ਕੇ ਵੇਖਿਆ ਕਿ ਭੂਤਨੀ ਤਾਂ ਸਚਮੁੱਚ ਹੀ ਕਾਜ਼ੀ ਨੇ ਫੜੀ ਹੋਈ ਹੈ, ਪਤਾ ਉਸ ਨੇ ਕੀ ਦੇਣਾ ਸੀ।

ਸੋ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੇਕਰ ਕੋਈ ਇਉਂ ਕਹੇ ਕਿ ਮੈਂ ਆਪਣੀ ਕਰਣੀ-ਕਮਾਈ ਕਰਕੇ ਫਲਾਣੀਆਂ ਗੁਪਤ ਰੂਹਾਂ ਵੱਸ ਕੀਤੀਆਂ ਹੋਈਆਂ ਹਨ ਤਾਂ ਇਹ ਕਾਹਦੀ ਦਾਤ ਹੈ। ਅਸਲੀ ਬਖਸ਼ਿਸ਼ ਤਾਂ ਉਹ ਹੈ ਜੋ ਵਾਹਿਗੁਰੂ ਦੇ ਪ੍ਰਸੰਨ ਹੋਣ ਤੋਂ ਮਿਲਦੀ ਹੈ।

## ਮਹਲਾ ੨ ॥

## ਏਹ ਕਿਨੇਹੀ ਚਾਕਰੀ; ਜਿਤੁ ਭਉ ਖਸਮ ਨ ਜਾਇ ॥

ਇਹ (ਕਿਨੇਹੀ) ਕਾਹਦੀ (ਚਾਕਰੀ) ਸੇਵਾ **ਵਾ:** (ਚਾਕਰੀ) ਭਗਤੀ ਹੈ (ਜਿਤੁ) ਜਿਸ ਕਰਕੇ ਹਿਰਦੇ ਦੇ ਅੰਦਰ (ਖਸਮ) ਮਾਲਕ ਵਾਹਿਗੁਰੂ ਦਾ (ਭਉ) ਭੈ **ਵਾ:** (ਭਉ) ਪ੍ਰੇਮ (ਜਾਇ) ਉਤਪੰਨ (ਨ) ਨਹੀਂ ਹੋਇਆ ਭਾਵ ਜੇਕਰ ਭਗਤੀ ਕਰਦਿਆਂ ਵਾਹਿਗੁਰੂ ਨੂੰ ਹਰ ਵਕਤ ਅੰਗ-ਸੰਗ ਜਾਣ ਕੇ ਭੈ ਤੇ ਪ੍ਰੇਮ ਪੈਦਾ ਨਹੀਂ ਹੋਇਆ ਅਤੇ ਮਨ ਵਿਚ ਭੈੜੇ ਸੰਕਲਪ ਹੀ ਫੁਰਦੇ ਰਹੇ ਤਾਂ ਉਹ ਕੋਈ ਭਗਤੀ ਨਹੀਂ।

**ਅਥਵਾ :** ਜਿਸ ਦਾ ਜੰਮਣ-ਮਰਣ ਦਾ ਭਉ ਨਹੀਂ ਗਿਆ ਅਤੇ ਨਾ ਹੀ ਪ੍ਰਭੂ ਨੂੰ ਵੱਸ ਕੀਤਾ ਹੈ ਉਸ ਦੀ ਕਾਹਦੀ ਭਗਤੀ ਹੈ।

## ਨਾਨਕ ਸੇਵਕੁ ਕਾਢੀਐ; ਜਿ ਸੇਤੀ ਖਸਮ ਸਮਾਇ ॥੨॥

ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਵਾਹਿਗੁਰੂ ਪ੍ਰਮੇਸਰ ਦਾ ਸੇਵਕ (ਕਾਢੀਐ) ਕਿਹਾ ਜਾ ਸਕਦਾ ਹੈ (ਜਿ) ਜਿਹੜਾ (ਖਸਮ) ਮਾਲਕ ਵਾਹਿਗੁਰੂ ਦੇ (ਸੇਤੀ) ਸਾਥ (ਸਮਾਇ) ਸਮਾ ਜਾਵੇ। **ਵਾ:** ਜਿਵੇ ਜਲ ਵਿਚ ਜਲ ਮਿਲ ਜਾਂਦਾ ਹੈ। ਇਉਂ (ਖਸਮ) ਮਾਲਕ ਵਾਹਿਗੁਰੂ ਦੀ ਜੋਤ ਵਿਚ ਮਸਤ ਹੋ ਕੇ (ਸਮਾਇ) ਸਮਾ ਜਾਵੇ।

## ਪਉੜੀ ॥

### ਅਰਥ ਨੰ : ੧

## ਨਾਨਕ, ਅੰਤ ਨ ਜਾਪਨੀ; ਹਰਿ ਤਾ ਕੇ ਪਾਰਾਵਾਰ ॥

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ (ਤਾ) ਉਸ (ਹਰਿ) ਵਾਹਿਗੁਰੂ (ਕੇ) ਦੇ (ਪਾਰ+ਉਰਵਾਰ) (ਉਰਵਾਰ) ਲੋਕ ਅਤੇ (ਪਾਰ) ਪ੍ਰਲੋਕ ਕਰਕੇ ਕਿਸੇ ਪ੍ਰਕਾਰ ਵੀ ਅੰਤ ਨਹੀ (ਜਾਪਨੀ) ਜਾਣਿਆ ਜਾ ਸਕਦਾ।

## ਆਪਿ ਕਰਾਏ ਸਾਖਤੀ; ਫਿਰਿ ਆਪਿ ਕਰਾਏ ਮਾਰ ॥

ਆਪ ਹੀ ਬੇਮੁਖ ਤੇ ਨਾਸਤਿਕ ਜੀਵਾਂ ਪਾਸੋਂ ਕਰਮਾਂ ਅਨੁਸਾਰ ਹੋਰਨਾਂ ਉੱਤੇ (ਸਾਖਤੀ) ਸਖਤੀ (ਕਰਾਏ) ਕਰਾਉਂਦਾ ਹੈ ਅਤੇ ਫਿਰ ਆਪ ਹੀ ਪ੍ਰਲੋਕ ਵਿਚ ਜਮਾਂ ਪਾਸੋਂ ਮਾਰ ਪਵਾਉਣਾ (ਕਰਾਏ) ਕਰਾਉਂਦਾ ਹੈ।

## ਇਕਨ੍ਹਾ ਗਲੀ ਜੰਜੀਰੀਆ; ਇਕਿ ਤੁਰੀ ਚੜਹਿ ਬਿਸੀਆਰ ॥ *('ਗਲੀ' ਪੋਲਾ ਬੋਲੋ)*

ਇਹਨਾ ਭੈੜੇ ਕੰਮਾਂ ਨੂੰ ਕਰਨ ਵਾਲਿਆਂ ਦੇ (ਗਲੀ) ਗਲਾਂ ਵਿਚ (ਜੰਜੀਰੀਆ) ਸੰਗਲੀਆਂ ਪਾਈਆਂ ਹੋਈਆਂ ਹਨ ਭਾਵ ਉਹ ਕੈਦੀ ਕੀਤੇ ਹੋਏ ਹਨ ਅਤੇ ਇਕ ਜਿਹੜੇ ਪੁੰਨੀ ਪੁਰਖ ਹਨ ਉਹ (ਬਿਸੀਆਰ) ਬਹੁਤ ਸਾਰੀਆਂ **ਵਾ:** (ਬਿਸੀਆਰ) ਵੱਡੀਆਂ (ਤੁਰੀ) ਘੋੜੀਆਂ 'ਤੇ (ਚੜਹਿ) ਚੜਦੇ ਭਾਵ ਅਸਵਾਰ ਹੁੰਦੇ ਹਨ। (ਤੁਰੀ) ਘੋੜੀਆਂ 'ਤੇ (ਚੜਹਿ) ਚੜਦੇ ਭਾਵ ਅਸਵਾਰ ਹੁੰਦੇ ਹਨ।

## ਆਪਿ ਕਰਾਏ, ਕਰੇ ਆਪਿ; ਹਉ ਕੈ ਸਿਉ ਕਰੀ ਪੁਕਾਰ ॥

ਵਾਹਿਗੁਰੂ ਆਪ ਹੀ ਬ੍ਰਹਮਾ ਆਦਿਕਾਂ ਨੂੰ ਪ੍ਰੇਰ ਕੇ ਸੰਸਾਰ ਨੂੰ (ਕਰਾਏ) ਕਰਾਉਂਦਾ ਹੈ ਤੇ ਆਪ ਹੀ ਬ੍ਰਹਮਾ,

ਵਿਸ਼ਨੂੰ, ਸ਼ਿਵਜੀ ਆਦਿ ਪੈਦਾ (ਕਰੇ) ਕੀਤੇ ਹਨ। **ਵਾ:** ਆਪ ਹੀ ਈਸ਼ਰ ਰੂਪ ਹੋ ਕੇ ਕਰਮ (ਕਰਾਏ) ਕਰਾਉਂਦਾ ਹੈ ਤੇ ਆਪ ਹੀ ਜੀਵ ਰੂਪ ਹੋ ਕੇ (ਕਰੇ) ਕਰਦਾ ਹੈ। **ਵਾ:** ਆਪ ਹੀ ਜੀਵ ਪਾਸੋਂ ਕਰਮ (ਕਰਾਏ) ਕਰਾਉਂਦਾ ਹੈ ਤੇ ਆਪ ਹੀ ਈਸ਼ਰ ਰੂਪ ਹੋ ਕੇ ਫਲ ਭੁਗਤਾਉਣਾ (ਕਰੇ) ਕਰਦਾ ਹੈ।

ਫਿਰ (ਹਉ) ਅਸੀਂ ਉਸ ਵਾਹਿਗੁਰੂ ਤੋਂ ਬਗੈਰ (ਕੈ) ਕਿਸ (ਸਿਉ) ਕੋਲ (ਪੁਕਾਰ) ਫਰਿਆਦ (ਕਰੀ) ਕਰੀਏ ਭਾਵ ਵਾਹਿਗੁਰੂ ਅੱਗੇ ਹੀ ਫਰਿਆਦ ਕਰਨੀ ਬਣਦੀ ਹੈ।

## ਨਾਨਕ, ਕਰਣਾ ਜਿਨਿ ਕੀਆ; ਫਿਰਿ ਤਿਸ ਹੀ ਕਰਣੀ ਸਾਰ ॥੨੩॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜਿਨਿ) ਜਿਸ ਵਾਹਿਗੁਰੂ ਨੇ (ਕਰਣਾ) ਸੰਸਾਰ ਪੈਦਾ (ਕੀਆ) ਕੀਤਾ ਹੈ ਫਿਰ (ਤਿਸ) ਉਸ ਵਾਹਿਗੁਰੂ ਨੇ ਹੀ ਸਾਰਿਆਂ ਦੀ (ਸਾਰ) ਸੰਭਾਲ (ਕਰਣੀ) ਕਰਨੀ ਹੈ। ਭਾਵ ਜਿੱਥੇ-ਜਿੱਥੇ ਜੀਵ ਪੈਦਾ ਕੀਤੇ ਹਨ, ਉਥੇ-ਉਥੇ ਪ੍ਰਮੇਸਰ ਰੋਜ਼ੀ ਪਹੁੰਚਾਉਂਦਾ ਹੈ।

## ਅਰਥ ਨੰ : ੨

### ਨਾਨਕ, ਅੰਤ ਨ ਜਾਪਨੀ; ਹਰਿ ਤਾ ਕੇ ਪਾਰਾਵਾਰ ॥

ਸਤਿਗੁਰੂ ਜੀ ਕਹਿੰਦੇ ਹਨ ਕਿ (ਤਾ) ਉਸ (ਹਰਿ) ਹਰੀ (ਕੇ) ਦੇ ਸਰੂਪ ਦਾ (ਪਾਰਾਵਾਰ) ਉਰਵਾਰ ਪਾਰ ਕਰਕੇ ਅੰਤ ਨਹੀਂ (ਜਾਪਨੀ) ਜਾਣਿਆ ਜਾ ਸਕਦਾ।

**ਅਥਵਾ :** (ਤਾ) ਉਸ (ਹਰਿ) ਹਰੀ ਦਾ ਸੰਸਾਰ (ਕੇ) ਦੇ ਪਾਰਾਵਾਰ ਕਰਕੇ ਵੀ ਅੰਤ ਨਹੀਂ (ਜਾਪਨੀ) ਜਾਣਿਆ ਜਾ ਸਕਦਾ ਕਿ ਕਦੋਂ ਦਾ ਜਗਤ ਬਣਿਆ ਹੈ ਤੇ ਕਦੋਂ ਤੱਕ ਰਹੇਗਾ।

ਜਿਵੇਂ ਕਈ ਕਹਿੰਦੇ ਹਨ ਕਿ ਬ੍ਰਹਮਾ ਦੀ ਆਯੂ ਤੱਕ ਜਗਤ ਬਣਿਆ ਰਹੇਗਾ। ਪਰ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿਕਾਂ ਦੇ (ਵਾਰ) ਉਰਲੇ ਪਾਸੇ ਤੇ (ਪਾਰ) ਪਰਲੇ ਪਾਸੇ ਨੂੰ ਪਾ ਕੇ ਭਾਵ ਜਾਣ ਕੇ ਵੀ ਉਸ ਹਰੀ ਦੇ ਅੰਤ ਨੂੰ ਜਾਣਿਆ ਨਹੀਂ ਜਾ ਸਕਦਾ, ਉਹ ਬੇਅੰਤ ਹੈ।

**ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥**
**ਕੋਟਿ ਮਹੇਸ ਉਪਾਇ ਸਮਾਇ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥**
**ਐਸੋ ਧਣੀ ਗੁਵਿੰਦੁ ਹਮਾਰਾ ॥ ਬਰਨਿ ਨ ਸਾਕਉ ਗੁਣ ਬਿਸਥਾਰਾ ॥** *(ਅੰਗ : ੧੧੫੬)*

**ਅਥਵਾ : ਅੰਨਵੈ ਰੀਤੀ ਅਨੁਸਾਰ :** ਜਿਸ (ਹਰਿ) ਹਰੀ (ਕੇ) ਦੇ ਸੰਸਾਰ ਦਾ ਹੀ ਪਾਰਾਵਾਰ ਨਹੀਂ (ਜਾਪਨੀ) ਜਾਣੀਦਾ, ਉਸ ਦਾ ਕੀ ਅੰਤ ਪਾਉਣਾ ਹੈ।

### ਆਪਿ ਕਰਾਏ ਸਾਖਤੀ; ਫਿਰਿ ਆਪਿ ਕਰਾਏ ਮਾਰ ॥

ਆਪ ਹੀ ਸਿੱਖਾਂ, ਜਗਿਆਸੂਆਂ ਦੇ ਪਾਸੋਂ ਵਿਵੇਕ, ਵੈਰਾਗ, ਖਟ ਸੰਪਤੀ ਤੇ ਮੋਖ ਇੱਛਾ ਆਦਿਕ ਸਾਧਨਾ ਦੀ (ਸਾਖਤੀ) ਤਿਆਰੀ (ਕਰਾਏ) ਕਰਾਉਂਦਾ ਹੈ ਅਤੇ ਫਿਰ ਆਪ ਹੀ ਗੁਰੂ ਸਰੂਪ ਹੋ ਕੇ ਉਹਨਾਂ ਦੇ ਕਾਮ ਕਰੋਧ ਆਦਿਕਾਂ ਨੂੰ **ਵਾ:** ਮਨ ਦੇ ਮੰਦੇ ਸੰਕਲਪਾਂ ਨੂੰ **ਵਾ:** ਜੀਵਤ ਭਾਵ ਨੂੰ ਮਾਰਨਾ ਕਰਦਾ ਹੈ।

### ਇਕਨਾ ਗਲੀ ਜੰਜੀਰੀਆ; ਇਕਿ ਤੁਰੀ ਚੜਹਿ ਬਿਸੀਆਰ ॥

ਇਕਨਾ ਸਕਾਮੀ ਪੁਰਸ਼ਾਂ ਦੇ ਗਲਾਂ ਵਿਚ ਕਰਮਾਂ ਅਨੁਸਾਰ ਵਾਸ਼ਨਾ ਦੀਆਂ ਜੰਜੀਰੀਆਂ ਪਈਆਂ ਹੋਈਆਂ ਹਨ ਕਿ ਸਾਨੂੰ ਆਹ-ਆਹ ਸੁੱਖ ਪ੍ਰਾਪਤ ਹੋ ਜਾਣ। **ਵਾ:** ਇਕਨਾ ਵਿਸ਼ਈ ਪੁਰਸ਼ਾਂ ਦੇ ਗਲਾਂ ਵਿਚ ਵਿਸ਼ਿਆਂ ਦੀਆਂ ਜੰਜੀਰੀਆਂ ਹੀ ਪਈਆਂ ਹੋਈਆਂ ਹਨ ਭਾਵ ਉਹ ਮਨੁੱਖਾ ਜਨਮ ਪਾ ਕੇ ਵਿਸ਼ਿਆਂ ਦੇ ਪਰਾਇਣ ਹੀ ਹੋਏ ਰਹਿੰਦੇ ਹਨ। **ਵਾ:** ਇਕਨਾ ਦੇ ਗਲਾਂ ਵਿਚ ਜਮਾਂ ਦੀਆਂ ਜੰਜੀਰੀਆਂ ਹੀ ਪਈਆਂ ਹੋਈਆਂ ਹਨ ਅਤੇ

ਇਕ ਐਸੇ ਹਨ ਜੋ ਤੁਰੀਆ ਅਵਸਥਾ ਰੂਪ (ਬਿਸੀਆਰ) ਵੱਡੀ (ਤੁਰੀ) ਘੋੜੀ 'ਤੇ ਚੜ੍ਹਦੇ ਹਨ ਭਾਵ ਉਹਨਾਂ ਦੇ ਚਿੱਤ ਜਾਗ੍ਰਤ, ਸੁਪਨ, ਸੁਖੋਪਤ ਦੇ ਸਾਖੀ ਵਿਚ ਇਸਥਿਤ ਹੋ ਜਾਂਦੇ ਹਨ।

**ਆਪਿ ਕਰਾਏ, ਕਰੇ ਆਪਿ; ਹਉ ਕੈ ਸਿਉ ਕਰੀ ਪੁਕਾਰ ॥**

ਆਪ ਹੀ ਗੁਰੂ ਸਰੂਪ ਹੋ ਕੇ ਸਿੱਖਾਂ ਪਾਸੋਂ ਅਭਿਆਸ (ਕਰਾਏ) ਕਰਾਉਂਦਾ ਹੈ ਤੇ ਆਪ ਹੀ ਸਿੱਖ ਰੂਪ ਹੋ ਕੇ ਸ੍ਰਵਣ, ਮੰਨਣ, ਨਿਧਿਆਸਣ ਆਦਿਕ ਸਾਧਨ (ਕਰੇ) ਕਰਦਾ ਹੈ। **ਵਾ:** ਆਪ ਹੀ ਸਿੱਖਾਂ ਪਾਸੋਂ ਉਪਾਸ਼ਨਾ (ਕਰਾਏ) ਕਰਾਉਂਦਾ ਹੈ ਤੇ ਆਪ ਹੀ ਗੁਰੂ ਸਰੂਪ ਹੋ ਕੇ ਗਿਆਨ ਬਖਸ਼ਿਸ਼ (ਕਰੇ) ਕਰਦਾ ਹੈ। ਫਿਰ (ਹਉ) ਅਸੀਂ ਉਸ ਅੰਤਰਜਾਮੀ ਤੋਂ ਬਗੈਰ (ਕੈ) ਕਿਸ (ਸਿਉ) ਕੋਲ (ਪੁਕਾਰ) ਫਰਿਆਦ (ਕਰੀ) ਕਰੀਏ। ਭਾਵ ਹੋਰ ਕਿਸੇ ਅੱਗੇ ਫਰਿਆਦ ਕਰਨੀ ਨਹੀਂ ਬਣਦੀ।

**ਨਾਨਕ, ਕਰਣਾ ਜਿਨਿ ਕੀਆ; ਫਿਰਿ ਤਿਸ ਹੀ ਕਰਣੀ ਸਾਰ ॥੨੩॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਜਿਨਿ) ਜਿਸ ਸਤਿਗੁਰੂ ਜੀ ਨੇ (ਕਰਣਾ) ਕਿਰਪਾ ਦ੍ਰਿਸ਼ਟੀ ਕਰਕੇ ਸਿੱਖਾਂ ਦੇ ਤਾਈਂ ਬ੍ਰਹਮ ਗਿਆਨ ਬਖਸ਼ਿਸ਼ (ਕੀਆ) ਕੀਤਾ ਹੈ ਫਿਰ (ਤਿਸ) ਉਹਨਾਂ ਨੇ ਹੀ ਸਾਰਿਆਂ ਦੀ (ਸਾਰ) ਸੰਭਾਲ (ਕਰਣੀ) ਕਰਨੀ ਹੈ ਭਾਵ ਸਾਰਿਆਂ ਨੂੰ ਜੰਮਣ-ਮਰਨ ਤੋਂ ਰਹਿਤ ਕਰਨ ਦਾ ਪ੍ਰਬੰਧ ਸਤਿਗੁਰੂ ਜੀ ਦੇ ਜਿੰਮੇ ਹੀ ਹੈ।

## ਸਲੋਕੁ ਮਃ ੧ ॥

**ਉਥਾਨਕਾ** :

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰਾਵੀ ਦੇ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬੈਠੇ ਹੋਏ ਸਨ। ਸਿੱਖਾਂ ਨੇ ਹਜ਼ੂਰ ਪਾਸ ਬੇਨਤੀ ਕੀਤੀ ਕਿ ਹੇ ਗਰੀਬ ਨਿਵਾਜ ਜੀ! ਇਹ ਰਚਨਾ ਕਿਸ ਨੇ ਰਚੀ ਹੈ? **ਵਾ:** ਪ੍ਰਮੇਸਰ ਸਰਬ ਰੂਪ ਕਰਕੇ ਕਿਸ ਪ੍ਰਕਾਰ ਦਾ ਹੈ? ਤਾਂ ਸਤਿਗੁਰੂ ਜੀ ਫੁਰਮਾਉਂਦੇ ਹਨ:

### ਅਰਥ ਨੰ : ੧

### ਆਪੇ ਭਾਂਡੇ ਸਾਜਿਅਨੁ; ਆਪੇ ਪੂਰਣੁ ਦੇਇ ॥

ਹੇ ਗੁਰਸਿੱਖੋ! ਪ੍ਰਮੇਸਰ ਆਪ ਹੀ ਭਾਂਡੇ (ਸਾਜਿਅਨੁ) ਸਾਜਣਾ ਕਰਦਾ ਹੈ ਤੇ ਆਪ ਹੀ ਉਹਨਾਂ ਵਿਚ (ਪੂਰਣੁ) ਪੂਰਨਤਾ ਦਿੰਦਾ ਹੈ **ਵਾ:** ਆਪ ਹੀ (ਪੂਰਣੁ) ਵੰਨੀ ਆਦਿ (ਦੇਇ) ਦਿੰਦਾ ਹੈ।

### ਇਕਨੀ ਦੁਧੁ ਸਮਾਈਐ; ਇਕਿ ਚੁਲੈ੍ ਰਹਨਿ੍ ਚੜੇ ॥

ਇਕਨਾ ਭਾਂਡਿਆਂ ਵਿਚ ਤਾਂ ਦੁੱਧ (ਸਮਾਈਐ) ਸਮਾਇਆ ਜਾਂਦਾ ਹੈ ਤੇ ਇਕ ਚੁੱਲ੍ਹੇ 'ਤੇ ਭਾਵ ਅੱਗ 'ਤੇ ਚੜ੍ਹੇ (ਰਹਨਿ) ਰਹਿੰਦੇ ਹਨ।

### ਇਕਿ, ਨਿਹਾਲੀ ਪੈ ਸਵਨਿ੍; ਇਕਿ ਉਪਰਿ ਰਹਨਿ ਖੜੇ ॥

ਇਕ ਅਤਲਸੀ (ਨਿਹਾਲੀ) ਤਲਾਈਆਂ ਵਿਛਾ ਕੇ (ਪੈ) ਉੱਪਰ ਮੌਜ ਨਾਲ (ਸਵਨਿ) ਸੌਂਦੇ ਹਨ ਤੇ ਇਕ ਪਹਿਰੇਦਾਰ ਭਾਵ ਸੇਵਾਦਰ ਬਣ ਕੇ ਉਹਨਾਂ (ਉਪਰਿ) ਉੱਤੇ ਖੜ੍ਹੇ (ਰਹਨਿ) ਰਹਿੰਦੇ ਹਨ।

### ਤਿਨਾ੍ ਸਵਾਰੇ ਨਾਨਕਾ; ਜਿਨ੍ ਕਉ ਨਦਰਿ ਕਰੇ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜਿਨ੍) ਜਿੰਨ੍ਹਾਂ (ਕਉ) ਤਾਈਂ ਪ੍ਰਮੇਸਰ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰਦਾ ਹੈ। (ਤਿਨਾ੍) ਉਹਨਾਂ ਨੂੰ (ਸਵਾਰੇ) ਸਵਾਰ ਦਿੰਦਾ ਹੈ।

## ਅਰਥ ਨੰ : ੨

**(ਅੰਤ੍ਰੀਵ ਅਰਥ)**

**ਆਪੇ ਭਾਂਡੇ ਸਾਜਿਅਨੁ; ਆਪੇ ਪੂਰਣੁ ਦੇਇ ॥**

ਪ੍ਰਮੇਸਰ ਨੇ (ਆਪੇ) ਆਪ ਹੀ ਪੰਜਾਂ ਤੱਤਾਂ ਦੇ ਸਰੀਰਾਂ ਰੂਪ ਭਾਂਡੇ (ਸਾਜਿਅਨੁ) ਸਾਜਣਾ ਕੀਤੇ ਹਨ ਤੇ (ਆਪੇ) ਆਪ ਹੀ ਉਹਨਾਂ ਵਿਚ ਚੇਤਨ ਸੱਤਾ ਰੂਪ (ਪੂਰਣੁ) ਪੂਰਨਤਾ (ਦੇਇ) ਦੇਣ ਵਾਲਾ ਹੈ। **ਵਾ:** (ਆਪੇ ਪੂਰਣੁ ਦੇਇ) ਆਪ ਹੀ ਉਹਨਾਂ ਨੂੰ ਜੋਗ ਖੇਮ ਰੂਪ ਬ੍ਰਹਮਾਨੰਦ ਰੂਪ (ਪੂਰਣੁ) ਵੰਨੀ (ਦੇਇ) ਦੇਣ ਵਾਲਾ ਹੈ।

**ਅਥਵਾ :** ਪ੍ਰਮੇਸਰ ਨੇ ਆਪ ਹੀ ਜਿੰਨ੍ਹਾਂ ਦੇ ਸ੍ਰਵਣ, ਮੰਨਣ, ਨਿਧਿਆਸਣ ਰੂਪ ਭਾਂਡੇ (ਸਾਜਿਅਨੁ) ਸਾਜੇ ਹਨ, ਉਹਨਾਂ ਨੂੰ ਆਪ ਹੀ (ਪੂਰਣੁ) ਪੂਰਨ ਗਿਆਨ, ਪੂਰਨ ਆਨੰਦ ਬਖਸ਼ (ਦੇਇ) ਦਿੱਤਾ ਹੈ।

**ਇਕਨੀ ਦੁਧੁ ਸਮਾਈਐ; ਇਕਿ ਚੁਲੈ ਰਹਨਿ ਚੜੇ ॥**

ਇਕਨਾ ਸਰੀਰ ਰੂਪ ਭਾਂਡਿਆਂ ਵਿਚ ਉਪਾਸ਼ਨਾ ਤੇ ਨਿਸ਼ਕਾਮ ਕਰਮਾਂ ਰੂਪ ਦੁੱਧ (ਸਮਾਈਐ) ਸਮਾ ਰਿਹਾ ਹੈ ਭਾਵ ਉਹ ਵਕਤ ਕਾਮਨਾ ਤੋਂ ਰਹਿਤ ਹੋ ਕੇ ਸੇਵਾ ਹੀ ਕਰਦੇ ਰਹਿੰਦੇ ਹਨ ਅਤੇ ਇਕ ਰਾਗ-ਦ੍ਵੈਖ ਰੂਪ, ਕਾਮ ਆਦਿਕ ਰੂਪ ਤੇ ਤਪ ਰੂਪ (ਚੁਲੈ) ਚੁੱਲਿਆਂ 'ਤੇ ਹੀ ਚੜੇ (ਰਹਨਿ) ਰਹਿੰਦੇ ਹਨ।

**ਇਕਿ, ਨਿਹਾਲੀ ਪੈ ਸਵਨਿ ; ਇਕਿ ਉਪਰਿ ਰਹਨਿ ਖੜੇ ॥**

ਇਕ ਭਗਤੀ ਰੂਪ (ਨਿਹਾਲੀ) ਤਲਾਈ ਵਿਛਾ ਕੇ ਉਸ ਉੱਪਰ ਸ਼ਾਂਤੀ ਰੂਪ, ਤੁਰੀਆ ਰੂਪ ਨੀਂਦ ਵਿਚ (ਸਵਨਿ) ਸੌਂਦੇ ਹਨ। **ਵਾ:** ਇਕ ਬ੍ਰਹਮ ਵਿੱਦਿਆ ਰੂਪ (ਨਿਹਾਲੀ) ਤਲਾਈ ਵਿਛਾ ਕੇ ਉਸ (ਪੈ) ਉੱਤੇ ਨਿਰਵਿਕਲਪ ਸਮਾਧੀ ਵਿਚ (ਸਵਨਿ) ਸੌਂਦੇ ਹਨ ਅਤੇ ਇਕ ਸੰਸਾਰ ਤੋਂ, ਇੰਦਰੀਆਂ ਦੇ ਵਿਸ਼ਿਆਂ ਤੋਂ (ਉਪਰਿ) ਉੱਪਰ ਹੋ ਕੇ ਭਾਵ ਉਪਰਾਮ ਹੋ ਕੇ ਤੇ *ਸਮੈਹਤ ਚਿਤ ਹੋ ਕੇ ਖੜੇ (ਰਹਨਿ) ਰਹਿੰਦੇ ਹਨ ਕਿ ਮਹਾਰਾਜ ਸਾਨੂੰ ਵੀ ਆਪ ਦੀ ਲਿਵ ਬਖਸ਼ੋ।

**ਤਿਨਾ ਸਵਾਰੇ ਨਾਨਕਾ; ਜਿਨ ਕਉ ਨਦਰਿ ਕਰੇ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਪਿਆਰੇ! (ਜਿਨ) ਜਿੰਨ੍ਹਾਂ ਦੇ (ਕਉ) ਤਾਈਂ ਸਤਿਗੁਰੂ ਸਾਹਿਬ ਜੀ (ਨਦਰਿ) ਕਿਰਪਾ ਦ੍ਰਿਸ਼ਟੀ ਕਰ ਦਿੰਦੇ ਹਨ, ਉਹਨਾਂ ਨੂੰ ਮੇਰਾ ਵਾਹਿਗੁਰੂ (ਸਵਾਰੇ) ਸਵਾਰ ਲੈਂਦਾ ਹੈ ਭਾਵ ਉਹਨਾਂ ਨੂੰ ਉੱਚੇ ਜੀਵਨ ਵਾਲੇ ਬਣਾ ਦਿੰਦਾ ਹੈ।

### ਮਹਲਾ ੨ ॥

ਸਿੱਖਾਂ ਨੇ ਸ੍ਰੀ ਖਡੂਰ ਸਾਹਿਬ ਵਿਖੇ ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਜਿਹੜਾ ਪਹਿਲੇ ਪਾਤਸ਼ਾਹ ਜੀ ਨੇ "**ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥**" ਸਲੋਕ ਰਚਿਆ ਹੈ। ਇਸ ਦਾ ਅਰਥ ਸਾਨੂੰ ਸਮਝ ਨਹੀਂ ਆਇਆ। ਆਪ ਕਿਰਪਾ ਕਰਕੇ ਸਾਨੂੰ ਇਸ ਸਲੋਕ ਦਾ ਅਰਥ ਦੱਸੋ। ਤਾਂ ਦੂਸਰੇ ਪਾਤਸ਼ਾਹ ਜੀ ਫੁਰਮਾਉਂਦੇ ਹਨ:-

### ਆਪੇ ਸਾਜੇ, ਕਰੇ ਆਪਿ; ਜਾਈ ਭਿ ਰਖੈ ਆਪਿ ॥

ਹੇ ਭਾਈ! ਪ੍ਰਮੇਸਰ ਨੇ ਆਪ ਹੀ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿਕ ਸੂਖਮ ਤੱਤ ਸਾਜੇ ਹਨ ਤੇ ਆਪ ਹੀ ਪੌਣ, ਪਾਣੀ, ਅਗਨੀ ਆਦਿਕ ਸਥੂਲ ਤੱਤ ਪੈਦਾ (ਕਰੇ) ਕੀਤੇ ਹਨ। (ਭਿ) ਪੁਨਾ ਆਪ ਹੀ ੧੪ ਲੋਕਾਂ ਦੀਆਂ (ਜਾਈ) ਜਗ੍ਹਾ ਬਣਾ ਕੇ (ਰਖੈ) ਰੱਖਣਾ ਕੀਤੀਆਂ ਹਨ।

---

* **ਸਮੈਹਤ, ਸਮਾਹਿਤ :** ਸਮਾਧੀ ਵਿਚ ਇਸਥਿਤ, ਏਕਾਗਰ ਮਨ।

**ਅਥਵਾ :** ਆਪ ਹੀ ਸੂਖਮ ਸਰੀਰ ਸਾਜੇ ਹਨ ਤੇ ਆਪ ਹੀ ਸਥੂਲ ਸਰੀਰ ਪੈਦਾ (ਕਰੇ) ਕੀਤੇ ਹਨ। (ਭਿ) ਪੁਨਾ ਜਿਹੋ-ਜਿਹੀ ਕਿਸੇ ਦੀ ਵਾਸ਼ਨਾ ਜਾਂ ਕਰਣੀ ਹੁੰਦੀ ਹੈ ਉਸ ਦੇ ਅਨੁਸਾਰ ਆਪ ਹੀ ਉਹਨਾਂ ਨੂੰ ੧੪ ਲੋਕਾਂ ਦੀਆਂ (ਜਾਈ) ਜਗ੍ਹਾ ਵਿਚ (ਰਖੈ) ਰੱਖਦਾ ਹੈ।

## ਤਿਸੁ ਵਿਚਿ ਜੰਤ ਉਪਾਇ ਕੈ; ਦੇਖੈ ਥਾਪਿ ਉਥਾਪਿ ॥

(ਤਿਸੁ) ਉਹਨਾਂ ੧੪ ਲੋਕਾਂ ਵਿਚ ਉੱਤਮ, ਮੱਧਮ, ਅੱਧਮ, ਕਨਿਸ਼ਟ (ਜੰਤ) ਜੀਵਾਂ ਨੂੰ (ਉਪਾਇ) ਪੈਦਾ (ਕੈ) ਕਰਕੇ ਫੇਰ ਉਹਨਾਂ ਨੂੰ ਵਾਸ਼ਨਾ ਅਨੁਸਾਰ ਥਾਵਾਂ-ਥਾਵਾਂ ਵਿਚ (ਥਾਪਿ) ਇਸਥਿਤ ਕਰਕੇ ਪ੍ਰਾਲਬਧ ਖਤਮ ਹੋਣ ਤੋਂ (ਉਥਾਪਿ) ਪੁੱਟ ਕੇ ਭਾਵ ਲੈਅ ਕਰਕੇ ਸਭ ਨੂੰ ਦ੍ਰਿਸ਼ਟਾ ਰੂਪ ਹੋ ਕੇ (ਦੇਖੈ) ਵੇਖ ਰਿਹਾ ਹੈ। **ਵਾ:** ਕਈ ਜੀਵਾਂ ਦੇ ਅੰਦਰੋਂ ਕਾਮ, ਕ੍ਰੋਧ ਆਦਿਕਾਂ ਨੂੰ (ਉਥਾਪਿ) ਪੁੱਟ ਕੇ ਧਰਮ ਦਾ (ਥਾਪਿ) ਸਥਾਪਨ ਕਰਕੇ ਆਪ ਹੀ ਉਹਨਾਂ ਦੇ ਜੀਵਨ ਨੂੰ (ਦੇਖੈ) ਦੇਖ ਰਿਹਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਆਪੇ ਸਾਜੇ, ਕਰੇ ਆਪਿ; ਜਾਈ ਭਿ ਰਖੈ ਆਪਿ ॥

ਪ੍ਰਮੇਸਰ ਨੇ ਆਪ ਹੀ ਜਿੰਨ੍ਹਾਂ ਦੇ ਅੰਦਰ ਸ਼ੁਭ ਗੁਣਾਂ ਦੀ ਸਾਜਨਾ ਸਾਜੀ ਹੈ, ਉਹਨਾਂ ਨੂੰ ਆਪ ਹੀ ਉਪਾਸ਼ਨਾ ਕਰਨ ਦੇ ਵਿਚ ਲਾਇਆ ਹੈ ਅਤੇ (ਭਿ) ਪੁਨਾ ਆਪ ਹੀ ਉਹਨਾਂ ਨੂੰ ਆਪਣੇ ਸਰੂਪ ਰੂਪ ਜਗ੍ਹਾ ਵਿਚ ਰੱਖਣਾ ਕੀਤਾ ਹੈ।

### ਤਿਸੁ ਵਿਚਿ ਜੰਤ ਉਪਾਇ ਕੈ; ਦੇਖੈ ਥਾਪਿ ਉਥਾਪਿ ॥

ਫਿਰ ਪ੍ਰਮੇਸਰ ਆਪ ਹੀ (ਤਿਸੁ) ਉਸ ਸਰੂਪ ਰੂਪ ਜਗ੍ਹਾ ਦੇ ਵਿਚ (ਜੰਤ) ਜਗਿਆਸੂਆਂ, ਅਧਿਕਾਰੀਆਂ ਨੂੰ ਤੱਤ-ਬੇਤਿਆਂ ਦੇ ਨਾਲ (ਉਪਾਇ ਕੈ) ਪੈਦਾ ਕਰਕੇ ਇਸਥਿਤ ਕਰ ਦਿੰਦਾ ਹੈ ਅਤੇ ਉਹਨਾਂ ਜਗਿਆਸੂਆਂ ਦੇ ਅੰਦਰੋਂ (ਉਥਾਪਿ) ਪੁੱਟੇ ਹੋਏ ਸ਼ੁੱਭ ਗੁਣਾਂ ਨੂੰ (ਥਾਪਿ) ਇਸਥਿਤ ਕਰਕੇ ਮਹਾਤਮਾਂ ਜਨ (ਦੇਖੈ) ਦੇਖਦੇ ਹਨ ਕਿ ਹੁਣ ਇਸਦੇ ਅੰਦਰ ਸ਼ੁੱਭ ਗੁਣ ਆ ਗਏ ਹਨ ਤੇ ਔਗੁਣ ਸਾਰੇ ਚਲੇ ਗਏ ਹਨ। **ਵਾ:** ਸਤਿਗੁਰੂ ਸਾਹਿਬ ਜੀ ਅਧਿਕਾਰੀਆਂ ਦੇ ਅੰਦਰ ਗਿਆਨ ਨੂੰ ਸਥਾਪਨ ਕਰ ਦਿੰਦੇ ਹਨ ਅਤੇ ਅਗਿਆਨ ਨੂੰ ਪੁੱਟ ਦਿੰਦੇ ਹਨ। ਫਿਰ ਜਗਿਆਸੂ ਜਨ ਆਪਣੇ ਨਿੱਜ ਸਰੂਪ ਨੂੰ ਵੇਖ ਲੈਂਦੇ ਹਨ। ਇਉਂ ਫਿਰ ਉੱਥੇ ਆਪਣਾ ਆਪ ਰੂਪ ਬ੍ਰਹਮ ਹੀ ਪ੍ਰਗਟ ਹੋ ਜਾਂਦਾ ਹੈ।

**ਅਥਵਾ :** ਜਦੋਂ ਪ੍ਰਮੇਸਰ ਮੁਕਤੀ ਵਾਲੇ (ਜੰਤ) ਜੀਵਾਂ ਨੂੰ ਉਸ ਬੈਕੁੰਠ ਆਦਿਕਾਂ ਵਿਚ ਉਤਪੰਨ ਕਰਕੇ ਇਸਥਿਤ ਕਰਦਾ ਹੈ ਤਾਂ ਫਿਰ ਉਹ (ਥਾਪਿ) ਥਾਪਣ ਤੇ (ਉਥਾਪਿ) ਉਥਾਪਣ ਵਾਲੇ ਦ੍ਰਿਸ਼ਟਾ ਰੂਪ ਨੂੰ ਆਪਣਾ ਆਪ ਰੂਪ ਕਰਕੇ, ਆਪਣਾ ਆਤਮਾ ਰੂਪ ਕਰਕੇ (ਦੇਖੈ) ਦੇਖਦੇ ਹਨ।

## ਕਿਸ ਨੋ ਕਹੀਐ ਨਾਨਕਾ; ਸਭੁ ਕਿਛੁ ਆਪੇ ਆਪਿ ॥੨॥

ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਆ! ਹੋਰ ਕਿਸੇ ਦੂਸਰੇ (ਨੋ) ਨੂੰ ਕੀ (ਕਹੀਐ) ਕਥਨ ਕਰੀਏ ਸਭ (ਕਿਛੁ) ਕੁਝ ਤਾਂ ਆਪੇ ਹੀ ਆਪ ਪ੍ਰਮੇਸਰ ਹੈ। ਭਾਵ ਆਪ ਹੀ ਜੀਵ ਰੂਪ ਹੈ ਤੇ ਆਪ ਹੀ ਈਸ਼ਰ ਰੂਪ ਹੈ। ਆਪ ਹੀ ਤ੍ਵੰ ਪਦ ਦਾ ਲਖ ਅਰਥ ਰੂਪ ਹੈ ਤੇ ਆਪ ਹੀ ਤਤ ਪਦ ਦਾ ਲਖ ਅਰਥ ਰੂਪ ਹੈ।

## ਪਉੜੀ ॥

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਆਸਾ ਦੀ ਵਾਰ ਸਮਾਪਤੀ ਕਰਦੇ ਹੋਏ ਫੁਰਮਾਉਂਦੇ ਹਨ,

## ਵਡੇ ਕੀਆ ਵਡਿਆਈਆ; ਕਿਛੁ ਕਹਣਾ ਕਹਣੁ ਨ ਜਾਇ ॥

ਹੇ ਭਾਈ! ਵੱਡੇ ਅਕਾਲ ਪੁਰਖ (ਕੀਆ) ਦੀਆਂ ਵਡਿਆਈਆਂ ਬਹੁਤ ਵੱਡੀਆਂ ਹਨ ਜੇ ਅਸੀਂ (ਕਿਛੁ) ਕੁਝ ਕਹਿਣਾ ਕਰੀਏ ਤਾਂ ਸਾਡੇ ਪਾਸੋਂ (ਕਹਣੁ ਨ ਜਾਇ) ਕਹੀਆਂ ਨਹੀਂ ਜਾਦੀਆਂ।

**ਸੁਣਿ ਵਡਾ ਆਖੈ ਸਭੁ ਕੋਇ ॥ ਕੇਵਡੁ ਵਡਾ ਡੀਠਾ ਹੋਇ ॥**

**ਕੀਮਤਿ ਪਾਇ ਨ ਕਹਿਆ ਜਾਇ ॥ ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥**

**ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥**

**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ ॥**

**ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥ ਸਭ ਕੀਮਤਿ ਮਿਲਿ ਕੀਮਤਿ ਪਾਈ ॥**

**ਗਿਆਨੀ ਧਿਆਨੀ ਗੁਰ ਗੁਰਹਾਈ ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥** *(ਅੰਗ : ੯)*

**ਸੇਸਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥**

**ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਜਉ ਕਰੈ ਬੈਠ ਬ੍ਰਹਮਾ ਉਚਾਰ ॥ ਨਹੀ ਤਦਪਿ ਤਾਸ ਪਾਯੰਤ ਪਾਰ ॥**

**ਮੁਖ ਸਹੰਸ ਫਣਪਤਿ ਰਟੰਤ ॥ ਨਹੀ ਤਦਪਿ ਤਾਸ ਪਾਯੰਤ ਅੰਤ ॥**

**ਨਿਸਦਿਨ ਜਪੰਤ ਸਨਕੰ ਸਨਾਤ ॥ ਨਹੀ ਤਦਪਿ ਤਾਸ ਸੋਭਾ ਨਿਰਾਤ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਕਹਿਣ ਨੂੰ ਤਾਂ ਬਿਆਸ ਨੇ ਅਠਾਰਾਂ ਪੁਰਾਣ ਰਚ ਦਿੱਤੇ ਤੇ ਰਿਖੀਆਂ ਨੇ ਛੇ ਸ਼ਾਸਤਰ ਬਣਾ ਦਿੱਤੇ, ਪਰ ਕਿਸੇ ਪਾਸੋਂ ਵੀ ਕਥਨ ਨਹੀਂ ਹੋ ਸਕਿਆ। **ਵਾ:** ਹੇ ਪ੍ਰਮੇਸਰ! ਤੇਰਾ ਕਥਨ ਕਰਨ ਨੂੰ ਚਿੱਤ ਤਾਂ ਕਰਦਾ ਹੈ ਪਰ ਕੁਝ ਕਿਹਾ ਨਹੀਂ ਜਾਂਦਾ ਕਿਉਂਕਿ ਤੂੰ ਸਾਰਿਆਂ ਤਰ੍ਹਾਂ ਕਰਕੇ ਪੂਰਨ ਹੈ। ਇਸ ਲਈ ਅਸੀਂ ਆਪਣੇ ਮਨ ਦਾ ਫੁਰਨਾ ਹੀ ਮਿਟਾ ਦਿੱਤਾ ਹੈ। **ਵਾ:** ਜੇ ਕੋਈ ਕਹੇ ਕਿ ਮੈਂ ਕਹਿ ਸਕਦਾ ਹਾਂ ਤਾਂ ਉਸ ਕੋਲੋਂ (ਕਿਛੁ) ਤੁੱਛ ਮਾਤਰ ਵੀ (ਕਹਣੁ ਨ ਜਾਇ) ਕਿਹਾ ਨਹੀਂ ਜਾਂਦਾ। **ਵਾ:** ਜੇ ਕਰਕੇ ਸ਼ਕਤੀ ਬਿਰਤੀ ਦੁਆਰਾ (ਕਹਣਾ) ਕਹਿਣ ਦਾ ਯਤਨ ਕਰੀਏ ਤਾਂ ਇਸ ਪ੍ਰਕਾਰ (ਕਿਛੁ) ਕੁਝ ਵੀ (ਕਹਣੁ ਨ ਜਾਇ) ਕਿਹਾ ਨਹੀਂ ਜਾ ਸਕਦਾ। ਅੱਗੇ ਸਤਿਗੁਰੂ ਸਾਹਿਬ ਜੀ ਪ੍ਰਮੇਸਰ ਨੂੰ ਲਖਣਾ ਬਿਰਤੀ ਦੁਆਰਾ ਕਥਨ ਕਰਦੇ ਹਨ,

## ਸੋ ਕਰਤਾ ਕਾਦਰ ਕਰੀਮੁ; ਦੇ ਜੀਆ ਰਿਜਕੁ ਸੰਬਾਹਿ ॥

(ਸੋ) ਉਹ ਪ੍ਰਮੇਸਰ ਸਾਰੇ ਜਗਤ ਦਾ ਕਰਤਾ ਹੈ। (ਕਾਦਰ) ਕੁਦਰਤ ਦਾ ਮਾਲਕ ਹੈ (ਕਰੀਮੁ) ਕਿਰਪਾਲੂ, ਕਰਮ ਬਖਸ਼ੀ ਕਰਨ ਵਾਲਾ ਹੈ ਅਤੇ ਸਾਰਿਆਂ (ਜੀਆ) ਜੀਵਾਂ ਦੇ ਤਾਈਂ (ਰਿਜਕੁ) ਰੋਜ਼ੀ (ਸੰਬਾਹਿ) ਅਪੜਾਉਂਦਾ ਭਾਵ ਪਹੁੰਚਾਉਂਦਾ ਹੈ।

**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥** *(ਅੰਗ : ੧੦)*

**ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲਿ ਕੇ ਨਹੀ ਕਰਮ ਬਿਚਾਰੈ ॥**

**ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

## ਸਾਈ ਕਾਰ ਕਮਾਵਣੀ; ਧੁਰਿ ਛੋਡੀ ਤਿੰਨੈ ਪਾਇ ॥

ਹੇ ਭਾਈ! ਸਾਨੂੰ (ਸਾਈ) ਉਹੀ ਭਗਤੀ ਰੂਪ ਕਾਰ (ਕਮਾਵਣੀ) ਕਮਾਉਣੀ ਚਾਹੀਦੀ ਹੈ ਜੋ (ਤਿੰਨੈ) ਤਿਸ ਅਕਾਲ ਪੁਰਖ ਵਾਹਿਗੁਰੂ ਨੇ (ਧੁਰਿ) ਧੁਰੋਂ ਸਾਡੇ ਤਾਈਂ (ਪਾਇ) ਪਾ (ਛੋਡੀ) ਛੱਡੀ ਹੈ, ਪਾ ਦਿੱਤੀ ਹੈ।

**ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ ॥** *(ਅੰਗ : ੬੨੧)*

ਇਉਂ ਧੁਰੋਂ ਤਿਸ ਅਕਾਲ ਪੁਰਖ ਨੇ ਉੱਠਦੇ-ਬੈਠਦੇ ਨਾਮ ਜਪਣ ਦੀ ਤੇ ਰਾਤ-ਦਿਨ ਸ੍ਰੇਸ਼ਟ ਕੰਮ ਕਰਨ ਦੀ ਹੀ ਆਗਿਆ ਕੀਤੀ ਹੈ।

## ਨਾਨਕ, ਏਕੀ ਬਾਹਰੀ; ਹੋਰ ਦੂਜੀ ਨਾਹੀ ਜਾਇ ॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ (ਏਕੀ) ਇਕ ਪ੍ਰਮੇਸਰ ਦੀ ਸ਼ਰਨ ਤੋਂ (ਬਾਹਰੀ) ਬਗੈਰ ਹੋਰ ਕੋਈ ਵੀ ਬਖਸ਼ਾਉਣ ਵਾਸਤੇ ਦੂਸਰੀ (ਜਾਇ) ਜਗ੍ਹਾ ਨਹੀਂ ਹੈ।

**ਅਥਵਾ :** (ਏਕੀ) ਇਕ ਪ੍ਰਮੇਸਰ ਤੋਂ (ਬਾਹਰੀ) ਬਾਹਰ, ਭਿੰਨ, ਰਹਿਤ ਹੋਰ ਕੋਈ ਵੀ ਦੂਸਰੀ (ਜਾਇ) ਜਗ੍ਹਾ ਨਹੀਂ ਹੈ।

**ਅਥਵਾ :** ਜਿਹੜੀ ਸ੍ਰਿਸ਼ਟੀ (ਏਕੀ) ਇਕ ਪ੍ਰਮੇਸਰ ਦੀ ਭਗਤੀ ਤੋਂ (ਬਾਹਰੀ) ਰਹਿਤ ਹੈ, ਉਹਨਾਂ ਨੂੰ ਮੁਕਤ ਹੋਣ ਵਾਸਤੇ ਹੋਰ ਕੋਈ ਵੀ ਦੂਸਰੀ (ਜਾਇ) ਜਗ੍ਹਾ (ਨਾਹੀ) ਨਹੀਂ ਮਿਲੇਗੀ।

**ਅਥਵਾ :** ਪ੍ਰਮੇਸਰ ਨੂੰ ਮਿਲਣ ਵਾਸਤੇ (ਏਕੀ) ਇਕ ਭਗਤੀ ਤੋਂ (ਬਾਹਰੀ) ਬਗੈਰ ਹੋਰ ਕੋਈ ਵੀ ਦੂਜੀ (ਜਾਇ) ਜਗ੍ਹਾ (ਨਾਹੀ) ਨਹੀਂ ਹੈ।

**ਕਈ ਰਾਮ ਕ੍ਰਿਸਨ ਰਸੂਲ ॥ ਬਿਨੁ ਭਗਤ ਕੋ ਨ ਕਬੂਲ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

## ਸੋ ਕਰੇ; ਜਿ ਤਿਸੈ ਰਜਾਇ ॥੨੪॥੧॥

ਪ੍ਰਮੇਸਰ ਪਿੱਛੇ ਵੀ ਉਹੋ ਹੀ ਕਰਦਾ ਸੀ ਜੋ ਉਸ ਦੀ ਰਜ਼ਾ ਸੀ, ਹੁਣ ਵੀ ਉਹੋ ਹੀ ਕਰਦਾ ਹੈ ਜੋ ਉਸ ਦੀ ਰਜ਼ਾ ਹੈ ਅਤੇ ਅੱਗੇ ਨੂੰ ਵੀ ਉਹੋ ਹੀ ਕਰੇਗਾ ਜੋ ਉਸ ਦੀ ਰਜ਼ਾ, ਆਗਿਆ ਹੋਵੇਗੀ।

**ਪ੍ਰਸ਼ਨ :** ਮਹਾਰਾਜ ! ਜੀਵ ਨੂੰ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਕੀ ਕਰਨਾ ਚਾਹੀਦਾ ਹੈ?

**ਉੱਤਰ :** **ਅਥਵਾ:** ਇਹ ਜੀਵ (ਸੋ) ਉਹ (ਕਰੇ) ਕਰਨਾ ਕਰੇ ਜੋ (ਤਿਸੈ) ਤਿਸ ਵਾਹਿਗੁਰੂ ਦੀ **ਵਾ:** ਤਿਸ ਗੁਰਾਂ ਦੀ (ਰਜਾਇ) ਆਗਿਆ ਹੈ ਤਾਂ ਪ੍ਰਮੇਸਰ ਦੀ ਪ੍ਰਾਪਤੀ ਹੋਵੇਗੀ।

## ਸੁਧੁ ॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਨੇ ਇਹ ਬਾਣੀ ਸ਼ੁੱਧ ਕੀਤੀ ਹੋਈ ਹੈ, ਇਸ ਲਈ ਕੋਈ ਵੀ ਇਸ ਬਾਣੀ 'ਤੇ ਆਪਣੀ ਕਲਮ ਨਾ ਉਠਾਵੇ ਕਿ ਮੈਂ ਸਲੋਕ, ਮਹੱਲੇ ਤੇ ਪਉੜੀਆਂ ਬਦਲ ਕੇ ਹੋਰ ਥਾਂ ਕਰ ਦੇਵਾਂ। ਜਿਹੜਾ ਕਲਮ ਉਠਾਵੇਗਾ ਉਹ ਭਾਰੀ ਗਲਤੀ ਕਰੇਗਾ।

**ਅਥਵਾ :** ਇਸ ਬਾਣੀ ਨੂੰ ਪੜ੍ਹ ਕੇ ਹੀ ਨਾ ਛੱਡ ਦਿਉ, ਇਸ ਦੀ (ਸੁਧੁ) ਗਿਆਤ ਵੀ ਕਰਿਉ। ਫਿਰ ਤੁਹਾਨੂੰ ਸੁਧ ਸਰੂਪ ਦੀ ਪ੍ਰਾਪਤੀ ਹੋਵੇਗੀ।

**ਅਥਵਾ :** ਇਸ ਬਾਣੀ ਨੂੰ (ਸੁਧੁ) ਸੁਧ ਸਮਝ ਕੇ ਇਸ ਦੀ (ਸੁਧੁ) ਗਿਆਤ ਕਰਿਉ। ਜਦੋਂ ਗਿਆਤ ਕਰੋਗੇ ਤਾਂ ਤੁਹਾਡਾ ਹਿਰਦਾ (ਸੁਧੁ) ਸੁਧ ਹੋ ਜਾਵੇਗਾ ਅਤੇ ਸੁਧ ਹਿਰਦੇ ਕਰਕੇ ਤੁਹਾਨੂੰ (ਸੁਧੁ) ਸੁੱਧ ਸਰੂਪ ਦੀ ਪ੍ਰਾਪਤੀ ਹੋਵੇਗੀ।

**ਅਥਵਾ :** ਸਤਿਗੁਰੂ ਸਾਹਿਬ ਜੀ ਨੇ ਇਹ ਵਾਰ (ਸੁਧੁ) ਸੁਧ ਰਾਗ ਵਿਚ ਉਚਾਰਨ ਕੀਤੀ ਹੈ।

**ਨੋਟ :** ਇਕ ਸੁਧ ਰਾਗ ਤੇ ਦੂਸਰਾ ਸੰਕੀਰਣ ਰਾਗ ਹੁੰਦਾ ਹੈ। ਸੰਕੀਰਣ ਰਾਗ ਨੂੰ 'ਸੁਧੁ ਕੀਚੇ' ਵੀ ਕਹਿ ਦਿੰਦੇ ਹਨ। ਜਿਸ ਵਿਚ ਇਕੱਲਾ ਅਲਾਪ ਹੋਵੇ ਉਹ 'ਸੁਧੁ' ਹੁੰਦਾ ਹੈ ਅਤੇ ਜਿਸ ਵਿਚ ਅਲਾਪ ਤੇ ਵਖਿਆਣ ਦੋਵੇਂ ਹੋਣ, ਉਹ 'ਸੁਧੁ ਕੀਚੇ' ਹੈ। ਜਿਵੇਂ ਗਉੜੀ ਦੀ ਦੂਸਰੀ ਵਾਰ ਵਿਚ 'ਸੁਧ ਕੀਚੇ' ਲਿਖਿਆ ਆਉਂਦਾ ਹੈ। ਪਰ ਇੱਥੇ ਸਤਿਗੁਰੂ ਸਾਹਿਬ ਜੀ ਨੇ ਕੇਵਲ ਸੁਧ ਹੀ ਲਿਖਿਆ ਹੈ ਭਾਵ ਇਹ ਪਵਿੱਤਰ ਬਾਣੀ ਸੁਧ ਰਾਗ ਵਿਚ ਉਚਾਰਨ ਕੀਤੀ ਹੋਈ ਹੈ। ਇਉਂ ਇਹ ਦੋ ਰਾਗਾਂ ਦੇ ਭੇਦ ਹਨ।

## ਭਗਤ ਬਾਣੀ ਆਰੰਭ

# ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
# ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸਰ ਸੁਜਾਤੀ, ਵਿਜਾਤੀ, ਸ੍ਵੈਗਤ ਭੇਦ ਰਹਿਤ ਹੈ, ਦੇਸ਼ ਕਾਲ ਵਸਤੂ ਪਰਛੇਦ ਰਹਿਤ ਹੈ। ਉਹ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ, (ਸਤਿ) ਤ੍ਰੈਈ ਕਾਲ ਅਬਾਧ ਰੂਪ ਹੈ ਭਾਵ ਤਿੰਨਾਂ ਕਾਲਾਂ ਵਿਚ ਨਾਸ਼ ਤੋਂ ਰਹਿਤ ਹੈ, (ਨਾਮੁ) ਪ੍ਰਸਿੱਧ ਹੈ, (ਕਰਤਾ) ਸਾਰੇ ਜਗਤ ਨੂੰ ਰਚਣ ਵਾਲਾ ਹੈ, (ਪੁਰਖੁ) ਸਾਰਿਆਂ ਥਾਵਾਂ ਵਿਚ ਪੂਰਨ ਹੈ, (ਨਿਰਭਉ) ਭੈ ਤੋਂ ਰਹਿਤ ਹੈ, (ਨਿਰਵੈਰੁ) ਵੈਰ ਤੋਂ ਰਹਿਤ ਹੈ, (ਅਕਾਲ ਮੂਰਤਿ) ਉਸਦਾ ਸਰੂਪ ਕਾਲ ਤੋਂ ਰਹਿਤ ਹੈ, (ਅਜੂਨੀ) ਅਜਨਮਾ ਸਰੂਪ ਹੈ ਭਾਵ ਜੂਨਾਂ ਤੋਂ ਰਹਿਤ ਹੈ, (ਸੈਭੰ) ਸੁਤੇ ਪ੍ਰਕਾਸ਼ ਸਰੂਪ ਹੈ, (ਗੁਰ) ਚੇਤਨ ਸਰੂਪ ਹੈ **ਵਾ:** (ਗੁਰ) ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿਕ ਸਾਰਿਆਂ ਦਾ ਗੁਰੂ ਹੈ।

**ਗੁਰੂਰ ਬ੍ਰਹਮਾ ਗੁਰੂਰ ਬਿਸ਼ਨੂੰ ਗੁਰੂਰ ਦੇਵ ਮਹੇਸਰਾ ॥**
**ਗੁਰੂ ਸਾਖਿਆਤ ਪਾਰਬ੍ਰਹਮੰ ਤਸਮਈ ਸ੍ਰੀ ਗੁਰਮਈ ਵੇ ਨਮਹ ॥** *(ਭਵਿਖਤ ਪੁਰਾਣ)*

(ਪ੍ਰਸਾਦਿ) ਆਨੰਦ ਸਰੂਪ ਹੈ, **ਵਾ:** (ਗੁਰ) ਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ। **ਵਾ:** ਉਸਨੇ ਸਤਿਗੁਰੂ ਰੂਪ ਵਿਚ ਕਿਰਪਾ ਦ੍ਰਿਸ਼ਟੀ ਕਰਕੇ ਇਹ ਅੰਮ੍ਰਿਤ ਰੂਪ ਬਾਨੀ ਦੀ ਬਖਸ਼ਿਸ਼ ਕੀਤੀ ਹੈ।

**ਨੋਟ :** ਮਹਾਂਮੰਤਰ ਦੇ ਅਰਥ ਵਿਸਥਾਰ ਸਹਿਤ ਪੜ੍ਹਨ ਲਈ ਸ਼੍ਰੋਮਣੀ ਦਮਦਮੀ ਸਟੀਕ ਦੀ ਪਹਿਲੀ ਪੋਥੀ ਦਾ ਪੰਨਾ ਨੰ. (੮੬-੯੫) 'ਤੇ ਵੇਖੋ।

## ਰਾਗੁ ਆਸਾ, ਬਾਣੀ ਭਗਤਾ ਕੀ ॥

ਆਸਾ ਰਾਗ ਵਿਚ ਸਤਿਗੁਰੂ ਸਾਹਿਬ ਜੀ ਭਗਤਾਂ (ਕੀ) ਦੀ ਬਾਨੀ ਅਰੰਭ ਕਰਦੇ ਹਨ।

## ਕਬੀਰ ਜੀਉ, ਨਾਮਦੇਉ ਜੀਉ, ਰਵਿਦਾਸ ਜੀਉ ॥

ਇਸ ਰਾਗ ਵਿਚ ਪਹਿਲਾਂ ਕਬੀਰ ਸਾਹਿਬ ਜੀ ਦੀ ਬਾਣੀ, ਫਿਰ ਨਾਮਦੇਵ ਜੀ ਦੀ ਬਾਣੀ ਤੇ ਫਿਰ ਰਵਿਦਾਸ ਜੀ ਦੀ ਬਾਨੀ ਆਵੇਗੀ।

**ਨੋਟ :** ਨਾਮ ਸਿਰਫ ਤਿੰਨਾਂ ਭਗਤਾਂ ਦੇ ਹੀ ਲਿਖੇ ਹਨ, ਪਰ ਬਾਣੀ ਭਗਤ ਧੰਨਾ ਜੀ ਦੀ ਅਤੇ ਭਗਤ ਫਰੀਦ ਜੀ ਦੀ ਵੀ ਆਵੇਗੀ।

## ਆਸਾ ਸ੍ਰੀ ਕਬੀਰ ਜੀਉ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਸਾ ਰਾਗ ਵਿਚ ਸ੍ਰੀ ਕਬੀਰ ਸਾਹਿਬ (ਜੀਉ) ਜੀ ਦੀ ਬਾਣੀ ਉਚਾਰਨ ਕਰਦੇ ਹਨ।

**ਪਹਿਲੀ ਉਥਾਨਕਾ :**

ਇਕ ਦਿਨ ਭਗਤ ਕਬੀਰ ਸਾਹਿਬ ਜੀ ਆਪਣੇ ਗੁਰੂ ਰਾਮਾਨੰਦ ਜੀ ਦੇ ਪਾਸ ਗਏ। ਰਾਮਾਨੰਦ ਜੀ ਇਕਾਂਤ ਵਿਚ ਬੈਠੇ ਹੋਏ ਸਨ। ਕਬੀਰ ਜੀ ਨੇ ਜਾ ਕੇ ਉਹਨਾਂ ਨੂੰ ਨਮਸਕਾਰ ਕੀਤੀ ਤੇ ਆਪਣੇ ਪ੍ਰਸ਼ਨ ਪ੍ਰਗਟ ਕੀਤੇ ਤਾਂ ਰਾਮਾਨੰਦ

ਜੀ ਨੇ ਬੜੇ ਹਿਤ ਨਾਲ ਕਿਹਾ ਕਿ ਜੋ ਵੀ ਆਪ ਜੀ ਦੇ ਪ੍ਰਸ਼ਨ ਹਨ, ਉਹ ਸਾਡੇ ਤਾਈਂ ਕਹਿਣਾ ਕਰੋ। ਤਾਂ ਉਸ ਵਕਤ ਭਗਤ ਕਬੀਰ ਸਾਹਿਬ ਜੀ ਨੇ ਇਸ ਪ੍ਰਕਾਰ ਕਿਹਾ,

**ਦੂਸਰੀ ਉਥਾਨਕਾ** :

ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ ਵਿਚ ਲਿਖਿਆ ਹੈ ਕਿ ਜਿਸ ਵਕਤ ਸਾਰੇ ਭਗਤ ਗੁਰੂ ਸਾਹਿਬ ਜੀ ਨੂੰ ਕਾਂਸ਼ੀ ਵਿਚੋਂ ਵਿਦਾ ਕਰ ਰਹੇ ਸਨ। ਉਸ ਵਕਤ ਕਬੀਰ ਸਾਹਿਬ ਜੀ ਪੰਚ ਕੋਸੀ ਦੀ ਯਾਤਰਾ ਕਰਕੇ ਆ ਰਹੇ ਸਨ ਤੇ ਸਤਿਗੁਰੂ ਸਾਹਿਬ ਜੀ ਨੂੰ ਕਾਂਸ਼ੀ ਤੋਂ ਬਾਹਰ ਹੀ ਮਿਲੇ ਸਨ। ਫਿਰ ਇਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੇ ਤਾਈਂ ਪ੍ਰਸ਼ਨ ਕੀਤੇ ਸਨ।

**ਤੀਸਰੀ ਉਥਾਨਕਾ** :

ਇਕ ਵਾਰ ਬ੍ਰਾਹਮਣਾਂ ਨੇ ਭਗਤ ਕਬੀਰ ਸਾਹਿਬ ਜੀ ਦੇ ਨਾਲ ਈਰਖਾ ਕਰਕੇ ਸਾਰੇ ਇਲਾਕੇ ਵਿਚ ਚਿੱਠੀਆਂ ਭੇਜ ਦਿੱਤੀਆਂ ਕਿ ਕਬੀਰ ਦੇ ਘਰ ਜੱਗ ਲੱਗਣਾ ਹੈ, ਸਾਰੇ ਆ ਕੇ ਪ੍ਰਸ਼ਾਦਾ ਛਕ ਕੇ ਜਾਣ। ਜਦੋਂ ਇਸ ਗੱਲ ਬਾਰੇ ਭਗਤ ਕਬੀਰ ਸਾਹਿਬ ਜੀ ਨੂੰ ਪਤਾ ਲੱਗਾ ਤਾਂ ਆਪ ਜੰਗਲ ਵਿਚ ਜਾ ਕੇ ਲੁੱਕ ਗਏ। ਉਸ ਵਕਤ ਹਰੀ ਪ੍ਰਮੇਸਰ ਨੇ ਆਪਣੇ ਭਗਤ ਦੀ ਪੈਜ ਰੱਖਣ ਵਾਸਤੇ ਇਕ ਵਣਜਾਰੇ ਦਾ ਰੂਪ ਧਾਰ ਲਿਆ ਤੇ ਇਕ ਕਬੀਰ ਸਾਹਿਬ ਜੀ ਦਾ ਰੂਪ ਧਾਰ ਲਿਆ। ਵਣਜਾਰੇ ਦੇ ਰੂਪ ਵਿਚ ਅਕਾਲ ਪੁਰਖ ਨੇ ਚੌਲ, ਖੰਡ, ਘਿਉ, ਕਣਕ ਆਦਿਕ ਸਾਰੀ ਰਸਦ ਲਿਆ ਕੇ ਰੱਖ ਦਿੱਤੀ ਤੇ ਕਬੀਰ ਸਾਹਿਬ ਜੀ ਦੇ ਰੂਪ ਵਿਚ ਕੜਾਹੇ ਚਾੜ੍ਹ ਦਿੱਤੇ। ਸਾਰਿਆਂ ਵਿਚ ਭੋਜਨ ਵਰਤਣ ਲੱਗ ਪਿਆ। ਜਦੋਂ ਸਾਰਾ ਜੱਗ ਸੰਪੂਰਨ ਹੋ ਗਿਆ, ਲੋਕ ਭਗਤ ਕਬੀਰ ਸਾਹਿਬ ਜੀ ਦੀ ਜੈ-ਜੈਕਾਰ ਕਰਦੇ ਹੋਏ ਆਪੋ-ਆਪਣੇ ਘਰਾਂ ਨੂੰ ਤੁਰ ਪਏ। ਤਾਂ ਰਸਤੇ ਵਿਚ ਭਗਤ ਕਬੀਰ ਸਾਹਿਬ ਜੀ ਨੇ ਕਿਸੇ ਨੂੰ ਰੋਕ ਕੇ ਪੁੱਛਿਆ ਕਿ ਤੁਸੀਂ ਜੈ-ਜੈਕਾਰ ਕਿਸ ਦੀ ਕਰ ਰਹੇ ਹੋ ਤਾਂ ਉਸ ਨੇ ਕਿਹਾ ਕਿ ਕਬੀਰ ਦੀ ਜੈ-ਜੈਕਾਰ ਕਰ ਰਹੇ ਹਾਂ। ਜਿਸ ਨੇ ਇਤਨਾ ਵੱਡਾ ਜੱਗ ਕੀਤਾ ਹੈ।

ਇਹ ਸੁਣ ਕੇ ਭਗਤ ਕਬੀਰ ਸਾਹਿਬ ਜੀ ਬਹੁਤ ਅਸਚਰਜ ਹੋਏ ਕਿ ਮੈਂ ਤਾਂ ਸਵੇਰ ਦਾ ਇੱਥੇ ਲੁਕਿਆ ਬੈਠਾ ਹਾਂ। ਫਿਰ ਘਰ ਵਿਚ ਇਹ ਜੱਗ ਕਿਵੇਂ ਸੰਪੂਰਨ ਹੋ ਗਿਆ। ਜਦੋਂ ਇਹ ਸੋਚ ਕੇ ਆਪਣੇ ਘਰ ਵਾਪਿਸ ਆਏ ਤਾਂ ਦੇਖਿਆ ਕਿ ਚੌਲ, ਖੰਡ, ਘਿਉ, ਆਟਾ ਆਦਿਕ ਬਹੁਤ ਸਾਰੀ ਸਮੱਗਰੀ ਪਈ ਹੋਈ ਹੈ। ਇਹ ਦੇਖ ਕੇ ਭਗਤ ਕਬੀਰ ਸਾਹਿਬ ਜੀ ਸਮਝ ਗਏ ਕਿ ਇਹ ਸਾਰਾ ਕੌਤਕ ਅਕਾਲ ਪੁਰਖ ਵਾਹਿਗੁਰੂ ਜੀ ਨੇ ਹੀ ਕੀਤਾ ਹੈ। ਭਗਤ ਕਬੀਰ ਸਾਹਿਬ ਜੀ ਨੇ ਬਚੀ ਹੋਈ ਸਾਰੀ ਸਮੱਗਰੀ ਗਰੀਬਾਂ ਵਿਚ ਵੰਡ ਦਿੱਤੀ। ਉਸ ਵਕਤ ਉਹ ਈਰਖਾਲੂ ਬ੍ਰਾਹਮਣ ਆ ਕੇ ਭਗਤ ਕਬੀਰ ਸਾਹਿਬ ਜੀ ਦੇ ਨਾਲ ਝਗੜਾ ਕਰਨ ਲੱਗੇ ਕਿ ਤੂੰ ਇਹ ਸਾਰੀ ਸਮੱਗਰੀ ਦਾ ਦਾਨ ਸਾਨੂੰ ਕਿਉਂ ਨਹੀਂ ਦਿੱਤਾ। ਤਾਂ ਭਗਤ ਕਬੀਰ ਸਾਹਿਬ ਜੀ ਉਹਨਾਂ ਵਿਚ ਅਧਿਮਤਾ ਭਾਵ ਨੀਚਤਾ ਸਿੱਧ ਕਰਨ ਲੱਗ ਪਏ ਕਿ ਤੁਸੀਂ ਇਸ ਦਾਨ ਦੇ ਲਾਇਕ ਨਹੀਂ ਹੋ। ਇਹ ਸੁਣ ਕੇ ਸਾਰੇ ਬ੍ਰਾਹਮਣ ਕ੍ਰੋਧਿਤ ਹੋ ਕੇ ਕਹਿਣ ਲੱਗੇ ਕਿ ਤੂੰ ਤਾਂ ਨਿਗੁਰਾ ਹੈਂ। ਇਸ ਲਈ ਅਸੀਂ ਤੇਰਾ ਕਿਹਾ ਹੋਇਆ ਨਹੀਂ ਮੰਨਦੇ। ਕਬੀਰ ਜੀ ਕਹਿਣ ਲੱਗੇ ਕਿ ਮੈਂ ਨਿਗੁਰਾ ਨਹੀਂ ਹਾਂ, ਰਾਮਾਨੰਦ ਜੀ ਮੇਰੇ ਗੁਰੂ ਹਨ। ਇਹ ਸੁਣ ਕੇ ਬ੍ਰਾਹਮਣਾਂ ਨੇ ਭਗਤ ਰਾਮਾਨੰਦ ਜੀ ਦੇ ਪਾਸ ਜਾ ਕੇ ਧਰਨਾ ਲਾ ਦਿੱਤਾ ਕਿ ਤੁਸੀਂ ਸਾਨੂੰ ਤਾਂ ਆਪਣੇ ਨੇੜੇ ਲੱਗਣ ਨਹੀਂ ਦਿੰਦੇ ਤੇ ਤੁਰਕਾਂ ਨੂੰ ਆਪਣੇ ਚੇਲੇ ਬਣਾਉਂਦੇ ਹੋ। ਬ੍ਰਾਹਮਣਾਂ ਦੀ ਗੱਲ ਸੁਣ ਕੇ ਰਾਮਾਨੰਦ ਜੀ ਕਹਿਣ ਲੱਗੇ ਕਿ ਅਸੀਂ ਕਿਸ ਤੁਰਕ ਨੂੰ ਆਪਣਾ ਚੇਲਾ ਬਣਾਇਆ ਹੈ। ਤਾਂ ਸੁਣ ਕੇ ਬ੍ਰਾਹਮਣ ਕਹਿਣ ਲੱਗੇ ਕਿ ਕਬੀਰ ਆਪਣੇ ਆਪ ਨੂੰ ਤੁਹਾਡਾ ਚੇਲਾ ਕਹਿੰਦਾ ਹੈ। ਰਾਮਾਨੰਦ ਜੀ ਕਹਿਣ ਲੱਗੇ ਕਿ ਉਸ ਨੂੰ ਬੁਲਾਵੋ। ਅਸੀਂ ਆਪ ਉਸ ਨੂੰ ਪੁੱਛਾਂਗੇ ਕਿ ਅਸੀਂ ਕਿਸ ਵਕਤ ਉਸ ਨੂੰ ਆਪਣਾ ਚੇਲਾ ਬਣਾਇਆ ਹੈ। ਜਦੋਂ ਬ੍ਰਾਹਮਣ ਭਗਤ ਕਬੀਰ ਸਾਹਿਬ

ਜੀ ਨੂੰ ਨਾਲ ਲੈ ਕੇ ਰਾਮਾਨੰਦ ਜੀ ਪਾਸ ਆਏ। ਤਾਂ ਉਹਨਾਂ ਨੇ ਭਗਤ ਕਬੀਰ ਸਾਹਿਬ ਜੀ ਨੂੰ ਉਸ ਕਨਾਤ ਦੇ ਬਾਹਰ ਹੀ ਬਿਠਾ ਦਿੱਤਾ, ਜਿਸ ਕਨਾਤ ਦੇ ਅੰਦਰ ਭਗਤ ਰਾਮਾਨੰਦ ਜੀ *ਮਾਨਸੀ ਪੂਜਾ ਕਰ ਰਹੇ ਸੀ। ਮਾਨਸੀ ਪੂਜਾ ਕਰਦਿਆਂ-ਕਰਦਿਆਂ ਜਦੋਂ ਰਾਮਾਨੰਦ ਜੀ ਨੇ ਠਾਕੁਰਾਂ ਦਾ ਇਸ਼ਨਾਨ ਕਰਾ ਦਿੱਤਾ, ਬਸਤਰ ਪਹਿਨਾ ਦਿੱਤੇ ਤਾਂ ਠਾਕੁਰਾਂ ਦੇ ਗਲ ਵਿਚ ਮਾਲਾ ਪਹਿਨਾਉਣਾ ਭੁੱਲ ਗਏ ਤੇ ਠਾਕੁਰਾਂ ਦੇ ਸਿਰ ਉੱਤੇ ਮੁਕਟ ਪਹਿਲਾਂ ਹੀ ਰੱਖ ਦਿੱਤਾ। ਇਹ ਦੇਖ ਕੇ ਰਾਮਾਨੰਦ ਜੀ ਸੋਚਣ ਲੱਗ ਪਏ ਕਿ ਹੁਣ ਠਾਕੁਰਾਂ ਦੇ ਗਲ ਵਿਚ ਮਾਲਾ ਪਾਉਣ ਲਈ ਮੁਕਟ ਉਤਾਰੀਏ ਤਾਂ ਇਹ ਯੋਗ ਗੱਲ ਨਹੀਂ ਹੋਵੇਗੀ। ਉਸ ਵਕਤ ਕਨਾਤ ਤੋਂ ਬਾਹਰ ਬੈਠੇ ਭਗਤ ਕਬੀਰ ਜੀ ਨੇ ਧਿਆਨ ਧਾਰ ਕੇ ਕਨਾਤ ਦੇ ਅੰਦਰ ਦੇਖਿਆ ਤੇ ਕਹਿਣ ਲੱਗੇ, "ਹੇ ਗੁਰੂ ਜੀ! ਮਾਲਾ ਦੀ ਘੁੰਡੀ ਖੋਲ੍ਹ ਕੇ ਭਗਵਾਨ ਦੇ ਗਲੇ ਵਿਚ ਪਾ ਦਿਉ।" ਇਹ ਸੁਣ ਕੇ ਰਾਮਾਨੰਦ ਜੀ ਬਹੁਤ ਹੈਰਾਨ ਹੋਏ ਤੇ ਕਿਹਾ, "ਕੌਣ ਬੋਲ ਰਿਹਾ ਹੈ?" ਤਾਂ ਕਬੀਰ ਸਾਹਿਬ ਜੀ ਨੇ ਉੱਤਰ ਦਿੱਤਾ ਕਿ ਮੈਂ ਆਪ ਜੀ ਦਾ ਦਾਸ ਕਬੀਰ ਹਾਂ ਜੀ। ਇਹ ਸੁਣ ਕੇ ਰਾਮਾਨੰਦ ਜੀ ਨੇ ਪੜਦਾ ਚੁੱਕਵਾ ਦਿੱਤਾ ਤੇ ਭਗਤ ਕਬੀਰ ਸਾਹਿਬ ਜੀ ਨੂੰ ਪੁੱਛਣ ਲੱਗੇ ਕਿ ਅਸੀਂ ਤੈਨੂੰ ਕਦੋਂ ਆਪਣਾ ਚੇਲਾ ਬਣਾਇਆ ਹੈ? ਤਾਂ ਸੁਣ ਕੇ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਹੇ ਗੁਰੂ ਜੀ! ਇਕ ਦਿਨ ਤੁਸੀਂ ਇਸ਼ਨਾਨ ਕਰਨ ਲਈ ਜਾ ਰਹੇ ਸੀ ਤਾਂ ਮੈਂ ਰਸਤੇ ਵਿਚ ਲੰਮਾ ਪੈ ਗਿਆ ਸੀ। ਉਸ ਵਕਤ ਮੇਰੇ ਸਿਰ ਨਾਲ ਤੁਹਾਡਾ ਪੈਰ ਵੱਜਣ ਕਰਕੇ ਤੁਹਾਨੂੰ ਠੇਡਾ ਲੱਗ ਗਿਆ ਸੀ ਤੇ ਤੁਸੀਂ ਕਿਹਾ ਸੀ ਕਿ "ਰਾਮ ਕੇ ਰਾਮ ਕਹੋ, ਰਾਮ ਕੇ ਰਾਮ ਕਹੋ" ਭਾਵ ਹੇ ਰਾਮ ਦੇ ਪਿਆਰੇ ਰਾਮ ਨੂੰ ਕਹਿਣਾ ਕਰੋ। ਉਸ ਵਕਤ ਮੈਂ ਆਪਣੇ ਮਨ ਵਿਚ ਇਹ ਮੰਤਰ ਧਾਰਨ ਕਰ ਲਿਆ ਸੀ ਤੇ ਤੁਹਾਨੂੰ ਆਪਣਾ ਗੁਰੂ ਮੰਨ ਲਿਆ ਸੀ। ਇਸ ਪ੍ਰਕਾਰ ਤੁਸੀਂ ਮੇਰੇ ਗੁਰੂ ਬਣ ਗਏ ਸੀ। ਇਹ ਸੁਣ ਕੇ ਰਾਮਾਨੰਦ ਜੀ ਬਹੁਤ ਪ੍ਰਸੰਨ ਹੋਏ ਤੇ ਭਗਤ ਕਬੀਰ ਸਾਹਿਬ ਜੀ ਨੂੰ ਆਪਣੇ ਗਲ ਨਾਲ ਲਾ ਲਿਆ। ਉਸ ਵਕਤ ਭਗਤ ਕਬੀਰ ਸਾਹਿਬ ਜੀ ਨੇ ਭਗਤ ਰਾਮਾਨੰਦ ਜੀ ਨੂੰ ਕੁਝ ਪ੍ਰਸ਼ਨ ਪੁੱਛਦਿਆਂ ਹੋਇਆਂ ਇਹ ਸ਼ਬਦ ਉਚਾਰਨ ਕੀਤਾ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ** : ਕਬੀਰ ਪੰਥੀਆਂ ਵਿਚੋਂ ਭਾਈ ਲਹਿਣਾ ਸਿੰਘ ਜੀ, ਜੋ ਅੰਮ੍ਰਿਤ ਛੱਕ ਕੇ ਸਿੰਘ ਸੱਜੇ ਸਨ, ਉਹਨਾਂ ਨੇ ਭਗਤਾਂ ਦੀ ਜਨਮਸਾਖੀ ਲਿਖੀ ਹੈ। ਉਸ ਵਿਚ ਲਿਖਿਆ ਹੈ ਕਿ ਜਿਸ ਵਕਤ ਸਾਰੇ ਭਗਤ ਕਾਸ਼ੀ ਵਿਚ ਗਏ ਹਨ। ਉਸ ਸਮੇਂ ਗੁਰੂ ਨਾਨਕ ਸਾਹਿਬ ਜੀ ਨੂੰ ਮਿਲੇ ਹਨ ਅਤੇ ਰਾਮਾਨੰਦ ਜੀ ਨੇ ਵੀ ਗੁਰੂ ਸਾਹਿਬ ਜੀ ਨੂੰ ਮਿਲ ਕਰਕੇ ਕਿਹਾ ਹੈ ਕਿ,

**ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥** *(ਅੰਗ : ੧੧੯੫)*

ਪਹਿਲਾਂ ਇਹ ਸਾਰੇ ਭਗਤ ਸਰਗੁਣ ਦੇ ਉਪਾਸ਼ਕ ਸਨ, ਫਿਰ ਇੰਨ੍ਹਾਂ ਦੇ ਤਾਈਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਰਗੁਣ ਨਿਰਗੁਣ ਦੀ ਏਕਤਾ ਦਾ ਉਪਦੇਸ਼ ਬਖਸ਼ਿਸ ਕੀਤਾ ਸੀ।

**ਨੋਟ** : ਸ਼ਬਦ ਰਹਾਉ ਵਾਲੀ ਪੰਕਤੀ ਤੋਂ ਆਰੰਭ ਹੋਵੇਗਾ।

**ਦੇਵ ਕਰਹੁ ਦਇਆ, ਮੋਹਿ ਮਾਰਗਿ ਲਾਵਹੁ; ਜਿਤੁ ਭੈ ਬੰਧਨ ਤੂਟੈ ॥**

ਹੇ (ਦੇਵ) ਪ੍ਰਮੇਸਰ ਰੂਪ ਸਤਿਗੁਰੂ ਜੀ, **ਵਾ**: ਹੇ (ਦੇਵ) ਪੂਜਨੀਕ ਸਤਿਗੁਰੂ ਜੀ **ਵਾ**: ਹੇ (ਦੇਵ) ਪ੍ਰਕਾਸ਼ ਰੂਪ ਸਤਿਗੁਰੂ ਜੀ **ਵਾ**: ਹੇ (ਦੇਵ) ਰਾਜਾ ਰੂਪ ਸਤਿਗੁਰੂ ਜੀ! ਆਪ ਜੀ ਸਾਡੇ ਉੱਤੇ (ਦਇਆ) ਦਿਆਲਤਾ ਕਰੋ। ਸਾਨੂੰ ਭਗਤੀ ਸਹਿਤ ਗਿਆਨ ਦੇ (ਮਾਰਗਿ) ਰਸਤੇ ਉੱਤੇ (ਲਾਵਹੁ) ਲਾਉਣਾ ਭਾਵ ਪਾਉਣਾ ਕਰੋ। (ਜਿਤੁ) ਜਿਸ ਕਰਕੇ ਸਾਡੇ ਅੰਦਰੋਂ ਸੱਤ ਪ੍ਰਕਾਰ ਦਾ (ਭੈ) ਡਰ ਅਤੇ ਅਗਿਆਨਤਾ ਕਰਕੇ ਪਏ ਹੋਏ ਹੰਗਤਾ-ਮਮਤਾ ਦੇ ਬੰਧਨ, (ਤੂਟੈ) ਟੁੱਟ ਜਾਣ ਜੀ।

---

* **ਮਾਨਸੀ ਪੂਜਾ** : ਮਨ ਦੇ ਸੰਕਲਪ ਨਾਲ ਧਿਆਨ ਦੁਆਰਾ ਆਪਣੇ ਇਸ਼ਟ ਦੀ ਪੂਜਾ ਕਰਨੀ।

## ਗੁਰ ਚਰਣ ਲਾਗਿ ਹਮ ਬਿਨਵਤਾ; ਪੂਛਤ ਕਹ ਜੀਉ ਪਾਇਆ ॥

**ਪ੍ਰਸ਼ਨ ੧ :** ਹੇ (ਗੁਰ) ਗੁਰੂ ਰਾਮਾਨੰਦ ਜੀ **ਵਾ:** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ! (ਹਮ) ਅਸੀਂ ਆਪ ਜੀ ਦੇ (ਚਰਣ) ਚਰਨਾਂ-ਕਮਲਾਂ ਵਿਚ (ਲਾਗਿ) ਲੱਗ ਕਰਕੇ (ਬਿਨਵਤਾ) ਬੇਨਤੀ ਪੂਰਵਕ ਪ੍ਰਸ਼ਨ (ਪੂਛਤ) ਪੁੱਛਦੇ ਹਾਂ ਕਿ ਇਸ (ਜੀਉ) ਜੀਵ ਨੂੰ ਗਰਭ ਦੇ ਵਿਚ (ਕਹ) ਕਿਸ ਵਾਸਤੇ (ਪਾਇਆ) ਪਾ ਦਿੱਤਾ ਹੈ?

**ਪ੍ਰਸ਼ਨ ੨ :** **ਵਾ:** ਇਹ (ਜੀ+ਉਪਾਇਆ) (ਜੀ) ਜੀਵ ਕਲਾ ਨੂੰ (ਕਹ) ਕਿਸ ਨੇ (ਉਪਾਇਆ) ਪੈਦਾ ਕਰ ਦਿੱਤੀ ਹੈ?

**ਪ੍ਰਸ਼ਨ ੩ :** **ਵਾ:** ਇਹ ਜੀਵ ਜਗਤ ਵਿਚ (ਕਹ) ਕਿਸ ਵਾਸਤੇ (ਉਪਾਇਆ) ਪੈਦਾ ਕੀਤਾ ਹੈ?

## ਕਵਨ ਕਾਜਿ, ਜਗੁ ਉਪਜੈ ਬਿਨਸੈ; ਕਹਹੁ ਮੋਹਿ ਸਮਝਾਇਆ ॥੧॥

**ਪ੍ਰਸ਼ਨ ੪ :** ਇਹ ਜੀਵ (ਜਗੁ) ਸੰਸਾਰ ਵਿਚ (ਕਵਨ) ਕਿਸ (ਕਾਜਿ) ਕਾਰਜ ਵਾਸਤੇ (ਉਪਜੈ) ਪੈਦਾ ਤੇ (ਬਿਨਸੈ) ਨਾਸ਼ ਹੁੰਦਾ ਰਹਿੰਦਾ ਹੈ। ਕਿਰਪਾ ਕਰਕੇ (ਮੋਹਿ) ਮੈਨੂੰ (ਸਮਝਾਇਆ) ਸਮਝਾ ਕੇ (ਕਹਹੁ) ਦੱਸਣਾ ਕਰੋ।

## ਦੇਵ ਕਰਹੁ ਦਇਆ, ਮੋਹਿ ਮਾਰਗਿ ਲਾਵਹੁ; ਜਿਤੁ ਭੈ ਬੰਧਨ ਤੂਟੈ ॥

**ਨੋਟ :** ਇਸ ਪੰਕਤੀ ਦੇ ਅਰਥ ਆਰੰਭ ਵਿਚ ਹੋ ਚੁੱਕੇ ਹਨ।
ਹੁਣ ਅੱਗੇ ਸਤਿਗੁਰੂ ਸਾਹਿਬ ਜੀ ਪਹਿਲਾਂ ਚੌਥੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ।

## ਜਨਮ ਮਰਨ ਦੁਖ, ਫੇੜ ਕਰਮ; ਸੁਖ ਜੀਅ, ਜਨਮ ਤੇ ਛੂਟੈ ॥੧॥ ਰਹਾਉ ॥

**ਉੱਤਰ ੪:** ਹੇ ਕਬੀਰ! ਇਸ ਜੀਵ ਨੂੰ (ਫੇੜ) ਕੀਤੇ ਹੋਏ ਕਰਮਾਂ ਅਨੁਸਾਰ (ਜਨਮ ਮਰਨ) ਜੰਮਣ ਮਰਨ ਦਾ ਦੁੱਖ ਚਿੰਬੜਿਆ ਹੋਇਆ ਹੈ, ਫਿਰ ਜਦੋਂ ਤੋਂ ਇਸਦੇ ਵਿਚੋਂ (ਜੀਅ) ਜੀਵਪੁਣਾ (ਜਨਮ) ਜਨਮਿਆ ਭਾਵ ਪੈਦਾ ਹੋਇਆ, ਤਦੋਂ ਤੋਂ ਹੀ ਇਸਦੇ ਸਾਰੇ ਸੁੱਖ ਛੁੱਟ ਭਾਵ ਨਾਸ਼ ਹੋ ਗਏ ਹਨ।

**ਪ੍ਰਸ਼ਨ :** ਮਹਾਰਾਜ! ਫਿਰ ਇਸ ਨੂੰ ਸੁੱਖ ਕਿਵੇਂ ਪ੍ਰਾਪਤ ਹੋ ਸਕਦਾ ਹੈ?

**ਉੱਤਰ :** **ਵਾ:** (ਸੁਖ ਜੀਅ ਜਨਮ ਤੇ ਛੂਟੈ) ਜਦੋਂ ਇਹ ਜੀਵ (ਜਨਮ) ਜਨਮਾਂ (ਤੇ) ਤੋਂ (ਛੂਟੈ) ਛੁੱਟ ਜਾਵੇ ਤਾਂ ਹੀ ਇਸਦੇ ਤਾਈਂ ਸੁੱਖ ਪ੍ਰਾਪਤ ਹੋ ਸਕਦਾ ਹੈ।
ਹੁਣ ਤੀਸਰੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ :

## ਮਾਇਆ ਫਾਸ, ਬੰਧ ਨਹੀ ਫਾਰੈ; ਅਰੁ, ਮਨ ਸੁੰਨਿ ਨ ਲੂਕੇ ॥

**ਉੱਤਰ ੩:** ਜੋ ਮਾਇਆ ਦੀ (ਫਾਸ) ਫਾਹੀ ਬੰਧਨ ਰੂਪ ਹੈ। ਇਸ ਨੂੰ (ਹੀ) ਨਿਸ਼ਚੇ ਕਰਕੇ (ਫਾਰੈ) ਨਾਸ਼ ਕਰਨ ਲਈ (ਅਰੁ) ਅਤੇ ਸਾਰਿਆਂ ਦੇ (ਮਨ) ਸ਼੍ਰੋਮਣੀ (ਸੁੰਨਿ) ਅਫੁਰ ਰੂਪ ਪ੍ਰਮੇਸਰ ਵਿਚ (ਲੂਕੇ) ਤਦਾਕਾਰ ਹੋਣ ਵਾਸਤੇ (ਨ) ਪੁਰਸ਼ ਨੂੰ ਪੈਦਾ ਕੀਤਾ ਹੈ।

## ਆਪਾ ਪਦੁ ਨਿਰਬਾਣੁ, ਨ ਚੀਨ੍ਹਿਆ; ਇਨ ਬਿਧਿ, ਅਭਿਉ ਨ ਚੂਕੇ ॥੨॥

ਜੋ (ਨਿਰਬਾਣੁ) ਬੰਧਨਾਂ ਤੋਂ ਰਹਿਤ (ਆਪਾ) ਆਤਮ ਪਦ ਹੈ, ਉਸ ਨੂੰ (ਚੀਨ੍ਹਿਆ) ਜਾਨਣ ਵਾਸਤੇ (ਨ) ਪੁਰਸ਼ ਨੂੰ ਪੈਦਾ ਕੀਤਾ ਹੈ। ਫਿਰ (ਇਨ) ਇਹ (ਅਭਿਉ) ਭੈ ਤੋਂ ਰਹਿਤ ਹੋਣ ਦੀ (ਬਿਧਿ) ਵਿਧੀ ਹੈ। ਜਿਸ ਨੂੰ ਅਪਨਾ ਕੇ ਜੀਵ ਕਦੇ ਵੀ ਪ੍ਰਮੇਸਰ ਵੱਲੋਂ (ਚੂਕੇ) ਚੁੱਕਦਾ ਭਾਵ ਭੁੱਲਦਾ ਨਹੀਂ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਪ੍ਰਸ਼ਨ :** ਇਹ ਜੀਵ ਜਨਮ ਮਰਨ ਨੂੰ ਦੂਰ ਕਰਕੇ ਸੁੱਖ ਕਿਉਂ ਨਹੀਂ ਪਾਉਂਦਾ?

**ਮਾਇਆ ਫਾਸ, ਬੰਧ ਨਹੀ ਫਾਰੈ; ਅਰੁ, ਮਨ ਸੁੰਨਿ ਨ ਲੂਕੇ ॥**

**ਉੱਤਰ :** ਹੇ ਭਾਈ ! ਇਹ ਜੀਵ ਨਾ ਤਾਂ ਮਾਇਆ ਦੇ ਮੋਹ ਦੀ (ਫਾਸ) ਫਾਹੀ ਦੇ (ਬੰਧ) ਬੰਧਨਾਂ ਨੂੰ (ਫਾਰੈ) ਪਾੜ ਸਕਦਾ ਹੈ (ਅਰੁ) ਅਤੇ ਨਾ ਹੀ ਇਸਦਾ ਮਨ (ਸੁੰਨਿ) ਅਫੁਰ ਅਵਸਥਾ ਵਿਚ (ਲੂਕੇ) ਲੁਕ ਸਕਦਾ ਹੈ।

**ਪ੍ਰਸ਼ਨ :** ਮਹਾਰਾਜ ! ਇਹ ਮਨ ਅਫੁਰ ਪਦਵੀ ਵਿਚ ਕਿਉਂ ਨਹੀਂ ਲੁੱਕਦਾ?

**ਆਪਾ ਪਦੁ ਨਿਰਬਾਣੁ, ਨ ਚੀਨਿਆ; ਇਨ ਬਿਧਿ, ਅਭਿਉ ਨ ਚੂਕੇ ॥੨॥** *('ਅ-ਭਿਉ' ਬੋਲੋ)*

**ਉੱਤਰ :** ਹੇ ਭਾਈ ! ਇਸ ਜੀਵ ਨੇ (ਆਪਾ) ਆਪਣੀ (ਨਿਰਬਾਣੁ) ਬੰਧਨਾਂ ਤੋਂ ਰਹਿਤ **ਵਾ:** (ਬਾਣੁ) ਆਦਤਾਂ ਤੋਂ ਰਹਿਤ ਆਤਮ ਸਰੂਪ **ਵਾ:** (ਨਿਰਬਾਣੁ) ਦੁੱਖਾਂ ਤੋਂ ਰਹਿਤ ਪਦਵੀ ਨੂੰ ਜਾਣਿਆ ਹੀ ਨਹੀਂ ਹੈ। (ਇਨ) ਇਸ (ਬਿਧਿ) ਵਿਧੀ ਕਰਕੇ ਇਹ (ਅਭਿਉ) ਭੈ ਤੋਂ ਰਹਿਤ ਨਹੀਂ ਹੁੰਦਾ ਤੇ ਇਸਦੀ ਭੁੱਲ ਵੀ ਨਹੀਂ (ਚੂਕੇ) ਚੁੱਕੀ ਜਾਂਦੀ, ਸਗੋਂ ਬਣੀ ਹੀ ਰਹਿੰਦੀ ਹੈ। ਇਸ ਕਰਕੇ ਇਹ ਜੰਮਣ-ਮਰਣ ਨੂੰ ਦੂਰ ਕਰਕੇ ਸੁੱਖ ਨਹੀਂ ਪ੍ਰਾਪਤ ਕਰਦਾ।

ਹੁਣ ਦੂਸਰੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ।

## ਕਹੀ ਨ ਉਪਜੈ, ਉਪਜੀ ਜਾਣੈ; ਭਾਵ ਅਭਾਵ ਬਿਹੂਣਾ ॥

ਹੇ ਭਾਈ ! ਇਹ ਜੀਵ ਕਲਾ (ਕਹੀ) ਕਿਤੋਂ ਵੀ (ਉਪਜੈ) ਪੈਦਾ ਨਹੀਂ ਹੋਈ।

**ਮਰਣਹਾਰੁ ਇਹੁ ਜੀਅਰਾ ਨਾਹੀ ॥** *(ਅੰਗ : ੧੮੮)*

**ਉੱਤਰ ੨:** ਪਰ ਇਹ (ਭਾਵ) ਭਾਵਨਾ, ਸ਼ਰਧਾ ਨੂੰ ਧਾਰਨ ਤੇ ਮਨ ਦੇ ਸੰਕਲਪਾਂ-ਵਿਕਲਪਾਂ ਨੂੰ ਅਭਾਵ ਕਰਨ ਤੋਂ (ਬਿਹੂਣਾ) ਵਿਹੂਣਾ ਜੀਵ ਭਰਮ ਕਰਕੇ ਉਸਨੂੰ (ਉਪਜੀ) ਪੈਦਾ ਹੋਈ (ਜਾਣੈ) ਜਾਣਦਾ ਹੈ।

**ਪ੍ਰਸ਼ਨ :** ਮਹਾਰਾਜ ! ਇਸਦਾ ਕੀ ਕਾਰਣ ਹੈ?

**ਉੱਤਰ :** ਗੁਰੂ ਸਾਹਿਬ ਜੀ ਦੀ ਕਹੀ ਹੋਈ ਸਿੱਖਿਆ ਇਸ ਜੀਵ ਦੇ ਅੰਦਰ ਪ੍ਰਗਟ ਨਹੀਂ ਹੁੰਦੀ, ਕਿਉਂਕਿ ਇਹ ਜੀਵ ਉਸ ਸਿੱਖਿਆ ਉੱਤੇ ਭਾਵਨਾ ਤੇ ਸ਼ਰਧਾ ਕਰਨੀ ਨਹੀਂ ਜਾਣਦਾ ਤੇ ਮਨ ਵਿਚ ਉਪਜੀ ਹੋਈ ਤ੍ਰਿਸ਼ਨਾ ਅਭਾਵ ਕਰਨਾ ਭਾਵ ਮੇਟਣਾ ਨਹੀਂ ਜਾਣਦਾ। ਇਸ ਪ੍ਰਕਾਰ ਇਹ ਦੋਨਾਂ ਤੋਂ (ਬਿਹੂਣਾ) ਵਿਹੂਣਾ ਹੋਣ ਕਰਕੇ ਜੀਵ ਕਲਾ ਨੂੰ ਪੈਦਾ ਹੋਈ ਜਾਣਦਾ ਹੈ।

ਹੁਣ ਪਹਿਲੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ।

**ਉੱਤਰ ੧:** **ਅਥਵਾ :** ਜਿਹੜੀ ਵੇਦਾਂ-ਸ਼ਾਸਤਰਾਂ ਦੁਆਰਾ ਕਹੀ ਹੋਈ ਪ੍ਰਮੇਸਰ ਦੀ ਸਿੱਖਿਆ ਹੈ, ਉਹ ਇਸ ਜੀਵ ਦੇ ਅੰਦਰ (ਉਪਜੈ) ਪੈਦਾ ਨਹੀਂ ਹੁੰਦੀ ਤੇ ਜਿਹੜੀ ਮਨ ਦੇ ਅੰਦਰ ਮਨਮੱਤ ਵਿਪਰੀਤ ਭਾਵਨਾ (ਉਪਜੀ) ਪੈਦਾ ਹੋਈ ਹੈ, ਉਸਨੂੰ ਇਹ ਸੱਚੀ (ਜਾਣੈ) ਜਾਣਦਾ ਹੈ। ਫਿਰ ਇਹ ਗੁਰੂ ਸਾਹਿਬ ਜੀ ਦੇ ਉਪਦੇਸ਼ ਵਿਚ (ਭਾਵ) ਸ਼ਰਧਾ ਕਰਨ ਤੇ ਆਪਣੇ ਅੰਦਰ ਪੈਦਾ ਹੋਈ ਮਨਮੱਤ ਦਾ ਅਭਾਵ ਕਰਨ ਤੋਂ (ਬਿਹੂਣਾ) ਰਹਿਤ ਹੈ। ਜਿਸ ਕਰਕੇ ਇਹ ਜੀਵ ਤੰਗ ਕੋਠੜੀ ਭਾਵ ਗਰਭ ਦੇ ਵਿਚ ਆਉਂਦਾ ਜਾਂਦਾ ਰਹਿੰਦਾ ਹੈ।

**ਪ੍ਰਸ਼ਨ :** ਮਹਾਰਾਜ ! ਫਿਰ ਇਹ ਪ੍ਰਮੇਸਰ ਵਿਚ ਕਦੋਂ ਲਿਵ ਲੀਨ ਹੋਵੇਗਾ?

## ਉਦੈ ਅਸਤ ਕੀ, ਮਨ ਬੁਧਿ ਨਾਸੀ; ਤਉ ਸਦਾ ਸਹਜਿ ਲਿਵ ਲੀਣਾ ॥੩॥

**ਉੱਤਰ :** ਹੇ ਭਾਈ ! ਜਦੋਂ (ਉਦੈ) ਚੜ੍ਹਦੇ ਸੂਰਜ ਤੋਂ ਲੈ ਕੇ (ਅਸਤ) ਛਿਪਦੇ ਸੂਰਜ ਤੱਕ ਸਾਰੇ ਪਦਾਰਥਾਂ ਨੂੰ ਸਤ ਮੰਨਣ ਵਾਲੀ ਮਨ (ਕੀ) ਦੀ ਬੁੱਧੀ (ਨਾਸੀ) ਨਾਸ਼ ਹੋ ਜਾਵੇਗੀ। (ਤਉ) ਉਦੋਂ ਜੀਵ ਦੀ ਲਿਵ ਸਦਾ ਵਾਸਤੇ

(ਸਹਜਿ) ਸੁੱਖ ਸਰੂਪ ਪ੍ਰਮੇਸਰ ਵਿਚ (ਲਿਵ ਲੀਣਾ) ਲਿਵ ਲੀਨ ਹੋ ਜਾਵੇਗੀ ਭਾਵ ਇਹ ਜੀਵ ਪ੍ਰਮੇਸਰ ਵਿਚ ਅਭੇਦ ਹੋ ਜਾਵੇਗਾ।

**ਅਥਵਾ :** (ਉਦੈ) ਜਨਮ ਤੋਂ ਲੈ ਕੇ (ਅਸਤ) ਮਰਨ ਤੱਕ ਮਿਥਿਆ ਪਦਾਰਥਾਂ ਨੂੰ ਸਤ ਮੰਨਣ ਵਾਲੀ ਪਦਾਰਥਾਕਾਰ ਬੁੱਧੀ ਜਦੋਂ ਨਾਸ਼ ਹੋ ਜਾਵੇਗੀ, (ਤਉ) ਤਾਂ ਉਦੋਂ ਇਹ ਜੀਵ ਸਦਾ ਸਹਿਜ ਸਰੂਪ ਵਿਚ ਲਿਵ ਲਾ ਕੇ (ਲੀਣਾ) ਲੀਨ ਹੋ ਜਾਵੇਗਾ।

**ਅਥਵਾ :** ਜਦੋਂ ਮਨ ਦੇ ਅੰਦਰ (ਉਦੈ) ਪ੍ਰਗਟ ਹੋ ਰਹੇ ਰਾਗ, ਦ੍ਵੈਖ ਆਦਿਕਾਂ ਕਾਮ, ਕ੍ਰੋਧ ਆਦਿਕਾਂ ਦੀ ਬੁੱਧੀ ਨਾਸ਼ ਹੋ ਜਾਵੇਗੀ ਤੇ ਦੈਵੀ ਸੰਪਦਾ ਪ੍ਰਗਟ ਹੋ ਜਾਵੇਗੀ। **ਵਾ:** ਜਦੋਂ ਉਦੈ ਹੋ ਰਹੇ ਗਿਆਨ ਆਦਿਕ ਗੁਣ ਹਿਰਦੇ ਅੰਦਰ ਪ੍ਰਗਟ ਹੋ ਜਾਣਗੇ ਤੇ ਬੰਧਨ ਰੂਪ ਅਗਿਆਨ ਦੇ ਸੁਭਾਅ ਵਾਲੀ ਬੁੱਧੀ ਮਨ ਦੇ ਅੰਦਰੋਂ ਨਾਸ਼ ਹੋ ਜਾਵੇਗੀ, (ਤਉ) ਉਦੋਂ ਇਹ ਜੀਵ ਸਦਾ ਵਾਸਤੇ ਸਹਿਜ ਸਰੂਪ ਵਿਚ ਲਿਵ ਲੀਨ ਭਾਵ ਅਭੇਦ ਹੋ ਜਾਵੇਗਾ।

**ਪ੍ਰਸ਼ਨ :** ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੋਵੇਗੀ?

## ਜਿਉ ਪ੍ਰਤਿਬਿੰਬੁ, ਬਿੰਬ ਕਉ ਮਿਲੀ ਹੈ; ਉਦਕ ਕੁੰਭੁ, ਬਿਗਰਾਨਾ ॥

**ਉੱਤਰ :** ਜਿਵੇਂ ਪਾਨੀ ਨਾਲ ਭਰੇ ਹੋਏ ਹਜ਼ਾਰਾਂ ਘੜਿਆਂ ਵਿਚ ਪੈ ਰਿਹਾ ਸੂਰਜ ਦਾ ਪ੍ਰਤੀਬਿੰਬ ਸੂਰਜ ਨਾਲੋਂ ਵੱਖਰਾ ਪ੍ਰਤੀਤ ਹੁੰਦਾ ਹੈ, ਪਰ ਜਦੋਂ (ਕੁੰਭੁ) ਘੜੇ ਨੂੰ ਡੰਡੇ ਨਾਲ (ਬਿਗਰਾਨਾ) ਵਿਗਾੜਨਾ ਭਾਵ ਭੰਨਣਾ ਕਰੀਏ ਤਾਂ ਪਾਨੀ ਡੁੱਲ ਜਾਂਦਾ ਹੈ ਤੇ ਸੂਰਜ ਦਾ ਪ੍ਰਤੀਬਿੰਬ ਬਿੰਬ ਰੂਪ ਸੂਰਜ ਵਿਚ ਮਿਲ ਜਾਂਦਾ ਹੈ। ਇਸੇ ਪ੍ਰਕਾਰ ਹੀ ਸਥੂਲ ਸਰੀਰ ਦੇ ਅੰਦਰ ਸੂਖਮ ਸਰੀਰ ਰੂਪ ਘੜੇ ਵਿਚ ਕਾਰਣ ਸਰੀਰ ਪਾਨੀ ਦੀ ਨਿਆਈਂ ਹੈ। ਜਿਸ ਵਿਚ ਬ੍ਰਹਮ ਰੂਪ ਬਿੰਦ ਦਾ ਜੀਵਪੁਣੇ ਰੂਪ ਪ੍ਰਤੀਬਿੰਬ ਪੈ ਰਿਹਾ ਹੈ। ਜਦੋਂ ਸੂਖਮ ਸਰੀਰ ਰੂਪ ਘੜੇ ਨੂੰ ਗਿਆਨ ਰੂਪ ਡੰਡੇ ਨਾਲ ਭੰਨਣਾ ਕਰੀਏ ਤਾਂ ਕਾਰਣ ਸਰੀਰ ਰੂਪ ਪਾਨੀ ਡੁੱਲ ਜਾਂਦਾ ਹੈ ਭਾਵ ਜਦੋਂ ਗਿਆਨ ਨਾਲ ਸਥੂਲ, ਸੂਖਮ ਸਰੀਰਾਂ ਦੇ ਸੁਭਾਵਾਂ ਨੂੰ ਅਭਿਮਾਨ ਸਮੇਤ ਨਾਸ਼ ਕਰ ਦੇਈਏ ਤਾਂ ਅਗਿਆਨ ਨਾਸ਼ ਹੋ ਜਾਂਦਾ ਹੈ ਅਤੇ ਜੀਵਪੁਣੇ ਦਾ ਅਭਾਵ ਹੋ ਜਾਣ 'ਤੇ ਜੀਵ ਰੂਪ ਪ੍ਰਤੀਬਿੰਬ ਬ੍ਰਹਮ ਰੂਪ ਬਿੰਬ ਵਿਚ ਵਿਚ ਮਿਲ ਜਾਂਦਾ ਹੈ। **ਵਾ:** ਅੰਤਹਕਰਣ ਰੂਪ ਘੜੇ ਦੇ ਅੰਦਰ ਕਾਮ ਤੇ ਕਰਮ ਰੂਪ ਪਾਨੀ ਹੈ। ਜੇਕਰ ਜੀਵ ਗਿਆਨ ਰੂਪ ਡੰਡੇ ਦੇ ਨਾਲ ਅੰਤਹਕਰਣ ਰੂਪ ਘੜੇ ਨੂੰ ਭੰਨ ਦੇਵੇ ਤਾਂ ਕਾਮ ਤੇ ਕਰਮ ਰੂਪ ਪਾਨੀ ਡੁੱਲ ਜਾਂਦਾ ਹੈ ਤੇ ਪ੍ਰਤਿਬਿੰਬੀ ਜੀਵ ਬਿੰਬੀ ਰੂਪ ਪ੍ਰਮੇਸਰ ਵਿਚ ਮਿਲ ਜਾਂਦਾ ਹੈ। **ਵਾ:** ਅੰਤਹਕਰਣ ਘਟ ਉਪਾਧੀ ਕਰਕੇ ਸਾਖੀ ਚੇਤਨ ਬ੍ਰਹਮ ਤੋਂ ਭਿੰਨ ਪ੍ਰਤੀਤ ਹੁੰਦਾ ਹੈ। ਪਰ ਜਿਸ ਵੇਲੇ ਅੰਤਹਕਰਣ ਰੂਪ ਘੜੇ ਵਿਚੋਂ ਸਕਾਮ ਕਰਮਾਂ ਰੂਪ ਪਾਨੀ ਡੁੱਲ ਜਾਂਦਾ ਹੈ। ਉਸ ਵਕਤ ਜੀਵ ਰੂਪ ਪ੍ਰਤੀਬਿੰਬ ਬ੍ਰਹਮ ਰੂਪ ਬਿੰਬ ਵਿਚ ਜਾ ਕੇ ਮਿਲ ਜਾਂਦਾ ਹੈ। **ਵਾ:** ਅੰਤਹਕਰਣ ਰੂਪ ਘੜੇ ਵਿਚ ਸੂਖਮ ਸਰੀਰ ਤੇ ਕਾਰਨ ਸਰੀਰ ਪਾਨੀ ਦੀ ਨਿਆਈਂ ਹਨ, ਜਦੋਂ ਗਿਆਨ ਰੂਪ ਡੰਡੇ ਦੇ ਨਾਲ ਅੰਤਹਕਰਣ ਰੂਪ ਘੜਾ ਭੰਨ ਦੇਈਏ ਤਾਂ ਸੂਖਮ ਸਰੀਰ ਤੇ ਕਾਰਨ ਸਰੀਰ ਰੂਪ ਪਾਨੀ ਡੁੱਲ ਜਾਂਦਾ ਹੈ ਤੇ ਜੀਵ ਅਕਾਲ ਪੁਰਖ ਵਿਚ ਅਭੇਦ ਹੋ ਜਾਂਦਾ ਹੈ। **ਵਾ:** ਜੇ ਜੀਵਨ ਮੁਕਤ ਹੋਣਾ ਤਾਂ ਅਗਿਆਨ ਰੂਪ ਡੰਡੇ ਦੇ ਨਾਲ ਸੂਖਮ ਸਰੀਰ ਦੀ ਹੰਗਤਾ ਨੂੰ ਭੰਨ ਦੇਈਏ। ਇਸ ਤਰ੍ਹਾਂ ਕਰਨ ਨਾਲ ਬ੍ਰਹਮ ਵਿਚ ਏਕਤਾ ਹੋ ਜਾਂਦੀ ਹੈ। **ਵਾ:** ਜੇ ਬਿਦੇਹ ਮੁਕਤ ਹੋਣਾ ਹੋਵੇ ਤਾਂ ਸਥੂਲ ਸੂਖਮ ਕਾਰਨ ਤਿੰਨਾਂ ਦੇਹਾਂ ਦੀ ਹੰਗਤਾ ਮੇਟ ਦੇਈਏ। ਕਿਉਂਕਿ ਇਸ ਤਰ੍ਹਾਂ ਕਰਨ ਨਾਲ ਪ੍ਰਾਲਬਧ ਮੁੱਕਣ ਤੋਂ ਬ੍ਰਹਮ ਵਿਚ ਜਾ ਮਿਲੀਦਾ ਹੈ।

## ਕਹੁ ਕਬੀਰ, ਐਸਾ ਗੁਣ ਭ੍ਰਮੁ ਭਾਗਾ; ਤਉ ਮਨੁ, ਸੁੰਨਿ ਸਮਾਨਾਂ ॥੪॥੧॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਗੁਰੂ ਸਾਹਿਬ ਜੀ ਨੇ ਉਪਦੇਸ਼ ਦਿੱਤਾ ਹੈ ਕਿ ਹੇ ਸਿੱਖ! ਜਿਵੇਂ ਸਮਾਨ ਅੰਧਕਾਰ ਵਿਚ ਪਈ ਹੋਈ (ਗੁਣ) ਰੱਸੀ ਵਿਚੋਂ ਸੱਪ ਦਾ (ਭ੍ਰਮੁ) ਭੁਲੇਖਾ ਪੈ ਜਾਂਦਾ ਹੈ, ਪਰ ਜਦੋਂ ਦੀਵਾ ਜਗਾ ਕੇ ਦੇਖੀਏ ਤਾਂ ਉਹ ਰੱਸੀ ਹੀ ਨਿਕਲਦੀ ਹੈ ਤੇ ਸੱਪ ਦਾ ਪਿਆ ਹੋਇਆ ਭਰਮ (ਭਾਗਾ) ਭੱਜ ਜਾਂਦਾ ਹੈ, ਨਵਿਰਤ ਹੋ ਜਾਂਦਾ ਹੈ। ਇਸੇ ਪ੍ਰਕਾਰ ਸਤ ਚਿਤ ਅਨੰਦ ਸਰੂਪ, ਅਸਤੀ, ਭਾਤੀ, ਪ੍ਰਿਅਤਾ ਰੂਪ ਬ੍ਰਹਮ ਵਿਚ ਅਸੱਤ, ਜੜ੍ਹ ਦੁੱਖ ਰੂਪ ਜਗਤ ਪੈਦਾ, ਪਾਲਣਾ ਤੇ ਲੈਅਤਾ ਹੋਣ ਰੂਪ ਭਰਮ ਪ੍ਰਤੀਤ ਹੋ ਰਿਹਾ ਹੈ। ਪਰ ਜਦੋਂ ਗੁਰੂ ਸਾਹਿਬ ਜੀ ਹਿਰਦੇ ਅੰਦਰ ਐਸਾ (ਗੁਣ) ਗਿਆਨ ਦਾ ਦੀਵਾ ਜਗਾ ਦਿੰਦੇ ਹਨ ਤਾਂ ਅਗਿਆਨਤਾ ਦਾ ਹਨੇਰਾ ਚੁੱਕੇ ਜਾਣ ਕਰਕੇ ਮਨ ਅਫੁਰ ਰੂਪ ਬ੍ਰਹਮ ਵਿਚ ਸਮਾ ਜਾਂਦਾ ਹੈ।

**ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥** *(ਅੰਗ : ੧੧੨੩)*

**ਅਥਵਾ :** ਤੁਰੀਆ ਪਦ ਦਾ ਐਸਾ (ਗੁਣ) ਗਿਆਨ ਪ੍ਰਾਪਤ ਹੋਣ ਕਰਕੇ ਜਦੋਂ ਪ੍ਰਤੀਤ ਹੋ ਰਹੇ ਰਾਜਸੀ, ਤਾਮਸੀ, ਸਾਂਤਕੀ ਰੂਪ ਤਿੰਨਾਂ ਸੁਭਾਵਾਂ **ਵਾ:** ਭੂਤ ਭਵਿੱਖ ਵਰਤਮਾਨ ਰੂਪ ਤਿੰਨਾਂ ਕਾਲਾਂ ਦਾ ਭਰਮ ਭੱਜ ਜਾਂਦਾ ਹੈ। (ਤਉ) ਤਾਂ ਉਦੋਂ ਇਹ ਮਨ (ਸੁੰਨਿ) ਅਫੁਰ ਸਰੂਪ ਵਿਚ (ਸਮਾਨਾਂ) ਸਮਾਂ ਜਾਂਦਾ ਹੈ।

## ਅੰਗ : ੪੭੬

### ਆਸਾ ॥

**ਉਥਾਨਕਾ :**

ਇਕ ਵਾਰ ਕੁਝ ਪ੍ਰੇਮੀ ਲੰਗਰ ਚਲਾਉਣ ਦੇ ਵਾਸਤੇ ਰਸਦ ਆਦਿਕ ਲੈ ਕੇ ਭਗਤ ਕਬੀਰ ਸਾਹਿਬ ਜੀ ਦੇ ਪਾਸ ਆ ਰਹੇ ਸਨ ਤਾਂ ਉਹਨਾਂ ਨੂੰ ਕਾਂਸੀ ਤੋਂ ਬਾਹਰ ਹੀ ਰਸਤੇ ਵਿਚ ਭਗਤਾਂ ਵਾਲੇ ਲਿਬਾਸ ਵਿਚ ਕੁਝ ਠੱਗ ਮਿਲੇ, ਜਿੰਨ੍ਹਾਂ ਨੇ ਇੰਨ੍ਹਾਂ ਨੂੰ ਲੁੱਟ ਲਿਆ। ਜਦੋਂ ਇਹਨਾਂ ਭਗਤਾਂ ਨੇ ਕਬੀਰ ਜੀ ਦੇ ਪਾਸ ਆ ਕੇ ਰਸਤੇ ਵਿਚ ਵਾਪਰੀ ਸਾਰੀ ਘਟਨਾ ਦੇ ਬਾਰੇ ਦੱਸਿਆ ਤਾਂ ਕਬੀਰ ਜੀ ਨੇ ਪੁੱਛਿਆ ਕਿ ਉਹਨਾਂ ਦੇ ਲਿਬਾਸ ਕਿਹੋ ਜਿਹੇ ਸਨ ਤਾਂ ਉਹਨਾਂ ਪ੍ਰੇਮੀਆਂ ਨੇ ਜੋ ਕਿਹਾ, ਉਸ ਨੂੰ ਕਬੀਰ ਸਾਹਿਬ ਜੀ ਇੱਥੇ ਦੱਸਦੇ ਹਨ :

### ਅਰਥ ਨੰ : ੧

## ਗਜ ਸਾਢੇ ਤੈ ਤੈ, ਧੋਤੀਆ; ਤਿਹਰੇ ਪਾਇਨਿ ਤਗ ॥ *('ਤੱਗ' ਬੋਲੋ)*

ਉਹਨਾਂ ਨੇ ਸਾਢੇ (ਤੈ ਤੈ) ਤਿੰਨ-ਤਿੰਨ ਗਜਾਂ ਦੀਆਂ ਧੋਤੀਆਂ ਪਹਿਨੀਆਂ ਹੋਈਆਂ ਸਨ ਤੇ (ਤਿਹਰੇ) ਤਿੰਨਾਂ ਅਗ੍ਾਂ ਭਾਵ ਤੰਦਾਂ ਵਾਲੇ (ਤਗ) ਜਨੇਊ (ਪਾਇਨਿ) ਪਾਏ ਹੋਏ ਸਨ, **ਵਾ:** ਤਿੰਨ ਤਰ੍ਹਾਂ ਦੇ ਜਨੇਊ ਪਾਏ ਹੋਏ ਸਨ ਭਾਵ ਗਲ ਵਿਚ ਮਾਲਾ ਪਾਈ ਹੋਈ ਸੀ, ਜਨੇਊ ਖੱਬੇ ਮੋਢੇ ਤੋਂ ਪਹਿਨ ਕੇ ਸੱਜੀ ਵੱਖੀ ਵੱਲ ਲਟਕਾਇਆ ਹੋਇਆ ਸੀ ਤੇ *ਅਨੰਤ ਡੌਲ੍ਹਿਆਂ ਵਿਚ ਪਾਏ ਹੋਏ ਸਨ।

**ਨੋਟ :** ਅਗ੍ ਦਾ ਜੰਞੂ ਹੁੰਦਾ ਹੈ। ਤਿੰਨ-ਤਿੰਨ ਅਗ੍ ਦੀ ਇਕ ਲੜੀ ਹੁੰਦੀ ਹੈ। ਉਹ ਤਿੰਨ ਲੜੀਆਂ ਰੱਖਦੇ ਹਨ। ਇਕ ਵਾਧੂ ਹੀ ਕੋਲ ਰੱਖਿਆ ਕਰਦੇ ਹਨ। ਜੇਕਰ ਦੋਵਾਂ ਵਿਚੋਂ ਕੋਈ ਵੀ ਟੁੱਟ ਜਾਵੇ ਤਾਂ ਤੀਜੀ ਨਾਲ ਸ਼ਾਮਿਲ ਕਰ ਲੈਂਦੇ ਹਨ।

---

* **ਅਨੰਤ :** ਭੁਜਾ ਉੱਪਰ ਪਹਿਰਣ ਦਾ ਇਕ ਗਹਿਣਾ। ਜਿਸ ਨੂੰ ਸ਼ੇਸ਼ਨਾਗ ਦੀ ਮੂਰਤੀ ਕਲਪ ਕੇ ਹਿੰਦੂ ਭਾਦੋਂ ਸੁਦੀ ੯ ਨੂੰ ਪਹਿਰਦੇ ਹਨ। *(ਮਹਾਨ ਕੋਸ਼)*

## ਗਲੀ ਜਿਨ੍ਾ ਜਪਮਾਲੀਆ; ਲੋਟੇ ਹਥਿ ਨਿਬਗ ॥

*('ਗਲੀ' ਪੋਲਾ ਤੇ 'ਨਿ-ਬਗ' ਬੋਲੋ)*

ਜਿੰਨ੍ਹਾਂ ਨੇ (ਗਲੀ) ਗਲਾਂ ਵਿਚ (ਜਪਮਾਲੀਆ) ਜਪਣ ਵਾਲੀਆਂ ਮਾਲਾ ਪਾਈਆਂ ਹੋਈਆ ਸਨ ਤੇ (ਹਥਿ) ਹੱਥਾਂ ਵਿਚ (ਨਿ+ਬਗ) (ਨਿ) ਵਿਸ਼ੇਸ਼ ਕਰਕੇ (ਬਗ) ਬਗਲਿਆਂ ਵਰਗੇ ਚਿੱਟੇ ਲੋਟੇ ਫੜੇ ਹੋਏ ਸਨ। **ਵਾ:** ਉਹਨਾਂ ਠੱਗਾਂ ਰੂਪ ਬਗਲਿਆਂ ਦੇ ਹੱਥਾਂ ਵਿਚ ਲੋਟੇ ਫੜੇ ਹੋਏ ਸਨ। **ਵਾ:** ਉਹਨਾਂ ਦੇ ਹੱਥਾਂ ਵਿਚ ਮੁਰਾਦਾਬਾਦ ਦੇ ਚਮਕੀਲੇ ਗੜਵਿਆਂ ਦੀ ਤਰ੍ਹਾਂ ਚਿੱਟੇ ਚਮਕੀਲੇ ਲੋਟੇ ਫੜੇ ਹੋਏ ਸਨ।
ਇਹ ਸੁਣ ਕੇ ਭਗਤ ਕਬੀਰ ਜੀ ਕਹਿਣ ਲੱਗੇ ਕਿ :

## ਓਇ ਹਰਿ ਕੇ ਸੰਤ ਨ ਆਖੀਅਹਿ; ਬਾਨਾਰਸਿ ਕੇ ਠਗ ॥੧॥

ਹੇ ਭਾਈ! (ਓਇ) ਉਹ (ਹਰਿ) ਹਰੀ (ਕੇ) ਦੇ ਸੰਤ ਨਹੀਂ (ਆਖੀਅਹਿ) ਆਖੇ ਜਾ ਸਕਦੇ। ਉਹ ਤਾਂ (ਬਾਨਾਰਸਿ) ਕਾਂਸ਼ੀ (ਕੇ) ਦੇ ਠੱਗ ਹਨ ਅਤੇ ਜੋ ਤੁਸੀਂ ਕਿਹਾ ਹੈ ਕਿ ਉਹ ਪ੍ਰਮੇਸਰ ਦਾ ਨਾਮ ਜਪਦੇ ਸਨ। ਅਸਲ ਵਿਚ ਉਹ ਪ੍ਰਮੇਸਰ ਦਾ ਨਾਮ ਨਹੀਂ ਜਪ ਰਹੇ ਸਨ। ਉਹਨਾਂ ਨੇ ਤਾਂ ਆਪਣੇ ਦੂਸਰੇ ਸਾਥੀਆਂ ਨੂੰ ਸਮਝਾਉਣ ਵਾਸਤੇ ਇਹ ਬੋਲੀ ਰੱਖੀ ਹੋਈ ਸੀ ਤਾਂ ਕਿ ਉਹ ਲੋਕਾਂ ਨੂੰ ਠੱਗ ਸਕਣ। ਜੋ ਪਹਿਲਾਂ ਠੱਗ 'ਨਾਰਾਇਣ' ਸ਼ਬਦ ਕਹਿ ਰਿਹਾ ਸੀ। ਉਹ ਪ੍ਰਮੇਸਰ ਦਾ ਨਾਮ ਨਹੀਂ ਜਪ ਰਿਹਾ ਸੀ, ਬਲਕਿ ਉਹ ਤਾਂ ਦੂਸਰੇ ਸਾਥੀ ਨੂੰ ਸਮਝਾ ਰਿਹਾ ਸੀ ਕਿ (ਨਰ+ਆਇਣ) ਪੁਰਖ ਆ ਰਹੇ ਹਨ, ਪੁਰਖ ਆ ਰਹੇ ਹਨ ਤੇ ਜੋ ਦੂਸਰਾ ਠੱਗ 'ਦਾਮੋਦਰ' ਸ਼ਬਦ ਕਹਿ ਰਿਹਾ ਸੀ। ਉਹ ਆਪਣੇ ਸਾਥੀ ਨੂੰ ਕਹਿ ਰਿਹਾ ਸੀ ਕਿ (ਦਾਮ+ਉਦਰ) ਇਹਨਾਂ ਦੇ ਪੇਟ ਨਾਲ (ਦਾਮ) ਪੈਸਿਆਂ ਦੀ ਬਾਸਨੀ ਭਾਵ ਮਾਇਆ ਵਾਲੀ ਥੈਲੀ ਬੰਨ੍ਹੀ ਹੋਈ ਹੈ ਤੇ ਜੋ ਤੀਸਰਾ ਠੱਗ 'ਬਿੰਦ੍ਰਾਬਨ' ਸ਼ਬਦ ਕਹਿ ਰਿਹਾ ਸੀ, ਉਹ ਇਹ ਸਮਝਾ ਰਿਹਾ ਸੀ ਕਿ ਇਹਨਾਂ ਨੂੰ (ਬਿੰਦ੍ਰਾ) ਸੰਘਣੇ ਜੰਗਲ ਵਿਚ ਲੈ ਚੱਲੋ, ਸੰਘਣੇ ਜੰਗਲ ਵਿਚ ਲੈ ਚਲੋ। ਜੋ ਚੌਥਾ ਠੱਗ 'ਹਰੇ ਕ੍ਰਿਸ਼ਨ' ਕਹਿ ਰਿਹਾ ਸੀ। ਉਹ ਇਹ ਦੱਸ ਰਿਹਾ ਸੀ ਕਿ (ਕ੍ਰਿਸਨ) ਹਨੇਰਾ ਹੋ ਲੈਣ ਦਿਉ। ਉਦੋਂ ਹੀ ਇਹਨਾਂ ਕੋਲੋਂ ਪੈਸੇ ਚੁਰਾਵਾਂਗੇ।

**ਨੋਟ :** 'ਬਾਨਾ' ਤੇ 'ਅਸੀ' ਦੋ ਨਦੀਆਂ ਦੇ ਵਿਚਾਲੇ ਵੱਸਣ ਕਰਕੇ ਮੁਸਲਮਾਨਾਂ ਨੇ ਕਾਂਸ਼ੀ ਦਾ ਨਾਮ ਬਨਾਰਸ ਰੱਖਿਆ ਹੈ। ਕਾਂਸ਼ੀ ਦਾ ਨਾਮ ਬਨਾਰਸ, ਪਰਾਗਰਾਜ ਦਾ ਨਾਮ ਅਲਾਹਾਬਾਦ, ਅਯੁੱਧਿਆ ਦਾ ਨਾਮ ਫੈਜਾਬਾਦ ਅਕਬਰ ਦੇ ਸਮੇਂ ਪਏ ਹਨ।

## ਐਸੇ ਸੰਤ; ਨ ਮੋਕਉ ਭਾਵਹਿ ॥ ਡਾਲਾ ਸਿਉ; ਪੇਡਾ ਗਟਕਾਵਹਿ ॥੧॥ ਰਹਾਉ ॥

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਐਸੇ) ਅਜਿਹੇ ਸੰਤ (ਮੋਕਉ) ਸਾਨੂੰ ਨਹੀਂ (ਭਾਵਹਿ) ਭਾਉਂਦੇ ਕਿਉਂਕਿ ਜਿਵੇਂ ਕਿਸੇ ਨੂੰ ਲੋੜ ਤਾਂ (ਡਾਲਾ) ਟਾਹਣੀ ਦੀ ਹੁੰਦੀ ਹੈ। ਪਰ ਉਹ ਟਾਹਣੀ ਦੇ (ਸਿਉ) ਨਾਲ-ਨਾਲ (ਪੇਡਾ) ਮੁੱਢ ਹੀ (ਗਟਕਾਵਹਿ) ਕੱਟ ਦਿੰਦਾ ਹੈ। ਤਿਵੇਂ ਹੀ ਇਹਨਾਂ ਠੱਗਾਂ ਨੂੰ ਲੋੜ ਤਾਂ ਮਾਇਆ ਦੀ ਹੁੰਦੀ ਹੈ, ਧਨ ਦੀ ਹੁੰਦੀ ਹੈ, ਪਰ ਇਹ ਮਾਇਆ ਦੇ ਨਾਲ-ਨਾਲ ਆਦਮੀ ਨੂੰ ਹੀ ਮੁੱਢੋਂ ਗਟਕਾ ਭਾਵ ਮਾਰ ਦਿੰਦੇ ਹਨ। ਇਸ ਕਰਕੇ ਇਹ ਸੰਤ ਨਹੀਂ ਹਨ।

## ਬਾਸਨ ਮਾਂਜਿ, ਚਰਾਵਹਿ ਊਪਰਿ; ਕਾਠੀ ਧੋਇ ਜਲਾਵਹਿ ॥ *('ਚਰਾਵਹਿ' ਭਾਰਾ ਬੋਲੋ)*

ਹੇ ਭਾਈ! ਉਹ ਤਾਂ ਅਜਿਹੇ ਸੋਧੀ, ਬਿਬੇਕੀ ਹਨ ਕਿ (ਬਾਸਨ) ਭਾਂਡੇ (ਮਾਂਜਿ) ਮਾਂਜ-ਮਾਂਜ ਕੇ ਚੁੱਲੇ ਦੇ

(ਊਪਰਿ) ਉੱਤੇ (ਚਰਾਵਹਿ) ਚੜ੍ਹਾਉਂਦੇ ਹਨ ਅਤੇ (ਕਾਠੀ) ਲੱਕੜਾਂ ਨੂੰ (ਧੋਇ) ਧੋ ਕੇ (ਜਲਾਵਹਿ) ਬਾਲਦੇ ਹਨ ਕਿ ਕਿਸੇ ਦੇ ਜੂਠੇ ਹੱਥ ਨਾ ਲੱਗੇ ਹੋਣ, ਜਾਂ ਵਿੱਠ ਆਦਿਕ ਨਾ ਲੱਗੀ ਹੋਵੇ।

**ਬਸੁਧਾ ਖੋਦਿ, ਕਰਹਿ ਦੁਇ ਚੂਲ੍ਹੇ ; ਸਾਰੇ ਮਾਣਸ ਖਾਵਹਿ ॥੨॥**

ਉਹ (ਬਸੁਧਾ) ਧਰਤੀ ਨੂੰ ਥਲਿਓ ਪਵਿੱਤਰ ਜਾਣ ਕੇ ਢਾਈ ਗਿੱਠਾਂ (ਖੋਦਿ) ਪੁੱਟ ਕੇ (ਦੁਇ) ਦੋ (ਚੂਲ੍ਹੇ) ਚੁੱਲ੍ਹੇ (ਕਰਹਿ) ਕਰਦੇ ਭਾਵ ਬਣਾਉਂਦੇ ਹਨ। ਭਾਵ ਇਕ ਚੁੱਲ੍ਹੇ 'ਤੇ ਚੌਲ ਆਦਿਕ ਧਰਦੇ ਹਨ ਤੇ ਇਕ ਚੁੱਲ੍ਹੇ 'ਤੇ ਦਾਲ ਭਾਜੀ ਆਦਿਕ ਧਰਦੇ ਹਨ ਪਰ ਮਾਇਆ ਦੇ ਲਾਲਚ ਵਾਸਤੇ (ਸਾਰੇ) ਸਾਬਤ ਮਨੁੱਖਾਂ ਨੂੰ ਹੀ (ਖਾਵਹਿ) ਖਾ ਜਾਂਦੇ ਹਨ। ਭਾਵ ਜਾਨੋਂ ਹੀ ਮਾਰ ਦਿੰਦੇ ਹਨ।

**ਓਇ ਪਾਪੀ, ਸਦਾ ਫਿਰਹਿ ਅਪਰਾਧੀ; ਮੁਖਹੁ ਅਪਰਸ ਕਹਾਵਹਿ ॥**

*('ਅ-ਪਰਸ' ਬੋਲੋ)*

ਕਬੀਰ ਜੀ ਕਹਿੰਦੇ ਹਨ ਕਿ ਹੇ ਭਾਈ! (ਓਇ) ਉਹ ਪਾਪੀ ਆਦਮੀ ਸਦਾ ਹੀ (ਅਪਰਾਧੀ) ਗੁਨਾਹਾਂ ਨੂੰ ਕਰਨ ਵਿਚ ਤੁਰੇ (ਫਿਰਹਿ) ਫਿਰਦੇ ਹਨ ਤੇ ਆਪਣੇ ਆਪ ਨੂੰ (ਮੁਖਹੁ) ਮੁੱਖੋਂ (ਅਪਰਸ) ਅਛੂਹ (ਕਹਾਵਹਿ) ਕਹਾਉਂਦੇ ਹਨ, ਅਸੰਗ ਕਹਾਉਂਦੇ ਹਨ। ਭਾਵ ਆਪਣੇ ਆਪ 'ਤੇ ਕਿਸੇ ਸੂਦਰ ਆਦਿਕ ਦਾ ਪਰਛਾਵਾਂ ਵੀ ਨਹੀਂ ਪੈਣ ਦਿੰਦੇ ਕਿ ਅਸੀਂ ਭਿੱਟੇ ਨਾ ਜਾਈਏ।

**ਸਦਾ ਸਦਾ ਫਿਰਹਿ ਅਭਿਮਾਨੀ; ਸਗਲ ਕੁਟੰਬ ਡੁਬਾਵਹਿ ॥੩॥**

ਉਹ ਤਾਂ ਐਸੇ ਭੈੜੇ ਪੁਰਖ ਹਨ ਕਿ ਸਦਾ ਸਦਾ (ਅਭਿਮਾਨੀ) ਹੰਕਾਰ ਵਿਚ ਹੀ ਤੁਰੇ (ਫਿਰਹਿ) ਫਿਰਦੇ ਹਨ ਕਿ ਸਾਡੇ ਵਰਗਾ ਕੋਈ ਸੋਧੀ ਤੇ ਸੰਜਮੀ ਨਹੀਂ ਹੈ ਅਤੇ ਚੋਰੀ, ਯਾਰੀ, ਠੱਗੀ ਆਦਿ ਦਾ ਧਨ ਖੁਆ ਕੇ ਆਪਣੇ ਧੀਆਂ-ਪੁੱਤਰ ਆਦਿਕ (ਸਗਲ) ਸਾਰੇ (ਕੁਟੰਬ) ਪਰਿਵਾਰ ਨੂੰ ਵੀ (ਡੁਬਾਵਹਿ) ਡਬੋਈ ਜਾਂਦੇ ਹਨ।

**ਜਿਤੁ ਕੋ ਲਾਇਆ, ਤਿਤ ਹੀ ਲਾਗਾ; ਤੈਸੇ ਕਰਮ ਕਮਾਵੈ ॥**

ਪੂਰਬਲੇ ਕਰਮਾਂ ਦੇ ਅਨੁਸਾਰ (ਜਿਤੁ) ਜਿਸ ਪਾਸੇ ਵੀ ਵਾਹਿਗੁਰੂ ਨੇ ਜੀਵਾਂ ਨੂੰ (ਲਾਇਆ) ਲਾ ਦਿੱਤਾ ਹੈ। (ਤਿਤ) ਉਸੇ ਪਾਸੇ ਹੀ ਜੀਵ ਕਰਮਾਂ ਦੇ ਮਾਰੇ (ਲਾਗਾ) ਲੱਗੇ ਹੋਏ ਹਨ ਤੇ (ਤੈਸੇ) ਉਹੋ ਜਿਹੇ ਹੀ ਕਰਮਾਂ ਨੂੰ (ਕਮਾਵੈ) ਕਮਾਉਂਦੇ ਹਨ। ਭਾਵ ਜਿਸ ਪਾਸੇ ਉਹਨਾਂ ਦੀ ਵਾਸ਼ਨਾ ਹੁੰਦੀ ਹੈ, ਉਸ ਵਾਸ਼ਨਾ ਦੇ ਬੱਧੇ ਹੋਏ ਉਸ ਪਾਸੇ ਨੂੰ ਹੀ ਜਾਂਦੇ ਹਨ, ਜਿਹੋ ਜਿਹਾ ਮੂੰਹ ਹੈ, ਉਸੇ ਤਰਾਂ ਦੀ ਪ੍ਰਮੇਸਰ ਨੇ ਉਹਨਾਂ ਦੀ ਸ਼ਕਲ ਦਿਖਾ ਦਿੱਤੀ ਹੈ। ਜਿਵੇਂ ਸ਼ੀਸ਼ਾ ਚਿਹਰੇ ਦੇ ਹਾਵ-ਭਾਵ ਦਿਖਾ ਦਿੰਦਾ ਹੈ।

**ਪ੍ਰਸ਼ਨ :** ਹੇ ਕਬੀਰ ਜੀ! ਫਿਰ ਐਸੇ ਜੀਵਾਂ ਦਾ ਉਧਾਰ ਕਿਵੇਂ ਹੋ ਸਕਦਾ ਹੈ?

**ਕਹੁ ਕਬੀਰ, ਜਿਸੁ ਸਤਿਗੁਰੁ ਭੇਟੈ; ਪੁਨਰਪਿ ਜਨਮਿ ਨ ਆਵੈ ॥੪॥੨॥**

**ਉੱਤਰ :** ਕਬੀਰ ਸਾਹਿਬ ਜੀ ਕਹਿੰਦੇ ਹਨ, ਜਿਸ ਦੇ ਤਾਈਂ ਸਤਿਗੁਰੂ ਸਾਹਿਬ ਜੀ (ਭੇਟੈ) ਮਿਲ ਜਾਂਦੇ ਹਨ। ਮਹਾਰਾਜ ਜੀ ਉਸ ਦੇ ਜੀਵਨ ਵਿਚ ਤਬਦੀਲੀ ਕਰ ਦਿੰਦੇ ਹਨ। ਭਾਵ ਕਾਂ ਤੇ ਬਗਲੇ ਤੋਂ ਹੰਸ ਬਣਾ ਦਿੰਦੇ ਹਨ। (ਪੁਨਰ+ਅਪਿ) (ਪੁਨਰ) ਫੇਰ ਉਹ (ਅਪਿ) ਨਿਸ਼ਚੇ ਕਰਕੇ ਜਨਮਾਂ ਵਿਚ ਨਹੀਂ ਆਉਂਦਾ, ਮੁਕਤ ਹੋ ਜਾਂਦਾ ਹੈ।

## ਅਰਥ ਨੰ : ੨

**(ਅੰਤ੍ਰੀਵੀ ਅਰਥ)**

**ਗਜ ਸਾਢੇ ਤੈ ਤੈ, ਧੋਤੀਆ; ਤਿਹਰੇ ਪਾਇਨਿ ਤਗ ॥**

ਜਿਹੜੇ ਮਹਾਤਮਾ ਜਨ ਸਾਢੇ (ਤੈ) ਤਿੰਨ ਮਾਤਰਾਂ ਓਅੰਕਾਰ ਸ਼ਬਦ ਨੂੰ (ਗਜ) ਉਚਾਰਨ ਕਰਦੇ ਹਨ। ਉਹਨਾਂ ਨੇ **"ਸੁਤ ਬਿਤ ਲੋਕ ਈਖਣਾ ਤੀਨੀ"** (ਤੈ) ਤਿੰਨੇ ਵਾਸ਼ਨਾਵਾਂ **ਵਾ:** ਤਿੰਨੇ ਪੁੱਤਰ ਵਾਸ਼ਨਾ, ਦੇਹ ਵਾਸ਼ਨਾ, ਲੋਕ ਵਾਸ਼ਨਾ ਧੋ ਦਿੱਤੀਆ ਹਨ ਭਾਵ ਮੇਟ ਦਿੱਤੀਆਂ ਹਨ ਅਤੇ (ਤਿਹਰੇ) ਮਨ, ਬਾਣੀ, ਸਰੀਰ ਨੂੰ ਸੰਜਮ ਵਿਚ ਰੱਖਣ ਰੂਪ ਤੀਹਰੇ (ਤਗ) ਜਨੇਊ ਪਾਏ ਹੋਏ ਹਨ ਭਾਵ ਮਨ ਕਰਕੇ ਖੋਟੇ ਸੰਕਲਪ ਨਹੀਂ ਕਰਦੇ, ਬਾਣੀ ਨਾਲ ਕਿਸੇ ਦੇ ਚਿੱਤ ਨੂੰ ਨਹੀਂ ਦੁਖਾਉਂਦੇ ਤੇ ਸਰੀਰ ਕਰਕੇ ਕਿਸੇ ਦਾ ਬੁਰਾ ਨਹੀਂ ਕਰਦੇ।

**ਗਲੀ ਜਿਨ੍ਾ ਜਪਮਾਲੀਆ; ਲੋਟੇ ਹਥਿ ਨਿਬਗ ॥**

ਜਿੰਨ੍ਹਾਂ ਦੇ (ਗਲੀ) ਕੰਠ ਵਿਚੋਂ ਨਿਕਲਣ ਵਾਲੇ ਬਚਨ ਹੀ (ਜਪਮਾਲੀਆ) ਜਪਣ ਵਾਲੀਆਂ ਮਾਲਾਵਾਂ ਹਨ। **ਵਾ:** ਜਿੰਨ੍ਹਾਂ ਦੀਆਂ ਗੱਲਾਂ ਹੀ ਜਪਣ ਵਾਲੀਆਂ ਮਾਲਾਂ ਦੀ ਨਿਆਈਂ ਹਨ ਅਤੇ ਜਿੰਨ੍ਹਾਂ ਦੇ ਹੱਥ ਪਾਪਾਂ ਦੀ ਤਰਫ (ਬਗ) ਵਗਣ ਭਾਵ ਜਾਣ ਵੱਲੋਂ (ਨਿ) ਵਿਸ਼ੇਸ਼ ਕਰਕੇ (ਲੋਟੇ) ਲੌਟ ਭਾਵ ਮੁੜ ਆਏ ਹਨ ਭਾਵ ਜੋ ਆਪਣੇ ਹੱਥਾਂ ਨੂੰ ਕਦੇ ਚੋਰੀ ਯਾਰੀ, ਔਗੁਣਾਂ ਵੱਲ ਨਹੀਂ ਚਲਾਉਂਦੇ।

**ਓਇ ਹਰਿ ਕੇ ਸੰਤ ਨ ਆਖੀਅਹਿ; ਬਾਨਾਰਸਿ ਕੇ ਠਗ ॥੧॥**

(ਓਇ) ਉਹ (ਨ) ਪੁਰਖ (ਹਰਿ) ਹਰੀ ਦੇ (ਸੰਤਨ) ਸੰਤ (ਆਖੀਅਹਿ) ਕਹੇ ਜਾਂਦੇ ਹਨ। ਉਹਨਾਂ ਨੇ ਸੰਸਾਰ ਦੇ ਅੰਦਰ (ਬਾਨਾ+ਰਸਿ) (ਬਾਨਾ) ਬਣ ਰਹੇ ਵਿਸ਼ੇ ਦੇ (ਰਸਿ) ਰਸ ਨੂੰ ਨਵਿਰਤ ਕਰਨ ਰੂਪ ਠੱਗ ਲਿਆ ਹੈ। ਭਾਵ ਉਹਨਾਂ ਨੇ ਵਿਸ਼ੇ ਰਸ ਦੀ ਨਵਿਰਤੀ ਕਰ ਦਿੱਤੀ ਹੈ।

**ਐਸੇ ਸੰਤ; ਨ ਮੋਕਉ ਭਾਵਹਿ ॥**

(ਐਸੇ) ਅਜਿਹੇ (ਸੰਤ) ਮਹਾਤਮਾ ਜਨ (ਨ) ਨਿਸ਼ਚੈ ਕਰਕੇ (ਮੋਕਉ) ਸਾਡੇ ਤਾਈਂ (ਭਾਵਹਿ) ਭਾਉਂਦੇ ਹਨ, ਚੰਗੇ ਲੱਗਦੇ ਹਨ। **ਵਾ:** ਕੀ ਐਸੇ ਸੰਤ ਸਾਨੂੰ ਨਹੀਂ ਭਾਉਂਦੇ? ਭਾਵ ਭਾਉਂਦੇ ਹਨ।

**ਡਾਲਾ ਸਿਉ; ਪੇਡਾ ਗਟਕਾਵਹਿ ॥੧॥ ਰਹਾਉ ॥**

ਜੋ (ਡਾਲਾ) ਟਾਹਣੀਆਂ ਰੂਪ ਸੰਸਾਰ ਦੇ (ਸਿਉ) ਸਮੇਤ ਹੀ (ਪੇਡਾ) ਅਗਿਆਨ ਨੂੰ (ਗਟਕਾਵਹਿ) ਖਾ ਜਾਂਦੇ ਹਨ ਭਾਵ ਅਭਾਵ ਕਰ ਦਿੰਦੇ ਹਨ।

**ਬਾਸਨ ਮਾਂਜਿ, ਚਰਾਵਹਿ ਊਪਰਿ; ਕਾਠੀ ਧੋਇ ਜਲਾਵਹਿ ॥**

ਉਹ ਆਪਣੇ ਅੰਦਰੋਂ ਸ਼ਾਸਤਰ ਵਾਸ਼ਨਾ, ਪਠਨ ਵਾਸ਼ਨਾ, ਅਰਥ ਵਾਸ਼ਨਾ ਤੇ ਅਨੁਸ਼ਠਾਨ ਵਾਸ਼ਨਾ ਨੂੰ ਮਾਂਜ ਭਾਵ ਨਵਿਰਤ ਕਰ ਦਿੰਦੇ ਹਨ, ਬਿਰਤੀ ਨੂੰ ਨੌਂ ਗੋਲਕਾਂ ਦੇ ਵਿਸ਼ਿਆਂ ਤੋਂ ਉਪਰਾਮ ਕਰਨ ਰੂਪ (ਊਪਰਿ) ਉੱਪਰ ਦਸਵੇਂ ਦੁਆਰ ਵਿਚ (ਚਰਾਵਹਿ) ਚੜ੍ਹਾਉਂਦੇ ਹਨ, ਕਾਠੀ ਦੀ ਨਿਆਈਂ ਸਥੂਲ ਸਰੀਰ ਨੂੰ ਨਿਸ਼ਕਾਮ ਕਰਮਾਂ ਰੂਪ ਪਾਣੀ ਦੇ ਨਾਲ (ਧੋਇ) ਧੋਂਦੇ ਹਨ ਅਤੇ ਦੇਹ ਅਭਿਮਾਨ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਦੇ ਨਾਲ (ਜਲਾਵਹਿ) ਜਲਾਉਂਦੇ ਹਨ।

**ਬਸੁਧਾ ਖੋਦਿ, ਕਰਹਿ ਦੁਇ ਚੂਲ੍ਹੇ; ਸਾਰੇ ਮਾਣਸ ਖਾਵਹਿ ॥੨॥**

ਉਹਨਾਂ ਨੇ ਬੁੱਧੀ ਰੂਪ ਧਰਤੀ ਨੂੰ (ਖੋਦਿ) ਖੋਜ (ਕਰਹਿ) ਕਰਕੇ ਰਾਰਾ ਅਤੇ ਮੱਮਾ (ਰਾਮ), ਵਾਵਾ ਤੇ ਹਾਹਾ (ਵਾਹਿ), ਗੱਗਾ ਤੇ ਰਾਰਾ (ਗੁਰੂ) ਰੂਪ (ਦੁਇ) ਦੋ-ਦੋ ਅੱਖਰਾਂ ਦੇ ਚੁੱਲ੍ਹੇ ਬਣਾਏ ਹੋਏ ਹਨ। **ਵਾ:** ਵਾਹਿਗੁਰੂ ਸ਼ਬਦ ਰੂਪ ਚੁੱਲ੍ਹੇ ਬਣਾਏ ਹੋਏ ਹਨ। ਜਿਸ ਵਿਚ ਉਹ ਆਪਣੇ ਦੇਹ ਅਭਿਮਾਨ ਨੂੰ ਸਾੜ ਦਿੰਦੇ ਹਨ ਅਤੇ

ਆਪਣੀਆਂ ਸਾਰੀਆਂ (ਮਾਨਸ) ਇੱਛਾਵਾਂ **ਵਾ:** ਮਨ ਦੇ ਸਾਰੇ ਸੰਕਲਪਾਂ ਨੂੰ (ਖਾਵਹਿ) ਖਾ ਜਾਂਦੇ ਹਨ। ਭਾਵ ਹਿਰਦੇ ਅੰਦਰ ਕੋਈ ਵੀ ਸੰਕਲਪ ਨਹੀਂ ਫੁਰਨ ਦਿੰਦੇ, ਹਰ ਵਕਤ ਸੰਕਲਪਾਂ ਨੂੰ ਨਾਸ਼ ਕਰਨ ਵਿਚ ਹੀ ਲੱਗੇ ਰਹਿੰਦੇ ਹਨ।

**ਓਇ ਪਾਪੀ, ਸਦਾ ਫਿਰਹਿ ਅਪਰਾਧੀ; ਮੁਖਹੁ ਅਪਰਸ ਕਹਾਵਹਿ ॥**

(ਓਇ) ਉਹਨਾਂ ਨੇ (ਪਾ+ਪੀ) (ਪੀ) ਪਤੀ ਪ੍ਰਮੇਸਰ ਨੂੰ ਵੀ ਪਾ ਲਿਆ ਹੈ ਅਤੇ ਅਪਰਾਧਾਂ ਵੱਲੋਂ ਵੀ ਸਦਾ ਵਾਸਤੇ (ਫਿਰਹਿ) ਫਿਰ ਗਏ ਹਨ ਭਾਵ ਗੁਨਾਹਾਂ ਤੋਂ ਰਹਿਤ ਹੋ ਗਏ ਹਨ। ਫਿਰ ਉਹ ਆਪ ਵੀ (ਅਛੂਹ) ਅਸੰਗ ਹਨ ਤੇ ਅਧਿਕਾਰੀਆਂ ਦੇ (ਮੁਖਹੁ) ਮੁਖੋਂ ਵੀ ਅਸੰਗ ਬ੍ਰਹਮ ਨੂੰ (ਕਹਾਵਹਿ) ਕਹਾ ਦਿੰਦੇ ਹਨ।

**ਸਦਾ ਸਦਾ ਫਿਰਹਿ ਅਭਿਮਾਨੀ; ਸਗਲ ਕੁਟੰਬ ਡੁਬਾਵਹਿ ॥੩॥**

ਉਹ ਮਹਾਂਪੁਰਖ ਸਦਾ-ਸਦਾ ਵਾਸਤੇ (ਅਭਿਮਾਨੀ) ਅਭਿਮਾਨ ਵੱਲੋਂ (ਫਿਰਹਿ) ਫਿਰੇ ਰਹਿੰਦੇ ਹਨ ਭਾਵ ਉਹ ਕਦੇ ਵੀ ਕਿਸੇ ਗੁਣ ਦਾ ਹੰਕਾਰ ਨਹੀਂ ਕਰਦੇ। ਉਹਨਾਂ ਨੇ ਆਸੁਰੀ ਸੰਪਦਾ ਰੂਪ (ਸਗਲ) ਸਾਰੇ (ਕੁਟੰਬ) ਪਰਿਵਾਰ ਨੂੰ ਬ੍ਰਹਮ ਅਭਿਆਸ ਰੂਪ ਪਾਣੀ ਵਿਚ (ਡੁਬਾਵਹਿ) ਡੋਬ ਦਿੱਤਾ ਹੈ।

**ਜਿਤੁ ਕੋ ਲਾਇਆ, ਤਿਤ ਹੀ ਲਾਗਾ; ਤੈਸੇ ਕਰਮ ਕਮਾਵੈ ॥**

ਉਹਨਾਂ ਮਹਾਂਪੁਰਖਾਂ ਨੇ ਆਪਣੇ ਮਨ, ਅੱਖਾਂ, ਕੰਨ ਆਦਿਕ ਇੰਦਰਿਆਂ (ਕੋ) ਦੇ ਤਾਈਂ (ਜਿਤੁ) ਜਿਸ ਪਾਸੇ ਵੱਲ ਲਾਇਆ ਹੋਇਆ ਹੈ, (ਤਿਤ) ਉਸੇ ਪਾਸੇ ਹੀ ਸੇਵਾ ਵਿਚ (ਲਾਗਾ) ਲੱਗਦੇ ਹਨ। ਫਿਰ ਜਿਸ ਪ੍ਰਕਾਰ ਉਹ ਮਹਾਤਮਾ ਜਨ ਪ੍ਰੇਰਦੇ ਹਨ, (ਤੈਸੇ) ਉਸੇ ਪ੍ਰਕਾਰ ਹੀ ਮਨ ਆਦਿਕ, ਇੰਦ੍ਰੀਏ ਕਰਮਾਂ ਨੂੰ (ਕਮਾਵੈ) ਕਮਾਉਂਦੇ ਹਨ।

**ਕਹੁ ਕਬੀਰ, ਜਿਸੁ ਸਤਿਗੁਰੁ ਭੇਟੈ; ਪੁਨਰਪਿ ਜਨਮਿ ਨ ਆਵੈ ॥੪॥੨॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜਿਸੁ) ਜਿੰਨ੍ਹਾਂ ਨੂੰ ਐਸੇ ਸਤਿਗੁਰੂ ਸਾਹਿਬ ਜੀ (ਭੇਟੈ) ਮਿਲ ਜਾਂਦੇ ਹਨ। ਉਹ (ਪੁਨਰ+ਅਪਿ) (ਪੁਨਰ) ਫੇਰ (ਅਪਿ) ਅਪੀ ਭਾਵ ਨਿਸ਼ਚੇ ਕਰਕੇ (ਜਨਮਿ) ਜਨਮਾਂ ਵਿਚ ਨਹੀਂ (ਆਵੈ) ਆਉਂਦੇ ਭਾਵ ਜੰਮਣ-ਮਰਨ ਤੋਂ ਰਹਿਤ ਹੋ ਜਾਂਦੇ ਹਨ।

## ਅਰਥ ਨੰ : ੩

**ਗਜ ਸਾਢੇ ਤੈ ਤੈ, ਧੋਤੀਆ; ਤਿਹਰੇ ਪਾਇਨਿ ਤਗ ॥**

ਜੋ (ਗ+ਜ) (ਗ) ਗਿਆਨ ਸਰੂਪ ਤੋਂ (ਜ) ਪੈਦਾ ਹੋਏ ਵੇਦ ਆਦਿਕ ਵਿਚ ਸਾਢੈ (ਤੈ) ਤ੍ਰੈ ਮਾਤਰਾ ਦਾ ਓਅੰਕਾਰ ਉਚਾਰਨ ਕੀਤਾ ਹੋਇਆ ਹੈ। ਉਹਨਾਂ ਮਹਾਤਮਾ ਨੇ ਉਸ ਓਅੰਕਾਰ ਦੀ ਉਪਾਸ਼ਨਾ ਕਰਕੇ (ਤੈ) ਤਿੰਨਾਂ ਸਭਾਵਾਂ (ਉੱਤਮ, ਮੱਧਮ, ਕਨਿਸ਼ਟ) ਦੀਆਂ ਹੰਗਤਾਂ (ਧੋ+ਤੀਆ) ਧੋ ਦਿੱਤੀਆਂ ਹਨ। **ਵਾ:** (ਤੈ) ਤਿੰਨ ਪ੍ਰਕਾਰ ਦੀਆਂ ਰਾਜਸੀ, ਤਾਮਸੀ, ਸਾਂਤਕੀ ਵਾਸ਼ਨਾਵਾਂ ਧੋ ਦਿੱਤੀਆਂ ਹਨ ਤੇ ਸ੍ਰਵਣ, ਮੰਨਣ, ਨਿਧਿਆਸਣ ਦੇ (ਤਿਹਰੇ) ਤੀਹਰੇ ਜਨੇਊ ਪਾਏ ਹੋਏ ਹਨ ਭਾਵ ਉਹ ਸ੍ਰਵਣ, ਮੰਨਣ, ਨਿਧਿਆਸਣ ਹੀ ਕਰਦੇ ਰਹਿੰਦੇ ਹਨ।

**ਗਲੀ ਜਿਨ੍ਾ ਜਪਮਾਲੀਆ; ਲੋਟੇ ਹਥਿ ਨਿਬਗ ॥**

ਜਿੰਨ੍ਹਾਂ ਦੀਆਂ ਗੱਲਾਂ ਕਰਕੇ ਸਾਡੀਆਂ ਜਿੰਦਗੀਆਂ ਜਪਣ ਵਾਲੀਆਂ ਮਾਲਾ ਬਣ ਜਾਂਦੀਆਂ ਹਨ ਭਾਵ ਜਦੋਂ ਉਹ ਬਚਨ ਸੁਣਾਉਂਦੇ ਹਨ, ਉਦੋਂ ਅੰਦਰ ਅਜਪਾ ਜਾਪ ਪਰਗਟ ਹੋ ਜਾਂਦਾ ਹੈ। **ਵਾ:** ਜਿੰਨ੍ਹਾਂ ਦੇ ਬਚਨ ਹੀ ਜਪਣ ਵਾਲੀਆਂ ਮਾਲਾ ਬਣ ਜਾਂਦੀਆਂ ਹਨ ਅਤੇ ਜਿੰਨ੍ਹਾਂ ਦੇ ਹੱਥ ਪਾਪ ਆਦਿਕਾਂ ਦੀ ਤਰਫ

(ਨਿ+ਬਗ) (ਬਗ) ਵਗਣ ਭਾਵ ਜਾਣ ਵੱਲੋਂ (ਨਿ) ਵਿਸ਼ੇਸ਼ ਕਰਕੇ (ਲੋਟੇ) ਲੌਟ ਭਾਵ ਰੁਕ ਗਏ ਹਨ। ਅਰਥਾਤ ਕਿਸੇ ਪਰਾਈ ਵਸਤੂੰ ਨੂੰ ਚੁੱਕਣ ਵਾਸਤੇ, ਚੋਰੀ ਕਰਨ ਵਾਸਤੇ ਉੱਠਦੇ ਨਹੀਂ ਹਿੰਸਾ ਨਹੀਂ ਕਰਦੇ। **ਵਾ:** ਜੋ ਸ਼ੁੱਭ ਗੁਣਾਂ ਨੂੰ (ਲੋਟੇ) ਲੁਟਾਉਣ ਭਾਵ ਦੇਣ ਵਾਲੇ ਬਣੇ ਹਨ। **ਵਾ:** ਜਿਹੜੇ ਬਗਲਿਆਂ ਦੀ ਨਿਆਈਂ ਦੰਭੀ ਨਹੀਂ ਸਗੋਂ (ਨਿ) ਵਿਸ਼ੇਸ ਕਰਕੇ (ਬਗ) ਉੱਜਲ ਹੰਸਾ ਦੀ ਨਿਆਈਂ ਹਨ ਤੇ ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਹਨ।

**ਓਇ ਹਰਿ ਕੇ ਸੰਤ ਨ ਆਖੀਅਹਿ; ਬਾਨਾਰਸਿ ਕੇ ਠਗ ॥੧॥**

(ਓਇ) ਉਹ (ਹਰਿ) ਹਰੀ ਦੇ (ਸੰਤਨ) ਸੰਤ, ਮਹਾਤਮਾ (ਆਖੀਅਹਿ) ਕਹੀਦੇ ਹਨ, ਜੋ ਸਾਰਿਆਂ ਵਿਚ (ਬਾਨਾ) ਬਣਨ ਵਾਲੇ (ਰਸਿ) ਬ੍ਰਹਮਾਨੰਦ ਰੂਪ ਰਸ ਨੂੰ ਠੱਗਣ ਵਾਲੇ ਭਾਵ ਪ੍ਰਾਪਤ ਕਰਨ ਵਾਲੇ ਹਨ।

**ਐਸੇ ਸੰਤ; ਨ ਮੋਕਉ ਭਾਵਹਿ ॥**

ਐਸੇ (ਸੰਤ) ਮਹਾਤਮਾ ਜਨਾਂ ਦੇ (ਕਉ) ਤਾਈਂ (ਨਮੋ) ਨਮਸਕਾਰ ਕਰਨੀ ਹੀ (ਭਾਵਹਿ) ਭਾਉਂਦੀ ਹੈ।

**ਡਾਲਾ ਸਿਉ; ਪੇਡਾ ਗਟਕਾਵਹਿ ॥੧॥ ਰਹਾਉ ॥**

ਉਹ ਮਹਾਤਮਾ ਜਨ (ਡਾਲਾ) ਟਹਿਣੀਆਂ ਦੀ ਨਿਆਈਂ ਤਿੰਨ ਗੁਣ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਦੇ (ਸਿਉ) ਸਮੇਤ ਅਗਿਆਨ ਰੂਪ (ਪੇਡਾ) ਮੂਲ ਭਾਵ ਮੁੱਢ ਨੂੰ (ਗਟਕਾਵਹਿ) ਗਟਕਾ ਦਿੰਦੇ ਹਨ ਭਾਵ ਇਸ ਦੀ ਨਵਿਰਤੀ ਕਰ ਦਿੰਦੇ ਹਨ।

**ਅਥਵਾ :** ਜੋ (ਡਾਲਾ) ਟਹਿਣੀਆਂ ਦੀ ਨਿਆਈਂ ਸੂਖਮ, ਅਸਥੂਲ, ਕਾਰਨ ਤਿੰਨ ਦੇਹਾਂ ਹਨ, ਉਹ ਸੰਤ ਜਨ ਦੇਹ ਅਧਿਆਸ ਰੂਪ (ਪੇਡਾ) ਮੁੱਢ ਦੇ (ਸਿਉ) ਸਮੇਤ ਇੰਨ੍ਹਾਂ ਤਿੰਨਾਂ ਦੇਹਾਂ ਦਾ ਅਭਿਮਾਨ (ਗਟਕਾਵਹਿ) ਗਟਕਾ ਜਾਂਦੇ ਹਨ ਭਾਵ ਇਹਨਾਂ ਨੂੰ ਗਵਾ ਦਿੰਦੇ ਹਨ।

**ਬਾਸਨ ਮਾਂਜਿ, ਚਰਾਵਹਿ ਊਪਰਿ; ਕਾਠੀ ਧੋਇ ਜਲਾਵਹਿ ॥**

ਉਹ ਆਪਣੇ ਚਿੱਤ ਨੂੰ ਸਵਰਗ ਲੋਕ, ਬ੍ਰਹਮ ਲੋਕ ਆਦਿਕਾਂ ਦੀ (ਬਾਸਨ) ਵਾਸ਼ਨਾ ਵੱਲੋਂ ਮਾਂਜ ਕੇ ਆਪਣੀ ਬਿਰਤੀ ਨੂੰ ਤੁਰੀਆ ਪਦ (ਊਪਰਿ) ਉੱਪਰ (ਚਰਾਵਹਿ) ਚੜ੍ਹਾ ਦਿੰਦੇ ਹਨ ਅਤੇ (ਕਾਠੀ) ਦੇਹ ਅਧਿਆਸ ਦੇ ਤਾਈਂ ਸਤਿਸੰਗਤ ਰੂਪ ਸਰੋਵਰ ਦੇ ਨਾਮ ਰੂਪ ਜਲ ਨਾਲ (ਧੋਇ) ਧੋ ਕੇ ਭਾਵ ਹਉਮੈ ਨੂੰ ਮੇਟ ਕੇ ਇਸ ਦੇਹ ਅਭਿਮਾਨ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਵਿਚ ਸਾੜੀ ਜਾਂਦੇ ਹਨ।

**ਬਸੁਧਾ ਖੋਦਿ, ਕਰਹਿ ਦੁਇ ਚੂਲੇ; ਸਾਰੇ ਮਾਨਸ ਖਾਵਹਿ ॥੨॥**

ਉਹ (ਬਸੁਧਾ) ਧਰਤੀ ਦੀ ਨਿਆਈਂ ਭੂਮਾ ਰੂਪ ਬ੍ਰਹਮ ਦੀ (ਖੋਦਿ) ਖੋਜ (ਕਰਹਿ) ਕਰਦੇ ਰਹਿੰਦੇ ਹਨ ਅਤੇ ਉਹਨਾਂ ਨੇ (ਦੁਇ) ਦ੍ਵੈਤ ਨੂੰ ਵਿਚਾਰ ਰੂਪ (ਚੂਲੇ) ਚੁੱਲ੍ਹੇ ਵਿਚ ਪਾ ਕੇ ਸਾੜ ਦਿੱਤਾ ਹੈ। **ਵਾ:** ਉਹਨਾਂ ਨੇ ਦਵੈਤ ਦੇ ਚੁੱਲ੍ਹੇ ਹੀ ਭੰਨ ਦਿੱਤੇ ਹਨ। ਫਿਰ ਉਹ ਆਪ ਮਾਣ ਤੋਂ ਰਹਿਤ ਹਨ ਤੇ ਆਪਣੇ ਸੇਵਕਾ ਦੇ ਤਾਈਂ (ਸਾਰੇ) ਸਾਰਿਆਂ ਦਾ (ਮਾਣ+ਸਖਾਵਹਿ) ਮਾਣ ਕਰਨਾ (ਸਖਾਵਹਿ) ਸਿਖਾਉਂਦੇ ਹਨ ਕਿ ਸਾਰਿਆਂ ਦਾ ਆਦਰ, ਸਤਿਕਾਰ ਕਰਿਆ ਕਰੋ।

**ਓਇ ਪਾਪੀ, ਸਦਾ ਫਿਰਹਿ ਅਪਰਾਧੀ; ਮੁਖਹੁ ਅਪਰਸ ਕਹਾਵਹਿ ॥**

(ਓਇ) ਉਹਨਾਂ ਨੇ ਆਪਣੀ ਅਭਾਸ ਬਿਰਤੀ ਦੁਆਰਾ (ਪਾ+ਪੀ) (ਪੀ) ਪਤੀ ਸਾਖੀ ਚੇਤਨ ਨੂੰ (ਪਾ) ਪਾ ਲਿਆ ਹੈ ਅਤੇ ਉਹ ਹਮੇਸ਼ਾਂ ਹੀ (ਅਪਰਾਧੀ) ਗੁਨਾਹਾਂ ਵੱਲੋਂ (ਫਿਰਹਿ) ਫਿਰੇ ਭਾਵ ਹਟੇ ਰਹਿੰਦੇ ਹਨ। **ਵਾ:** ਉਹ ਦੇਹ ਅਭਿਮਾਨ ਵੱਲੋਂ (ਫਿਰਹਿ) ਫਿਰ ਗਏ ਹਨ। **ਵਾ:** ਉਹਨਾਂ ਦੀ (ਅਪਰਾ+ਧੀ) (ਧੀ) ਬੁੱਧੀ (ਅਪਰਾ) ਪਾਰਾਵਾਰ ਤੋਂ ਰਹਿਤ ਪ੍ਰਮੇਸਰ ਨੂੰ ਜਾਨਣ ਵਾਲੀ ਹੋ ਗਈ ਹੈ। **ਵਾ:** ਉਹਨਾਂ ਦੀ ਬੁੱਧੀ ਹੋਰ ਦੇਵੀ-

ਦੇਵਤਿਆਂ ਦੇ ਅਰਾਧਣ ਨੂੰ (ਅਪਰਾ) ਉਰੇ ਹੀ ਸਮਝਦੀ ਹੈ ਭਾਵ ਸੰਗ ਨਹੀਂ ਸਮਝਦੀ। ਉਹ ਸੰਤ ਜਨ (ਅਪਰਸ) ਅਸੰਗ ਬ੍ਰਹਮ ਦੇ ਜਸ ਨੂੰ ਆਪ (ਮੁਖਹੁ) ਮੁੱਖੋਂ ਕਹਿੰਦੇ ਹਨ ਤੇ ਅਧਿਕਾਰੀਆਂ ਦੇ ਪਾਸੋਂ (ਕਹਾਵਹਿ) ਕਹਾਉਂਦੇ ਹਨ।

**ਸਦਾ ਸਦਾ ਫਿਰਹਿ ਅਭਿਮਾਨੀ; ਸਗਲ ਕੁਟੰਬ ਡੁਬਾਵਹਿ ॥੩॥**

ਉਹ ਮਹਾਤਮਾ ਸਰੂਪ ਨੂੰ ਪਾ ਕੇ ਕਾਰਨ, ਸੂਖਮ, ਸਥੂਲ ਦੇਹ ਦੇ ਅਭਿਮਾਨ ਵੱਲੋਂ ਸਦਾ ਲਈ (ਫਿਰਹਿ) ਫਿਰ ਜਾਂਦੇ ਹਨ, ਉਲਟ ਜਾਂਦੇ ਹਨ ਤੇ ਜਗਿਆਸੂਆਂ ਦੇ (ਕੁਟੰਬ) ਪਰਿਵਾਰ ਨੂੰ ਬ੍ਰਹਮਾਨੰਦ ਵਿਚ ਡੁਬਕੀਆਂ ਲਵਾਉਂਦੇ ਹਨ।

**ਜਿਤੁ ਕੋ ਲਾਇਆ, ਤਿਤ ਹੀ ਲਾਗਾ; ਤੈਸੇ ਕਰਮ ਕਮਾਵੈ ॥**

ਉਹਨਾਂ ਮਹਾਤਮਾ ਨੇ (ਜਿਤੁ) ਜਿਸ ਪਾਸੇ ਅਧਿਕਾਰੀਆਂ ਨੂੰ ਲਾਇਆ ਹੈ, ਉਹ ਅਧਿਕਾਰੀ ਜਨ (ਤਿਤ) ਉਸ ਪਾਸੇ ਹੀ (ਲਾਗਾ) ਲੱਗੇ ਹਨ ਅਤੇ ਜਿਸ ਪ੍ਰਕਾਰ ਦੇ ਨਿਸ਼ਕਾਮ ਕਰਮ ਉਹ ਮਹਾਤਮਾ ਜਨ ਕਰਦੇ ਹਨ, (ਤੈਸੇ) ਉਸੇ ਪ੍ਰਕਾਰ ਦੇ ਕਰਮਾਂ ਨੂੰ ਉਹ ਅਧਿਕਾਰੀ (ਕਮਾਵੈ) ਕਮਾਉਂਦੇ ਹਨ।

**ਕਹੁ ਕਬੀਰ, ਜਿਸੁ ਸਤਿਗੁਰੁ ਭੇਟੈ; ਪੁਨਰਪਿ ਜਨਮਿ ਨ ਆਵੈ ॥੪॥੨॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜਿਸੁ) ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ (ਭੇਟੈ) ਮਿਲ ਜਾਂਦੇ ਹਨ। ਉਹ (ਪੁਨਰ) ਫੇਰ (ਅਪਿ) ਨਿਸ਼ਚੇ ਕਰਕੇ ਜਨਮਾਂ ਵਿਚ ਨਹੀਂ (ਆਵੈ) ਆਉਂਦੇ, ਮੁਕਤ ਹੋ ਜਾਂਦੇ ਹਨ।

## ਆਸਾ ॥

**ਉਥਾਨਕਾ** :

ਜਿਸ ਸਮੇਂ ਕਬੀਰ ਜੀ ਦੀ ਮਾਤਾ ਤਮਾਤੀ ਗੁਜਰ ਗਈ ਤਾਂ ਲੋਕ ਕਬੀਰ ਸਾਹਿਬ ਜੀ ਨੂੰ ਕਹਿਣ ਲੱਗੇ ਕਿ ਬੜਾ ਅਫਸੋਸ ਹੈ ਤੁਹਾਡੀ ਮਾਈ ਗੁਜਰ ਗਈ ਹੈ। ਉਸ ਵਕਤ ਕਬੀਰ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਨੋਟ** : ਸ਼ਬਦ ਰਹਾਉ ਵਾਲੀਆਂ ਪੰਗਤੀਆਂ ਤੋਂ ਆਰੰਭ ਹੋਵੇਗਾ।

**ਮੁਈ ਮੇਰੀ ਮਾਈ; ਹਉ ਖਰਾ ਸੁਖਾਲਾ ॥**

ਚੰਗਾ ਹੋਇਆ ਜੋ ਮੇਰੀ (ਮਾਈ) ਮਾਂ (ਮੁਈ) ਮਰ ਗਈ ਹੈ, ਮੈਂ ਤਾਂ ਹੁਣ (ਖਰਾ) ਅਤਿਸੈ ਕਰਕੇ (ਸੁਖਾਲਾ) ਸੁਖੀ ਹੋ ਗਿਆ ਹਾਂ। ਕਿਉਂਕਿ ਇਹ ਮੈਨੂੰ ਭਜਨ ਕਰਨ ਵਿਚ ਵਿਘਨ ਪਾਉਂਦੀ ਸੀ।

ਲੋਕ ਕਹਿਣ ਲੱਗੇ ਕਿ ਹੁਣ ਤੈਨੂੰ ਅੰਗਰਖੀ ਸਿਊਂ ਕੇ ਕੌਣ ਦੇਵੇਗਾ? ਤਾਂ ਕਬੀਰ ਸਾਹਿਬ ਜੀ ਕਹਿਣ ਲੱਗੇ,

**ਪਹਿਰਉ ਨਹੀ ਦਗਲੀ; ਲਗੈ ਨ ਪਾਲਾ ॥੧॥ ਰਹਾਉ ॥**

ਹੁਣ ਮੈਂ (ਦਗਲੀ) ਅੰਗਰਖੀ ਭਾਵ ਰੂੰ ਵਾਲੀ ਕੁੜਤੀ ਨਹੀਂ ਪਾਵਾਂਗਾ ਕਿਉਂਕਿ ਮੈਨੂੰ ਪਾਲਾ ਨਹੀਂ ਲੱਗਦਾ। ਲੋਕ ਕਹਿਣ ਲੱਗੇ ਕਿ ਪ੍ਰਮੇਸਰ ਦੀ ਭਗਤੀ ਵਿਚ ਕੋਈ ਸੁੱਖ ਨਹੀਂ ਹੈ, ਤੂੰ ਭਾਵੇਂ ਕਿਤਨੀ ਵੀ ਭਗਤੀ ਕਰ ਲੈ, ਰੱਬ ਨੇ ਤੈਨੂੰ ਕੁਝ ਨਹੀਂ ਦੇਣਾ ਤਾਂ ਸੁਣ ਕੇ ਕਬੀਰ ਸਾਹਿਬ ਨੇ ਕਿਹਾ ਨਹੀਂ ਰੱਬ ਨੇ ਮੈਨੂੰ ਸਭ ਕੁਝ ਦਿੱਤਾ ਹੈ।

ਲੋਕ ਕਹਿਣ ਲੱਗੇ ਕਿ ਹੇ ਕਬੀਰ! ਰੱਬ ਨੇ ਤੈਨੂੰ ਕੀ-ਕੀ ਦਿੱਤਾ ਹੈ? ਤਾਂ ਕਬੀਰ ਸਾਹਿਬ ਜੀ ਕਹਿੰਦੇ ਹਨ।

**ਬਾਪਿ ਦਿਲਾਸਾ; ਮੇਰੋ ਕੀਨ੍ਹਾ ॥**

(ਬਾਪਿ) ਪਿਤਾ ਪ੍ਰਮੇਸਰ ਨੇ (ਮੇਰੋ) ਮੇਰੇ ਤਾਈਂ (ਦਿਲਾਸਾ) ਹੌਂਸਲਾ ਦੇਣਾ (ਕੀਨ੍ਹਾ) ਕੀਤਾ ਹੈ।

**ਸੇਜ ਸੁਖਾਲੀ; ਮੁਖਿ ਅੰਮ੍ਰਿਤੁ ਦੀਨਾ ॥**

ਫਿਰ ਸੌਣ ਲਈ ਸੁੱਖ ਵਾਲੀ (ਸੇਜ) ਸੇਜਾ ਅਤੇ (ਮੁਖਿ) ਮੂੰਹ ਵਿਚ ਪਾਉਣ ਲਈ ਕਈ ਤਰ੍ਹਾਂ ਦੇ ਅੰਮ੍ਰਿਤ ਭੋਜਨ ਤੇ ਮਿੱਠੇ-ਮਿੱਠੇ ਪਦਾਰਥ (ਦੀਨਾ) ਦੇਣਾ ਕੀਤੇ ਹਨ।

**ਅਥਵਾ :** ਸਾਡੀ ਅੰਤਹਕਰਣ **ਵਾ:** ਸ਼ਰਧਾ ਰੂਪ ਸੇਜਾ ਸ਼ਾਂਤੀ ਰੂਪ ਪਤੀ ਦੇ ਸਹਿਤ (ਸੁਖਾਲੀ) ਸੁੱਖ ਵਾਲੀ ਹੋ ਗਈ ਹੈ ਅਤੇ ਪਤੀ ਅਕਾਲ ਪੁਰਖ ਨੇ ਸਾਡੇ ਹਿਰਦੇ ਰੂਪ ਮੁਖ ਵਿਚ ਦੁੱਧ ਦੀ ਨਿਆਈਂ ਅੰਮ੍ਰਿਤ ਨਾਮ (ਦੀਨਾ) ਦੇਣਾ ਕੀਤਾ ਹੈ।

**ਤਿਸੁ ਬਾਪ ਕਉ; ਕਿਉ ਮਨਹੁ ਵਿਸਾਰੀ ॥**

(ਤਿਸੁ) ਉਸ (ਬਾਪ) ਪਿਤਾ ਪ੍ਰਮੇਸਰ (ਕਉ) ਨੂੰ (ਮਨਹੁ) ਮਨ ਵਿਚੋਂ ਕਿਉਂ (ਵਿਸਾਰੀ) ਭੁਲਾਉਣਾ ਕਰੀਏ? ਭਾਵ ਕਦੇ ਵੀ ਨਾ ਭੁਲਾਈਏ।

**ਆਗੈ ਗਇਆ; ਨ ਬਾਜੀ ਹਾਰੀ ॥੧॥**

ਜਿਸ ਦੀ ਕਿਰਪਾ ਨਾਲ (ਆਗੈ) ਅੱਗੇ ਪ੍ਰਲੋਕ ਵਿਚ (ਗਇਆ) ਜਾ ਕਰਕੇ ਮਨੁੱਖਾ ਜਨਮ ਰੂਪ ਬਾਜੀ ਨੂੰ ਵਿਸ਼ਿਆਂ ਵਿਚ ਨਹੀਂ (ਹਾਰੀ) ਹਾਰਾਂਗੇ।

**ਮੁਈ ਮੇਰੀ ਮਾਈ; ਹਉ ਖਰਾ ਸੁਖਾਲਾ ॥**

ਮੇਰੀ ਮਾਇਆ ਰੂਪ (ਮਾਈ) ਮਾਂ **ਵਾ:** ਅਵਿਦਿਆ ਰੂਪ ਮਾਂ (ਮੁਈ) ਮਰ ਗਈ ਹੈ, **ਵਾ:** ਜਿਹੜੀ ਮਾਇਆ ਸਾਰੇ ਸੰਸਾਰ ਦੀ ਮਾਂ ਬਣੀ ਬੈਠੀ ਸੀ। ਉਹ ਹਰੀ ਪ੍ਰਮੇਸਰ ਦੀ ਕਿਰਪਾ ਕਰਕੇ ਨਵਿਰਤ ਹੋ ਗਈ ਹੈ। ਜਿਸ ਕਰਕੇ ਅਸੀਂ (ਖਰਾ) ਅਤਿਅੰਤ ਹੀ ਸੁਖਾਲੇ ਹੋ ਗਏ ਹਾਂ। **ਵਾ:** (ਸੁਖਾਲਾ) ਸੁੱਖ ਦੇ (ਆਲਾ) ਘਰ ਬਣ ਗਏ ਹਾਂ।

**ਪਹਿਰਉ ਨਹੀ ਦਗਲੀ; ਲਗੈ ਨ ਪਾਲਾ ॥੧॥ ਰਹਾਉ ॥**

ਹੁਣ ਸਾਨੂੰ ਸਰੀਰ ਰੂਪ (ਦਗਲੀ) ਗੋਦੜੀ ਨਹੀਂ ਪਾਉਣੀ ਪਵੇਗੀ। **ਵਾ:** ਦੇਹ ਅਭਿਮਾਨ ਰੂਪ ਗੋਦੜੀ ਨਹੀਂ ਪਾਉਣੀ ਪਵੇਗੀ ਅਤੇ ਪਾਪਾਂ ਰੂਪ ਪਾਲਾ ਵੀ ਨਹੀਂ ਲੱਗੇਗਾ **ਵਾ:** ਜੜ੍ਹਤਾ ਰੂਪ ਪਾਲਾ ਵੀ ਨਹੀਂ ਲੱਗੇਗਾ।

**ਬਲਿ ਤਿਸੁ ਬਾਪੈ; ਜਿਨਿ ਹਉ ਜਾਇਆ ॥**

(ਤਿਸੁ) ਉਸ (ਬਾਪੈ) ਪਿਤਾ ਅਕਾਲ ਪੁਰਖ ਤੋਂ (ਬਲਿ) ਬਲਿਹਾਰ ਜਾਈਏ, ਜਿਸ ਨੇ (ਹਉ) ਸਾਨੂੰ ਮਨੁੱਖਾ ਜਨਮ ਵਿਚ (ਜਾਇਆ) ਪੈਦਾ ਕੀਤਾ ਹੈ। **ਵਾ:** ਜਿਸ ਨੇ ਸਾਨੂੰ ਭਗਤ ਰੂਪ ਵਿਚ (ਜਾਇਆ) ਜਨਮ ਦਿੱਤਾ ਹੈ ਅਤੇ

**ਪੰਚਾ ਤੇ; ਮੇਰਾ ਸੰਗੁ ਚੁਕਾਇਆ ॥**

ਸਾਡੇ ਮਗਰ ਪਏ ਹੋਏ ਕਾਮ, ਕ੍ਰੋਧਾਦਿਕ (ਪੰਚਾ) ਪੰਜਾਂ ਦੀ ਸੰਗਤ (ਤੇ) ਤੋਂ (ਮੇਰਾ) ਸਾਡਾ (ਸੰਗੁ) ਸਾਥ (ਚੁਕਾਇਆ) ਚੁਕਾ ਦਿੱਤਾ ਹੈ ਭਾਵ ਇੰਨ੍ਹਾਂ ਨੂੰ ਸਾਡੇ ਤੋਂ ਦੂਰ ਕਰ ਦਿੱਤਾ ਹੈ।

**ਪੰਚ ਮਾਰਿ; ਪਾਵਾ ਤਲਿ ਦੀਨੇ ॥**

ਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਸਬਦ, ਸਪਰਸ਼ ਆਦਿਕ (ਪੰਚ) ਪੰਜੇ ਵਿਸ਼ੇ ਮਾਰ ਕੇ **ਵਾ:** ਕਾਮ, ਕ੍ਰੋਧਾਦਿਕ ਪੰਜੇ ਮਾਰ ਕੇ ਸਾਡੇ ਸਮ-ਦਮ ਸਾਧਨਾ ਰੂਪ (ਪਾਵਾ) ਪੈਰਾਂ ਦੇ (ਤਲਿ) ਹੇਠਾਂ ਦਬਾ (ਦੀਨੇ) ਦਿੱਤੇ ਹਨ ਭਾਵ ਅਧੀਨ ਕਰ ਦਿੱਤੇ ਹਨ।

**ਪ੍ਰਸ਼ਨ :** ਇਹ ਅਧੀਨ ਕਿਵੇਂ ਹੋਏ ਹਨ?

## ਹਰਿ ਸਿਮਰਨਿ; ਮੇਰਾ ਮਨੁ ਤਨੁ ਭੀਨੇ ॥੨॥

**ਉੱਤਰ :** (ਹਰਿ) ਹਰੀ ਦੇ ਸਿਮਰਨ ਵਿਚ (ਮੇਰਾ) ਸਾਡਾ ਮਨ ਤੇ ਤਨ (ਭੀਨੇ) ਭਿੱਜ ਗਿਆ ਹੈ, ਇਸ ਕਰਕੇ ਇਹ ਪੰਜੇ ਸਾਡੇ ਅਧੀਨ ਹੋ ਗਏ ਹਨ।

## ਪਿਤਾ ਹਮਾਰੋ; ਵਡ ਗੋਸਾਈ ॥

(ਹਮਾਰੋ) ਸਾਡਾ ਪਿਤਾ ਅਕਾਲ ਪੁਰਖ ਵਾਹਿਗੁਰੂ ਸਾਰਿਆਂ ਤੋਂ (ਵਡ) ਵੱਡਾ ਤੇ (ਗੋ) ਪ੍ਰਿਥਵੀ ਦਾ (ਸਾਈ) ਮਾਲਿਕ ਹੈ।

## ਤਿਸੁ ਪਿਤਾ ਪਹਿ; ਹਉ ਕਿਉ ਕਰਿ ਜਾਈ ॥

ਭਗਤ ਕਬੀਰ ਜੀ ਕਹਿੰਦੇ ਹਨ ਕਿ ਸਾਡੇ ਅੰਦਰ ਵੀ ਜਗਿਆਸਾ ਹੋਈ ਸੀ ਕਿ (ਹਉ) ਅਸੀਂ (ਤਿਸੁ) ਉਸ ਪਿਤਾ ਪ੍ਰਮੇਸਰ ਦੇ (ਪਹਿ) ਪਾਸ (ਕਿਉ) ਕਿਵੇਂ (ਜਾਈ) ਜਾ (ਕਰਿ) ਕਰਕੇ ਮਿਲੀਏ।

## ਸਤਿਗੁਰ ਮਿਲੇ; ਤ ਮਾਰਗੁ ਦਿਖਾਇਆ ॥

ਫਿਰ ਜਦੋਂ ਸਾਨੂੰ ਰਾਮਾਨੰਦ ਸਤਿਗੁਰੂ ਜੀ ਮਿਲੇ **ਵਾ:** ਪੰਚ ਕੋਸੀ ਤੋਂ ਵਾਪਸ ਆਉਂਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਮਿਲੇ ਤਾਂ ਉਹਨਾਂ ਨੇ ਸਾਨੂੰ ਭਗਤੀ ਸਹਿਤ ਗਿਆਨ ਦਾ (ਮਾਰਗੁ) ਰਸਤਾ, **ਵਾ:** ਭਾਉ ਭਗਤੀ ਦਾ ਰਸਤਾ (ਦਿਖਾਇਆ) ਦਿਖਾ ਦਿੱਤਾ।

## ਜਗਤ ਪਿਤਾ; ਮੇਰੈ ਮਨਿ ਭਾਇਆ ॥੩॥

ਜਿਸ ਉੱਤੇ ਚੱਲਣ ਨਾਲ ਜਗਤ ਦਾ ਪਿਤਾ ਅਕਾਲ ਪੁਰਖ ਵਾਹਿਗੁਰੂ (ਮੇਰੈ) ਸਾਡੇ ਮਨ ਵਿਚ (ਭਾਇਆ) ਭਾਅ ਗਿਆ ਹੈ ਭਾਵ ਚੰਗਾ ਲੱਗ ਆਇਆ ਹੈ।

## ਹਉ ਪੂਤੁ ਤੇਰਾ; ਤੂੰ ਬਾਪੁ ਮੇਰਾ ॥

ਜਦੋਂ ਅਸੀਂ ਉਪਾਸ਼ਨਾ ਕਾਂਡ ਵਿਚ ਭਾਵ *ਭੇਦ ਗਿਆਨ ਦੇ ਸਹਿਤ ਸੀ ਜਾਂ ਜਦੋਂ ਅਸੀਂ ਅਗਿਆਨ ਕਾਲ ਵਿਚ ਸੀ ਤਾਂ ਉਦੋਂ ਕਹਿੰਦੇ ਸੀ ਕਿ ਹੇ ਮਹਾਰਾਜ! (ਹਉ) ਅਸੀਂ (ਤੇਰਾ) ਤੁਹਾਡੇ (ਪੂਤੁ) ਪੁੱਤਰ ਹਾਂ ਤੇ ਤੂੰ ਸਾਨੂੰ ਪੈਦਾ ਕਰਨ ਵਾਲਾ (ਮੇਰਾ) ਸਾਡਾ (ਬਾਪੁ) ਪਿਤਾ ਹੈਂ।

## ਏਕੈ ਠਾਹਰ; ਦੂਹਾ ਬਸੇਰਾ ॥

ਜਦੋਂ ਸਤਿਗੁਰੂ ਸਾਹਿਬ ਜੀ ਮਿਲੇ ਤਾਂ ਉਹਨਾਂ ਨੇ ਇਹ ਮਾਰਗ ਦਿਖਾ ਦਿੱਤਾ ਕਿ (ਏਕੈ) ਇਕੋ ਹੀ ਸਤ, ਚਿਤ, ਅਨੰਦ ਸਰੂਪ ਰੂਪ (ਠਾਹਰ) ਅਸਥਾਨ ਵਿਚ ਜੀਵ ਤੇ ਈਸਰ ਦੋਹਾਂ ਦਾ ਏਕਤਾ ਰੂਪ (ਬਸੇਰਾ) ਵਾਸਾ ਹੈ।

**ਨੋਟ :** ਜੇਕਰ **ਈਸ਼ਰ ਦੇ ਖਟ ਗੁਣ ਛੱਡ ਦੇਈਏ ਤੇ ***ਜੀਵ ਦੇ ਖਟ ਵਿਕਾਰ ਛੱਡ ਦੇਈਏ ਤਾਂ ਦੋਵਾਂ ਦਾ ਸਾਖੀ ਚੇਤਨ ਇਕੋ ਹੀ ਹੈ।

---

* **ਭੇਦ ਗਿਆਨ :** ਪਿਤਾ ਤੇ ਪੁੱਤਰ, ਮਾਲਕ ਤੇ ਦਾਸ, ਐਸੀ ਵਿਚਾਰ ਦਾ ਨਾਮ ਭੇਦ ਗਿਆਨ ਹੈ। ਜਿਥੇ ਦਵੈਤ ਬਣੀ ਰਹੇ।

** **ਈਸ਼ਰ ਦੇ ਖਟ ਗੁਣ :** ਧਰਮ ਸ੍ਰੈਜਸ ਵੈਰਾਗ ਪੁਨ ਐਸ੍ਵਰਜ ਸ੍ਰੇਯ ਬਿਗਿਆਨ॥ ਯਹ ਖਟ ਭਗਾ ਸੰਪੰਨ ਜੋ ਤਾਹਿ ਕਹਤ ਭਗਵਾਨ॥

*** **ਜੀਵ ਦੇ ਖਟ ਵਿਕਾਰ :** ਜੰਮਣ-ਮਰਨ, ਹਰਖ-ਸੋਗ, ਭੁੱਖ-ਤੇਹ। ਜੰਮਣ-ਮਰਨ ਸਰੀਰ ਦਾ ਧਰਮ ਹੈ, ਹਰਖ-ਸੋਗ ਮਨ ਦਾ ਧਰਮ ਹੈ ਤੇ ਭੁੱਖ-ਤੇਹ ਪ੍ਰਾਣਾਂ ਦਾ ਧਰਮ ਹੈ।

**ਕਹੁ ਕਬੀਰ; ਜਨਿ ਏਕੋ ਬੂਝਿਆ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਜਨਿ) ਦਾਸਾਂ ਨੇ ਸਤਿਗੁਰਾਂ ਦੁਆਰਾ ਪੁੱਛ ਕੇ (ਏਕੋ) ਇਕ ਅਕਾਲ ਪੁਰਖ ਵਾਹਿਗੁਰੂ ਨੂੰ (ਬੂਝਿਆ) ਸਮਝ ਲਿਆ ਹੈ ਅਤੇ

**ਗੁਰ ਪ੍ਰਸਾਦਿ; ਮੈ ਸਭੁ ਕਿਛੁ ਸੂਝਿਆ ॥੪॥੩॥**

(ਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਹੋਣ ਕਰਕੇ (ਮੈ) ਸਾਨੂੰ ਸਭ (ਕਿਛੁ) ਕੁਝ (ਸੂਝਿਆ) ਸੁੱਝ ਆਇਆ ਹੈ **ਵਾ**: ਦਿਸ ਆਇਆ ਹੈ। ਹੁਣ ਸਾਨੂੰ ਕਿਸੇ ਵੀ ਪ੍ਰਕਾਰ ਦਾ ਭੁਲੇਖਾ ਨਹੀਂ ਰਿਹਾ ਹੈ।

**ਉਪਰੋਕਤ ਅੱਠ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਪ੍ਰਸ਼ਨ :** ਹੇ ਕਬੀਰ ਜੀ ! ਆਪ ਜੀ ਨੂੰ ਐਸੇ ਪਿਤਾ ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੋਈ ਹੈ?

**ਪਿਤਾ ਹਮਾਰੋ; ਵਡ ਗੋਸਾਈ ॥ ਤਿਸੁ ਪਿਤਾ ਪਹਿ; ਹਉ ਕਿਉ ਕਰਿ ਜਾਈ ॥**
**ਸਤਿਗੁਰ ਮਿਲੇ; ਤ ਮਾਰਗੁ ਦਿਖਾਇਆ ॥ ਜਗਤ ਪਿਤਾ; ਮੇਰੈ ਮਨਿ ਭਾਇਆ ॥੩॥**
**ਹਉ ਪੂਤੁ ਤੇਰਾ; ਤੂੰ ਬਾਪੁ ਮੇਰਾ ॥ ਏਕੈ ਠਾਹਰ; ਦੁਹਾ ਬਸੇਰਾ ॥**
**ਕਹੁ ਕਬੀਰ; ਜਨਿ ਏਕੋ ਬੂਝਿਆ ॥ ਗੁਰ ਪ੍ਰਸਾਦਿ; ਮੈ ਸਭੁ ਕਿਛੁ ਸੂਝਿਆ ॥੪॥੩॥**

**ਉੱਤਰ :** (ਸਤਿਗੁਰ ਮਿਲੇ) ਜਿਸ ਵੇਲੇ ਪੂਰਨ ਸਤਿਗੁਰੂ ਸਾਹਿਬ ਜੀ ਮਿਲੇ ਤਾਂ ਬੇਨਤੀ ਕੀਤੀ ਕਿ (ਪਿਤਾ ਹਮਾਰੋ ਵਡ ਗੋਸਾਈ) ਜੋ (ਹਮਾਰੋ) ਸਾਡਾ ਪਿਤਾ ਪ੍ਰਮੇਸਰ (ਵਡ) ਸਾਰਿਆਂ ਤੋਂ ਵੱਡਾ (ਗੋਸਾਈ) ਪ੍ਰਿਥਵੀ ਦਾ ਮਾਲਕ ਹੈ। (ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ) (ਤਿਸੁ) ਉਸ ਪਿਤਾ ਪ੍ਰਮੇਸਰ ਦੇ (ਪਹਿ) ਪਾਸ (ਹਉ) ਮੈਂ (ਕਿਉ) ਕਿਵੇਂ (ਕਰਿ) ਕਰਕੇ (ਜਾਈ) ਜਾਣਾ ਕਰਾਂ? (ਤ ਮਾਰਗੁ ਦਿਖਾਇਆ) (ਤ) ਤਾਂ ਸਤਿਗੁਰਾਂ ਨੇ ਭਗਤੀ ਸਹਿਤ ਗਿਆਨ ਦਾ (ਮਾਰਗੁ) ਰਸਤਾ (ਦਿਖਾਇਆ) ਦਿਖਾ ਦਿੱਤਾ ਤੇ ਨਾਲ ਹੀ ਇਹ ਵੀ ਦੱਸ ਦਿੱਤਾ ਕਿ (ਏਕੈ ਠਾਹਰ ਦੁਹਾ ਬਸੇਰਾ) ਤੇਰਾ ਅਤੇ ਪਤੀ ਪ੍ਰਮੇਸਰ (ਦੁਹਾ) ਦੋਵਾਂ ਦਾ (ਏਕੈ) ਇਕ ਅੰਤਹਕਰਣ ਰੂਪ (ਠਾਹਰ) ਜਗ੍ਹਾ ਵਿਚ ਹੀ (ਬਸੇਰਾ) ਵਾਸਾ ਹੈ। ਫਿਰ ਜਦੋਂ ਮੈਂ ਬੇਨਤੀ ਕੀਤੀ ਕਿ ਹੇ ਪ੍ਰਮੇਸਰ ! (ਹਉ) ਮੈਂ ਤੇਰਾ (ਪੂਤੁ) ਪੁੱਤਰ ਹਾਂ ਤੇ ਤੂੰ ਹੀ ਮੇਰਾ (ਬਾਪੁ) ਪਿਤਾ ਹੈਂ, ਤਾਂ ਸਤਿਗੁਰਾਂ ਦੀ ਕਿਰਪਾ ਨਾਲ (ਜਗਤ ਪਿਤਾ) ਸਾਰੇ (ਜਗਤ) ਸੰਸਾਰ ਦਾ ਪਿਤਾ ਅਕਾਲ ਪੁਰਖ ਮੇਰੇ ਮਨ ਵਿਚ (ਭਾਇਆ) ਭਾਅ ਗਿਆ ਭਾਵ ਸਾਖਿਆਤ ਹੋ ਗਿਆ। ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਵਕਤ ਮੈਂ (ਜਨਿ) ਦਾਸ ਨੇ ਗੁਰਾਂ ਦੇ ਉਪਦੇਸ਼ ਦੁਆਰਾ (ਏਕੋ) ਏਕਤਾ ਨੂੰ (ਬੂਝਿਆ) ਬੁੱਝਣਾ ਕੀਤਾ ਭਾਵ ਆਪਣੇ ਆਪ ਨੂੰ ਅਭੇਦ ਰੂਪ ਨਿਸ਼ਚੇ ਕੀਤਾ ਤਾਂ (ਗੁਰ) ਗੁਰਾਂ ਦੀ (ਪ੍ਰਸਾਦਿ) ਕਿਰਪਾ ਨਾਲ ਇਸ ਤਰ੍ਹਾਂ (ਸੂਝਿਆ) ਸੁਝ ਆਇਆ ਕਿ ਸਭ ਕੁਝ ਮੈਂ ਹੀ ਹਾਂ, ਮੇਰੇ ਤੋਂ ਭਿੰਨ ਹੋਰ ਕੋਈ ਨਹੀਂ ਹੈ।

**ਆਸਾ ॥**

**ਉਥਾਨਕਾ :**

ਇਕ ਵਾਰ ਭਗਵਾਨ ਵਿਸ਼ਨੂੰ ਤੇ ਲੱਛਮੀ (ਮਾਇਆ) ਦਾ ਆਪਸ ਵਿਚ ਸੰਵਾਦ ਹੋ ਗਿਆ। ਵਿਸ਼ਨੂੰ ਭਗਵਾਨ ਜੀ ਕਹਿਣ ਲੱਗੇ ਕਿ ਮੇਰੇ ਭਗਤ ਵੱਡੇ ਹਨ, ਲੱਛਮੀ ਕਹਿਣ ਲੱਗੀ ਕਿ ਮੇਰੇ ਭਗਤ ਵੱਡੇ ਹਨ ਤਾਂ ਵਿਸ਼ਨੂੰ ਭਗਵਾਨ ਜੀ ਕਹਿਣ ਲੱਗੇ ਕਿ ਮੈਂ ਵੀ ਵੇਖਾਂਗਾ ਕਿ ਤੇਰੇ ਭਗਤ ਕਿਤਨੇ ਕੁ ਵੱਡੇ ਹਨ। ਲਛਮੀ ਕਹਿਣ ਲੱਗੀ ਕਿ ਠੀਕ ਹੈ, ਵੇਖ ਲਉ।

ਵਿਸ਼ਨੂੰ ਭਗਵਾਨ ਸਾਧੂ ਦਾ ਭੇਖ ਧਾਰ ਕੇ ਲਛਮੀ ਦੇ ਭਗਤ, ਸ਼ਾਹੂਕਾਰਾਂ ਦੇ ਘਰ ਕੋਲ ਚਲੇ ਗਏ। ਸ਼ਾਹੂਕਾਰਾਂ ਨੇ ਸਾਧੂ ਦਾ ਰੂਪ ਜਾਣ ਕੇ ਆਏ ਹੋਏ ਦਾ ਬਹੁਤ ਆਦਰ ਕੀਤਾ ਤਾਂ ਭਗਵਾਨ ਜੀ ਕਹਿਣ ਲੱਗੇ ਕਿ ਹੇ ਭਗਤ ਜਨੋ! ਅਸੀਂ ਕੁਝ ਦਿਨ ਇੱਥੇ ਰਹਿਣਾ ਚਾਹੁੰਦੇ ਹਾਂ ਤਾਂ ਸ਼ਾਹੂਕਾਰ ਕਹਿਣ ਲੱਗਾ ਕਿ ਮਹਾਤਮਾ ਜੀ! ਇਹ ਵੱਡੇ-ਵੱਡੇ ਚੁਬਾਰੇ ਤੁਹਾਡੇ ਹੀ ਹਨ, ਇੱਥੇ ਰਹਿਣਾ ਕਰੋ। ਵਿਸ਼ਨੂੰ ਜੀ ਕਹਿਣ ਲੱਗੇ ਕਿ ਫਿਰ ਜਿੰਨਾਂ ਚਿਰ ਸਾਡੀ ਮਰਜੀ ਹੈ, ਅਸੀਂ ਉਤਨਾ ਚਿਰ ਰਹਾਂਗੇ ਤੇ ਉਤਨਾ ਚਿਰ ਤੁਸੀਂ ਸਾਨੂੰ ਇਥੋ ਕੱਢਿਓ ਨਾ। ਸ਼ਾਹੂਕਾਰ ਨੇ ਕਿਹਾ ਕਿ ਮਹਾਤਮਾ ਜੀ! ਇਹ ਸਭ ਕੁਝ ਤੁਹਾਡਾ ਹੀ ਹੈ। ਭਾਵੇਂ ਸਾਰੀ ਉਮਰ ਹੀ ਬੈਠੇ ਰਹੋ। ਇਸ ਪ੍ਰਕਾਰ ਸ਼ਾਹੂਕਾਰ ਨੇ ਮਹਾਤਮਾ ਦਾ ਰੂਪ ਧਾਰ ਕੇ ਆਏ ਵਿਸ਼ਨੂੰ ਨੂੰ ਰਹਿਣ ਲਈ ਚੁਬਾਰਾ ਦੇ ਦਿੱਤਾ ਅਤੇ ਕੁਝ ਚੌਲ ਦਿੱਤੇ। ਕੁਝ ਸਮੇਂ ਬਾਅਦ ਲੱਛਮੀ ਰਾਣੀ ਦੇ ਰੂਪ ਵਿਚ ਸੋਨੇ ਦੇ ਗਹਿਣੇ ਤੇ ਸੁੰਦਰ ਬਸਤਰ ਪਾ ਕੇ ਆ ਗਈ। ਰਾਣੀ ਕੋਲ ਸੋਨੇ ਦੇ ਬਰਤਨ ਸਨ। ਉਸਨੇ ਸ਼ਾਹੂਕਾਰ ਦੀ ਹੱਟੀ ਦੇ ਸਾਹਮਣੇ ਆ ਕੇ ਰੱਥ ਖੜਾ ਕਰ ਦਿੱਤਾ। ਸ਼ਾਹੂਕਾਰ ਨੇ ਦੇਖਿਆ ਕਿ ਕੋਈ ਰਾਣੀ ਆਈ ਹੈ ਤਾਂ ਹੱਥ ਜੋੜ ਕੇ ਕਹਿਣ ਲੱਗਾ, "ਜੀ! ਕੋਈ ਸੇਵਾ ਦੱਸੋ।" ਤਾਂ ਰਾਣੀ ਨੇ ਕਿਹਾ ਕਿ ਕਿਸੇ ਪ੍ਰਕਾਰ ਦੀ ਸੇਵਾ ਦੀ ਲੋੜ ਨਹੀਂ। ਜਦੋਂ ਦੁਬਾਰਾ ਫਿਰ ਸ਼ਾਹੂਕਾਰ ਨੇ ਕਿਹਾ ਕਿ ਕੋਈ ਨਾ ਕੋਈ ਸੇਵਾ ਜਰੂਰ ਦੱਸੋ। ਤਾਂ ਰਾਣੀ ਕਹਿਣ ਲੱਗੀ ਕਿ ਮੈਨੂੰ ਜਲ ਦੀ ਲੋੜ ਹੈ ਤਾਂ ਸ਼ਾਹੂਕਾਰ ਨੇ ਨੌਕਰ ਨੂੰ ਬੁਲਾ ਕੇ ਪਾਣੀ ਮੰਗਵਾ ਦਿੱਤਾ, ਤਾਂ ਰਾਣੀ ਕਹਿਣ ਲੱਗੀ ਕਿ ਅਸੀਂ ਕਾਂਸੀ ਜਾਂ ਪਿੱਤਲ ਦੇ ਬਰਤਨਾਂ ਵਿਚ ਪਾਣੀ ਨਹੀਂ ਪੀਂਦੇ। ਅਸੀਂ ਆਪਣੇ ਭਾਂਡਿਆਂ ਵਿਚ ਹੀ ਪੀਂਦੇ ਹਾਂ। ਇਸ ਤਰ੍ਹਾਂ ਉਸ ਨੇ ਆਪਣਾ ਸੋਨੇ ਦਾ ਕਟੋਰਾ ਕੱਢ ਕੇ, ਪਾਣੀ ਪੁਆ ਕੇ ਪੀ ਲਿਆ ਤੇ ਪਾਣੀ ਪੀ ਕਰਕੇ ਕਟੋਰਾ ਦੂਰ ਸੁੱਟ ਦਿੱਤਾ। ਸ਼ਾਹੂਕਾਰ ਕਹਿਣ ਲੱਗਾ ਕਿ ਜੀ ਕਟੋਰਾ ਕਿਉਂ ਸੁੱਟਿਆ ਹੈ? ਤਾਂ ਰਾਣੀ (ਲਛਮੀ) ਕਹਿਣ ਲੱਗੀ ਕਿ ਅਸੀਂ ਜਿਸ ਬਰਤਨ ਵਿਚ ਇਕ ਵਾਰੀ ਪਾਣੀ ਪੀ ਲਈਏ, ਮੁੜ ਕੇ ਉਸ ਬਰਤਨ ਵਿਚ ਦੁਬਾਰਾ ਪਾਣੀ ਨਹੀਂ ਪੀਂਦੇ।

ਇਹ ਸੁਣ ਕੇ ਸ਼ਾਹੂਕਾਰ ਸੋਚਣ ਲੱਗਾ ਕਿ ਜੇ ਇਹ ਰਾਣੀ ਮੇਰੇ ਘਰ ਰਸੋਈ ਭਾਵ ਭੋਜਨ ਤਿਆਰ ਕਰਕੇ ਛੱਕ ਜਾਵੇ ਤਾਂ ਘਰ ਵਿਚ ਸੋਨੇ ਦੇ ਭਾਂਡਿਆਂ ਦਾ ਢੇਰ ਲੱਗ ਜਾਵੇਗਾ। ਇਹ ਸੋਚ ਕੇ ਸ਼ਾਹੂਕਾਰ ਕਹਿਣ ਲੱਗਾ ਕਿ ਆਪ ਜੀ ਕੁਝ ਸਮਾਂ ਇੱਥੇ ਹੀ ਟਿਕਣਾ ਕਰੋ। ਰਾਣੀ ਕਹਿਣ ਲੱਗੀ ਕਿ ਜੇਕਰ ਕੋਈ ਚੁਬਾਰਾ ਪਸੰਦ ਆ ਜਾਵੇ ਤਾਂ ਅਸੀਂ ਇੱਥੇ ਟਿਕ ਸਕਦੇ ਹਾਂ। ਸ਼ਾਹੂਕਾਰ ਤੇ ਉਸਦੇ ਲੜਕੇ ਚੁਬਾਰਾ ਦਿਖਾਉਣ ਲਈ ਲੈ ਗਏ। ਪਰ ਰਾਣੀ ਨੂੰ ਕੋਈ ਵੀ ਚੁਬਾਰਾ ਪਸੰਦ ਨਾ ਆਇਆ। ਪਰ ਜਦੋਂ ਰਾਣੀ ਉਸ ਚੁਬਾਰੇ ਵਿਚ ਆਈ ਜਿਸ ਚੁਬਾਰੇ ਵਿਚ ਵਿਸ਼ਨੂੰ ਜੀ ਬੈਠ ਕੇ ਚੌਲ ਉਬਾਲ ਰਹੇ ਸਨ। ਉੱਥੇ ਆ ਕੇ ਕਹਿਣ ਲੱਗੀ, "ਇਹ ਚੁਬਾਰਾ ਮੇਰੇ ਪਸੰਦ ਹੈ, ਪਰ ਇੱਥੇ ਸਾਧੂ ਦਾ ਨਿਵਾਸ ਹੈ। ਇਸ ਕਰਕੇ ਮੈਂ ਇੱਥੇ ਨਹੀਂ ਰਹਿ ਸਕਦੀ।" ਤਾਂ ਸ਼ਾਹੂਕਾਰ ਦੇ ਲੜਕੇ ਕਹਿਣ ਲੱਗੇ ਕਿ ਇਹਨਾਂ ਸੰਤਾਂ ਨੂੰ ਅਸੀਂ ਦੂਸਰੇ ਚੁਬਾਰੇ ਵਿਚ ਕਰ ਦਿੰਦੇ ਹਾਂ। ਸ਼ਾਹੂਕਾਰ ਸੰਤਾਂ ਨੂੰ ਕਹਿਣ ਲੱਗਾ ਕਿ ਮਹਾਰਾਜ! ਆਪ ਜੀ ਦੂਸਰੇ ਚੁਬਾਰੇ ਵਿਚ ਚਲੇ ਜਾਉ। ਤਾਂ ਸਾਧ ਰੂਪ ਵਿਚ ਵਿਸ਼ਨੂੰ ਜੀ ਕਹਿਣ ਲੱਗੇ ਕਿ ਸ਼ਾਹੂਕਾਰ ਜੀ ਤੁਸੀਂ ਸਾਡੇ ਨਾਲ ਪ੍ਰਣ ਕੀਤਾ ਸੀ। ਹੁਣ ਅਸੀਂ ਦੂਸਰੇ ਚੁਬਾਰੇ ਵਿਚ ਕਿਉਂ ਜਾਈਏ? ਅਸੀਂ ਇੱਥੇ ਹੀ ਰਹਾਂਗੇ। ਇਹ ਸੁਣ ਕੇ ਸ਼ਾਹੂਕਾਰ ਤਾਂ ਚੁੱਪ ਹੋ ਗਿਆ, ਪਰ ਸ਼ਾਹੂਕਾਰ ਦੇ ਲੜਕਿਆਂ ਨੇ ਵਿਸ਼ਨੂੰ ਜੀ ਨੂੰ ਜਬਰਦਸਤੀ ਚੁਬਾਰੇ ਵਿਚੋਂ ਸਮਾਨ ਸਮੇਤ ਬਾਹਰ ਕੱਢ ਦਿੱਤਾ। (ਜਦੋਂ ਸ਼ਾਹੂਕਾਰ ਦੇ ਮੁੰਡੇ ਵਿਸ਼ਨੂੰ ਜੀ ਨੂੰ ਬਾਹਰ ਕੱਢਣ ਲੱਗੇ ਤਾਂ ਗਰਮ-ਗਰਮ ਪਿੱਛ ਵਿਸ਼ਨੂੰ ਜੀ ਦੇ ਪੈਰਾਂ ਉੱਤੇ ਡੁੱਲ੍ਹ ਗਈ। ਜਿਸ ਨਾਲ ਪੈਰ ਵੀ ਸੜ ਗਏ ਸਨ।) ਬਾਹਰ ਆ ਕੇ ਵਿਸ਼ਨੂੰ ਜੀ ਇਕ ਜਗ੍ਹਾ ਉੱਤੇ ਬੈਠ ਗਏ। ਕੁਝ ਸਮੇਂ ਬਾਅਦ ਲਛਮੀ ਵੀ ਸ਼ਾਹੂਕਾਰ ਦੇ ਘਰੋਂ ਆ ਕੇ ਵਿਸ਼ਨੂੰ ਜੀ ਦੇ ਕੋਲ ਪਹੁੰਚ ਗਈ ਤੇ ਕਹਿਣ ਲੱਗੀ ਕਿ ਵੇਖੋ ਮੇਰੇ ਭਗਤ! ਜਿੰਨ੍ਹਾਂ ਨੇ ਧੱਕੇ ਦੇ ਕੇ ਆਪ ਜੀ ਨੂੰ ਬਾਹਰ ਕੱਢ ਦਿੱਤਾ ਹੈ। ਤਾਂ ਸੁਣ ਕੇ ਵਿਸ਼ਨੂੰ ਜੀ ਕਹਿਣ ਲੱਗੇ ਕਿ ਹੁਣ ਤੂੰ ਮੇਰੇ ਭਗਤ ਵੇਖ! ਤਾਂ ਲਛਮੀ ਕਹਿਣ ਲੱਗੀ ਕਿ ਮੈਂ ਤੁਹਾਡੇ ਸਾਰੇ ਭਗਤਾਂ ਨੂੰ ਮੋਹ ਲਵਾਂਗੀ, ਤਾਂ ਵਿਸ਼ਨੂੰ ਜੀ ਨੇ ਕਿਹਾ ਕਿ ਕਾਂਸ਼ੀ ਵਿਚ ਮੇਰਾ ਕਬੀਰ ਭਗਤ ਹੈ। ਉਸਦੇ ਪਾਸ ਚਲੀ ਜਾਹ। ਜਦੋਂ ਕਬੀਰ ਜੀ ਦੇ ਪਾਸ ਆਈ। ਤਾਂ ਗੋਲੀ ਦੇ ਸਿਰ ਉੱਤੇ ਤਾਣੀ

ਚੁਕਾਈ ਹੋਈ ਸੀ। ਆਪ ਸੋਨੇ ਦੀਆਂ ਟੂੰਬਾਂ ਪਾਈਆਂ ਹੋਈਆਂ ਸਨ। ਰੇਸ਼ਮ ਦੇ ਕੱਪੜੇ ਪਾਏ ਹੋਏ ਸਨ ਤੇ ਆ ਕੇ ਕਬੀਰ ਜੀ ਨੂੰ ਕਹਿਣ ਲੱਗੀ ਕਿ ਪਹਿਲਾਂ ਮੇਰੀ ਤਾਣੀ ਬੁਣ ਦਿਉ। ਕਬੀਰ ਜੀ ਕਹਿਣ ਲੱਗੇ ਕਿ ਅਸੀਂ ਤਾਂ ਵਾਰੀ ਨਾਲ ਬੁਣਾਂਗੇ। ਲਛਮੀ ਕਹਿਣ ਲੱਗੀ ਕਿ ਸੌ ਰੁਪਈਆ ਲੈ ਲਉ। ਕਬੀਰ ਜੀ ਫਿਰ ਵੀ ਨਾ ਮੰਨੇ। ਫਿਰ ਹਜ਼ਾਰ ਰੁਪਈਆ ਦਿਖਾਉਣ ਲੱਗੀ। ਇਸ ਪ੍ਰਕਾਰ ਇਹ ਬਹੁਤ ਸਾਰੀ ਮਾਇਆ ਦਿਖਾਉਣ ਲੱਗੀ ਤੇ ਇਸਨੇ ਕਬੀਰ ਜੀ ਦੀ *ਤੁਰ ਤੇ ਕੁਨਾਲੀਆਂ ਸੋਨੇ ਦੀਆਂ ਬਣਾ ਦਿੱਤੀਆਂ। ਜਦੋਂ ਕਬੀਰ ਸਾਹਿਬ ਜੀ ਨੇ ਅੰਤਰ ਧਿਆਨ ਹੋ ਕੇ ਦੇਖਿਆ ਤਾਂ ਉਸ ਵੇਲੇ ਕਬੀਰ ਜੀ ਨੇ ਆਪਣੇ ਪੁੱਤਰ ਕਮਾਲੇ ਨੂੰ ਆਵਾਜ ਮਾਰੀ ਤੇ ਕਿਹਾ ਕਿ ਅੰਦਰੋਂ ਛੁਰੀ ਲੈ ਕੇ ਆ। ਕਮਾਲਾ ਛੁਰੀ ਲੈ ਕੇ ਆਇਆ ਤਾਂ ਉਸ ਵੇਲੇ ਕਬੀਰ ਜੀ ਨੇ ਮਾਇਆ ਦਾ ਨੱਕ ਤੇ ਕੰਨ ਵੱਡ ਦਿੱਤੇ ਤੇ ਫਿਰ ਮੂੰਗਲੀ ਮਾਰ ਕੇ ਸੁੱਟ ਦਿੱਤਾ ਤੇ ਕਹਿਣ ਲੱਗੇ ਕਿ ਤੂੰ ਆਪਣੇ ਭਗਤਾਂ ਕੋਲੋਂ ਵਿਸ਼ਨੂੰ ਭਗਵਾਨ ਜੀ ਦਾ ਨਿਰਾਦਰ ਕਰਵਾਇਆ ਸੀ। ਹੁਣ ਤੂੰ ਉਹਨਾਂ ਬਾਮਮਾਰਗੀਆਂ ਤੇ ਵੈਸ਼ਣਵ ਮੱਤ ਵਾਲੇ ਲੋਕਾਂ ਦੇ ਪਾਸ ਜਾਹ, ਜਿਹੜੇ ਲੋਕ ਤੇਰੀ ਪੂਜਾ ਕਰਨ ਵਾਲੇ ਹਨ। ਅੱਗੋਂ ਲਛਮੀ ਨੇ ਪੁੱਛਿਆ ਕਿ ਮੇਰਾ ਪੂਜਨ ਕਿਹੜੇ ਲੋਕ ਕਰਦੇ ਹਨ? ਕਬੀਰ ਜੀ ਨੇ ਕਿਹਾ ਕਿ ਇਕ ਬਾਮ ਮਾਰਗੀਏ ਤੇ ਦੂਜਾ ਵੈਸ਼ਣਵ ਮੱਤ ਵਾਲੇ ਤੇਰੀ ਪੂਜਾ ਕਰਦੇ ਹਨ। ਲਛਮੀ ਕਹਿਣ ਲੱਗੀ ਕਿ ਉਹ ਮੇਰੀ ਪੂਜਾ ਕਿਵੇਂ ਕਰਦੇ ਹਨ ਤਾਂ ਭਗਤ ਕਬੀਰ ਸਾਹਿਬ ਜੀ ਨੇ ਬਾਮ ਮਾਰਗੀਏ ਤੇ ਵੈਸ਼ਣਵ ਮੱਤ ਵਾਲਿਆਂ ਦੀ ਬਾਬਤ ਦੱਸਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

**ਦੂਸਰਾ ਉਥਾਨਕਾ** :

ਇਕ ਵਾਰ ਮਾਇਆ ਭਗਤ ਕਬੀਰ ਸਾਹਿਬ ਜੀ ਨੂੰ ਡੁਲਾਉਣ ਵਾਸਤੇ ਇਸਤਰੀ ਦਾ ਰੂਪ ਧਾਰ ਕੇ ਆ ਗਈ। ਹੱਥ ਵਿਚ ਸੂਤ ਫੜ ਕੇ ਕਬੀਰ ਜੀ ਨੂੰ ਕਹਿਣ ਲੱਗੀ ਕਿ ਪਹਿਲਾਂ ਮੇਰੀ ਤਾਣੀ ਬੁਣ ਦੇਣਾ ਕਰੋ। ਤਾਂ ਕਬੀਰ ਸਾਹਿਬ ਜੀ ਕਹਿਣ ਲੱਗੇ, "ਅਸੀਂ ਨਹੀਂ ਇਸ ਤਰ੍ਹਾਂ ਕਰਦੇ।" ਮਾਇਆ ਕਹਿਣ ਲੱਗੀ ਕਿ ਇਕ ਰੁਪਈਆ ਲੈ ਲਵੋ, ਦੋ ਰੁਪਈਏ ਲੈ ਲਵੋ, ਚਾਰ ਰੁਪਏ ਲੈ ਲਵੋ। ਸੌ ਰੁਪਈਆ ਲੈ ਲਵੋ। ਜਦੋਂ ਇਸ ਤਰ੍ਹਾਂ ਮਾਇਆ ਸੌ ਰੁਪਏ ਤੱਕ ਦੇਣ ਵਾਸਤੇ ਤਿਆਰ ਹੋ ਗਈ ਤਾਂ ਭਗਤ ਕਬੀਰ ਸਾਹਿਬ ਜੀ ਨੇ ਅੰਤਰ ਧਿਆਨ ਹੋ ਕੇ ਦੇਖ ਲਿਆ ਕਿ ਇਹ ਤਾਂ ਮਾਇਆ ਹੈ। ਜੋ ਸਾਨੂੰ ਡੁਲਾਉਣ ਵਾਸਤੇ ਆਈ ਹੈ, ਉਸ ਵਕਤ ਭਗਤ ਕਬੀਰ ਸਾਹਿਬ ਜੀ ਨੇ ਮਾਇਆ ਨੂੰ ਸੰਬੋਧਨ ਹੁੰਦਿਆ ਇਹ ਸ਼ਬਦ ਉਚਾਰਨ ਕੀਤਾ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ** : ਦੱਖਣ ਵਿਚ ਰਹਿਣ ਵਾਲੇ ਬਾਮਮਾਰਗੀਏ ਮਾਸ ਤੇ ਸ਼ਰਾਬ ਨਾਲ ਉਸਦੀ ਪੂਜਾ ਕਰਦੇ ਹਨ। ਹਿੰਦ ਤੇ ਵੈਸ਼ਣਵ ਮਤ ਵਾਲੇ ਕਿਉੜੇ ਦੇ ਫੁੱਲਾਂ ਦੇ ਨਾਲ ਉਸਦੀ ਪੂਜਾ ਕਰਦੇ ਹਨ।

## ਅਰਥ ਨੰ : ੧

ਪਹਿਲਾਂ ਵੈਸ਼ਣਵ ਮਤ ਵਾਲਿਆਂ ਦੀ ਬਾਬਤ ਦੱਸਦੇ ਹਨ।

### ਇਕਤੁ ਪਤਰਿ, ਭਰਿ ਉਰਕਟ ਕੁਰਕਟ; ਇਕਤੁ ਪਤਰਿ, ਭਰਿ ਪਾਨੀ ॥

ਹੇ ਮਾਇਆ ! ਵੈਸ਼ਣਵ ਮਤ ਵਾਲੇ ਲੋਕ ਤੇਰੀ ਪੂਜਾ ਕਰਨ ਵਾਸਤੇ (ਇਕਤੁ) ਇਕ (ਪਤਰਿ) ਪਾਤਰ ਭਾਵ ਭਾਂਡੇ ਵਿਚ (ਉਰਕਟ) ਫਲ ਤੇ (ਕੁਰਕਟ) ਫੁੱਲ (ਭਰਿ) ਭਰ ਲੈਂਦੇ ਹਨ ਅਤੇ (ਇਕਤੁ) ਇਕ (ਪਤਰਿ) ਭਾਂਡੇ ਵਿਚ ਕਿਉੜੇ ਆਦਿਕਾਂ ਦਾ (ਪਾਨੀ) ਪਾਣੀ (ਭਰਿ) ਭਰ ਲੈਂਦੇ ਹਨ।

### ਆਸਿ ਪਾਸਿ, ਪੰਚ ਜੋਗੀਆ ਬੈਠੇ; ਬੀਚਿ ਨਕਟ, ਦੇ ਰਾਨੀ ॥੧॥

(ਆਸਿ ਪਾਸਿ) ਆਸੇ-ਪਾਸੇ ਆਪਣੇ ਸਮੇਤ ਪੁੱਤਰ, ਇਸਤਰੀ, ਨੂੰਹ ਆਦਿਕ (ਪੰਚ) ਪੰਜ ਜਾਣੇ

(ਜੋਗੀਆ) ਜੁੜ ਕੇ (ਬੈਠੇ) ਬੈਠ ਜਾਂਦੇ ਹਨ (ਬੀਚਿ) ਵਿਚ ਤੇਰੀ ਨੱਕ ਵੱਡੀ ਦੀ ਮੂਰਤੀ ਟਿਕਾਉਂਦੇ ਹਨ ਤੇ ਜੋਤ ਜਗਾਉਂਦੇ ਹਨ। ਹੇ (ਨਕਟ) ਨੱਕ ਵੱਢੀਏ! ਇਸ ਤਰ੍ਹਾਂ ਤੇਰੇ ਤਾਈਂ ਰਾਣੀ ਬਣਾ ਕੇ ਤੇਰੀ ਪੂਜਾ ਕਰਦੇ ਹਨ। ਇਸ ਲਈ ਤੂੰ ਉਹਨਾਂ ਦੇ ਕੋਲ ਜਾਹ ਸਾਥੋਂ ਕੀ ਲੈਣਾ ਹੈ?

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

ਹੁਣ ਬਾਮ ਮਾਰਗੀਆਂ ਬਾਰੇ ਦੱਸਦੇ ਹਨ।

**ਇਕਤੁ ਪਤਰਿ, ਭਰਿ ਉਰਕਟ ਕੁਰਕਟ; ਇਕਤੁ ਪਤਰਿ, ਭਰਿ ਪਾਨੀ ॥**

ਹੇ ਮਾਇਆ! ਬਾਮਮਾਰਗੀਏ ਤੇਰੀ ਪੂਜਾ ਕਰਨ ਵਾਸਤੇ (ਇਕਤੁ) ਇਕ (ਪਤਰਿ) ਭਾਂਡੇ ਵਿਚ (ਕੁਰਕਟ) ਕੁਕੜ ਆਦਿਕਾਂ ਦਾ (ਉਰ+ਕਟ) ਹਿਰਦਾ ਕੱਟ ਕੇ ਭਰ ਲੈਂਦੇ ਹਨ ਅਤੇ (ਇਕਤੁ) ਇਕ (ਪਤਰਿ) ਭਾਂਡੇ ਵਿਚ (ਪਾਨੀ) ਪਾਣੀ ਭਾਵ ਸ਼ਰਾਬ ਭਰ ਲੈਂਦੇ ਹਨ।

**ਆਸਿ ਪਾਸਿ, ਪੰਚ ਜੋਗੀਆ ਬੈਠੇ; ਬੀਚਿ ਨਕਟ, ਦੇ ਰਾਨੀ ॥੧॥**

(ਆਸਿ ਪਾਸਿ) ਆਸੇ-ਪਾਸੇ (ਪੰਚ) ਪੰਜ ਜਾਣੇ (ਜੋਗੀਆ) ਜੁੜ ਕੇ (ਬੈਠੇ) ਬੈਠ ਜਾਂਦੇ ਹਨ ਤੇ ਹੇ (ਨਕਟ) ਨੱਕ ਵੱਢੀਏ! (ਰਾਨੀ) ਰਾਣੀ ਦੀ ਨਿਆਈਂ ਸੂਰਤ ਬਣਾ ਕੇ (ਬੀਚਿ) ਵਿਚਕਾਰ ਤੇਰੀ ਮੂਰਤੀ ਰੱਖ ਦਿੰਦੇ ਹਨ ਤੇ ਭੈੜਾ ਕਰਮ ਕਰਨ ਰੂਪ ਸੇਵਾ ਕਰਦੇ ਹਨ।

## ਨਕਟੀ ਕੋ ਠਨਗਨੁ; ਬਾਡਾ ਡੂੰ ॥

ਹੇ (ਨਕਟੀ) ਨੱਕ ਵੱਢੀਏ! (ਡੂੰ) ਦੋਹਾਂ ਲੋਕਾਂ ਵਿਚ ਤੇਰਾ (ਬਾਡਾ) ਵੱਡਾ (ਠਨਗਨੁ) ਡਮਰੂ ਵੱਜਦਾ ਹੈ, ਪਰ

## ਕਿਨਹਿ ਬਿਬੇਕੀ; ਕਾਟੀ ਤੂੰ ॥੧॥ ਰਹਾਉ ॥

(ਕਿਨਹਿ) ਕਿਸੇ (ਬਿਬੇਕੀ) ਬਿਬੇਕੀਆਂ ਨੇ ਹੀ (ਤੂੰ) ਤੇਰੇ ਤਾਈਂ (ਕਾਟੀ) ਕੱਟਣਾ ਕੀਤਾ ਹੈ।

**ਅਥਵਾ :** ਵਸ਼ਿਸ਼ਟ ਵਰਗੇ (ਕਿਨਹਿ) ਕਿੰਨੇ ਹੀ ਬਿਬੇਕੀ ਕਹਾਉਣ ਵਾਲੇ ਤੂੰ ਕੱਟ ਦਿੱਤੇ ਹਨ ਭਾਵ ਆਪਣੇ ਵੱਸ ਕਰ ਲਏ ਹਨ।

## ਸਗਲ ਮਾਹਿ, ਨਕਟੀ ਕਾ ਵਾਸਾ; ਸਗਲ ਮਾਰਿ ਅਉ ਹੇਰੀ ॥

*(ਦੂਸਰਾ ਪਾਠ- 'ਅਉਹੇਰੀ')*

ਹੇ (ਨਕਟੀ) ਨੱਕ ਵੱਡੀ ਮਾਇਆ! (ਸਗਲ) ਸਾਰੀ ਸ੍ਰਿਸ਼ਟੀ (ਮਾਹਿ) ਵਿਚ ਤੇਰਾ ਵਾਸਾ ਹੈ ਤੂੰ (ਸਗਲ) ਸਾਰੇ ਲੋਕਾਂ ਨੂੰ ਮਾਰ ਲਿਆ ਹੈ। (ਅਉ) ਪੁਨਾਂ ਜਿਹੜੇ ਬਚ ਗਏ ਹਨ, ਉਹਨਾਂ ਨੂੰ ਵੀ ਤੂੰ (ਹੇਰੀ) ਵੇਖਦੀ ਹੈ ਕਿ ਇਹਨਾਂ ਨੂੰ ਵੀ ਨਹੀਂ ਛੱਡਣਾ। ਇਹ ਵੀ ਸਾਰੇ ਮਾਰ ਲੈਣੇ ਹਨ।

ਭਗਤ ਕਬੀਰ ਸਾਹਿਬ ਜੀ ਦੇ ਬਚਨਾਂ ਨੂੰ ਸੁਣ ਕੇ ਮਾਇਆ ਕਹਿਣ ਲੱਗੀ,

## ਸਗਲਿਆ ਕੀ, ਹਉ ਬਹਿਨ ਭਾਨਜੀ; ਜਿਨਹਿ ਬਰੀ ਤਿਸੁ ਚੇਰੀ ॥੨॥

ਹੇ ਕਬੀਰ! (ਹਉ) ਮੈ (ਸਗਲਿਆ) ਸਾਰਿਆਂ ਦੀ (ਬਹਿਨ) ਭੈਣ ਤੇ (ਭਾਨਜੀ) ਭਣੇਵੀ ਹਾਂ ਭਾਵ ਜਿਵੇਂ ਭੈਣ ਤੇ ਭਣੇਵੀ ਵੱਲ ਕੋਈ ਵੀ ਖੋਟੀ ਨਿਗਾਹ ਨਹੀਂ ਕਰਦਾ, ਤਿਵੇਂ ਹੀ ਕੋਈ ਵੀ ਮੈਨੂੰ ਖੋਟੀ ਦ੍ਰਿਸ਼ਟੀ ਨਾਲ ਨਹੀਂ ਦੇਖਦਾ, ਪਰ (ਜਿਨਹਿ) ਜਿਸ ਨੇ ਮੈਨੂੰ (ਬਰੀ) ਵਰਿਆ ਭਾਵ ਖੁਲ੍ਹਾ ਖਰਚ ਕੀਤਾ ਹੈ, (ਤਿਸੁ) ਉਸ ਦੀ ਮੈ (ਚੇਰੀ) ਦਾਸੀ ਬਣ ਕੇ ਰਹਿੰਦੀ ਹਾਂ।

ਕਬੀਰ ਜੀ ਨੇ ਕਿਹਾ ਕਿ ਤੂੰ ਮੇਰੇ ਪਾਸ ਚੱਲ ਕੇ ਕਿਉਂ ਆਈਂ ਹੈਂ? ਮਾਇਆ ਨੇ ਆਖਿਆ ਕਿ ਤੈਨੂੰ ਮੋਹਿਤ ਕਰਨ ਆਈ ਹਾਂ। ਫਿਰ ਕਬੀਰ ਜੀ ਨੇ ਕਿਹਾ "ਤੂੰ ਵੀ ਇਸਤਰੀ ਤੇ ਮੈਂ ਵੀ ਜੀਵ ਰੂਪ ਇਸਤਰੀ" ਤੇ ਇਸਤਰੀ ਦਾ ਇਸਤਰੀ ਤੇ ਬਲ ਨਹੀਂ ਚੱਲ ਸਕਦਾ ਭਾਵ ਇਸਤਰੀ ਇਸਤਰੀ ਨੂੰ ਮੋਹਿਤ ਨਹੀਂ ਕਰ ਸਕਦੀ। ਮਾਇਆ ਨੇ ਕਿਹਾ ਕਿ ਤੇਰਾ ਪਤੀ ਕਿਹੜਾ ਹੈ? ਤਾਂ ਕਬੀਰ ਜੀ ਕਹਿੰਦੇ ਹਨ ਕਿ

**ਹਮਰੋ ਭਰਤਾ, ਬਡੋ ਬਿਬੇਕੀ; ਆਪੇ ਸੰਤੁ ਕਹਾਵੈ ॥**

ਹੇ ਮਾਇਆ! (ਹਮਰੋ) ਸਾਡਾ (ਭਰਤਾ) ਪਤੀ ਪ੍ਰਮੇਸਰ (ਬਡੋ) ਬੜਾ (ਬਿਬੇਕੀ) ਗਿਆਨਵਾਨ ਹੈ ਤੇ (ਆਪੇ) ਆਪ ਹੀ ਰਾਮਾਨੰਦ ਆਦਿਕਾਂ ਦੇ ਸਰੂਪ ਵਿਚ ਸੰਤ ਰੂਪ (ਕਹਾਵੈ) ਕਹਾਉਂਦਾ ਹੈ, **ਵਾ:** ਉਹ ਆਪ ਹੀ ਆਪਣੇ ਆਪ ਨੂੰ (ਸੰਤੁ) ਸਤ ਸਰੂਪ (ਕਹਾਵੈ) ਕਹਾ ਰਿਹਾ ਹੈ।

**ਓਹੁ ਹਮਾਰੈ ਮਾਥੈ ਕਾਇਮੁ; ਅਉਰੁ ਹਮਰੈ ਨਿਕਟਿ ਨ ਆਵੈ ॥੩॥**

ਉਹ ਸਾਡਾ ਪਤੀ (ਹਮਾਰੈ) ਸਾਡੇ (ਮਾਥੈ) ਮੱਥੇ 'ਤੇ ਸਦਾ ਹੀ (ਕਾਇਮੁ) ਇਸਥਿਤ ਹੈ। ਇਸ ਲਈ ਸਾਨੂੰ ਮੋਹਿਤ ਕਰਨ ਵਾਸਤੇ ਤੇਰੇ ਵਰਗੀ (ਅਉਰੁ) ਹੋਰ ਕੋਈ ਵੀ (ਹਮਰੈ) ਸਾਡੇ (ਨਿਕਟਿ) ਨੇੜੇ (ਨ) ਨਹੀਂ (ਆਵੈ) ਆ ਸਕਦੀ।

**ਨਾਕਹੁ ਕਾਟੀ, ਕਾਨਹੁ ਕਾਟੀ; ਕਾਟਿ ਕੂਟਿ ਕੈ ਡਾਰੀ ॥**

ਜਦੋਂ ਮਾਇਆ ਨਾ ਹਟੀ ਤਾਂ ਕਬੀਰ ਸਾਹਿਬ ਜੀ ਨੇ ਆਪਣੇ ਪੁੱਤਰ ਕਮਾਲੇ ਤੋਂ ਛੁਰੀ ਮੰਗਵਾ ਕੇ ਮਾਇਆ (ਨਾਕਹੁ) ਨੱਕ ਤੋਂ ਵੀ ਕੱਟ ਦਿੱਤੀ ਅਤੇ (ਕਾਨਹੁ) ਕੰਨਾਂ ਤੋਂ ਵੀ ਕੱਟ ਦਿੱਤੀ। (ਕਾਟਿ ਕੂਟਿ) ਕੱਟ-ਵੱਡ (ਕੈ) ਕਰਕੇ (ਡਾਰੀ) ਸੁੱਟ ਦਿੱਤੀ **ਵਾ:** ਕੰਡ 'ਤੇ (ਕੂਟਿ) ਮੂੰਗਲੀ ਮਾਰ ਕੇ (ਡਾਰੀ) ਸੁੱਟ ਦਿੱਤੀ। **ਵਾ:** ਉਸ ਦੀ (ਕਾਟਿ) ਗੁੱਤ ਕੱਟ ਕਰਕੇ ਸੁੱਟ ਦਿੱਤੀ।

**ਕਹੁ ਕਬੀਰ, ਸੰਤਨ ਕੀ ਬੈਰਨਿ; ਤੀਨਿ ਲੋਕ ਕੀ ਪਿਆਰੀ ॥੪॥੪॥**

ਫਿਰ ਕਬੀਰ ਸਾਹਿਬ ਜੀ (ਕਹੁ) ਕਹਿਣ ਲੱਗੇ ਕਿ ਹੇ ਮਾਇਆ! ਤੂੰ (ਸੰਤਨ) ਸੰਤਾਂ (ਕੀ) ਦੀ (ਬੈਰਨਿ) ਵੈਰਨ ਬਣੀ ਹੋਈ ਹੈਂ ਕਿਉਂਕਿ ਤੂੰ ਸੰਤਾਂ ਦਾ ਸੰਤਪੁਣਾ ਨਹੀਂ ਰਹਿਣ ਦਿੰਦੀ ਅਤੇ ਤਿੰਨਾਂ ਲੋਕਾਂ ਦੀ ਪਿਆਰੀ ਬਣੀ ਹੋਈ ਹੈ। ਇਸ ਪ੍ਰਕਾਰ ਦਾ ਤੇਰਾ ਸੁਭਾਅ ਹੈ।

## ਅਰਥ ਨੰ : ੨

**ਇਕਤੁ ਪਤਰਿ, ਭਰਿ ਉਰਕਟ ਕੁਰਕਟ; ਇਕਤੁ ਪਤਰਿ, ਭਰਿ ਪਾਨੀ ॥**
**ਆਸਿ ਪਾਸਿ, ਪੰਚ ਜੋਗੀਆ ਬੈਠੇ; ਬੀਚਿ ਨਕਟ, ਦੇ ਰਾਨੀ ॥੧॥**

**ਨੋਟ :** ਇਸ ਪ੍ਰਕਰਣ ਵਿਚ ਇਹਨਾਂ ਪਹਿਲੀਆਂ ਦੋ ਪੰਗਤੀਆਂ ਦੇ ਅਰਥ ਪਹਿਲਾਂ ਹੋ ਚੁੱਕੇ ਹਨ।

**ਨਕਟੀ ਕੋ ਠਨਗਨੁ; ਬਾਡਾ ਡੂੰ ॥**

ਹੇ (ਨਕਟੀ) ਮਾਇਆ! (ਡੂੰ) ਦੋਹਾਂ ਲੋਕਾਂ ਵਿਚ ਤੇਰਾ ਮੋਹ ਰੂਪ (ਠਨਗਨੁ) ਚਮਤਕਾਰ (ਬਾਡਾ) ਬੜਾ ਵੱਡਾ ਹੈ।

**ਕਿਨਹਿ ਬਿਬੇਕੀ; ਕਾਟੀ ਤੂੰ ॥੧॥ ਰਹਾਉ ॥**

(ਕਿਨਹਿ) ਕਿਤਨੇ ਹੀ ਨਾਰਦ ਵਰਗੇ (ਬਿਬੇਕੀ) ਗਿਆਨਵਾਨ ਜਿਹੜੇ ਬ੍ਰਹਮਚਰਜ ਦਾ ਮਾਣ ਕਰਦੇ ਫਿਰਦੇ ਸੀ, ਉਹਨਾਂ ਨੂੰ ਤੂੰ (ਕਾਟੀ) ਕੱਟ ਦਿੱਤਾ ਹੈ।

*ਸਾਖੀ—ਨਾਰਦ ਦੀ

**ਸਗਲ ਮਾਹਿ, ਨਕਟੀ ਕਾ ਵਾਸਾ; ਸਗਲ ਮਾਰਿ ਅਉ ਹੇਰੀ ॥**

ਹੇ ਚੇਤਨ ਰੂਪ (ਨਕਟੀ) ਮਾਇਆ! (ਸਗਲ) ਸਾਰਿਆਂ (ਮਾਹਿ) ਵਿਚ ਤੇਰਾ ਹੀ ਵਾਸਾ ਹੈ। ਤੂੰ (ਸਗਲ) ਸਾਰਿਆਂ ਨੂੰ ਮਾਰ ਕਰਕੇ (ਅਉ) ਹੋਰਨਾਂ ਨੂੰ (ਹੇਰੀ) ਵੇਖਦੀ ਹੈ ਕਿ ਜਿਹੜੇ ਬਚੇ ਹਨ, ਇੰਨ੍ਹਾਂ ਨੂੰ ਵੀ ਮੈਂ ਮਾਰਨਾ ਹੈ।

**ਸਗਲਿਆ ਕੀ, ਹਉ ਬਹਿਨ ਭਾਨਜੀ; ਜਿਨਹਿ ਬਰੀ ਤਿਸੁ ਚੇਰੀ ॥੨॥**

ਹੇ ਚੇਤਨ ਰੂਪ ਮਾਇਆ! ਜਿੰਨ੍ਹਾਂ ਦੇ ਕੋਲੋਂ ਧਨ ਮੁੱਕ ਜਾਵੇ, ਉਹਨਾਂ ਨੂੰ ਵੇਸਵਾ ਰੂਪ ਹੋ ਕੇ ਕਹਿੰਦੀ ਹੈ ਕਿ ਮੈਂ ਤੁਹਾਡੀ ਸਾਰਿਆਂ ਦੀ (ਬਹਿਨ) ਭੈਣ ਲਗਦੀ ਹਾਂ, ਭਾਣਜੀ ਲੱਗਦੀ ਹਾਂ ਅਤੇ (ਜਿਨਹਿ) ਜਿੰਨ੍ਹਾਂ ਸ਼ਾਹੂਕਾਰਾਂ ਨੇ ਤੈਨੂੰ (ਬਰੀ) ਵਿਆਹ ਲਿਆਂਦਾ ਹੈ। (ਤਿਸੁ) ਉਹਨਾਂ ਨੂੰ ਤੂੰ ਕਹਿੰਦੀ ਹੈ ਕਿ ਮੈਂ ਤੇਰੀ ਦਾਸੀ ਹਾਂ। ਫਿਰ ਤੂੰ ਸਾਡੇ ਕੋਲ ਆ ਕੇ ਕਹਿੰਦੀ ਹੈਂ ਕਿ,

**ਹਮਰੋ ਭਰਤਾ, ਬਡੋ ਬਿਬੇਕੀ; ਆਪੇ ਸੰਤੁ ਕਹਾਵੈ ॥**

(ਹਮਰੋ) ਮੇਰਾ ਵੀ (ਭਰਤਾ) ਪਤੀ ਵਿਸ਼ਨੂੰ (ਬਡੋ) ਬੜਾ (ਬਿਬੇਕੀ) ਗਿਆਨਵਾਨ ਹੈ ਤੇ ਉਹ (ਆਪੇ) ਆਪ ਹੀ ਸੰਤ (ਕਹਾਵੈ) ਕਹਾਉਂਦਾ ਹੈ।

**ਓਹੁ ਹਮਾਰੈ ਮਾਥੈ ਕਾਇਮੁ; ਅਉਰੁ ਹਮਰੈ ਨਿਕਟਿ ਨ ਆਵੈ ॥੩॥**

ਉਹ (ਹਮਾਰੈ) ਮੇਰੇ (ਮਾਥੈ) ਮੱਥੇ 'ਤੇ (ਕਾਇਮੁ) ਇਸਥਿਤ ਹੈ ਭਾਵ ਮੇਰਾ ਸੁਹਾਗ-ਭਾਗ ਹੈ। ਜਿਸ ਕਰਕੇ (ਅਉਰੁ) ਹੋਰ ਕੋਈ ਵੀ ਮੇਰੇ (ਨਿਕਟਿ) ਨੇੜੇ ਨਹੀਂ (ਆਵੈ) ਆਉਂਦਾ।

**ਨਾਕਹੁ ਕਾਟੀ, ਕਾਨਹੁ ਕਾਟੀ; ਕਾਟਿ ਕੂਟਿ ਕੈ ਡਾਰੀ ॥**

ਹੇ ਮਾਇਆ! ਤੂੰ (ਨਾਕਹੁ) ਸਵਰਗ ਵਿਚੋਂ ਨੌਖ ਰਾਜੇ ਵਰਗਿਆਂ ਨੂੰ ਵੀ (ਕਾਟੀ) ਕੱਟ ਦਿੱਤਾ ਹੈ, (ਕਾਨਹੁ) ਜੰਗਲਾਂ ਵਿਚ ਰਹਿਣ ਵਾਲੇ ਸਿੰਙੀ ਰਿਖੀ ਵਰਗਿਆਂ ਨੂੰ ਵੀ (ਕਾਟੀ) ਕੱਟ ਦਿੱਤਾ ਹੈ ਤੇ (ਕੂਟਿ) ਪਹਾੜਾ ਵਿਚ ਰਹਿਣ ਵਾਲੇ ਸੌਰਭ ਰਿਖੀ ਵਰਗਿਆਂ ਨੂੰ ਵੀ (ਕਾਟਿ) ਕੱਟ ਕੇ (ਡਾਰੀ) ਸੁੱਟ ਦਿੱਤਾ ਹੈ।

**ਸਾਖੀ—ਨੌਖ ਰਾਜੇ ਦੀ

## ਸਾਖੀ—ਸਿੰਙੀ ਰਿਖੀ ਦੀ

ਇਹ ਸਿੰਙੀ ਰਿਖੀ ਮ੍ਰਿਗਨੀ ਦੇ ਉਦਰ ਤੋਂ ਪੈਦਾ ਹੋਇਆ ਹੈ ਤੇ ਬਿਭਾਂਡਵ ਰਿਖੀ ਦਾ ਪੁੱਤਰ (ਚੇਲਾ) ਹੈ। ਜਦੋਂ ਤੋਂ ਇਸ ਨੇ ਹੋਸ਼ ਸੰਭਾਲੀ, ਉਸ ਦਿਨ ਤੋਂ ਹੀ ਇਹ ਤਪੱਸਵੀ ਬਣ ਗਿਆ ਸੀ। ਸ਼ਹਿਰ ਦੇ ਵਿਚ ਤਾਂ ਕਦੇ ਆਇਆ ਹੀ ਨਹੀਂ, ਜੰਗਲ ਵਿਚ ਰਹਿ ਕੇ ਰਾਤ-ਦਿਨ ਪ੍ਰਮੇਸਰ ਦਾ ਸਿਮਰਨ ਕਰਦਾ ਸੀ। ਇਕ ਦਿਨ ਐਸਾ ਆਇਆ ਕਿ ਲੋਮਪਾਤ ਰਾਜੇ ਦੇ ਨਗਰ ਵਿਚ ਕਾਲ ਪੈ ਗਿਆ। ਸਭ ਲੋਕ ਭੁੱਖੇ ਮਰਨ ਲੱਗੇ। ਇਕ-ਇਕ ਦਾਣੇ ਨੂੰ ਤਰਸਣ ਲੱਗ ਪਏ। ਅਜਿਹਾ ਦੇਖ ਕੇ ਰਾਜੇ ਦੇ ਚਿੱਤ ਵਿਚ ਬੜਾ ਦੁੱਖ ਹੋਇਆ। ਉਸ ਨੇ ਬੜੇ-ਬੜੇ ਸਿਆਣੇ ਪੰਡਿਤ ਜੋਤਿਸ਼ੀਆਂ ਨੂੰ ਬੁਲਾ ਕੇ ਪੁੱਛਿਆ ਕਿ ਮੈਂ ਅਜਿਹਾ ਕਿਹੜਾ ਕੁਕਰਮ ਕੀਤਾ ਹੈ। ਜਿਸ ਕਰਕੇ ਮੇਰੀ ਪਰਜਾ ਦੁਖੀ ਹੋ ਰਹੀ ਹੈ। ਜੋਤਿਸ਼ੀਆਂ ਨੇ ਵਿਚਾਰ ਕੇ ਕਿਹਾ ਕਿ ਹੇ ਰਾਜਨ! ਆਪ ਜੀ ਨੇ ਤਾਂ ਕੋਈ ਕੁਕਰਮ ਨਹੀਂ ਕੀਤਾ। ਪਰੰਤੂ ਸਾਡੇ ਦਿਲ ਵਿਚ ਇਕ ਸੰਸਾ ਹੈ ਕਿ ਬਾਹਰ ਜੰਗਲ ਵਿਚ ਇਕ ਸਿੰਙੀ ਰਿਖੀ ਬੈਠਾ ਤਪ ਕਰ ਰਿਹਾ ਹੈ। ਉਹ ਤੇਰੀ ਨਗਰੀ ਵਿਚ

---

* ਸ਼੍ਰੋਮਣੀ ਦਮਦਮੀ ਸਟੀਕ, ਪੋਥੀ ਚੌਥੀ, ਪੰਨਾ ਨੰ. ੫੫੦ 'ਤੇ ਵੇਖੋ।
** ਸ਼੍ਰੋਮਣੀ ਦਮਦਮੀ ਸਟੀਕ, ਪੋਥੀ ਦੂਸਰੀ, ਪੰਨਾ ਨੰ. ੬੦੧ 'ਤੇ ਵੇਖੋ।

ਬਿਲਕੁਲ ਨਹੀਂ ਆਇਆ, ਪਤਾ ਨਹੀਂ ਉਹ ਕਿਵੇਂ ਆਪਣਾ ਗੁਜ਼ਾਰਾ ਕਰਦਾ ਹੈ। ਜੇਕਰ ਉਹ ਤੇਰੀ ਨਗਰੀ ਵਿਚ ਚਰਨ ਪਾਏ ਤਾਂ ਇਹ ਕਾਲ ਦੂਰ ਹੋ ਸਕਦਾ ਹੈ। ਉਸ ਵੇਲੇ ਰਾਜੇ ਨੇ ਉਸ ਨੂੰ ਬੁਲਾਉਣ ਵਾਸਤੇ ਆਪਣੇ ਆਦਮੀ ਭੇਜੇ। ਪਰ ਸਿੰਙੀ ਰਿਖੀ ਨਾ ਆਇਆ। ਫਿਰ ਰਾਜਾ ਆਪ ਗਿਆ। ਬਹੁਤ ਮਿੰਨਤਾ ਕੀਤੀਆਂ ਪਰ ਫਿਰ ਵੀ ਸਿੰਙੀ ਰਿਖੀ ਨੇ ਇਕ ਨਾ ਮੰਨੀ। ਅਖੀਰ ਰਾਜੇ ਨੇ ਆ ਕੇ ਢੰਡੋਰਾ ਪਿਟਵਾ ਦਿੱਤਾ ਕਿ ਜਿਹੜਾ ਵੀ ਰਿਖੀ ਨੂੰ ਜਾ ਕੇ ਲਿਆਵੇਗਾ, ਮੈਂ ਉਸ ਨੂੰ ਅੱਧਾ ਰਾਜ ਦੇ ਦੇਵਾਂਗਾ। ਜਿਸ ਵੇਲੇ ਇਹ ਗੱਲ ਇਕ ਵੇਸਵਾ ਨੇ ਸੁਣੀ ਤਾਂ ਉਹ ਰਾਜੇ ਨੂੰ ਆ ਕੇ ਕਹਿਣ ਲੱਗੀ ਕਿ ਮੈਨੂੰ ਆਗਿਆ ਦਿਉ। ਮੈਂ ਉਸ ਨੂੰ ਜਾ ਕੇ ਲਿਆਉਂਦੀ ਹਾਂ। ਰਾਜੇ ਨੇ ਕਿਹਾ ਕਿ ਇਹ ਬੜੀ ਚੰਗੀ ਗੱਲ ਹੈ, ਤੂੰ ਜਾ ਕੇ ਲਿਆ, ਮੈਂ ਤੈਨੂੰ ਬੜਾ ਧਨ ਦਿਆਂਗਾ। ਰਾਜੇ ਦੀ ਆਗਿਆ ਲੈ ਕਿ ਵੇਸਵਾ ਉੱਥੇ ਪੁਹੰਚੀ ਜਿੱਥੇ ਸਿੰਙੀ ਰਿਖੀ ਰਹਿੰਦਾ ਸੀ। ਵੇਸਵਾ ਨੇ ਉੱਥੇ ਕਈ ਦਿਨ ਰਹਿ ਕੇ ਉਸ ਦੇ ਵਤੀਰੇ ਨੂੰ ਦੇਖਿਆ। ਜਿੰਨ੍ਹਾਂ ਬ੍ਰਿਛਾਂ ਨਾਲੋਂ ਉਹ ਫਲ ਤੋੜ ਕੇ ਖਾਂਦਾ ਸੀ। ਉਹਨਾਂ ਬ੍ਰਿਛਾਂ ਦੀਆਂ ਟਾਹਣੀਆਂ ਨਾਲ ਵੇਸਵਾ ਨੇ ਚੰਗੇ-ਚੰਗੇ ਪਕਵਾਨ ਲਗਾ ਦਿੱਤੇ। ਜਦ ਰਿਖੀ ਨੇ ਉਹ ਪਕਵਾਨ ਖਾਧੇ ਤਾਂ ਮਨ ਵਿਚ ਬੜੀ ਖੁਸ਼ੀ ਹੋਈ ਤੇ ਆਖਣ ਲੱਗਾ, ਇਹ ਫਲ ਪ੍ਰਮੇਸਰ ਨੇ ਕਿੱਥੇ ਪੈਦਾ ਕੀਤੇ ਹਨ। ਜੋ ਮੈਨੂੰ ਅੱਜ ਤੱਕ ਨਹੀਂ ਦਿਖੇ। ਯਥਾ:

**ਸੋਚ ਬਿਚਾਰ ਕੀਯੋ ਚਿਤ ਮੋਂ ਮੁਨਿ, ਏ ਫਲ ਦੈਵ ਕਹਾ ਉਪਜਾਯੋ॥**
**ਕਾਨਨ ਮੈਂ ਨਿਰਖੇ ਨਹਿ ਨੇਤ੍ਰਨ, ਆਜੁ ਲਗੇ ਕਬਹੂੰ ਨ ਚਬਾਯੋ॥**
**ਕੈ ਮਘਵਾ ਬਲੁ ਕੈ ਛਲੁ ਕੈ, ਹਮਰੇ ਤਪ ਕੋ ਅਵਿਲੋਕਨ ਆਯੋ॥**
**ਜੈ ਜਗਦੀਸ ਕ੍ਰਿਪਾ ਕਰਿ ਮੋ ਪਰ, ਮੋਰੇ ਰਿਝਾਵਨ ਕਾਜ ਬਨਾਯੋ॥**

ਜਿਸ ਵੇਲੇ ਸਿੰਙੀ ਰਿਖੀ ਨੇ ਉਸ ਵੇਸਵਾ ਨੂੰ ਦੇਖਿਆ ਤਾਂ ਵਿਚਾਰਨ ਲੱਗਾ ਕਿ ਇਹ ਕਿਹੜਾ ਦੇਵਤਾ ਹੈ ਜਾਂ ਕਿਹੜਾ ਰਿਖੀ ਮੁਨੀ ਹੈ। ਜਿਸ ਨੇ ਅੱਜ ਇੱਥੇ ਆ ਕੇ ਦਰਸ਼ਨ ਦਿੱਤੇ ਹਨ। ਸਿੰਙੀ ਰਿਖੀ ਨੂੰ ਇਹ ਬਿਲਕੁਲ ਵੀ ਪਤਾ ਨਹੀਂ ਸੀ ਕਿ ਇਹ ਵੇਸਵਾ ਹੈ ਕਿ ਇਸਤਰੀ ਹੈ। ਕਿਉਂਕਿ ਅੱਜ ਤੱਕ ਇਹ ਕਦੇ ਸ਼ਹਿਰ ਵਿਚ ਗਿਆ ਹੀ ਨਹੀਂ ਸੀ ਅਤੇ ਨਾ ਹੀ ਇਸ ਨੂੰ ਇਹ ਪਤਾ ਸੀ ਕਿ ਇਸਤਰੀ ਕੀ ਚੀਜ ਹੁੰਦੀ ਹੈ ਤੇ ਇਹ ਪ੍ਰਮੇਸਰ ਨੇ ਕਿਸ ਲਈ ਪੈਦਾ ਕੀਤੀ ਹੈ। ਇਸ ਨੇ ਉਸ ਨੂੰ ਮੁਨੀ ਸਮਝ ਕੇ ਪ੍ਰਣਾਮ ਕੀਤੀ। ਉਸ ਵੇਲੇ ਵੇਸਵਾ ਨੇ ਆਪਣੇ ਨੇਤਰਾਂ ਦੀ ਚੰਚਲਤਾ ਦੇ ਨਾਲ ਆਪਣੇ ਹਾਵ-ਭਾਵ ਕਰਕੇ ਸਿੰਙੀ ਰਿਖੀ ਦੇ ਮਨ ਨੂੰ ਚੁਰਾ ਲਿਆ। ਉਸ ਦੇ ਸਿਰ ਦੀਆਂ ਜੜਾਵਾਂ ਉਤਾਰ ਕੇ ਸਿਰ ਉੱਤੇ ਪੱਗ ਬੰਨ੍ਹ ਦਿੱਤੀ ਅਤੇ ਉਸ ਨੂੰ ਆਪਣਾ ਪਤੀ ਬਣਾ ਕੇ ਗ੍ਰਿਹਸਤੀ ਕਰ ਲਿਆ। ਫਿਰ ਵੇਸਵਾ ਰਿਖੀ ਨੂੰ ਨਾਲ ਲੈ ਕੇ ਸ਼ਹਿਰ ਵਿਚ ਆ ਗਈ। ਉਸ ਸਮੇਂ ਸਿੰਙੀ ਰਿਖੀ ਦੇ ਸ਼ਹਿਰ ਵਿਚ ਆਉਂਦਿਆਂ ਸਾਰ ਹੀ ਬੜੀ ਭਾਰੀ ਵਰਖਾ ਹੋਈ ਤੇ ਕਾਲ ਦੂਰ ਹੋ ਗਿਆ। ਯਥਾ:

**ਬਰਖਯੋ ਤਹਾਂ ਅਸੇਖ ਜਲ ਹਰਖੇ ਲੋਕ ਅਪਾਰ॥**
**ਭਯੋ ਸੁਕਾਲ ਦੁਕਾਲ ਤੇ ਐਸੋ ਚਰਿਤ ਨਿਹਾਰਿ॥**

ਇਸ ਪ੍ਰਕਾਰ ਮਾਇਆ ਨੇ ਜੰਗਲਾਂ ਵਿਚ ਰਹਿਣ ਵਾਲੇ ਸਿੰਙੀ ਰਿਖੀ ਵਰਗੇ ਮੁਨੀਆਂ ਨੂੰ ਵੀ ਨਹੀਂ ਛੱਡਿਆ।

***ਸਾਖੀ—ਸੌਰਭ ਰਿਖੀ ਦੀ**

**ਕਹੁ ਕਬੀਰ, ਸੰਤਨ ਕੀ ਬੈਰਨਿ; ਤੀਨਿ ਲੋਕ ਕੀ ਪਿਆਰੀ ॥੪॥੪॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਾਇਆ! ਇਉਂ ਤੂੰ (ਸੰਤਨ) ਸੰਤਾਂ (ਕੀ) ਦੀ (ਬੈਰਨਿ) ਵੈਰਨ ਹੈਂ ਤੇ (ਤੀਨਿ) ਤਿੰਨ ਲੋਕਾਂ (ਕੀ) ਦੀ ਪਿਆਰੀ ਹੈਂ ਭਾਵ ਤਿੰਨੇ ਲੋਕ ਤੇਰੇ ਨਾਲ ਪ੍ਰੇਮ ਕਰਦੇ ਹਨ।

---

* ਸ਼੍ਰੋਮਣੀ ਦਮਦਮੀ ਸਟੀਕ, ਪੋਥੀ ਤੀਸਰੀ, ਪੰਨਾ ਨੰ. ੩੪੪ 'ਤੇ ਵੇਖੋ।

## ਅਰਥ ਨੰ: ੩

**ਇਕਤੁ ਪਤਰਿ, ਭਰਿ ਉਰਕਟ ਕੁਰਕਟ; ਇਕਤੁ ਪਤਰਿ, ਭਰਿ ਪਾਨੀ ॥**

(ਇਕ+ਤੁ) (ਤੁ) ਪੁਨਾ ਜਿਹੜਾ ਇਕ (ਉਰ+ਕਟ) ਹਿਰਦਾ ਰੂਪ (ਪਤਰਿ) ਭਾਂਡਾ (ਕਟ) ਕੌੜੇ ਕੂੜ ਆਦਿਕਾਂ ਨਾਲ (ਭਰਿ) ਭਰਿਆ ਹੋਇਆ ਹੈ। ਉਸ (ਕੁਰ+ਕਟ) ਕੂੜ ਆਦਿਕਾਂ ਨੂੰ ਮਹਾਤਮਾ ਜਨਾਂ ਨੇ ਸੱਚ ਰੂਪੀ ਤਲਵਾਰ ਨਾਲ, **ਵਾ:** ਵੀਚਾਰ ਰੂਪ ਤਲਵਾਰ ਨਾਲ ਕੱਟ ਦਿੱਤਾ ਹੈ ਅਤੇ (ਇਕ+ਤੁ) (ਤੁ) ਪੁਨਾ ਇਕ ਅੰਤਹਕਰਣ ਰੂਪ ਪਾਤਰ ਵਿਚ ਪ੍ਰਮੇਸਰ ਦੇ ਪ੍ਰੇਮ ਰੂਪ ਪਾਣੀ ਨੂੰ (ਭਰਿ) ਭਰਨਾ ਕੀਤਾ ਹੈ।

**ਆਸਿ ਪਾਸਿ, ਪੰਚ ਜੋਗੀਆ ਬੈਠੇ; ਬੀਚਿ ਨਕਟ, ਦੇ ਰਾਨੀ ॥੧॥**

ਫਿਰ ਉਹ (ਆਸਿ) ਆਸਾ ਤੋਂ (ਪਾਸਿ) ਪਾਸੇ ਹੋ ਕੇ (ਪੰਚ) ਚੇਤਨ ਪ੍ਰਮੇਸਰ ਵਿਚ (ਜੋਗੀਆ) ਆ ਕੇ, ਜੁੜ ਕਰਕੇ (ਬੈਠੇ) ਬੈਠ ਗਏ ਹਨ ਭਾਵ ਪ੍ਰਮੇਸਰ ਵਿਚ ਉਹਨਾਂ ਦਾ ਮਨ ਜੁੜ ਗਿਆ ਹੈ। ਫਿਰ ਉਹਨਾਂ ਨੇ (ਬੀਚਿ) ਵਿਚਕਾਰ ਪਏ ਹੋਏ ਜੀਵ-ਈਸ਼ ਦੇ ਭੇਦ ਦੇ ਪਰਦੇ ਨੂੰ (ਨ+ਕਟ) ਕੱਟਦਿਆਂ ਹੋਇਆਂ (ਦੇਰ+ਆਨੀ) ਦੇਰ (ਨ) ਨਹੀਂ (ਆਨੀ) ਲਿਆਂਦੀ ਭਾਵ ਝੱਟ ਹੀ ਕੱਟ ਦਿੱਤਾ ਹੈ।

**ਨਕਟੀ ਕੋ ਠਨਗਨੁ; ਬਾਡਾ ਡੂੰ ॥**

(ਨਕਟੀ) ਨਾ ਕੱਟੀ ਜਾਣ ਵਾਲੀ ਪ੍ਰਮੇਸਰ ਦੀ ਚੇਤਨ ਸੱਤਾ ਦਾ (ਡੂੰ) ਦੋਹਾਂ ਲੋਕਾਂ ਵਿਚ (ਬਾਡਾ) ਵੱਡਾ (ਠਨਗਨੁ) ਚਮਤਕਾਰ ਹੈ। **ਵਾ:** ਸ਼ਾਸਤਰਾਂ ਨਾਲ ਵੀ ਨਾ ਕੱਟੀ ਜਾਣ ਵਾਲੀ ਪ੍ਰਮੇਸਰ ਦੀ ਚੇਤਨ ਸੱਤਾ ਦਾ ਲੋਕ-ਪ੍ਰਲੋਕ ਵਿਚ (ਬਾਡਾ) ਵੱਡਾ (ਠਨਗਨੁ) ਚਮਤਕਾਰ ਹੈ, ਜੋ (ਡੂੰ) ਦੋ ਭਾਵ ਦਵੈਤ ਨੂੰ (ਬਾਡਾ) ਵੱਢਣ ਵਾਲਾ ਹੈ।

**ਕਿਨਹਿ ਬਿਬੇਕੀ; ਕਾਟੀ ਤੂੰ ॥੧॥ ਰਹਾਉ ॥**

ਹੇ ਚੇਤਨਤਾ! (ਕਿਨਹਿ) ਕਿਸੇ (ਬਿਬੇਕੀ) ਗਿਆਨਵਾਨ ਨੇ ਹੀ ਤੈਨੂੰ ਪ੍ਰਾਪਤ ਕੀਤਾ ਹੈ।

**ਪ੍ਰਸ਼ਨ :** ਬਿਬੇਕੀ ਕੌਣ ਹੈ?

**ਉੱਤਰ :** ਜਿੰਨ੍ਹਾਂ ਨੇ ਤੂੰ ਤੇ ਮੈਂ ਦੀ ਦ੍ਵੈਤ ਨੂੰ (ਕਾਟੀ) ਕੱਟ ਦਿੱਤਾ ਹੈ, ਉਹ ਬਿਬੇਕੀ ਹਨ। ਉਹਨਾਂ ਬਿਬੇਕੀਆਂ ਨੇ ਹੀ ਤੇਰੇ ਤਾਈਂ ਜਾਣਿਆ ਹੈ।

ਅੱਗੇ ਵਿਧੀ ਪੱਖ ਦੁਆਰਾ ਤੇ ਨਿਖੇਧ ਪੱਖ ਦੁਆਰਾ ਬ੍ਰਹਮ ਦੀ ਚੇਤਨ ਸੱਤਾ ਦਾ ਕਥਨ ਕਰਦੇ ਹਨ।

**ਸਗਲ ਮਾਹਿ, ਨਕਟੀ ਕਾ ਵਾਸਾ; ਸਗਲ ਮਾਰਿ ਅਉ ਹੇਰੀ ॥**

**ਵਿਧੀ ਪੱਖ ਦੁਆਰਾ :** (ਸਗਲ) ਸਾਰਿਆਂ (ਮਾਹਿ) ਵਿਚ (ਨਕਟੀ) ਨਾ ਕੱਟੀ ਜਾਣ ਵਾਲੀ ਚੇਤਨ ਸੱਤਾ (ਕਾ) ਦਾ (ਵਾਸਾ) ਨਿਵਾਸ ਹੈ।

**ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥** *(ਅੰਗ : ੨੯੪)*

**ਨਿਖੇਧ ਪੱਖ ਦੁਆਰਾ :** ਜਿੰਨ੍ਹਾਂ ਨੇ (ਸਗਲ) ਸਾਰਿਆਂ ਵਿਸ਼ਿਆਂ ਦੀ ਵਾਸ਼ਨਾ (ਮਾਰਿ) ਮਾਰ ਦਿੱਤੀ ਹੈ, (ਅਉ) ਪੁਨਾ ਉਹਨਾਂ ਨੇ ਹੀ ਚੇਤਨਤਾ (ਹੇਰੀ) ਦੇਖਣਾ ਕੀਤੀ ਹੈ, ਨਹੀਂ ਤਾਂ ਇਹ ਮਾਇਆ ਹੇੜੀ ਵਾਂਗੂ ਸਾਰਿਆਂ ਨੂੰ ਮੋਂਹਦੀ ਰਹਿੰਦੀ ਸੀ।

**ਸਗਲਿਆ ਕੀ, ਹਉ ਬਹਿਨ ਭਾਨਜੀ; ਜਿਨਹਿ ਬਰੀ ਤਿਸੁ ਚੇਰੀ ॥੨॥**

ਉਹ (ਸਗਲਿਆ) ਸਾਰਿਆਂ ਵਿਸ਼ਿਆਂ (ਕੀ) ਦੀ (ਹਉ) ਹੰਗਤਾਂ ਵਿਚ (ਬਹਿ+ਨ) ਵਹਿੰਦੇ ਭਾਵ ਰੁੜਦੇ ਨਹੀਂ ਹਨ, **ਵਾ:** (ਸਗਲਿਆ) ਸਾਰਿਆਂ ਸਰੀਰਾਂ ਭਾਵ ਕਾਰਨ ਸੂਖਮ, ਅਸਥੂਲ ਦੇਹਾਂ ਦੀ (ਹਉ) ਹੰਗਤਾ

ਵਿਚ (ਬਹਿ+ਨ) (ਬਹਿ) ਇਸਥਿਤ (ਨ) ਨਹੀਂ ਹੁੰਦੇ, ਜਿੰਨ੍ਹਾਂ ਦੇ (ਭਾਨ+ਜੀ) (ਜੀ) ਹਿਰਦੇ ਅੰਦਰ (ਭਾਨ) ਸੂਰਜ ਦੀ ਨਿਆਈਂ ਪ੍ਰਮੇਸਰ ਪ੍ਰਕਾਸ਼ ਆਇਆ ਹੈ।

**ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ॥** *(ਅੰਗ : ੭੧੭)*

**ਵਾ:** ਜਿੰਨ੍ਹਾਂ ਨੇ (ਜੀ) ਜੀਵਪੁਣਾ (ਭਾਨ) ਭੰਨ ਦਿੱਤਾ ਹੈ।

ਇਸ ਲਈ ਹੇ ਜੀਵ! ਜੇ ਤੂੰ ਉਸ ਪ੍ਰਮੇਸਰ ਨੂੰ ਪਾਉਣਾ ਚਾਹੁੰਦਾ ਹੈਂ ਤਾਂ (ਜਿਨਹਿ) ਜਿੰਨ੍ਹਾਂ ਸ੍ਰੇਸ਼ਟ ਆਤਮ ਬੇਤਿਆਂ ਨੇ ਚੇਤਨ ਪ੍ਰਮੇਸਰ ਦੀ (ਬਰੀ) ਪ੍ਰਾਪਤੀ ਕੀਤੀ ਹੈ, (ਤਿਸੁ) ਉਹਨਾਂ ਮਹਾਤਮਾ ਦੀ ਆਪਣੇ ਆਪ ਨੂੰ ਦਾਸੀ ਬਨਾਉਣਾ ਕਰ। **ਵਾ:** ਜਿੰਨ੍ਹਾਂ ਮਹਾਤਮਾ ਜਨਾਂ ਨੇ ਆਪਣੀ ਬਿਰਤੀ (ਚੇਰੀ) ਦਾਸੀ ਬਣਾਈ ਹੈ, ਉਹਨਾਂ ਨੂੰ ਚੇਤਨ ਸਤਾ ਨੂੰ ਪ੍ਰਾਪਤ ਕੀਤਾ ਹੈ।

**ਹਮਰੋ ਭਰਤਾ, ਬਡੋ ਬਿਬੇਕੀ; ਆਪੇ ਸੰਤੁ ਕਹਾਵੈ ॥**

ਉਹ ਪ੍ਰਮੇਸਰ (ਹਮ+ਰੋ) (ਹਮ) ਤਮਾਮ (ਰੋ) ਰੂਹਾਂ ਦੇ ਤਾਈਂ (ਭਰਤਾ) ਪੂਰਤੀ ਕਰਨ ਵਾਲਾ ਹੈ, **ਵਾ:** ਸਭ ਤਰ੍ਹਾਂ ਕਰਕੇ ਆਪਣੀ ਸੱਤਾ ਦੇ ਨਾਲ (ਭਰਤਾ) ਪਾਲਣਾ ਕਰਨ ਵਾਲਾ ਹੈ, (ਬਡੋ) ਵੱਡਾ ਭਾਵ ਤ੍ਰੈਈਕਾਲ ਅਬਾਧ ਰੂਪ ਹੈ ਅਤੇ (ਬਿਬੇਕੀ) ਗਿਆਨ ਸਰੂਪ ਹੈ। **ਵਾ:** ਨਿਤ ਗਿਆਨ, ਨਿੱਤ ਤ੍ਰਿਪਤ ਤੇ ਨਿੱਤ ਅਨੰਦ ਰੂਪ ਹੈ। ਫਿਰ ਉਹ ਆਪ ਹੀ ਸਾਂਤ ਚਿਤ ਗੁਰੂ ਨਾਨਕ ਰੂਪ ਹੋ ਕੇ ਜੀਆਂ ਦੀ ਕਲਿਆਣ ਕਰਨ ਵਾਲਾ ਸੰਤ (ਕਹਾਵੈ) ਕਹਾਉਂਦਾ ਹੈ।

**ਓਹੁ ਹਮਾਰੈ ਮਾਥੈ ਕਾਇਮੁ; ਅਉਰੁ ਹਮਰੈ ਨਿਕਟਿ ਨ ਆਵੈ ॥੩॥**

ਉਹ ਪ੍ਰਮੇਸਰ (ਹਮਾਰੈ) ਤਮਾਮ ਭਗਤਾਂ ਦੇ (ਮਾਥੈ) ਮੱਥੇ ਭਾਵ ਅੰਤਹਕਰਣ ਵਿਚ (ਕਾਇਮੁ) ਇਸਥਿਤ ਹੈ। ਜਿਸ ਕਰਕੇ ਹੁਣ (ਅਉਰੁ) ਹੋਰ ਕੋਈ ਵੀ ਭੇਦਵਾਦੀ, ਨਿਆਇਕ, ਦੂੰਦਵਾਦੀ ਆਦਿਕ (ਹਮਰੈ) ਸਾਡੇ (ਨਿਕਟਿ) ਨੇੜੇ ਨਹੀਂ (ਆਵੈ) ਆ ਸਕਦਾ ਭਾਵ ਹੁਣ ਅਸੀਂ ਅਦਵੈਤਵਾਦ ਦੇ ਕਥਨ ਵਿਚ ਜਾਂ ਅਦਵੈਤਵਾਦ ਦੇ ਰਸ ਵਿਚ, ਅਨੰਦ ਵਿਚ ਜੁੜੇ ਰਹਿੰਦੇ ਹਾਂ।

**ਪ੍ਰਸ਼ਨ :** ਮਹਾਰਾਜ! ਤੁਹਾਨੂੰ ਇਹ ਅਨੰਦ ਕਿਵੇਂ ਪ੍ਰਾਪਤ ਹੋਇਆ ਹੈ?

**ਨਾਕਹੁ ਕਾਟੀ, ਕਾਨਹੁ ਕਾਟੀ; ਕਾਟਿ ਕੂਟਿ ਕੈ ਡਾਰੀ ॥**

**ਉੱਤਰ :** ਜਿਹੜੀ (ਨਾਕਹੁ) ਨੱਕ ਵਿਚੋਂ ਵਿਸ਼ਿਆਂ ਦੀ ਸੁਗੰਧੀ, ਦੁਰਗੰਧੀ ਆਦਿਕ ਵਾਸ਼ਨਾ ਲੈਣੀ ਸੀ, ਇਹ ਅਸੀਂ (ਕਾਟੀ) ਕੱਟ ਦਿੱਤੀ ਹੈ ਭਾਵ ਛੱਡ ਦਿੱਤੀ ਹੈ ਤੇ (ਕਾਨਹੁ) ਕੰਨਾਂ ਵਿਚੋਂ ਉਸਤਤ, ਨਿੰਦਿਆ ਸੁਣਨੀ ਵੀ (ਕਾਟੀ) ਕੱਟ ਦਿੱਤੀ ਹੈ, ਛੱਡ ਦਿੱਤੀ ਹੈ। ਜਬਾਨ ਦੇ ਨਾਲ ਪਦਾਰਥਾਂ ਨੂੰ ਖਾਣ ਦਾ ਸੁਆਦ ਵੀ (ਕਾਟਿ) ਕੱਟ ਦਿੱਤਾ ਹੈ। (ਕੂਟਿ) ਅੱਖਾਂ ਨਾਲ ਬਿਗਾਨੇ ਪਦਾਰਥਾਂ ਨੂੰ ਵੇਖਣਾ, ਪਰਾਈਆਂ ਇਸਤਰੀਆਂ ਨੂੰ ਵੇਖਣਾ ਵੀ ਤਿਆਗ ਦਿੱਤਾ ਹੈ ਅਤੇ ਜੋ ਇੰਦ੍ਰੀਆਂ ਨੂੰ ਚਮੜੀ ਦੇ ਸਪਰਸ਼ ਦੀ ਇੱਛਾ ਸੀ, ਉਹ ਵੀ ਤਿਆਗ ਦਿੱਤੀ ਹੈ। ਇਉਂ ਪੰਜੇ ਵਿਸ਼ਿਆਂ ਨੂੰ ਹਿਰਦੇ ਵਿਚੋਂ (ਡਾਰੀ) ਸੁੱਟ ਦਿੱਤਾ ਹੈ।

**ਕਹੁ ਕਬੀਰ, ਸੰਤਨ ਕੀ ਬੈਰਨਿ; ਤੀਨਿ ਲੋਕ ਕੀ ਪਿਆਰੀ ॥੪॥੪॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹਨਾਂ (ਸੰਤਨ) ਸੰਤਾਂ ਦਾ ਕਿਸੇ ਨਾਲ ਕੀ ਬੈਰ ਰਹਿਣਾ ਸੀ ਤੇ ਕੀ ਉਹਨਾਂ ਦੇ ਅੰਦਰ ਤਿੰਨਾਂ ਲੋਕਾਂ ਦੀ (ਪਿਆਰੀ) ਪ੍ਰੀਤੀ ਰਹਿਣੀ ਸੀ? ਭਾਵ ਨਾ ਹੀ ਉਹਨਾਂ ਦੀ ਕਿਸੇ ਨਾਲ ਪ੍ਰੀਤੀ ਹੈ ਅਤੇ ਨਾ ਹੀ ਕਿਸੇ ਨਾਲ ਵੈਰ ਹੈ।

## ਆਸਾ ॥

**ਉਥਾਨਕਾ :**

ਇਕ ਵਾਰ ਕੁਝ ਪ੍ਰੇਮੀਆਂ ਨੇ ਕਬੀਰ ਸਾਹਿਬ ਜੀ ਦੇ ਪਾਸ ਆ ਕੇ ਪ੍ਰਸ਼ਨ ਕੀਤਾ ਕਿ ਹੇ ਕਬੀਰ ਜੀ ! ਮਰਨ ਤੋਂ ਕਿਵੇਂ ਬਚਿਆ ਜਾਵੇ? ਤਾਂ ਇਸ ਪ੍ਰਸ਼ਨ ਦਾ ਉੱਤਰ ਦਿੰਦਿਆਂ ਹੋਇਆਂ ਕਬੀਰ ਜੀ ਨੇ ਉਹਨਾਂ ਤਾਂਈ ਇਹ ਵੈਰਾਗਮਈ ਉਪਦੇਸ਼ ਬਖਸ਼ਿਸ਼ ਕੀਤਾ।

### ਜੋਗੀ ਜਤੀ ਤਪੀ ਸੰਨਿਆਸੀ; ਬਹੁ ਤੀਰਥ ਭ੍ਰਮਨਾ ॥

ਹੇ ਭਾਈ ! ਭਾਵੇਂ ਕੋਈ ਪੁਰਖ ਗੋਰਖ ਮਤ ਦਾ ਆਸਰਾ ਲੈਣ ਵਾਲੇ ਕੰਨ ਪਾਟੇ ਜੋਗੀਆਂ ਦਾ ਭੇਖ ਧਾਰਨਾ ਕਰੇ ਭਾਵੇਂ ਆਪਣੇ ਆਪ ਨੂੰ (ਜਤੀ) ਜਤ ਰੱਖਣ ਵਾਲਾ ਤਿਆਗੀ ਕਹਾਉਣਾ ਕਰੇ, ਭਾਵੇਂ ਕੋਈ ਸੌਰਭ ਰਿਖੀ ਵਾਂਗ ਤਪ ਕਰਨ ਵਾਲਾ (ਤਪੀ) ਤਪੀਆ ਹੋਣਾ ਕਰੇ, ਭਾਵੇਂ ਕੋਈ ਦੱਤਾ ਤ੍ਰੇਯ ਦੇ ਮਤ ਦਾ ਆਸਰਾ ਲੈਣ ਵਾਲੇ ਸੰਨਿਆਸੀਆਂ ਦਾ ਭੇਖ ਧਾਰਨਾ ਕਰੇ ਅਤੇ ਭਾਵੇਂ ਕੋਈ (ਬਹੁ) ਬਹੁਤ ਸਾਰੇ ਤੀਰਥਾਂ ਉੱਤੇ (ਭ੍ਰਮਨਾ) ਵਿਚਰਨਾ ਕਰੇ।

### ਲੁੰਜਿਤ ਮੁੰਜਿਤ ਮੋਨਿ ਜਟਾਧਰ; ਅੰਤਿ ਤਊ ਮਰਨਾ ॥੧॥

ਭਾਵੇਂ ਕੋਈ (ਲੁੰਜਿਤ) ਚੁਟਕੀਆ ਨਾਲ ਸਿਰ ਦੇ ਕੇਸਾਂ ਨੂੰ ਪੁੱਟਣ ਵਾਲੇ ਸਰੇਵੜਿਆਂ ਵਾਲਾ ਭੇਖ ਧਾਰ ਲਵੇ।

**ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥** *(ਅੰਗ : ੧੪੯)*

ਭਾਵੇਂ ਕੋਈ (ਮੁੰਜਿਤ) ਆਪਣੇ ਸਿਰ ਦੇ ਕੇਸਾਂ ਨੂੰ ਮਨਾਉਣਾ ਕਰੇ ਭਾਵ ਸਿਰ 'ਤੇ ਮੁਹੰਮਦ ਦਾ ਪਉਲਾ ਫਿਰਾਉਣਾ ਕਰੇ, ਹਜਾਮਤ ਕਰਾਉਣਾ ਕਰੇ। **ਵਾ:** ਭਾਵੇਂ ਕੋਈ (ਮੁੰਜਿਤ) ਮੁੰਜ ਦੀਆਂ ਤੜਾਗੀਆਂ ਪਾ ਕੇ ਆਪਣੇ ਆਪ ਨੂੰ ਅਵਧੂਤ ਕਹਾਉਣਾ ਕਰੇ, **ਵਾ:** ਭਾਵੇਂ ਕੋਈ ਪਰਮਹੰਸਾਂ ਵਾਲਾ ਭੇਖ ਧਾਰਨਾ ਕਰੇ, ਭਾਵੇਂ ਕੋਈ ਮੋਨੀਆਂ ਵਾਲਾ ਭੇਖ ਧਾਰ ਕੇ ਆਪਣੇ ਆਪ ਨੂੰ (ਮੋਨਿ) ਮੋਨੀ ਕਹਾਉਣਾ ਕਰੇ। ਭਾਵੇਂ ਕੋਈ (ਜਟਾਧਰ) ਜਟਾ ਧਾਰਨ ਵਾਲਾ ਜਟਾਧਾਰੀ ਬਣਨਾ ਕਰੇ। (ਤਊ) ਤਾਂ ਵੀ ਅੰਤ ਨੂੰ ਮਰਨਾ ਹੀ ਹੋਵੇਗਾ। ਇਉਂ ਕਦੇ ਵੀ ਮੁਕਤੀ ਨਹੀਂ ਹੋ ਸਕੇਗੀ।

### ਤਾ ਤੇ ਸੇਵੀਅਲੇ; ਰਾਮ ਨਾ ॥

(ਤਾ ਤੇ) ਇਸ ਕਰਕੇ (ਰਾਮ) ਰਮੇ ਹੋਏ ਪ੍ਰਮੇਸਰ ਦੇ (ਨਾ) ਨਾਮ ਨੂੰ (ਸੇਵੀਅਲੇ) ਸੇਵਨਾ ਕਰੋ। **ਵਾ:** ਜੋ ਪ੍ਰਮੇਸਰ (ਨਾ) ਨਾਮ ਭਾਵ ਪ੍ਰਸਿੱਧ ਹੈ। **ਵਾ:** (ਰਾਮ) ਸੁੰਦਰ ਹੈ, ਉਸਦੇ ਨਾਮ ਦੀ (ਨਾ) ਨਾਉ ਭਾਵ ਵਡਿਆਈ ਨੂੰ, ਮਹਿਮਾਂ ਨੂੰ (ਰਾਮਨਾ) ਉਚਾਰਨ ਕਰੋ।

### ਰਸਨਾ ਰਾਮ ਨਾਮ ਹਿਤੁ ਜਾ ਕੈ; ਕਹਾ ਕਰੈ ਜਮਨਾ ॥੧॥ ਰਹਾਉ ॥

(ਜਾ ਕੈ) ਜਿੰਨ੍ਹਾਂ ਦੇ ਹਿਰਦੇ ਤੇ ਰਸਨਾ ਵਿਚ (ਰਾਮ) ਵਿਆਪਕ ਪ੍ਰਮੇਸਰ ਦੇ ਨਾਮ ਦਾ (ਹਿਤੁ) ਪ੍ਰੇਮ ਹੈ। **ਵਾ:** ਜੋ ਰਸਨਾ ਕਰਕੇ ਰਾਮ ਦੇ ਨਾਮ ਨੂੰ ਉਚਾਰਦੇ ਹਨ ਅਤੇ ਜਿੰਨ੍ਹਾਂ ਦੇ ਹਿਰਦੇ ਵਿਚ ਨਾਮ ਦਾ ਹਿਤੁ ਹੈ। ਉਹਨਾਂ ਨੂੰ (ਜਮ+ਨਾ) ਜਮਾਂ ਦਾ (ਨਾ) ਨਾਇਕ ਭਾਵ ਧਰਮ ਰਾਜਾ, ਯਮਰਾਜਾ (ਕਹਾ) ਕੀ (ਕਰੈ) ਕਰ ਸਕਦਾ ਹੈ? ਭਾਵ ਕੁਝ ਨਹੀਂ ਕਰ ਸਕਦਾ। **ਵਾ:** ਉਹਨਾਂ ਨੂੰ (ਜਮਨਾ) ਜਮਨਾ ਦਾ ਭਰਾ ਜਮ ਭਾਵ

ਧਰਮਰਾਜਾ ਕੀ ਕਰ ਸਕਦਾ ਹੈ **ਵਾ:** (ਜਮ+ਨਾ) ਉਹਨਾਂ (ਨਾ) ਪੁਰਖਾਂ ਦੇ ਤਾਈਂ ਜਮ ਕੀ ਕਰ ਸਕਦਾ ਹੈ, **ਵਾ:** ਉਹਨਾਂ ਪੁਰਖਾਂ ਦੇ ਤਾਈਂ (ਨਾ) ਨਿਸ਼ਚੇ ਕਰਕੇ ਜਮ ਕੀ ਕਰ ਸਕਦਾ ਹੈ ਭਾਵ ਕੁਝ ਵੀ ਵਿਗਾੜ ਨਹੀਂ ਸਕਦਾ।

**ਨੋਟ :** ਜਮਨਾ ਤੇ ਜਮ ਦੋਵੇਂ ਛਾਇਆ ਵਿਚੋਂ ਪੈਦਾ ਹੋਏ ਸਨ ਤੇ ਸੂਰਜ ਇੰਨਾਂ ਦਾ ਪਿਤਾ ਸੀ।

## ਆਗਮ ਨਿਰਗਮ ਜੋਤਿਕ ਜਾਨਹਿ; ਬਹੁ ਬਹੁ ਬਿਆਕਰਨਾ ॥

ਭਾਵੇਂ ਕੋਈ ਸਾਂਖ, ਨਿਆਇ ਆਦਿ ਛੇ (ਆਗਮ) ਸ਼ਾਸਤਰ ਵੀ ਪੜ੍ਹਿਆ ਹੋਵੇ, ਭਾਵੇਂ ਕੋਈ ਚਾਰ (ਨਿਰਗਮ) ਵੇਦ ਵੀ ਪੜ੍ਹਿਆ ਹੋਵੇ, ਭਾਵੇਂ ਕੋਈ (ਬਹੁ) ਬਹੁਤੀ ਜੋਤਿਸ਼ ਵਿਦਿਆ ਵੀ ਜਾਣਦਾ ਹੋਵੇ ਭਾਵ ਅਸਮਾਨ ਦੇ ਕਾਲ ਦਾ ਗਿਆਤਾ ਹੋਵੇ ਕਿ ਇਸ ਸਮੇਂ ਮੀਂਹ ਪਵੇਗਾ, ਹਨੇਰੀ ਆਵੇਗੀ ਆਦਿ ਅਤੇ ਭਾਵੇਂ ਕੋਈ (ਬਹੁ) ਬਹੁਤ ਸਾਰੇ (ਬਿਆਕਰਨਾ) ਵਿਆਕਰਣ ਵੀ ਪੜ੍ਹਿਆ ਹੋਵੇ, **ਵਾ:** (ਬਿਆਕਰਨਾ) ਬੋਲੀ ਦੀ (ਆਕਰ) ਖਾਣੀ ਭਾਵ ਨੌਂ ਵਿਆਕਰਨਾਂ ਨੂੰ ਵੀ ਪੜ੍ਹਿਆ ਹੋਵੇ।

## ਅੰਗ : ੪੭੭

## ਤੰਤ ਮੰਤ੍ਰ ਸਭ ਅਉਖਧ ਜਾਨਹਿ; ਅੰਤਿ ਤਊ ਮਰਨਾ ॥੨॥

ਭਾਵੇਂ ਕੋਈ (ਤੰਤ) *ਤੰਤਰ ਕਰਨੇ ਤੇ (ਮੰਤ੍ਰ) **ਮੰਤਰ ਪੜ੍ਹਣੇ ਵੀ ਜਾਣਦਾ ਹੋਵੇ, **ਵਾ:** (ਤੰਤ) ਸ਼ਾਸਤਰਾਂ ਦੇ ਮੰਤ੍ਰ ਅਤੇ ਮੰਤਰਾਂ ਦੇ ਸਭ ਸਿਧਾਂਤ ਨੂੰ ਵੀ ਜਾਣਦਾ ਹੋਵੇ ਤੇ ਸਭ (ਅਉਖਧ) ਦਵਾਈਆਂ ਆਦਿਕ ਵੀ ਜਾਣਦਾ ਹੋਵੇ, (ਤਊ) ਤਾਂ ਵੀ ਅੰਤ ਨੂੰ ਮਰਨਾ ਹੀ ਹੋਵੇਗਾ।

**ਜੜੀਂ ਬੂਟੀਂ ਜੇ ਜੀਵੀਐ ਕਿਉ ਮਰੈ ਧਨੰਤਰੁ ॥** *(ਵਾਰ ੩੬, ਪਉੜੀ ੧੫)*

**ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ ॥**
**ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ ॥** *(ਅੰਗ : ੧੩੬੮)*

## ਰਾਜ ਭੋਗ ਅਰੁ ਛਤ੍ਰ ਸਿੰਘਾਸਨ; ਬਹੁ ਸੁੰਦਰਿ ਰਮਨਾ ॥

ਭਾਵੇਂ ਕੋਈ ਰਾਜ ਕਰਨ ਵਾਲਾ ਰਜਵਾੜਿਆਂ ਦਾ ਮਾਲਕ ਹੋਵੇ, ਸਾਰੇ ਭੋਗ ਪਦਾਰਥ ਨੂੰ ਵੀ ਭੋਗਦਾ ਹੋਵੇ (ਅਰੁ) ਅਤੇ ਸਿਰ 'ਤੇ ਛਤਰ ਵੀ ਝੂਲਦਾ ਹੋਵੇ। ਫਿਰ ਉਸ ਦੇ ਕੋਲ ਸੁਨਿਹਰੀ ਸਿੰਘਾਸਣ ਵੀ ਹੋਵੇ ਜਾਂ (ਸਿੰਘਾਸਨ) ਤਖਤ 'ਤੇ ਵੀ ਬੈਠਦਾ ਹੋਵੇ ਤੇ (ਬਹੁ) ਬਹੁਤ ਸਾਰੀਆਂ ਸੁੰਦਰ (ਰਮਨਾ) ਇਸਤਰੀਆਂ ਵੀ ਹੋਣ।

## ਪਾਨ ਕਪੂਰ ਸੁਬਾਸਕ ਚੰਦਨ; ਅੰਤਿ ਤਊ ਮਰਨਾ ॥੩॥

ਭਾਵੇਂ ਕੋਈ ਭੀਮ ਸੈਨੀ (ਪਾਨ) ਪਾਨਾਂ ਵਿਚ ਕਪੂਰ ਆਦਿ ਮਿਲਾ ਕੇ ਖਾਂਦਾ ਹੋਵੇ, ਭਾਵੇਂ ਕੋਈ (ਸੁਬਾਸਕ) ਸ੍ਰੇਸ਼ਟ ਬਾਸਨਾ ਵਾਲੇ ਚੰਦਨ, ਅਤਰ, ਫਲੇਲ ਆਦਿਕ ਲਾਉਂਦਾ ਹੋਵੇ **ਵਾ:** ਅਤਰ ਫਲੇਲ ਆਦਿਕਾਂ ਦੀ ਸੁੰਦਰ ਵਾਸ਼ਨਾ ਵੀ ਆਉਂਦੀ ਹੋਵੇ। ਸਰੀਰ ਉੱਤੇ ਚੰਦਨ ਵੀ ਲਾਉਂਦਾ ਹੋਵੇ। (ਤਊ) ਤਾਂ ਵੀ ਅੰਤ ਨੂੰ ਮਰਨਾ ਹੀ ਹੋਵੇਗਾ। ਇੰਨ੍ਹਾਂ ਕਰਕੇ ਕਿਸੇ ਪ੍ਰਕਾਰ ਵੀ ਮੁਕਤ ਨਹੀਂ ਹੋ ਸਕੇਗਾ।

---

* **ਤੰਤਰ :** ਤਿੰਨ ਚਾਰ ਚੀਜਾਂ ਰਲਾ ਕੇ ਧਾਗੇ ਨੂੰ ਗੰਢਾ ਦੇ ਕੇ ਵਿਚ ਛਿੱਤਰ ਆਦਿਕ ਬੰਨ੍ਹ ਦੇਣੇ। ਇਸਨੂੰ ਤੰਤਰ ਕਹਿੰਦੇ ਹਨ।

** **ਮੰਤਰ :** ਜੋ ਮੂੰਹ ਦੁਆਰਾ ਪੜ੍ਹਿਆ ਜਾਂਦਾ ਹੈ, ਉਸਨੂੰ ਮੰਤਰ ਕਹਿੰਦੇ ਹਨ।

## ਬੇਦ ਪੁਰਾਨ ਸਿੰਮ੍ਰਿਤਿ, ਸਭ ਖੋਜੇ; ਕਹੂ ਨ ਊਬਰਨਾ ॥

ਚਾਰ (ਬੇਦ) ਵੇਦ, ਸਤਾਈ (ਸਿੰਮ੍ਰਿਤਿ) ਸਿੰਮ੍ਰਤੀਆਂ, ਅਠਾਰਾਂ ਪੁਰਾਣ ਆਦਿ ਸਭ (ਖੋਜੇ) ਖੋਜ ਕੇ, ਢੂੰਢ ਕੇ ਵੇਖੇ ਹਨ, ਪਰ (ਕਹੂ) ਕਿਸੇ ਪ੍ਰਕਾਰ ਵੀ ਕਾਲ ਤੋਂ (ਊਬਰਨਾ) ਬਚਾਅ ਨਹੀਂ ਹੋ ਸਕਦਾ। **ਵਾ:** ਕਿਸੇ ਦਾ ਵੀ ਕਾਲ ਤੋਂ ਬਚਾਅ ਨਹੀਂ ਹੋ ਸਕਦਾ।

## ਕਹੁ ਕਬੀਰ, ਇਉ ਰਾਮਹਿ ਜੰਪਉ; ਮੇਟਿ ਜਨਮ ਮਰਨਾ ॥੪॥੫॥

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ (ਰਾਮਹਿ) ਪ੍ਰਮੇਸਰ ਦੇ ਤਾਈਂ (ਜੰਪਉ) ਜੱਪਣਾ ਕਰੋ। (ਇਉ) ਇਸ ਪ੍ਰਕਾਰ ਤੁਸੀਂ ਆਪਣੇ ਜੰਮਣ-ਮਰਨ ਨੂੰ ਮੇਟ ਸਕੋਗੇ ਭਾਵ ਨਾਮ ਨੂੰ ਜਪਣ ਕਰਕੇ ਤੁਹਾਨੂੰ **"ਮਰਨਹਾਰੁ ਇਹੁ ਜੀਅਰਾ ਨਾਹੀ"** ਇਹ ਗਿਆਨ ਹੋ ਜਾਵੇਗਾ।

## ਆਸਾ ॥

## ਅਰਥ ਨੰ : ੧

ਬਹੁਤ ਸਾਰੇ ਪ੍ਰੇਮੀਆਂ ਨੇ ਕਬੀਰ ਸਾਹਿਬ ਜੀ ਦੇ ਪਾਸ ਆ ਕੇ ਪ੍ਰਸ਼ਨ ਕੀਤੇ ਕਿ ਕਬੀਰ ਜੀ! ਜਗਤ ਸੱਤ ਹੈ ਕਿ ਅਸੱਤ ਹੈ? ਤਾਂ ਕਬੀਰ ਜੀ ਅਜਾਤਵਾਦ ਭਾਵ ਜਗਤ ਨੂੰ ਮਿਥਿਆ ਰੂਪ ਕਰਕੇ ਦਿਖਾਉਂਦੇ ਹੋਏ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਫੀਲੁ ਰਬਾਬੀ, ਬਲਦੁ ਪਖਾਵਜ; ਕਊਆ ਤਾਲ ਬਜਾਵੈ ॥

(ਫੀਲੁ) ਹਾਥੀ ਨੂੰ (ਰਬਾਬੀ) ਰਬਾਬ ਵਜਾਉਂਦਿਆਂ, ਬਲਦ ਨੂੰ (ਪਖਾਵਜ) ਪਖੌਜੀ ਦਾ ਕੰਮ ਕਰਦਿਆਂ ਭਾਵ ਜੋੜੀ ਵਜਾਉਂਦਿਆਂ, (ਕਊਆ) ਕਾਂ ਨੂੰ (ਤਾਲ) ਛੈਣੇ (ਬਜਾਵੈ) ਵਜਾਉਂਦਾ ਵੇਖਿਆ ਹੈ।

## ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥

ਜਿਵੇਂ ਕੋਈ ਕਹੇ ਕਿ ਹੀਂਗਣ ਵਾਲਾ (ਗਦਹਾ) ਗਧਾ (ਚੋਲਨਾ) ਚੋਲਾ (ਪਹਿਰਿ) ਪਹਿਨ ਕੇ (ਨਾਚੈ) ਨਿਰਤਕਾਰੀ ਕਰਦਾ ਹੈ ਤੇ (ਭੈਸਾ) ਝੋਟਾ (ਭਗਤਿ) ਭਗਤੀ (ਕਰਾਵੈ) ਕਰਾਉਂਦਾ ਹੈ।

## ਰਾਜਾਰਾਮ; ਕਕਰੀਆ ਬਰੇ ਪਕਾਏ ॥

*('ਕੱਕਰੀਆ' ਬੋਲੋ)*

ਰਾਜਾ ਰਾਮ ਨਾਮੀ ਹਲਵਾਈ ਨੇ (ਕਕਰੀਆ) ਬਰਫ ਦੇ (*ਬਰੇ) ਵੜੇ (ਪਕਾਏ) ਪਕਾ ਕੇ ਰੱਖ ਦਿੱਤੇ।

**ਪ੍ਰਸ਼ਨ :** ਬਰਫ ਦੇ ਵੜੇ ਕਿੰਨ੍ਹਾਂ ਨੇ ਖਾਧੇ?

## ਕਿਨੈ ਬੂਝਨਹਾਰੈ; ਖਾਏ ॥੧॥ ਰਹਾਉ ॥

**ਉੱਤਰ :** (ਕਿਨੈ) ਕਿਸੇ (ਬੂਝਨਹਾਰੈ) ਬੁੱਝਣ ਵਾਲਿਆਂ ਭਾਵ ਜਾਨਣ ਵਾਲਿਆਂ ਨੇ (ਖਾਏ) ਖਾ ਲਏ।

## ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥

(ਸਿੰਘੁ) ਸ਼ੇਰ ਆਪਣੇ ਘਰ ਭਾਵ ਘੁਰਨੇ ਵਿਚ ਬੈਠ ਕੇ (ਪਾਨ) ਪਾਨਾਂ ਦੇ ਬੀੜੇ (ਲਗਾਵੈ) ਲਗਾਉਂਦਾ ਹੈ ਤੇ **ਘੀਸ ਅੱਗੋ (ਗਲਉਰੇ) ਪਾਨਾਂ ਦੇ ਬੀੜੇ (ਲਿਆਵੈ) ਲੈ ਕੇ ਆਉਂਦੀ ਹੈ **ਵਾ:** ਲਿਆ ਕੇ ਉਸ ਨੂੰ ਦਿੰਦੀ ਹੈ।

---

* **ਬਰੇ :** ਬਰੇ ਭਾਵ ਵੜੇ। ਕਿਸੇ ਦਾਲ ਦੀ ਪੀਠੀ ਬਣਾ ਕੇ ਉਸ ਦੇ ਤਲੇ ਹੋਏ ਟਿਕੀਆਂ ਦੇ ਆਕਾਰ ਦੇ ਪਕੌੜੇ।

** **ਘੀਸ :** ਚੂਹੇ ਦੀ ਇਕ ਜਾਤਿ। ਇਹ ਘੀਸ ਚੂਹੇ ਨਾਲੋਂ ਬਹੁਤ ਵੱਡੀ ਤੇ ਲੰਮੇ ਜਿਹੇ ਮੂੰਹ ਵਾਲੀ ਹੁੰਦੀ ਹੈ।

## ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥

(ਮੁਸਰੀ) ਚੂਹੀਆਂ (ਘਰਿ ਘਰਿ) ਘਰਾਂ-ਘਰਾਂ ਵਿਚ (ਮੰਗਲੁ) ਮੰਗਲਾਚਾਰ ਭਾਵ ਖੁਸ਼ੀ ਦੇ ਗੀਤਾਂ ਨੂੰ (ਗਾਵਹਿ) ਗਾਉਂਦੀਆਂ ਹਨ ਤੇ (ਕਛੂਆ) ਕੱਛੂ ਸੰਖ (ਬਜਾਵੈ) ਵਜਾ ਰਿਹਾ ਹੈ।

## ਬੰਸ ਕੋ ਪੂਤੁ, ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥

(ਬੰਸ) ਬੰਝਿਆ ਇਸਤਰੀ (ਕੋ) ਦਾ (ਪੂਤੁ) ਪੁੱਤਰ (ਬੀਆਹਨ) ਵਿਆਹੁਣ ਵਾਲਾ ਹੋ ਕੇ ਚਲਿਆ ਹੈ। ਜਿਥੇ (ਸੁਇਨੇ) ਸੁੰਨ-ਸਾਨ ਉਜਾੜ ਵਿਚ (ਮੰਡਪ ਛਾਏ) ਮਕਾਨ ਬਣਾਏ ਹੋਏ ਹਨ ਭਾਵ ਉੱਥੇ ਸਭਾ ਲੱਗੀਆਂ ਹੋਈਆਂ ਹਨ।

## ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ, ਗੁਨ ਗਾਏ ॥੩॥ *('ਸਸੈ' ਪੋਲਾ ਬੋਲੋ)*

ਸੁੰਦਰ ਰੂਪ ਵਾਲੀ ਕੰਨਿਆਂ (ਬੇਧੀ) ਡੈਣ ਹੈ। (ਸਸੈ) ਸਹੇ ਤੇ (ਸਿੰਘ) ਸ਼ੇਰ ਦੋਵਾਂ ਨੇ ਧੇਤਿਆਂ ਤੇ ਪੁਤੇਤਿਆਂ ਵੱਲੋਂ (ਗੁਨ) ਗੁਣ (ਗਾਏ) ਗਾਉਣਾ ਕੀਤੇ ਹਨ, ਗੌਤਰਾਚਾਰ ਗਾਇਆ ਹੈ।

## ਕਹਤ ਕਬੀਰ, ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਸੰਤਹੁ) ਸੰਤ ਜਨੋ ! (ਸੁਨਹੁ) ਸੁਣਨਾ ਕਰੋ, ਕਹਿੰਦੇ (ਕੀਟੀ) ਕੀੜੀ ਨੇ ਪਰਬਤ (ਖਾਇਆ) ਖਾ ਲਿਆ ਹੈ।

## ਕਛੂਆ ਕਹੈ, ਅੰਗਾਰ ਭਿ ਲੋਰਉ; ਲੂਕੀ, ਸਬਦੁ ਸੁਨਾਇਆ ॥੪॥੬॥

(ਕਛੂਆ) ਕੱਛੂ ਤਲਾਅ ਵਿਚੋਂ ਨਿਕਲ ਕੇ (ਕਹੈ) ਕਹਿੰਦਾ ਹੈ ਕਿ ਜੇ ਤੁਹਾਨੂੰ ਸੇਕਣ ਵਾਸਤੇ (ਅੰਗਾਰ) ਅੰਗਿਆਰਾਂ ਦੀ (ਭਿ) ਬਹੁੜੋ (ਲੋਰਉ) ਲੋੜ ਹੈ ਤਾਂ ਮੈਂ ਲਿਆਵਾਂ? (ਲੂਕੀ) *ਕੁਤਰੀ ਨੇ ਉਚੀ ਅਵਾਜ ਵਿਚ ਸ਼ਬਦ (ਸੁਨਾਇਆ) ਸੁਣਾ ਦਿੱਤਾ।

ਫਿਰ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਦੱਸੋ ਇਹ ਸਾਰੀਆਂ ਗੱਲਾਂ ਸੱਚੀਆਂ ਹਨ ਜਾਂ ਝੂਠੀਆਂ? ਉਹ ਪ੍ਰੇਮੀ ਜਨ ਕਹਿਣ ਲੱਗੇ ਕਿ ਕਬੀਰ ਜੀ ਇਹ ਤਾਂ ਕਥਨ ਮਾਤਰ ਹਨ। ਤਾਂ ਕਬੀਰ ਜੀ ਕਹਿੰਦੇ ਕਿ ਇਸੇ ਤਰ੍ਹਾਂ ਇਹ ਸੰਸਾਰ ਵੀ ਕਥਨ ਮਾਤਰ ਹੀ ਹੈ।

## ਅਰਥ ਨੰ : ੨

**ਉਥਾਨਕਾ :**

ਭਗਤ ਕਬੀਰ ਜੀ ਦੇ ਤਾਏ ਦੇ ਪੁੱਤਰ ਕੀਮੇ ਦਾ ਵਿਆਹ ਸੀ ਜੋ ਕਬੀਰ ਜੀ ਦੀ ਸੰਗਤ ਕਰਦਾ ਸੀ, ਉਹ ਕਬੀਰ ਸਾਹਿਬ ਜੀ ਦੇ ਪਾਸ ਆ ਕੇ ਕਹਿਣ ਲੱਗਾ ਕਿ ਕਬੀਰ ਜੀ ਜੰਞ ਦੇ ਨਾਲ ਚੱਲੋ। ਕਬੀਰ ਜੀ ਕਹਿਣ ਲੱਗੇ ਕਿ ਅਸੀਂ ਪਹਿਲਾਂ ਹੀ ਵੱਡੀ ਜੰਞ ਚੜ੍ਹੇ ਹਾਂ। ਹੁਣ ਸਾਨੂੰ ਹੋਰ ਕਿਸੇ ਦੀ ਜੰਞ ਜਾਣ ਦੀ ਲੋੜ ਨਹੀਂ ਹੈ। ਕੀਮੇ ਨੇ ਪੁੱਛਿਆ ਕਿ ਭਗਤ ਜੀ ! ਆਪ ਜੀ ਕਿਵੇਂ ਜੰਞ ਚੜ੍ਹੇ ਹੋ ਤਾਂ ਸੁਣ ਕੇ ਭਗਤ ਕਬੀਰ ਜੀ ਨੇ ਜੰਞ ਦੇ ਪ੍ਰਕਰਣ ਦੁਆਰਾ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਨੋਟ :** ਪ੍ਰਕਰਣ ਬਣਾਉਣ ਵਾਸਤੇ (ਬੰਸ ਕੋ ਪੂਤੁ ਬੀਆਹਨ ਚਲਿਆ) ਤੋਂ ਅਰਥ ਅਰੰਭ ਕਰਨਾ।

---

* **ਕੁਤਰੀ :** ਕੁਤਰੀ ਬਹੁਤ ਬਰੀਕ ਜਿਹੀ ਹੁੰਦੀ ਹੈ। ਜਦੋਂ ਕੰਨ ਕੋਲ ਦੰਦੀ ਵੱਢੇ ਤਾਂ ਉਸ ਦੀ ਭੋਰਾ ਕੁ ਆਵਾਜ ਆਉਂਦੀ ਹੈ। ਮੱਛਰ ਤੋਂ ਬਹੁਤੀ ਸੂਖਮ ਜਿਹੀ ਕੁਤਰੀ ਹੁੰਦੀ ਹੈ।

**ਬੰਸ ਕੋ ਪੂਤੁ, ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**

(ਬੰਸ) ਬੰਝਿਆ ਦਾ (ਪੂਤੁ) ਪੁੱਤਰ (ਬੀਆਹਨ) ਵਿਆਹੁਣ ਵਾਲਾ ਹੋ ਕੇ ਚਲਿਆ ਸੀ, ਜਿੱਥੇ (ਸੁਇਨੇ) ਸੁੰਨ-ਸਾਨ ਪਈ ਹੋਈ ਸੀ। ਉੱਥੇ ਲਾਵਾਂ ਵੇਲੇ (ਮੰਡਪ ਛਾਏ) ਮਕਾਨ ਬਣੇ ਹੋਏ ਸਨ ਭਾਵ ਉੱਥੇ ਸਭਾ ਲੱਗੀ ਹੋਈ ਸੀ।

**ਪ੍ਰਸ਼ਨ :** ਕਿਸ ਨਾਲ ਵਿਆਹ ਕਰਨ ਚਲਿਆ ਸੀ?

**ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ, ਗੁਨ ਗਾਏ ॥੩॥**

**ਉੱਤਰ :** ਜੋ ਸੁੰਦਰ ਰੂਪ ਵਾਲੀ ਕੰਨਿਆ ਨਿਆਣਿਆਂ ਦੇ ਕਲੇਜੇ ਕੱਢ ਕੇ ਖਾਣ ਵਾਲੀ (ਬੇਧੀ) ਡਾਇਣ ਸੀ। ਉਸ ਨਾਲ ਵਿਆਹ ਕਰਨ ਵਾਸਤੇ ਚਲਿਆ ਹੈ ਅਤੇ ਜਿਸ ਪ੍ਰਕਾਰ ਵਿਆਹ ਦੇ ਸਮੇਂ ਧੇਤਿਆਂ ਤੇ ਪੁਤੇਤਿਆਂ ਵੱਲੋਂ ਦੋ ਪੁਰੋਹਿਤ ਹੁੰਦੇ ਹਨ। ਜਿਵੇਂ ਸ੍ਰੀ ਰਾਮਚੰਦਰ ਜੀ ਦੇ ਵਿਆਹ ਸਮੇਂ ਦਸਰਥ ਵੱਲੋਂ ਵਸ਼ਿਸ਼ਟ ਜੀ ਹੋਏ ਤੇ ਰਾਜਾ ਜਨਕ ਵੱਲੋਂ ਸਤਿਆਨੰਦ ਜੀ ਹੋਏ। ਇਸੇ ਪ੍ਰਕਾਰ ਬੰਝਿਆ ਦੇ ਪੁੱਤਰ ਦੇ ਵਿਆਹ ਤੇ (ਸਸੈ) ਸਹੇ ਨੇ ਧੇਤਿਆਂ ਵੱਲੋਂ ਤੇ (ਸਿੰਘ) ਸ਼ੇਰ ਨੇ ਪੁਤੇਤਿਆਂ ਵੱਲੋਂ (ਗੁਨ ਗਾਏ) ਗੋਤਰਾਚਾਰ ਗਾਇਆ ਸੀ।

**ਸ਼ੰਕਾ :** ਵਿਵਾਹ ਦੇ ਮੌਕੇ ਤਾਂ ਵਾਜੇ ਵੱਜਦੇ ਹਨ, ਮੰਗਲਾਚਾਰ ਹੁੰਦੇ ਹਨ, ਹਲਵਾਈ ਆ ਕੇ ਪਕਵਾਨ ਬਣਾਉਂਦੇ ਹਨ, ਰਾਗੀ-ਰਬਾਬੀ ਆਦਿਕ ਆ ਕੇ, ਗਾਉਂਦੇ ਵਜਾਉਂਦੇ ਸਨ?

**ਫੀਲੁ ਰਬਾਬੀ, ਬਲਦੁ ਪਖਾਵਜ; ਕਊਆ ਤਾਲ ਬਜਾਵੈ ॥**

**ਉੱਤਰ :** ਜਾਂਞੀਆਂ ਦੇ ਨਾਲ (ਫੀਲੁ) ਹਾਥੀ (ਰਬਾਬੀ) ਰਬਾਬ ਵਜਾਉਣ ਵਾਲਾ ਸੀ। (ਬਲਦੁ) ਬੈਲ (ਪਖਾਵਜ) ਜੋੜੀ ਵਜਾਉਣ ਵਾਲਾ ਸੀ ਅਤੇ (ਕਊਆ) ਕਾਂ (ਤਾਲ) ਕੈਸੀਆਂ, ਛੈਣੇ (ਬਜਾਵੈ) ਵਜਾਉਣ ਵਾਲਾ ਸੀ।

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥**

(ਗਦਹਾ) ਗਧਾ (ਚੋਲਨਾ) ਚੋਲਾ (ਪਹਿਰਿ) ਪਹਿਨ ਕੇ (ਨਾਚੈ) ਨਿਰਤਕਾਰੀ ਕਰਦਾ ਸੀ, ਫਿਰ ਜਿਵੇਂ ਗਵੱਈਏ ਉੱਪਰ ਨੂੰ ਬਾਹਾਂ ਕਰਕੇ ਗਾਉਂਦੇ ਹਨ, ਤਿਵੇਂ ਹੀ (ਭੈਸਾ) ਸੰਢਾ ਉੱਪਰ ਨੂੰ ਬਾਹਾਂ ਚੁੱਕ-ਚੁੱਕ ਕੇ ਜੰਞ ਵਿਚ ਭਗਤੀ (ਕਰਾਵੈ) ਕਰਾਉਣ ਵਾਲਾ ਸੀ, ਦੇਸੀਆਂ ਦਿੰਦਾ ਸੀ।

**ਰਾਜਾਰਾਮ; ਕਕਰੀਆ ਬਰੇ ਪਕਾਏ ॥**

ਰਾਜਾਰਾਮ ਨਾਮ ਦੇ ਹਲਵਾਈ ਨੇ (ਕਕਰੀਆ) ਬਰਫ ਦੇ (ਬਰੇ) ਵੜੇ (ਪਕਾਏ) ਪਕਾ ਕੇ ਰੱਖ ਦਿੱਤੇ ਸਨ।

**ਕਿਨੈ ਬੂਝਨਹਾਰੈ; ਖਾਏ ॥੧॥ ਰਹਾਉ ॥**

ਪਰ ਉਹ (ਕਿਨੈ) ਕਿਸੇ (ਬੂਝਨਹਾਰੈ) ਬੁਝਣ ਵਾਲੇ ਜਾਂਞੀਆਂ ਨੇ ਹੀ (ਖਾਏ) ਖਾਨਾ ਕੀਤੇ ਸਨ ।

**ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥**

(ਸਿੰਘੁ) ਸ਼ੇਰ ਆਪਣੇ (ਘਰਿ) ਘੁਰਨੇ ਵਿਚ ਬੈਠ ਕੇ (ਪਾਨ) ਪਾਨਾਂ ਦੇ ਬੀੜੇ (ਲਗਾਵੈ) ਲਗਾ ਰਿਹਾ ਸੀ ਅਤੇ ਘੀਸ (ਗਲਉਰੇ) ਪਾਨਾਂ ਦੀ ਬੀੜੇ (ਲਿਆਵੈ) ਲਿਆ ਕੇ ਜਾਂਞੀਆਂ ਨੂੰ ਦੇ ਰਹੀ ਸੀ।

**ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥**

(ਘਰਿ ਘਰਿ) ਘਰਾਂ-ਘਰਾਂ ਵਿਚ (ਮੁਸਰੀ) ਚੂਹੀਆਂ ਮੇਲਣਾਂ ਬਣ ਕੇ ਮੰਗਲ (ਗਾਵਹਿ) ਗਾ ਰਹੀਆਂ ਸਨ ਅਤੇ ਜਿਵੇਂ ਵਿਆਹ ਵਿਚ ਲਾਵਾਂ ਵੇਲੇ ਪਰੋਹਿਤ ਸੰਖ ਵਜਾਉਂਦਾ ਹੈ, ਤਿਵੇਂ ਹੀ (ਕਛੂਆ) ਕਛੂ ਸੰਖ ਵਜਾਉਂਦਾ ਸੀ।

**ਬੰਸ ਕੋ ਪੂਤੁ, ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**
**ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ, ਗੁਨ ਗਾਏ ॥੩॥**

**ਨੋਟ :** ਇਹਨਾਂ ਦੋ ਪੰਕਤੀਆਂ ਦੇ ਅਰਥ ਸ਼ਬਦ ਦੀ ਅਰੰਭਤਾ 'ਤੇ ਹੋ ਚੁੱਕੇ ਹਨ।

**ਕਹਤ ਕਬੀਰ, ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਸੰਤਹੁ) ਸੰਤ ਜਨੋ! (ਸੁਨਹੁ) ਸੁਣਨਾ ਕਰੋ। ਤੁਹਾਨੂੰ ਗੱਲ ਦੱਸੀਏ ਕਿ ਜਦੋਂ ਜਾਂਞੀ ਵਿਆਹ ਕਰਕੇ ਵਾਪਸ ਮੁੜੇ ਤਾਂ ਜਾਂਞੀਆਂ ਦੇ ਅੱਗੇ (ਪਰਬਤੁ) ਪਹਾੜ ਆ ਗਿਆ ਸੀ। ਜਾਂਞੀਆਂ ਤੋਂ ਉਹ ਪਹਾੜ ਲੰਘਿਆ ਨਹੀਂ ਜਾ ਰਿਹਾ ਸੀ ਤਾਂ (ਕੀਟੀ) ਕੀੜੀ ਕਹਿਣ ਲੱਗੀ ਕਿ ਮੈਂ ਪਰਬਤ ਨੂੰ ਖਾ ਜਾਂਦੀ ਹਾਂ ਤਾਂ ਕੀੜੀ ਨੇ ਉਹ ਪਰਬਤ (ਖਾਇਆ) ਖਾ ਲਿਆ ਤੇ ਜਾਂਞੀਆਂ ਲਈ ਰਸਤਾ ਬਣਾ ਦਿੱਤਾ।

**ਕਛੂਆ ਕਹੈ, ਅੰਗਾਰ ਭਿ ਲੋਰਉ; ਲੂਕੀ, ਸਬਦੁ ਸੁਨਾਇਆ ॥੪॥੬॥**

ਫਿਰ ਜਾਂਞੀਆਂ ਨੂੰ ਪਹਾੜ ਲੰਘਣ ਤੋਂ ਬਾਅਦ ਕਾਂਬਾ ਸ਼ੁਰੂ ਹੋ ਗਿਆ ਤਾਂ (ਕਛੂਆ) ਕੱਛੂ ਤਲਾਅ ਵਿਚੋਂ ਨਿਕਲ ਕੇ (ਕਹੈ) ਕਹਿਣ ਲੱਗਾ ਕਿ ਜੇਕਰ ਤੁਹਾਨੂੰ (ਅੰਗਾਰ) ਅੰਗਿਆਰਾਂ ਦੀ (ਭਿ) ਵੀ ਕੋਈ (ਲੋਰਉ) ਲੋੜ ਹੈ ਭਾਵ ਅੰਗੀਠੀ ਸੇਕਣ ਦੀ ਲੋੜ ਹੈ ਤਾਂ ਮੈਂ ਲਿਆ ਕੇ ਦੇਵਾਂ? ਫਿਰ ਉਸਨੇ ਅੰਗੀਠੀ ਲਿਆਂਦੀ ਤੇ ਜਾਂਞੀਆਂ ਨੂੰ ਸਿਕਾਈ। ਫਿਰ ਜਾਂਞੀ ਅੰਗੀਠੀ ਸੇਕਦੇ-ਸੇਕਦੇ ਰਸਤਾ ਹੀ ਭੁੱਲ ਗਏ। ਫਿਰ (ਲੂਕੀ) ਕੁਤਰੀ ਨੇ ਉਹਨਾਂ ਦੇ ਤਾਈਂ ਸਬਦ ਸੁਣਾਇਆ ਭਾਵ ਬਹੁਤ ਉੱਚੀ ਅਵਾਜ ਦਿੱਤੀ ਕਿ ਆ ਜਾਉ ਰਸਤਾ ਏਧਰ ਹੈ। ਕਬੀਰ ਜੀ ਕਹਿਣ ਲੱਗੇ ਕਿ ਹੇ ਪ੍ਰੇਮੀ ਜਨੋ! ਹੁਣ ਦੱਸੋ ਕਿ ਇਹ ਸਾਰੀਆਂ ਗੱਲਾਂ ਝੂਠੀਆਂ ਹਨ ਕਿ ਸੱਚੀਆਂ ਹਨ? ਕਹਿੰਦੇ ਜੀ ਝੂਠੀਆਂ ਹਨ। ਤਾਂ ਕਬੀਰ ਜੀ ਕਹਿਣ ਲੱਗੇ ਕਿ ਇਹੋ ਜਿਹਾ ਹੀ ਸੰਸਾਰ ਹੈ। ਇਹ ਇੱਥੇ ਅਜਾਤਵਾਦ ਦਿਖਾਇਆ ਹੈ।

## ਅਰਥ ਨੰ : ੩

**(ਇਸ ਸ਼ਬਦ ਦੇ ਅੰਤਰੀਵੀ ਅਰਥ)**

**ਫੀਲੁ ਰਬਾਬੀ, ਬਲਦੁ ਪਖਾਵਜ; ਕਊਆ ਤਾਲ ਬਜਾਵੈ ॥**

ਜੋ ਅਮੋੜ ਮਨ (ਫੀਲੁ) ਹਾਥੀ ਵਾਂਗ ਬੜਾ ਹੰਕਾਰੀ ਹੋ ਕੇ ਸ਼ੁੱਭ ਗੁਣਾਂ ਰੂਪ ਕੇਲਿਆਂ ਨੂੰ **ਵਾ:** ਸ਼ੁੱਭ ਗੁਣਾਂ ਰੂਪ ਕਵਲਾਂ ਦੀਆਂ ਬਗੀਚੀਆਂ ਨੂੰ ਲਤਾੜਦਾ ਭਾਵ ਭੰਨਦਾ ਫਿਰਦਾ ਸੀ। ਉਹ (ਰਬਾਬੀ) ਕੀਰਤਨੀਆਂ ਬਣ ਕੇ ਮਹਾਰਾਜ ਦਾ ਜਸ ਗਾਉਣ ਲੱਗ ਗਿਆ ਹੈ। ਜਿਹੜਾ ਬਲਦ ਦੀ ਨਿਆਈਂ ਆਲਸੀ ਮਨ ਸੀ। ਉਹ (ਪਖਾਵਜ) ਪਖੌਜੀ ਬਣ ਕੇ ਪ੍ਰਮੇਸਰ ਦੇ (ਤਾਲ) ਜਸ ਨੂੰ ਵਜਾਉਂਦਾ ਭਾਵ ਉਚਾਰਨ ਕਰਨ ਲੱਗ ਗਿਆ ਹੈ ਅਤੇ ਜਿਹੜੀ (ਕਊਆ) ਕਾਂ ਦੀ ਨਿਆਈਂ ਚੰਚਲ ਬੁੱਧੀ ਸੀ। ਹੁਣ ਉਹ ਪ੍ਰਮੇਸਰ ਦਾ ਜੱਸ ਉਚਾਰਨ ਰੂਪ ਤਾਲ ਵਜਾਉਣ ਲੱਗ ਪਈ ਹੈ।

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥**

ਜਿਹੜਾ ਕਾਮੀ ਮਨ (ਗਦਹਾ) ਗਧੇ ਵਾਂਗ ਕਾਮ ਵਿਚ ਗ੍ਰਸਿਆ ਹੋਇਆ ਸੀ, ਉਹ ਪ੍ਰੇਮ ਰੂਪ (ਚੋਲਨਾ) ਚੋਲਾ ਪਾ ਕੇ ਪ੍ਰਮੇਸਰ ਦਾ ਨਿਰਣਾ ਕਰਨ ਰੂਪ (ਨਾਚੈ) ਨੱਚਦਾ ਹੈ ਅਤੇ ਜੋ ਝੋਟੇ ਵਰਗਾ ਅਮੋੜ ਤੇ ਹੰਕਾਰੀ ਮਨ ਸੀ।

**ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥** *(ਅੰਗ : ੩੨੬)*

ਹੁਣ ਉਹ ਨਿਮਰਤਾ ਨਾਲ ਪ੍ਰਮੇਸਰ ਦੀ ਭਗਤੀ (ਕਰਾਵੈ) ਕਰਨ ਵਿਚ ਆ ਗਿਆ ਹੈ।

**ਰਾਜਾਰਾਮ; ਕਕਰੀਆ ਬਰੇ ਪਕਾਏ ॥**

ਜਿਹੜੇ (ਕਕਰੀਆ) ਕੁੱਕੜੀਆ ਵਰਗੇ ਦੁੱਖ ਦੇਣ ਵਾਲੇ ਇੰਦਰੇ ਸੀ, ਉਹ (ਰਾਜਾ+ਰਾਮ) ਰਾਜਾ ਰੂਪ **ਵਾ:** ਪ੍ਰਕਾਸ਼ ਰੂਪ (ਰਾਮ) ਪ੍ਰਮੇਸਰ ਦਾ ਜੱਸ ਗਾਉਣ ਵਿਚ ਲੱਗਣ ਕਰਕੇ ਸੁੰਦਰ (ਬਰੇ) ਵੜਿਆਂ ਦੇ ਵਾਂਗ ਪ੍ਰਮੇਸਰ ਦੇ ਜਸ ਨੂੰ (ਪਕਾਏ) ਪਕਾਉਂਦੇ ਹਨ ਕਿ ਪ੍ਰਮੇਸਰ ਦਾ ਨਾਮ ਚੰਗੀ ਤਰ੍ਹਾਂ ਮਨ ਵਿਚ ਵੱਸ ਜਾਵੇ।

**ਕਿਨੈ ਬੂਝਨਹਾਰੈ; ਖਾਏ ॥੧॥ ਰਹਾਉ ॥**

(ਕਿਨੈ) ਕਿਸੇ (ਬੂਝਨਹਾਰੈ) ਬੁੱਝਣ ਵਾਲੇ ਅਧਿਕਾਰੀ ਨੇ ਪ੍ਰਮੇਸਰ ਦੇ ਅਨੰਦ ਨੂੰ (ਖਾਏ) ਖਾਧਾ ਭਾਵ ਧਾਰਨ ਕੀਤਾ ਹੈ।

**ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥**

ਪਹਿਲਾਂ ਤਾਂ ਮਨ ਹੰਕਾਰ ਦੇ ਸਹਿਤ ਆਕੜਿਆ ਹੀ ਰਹਿੰਦਾ ਸੀ। ਪਰ ਹੁਣ ਹੰਕਾਰ ਰੂਪ (ਸਿੰਘੁ) ਸ਼ੇਰ ਨਿਮਰਤਾ ਰੂਪ ਘਰ ਵਿਚ ਬੈਠ ਕੇ ਮਹਾਂਵਾਕਾਂ ਰੂਪ ਪਾਨਾ ਦੇ ਬੀੜੇ (ਲਗਾਵੈ) ਲਗਾਉਂਦਾ ਹੈ ਅਤੇ ਘੀਸ ਦੀ ਨਿਆਈਂ ਜਿਹੜੀ ਬੁੱਧੀ ਸੀ, ਉਹ (ਗਲਉਰੇ) ਅਹੰ ਬ੍ਰਹਮ ਅਸਮੀ ਦੀਆਂ ਗੱਲਾਂ ਕਰਦੀ ਸੀ। ਪਰ ਹੁਣ ਇਹ ਬੁੱਧੀ ਪ੍ਰਮੇਸਰ ਦੇ ਜੱਸ ਦੀਆਂ ਗੱਲਾਂ ਨੂੰ (ਉਰੇ) ਹਿਰਦੇ ਵਿਚ (ਲਿਆਵੈ) ਲਿਆਉਣ ਵਾਲੀ ਬਣ ਗਈ ਹੈ।

**ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥**

(ਮੁਸਰੀ) ਇੰਦ੍ਰੀਆਂ ਰੂਪ ਚੂਹੀਆਂ (ਘਰਿ ਘਰਿ) ਗੋਲਕਾਂ ਰੂਪ ਘਰਾਂ ਵਿਚ (ਮੰਗਲੁ) ਮੰਗਲਾਚਾਰ (ਗਾਵਹਿ) ਗਾਉਂਦੀਆਂ ਹਨ। ਅਰਥਾਤ ਨੇਤ੍ਰਾਂ ਨਾਲ ਪ੍ਰਮੇਸਰ ਦਾ ਦਰਸ਼ਨ ਕਰੀਦਾ ਹੈ। ਕੰਨਾਂ ਨਾਲ ਪ੍ਰਮੇਸਰ ਦਾ ਜਸ ਸੁਣੀਦਾ ਹੈ ਤੇ ਰਸਨਾ ਨਾਲ ਪ੍ਰਮੇਸਰ ਦੇ ਗੁਣ ਗਾਈਦੇ ਹਨ ਅਤੇ ਜਿਹੜਾ (ਕਛੂਆ) ਕੱਛੂ ਵਰਗਾ ਚਿੱਤ ਆਪਣੀਆਂ ਇੰਦ੍ਰੀਆਂ ਨੂੰ ਸੰਕੋਚ ਕੇ ਰੱਖਣ ਵਾਲਾ ਸੀ। **ਵਾ:** ਜੋ ਚਿਤ ਰੂਪ ਕੱਛੂ ਗੁਣਾਂ ਨੂੰ ਪਾ ਕੇ ਕਿਸੇ ਨੂੰ ਦੱਸਦਾ ਨਹੀਂ ਸੀ। ਹੁਣ ਉਹ ਪ੍ਰਮੇਸਰ ਦਾ ਜਸ ਰੂਪ ਸੰਖ (ਬਜਾਵੈ) ਵਜਾਉਣ ਲੱਗ ਗਿਆ। ਵਾਹਿਗੁਰੂ ਦਾ ਜਸ ਉਚਾਰਨ ਲੱਗ ਗਿਆ।

**ਬੰਸ ਕੋ ਪੂਤੁ, ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**

ਜਗਿਆਸੂ ਪੁਰਖ ਗੁਰਾਂ ਦੀ ਸ੍ਰੇਸ਼ਟ ਬੰਸ (ਕੋ) ਦਾ (ਪੂਤੁ) ਪੁੱਤਰ ਬਣ ਕੇ ਭਾਵ ਅਧਿਕਾਰੀ ਬਣ ਕੇ ਮੁਕਤੀ ਰੂਪ ਲਾੜੀ ਨੂੰ (ਬੀਆਹਨ) ਵਿਆਹੁਣ ਵਾਸਤੇ ਚਲਿਆ ਹੈ। ਉਸ ਨੇ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ (ਸੁਇਨੇ) ਸੁੰਨ ਭਾਵ ਦਸਵੇਂ ਦੁਆਰ ਵਿਚ ਇਸਥਿਤੀ ਕਰਨ ਰੂਪ (ਮੰਡਪ) ਸਭਾ-ਸਥਾਨ (ਛਾਏ) ਬਣਾ ਲਏ ਹਨ।

**ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ, ਗੁਨ ਗਾਏ ॥੩॥**

ਜੋ ਸੁੰਦਰ (ਰੂਪ) ਸਰੂਪ ਵਾਲੀ ਮੁਕਤੀ ਰੂਪ ਕੰਨਿਆ ਸੀ, ਉਹ (ਬੇਧੀ) ਵਿਆਹ ਲਈ ਹੈ ਭਾਵ ਉਸ ਨੂੰ ਪ੍ਰਾਪਤ ਹੋ ਗਈ ਹੈ। ਜੋ (ਸਸੈ) ਸਹੇ ਵਰਗਾ ਕਮਜ਼ੋਰ ਮਨ ਸੀ। ਉਹ ਪ੍ਰਮੇਸਰ ਦੇ ਗੁਣ ਗਾ ਕੇ (ਸਿੰਘ) ਸ਼ੇਰ ਵਰਗਾ ਬਲੀ ਹੋ ਗਿਆ ਹੈ।

**ਕਹਤ ਕਬੀਰ, ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਸੰਤਹੁ) ਸੰਤ ਜਨੋ! (ਸੁਨਹੁ) ਸੁਣਨਾ ਕਰੋ। (ਕੀਟੀ) ਕੀੜੀ ਦੀ ਨਿਆਈਂ ਨਿਮਰਤਾ ਵਾਲੀ ਬਿਰਤੀ ਨੇ ਅਗਿਆਨ ਰੂਪੀ ਪਰਬਤ ਨੂੰ **ਵਾ:** ਹੰਕਾਰ ਰੂਪ ਪਹਾੜ ਨੂੰ ਖਾ ਲਿਆ ਹੈ। ਅਰਥਾਤ ਅਭਾਵ ਕਰ ਦਿੱਤਾ ਹੈ।

**ਕਛੂਆ ਕਹੈ, ਅੰਗਾਰ ਭਿ ਲੋਰਉ; ਲੂਕੀ, ਸਬਦੁ ਸੁਨਾਇਆ ॥੪॥੬॥**

(ਅੰਗਾ+ਅਰ) (ਅੰਗਾ) ਹੇ ਪਿਆਰੇ! ਜੇ (ਅਰ) ਬਹੁੜੋ ਹੋਰ (ਭਿ) ਵੀ (ਕਛੂਆ) ਕੁਝ (ਕਹੈ) ਕਹਿਣਾ (ਲੋਰਉ) ਲੋੜਦਾਂ ਹੈਂ ਤਾਂ ਦੱਸਣਾ ਕਰ ਤੈਨੂੰ ਹੋਰ ਉਪਦੇਸ਼ ਕਹਿਣਾ ਕਰੀਏ ਇਹ ਤਾਂ ਤੈਨੂੰ (ਲੂਕੀ) ਲੁਕਿਆ ਹੋਇਆ, ਗੁਪਤ ਉਪਦੇਸ਼ ਸੁਣਾਇਆ ਹੈ।

## ਅਰਥ ਨੰ : ੪

**ਫੀਲੁ ਰਬਾਬੀ, ਬਲਦੁ ਪਖਾਵਜ; ਕਊਆ ਤਾਲ ਬਜਾਵੈ ॥**

ਜਿਹੜਾ (ਫੀਲੁ) ਹਾਥੀ ਵਰਗਾ ਅਮੋੜ ਮਨ ਸੀ, ਉਹ (ਰਬਾਬੀ) ਰੱਬ ਦੀ (ਆਬ) ਵਾਲਾ ਭਾਵ ਰੱਬ ਦੀ ਸੁਲ੍ਹਾਬ ਵਾਲਾ, ਸ਼ਰਧਾ ਵਾਲਾ ਬਣ ਗਿਆ ਹੈ। ਜੋ ਬਲਦ ਵਰਗਾ ਆਲਸੀ ਮਨ ਸੀ, ਉਹ ਪ੍ਰਮੇਸਰ ਦੇ (ਪਖਾਵਜ) ਪੱਖ ਵਿਚ (ਆਵਜ) ਆ ਗਿਆ ਹੈ। **ਵਾ:** ਪ੍ਰਮੇਸਰ ਦੇ ਪੱਖ ਵਿਚ ਆ ਕੇ ਵੱਜਣ ਲੱਗ ਪਿਆ ਹੈ ਭਾਵ ਪ੍ਰਮੇਸਰ ਦੇ ਵੇਖਣ ਵਿਚ ਆ ਗਿਆ ਹੈ ਅਤੇ ਜੋ (ਕਊਆ) ਕਾਂ ਦੀ ਨਿਆਈਂ ਬੁੱਧੀ ਚੰਚਲਤਾਈ ਕਰਦੀ ਸੀ। ਹੁਣ ਇਹ ਪ੍ਰਮੇਸਰ ਦੀ ਤਲਾਸ਼ ਰੂਪ ਤਾਲ (ਬਜਾਵੈ) ਵਜਾਉਂਦੀ ਹੈ।

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥**

ਪਹਿਲਾਂ ਇਹ ਮਨ (ਗਦਹਾ) ਗਧੇ ਦੀ ਨਿਆਈਂ ਆਲਸੀ ਸੀ। ਹੁਣ ਇਹ ਪ੍ਰੇਮ ਰੂਪ (ਚੋਲਨਾ) ਚੋਲਾ ਪਾ ਕੇ ਪ੍ਰਮੇਸਰ ਦੀ ਭਗਤੀ ਦਾ ਨਿਰਣਾ ਕਰਨ ਰੂਪ (ਨਾਚੈ) ਨਿਰਤਕਾਰੀ ਕਰਦਾ ਹੈ ਤੇ ਅੱਗੇ ਇਹ ਚਿੱਤ ਹੰਕਾਰ ਦੇ ਸਹਿਤ ਤੇ ਭੈ ਤੋਂ ਰਹਿਤ ਸੀ। ਪਰ ਹੁਣ ਇਹ ਪ੍ਰਮੇਸਰ ਦੇ (ਭੈ+ਸਾ) ਭੈ ਦੇ ਸਹਿਤ ਹੋ ਕੇ ਪ੍ਰਮੇਸਰ ਦੀ ਭਗਤੀ ਕਰਨ ਵਿਚ ਆ ਗਿਆ ਹੈ। ਆਪ ਪ੍ਰਮੇਸਰ ਦਾ ਜਸ ਕਰਦਾ ਹੈ ਤੇ ਅੱਗੇ ਹੋਰਨਾਂ ਪਾਸੋਂ ਕਰਾਉਂਦਾ ਹੈ।

**ਰਾਜਾਰਾਮ; ਕਕਰੀਆ ਬਰੇ ਪਕਾਏ ॥**

ਜਿਹੜੇ (ਕਕਰੀ+ਆਬਰੇ) (ਕਕਰੀ) ਅੱਕਾਂ ਦੀ ਨਿਆਈਂ ਵਿਸ਼ਿਆਂ ਦੀ ਵਾਸ਼ਨਾ ਵਾਲੇ ਕਰੜੇ ਇੰਦਰੇ ਸੀ, ਉਹ (ਰਾਜਾਰਾਮ) ਰਾਜਾ ਰੂਪ ਪ੍ਰਮੇਸਰ ਦੇ ਨਾਮ ਕਰਕੇ (ਆਬਰੇ) ਅੰਬਾਂ ਦੀ ਨਿਆਈਂ (ਪਕਾਏ) ਪਕਾ ਲਏ ਹਨ। **ਵਾ:** ਸਕਾਮ ਕਰਮ ਛੱਡ ਕੇ ਨਿਸ਼ਕਾਮਤਾ ਦੇ ਸਹਿਤ ਪਕਾ ਲਏ ਹਨ।

**ਕਿਨੈ ਬੂਝਨਹਾਰੈ; ਖਾਏ ॥੧॥ ਰਹਾਉ ॥**

(ਕਿਨੈ) ਕਿਸੇ (ਬੂਝਨਹਾਰੈ) ਬੁੱਝਣ ਵਾਲੇ ਅਧਿਕਾਰੀਆਂ ਨੇ ਉਸ ਅਨੰਦ ਨੂੰ (ਖਾਏ) ਖਾਧਾ ਭਾਵ ਧਾਰਨ ਕੀਤਾ ਹੈ।

**ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥**

ਜਿਹੜਾ ਹਰ ਵਕਤ ਹਿਰਦੇ ਦੇ ਅੰਦਰ (ਸਿੰਘੁ) ਸ਼ੇਰ ਦੀ ਨਿਆਈਂ ਹੰਕਾਰ ਉਛਲਿਆ ਫਿਰਦਾ ਸੀ। ਉਹ ਹੁਣ ਨਿਮਰਤਾ ਰੂਪ ਘਰ ਵਿਚ ਬੈਠ ਗਿਆ ਹੈ ਤੇ ਆਸੁਰੀ ਸੰਪਦਾ ਰੂਪ (ਲਗਾਵੈ) ਲਾਗੂ ਭਾਵ ਦੁਸ਼ਮਣਾਂ ਨੂੰ ਨਿਮਰਤਾ ਦੇ ਨਾਲ (ਪਾਨ) ਹੱਥ ਵਿਚ ਲੈ ਲਿਆ ਹੈ ਭਾਵ ਆਪਣੇ ਕਬਜੇ ਵਿਚ ਕਰ ਲਿਆ ਹੈ ਅਤੇ ਜਿਹੜੀ ਘੀਸ ਦੀ ਨਿਆਈਂ ਬੁੱਧੀ ਪਰਾਏ ਘਰਾਂ ਨੂੰ ਤੱਕਣ ਰੂਪ ਪਾਨਾਂ ਦੇ ਬੀੜੇ ਲਿਆਉਂਦੀ ਸੀ, ਹੁਣ ਇਹ ਮਹਾਂਵਾਕਾਂ ਰੂਪ ਪਾਨਾਂ ਨੂੰ (ਲਿਆਵੈ) ਲਿਆਉਂਦੀ ਹੈ।

**ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥**

(ਮੁਸਰੀ) ਚੂਹੀਆਂ ਦੀ ਨਿਆਈਂ ਇੰਦ੍ਰੀਆਂ (ਘਰਿ ਘਰਿ) ਘਰਾਂ-ਘਰਾਂ ਭਾਵ ਆਪੋ ਆਪਣੀਆਂ ਗੋਲਕਾਂ ਵਿਚ ਇਸਥਿਤ ਹੋ ਕੇ (ਮੰਗਲੁ) ਮੰਗਲਾਚਾਰ (ਗਾਵਹਿ) ਗਾਉਂਦੀਆਂ ਹਨ ਅਤੇ (ਕਛੂ+ਆਸੰਖੁ) ਕੱਛੂ ਦੀ

ਨਿਆਈਂ ਜਿਹੜਾ ਮਨ ਕਿਸੇ ਨੂੰ ਗੁਣ ਨਹੀਂ ਦੇਣ ਵਾਲਾ ਸੀ, ਉਹ ਅਸੰਖ ਭਾਵ ਗਿਣਤੀ ਤੋਂ ਰਹਿਤ ਪ੍ਰਮੇਸਰ ਦੇ ਜਸ ਰੂਪ ਸੰਖ ਨੂੰ ਵਜਾ ਰਿਹਾ ਹੈ।

**ਬੰਸ ਕੋ ਪੂਤੁ, ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**

ਇਉਂ ਮਨ ਗੁਰੂ ਸਾਹਿਬ ਜੀ ਦੀ ਸ੍ਰੇਸ਼ਟ ਬੰਸ ਦਾ ਪੁੱਤਰ ਬਣ ਕੇ (ਬੀਆ+ਹਨ) (ਬੀਆ) ਦਵੈਤ ਨੂੰ (ਹਨ) ਮੇਟ ਕਰਕੇ ਗੁਰੂ ਜੀ ਦੀ (ਆਹਨ) ਆਗਿਆ ਵਿਚ ਚੱਲਿਆ ਹੈ। **ਵਾ:** ਸ਼ਰਨ ਵਿਚ ਚੱਲਿਆ ਹੈ ਅਤੇ ਜੋ (ਸੁਇਨੇ) ਸੁੰਨ ਭਾਵ ਅਫੁਰ ਰੂਪ ਪ੍ਰਮੇਸਰ ਹੈ। ਉਸ ਵਿਚ ਇਸਥਿਤ ਹੋਣ ਰੂਪ (ਮੰਡਪ) ਸਭਾ ਸਥਾਨ (ਛਾਏ) ਬਣਾ ਲਏ ਹਨ।

**ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ, ਗੁਨ ਗਾਏ ॥੩॥**

ਸੁੰਦਰ ਰੂਪ ਵਾਲੀ ਮੁਕਤੀ ਰੂਪ ਕੰਨਿਆ (ਬੇਧੀ) ਵਿਆਹ ਲਈ ਭਾਵ ਪ੍ਰਾਪਤ ਕਰ ਲਈ ਹੈ ਅਤੇ ਅੱਗੇ (ਸਸੈ) ਸਹੇ ਦੀ ਨਿਆਈਂ ਜਿਹੜਾ ਬਿਬੇਕ ਕਮਜ਼ੋਰ ਸੀ, ਉਹ ਹੁਣ ਪ੍ਰਮੇਸਰ ਦੇ ਗੁਣਾਂ ਨੂੰ ਗਾ ਕੇ (ਸਿੰਘ) ਸ਼ੇਰ ਦੀ ਨਿਆਈਂ ਬਲੀ ਹੋ ਗਿਆ ਹੈ।

**ਕਹਤ ਕਬੀਰ, ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਸੰਤਹੁ) ਸੰਤ ਜਨੋ (ਸੁਨਹੁ) ਸੁਣੋ। ਜੋ (ਕੀਟੀ) ਕੀੜੀ ਵਰਗੀ ਰਤੰਬਰਾ ਬਿਰਤੀ ਸੀ। ਉਸਨੇ ਦੇਹ ਅਧਿਆਸ ਰੂਪ ਪਰਬਤ ਨੂੰ (ਖਾਇਆ) ਖਾ ਲਿਆ ਹੈ ਭਾਵ ਉਸਦਾ ਅਭਾਵ ਕਰ ਦਿੱਤਾ ਹੈ।

**ਕਛੂਆ ਕਹੈ, ਅੰਗਾਰ ਭਿ ਲੋਰਉ; ਲੂਕੀ, ਸਬਦੁ ਸੁਨਾਇਆ ॥੪॥੬॥**

ਹੇ (ਅੰਗਾ) ਪਿਆਰੇ! ਜੇਕਰ (ਕਛੂਆ) ਕੱਛੂ (ਕਹੈ) ਕਹੋ ਕਿ ਸਾਨੂੰ ਹਿਰਦੇ ਵਿਚ ਉਪਦੇਸ਼ ਦੀ ਹੋਰ (ਭਿ) ਵੀ (ਲੋਰਉ) ਲੋੜ ਹੈ ਤਾਂ ਸਾਡੇ ਤਾਈਂ ਦੱਸਣਾ ਕਰੋ। ਇਹ ਤਾਂ ਤੁਹਾਨੂੰ (ਲੂਕੀ) ਲੁਕਿਆ ਹੋਇਆ ਭਾਵ ਗੁਪਤ (ਸਬਦੁ) ਉਪਦੇਸ (ਸੁਨਾਇਆ) ਸੁਨਾਉਣਾ ਕੀਤਾ ਹੈ।

## ਅਰਥ ਨੰ : ੫

**ਉਥਾਨਕਾ :**

ਕਬੀਰ ਸਾਹਿਬ ਜੀ ਦੇ ਪਾਸ ਸੇਵਕਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਕਾਸ਼ੀ ਵਿਚ ਰਾਸ ਪੈਂਦੀ ਹੈ, ਅਸੀਂ ਰਾਸ ਪੈਂਦੀ ਵੇਖ ਆਈਏ ਤਾਂ ਕਬੀਰ ਜੀ ਕਹਿਣ ਲੱਗੇ ਕਿ ਭਾਈ ਰਾਸ ਦਾ ਕੀ ਵੇਖਣਾ ਹੈ। ਕਹਿਣ ਲੱਗੇ ਨਾ ਮਹਾਰਾਜ! ਸਾਨੂੰ ਰਾਸ ਦੇਖ ਲੈਣ ਦਿਉ। ਅਸੀਂ ਆ ਕੇ ਤੁਹਾਨੂੰ ਉਸ ਰਾਸ ਬਾਰੇ ਸਭ ਕੁਝ ਦੱਸਾਂਗੇ ਤਾਂ ਕਬੀਰ ਜੀ ਕਹਿਣ ਲੱਗੇ ਕਿ ਲਉ ਭਾਈ! ਸਾਡੇ ਕੋਲ ਇਕ ਆਦਮ ਸ਼ਨਾਸ ਸ਼ੀਸਾ ਹੈ। ਇਸ ਨੂੰ ਲੈ ਜਾਉ। ਇਸਦੇ ਵਿਚ ਰਾਸ ਪਾਉਣ ਵਾਲੇ ਜਿਸ ਜਿਸ ਜੂਨ ਵਿਚੋਂ ਆਏ ਹੋਣਗੇ, ਉਹ ਜੂਨਾਂ ਦਿਸਣਗੀਆਂ। ਇਸ ਤਰ੍ਹਾਂ ਤੁਸੀਂ ਪਛਾਣ ਕਰ ਲਓ ਕਿ ਕਿੰਨੇ ਜਾਵੀਂ ਆਦਮੀ ਦੀ ਜੂਨ ਵਿਚੋਂ ਆਏ ਹਨ? ਅਤੇ ਕਿੰਨੇ ਜਾਵੀਂ ਹੋਰ ਜਾਨਵਰ ਆਦਿਕਾਂ ਦੀਆਂ ਜੂਨਾਂ ਵਿਚੋਂ ਆਏ ਹਨ? ਇਹ ਸ਼ੀਸ਼ਾ ਤੁਹਾਨੂੰ ਆਦਮੀ ਦੀ, ਸਨਾਖਤ ਦੀ ਸਮਝ ਦੇਣ ਵਾਸਤੇ ਦਿੰਦੇ ਹਾਂ। ਉਹ ਸੇਵਕ ਸ਼ੀਸ਼ਾ ਲੈ ਕੇ ਉੱਥੇ ਜੰਞ ਵਿਚ ਚਲੇ ਗਏ, ਜਿੱਥੇ ਰਾਸ ਪੈ ਰਹੀ ਸੀ। ਜਦੋਂ ਰਾਸ ਦੀ ਸਮਾਪਤੀ ਉਪਰੰਤ ਸੇਵਕ ਵਾਪਸ ਆਏ ਤਾਂ ਆ ਕੇ ਕਬੀਰ ਸਾਹਿਬ ਜੀ ਨੂੰ ਉਸ ਰਾਸ ਦੀ ਬਾਬਤ ਦੱਸਦੇ ਹਨ।

**ਫੀਲੁ ਰਬਾਬੀ, ਬਲਦੁ ਪਖਾਵਜ; ਕਊਆ ਤਾਲ ਬਜਾਵੈ ॥**

ਹੇ ਕਬੀਰ ਜੀ! ਜਿਹੜਾ ਰਬਾਬੀ ਸੀ, ਉਹ ਸਾਨੂੰ (ਫੀਲੁ) ਹਾਥੀ ਦੀ ਜੂਨ ਵਿਚੋਂ ਆਇਆ ਪ੍ਰਤੀਤ ਹੋਇਆ

ਹੈ। (ਪਖਾਵਜ) ਜੋੜੀ ਵਜਾਉਣ ਵਾਲਾ ਪਖੌਜੀ ਪਿਛਲੇ ਜਨਮ ਵਿਚ (ਬਲਦੁ) ਬੈਲ ਸੀ, ਤੇ (ਤਾਲ) ਕੈਸੀਆਂ ਵਜਾਉਣ ਵਾਲਾ (ਕਊਆ) ਕਾਂ ਦੀ ਜੂਨ ਵਿਚੋਂ ਆਇਆ ਸੀ।

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥**

ਜਿਹੜਾ (ਚੋਲਨਾ) ਚੋਲਾ (ਪਹਿਰਿ) ਪਾ ਕੇ, ਨਾਰਦ ਬਣ ਕੇ ਰਾਸ ਵਿਚ (ਨਾਚੈ) ਨੱਚਦਾ ਸੀ, ਉਹ ਪਿਛਲੇ ਜਨਮ ਵਿਚ (ਗਦਹਾ) ਗਧੇ ਦੀ ਜੂਨ ਵਿਚ ਸੀ ਤੇ ਜਿਹੜਾ ਦੇਸੀਆਂ ਦੇ-ਦੇ ਕੇ ਭਾਵ ਇਸ਼ਾਰੇ ਕਰ-ਕਰ ਕੇ ਲੋਕਾਂ ਨੂੰ ਭਗਤੀ ਕਰਾਉਂਦਾ ਸੀ, ਸਵਾਂਗ ਬਣਾ-ਬਣਾ ਕੇ ਲੋਕਾਂ ਨੂੰ ਸਮਝਾਉਂਦਾ ਸੀ। ਉਹ (ਭੈਸਾ) ਝੋਟੇ ਦੀ ਜੂਨ ਵਿਚੋਂ ਆਇਆ ਸੀ।

**ਰਾਜਾਰਾਮ; ਕਕਰੀਆ ਬਰੇ ਪਕਾਏ ॥**

ਜਿਹੜਾ ਰਾਜਾਰਾਮ ਨਾਮ ਦਾ ਹਲਵਾਈ ਰਾਸ ਵਿਚ (ਬਰੇ) ਵੜੇ (ਪਕਾਏ) ਪਕਾ ਰਿਹਾ ਸੀ, ਉਹ ਪਿਛਲੇ ਜਨਮ ਵਿਚ (ਕਕਰੀਆ) ਬਰਫਾਨੀ ਜੀਵ ਸੀ ਭਾਵ ਬਰਫ ਦਾ ਇਕ ਕੀੜਾ ਸੀ।

**ਕਿਨੈ ਬੂਝਨਹਾਰੈ; ਖਾਏ ॥੧॥ ਰਹਾਉ ॥**

(ਕਿਨੈ) ਕਿਤਨੇ ਹੀ ਜਿਹੜੇ ਉਸ ਰਾਸ ਨੂੰ (ਬੂਝਨਹਾਰੈ) ਬੁੱਝਣਵਾਲੇ ਸਨ ਵੇਖਣ ਵਾਲੇ ਸਨ। ਉਹ ਸਾਰੇ ਹੀ (ਖਾਏ) ਬਘਿਆੜਾਂ ਦੀਆਂ ਜੂਨਾਂ ਵਿਚੋਂ ਆਏ ਸਨ।

**ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥**

ਜਿਹੜਾ ਘਰ ਵਿਚ ਬੈਠ ਕੇ ਜਾਂਞੀਆਂ ਨੂੰ ਪਾਨ (ਲਗਾਵੈ) ਲਾ-ਲਾ ਕੇ ਦਿੰਦਾ ਸੀ, ਉਹ (ਸਿੰਘੁ) ਸ਼ੇਰ ਦੀ ਜੂਨ ਵਿਚੋਂ ਆਇਆ ਸੀ ਤੇ ਜਿਹੜੀ ਇਸਤਰੀ ਜਾਂਞੀਆਂ ਨੂੰ (ਗਲਉਰੇ) ਪਾਨਾਂ ਦੇ ਬੀੜੇ (ਲਿਆਵੈ) ਲਿਆ-ਲਿਆ ਕੇ ਦਿੰਦੀ ਸੀ। ਉਹ ਪਿਛਲੇ ਜਨਮ ਵਿਚ ਘੀਸ ਸੀ।

**ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥**

ਜਿਹੜੀਆਂ ਮੇਲਣਾਂ (ਘਰਿ ਘਰਿ) ਘਰਾਂ-ਘਰਾਂ ਵਿਚ ਤੁਰੀਆਂ-ਫਿਰਦੀਆਂ ਮੰਗਲ ਗਾਉਂਦੀਆਂ ਸਨ। ਉਹ ਪਿਛਲੇ ਜਨਮ ਵਿਚ (ਮੁਸਰੀ) ਚੂਹੀਆਂ ਸਨ ਤੇ ਜਿਹੜਾ ਫੇਰਿਆਂ ਵੇਲੇ ਸੰਖ ਵਜਾਉਣ ਵਾਲਾ ਪ੍ਰੋਹਿਤ ਸੀ। ਉਹ ਕੱਛੂ ਦੀ ਜੂਨ ਵਿਚੋਂ ਆਇਆ ਸੀ।

**ਬੰਸ ਕੋ ਪੂਤੁ, ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**

ਜਿਹੜਾ (ਬੀਆਹਨ) ਵਿਆਹੁਣ ਚਲਿਆ ਸੀ, ਉਹ ਖੋਟੀ (ਬੰਸ) ਵੰਸ ਦਾ (ਪੂਤੁ) ਪੁੱਤਰ ਸੀ ਭਾਵ ਆਪਣੇ ਪਿਤਾ ਦਾ ਪੁੱਤਰ ਨਹੀਂ ਸੀ ਤੇ ਜਿੱਥੇ ਵਿਆਹ ਵਾਲੇ ਥਾਂ ਵਿਚ (ਮੰਡਪ) ਸਭਾ ਵਾਲਾ ਥਾਂ (ਛਾਏ) ਬਣਾਇਆ ਹੋਇਆ ਸੀ, ਉੱਥੇ ਪਹਿਲਾਂ (ਸੁਇਨੇ) ਸੁੰਨ ਭਾਵ ਉਜਾੜ ਸੀ।

**ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ, ਗੁਨ ਗਾਏ ॥੩॥**

ਜਿਹੜੀ ਸੋਹਣੇ ਰੂਪ ਵਾਲੀ ਕੰਨਿਆ (ਬੇਧੀ) ਵਿਆਹੀ ਸੀ। ਉਹ ਪਿਛਲੇ ਜਨਮ ਵਿਚ (ਬੇਧੀ) ਡਾਇਣ ਸੀ ਤੇ ਜਿਹੜਾ ਧੇਤਿਆਂ ਵੱਲੋਂ ਮੰਗਲਾਚਾਰ ਰੂਪ ਗੁਣ ਗਾਉਣ ਵਾਲਾ ਪ੍ਰੋਹਿਤ ਸੀ। ਉਹ ਸਹੇ ਦੀ ਜੂਨ ਵਿਚੋਂ ਆਇਆ ਸੀ ਤੇ ਜਿਹੜਾ ਪੁਤੇਤਿਆਂ ਵੱਲੋਂ ਗੋਤਰਾਚਾਰ ਪੜ੍ਹਨ ਵਾਲਾ ਪ੍ਰੋਹਿਤ ਸੀ। ਉਹ (ਸਿੰਘ) ਸ਼ੇਰ ਦੀ ਜੂਨ ਵਿਚੋਂ ਆਇਆ ਸੀ।

**ਕਹਤ ਕਬੀਰ, ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਸੰਤਹੁ) ਸੰਤ ਜਨੋ (ਸੁਨਹੁ) ਸੁਣਨਾ ਕਰੋ। ਤੁਸੀਂ ਰਾਸ ਵਿਚ ਹੋਰ ਕੀ ਦੇਖ ਕੇ ਆਏ ਹੋ ਤਾਂ ਕਹਿਣ ਲੱਗੇ ਕਿ ਹੇ ਕਬੀਰ ਜੀ! ਜਿਹੜੇ ਜਾਂਞੀ ਸਨ, ਉਹ ਪਿਛਲੇ ਜਨਮ

ਵਿਚ ਕੀੜੀਆਂ ਸਨ ਤੇ ਜਿਹੜੇ ਉਹਨਾਂ ਨੇ ਪਦਾਰਥ ਆਦਿਕ ਖਾਧੇ ਹਨ, ਉਹ ਪਿਛਲੇ ਜਨਮ ਵਿਚ ਪੱਥਰਾਂ ਦੀ ਜੂਨ ਵਿਚੋਂ ਸਨ।

**ਕਛੂਆ ਕਹੈ, ਅੰਗਾਰ ਭਿ ਲੋਰਉ; ਲੂਕੀ, ਸਬਦੁ ਸੁਨਾਇਆ ॥੪॥੬॥**

ਜਿਹੜਾ ਜਾਵੀਆਂ ਦੇ ਕੋਲ ਸੇਕਣ ਵਾਸਤੇ ਅੰਗੀਠੀਆਂ ਲਈ ਫਿਰਦਾ ਕਹਿੰਦਾ ਸੀ ਕਿ ਜੇਕਰ ਤੁਹਾਨੂੰ ਅੰਗਾਰਾਂ ਦੀ ਵੀ ਲੋੜ ਹੈ ਤਾਂ ਮੈ ਲਿਆਵਾਂ? ਉਹ ਪਿਛਲੇ ਜਨਮ ਵਿਚ ਕੱਛੂ ਦੀ ਜੂਨ ਵਿਚ ਸੀ ਅਤੇ ਜਿਹੜਾ ਜੰਞ ਵਿਚ ਦੇਸੀਆਂ ਦੇ ਰਿਹਾ ਸੀ ਭਾਵ ਹੱਥਾਂ ਨਾਲ ਇਸ਼ਾਰੇ ਕਰ ਕੇ ਦੱਸ ਰਿਹਾ ਸੀ, ਉਹ ਪਿਛਲੇ ਜਨਮ ਵਿਚ (ਲੂਕੀ) *ਕੁਤਰਾ ਸੀ।

ਇਸ ਤਰ੍ਹਾਂ ਜਦੋਂ ਕਬੀਰ ਸਾਹਿਬ ਜੀ ਨੇ ਸੇਵਕਾਂ ਨੂੰ ਆਦਮ ਸ਼ਕਾਮ ਸੀਸ਼ਾ ਦੇ ਕੇ ਰਾਸ ਪਾਉਣ ਵਾਲੇ ਟੇਢੀਆਂ ਜੂਨਾਂ ਵਿਚੋਂ ਆਏ, ਦਿਖਾਉਣਾ ਕੀਤੇ ਤਾਂ ਉਹਨਾਂ ਨੂੰ ਸਮਝ ਪੈ ਗਈ ਕਿ ਇਸੇ ਤਰ੍ਹਾਂ ਦੀ ਸੰਸਾਰ ਦੀ ਰਾਸ ਹੈ। ਜਿਸ ਵਿਚ ਲੋਕ ਪਦਾਰਥ ਆਦਿਕਾਂ ਨੂੰ ਵੇਖ-ਵੇਖ ਕੇ ਭਰਮ ਵਿਚ ਪਏ ਰਹਿੰਦੇ ਹਨ ਤੇ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਪ੍ਰਾਪਤ ਹੋਏ ਮਨੁੱਖਾ ਜਨਮ ਨੂੰ ਵਿਅਰਥ ਹੀ ਗਵਾ ਲੈਂਦੇ ਹਨ।

## ਅਰਥ ਨੰ : ੬

**ਪ੍ਰਸ਼ਨ :** ਜਦੋਂ ਬ੍ਰਹਮ ਗਿਆਨੀ ਵਾਹਿਗੁਰੂ ਨੂੰ ਮਿਲ ਕੇ ਭਾਵ ਅਭੇਦ ਹੋ ਕੇ ਸੱਚਖੰਡ ਨੂੰ ਜਾਂਦਾ ਹੈ ਤਾਂ ਉਸ ਦੇ ਗੁਣ ਗਾਉਣ ਵਾਸਤੇ, ਸੁਆਗਤ ਕਰਨ ਵਾਸਤੇ ਕਿਹੜੇ-ਕਿਹੜੇ ਆਉਂਦੇ ਹਨ?

**ਫੀਲੁ ਰਬਾਬੀ, ਬਲਦੁ ਪਖਾਵਜ; ਕਊਆ ਤਾਲ ਬਜਾਵੈ ॥**

**ਉੱਤਰ :** ਜਦੋਂ ਵਾਹਿਗੁਰੂ ਦੇ ਚਰਨਾਂ ਵਿਚ ਲੀਨ ਹੋਣ ਵਾਸਤੇ ਬ੍ਰਹਮ ਗਿਆਨੀ ਸੱਚਖੰਡ ਨੂੰ ਜਾਂਦਾ ਹੈ ਤਾਂ ਬ੍ਰਹਮ ਗਿਆਨੀ ਦੇ ਦਰਸ਼ਨ ਕਰਨ ਵਾਸਤੇ (ਫੀਲੁ) ਹਾਥੀ ਦੀ ਅਸਵਾਰੀ ਕਰਨ ਵਾਲਾ ਸਵਰਗ ਦਾ ਰਾਜਾ ਇੰਦਰ ਐਰਾਵਤ ਹਾਥੀ ਦੇ ਉੱਤੇ ਅਸਵਾਰ ਹੋ ਕੇ ਰਬਾਬੀ ਬਣ ਕੇ ਬ੍ਰਹਮ ਗਿਆਨੀ ਦਾ ਜਸ ਗਾਉਂਦਾ ਹੈ। (ਰਬ+ਆਬੀ) ਰਬ, ਭਾਵ ਰਵ ਅਰਥਾਤ ਸੂਰਜ ਵੀ ਉਸਦੇ ਦਰਸ਼ਨ ਕਰਨ ਵਾਸਤੇ ਆਉਂਦਾ ਹੈ, (ਆਬੀ) ਪਾਣੀ ਦਾ ਬਰਨ ਦੇਵਤਾ ਵੀ ਬ੍ਰਹਮ ਗਿਆਨੀ ਦਾ ਦਰਸ਼ਨ ਕਰਨ ਤੇ ਜਸ ਕਰਨ ਵਾਸਤੇ ਆਉਂਦਾ ਹੈ। ਸ਼ਿਵਜੀ ਬਲਦ 'ਤੇ ਅਸਵਾਰ ਹੋ ਕੇ (ਪਖਾਵਜ) ਪਖੌਜੀ ਬਣ ਕੇ ਬ੍ਰਹਮ ਗਿਆਨੀ ਦੇ ਜਸ ਨੂੰ ਗਾਉਣ ਵਾਸਤੇ ਤੇ ਦਰਸ਼ਨ ਕਰਨ ਵਾਸਤੇ ਆਉਂਦੇ ਹਨ ਤੇ ਉਸਦੇ (ਪਖ+ਆਵਜ) ਪੱਖ ਵਿਚ ਆਉਂਦੇ ਹਨ, **ਵਾ:** ਉਸਦੇ (ਪਖਾਵਜ) ਵੇਖਣ ਵਿਚ ਆਉਂਦੇ ਹਨ। **ਵਾ:** (ਪਖਾਵਜ) ਰਾਗੀ ਹਾ-ਹਾ, ਹੂ-ਹੂ ਗੰਧਰਬ ਵੀ ਉਸ ਦੇ ਜਸ ਗਾਉਣ ਵਾਸਤੇ ਆਉਂਦੇ ਹਨ। (ਕਊਆ) ਕਾਕ ਵਾਹਣੀ ਦੇਵੀ **ਵਾ:** (ਕਊਆ) ਕਾਕਭਸੁੰਡ ਚਿਰੰਜੀਵੀ ਵੀ ਉਸਦੇ ਜਸ ਦੇ ਤਾਲ ਵਜਾਉਂਦਾ ਹੈ, **ਵਾ:** (ਤਾਲ) ਕੈਂਸੀਆਂ ਵਜਾਉਣ ਵਾਲਾ ਨਾਰਦ ਵੀ ਆ ਕੇ ਉਸਦੇ ਜਸ ਨੂੰ ਗਾਉਂਦਾ ਹੈ।

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥**

(ਚੋਲਨਾ) ਚੋਲਾ (ਪਹਿਰਿ) ਪਹਿਨ ਕੇ (ਗਦਹਾ) ਗਧੇ ਉੱਤੇ ਸਵਾਰੀ ਕਰਨ ਵਾਲੀ ਸੀਤਲਾ ਦੇਵੀ ਆ ਕੇ ਬ੍ਰਹਮ ਗਿਆਨੀ ਦੇ ਜਸ ਨੂੰ (ਨਾਚੈ) ਨਿਰਤਕਾਰੀ ਕਰ ਕੇ ਗਾਉਂਦੀ ਹੈ ਅਤੇ ਉਸਦੇ ਦਰਸ਼ਨ ਕਰਦੀ ਹੈ। (ਭੈਸਾ) ਝੋਟੇ ਦੀ ਅਸਵਾਰੀ ਕਰਨ ਵਾਲਾ ਧਰਮਰਾਜਾ ਵੀ ਆ ਕੇ ਬ੍ਰਹਮ ਗਿਆਨੀ ਦੇ ਜਸ ਨੂੰ ਗਾਉਂਦਾ ਹੈ। (ਭਗਤਿ) ਭਗਤੀ ਕਰਨ ਵਾਲੇ ਸਨਕ, ਸਨੰਦਨ, ਸਨਾਤਨ, ਸਨਤਕੁਮਾਰ ਆਪ ਵੀ ਆ ਕੇ ਉਸਦੇ ਜਸ ਨੂੰ ਕਹਿੰਦੇ ਹਨ ਅਤੇ ਹੋਰਨਾਂ ਤੋਂ (ਕਰਾਵੈ) ਕਹਾਉਂਦੇ ਹਨ।

---

* **ਕੁਤਰਾ :** ਮੋਠਾਂ ਨੂੰ ਖਾਣ ਵਾਲਾ ਜਾਨਵਰ ਹੁੰਦਾ ਹੈ।

ਲਈ ਹੈ। ਫਿਰ (ਸਸੈ) ਸਹੇ ਦੀ ਅਸਵਾਰੀ ਕਰਨ ਵਾਲਾ ਲਾਲਬੇਗ ਜਾਂ ਗੌਤਮ ਰਿਖੀ ਵੀ ਆ ਕੇ ਬ੍ਰਹਮ ਗਿਆਨੀ ਦੇ ਗੁਣਾਂ ਨੂੰ ਗਾਉਂਦਾ ਹੈ। (ਸਿੰਘ) ਸ਼ੇਰ ਦੀ ਅਸਵਾਰੀ ਕਰਨ ਵਾਲੀ ਚੰਡੀ ਵੀ ਆ ਕੇ ਉਸਦੇ ਗੁਣਾਂ ਨੂੰ ਗਾਉਂਦੀ ਹੈ। **ਵਾ:** ਗੁਣ ਗਾਉਣ ਵਾਲੇ ਨਾਰਦ ਤੇ ਤੁੰਬਰ ਆਦਿਕ ਵੀ ਬ੍ਰਹਮ ਗਿਆਨੀ ਦੇ ਗੁਣਾਂ ਨੂੰ ਗਾਉਂਦੇ ਹਨ।

**ਨਾਰਦ ਤੂੰਬਰ ਲੈ ਕਰ ਬੀਨ ਭਲੇ ਬਿਧ ਸੋਂ ਹਰਿ ਕੇ ਗੁਨ ਗਾਯੋ॥** *(ਚੌਬੀਸ ਅਵਤਾਰ)*

**ਕਹਤ ਕਬੀਰ, ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਸ਼ਾਂਤ ਚਿਤ ਵਾਲੇ (ਸੰਤਹੁ) ਸੰਤ ਜਨੋ! ਚਿੱਤ ਲਾ ਕੇ (ਸੁਨਹੁ) ਸੁਣਨਾ ਕਰੋ। (ਕੀਟੀ) ਕੀੜੀ 'ਤੇ ਅਸਵਾਰੀ ਕਰਨ ਵਾਲਾ ਸੂਰਜ ਦਾ ਪੁੱਤਰ ਸਨਿੱਛਰ ਵੀ ਬ੍ਰਹਮ ਗਿਆਨੀ ਦੇ ਜਸ ਰੂਪੀ ਪਰਬਤ ਨੂੰ (ਖਾਇਆ) ਖਾਂਦਾ ਭਾਵ ਧਾਰਨ ਕਰਦਿਆਂ ਹੋਇਆ ਦਰਸ਼ਨਾਂ ਨੂੰ ਆਉਂਦਾ ਹੈ। **ਵਾ:** (ਪਰਬਤੁ) ਪਹਾੜਾਂ ਵਿਚ ਰਹਿ ਕੇ ਤਪ ਕਰਨ ਵਾਲੇ ਰਿਖੀ, ਮੁਨੀਆਂ ਨੇ ਵੀ ਉਸਦੇ ਜਸ ਨੂੰ (ਖਾਇਆ) ਧਾਰਨ ਕੀਤਾ ਹੈ, ਗਾਉਣਾ ਕੀਤਾ ਹੈ। **ਵਾ:** ਜਿਹੜੇ ਅਗਿਆਨ ਰੂਪ ਪਰਬਤ ਨੂੰ ਖਾਣ ਵਾਲੇ ਗਿਆਨਵਾਨ ਹਨ। ਉਹਨਾਂ ਨੇ ਕੀੜੀ ਦੀ ਨਿਆਈਂ ਨਿਮਰਤਾ ਧਾਰੀ ਹੋਈ ਹੈ। ਉਹ ਵੀ ਬ੍ਰਹਮ ਗਿਆਨੀ ਦੇ ਜਸ ਰੂਪ ਪਰਬਤ ਨੂੰ (ਖਾਇਆ) ਧਾਰਨ ਕਰਦੇ ਹਨ।

**ਕਛੂਆ ਕਹੈ, ਅੰਗਾਰ ਭਿ ਲੋਰਉ; ਲੂਕੀ, ਸਬਦੁ ਸੁਨਾਇਆ॥੪॥੬॥**

ਜੋ ਧਰਤੀ ਦੇ ਹੇਠਾਂ ਭਗਵਾਨ ਦਾ ਪਲੰਘ ਕਿਹਾ ਜਾਂਦਾ (ਕਛੂਆ) ਕੱਛਯਪ ਅਵਤਾਰ ਹੈ।

**ਜਾਂਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜਵਾਲੂਆ॥** *(ਅੰਗ : ੧੨੯੨)*

ਉਹ ਕਹਿੰਦਾ ਹੈ ਕਿ (ਅੰਗਾਰ) ਹੇ ਪਿਆਰੇ! ਮੈਂ ਤੁਹਾਡੇ ਜਸ ਨੂੰ ਨਿਰਧੂਮ ਅਗਨੀ ਦੀ ਨਿਆਈਂ (ਭਿ) ਬਹੁੜੋ (ਲੋਰਉ) ਲੋੜਦਾ ਹਾਂ। (ਲੂਕੀ) ਪ੍ਰਕਾਸ਼ ਰੂਪ ਜੋ ਅਗਨੀ ਦੇਵਤਾ (ਲੂਕੀ) ਕੁਤਰੀ ਦਾ ਅਸਵਾਰ ਹੈ, ਉਸ ਨੇ ਵੀ ਬ੍ਰਹਮ ਗਿਆਨੀ ਦੇ (ਸਬਦੁ) ਜਸ ਨੂੰ (ਸੁਨਾਇਆ) ਸੁਨਾਉਣਾ ਕੀਤਾ ਹੈ। **ਵਾ:** ਹੇ ਅਧਿਕਾਰੀ! ਅਸੀਂ (ਲੂਕੀ) ਪ੍ਰਕਾਸ਼ ਸਰੂਪ ਦਾ ਤੇਰੇ ਤਾਈਂ (ਸਬਦੁ) ਉਪਦੇਸ਼ (ਸੁਨਾਇਆ) ਸੁਣਾ ਦਿੱਤਾ ਹੈ।

ਇਉਂ ਸਾਰੇ ਬ੍ਰਹਮ ਗਿਆਨੀ ਦੇ ਜਸ ਨੂੰ ਗਾ ਰਹੇ ਹਨ। ਇਸ ਪ੍ਰਕਾਰ ਜਿਹੜਾ ਮਹਾਂਪੁਰਖ ਸੱਚਖੰਡ ਨੂੰ ਜਾਂਦਾ ਹੈ। ਉਪਰੋਕਤ ਸਾਰੇ ਦੇਵਤੇ ਉਸ ਦੇ ਜਸ ਨੂੰ ਗਾਉਂਦੇ ਹੋਏ ਉਸਨੂੰ ਮਿਲਣ ਵਾਸਤੇ ਆਉਂਦੇ ਹਨ। ਇਤਨਾ ਵੱਡਾ ਉਸ ਪਿਆਰੇ ਦਾ ਪ੍ਰਤਾਪ ਹੁੰਦਾ ਹੈ।

## ਅਰਥ ਨੰ : ੭

### (ਅੱਖਰੀ ਅਰਥ)

**ਫੀਲੁ ਰਬਾਬੀ, ਬਲਦੁ ਪਖਾਵਜ; ਕਊਆ ਤਾਲ ਬਜਾਵੈ॥**

ਜਿਹੜਾ ਮਨ ਸਾਰੇ ਸੰਸਾਰ ਦੇ ਵਿਚ (ਫੀਲੁ) ਫੈਲ ਰਿਹਾ ਸੀ, ਉਹ (ਰਬਾਬੀ) ਰੱਬ ਦੀ ਆਬ ਵਾਲਾ, ਸਲ੍ਹਾਬ ਵਾਲਾ, ਪ੍ਰੇਮ ਵਾਲਾ ਬਣ ਗਿਆ ਹੈ। **ਵਾ:** ਜਿਹੜਾ ਮਨ (ਫੀਲੁਰ+ਅਬ+ਆਬੀ) (ਫੀਲੁਰ) ਫੈਲਿਆ ਹੋਇਆ ਸੀ, ਉਹ (ਅਬ) ਅਬਿਨਾਸੀ ਬ੍ਰਹਮ ਦੀ (ਆਬੀ) ਸਲ੍ਹਾਬ ਵਾਲਾ, ਪ੍ਰੀਤੀ ਵਾਲਾ ਬਣ ਗਿਆ ਹੈ ਅਤੇ ਜੋ ਪ੍ਰਮੇਸਰ ਸਾਰੇ ਸੰਸਾਰ ਨੂੰ (ਬਲ+ਦੁ) ਬਲ (ਦੁ) ਦੇਣ ਵਾਲਾ ਹੈ। ਉਹ ਉਸ ਦੇ (ਪਖ+ਆਵਜ) ਪੱਖ ਵਿਚ (ਆਵਜ) ਆ ਕੇ ਪਰਗਟ ਹੋ ਗਿਆ ਹੈ ਤੇ (ਕਊਆ) ਕਾਂ ਦੀ ਨਿਆਈਂ ਜਿਹੜੀ ਬੁੱਧੀ ਹੈ, ਉਹ ਪ੍ਰਮੇਸਰ ਦੇ ਮਹਾਵਾਕਾਂ ਦੇ ਜਸ ਰੂਪ ਤਾਲ ਨੂੰ (ਬਜਾਵੈ) ਉਚਾਰਦੀ ਹੈ।

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥**

ਫਿਰ ਉਹ ਜੀਵ ਮੁੜ ਕੇ ਜਨਮ ਰੂਪੀ (ਚੋਲ+ਨਾ) ਚੋਲਾ ਨਹੀਂ (ਪਹਿਰਿ) ਪਹਿਨੇਗਾ। "**ਏਕਹਿ ਆਵਨ ਫਿਰਿ ਜੋਨਿ ਨ ਆਇਆ ॥**" ਐਸਾ ਮੁਕਤ ਹੋ ਜਾਵੇਗਾ। ਫਿਰ ਉਸਦੇ (ਗਦ+ਹਾ) (ਗਦ) ਰੋਗ ਭਾਵ ਦੁੱਖ ਵੀ (ਹਾ) ਨਾਸ ਹੋ ਗਏ ਹਨ। (ਨਾ+ਚੈ) (ਨਾਚੈ) ਨਾ ਹੀ ਉਹ ਵਾਸ਼ਨਾ ਕਰਕੇ ਪਦਾਰਥਾਂ ਨੂੰ ਖਾਣ ਦੀ (ਚੈ) ਇੱਛਾ ਕਰਦਾ ਹੈ ਤੇ ਨਾ ਹੀ ਵਾਸ਼ਨਾ ਦਾ ਬੱਧਾ ਜੂਨਾਂ ਵਿਚ (ਨਾਚੈ) ਨਿਰਤਕਾਰੀ ਕਰਦਾ ਹੈ ਅਤੇ ਜੋ ਪਹਿਲਾਂ ਜੰਮਣ-ਮਰਨ ਦੇ (ਭੈ+ਸਾ) ਭੈ ਦੇ (ਸਾ) ਸੰਯੁਕਤ ਸੀ ਭਾਵ ਭੈ ਦੇ ਵਿਚ ਗ੍ਰਸਿਆ ਰਹਿੰਦਾ ਸੀ। ਹੁਣ ਪ੍ਰਮੇਸਰ ਦੀ ਭਗਤੀ (ਕਰ+ਆਵੈ) (ਕਰ) ਕਰਨ ਵਿਚ (ਆਵੈ) ਆ ਗਿਆ ਹੈ। **ਵਾ:** ਜਿਹੜੇ ਭੈ ਦੇ ਸੰਯੁਕਤ ਹਨ, ਉਹਨਾਂ ਤੋਂ ਤੱਤ ਬੇਤੇ, ਬ੍ਰਹਮ ਗਿਆਨੀ ਭਗਤੀ ਕਰਾਉਂਦੇ ਹਨ।

**ਰਾਜਾਰਾਮ; ਕਕਰੀਆ ਬਰੇ ਪਕਾਏ ॥**

ਜਿਸ (ਰਾਜਾ) ਪ੍ਰਕਾਸ਼ ਸਰੂਪ, (ਰਾਮ) ਰਮੇ ਹੋਏ ਪ੍ਰਮੇਸਰ, ਨੇ (ਕ+ਕਰੀਆ) (ਕ) ਸੰਸਾਰ ਨੂੰ (ਕਰੀਆ) ਕਰਿਆ ਹੈ। ਉਹ (ਕ+ਕਰੀਆ) (ਕ) ਕਰਨ ਵਾਲਾ ਕਰਤਾ ਪ੍ਰਮੇਸਰ (ਕਰੀਆ) ਮਲਾਹ ਦੀ ਨਿਆਈਂ ਹੋ ਕੇ ਸੰਸਾਰ ਸਮੁੰਦਰ ਤੋਂ ਜੀਵਾਂ ਨੂੰ ਤਾਰਨ ਵਾਲਾ ਹੈ। **ਵਾ:** ਜੋ ਜਗਿਆਸੂ ਦੇ (ਕਕਰੀ+ਆਬਰੇ) ਕਕੜੀਆਂ ਵਰਗੇ ਵਿਸ਼ਿਆਂ ਦੀ ਵਾਸ਼ਨਾ ਵਾਲੇ ਇੰਦ੍ਰੇ ਸਨ, ਉਹ (ਆਬਰੇ) ਅੰਬਾਂ ਵਰਗੇ (ਪਕਾਏ) ਪਕਾ ਦਿੱਤੇ ਭਾਵ ਨਿਸ਼ਕਾਮੀ ਬਣਾ ਦਿੱਤੇ ਹਨ **ਵਾ:** ਕਕਰੀਆਂ ਜਿਹੜੇ ਵਿਸ਼ੇ ਸੀ, ਉਹ ਸਾਰੇ ਅੰਬਾਂ ਦੀ ਨਿਆਈਂ ਪੱਕ ਗਏ ਭਾਵ ਸ਼ੁੱਭ ਗੁਣਾਂ ਦੇ ਸਹਿਤ ਹੋ ਗਏ ਹਨ। **ਵਾ:** ਜੋ ਪ੍ਰਮੇਸਰ (ਕ+ਕਰੀਆ) ਸੰਸਾਰ ਦਾ (ਕ) ਕਰਤਾ, (ਕਰੀਆ) ਮਲਾਹ ਰੂਪ ਤੇ ਸਾਰਿਆਂ ਤੋਂ (ਬਰੇ) ਵੱਡਾ ਹੈ। ਉਸ ਦੇ ਜਸ ਦੇ ਤਾਈਂ ਬ੍ਰਹਮ ਬੇਤਿਆਂ ਨੇ ਪ੍ਰਪੱਕ ਅਵਸਥਾ ਵਿਚ ਪਕਾ ਲਿਆ ਹੈ। "**ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥**" ਰੂਪ ਨਿਸਚੈ ਕਰ ਲਿਆ ਹੈ। **ਵਾ:** ਜਿੰਨ੍ਹਾਂ ਨੇ ਉਸ ਪ੍ਰਮੇਸਰ ਦੀ ਪ੍ਰਾਪਤੀ ਵਾਲੇ ਸਾਧਨਾ ਨੂੰ ਪਕਾਉਣਾ ਕੀਤਾ ਹੈ। ਉਹ ਤਤ-ਬੇਤੇ ਸਰੂਪ ਰੂਪ ਘਰ ਵਿਚ ਬੈਠ ਗਏ ਹਨ।

**ਕਿਨੈ ਬੂਝਨਹਾਰੈ; ਖਾਏ ॥੧॥ ਰਹਾਉ ॥**

(ਕਿਨੈ) ਕਿਤਨੇ ਹੀ (ਬੂਝਨਹਾਰੈ) ਬੁੱਝਣ ਵਾਲੇ ਤੱਤ-ਬੇਤੇ ਉਸ ਵਾਹਿਗੁਰੂ ਦੇ ਜੱਸ ਨੂੰ (ਖਾਏ) ਖਾਂਦੇ ਭਾਵ ਧਾਰਨ ਕਰਦੇ ਹਨ।

**ਅਥਵਾ :** ਜਿਸ ਕਿਸੇ ਅਧਿਕਾਰੀ ਨੇ ਸੱਚ ਸਰੂਪ ਨੂੰ ਬੁਝਿਆ ਭਾਵ ਜਾਣਿਆ ਹੈ। ਉਸ ਨੇ ਸੰਸਾਰ ਦਾ ਅਭਾਵ ਕਰ ਦਿੱਤਾ ਹੈ ਅਤੇ ਬ੍ਰਹਮਾਨੰਦ ਨੂੰ ਖਾਣਾ ਕੀਤਾ ਹੈ।

**ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥**

ਪਹਿਲਾਂ ਜਿਹੜਾ ਮਨ (ਸਿੰਘੁ) ਸ਼ੇਰ ਦੀ ਨਿਆਈਂ ਹੰਕਾਰ ਦੇ ਸਹਿਤ ਸੀ, ਉਹ ਹੁਣ ਨਿਮਰਤਾ ਰੂਪ ਘਰ ਵਿਚ, **ਵਾ:** ਸਰੂਪ ਰੂਪ ਘਰ ਵਿਚ ਬੈਠ ਗਿਆ ਹੈ। ਜਿਹੜੇ ਕਾਮ, ਕ੍ਰੋਧ ਆਦਿਕ (ਲਗਾਵੈ) ਲਾਗੂ ਭਾਵ ਦੁਸ਼ਮਣ ਬਣੇ ਹੋਏ ਸੀ, ਉਹਨਾਂ ਨੂੰ ਆਪਣੇ (ਪਾਨ) ਹੱਥਾਂ ਵਿਚ ਪਕੜ ਲਿਆ ਹੈ, ਆਪਣੇ ਅਧੀਨ ਕਰ ਲਿਆ ਹੈ ਅਤੇ ਜੋ ਘੀਸ ਦੀ ਨਿਆਈਂ ਬੁੱਧੀ ਹੈ, ਉਹ (ਗਲਉਰੇ) ਮਹਾਵਾਕਾਂ ਰੂਪੀ ਪਾਨਾਂ ਨੂੰ ਹਿਰਦੇ ਵਿਚ (ਲਿਆਵੈ) ਲਿਆਉਂਦੀ ਹੈ, ਧਾਰਨ ਕਰਦੀ ਹੈ। ਪਹਿਲਾਂ ਤਾਂ ਲੋਕਾਂ ਨੂੰ ਹੀ ਸੁਨਾਉਣ ਵਿਚ ਲੱਗੀ ਹੋਈ ਸੀ, ਪਰ ਹੁਣ ਸਾਧਨ ਸੰਪੰਨ ਹੋ ਕਰਕੇ ਮਹਾਵਾਕਾਂ ਨੂੰ ਧਾਰਨ ਕਰਦੀ ਹੈ।

**ਅਥਵਾ :** ਜਿੰਨ੍ਹਾਂ (ਸਿੰਘੁ) ਤੱਤ ਬੇਤਿਆਂ ਨੇ ਸ਼ੁੱਧ ਸਰੂਪ ਰੂਪੀ ਘਰ ਵਿਚ ਬੈਠ ਕੇ ਕਾਮ, ਕ੍ਰੋਧ ਆਦਿਕ ਲਾਗੂ ਭਾਵ ਦੁਸ਼ਮਣਾਂ ਨੂੰ ਆਪਣੇ (ਪਾਨ) ਹੱਥਾਂ ਵਿਚ ਪਕੜ ਲਿਆ ਹੈ। ਉਹ ਤੱਤ-ਬੇਤੇ ਪ੍ਰਮੇਸਰ ਦੇ ਜਸ ਨੂੰ (ਪਾਨ)

ਪੀਂਦੇ ਭਾਵ ਧਾਰਨ ਕਰਦੇ ਹਨ। ਉਹਨਾਂ ਨੂੰ ਇਹ ਸੰਸਾਰ ਇਉਂ ਅਣਹੋਇਆ ਪ੍ਰਤੀਤ ਹੁੰਦਾ ਹੈ ਜਿਵੇਂ ਕੋਈ ਅਣਹੋਈ ਗੱਲ ਕਹੈ ਕਿ ਘੀਸ ਆਪਣੇ ਬੱਚਿਆਂ ਨੂੰ ਖੁਸ਼ ਕਰਨ ਵਾਸਤੇ ਅਕਾਸ਼ ਵਿਚੋਂ (ਗਲਉਰੇ) ਚੰਦਰਮਾ ਨੂੰ ਪਕੜ ਕੇ ਲਿਆਉਂਦੀ ਹੈ।

**ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥**

(ਘਰਿ ਘਰਿ) ਘਰਾਂ-ਘਰਾਂ ਭਾਵ ਆਪੋ ਆਪਣੀਆਂ ਗੋਲਕਾਂ ਵਿਚ ਇੰਦ੍ਰੀਆਂ ਰੂਪ ਚੂਹੀਆਂ ਵੀ ਮੰਗਲਾਚਾਰ ਗਾਉਂਦੀਆਂ ਹਨ ਭਾਵ ਉਹਨਾਂ ਦੇ ਗੁਣਾਂ ਨੂੰ ਗਾਉਂਦੀਆਂ ਹਨ। **ਵਾ:** (ਘਰਿ ਘਰਿ) ਸ਼ਾਸ਼ਤਰ-ਸ਼ਾਸ਼ਤਰ ਵੀ ਉਹਨਾਂ ਦੇ ਜਸ ਨੂੰ ਗਾ ਰਹੇ ਹਨ, **ਵਾ:** (ਘਰਿ ਘਰਿ) ਘਰਾਂ-ਘਰਾਂ ਦੇ ਅੰਦਰ ਭਾਵ ਸਾਰੇ ਹਿਰਦਿਆਂ ਦੇ ਅੰਦਰ ਉਹਨਾਂ ਦੇ ਸਰੂਪ ਦਾ ਹੀ ਧਿਆਨ ਹੋ ਰਿਹਾ ਹੈ। ਜਿੰਨ੍ਹਾਂ ਨੇ ਕੱਛੂ ਦੀ ਨਿਆਈਂ ਆਪਣੀਆਂ ਇੰਦ੍ਰੀਆਂ ਦਾ ਦਮਨ ਕਰ ਲਿਆ ਹੈ ਭਾਵ ਅੱਖਾਂ ਨੂੰ ਬਿਗਾਨਾ ਰੂਪ ਦੇਖਣ ਵੱਲੋਂ, ਕੰਨਾਂ ਨੂੰ ਨਿੰਦਿਆਂ ਸੁਣਨ ਵੱਲੋਂ, ਜੁਬਾਨ ਨੂੰ ਮਾੜਾ ਬੋਲਣ ਵਲੋਂ ਰੋਕ ਲਿਆ ਹੈ। ਉਹਨਾਂ ਦਾ ਜਸ ਰੂਪੀ ਸੰਖ ਸਾਰੀ ਸ੍ਰਿਸ਼ਟੀ ਵਜਾ ਰਹੀ ਹੈ, **ਵਾ:** ਜੋ ਪ੍ਰਮੇਸਰ ਅਸੰਖ ਭਾਵ ਗਿਣਤੀ ਤੋਂ ਰਹਿਤ ਹੈ, ਉਹ ਉਹਨਾਂ ਦੇ ਅੰਦਰ (ਬਜਾਵੈ) ਪ੍ਰਗਟ ਹੋ ਆਇਆ ਹੈ।

**ਬੰਸ ਕੋ ਪੂਤੁ, ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**

ਇਸ ਪ੍ਰਕਾਰ ਜਿਸ ਵੇਲੇ ਸ਼ੁੱਭ ਗੁਣਾਂ ਰੂਪ ਦੈਵੀ ਸੰਪਦਾ ਦੀ ਬੰਸ ਵਿਚੋਂ ਪੈਦਾ ਹੋਇਆ ਗਿਆਨ ਰੂਪ (ਪੂਤੁ) ਪੁੱਤਰ ਬ੍ਰਹਮ ਵਿਦਿਆ ਦੇ ਤਾਈਂ ਵਿਆਹੁਣ ਵਾਸਤੇ ਚੱਲਿਆ ਭਾਵ ਬ੍ਰਹਮ ਵਿਦਿਆ ਨੂੰ ਪ੍ਰਾਪਤ ਕਰ ਕੇ ਚੱਲਿਆਂ ਤਾਂ (ਸੁਇਨੇ) ਅਫੁਰ ਰੂਪ ਬ੍ਰਹਮ ਦੇ ਵਿਚ (ਮੰਡਪ) ਇਸਥਿਤ ਹੋਣ ਰੂਪ (ਛਾਏ) ਪੂਰ ਹੋ ਗਿਆ ਭਾਵ ਭਲੀ ਪ੍ਰਕਾਰ ਇਸਥਿਤ ਹੋ ਗਿਆ।

**ਅਥਵਾ :** ਜਦੋਂ ਬ੍ਰਹਮ ਦੀ ਬੰਸ ਦਾ ਜੀਵ (ਬੀਆ) ਦ੍ਵੈਤ ਨੂੰ (ਹਨ) ਮੇਟ ਕੇ (ਪੂਤੁ) ਪਵਿੱਤਰ ਹੋ ਕੇ ਬ੍ਰਹਮ ਗਿਆਨ ਨੂੰ ਪ੍ਰਾਪਤ ਕਰਕੇ, ਸਚਖੰਡ ਨੂੰ ਚੱਲਿਆ ਤਾਂ ਉਹ ਬ੍ਰਹਮ ਗਿਆਨੀ (ਸੁਇਨੇ) ਸੁੰਨ ਭਾਵ ਅਫੁਰ ਰੂਪ ਬ੍ਰਹਮ (ਮੰਡਪ) ਅਸਥਾਨ ਵਿਚ ਹੀ (ਛਾਏ) ਇਸਥਿਤ ਹੋ ਗਿਆ।

**ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ, ਗੁਨ ਗਾਏ ॥੩॥**

ਸੁੰਦਰ ਰੂਪ ਵਾਲੀ ਜਿਹੜੀ ਕੰਨਿਆ ਬ੍ਰਹਮ ਵਿਦਿਆ ਸੀ, ਉਹਨਾਂ ਨੂੰ ਪ੍ਰਾਪਤ ਹੋ ਗਈ, ਕੈਵਲ ਮੋਖ ਪ੍ਰਾਪਤ ਹੋ ਗਈ, (ਸਸੈ) ਸਹੇ ਦੀ ਨਿਆਈਂ ਜੋ ਜੀਵ ਹੈ, ਉਸਨੂੰ ਅਵਿਦਿਆ ਕਰਕੇ ਜਿਹੜੀ ਅਲਪੱਗਤਾ ਪ੍ਰਤੀਤ ਹੋ ਰਹੀ ਸੀ ਤੇ (ਸਿੰਘ) ਸ਼ੇਰ ਦੀ ਨਿਆਈਂ ਜੋ ਈਸ਼ਰ ਹੈ। ਉਸਨੂੰ ਮਾਇਆ ਕਰਕੇ ਸਰਬੱਗਤਾ ਪ੍ਰਤੀਤ ਹੋ ਰਹੀ ਸੀ। ਇਹ ਜੀਵ ਦੀ ਅਲਪੱਗਤਾ ਆਦਿਕ ਤੇ ਈਸ਼ਰ ਦੀ ਸਰਬੱਗਤਾ ਆਦਿਕ ਛੁਡਾ ਦਿੱਤੀ ਹੈ। ਸਤ ਵਿਚ ਅਨੰਦ ਸਰੂਪ ਦੇ (ਗੁਨ) ਗੁਣ (ਗਾਏ) ਗਾਉਣ ਕਰਕੇ ਜੀਵ-ਈਸ਼ ਦੀ ਏਕਤਾ ਹੋ ਗਈ ਹੈ।

**ਕਹਤ ਕਬੀਰ, ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਸੰਤਹੁ) ਸਾਂਤ ਆਤਮਿਕ ਪੁਰਖੋ! ਸੁਨਣਾ ਕਰੋ। ਜੋ (ਕੀਟੀ) ਕੀੜੀ ਦੀ ਨਿਆਈਂ ਬ੍ਰਹਮਾਕਾਰ ਬਿਰਤੀ ਸੀ, ਉਸ ਨੇ ਅਗਿਆਨ ਰੂਪ ਪਰਬਤ ਦੇ ਤਾਈਂ ਖਾ ਲਿਆ ਹੈ, ਅਭਾਵ ਕਰ ਦਿੱਤਾ ਹੈ।

**ਕਛੂਆ ਕਹੈ, ਅੰਗਾਰ ਭਿ ਲੋਰਉ; ਲੂਕੀ, ਸਬਦੁ ਸੁਨਾਇਆ ॥੪॥੬॥**

ਹੇ (ਅੰਗ+ਆਰ) (ਅੰਗ) ਪਿਆਰੇ! (ਆਰ) ਬਹੁੜੇ ਜੇਕਰ ਤੂੰ ਸੰਕਲਪ ਉਠਾ ਕੇ ਕੁਝ ਕਹਿਣਾ ਵੀ (ਲੋਰਉ) ਲੋੜਦਾ ਭਾਵ ਚਾਹੁੰਦਾ ਹੈ। ਤਾਂ ਉਹ ਵੀ ਕਹਿਣਾ ਕਰ। ਜਿਸ ਕਰਕੇ ਅਸੀਂ ਉੱਤਰ ਦੇ ਕੇ ਤੇਰੇ ਸੰਸਿਆਂ

ਦੀ ਨਵਿਰਤੀ ਕਰੀਏ। ਇਹ ਤਾਂ ਤੈਨੂੰ ਅਸੀਂ (ਲੂਕੀ) ਪ੍ਰਕਾਸ਼ ਰੂਪ ਦਾ (ਲੂਕੀ) ਗੁਪਤ (ਸਬਦੁ) ਉਪਦੇਸ਼ (ਸੁਨਾਇਆ) ਸੁਣਾਇਆ ਹੈ।

## ਆਸਾ ॥

**ਪਹਿਲੀ ਉਥਾਨਕਾ :**

ਕੋਈ ਵੈਰਾਗਵਾਨ ਪੁਰਸ਼ ਆਪਣੇ ਘਰ ਵਿਚੋਂ ਨਿਕਲ ਕੇ ਜੋਗੀਆਂ ਪਾਸ ਚਲਾ ਗਿਆ ਜੋਗੀਆਂ ਨੇ ਉਸਦਾ ਕੰਨ ਵਿੰਨ੍ਹ ਕੇ ਮੁੰਦਰਾਂ ਪਾ ਦਿੱਤੀਆ ਤੇ ਉਸ ਦਾ ਨਾਮ ਆਰਤਨਾਥ ਰੱਖ ਦਿੱਤਾ। ਉਸ ਨੇ ਆਪਣੇ ਮਨ ਵਿੱਚ ਵੀਚਾਰ ਕੀਤੀ ਕਿ ਮੈਂ ਤਾਂ ਉਸੇ ਤਰ੍ਹਾਂ ਦਾ ਹੀ ਰਿਹਾ ਹਾਂ । ਮੇਰੇ ਵਿਚ ਤਾਂ ਕੋਈ ਫ਼ਰਕ ਹੀ ਨਹੀਂ ਪਿਆ ਹੈ। ਭੁਖ ਵੀ ਲੱਗਦੀ ਹੈ ਤੇ ਪਿਆਸ ਵੀ ਪਹਿਲਾਂ ਵਾਂਗ ਹੀ ਲੱਗਦੀ ਹੈ। ਇਸ ਨੇ ਜੋਗੀ ਗੁਰੂ ਦੇ ਪਾਸ ਜਾ ਕੇ ਕਿਹਾ ਕਿ ਤੁਸੀਂ ਮੈਨੂੰ ਕਿਹੜਾ 'ਸਾਧ' ਪਦ ਦਿੱਤਾ ਹੈ, ਮੈਂ ਤਾਂ ਪਹਿਲਾਂ ਵਰਗਾ ਹੀ ਹਾਂ। ਜੋਗੀ ਕਹਿਣ ਲੱਗਾ ਕਿ ਇਹ ਜੋ ਤੂੰ ਮੁੰਦਰਾਂ ਪਾਈਆਂ ਹੋਈਆਂ ਹਨ। ਇਹ ਸਾਡੇ ਭੇਖ ਦੀ ਨਿਸ਼ਾਨੀ ਹੈ। ਵੈਰਾਗੀ ਪੁਰਸ਼ ਕਹਿਣ ਲੱਗਾ ਇਹ ਤਾਂ ਮੇਰੇ ਕਿਸੇ ਕੰਮ ਨਹੀਂ ਹਨ। ਇਸ ਲਈ ਤੂੰ ਮੇਰਾ ਗੁਰੂ ਨਹੀਂ ਤੇ ਮੈਂ ਤੇਰਾ ਚੇਲਾ ਨਹੀਂ। ਇਉਂ ਕਹਿ ਕੇ ਕਬੀਰ ਜੀ ਦੇ ਪਾਸ ਚਲਾ ਗਿਆ, ਉੱਥੇ ਜਾ ਕੇ ਕਬੀਰ ਜੀ ਦੇ ਦਰਸ਼ਨ ਕੀਤੇ ਤਾਂ ਕਹਿਣ ਲੱਗਾ ਕਿ ਲੋਕ ਤਾਂ ਕਹਿੰਦੇ ਹਨ ਕਿ ਕਬੀਰ ਬੜਾ ਵੱਡਾ ਸਾਧ ਹੈ ਪਰ ਤੁਸੀਂ ਤਾਂ ਲੋਕਾਂ ਵਰਗੇ ਹੀ ਹੋ ਭਾਵ ਜਿਵੇਂ ਲੋਕ ਆਪਣੇ ਦੁਨਿਆਵੀ ਕਾਰ-ਵਿਹਾਰ ਕਰਦੇ ਹਨ। ਤੁਸੀਂ ਵੀ ਤਾਂਣੀ ਬੁਣਦੇ ਹੋ ਤਾਂ ਸੁਣ ਕੇ ਭਗਤ ਕਬੀਰ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਦੂਸਰੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦੇ ਪਾਸ ਇੱਕ ਜੋਗੀ ਆਇਆ ਅਤੇ ਕਹਿਣ ਲੱਗਾ, "ਕਬੀਰ ਜੀ ! ਤੁਸੀਂ ਜੋਗੀ ਬਣ ਜਾਉ। ਅਸੀਂ ਤੁਹਾਨੂੰ ਸਾਰੇ ਜੋਗੀਆਂ ਵਿਚ ਪੂਜਨੀਕ ਬਣਾ ਲਵਾਂਗੇ ਅਤੇ ਜੋਗ ਧਾਰਨ ਕਰਕੇ ਤੁਹਾਨੂੰ ਸਾਰੀਆਂ ਰਿਧੀਆਂ-ਸਿਧੀਆਂ ਵੀ ਪ੍ਰਾਪਤ ਹੋ ਜਾਣਗੀਆਂ।" ਭਗਤ ਕਬੀਰ ਜੀ ਨੇ ਕਿਹਾ ਕਿ "ਹੇ ਜੋਗੀ ! ਅਸੀਂ ਤਾਂ ਪਹਿਲਾਂ ਹੀ ਜੋਗੀ ਹਾਂ।" ਇਹ ਸੁਣਕੇ ਜੋਗੀ ਆਖਣ ਲੱਗਾ ਕਿ ਕਬੀਰ ਜੀ ! ਜੋਗੀ ਤਾਂ ਆਪਣੇ ਪਾਸ ਪੂਜਾ ਕਰਨ ਲਈ ਸੁਆਹ ਦਾ ਗੋਲਾ ਰੱਖਦੇ ਹਨ। ਖਫਨੀ ਪਾਉਂਦੇ ਹਨ, ਭਸਮ ਆਦਿਕ ਇਕੱਠੀ ਕਰਨ ਲਈ ਫਾਹੁੜੀ ਵੀ ਰੱਖਦੇ ਹਨ। ਪਾਲੇ ਤੋਂ ਬਚਣ ਲਈ ਧੂਣੀ ਸੇਕਦੇ ਹਨ। ਫਿਰ ਉਸ ਧੂਣੀ ਨਾਲ ਆਪਣਾ ਸਰੀਰ ਗਰਮ ਕਰਕੇ ਸਮਾਧੀ ਲਾਉਂਦੇ ਹਨ। ਪਰ ਤੁਹਾਡੇ ਪਾਸ ਨਾ ਤਾਂ ਕੋਈ ਸੁਆਹ ਦਾ ਗੋਲਾ ਹੈ, ਨਾ ਕੋਈ ਫਾਹੁੜੀ ਹੈ, ਨਾ ਕੋਈ ਧੂਣੀ ਹੈ ਅਤੇ ਨਾ ਹੀ ਕੋਈ ਜੋਗ ਦੇ ਚਿੰਨ੍ਹ ਦਿਖਾਈ ਦਿੰਦੇ ਹਨ। ਉਸਦੀ ਗੱਲ ਸੁਣਕੇ ਭਗਤ ਕਬੀਰ ਸਾਹਿਬ ਜੀ ਸ਼ਬਦ ਉਚਾਰਨ ਕਰਕੇ ਉਸ ਨੂੰ ਆਪਣੇ ਜੋਗ ਦੀ ਬਾਬਤ ਦੱਸਦੇ ਹਨ ਕਿ

**ਨੋਟ** : ਜਿਹੜੇ ਉਦਾਸੀ ਸੁਆਹ ਦੇ ਗੋਲੇ ਦੀ ਪੂਜਾ ਕਰਦੇ ਹਨ। ਉਹਨਾਂ ਨੇ ਇਹ ਜੋਗੀਆਂ ਦੀ ਹੀ ਨਕਲ ਕੀਤੀ ਹੈ। ਇਹ ਗੋਲੇ ਰੱਖਣੇ ਤੇ ਪੂਜਾ ਕਰਨੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਮਤ ਵਿਚ ਨਹੀਂ ਹੈ।

### ਬਟੂਆ ਏਕੁ, ਬਹਤਰਿ ਆਧਾਰੀ; ਏਕੋ ਜਿਸਹਿ ਦੁਆਰਾ ॥

ਹੇ ਜੋਗੀ ! ਸਾਡੇ ਮਤ ਅਨੁਸਾਰ ਜੋ ਦੇਹ ਨੂੰ ਨਾਸ਼ਵੰਤ ਸਮਝ ਕੇ ਦੇਹ ਅਧਿਆਸ ਛੱਡਣਾ ਹੈ, ਮਨ ਦੀ ਮੱਤ ਨੂੰ ਛੱਡ ਕੇ ਮਨ ਨੂੰ ਇਕਾਗਰ ਕਰਨਾ ਹੈ। ਇਹ ਬਿਭੂਤੀ, ਸੁਆਹ ਹੈ ਅਤੇ ਜੋ ਅਸੀਂ ਆਪਣੇ ਮਨ ਨੂੰ ਸਮ, ਦਮ ਇਤਿਆਦਕ ਸਾਧਨਾ ਦੁਆਰਾ (ਏਕੁ) ਇਕ ਪ੍ਰਮੇਸਰ ਵਿਚ ਲਾ ਕੇ ਸਾਰੇ ਵਿਸ਼ੇ-ਵਿਕਾਰਾਂ ਅਤੇ ਵਾਸ਼ਨਾਵਾਂ ਵੱਲੋਂ (ਬਟੂਆ) ਵੱਟਣਾ ਭਾਵ ਰੋਕਣਾ ਹੈ **ਵਾ**: ਜੋ ਸੰਸਾਰ ਵੱਲੋਂ ਮਨ ਨੂੰ ਵੱਟਣਾ ਕੀਤਾ ਹੈ।

ਇਹ ਸਾਡਾ (ਬਟੂਆ) ਸੁਆਹ ਦਾ ਵੱਟਿਆ ਹੋਇਆ ਗੋਲਾ ਹੈ **ਵਾ:** ਜੋ ਸੰਸਾਰ ਨੂੰ ਮਿਥਿਆ ਨਿਸ਼ਚੇ ਕਰਨਾ ਹੈ ਇਹ ਸਵਾਹ ਦਾ ਗੋਲਾ ਹੈ **ਵਾ:** (ਏਕੁ) ਇਕ ਅਕਾਲ ਪੁਰਖ ਵਾਹਿਗੁਰੂ ਜੀ ਨਾਮ ਹੀ ਸਰੀਰ ਤੇ ਲਗਾਉਣ ਵਾਲੀ (ਬਟੂਆ) ਭਸਮ ਦਾ ਗੋਲਾ ਹੈ। **ਵਾ:** ਜੋ ਸੰਸਾਰ ਵੱਲੋਂ ਮਨ ਨੂੰ ਵੱਟਣਾ ਕੀਤਾ ਹੈ। ਇਹ ਸੁਆਹ ਪਾਉਣ ਵਾਲਾ *(ਬਟੂਆ) ਛੋਟਾ ਥੈਲਾ ਹੈ ।

**ਸ਼ੰਕਾ :** ਜੋਗੀ ਤਾਂ ਝੋਲੀ ਪਾ ਕੇ ਰੱਖਦੇ ਹਨ।

**ਉੱਤਰ :** (ਬਹਤਰਿ ਆਧਾਰੀ) ਬਹੱਤਰ ਕੋਠੜੀਆਂ ਅਤੇ ਬਹੱਤਰ ਮੋਟੀਆਂ **ਨਾੜਾਂ ਵਾਲੀ ਇਹ ਦੇਹੀ ਹੀ ਸਾਡੀ (ਆਧਾਰੀ) ਝੋਲੀ ਹੈ। (ਜਿਸਹਿ) ਜਿਸ ਦਾ (ਏਕੋ) ਇਕ ਮੂੰਹ ਹੀ (ਦੁਆਰਾ) ਦਰਵਾਜਾ ਹੈ। ਕਿਉਂਕਿ ਮੁੱਖ ਦੁਆਰਾ ਹੀ ਭੋਜਨ ਖਾਈਦਾ ਹੈ ਅਤੇ ਸਾਰੀਆਂ ਨਾੜੀਆਂ ਵਿਚ ਉਸ ਖਾਧੇ ਹੋਏ ਬੋਜਨ ਦਾ ਅਸਰ ਪਹੁੰਚਦਾ ਹੈ। **ਵਾ:** (ਏਕੋ ਜਿਸਹਿ ਦੁਆਰਾ) ਜਿਸ ਦੇਹੀ ਵਿਚ ਪ੍ਰਮੇਸਰ ਦਾ ਭੋਜਨ ਕਰਨ ਵਾਸਤੇ (ਏਕੋ) ਇਕ ਮੁੱਖ ਰੂਪ (ਦੁਆਰਾ) ਦਰਵਾਜਾ ਹੈ। **ਵਾ:** (ਜਿਸਹਿ) ਜਿਸ ਦੇਹੀ ਨੂੰ ਪ੍ਰਮੇਸਰ ਨੇ ਆਪਣੀ ਪ੍ਰਾਪਤੀ ਲਈ ਚੌਰਾਸੀ ਲੱਖ ਜੂਨਾਂ ਵਿਚੋਂ (ਏਕੋ) ਇਕ ਮਨੁੱਖਾ ਸਰੀਰ ਰੂਪ (ਦੁਆਰਾ) ਦਰਵਾਜਾ ਬਣਾਇਆ ਹੈ।

## ਨਵੈ ਖੰਡ ਕੀ ਪ੍ਰਿਥਮੀ ਮਾਗੈ; ਸੋ ਜੋਗੀ ਜਗਿ ਸਾਰਾ ॥੧॥

ਹੇ ਜੋਗੀ ! ਜਿਸ ਤਰ੍ਹਾਂ ਤੁਹਾਡੇ ਪੰਥ ਵਿਚ ਜਿਹੜਾ ਜੋਗੀ (ਨਵੈ) ਨੌਂ ਖੰਡਾਂ (ਕੀ) ਦੀ (ਪ੍ਰਿਥਮੀ) ਧਰਤੀ ਤੇ ਵਿਚਰ ਕੇ ਭਿਖਿਆ (ਮਾਗੈ) ਮੰਗ ਕੇ ਲੈ ਆਵੇ, (ਸੋ) ਉਹ ਜੋਗੀ (ਜਗਿ) ਜਗਤ ਵਿਚ (ਸਾਰਾ) ਸ੍ਰੇਸ਼ਟ ਮੰਨਿਆ ਜਾਂਦਾ ਹੈ। ਇਸੇ ਤਰ੍ਹਾਂ ਸਾਡੇ ਮਤ ਵਿਚ ਜਿਹੜਾ (ਨਵੈ) ਨੌਂ (ਖੰਡ) ***ਹਿੱਸਿਆਂ (ਕੀ) ਦੀ ਦੇਹੀ ਰੂਪ (ਪ੍ਰਿਥਮੀ) ਧਰਤੀ ਵਿਚ ਰਹਿ ਕੇ ਪ੍ਰਮੇਸਰ ਦੇ ਨਾਮ ਦੀ ਭਿੱਖਿਆ (ਮਾਗੈ) ਮੰਗਣਾ ਕਰੇ। (ਸੋ) ਉਹ ਜੋਗੀ (ਜਗਿ) ਜਗਤ ਵਿੱਚ (ਸਾਰਾ) ਸ੍ਰੇਸ਼ਟ, ਪੂਰਨ ਹੈ।

**ਅਥਵਾ :** ਜਿਹੜਾ ਜੋਗੀ ਪੰਜ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਅਤੇ ਚਾਰ ਮਨ, ਚਿੱਤ, ਬੁੱਧ, ਅਹੰਕਾਰ। ਇਹਨਾਂ (ਨਵੈ) ਨੌਵਾਂ ਦਾ (ਖੰਡ) ਖੰਡਨ ਕਰਕੇ ਬੁੱਧੀ ਰੂਪ (ਪ੍ਰਿਥਮੀ) ਧਰਤੀ ਵਿਚ ਪ੍ਰਮੇਸਰ ਦੇ ਨਾਮ ਦੀ ਭਿਖਿਆ (ਮਾਗੈ) ਮੰਗਣਾ ਕਰੇ। (ਸੋ) ਉਹ ਜੋਗੀ (ਜਗਿ) ਜਗਤ ਵਿਚ (ਸਾਰਾ) ਸ੍ਰੇਸ਼ਟ ਹੈ।

**ਅਥਵਾ :** ਜੋ (ਨਵੈ) ਨੌਂ ਗੋਲਕਾਂ ਨੂੰ (ਖੰਡ) ਖੰਡਨ ਕਰਕੇ, (ਪ੍ਰਿਥਮੀ) ਭੂਮਾ ਰੂਪ ਬ੍ਰਹਮ ਦੀਆਂ ਸ਼ੁੱਭ-ਇੱਛਾ, ਸੁਵਿਚਾਰਨਾ, ਤਨੂਮਾਨਸਾ, ਸਤ੍ਵਾਪਤਿ, ਅਸੰਸਕਿਤ ਆਦਿਕ (ਪ੍ਰਿਥਮੀ) ਭੂਮਿਕਾ ਦੀ ਗੁਰਾਂ ਪਾਸੋਂ ਭਿੱਖਿਆ (ਮਾਗੈ) ਮੰਗਣਾ ਕਰੇ। (ਸੋ) ਉਹ ਜੋਗੀ ਜਗਤ ਵਿਚ ਪੂਰਨ ਸ੍ਰੇਸ਼ਟ ਹੈ।

**ਅਥਵਾ :** ੧. ਪੰਜ ਕਾਮ, ਕ੍ਰੋਧਾਦਿਕ ਵਿਕਾਰ **ਵਾ:** ਮਾਇਆ, ੨. ਪੰਜ ਸ਼ਬਦ, ਸਪਰਸ਼ਾਦਿਕ ਵਿਸ਼ੇ **ਵਾ:** ਪੰਜ ਕਲੇਸ਼ **ਵਾ:** ਅਵਿਦਿਆ, ੩. ਤਿੰਨ ਗੁਣ, ੪. ਚਾਰੇ ਅੰਤਹਕਰਣ (ਮਨ, ਚਿੱਤ, ਬੁੱਧੀ, ਅਹੰਕਾਰ), ੫. ਪੰਜ ਸੂਖਮ ਤੱਤ, ੬. ਪੰਜ ਸਥੂਲ ਤੱਤ, ੭. ਪੰਜ ਕਰਮ ਇੰਦ੍ਰੇ, ੮. ਪੰਜ ਗਿਆਨ ਇੰਦ੍ਰੇ ਅਤੇ ੯. ਦੇਹ ਅਧਿਆਸ। ਜੋ ਇਹਨਾਂ (ਨਵੈ) ਨੌਵਾਂ ਦਾ (ਖੰਡ) ਖੰਡਣ ਕਰਕੇ ਸਤਿਗੁਰਾਂ ਪਾਸੋਂ (ਪ੍ਰਿਥਮੀ) ਭੂਮਾ ਰੂਪ ਬ੍ਰਹਮ ਦੇ ਗਿਆਨ ਨੂੰ ਮੰਗਣਾ ਕਰੇ। **ਵਾ:** ਜੋ ਇੰਨ੍ਹਾਂ ਨੌਵਾਂ ਨੂੰ ਖੰਡ ਕੇ ਬੁੱਧੀ ਰੂਪ ਪ੍ਰਿਥਵੀ ਵਿਚ ਨਿਮਰਤਾ ਧਾਰ ਕੇ ਅੰਮ੍ਰਿਤ ਨਾਮ ਨੂੰ ਮੰਗਣਾ ਕਰੇ। ਉਹ ਜਗਤ ਵਿਚ ਪੂਰਨ ਜੋਗੀ ਹੈ।

---

* **ਬਟੂਆ :** ਸੁਆਹ ਆਦਿਕ ਸਮਾਨ ਰੱਖਣ ਦਾ ਛੋਟਾ ਥੈਲਾ। ਜੋ ਫਕੀਰ ਰੱਖਦੇ ਹਨ। *(ਮਹਾਨ ਕੋਸ਼)*

** ਜੋਗੀਆਂ ਦੇ ਮੱਤ ਅਨੁਸਾਰ ਸਰੀਰ ਵਿਚ ਛੋਟੀਆਂ-ਵੱਡੀਆਂ ਸਭ ਨਾੜੀਆਂ ਨੂੰ ਮਿਲਾ ਕੇ ਇਹਨਾਂ ਦੀ ਕੁੱਲ ਗਿਣਤੀ ੭੨ ਕਰੋੜ, ੭੨ ਲੱਖ, ੭੨ ਹਜ਼ਾਰ ੨੦੨ ਬਣਦੀ ਹੈ।

***ਚਾਰ ਲੱਤਾਂ ਦੇ ਅਤੇ ਚਾਰ ਬਾਹਾਂ ਦੇ ਹਿੱਸੇ ਅਤੇ ਨੌਵਾਂ ਹਿੱਸਾ ਧੜ। ਇਹ ਨੌਂ ਹਿੱਸਿਆਂ ਵਾਲੀ ਦੇਹੀ ਰੂਪ ਧਰਤੀ ਹੈ।

**ਅਥਵਾ :** ਜਿਸਨੇ ਗੁਰਾਂ ਪਾਸੋਂ ਬੁੱਧੀ ਰੂਪ (ਪ੍ਰਿਥਮੀ) ਧਰਤੀ ਵਿਚ ਇਹ (ਨਵੈ) ਨੌਂ ਖੰਡ ਰੂਪ *ਨਵਧਾ ਭਗਤੀ (ਮਾਗੈ) ਮੰਗਣਾ ਕੀਤੀ ਹੈ। (ਸੋ) ਉਹ ਜੋਗੀ (ਜਗਿ) ਜਗਤ ਵਿਚ ਸ੍ਰੇਸ਼ਟ ਹੈ।

## ਐਸਾ ਜੋਗੀ; ਨਉ ਨਿਧਿ ਪਾਵੈ ॥

(ਐਸਾ) ਇਹੋ ਜਿਹਾ ਜੋਗੀ ਕਹਾਉਣ ਵਾਲਾ ਪੁਰਖ (ਨਉ ਨਿਧਿ) ਨੌਂ ਨਿਧੀਆਂ **ਵਾ:** ਨੌਂ ਗੋਲਕਾਂ ਦੇ (ਨਿਧਿ) ਆਧਾਰ ਰੂਪ ਪ੍ਰਮੇਸਰ ਨੂੰ (ਪਾਵੈ) ਪ੍ਰਾਪਤ ਕਰ ਲਵੇਗਾ।

**ਪ੍ਰਸ਼ਨ :** ਕਿਹੋ ਜਿਹਾ ਜੋਗੀ?

## ਤਲ ਕਾ ਬ੍ਰਹਮੁ; ਲੇ ਗਗਨਿ ਚਰਾਵੈ ॥੧॥ ਰਹਾਉ ॥

('ਚਰ੍ਹਾਵੈ' ਭਾਰਾ ਬੋਲੋ)

**ਉੱਤਰ :** **ਜੋਗ ਮੱਤ ਅਨੁਸਾਰ :** ਹੇ ਜੋਗੀ ! ਜਿਹੜੇ (ਤਲ) ਥੱਲੇ (ਕਾ) ਦਾ, ਭਾਵ ਥੱਲੇ ਵੱਲ ਜਾਣ ਵਾਲਾ ਜੋ ਅਪਾਨ ਵਾਯੂ ਹੈ। ਉਸ ਨੂੰ ਪ੍ਰਾਣਾਂ ਸਮੇਤ ਰੋਕ ਕੇ, ਸਵਾਸਾਂ ਨੂੰ (ਲੇ) ਲੈ ਕੇ ਦਸਵੇਂ ਦੁਆਰ ਰੂਪ (ਗਗਨਿ) ਅਕਾਸ਼ ਵਿਚ (ਚਰਾਵੈ) ਚੜ੍ਹਾਵੇ ਤੇ ਬ੍ਰਹਮ ਦੇ ਪਰਾਇਣ, ਆਸਰੇ ਹੋ ਕੇ ਰਹਿਣਾ ਕਰੇ।

**ਅਥਵਾ :** **ਵੇਦਾਂਤੀਆਂ ਦੇ ਮਤ ਅਨੁਸਾਰ :** (ਤਲ) ਥੱਲੇ ਦਾ ਜੋ ਜੀਵ ਹੈ। ਇਹ ਬ੍ਰਹਮ ਦੀ ਹੀ ਜੋਤ ਹੈ ਇਸ ਨੂੰ (ਲੇ) ਲੈ ਕਰਕੇ ਜਿਹੜਾ (ਗਗਨਿ) ਚਿਦਾਕਾਸ਼ ਵਿਚ (ਚਰਾਵੈ) ਚੜ੍ਹਾਉਣਾ ਕਰੇ।

**ਨੋਟ :** ਇਸ ਨੂੰ ਥੱਲੇ ਦਾ ਜੀਵ ਇਸ ਕਰਕੇ ਕਿਹਾ ਹੈ ਕਿ ਕਿਉਂਕਿ ਸਰਬਗਤਾ ਕਰਕੇ ਈਸ਼ਰ ਇਸ ਜੀਵ ਤੋਂ ਉੱਪਰ ਹੋ ਰਿਹਾ ਹੈ ਤੇ ਅਲਪੱਗਤਾ ਕਰਕੇ ਜੀਵ ਥੱਲੇ ਹੋ ਰਿਹਾ ਹੈ।

**ਅਥਵਾ :** ਜਿਹੜਾ ਭਾਗ ਤਿਆਗ ਲੱਖਣਾ ਦੁਆਰਾ ਈਸ਼ਰ ਦੀ ਸਰਬੱਗਤਾ ਅਤੇ ਜੀਵ ਦੀ ਅਲਪੱਗਤਾ ਆਦਿਕ ਨੂੰ (ਚਰਾਵੈ) ਚੜ੍ਹਾ ਕੇ ਭਾਵ ਮੇਟ ਕੇ, ਲਖ ਅਰਥ ਦੀ ਏਕਤਾ ਕਰਕੇ (ਗਗਨਿ) ਆਕਾਸ਼ ਵਾਂਗ ਵਿਆਪਕ ਸ਼ੁੱਧ ਬ੍ਰਹਮ ਵਿਚ (ਲੇ) ਲੈਅ ਕਰੇ, ਭਾਵ ਸਰੂਪ ਵਿਚ ਏਕਤਾ ਕਰੇ।

**ਅਥਵਾ :** ਗੁਰਮਤਿ ਅਨੁਸਾਰ ਜਿਹੜਾ (ਤਲ ਕਾ) ਥੱਲੇ ਵੱਲ ਆਉਂਦੇ ਭਾਵ ਬਾਹਰ ਨੂੰ ਆਉਂਦੇ ਤੇ ਉੱਪਰ ਨੂੰ ਜਾਂਦੇ ਭਾਵ ਅੰਦਰ ਨੂੰ ਜਾਂਦੇ ਸਵਾਸਾਂ ਨਾਲ ਅਰਥਾਤ ਆਉਂਦੇ-ਜਾਂਦੇ ਸਵਾਸਾਂ ਨਾਲ ਨਾਮ ਜਪ ਕੇ ਬ੍ਰਿਤੀ ਨੂੰ (ਗਗਨਿ) ਆਕਾਸ਼ ਵਾਂਗ ਵਿਆਪਕ ਬ੍ਰਹਮ ਸਰੂਪ ਵਿਚ (ਚਰਾਵੈ) ਚੜ੍ਹਾ ਕਰਕੇ (ਲੇ) ਲੈਅ ਕਰਨਾ ਕਰੇ।

## ਖਿੰਥਾ ਗਿਆਨ, ਧਿਆਨ ਕਰਿ ਸੂਈ; ਸਬਦੁ ਤਾਗਾ, ਮਥਿ ਘਾਲੈ ॥

(ਖਿੰਥਾ ਗਿਆਨ) ਹੇ ਜੋਗੀ ! ਜੋ ਨਿਰਗੁਣ ਪ੍ਰਮੇਸ਼ਰ ਦੇ ਗਿਆਨ ਵਾਲੀ ਬਿਰਤੀ ਹੈ। ਇਹ (ਖਿੰਥਾ) ਗੋਦੜੀ, ਖਫਨੀ ਹੈ। ਜਿਸ ਤਰ੍ਹਾਂ ਗੋਦੜੀ, ਝੋਲੀ ਨੂੰ ਸੂਈ ਧਾਗੇ ਨਾਲ ਸਿਉਂਇਆਂ ਜਾਂਦਾ ਹੈ। ਜਿਹੜਾ ਸਰਗੁਣ ਬ੍ਰਹਮ ਦੇ ਧਿਆਨ ਵਾਲੀ ਬਿਰਤੀ ਹੈ। ਇਹ ਸੂਈ ਨੂੰ ਸੂਈ ਬਣਾ (ਕਰਿ) ਕਰਕੇ ਉਸ ਵਿਚ ਸਤਿਗੁਰਾਂ ਦੇ ਸ਼ਬਦ ਰੂਪ ਧਾਗੇ ਨੂੰ ਉਪਦੇਸ਼ ਰੂਪ ਧਾਗੇ ਵਿਚਾਰ ਕਰਨ ਰੂਪ ਵੱਟ ਕੇ **ਵਾ:** ਸ਼ਬਦ ਰੂਪ ਧਾਗੇ ਨੂੰ ਅਭਿਆਸ ਕਰਨ ਰੂਪ ਵੱਟ ਕਰਕੇ (ਘਾਲੈ) ਪਾਉਣਾ ਕਰੇ ਤੇ ਗਿਆਨ ਦੀ ਗੋਦੜੀ ਨੂੰ ਸਿਉਣਾ ਕਰੇ।

---

* **ਨਵਧਾ ਭਗਤੀ :** ਸ੍ਰਵਨ, ਸਿਮਰਨ, ਕੀਰਤਨ, ਪਾਦਸੇਵ, ਅਰਚਾਨ। ਦਾਸਾ, ਸਖਪਨ, ਬੰਦਨਾ, ਸਰਬ ਨਿਵੇਦਨ ਜਾਨ।

**ਪੰਚ ਤਤੁ ਕੀ, ਕਰਿ ਮਿਰਗਾਣੀ; ਗੁਰ ਕੈ ਮਾਰਗਿ ਚਾਲੇ ॥੨॥**

(ਪੰਚ) *ਪੰਜਾਂ ਤੱਤਾਂ (ਕੀ) ਦੀ ਧਾਰਨਾ ਨੂੰ ਗ੍ਰਹਿਣ ਕਰਨ ਰੂਪ (ਮਿਰਗਾਣੀ) ਹਰਨ ਦੀ ਖੱਲ ਦਾ ਆਸਣ ਬਣਾਉਣਾ ਕਰੇ ਅਤੇ (ਗੁਰ ਕੈ ਮਾਰਗਿ ਚਾਲੈ) ਗੁਰੂ ਸਾਹਿਬ (ਕੈ) ਦੇ ਬਖਸ਼ਿਸ ਕੀਤੇ ਭਾਉ ਭਗਤੀ ਜਾਂ ਭਗਤੀ ਸਹਿਤ ਗਿਆਨ ਦੇ (ਮਾਰਗਿ) ਰਸਤੇ ਉੱਤੇ (ਚਾਲੈ) ਚੱਲਣਾ ਕਰੇ।

**ਪ੍ਰਸ਼ਨ :** ਭਗਤ ਜੀ! ਜੋਗੀ ਤਾਂ ਧੂਣੀ, ਭਸਮ ਆਦਿਕ ਇਕੱਠੀ ਕਰਣ ਲਈ ਫਹੁੜੀ ਵੀ ਰੱਖਦੇ ਹਨ।

**ਦਇਆ ਫਾਹੁਰੀ, ਕਾਇਆ ਕਰਿ ਧੂਈ; ਦ੍ਰਿਸਟਿ ਕੀ ਅਗਨਿ ਜਲਾਵੈ ॥**

**ਉੱਤਰ :** (ਦਇਆ ਫਾਹੁਰੀ) ਜੋ ਸਾਰੇ ਜੀਆਂ ਦੇ ਕਲਿਆਨ ਵਾਸਤੇ ਸਭ ਉੱਤੇ ਦਇਆ ਕਰਨੀ, ਤਰਸ ਕਰਨਾ ਹੈ। ਇਹ (ਫਾਹੁਰੀ) ਫਹੁੜੀ ਬਣਾਉਣਾ ਕਰੇ ਅਤੇ ਬ੍ਰਹਮ (ਦ੍ਰਿਸਟਿ) ਦ੍ਰਿਸ਼ਟੀ ਰੂਪ (ਅਗਨਿ) ਅੱਗ ਨੂੰ (ਜਲਾਵੈ) ਜਲਾਉਣਾ, ਬਾਲਣਾ ਕਰੇ ਤੇ ਇਸ ਨਾਲ ਦੇਹ ਅਧਿਆਸ ਨੂੰ ਸਾੜ ਕੇ ਭਾਵ ਮੇਟ ਕੇ (ਧੂਈ) ਧੂੰਈ ਬਣਾਉਣਾ (ਕਰਿ) ਕਰੇ। **ਵਾ:** ਬ੍ਰਹਮ ਅਭਿਆਸ (ਕੀ) ਦੀ (ਅਗਨਿ) ਅੱਗ (ਜਲਾਵੈ) ਜਲਾ ਕੇ, ਬਾਲ ਕੇ (ਕਾਇਆ) ਬੁੱਧੀ ਅੰਦਰ ਸਾਰੇ ਪਦਾਰਥਾਂ ਨੂੰ ਮਿਥਿਆ ਨਿਸ਼ਚੇ ਕਰਕੇ ਇੰਨ੍ਹਾਂ ਦਾ ਮੋਹ ਛੱਡਣ ਰੂਪ (ਧੂਈ) ਧੂੰਈ ਬਣਾਉਂਣਾ ਕਰੇ।

**ਤਿਸ ਕਾ ਭਾਉ ਲਏ ਰਿਦ ਅੰਤਰਿ; ਚਹੁ ਜੁਗ ਤਾੜੀ ਲਾਵੈ ॥੩॥**

ਜਿਹੜਾ (ਤਿਸ) ਉਸ ਬ੍ਰਹਮ ਦ੍ਰਿਸ਼ਟੀ ਰੂਪ ਅਗਨੀ ਦੇ (ਭਾਉ) ਪ੍ਰਕਾਸ਼ ਨੂੰ **ਵਾ:** (ਭਾਉ) ਪ੍ਰੇਮ ਨੂੰ (ਰਿਦ) ਹਿਰਦੇ (ਅੰਤਰਿ) ਅੰਦਰ (ਲਏ) ਲੈ ਕੇ (ਚਹੁ) ਚਾਰ ਜੁੱਗਾਂ ਦੀ ਇਕ-ਰਸ (ਤਾੜੀ) ਸਮਾਧੀ (ਲਾਵੈ) ਲਾਉਣਾ ਕਰੇ। **ਵਾ:** (ਚਹੁ) ਚਾਰੇ (ਜੁਗ) ਜੁੱਗਾਂ ਵਿੱਚ ਵਿਆਪਕ ਪ੍ਰਮੇਸਰ ਦੇ ਨਾਮ ਵਿਚ (ਤਾੜੀ) ਸਮਾਧੀ (ਲਾਵੈ) ਲਾਉਣਾ ਕਰੇ। ਉਹ ਜੋਗੀ ਆਪਣੇ ਸਰੂਪ ਨੂੰ ਪਾ ਲਵੇਗਾ।

ਹੇ ਜੋਗੀ! ਜੋ ਹਿਰਦੇ ਅੰਦਰ (ਭਾਉ) ਪ੍ਰਕਾਸ਼ ਹੈ। ਇਸ ਦਾ ਅਸੀਂ ਸੇਕ ਲੈ ਕੇ ਚੌਹਾਂ ਜੁੱਗਾਂ ਵਿਚ ਪ੍ਰਮੇਸਰ ਦੇ ਨਾਮ ਨੂੰ ਵਿਆਪਕ ਜਾਨਣ ਰੂਪ (ਤਾੜੀ) ਸਮਾਧੀ ਲਾਈ ਹੋਈ ਹੈ।

**ਪ੍ਰਸ਼ਨ :** ਕਬੀਰ ਜੀ! ਆਪ ਕਿਰਪਾ ਕਰਕੇ ਜੋਗ ਦਾ ਅਸਲ ਸਿਧਾਂਤ ਦੱਸਣਾ ਕਰੋ।

**ਸਭ ਜੋਗਤਣ ਰਾਮ ਨਾਮੁ ਹੈ; ਜਿਸਕਾ ਪਿੰਡੁ ਪਰਾਨਾ ॥** *('ਜੋਗੱਤਣ' ਬੋਲੋ)*

**ਉੱਤਰ :** ਹੇ ਜੋਗੀ! (ਸਭ) ਸਾਰੇ (ਜੋਗ+ਅਤਣ) ਜੋਗ ਦਾ (ਅਤਣ) ਸਿਧਾਂਤ ਉਸ (ਰਾਮ) ਵਿਆਪਕ ਪ੍ਰਮੇਸਰ ਦਾ

---

* **ਪੰਜਾਂ ਤੱਤਾਂ ਦੀ ਧਾਰਨਾ :**

੧. ਅਕਾਸ਼ ਦੀ ਨਿਆਈਂ ਨਿਰਖੋਭ ਹੋਣਾ।
ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥ *(ਅੰਗ : ੧੪੮)*

੨. ਧਰਤੀ ਦੀ ਨਿਆਈਂ ਖਿਮਾ ਧਾਰਨ ਕਰਨ ਵਾਲੇ ਹੋਣਾ।
ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥ *(ਅੰਗ : ੨੭੨)*

੩. ਪਾਣੀ ਦੀ ਨਿਆਈਂ ਨਿਰਮਲ ਹੋਣਾ।
ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥ ਜੈਸੇ ਮੈਲੁ ਨ ਲਾਗੈ ਜਲਾ ॥ *(ਅੰਗ : ੨੭੨)*

੪. ਅਗਨੀ ਦੀ ਨਿਆਈਂ ਪ੍ਰਕਾਸ਼ ਸਹਿਤ ਹੋਣਾ।
ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥ *(ਅੰਗ : ੧੦੧੮)*

੫. ਪੌਣ ਦੀ ਨਿਆਈਂ ਨਿਰਲੇਪ ਰਹਿਣ।
ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥ *(ਅੰਗ : ੧੦੧੮)*

ਅੰਮ੍ਰਿਤ ਨਾਮ ਹੀ ਹੈ। ਜਿਸ ਵਾਹਿਗੁਰੂ (ਕਾ) ਦਾ ਦਿੱਤਾ ਹੋਇਆ (ਪਿੰਡ) ਸਥੂਲ ਸਰੀਰ (ਪਰਾਨਾ) ਸੂਖਮ ਸਰੀਰ ਤੇ ਪ੍ਰਾਣ ਆਦਿਕ ਸਭ ਕੁਝ ਜੀਵਾਂ ਨੂੰ ਪ੍ਰਾਪਤ ਹੋ ਰਿਹਾ ਹੈ।

**ਕਹੁ ਕਬੀਰ, ਜੇ ਕਿਰਪਾ ਧਾਰੈ; ਦੇਇ ਸਚਾ ਨੀਸਾਨਾ ॥੪॥੭॥**

ਭਗਤ ਕਬੀਰ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਜੇਕਰ ਸੱਚਾ ਪ੍ਰਮੇਸਰ ਕਿਰਪਾ ਦ੍ਰਿਸ਼ਟੀ (ਧਾਰੈ) ਧਾਰਨ ਕਰੇ ਤਾਂ ਸਰੂਪ ਰੂਪ, ਨਾਮ ਰੂਪ ਸਚਾ (ਨੀਸਾਨਾ) ਨਿਸ਼ਾਨਾ (ਦੇਇ) ਬਖਸ਼ ਦਿੰਦਾ ਹੈ। ਵਾ: ਜਿਸਨੂੰ ਵਾਹਿਗੁਰੂ ਕਿਰਪਾ ਕਰਕੇ ਇਹ ਨਿਸ਼ਾਨਾ ਬਖਸ਼ਦਾ ਹੈ। ਉਹ ਆਪਣੇ ਸਤ, ਚਿਤ, ਅਨੰਦ ਸਰੂਪ ਅਸਲ ਨਿਸ਼ਾਨੇ ਤੇ ਪਹੁੰਚ ਜਾਂਦਾ ਹੈ।

ਜੋ ਅਸੱਤ, ਜੜ੍ਹ, ਦੁੱਖ ਰੂਪ ਮਾਇਆ ਹੈ। ਇਹ ਮਲੀਨਤਾ ਵਾਲਾ ਨਿਸ਼ਾਨ ਹੈ ਅਤੇ ਜੋ ਕਾਰਣ, ਸੂਖਮ, ਅਸਥੂਲ ਦੇਹਾਂ ਮੰਨੀਆਂ ਹਨ। ਇਹ ਝੂਠਾ ਨਿਸ਼ਾਨਾ ਹਨ। ਪਰ ਜੋ ਲੱਖਣਾ ਬਿਰਤੀ ਦੁਆਰਾ ਜਾਨਣੇਯੋਗ ਸਰੂਪ ਦਾ ਨਿਸ਼ਚਾ ਆਉਣਾ ਹੈ। ਇਹ ਸੱਚਾ ਨਿਸ਼ਾਨਾ ਹੈ।

**ਆਸਾ ॥**

**ਪਹਿਲੀ ਉਥਾਨਕਾ :**

ਇਕ ਵਾਰ ਕੁਝ ਹਿੰਦੂ ਅਤੇ ਮੁਸਲਮਾਨ ਮਿਲ ਕੇ ਭਗਤ ਕਬੀਰ ਸਾਹਿਬ ਜੀ ਦੇ ਪਾਸ ਆਏ। ਉਹਨਾਂ ਵਿਚੋਂ ਇਕ ਕਾਜੀ ਕਹਿਣ ਲੱਗਾ ਕਿ ਪਹਿਲਾਂ ਮੈਂ ਇਹਨਾਂ ਨੂੰ ਸਮਝਾਉਂਦਾ ਹਾਂ। ਇਸ ਤਰ੍ਹਾਂ ਉਹ ਕਾਜੀ ਭਗਤ ਜੀ ਨੂੰ ਸੰਬੋਧਿਤ ਹੋ ਕੇ ਕਹਿਣ ਲੱਗਾ, "ਕਬੀਰ ਜੀ ! ਤੁਸੀਂ ਹਿੰਦੂਆਂ ਵਿਚ ਕਿਉਂ ਰਲੇ ਫਿਰਦੇ ਹੋ? ਤੁਸੀਂ ਸੁੰਨਤ ਕਰਵਾ ਕੇ ਮੁਸਲਮਾਨ ਬਣ ਜਾਉ।" ਤਾਂ ਇਹ ਗੱਲ ਸੁਣ ਕੇ ਭਗਤ ਜੀ ਨੇ ਪਾਵਨ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਪਹਿਲਾਂ ਸਿਕੰਦਰ ਲੋਧੀ, ਭਗਤ ਕਬੀਰ ਸਾਹਿਬ ਜੀ ਨੂੰ ਮੁਸਲਮਾਨ ਬਣਾਉਣ ਲਈ ਜੋਰ ਲਾ ਚੁੱਕਾ ਸੀ। ਉਸ ਨੇ ਕਬੀਰ ਜੀ ਨੂੰ ਗੰਗਾ ਵਿਚ ਰੋੜਿਆ, ਹਾਥੀ ਅੱਗੇ ਸੁੱਟਿਆ ਅਤੇ ਬੰਦੀਖਾਨੇ ਵਿਚ ਵੀ ਰੱਖਿਆ ਪਰ ਹਰ ਵਾਰ ਪ੍ਰਮੇਸਰ ਨੇ ਭਗਤ ਜੀ ਦੀ ਰੱਖਿਆ ਕੀਤੀ। ਯਥਾ :

**ਭਗਤੁ ਕਬੀਰ ਵਖਾਣੀਐ ਬੰਦੀ ਖਾਨੇ ਤੇ ਉਠਿ ਜਾਈ ॥** *(ਵਾਰ ੧੨, ਪਉੜੀ ੧੫)*

**ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥** *(ਅੰਗ : ੧੧੬੨)*

**ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥** *(ਅੰਗ : ੮੭੦)*

ਫਿਰ ਬਾਦਸ਼ਾਹ ਨੇ ਇਕ ਕਾਜੀ ਨੂੰ ਪ੍ਰੇਰ ਕੇ ਭੇਜਿਆ ਕਿ ਤੂੰ ਜਾ ਕੇ ਭਗਤ ਕਬੀਰ ਨੂੰ ਸੁੰਨਤ ਕਰਵਾਉਣ ਲਈ ਕਹਿਣਾ ਕਰ। ਬਾਦਸ਼ਾਹ ਦਾ ਪ੍ਰੇਰਿਆ ਹੋਇਆ ਕਾਜੀ ਭਗਤ ਕਬੀਰ ਸਾਹਿਬ ਜੀ ਪਾਸ ਆ ਕੇ ਕਹਿਣ ਲੱਗਾ ਕਿ ਭਗਤ ਜੀ ! ਤੁਸੀਂ ਸੁੰਨਤ ਕਰਵਾ ਕੇ ਮੁਸਲਮਾਨ ਬਣ ਜਾਉ। ਤਾਂ ਉਸ ਕਾਜੀ ਦੇ ਪ੍ਰਥਾਇ ਕਬੀਰ ਜੀ ਸ਼ਬਦ ਉਚਾਰਨ ਕਰਦੇ ਹਨ।

**ਹਿੰਦੂ ਤੁਰਕ ਕਹਾ ਤੇ ਆਏ; ਕਿਨਿ ਏਹ ਰਾਹ ਚਲਾਈ ॥**

ਹੇ ਕਾਜੀ ! ਤੂੰ ਇਹ ਦੱਸ ਕਿ ਹਿੰਦੂ ਅਤੇ (ਤੁਰਕ) ਮੁਸਲਮਾਨ (ਕਹਾ ਤੇ) ਕਿੱਥੋਂ ਆਏ ਹਨ ਅਤੇ ਇਹ ਹਿੰਦੂਆਂ ਅਤੇ ਤੁਰਕਾਂ ਵਾਲਾ ਰਾਹ (ਕਿਨਿ) ਕਿਸਨੇ (ਚਲਾਈ) ਚਲਾਇਆ ਹੈ? ਭਾਵ ਤੈਨੂੰ ਇਹ ਕਹਿਣਾ ਹੀ ਪਵੇਗਾ ਕਿ ਹਿੰਦੂ ਅਤੇ ਮੁਸਲਮਾਨ ਦੋਵੇਂ ਇਕ ਪ੍ਰਮੇਸਰ ਨੇ ਪੈਦਾ ਕੀਤੇ ਹਨ ਅਤੇ ਉਸ ਖੁਦਾ ਨੇ ਹੀ ਆਪਣੀ ਕੁਦਰਤ ਰਾਹੀਂ ਇਹ ਰਾਹ ਚਲਾਇਆ ਹੈ।

## ਦਿਲ ਮਹਿ, ਸੋਚਿ ਬਿਚਾਰਿ ਕਵਾਦੇ; ਭਿਸਤ ਦੋਜਕ ਕਿਨਿ ਪਾਈ ॥੧॥

ਹੇ (ਕ+ਵਾਦੇ) (ਕ) ਖੋਟੀ (ਵਾਦੇ) ਚਰਚਾ ਕਰਨ ਵਾਲੇ **ਵਾ:** (*ਕਵਾਦੇ) ਛੋਟੇ ਧਨੁਖ ਦੀ ਨਿਆਈਂ ਦੁੱਖਦਾਈ ਕਾਜੀ, ਈਰਖਾ ਦੇ ਦੁੱਖ ਵਿਚ ਗੁਸੇ ਹੋਏ ਕਾਜੀ ! ਤੂੰ ਆਪਣੇ ਦਿਲ (ਮਹਿ) ਵਿਚ (ਸੋਚਿ) ਸੋਚ ਕੇ ਅਤੇ (ਬਿਚਾਰਿ) ਵਿਚਾਰ ਕਰਕੇ (ਕਵਾਦੇ) ਉੱਤਰ ਦੇਣਾ ਕਰ ਕਿ (ਭਿਸਤ) ਬਹਿਸ਼ਤ, ਸਵਰਗ ਅਤੇ (ਦੋਜਕ) ਨਰਕ (ਕਿਨਿ) ਕਿਸਨੇ (ਪਾਈ) ਪ੍ਰਾਪਤ ਕੀਤੀ ਹੈ?

ਕਾਜੀ ਕਹਿਣ ਲੱਗਾ, ਕਬੀਰ ਜੀ ! ਸਾਡੀ ਕਿਤਾਬ ਕੁਰਾਨ ਵਿਚ ਲਿਖਿਆ ਹੈ ਕਿ ਸਾਰੇ ਮੁਸਲਮਾਨ ਬਹਿਸ਼ਤ ਵਿਚ ਜਾਣਗੇ ਅਤੇ ਸਾਰੇ ਹਿੰਦੂਆਂ ਨੂੰ ਦੋਜ਼ਖ ਮਿਲੇਗਾ। ਕਿਉਂਕਿ ਪੈਗੰਬਰ ਮੁਹੰਮਦ ਮੁਸਲਮਾਨਾਂ ਦੀ ਸਿਫਾਰਸ਼ ਕਰੇਗਾ। ਇਸ ਕਰਕੇ ਕਿਆਮਤ ਵੇਲੇ ਮੁਸਲਮਾਨਾਂ 'ਚ ਲਿਹਾਜ ਕੀਤਾ ਜਾਵੇਗਾ। ਇਹ ਸੁਣਕੇ ਭਗਤ ਕਬੀਰ ਜੀ ਆਖਦੇ ਹਨ।

## ਕਾਜੀ; ਤੈ ਕਵਨ ਕਤੇਬ ਬਖਾਨੀ ॥

ਹੇ ਕਾਜੀ ! (ਤੈ) ਤੂੰ (ਕਵਨ) ਕਿਹੜੀ ਮਸਲਿਆਂ ਦੀ (ਕਤੇਬ) ਕਿਤਾਬ ਦਾ (ਬਖਾਨੀ) ਕਥਨ ਕਰਦਾ ਹੈ। **ਵਾ:** ਤੇਰੀ ਕਿਹੜੀ ਕਿਤਾਬ ਇਸ ਤਰ੍ਹਾਂ ਕਥਨ ਕਰਦੀ ਹੈ ਕਿ ਮੁਸਲਮਾਨਾਂ ਦਾ ਲਿਹਾਜ ਹੋਵੇਗਾ। ਇਹ ਕੀ ਨਿਆਂ ਹੈ ਕਿ ਭਾਵੇਂ ਮੁਸਲਮਾਨ ਕਿਸੇ ਦੀਆਂ ਇਸਤਰੀਆਂ, ਬਹੂ ਬੇਟੀਆਂ ਖੋਹ ਲਵੇ। ਲੋਕਾਂ ਨੂੰ ਡਰ ਦੇ ਕੇ ਸਜ਼ਾਵਾਂ ਦੇ ਕੇ ਮੁਸਲਮਾਨ ਬਣਾ ਲਵੇ, ਤਾਂ ਉਹ ਭਿਸ਼ਤ ਵਿਚ ਜਾਵੇਗਾ? ਭਾਵ ਇਹ ਕੋਈ ਨਿਆ ਨਹੀਂ ਹੈ।

**ਜਿਤੁ ਦਰਿ ਲਖ ਮੁਹੰਮਦਾ ਲਖ ਬ੍ਰਹਮੇ ਬਿਸਨ ਮਹੇਸ ॥**

ਕਾਜੀ ਕਹਿਣ ਲੱਗਾ, ਜੀ ! ਤੁਸੀਂ ਆਪਣਾ ਨਿਸ਼ਚਾ ਦੱਸੋ। ਤਾਂ ਭਗਤ ਜੀ ਆਖਦੇ ਕਾਜੀ ! ਸਾਡਾ ਨਿਸ਼ਚਾ ਇਹ ਹੈ ਕਿ ਜੋ ਚੰਗੇ ਕਰਮ ਕਰੇਗਾ, ਉਹ ਬਹਿਸ਼ਤ ਵਿਚ ਅਤੇ ਜਿਹੜਾ ਮਾੜੇ ਕਰਮ ਕਰੇਗਾ, ਉਹ ਦੋਜਖ ਜਾਵੇਗਾ।

## ਪੜ੍ਹਤ ਗੁਨਤ ਐਸੇ ਸਭ ਮਾਰੇ; ਕਿਨਹੂੰ ਖਬਰਿ ਨ ਜਾਨੀ ॥੧॥ ਰਹਾਉ ॥

(ਐਸੇ) ਇਹੋ ਜਿਹੇ ਮਸਲਿਆਂ ਦੀਆਂ ਕਤੇਬਾਂ ਨੂੰ (ਪੜ੍ਹਤ) ਪੜ੍ਹਦੇ ਅਤੇ (ਗੁਨਤ) ਵਿਚਾਰਦੇ ਹੋਏ ਅਨੇਕਾਂ ਕਾਜੀ ਤੇ ਬਾਦਸ਼ਾਹ ਆਦਿਕ (ਸਭ) ਸਾਰੇ ਸ਼ਰ੍ਹਾ ਦੀ ਈਰਖਾ ਦੇ ਮਾਰੇ ਹੋਏ ਮਰ ਗਏ ਹਨ। ਪਰ (ਕਿਨਹੂੰ) ਕਿਸੇ ਨੇ ਵੀ ਉਹਨਾਂ ਦੀ ਖਬਰ ਨਹੀਂ (ਜਾਨੀ) ਜਾਣੀ ਹੈ। ਧਰਤੀ ਉੱਤੇ ਇਕ ਪੈਰ ਪੁੱਟ ਕੇ ਰੱਖੀਏ, ਤਾਂ ਉਹ ਮੁਸਲਮਾਨ ਬਾਦਸ਼ਾਹ ਦੀ ਕਬਰ ਉੱਤੇ ਟਿਕਦਾ ਹੈ ਅਤੇ ਦੂਜਾ ਚੁੱਕ ਕੇ ਰੱਖੀਏ, ਤਾਂ ਉਹ ਵਜੀਰ ਦੀ ਕਬਰ ਤੇ ਜਾ ਕੇ ਟਿਕਦਾ ਹੈ। ਏਨੇ ਬਾਦਸ਼ਾਹ, ਵਜ਼ੀਰ ਆਦਿਕ ਏਥੇ ਸ਼ਰ੍ਹਾਂ ਦੀਆਂ ਕਿਤਾਬਾਂ ਨੂੰ ਪੜ੍ਹਦੇ, ਵਿਚਾਰਦੇ ਅਤੇ ਝਗੜੇ ਕਰਦੇ ਹੋਏ ਮਾਰੇ ਗਏ। ਪਰ ਅੱਗੇ ਉਹਨਾਂ ਦੇ, ਪ੍ਰਲੋਕ ਦੀ (ਕਿਨਹੂੰ) ਕਿਸੇ ਨੇ ਕੋਈ ਖਬਰ ਨਹੀਂ (ਜਾਨੀ) ਜਾਨਣਾ ਕੀਤੀ ਕਿ ਉਹਨਾਂ ਨਾਲ ਪ੍ਰਲੋਕ ਵਿਚ ਕੀ ਹੋਇਆ ਹੋਵੇਗਾ?

**ਅਥਵਾ :** ਜਿਹੜੇ ਮਸਲਿਆਂ ਦੀਆਂ ਕਿਤਾਬਾਂ ਨੂੰ (ਪੜ੍ਹਤ) ਪੜ੍ਹਦੇ ਅਤੇ (ਗੁਨਤ) ਵਿਚਾਰਦੇ ਹੋਏ (ਐਸੇ) ਇਸ ਤਰ੍ਹਾਂ ਬੇ-ਵਜਾ ਹੀ ਝਗੜੇ ਕਰਦੇ ਮਾਰੇ ਗਏ, ਉਹਨਾਂ ਵਿਚੋਂ (ਕਿਨਹੂੰ) ਕਿਸੇ ਨੇ ਵੀ ਖੁਦਾ ਦੇ ਘਰ ਦੀ, ਪ੍ਰਮੇਸਰ ਦੀ ਪ੍ਰਾਪਤੀ ਦੀ ਖਬਰ ਨਹੀਂ (ਜਾਨੀ) ਜਾਨਣਾ ਕੀਤੀ।

---

* ਪੰਡਿਤ ਤਾਰਾ ਸਿੰਘ ਜੀ ਨੇ 'ਕਵਾਦੇ' ਦਾ ਅਰਥ 'ਛੋਟਾ ਧਨੁਖ' ਕੀਤਾ ਹੈ। ਪਰ 'ਕਵਾਦੇ' ਪਦ ਦਾ ਟਕਸਾਲ ਅਨੁਸਾਰ ਅਰਥ 'ਉੱਤਰ ਦੇਣਾ' ਹੀ ਹੈ। (ਕਾਵ+ਆਦ) ਜੋ (ਆਦਿ) ਆਰੰਭ ਵਿਚ (ਕਾਵ) ਬਾਣੀ ਕਰਕੇ ਕਥਨ ਕੀਤਾ ਜਾਵੇ, ਉਹ (ਕਵਾਦੇ) ਉੱਤਰ ਕਿਹਾ ਜਾਂਦਾ ਹੈ।

**ਅਥਵਾ :** ਹੇ ਕਾਜ਼ੀ। ਤੂੰ ਜਿਸ 'ਕੁਰਾਨ' ਨਾਮੀ ਕਿਤਾਬ ਦਾ ਜ਼ਿਕਰ ਕਰਦਾ ਹੈ। ਉਸਨੂੰ (ਪੜ੍ਹਤ) ਪੜ੍ਹਨ ਵਾਲੇ ਪੈਗੰਬਰ ਮੁਹੰਮਦ ਆਦਿਕ ਅਤੇ (ਗੁਨਤ) ਵਿਚਾਰਨ ਵਾਲੇ ਮੁਹੰਮਦ ਦੇ ਗੁਰੂ ਆਦਿਕ ਸਾਰੇ ਮਾਰੇ ਗਏ। ਪਰ (ਕਿਨਹੂੰ) ਕਿਸੇ ਨੇ ਵੀ ਉਹਨਾਂ ਦੀ ਇਹ ਖਬਰ ਨਹੀਂ (ਜਾਨੀ) ਜਾਨਣਾ ਕੀਤੀ ਕਿ ਉਹ ਬਹਿਸ਼ਤ ਵਿਚ ਗਏ ਹਨ ਜਾਂ ਦੋਜ਼ਖ ਵਿਚ ਚਲੇ ਗਏ ਹਨ?

## ਸਾਖੀ—ਪੈਗੰਬਰ ਮੁੰਹਮਦ ਦੇ ਗੁਰੂ ਦੀ

ਪੈਗੰਬਰ ਹਜ਼ਰਤ ਮੁਹੰਮਦ ਦਾ ਜਿਹੜਾ ਗੁਰੂ ਸੀ। ਜਿਸਨੇ 'ਕੁਰਾਨ' ਦੇ ਤੀਹ ਸਪਾਰੇ ਚਿੱਠੀਆਂ ਰੂਪ ਵਿਚ ਇਸਦੇ ਪਾਸ ਭੇਜੇ ਸਨ। ਉਸਨੇ ਇਕ ਵਾਰ ਇਸਨੂੰ (ਮੁਹੰਮਦ ਨੂੰ) ਸੁਨੇਹਾ ਭੇਜਿਆ ਕਿ ਮੈਨੂੰ ਜੰਗਲ ਵਿਚ ਆ ਕੇ ਮਿਲੇ ਤਾਂ ਅੱਗੋਂ ਮੁਹੰਮਦ ਨੇ ਆਪਣੇ ਕੁਝ ਮੁਰੀਦਾਂ ਨੂੰ ਇਹ ਕਹਿ ਕੇ ਜੰਗਲ ਵਿਚ ਭੇਜਿਆ ਕਿ ਤੁਹਾਨੂੰ ਜੰਗਲ ਵਿਚ ਸ਼ੈਤਾਨ ਮਿਲੇਗਾ, ਜਿਹੜਾ ਕਹੇਗਾ ਕਿ ਮੈਂ ਮੁੰਹਮਦ ਨੂੰ ਚਿੱਠੀਆਂ ਰਾਹੀਂ ਤੀਹ ਸਪਾਰੇ ਭੇਜੇ ਹਨ। ਤੁਸੀਂ ਉਸਨੂੰ ਮਾਰ ਦੇਣਾ। ਇਸਦੇ ਮੁਰੀਦਾਂ ਨੇ ਇਸਦੇ ਕਹਿਣ ਅਨੁਸਾਰ ਜੰਗਲ ਵਿਚ ਜਾ ਕੇ ਉਸਨੂੰ ਮਾਰ ਦਿੱਤਾ।

ਇਸ ਤਰ੍ਹਾਂ ਕੁਰਾਨ ਨੂੰ ਪੜ੍ਹਨ ਅਤੇ ਵਿਚਾਰਨ ਵਾਲੇ ਸਾਰੇ ਮਾਰੇ ਗਏ।

ਫਿਰ ਕਾਜ਼ੀ ਕਹਿਣ ਲੱਗਾ, "ਕਬੀਰ। ਤੈਨੂੰ ਸੁੰਨਤ ਜ਼ਰੂਰ ਕਰਵਾਉਣੀ ਚਾਹੀਦੀ ਹੈ। ਕਿਉਂਕਿ ਪੈਗੰਬਰ ਇਬਰਾਹੀਮ ਨੇ ਵੀ ਸੁੰਨਤ ਕੀਤੀ ਸੀ। ਇਹ ਸੁਣਕੇ ਭਗਤ ਜੀ ਆਖਦੇ ਹਨ:-

### ਸਕਤਿ ਸਨੇਹੁ ਕਰਿ, ਸੁੰਨਤਿ ਕਰੀਐ; ਮੈ ਨ ਬਦਉਗਾ, ਭਾਈ ॥

('ਬਦਉ-ਗਾ' ਬੋਲੋ)

ਪੈਗੰਬਰ ਇਬਰਾਹੀਮ ਨੇ ਤਾਂ (ਸਕਤਿ) ਇਸਤਰੀ ਦੇ (ਸਨੇਹੁ) ਮੋਹ (ਕਰਿ) ਕਰਕੇ ਸੁੰਨਤ (ਕਰੀ) ਕੀਤੀ (ਐ) ਹੈ। ਇਸ ਕਰਕੇ ਮੈਂ ਇਸ ਸੁੰਨਤ ਨੂੰ ਰੱਬ ਦਾ ਹੁਕਮ (ਨ) ਨਹੀਂ (ਬਦਉਗਾ) ਮਿਥਾਂਗਾ, ਮੰਨਾਂਗਾ ਕਿ ਇਹ ਖੁਦਾ ਵੱਲੋਂ ਆਗਿਆ ਹੋਈ ਹੈ।

## ਸਾਖੀ—ਇਬਰਾਹੀਮ ਪੈਗੰਬਰ ਦੀ

ਇਬਰਾਹੀਮ ਪੈਗੰਬਰ ਦੀ ਪਹਿਲੀ ਪਤਨੀ ਦਾ ਨਾਮ ਸਾਰਾਹ ਸੀ। ਇਕ ਦਿਨ ਇਬਰਾਹੀਮ ਜੰਗਲ ਵਿਚ ਘੁੰਮਣ ਲਈ ਗਿਆ। ਤਾਂ ਜੰਗਲ ਵਿਚ ਇਕ ਅਪਸ਼ਰਾ ਬੈਠੀ ਰੋ ਰਹੀ ਸੀ। ਜਿਸ ਨੂੰ ਸ਼ਰਾਪ ਮਿਲਣੇ ਕਰਕੇ ਮਾਤ ਲੋਕ ਵਿਚ ਆਉਣਾ ਪਿਆ ਸੀ। ਉਸ ਅਪਸ਼ਰਾ ਨੂੰ ਰੋਂਦਿਆਂ ਵੇਖ ਕੇ ਇਬਰਾਹੀਮ ਨੇ ਉਸ ਨੂੰ ਰੋਣ ਦਾ ਕਾਰਣ ਪੁੱਛਿਆ ਤਾਂ ਉਸ ਨੇ ਆਪਣੀ ਵਾਰਤਾ ਦੱਸੀ ਕਿ ਮੈਨੂੰ ਸਰਾਪ ਹੋਣ ਕਰਕੇ ਇਸ ਲੋਕ ਵਿਚ ਆਉਣਾ ਪਿਆ ਹੈ। ਇਬਰਾਹੀਮ ਨੇ ਉਸ ਨੂੰ ਕਿਹਾ ਕਿ ਜੇ ਤੂੰ ਮੇਰੀ ਬੀਵੀ ਬਣ ਜਾਵੇਂ ਤਾਂ ਮੈਂ ਤੈਨੂੰ ਤੇਰੀ ਲੋੜ ਦਾ ਹਰ ਪਦਾਰਥ ਦੇਵਾਂਗਾ। ਅਪਸ਼ਰਾ ਕਹਿਣ ਲੱਗੀ ਕਿ ਤੇਰੇ ਘਰ ਵਿਚ ਤਾਂ ਪਹਿਲਾਂ ਹੀ ਇਸਤਰੀ ਹੈ। ਤੂੰ ਪਹਿਲਾਂ ਉਸਨੂੰ ਤਲਾਕ ਦੇ ਫਿਰ ਮੈਂ ਤੇਰੇ ਘਰ ਵਿਚ ਆ ਕੇ ਵੱਸਾਂਗੀ ਤੇ ਦੂਸਰੀ ਗੱਲ ਇਹ ਹੈ ਕਿ ਜੇ ਤੂੰ ਮੇਰੇ ਤੋਂ ਇਲਾਵਾ ਕਿਸੇ ਹੋਰ ਇਸਤਰੀ ਨਾਲ ਸੰਗ ਕੀਤਾ ਤਾਂ ਤੇਰਾ ਜਿਹੜਾ-ਜਿਹੜਾ ਅੰਗ ਉਸ ਇਸਤਰੀ ਦੇ ਸਰੀਰ ਨਾਲ ਲੱਗਾ ਹੋਵੇਗਾ, ਮੈਂ ਉਸਨੂੰ ਕੱਟ ਦੇਵਾਂਗੀ। ਇਬਰਾਹੀਮ ਨੇ ਅਪਸ਼ਰਾ ਦੇ ਮੋਹ ਅਧੀਨ ਹੋ ਕੇ ਉਸਦੀ ਗੱਲ ਮੰਨ ਲਈ ਤੇ ਆਪਣੀ ਪਹਿਲੀ ਇਸਤਰੀ ਨੂੰ ਤਲਾਕ ਦੇ ਦਿੱਤਾ। ਉਹ ਆਪਣੇ ਮਾਤਾ-ਪਿਤਾ ਦੇ ਕੋਲ ਜਾ ਕੇ ਰਹਿਣ ਲੱਗ ਪਈ। ਅਪਸ਼ਰਾ ਇਬਰਾਹੀਮ ਨਾਲ ਵਿਆਹ ਕਰਵਾ ਕੇ ਉਸਦੇ ਘਰ ਰਹਿਣ ਲੱਗ ਪਈ।

ਇਕ ਸਮੇਂ ਇਬਰਾਹੀਮ ਦਾ ਇਕ ਮੁਰੀਦ ਆਪਣੇ ਪੁੱਤਰ ਨੂੰ ਨਾਲ ਲੈ ਕੇ ਉਸਦੇ ਪਾਸ ਆਇਆ ਤੇ ਕਹਿਣ

ਲੱਗਾ, "ਪੈਗੰਬਰ ਸਾਹਿਬ! ਮੇਰੇ ਪੁੱਤਰ ਨੂੰ ਸਮਝਾਉ ਇਹ ਆਪਣੀ ਇਸਤਰੀ ਨੂੰ ਘਰ ਨਹੀਂ ਲਿਆਉਂਦਾ।" ਤਾਂ ਇਬਰਾਹੀਮ ਨੇ ਉਸ ਲੜਕੇ ਨੂੰ ਕਿਹਾ ਕਿ ਕਾਕਾ! ਤੂੰ ਆਪਣੀ ਇਸਤਰੀ ਨੂੰ ਕਿਉਂ ਛੱਡਿਆ ਹੈ? ਇਹ ਤੇਰੇ ਲਈ ਯੋਗ ਨਹੀਂ। ਜਾਹ, ਆਪਣੀ ਇਸਤਰੀ ਨੂੰ ਘਰ ਲੈ ਕੇ ਆ। ਉਸ ਲੜਕੇ ਨੇ ਅੱਗੋ ਆਖਿਆ, "ਪੈਗੰਬਰ ਸਾਹਿਬ! ਤੁਸੀਂ ਆਪਣੀ ਇਸਤਰੀ ਕਿਉਂ ਛੱਡੀ ਹੈ? ਕਿਸੇ ਨੂੰ ਉਪਦੇਸ਼ ਦੇਣ ਤੋਂ ਪਹਿਲਾਂ ਆਪ ਕਮਾਉਣਾ ਚਾਹੀਦਾ ਹੈ। ਪਹਿਲਾਂ ਆਪਣੀ ਇਸਤਰੀ ਨੂੰ ਘਰ ਲਿਆਉ। ਫੇਰ ਮੈਨੂੰ ਸਿੱਖਿਆ ਦੇਣਾ।" ਇਹ ਗੱਲ ਸੁਣ ਕੇ ਇਬਰਾਹੀਮ ਬਹੁਤ ਸ਼ਰਮਿੰਦਾ ਹੋਇਆ ਤੇ ਮਨ ਵਿਚ ਸੋਚਿਆ ਕਿ ਇਸਦੀ ਗੱਲ ਵੀ ਠੀਕ ਹੈ। ਪਹਿਲਾਂ ਮੈਂ ਆਪਣੀ ਇਸਤਰੀ ਘਰ ਵਿਚ ਲਿਆਉਂਦਾ ਹਾਂ। ਜਦੋਂ ਇਹ ਸੋਚ ਕੇ ਆਪਣੀ ਪਹਿਲੀ ਇਸਤਰੀ 'ਸਾਰਾਹ' ਨੂੰ ਲੈਣ ਵਾਸਤੇ ਗਿਆ, ਤਾਂ ਉਸਨੇ ਅੱਗੋਂ ਇਹ ਸ਼ਰਤ ਰੱਖੀ ਕਿ ਜੇ ਤੂੰ ਮੇਰੇ ਨਾਲ ਸੰਗ ਕਰੇਂ ਤਾਂ ਮੈਂ ਤੇਰੇ ਨਾਲ ਜਾਂਦੀ ਹਾਂ।

**ਨੋਟ :** (ਇੱਥੇ ਪੰਡਿਤ ਤਾਰਾ ਸਿੰਘ ਜੀ ਨੇ ਇਸ ਪ੍ਰਕਾਰ ਲਿਖਿਆ ਹੈ ਕਿ ਪਹਿਲੀ ਇਸਤਰੀ ਨੇ ਸਨੇਹਾ ਭੇਜਿਆ ਕਿ ਮੈਂ ਬਿਮਾਰ ਹਾਂ। ਮੈਨੂੰ ਆ ਕੇ ਦਿਦਾਰ ਦਿਉ। ਜਦੋਂ ਇਬਰਾਹੀਮ ਉਸਨੂੰ ਮਿਲਣ ਵਾਸਤੇ ਗਿਆ ਤਾਂ ਉਹ ਬਿਮਾਰ ਨਹੀਂ ਸੀ। ਪਰ ਉਸ ਨੇ ਸੰਗ ਕਰਨ ਦੀ ਇੱਛਾ ਜਾਹਿਰ ਕੀਤੀ।) ਉਸਦੀ ਇੱਛਾ ਪੂਰੀ ਕਰਨ ਵਾਸਤੇ ਇਬਰਾਹੀਮ ਨੇ ਉਸ ਨਾਲ ਸੰਗ ਕਰ ਲਿਆ। ਜਦੋਂ ਦੂਸਰੀ ਇਸਤਰੀ (ਅਪਸ਼ਰਾ) ਨੂੰ ਪਤਾ ਲੱਗਾ ਤਾਂ ਉਸਨੇ ਕਿਹਾ ਕਿ ਮੈਂ ਤੈਨੂੰ ਕੀਤੇ ਵਾਅਦੇ ਅਨੁਸਾਰ ਮਨਮਰਜ਼ੀ ਦਾ ਦੰਡ ਦੇਵਾਂਗੀ। ਪੈਗੰਬਰ ਕਹਿਣ ਲੱਗਾ ਕਿ ਭਲੀਏ ਲੋਕੇ! ਇਸ ਤਰ੍ਹਾਂ ਦੰਡ ਦੇਵੀਂ ਕਿ ਜਿੰਦਾ ਵੀ ਰਹਿ ਜਾਵਾਂ ਤੇ ਦੰਡ ਵੀ ਭੋਗ ਲਵਾਂ। ਇਹ ਸੁਣ ਕੇ ਇਸਦੇ ਮੋਹ ਵਿਚ ਆ ਕੇ ਉਸਨੇ ਇਬਰਾਹੀਮ ਦੇ ਸਿਰ ਦੇ ਕੇਸ, ਛਾਤੀ ਦੇ ਰੋਮ ਕੱਟ ਦਿੱਤੇ, ਲਬਾਂ ਦੀ ਜਗ੍ਹਾ ਮੁੱਛਾਂ ਕੱਟ ਦਿੱਤੀਆਂ ਅਤੇ ਖੁੱਲ੍ਹਾ ਪਜਾਮਾ ਭਾਵ ਗਰਾਰਾ ਜਿਹਾ ਬਣਾ ਕੇ ਖੁੱਲ੍ਹੀਆਂ ਬਾਹਾਂ ਵਾਲਾ ਕੁੜਤਾ ਪਵਾ ਦਿੱਤਾ ਅਤੇ ਸੁੰਨਤ ਕਰ ਦਿੱਤੀ। ਇਹ ਦੰਡ ਮਿਲਣ ਕਰਕੇ ਇਬਰਾਹੀਮ ਸ਼ਰਮ ਦਾ ਮਾਰਿਆ ਚਾਲੀ ਦਿਨ ਘਰ ਦੇ ਅੰਦਰ ਹੀ ਬੈਠਾ ਰਿਹਾ ਅਤੇ ਚਾਲੀਵੇਂ ਦਿਨ ਬਾਹਰ ਆ ਕੇ ਆਪਣੇ ਮੁਰੀਦਾਂ ਨੂੰ ਕਹਿਣ ਲੱਗਾ ਕਿ ਖੁਦਾ ਨੇ ਆਪ ਮੈਨੂੰ ਇਹ ਸ਼ਰ੍ਹਾ ਦਿੱਤੀ ਹੈ। ਤੁਸੀਂ ਵੀ ਇਸ ਤਰ੍ਹਾਂ ਸੁੰਨਤ ਕਰੋ।

ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਇਬਰਾਹੀਮ ਦੀ ਇਸ ਸੁੰਨਤ ਦੀ ਸ਼ਰ੍ਹਾ ਬਾਰੇ ਇਸ ਤਰ੍ਹਾਂ ਬਚਨ ਲਿਖਿਆ ਹੈ।

**ਤਿਨ ਭੀ ਏਕੁ ਪੰਥੁ ਉਪਰਾਜਾ॥ ਲਿੰਗ ਬਿਨਾ ਕੀਨੇ ਸਭ ਰਾਜਾ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਇਸ ਤਰ੍ਹਾਂ ਇਬਰਾਹੀਮ ਨੇ ਸਾਰੇ ਰਾਜੇ ਮਹਾਰਾਜਿਆਂ ਦੀ ਵੀ ਸੁੰਨਤ ਕਰਵਾ ਦਿੱਤੀ ਸੀ। ਉਸ ਵੇਲੇ ਇਹ ਸੁੰਨਤ ਦੀ ਰਸਮ ਚੱਲੀ।

ਭਿੰਡਰਾਂ ਵਿਖੇ ਇਕ ਸੰਤ ਸੰਤੋਖ ਸਿੰਘ ਬੱਦੋਵਾਲ ਵਾਲੇ ਨੇ ਮੁਸਲਮਾਨਾਂ ਦੀਆਂ ਮਸਲਿਆਂ ਵਾਲੀਆਂ ਕਿਤਾਬਾਂ ਲਿਆ ਕੇ ਰੱਖੀਆਂ ਹੋਈਆਂ ਸਨ। ਉਹ ਕਿਤਾਬਾਂ ਲੈ ਕੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂਵਾਲਿਆਂ ਪਾਸ ਆਇਆ ਅਤੇ ਕਹਿਣ ਲੱਗਾ, "ਸੰਤ ਜੀ! ਦੇਖੋ, ਇਹਨਾਂ ਕਿਤਾਬਾਂ ਵਿਚ ਕਿਤੇ ਵੀ ਨਹੀਂ ਲਿਖਿਆ ਕਿ ਇਬਰਾਹੀਮ ਪੈਗੰਬਰ ਦੀ ਸੁੰਨਤ ਕਿਵੇਂ ਹੋਈ?" ਮਹਾਂਪੁਰਖਾਂ ਨੇ ਹੱਸ ਕੇ ਬਚਨ ਕੀਤਾ, "ਤੁਸੀਂ ਇਹ ਵੇਖੋ ਕਿ ਕੋਈ ਪੁਰਖ ਆਪਣੀ ਚੋਰੀ ਨਹੀਂ ਦੱਸਦਾ ਹੁੰਦਾ ਤੇ ਇਬਰਾਹੀਮ ਨੇ ਇਹ ਚੋਰੀ ਕੀਤੀ ਹੈ। ਜੇ ਉਹ ਆਪਣੀ ਚੋਰੀ ਦੱਸ ਦਿੰਦਾ ਹੈ ਕਿ ਅਸਲ ਵਿਚ ਸੁੰਨਤ ਕਿਵੇਂ ਹੋਈ ਹੈ, ਤਾਂ ਫਿਰ ਇਹਨਾਂ ਮੁਸਲਮਾਨਾਂ ਦੀ ਸ਼ਰ੍ਹਾ ਕਿਵੇਂ ਚੱਲਦੀ?" ਇਸੇ ਤਰ੍ਹਾਂ ਅੱਗੇ ਕਾਜੀਆਂ ਨੇ ਵੀ ਸ਼ਰ੍ਹਾ ਚੱਲਦੀ ਰੱਖਣ ਵਾਸਤੇ ਇਹ ਪੜਦਾ ਰੱਖਿਆ ਹੈ। ਇਸ ਕਰਕੇ ਇਹਨਾਂ ਕਿਤਾਬਾਂ ਵਿਚ ਕੁਝ ਨਹੀਂ ਲਿਖਿਆ। ਪਰ ਭਗਤ ਕਬੀਰ ਸਾਹਿਬ ਜੀ ਨੇ ਕੋਈ ਪੜਦਾ ਨਹੀਂ ਰੱਖਿਆ। ਇਸ ਕਰਕੇ ਭਗਤ ਜੀ ਨੇ ਸਾਰੇ ਬਚਨ ਪ੍ਰਗਟ ਕਰਕੇ ਲਿਖੇ ਹਨ।

ਭਗਤ ਜੀ ਤੋਂ ਇਹ ਬਚਨ ਸੁਣ ਕੇ ਕਾਜੀ ਕਹਿਣ ਲੱਗਾ, ਕਬੀਰ ਜੀ! ਜੇ ਇਬਰਾਹੀਮ ਦੀ ਸੁੰਨਤ ਇਸ ਤਰ੍ਹਾਂ

ਹੋਈ ਸੀ ਫਿਰ ਮੁਹੰਮਦ ਸਾਹਿਬ ਦੀ ਸੁਨੰਤ ਤਾਂ ਕੁਦਰਤੀ ਹਵਾ ਲੱਗ ਕੇ ਹੋਈ ਸੀ। ਤੁਸੀਂ ਉਸ ਨੂੰ ਦੇਖ ਕੇ ਹੀ ਸੁੰਨਤ ਕਰਵਾ ਲਉ। ਤਾਂ ਭਗਤ ਜੀ ਹੋਰ ਦਲੀਲ ਦਿੰਦੇ ਹਨ :

**ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ; ਆਪਨ ਹੀ ਕਟਿ ਜਾਈ ॥੨॥**

(ਰੇ) ਹੇ ਕਾਜੀ ! (ਜਉ) ਜੇ ਕਰਕੇ (ਖੁਦਾਇ) ਖੁਦਾ (ਮੋਹਿ) ਮੈਨੂੰ (ਤੁਰਕੁ) ਮੁਸਲਮਾਨ ਬਣਾਉਣਾ ਕਰੇਗਾ। ਤਾਂ ਮੁਹੰਮਦ ਵਾਂਗ ਮੇਰੀ ਇੰਦ੍ਰੀ ਤੋਂ ਵੀ (ਆਪਨ) ਆਪੇ ਹੀ ਕੁਦਰਤੀ ਹਵਾ ਲੱਗ ਕੇ ਮਾਸ (ਕਟਿ) ਕੱਟਿਆ (ਜਾਈ) ਜਾਵੇਗਾ। ਜਿਸ ਤਰ੍ਹਾਂ ਰੱਬ ਨੇ ਨਾਸਾ ਦੀਆਂ ਗਲੀਆਂ, ਕੰਨਾਂ ਦੇ ਛੇਕ ਆਦਿਕ ਰੱਖੇ ਹਨ। ਉਹ ਸੁੰਨਤ ਵੀ ਕਰ ਸਕਦਾ ਸੀ। ਪਰ ਉਸਨੇ ਇੰਦ੍ਰੀ 'ਤੇ ਮਾਸ ਰੱਖਿਆ ਹੈ। ਇਸ ਕਰਕੇ ਇਹ ਸੁੰਨਤ ਯੋਗ ਨਹੀਂ ਹੈ।

**ਹੋਰ ਦਲੀਲ :**

**ਸੁੰਨਤਿ ਕੀਏ ਤੁਰਕੁ ਜੇ ਹੋਇਗਾ; ਅਉਰਤ ਕਾ ਕਿਆ ਕਰੀਐ ॥**

ਹੇ ਕਾਜੀ ! ਜੇ ਸੁੰਨਤ (ਕੀਏ) ਕੀਤੇ ਤੋਂ ਹੀ (ਤੁਰਕੁ) ਮੁਸਲਮਾਨ ਬਣਦਾ (ਹੋਇਗਾ) ਹੋਵੇਗਾ, ਤਾਂ ਔਰਤ (ਕਾ) ਦਾ (ਕਿਆ) ਕੀ (ਕਰੀਐ) ਕਰੋਗੇ? ਭਾਵ ਇਸਤਰੀ ਦੀ ਤਾਂ ਸੁੰਨਤ ਹੋ ਨਹੀਂ ਸਕਦੀ, ਫਿਰ ਉਸਨੂੰ ਕਿਸ ਤਰ੍ਹਾਂ ਮੁਸਲਮਾਨ ਬਣਾਉਗੇ?

**ਅਰਧ ਸਰੀਰੀ ਨਾਰਿ ਨ ਛੋਡੈ; ਤਾ ਤੇ ਹਿੰਦੂ ਹੀ ਰਹੀਐ ॥੩॥**

ਹੇ ਕਾਜੀ ! (ਨਾਰਿ) ਇਸਤਰੀ, ਪੁਰਖ ਦੇ (ਸਰੀਰੀ) ਸਰੀਰ ਦਾ (ਅਰਧ) ਅੱਧਾ ਅੰਗ ਮੰਨੀ ਜਾਂਦੀ ਹੈ। ਤੁਸੀਂ ਆਖਦੇ ਹੋ ਕਿ ਇਕ *ਮਤਾਹ ਦੀ ਅਤੇ ਇਕ ਨਿਕਾਹ ਦੀ ਇਸਤਰੀ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਤੁਸੀਂ ਇਸਤਰੀ ਨੂੰ (ਛੋਡੈ) ਛੱਡਦੇ (ਨ) ਨਹੀਂ ਹੋ। ਪਰ ਉਸਦੀ ਸੁੰਨਤ ਨਹੀਂ ਹੋ ਸਕਦੀ। (ਤਾ ਤੇ) ਤਿਸ ਕਰਕੇ ਉਹ ਇਸਤਰੀ ਤਾਂ ਹਿੰਦੂ ਹੀ (ਰਹੀਐ) ਰਹਿ ਜਾਂਦੀ ਹੈ।

**ਨੋਟ :** ਇਸ ਤਰਕ ਕਰਕੇ ਯਹੂਦੀ ਲੋਕ ਔਰਤ ਦੀ ਵੀ ਸੁੰਨਤ ਬਿਠਾਉਂਦੇ ਹਨ। ਪਰ ਇਹ ਯੋਗ ਨਹੀਂ ਹੈ। ਭਗਤ ਕਬੀਰ ਸਾਹਿਬ ਜੀ ਨੇ ਇੱਥੇ ਠੀਕ ਦਲੀਲ ਨਾਲ ਉੱਤਰ ਦਿੱਤਾ ਹੈ।

ਏਸੇ ਪ੍ਰਕਾਰ ਖਾਲਸਾ ਜੀ ! ਜਿਹੜਾ ਸਿੱਖ ਆਪਣੀ ਧਰਮ ਪਤਨੀ ਬੀਬੀ ਨੂੰ ਅੰਮ੍ਰਿਤ ਨਹੀਂ ਛਕਾਉਂਦਾ। ਉਹ ਬੀਬੀ 'ਹਿੰਦੂ' ਹੀ ਰਹਿ ਜਾਂਦੀ ਹੈ। ਜਿਹੜਾ ਸਿੱਖ ਆਪਣੀ ਇਸਤਰੀ ਨੂੰ ਅੰਮ੍ਰਿਤ ਛਕਾਵੇ, ਰਹਿਤ ਰਖਾਵੇ, ਉਹ ਪੂਰਨ ਸਿੰਘ ਬਣ ਸਕਦਾ ਹੈ। ਇਸ ਕਰਕੇ ਗ੍ਰਹਿਸਤ ਧਾਰਨ ਕਰਨ ਤੋਂ ਬਾਅਦ ਸਿੱਖ-ਸਿੱਖਣੀ ਦੋਹਾਂ ਨੂੰ ਅੰਮ੍ਰਿਤ ਛਕਣਾ ਅਤੇ ਰਹਿਤ ਮਰਿਆਦਾ ਵਿਚ ਪਰਿਪੱਕਤਾ ਰੱਖਣੀ ਜਰੂਰੀ ਹੈ। ਨਹੀਂ ਤਾਂ ਇਹ ਪੰਕਤੀ ਤੋਂ ਉਸ ਨੂੰ ਸਤਿਗੁਰੂ ਜੀ ਦਾ ਉਲਾਹਮਾ ਸਮਝਣਾ ਚਾਹੀਦਾ ਹੈ।

ਫਿਰ ਕਾਜੀ ਕਹਿਣ ਲੱਗਾ, ਕਬੀਰ ਜੀ ! ਸਾਡੀਆਂ ਕਿਤਾਬਾਂ ਇਸ ਤਰ੍ਹਾਂ ਸੁੰਨਤ ਕਰਵਾਉਣ ਲਈ ਆਖਦੀਆਂ ਹਨ। ਤਾਂ ਭਗਤ ਜੀ ਉਪਦੇਸ਼ ਬਖਸ਼ਦੇ ਹਨ।

**ਛਾਡਿ ਕਤੇਬ, ਰਾਮੁ ਭਜੁ ਬਉਰੇ; ਜੁਲਮ ਕਰਤ ਹੈ ਭਾਰੀ ॥**

ਹੇ (ਬਉਰੇ) ਕਮਲੇ ਕਾਜੀ ! ਇੰਨ੍ਹਾਂ (ਕਤੇਬ) ਕਿਤਾਬਾਂ ਨੂੰ (ਛਾਡਿ) ਛੱਡ ਕੇ (ਰਾਮੁ) ਵਿਆਪਕ ਪ੍ਰਮੇਸਰ ਨੂੰ

---

* **ਮਤਾਹ :** ਮਹਾਨਕੋਸ਼ ਅਨੁਸਾਰ "ਇਸਲਾਮ ਮਤ ਅਨੁਸਾਰ ਇੱਕ ਸ਼ਾਦੀ, ਜੋ ਕਿਸੇ ਖ਼ਾਸ ਸਮੇਂ ਤੀਕ ਰਹਿੰਦੀ ਹੈ। ਅਰ ਸਮਾਂ ਮੁੱਕਣ ਪੁਰ ਸੰਬੰਧ ਟੁੱਟ ਜਾਂਦਾ ਹੈ। ਹੁਣ ਇਸਨੂੰ ਸ਼ੀਅਹ ਮੁਸਲਮਾਨ ਤਾਂ ਧਰਮ ਅਨੁਸਾਰ ਜਾਣਦੇ ਹਨ ਪਰ ਸੁੰਨੀ ਜਮਾਤ ਸ਼ਰਾਅ ਦੇ ਵਿਰੁੱਧ ਮੰਨਦੀ ਹੈ।

(ਭਜੁ) ਭਜਨਾ ਭਾਵ ਜਪਣਾ ਕਰ। ਇਹ ਜੋ ਤੁਸੀਂ ਬੱਚਿਆਂ ਦੇ ਅੰਗ ਕੱਟ ਦਿੰਦੇ ਹੋ। ਇਹ ਭਾਰੀ ਜੁਲਮ ਕਰਦੇ ਹੋ। ਤੁਸੀਂ ਬੱਚਿਆਂ ਦੀ ਸੁੰਨਤ ਬਿਠਾ ਕੇ, ਉਹਨਾਂ ਦੀ ਸਾਬਤ ਸੂਰਤ ਵਿਗਾੜ ਦਿੰਦੇ ਹੋ। ਇਹ ਯੋਗ ਨਹੀਂ ਹੈ।

ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਮੱਕੇ ਵਿਚ ਜਾ ਕੇ ਬਚਨ ਕੀਤਾ ਸੀ :

**ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ।**

**ਦਰਗਹ ਢੋਈ ਨਾ ਲਹੈ ਕਾਫਰ ਕੁੱਤਾ ਸੈਤਾਨ।** (ਜਨਮਸਾਖੀ)

**ਵਾ:** ਹੇ ਕਾਜ਼ੀ! ਤੁਸੀਂ ਮੁਸਲਮਾਨ ਲੋਕ ਜੋ ਆਪਣੇ ਰਾਜ ਵਿੱਚ ਹਿੰਦੂਆਂ ਨੂੰ ਫੜ-ਫੜ ਕੇ ਜਬਰਦਸਤੀ ਉਨ੍ਹਾਂ ਦੀ ਸੁੰਨਤ ਕਰਦੇ ਹੋ। ਇਹ ਉਹਨਾਂ ਲੋਕਾਂ ਉੱਤੇ ਭਾਰੀ ਜ਼ੁਲਮ ਕਰਦੇ ਹੋ।

## ਕਬੀਰੈ ਪਕਰੀ ਟੇਕ ਰਾਮ ਕੀ; ਤੁਰਕ ਰਹੇ ਪਚਿ ਹਾਰੀ ॥੪॥੮॥

ਭਗਤ ਕਬੀਰ ਸਾਹਿਬ ਜੀ ਆਖਦੇ ਹਨ, ਹੇ ਭਾਈ! ਮੈਂ (ਕਬੀਰੈ) ਕਬੀਰ ਨੇ ਤਾਂ ਇਕ (ਰਾਮ) ਪ੍ਰਮੇਸਰ (ਕੀ) ਦੀ (ਟੇਕ) ਓਟ (ਪਕਰੀ) ਪਕੜੀ ਭਾਵ ਗ੍ਰਹਿਣ ਕੀਤੀ ਹੈ ਅਤੇ ਜਿਹੜੇ (ਤੁਰਕ) ਮੁਸਲਮਾਨ ਸ਼ਰ੍ਹਾ ਵਿਚ (ਪਚਿ ਹਾਰੀ) ਪਚ ਕੇ, ਫਸ ਕੇ ਰਹਿਣ ਵਾਲੇ ਸਨ, ਉਹ ਸ਼ਰ੍ਹਾ ਦੇ ਝਗੜਿਆਂ ਵਿੱਚ ਹੀ (ਪਚਿ) ਪਚ ਕੇ ਖਚਤ ਹੋ ਕੇ, ਅੰਤ ਨੂੰ ਹਾਰ-ਹੰਭ ਕੇ (ਰਹੇ) ਰਹਿ ਗਏ, ਹਟ ਗਏ ਹਨ।

ਭਗਤ ਜੀ ਦੇ ਜਵਾਬ ਅਤੇ ਦਲੀਲਾਂ ਸੁਣ ਕੇ ਉਹ ਮੁਸਲਮਾਨ ਉੱਥੋਂ ਚਲੇ ਗਏ ਤੇ ਭਗਤ ਜੀ ਪ੍ਰਮੇਸਰ ਦੇ ਭਜਨ ਸਿਮਰਨ ਵਿੱਚ ਜੁੜ ਗਏ।

### ਆਸਾ ॥

ਭਗਤ ਕਬੀਰ ਸਾਹਿਬ ਜੀ ਇਕ ਮਿਰਤਕ ਪ੍ਰਾਣੀ ਵੱਲ ਦੇਖ ਕੇ ਵੈਰਾਗਮਈ ਉਪਦੇਸ਼ ਬਖਸ਼ਦੇ ਹਨ।

## ਜਬ ਲਗੁ, ਤੇਲੁ ਦੀਵੇ ਮੁਖਿ ਬਾਤੀ; ਤਬ ਸੂਝੈ ਸਭੁ ਕੋਈ ॥

**ਦ੍ਰਿਸ਼ਟਾਂਤ :** (ਜਬ) ਜਦੋਂ (ਲਗੁ) ਤੱਕ ਦੀਵੇ ਵਿੱਚ ਤੇਲ ਅਤੇ (ਮੁਖਿ) ਮੂੰਹ ਵਿਚ (ਬਾਤੀ) ਬੱਤੀ (ਦੀਵੇ ਦੇ ਮੂੰਹ ਅੱਗੇ ਬੱਤੀ ਹੁੰਦੀ ਹੈ) ਹੁੰਦੀ ਹੈ। ਓਨਾਂ ਚਿਰ ਦੀਵਾ ਜਗਦਾ ਹੈ ਅਤੇ (ਤਬ) ਉਦੋਂ ਤੱਕ ਹੀ ਉਸਦੇ ਚਾਨਣ ਕਰਕੇ ਆਲੇ-ਦੁਆਲੇ ਸਭ ਕੋਈ ਪਦਾਰਥ (ਸੂਝੈ) ਸੁੱਝਦੇ ਭਾਵ ਦਿਸਦੇ ਹਨ।

### ਅੰਗ : ੪੭੮

## ਤੇਲ ਜਲੇ, ਬਾਤੀ ਠਹਰਾਨੀ; ਸੂੰਨਾ ਮੰਦਰੁ ਹੋਈ ॥੧॥

ਜਿਸ ਵੇਲੇ ਦੀਵੇ ਵਿਚੋਂ ਤੇਲ (ਜਲੇ) ਸੜ ਜਾਂਦਾ ਹੈ। ਤਾਂ ਬੱਤੀ ਵੀ (ਠਹਰਾਨੀ) ਠਹਰ ਜਾਂਦੀ ਭਾਵ ਬੁਝ ਜਾਂਦੀ ਹੈ। ਉਸ ਵੇਲੇ (ਮੰਦਰੁ) ਘਰ (ਸੂੰਨਾ) ਸੁੰਨਾ, ਖਾਲੀ (ਹੋਈ) ਹੋ ਜਾਂਦਾ ਹੈ ਭਾਵ ਮਕਾਨ ਵਿਚ ਹਨੇਰਾ ਹੀ ਹਨੇਰਾ ਹੋ ਜਾਂਦਾ ਹੈ।

**ਏਸੇ ਪ੍ਰਕਾਰ ਦਾ ਦ੍ਰਿਸ਼ਟਾਂਤ :**

**ਜਬ ਲਗੁ, ਤੇਲੁ ਦੀਵੇ ਮੁਖਿ ਬਾਤੀ; ਤਬ ਸੂਝੈ ਸਭੁ ਕੋਈ ॥**

ਹੇ ਭਾਈ! (ਜਬ) ਜਦੋਂ (ਲਗੁ) ਤੱਕ ਇਸ ਸਰੀਰ ਰੂਪ ਦੀਵੇ ਵਿਚ **ਵਾ:** ਅੰਤਹਕਰਣ ਰੂਪ ਦੀਵੇ ਵਿੱਚ ਪ੍ਰਾਲਬਧ ਰੂਪੀ ਤੇਲ ਹੈ। ਉਦੋਂ ਤੱਕ ਹੀ (ਮੁਖਿ) ਮੂੰਹ ਵਿਚ ਰਸਨਾ ਰੂਪ **ਵਾ:** ਵਾਕਾਂ ਰੂਪ (ਬਾਤੀ) ਬੱਤੀ

ਜਗਦੀ ਹੈ। ਭਾਵ ਉਦੋਂ ਤੱਕ ਬਚਨਾਂ ਨੂੰ ਬੋਲਦਾ ਹੈ। **ਵਾ:** ਸੁਆਸਾਂ ਰੂਪ ਬੱਤੀ ਹੈ, ਭਾਵ ਉਦੋਂ ਤੱਕ ਸਾਹ ਚੱਲਦੇ ਹਨ। **ਵਾ:** ਜਦੋਂ ਤੱਕ ਸੂਖਮ ਸਰੀਰ ਰੂਪ ਦੀਵੇ ਵਿਚ ਪ੍ਰਾਣਾਂ ਰੂਪ ਤੇਲ ਹੈ ਅਤੇ ਬਿਰਤੀ ਰੂਪ (ਬਾਤੀ) ਬੱਤੀ ਹੈ, (ਤਬ) ਉਦੋਂ ਤੱਕ ਇਸਨੂੰ ਸਭ ਕੋਈ (ਸੂਝੈ) ਸੁੱਝਦਾ ਹੈ। ਭਾਵ ਉਦੋਂ ਤੱਕ ਇਸਨੂੰ ਲੋਕ ਜਿਉਂਦਾ ਜਾਗਦਾ ਸਮਝਦੇ ਹਨ ਅਤੇ ਇਸਨੂੰ ਆਪਣੇ ਪਰਾਏ ਦੀ ਸੋਝੀ ਰਹਿੰਦੀ ਹੈ।

**ਤੇਲ ਜਲੇ, ਬਾਤੀ ਠਹਿਰਾਨੀ; ਸੂੰਨਾ ਮੰਦਰੁ ਹੋਈ ॥੧॥**

ਜਦੋਂ ਪ੍ਰਾਲਬਧ ਰੂਪ ਤੇਲ **ਵਾ:** ਪ੍ਰਾਣਾਂ ਰੂਪ ਤੇਲ (ਜਲੇ) ਸੜ ਜਾਣ ਕਰਕੇ ਰਸਨਾ ਰੂਪ **ਵਾ:** ਬਿਰਤੀ ਰੂਪ ਬੱਤੀ (ਠਹਿਰਾਨੀ) ਠਹਰ ਜਾਂਦੀ ਹੈ। ਉਦੋਂ ਸਰੀਰ ਰੂਪ (ਮੰਦਰੁ) ਘਰ ਸੁੰਨਾ ਭਾਵ ਜੜ੍ਹ (ਹੋਈ) ਹੋ ਜਾਂਦਾ ਹੈ ਅਤੇ ਲੋਕ ਆਖ ਦਿੰਦੇ ਹਨ ਕਿ ਇਹ ਪੂਰਾ ਹੋ ਗਿਆ ਹੈ ਭਾਵ ਮਰ ਗਿਆ ਹੈ।

## ਰੇ ਬਉਰੇ; ਤੁਹਿ ਘਰੀ ਨ ਰਾਖੈ ਕੋਈ ॥

(ਰੇ) ਹੇ (ਬਉਰੇ) ਕਮਲੇ ਜੀਵ! ਉਸ ਵੇਲੇ (ਤੁਹਿ) ਤੈਨੂੰ ਤੇਰਾ ਕੋਈ ਇਸਤ੍ਰੀ, ਪੁੱਤਰ ਆਦਿਕ ਸੰਬੰਧੀ (ਘਰੀ) ਘੜੀ ਮਾਤ੍ਰ ਸਮਾਂ ਵੀ ਘਰ ਵਿਚ ਨਹੀਂ (ਰਾਖੈ) ਰੱਖੇਗਾ। ਜਿਸ ਤਰ੍ਹਾਂ ਬੰਗਾਲ ਦੇ ਇਲਾਕੇ ਵਿਚ ਆਦਮੀ ਨੂੰ ਮਰਣ ਸਾਰ ਹੀ ਚੁੱਕ ਕੇ 'ਹਰੀ ਬੋਲ, ਰਾਮ ਬੋਲ' ਕਰਦੇ ਫੂਕਣ ਲਈ ਤੁਰ ਪੈਂਦੇ ਹਨ। ਇਸ ਕਰਕੇ

## ਤੂੰ; ਰਾਮ ਨਾਮੁ ਜਪਿ ਸੋਈ ॥੧॥ ਰਹਾਉ ॥

ਤੂੰ ਉਸ (ਰਾਮ) ਵਿਆਪਕ ਪ੍ਰਮੇਸਰ ਦੇ ਨਾਮ ਨੂੰ (ਜਪਿ) ਜਪਣਾ ਕਰ। (ਸੋਈ) ਉਹੀ ਮਾਤਾ ਦੇ ਗਰਭ ਵਿਚ ਤੇਰੀ ਰੱਖਿਆ ਕਰਣ ਵਾਲਾ ਹੈ। ਪ੍ਰੋਖ ਹੋ ਕੇ ਇਸ ਦੁਨੀਆਂ ਅੰਦਰ ਤੇਰੀ ਰੱਖਿਆ ਕਰਨ ਵਾਲਾ ਹੈ ਅਤੇ (ਸੋਈ) ਓਹੀ ਪ੍ਰਮੇਸਰ ਦਾ ਨਾਮ ਅੱਗੇ ਪ੍ਰਲੋਕ ਵਿਚ ਤੇਰੀ ਸਹਾਇਤਾ ਕਰਨ ਵਾਲਾ ਹੋਵੇਗਾ।

## ਕਾ ਕੀ ਮਾਤ, ਪਿਤਾ ਕਹੁ ਕਾ ਕੋ; ਕਵਨ ਪੁਰਖ ਕੀ ਜੋਈ ॥

ਹੇ ਭਾਈ! (ਕਹੁ) ਕਹਿ ਕੇ ਦੱਸਣਾ ਕਰੋ ਕਿ ਉਸ ਅੰਤ ਦੇ ਵੇਲੇ ਕੌਣ (ਕਾ) ਕਿਸੇ (ਕੀ) ਦੀ (ਮਾਤ) ਮਾਤਾ ਅਤੇ ਕੌਣ (ਕੋ) ਕੋਈ (ਕਾ) ਕਿਸੇ (ਕਾ) ਦਾ ਪਿਤਾ ਹੁੰਦਾ ਹੈ ਅਤੇ (ਕਵਨ) ਕਿਹੜੀ ਪੁਰਖ ਦੀ ਘਰਵਾਲੀ (ਜੋਈ) ਇਸਤਰੀ ਰਹਿ ਜਾਂਦੀ ਹੈ? ਭਾਵ ਸਭ ਮਤਲਬ ਦੇ ਯਾਰ ਹਨ। ਅੰਤ ਵੇਲੇ ਕੋਈ ਵੀ ਸਹਾਇਤਾ ਕਰਨ ਵਾਲਾ ਨਹੀਂ ਹੈ।

## ਘਟ ਫੂਟੇ, ਕੋਊ ਬਾਤ ਨ ਪੂਛੈ; ਕਾਢਹੁ ਕਾਢਹੁ ਹੋਈ ॥੨॥

ਜਦੋਂ ਅਸਥੂਲ ਸਰੀਰ ਨਾਲੋਂ (ਘਟ) ਸੂਖਮ ਸਰੀਰ (ਫੂਟੇ) ਫੁੱਟ ਕੇ ਵੱਖਰਾ ਹੋ ਜਾਂਦਾ ਹੈ ਅਤੇ ਸਥੂਲ ਸਰੀਰ ਖਾਲੀ ਰਹਿ ਜਾਂਦਾ ਹੈ। ਉਦੋਂ (ਕੋਊ) ਕੋਈ ਵੀ ਇਸ ਸਰੀਰ ਦੀ (ਬਾਤ) ਗੱਲ ਨਹੀਂ (ਪੂਛੈ) ਪੁੱਛਦਾ। ਸਗੋਂ ਘਰ ਵਿਚੋਂ (ਕਾਢਹੁ ਕਾਢਹੁ) 'ਕੱਢ ਕੇ ਲੈ ਚੱਲੋ, ਕੱਢ ਕੇ ਲੈ ਚੱਲੋ' (ਹੋਈ) ਹੋ ਜਾਂਦੀ ਹੈ ਭਾਵ ਸਿਵਿਆਂ ਜਾਂ ਕਬਰਾਂ ਵੱਲ ਛੇਤੀ ਲੈ ਕੇ ਜਾਣ ਦਾ ਰੌਲਾ ਪੈਣ ਲੱਗ ਪੈਂਦਾ ਹੈ। **ਵਾ:** ਸੰਬੰਧੀਆਂ ਵਿੱਚ ਇਸ ਤਰ੍ਹਾਂ ਵਿਚਾਰ (ਹੋਈ) ਹੋਣ ਲੱਗ ਪੈਂਦੀ ਹੈ ਕਿ ਇਸਨੇ ਉੱਥੇ ਧਨ ਦੱਬਿਆ ਸੀ, ਓਥੋਂ ਵੀ ਧਨ (ਕਾਢਹੁ) ਕੱਢ ਲਵੋ ਤੇ ਅਮਕੀ ਜਗ੍ਹਾ ਤੋਂ ਵੀ ਇਸਦਾ ਧਨ ਕੱਢ ਲਉ।

## ਦੇਹੁਰੀ ਬੈਠੀ ਮਾਤਾ ਰੋਵੈ; ਖਟੀਆ ਲੇ ਗਏ ਭਾਈ ॥

ਜਦੋਂ (ਭਾਈ) ਭਰਾ ਮ੍ਰਿਤਕ ਦੇਹੀ ਨੂੰ (ਖਟੀਆ) ਸੀੜੀ ਤੇ ਪਾ ਕੇ ਸ਼ਮਸ਼ਾਨ ਭੂਮਿਕਾ ਵੱਲ (ਲੇ) ਲੈ ਗਏ।

ਵਾ: ਜਿਹੜੀ ਸਾਰੀ ਉਮਰ ਦੀ (ਖਟੀਆ) ਖੱਟੀ, ਕਮਾਈ ਕੀਤੀ ਸੀ। ਉਸਨੂੰ ਭਰਾ ਆਪਸ ਵਿਚ ਵੰਡ ਕੇ ਲੈ ਗਏ। ਤਾਂ ਮਾਤਾ ਘਰ ਦੀ (ਦੇਹੁਰੀ) *ਦਹਲੀਜ ਉੱਤੇ ਬੈਠੀ ਹੋਈ (ਰੋਵੈ) ਰੋਂਦੀ ਰਹਿ ਜਾਂਦੀ ਹੈ। ਪਰ

## ਲਟ ਛਿਟਕਾਏ, ਤਿਰੀਆ ਰੋਵੈ; ਹੰਸੁ ਇਕੇਲਾ ਜਾਈ ॥੩॥

ਘਰਵਾਲੀ (ਤਿਰੀਆ) ਇਸਤਰੀ ਵੀ ਆਪਣੇ ਸੁਹਾਗ ਭਾਗ ਦੀ ਨਿਸ਼ਾਨੀ ਬਣਾਈਆਂ (ਲਟ) ਲਟਾਂ, ਗੁੱਤਾਂ ਨੂੰ (ਛਿਟਕਾਏ) ਖੋਲ-ਖੋਲ ਕੇ **ਵਾ**: ਆਪਣੇ ਮਾਲਕ ਵੱਲੋਂ (ਲਟ) ਪੱਲਾ (ਛਿਟਕਾਏ) ਛੁਡਵਾ ਕੇ (ਰੋਵੈ) ਰੋਂਦੀ ਹੈ। ਪਰ ਅੰਤ ਨੂੰ ਇਹ (ਹੰਸੁ) ਜੀਵਾਤਮਾ (ਇਕੇਲਾ) ਇਕੱਲਾ ਹੀ ਅੱਗੇ ਪ੍ਰਲੋਕ ਵਿਚ (ਜਾਈ) ਜਾਂਦਾ ਹੈ। ਸ਼ਮਸ਼ਾਨ ਭੂਮੀ ਤੋਂ ਅੱਗੇ ਕੋਈ ਵੀ ਸੰਬੰਧੀ ਇਸਦੇ ਨਾਲ ਨਹੀਂ ਜਾ ਸਕਦਾ।

## ਕਹਤ ਕਬੀਰ, ਸੁਨਹੁ ਰੇ ਸੰਤਹੁ; ਭੈ ਸਾਗਰ ਕੈ ਤਾਈ ॥

ਭਗਤ ਕਬੀਰ ਸਾਹਿਬ ਜੀ (ਕਹਤ) ਕਹਿੰਦੇ ਹਨ ਕਿ (ਰੇ) ਹੇ (ਸੰਤਹੁ) ਸ਼ਾਂਤ ਆਤਮਿਕ ਪੁਰਖੋ! (ਸੁਨਹੁ) ਸੁਨਣਾ ਕਰੋ। ਇਸ ਜੀਵ ਨੂੰ ਅੰਤ ਨੂੰ ਇਸ ਭੈਦਾਇਕ ਸੰਸਾਰ (ਸਾਗਰ) ਸਮੁੰਦਰ (ਕੈ) ਦੇ ਤਾਈਂ ਪ੍ਰਾਪਤ ਹੋਣਾ ਹੀ ਪੈਂਦਾ ਹੈ। **ਵਾ**: ਇਸ ਭੈਦਾਇਕ ਸੰਸਾਰ ਸਮੁੰਦਰ ਦੇ ਤਾਈਂ ਕਿਸ ਪ੍ਰਕਾਰ ਤਰਨਾ ਕਰੀਏ?

## ਇਸੁ ਬੰਦੇ ਸਿਰਿ, ਜੁਲਮੁ ਹੋਤ ਹੈ; ਜਮੁ ਨਹੀ ਹਟੈ ਗੁਸਾਈ ॥੪॥੯॥

ਜਦੋਂ ਜੀਵ ਨੂੰ ਜਮ ਮਾਰ ਕੇ ਲੈ ਜਾਂਦੇ ਹਨ, ਤਾਂ ਲੋਕ ਆਖਦੇ ਹਨ ਕਿ ਇਸ ਬੰਦੇ ਦੇ (ਸਿਰਿ) ਸਿਰ ਉੱਤੇ ਬੜਾ ਜੁਲਮ (ਹੋਤ) ਹੋਇਆ ਹੈ। ਕਿ ਇਹ ਤਾਂ ਜਵਾਨੀ ਵਿੱਚ ਹੀ ਮਰ ਗਿਆ।

**ਪ੍ਰਸ਼ਨ :** ਹੇ ਭਾਈ! (ਇਸੁ ਬੰਦੇ ਸਿਰਿ ਜੁਲਮੁ ਹੋਤ ਹੈ) ਕੀ ਇਸ ਬੰਦੇ ਸਿਰ ਉੱਤੇ ਜੁਲਮ ਹੁੰਦਾ ਹੈ?

**ਉੱਤਰ :** **ਅਥਵਾ**: ਨਹੀਂ ਭਾਈ! ਇਹ ਜੁਲਮ ਨਹੀਂ, ਨਿਆਂ ਹੀ ਹੁੰਦਾ ਹੈ। ਕਿਉਂਕਿ ਇਸਦੀ ਪ੍ਰਾਰਬਧ ਹੀ ਇਤਨੀ ਸੀ ਅਤੇ ਇਹ ਜਮ ਤਾਂ (ਗੁਸਾਈ) ਧਰਤੀ ਦੇ ਮਾਲਕ ਅਕਾਲ ਪੁਰਖ ਦਾ ਭੇਜਿਆ ਹੋਇਆ ਆਇਆ ਹੈ। ਇਹ ਤਾਂ ਨਹੀਂ (ਹਟੈ) ਹਟੇਗਾ। ਜਿੰਦ ਨੂੰ ਕੱਢਕੇ ਲੈ ਹੀ ਜਾਵੇਗਾ ਅਤੇ ਇਹ ਜਮ ਤਾਂ ਜੀਵ ਨੂੰ ਪ੍ਰਮੇਸਰ ਦੇ ਹੁਕਮ ਅਤੇ ਇਸ ਦੇ ਆਪਣੇ ਕੀਤੇ ਹੋਏ ਪਾਪ-ਪੁੰਨ ਕਰਮਾਂ ਦੇ ਅਨੁਸਾਰ ਹੀ ਸਜਾ ਦਿੰਦਾ ਹੈ।

**ਪ੍ਰਸ਼ਨ :** **ਵਾ**: ਇਹ ਜਮ ਕਦੋਂ ਤੱਕ ਜੀਵ ਦੇ ਸਿਰ ਉੱਤੇ ਜੁਲਮ ਕਰਨੋਂ ਨਹੀਂ ਹਟੇਗਾ?

**ਉੱਤਰ :** ਜਦੋਂ ਤੱਕ ਇਹ ਜੀਵ ਉਸ (ਗੁਸਾਈ) ਪ੍ਰਿਥਵੀ ਦੇ ਮਾਲਕ ਅਕਾਲ ਪੁਰਖ ਵਾਹਿਗੁਰੂ ਵਿੱਚ ਅਭੇਦ ਨਹੀਂ ਹੋ ਜਾਂਦਾ। ਉਦੋਂ ਤੱਕ ਜਮ ਇਸਨੂੰ ਇਸਦੇ ਪਾਪ ਕਰਮਾਂ ਦਾ ਫਲ ਭੁਗਤਾਉਣ ਲਈ ਸਜ਼ਾ ਦੇਣ ਰੂਪ ਜ਼ੁਲਮ ਕਰਦਾ ਰਹੇਗਾ।

## ਦੁਤੁਕੇ

(ਦੁਤੁਕੇ) ਇੱਥੋਂ ਤੱਕ ਭਗਤ ਕਬੀਰ ਸਾਹਿਬ ਜੀ ਦੁਆਰਾ ਉਚਾਰਨ ਕੀਤੇ ਹੋਏ ਦੋ-ਦੋ ਤੁਕਾਂ ਵਾਲੇ ਨੌਂ ਸ਼ਬਦ ਆ ਚੁੱਕੇ ਹਨ।

---

* ਹਿੰਦੁਸਤਾਨ ਦੀ ਪੁਰਾਤਨ ਰੀਤੀ ਸੀ ਕਿ ਮਾਤਾ ਆਪਣੀ ਸੰਤਾਨ ਦੇ ਮ੍ਰਿਤਕ ਸਰੀਰ ਨਾਲ ਸਿਰਫ ਘਰ ਦੀ ਦਹਿਲੀਜ਼ ਤੱਕ ਹੀ ਜਾ ਸਕਦੀ ਸੀ। ਕਈ ਥਾਂ ਤਾਂ ਇਸ ਤਰ੍ਹਾਂ ਦੀ ਰੀਤੀ ਸੀ ਕਿ ਮ੍ਰਿਤਕ ਦੀ ਇਸਤਰੀ ਘਰ ਦੀ ਡਿਉੜੀ ਤੱਕ ਅਤੇ ਮਾਤਾ ਪਿੰਡ ਦੀ ਦਹਿਲੀਜ ਭਾਵ ਫਿਰਨੀ ਤੱਕ ਮ੍ਰਿਤਕ ਦੇਹ ਨਾਲ ਜਾ ਸਕਦੀ ਸੀ।

# ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਕਾਂਸ਼ੀ ਵਿਖੇ ਬਿਰਾਜਮਾਨ ਹੋ ਕੇ ਸਦਾ ਪ੍ਰਮੇਸਰ ਦੇ ਗੁਣਾਨੁਵਾਦ ਉਚਾਰਨ ਕਰਦੇ ਹਨ। ਇਹਨਾਂ ਦੀ (ਭਗਤ ਕਬੀਰ ਸਾਹਿਬ ਜੀ ਦੀ) ਜਨਮਸਾਖੀ ਵਿੱਚ ਲਿਖਿਆ ਹੈ ਕਿ ਨੌਂ ਕਰੋੜ ਪ੍ਰਾਨੀ ਭਗਤ ਕਬੀਰ ਸਾਹਿਬ ਤੋਂ ਭਾਉ ਭਗਤੀ ਪ੍ਰਾਪਤ ਕਰਕੇ ਨਿਹਾਲ ਹੋਏ ਹਨ।

ਇਕ ਦਿਨ ਇਕ ਜਗਿਆਸੂ ਨੇ ਆ ਕੇ ਬੇਨਤੀ ਕੀਤੀ, "ਭਗਤ ਜੀ! ਆਪ ਜੀ ਸਾਨੂੰ ਦੁੱਧ ਰਿੜਕਣ ਦੇ ਦ੍ਰਿਸ਼ਟਾਂਤ ਦੁਆਰਾ ਉਪਦੇਸ਼ ਦੀ ਬਖਸ਼ਿਸ ਕਰੋ। ਜਿਸ ਤਰ੍ਹਾਂ ਤਿੰਨ ਤਰੀਕਿਆਂ ਨਾਲ ਦੁੱਧ ਰਿੜਕਿਆ ਜਾਂਦਾ ਹੈ। ਕੁਝ ਲੋਕ ਬਹੁਤ ਤੇਜ ਦੁੱਧ ਰਿੜਕਦੇ ਹਨ, ਪਰ ਉਹ ਤਾਂ ਤੇਲ ਜਿਹਾ ਹੀ ਬਣ ਜਾਂਦਾ ਹੈ। ਉਸ ਵਿਚੋਂ ਮੱਖਣ ਨਹੀਂ ਨਿਕਲਦਾ ਅਤੇ ਕੁਝ ਲੋਕ ਬਹੁਤ ਹੌਲੀ ਰਿੜਕਦੇ ਹਨ, ਉਹ ਦੁੱਧ ਠੰਡਾ ਹੋ ਜਾਂਦਾ ਹੈ ਤੇ ਉਸ ਵਿਚੋਂ ਵੀ ਮੱਖਣ ਦਾ ਪੇੜਾ ਨਹੀਂ ਨਿਕਲਦਾ। ਪਰ ਕੁਝ ਸਿਆਣੇ ਲੋਕ ਦੁੱਧ ਨੂੰ ਧਿਆਨ ਨਾਲ ਰਿੜਕ ਕੇ ਮੱਖਣ ਪ੍ਰਾਪਤ ਕਰ ਲੈਂਦੇ ਹਨ। ਆਪ ਕਿਰਪਾ ਕਰਕੇ ਇਸ ਦ੍ਰਿਸ਼ਟਾਂਤ ਦੁਆਰਾ ਪ੍ਰਮੇਸਰ ਦੀ ਪ੍ਰਾਪਤੀ ਵਾਲੀ ਵਿਚਾਰ ਬਖਸ਼ੋ ਜੀ।" ਜਗਿਆਸੂ ਦੀ ਬੇਨਤੀ ਸੁਣ ਕੇ ਭਗਤ ਜੀ ਸ਼ਬਦ ਉਚਾਰਨ ਕਰਦੇ ਹਨ।

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿ) ਤ੍ਰੈਕਾਲ ਅਬਾਧ ਰੂਪ (ਗੁਰ) ਚੇਤਨ ਰੂਪ ਅਤੇ (ਪ੍ਰਸਾਦਿ) ਅਨੰਦ ਸਰੂਪ ਹੈ। ਐਸਾ ਵਾਹਿਗੁਰੂ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਅਥਵਾ :** ਪੰਜ, ਸੱਤ ਜਗਿਆਸੂਆਂ ਨੇ ਮਿਲ ਕੇ ਭਗਤ ਕਬੀਰ ਜੀ ਨੂੰ ਆ ਕੇ ਬੇਨਤੀ ਰੂਪ ਪ੍ਰਸ਼ਨ ਕੀਤਾ ਕਿ ਭਗਤ ਜੀ! ਪ੍ਰਮੇਸਰ ਦੀ ਪ੍ਰਾਪਤੀ ਕਿਸ ਤਰ੍ਹਾਂ ਹੋ ਸਕਦੀ ਹੈ? ਉਸ ਵੇਲੇ ਉੱਤਰ ਦਿੰਦਿਆਂ ਭਗਤ ਜੀ ਨੇ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਆਸਾ ॥**

## ਸ੍ਰੀ ਕਬੀਰ ਜੀਉ ਕੇ, ਚਉਪਦੇ, ਇਕਤੁਕੇ ॥

ਇੱਥੇ ਹੁਣ (ਆਸਾ) ਆਸਾ ਰਾਗ ਵਿਚ (ਸ੍ਰੀ) ਸ਼੍ਰੋਮਣੀ ਭਗਤ ਕਬੀਰ ਸਾਹਿਬ ਦੇ (ਚਉਪਦੇ) ਚਾਰ-ਚਾਰ ਪਉੜੀਆਂ ਵਾਲੇ ਅਤੇ (ਇਕਤੁਕੇ) ਇਕ-ਇਕ ਤੁਕ ਦੀ ਪਉੜੀ ਵਾਲੇ (ਜਿੰਨ੍ਹਾਂ ਵਿਚ ਛੋਟੀਆਂ ਦੋ-ਦੋ ਤੁਕਾਂ ਨੂੰ ਇਕ ਦੀ ਗਿਣਤੀ ਵਿਚ ਰੱਖਦੇ ਹਨ) ਸ਼ਬਦ ਆਉਣਗੇ।

**ਨੋਟ :** ਰਹਾਉ ਦੀ ਪੰਕਤੀ ਤੋਂ ਅਰਥ ਆਰੰਭ ਕਰਨਾ ।

**ਹਰਿ ਕਾ ਬਿਲੋਵਨਾ; ਬਿਲੋਵਹੁ ਮੇਰੇ ਭਾਈ ॥**

ਹੇ ਮੇਰੇ (ਭਾਈ) ਭਰਾਵੋ! (ਹਰਿ) ਹਰੀ ਅਕਾਲ ਪੁਰਖ (ਕਾ) ਦਾ ਜੋ (ਬਿਲੋਵਨਾ) ਰਿੜਕਨਾ ਭਾਵ ਵਿਚਾਰਨਾ ਹੈ, ਉਹ ਇਸ ਤਰ੍ਹਾਂ (ਬਿਲੋਵਹੁ) ਰਿੜਕੋ ਭਾਵ ਵਿਚਾਰਨਾ ਕਰੋ।

**ਸਹਜਿ ਬਿਲੋਵਹੁ; ਜੈਸੇ ਤਤੁ ਨ ਜਾਈ ॥੧॥ ਰਹਾਉ ॥**

(ਸਹਜਿ) ਸ਼ਾਂਤੀ ਪੂਰਵਕ, ਸਹਜ ਅਵਸਥਾ ਵਿਚ ਟਿਕ ਕੇ (ਬਿਲੋਵਹੁ) ਰਿੜਕਨਾ, ਵਿਚਾਰਨਾ ਕਰੋ, (ਜੈਸੇ) ਜਿਸ ਕਰਕੇ (ਤਤੁ) ਤਤ ਸਿਧਾਂਤ ਬ੍ਰਹਮਾਨੰਦ ਰੂਪੀ ਮੱਖਣ ਚਲਿਆ ਨਾ (ਜਾਈ) ਜਾਵੇ, ਹੱਥ ਵਿਚ ਪ੍ਰਾਪਤ ਹੋ ਸਕੇ।

### ਸਨਕ ਸਨੰਦ; ਅੰਤੁ ਨਹੀ ਪਾਇਆ ॥

ਬ੍ਰਹਮਾ ਦੇ ਪੰਜ-ਪੰਜ ਸਾਲ ਦੀ ਅਵਸਥਾ ਰੱਖਣ ਵਾਲੇ ਸਨਕ, ਸਨੰਦ ਆਦਿਕ ਬ੍ਰਹਮਾਚਾਰੀ ਪੁੱਤਰਾਂ ਨੇ

ਬੇਸ਼ੱਕ ਪ੍ਰਮੇਸਰ ਦੀ ਭਗਤੀ ਅਤੇ ਬੇਅੰਤ ਤਪੱਸਿਆ ਤਾਂ ਕੀਤੀ ਹੈ। ਪਰ ਫਿਰ ਵੀ ਉਸ ਵਾਹਿਗੁਰੂ ਦਾ ਅੰਤ ਨਹੀਂ (ਪਾਇਆ) ਪ੍ਰਾਪਤ ਕੀਤਾ। ਉਹ ਵਾਹਿਗੁਰੂ ਐਸਾ ਬੇਅੰਤ ਹੈ।

ਇਕ ਸਮੇਂ ਬ੍ਰਹਮਾ ਜੀ ਨੇ ਆਪਣੇ ਸਨਕਾਦਿਕ ਪੁੱਤਰਾਂ ਨੂੰ ਕਿਹਾ ਕਿ ਹੇ ਪੁੱਤਰੋ ! ਤੁਸੀਂ ਰਾਜ ਪ੍ਰਬੰਧ ਸੰਭਾਲੋ ਤੇ ਮੈਂ ਤਪੱਸਿਆ ਕਰਨ ਲਈ ਜਾਂਦਾ ਹਾਂ। ਇਹ ਗੱਲ ਸੁਣ ਕੇ ਚਾਰ ਭਰਾਵਾਂ ਨੇ ਆਪਸ ਵਿਚ ਸਲਾਹ ਕੀਤੀ ਕਿ ਸਾਡੇ ਪਿਤਾ ਨੇ ਰਾਜ ਵਿਚ ਦੁੱਖ ਤੇ ਤਪੱਸਿਆ ਵਿਚ ਸੁੱਖ ਪ੍ਰਾਪਤ ਮੰਨਿਆ ਹੈ। ਇਸ ਕਰਕੇ ਤਪ ਨਹੀਂ ਛੱਡਣਾ ਚਾਹੀਦਾ। ਇਸ ਤਰ੍ਹਾਂ ਸਲਾਹ ਕਰਕੇ ਚਾਰੇ ਭਰਾ ਸਦਾ ਲਈ ਵਿਰੱਕਤ ਹੋ ਕੇ ਤਪ ਤਪੱਸਿਆ ਕਰਨ ਵਿਚ ਲੱਗ ਗਏ ਸਨ। ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਤਾਂ ਸ੍ਰੀ 'ਅਕਾਲ ਉਸਤਤਿ' ਬਾਣੀ ਅੰਦਰ ਇਹ ਬਚਨ ਵੀ ਲਿਖਿਆ ਹੈ ਕਿ :

**ਸਨਤ ਕੁਮਾਰ ਸੀ ਤਪਸਿਆ ਨ ਅਨਤ ਹੈ ॥** *(ਅਕਾਲ ਉਸਤਤਿ)*

ਬ੍ਰਹਮਾ ਦੇ ਪੁੱਤਰ ਸਨਤ ਕੁਮਾਰ ਵਰਗੀ ਤਪੱਸਿਆ ਹੋਰ ਕੋਈ ਨਹੀਂ ਕਰ ਸਕਦਾ। ਪਰ ਫਿਰ ਵੀ ਇਹ ਪ੍ਰਮੇਸਰ ਦੇ ਅੰਤ ਨੂੰ ਪ੍ਰਾਪਤ ਨਹੀਂ ਕਰ ਸਕੇ।

**ਅਥਵਾ :** ਪ੍ਰਮੇਸਰ ਦੇ ਸਿਮਰਨ ਦੇ ਪ੍ਰਤਾਪ ਕਰਕੇ ਬ੍ਰਹਮਾ ਦੇ ਸਨਕਾਦਿਕ ਚਾਰੇ ਪੁੱਤਰਾਂ ਨੇ (ਅੰਤੁ) ਮਰਨਾ ਜਾਂ ਅੰਤ ਸਮਾਂ ਨਹੀਂ (ਪਾਇਆ) ਪ੍ਰਾਪਤ ਕੀਤਾ ਭਾਵ ਉਹ ਨਾਮ ਨੂੰ ਜਪ ਕੇ ਜਨਮ-ਮਰਣ ਤੋਂ ਰਹਿਤ ਹੋ ਕੇ, ਮੁਕਤ ਹੋ ਗਏ ਹਨ।

**ਅਥਵਾ :** ਜਿਹੜੇ ਸਨਕ, ਸਨੰਦ ਆਦਿਕ ਭਗਤਾਂ ਨੇ ਪ੍ਰਮੇਸਰ ਦਾ ਸਿਮਰਨ ਕੀਤਾ ਹੈ। ਕਾਲ ਨੇ ਵੀ ਉਹਨਾਂ ਨਾਮ ਜਪਣ ਵਾਲੇ ਸੰਤਾਂ-ਭਗਤਾਂ ਦਾ ਅੰਤ ਨਹੀਂ ਪਾਇਆ।

## ਬੇਦ ਪੜੇ ਪੜਿ; ਬ੍ਰਹਮੇ ਜਨਮੁ ਗਵਾਇਆ ॥੧॥

ਬ੍ਰਹਮੇ ਨੇ (ਬੇਦ) ਵੇਦ ਤਾਂ ਪੜ੍ਹੇ ਹਨ। ਯਥਾ :

**ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥** *(ਅੰਗ : ੪੨੩)*

ਪਰ ਉਹਨਾਂ ਵੇਦਾਂ ਦੀ ਪੜ੍ਹਾਈ ਨੂੰ (ਪੜਿ) ਪੜ੍ਹ ਕੇ ਹੰਕਾਰ ਹੋਣ ਕਰਕੇ ਬ੍ਰਹਮੇ ਨੇ ਆਪਣਾ ਜਨਮ (ਗਵਾਇਆ) ਗਵਾ ਦਿੱਤਾ, ਬਤੀਤ ਕਰ ਦਿੱਤਾ। ਪਰ ਉਸ ਪ੍ਰਮੇਸਰ ਦਾ ਅੰਤ ਨਹੀਂ ਪਾ ਸਕਿਆ।

**ਅਥਵਾ :** (ਬ੍ਰਹਮੇ) ਬ੍ਰਹਮਾ ਨੇ ਪ੍ਰਮੇਸਰ ਦੀ ਉਸਤਤ ਲਈ ਵੇਦ ਉਚਾਰਨ ਕੀਤੇ ਹਨ।

**ਜੈ ਕਾਰਣਿ ਬੇਦ ਬ੍ਰਹਮੈ ਉਚਰੇ ॥...** *(ਅੰਗ : ੧੩੨੮)*

ਅਤੇ ਉਹਨਾਂ ਵੇਦਾਂ ਦੀ ਪੜ੍ਹਾਈ ਨੂੰ (ਪੜਿ) ਪੜ੍ਹ ਕਰਕੇ, ਆਪਣੇ ਅੰਦਰੋਂ ਦੇਹ ਅਧਿਆਸ ਦੇ ਪੜਦੇ ਨੂੰ ਪਾੜ ਦਿੱਤਾ ਭਾਵ ਨਵਿਰਤ ਕਰ ਦਿੱਤਾ ਅਤੇ ਆਪਣਾ (ਜਨਮੁ) ਜੰਮਣ-ਮਰਨ (ਗਵਾਇਆ) ਗਵਾ ਕੇ ਮੁਕਤ ਹੋ ਗਿਆ।

## ਹਰਿ ਕਾ ਬਿਲੋਵਨਾ; ਬਿਲੋਵਹੁ ਮੇਰੇ ਭਾਈ ॥

ਹੇ ਮੇਰੇ (ਭਾਈ) ਭਰਾਵੋ ! ਜੋ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਕਾ) ਦਾ (ਬਿਲੋਵਨਾ) ਰਿੜਕਨਾ ਭਾਵ ਵਿਚਾਰ ਕਰਨਾ ਹੈ। ਉਹ ਇਸ ਪ੍ਰਕਾਰ (ਬਿਲੋਵਹੁ) ਰਿੜਕੋ, ਭਾਵ ਵਿਚਾਰਨਾ ਕਰੋ। **ਵਾ:** 'ਬਿਲੋਵਨਾ' ਨਾਮ ਦੇਖਣ ਦਾ ਵੀ ਹੈ। ਹੇ ਭਾਈ ! ਇੱਕ (ਹਰਿ) ਹਰੀ ਪ੍ਰਮੇਸਰ ਦਾ (ਬਿਲੋਵਨਾ) ਦੇਖਣਯੋਗ ਦਰਸ਼ਨ (ਬਿਲੋਵਹੁ) ਦੇਖਣਾ ਕਰੋ। ਕਿਉਂਕਿ ਉਸਨੂੰ ਦੇਖਣ ਤੋਂ ਬਾਅਦ ਹੋਰ ਕੁਝ ਵੀ ਦੇਖਣ ਦੀ ਇੱਛਾ ਨਹੀਂ ਰਹਿੰਦੀ। ਯਥਾ :

**ਏਕ ਬਾਰ ਹੈ ਦਰਸਨ ਜਾ ਕੋ। ਦੇਖਨ ਯੋਗ ਰਹੈ ਪੁਨ ਨਾ ਕੋ।** *(ਵੈਰਾਗ ਸ਼ਤਕ)*

## ਸਹਜਿ ਬਿਲੋਵਹੁ; ਜੈਸੇ ਤਤੁ ਨ ਜਾਈ ॥੧॥ ਰਹਾਉ ॥

(ਸਹਜਿ) ਸਹਜ ਮਤੇ ਨਾਲ, ਸ਼ਾਂਤੀ ਪੂਰਵਕ ਹਰੀ ਨਾਮ ਨੂੰ (ਬਿਲੋਵਹੁ) ਰਿੜਕਨਾ, ਵਿਚਾਰਨਾ ਅਤੇ ਉਚਾਰਨਾ ਕਰੋ। (ਜੈਸੇ) ਜਿਸ ਕਰਕੇ (ਤਤੁ) ਸਿਧਾਂਤ ਰੂਪ ਵਾਹਿਗੁਰੂ ਦਾ ਆਨੰਦ ਰੂਪ ਮੱਖਣ ਨ ਚਲਿਆ (ਜਾਈ) ਜਾਵੇ।

ਦੁੱਧ ਨੂੰ ਰਿੜਕਣ ਦੇ ਤਿੰਨ ਤਰੀਕੇ ਹਨ। ਇਕ ਤਾਂ ਬਹੁਤ ਤੇਜੀ ਨਾਲ ਰਿੜਕਦੇ ਹਨ। ਉਹ ਮੱਖਣ ਦਾ ਤੇਲ ਜਿਹਾ ਹੀ ਬਣ ਜਾਂਦਾ ਹੈ ਅਤੇ ਇਕ ਬਹੁਤ ਹੌਲੀ ਰਿੜਕਦੇ ਹਨ, ਉਹ ਦੁੱਧ ਠੰਡਾ ਹੋ ਜਾਂਦਾ ਹੈ, ਉਸ ਦੇ ਉੱਤੇ ਮੱਖਣ ਹੀ ਨਹੀਂ ਆਉਂਦਾ। ਪਰ ਕੁਝ ਲੋਕ ਸਿਆਣਪ ਨਾਲ ਸ਼ਾਂਤੀ ਪੂਰਵਕ, ਸਹਿਜ ਮਤੇ ਨਾਲ ਦੁੱਧ ਰਿੜਕ ਕੇ ਉਸ ਵਿਚੋਂ ਮੱਖਣ ਪ੍ਰਾਪਤ ਕਰ ਲੈਂਦੇ ਹਨ। ਇਸੇ ਪ੍ਰਕਾਰ ਕੁੱਝ ਤਾਂ ਕਾਹਲੀ ਕਰਕੇ, ਦਿਨ-ਰਾਤ ਇਕ ਕਰਕੇ ਸਿਮਰਨ ਕਰਨ ਵਿਚ ਲੱਗ ਜਾਂਦੇ ਹਨ। ਉਹਨਾਂ ਦੀ ਜਾਂ ਤਾਂ ਸਰੀਰਕ ਸ਼ਕਤੀ ਨਾਸ਼ ਹੋ ਜਾਂਦੀ ਹੈ, ਭਾਵ ਸਰੀਰ ਪੱਖੋਂ ਕਮਜ਼ੋਰ ਹੋ ਜਾਂਦੇ ਹਨ, ਜਾਂ ਉਹਨਾਂ ਦੇ ਦਿਮਾਗ ਵਿਚ ਫਰਕ ਪੈ ਜਾਂਦਾ ਹੈ। ਭਾਵ ਕਮਲੇ, ਮਸਤਾਨੇ ਹੋ ਜਾਂਦੇ ਹਨ। ਇਕ ਐਸੇ ਹਨ ਜੋ ਠੰਡਾ ਦੁੱਧ ਰਿੜਕਨ ਵਾਂਗ ਸੁਭਾਅ ਰੱਖਦੇ ਹਨ ਕਿ ਹਾਲੇ ਤਾਂ ਭਜਨ ਸਿਮਰਨ ਕਰਨ ਲਈ ਬਹੁਤ ਉਮਰ ਪਈ ਹੈ। ਹੌਲੀ-ਹੌਲੀ ਕਰ ਲਵਾਂਗੇ। ਪਰ ਇਸ ਤਰ੍ਹਾਂ ਕਹਿੰਦਿਆਂ ਹੋਇਆਂ ਹੀ ਉਹਨਾਂ ਦੀ ਜ਼ਿੰਦਗੀ ਮੁੱਕ ਜਾਂਦੀ ਹੈ ਅਤੇ ਸਰੀਰ ਕਾਲ ਵੱਸ ਪੈ ਕੇ ਠੰਡੇ ਹੋ ਜਾਂਦੇ ਹਨ। ਉਹ ਵੀ ਨਾਂ ਤਾਂ ਪ੍ਰਮੇਸਰ ਦਾ ਸਿਮਰਨ ਕਰ ਸਕੇ ਅਤੇ ਨਾ ਹੀ ਵਾਹਿਗੁਰੂ ਦੇ ਅਨੰਦ ਰੂਪ ਮੱਖਣ ਨੂੰ ਪ੍ਰਾਪਤ ਕਰ ਸਕਦੇ ਹਨ। ਪ੍ਰੰਤੂ, ਇਕ ਐਸੇ ਵੀ ਹਨ, ਜਿੰਨ੍ਹਾਂ ਦਾ ਮਨ ਜੇ ਇਕ ਦਿਨ ਸਿਮਰਨ ਵਿਚ ਦਸ ਮਿੰਟ ਟਿਕਿਆ ਹੈ ਤਾਂ ਅਗਲੇ ਦਿਨ ਮਨ ਨੂੰ ਵੀਹ ਮਿੰਟ ਟਿਕਾਉਂਦੇ ਹਨ। ਇਸ ਤਰ੍ਹਾਂ ਮਨ ਖਰਾਬ ਵੀ ਨਹੀਂ ਹੁੰਦਾ ਅਤੇ ਨਾਮ ਜਪਣ ਵਿਚ ਵੀ ਲੱਗ ਜਾਂਦਾ ਹੈ। ਇਸੇ ਤਰ੍ਹਾਂ ਸਿਮਰਨ ਕਰਦਿਆਂ ਹੋਇਆਂ ਜੋ ਪੁਰਖ ਆਪਣੇ ਚਿਤ ਦੇ ਫੁਰਨਿਆਂ ਨੂੰ ਰੋਕ ਕੇ, ਮਨ ਨੂੰ ਇਕ ਘੰਟੇ ਲਈ ਟਿਕਾ ਲਵੇ, ਉਸਦਾ ਧਿਆਨ ਲੱਗ ਜਾਂਦਾ ਹੈ ਅਤੇ ਜੋ ਦੋ ਘੰਟੇ ਮਨ ਨੂੰ ਟਿਕਾ ਲਵੇ, ਉਸਦੀ *ਸਮਾਧੀ ਲੱਗ ਜਾਂਦੀ ਹੈ। ਇਸ ਤਰ੍ਹਾਂ ਜਦੋਂ ਅੱਠੇ ਪਹਿਰ ਇਕ ਰਸ ਸਾਰੇ ਫੁਰਨਿਆਂ ਤੋਂ ਰਹਿਤ ਹੋ ਕੇ ਸਿਮਰਨ ਕਰੇ ਤਾਂ (ਤਤੁ) ਸਿਧਾਂਤ ਰੂਪ ਵਾਹਿਗੁਰੂ ਪ੍ਰਮੇਸਰ ਦਾ ਆਨੰਦ, ਬ੍ਰਹਮਾਨੰਦ ਰੂਪ ਮੱਖਣ ਪ੍ਰਾਪਤ ਹੋ ਜਾਂਦਾ ਹੈ।

ਇਸ ਤਰ੍ਹਾਂ ਗੁਰਮੁਖ, ਹਰੀ ਦੇ ਨਾਮ ਰੂਪ ਦੁੱਧ ਨੂੰ ਵਿਚਾਰ ਕਰਨ ਰੂਪ ਰਿੜਕ ਕੇ ਪ੍ਰੇਮ ਰੂਪ ਜਲ ਦਾ ਛਿੱਟਾ ਪਾ ਕੇ ਬ੍ਰਹਮਾਨੰਦ ਰੂਪ ਮੱਖਣ ਕੱਢ ਲੈਂਦੇ ਹਨ।

**ਪ੍ਰਸ਼ਨ :** ਜਗਿਆਸੂ ਨੇ ਫਿਰ ਬੇਨਤੀ ਕੀਤੀ, ਮਹਾਰਾਜ ! ਅਸੀਂ ਕਿਸ ਪ੍ਰਕਾਰ ਰਿੜਕਨਾ ਕਰੀਏ? ਸਾਧਨਾਂ ਸਹਿਤ ਦੱਸੋ ਜੀ।

## ਤਨੁ ਕਰਿ ਮਟੁਕੀ; ਮਨ ਮਾਹਿ ਬਿਲੋਈ ॥

**ਉੱਤਰ :** ਹੇ ਭਾਈ ! ਆਪਣੇ (ਤਨੁ) ਅਸਥੂਲ ਸਰੀਰ ਨੂੰ (ਮਟੁਕੀ) ਚਾਟੀ ਬਣਾਉਣਾ (ਕਰਿ) ਕਰੋ ਅਤੇ ਇਸ (ਮਾਹਿ) ਵਿਚ ਜੋ ਮਨ ਦੇ ਨਾਲ ਸਿਮਰਨ ਕਰਨਾ ਹੈ, ਇਹ (ਬਿਲੋਈ) ਰਿੜਕਣ ਵਾਲੀ ਮਧਾਣੀ ਬਣਾਉਣਾ ਕਰੋ। ਫਿਰ ਜੋ ਸਮ, ਦਮ ਆਦਿਕ ਸਾਧਨਾਂ ਦੁਆਰਾ ਮਨ ਦੇ ਸੰਕਲਪਾਂ-ਵਿਕਲਪਾਂ ਨੂੰ ਰੋਕਣਾ ਹੈ, ਇਹ ਗੁੱਲੀਆਂ ਹਨ ਅਤੇ 'ਨੇਤ੍ਰਉ ਨੀਦ ਨ ਆਵੈ' ਅੰਤਹਕਰਣ ਰੂਪ ਨੇਤ੍ਰਾਂ ਵਿਚ ਅਗਿਆਨਤਾ ਦੀ ਨੀਂਦ ਨਾ ਆਉਣ ਦੇਣੀ, ਇਹ **'ਨੇਤ੍ਰਾ' ਬਣਾਉਣਾ ਕਰੋ। **ਵਾ:** ਜੋ ਮਨ ਦਾ ਆਧਾਰ ਰੂਪ, ਸਭ

---

* **ਸਮਾਧੀ** : ਧਿਆਨ ਦੀ ਪਰਿਪੱਕ ਅਵਸਥਾ ਨੂੰ 'ਸਮਾਧੀ' ਆਖਦੇ ਹਨ।

** **ਨੇਤ੍ਰਾ** : ਮਧਾਣੀ ਦੇ ਦੁਆਲੇ ਲਪੇਟੀ ਜਾਣ ਵਾਲੀ ਰੱਸੀ ਨੂੰ 'ਨੇਤ੍ਰਾ' ਆਖਦੇ ਹਨ। ਜਿਸਦੇ ਦੋਹਾਂ ਸਿਰਿਆਂ ਉੱਤੇ ਲੱਕੜ ਦੀਆਂ ਗੁੱਲੀਆਂ ਲੱਗੀਆਂ ਹੁੰਦੀਆਂ ਹਨ।

ਨੂੰ (ਬਿਲੋਈ) ਦੇਖਣ ਵਾਲਾ, ਦ੍ਰਿਸ਼ਟਾ ਰੂਪ ਚੇਤਨ ਪ੍ਰਮੇਸਰ ਹੈ। ਉਸ (ਮਾਹਿ) ਵਿਚ ਚਿਤ ਦਾ ਲਗਾਉਣਾ, ਇਹ (ਬਿਲੋਈ) ਮਧਾਣੀ ਹੈ।

## ਇਸ ਮਟੁਕੀ ਮਹਿ; ਸਬਦੁ ਸੰਜੋਈ ॥੨॥

ਇਸ ਸਰੀਰ ਰੂਪ (ਮਟੁਕੀ) ਚਾਟੀ (ਮਹਿ) ਵਿਚ ਗੁਰੂ ਸਾਹਿਬ ਦਾ (ਸਬਦੁ) ਉਪਦੇਸ਼ ਰੂਪ ਦੁੱਧ (ਸੰਜੋਈ) ਮਿਲਾਉਣਾ ਕਰੋ। ਫਿਰ ਇਸਨੂੰ ਬਿਬੇਕ ਰੂਪ ਦਹੀਂ ਦੀ ਜਾਗ ਲਾ ਕੇ ਮਨ ਨਾਲ ਸਿਮਰਨ ਕਰਨ ਰੂਪ ਮਧਾਣੀ ਪਾ ਕੇ **ਵਾ:** ਚੇਤਨ ਪ੍ਰਮੇਸਰ ਨੂੰ ਚੇਤੇ ਕਰਨ ਰੂਪ ਮਧਾਣੀ ਪਾ ਕੇ ਤੱਤ ਮਿਥਿਆ ਦਾ ਵਿਵੇਚਨ ਕਰਨ ਰੂਪ ਰਿੜਕਣਾ ਕਰੋ।

**ਅਥਵਾ :** ਸਰੀਰ ਰੂਪ ਮਟਕੀ ਵਿੱਚ ਨਿਸ਼ਕਾਮ ਕਰਮਾਂ ਰੂਪ ਦੁੱਧ (ਸੰਜੋਈ) ਮਿਲਾਉਣਾ ਕਰੋ। ਫਿਰ ਗੁਰੂ ਸਾਹਿਬ ਦੇ (ਸਬਦੁ) ਉਪਦੇਸ਼ **ਵਾ:** ਬਿਬੇਕ ਰੂਪ ਦਹੀਂ ਦੀ ਜਾਗ ਲਾ ਕੇ ਸੱਤ-ਅਸੱਤ ਦੀ ਵਿਚਾਰ ਕਰਨ ਰੂਪ ਰਿੜਕਣਾ ਕਰੋ ਅਤੇ ਇਸ ਵਿਚੋਂ ਨਾਮ ਰੂਪ ਲੱਸੀ ਦਾ ਤਿਆਗ ਕਰਕੇ ਸੱਤ, ਚੇਤਨ, ਅਨੰਦ ਰੂਪ ਮੱਖਣ ਨੂੰ ਗ੍ਰਹਿਣ ਕਰੋ।

## ਹਰਿ ਕਾ ਬਿਲੋਵਨਾ; ਮਨ ਕਾ ਬੀਚਾਰਾ ॥

ਹੇ ਭਾਈ! ਜੋ ਮਨ ਦੇ ਅੰਦਰ (ਹਰਿ) ਹਰੀ, ਚੇਤਨਬ੍ਰਹਮ (ਕਾ) ਦਾ (ਬੀਚਾਰਾ) ਵਿਚਾਰ ਕਰਨਾ ਕਿ ਇਸ ਮਨ ਦਾ ਪ੍ਰਕਾਸ਼ਤਾ ਅਤੇ ਇਸ ਨੂੰ (ਬਿਲੋਵਨਾ) ਦੇਖਣ ਵਾਲਾ, ਸਾਖੀ ਰੂਪ ਚੇਤਨ ਬ੍ਰਹਮ ਆਪ ਹੀ ਹੈ, ਇਸ ਪ੍ਰਕਾਰ ਮਨ ਦੇ ਸੰਕਲਪਾਂ ਨੂੰ ਹਟਾ ਕੇ ਉਸ ਹਰੀ ਦੀ ਵਿਚਾਰ ਵਿਚ ਚਿਤ ਦਾ ਲਾਉਣਾ, ਇਹ ਹੀ ਹਰੀ ਦਾ (ਬਿਲੋਵਨਾ) ਰਿੜਕਣਾ ਭਾਵ ਵਿਚਾਰਨਾ ਹੈ। **ਵਾ:** ਮਨ ਦੁਆਰਾ (ਬੀਚਾਰਾ) ਵਿਚਾਰ ਕਰਕੇ ਉਸ ਚੇਤਨ ਬ੍ਰਹਮ ਹਰੀ ਦੀ ਪਛਾਣ ਕਰਨੀ, ਇਹ ਹੀ ਹਰੀ ਪ੍ਰਮੇਸਰ ਦਾ (ਬਿਲੋਵਨਾ) ਦੇਖਣਾ ਹੈ।

## ਗੁਰ ਪ੍ਰਸਾਦਿ; ਪਾਵੈ ਅੰਮ੍ਰਿਤ ਧਾਰਾ ॥੩॥

ਇਸ ਤਰ੍ਹਾਂ ਸਤਿਗੁਰੂ ਸਾਹਿਬ ਦੀ (ਪ੍ਰਸਾਦਿ) ਕਿਰਪਾ ਕਰਕੇ ਪੁਰਖ ਬਿਰਤੀ ਨੂੰ ਬ੍ਰਹਮਾਕਾਰ ਬਣਾ ਕਰਕੇ, ਬ੍ਰਹਮਾਨੰਦ ਰਸ ਰੂਪ ਅੰਮ੍ਰਿਤ ਦੀ ਧਾਰ ਨੂੰ (ਪਾਵੈ) ਪ੍ਰਾਪਤ ਕਰ ਲੈਂਦਾ ਹੈ। **ਵਾ:** ਅੰਮ੍ਰਿਤ ਦੀ ਧਾਰ ਦੀ ਨਿਆਈਂ ਬ੍ਰਹਮਾਨੰਦ ਰਸ ਰੂਪੀ ਮੱਖਣ ਦੇ ਤਾਈਂ (ਪਾਵੈ) ਪ੍ਰਾਪਤ ਕਰ ਲੈਂਦਾ ਹੈ।

## ਕਹੁ ਕਬੀਰ; ਨਦਰਿ ਕਰੇ ਜੇ ਮੀਰਾ ॥

ਕਬੀਰ ਸਾਹਿਬ ਜੀ (ਕਹੁ) ਕਹਿੰਦੇ ਹਨ, ਜੇ ਕਰਕੇ ਸੱਚਾ (ਮੀਰਾ) ਪਾਤਸ਼ਾਹ ਅਕਾਲ ਪੁਰਖ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰ ਦੇਵੇ। ਤਾਂ ਜਗਿਆਸੂ :

## ਰਾਮ ਨਾਮ ਲਗਿ; ਉਤਰੇ ਤੀਰਾ ॥੪॥੧॥੧੦॥

ਉਸ (ਰਾਮ) ਰਮੇ ਹੋਏ ਵਿਆਪਕ ਪ੍ਰਮੇਸਰ ਦੇ ਨਾਮ ਵਿਚ (ਲਗਿ) ਲੱਗ ਕਰਕੇ ਇਸ ਸੰਸਾਰ ਸਮੁੰਦਰ ਤੋਂ ਪਾਰਲੇ ਮੁਕਤੀ ਰੂਪ (ਤੀਰਾ) ਕਿਨਾਰੇ ਉੱਤੇ (ਉਤਰੇ) ਉੱਤਰ ਜਾਂਦਾ ਹੈ ਭਾਵ ਸੰਸਾਰ ਤੋਂ ਮੁਕਤ ਹੋ ਜਾਂਦਾ ਹੈ।

## ਆਸਾ ॥

ਭਗਤ ਕਬੀਰ ਸਾਹਿਬ ਜੀ ਢੋਲਕੀ ਨਾਲ ਕੀਰਤਨ ਕਰਿਆ ਕਰਦੇ ਸਨ ਅਤੇ ਬੇਅੰਤ ਸੰਗਤਾਂ ਆ ਕੇ ਕੀਰਤਨ ਸੁਣਿਆ ਕਰਦੀਆਂ ਸਨ। ਇੱਕ ਦਿਨ ਕਬੀਰ ਸਾਹਿਬ ਦਾ ਚਿੱਤ ਇਕਾਗਰ ਹੋ ਕੇ ਇਤਨਾ ਟਿਕ ਗਿਆ ਕਿ ਉਹ ਸਮਾਧੀ ਵਿਚ ਲੀਨ ਹੋ ਗਏ। ਇਸ ਕਰਕੇ ਉਹਨਾਂ ਨੂੰ ਕੀਰਤਨ ਕਰਨ ਦਾ ਵੀ ਖਿਆਲ

ਨਾ ਆਇਆ। ਕੁਝ ਸੰਗੀ ਪੁਰਖਾਂ ਨੇ ਆ ਕੇ ਪੁੱਛਿਆ, ਕਬੀਰ ਸਾਹਿਬ ਜੀ! ਅੱਜ ਆਪ ਜੀ ਨੇ ਦੀਵਾ ਨਹੀਂ ਜਗਾਇਆ ਅਤੇ ਨਾ ਹੀ ਢੋਲਕੀ ਵਜਾ ਕੇ ਕੀਰਤਨ ਕੀਤਾ ਹੈ। ਨਾ ਸੰਗਤਾ ਦੇ ਸੇਕਣ ਵਾਸਤੇ ਅੱਗ ਬਾਲੀ ਹੈ, ਇਸਦਾ ਕੀ ਕਾਰਣ ਹੈ? ਇਹ ਸੁਣ ਕੇ ਭਗਤ ਜੀ ਉੱਤਰ ਦਿੰਦੇ ਹਨ:

## ਅਰਥ ਨੰ : ੧

**ਬਾਤੀ ਸੂਕੀ; ਤੇਲੁ ਨਿਖੂਟਾ ॥**

ਹੇ ਭਾਈ! ਦੀਵੇ ਦੀ (ਬਾਤੀ) ਬੱਤੀ (ਸੂਕੀ) ਸੁੱਕ ਗਈ ਅਤੇ ਤੇਲ (ਨਿਖੂਟਾ) ਮੁੱਕ ਗਿਆ ਹੈ। ਇਸ ਕਰਕੇ ਅੱਜ ਦੀਵਾ ਨਹੀਂ ਜਗਿਆ ਹੈ ਅਤੇ

**ਮੰਦਲੁ ਨ ਬਾਜੈ; ਨਟੁ ਪੈ, ਸੂਤਾ ॥੧॥**

ਹੁਣ (ਮੰਦਲੁ) ਢੋਲ ਵੀ ਨਹੀਂ (ਬਾਜੈ) ਵੱਜਦਾ ਹੈ, ਕਿਉਂਕਿ, ਤਮਾਸ਼ੇ ਕਰਨ ਵਾਲਾ ਨਟ ਪੈ ਕੇ (ਸੂਤਾ) ਸੌਂ ਗਿਆ ਹੈ।

**ਬੁਝਿ ਗਈ ਅਗਨਿ; ਨ ਨਿਕਸਿਓ ਧੂੰਆ ॥**

ਹੁਣ (ਅਗਨਿ) ਅੱਗ ਵੀ ਬੁਝ ਗਈ ਹੈ ਅਤੇ ਧੂੰਆ ਵੀ ਨਹੀਂ (ਨਿਕਸਿਓ) ਨਿਕਲਦਾ ਹੈ।

**ਪ੍ਰਸ਼ਨ :** ਭਗਤ ਜੀ! ਤੁਹਾਡਾ ਇੰਨ੍ਹਾਂ ਗੱਲਾਂ ਤੋਂ ਕੀ ਭਾਵ ਹੈ?

**ਰਵਿ ਰਹਿਆ ਏਕੁ; ਅਵਰੁ ਨਹੀ ਦੂਆ ॥੧॥ ਰਹਾਉ ॥**

**ਉੱਤਰ :** ਹੇ ਭਾਈ! ਹੁਣ ਤਾਂ (ਏਕੁ) ਇਕ ਪ੍ਰਮੇਸਰ ਹੀ (ਰਵਿ ਰਹਿਆ) ਵਿਆਪਕ ਹੋ ਰਿਹਾ ਹੈ **ਵਾ:** ਸਾਨੂੰ ਤਾਂ ਹੁਣ ਇਕ ਪ੍ਰਮੇਸਰ ਹੀ (ਰਵਿ) ਮਿਲ (ਰਹਿਆ) ਰਿਹਾ **ਵਾ:** (ਰਵਿ) ਪ੍ਰਤੀਤ ਹੋ ਰਿਹਾ ਹੈ। (ਅਵਰੁ) ਹੋਰ (ਦੂਆ) ਦੂਸਰਾ ਕੋਈ ਨਹੀਂ ਹੈ।

ਕਿਸੇ ਨੇ ਕਿਹਾ, ਕਬੀਰ ਜੀ! ਜੇ ਤੁਸੀਂ ਢੋਲਕੀ ਨਹੀਂ ਵਜਾਉਣੀ, ਤਾਂ ਰਬਾਬ ਹੀ ਵਜਾ ਲਉ। ਤਾਂ ਭਗਤ ਜੀ ਆਖਦੇ ਹਨ:

**ਟੂਟੀ ਤੰਤੁ; ਨ ਬਜੈ ਰਬਾਬੁ ॥** *('ਪਾਠਂਤ੍ਰ' ਤੂਟੀ)*

ਰਬਾਬ ਦੀ ਵੀ (ਤੰਤੁ) ਤਾਰ (ਟੂਟੀ) ਟੁੱਟ ਗਈ ਹੈ। ਇਸ ਕਰਕੇ ਰਬਾਬ ਵੀ ਨਹੀਂ (ਬਜੈ) ਵੱਜ ਸਕਦਾ।

**ਭੂਲਿ ਬਿਗਾਰਿਓ; ਅਪਨਾ ਕਾਜੁ ॥੨॥**

ਅਸੀਂ ਤਾਂ (ਭੂਲਿ) ਭੁੱਲ ਕਰਕੇ ਆਪਣਾ (ਕਾਜੁ) ਕੰਮ (ਬਿਗਾਰਿਓ) ਵਿਗਾੜਿਆ ਹੋਇਆ ਸੀ। ਇਸ ਵਿਗਾੜੇ ਕੰਮ ਨੂੰ ਵੀ ਅਸੀਂ ਹੁਣ ਭੁਲਾ ਦਿੱਤਾ ਹੈ।

**ਨੋਟ :** ਭਗਤ ਕਬੀਰ ਜੀ ਨੇ ਇਸ ਪ੍ਰਕਾਰ ਇਹ ਬਾਹਰੀ ਬਚਨ ਕੀਤੇ ਹਨ। ਪਰ ਭਗਤ ਜੀ ਦੀ ਇਹ ਬਚਨ ਕਹਿਣ ਦੀ ਅੰਦਰ ਦੀ ਅਵਸਥਾ ਹੋਰ ਸੀ। ਇਸ ਕਰਕੇ ਇੰਨ੍ਹਾਂ ਬਚਨਾਂ ਦੇ ਅੰਤ੍ਰੀਵ ਅਰਥ ਇਸ ਪ੍ਰਕਾਰ ਸਮਝਣੇ।

## ਅਰਥ ਨੰ: ੨

**(ਅੰਤ੍ਰੀਵ ਅਰਥ)**

**ਬਾਤੀ ਸੂਕੀ; ਤੇਲੁ ਨਿਖੂਟਾ ॥**

ਹੇ ਗੁਰਮੁਖੋ! ਸਾਡੇ ਅੰਤਹਕਰਣ ਰੂਪ ਦੀਵੇ ਵਿੱਚੋਂ ਵਿਸ਼ਿਆਂ ਦੀ ਵਾਸ਼ਨਾ ਰੂਪ (ਬਾਤੀ) ਬੱਤੀ (ਸੂਕੀ) ਸੁੱਕ

ਗਈ ਹੈ ਅਤੇ ਮੋਹ ਰੂਪ ਤੇਲ (ਨਿਖੁਟਾ) ਮੁੱਕ ਗਿਆ ਹੈ। **ਵਾ:** ਸਾਡੇ ਅੰਦਰੋਂ ਤ੍ਰਿਸ਼ਨਾ ਰੂਪ ਬੱਤੀ ਸੁੱਕ ਗਈ ਹੈ ਅਤੇ ਲੋਭ ਰੂਪ ਤੇਲ (ਨਿਖੁਟਾ) ਮੁੱਕ ਗਿਆ ਹੈ।

**ਮੰਦਲੁ ਨ ਬਾਜੈ; ਨਟੁ ਪੈ, ਸੂਤਾ ॥੧॥**

ਹੁਣ ਸਾਡਾ ਮਨ ਰੂਪ (ਨਟੁ) ਨਾਟਕ ਖੇਡਣ ਵਾਲਾ ਸ੍ਵਾਂਗੀ ਨਿਰਵਿਕਲਪ ਸਮਾਧੀ ਵਿਚ (ਪੈ) ਪ੍ਰਵੇਸ਼ ਹੋਣ ਰੂਪ (ਸੂਤਾ) ਸੌਂ ਗਿਆ ਹੈ। ਇਸ ਲਈ ਹੁਣ ਦਵੈਤ ਦਰਸ਼ਨ (ਮੰਦਲੁ) ਢੋਲ ਨਹੀਂ (ਬਾਜੈ) ਵੱਜਦਾ ਹੈ। ਜਿਹੜਾ ਦੇਹ ਅਧਿਆਸ **ਵਾ:** ਦਵੈਤ ਦਰਸ਼ਨ ਰੂਪ ਢੋਲ, ਸੰਕਲਪਾਂ-ਵਿਕਲਪਾਂ ਦੇ ਡੱਗੇ ਵੱਜਣ ਕਰਕੇ, 'ਦੇਹੋਹੰ-ਦੇਹੋਹੰ' ਭਾਵ 'ਮੈਂ ਦੇਹ ਹਾਂ, ਮੈਂ ਦੇਹ ਹਾਂ' ਕਰਕੇ ਵੱਜਦਾ ਰਹਿੰਦਾ ਸੀ। **ਵਾ:** ਜਿਸ ਵਿਚੋਂ ਹੰਗਤਾ-ਮਮਤਾ ਦੇ ਸੰਸਕਾਰਾਂ ਰੂਪ ਅਵਾਜ ਨਿਕਲਦੀ ਰਹਿੰਦੀ ਸੀ। ਹੁਣ ਮਨ ਰੂਪ ਨਟ ਦੇ ਸੌਂ ਜਾਣ ਕਰਕੇ ਇਹ ਢੋਲ ਵੀ ਨਹੀਂ ਵੱਜਦਾ।

**ਬੁਝਿ ਗਈ ਅਗਨਿ; ਨ ਨਿਕਸਿਓ ਧੂੰਆ ॥**

ਹੁਣ ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪ (ਅਗਨਿ) ਅੱਗ ਬੁਝ ਗਈ ਹੈ ਅਤੇ ਇਸ ਅੰਦਰੋਂ 'ਮੈਂ-ਤੂੰ' ਆਦਿਕ ਬੋਲ ਚਾਲ ਰੂਪ ਧੂੰਆਂ ਵੀ ਨਹੀਂ (ਨਿਕਸਿਓ) ਨਿਕਲਦਾ ਹੈ।

**ਅਥਵਾ :** ਤ੍ਰਿਸ਼ਨਾ ਰੂਪ ਅੱਗ ਬੁਝ ਗਈ ਹੈ ਅਤੇ ਰਸ-ਕਸ ਦੇ ਖਾਣ ਦੇ ਸੰਸਕਾਰਾਂ ਰੂਪ ਧੂੰਆਂ ਵੀ ਨਹੀਂ (ਨਿਕਸਿਓ) ਨਿਕਲਦਾ। ਭਾਵ ਕਿ ਹੁਣ ਸਾਨੂੰ ਕਿਸੇ ਰਸ-ਕਸ ਦੇ ਖਾਣ-ਪੀਣ ਦਾ ਕੋਈ ਸੰਸਕਾਰ ਨਹੀਂ ਫੁਰਦਾ। **ਵਾ:** ਜੋ ਮਨ ਦੇ ਵਿਚ ਧੂੰਏਂ ਵਾਂਗ ਸੰਕਲਪ ਉੱਠਦੇ ਰਹਿੰਦੇ ਸਨ ਕਿ ਮੈਨੂੰ ਇਹ ਪਦਾਰਥ ਚਾਹੀਦਾ ਹੈ, ਉਹ ਪਦਾਰਥ ਚਾਹੀਦਾ ਹੈ। ਇਹੋ ਜਿਹਾ ਸੰਕਲਪ ਰੂਪ ਧੂੰਆਂ ਵੀ ਨਹੀਂ (ਨਿਕਸਿਓ) ਨਿਕਲਦਾ ਹੈ।

**ਰਵਿ ਰਹਿਆ ਏਕੁ; ਅਵਰੁ ਨਹੀ ਦੂਆ ॥੧॥ ਰਹਾਉ ॥**

ਹੇ ਭਾਈ! (ਏਕੁ) ਇੱਕੋ ਅਦਵੈਤ ਰੂਪ ਪ੍ਰਮੇਸਰ ਹੀ ਹਰੇਕ ਥਾਂ ਤੇ (ਰਵਿ) ਵਿਆਪਕ ਪ੍ਰਤੀਤ ਹੋ (ਰਹਿਆ) ਰਿਹਾ ਹੈ। ਹੁਣ (ਅਵਰੁ) ਅਵਰ ਅਸਥਾਨ ਵਿਚ ਹੋਰ (ਦੂਆ) ਦੂਜਾ ਕੋਈ ਨਹੀਂ ਹੈ।

**ਟੂਟੀ ਤੰਤੁ; ਨ ਬਜੈ ਰਬਾਬੁ ॥**

ਪਹਿਲਾਂ ਅਸੀਂ ਦੇਹ ਅਧਿਆਸ ਰੂਪ ਰਬਾਬ ਵਜਾਉਂਦੇ ਸੀ। ਹਿਰਦੇ ਅੰਦਰ ਕਿਸੇ ਪ੍ਰਕਾਰ ਵੀ ਮੋਹ ਆਦਿਕ ਵਿਕਾਰਾਂ ਦੀਆਂ ਬਿਰਤੀਆਂ ਸਮੇਤ 'ਮੈਂ-ਤੂੰ' ਆਦਿਕ ਬਚਨ ਉਚਾਰਨੇ, ਇਹ ਦੇਹ ਅਧਿਆਸ ਰੂਪ ਰਬਾਬ ਦੀਆਂ ਤਾਰਾਂ ਸਨ। ਹੁਣ ਇਹ (ਤੰਤੁ) ਤਾਰਾਂ (ਟੂਟੀ) ਟੁੱਟ ਗਈਆਂ ਹਨ, ਇਸ ਕਰਕੇ ਇਹ ਰਬਾਬ ਨਹੀਂ (ਬਜੈ) ਵੱਜਦਾ ਹੈ।

**ਅਥਵਾ :** ਅਗਿਆਨ ਵਿਸ਼ਿਸ਼ਟ ਚਿੱਤ ਰਬਾਬ ਦੀ ਨਿਆਈਂ ਹੈ। ਇਸ ਅੰਦਰ ਚਿਤਵਨੀਆਂ ਰੂਪ ਤਾਰਾਂ ਹਨ। ਹੁਣ ਇਹ ਚਿਤਵਨੀਆਂ ਰੂਪ (ਤੰਤੁ) ਤਾਰਾਂ ਟੁੱਟ ਜਾਣ ਕਰਕੇ ਇਹ ਰਬਾਬ ਨਹੀਂ ਵੱਜਦਾ ਹੈ।

**ਅਥਵਾ :** ਜੋ ਦੇਹ ਅਧਿਆਸ ਰੂਪ ਰਬਾਬ ਵੱਜਦਾ ਰਹਿੰਦਾ ਸੀ। ਭਾਵ ਦੇਹ ਦੀ ਹੰਗਤਾ ਸਹਿਤ ਬੋਲ-ਚਾਲ ਹੁੰਦਾ ਸੀ। ਪਰ ਹੁਣ ਇਸ ਰਬਾਬ ਦੀਆਂ ਸਵਰਗ ਅਤੇ ਬ੍ਰਹਮਲੋਕ ਆਦਿਕਾਂ ਦੇ ਪਦਾਰਥਾਂ ਦੇ ਭੋਗਾਂ ਦੀ ਇੱਛਾ ਰੂਪ (ਤੰਤੁ) ਤਾਰ (ਟੂਟੀ) ਟੁੱਟ ਗਈ ਹੈ। **ਵਾ:** 'ਸੁਤ ਬਿਤ ਲੋਕ ਈਖਣਾ' ਆਦਿਕ ਵਾਸ਼ਨਾਵਾਂ ਰੂਪ ਤਾਰਾਂ ਟੁੱਟ ਗਈਆਂ ਹਨ। ਜਿਸ ਕਰਕੇ ਇਹ ਰਬਾਬ ਨਹੀਂ ਵੱਜਦਾ।

**ਭੂਲਿ ਬਿਗਾਰਿਓ; ਅਪਨਾ ਕਾਜੁ ॥੨॥**

ਅਸੀਂ ਅਗਿਆਨਤਾ ਰੂਪ (ਭੂਲਿ) ਭੁੱਲ ਭਾਵ ਗ਼ਲਤੀ ਕਰਕੇ ਆਪਣਾ ਮੁਕਤੀ ਜਾਂ ਬ੍ਰਹਮ ਗਿਆਨ ਰੂਪ (ਕਾਜੁ) ਕਾਰਜ (ਬਿਗਾਰਿਓ) ਵਿਗਾੜ ਦਿੱਤਾ ਸੀ। ਪਰ ਹੁਣ ਅਸੀਂ ਉਸ ਭੁੱਲ ਨੂੰ (ਬਿਗਾਰਿਓ) ਵਿਗਾੜ

ਦਿੱਤਾ, ਛੱਡ ਦਿੱਤਾ ਹੈ ਅਤੇ ਗਿਆਨ ਰੂਪ ਸਮਝ ਨੂੰ ਪ੍ਰਾਪਤ ਕਰਕੇ ਆਪਣਾ ਪ੍ਰਮਾਰਥ ਰੂਪ, ਬ੍ਰਹਮ ਗਿਆਨ ਰੂਪ ਕਾਰਜ ਸਵਾਰ ਲਿਆ ਹੈ।

**ਅਥਵਾ :** ਜਿਸ ਅਵਿਦਿਆ ਅਤੇ ਹੰਕਾਰ ਨਾਲ ਮਿਲਦੇ ਜੀਵ ਨੇ ਪ੍ਰਮੇਸਰ ਤੋਂ (ਭੂਲਿ) ਭੁੱਲ ਕੇ ਆਪਣਾ ਮੁਕਤੀ ਰੂਪ ਕਾਰਜ ਵਿਗਾੜ ਲਿਆ ਸੀ, ਜਦੋਂ ਉਸ ਹੰਕਾਰ ਅਤੇ ਅਵਿਦਿਆ ਨੂੰ (ਬਿਗਰਿਓ) ਵਿਗਾੜ ਦਿੱਤਾ, ਭਾਵ ਨਵਿਰਤ ਕਰ ਦਿੱਤਾ, ਤਾਂ ਆਪਣਾ ਮੁਕਤੀ ਰੂਪ **ਵਾ:** ਸਰੂਪ ਦੀ ਅਭੇਦਤਾ ਰੂਪ ਕਾਰਜ ਸਵਾਰ ਲਿਆ।

## ਕਥਨੀ ਬਦਨੀ; ਕਹਨੁ ਕਹਾਵਨੁ ॥
## ਸਮਝਿ ਪਰੀ; ਤਉ ਬਿਸਰਿਓ ਗਾਵਨੁ ॥੩॥

ਇੱਕ ਅਵਧੂਤਾਂ ਦੀ ਅਵਸਥਾ ਹੁੰਦੀ ਹੈ ਅਤੇ ਇੱਕ ਗੁਰਮਤਿ ਦੀ ਅਵਸਥਾ ਹੁੰਦੀ ਹੈ। ਅਵਧੂਤ ਲੋਕ ਤਾਂ ਇਹ ਕਹਿੰਦੇ ਹਨ ਕਿ ਕੀ (ਕਥਨੀ) ਕਥਾ ਦਾ (ਕਹਨੁ) ਕਹਿਣਾ ਹੈ ਅਤੇ ਕੀ (ਬਦਨੀ) ਕਵੀਸ਼ਰੀ ਆਦਿਕਾਂ ਦਾ (ਕਹਾਵਨੁ) ਕਹਾਉਣਾ ਹੈ। ਸਾਨੂੰ ਸਰੂਪ ਦੀ ਸਮਝ (ਪਰੀ) ਪੈ ਗਈ ਹੈ, (ਤਉ) ਤਾਂ ਕਰਕੇ ਸਾਨੂੰ (ਗਾਵਨ) ਗਾਉਣਾ (ਬਿਸਰਿਓ) ਵਿਸਰ ਗਿਆ, ਭੁੱਲ ਗਿਆ ਹੈ।

ਗੁਰਮੁਖਾਂ ਦੀ ਅਵਸਥਾ ਅਨੁਸਾਰ ਇਹ ਅਰਥ ਹੈ ਕਿ ਜੋ ਹੰਗਤਾ ਸਹਿਤ (ਕਥਨੀ) ਕਥਾ ਕਰਨੀ ਸੀ ਕਿ ਮੈਂ ਕਥਾਵਾਚਕ ਹਾਂ। ਮੇਰੇ ਵਰਗਾ ਕੋਈ ਗਿਆਨੀ ਨਹੀਂ ਹੈ ਅਤੇ ਮੇਰੇ ਵਰਗੀ (ਬਦਨੀ) ਕਵੀਸ਼ਰੀ ਵੀ ਕਿਸੇ ਨੂੰ ਨਹੀਂ ਆਉਂਦੀ। ਇਸ ਤਰ੍ਹਾਂ ਜੋ ਆਪਣੇ ਆਪ ਨੂੰ ਹੰਗਤਾ ਸਹਿਤ ਕਥਾਵਾਚਕ, ਗਿਆਨੀ ਆਦਿ (ਕਹਨ) ਕਹਿਣਾ ਅਤੇ ਕਵੀਸ਼ਰੀ ਆਦਿਕਾਂ (ਕਹਾਵਨ) ਕਹਾਉਣਾ ਸੀ। ਜਦੋਂ ਸਮਝ (ਪਰੀ) ਪੈ ਗਈ ਕਿ ਹੰਗਤਾ ਨਾਲ ਕਥਾ ਤੇ ਵਿਆਖਿਆਨ ਕਰਨਾ (ਤਉ) ਤਾਂ ਇਸ ਤਰ੍ਹਾਂ ਹੈ, ਜਿਵੇਂ ਕੋਈ ਵਾਪਾਰੀ ਧਰਤੀ ਤੇ ਲੂਣ ਤੇਲ ਵੇਚਦਾ ਫਿਰਦਾ ਹੈ, ਇਸ ਤਰ੍ਹਾਂ ਸਿਰਫ ਗੱਲਾਂ ਵੇਚਣ ਵਾਲੀ ਗੱਲ ਹੈ। ਯਥਾ:

**ਜਉ ਜਾਨੈ ਮੈ ਕਥਨੀ ਕਰਤਾ ॥**
**ਬਿਆਪਾਰੀ ਬਸੁਧਾ ਜਿਉ ਫਿਰਤਾ ॥** *(ਅੰਗ : ੨੫੫)*

ਇਸ ਤਰ੍ਹਾਂ ਸਮਝ ਪੈਣ ਕਰਕੇ ਹੰਗਤਾ ਦੇ ਸਹਿਤ (ਗਾਵਨੁ) ਗਾਉਣਾ (ਬਿਸਰਿਓ) ਵਿਸਰ ਗਿਆ। **ਵਾ:** ਜਦੋਂ ਸਰੂਪ ਦੀ ਸਮਝ ਪੈ ਗਈ, ਤਾਂ ਦੇਹ ਅਧਿਆਸ ਦੇ ਮਿਟ ਜਾਣ ਕਰਕੇ ਹੰਗਤਾ ਸਹਿਤ (ਗਾਵਨੁ) ਗਾਉਣਾ (ਬਿਸਰਿਓ) ਭੁੱਲ ਗਿਆ। ਐਸੀ ਸਮਝ ਪ੍ਰਾਪਤ ਕਰਨ ਵਾਲੇ ਪੁਰਖ ਫਿਰ **"ਜਿਉ ਬੋਲਾਵਹਿ ਤਿਉ ਨਾਨਕ ਦਾਸ ਬੋਲੈ"** ਆਖ ਕੇ ਕਥਾ, ਕਵੀਸ਼ਰੀ ਆਦਿਕ ਦਾ ਕਥਨ ਕਰਦੇ ਹਨ।

## ਕਹਤ ਕਬੀਰ; ਪੰਚ ਜੋ ਚੂਰੇ ॥

ਕਬੀਰ ਸਾਹਿਬ ਜੀ (ਕਹਤ) ਕਹਿੰਦੇ ਹਨ ਹੇ ਭਾਈ! (ਜੋ) ਜਿਹੜੇ ਪੁਰਖ ਸਤਸੰਗਤ ਨਾਲ ਮਿਲ ਕੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪ (ਪੰਚ) ਪੰਜ ਵਿਕਾਰਾਂ ਨੂੰ (ਚੂਰੇ) ਚੂਰਨ ਭਾਵ ਨਾਸ਼ ਕਰ ਲੈਂਦੇ ਹਨ ਅਤੇ ਸਤ, ਸੰਤੋਖ, ਦਇਆ, ਧਰਮ, ਧੀਰਜ, ਇਹਨਾਂ ਪੰਜਾਂ ਨੂੰ ਧਾਰਨ ਕਰਦੇ ਹਨ।

## ਤਿਨ੍ ਤੇ; ਨਾਹਿ ਪਰਮ ਪਦੁ ਦੂਰੇ ॥੪॥੨॥੧੧॥

(ਤਿਨ੍) ਉਹਨਾਂ (ਤੇ) ਤੋਂ (ਪਰਮ ਪਦੁ) ਪਰਮ ਪਦਵੀ, ਕੈਵਲ ਮੁਕਤੀ (ਦੂਰੇ) ਦੂਰ (ਨਾਹਿ) ਨਹੀਂ ਹੈ, ਨੇੜੇ ਹੀ ਹੈ। ਭਾਵ ਉਹ ਜਲਦੀ ਹੀ ਸਾਖਿਆਤ ਕੈਵਲ ਮੋਖ ਨੂੰ ਪ੍ਰਾਪਤ ਕਰ ਲੈਂਦੇ ਹਨ।

## ਆਸਾ ॥

**ਉਥਾਨਕਾ :**

ਇਸ ਸ਼ਬਦ ਦੁਆਰਾ ਕਬੀਰ ਸਾਹਿਬ ਜੀ ਇਸ ਸ਼ਬਦ ਅੰਦਰ ਆਪਣੇ ਔਗੁਣਾਂ ਨੂੰ ਬਖਸ਼ਾਉਣ ਲਈ, ਪ੍ਰਮੇਸਰ ਅੱਗੇ ਅਧੀਨਤਾ ਸਹਿਤ ਬੇਨਤੀ ਕਰਨ ਦਾ ਢੰਗ ਦੱਸਦੇ ਹਨ ਕਿ ਹੇ ਅੰਤਰਜਾਮੀ ਵਾਹਿਗੁਰੂ ! ਜਿਸ ਪ੍ਰਕਾਰ ਦੁਨੀਆਂ ਦੇ ਅੰਦਰ ਮਾਤਾ-ਪਿਤਾ ਦਾ ਬਿਰਦ, ਨਿਯਮ ਹੁੰਦਾ ਹੈ ਕਿ

## ਸੁਤੁ; ਅਪਰਾਧ ਕਰਤ ਹੈ ਜੇਤੇ ॥

(ਸੁਤੁ) ਪੁੱਤਰ (ਜੇਤੇ) ਜਿਤਨੇ ਵੀ (ਅਪਰਾਧ) ਗੁਨਾਹ (ਕਰਤ) ਕਰਦਾ ਹੈ।

## ਜਨਨੀ; ਚੀਤਿ ਨ ਰਾਖਸਿ ਤੇਤੇ ॥੧॥

(ਤੇਤੇ) ਉਤਨੇ ਸਾਰੇ ਗੁਨਾਹਾਂ ਨੂੰ (ਜਨਨੀ) ਜਨਮ ਦੇਣ ਵਾਲੀ ਮਾਤਾ ਆਪਣੇ (ਚੀਤਿ) ਚਿੱਤ ਵਿਚ ਨਹੀਂ (ਰਾਖਸਿ) ਰੱਖਦੀ।

ਮਾਤਾ ਪੁੱਤਰ ਨੂੰ ਆਪਣੇ ਪੇਟ ਵਿਚੋਂ ਪੈਦਾ ਕੀਤਾ ਹੋਇਆ ਜਾਣ ਕੇ ਉਸਦੇ ਔਗੁਣਾਂ ਨੂੰ ਚੇਤੇ ਨਹੀਂ ਕਰਦੀ। ਕਿਉਂਕਿ ਜੇ ਮਾਤਾ ਪੁੱਤਰ ਦੇ ਅਵਗੁਣ ਨੂੰ ਚੇਤੇ ਰੱਖੇ ਤਾਂ ਪੁੱਤਰ ਦੀ ਪਾਲਣਾ ਨਹੀਂ ਹੋ ਸਕਦੀ। ਇਸ ਕਰਕੇ ਮਾਤਾ ਆਪਣੇ ਪੁੱਤਰ ਦੇ ਕੀਤੇ ਸਾਰੇ ਗੁਨਾਹ ਭੁਲਾ ਦਿੰਦੀ ਹੈ।

ਇਸੇ ਪ੍ਰਕਾਰ :

## ਰਾਮਈਆ; ਹਉ ਬਾਰਿਕੁ ਤੇਰਾ ॥

ਹੇ (ਰਾਮਈਆ) ਰਮੇ ਹੋਏ ਪਿਆਰੇ ਪ੍ਰਮੇਸਰ ਵਾਹਿਗੁਰੂ ਜੀ ! (ਹਉ) ਅਸੀਂ (ਤੇਰਾ) ਆਪ ਜੀ ਦੇ (ਬਾਰਿਕੁ) ਬੱਚੇ ਹਾਂ ਅਤੇ ਆਪ ਜੀ ਸਾਡੇ ਮਾਤਾ-ਪਿਤਾ ਹੋ।

**ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤ ਦਿਖਾਇਆ॥** *(ਅੰਗ : ੯੨੧)*

## ਕਾਹੇ ਨ ਖੰਡਸਿ; ਅਵਗਨੁ ਮੇਰਾ ॥੧॥ ਰਹਾਉ ॥

ਫਿਰ ਆਪ (ਮੇਰਾ) ਅਸਾਡੇ (ਅਵਗਨੁ) ਅਉਗੁਣਾਂ ਨੂੰ (ਖੰਡਸਿ) ਖੰਡਨ, ਨਾਸ਼ (ਕਾਹੇ) ਕਿਉਂ ਨਹੀਂ ਕਰਦੇ ਹੋ? ਭਾਵ ਹੇ ਵਾਹਿਗੁਰੂ ਜੀ ! ਕਿਰਪਾ ਦ੍ਰਿਸ਼ਟੀ ਕਰਕੇ ਸਾਡੇ ਸਾਰੇ ਅਉਗੁਣਾਂ ਨੂੰ ਭੁਲਾ ਕੇ ਉਹਨਾਂ ਦਾ ਨਾਸ਼ ਕਰਨਾ ਕਰੋ। ਆਪ ਜੀ ਹੀ ਸਾਡੇ ਗੁਨਾਹਾਂ ਨੂੰ ਬਖਸ਼ਣ ਵਾਲੇ ਹੋ। ਜੇ ਆਪ ਜੀ ਮਾਤਾ-ਪਿਤਾ ਰੂਪ ਹੋ ਕੇ ਸਾਡੇ ਗੁਨਾਹਾਂ ਨੂੰ ਚੇਤੇ ਨਾ ਰੱਖੋ, ਤਾਂ ਅਸੀਂ ਆਪੇ ਹੀ ਬਖਸ਼ੇ ਜਾਵਾਂਗੇ।

## ਜੇ ਅਤਿ ਕ੍ਰੋਪ ਕਰੇ ਕਰਿ; ਧਾਇਆ ॥

**ਦ੍ਰਿਸ਼ਟਾਂਤ :** ਜੇ ਬੱਚਾ (ਅਤਿ) ਬਹੁਤਾ (ਕ੍ਰੋਪ) ਕ੍ਰੋਧ, ਗੁੱਸਾ (ਕਰਿ) ਕਰਕੇ, ਮਾਤਾ ਪਿਤਾ ਪਾਸੋਂ ਬਾਹਰ ਵੱਲ (ਧਾਇਆ) ਦੌੜ ਜਾਂਦਾ ਹੈ।

ਜਿਸ ਤਰ੍ਹਾਂ ਗੁੱਸੇ ਵਿਚ ਆਇਆ ਬਾਲਕ ਘਰ ਤੋਂ ਬਾਹਰ ਵੱਲ ਦੌੜ ਜਾਂਦਾ ਹੈ ਅਤੇ ਘਰ ਦੀਆਂ ਬਹੁਤ ਵਸਤਾਂ ਵੀ ਤੋੜ ਜਾਂਦਾ ਹੈ।

## ਤਾ ਭੀ; ਚੀਤਿ ਨ ਰਾਖਸਿ ਮਾਇਆ ॥੨॥

ਤਾਂ (ਭੀ) ਵੀ (ਮਾਇਆ) ਮਾਤਾ ਉਸਦੇ ਔਗੁਣਾਂ ਨੂੰ (ਚੀਤਿ) ਚਿੱਤ **ਵਾ:** ਚੇਤੇ ਵਿਚ ਨਹੀਂ (ਰਾਖਸਿ) ਰੱਖਦੀ ਹੈ। ਸਗੋਂ ਜੇ ਬੱਚਾ ਵਕਤ ਸਿਰ ਘਰ ਵਿਚ ਨਾ ਆਵੇ, ਤਾਂ ਉਸਨੂੰ ਪ੍ਰਸ਼ਾਦਾ ਛਕਾਉਣ ਲਈ ਭਾਲਣ

ਲਈ ਘਰ ਤੋਂ ਬਾਹਰ ਜਾਂਦੀ ਹੈ ਅਤੇ ਉਸ ਨੂੰ ਲੱਭ ਕੇ ਘਰ ਵਿਚ ਲਿਆ ਕੇ ਪ੍ਰਸ਼ਾਦਾ ਛਕਾਉਂਦੀ ਹੈ।
**ਦਾ ਦ੍ਰਿਸ਼ਟਾਂਤ** : ਹੇ (ਮਾਇਆ) ਮਾਤਾ ਕੰਪਤਾ ਰੂਪ ਸਤਿਗੁਰੂ ਜੀ! ਜੇ ਕਰਕੇ ਅਸੀਂ (ਕ੍ਰੋਧ) ਕ੍ਰੋਧ ਆਦਿਕ ਵਿਕਾਰਾਂ ਸਹਿਤ ਹੋ ਕੇ ਆਪ ਜੀ ਦੇ ਭਾਵ ਤੋਂ ਉਲਟ (ਧਾਇਆ) ਚੱਲ ਕੇ ਕਹੀਏ ਕਿ ਤੂੰ ਸਾਨੂੰ ਤਕਲੀਫ ਦਿੱਤੀ ਹੈ। ਭਾਵ ਤੁਹਾਡੇ ਵਿੱਚ ਦੋਸ਼ ਅਰੋਪੀਏ। ਤਾਂ ਵੀ ਤੁਸੀਂ ਸਾਡੇ ਆਉਗਣਾਂ ਨੂੰ ਚਿੱਤ ਵਿੱਚ ਨਹੀਂ ਰੱਖਦੇ ਹੋ ਜੀ।

**ਦੂਜਾ ਦ੍ਰਿਸ਼ਟਾਂਤ** : ਜਿਸ ਤਰ੍ਹਾਂ ਗੋਕਲ ਵਿਚ ਕ੍ਰਿਸ਼ਨ ਜੀ ਖੇਡਣ ਜਾਇਆ ਕਰਦੇ, ਤਾਂ ਗੋਆਲੀਆਂ (ਗੋਪੀਆਂ) ਦੀਆਂ ਦੁੱਧ, ਦਹੀਂ ਵਾਲੀਆਂ ਮਟਕੀਆਂ ਭੰਨ੍ਹ ਕੇ, ਮੱਖਣ ਬਾਂਦਰਾਂ ਨੂੰ ਖੁਆ ਦਿੰਦੇ ਅਤੇ ਦੁੱਧ ਡੋਲ੍ਹ ਦਿੰਦੇ ਸਨ। ਕਿਸੇ ਤੋਂ ਡਰਦੇ ਨਹੀਂ ਸਨ ਅਤੇ ਨਾ ਹੀ ਆਪਣੇ ਆਪ ਘਰ ਵਿਚ ਆਉਂਦੇ ਸਨ। ਜਸ਼ੋਧਾ ਮਾਤਾ ਆਪ ਜਾ ਕੇ ਫੜ ਕੇ ਘਰ ਵਿਚ ਲਿਆਉਂਦੀ ਅਤੇ ਪ੍ਰਸ਼ਾਦਾ ਛਕਾਉਂਦੀ।
**ਦਾ ਦ੍ਰਿਸ਼ਟਾਂਤ** : ਏਸੇ ਪ੍ਰਕਾਰ ਸੰਸਾਰ ਰੂਪ ਗੋਕਲ ਵਿਚ ਅਸੀਂ ਕ੍ਰਿਸ਼ਨ ਬਾਲਕ ਦੀ ਨਿਆਈਂ ਸੰਗਤ ਰੂਪ ਘਰ ਨੂੰ ਛੱਡ ਕੇ ਬਾਹਰ ਸੰਸਾਰ ਵਿਚ ਜਾਂਦੇ ਹਾਂ। ਉੱਥੇ ਖੋਟੀ ਬੁੱਧੀ ਰੂਪ ਗੁਲੇਲ ਨਾਲ ਤਰਕਾਂ ਰੂਪ ਗੁਲੇਲੇ ਮਾਰ ਕੇ ਜਗਿਆਸੂਆਂ ਰੂਪ ਗੋਪੀਆਂ ਦੀਆਂ ਚਿੱਤ ਰੂਪ ਮਟਕੀਆਂ ਭੰਨ ਦਿੰਦੇ ਹਾਂ। ਗਿਆਨ ਰੂਪ ਮੱਖਣ ਭੇਦਵਾਦੀਆਂ ਰੂਪ ਬਾਂਦਰਾਂ ਨੂੰ ਖੁਆ ਦਿੰਦੇ ਹਾਂ ਅਤੇ ਨਿਸ਼ਕਾਮ ਕਰਮਾਂ ਰੂਪ ਦੁੱਧ ਵੀ ਡੋਲ ਦਿੰਦੇ ਹਾਂ। ਫਿਰ ਵੀ ਸਤਿਗੁਰੂ ਜੀ ਜਸ਼ੋਧਾ ਮਾਤਾ ਰੂਪ ਹੋ ਕੇ ਪ੍ਰੇਰ ਕੇ ਸੰਗਤ ਰੂਪ ਘਰ ਵਿਚ ਲੈ ਕੇ ਆਉਂਦੇ ਹਨ। ਫਿਰ ਵੀ ਅਸੀਂ ਸਤਿਗੁਰਾਂ ਦੇ ਕੀਤੇ ਉਪਕਾਰਾਂ ਤੋਂ ਅਕ੍ਰਿਤਘਣ ਹੋ ਜਾਂਦੇ ਹਾਂ ਕਿ ਸਾਨੂੰ ਪ੍ਰਮੇਸਰ ਨੇ ਕੀ ਦਿੱਤਾ ਹੈ? ਪਰ ਵਾਹਿਗੁਰੂ ਮਾਤਾ-ਪਿਤਾ ਨਿਆਈਂ ਹੋ ਕੇ ਸਾਡੇ ਔਗੁਣਾਂ ਨੂੰ ਚਿੱਤ ਵਿਚ ਨਹੀਂ ਰੱਖਦਾ ਹੈ।

## ਚਿੰਤ ਭਵਨਿ; ਮਨੁ ਪਰਿਓ ਹਮਾਰਾ ॥

ਹੇ ਅੰਤਰਜਾਮੀ! ਔਗੁਣਾਂ ਨੂੰ ਬਖਸ਼ ਦੇਣਾ ਤਾਂ ਆਪ ਜੀ ਦਾ ਬਿਰਦ ਹੀ ਹੈ। ਪਰ (ਹਮਾਰਾ) ਸਾਡਾ ਮਨ ਇਸ ਚਿੰਤਾ ਦੀ (ਭਵਨਿ) *ਘੁੰਮਣਘੇਰੀ ਵਿਚ **ਵਾ**: ਚਿੰਤਾ ਦੇ (ਭਵਨਿ) ਘਰ ਵਿਚ **ਵਾ**: ਸੰਸਾਰ ਰੂਪ (ਭਵਨਿ) ਘਰ ਅੰਦਰ (ਚਿੰਤ) ਚਿੰਤਾ ਵਿੱਚ (ਪਰਿਓ) ਪਿਆ ਹੋਇਆ ਹੈ ਕਿ :

## ਨਾਮ ਬਿਨਾ; ਕੈਸੇ ਉਤਰਸਿ ਪਾਰਾ ॥੩॥

ਸਾਡਾ ਮਨ ਆਪ ਦੇ ਨਾਮ ਵਿਚ ਜੁੜਦਾ ਨਹੀਂ ਹੈ। ਪਰ ਅਸੀਂ ਨਾਮ ਤੋਂ ਬਿਨਾਂ ਸੰਸਾਰ ਸਮੁੰਦਰ ਤੋਂ (ਕੈਸੇ) ਕਿਸ ਪ੍ਰਕਾਰ ਮੁਕਤੀ ਰੂਪ ਕਿਨਾਰੇ ਤੇ (ਪਾਰਾ) ਪਾਰ (ਉਤਰਸਿ) ਉੱਤਰਾਂਗੇ? ਭਾਵ ਨਹੀਂ ਉੱਤਰ ਸਕਦੇ। ਇਸ ਕਰਕੇ ਆਪ ਕਿਰਪਾ ਕਰਕੇ ਸਾਨੂੰ ਆਪਣਾ ਨਾਮ ਜਪਾਉ ਜੀ।

## ਦੇਹਿ ਬਿਮਲ ਮਤਿ; ਸਦਾ ਸਰੀਰਾ ॥

ਜਿੰਨਾ ਚਿਰ ਸਾਡਾ ਸਰੀਰ ਬਣਿਆ ਰਹੇ, ਓਨੇ ਚਿਰ ਵਾਸਤੇ ਸਾਨੂੰ ਇਸ ਸਰੀਰ ਵਿਚ (ਬਿਮਲ) ਉੱਜਲ ਮਤ ਭਾਵ ਆਤਮ ਵਿਸ਼ੈਣੀ ਬੁੱਧੀ (ਦੇਹਿ) ਦੇਣਾ ਕਰੋ।

## ਸਹਜਿ ਸਹਜਿ; ਗੁਨ ਰਵੈ ਕਬੀਰਾ ॥੪॥੩॥੧੨॥

ਕਬੀਰ ਸਾਹਿਬ ਜੀ ਕਹਿੰਦੇ ਹਨ ਹੇ ਮਹਾਰਾਜ! ਮੇਰੇ 'ਤੇ ਐਸੀ ਕਿਰਪਾ ਕਰੋ ਕਿ ਮੈਂ ਸਦਾ (ਸਹਜਿ) ਸਾਂਤੀ ਅਤੇ (ਸਹਜਿ) ਧੀਰਜ ਨਾਲ ਆਪ ਜੀ ਦੇ ਸ੍ਰੇਸ਼ਟ ਗੁਣਾਂ ਨੂੰ (ਰਵੈ) ਉਚਾਰਨ ਕਰਦਾ ਰਹਾਂ।

* **ਘੁੰਮਣਘੇਰੀ** : ਨਹਿਰਾਂ, ਦਰਿਆਵਾਂ ਵਿਚ ਜਿੱਥੇ ਪਾਣੀ ਘੁੰਮ ਕੇ ਥੱਲੇ ਵੱਲ ਨਿਘਰਦਾ ਜਾਂਦਾ ਹੈ, ਉਸ ਨੂੰ 'ਘੁੰਮਣਘੇਰੀ' ਆਖਦੇ ਹਨ।

## ਆਸਾ ॥
## ਹਜ ਹਮਾਰੀ; ਗੋਮਤੀ ਤੀਰ ॥

ਪਹਿਲਾਂ ਕਾਜੀ ਨੇ ਆਖਿਆ, "ਕਬੀਰ ਜੀ! ਚਲੋ ਤੁਹਾਨੂੰ ਮੱਕੇ ਦੀ *ਹੱਜ, ਜ਼ਿਆਰਤ ਕਰਵਾ ਲਿਆਈਏ।" ਤਾਂ ਭਗਤ ਜੀ ਕਹਿਣ ਲੱਗੇ, "ਹੇ ਕਾਜੀ! (ਹਮਾਰੀ) ਸਾਡੀ ਹੱਜ ਤਾਂ **ਗੋਮਤੀ ਨਦੀ ਦੇ (ਤੀਰ) ਕਿਨਾਰੇ ਹੀ ਹੈ।"

ਇਹ ਸੁਣ ਕੇ ਹਿੰਦੂ ਖੁਸ਼ ਹੋ ਕੇ ਕਹਿਣ ਲੱਗੇ ਕਿ ਚਲੋ ਕਬੀਰ ਜੀ! ਫਿਰ ਗੋਮਤੀ ਨਦੀ 'ਤੇ ਚੱਲੀਏ। ਉੱਥੇ ਇਸ਼ਨਾਨ ਕਰਵਾ ਕੇ ਤੁਹਾਨੂੰ ਦੁਆਰਕਾ ਦਾ ਛਾਪਾ ਲਗਵਾਵਾਂਗੇ ਤਾਂ ਤੁਸੀਂ ਪੱਕੇ ਹਿੰਦੂ ਹੋ ਜਾਉਗੇ। ਭਗਤ ਜੀ ਕਹਿਣ ਲੱਗੇ ਕਿ ਭਾਈ! ਤੁਸੀਂ ਕਿਹੜੀ ਗੋਮਤੀ ਨਦੀ ਦੀ ਗੱਲ ਕਰਦੇ ਹੋ? ਹਿੰਦੂਆਂ ਨੇ ਆਖਿਆ ਜੀ! ਜਿਹੜੀ ਨਦੀ ਪਰਬਤਾਂ, ਝੀਲਾਂ ਤੋਂ ਨਿਕਲ ਕੇ ਗਾਜ਼ੀਪੁਰ ਵਿਚ ਗੰਗਾ ਨਾਲ ਮਿਲਦੀ ਹੈ। ਅਸੀਂ ਉਸ ਗੋਮਤੀ ਦੀ ਗੱਲ ਕਰਦੇ ਹਾਂ। ਉਸ ਦੇ ਕਿਨਾਰੇ ਗਊ ਆਦਿਕ ਦਾਨ ਕਰਨ ਨਾਲ ਬਹੁਤਾ ਪੁੰਨ ਲੱਗਦਾ ਹੈ। ਇਹ ਸੁਣ ਕੇ ਭਗਤ ਜੀ ਆਖਦੇ ਹਨ ਕਿ ਹੇ ਭਾਈ! ਅਸੀਂ ਉਸ ਗੋਮਤੀ ਦੀ ਗੱਲ ਨਹੀਂ ਕੀਤੀ।

**ਪ੍ਰਸ਼ਨ :** ਫਿਰ ਤੁਸੀਂ ਗੋਮਤੀ ਕਿਸ ਨੂੰ ਆਖਦੇ ਹੋ?

**ਉੱਤਰ :** **ਅਥਵਾ** : (ਗੋ) ਬੇਦਾਂ ਵਾਲੀ (ਮਤੀ) ਮਤ ਰੂਪ ਨਦੀ ਦਾ (ਤੀਰ) ਕਿਨਾਰਾ ਜੋ ਸਾਧਸੰਗਤ ਹੈ, ਇਹ ਸਾਧਸੰਗਤ ਹੀ ਸਾਡੀ ਗੋਮਤੀ ਨਦੀ ਦਾ ਕਿਨਾਰਾ ਹੈ। ਅਸੀਂ ਉਸ ਨੂੰ ਛੱਡ ਕੇ ਹੋਰ ਕਿਸੇ ਪਾਸੇ ਨਹੀਂ ਜਾਂਦੇ।

**ਵਾ:** ਜੋ (ਗੋ) ਗਿਆਨ ਵਾਲੀ ਮਤ ਦਾ ਕਿਨਾਰਾ ਸਤਸੰਗਤ ਹੈ, ਭਾਵ ਜਿੱਥੇ ਜਾ ਕੇ ਗਿਆਨ ਦੀ ਪ੍ਰਾਪਤੀ

---

* **ਹੱਜ** : ਮਹਾਨਕੋਸ਼ ਅਨੁਸਾਰ, ਹੱਬ ਕਾਬੇ ਦੀ ਯਾਤ੍ਰਾ, ਜੋ ਮੁਸਲਮਾਨ ਲਈ ਧਰਮ ਦਾ ਉਸੂਲ (ਨਿਯਮ) ਜਾਣਕੇ ਕਰਨੀ ਜ਼ਰੂਰੀ ਹੈ। ਇਹ ਹਿਜਰੀ ਸਾਲ ਦੇ ਬਾਰ੍ਹਵੇਂ ਮਹੀਨੇ "ਜੁਲਹਿਜਹ" ਵਿਚ ਹੁੰਦੀ ਹੈ। ਇਸ ਦੇ ਕਰਨ ਦੀ ਰੀਤਿ ਇਹ ਹੈ। ਜਦ ਮੱਕਾ ਇਕ ਪੜਾਉ ਰਹਿ ਜਾਵੇ, ਤਦ ਯਾਤ੍ਰੀ ਇਸਨਾਨ ਕਰਕੇ "ਏਹਰਾਮ" ਬੰਨ੍ਹੇ ਅਰਥਾਤ ਪਹਿਲੇ ਵਸਤ੍ਰ ਤਿਆਗ ਕੇ ਕੇਵਲ ਦੋ ਚਾਦਰਾਂ ਰੱਖੇ, ਇਕ ਤੇੜ ਅਤੇ ਦੂਜੀ ਸਰੀਰ ਉੱਤੇ, ਜੁੱਤੀ ਦਾ ਤਿਆਗ ਕਰੇ। ਖੜਾਵਾਂ ਪਹਿਰਨ ਦੀ ਰੋਕ ਨਹੀਂ। ਗੀਤ "ਤਲਬੀਯਾ" ਗਾਉਂਦਾ ਹੋਇਆ ਮੱਕੇ ਪਹੁੰਚੇ। ਗੀਤ ਦਾ ਅਰਥ ਇਹ ਹੈ "ਮੈ ਤੇਰੀ ਸੇਵਾ ਲਈ ਖੜਾ ਹਾਂ, ਤੇਰਾ ਸ਼ਰੀਕ ਕੋਈ ਨਹੀਂ, ਨਿਸ਼ਚੇ ਕਰਕੇ ਤੇਰੀ ਹੀ ਉਸਤਤਿ ਹੈ, ਤੇਰੀ ਹੀ ਬਾਦਸ਼ਾਹਤ ਹੈ। "ਕਾਬੇ ਮੰਦਰਿ ਪਾਲ ਜਾ ਕੇ ਇਸਨਾਨ ਕਰੇ ਅਤੇ "ਸੰਗ ਅਸਵਦ" ਨੂੰ ਚੁੰਮੇ। ਸੱਤ "ਤਵਾਫ਼" (ਪਰਿਕ੍ਰਮਾ) ਕਾਬੇ ਦੀਆਂ ਕਰੇ, ਤਿੰਨ ਤੇਜ ਨਾਲ ਚਾਲ ਨਾਲ ਅਤੇ ਚਾਰ ਹੌਲੀ ਹੌਲੀ ਕਾਬੇ ਨੂੰ ਆਪਣੇ ਖੱਬੇ ਹੱਥ ਰੱਖ। ਹਰ ਪਰਿਕ੍ਰਮਾ ਕਰਦਾ ਕਾਲੇ ਪੱਥਰ ਨੂੰ ਚੁੰਮੇ। ਫੇਰ ਇਬਰਾਹੀਮ ਦੇ ਮਕਾਮ ਪੁਰ ਜਾਵੇ ਅਤੇ ਉੱਥੇ ਪ੍ਰਾਰਥਨਾ ਕਰੇ, ਫੇਰ ਮਰਵਾ ਚੋਟੀ ਤੇ ਜਾ ਕੇ ਪ੍ਰਾਰਥਨਾ ਕਰੇ। ਫੇਰ ਕਾਬੇ ਵਿਚ ਆ ਕੇ "ਖੁਤਬਾ" ਸੁਣੇ, ਫੇਰ ਮਕਾਮ "ਮਿਨਾ" ਪੁਰ ਜਾ ਕੇ ਰਾਤ ਰਹੇ। ਉਥੋਂ ਪਹਾੜੀ "ਅਰਫਾਤ" ਨੂੰ ਜਾਵੇ। ਉੱਥੇ ਪ੍ਰਾਰਥਨਾ ਕਰੇ ਅਤੇ ਖੁਤਬਾ ਸੁਣੇ। ਇੱਥੋ "ਮੁਜ਼ਦਲਿਫਾ" ਮਕਾਮ ਪੁਰ ਸੰਝ ਦੀ ਨਮਾਜ਼ ਪੜ੍ਹੇ। ਉੱਪਰ ਦੱਸੀ ਸਾਰੀ ਕ੍ਰਿਯਾ ਨੌਵੀਂ ਤਿਥਿ ਤੀਕ ਸਮਾਪਤ ਕਰਕੇ ਦਸਵੀਂ ਜੋ "ਨਹਰ" ਕੁਰਬਾਨੀ ਦਾ ਦਿਨ ਹੈ, ਉਸ ਵਿਚ ਮਜ਼ਦਲਿਫਾ ਮਕਾਮ ਪੁਰ ਨਮਾਜ਼ ਪੜ੍ਹਕੇ ਸ਼ੈਤਾਨ ਦੇ (ਥੰਮ) ਪਾਸ ਜਾ ਕੇ ਸੱਤ ਪੱਥਰ ਸੁੱਟੇ। ਫਿਰ ਮਿਨਾ ਪਹੁੰਚਕੇ ਕੁਰਬਾਨੀ ਦੇਵੇ। ਬੱਕਰਾ, ਦੁੰਬਾ, ਗਾਂ, ਅਥਵਾ ਊਠ ਨੂੰ ਕਾਬੇ ਵੱਲ ਸਿਰ ਲਿਟਾਵੇ, ਪਸ਼ੂ ਦੇ ਸੱਜੇ ਪਾਸੇ ਖੜਾ ਹੋ ਕੇ "ਅੱਲਾਹੂ ਅਕਬਰ" ਕਹਿਕੇ ਗਲ ਤੇ ਛੁਰੀ ਚਲਾਵੇ। ਇਸ ਪਿੱਛੋਂ ਹਾਜੀ "ਏਹਰਾਮ" ਤਿਆਗ ਕੇ ਮਨ ਭਾਉਂਦੇ ਵਸਤ੍ਰ ਪਹਿਰੇ, ਮੁੰਡਨ ਕਰਾਵੇ, ਨਹੁੰ ਲੁਹਾਵੇ, ਅਰ ਤਿੰਨ ਦਿਨ ਮੱਕੇ ਹੋਰ ਠਹਿਰੇ, ਮੱਕੇ ਤੋਂ ਤੁਰਨ ਵੇਲੇ ਕਾਬੇ ਦੀ ਫੇਰ ਪਰਿਕ੍ਰਮਾ ਕਰੇ ਅਤੇ ਸ਼ੈਤਾਨ ਦੇ ਥੰਮ ਤੇ ਸੱਤ ਵੱਟੀਆਂ ਸੁੱਟੇ ਅਤੇ ਜ਼ਮਜ਼ਮ ਖੂਹ ਦਾ ਪਾਣੀ ਪੀਵੇ। ਬਹੁਤੇ ਮੁਸਲਮਾਨ ਮੱਕੇ ਦੀ ਯਾਤਰਾ ਪਿੱਛੋਂ ਹਜਰਤ ਮੁਹੰਮਦ ਦੀ ਕਬਰ ਦੀ ਯਾਤਰਾ ਲਈ ਮਦੀਨੇ ਜਾਂਦੇ ਹਨ ਅਤੇ ਇਸ ਬਿਨਾ ਹੱਜ ਪੂਰਨ ਨਹੀਂ ਸਮਝਦੇ, ਪਰ "ਵਹਾਬੀ" ਲੋਕ ਕਬਰ ਦਾ ਸਨਮਾਨ ਧਰਮ ਵਿਰੁੱਧ ਮੰਨਦੇ ਹਨ, ਇਸ ਲਈ ਉਹ ਮਦੀਨੇ ਦੀ ਯਾਤਰਾ ਨਹੀਂ ਕਰਦੇ। ਜੋ ਉੱਪਰ ਲਿਖੀ ਰੀਤੀ ਨਾਲ ਹੱਜ ਕਰਦਾ ਹੈ ਉਹ ਹਾਜੀ ਸੱਦੀਦਾ ਹੈ। "ਕਿਆ ਹਜ ਕਾਬੈ ਜਾਂਏ।"

** **ਗੋਮਤੀ** : ਮਹਾਨਕੋਸ਼ ਅਨੁਸਾਰ, ਇਕ ਨਦੀ ਜੋ ਯੂਪੀ ਵਿਚ ਪੀਲੀ ਭੀਤ ਜਿਲ੍ਹੇ ਵਿਚੋਂ ਸ਼ਾਹਜਹਾਨਪੁਰ ਦੀ ਝੀਲ ਤੋਂ ਨਿਕਲਕੇ ਖੇੜੀ, ਲਖਨਊ, ਜੌਨਪੁਰ ਆਦਿਕ ਵਿਚ ੫੦੦ ਮੀਲ ਵਹਿੰਦੀ ਹੋਈ ਸੈਦਪੁਰ ਕੇ ਮਕਾਮ ਜਿਲ੍ਹਾ ਗਾਜ਼ੀਪੁਰ ਵਿਚ ਗੰਗਾ ਨਾਲ ਮਿਲ ਜਾਂਦੀ ਹੈ। ਇਸ ਦਾ ਦੂਜਾ ਨਾਉਂ ਵਾਸ਼ਿਸ਼ਠੀ ਭੀ ਹੈ। ਇਸ ਨਾਉਂ, ਦੀਆਂ ਹੋਰ ਭੀ ਕਈ ਨਦੀਆਂ ਹਨ।

ਹੁੰਦੀ ਹੈ। ਉਹ ਸੰਗਤ ਹੀ ਸਾਡੀ ਗੋਮਤੀ ਦਾ ਕਿਨਾਰਾ ਹੈ। ਐਸੀ ਸਤਸੰਗਤ ਰੂਪ ਗੋਮਤੀ ਕਿਨਾਰੇ ਜਾਣਾ ਹੀ ਸਾਡੀ ਹੱਜ ਦੀ ਯਾਤਰਾ ਹੈ।

**ਅਥਵਾ :** 'ਗੋ' ਨਾਮ ਗੁਰਬਾਣੀ ਦਾ ਹੈ। ਗੁਰਬਾਣੀ ਸਾਨੂੰ ਜੋ ਸਾਧਸੰਗਤ ਕਰਨ ਦੀ ਮੱਤ ਦਿੰਦੀ ਹੈ ਕਿ:

**ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥** *(ਅੰਗ : ੬੪੨)*

**ਕਹੁ ਕਬੀਰ ਇਹ ਕਹੀਐ ਕਾਹਿ ॥ ਸਾਧਸੰਗਤਿ ਬੈਕੁੰਠੈ ਆਹਿ ॥** *(ਅੰਗ : ੩੨੫)*

ਇਹ ਮਤ ਹੀ ਗੋਮਤੀ ਦਾ ਕਿਨਾਰਾ ਹੈ ਅਤੇ ਇਸ ਮੱਤ ਨੂੰ ਧਾਰਨ ਕਰਕੇ ਜੋ ਸਾਧਸੰਗਤ ਵਿਚ ਚੱਲ ਕੇ ਜਾਣਾ ਹੈ, ਇਹੀ ਸਾਡੀ ਹੱਜ ਹੈ।

## ਜਹਾ ਬਸਹਿ; ਪੀਤੰਬਰ ਪੀਰ ॥੧॥

ਹਿੰਦੂ ਕਹਿਣ ਲੱਗੇ ਕਿ ਕਬੀਰ ਜੀ ! (ਜਹਾ) ਜਿੱਥੇ ਦੁਆਰਕਾ ਵਿਚ (ਪੀਤੰਬਰ) ਪੀਲੇ ਬਸਤਰਾਂ ਨੂੰ ਧਾਰਨ ਵਾਲੇ ਕ੍ਰਿਸ਼ਨ ਜੀ ਵੱਸਦੇ ਹਨ। ਤੁਸੀਂ ਸਾਡੇ ਨਾਲ ਉੱਥੇ ਦੁਆਰਕਾ ਵਿਚ ਚੱਲੋ ਤੇ ਮੁਸਲਮਾਨ ਕਹਿਣ ਲੱਗੇ ਕਿ ਜਿੱਥੇ ਮੱਕੇ ਵਿਚ ਸਾਡਾ ਪੀਰ *'ਸੰਗੇ ਅਸਵਦ' ਹੈ। ਜੋ ਸਾਡੇ ਪਾਪਾਂ ਨੂੰ ਲੈ ਕੇ ਕਾਲਾ ਹੋ ਗਿਆ ਹੈ।

**ਅਥਵਾ :** ਕਬੀਰ ਜੀ ਕਹਿਣ ਲੱਗੇ, ਹੇ ਭਾਈ! ਸਾਧਸੰਗਤ ਹੀ ਸਾਡੀ ਦੁਆਰਕਾ ਨਗਰੀ ਹੈ। (ਜਹਾ) ਜਿੱਥੇ (ਪੀਤ+ਅੰਬਰ) ਪ੍ਰੇਮ ਰੂਪ (ਪੀਤ) ਪੀਲੇ (ਅੰਬਰ) ਬਸਤਰਾਂ ਨੂੰ ਧਾਰਨ ਵਾਲਾ ਪ੍ਰਮੇਸਰ ਵੱਸਦਾ ਹੈ ਅਤੇ ਸਾਧਸੰਗਤ ਹੀ ਸਾਡਾ ਮੱਕਾ, ਕਾਬਾ ਹੈ, ਜਿੱਥੇ ਸਾਰੇ ਸਤਸੰਗੀਆਂ ਦੇ ਪਾਪਾਂ ਨੂੰ ਨਾਸ਼ ਕਰਨ ਵਾਲਾ (ਪੀਰ) ਵੱਡਾ ਪ੍ਰਮੇਸਰ ਆਪ ਨਿਵਾਸ ਕਰਦਾ ਹੈ।

ਫਿਰ ਉਹ ਕਹਿਣ ਲੱਗੇ ਕਿ ਹਿੰਦੂ ਤਾਂ ਦੁਆਰਕਾ ਵਿਚ ਮਿਲ ਕੇ 'ਰਾਮ-ਰਾਮ' ਕਹਿੰਦੇ ਹਨ ਕਿ ਮੁਸਲਮਾਨ ਲੋਕ ਮੱਕੇ ਵਿਚ ਜਾ ਕੇ ਅੱਲ੍ਹਾ-ਅੱਲ੍ਹਾ ਤੇ ਖੁਦਾ-ਖੁਦਾ ਗਾਉਂਦੇ ਹਨ। ਤੁਸੀਂ ਕੀ ਗਾਉਂਦੇ ਹੋ?

## ਵਾਹੁ ਵਾਹੁ; ਕਿਆ ਖੂਬੁ ਗਾਵਤਾ ਹੈ ॥

**ਉੱਤਰ :** ਹੇ ਭਾਈ ! ਜੋ ਸਾਧਸੰਗਤ ਵਿਚ ਮਿਲ ਕੇ ਪ੍ਰਮੇਸਰ ਨੂੰ (ਵਾਹੁ) ਅਸਚਰਜ ਹੈ, (ਵਾਹੁ) ਪ੍ਰੇਰਕ ਹੈ, ਕਹਿ ਕੇ ਉਸ ਦੇ ਗੁਣ ਗਾਉਣੇ ਹਨ। **ਵਾ:** ਜੋ ਸੰਤਾਂ ਨੂੰ ਪ੍ਰਮੇਸਰ ਦੇ ਗੁਣ-ਗਾਉਂਦਿਆਂ ਵੇਖ ਕੇ (ਵਾਹੁ) ਅਸਚਰਜ ਹੈ, (ਵਾਹੁ) ਵਿਸਮਾਦ ਕਹਿ ਉੱਠਣਾ ਹੈ। **ਵਾ:** ਉਹਨਾਂ ਸੰਤਾਂ ਨੂੰ ਵਾਹ-ਵਾਹ ਭਾਵ ਸਾਬਾਸੀ ਅਤੇ ਧੰਨਤਾ ਯੋਗ ਕਹਿ ਉੱਠਣਾ ਕਿ (ਵਾਹੁ) ਸਾਬਾਸ਼ ਸੰਤ ਜਨੋ ! ਤੁਸੀਂ ਪ੍ਰਮੇਸਰ ਦੇ (ਕਿਆ) ਕੀ (ਖੂਬੁ) ਸੋਹਣੇ ਜਸ ਨੂੰ (ਗਾਵਤਾ) ਗਾਉਂਦੇ ਹੋ। ਇਹੀ ਸਾਡਾ ਗਾਉਣਾ ਹੈ।

**ਅਥਵਾ :** ਜਿੱਥੇ ਸਾਧਸੰਗਤ ਵਿਚ ਅਸੀਂ ਵੱਸਦੇ ਹਾਂ। ਉੱਥੇ ਹਰ ਇਕ ਸਿੱਖ, ਜਗਿਆਸੂ ਸੰਗਤਾਂ ਨਾਲ ਮਿਲ ਕੇ ਕੀ (ਖੂਬੁ) ਸੁੰਦਰ **ਵਾ:** ਉੱਤਮ (ਵਾਹੁ) ਅਸਚਰਜ (ਵਾਹੁ) ਵਾਹਿਗੁਰੂ ਦੇ ਸਿਮਰਨ ਕਰਨ ਰੂਪ ਗੁਣ (ਗਾਵਤਾ) ਗਾਉਂਦਾ ਹੈ।

---

* **ਸੰਗੇ ਅਸਵਦ :** ਕਾਬੇ ਦੀ ਕੰਧ ਵਿਚ ਇਕ ਪੱਥਰ ਲੱਗਾ ਹੈ। ਜਿਹੜੇ ਮੁਸਲਮਾਨ ਹੱਜ ਕਰਨ ਜਾਂਦੇ ਹਨ। ਉਹ ਉਸ ਪੱਥਰ ਦਾ ਬੋਸਾ ਲੈਂਦੇ ਹਨ ਭਾਵ ਉਸ ਨੂੰ ਚੁੰਮਦੇ ਹਨ। ਮੁਸਲਮਾਨਾਂ ਦਾ ਮੰਨਣਾ ਹੈ ਕਿ ਉਹ ਪੱਥਰ ਪਹਿਲਾਂ ਚਿੱਟਾ ਸੀ। ਪਰ ਅਸਾਡੇ ਗੁਨਾਹ ਲੈ-ਲੈ ਕੇ ਕਾਲਾ ਹੋ ਗਿਆ ਹੈ। ਉਸ ਪੱਥਰ ਨੂੰ 'ਸੰਗੇ ਅਸਵਦ' ਜਾਂ 'ਸੰਗੇ ਅਸਵਾਦ' ਆਖਦੇ ਹਨ।

**ਮਹਾਨਕੋਸ਼ ਅਨੁਸਾਰ :** ਇਕ ਕਾਲਾ ਪੱਥਰ, ਜੋ ਛੇ-ਸੱਤ ਇੰਚ ਪ੍ਰਮਾਣ ਦਾ ਕਾਬੇ ਦੀ ਕੰਧ ਵਿਚ ਜੜਿਆ ਹੋਇਆ ਹੈ। ਅੱਬਾਸ ਮੁਹੰਮਦ ਦੇ ਲੇਖ ਅਨੁਸਾਰ ਇਹ ਪੱਥਰ ਸੁਰਗ ਤੋਂ ਚਿੱਟੇ ਰੰਗ ਦਾ ਡਿੱਗਾ ਸੀ, ਪਰ ਆਦਮ ਦੀ ਸੰਤਾਨ ਦੇ ਛੂਹਣ ਤੋਂ ਇਸ ਦਾ ਰੰਗ ਬਦਲਦਾ-ਬਦਲਦਾ ਕਾਲਾ ਹੋ ਗਿਆ ਹੈ। ਪ੍ਰਲੈ ਦੇ ਅੰਤ ਵਿਚ ਜਦ ਰੱਬ ਜੀਵਾਂ ਦਾ ਇਨਸਾਫ ਕਰੇਗਾ, ਤਾਂ ਇਸ ਪੱਥਰ ਦੀਆਂ ਦੋ ਅੱਖਾਂ ਅਤੇ ਜ਼ੁਬਾਨ ਹੋ ਜਾਵੇਗੀ। ਅੱਖਾਂ ਨਾਲ ਇਹ ਉਹਨਾਂ ਦੀ ਪਛਾਣ ਕਰੇਗਾ। ਜਿੰਨ੍ਹਾਂ ਨੇ ਇਸ ਨੂੰ ਚੁੰਮਿਆ ਹੈ ਅਤੇ ਜੁਬਾਨ ਨਾਲ ਚੁੰਬਕਾਂ ਦੇ ਹੱਕ ਵਿਚ ਗਵਾਹੀ ਦੇਵੇਗਾ।

## ਹਰਿ ਕਾ ਨਾਮੁ; ਮੇਰੈ ਮਨਿ ਭਾਵਤਾ ਹੈ ॥੧॥ ਰਹਾਉ ॥

ਹੇ ਭਾਈ! ਮੱਕੇ ਦੇ ਹੱਜ, ਜ਼ਿਆਰਤ ਅਤੇ ਦਵਾਰਕਾ ਗੋਮਤੀ ਨਦੀ ਕਿਨਾਰੇ ਯਾਤਰਾ ਕਰਨ ਨਾਲੋਂ (ਮੇਰੈ) ਸਾਡੇ ਮਨ ਨੂੰ ਤਾਂ ਉਸ (ਹਰਿ) ਹਰੀ (ਕਾ) ਦਾ ਨਾਮ ਜਪਣਾ ਵੱਧ (ਭਾਵਤਾ) ਚੰਗਾ ਲੱਗਦਾ ਹੈ। ਇਸ ਕਰਕੇ ਅਸੀਂ ਹੋਰ ਕੋਈ ਉਪਾਸ਼ਨਾ ਆਦਿਕ ਕਰਮ ਨਹੀਂ ਕਰਦੇ। ਇਹ ਭਗਤ ਜੀ ਨੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਇਕੱਠਾ ਉੱਤਰ ਦਿੱਤਾ ਹੈ।

## ਅੰਗ : ੪੭੯

ਫਿਰ ਹਿੰਦੂ ਕਹਿਣ ਲੱਗੇ, ਕਬੀਰ ਜੀ! ਸਾਡੇ ਮਤ ਅਨੁਸਾਰ ਤਾਂ ਨਾਰਦ ਅਤੇ ਸਰਸਵਤੀ ਭਗਵਾਨ ਦੇ ਨਿਕਟਵਰਤੀ ਮੰਨੇ ਹਨ। ਤੁਸੀਂ ਕੀ ਮੰਨਦੇ ਹੋ?

## ਨਾਰਦ ਸਾਰਦ; ਕਰਹਿ ਖਵਾਸੀ ॥

ਹੇ ਭਾਈ! ਜਿਹੜਾ ਸਾਡਾ ਪ੍ਰਮੇਸਰ ਸਾਧਸੰਗਤ ਰੂਪ ਬੈਕੁੰਠ ਵਿਚ ਵੱਸਦਾ ਹੈ। ਨਾਰਦ ਅਤੇ (ਸਾਰਦ) ਸਰਸਵਤੀ ਆਦਿਕ ਦੇਵੀ-ਦੇਵਤੇ ਤੇ ਰਿਖੀ-ਮੁਨੀ ਉਸ ਪ੍ਰਮੇਸਰ ਦੇ (ਖਵਾਸੀ) ਚੌਕੀਂਦਾਰ ਬਣ ਕੇ ਸੇਵਾ (ਕਰਹਿ) ਕਰਦੇ ਹਨ। **ਵਾ:** ਜਸ, ਵਡਿਆਈ ਕਰਨ ਰੂਪ (ਖਵਾਸੀ) ਚੌਰ ਬਰਦਾਰੀ ਦੀ ਸੇਵਾ ਕਰਦੇ ਹਨ।

**ਅਥਵਾ :** ਜਿੰਨ੍ਹਾਂ ਸੰਤਾਂ ਦੇ (ਨਾਰਦ) ਮਨ ਅਤੇ (ਸਾਰਦ) ਬੁੱਧੀ ਉਸ ਪ੍ਰਮੇਸਰ ਦੇ ਧਿਆਨ ਵਿਚ ਜੁੜੇ ਹੋਏ ਹਨ। ਉਹ ਸੰਤ ਜਨ, ਇਸ ਸਾਧਸੰਗਤ ਰੂਪ ਬੈਕੁੰਠ ਵਿਚ (ਖਵਾਸੀ) ਚੌਕੀਂਦਾਰਾਂ ਦੀ ਤਰ੍ਹਾਂ ਪ੍ਰਮੇਸਰ ਦੇ ਨਿਕਟਵਰਤੀ ਹੋ ਕੇ **ਵਾ:** (ਖਵਾਸੀ) ਖਾਸ ਸੇਵਾਦਾਰ ਹੋ ਕੇ ਉਸ ਦਾ ਜਸ ਕਰਨ ਰੂਪ ਸੇਵਾ ਕਰਦੇ ਹਨ।

ਫਿਰ ਮੁਸਲਮਾਨ ਕਹਿਣ ਲੱਗੇ ਕਿ ਸਾਡੇ ਮੱਤ ਅਨੁਸਾਰ ਤਾਂ ਬੀਬੀ ਕਵਲਾਦਾਸੀ ਖੁਦਾ ਦੇ ਨਿਕਟ ਰਹਿਣ ਵਾਲੀ ਮੰਨੀ ਹੈ। ਤਾਂ ਕਬੀਰ ਜੀ ਆਖਦੇ ਹਨ :

## ਪਾਸਿ ਬੈਠੀ; ਬੀਬੀ ਕਵਲਾ ਦਾਸੀ ॥੨॥

ਹੇ ਭਾਈ! ਜੋ (ਕਵਲਾ) ਲੱਛਮੀ ਭਾਵ ਮਾਇਆ ਰੂਪ (ਬੀਬੀ) ਇਸਤਰੀ ਹਰ ਵੇਲੇ (ਦਾਸੀ) ਦਾਸਾ ਭਾਵ ਨੂੰ ਧਾਰ ਕੇ ਪ੍ਰਮੇਸਰ ਦੇ ਸਨਮੁਖ ਸੇਵਾ ਵਿਚ ਹਾਜ਼ਰ ਰਹਿੰਦੀ ਹੈ। ਇਹੀ ਬੀਬੀ ਕਵਲਾ ਦਾਸੀ ਪਾਸ ਬੈਠੀ ਹੈ।

**ਅਥਵਾ :** (ਕਵਲਾ) ਲੱਛਮੀ ਤੋਂ ਭਗਤੀ ਦਾ ਅਰਥ ਗ੍ਰਹਿਣ ਕਰਨਾ। ਜਿਹੜੀ ਭਗਤੀ ਰੂਪ (ਬੀਬੀ) ਇਸਤਰੀ ਹੈ। ਯਥਾ :

**ਨਿਜ ਭਗਤੀ ਸੀਲਵੰਤੀ ਨਾਰਿ ॥**

ਦਾਸਾ ਭਾਵ ਨੂੰ ਧਾਰਨ ਕਰਕੇ ਕੀਤੀ ਹੋਈ ਐਸੀ ਪ੍ਰੇਮਾ ਭਗਤੀ ਬਿਰਤੀ ਨੂੰ ਬ੍ਰਹਮਾਕਾਰ ਕਰ ਦੇਣ ਵਾਲੀ ਹੈ। ਇਹ ਪ੍ਰੇਮਾ ਭਗਤੀ ਹੀ ਪ੍ਰਮੇਸਰ ਦੇ ਸਨਮੁਖ ਰਹਿਣ ਰੂਪ ਪਾਸ ਬੈਠਣ ਵਾਲੀ ਬੀਬੀ ਕਵਲਾ ਦਾਸੀ ਹੈ।

## ਕੰਠੇ ਮਾਲਾ; ਜਿਹਵਾ ਰਾਮੁ ॥
## ਸਹੰਸ ਨਾਮੁ ਲੈ ਲੈ; ਕਰਉ ਸਲਾਮੁ ॥੩ ॥

ਹਿੰਦੂ ਕਹਿਣ ਲੱਗੇ ਕਿ ਕਬੀਰ ਜੀ! ਅਸੀਂ ਤਾਂ ਵੈਸ਼ਨਵ ਮੱਤ ਅਨੁਸਾਰ ਕੰਠੀ, ਰੁਦ੍ਰਾਖੀ ਆਦਿਕ ਮਾਲਾ (ਕੰਠੇ) ਗਲ ਵਿਚ ਧਾਰਨ ਕਰਦੇ ਹਾਂ ਅਤੇ (ਜਿਹਵਾ) ਜੁਬਾਨ ਨਾਲ 'ਰਾਮ-ਰਾਮ' ਜਪਦੇ ਹਾਂ। ਫਿਰ ਵਿਸ਼ਨੂੰ ਦੇ ਨਾਮ ਲੈ-ਲੈ ਕੇ ਅਸਤੋਤ੍ਰ ਰੂਪ ਸਹੰਸ੍ਰਨਾਮੇ ਪੜ੍ਹਦੇ ਹਾਂ। ਮੁਸਲਮਾਨ ਕਹਿਣ ਲੱਗੇ ਕਿ ਅਸੀਂ ਆਪਣੇ

ਪੈਗੰਬਰਾਂ ਦੇ ਨਾਮ ਲੈ-ਲੈ ਕੇ ਉਹਨਾਂ ਨੂੰ ਸਲਾਮਾਂ ਕਰਦੇ ਹਾਂ। ਤੁਸੀਂ ਕੀ ਕਰਦੇ ਹੋ? ਤਾਂ ਭਗਤ ਜੀ ਉੱਤਰ ਦਿੰਦੇ ਹਨ ਕਿ,

**ਅਥਵਾ :** ਹੇ ਹਿੰਦੂਓ। ਤੁਸੀਂ (ਕੰਠੇ) ਗਲ ਵਿਚ ਤੁਲਸੀ ਆਦਿਕਾਂ ਦੀਆਂ ਮਾਲਾ ਪਾਉਂਦੇ ਹੋ ਅਤੇ (ਜਿਹਵਾ) ਜੁਬਾਨ ਤੋਂ ਰਾਮ-ਰਾਮ ਦਾ ਜਾਪ ਜਪਦੇ ਹੋ। ਫਿਰ ਵਿਸ਼ਨੂੰ ਦੇ (ਸਹੰਸ) ਹਜ਼ਾਰਾਂ ਨਾਮ ਲੈ-ਲੈ ਕੇ ਉਸਦੇ ਅਸਤੋਤ੍ਰ ਰੂਪ ਸਹੰਸ੍ਰਨਾਮਾ ਪੜ੍ਹਦੇ ਹੋ ਅਤੇ ਹੇ ਮੁਸਲਮਾਨੋ। ਤੁਸੀਂ ਬਾਬਾ ਆਦਮ ਅਤੇ ਮੁਹੰਮਦ ਆਦਿਕ ਪੈਗੰਬਰਾਂ ਦੇ ਨਾਮ ਲੈ-ਲੈ ਕੇ ਸਲਾਮਾਂ (ਕਰਉ) ਕਰਦੇ ਹੋ।

**ਅਥਵਾ :** ਹੇ ਭਾਈ। ਜੋ ਅਸੀਂ (ਕੰਠੇ) ਹਿਰਦੇ ਵਿਚ ਸੁੰਦਰ ਪ੍ਰਮੇਸਰ ਦੇ ਜੱਸ ਨੂੰ ਧਾਰਨ ਕੀਤਾ ਹੈ। ਯਥਾ :

**ਕੰਠ ਰਮਣੀਯ ਰਾਮ ਰਾਮ ਮਾਲਾ ॥...** *(ਅੰਗ : ੧੩੫੯)*

ਇਹ ਸਾਡੀ ਗਲੇ ਵਿਚ ਪਾਉਣ ਵਾਲੀ ਮਾਲਾ ਹੈ ਤੇ ਜਿਹੜਾ ਅਸੀਂ (ਜਿਹਵਾ) ਜੁਬਾਨ ਨਾਲ (ਰਾਮ) ਵਿਆਪਕ ਪ੍ਰਮੇਸਰ ਦੇ ਨਾਮ ਨੂੰ ਜਪਦੇ ਹਾਂ। ਯਥਾ :

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥** *(ਅੰਗ : ੧੩੬੪)*

ਇਹ ਸਾਡੀ ਵੈਸ਼ਨਵ ਮਤ ਵਾਲੀ ਕੰਠੀ ਹੈ। **ਵਾ:** ਜੋ ਅਸੀਂ ਮੱਧਮਾ ਬਾਣੀ ਦੁਆਰਾ (ਕੰਠੇ) ਕੰਠ ਵਿਚ ਅਤੇ ਬੈਖਰੀ ਬਾਣੀ ਦੁਆਰਾ (ਜਿਹਵਾ) ਰਸਨਾ ਕਰਕੇ ਪ੍ਰਮੇਸਰ ਦੇ ਨਾਮ ਨੂੰ ਜਪਦੇ ਹਾਂ, ਇਹੀ ਸਾਡੀ ਮਾਲਾ ਹੈ। **ਵਾ:** (ਜਿਹ+ਵਾ) (ਜਿਹ) ਜਿਹੜੀ (ਮਾ) ਮਾਇਆ ਸਾਰੇ ਸੰਸਾਰ ਨੂੰ (ਲਾ) ਲੱਗੀ ਹੋਈ ਹੈ। ਉਸ ਤੋਂ (ਕੰਠੇ) ਕਿਨਾਰਾ ਕਰਕੇ (ਵਾ) ਉਸ (ਰਾਮੁ) ਪ੍ਰਮੇਸਰ ਦਾ ਨਾਮ ਜਪਣਾ ਚਾਹੀਦਾ ਹੈ ਅਤੇ ਜੋ ਤੁਸੀਂ ਵਿਸ਼ਨੂੰ ਦੇ ਹਜ਼ਾਰਾਂ ਨਾਮ ਲੈ ਕੇ ਅਸਤੋਤ੍ਰ ਰੂਪ ਸਹੰਸ੍ਰਨਾਮੇ ਪੜ੍ਹਦੇ ਹੋ। ਉਸ ਦੇ ਥਾਂ ਅਸੀਂ ਪ੍ਰਮੇਸਰ ਵਿਚ ਆਪਣੇ ਚਿੱਤ ਨੂੰ (ਸਲਾਮੁ) ਇਸਥਿਤ (ਕਰਉ) ਕਰਦੇ ਹਾਂ ਅਤੇ ਉਸ ਦਾ ਪਰਾ ਪੂਰਬਲਾ 'ਸਤਿਨਾਮ ਵਾਹਿਗੁਰੂ' ਨਾਮ ਜਪਦੇ ਹਾਂ। ਇਹੋ ਸਹੰਸ੍ਰਨਾਮਾ ਤੇ ਅਸਤੋਤ੍ਰ ਰੂਪ ਹੈ। **ਵਾ:** ਤੁਸੀਂ (ਸਹੰਸ) ਹਜ਼ਾਰਾਂ ਵਾਰ ਵਿਸ਼ਨੂੰ ਦਾ ਨਾਮ ਲੈ-ਲੈ ਕੇ ਉਸ ਨੂੰ (ਸਲਾਮੁ) ਨਮਸਕਾਰਾਂ ਕਰਦੇ ਹੋ ਅਤੇ ਅਸੀਂ ਅਕਾਲ ਪੁਰਖ ਵਾਹਿਗੁਰੂ ਦੇ (ਸਹੰਸ) ਹਜ਼ਾਰਾਂ ਨਾਮਾਂ ਨੂੰ ਲੈ-ਲੈ ਕੇ **'ਨਮਸਤੰ ਅਕਾਲੇ ॥ ਨਮਸਤੰ ਕ੍ਰਿਪਾਲੇ ॥'** ਆਦਿਕ ਕਹਿ-ਕਹਿ ਕੇ ਉਸ ਨੂੰ ਨਮਸਕਾਰਾਂ ਕਰਦੇ ਹਾਂ। **ਵਾ:** ਅਸੀਂ ਹਜ਼ਾਰਾਂ ਵਾਰ ਪ੍ਰਮੇਸਰ ਦੇ ਨਾਮ ਨੂੰ ਲੈ-ਲੈ ਕੇ ਉਸ ਦੇ **'ਸਦਾ ਸਲਾਮਤਿ'** ਸਰੂਪ ਵਿਚ (ਸਲਾਮੁ) ਇਸਥਿਤੀ ਨੂੰ ਪ੍ਰਾਪਤ (ਕਰਉ) ਕਰਦੇ ਹਾਂ। **ਵਾ:** ਪ੍ਰਮੇਸਰ ਦੇ (ਸਹੰਸ) ਹਜ਼ਾਰਾਂ ਹੀ ਨਾਮ ਹਨ ਅਤੇ ਸਾਰੇ ਹੀ (ਸਲਾਮੁ) ਨਮਸਕਾਰ ਕਰਨ ਯੋਗ ਹਨ। ਪਰ ਅਸੀਂ ਵਾਹਿਗੁਰੂ ਨਾਮ ਨੂੰ ਵਿਸ਼ੇਸ਼ ਕਰਕੇ (ਕਰਉ ਸਲਾਮੁ) ਨਮਸਕਾਰ ਕਰਦੇ ਹਾਂ।

**ਵਾ:** ਜਿਹੜਾ ਪ੍ਰਮੇਸਰ ਦੇ ਹਜ਼ਾਰਾਂ ਨਾਵਾਂ ਨੂੰ (ਲੈ) ਲੈਂਦਾ ਭਾਵ ਬੋਲਦਾ ਹੋਇਆ ਆਪਣੇ ਚਿੱਤ ਦੀ ਬਿਰਤੀ ਨੂੰ ਪ੍ਰਮੇਸਰ ਦੇ ਧਿਆਨ ਵਿਚ (ਲੈ) ਲੀਨ ਕਰਦਾ ਹੈ। ਪ੍ਰਮੇਸਰ ਉਸ ਨੂੰ ਆਪਣੇ ਸਦਾ (ਸਲਾਮੁ) ਇਸਥਿਤ ਰਹਿਣ ਵਾਲੇ ਸਰੂਪ ਵਿਚ (ਲੈ) ਲੀਨ ਭਾਵ ਅਭੇਦ ਕਰ ਲੈਂਦਾ ਹੈ।

**ਅਥਵਾ :** ਜਿੰਨ੍ਹਾਂ ਸੰਤਾਂ ਦੇ (ਕੰਠੇ) ਹਿਰਦੇ ਰੂਪ ਕੰਠ ਵਿਚ ਵੀ ਪ੍ਰਮੇਸਰ ਦੇ ਨਾਮ ਦੀ ਮਾਲਾ ਚੱਲਦੀ ਹੈ। ਭਾਵ ਜੋ ਹਿਰਦੇ ਵੀ ਸਵਾਸ-ਸਵਾਸ ਕਰਕੇ ਨਾਮ ਜਪਦੇ ਹਨ ਅਤੇ ਜਿੰਨ੍ਹਾਂ ਦੇ (ਜਿਹਵਾ) ਰਸਨਾ ਉੱਤੇ ਵੀ (ਰਾਮੁ) ਵਿਆਪਕ ਪ੍ਰਮੇਸਰ ਦਾ ਨਾਮ ਹੈ। ਐਸੇ ਸੰਤਾਂ ਨੂੰ ਹਜ਼ਾਰ-ਹਜ਼ਾਰ ਵਾਰ ਨਾਮ ਲੈ ਕੇ ਉਹਨਾਂ ਨੂੰ (ਸਲਾਮੁ) ਨਮਸਕਾਰ ਕਰਨਾ ਕਰੋ।

## ਕਹਤ ਕਬੀਰ; ਰਾਮ ਗੁਨ ਗਾਵਉ ॥

ਅਸੀਂ ਤਾਂ (ਰਾਮ) ਵਿਆਪਕ ਪ੍ਰਮੇਸਰ ਦੇ ਗੁਣਾਂ ਨੂੰ (ਗਾਵਉ) ਗਾਉਂਦੇ ਹਾਂ ਅਤੇ

## ਹਿੰਦੂ ਤੁਰਕ; ਦੋਊ ਸਮਝਾਵਉ ॥੪॥੪॥੧੩॥

ਸਾਡੇ ਪਾਸ ਭਾਵੇਂ ਕੋਈ ਹਿੰਦੂ ਆ ਜਾਵੇ ਤੇ ਭਾਵੇਂ ਕੋਈ (ਤੁਰਕ) ਮੁਸਲਮਾਨ ਆ ਜਾਵੇ। ਅਸੀਂ ਤਾਂ ਸਭ ਨੂੰ ਇਹ ਹੀ (ਸਮਝਾਵਉ) ਸਮਝਾਉਂਦੇ ਹਾਂ ਕਿ ਹੇ ਭਾਈ! ਅਸੀਂ ਤਾਂ ਹਿੰਦੂਆਂ ਅਤੇ ਤੁਰਕਾਂ ਨੂੰ ਇਕ ਸਮਾਨ ਜਾਣਦੇ ਹਾਂ। ਇਸ ਕਰਕੇ ਆਖਦੇ ਹਾਂ ਕਿ ਜੇ ਸੰਸਾਰ ਤੋਂ ਤਰਨਾ ਚਾਹੁੰਦੇ ਹੋ ਤਾਂ ਇਕ ਪ੍ਰਮੇਸਰ ਦੇ ਗੁਣਾਂ ਨੂੰ ਗਾਉਣਾ ਕਰੋ।

## ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫ ॥

## ੧ੴ ਸਤਿਗੁਰ ਪ੍ਰਸਾਦਿ ॥

**ਪਹਿਲੀ ਉਥਾਨਕਾ :**

ਇਕ ਦਿਨ ਭਗਤ ਕਬੀਰ ਸਾਹਿਬ ਜੀ ਬਾਗ ਵਿਚ ਬੈਠੇ ਹੋਏ ਸਨ। ਉਸ ਬਾਗ ਵਿਚ ਇਕ ਝਗੜਾਲੂ ਸੁਭਾਅ ਦਾ ਪੰਡਿਤ ਬੈਠ ਕੇ ਠਾਕੁਰਾਂ ਦੀ ਪੂਜਾ ਕਰਦਾ ਸੀ। ਉੱਥੇ ਹੀ ਇਕ ਮਾਲਣ ਫੁੱਲ-ਪੱਤੇ ਤੋੜ ਰਹੀ ਸੀ। ਉਸ ਵੇਲੇ ਕਬੀਰ ਸਾਹਿਬ ਜੀ ਨੇ ਪੰਡਿਤ ਨੂੰ ਸਮਝਾਉਣ ਲਈ, ਮਾਲਣ ਦਾ ਨਾਮ ਲੈ ਕੇ *ਅਨੁਕਤੀ ਅਲੰਕਾਰ ਦੁਆਰਾ ਇਹ ਸ਼ਬਦ ਉਚਾਰਣ ਕੀਤਾ ਹੈ।

**ਦੂਸਰੀ ਉਥਾਨਕਾ :**

ਇਕ ਵਾਰ ਇਕ ਪ੍ਰੀਤਵਾਨ ਮਾਲਣ ਇਸਤਰੀ ਨੇ ਸ਼ਿਵਾਲੇ ਉੱਪਰ ਕੁਝ ਫੁੱਲ, ਪੱਤੇ ਤੋੜ ਕੇ ਚੜ੍ਹਾਏ। ਉਸ ਨੂੰ ਦੇਖ ਕੇ ਭਗਤ ਕਬੀਰ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

ਭਗਤ ਜੀ ਇਸ ਸ਼ਬਦ ਅੰਦਰ ਮੂਰਤੀ ਪੂਜਾ ਅਤੇ ਦੇਹ ਪੂਜਾ ਦੋਹਾਂ ਦਾ ਖੰਡਨ ਕਰਕੇ "**ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥**" ਦਾ ਸਿਧਾਂਤ ਦਰਸਾਉਂਦੇ ਹਨ।

ਇੱਥੇ ਆਸਾ ਰਾਗ ਵਿਚ (ਸ੍ਰੀ) ਸ਼੍ਰੋਮਣੀ ਭਗਤ ਕਬੀਰ ਸਾਹਿਬ (ਜੀਉ) ਜੀ (ਕੇ) ਦੇ (ਪੰਚਪਦੇ) ਪੰਜ-ਪੰਜ ਪਦਿਆਂ ਵਾਲੇ ਨੌਂ ਅਤੇ ਦੋ-ਦੋ ਤੁਕਾਂ ਵਾਲੇ ਪੰਜ ਸ਼ਬਦ ਆਉਣਗੇ।

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰੇ ਜਗਤ ਦਾ ਪ੍ਰਕਾਸ਼ਕ ਹੈ ਤੇ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਪਾਤੀ ਤੋਰੈ ਮਾਲਿਨੀ; ਪਾਤੀ ਪਾਤੀ ਜੀਉ ॥ *('ਪਾੱਤੀ' ਬੋਲੋ)*

ਹੇ (ਮਾਲਿਨੀ) ਮਾਲੀ ਦੇ ਘਰ ਵਾਲੀ ਇਸਤਰੀ! ਤੂੰ ਇਹਨਾਂ (ਪਾਤੀ) ਪੱਤਰਿਆਂ ਨੂੰ (ਤੋਰੈ) ਤੋੜਦੀ ਹੈਂ। **ਵਾ:** ਹੇ (ਮਾ) ਮਾਇਆ ਵਿਚ (ਲਿਨੀ) ਲੀਨ ਬੁੱਧੀ ਵਾਲੇ ਪੰਡਿਤ! ਤੂੰ (ਪਾਤੀ) ਪੱਤਰਿਆਂ ਨੂੰ (ਤੋਰੈ) ਤੋੜਦਾ ਹੈਂ। ਪਰ ਤੂੰ ਇਸ ਗੱਲ ਨੂੰ ਨਹੀਂ ਜਾਣਿਆ ਕਿ (ਪਾਤੀ ਪਾਤੀ) ਪੱਤੇ-ਪੱਤੇ ਵਿਚ (ਜੀਉ) ਜੀਵਾਤਮਾ, ਚੇਤਨ ਸੱਤਾ ਹੈ।

---

* **ਅਨੁਕਤੀ ਅਲੰਕਾਰ :** ਕਿਸੇ (ਅਨ) ਹੋਰ ਨਾਲ (ਉਕਤੀ) ਗੱਲ ਕਰਨੀ ਜਾਂ ਕਥਨ ਕਰਨਾ ਪਰ ਕਿਸੇ ਹੋਰ ਨੂੰ ਸਮਝਾਉਣਾ। ਜਿਵੇਂ ਸੱਸ ਨੇ ਆਪਣੀ ਨੂੰਹ ਨੂੰ ਸਮਝਾਉਣਾ ਹੋਵੇ, ਪਰ ਧੀ ਦਾ ਨਾਮ ਲੈ ਕੇ ਗੱਲ ਕਰੇ। ਇਸਨੂੰ ਅਨੁਕਤੀ ਅਲੰਕਾਰ ਆਖਦੇ ਹਨ। ਇਸੇ ਤਰ੍ਹਾਂ ਇੱਥੇ ਭਗਤ ਜੀ ਨੇ ਨਾਮ ਤਾਂ 'ਮਾਲਣ' ਦਾ ਲਿਆ ਹੈ ਪਰ ਸਿੱਖਿਆ ਪੰਡਿਤ ਪ੍ਰਤੀ ਉਚਾਰਣ ਕੀਤੀ ਹੈ।

ਨਰਸਿੰਘ ਏਨਾ ਬਲੀ ਸੀ, ਜਿਸਨੇ ਹਰਣਾਖਸ ਨੂੰ ਨੌਂਹਾਂ ਨਾਲ ਪਾੜ ਕੇ ਸੁੱਟ ਦਿੱਤਾ ਸੀ। ਜੇ ਇਹ ਉਸੇ ਨਰਸਿੰਘ ਦੀ ਸੱਚੀ ਮੂਰਤੀ ਹੈ ਤਾਂ ਕਾਰੀਗਰ ਨੇ ਇਸਦੀ ਛਾਤੀ ਤੇ ਪੈਰ ਰੱਖ ਕੇ ਇਸਦੀ ਬੇਅਦਬੀ ਕੀਤੀ, ਉਸ ਕਾਰੀਗਰ ਨੂੰ ਇਸਨੇ ਕਿਉਂ ਨਾ ਪਾੜ ਕੇ ਖਾ ਲਿਆ? ਅਤੇ ਜੇ ਇਸ ਮੂਰਤੀ ਨੇ ਉਸ ਕਾਰੀਗਰ ਨੂੰ ਨਹੀਂ ਖਾਧਾ, ਤਾਂ ਸਮਝੋ ਕਿ ਇਹ ਜੜ ਭਾਵ ਨਿਰਜੀਵ ਹੈ।

ਮੱਕੇ ਵਿਚ ਵੀ ਤਿੰਨ ਸੌ ਸੱਠ ਬੁੱਤ ਸਨ। ਇਕ ਦਿਨ ਇਬਰਾਹੀਮ ਨੇ ਇਕ ਚੂਹੇ ਨੂੰ ਬੁੱਤ ਉੱਤੇ ਪਿਸ਼ਾਬ ਕਰਦਿਆਂ ਦੇਖ ਕੇ ਇਹ ਵਿਚਾਰ ਕੀਤੀ ਕਿ ਇਹਨਾਂ ਬੁੱਤਾਂ ਅੰਦਰ ਕੋਈ ਸ਼ਕਤੀ ਨਹੀਂ। ਜਿਹੜੇ ਇਕ ਚੂਹੇ ਨੂੰ ਆਪਣੇ ਉੱਪਰ ਗੰਦਗੀ ਕਰਣੋ ਰੋਕ ਨਹੀਂ ਸਕਦੇ, ਉਹ ਕਿਸੇ ਦੀ ਕੀ ਸਹਾਇਤਾ ਕਰਣਗੇ? ਇਹ ਸੋਚ ਕੇ ਇਬਰਾਹੀਮ ਨੇ ਤਿੰਨ ਸੌ ਉਨਾਹਠ ਬੁੱਤ ਤੁੜਵਾ ਦਿੱਤੇ ਅਤੇ ਇਕ ਨਿਸ਼ਾਨੀ ਤੌਰ ਤੇ ਰੱਖ ਲਿਆ ਹੈ। ਇਸੇ ਤਰ੍ਹਾਂ ਪਹਿਲਾਂ ਸਾਰੇ ਆਰੀਆ ਸਮਾਜੀ ਵੀ ਬੁੱਤ ਪ੍ਰਸਤ ਅਤੇ ਬੁੱਤ ਪੂਜਕ ਸਨ। ਇਕ ਦਿਨ ਦਯਾਨੰਦ ਸਰਸਵਤੀ ਨੇ ਇਕ ਚੂਹੇ ਨੂੰ ਮੂਰਤੀ ਉੱਤੇ ਗੰਦਗੀ ਕਰਦਾ ਦੇਖ ਕੇ ਆਰੀਆ ਸਮਾਜੀਆਂ ਨੂੰ ਬੁੱਤ ਪੂਜਾ ਤੋਂ ਹਟਾ ਦਿੱਤਾ। ਉਦੋਂ ਤੋਂ ਇਹ ਆਰੀਆ ਸਮਾਜੀ ਬੁੱਤਾਂ ਦੀ ਪੂਜਾ ਕਰਨੋ ਹਟੇ ਹਨ।

ਪੰਡਿਤ ਕਹਿਣ ਲੱਗਾ, ਜਦੋਂ ਮੂਰਤੀ ਪੂਰੀ ਬਣ ਜਾਂਦੀ ਹੈ। ਉਦੋਂ ਪ੍ਰਾਣ ਪ੍ਰਤਿਸ਼ਠਾ ਕਰਨ ਤੋਂ ਬਾਅਦ ਦੇਵਤਾ ਉਸ ਵਿਚ ਪ੍ਰਵੇਸ਼ ਕਰਦਾ ਹੈ। ਇਸਦੀ ਬਾਬਤ ਫਿਰ ਭਗਤ ਜੀ ਫੁਰਮਾਉਂਦੇ ਹਨ :

## ਭਾਤੁ ਪਹਿਤਿ ਅਰੁ ਲਾਪਸੀ; ਕਰਕਰਾ ਕਾਸਾਰੁ ॥

ਹੇ ਪੰਡਿਤ ! (ਭਾਤੁ) ਚੌਲ (ਪਹਿਤਿ) ਦਾਲ (ਅਰੁ) ਅਤੇ (ਲਾਪਸੀ) ਮਿੱਠੀ ਕੜੀ, (ਕਰਕਰਾ) ਲੱਡੂ ਜਾਂ ਪਾਪੜ ਆਦਿਕ ਅਤੇ (ਕਾਸਾਰੁ) ਪੰਜੀਰੀ ਆਦਿਕ ਪਦਾਰਥ ਬਣਾ ਬਣਾ ਕੇ।

## ਭੋਗਨਹਾਰੇ ਭੋਗਿਆ; ਇਸੁ ਮੂਰਤਿ ਕੇ ਮੁਖ ਛਾਰੁ ॥੪॥

(ਭੋਗਨਹਾਰੇ) ਭੋਗਣਹਾਰੇ ਪੁਜਾਰੀ ਨੇ ਭੋਗ ਲਵਾ ਕੇ ਭੋਗ ਲਿਆ ਭਾਵ ਛਕ ਲਿਆ। ਪਰ ਇਸ ਮੂਰਤੀ (ਕੇ) ਦੇ (ਮੁਖ) ਮੂੰਹ ਵਿਚ ਸਿਰਫ (ਛਾਰੁ) ਸੁਆਹ ਹੀ ਪਈ।

ਪੁਜਾਰੀ ਲੋਕ ਮੂਰਤੀ ਦੇ ਮੂੰਹ ਨੂੰ ਭੋਗ ਲਵਾ ਕੇ ਉਤੋਂ ਨਾਲ ਹੀ ਸੁਆਹ ਮਲ ਦਿੰਦੇ ਹਨ, ਕਿ ਕਿਤੇ ਮੂਰਤੀ ਨੂੰ ਕੀੜੀਆਂ ਨਾ ਚੜ੍ਹ ਜਾਣ।

**ਨੋਟ:** ਪੰਡਿਤ ਤਾਰਾ ਸਿੰਘ ਨੇ ਇਸ ਤਰ੍ਹਾਂ ਅਰਥ ਕੀਤਾ ਹੈ ਕਿ ਮੂਰਤੀ ਉੱਤੇ ਪਰਦਾ ਦਿੱਤਾ ਜਾਂਦਾ ਹੈ ਕਿ (ਛਾਰੁ) ਧੂੜ ਮਿੱਟੀ ਉੱਡਕੇ ਮੂਰਤੀ 'ਤੇ ਨਾ ਪਵੇ। ਪਰ ਜਦੋਂ ਮਰਜੀ ਪਰਦਾ ਚੁੱਕ ਕੇ ਦੇਖ ਲਵੋ ਕਿ ਠਾਕੁਰਾਂ ਦੇ ਮੁਖ ਅਤੇ ਸਰੀਰ ਉੱਤੇ ਕਿੰਨੀ ਧੂੜ ਪੈਂਦੀ ਹੈ। ਇਸ ਤਰ੍ਹਾਂ ਅਰਥ ਦੀ ਖਿੱਚ ਕੀਤੀ ਹੈ।

## ਮਾਲਿਨਿ ਭੂਲੀ, ਜਗੁ ਭੁਲਾਨਾ; ਹਮ ਭੁਲਾਨੇ ਨਾਹਿ ॥

ਹੇ (ਮਾਲਿਨਿ) ਮਾਲੀ ਦੇ ਘਰ ਵਾਲੀ ਇਸਤਰੀ ! ਤੂੰ (ਭੂਲੀ) ਭੁੱਲ ਗਈ ਹੈਂ। **ਵਾ:** ਹੇ (ਮਾ) ਮਾਇਆ ਵਿਚ (ਲਿਨਿ) ਲੀਨ ਬਿਰਤੀ ਵਾਲੇ ਪੰਡਿਤ ! ਤੇਰੀ ਬੁੱਧੀ ਵੀ (ਭੂਲੀ) ਭੁੱਲ ਗਈ ਹੈ ਅਤੇ ਸਾਰਾ ਜਗਤ ਵੀ (ਭੁਲਾਨਾ) ਭੁੱਲ ਗਿਆ ਹੈ। ਪਰ (ਹਮ) ਅਸੀਂ ਪੱਥਰ ਪੂਜਾ ਕਰਨ ਵਿਚ (ਨਾਹਿ) ਨਹੀਂ (ਭੁਲਾਨੇ) ਭੁੱਲੇ ਹਾਂ।

**ਸ਼ੰਕਾ :** ਭਗਤ ਜੀ ! ਤੁਸੀਂ ਇਸ ਗੱਲ ਦਾ ਮਾਣ ਕਰਦੇ ਹੋ ਕਿ ਤੁਸੀਂ ਮੂਰਤੀ ਪੂਜਾ ਵਿਚ ਨਹੀਂ ਲੱਗੇ ਹੋ।

## ਕਹੁ ਕਬੀਰ, ਹਮ ਰਾਮ ਰਾਖੇ; ਕ੍ਰਿਪਾ ਕਰਿ ਹਰਿ ਰਾਇ ॥੫॥੧॥੧੪॥

ਭਗਤ ਕਬੀਰ ਜੀ (ਕਹੁ) ਕਹਿੰਦੇ ਹਨ ਕਿ ਨਹੀਂ ਭਾਈ ! ਅਸੀਂ ਮਾਣ ਨਹੀਂ ਕਰਦੇ। ਕਿਉਂਕਿ (ਹਮ) ਸਾਡੇ

ਤਾਈਂ ਤਾਂ (ਰਾਮ) ਵਿਆਪਕ ਪ੍ਰਮੇਸਰ ਨੇ (ਰਾਖੇ) ਰੱਖਣਾ ਕੀਤਾ ਹੈ। (ਰਾਇ) ਰਾਜਾ ਰੂਪ (ਹਰਿ) ਹਰੀ ਪ੍ਰਮੇਸਰ ਨੇ ਕਿਰਪਾ (ਕਰਿ) ਕਰਕੇ ਸਾਨੂੰ ਆਪਣੇ ਪੁਜਾਰੀ ਬਣਾਇਆ ਹੈ। ਇਸ ਕਰਕੇ ਅਸੀਂ ਪੱਥਰਾਂ ਦੀ ਪੂਜਾ ਵਿਚ ਨਹੀਂ ਲੱਗੇ। ਇਸ ਪ੍ਰਕਾਰ ਉੱਤਰ ਦੇ ਕੇ ਭਗਤ ਜੀ ਨੇ ਮੂਰਤੀ ਪੂਜਾ ਦਾ ਖੰਡਨ ਕੀਤਾ ਹੈ। ਹੁਣ ਦੂਜੇ ਅਰਥਾਂ ਵਿਚ ਭਗਤ ਜੀ ਦੇਹ ਪੂਜਾ ਦਾ ਖੰਡਨ ਕਰਦੇ ਹਨ।

## ਅਰਥ ਨੰ : ੨

**ਉਥਾਨਕਾ :**

ਇੱਕ ਸ਼ਾਸਤਰ ਗਿਆਨੀ ਪੁਰਖ ਪਹਿਲਾਂ ਸਾਧਨਾ ਵਿਚ ਪ੍ਰਵਿਰਤ ਹੋ ਗਿਆ। ਪਰ ਜਦੋਂ ਪਰਿਪੱਕ ਅਵਸਥਾ ਨਾ ਬਣੀ ਤਾਂ ਦੇਹ ਅਧਿਆਸ ਵਿੱਚ ਜੁੜ ਗਿਆ। ਉਸਦੀ ਐਸੀ ਹਾਲਤ ਵੇਖ ਕੇ ਭਗਤ ਜੀ ਉਚਾਰਨ ਕਰਦੇ ਹਨ।

**ਪਾਤੀ ਤੋਰੈ ਮਾਲਿਨੀ; ਪਾਤੀ ਪਾਤੀ ਜੀਉ ॥**

ਹੇ (ਮਾ+ਲਿਨੀ) (ਮਾ) ਮਾਇਆ ਵਿਚ (ਲਿਨੀ) ਲੀਨ ਬੁੱਧੀ ਵਾਲੇ ਪੰਡਿਤ! ਜੋ ਸਾਰੀਆਂ ਇੰਦਰੀਆਂ ਅਤੇ ਮਨ ਆਦਿਕਾਂ ਦਾ (ਪਾਤੀ) ਪਤੀ (ਜੀਉ) ਜੀਵਾਤਮਾ ਅਤੇ ਉਸ ਜੀਵਾਤਮਾ ਦਾ (ਪਾਤੀ) ਪਤੀ, ਜੋ ਮਾਇਆ ਸਬਲ ਈਸ਼ਰ ਹੈ। ਉਹ ਸਾਰਿਆਂ ਦਾ ਆਪਣਾ ਚੇਤਨ ਸਰੂਪ ਹੈ। **ਵਾ:** ਸਭ ਜੀਵਾਂ ਦਾ (ਪਾਤੀ) ਪਤੀ ਜੋ ਬ੍ਰਹਮ ਹੈ। ਉਸਦਾ (ਪਾਤੀ) ਪਤੀ ਜੋ ਪ੍ਰਮੇਸਰ ਹੈ। ਤੂੰ ਉਸ ਨਾਲੋਂ (ਪਾਤੀ) ਪ੍ਰੀਤੀ ਨੂੰ **ਵਾ:** ਬਿਰਤੀ ਰੂਪ (ਪਾਤੀ) ਪੱਤਰ ਨੂੰ (ਤੋਰੈ) ਤੋੜ ਕੇ ਫਿਰਦਾ ਹੈਂ ਅਤੇ

**ਜਿਸੁ ਪਾਹਨ ਕਉ ਪਾਤੀ ਤੋਰੈ; ਸੋ ਪਾਹਨ ਨਿਰਜੀਉ ॥੧॥**

ਜਿਸ (ਪਾਹਨ) ਪੱਥਰ ਵਰਗੇ ਸਰੀਰ (ਕਉ) ਨੂੰ ਆਤਮਾ ਮੰਨ ਕੇ ਤੂੰ ਅਸਲ ਆਤਮ ਸਰੂਪ ਨਾਲੋਂ (ਪਾਤੀ) ਪ੍ਰੀਤੀ ਤੋੜੀ ਬੈਠਾ ਹੈਂ। (ਸੋ) ਉਹ ਸਰੀਰ ਤਾਂ (ਪਾਹਨ) ਪੱਥਰ ਦੀ ਨਿਆਈਂ (ਨਿਰਜੀਉ) ਨਿਰਜੀਵ ਹੈ, ਜੜ ਹੈ। ਭਾਵ ਇਹ ਸਰੀਰ ਸੁੱਤਾ ਪਿਆ ਹੋਵੇ, ਤਾਂ ਭਾਵੇਂ ਕੋਈ ਇਸਦੇ ਸਿਰ ਤੋਂ ਪੱਗ ਲਾਹ ਕੇ ਲੈ ਜਾਵੇ ਤੇ ਭਾਵੇਂ ਕਤਲ ਹੀ ਕਰ ਜਾਵੇ, ਇਸਨੂੰ ਕੁਝ ਪਤਾ ਨਹੀਂ ਲੱਗਦਾ। ਐਸੇ ਜੜ੍ਹ ਸਰੀਰ ਨੂੰ ਤੂੰ ਆਤਮਾ ਮੰਨੀ ਬੈਠਾ ਹੈਂ।

**ਭੂਲੀ ਮਾਲਨੀ ਹੈ; ਏਉ ॥**

ਹੇ ਭਾਈ! (ਏਉ) ਇਸ ਪ੍ਰਕਾਰ ਤੇਰੀ ਬੁੱਧੀ (ਮਾ+ਲਨੀ) (ਮਾ) ਮਾਇਆ ਵਿਚ (ਲਨੀ) ਲੀਨ ਹੋ ਕੇ ਪ੍ਰਮੇਸਰ ਵੱਲੋਂ (ਭੂਲੀ) ਭੁੱਲ ਗਈ ਹੈ।

**ਅਥਵਾ :** ਇਸ ਪ੍ਰਕਾਰ ਜੀਵਾਂ ਦੀ ਬੁੱਧੀ ਜੜ੍ਹ ਸਰੀਰਾਂ ਨੂੰ (ਮਾਲਨੀ) ਮਲਣ ਵਿੱਚ ਹੀ ਭੁੱਲ ਗਈ ਹੈ।

**ਸਤਿਗੁਰੁ ਜਾਗਤਾ ਹੈ; ਦੇਉ ॥੧॥ ਰਹਾਉ ॥**

ਪਰ ਜਿਹੜਾ (ਦੇਉ) ਚੇਤਨ ਸਰੂਪ ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲ ਕੇ ਗਿਆਨ ਅਵਸਥਾ ਵਿਚ (ਜਾਗਤਾ) ਜਾਗ ਪੈਂਦਾ ਹੈ। ਉਹ ਤੱਤ ਬੇਤਾ (ਦੇਉ) ਪ੍ਰਕਾਸ਼ ਰੂਪ ਪ੍ਰਮੇਸਰ ਦਾ ਹੀ ਰੂਪ ਹੋ ਜਾਂਦਾ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਆਪ ਵੀ ਗਿਆਨ ਅਵਸਥਾ ਵਿਚ ਜਾਗਦੇ ਹਨ ਅਤੇ ਜਗਿਆਸੂਆਂ ਨੂੰ ਵੀ ਗਿਆਨ (ਦੇਉ) ਦੇ ਕੇ ਜਗਾਉਂਦੇ ਹਨ।

**ਬ੍ਰਹਮੁ ਪਾਤੀ, ਬਿਸਨੁ ਡਾਰੀ; ਫੂਲ ਸੰਕਰਦੇਉ ॥**

ਹੇ ਭਾਈ! ਜਿਹੜੇ (ਫੂਲ) ਫੁੱਲ-ਫੁੱਲ ਕੇ (ਦੇਉ) ਹੰਕਾਰ ਕਰਕੇ (ਸੰਕਰ) (ਸੰ) ਭਲੀ ਪ੍ਰਕਾਰ ਕਰਮ ਕਰਦੇ ਹਨ। ਉਹਨਾਂ ਨੂੰ (ਬ੍ਰਹਮੁ) ਬ੍ਰਹਮਾ ਦੇ (ਪਾਤੀ) ਪਤੀ (ਬਿਸਨੁ) ਵਿਸ਼ਨੂੰ ਨੇ ਆਗਿਆ ਦੇ ਕੇ ਬ੍ਰਹਮਾ ਦੇ ਗੇੜੇ ਵਿਚ

(ਡਾਰੀ) ਸੁੱਟ ਦਿੱਤਾ ਹੈ। ਕਿ ਇਹਨਾਂ ਨੂੰ ਜਨਮ-ਮਰਣ ਅਤੇ ਜੂਨਾਂ ਵਿਚ ਪਾ ਕੇ ਰੱਖੇ। ਇਸ ਪ੍ਰਕਾਰ ਹੰਕਾਰੀਆਂ ਨੂੰ ਫਲ ਮਿਲਦਾ ਹੈ। **ਵਾ:** ਜਿਹੜੇ ਹਿਰਦੇ ਵਿੱਚ (ਸੰ) ਭਲੀ ਪ੍ਰਕਾਰ ਹੰਕਾਰ (ਕਰ) ਕਰਦੇ ਹੋਏ ਸਕਾਮ ਕਰਮ ਕਰਦੇ ਹਨ, ਉਹਨਾਂ ਨੂੰ ਪ੍ਰਮੇਸਰ (ਫੂਲ) ਦੁੱਖ ਰੂਪ ਫਲ (ਦੇਉ) ਦਿੰਦਾ ਭਾਵ ਭੁਗਤਾਉਂਦਾ ਹੈ।

**ਅਥਵਾ :** ਹੇ ਭਾਈ ! ਜੋ ਸਾਰੇ (ਬਿਸ) ਸੰਸਾਰ ਦੀ (ਅਨੁ) ਚੇਸ਼ਟਾ ਕਰਾਉਣਾ ਵਾਲਾ ਅਤੇ (ਬ੍ਰਹਮੁ) ਬ੍ਰਹਮਾ ਆਦਿਕ ਸਾਰਿਆਂ ਦਾ ਪਤੀ ਅਕਾਲ ਪੁਰਖ ਪ੍ਰਮੇਸਰ ਹੈ। ਜਿਹੜਾ ਉਸ (ਦੇਉ) ਚੇਤਨ ਪ੍ਰਮੇਸਰ ਦੀ (ਫੂਲ) ਪ੍ਰਫੁੱਲਤ ਹੋ ਹੋ ਕੇ (ਸੰ) ਭਲੀ ਪ੍ਰਕਾਰ ਭਗਤੀ (ਕਰ) ਕਰਦਾ ਹੈ। ਸਤਿਗੁਰੂ ਸਾਹਿਬ ਜੀ ਉਸਦੇ ਹਿਰਦੇ ਅੰਦਰ (ਸੰਕਰ) ਕਲਿਆਨ, ਸਾਂਤੀ ਅਤੇ (ਦੇਉ) ਪ੍ਰਕਾਸ਼ ਰੂਪ ਪ੍ਰਮੇਸਰ ਦਾ ਗਿਆਨ (ਡਾਰੀ) ਪਾ ਦਿੰਦੇ ਹਨ।

**ਅਥਵਾ :** ਜੋ ਪ੍ਰਮੇਸਰ ਬ੍ਰਹਮਾ ਦਾ ਵੀ ਪਤੀ ਹੈ ਅਤੇ ਵਿਸ਼ਨੂੰ ਦਾ ਵੀ (ਦੇਉ) ਪ੍ਰਕਾਸ਼ ਰੂਪ ਹੈ ਉਸ ਦੀ ਪ੍ਰੀਤੀ ਤਾਂ ਇਸ ਜੀਵ ਨੇ ਆਪਣੇ ਅੰਦਰੋਂ (ਡਾਰੀ) ਤਿਆਗ ਹੀ ਛੱਡੀ ਹੈ ਤੇ ਉਂਝ ਆਪਣੇ ਆਪ ਨੂੰ (ਸੰਕਰ) ਕਲਿਆਣ ਸਰੂਪ ਜਾਣ ਕੇ (ਫੂਲ) ਫੁੱਲ ਰਿਹਾ ਹੈ ਕਿ ਮੈਂ ਤਾਂ ਮੁਕਤ ਹੀ ਹਾਂ।

**ਤੀਨਿ ਦੇਵ ਪ੍ਰਤਖਿ ਤੋਰਹਿ; ਕਰਹਿ ਕਿਸ ਕੀ ਸੇਉ ॥੨॥**

ਹੇ ਜੀਵ ! ਜਿਹੜਾ ਪ੍ਰਮੇਸਰ (ਤੀਨਿ) ਤਿੰਨ (ਦੇਵ) ਦੇਵਤਿਆਂ ਦਾ, **ਵਾ:** ਜਾਗ੍ਰਤ, ਸੁਪਨ, ਸੁਖੋਪਤ ਤਿੰਨ ਅਵਸਥਾਵਾਂ ਦਾ ਸਾਖੀ ਰੂਪ ਹੈ। **ਵਾ:** ਜੋ ਅਸਥੂਲ, ਸੂਖਮ, ਕਾਰਣ (ਤੀਨਿ) ਤਿੰਨਾਂ ਦੇਹਾਂ ਦਾ **ਵਾ:** ਰਜੋ, ਤਮੋ, ਸਤੋ ਤਿੰਨਾਂ ਗੁਣਾਂ ਦਾ **ਵਾ:** ਮਾਇਆ ਦੇ ਤਿੰਨ ਹਿੱਸਿਆਂ, ਅਸੱਤ, ਜੜ੍ਹ, ਦੁੱਖ ਦਾ (ਦੇਵ) ਪ੍ਰਕਾਸ਼ਕ ਸੱਤ, ਚਿੱਤ, ਅਨੰਦ, ਰੂਪ ਚੇਤਨ ਪ੍ਰਮੇਸਰ ਤੇਰੇ ਤਾਈਂ ਪ੍ਰਤੱਖ (ਤੋਰਹਿ) ਦੇਖ ਰਿਹਾ ਹੈ। ਉਸ ਨਾਲੋਂ ਤੂੰ ਆਪਣੀ ਬਿਰਤੀ ਨੂੰ ਤੋੜ ਕਰਕੇ ਹੋਰ ਕਿਸਦੀ (ਸੇਉ) ਸੇਵਾ (ਕਰਹਿ) ਕਰਦਾ ਹੈਂ। ਭਾਵ ਪ੍ਰਮੇਸਰ ਨੂੰ ਛੱਡ ਕੇ ਇਹਨਾਂ ਜੜ੍ਹ ਦੇਹੀਆਂ ਦੀ ਸੇਵਾ ਨਾ ਕਰਨਾ ਕਰ।

**ਪਾਖਾਨ ਗਢਿ ਕੈ, ਮੂਰਤਿ ਕੀਨ੍ਹੀ; ਦੇ ਕੈ ਛਾਤੀ ਪਾਉ ॥**

ਜੋ ਪਿਤਾ ਨੇ (ਪਾਖਾਨ) ਪੱਥਰ ਦੀ ਨਿਆਈਂ ਧਰਤੀ ਆਦਿਕ ਪੰਜ ਤੱਤਾਂ ਨੂੰ (ਗਢਿ ਕੈ) ਘੜ ਕਰਕੇ ਤੇ ਮਾਤਾ ਦੇ ਗਰਭ ਰੂਪ ਛਾਤੀ ਵਿਚ ਰਕਤ ਬਿੰਦ ਰੂਪ (ਪਾਉ) ਪੈਰ ਰੱਖ ਕੇ ਇਹ ਸਰੀਰ ਰੂਪ ਮੂਰਤੀ ਬਣਾਉਣਾ (ਕੀਨ੍ਹੀ) ਕੀਤੀ ਹੈ।

**ਜੇ ਏਹ ਮੂਰਤਿ ਸਾਚੀ ਹੈ; ਤਉ ਗੜ੍ਹਣਹਾਰੇ ਖਾਉ ॥੩॥**

ਜੇ ਇਹ ਸਰੀਰ ਰੂਪ ਮੂਰਤੀ ਸੱਚੀ ਹੈ। (ਤਉ) ਤਾਂ ਇਸਦੇ (ਗੜ੍ਹਣਹਾਰੇ) ਘੜਨ ਵਾਲੇ ਮਾਤਾ ਪਿਤਾ ਕਿਉਂ (ਖਾਉ) ਖੈ ਹੋ ਗਏ, ਨਾਸ਼ ਹੋ ਗਏ ਭਾਵ ਕਿਉਂ ਮਰ ਗਏ? ਯਥਾ:

**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥** *(ਅੰਗ : ੧੩੮੧)*

**ਭਾਤੁ ਪਹਿਤਿ ਅਰੁ ਲਾਪਸੀ; ਕਰਕਰਾ ਕਾਸਾਰੁ ॥**

ਹੇ ਭਾਈ ! ਜੋ ਤੂੰ (ਭਾਤੁ) ਚੌਲ, (ਪਹਿਤਿ) ਦਾਲ (ਅਰੁ) ਅਤੇ (ਲਾਪਸੀ) ਮਿੱਠੀ ਕੜ੍ਹੀ, (ਕਰਕਰਾ) ਲੱਡੂ, ਪਾਪੜ ਤੇ (ਕਾਸਾਰੁ) ਪੰਜੀਰੀ ਆਦਿਕ ਬਣਾ-ਬਣਾ ਕੇ ਖਾਂਦਾ ਹੈ।

**ਭੋਗਨਹਾਰੇ ਭੋਗਿਆ; ਇਸੁ ਮੂਰਤਿ ਕੇ ਮੁਖ ਛਾਰੁ ॥੪॥**

ਇਹਨਾਂ ਭੋਗ ਪਦਾਰਥਾਂ ਨੂੰ ਤਾਂ (ਭੋਗਨਹਾਰੇ) ਭੋਗਣ ਵਾਲੇ ਮਨ ਤੇ ਬੁੱਧ ਨੇ (ਭੋਗਿਆ) ਭੋਗ ਲਿਆ ਹੈ। **ਵਾ:** ਭੋਜਨ ਵਾਲੇ ਭੋਗਾਂ ਨੇ ਇਸ ਸਰੀਰ ਨੂੰ ਭੋਗਿਆ ਹੈ ਅਤੇ ਭੋਗ-ਭੋਗ ਕੇ ਸਮਾਪਤ ਕਰ ਦਿੱਤਾ ਹੈ ਯਥਾ:

**ਭੁਗਤਾ ਜਾਨ ਭੋਗ ਮੈਂ ਭੋਗੇ ਉਲਟਾ ਭੋਗਨ ਭੋਗਿਓ ਮੋਹਿ।** *(ਵੈਰਾਗ ਸ਼ਤਕ)*

ਅਤੇ ਦੇਹੀ ਰੂਪ ਇਸ ਮੂਰਤੀ (ਕੇ) ਦੇ (ਮੁਖ) ਮੂੰਹ ਵਿਚ ਤਾਂ ਲਾਹਣਤਾਂ (ਛਾਰੁ) ਸੁਆਹ ਹੀ ਪੈਂਦੀ ਹੈ।

**ਉਪੁਕਤ ਚਾਰ ਪੰਕਤੀਆਂ ਦਾ ਦੂਸਰਾ ਅਰਥ :**

**ਪਾਖਾਨ ਗਢਿ ਕੈ, ਮੂਰਤਿ ਕੀਨੀ; ਦੇ ਕੈ ਛਾਤੀ ਪਾਉ ॥**

ਬ੍ਰਹਮਾ ਨੇ (ਪਾਖਾਨ) ਪੱਥਰ ਦੀ ਨਿਆਈਂ ਜੜ੍ਹ ਪੰਜ ਤੱਤਾਂ ਨੂੰ (ਗਢਿ ਕੈ) ਘੜ ਕਰਕੇ ਇਹ ਸਰੀਰ ਰੂਪ ਮੂਰਤੀ ਬਣਾਉਣਾ ਕੀਤੀ। ਪਰ ਤੂੰ (ਛਾਤੀ) ਬੁੱਧੀ ਦੇ ਅੰਦਰ ਹੰਕਾਰ (ਪਾਉ) ਪਾਉਣਾ ਕੀਤਾ ਹੈ। ਭਾਵ ਤੂੰ ਇਸ ਦੇਹੀ ਅੰਦਰ ਹੰਕਾਰ ਲਈ ਫਿਰਦਾ ਹੈਂ ਕਿ ਮੈਂ ਦੇਹ ਹਾਂ।

**ਜੇ ਏਹ ਮੂਰਤਿ ਸਾਚੀ ਹੈ; ਤਉ ਗੜ੍ਹਣਹਾਰੇ ਖਾਉ ॥੩॥**

ਜੇ ਇਹ ਮੂਰਤੀ (ਸਾਚੀ) ਸੱਚੀ ਹੈ, ਤਾਂ ਇਸਦੇ (ਗੜ੍ਹਣਹਾਰੇ) ਘੜਨ ਵਾਲੇ, ਬਣਾਉਣ ਵਾਲੇ ਬ੍ਰਹਮਾ ਆਦਿਕ ਕਿਉਂ (ਖਾਉ) ਖੈ ਹੋ ਗਏ, ਮਰ ਗਏ? ਭਾਵ ਤੈਨੂੰ ਇਹ ਸਮਝਣਾ ਚਾਹੀਦਾ ਹੈ ਕਿ ਜੇ ਇਸਦੇ ਬਣਾਉਣ ਵਾਲੇ ਬ੍ਰਹਮਾ ਆਦਿ ਨਹੀਂ ਰਹੇ ਤਾਂ ਇਹ ਦੇਹੀ ਵੀ ਨਹੀਂ ਰਹੇਗੀ।

**ਭਾਤੁ ਪਹਿਤਿ ਅਰੁ ਲਾਪਸੀ; ਕਰਕਰਾ ਕਾਸਾਰੁ ॥**

ਹੇ ਭਾਈ! ਜੋ ਤੂੰ (ਭਾਤੁ) ਭਾਂਤਾਂ ਭਾਂਤਾਂ ਦੇ ਕੱਪੜੇ (ਪਹਿਤਿ) ਪਹਿਨਦਾ ਹੈਂ (ਅਰੁ) ਅਤੇ (ਲਾਪਸੀ) ਚਾਪਲੂਸੀ ਦੀਆਂ ਗੱਲਾਂ (ਕਰ) ਕਰਦਾ ਹੈਂ। ਇਹ ਤੈਨੂੰ (ਕਾਸਾਰੁ) ਘਾਟਾ ਹੀ (ਕਰਾ) ਕਰਨ ਵਾਲਾ ਪਸਾਰਾ ਹੈ।

**ਭੋਗਨਹਾਰੇ ਭੋਗਿਆ; ਇਸੁ ਮੂਰਤਿ ਕੇ ਮੁਖ ਛਾਰੁ ॥੪॥**

ਅਨੰਦ ਨੂੰ ਭੋਗਣ ਵਾਲੇ ਸਾਖੀ ਚੇਤਨ ਨੇ ਇਸ ਸਰੀਰ ਵਿੱਚ ਇਸਥਿਤ ਹੋ ਕੇ ਅਨੰਦ ਨੂੰ ਭੋਗ ਲਿਆ ਹੈ ਤੇ ਇਸ ਸਰੀਰ ਰੂਪ ਮੂਰਤ ਦੇ ਮੁੱਖ ਆਦਿਕ ਇੰਦਰੇ (ਛਾਰੁ) ਸਵਾਹ ਹੋ ਗਏ ਹਨ।

**ਮਾਲਿਨਿ ਭੂਲੀ, ਜਗੁ ਭੁਲਾਨਾ; ਹਮ ਭੁਲਾਨੇ ਨਾਹਿ ॥**

ਹੇ (ਮਾਲਿਨਿ) ਮਾਇਆ ਵਿਚ ਲੀਨ ਬੁੱਧੀ ਵਾਲੇ ਪੰਡਿਤ! ਇਕੱਲਾ ਤੂੰ ਹੀ ਨਹੀਂ ਭੁੱਲਿਆ ਸਗੋਂ ਬਲਕਿ ਸਾਰਾ ਜਗਤ ਹੀ ਦੇਹ ਪੂਜਾ ਵਿੱਚ ਲੱਗ ਕੇ (ਭੁਲਾਨਾ) ਭੁੱਲ ਗਿਆ ਹੈ। ਪਰ ਸੱਚੇ ਪਾਤਸ਼ਾਹ ਦੀ ਕਿਰਪਾ ਕਰਕੇ (ਹਮ) ਅਸੀਂ (ਭੁਲਾਨੇ) ਭੁੱਲਣ ਵਿਚ (ਨਾਹਿ) ਨਹੀਂ ਪਏ ਹਾਂ। ਭਾਵ ਅਸੀਂ ਕਿਸੇ ਦੇਹ ਮੂਰਤੀ ਦੇ ਪੂਜਾਰੀ ਨਹੀਂ ਹਾਂ।

**ਕਹੁ ਕਬੀਰ, ਹਮ ਰਾਮ ਰਾਖੇ; ਕ੍ਰਿਪਾ ਕਰਿ ਹਰਿ ਰਾਇ ॥੫॥੧॥੧੪॥**

ਭਗਤ ਕਬੀਰ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਸਾਨੂੰ (ਰਾਮ) ਵਿਆਪਕ (ਹਰਿ ਰਾਇ) ਹਰੀ ਰਾਜਾ ਪ੍ਰਮੇਸਰ ਨੇ ਕਿਰਪਾ (ਕਰਿ) ਕਰਕੇ (ਰਾਖੇ) ਰੱਖ ਲਿਆ ਹੈ। ਜਿਸ ਕਰਕੇ ਨਾ ਤਾਂ ਅਸੀਂ ਕਿਸੇ ਮੂਰਤੀ ਦਾ ਪੂਜਨ ਕਰਦੇ ਹਾਂ ਅਤੇ ਨਾ ਹੀ ਦੇਹਾਂ ਨੂੰ ਪੂਜਦੇ ਹਾਂ।

ਇਸ ਪ੍ਰਕਾਰ ਭਗਤ ਜੀ ਨੇ ਇਸ ਸ਼ਬਦ ਦੇ ਦੋਹਾਂ ਅਰਥਾਂ ਵਿਚ ਮੂਰਤੀ ਪੂਜਾ ਅਤੇ ਦੇਹ ਪੂਜਾ ਦੋਹਾਂ ਦਾ ਖੰਡਨ ਕੀਤਾ ਹੈ।

**ਆਸਾ ॥**

**ਪਹਿਲੀ ਉਥਾਨਕਾ :**

ਇਕ ਵਾਰ ਦੋ ਭਰਾ ਆਪਣੇ ਪਿਤਾ ਦੇ ਚੜ੍ਹਾਈ ਕਰ ਜਾਣ ਤੋਂ ਬਾਅਦ, ਜਾਇਦਾਦ ਦੀ ਵੰਡ ਕਰਣ ਲਈ ਆਪਸ ਵਿਚ ਝਗੜਾ ਕਰ ਰਹੇ ਸਨ। ਤਾਂ ਭਗਤ ਕਬੀਰ ਸਾਹਿਬ ਜੀ ਉਹਨਾਂ ਦਾ ਝਗੜਾ ਮੇਟਣ ਲਈ ਵੈਰਾਗਮਈ ਉਪਦੇਸ਼ ਦਿੰਦੇ ਹਨ।

**ਦੂਸਰੀ ਉਥਾਨਕਾ :**

ਕਿਸੇ ਪੁਰਖ ਨੂੰ ਹੰਕਾਰ ਕਰਦਾ ਹੋਇਆ ਦੇਖ ਕੇ, ਉਸਨੂੰ ਸਮਝਾਉਣ ਲਈ ਭਗਤ ਕਬੀਰ ਜੀ ਉਚਾਰਨ ਕਰਦੇ ਹਨ :

## ਬਾਰਹ ਬਰਸ, ਬਾਲਪਨ ਬੀਤੇ; ਬੀਸ ਬਰਸ, ਕਛੁ ਤਪੁ ਨ ਕੀਓ ॥

ਹੇ ਪੁਰਖ! ਤੇਰੇ ਜੀਵਨ ਦੇ (ਬਾਰਹ) ਬਾਰਾਂ (ਬਰਸ) ਵਰ੍ਹੇ ਤਾਂ (ਬਾਲਪਨ) ਬਾਲਕਪੁਣੇ ਵਿਚ ਹੀ (ਬੀਤੇ) ਬਤੀਤ ਹੋ ਗਏ ਅਤੇ (ਬੀਸ) ਵੀਹ ਸਾਲ ਹੋਰ, ਭਾਵ ਬਾਰਾਂ ਤੇ ਵੀਹ, ਬੱਤੀ ਸਾਲ ਦੀ ਉਮਰ ਤੱਕ ਵੀ ਚਿਤ ਦੀ ਇਕਾਗਰਤਾ ਕਰਨ ਰੂਪ (ਕਛੁ) ਕੋਈ ਤਪ ਆਦਿਕ ਨਹੀਂ (ਕੀਓ) ਕੀਤਾ। ਯਥਾ:

## ਤੀਸ ਬਰਸ, ਕਛੁ ਦੇਵ ਨ ਪੂਜਾ; ਫਿਰਿ ਪਛੁਤਾਨਾ ਬਿਰਧਿ ਭਇਓ ॥੧॥

ਬੱਤੀ ਤੋਂ ਅੱਗੇ (ਤੀਸ) ਤੀਹ (ਬਰਸ) ਵਰ੍ਹਿਆਂ ਤੱਕ ਭਾਵ ਬਾਹਠ ਸਾਲ ਦੀ ਉਮਰ ਹੋਣ ਤੱਕ ਵੀ ਤੂੰ (ਦੇਵ) ਪੂਜਨੀਕ ਪ੍ਰਮੇਸਰ ਦਾ (ਕਛੁ) ਕੁਝ (ਪੂਜਾ) ਪੂਜਨ ਭਾਵ ਭਜਨ ਸਿਮਰਨ ਜਾਂ ਭਗਤੀ ਨਹੀਂ ਕੀਤੀ। ਫਿਰ ਜਦੋਂ (ਬਿਰਧਿ) ਬੁੱਢਾ (ਭਇਓ) ਹੋ ਜਾਵੇਂਗਾ। ਤਾਂ (ਪਛੁਤਾਨਾ) ਪਸ਼ਚਾਤਾਪ ਹੀ ਕਰਦਾ ਰਹਿ ਜਾਵੇਂਗਾ। ਕਿਉਂਕਿ ਉਸ ਵੇਲੇ ਕੋਈ ਭਜਨ ਸਿਮਰਨ ਨਹੀਂ ਹੁੰਦਾ।

## ਮੇਰੀ ਮੇਰੀ ਕਰਤੇ; ਜਨਮੁ ਗਇਓ ॥

ਹੇ ਭਾਈ! ਇਸ ਪ੍ਰਕਾਰ ਤੇਰਾ ਸਾਰਾ ਮਨੁੱਖਾ ਜਨਮ ਮੇਰੀ-ਮੇਰੀ (ਕਰਤੇ) ਕਰਦਿਆਂ ਭਾਵ ਮੇਰੀ ਜਰ, ਮੇਰੀ ਜੋਰੂ, ਮੇਰੀ ਦੇਹੀ ਕਹਿੰਦਿਆਂ ਹੋਇਆਂ ਵਿਅਰਥ ਹੀ (ਗਇਓ) ਚਲਾ ਗਿਆ ਹੈ।

## ਸਾਇਰੁ ਸੋਖਿ; ਭੁਜੰ ਬਲਇਓ ॥੧॥ ਰਹਾਉ ॥

*(ਦੂਜਾ ਪਾਠ- 'ਭੁਜੰਬ ਲਇਓ', 'ਬਲੱਇਓ' ਨਹੀਂ ਬੋਲਣਾ)*

ਜਿਸ ਤਰ੍ਹਾਂ ਸੂਰਜ ਆਪਣੀਆਂ ਕਿਰਨਾਂ ਨਾਲ (ਸਾਇਰੁ) ਸਮੁੰਦਰ ਨੂੰ (ਸੋਖਿ) ਸੋਖ ਭਾਵ ਸੁਕਾ ਦਿੰਦਾ ਹੈ। ਇਸੇ ਤਰ੍ਹਾਂ ਕਾਲ ਰੂਪ ਸੂਰਜ ਨੇ ਜੁਆਨੀ ਰੂਪ ਸਮੁੰਦਰ ਵਿਚਲੇ (ਭੁਜੰ) ਭੁਜਾਵਾਂ, ਬਾਹਵਾਂ ਦੇ (ਬਲਇਓ) ਬਲ ਰੂਪ ਪਾਣੀ ਨੂੰ (ਸੋਖਿ) ਸੋਖ ਲਿਆ, ਸੁਕਾ ਦਿੱਤਾ।

**ਅਥਵਾ :** ਜਿਵੇਂ ਸਮੁੰਦਰ ਨੂੰ ਆਪਣੀ ਡੂੰਘਾਈ ਅਤੇ ਅਥਾਹ ਹੋਣ ਦਾ ਹੰਕਾਰ ਹੋ ਜਾਣ ਕਰਕੇ ਅਗਸਤ ਮੁਨੀ ਨੇ ਸਾਰਾ ਸਮੁੰਦਰ ਢਾਈ ਚੁਲੀਆਂ ਵਿਚ ਪੀ ਲਿਆ ਸੀ। ਇਸੇ ਤਰ੍ਹਾਂ ਜਿਹੜਾ ਜੁਆਨੀ ਰੂਪ (ਸਾਇਰੁ) ਸਮੁੰਦਰ (ਭੁਜ+ਅੰਬ) (ਭੁਜ) ਬਾਹਵਾਂ ਦੇ ਜੋਰ ਰੂਪ (ਅੰਬ) ਪਾਣੀ ਨਾਲ ਭਰਿਆ ਹੋਇਆ ਸੀ। ਇਸ ਜੁਆਨੀ ਰੂਪ ਸਮੁੰਦਰ ਦਾ ਬਲ ਰੂਪ ਸਾਰਾ (ਅੰਬ) ਪਾਣੀ ਬੁਢੇਪੇ ਰੂਪ ਅਗਸਤ ਮੁਨੀ ਨੇ (ਸੋਖਿ ਲਇਓ) ਸੋਖ ਲਿਆ, ਸੁਕਾ ਦਿੱਤਾ। ਭਾਵ ਜੁਆਨੀ ਦਾ ਸਾਰਾ ਬਲ ਨਾਸ਼ ਕਰ ਦਿੱਤਾ।

## ਸੂਕੇ ਸਰਵਰਿ, ਪਾਲਿ ਬੰਧਾਵੈ; ਲੂਣੈ ਖੇਤਿ, ਹਥ ਵਾਰਿ ਕਰੈ ॥

ਜਿਸ ਤਰ੍ਹਾਂ ਕੋਈ ਪੁਰਖ (ਸੂਕੇ) ਸੁੱਕੇ (ਸਰਵਰਿ) ਸਰੋਵਰ ਵਿਚੋਂ ਲੰਘਣ ਲਈ (ਪਾਲਿ) ਵੱਟ, ਪੁਲ (ਬੰਧਾਵੈ) ਬੰਨਾਉਣਾ ਕਰੇ। ਤਾਂ ਉਹ ਨਿਸਫਲ ਹੀ ਹੈ। ਕਿਉਂਕਿ ਸੁੱਕੇ ਹੋਏ ਸਰੋਵਰ ਵਿਚੋਂ ਤਾਂ ਬਿਨਾ ਪੁਲ ਤੋਂ ਵੀ ਲੰਘ ਜਾਈਦਾ ਹੈ।

ਏਸੇ ਤਰ੍ਹਾਂ ਜਦੋਂ ਇਸ ਸਰੀਰ ਰੂਪ ਸਰੋਵਰ ਵਿਚੋਂ ਜੁਆਨੀ ਦੇ ਬਲ ਰੂਪ ਪਾਣੀ ਹੀ ਸੁੱਕ ਗਿਆ। ਫਿਰ ਬੁਢਾਪੇ

ਵਿਚ ਇਸ ਸਰੀਰ ਨੂੰ ਖੁਰਾਕ ਦੇਣ ਰੂਪ ਪੁਲ ਬੰਨ੍ਹਣ ਦਾ ਜਤਨ ਵਿਅਰਥ ਹੀ ਹੈ।
ਫਿਰ ਜਿਸ ਤਰ੍ਹਾਂ ਕੋਈ (ਲੂਣੈ) ਲੂਣ ਭਾਵ ਕੱਲਰੀ ਧਰਤੀ ਵਾਲੇ ਖੇਤ ਨੂੰ ਆਪਣੇ (ਹਥ) ਹੱਥਾਂ ਨਾਲ (ਵਾਰਿ) ਵਾੜ (ਕਰੈ) ਕਰਨਾ ਕਰੇ ਤਾਂ ਉਹ ਨਿਸ਼ਫਲ ਹੈ। ਕਿਉਂਕਿ ਕੱਲਰੀ ਧਰਤੀ ਵਾਲੇ ਖੇਤ ਵਿਚ ਕੋਈ ਫਸਲ ਪੈਦਾ ਨਹੀਂ ਹੁੰਦੀ। ਇਸੇ ਤਰ੍ਹਾਂ ਹੀ ਬਿਰਧ ਅਵਸਥਾ ਰੂਪ ਕੱਲਰ ਦਾ ਖੇਤ ਹੈ। ਜੇਕਰ ਕੋਈ ਉਸ ਖੇਤ ਨੂੰ ਖੁਰਾਕਾਂ ਖਾਣ ਰੂਪ ਵਾੜ ਕਰਨਾ ਕਰੇ ਤਾਂ ਕੋਈ ਫਲ ਪ੍ਰਾਪਤ ਨਹੀਂ ਹੁੰਦਾ, ਸਭ ਨਿਸ਼ਫਲ ਹੀ ਹੈ। **ਵਾ:** ਜਿਸ ਤਰ੍ਹਾਂ ਕੋਈ (ਲੂਣੈ) ਲੁਣੇ ਭਾਵ ਵੱਢੇ ਹੋਏ (ਖੇਤਿ) ਖੇਤ ਨੂੰ (ਹਥ) ਹੱਥੀਂ (ਵਾਰਿ) ਵਾੜ ਕਰੇ। ਤਾਂ ਉਹ ਵਾੜ ਵਿਅਰਥ ਹੀ ਹੈ। ਕਿਉਂਕਿ ਜਿਸ ਖੇਤ ਵਿਚੋਂ ਪਹਿਲਾਂ ਹੀ ਫਸਲ ਕੱਟ ਲਈ ਗਈ ਹੋਵੇ। ਉਸ ਖੇਤ ਨੂੰ ਪਸ਼ੂਆਂ ਤੋਂ ਬਚਾਉਣ ਲਈ ਵਾੜ ਕਰਨ ਦਾ ਕੋਈ ਫਾਇਦਾ ਨਹੀਂ ਹੁੰਦਾ। ਏਸੇ ਪ੍ਰਕਾਰ ਜਦੋਂ ਜੁਆਨੀ ਰੂਪ ਖੇਤ ਨੂੰ ਬੁਢੇਪੇ ਨੇ ਕੱਟ ਹੀ ਲਿਆ। ਫਿਰ ਇਸ ਸਰੀਰ ਨੂੰ ਹੱਥੀਂ ਖਵਾਉਣ-ਪਿਆਉਣ ਰੂਪ ਵਾੜ ਕਰਨ ਦਾ ਜਤਨ ਵਿਅਰਥ ਹੀ ਹੈ। ਇਸਦਾ ਕੋਈ ਲਾਭ ਨਹੀਂ ਹੋਵੇਗਾ।

### ਆਇਓ ਚੋਰੁ, ਤੁਰੰਤਹ ਲੇ ਗਇਓ; ਮੇਰੀ ਰਾਖਤ ਮੁਗਧੁ ਫਿਰੈ ॥੨॥

ਇਹ ਮੂਰਖ ਜੀਵ ਜਿਸ ਪ੍ਰਤੱਖ ਦੌਲਤ ਨੂੰ ਮੇਰੀ-ਮੇਰੀ ਕਰਕੇ ਸਾਂਭ ਕੇ (ਰਾਖਤ) ਰੱਖਦਾ (ਫਿਰੈ) ਫਿਰਦਾ ਹੈ, ਉਸ ਪ੍ਰਤੱਖ ਦੌਲਤ ਨੂੰ ਚੋਰ (ਆਇਓ) ਆ ਕਰਕੇ (ਤੁਰੰਤਹ) ਛੇਤੀ ਹੀ (ਲੇ) ਲੈ ਕੇ (ਗਇਓ) ਚਲਾ ਜਾਂਦਾ ਹੈ।

**ਅਥਵਾ :** ਇਸੇ ਪ੍ਰਕਾਰ ਹੀ ਇਹ ਮੂਰਖ ਜੀਵ ਜੁਆਨੀ ਨੂੰ ਸਾਂਭ-ਸਾਂਭ ਕੇ ਰੱਖਦਾ ਫਿਰਦਾ ਹੈ। ਪਰ ਜਦੋਂ ਬੁਢੇਪੇ ਰੂਪ ਚੋਰ ਆਉਂਦਾ ਹੈ ਤਾਂ (ਤੁਰੰਤਹ) ਛੇਤੀ ਹੀ ਜੁਆਨੀ ਰੂਪ ਧਨ ਨੂੰ (ਲੇ) ਲੈ ਕੇ (ਗਇਓ) ਚਲਾ ਜਾਂਦਾ ਹੈ।

**ਅਥਵਾ :** ਜਿਸ ਜਿੰਦ ਨੂੰ ਇਹ ਮੂਰਖ ਪੁਰਖ ਮੇਰੀ-ਮੇਰੀ ਕਹਿ ਕੇ ਸੰਭਾਲ ਕੇ (ਰਾਖਤ) ਰੱਖਦਾ (ਫਿਰੈ) ਫਿਰਦਾ ਹੈ ਕਿ ਕੋਈ ਮਾਰ ਹੀ ਨਾ ਦੇਵੇ। ਉਸ ਜਿੰਦ ਰੂਪ, ਸੂਖਮ ਸਰੀਰ ਰੂਪ ਧਨ ਨੂੰ ਕਾਲ ਰੂਪ **ਵਾ:** ਜਮ ਰੂਪ ਚੋਰ (ਆਇਓ) ਆ ਕਰਕੇ (ਤੁਰੰਤਹ) ਝੱਟ ਹੀ ਲੈ ਕੇ (ਗਇਓ) ਚਲਿਆ ਜਾਂਦਾ ਹੈ।

### ਚਰਨ ਸੀਸੁ ਕਰ ਕੰਪਨ ਲਾਗੇ; ਨੈਨੀ ਨੀਰੁ ਅਸਾਰ ਬਹੈ ॥

ਹੇ ਭਾਈ ! ਜਦੋਂ ਬਿਰਧ ਅਵਸਥਾ ਵਿਚ (ਚਰਨ) ਪੈਰ ਥਿੜਕਨ ਲੱਗ ਜਾਂਦੇ ਹਨ। (ਸੀਸੁ) ਸਿਰ ਅਤੇ (ਕਰ) ਹੱਥ (ਕੰਪਨ) ਕੰਬਣ (ਲਾਗੇ) ਲੱਗ ਜਾਂਦੇ ਹਨ ਅਤੇ (ਨੈਨੀ) ਅੱਖਾਂ ਵਿਚੋਂ ਹਰ ਵਕਤ (ਅਸਾਰ) ਬੇ-ਸੰਭਾਲ, ਰੋਕਣ ਤੋਂ ਬਿਨਾਂ ਬਹੁਤ ਸਾਰਾ ਪਾਣੀ (ਬਹੈ) ਵਗਦਾ ਰਹਿੰਦਾ ਹੈ।

### ਜਿਹਵਾ ਬਚਨੁ, ਸੁਧੁ ਨਹੀ ਨਿਕਸੈ; ਤਬ ਰੇ ਧਰਮ ਕੀ ਆਸ ਕਰੈ ॥੩॥

(ਰੇ) ਹੇ ਭਾਈ ! ਜਦੋਂ ਬਿਰਥ ਅਵਸਥਾ ਵਿਚ (ਜਿਹਵਾ) ਜੁਬਾਨ ਕਰਕੇ (ਸੁਧੁ) ਸਾਫ ਬਚਨ ਨਹੀਂ (ਨਿਕਸੈ) ਨਿਕਲਦਾ, ਭਾਵ ਗੱਲ ਕਰਦਿਆਂ ਜੁਬਾਨ ਥਥਲਾ ਜਾਂਦੀ ਹੈ। ਉਦੋਂ ਤੂੰ ਧਰਮ (ਕੀ) ਦੀ ਕੀ ਆਸ (ਕਰੈ) ਕਰੇਂਗਾ? ਭਾਵ ਓਦੋਂ ਤੇਰੇ ਕੋਲੋਂ ਧਰਮ ਦੇ ਕਰਮ ਨਹੀਂ ਹੋਣਗੇ।

### ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ; ਲਾਹਾ ਹਰਿ ਹਰਿ ਨਾਮੁ ਲੀਓ ॥

ਹੇ ਭਾਈ ! ਜਿੰਨ੍ਹਾਂ ਗੁਰਮੁਖਾਂ 'ਤੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਜੀਉ) ਜੀ ਕਿਰਪਾ ਦ੍ਰਿਸ਼ਟੀ (ਕਰੈ) ਕਰਕੇ ਸੰਗਤ ਵਿਚ ਲਿਵ (ਲਾਵੈ) ਲਾ ਦਿੰਦੇ ਹਨ। ਉਹਨਾਂ ਨੇ ਸਾਧਸੰਗਤ ਦੁਆਰਾ ਲਿਵ ਲਾ ਕੇ (ਹਰਿ) ਸਭ ਨੂੰ ਹਰੇ ਭਰੇ ਕਰਨ ਵਾਲੇ ਪ੍ਰਮੇਸਰ ਦੇ ਨਾਮ ਦਾ (ਲਾਹਾ) ਲਾਭ (ਲੀਓ) ਲੈਣਾ ਕੀਤਾ ਹੈ।

## ਗੁਰ ਪਰਸਾਦੀ, ਹਰਿ ਧਨੁ ਪਾਇਓ; ਅੰਤੇ ਚਲਦਿਆ ਨਾਲਿ ਚਲਿਓ ॥੪॥

ਉਹਨਾਂ ਨੇ (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਦ੍ਰਿਸ਼ਟੀ ਕਰਕੇ (ਹਰਿ) ਹਰੀ ਪ੍ਰਮੇਸਰ ਦਾ ਉਹ ਨਾਮ ਰੂਪ ਧਨ (ਪਾਇਓ) ਪ੍ਰਾਪਤ ਕੀਤਾ ਹੈ ਜੋ (ਅੰਤੇ) ਅੰਤ ਨੂੰ ਪ੍ਰਲੋਕ ਵੱਲ ਚੱਲਦਿਆਂ ਹੋਇਆਂ, ਸਹਾਇਤਾ ਕਰਨ ਵਾਸਤੇ ਨਾਲ (ਚਲਿਓ) ਚੱਲਦਾ ਹੈ।

## ਕਹਤ ਕਬੀਰ, ਸੁਨਹੁ ਰੇ ਸੰਤਹੁ; ਅਨੁ ਧਨੁ ਕਛੂਐ, ਲੈ ਨ ਗਇਓ ॥

*('ਅਨੁ' ਪੋਲਾ ਬੋਲੋ)*

ਭਗਤ ਕਬੀਰ ਸਾਹਿਬ ਜੀ (ਕਹਤ) ਕਹਿੰਦੇ ਹਨ, (ਰੇ) ਹੇ (ਸੰਤਹੁ) ਸੰਤ ਜਨੋ! ਅਧਿਕਾਰੀ ਜਨੋ ਚਿਤ ਲਾ ਕੇ ਇਹ ਬਚਨ (ਸੁਨਹੁ) ਸੁਨਣਾ ਕਰੋ ਕਿ ਇਹ ਪੁਰਖ ਅੰਤ ਨੂੰ ਕਣਕ, ਛੋਲੇ, ਮੱਕੀ ਆਦਿਕ ਅੰਨ ਅਤੇ ਪੈਸਾ, ਰੋਕੜੀ ਆਦਿਕ ਧਨ (ਕਛੂਐ) ਕੁਝ ਵੀ ਨਾਲ ਲੈ ਕੇ ਨਹੀਂ (ਗਇਓ) ਗਿਆ। **ਵਾ:** ਇਹ ਪੁਰਖ ਅੰਤ ਦੇ ਵੇਲੇ ਨਾਮ ਤੋਂ ਬਿਨਾਂ (ਅਨੁ) ਹੋਰ ਧਨ ਪਦਾਰਥ ਆਦਿਕ ਕੁਝ ਵੀ ਨਾਲ ਲੈ ਕੇ ਨਹੀਂ (ਗਇਓ) ਗਿਆ।

## ਆਈ ਤਲਬ ਗੋਪਾਲ ਰਾਇ ਕੀ; ਮਾਇਆ ਮੰਦਰ ਛੋਡਿ ਚਲਿਓ ॥੫॥੨॥੧੫॥

ਜਦੋਂ (ਗੋਪਾਲ) ਪ੍ਰਿਥਵੀ ਦੇ ਪਾਲਕ (ਰਾਇ) ਰਾਜਾ ਰੂਪ ਅਕਾਲ ਪੁਰਖ ਵਾਹਿਗੁਰੂ ਦੀ ਸਖਤੀ ਨਾਲ (ਤਲਬ) ਬੁਲਾਹਟ ਆਈ ਭਾਵ ਸੱਦਾ ਆਇਆ ਤਾਂ ਇਹ ਜੀਵ ਮਾਇਆ ਅਤੇ ਆਪਨੇ ਬਣਾਏ ਮੰਦਰਾਂ ਨੂੰ (ਛੋਡਿ) ਛੱਡ ਕਰਕੇ (ਚਲਿਓ) ਚਲਾ ਗਿਆ। **ਵਾ:** ਜਿਸ ਵੇਲੇ (ਰਾਇ) ਪ੍ਰਕਾਸ਼ ਸਰੂਪ ਅਕਾਲ ਪੁਰਖ ਦੀ (ਤਲਬ) ਇੱਛਾ ਹੋ ਆਈ ਕਿ ਫਲਾਣੇ ਜੀਵ ਨੂੰ ਸੱਦ ਲਵਾਂ ਤਾਂ ਉਹ ਜੀਵ ਮਾਇਆ ਨੂੰ ਮੰਦਰਾਂ ਵਿਚ ਪਈ ਹੋਈ ਹੀ (ਛੋਡਿ) ਛੱਡ ਕੇ (ਚਲਿਓ) ਚਲਿਆ ਗਿਆ।

ਇਸ ਪ੍ਰਕਾਰ ਭਗਤ ਕਬੀਰ ਸਾਹਿਬ ਜੀ ਨੇ ਪਦਾਰਥਾਂ ਦੀ ਮੇਰ ਕਰਕੇ ਆਪਸ ਵਿਚ ਲੜਨ ਵਾਲੇ ਉਹਨਾਂ ਦੋਹਾਂ ਭਰਾਵਾਂ ਨੂੰ ਬੈਰਾਗਮਈ ਉਪਦੇਸ਼ ਦੇ ਕੇ ਭਾਉ ਭਗਤੀ ਵਿਚ ਲਾ ਕੇ ਨਿਹਾਲ ਕੀਤਾ ਹੈ।

## ਆਸਾ ॥

**ਪਹਿਲੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਕਾਂਸ਼ੀ ਵਿਚ ਰਹਿ ਕੇ ਭਾਉ ਭਗਤੀ ਅਤੇ ਅੰਮ੍ਰਿਤ ਨਾਮ ਦਾ ਪ੍ਰਚਾਰ ਕਰ ਰਹੇ ਹਨ। ਇਹਨਾਂ ਦੇ ਪਾਸ ਅਨੇਕ ਪ੍ਰਕਾਰ ਦੇ ਲੋਕ ਆਉਂਦੇ ਹਨ। ਇਕ ਦਿਨ ਕਬੀਰ ਜੀ ਦੇ ਪਾਸ ਕੁਝ ਈਰਖਾਲੂ ਲੋਕ ਆਏ, ਜਿਹੜੇ ਕਿਸੇ ਦੇ ਪ੍ਰਤਾਪ ਅਤੇ ਪਦਾਰਥਾਂ ਨੂੰ ਦੇਖ ਕੇ ਸਹਾਰਦੇ ਨਹੀਂ ਸਨ ਅਤੇ ਕਿਸੇ ਦੀ ਸੋਭਾ ਨੂੰ ਦੇਖ ਕੇ ਦਿਲ ਵਿਚ ਤਕਲੀਫ ਮੰਨਦੇ ਸਨ। ਉਹਨਾਂ ਦੇ ਮਨ ਵਿਚੋਂ ਈਰਖਾ ਅਤੇ ਝਗੜਾ ਛੁਡਵਾ ਕੇ ਉਹਨਾਂ ਦੀ ਕਲਿਆਣ ਕਰਨ ਵਾਸਤੇ ਭਗਤ ਜੀ ਨੇ ਇਹ ਪਰਮ ਪਵਿੱਤਰ ਉਪਦੇਸ਼ ਬਖਸ਼ਿਸ ਕੀਤਾ।

**ਦੂਸਰੀ ਉਥਾਨਕਾ :**

ਇਕ ਵਾਰ ਕਿਸੇ ਸ਼ਾਹੂਕਾਰ ਦੇ ਪਦਾਰਥਾਂ ਨੂੰ ਦੇਖ ਕੇ ਭਗਤ ਕਬੀਰ ਸਹਿਬ ਜੀ ਦਾ ਮਨ ਚੰਚਲ ਹੋ ਗਿਆ ਤਾਂ ਉਸ ਵਕਤ ਕਬੀਰ ਸਹਿਬ ਜੀ ਨੇ ਆਪਣੇ ਮਨ ਨੂੰ ਉਪਦੇਸ਼ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ ਹੱਥ ਲਿਖਤ ਉਥਾਨਕਾ ਪੋਥੀ, ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਕਾਹੂ ਦੀਨੇ ਪਾਟ ਪਟੰਬਰ; ਕਾਹੂ ਪਲਘ ਨਿਵਾਰਾ ॥

ਹੇ ਭਾਈ ! ਜਿੰਨ੍ਹਾਂ ਨੇ ਪਿੱਛੇ ਚੰਗੇ ਕਰਮ ਕੀਤੇ ਹਨ, ਉਹਨਾਂ ਵਿਚੋਂ ਕਿਸੇ ਨੂੰ ਪ੍ਰਮੇਸਰ ਨੇ (ਪਾਟ) ਰੇਸ਼ਮ ਅਤੇ (ਪਟੰਬਰ) ਪਸ਼ਮੀਨੇ ਆਦਿਕ ਦੇ ਬਸਤਰ ਅਤੇ (ਕਾਹੂ) ਕਿਸੇ ਨੂੰ ਰੇਸ਼ਮੀ ਨਿਵਾਰ ਨਾਲ ਬੁਣੇ ਹੋਏ ਪਲੰਘ ਦਾਨ ਵਿਚ (ਦੀਨੇ) ਦਿੱਤੇ ਹਨ।

## ਕਾਹੂ ਗਰੀ ਗੋਦਰੀ ਨਾਹੀ; ਕਾਹੂ ਖਾਨ ਪਰਾਰਾ ॥੧॥

ਜਿੰਨ੍ਹਾਂ ਨੇ ਪਿੱਛੇ ਦਾਨ-ਪੁੰਨ ਨਹੀਂ ਕੀਤੇ ਹਨ, ਉਹਨਾਂ ਵਿੱਚੋਂ (ਕਾਹੂ) ਕਿਸੇ ਨੂੰ (ਗਰੀ) ਗਲੀ-ਸੜੀ ਹੋਈ, **ਵਾ:** (ਗਰੀ) ਗਲੀਆਂ ਵਾਲੀ (ਗੋਦਰੀ) ਗੋਦੜੀ ਵੀ ਪ੍ਰਾਪਤ ਨਹੀਂ ਹੁੰਦੀ ਅਤੇ (ਕਾਹੂ) ਕਿਸੇ ਨੂੰ (ਖਾਨ) ਘਰ ਵਿਚ ਵਿਛਾਉਣ ਵਾਸਤੇ (ਪਰਾਰਾ) ਪਰਾਲੀ ਹੀ ਮਿਲਦੀ ਹੈ। **ਵਾ:** (ਕਾਹੂ) ਕਿਸੇ ਨੂੰ (ਖਾਨ) ਖਾਣ ਵਾਸਤੇ (ਪਰਾਰਾ) ਸੂੜ੍ਹੀ ਭਾਵ ਛੋਲਿਆਂ ਦੀ ਛਿੱਲ ਦਾ ਹੀ ਭੋਜਨ ਮਿਲਦਾ ਹੈ। **ਵਾ:** (ਕਾਹੂ) ਕਿਸੇ ਨੂੰ (ਪਰਾਰਾ) ਪਰਾਏ (ਖਾਨ) ਘਰਾਂ ਵਿਚੋਂ ਮੰਗਿਆ ਹੋਇਆ ਭੋਜਨ ਹੀ ਮਿਲਦਾ ਹੈ।

ਇਸ ਕਰਕੇ ਆਪਣੇ ਮਨ ਨੂੰ ਇਸ ਪ੍ਰਕਾਰ ਸਿੱਖਿਆ ਦੇਣਾ ਕਰੋ :

## ਅਹਿਰਖ ਵਾਦੁ; ਨ ਕੀਜੈ ਰੇ ਮਨ ॥

*('ਅ-ਹਿਰਖ' ਬੋਲੋ)*

(ਰੇ) ਹੇ ਮਨ ! (ਅਹਿਰਖ) ਅਪ੍ਰਸੰਨਤਾ **ਵਾ:** ਈਰਖਾ ਅਤੇ (ਵਾਦੁ) ਝਗੜਾ ਨਾ (ਕੀਜੈ) ਕਰ।

**ਅਥਵਾ :** ਇਸ ਤਰ੍ਹਾਂ (ਅਹਿਰਖ) ਅਪ੍ਰਸੰਨਤਾ ਅਤੇ ਈਰਖਾ ਨਹੀਂ ਕਰਨੀ ਚਾਹੀਦੀ ਕਿ ਫਲਾਨੇ ਦੇ ਕੋਲ ਇਤਨੇ ਪਦਾਰਥ ਕਿਉਂ ਹਨ? ਤੇ ਰੱਬ ਨਾਲ (ਵਾਦੁ) ਝਗੜਾ ਨਹੀਂ ਕਰਨਾ ਚਾਹੀਦਾ ਕਿ ਹੇ ਪ੍ਰਮੇਸਰ ! ਤੂੰ ਮੈਨੂੰ ਪਦਾਰਥ ਕਿਉਂ ਨਹੀਂ ਦਿੱਤੇ।

**ਅਥਵਾ :** ਹੇ ਮੇਰੇ ਮਨਾ ! ਹਿਰਦੇ ਵਿਚ (ਅਹਿ+ਰਖ) (ਅਹਿ) ਅਹੰਕਾਰ ਰੱਖ ਕੇ (ਵਾਦੁ) ਝਗੜਾ ਨਾ (ਕੀਜੈ) ਕਰਨਾ ਕਰ।

**ਨੋਟ :** ਦਮਦਮਾ ਸਾਹਿਬ ਦਾ ਪਾਠ 'ਅ-ਹਿਰਖ-ਵਾਦੁ' ਹੈ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ 'ਅਹਿ-ਰਖ-ਵਾਦੁ' ਪਾਠ ਕਰਦੇ ਹਨ।

## ਸੁਕ੍ਰਿਤੁ ਕਰਿ ਕਰਿ ਲੀਜੈ; ਰੇ ਮਨ ॥੧॥ ਰਹਾਉ ॥

ਹੇ ਮਨਾ ! ਜਿੰਨ੍ਹਾਂ ਨੇ ਪੂਰਬ ਜਨਮਾਂ ਵਿਚ ਪੁੰਨ ਕਰਮ ਕੀਤੇ ਹਨ, ਉਹਨਾਂ ਨੂੰ ਸਭ ਪਦਾਰਥ ਪ੍ਰਾਪਤ ਹੋਏ ਹਨ। ਇਸ ਕਰਕੇ ਤੂੰ ਵੀ (ਸੁਕ੍ਰਿਤੁ) ਸ੍ਰੇਸ਼ਟ ਕ੍ਰਿਤ, (ਕਰਿ) ਕਰਕੇ, ਪੁੰਨਾਂ ਵਾਲੀ ਕ੍ਰਿਤ (ਕਰਿ) ਕਰਕੇ ਸੁੱਖ, ਪਦਾਰਥ ਆਦਿਕ ਪ੍ਰਾਪਤ ਕਰ (ਲੀਜੈ) ਲੈਣਾ ਕਰ।

ਇਸ ਤੋਂ ਅੱਗੇ ਕਬੀਰ ਸਾਹਿਬ ਜੀ ਆਖਦੇ ਹਨ, ਹੇ ਭਾਈ ! ਇਸ ਵਿਚ ਪ੍ਰਮੇਸਰ ਦਾ ਕੋਈ ਦੋਸ਼ ਨਹੀਂ ਕਿ ਕੋਈ ਕੰਗਾਲ ਹੈ ਅਤੇ ਕੋਈ ਅਮੀਰ ਹੈ ਇਸ ਬਾਬਤ ਦ੍ਰਿਸ਼ਟਾਂਤ ਕਹਿੰਦੇ ਹਨ:-

## ਕੁਮ੍ਹਾਰੈ ਏਕ ਜੁ ਮਾਟੀ ਗੂੰਧੀ; ਬਹੁ ਬਿਧਿ ਬਾਨੀ ਲਾਈ ॥

(ਜੁ) ਜਿਸ ਪ੍ਰਕਾਰ ਪ੍ਰਤੱਖ (ਕੁਮ੍ਹਾਰੈ) ਘੁਮਿਆਰ ਨੇ (ਏਕ) ਇੱਕੋ ਜਗ੍ਹਾ ਤੋਂ (ਮਾਟੀ) ਮਿੱਟੀ ਲਿਆ ਕੇ (ਗੂੰਧੀ) ਗੁੰਨ੍ਹਣਾ ਕੀਤੀ ਅਤੇ ਉਸ ਮਿੱਟੀ ਤੋਂ ਘੁਮਿਆਰ ਨੇ ਭਾਂਡੇ ਬਣਾ ਕੇ, ਉਹਨਾਂ ਭਾਂਡਿਆਂ ਨੂੰ (ਬਹੁ) ਬਹੁਤ (ਬਿਧਿ) ਵਿਧੀਆਂ ਦੀਆਂ (ਬਾਨੀ) ਬੰਨੀਆਂ *(ਲਾਈ) ਲਾਈਆਂ।

---

* ਜੋ ਮਿੱਟੀ ਦੇ ਭਾਂਡਿਆਂ ਉੱਪਰ ਰੰਗਦਾਰ ਲਕੀਰਾਂ ਜਹੀਆਂ ਬਣੀਆਂ ਹੁੰਦੀਆਂ ਹਨ। ਉਹਨਾਂ ਨੂੰ 'ਬੰਨੀ' ਕਹਿੰਦੇ ਹਨ। ਜਿਵੇਂ ਘੜਿਆਂ ਉੱਤੇ ਫੁੱਲ ਆਦਿਕ ਬਣੇ ਹੁੰਦੇ ਹਨ।

## ਕਾਹੂ ਮਹਿ, ਮੋਤੀ ਮੁਕਤਾਹਲ; ਕਾਹੂ ਬਿਆਧਿ ਲਗਾਈ ॥੨॥

ਪਰ ਉਹਨਾਂ ਭਾਂਡਿਆਂ ਵਿਚੋਂ (ਕਾਹੂ) ਕਿਸੇ (ਮਹਿ) ਵਿਚ ਤਾਂ ਮੋਤੀ ਤੇ ਹਾਥੀਆਂ ਦੇ ਸਿਰਾਂ ਵਿਚੋਂ ਨਿਕਲਣ ਵਾਲੇ (ਮੁਕਤਾਹਲ) ਗਜਮੋਤੀ ਰੱਖੇ ਜਾਂਦੇ ਹਨ, **ਵਾ:** (ਮੁਕਤਾਹਲ) ਮੋਤੀਆਂ ਦੀਆਂ ਲੜੀਆਂ ਰੱਖੀਆਂ ਜਾਂਦੀਆਂ ਹਨ ਅਤੇ (ਕਾਹੂ) ਕਿਸੇ ਭਾਂਡੇ ਨੂੰ ਸੋਟੀ ਨਾਲ ਬੰਨ੍ਹ ਕੇ ਪਸ਼ੂਆਂ ਦੇ (ਬਿਆਧਿ) *ਪੇਸ਼ਾਬ ਆਦਿਕ ਮਲਮੂਤਰ ਭਰਨ ਵਿਚ ਹੀ (ਲਗਾਈ) ਲਗਾਇਆ ਹੋਇਆ ਹੁੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਤ੍ਰੀਵ ਅਰਥ :**

**ਕੁਮ੍ਹਾਰੈ ਏਕ ਜੁ ਮਾਟੀ ਗੂੰਧੀ; ਬਹੁ ਬਿਧਿ ਬਾਨੀ ਲਾਈ ॥**

ਏਸੇ ਪ੍ਰਕਾਰ ਜੋ ਈਸ਼ਰ ਰੂਪ (ਕੁਮ੍ਹਾਰੈ) ਘੁਮਿਆਰ ਨੇ (ਏਕ) ਇਕੋ ਪੰਜ ਤੱਤਾਂ ਰੂਪ (ਮਾਟੀ) ਮਿੱਟੀ ਪੱਚੀ ਪ੍ਰਕਿਰਤੀਆਂ ਬਨਾਉਣ ਰੂਪ (ਗੂੰਧੀ) ਗੁੰਨਣਾ ਕੀਤੀ ਹੈ। ਉਸ ਤੋਂ ਈਸ਼ਰ ਨੇ ਚਾਰ ਖਾਣੀਆਂ ਰੂਪ (ਬਹੁ) ਬਹੁਤ (ਬਿਧਿ) ਵਿਧੀਆਂ ਨਾਲ ਜੀਵਾਂ ਰੂਪ ਭਾਂਡੇ ਰਚੇ ਹਨ ਅਤੇ ਉਹਨਾਂ ਜੀਵਾਂ ਰੂਪ ਭਾਂਡਿਆਂ ਨੂੰ ਤਿੰਨਾਂ ਗੁਣਾਂ ਰੂਪ (ਬਾਨੀ) ਬੰਨੀ (ਲਾਈ) ਲਾਉਣਾ ਕੀਤੀ ਹੈ। ਭਾਵ ਈਸ਼ਰ ਨੇ ਇਸ ਪ੍ਰਕਾਰ ਦੇ ਤਿੰਨਾਂ ਗੁਣਾਂ ਵਾਲੇ ਜੀਵ ਬਣਾ ਕੇ ਕਿਸੇ ਨੂੰ ਕਾਲਾ ਕਿਸੇ ਨੂੰ ਗੋਰਾ, ਕਿਸੇ ਨੂੰ ਪੱਕਾ ਅਤੇ ਕਿਸੇ ਨੂੰ ਪੀਲਾ ਰੰਗ ਕਰ ਦਿੱਤਾ ਹੈ। ਭਾਵ ਸਰੀਰਾਂ ਦੇ ਰੰਗ ਵੀ ਵੱਖਰੇ-ਵੱਖਰੇ ਕੀਤੇ ਹਨ।

ਜਿਹੜੇ ਆਪਣੇ ਕੰਮ ਵੇਲੇ ਤਾਂ ਨੀਵੇਂ ਹੋ ਜਾਣ ਤੇ ਮਗਰੋਂ ਕੌੜੀ ਅੱਖ ਦਿਖਾਉਣ, ਉਹ 'ਰਜੋਗੁਣੀ' ਜੀਵ ਹਨ। ਜਿਹੜੇ ਆਪਣਾ ਕੰਮ ਹੋਣ ਵੇਲੇ ਵੀ ਕ੍ਰੋਧ ਵਿਚ ਹੀ ਰਹਿੰਦੇ ਹਨ। ਉਹ ਤਮੋਗੁਣੀ ਹਨ ਅਤੇ ਜਿਹੜੇ ਆਪਣੇ ਮਤਲਬ ਤੋਂ ਬਿਨਾਂ ਵੀ ਨਿੰਮ੍ਰਤਾ ਰੱਖਦੇ ਹਨ, ਉਹ ਸਤੋਗੁਣੀ ਜੀਵ ਹਨ। ਇਸ ਕਰਕੇ ਕਲਗੀਧਰ ਪਾਤਸ਼ਾਹ ਜੀ ਨੇ ਇਹਨਾਂ ਗੁਣਾਂ ਨੂੰ 'ਨਮਤਾ ਸਮਤਾ ਤਾਮਿਸਤਾ' ਕਿਹਾ ਹੈ।

**ਕਾਹੂ ਮਹਿ, ਮੋਤੀ ਮੁਕਤਾਹਲ; ਕਾਹੂ, ਬਿਆਧਿ ਲਗਾਈ ॥੨॥**

ਇੰਨ੍ਹਾਂ ਜੀਵਾਂ ਰੂਪ ਭਾਂਡਿਆਂ ਵਿਚੋਂ (ਕਾਹੂ) ਕਿਸੇ (ਮਹਿ) ਵਿੱਚ ਵੈਰਾਗਵਾਨ ਦੀ ਸੰਗਤ ਮਿਲਣ ਕਰਕੇ ਵੈਰਾਗ ਰੂਪ ਮੋਤੀ ਪਾਇਆ ਗਿਆ। ਕਿਸੇ ਵਿਚ ਸਾਲੋਕ, ਸਾਮੀਪ ਆਦਿਕ ਬੈਕੁੰਠ ਦੀਆਂ ਮੁਕਤੀਆਂ ਰੂਪ (ਮੁਕਤਾਹਲ) ਮੋਤੀਆਂ ਦੀਆਂ ਲੜੀਆਂ ਪਾਈਆਂ ਗਈਆਂ ਅਤੇ (ਕਾਹੂ) ਕਿਸੇ ਵਿਚ ਕਾਮ, ਕ੍ਰੋਧ ਆਦਿਕ ਦੀ (ਬਿਆਧਿ) ਬਿਮਾਰੀ (ਲਗਾਈ) ਲਾ ਦਿੱਤੀ ਗਈ।

ਇਸ ਪ੍ਰਕਾਰ ਸੰਗਤ ਦਾ ਅਸਰ ਹੈ। ਜਿਹੜੇ ਉੱਚਿਆਂ ਦੀ ਸੰਗਤ ਕਰਦੇ ਹਨ। ਉਹ ਉੱਚੇ ਹੋ ਜਾਂਦੇ ਹਨ ਅਤੇ ਕੁਸੰਗਤ ਕਰਨ ਵਾਲਿਆਂ ਦੇ ਜੀਵਨ ਵਿਗੜ ਜਾਂਦੇ ਹਨ। ਚੰਗੀ ਸੰਗਤ ਕਰਨ ਵਾਲੇ ਗੁਰਮੁਖ ਬਣ ਜਾਂਦੇ ਹਨ ਅਤੇ ਜਿਹੜੇ ਕੁਸੰਗਤ ਕਰਕੇ ਸ਼ਰਾਬਾਂ ਪੀਂਦੇ ਹਨ, ਉਹਨਾਂ ਦੇ ਸਰੀਰਾਂ ਨੂੰ ਬਿਮਾਰੀਆਂ ਰੋਗ ਲੱਗ ਜਾਂਦੇ ਹਨ। ਸਰੀਰ ਕੰਬਣ ਲੱਗ ਜਾਂਦੇ ਹਨ। ਇਸ ਤਰ੍ਹਾਂ ਕੁਸੰਗੀ ਦੁੱਖ ਭੋਗਦੇ ਹਨ।

## ਸੂਮਹਿ, ਧਨੁ ਰਾਖਨ ਕਉ ਦੀਆ; ਮੁਗਧੁ ਕਹੈ ਧਨੁ ਮੇਰਾ ॥

ਪ੍ਰਮੇਸਰ ਨੇ (ਸੂਮਹਿ) ਸੂਮ, ਕੰਜੂਸ ਪੁਰਸ਼ਾਂ ਨੂੰ ਸੰਭਾਲ ਕੇ (ਰਾਖਨ) ਰੱਖਣ (ਕਉ) ਲਈ ਧਨ (ਦੀਆ) ਦਿੱਤਾ ਹੈ ਕਿਉਂਕਿ ਜਿਸ ਤਰ੍ਹਾਂ ਦੀ ਰਾਖੀ ਸੂਮ ਕਰਦਾ ਹੈ, ਹੋਰ ਕੋਈ ਨਹੀਂ ਕਰ ਸਕਦਾ। ਪਰ ਉਹ (ਮੁਗਧੁ) ਮੂਰਖ (ਕਹੈ) ਆਖਦੇ ਹਨ ਕਿ ਇਹ ਧਨ (ਮੇਰਾ) ਸਾਡਾ ਹੈ।

---

* ਸਿਆਲ ਰੁੱਤ ਵਿਚ ਪਸ਼ੂ ਆਪਣੇ ਆਸੇ-ਪਾਸੇ ਥਾਂ ਨੂੰ ਗਿੱਲਾ ਨਾ ਕਰਨ, ਇਸ ਵਾਸਤੇ ਉਹਨਾਂ ਦੇ ਪਾਸ ਪੇਸ਼ਾਬ ਆਦਿਕ ਭਰਨ ਲਈ ਭਾਂਡੇ ਰੱਖੇ ਜਾਂਦੇ ਸਨ।

## ਅੰਗ : ੪੮੦

### ਜਮ ਕਾ ਡੰਡੁ, ਮੂੰਡ ਮਹਿ ਲਾਗੈ; ਖਿਨ ਮਹਿ ਕਰੈ ਨਿਬੇਰਾ ॥੩॥

ਪਰ ਜਦੋਂ ਜਮਾਂ (ਕਾ) ਦਾ ਕਾਲ ਰੂਪ (ਡੰਡੁ) ਡੰਡਾ (ਮੂੰਡ) ਮੂੰਹ ਉੱਤੇ **ਵਾ:** (ਮੂੰਡ) ਸਿਰ (ਮਹਿ) ਵਿਚ ਆ ਕੇ (ਲਾਗੈ) ਲੱਗਦਾ ਭਾਵ ਵੱਜਦਾ ਹੈ। ਉਸ ਵੇਲੇ ਖਿਨ (ਮਹਿ) ਵਿਚ ਹੀ (ਨਿਬੇਰਾ) ਨਿਬੇੜਾ (ਕਰੈ) ਕਰ ਦਿੰਦਾ ਹੈ ਕਿ ਜਿਸ ਮਾਇਆ ਨੂੰ ਇਹ ਜੀਵ ਆਪਣੀ ਮੰਨਦਾ ਸੀ, ਉਸਨੂੰ ਛੱਡ ਕੇ ਝੱਟ ਹੀ ਚਲਾ ਗਿਆ ਹੈ। **ਵਾ:** ਉਸ ਵਕਤ ਇਹ ਨਿਬੇੜਾ ਹੋ ਜਾਂਦਾ ਹੈ ਕਿ ਇਹਨਾਂ ਪਦਾਰਥਾਂ ਵਿਚੋਂ ਕੁਝ ਵੀ ਤੇਰਾ ਨਹੀਂ ਸੀ। **ਯਥਾ :**

**ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥** *(ਅੰਗ : ੧੪੨੮)*

**ਅਥਵਾ :** ਜਦੋਂ ਜਮ ਦਾ ਡੰਡਾ ਸਿਰ ਵਿਚ ਆ ਕੇ ਲੱਗਦਾ ਹੈ ਅਤੇ ਸੂਖਮ ਸਰੀਰ ਨੂੰ ਸਥੂਲ ਸਰੀਰ ਵਿਚੋਂ ਕੱਢ ਲਿਆ ਜਾਂਦਾ ਹੈ ਤਾਂ ਉਸ ਵੇਲੇ ਇਕ ਖਿਨ ਵਿਚ ਇਹ ਨਿਬੇੜਾ ਹੋ ਜਾਂਦਾ ਹੈ ਕਿ ਇਹ ਸਥੂਲ ਸਰੀਰ ਹੁਣ ਮੁਰਦਾ ਹੈ। **ਵਾ:** ਉਦੋਂ ਸਾਰਿਆਂ ਕਰਮਾਂ ਦਾ ਨਿਬੇੜਾ ਕਰ ਦਿੰਦਾ ਹੈ ਭਾਵ ਪਾਪਾਂ ਰੂਪ ਕਰਮਾਂ ਦਾ ਦੁੱਖ ਰੂਪ ਫਲ ਭੁਗਤਾਉਂਦਾ ਹੈ।

**ਪ੍ਰਸ਼ਨ :** ਮਹਾਰਾਜ! ਕੀ ਸਭ ਦੀ ਏਹੀ ਹਾਲਤ ਹੈ?

**ਉੱਤਰ :** ਨਹੀਂ ਭਾਈ।

### ਹਰਿ ਜਨੁ, ਊਤਮੁ ਭਗਤੁ ਸਦਾਵੈ; ਆਗਿਆ ਮਨਿ, ਸੁਖੁ ਪਾਈ ॥

ਜਿਹੜੇ (ਹਰਿ) ਹਰੀ ਪ੍ਰਮੇਸਰ ਦੇ (ਜਨੁ) ਪਿਆਰੇ ਭਗਤ ਪਰਉਪਕਾਰ ਅਤੇ ਪ੍ਰਮੇਸਰ ਦੀ ਭਗਤੀ ਕਰਨ ਰੂਪ ਉੱਤਮ ਕਾਰਜ ਕਰਕੇ ਹਰੀ ਦੇ ਉੱਤਮ ਭਗਤ (ਸਦਾਵੈ) ਸਦਾਉਂਦੇ ਹਨ। ਉਹ ਪ੍ਰਮੇਸਰ ਦੀ ਆਗਿਆ ਨੂੰ (ਮਨਿ) ਮੰਨ ਕਰਕੇ, ਰਜ਼ਾ ਵਿਚ ਚੱਲਦੇ ਹਨ ਅਤੇ

**ਆਪਸ ਕਉ ਕਰਿ ਕਛੁ ਨ ਜਨਾਵੈ ॥**
**ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥** *(ਅੰਗ : ੨੮੬)*

ਐਸਾ ਜੀਵਨ ਬਣਾ ਕੇ (ਸੁਖੁ) ਸੁੱਖ ਸਰੂਪ ਵਾਹਿਗੁਰੂ ਨੂੰ (ਪਾਈ) ਪ੍ਰਾਪਤ ਕਰ ਲੈਂਦੇ ਹਨ। **ਵਾ:** ਆਗਿਆ ਮੰਨ ਕੇ ਸੁੱਖ ਸਰੂਪ ਨੂੰ ਪਾ ਲੈਂਦੇ ਹਨ।

### ਜੋ ਤਿਸੁ ਭਾਵੈ, ਸਤਿ ਕਰਿ ਮਾਨੈ; ਭਾਣਾ ਮੰਨਿ ਵਸਾਈ ॥੪॥

ਫਿਰ ਜੋ (ਤਿਸੁ) ਉਸ ਪ੍ਰਮੇਸਰ ਨੂੰ (ਭਾਵੈ) ਭਾਉਂਦਾ ਹੈ, ਉਸ ਨੂੰ ਸਤ (ਕਰਿ) ਕਰਕੇ (ਮਾਨੈ) ਮੰਨਦੇ ਹਨ ਅਤੇ ਅਕਾਲ ਪੁਰਖ ਦਾ ਭਾਣਾ ਮਿੱਠਾ ਮੰਨ ਕਰਕੇ ਹਿਰਦੇ ਵਿਚ (ਵਸਾਈ) ਵਸਾਉਂਦੇ ਹਨ।

**ਅਥਵਾ :** ਜਗਿਆਸੂ ਵੀ ਉਹਨਾਂ ਮਹਾਂਪੁਰਖਾਂ ਨਾਲ ਮਿਲਕੇ ਇਹ ਲਾਭ ਉਠਾਉਂਦੇ ਹਨ ਕਿ ਜੋ (ਤਿਸੁ) ਉਸ ਪ੍ਰਮੇਸਰ ਨੂੰ (ਭਾਵੈ) ਭਾਉਂਦਾ ਹੈ। ਉਸ ਨੂੰ (ਸਤਿ) ਨਿਸ਼ਚੇ ਕਰਕੇ, ਸੱਚਾ (ਕਰਿ) ਕਰਕੇ (ਮਾਨੈ) ਮੰਨਦੇ ਹਨ ਅਤੇ ਉਹ ਮਹਾਤਮਾ ਵੀ ਜਗਿਆਸੂਆਂ ਨੂੰ ਭਾਣੇ ਦਾ (ਮੰਨਿ) ਮੰਨਣ ਤੇ (ਵਸਾਈ) ਨਿਧਿਆਸਣ ਕਰਨਾ (ਵਸਾਈ) ਵਸਾ ਭਾਵ ਸਿਖਾ ਦਿੰਦੇ ਹਨ।

### ਕਹੈ ਕਬੀਰੁ, ਸੁਨਹੁ ਰੇ ਸੰਤਹੁ; ਮੇਰੀ ਮੇਰੀ ਝੂਠੀ ॥

ਕਬੀਰ ਸਾਹਿਬ ਜੀ (ਕਹੈ) ਕਹਿੰਦੇ ਹਨ ਕਿ (ਰੇ) ਹੇ (ਸੰਤਹੁ) ਸ਼ਾਂਤ ਆਤਮਿਕ ਅਧਿਕਾਰੀ ਪੁਰਖੋ! ਇਸ

ਸਿੱਖਿਆ ਨੂੰ (ਸੁਨਹੁ) ਸੁਨਣਾ ਕਰੋ ਕਿ ਜੋ ਮੇਰੀ ਜਰ, ਮੇਰੀ ਜੋਰੂ, ਆਦਿਕ ਕਰਨਾ ਹੈ। ਇਹ ਮੇਰ ਕਰਨੀ ਝੂਠੀ ਹੈ। ਯਥਾ:

**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥**
**ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝ ਨ ਖਾਈ ॥** *(ਅੰਗ : ੬੯੩)*

## ਚਿਰਗਟ ਫਾਰਿ, ਚਟਾਰਾ ਲੈ ਗਇਓ; ਤਰੀ ਤਾਗਰੀ ਛੂਟੀ ॥੫॥੩॥੧੬॥

**ਦ੍ਰਿਸ਼ਟਾਂਤ :** ਜਿਸ ਤਰ੍ਹਾਂ ਜਦੋਂ ਤਣੀਆਂ ਵਾਲੇ (ਚਿਰਗਟ) ਪਿੰਜਰੇ ਨੂੰ (ਫਾਰਿ) ਪਾੜ ਕੇ (ਚਟਾਰਾ) ਚਿੜੇ ਦੇ ਤਾਈਂ ਬਿੱਲਾ ਲੈ ਕੇ (ਗਇਓ) ਗਿਆ ਤਾਂ ਉਹ (ਤਰੀ ਤਾਗਰੀ) ਤਣੀਆਂ ਅਤੇ ਧਾਗੇ ਆਦਿਕ ਸਭ (ਛੂਟੀ) ਛੁੱਟ ਗਏ ਭਾਵ ਖਿੰਡ-ਪੁੱਡ ਗਏ। **ਵਾ:** (ਤਰੀ ਤਾਗਰੀ) ਜੋ ਚਿੜੇ ਲਈ ਚੂਰੀ ਅਤੇ ਪਾਣੀ ਵਾਲੀਆਂ ਠੂਠੀਆਂ ਰੱਖੀਆਂ ਹੋਈਆਂ ਸਨ, ਉਹ (ਛੂਟੀ) ਛੁੱਟੜ ਹੋ ਗਈਆਂ। ਭਾਵ ਠੂਠੀਆਂ ਪਈਆਂ ਰਹਿ ਗਈਆਂ।

ਏਸੇ ਪ੍ਰਕਾਰ ਜਦੋਂ ਕਾਲ ਰੂਪ ਬਿੱਲਾ ਸਥੂਲ ਸਰੀਰ ਰੂਪ (ਚਿਰਗਟ) ਪਿੰਜਰੇ ਨੂੰ (ਫਾਰਿ) ਪਾੜ ਕੇ ਭਾਵ ਸਮਾਪਤ ਕਰਕੇ ਸੂਖਮ ਸਰੀਰ ਰੂਪ (ਚਟਾਰਾ) ਚਿੜੇ ਨੂੰ ਫੜ੍ਹ ਕੇ ਲੈ (ਗਇਓ) ਗਿਆ ਤਾਂ ਖਾਣ-ਪੀਣ ਵਾਲੀਆਂ ਠੂਠੀਆਂ ਆਦਿਕ ਸਾਰੀਆਂ ਚੀਜਾਂ (ਛੂਟੀ) ਛੁਟੜ ਹੋ ਗਏਆਂ। **ਵਾ:** ਤੇਰੇ ਨਸ਼ਾਸਤੇ ਦੁਆਈਆਂ ਵਾਲੇ ਭਾਂਡੇ ਇੱਥੇ ਹੀ ਰਹਿ ਗਏ। **ਵਾ:** ਜੋ (ਤਰੀ) ਤਣੀਆਂ ਹੋਈਆਂ (ਤਾਗਰੀ) ਨਾੜੀਆਂ ਅਤੇ ਇੰਦਰੀਆਂ ਰੂਪ ਗੋਲਕਾਂ ਸਨ, ਉਹ ਆਕੜੀਆਂ ਹੀ ਰਹਿ ਗਈਆਂ, ਪਰ ਸਰੀਰ ਵਿਚੋਂ ਜਿੰਦ (ਛੂਟੀ) ਛੁੱਟ ਗਈ, ਨਿਕਲ ਗਈ। **ਵਾ:** ਜੋ (ਤਰੀ) ਤਕੜੀਆਂ (ਤਾਗਰੀ) ਵਾਸ਼ਨਾਵਾਂ ਸਨ। ਉਹ ਇਸਦੇ ਅੰਦਰ ਤਣੀਆਂ ਹੀ ਰਹਿ ਗਈਆਂ, ਪਰ ਦੇਹੀ (ਛੂਟੀ) ਛੁੱਟ ਗਈ, ਭਾਵ ਸਮਾਪਤ ਹੋ ਗਈ।

### ਆਸਾ ॥

**ਉਥਾਨਕਾ :**

ਇਕ ਵਾਰੀ ਭਗਤ ਕਬੀਰ ਸਾਹਿਬ ਜੀ ਕਿਸੇ ਨਾਲ ਵਿਚਾਰ ਕਰ ਰਹੇ ਸਨ ਤਾਂ ਸਿਕੰਦਰ ਲੋਧੀ ਬਾਦਸ਼ਾਹ ਦੇ ਕਾਜੀ ਨੇ ਭਗਤ ਕਬੀਰ ਸਾਹਿਬ ਜੀ ਦੇ ਪਾਸ ਆ ਕੇ ਕਿਹਾ ਕਿ ਭਗਤ ਜੀ ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਮੁਸਲਮਾਨਾਂ ਦੇ ਮਤ ਵਿਚ ਪੂਰੇ ਹੋ ਕੇ ਚਲੋ, ਰੋਜੇ ਰੱਖਿਆ ਕਰੋ, ਕਲਮਾ ਪੜ੍ਹਿਆ ਕਰੋ। ਤਾਂ ਭਗਤ ਕਬੀਰ ਜੀ ਨੇ ਕਾਜੀ ਨੂੰ ਉੱਤਰ ਦਿੰਦਿਆਂ ਹੋਇਆਂ ਇਹ ਸ਼ਬਦ ਉਚਾਰਨ ਕੀਤਾ।

**ਨੋਟ :** ਇਸ ਸ਼ਬਦ ਦੇ ਅਰਥ ਰਹਾਉ ਵਾਲੀ ਪੰਕਤੀ ਤੋਂ ਆਰੰਭ ਹੋਣਗੇ।

**ਕਾਜੀ; ਬੋਲਿਆ ਬਨਿ ਨਹੀ ਆਵੈ ॥੧॥ ਰਹਾਉ ॥**

ਹੇ ਕਾਜੀ ! ਤੇਰੇ ਨਾਲ ਸਾਡਾ (ਬੋਲਿਆ) ਬੋਲਣਾ ਬਣ ਨਹੀਂ (ਆਵੈ) ਆਉਂਦਾ। ਕਿਉਂਕਿ ਤੂੰ ਰਾਜਸੀ ਆਦਮੀਂ ਹੈ। ਭਾਵ ਜਿਵੇਂ ਤੁਸੀਂ ਹੋਰਨਾਂ ਲੋਕਾਂ ਤੇ ਫਤਵੇ ਲਾ ਕੇ ਸਜਾਵਾਂ ਦਿੰਦਾ ਹੈ। ਤਿਵੇਂ ਤੂੰ ਸਾਡੇ ਉੱਪਰ ਵੀ ਫਤਵੇ ਲਾ ਦੇਵੇਗਾ। ਇਸ ਲਈ ਤੇਰੇ ਨਾਲ ਸਾਡੀ ਚੁੱਪ ਹੀ ਚੰਗੀ ਹੈ।

## ਹਮ ਮਸਕੀਨ ਖੁਦਾਈ ਬੰਦੇ; ਤੁਮ ਰਾਜਸੁ ਮਨਿ ਭਾਵੈ ॥

*(ਦੂਸਰਾ ਪਾਠ : 'ਤੁਮਰਾ ਜਸੁ')*

ਹੇ ਭਾਈ ! ਬੰਦੇ ! (ਹਮ) ਅਸੀਂ (ਮਸਕੀਨ) ਗਰੀਬ (ਖੁਦਾਈ) ਖੁਦਾ ਦੇ ਬੰਦੇ ਹਾਂ। **ਵਾ:** ਅਸੀਂ ਗਰੀਬ ਤਾਂ

(ਖੁਦਾਈ) ਖੁਦਾ ਦੇ (ਬੰਦੇ) ਦਾਸ, ਗੁਲਾਮ ਹਾਂ ਅਤੇ (ਤੁਮ) ਤੇਰੇ ਮਨ ਵਿਚ (ਰਾਜਸੁ) ਰਜੋਗੁਣ (ਭਾਵੈ) ਭਾਉਂਦਾ ਹੈ। ਭਾਵ ਰਜੋਗੁਣੀ ਗੱਲਾਂ ਕਰਦਾ ਹੈ ਤੇ ਅਸੀਂ ਭਾਉ-ਭਗਤੀ ਦੀਆਂ ਗੱਲਾਂ ਕਰਦੇ ਹਾਂ। **ਵਾ:** ਤੇਰਾ ਜਸ ਕਰਨਾ ਹੀ ਭਉਂਦਾ ਹੈ ਕਿਉਂਕਿ ਤੂੰ ਪਾਤਸ਼ਾਹੀ ਬੰਦਾ ਹੈਂ।

## ਅਲਹ ਅਵਲਿ, ਦੀਨ ਕੋ ਸਾਹਿਬੁ; ਜੋਰੁ ਨਹੀ ਫੁਰਮਾਵੈ ॥੧॥

ਹੇ ਭਾਈ! ਜੋ ਸਾਰਿਆਂ ਦਾ (ਅਵਲਿ) ਮੁੱਢ ਅਤੇ (ਦੀਨ) ਗਰੀਬਾਂ **ਵਾ:** ਲੋਕ-ਪ੍ਰਲੋਕ **ਵਾ:** ਧਰਮਾਂ (ਕੋ) ਦਾ (ਸਾਹਿਬੁ) ਮਾਲਕ (ਅਲਹ) ਪਾਕ ਰੂਪ ਪ੍ਰਮੇਸਰ ਹੈ। ਉਹ ਕਿਸੇ ਨਾਲ ਵੀ (ਜੋਰੁ) ਜੁਲਮ ਕਰਨਾ, ਜੋਰ ਜਬਰਦਸਤੀ ਕਰਨਾ ਨਹੀਂ (ਫੁਰਮਾਵੈ) ਫੁਰਮਾਉਂਦਾ। ਭਾਵ ਜਿਵੇਂ ਤੁਸੀਂ ਹਿੰਦੂਆਂ ਦੀਆਂ ਬਹੂ-ਬੇਟੀਆਂ ਨੂੰ ਜੋਰ ਨਾਲ ਖੋਹ ਲੈਣਾ ਚਾਹੁੰਦੇ ਹੋ, ਜੋਰ ਜਬਰਦਸਤੀ ਨਾਲ ਸਾਰਿਆਂ ਨੂੰ ਮੁਸਲਮਾਨ ਬਣਾ ਲੈਣਾ ਚਾਹੁੰਦੇ ਹੋ। ਇਹ ਜੋਰ ਜਬਰਦਸਤੀ ਕਰਨਾ ਅੱਲਾ ਦਾ ਫੁਰਮਾਨ ਨਹੀਂ ਹੈ। ਇਹ ਉਸ ਦੀ ਆਗਿਆ ਨਹੀਂ ਹੈ। ਜੈਸਾ ਕਿ,

**ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥**
**ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥** *(ਅੰਗ : ੧੩੭੫)*

## ਕਾਜੀ; ਬੋਲਿਆ ਬਨਿ ਨਹੀ ਆਵੈ ॥੧॥ ਰਹਾਉ ॥

ਹੇ ਕਾਜੀ! ਦੂਜੀ ਗੱਲ ਇਹ ਹੈ ਕਿ ਸਾਡਾ ਤੇਰੇ ਨਾਲ (ਬੋਲਿਆ) ਬੋਲਣਾ ਬਣ ਨਹੀਂ (ਆਵੈ) ਆਉਂਦਾ।

**ਪ੍ਰਸ਼ਨ :** ਭਗਤ ਜੀ ਤੁਹਾਡਾ ਮੇਰੇ ਨਾਲ ਬੋਲਣਾ ਬਣ ਕਿਉਂ ਨਹੀਂ ਆਉਂਦਾ?

**ਉੱਤਰ :** ਹੇ ਭਾਈ! ਜਦੋਂ ਮੈਂ ਬੋਲ ਪਿਆ ਤਾਂ ਤੈਨੂੰ ਸਾਡੇ ਕਿਸੇ ਵੀ ਪ੍ਰਸ਼ਨ ਦਾ ਉੱਤਰ ਨਹੀਂ ਆਉਣਾ। ਭਾਵ ਤੂੰ ਸਾਡਾ ਮੁਕਾਬਲਾ ਨਹੀਂ ਕਰ ਸਕੇਂਗਾ, ਸਾਡੇ ਪਾਸੋਂ ਹਾਰ ਜਾਵੇਂਗਾ। ਇਸ ਲਈ ਸਾਡਾ ਤੇਰੇ ਨਾਲ ਬੋਲਣਾ ਬਣ ਨਹੀਂ ਆਉਂਦਾ। ਭਗਤ ਕਬੀਰ ਸਾਹਿਬ ਜੀ ਦੇ ਏਨਾਂ ਬਚਨਾਂ ਨੂੰ ਸੁਣ ਕੇ ਕਾਜੀ ਕਹਿਣ ਲੱਗਾ ਕਿ ਭਗਤ ਜੀ! ਭਾਵੇਂ ਕਿ ਮੈਂ ਜਾਨਵਰ ਮਾਰ ਕੇ ਖਾਂਦਾ ਹਾਂ ਪਰ ਫਿਰ ਵੀ ਮੈਂ ਭਿਸਤ ਨੂੰ ਹੀ ਜਾਵਾਂਗਾ। ਕਿਉਂਕਿ ਮੈਂ ਰੋਜੇ ਰੱਖਦਾ ਹਾਂ ਤੇ ਨਿਮਾਜ ਵੀ ਪੜ੍ਹਦਾ ਹਾਂ। ਤਾਂ ਭਗਤ ਕਬੀਰ ਸਾਹਿਬ ਜੀ ਕਾਜੀ ਦੀ ਗੱਲ ਨੂੰ ਸੁਣ ਕੇ ਕਹਿਣ ਲੱਗੇ।

## ਰੋਜਾ ਧਰੈ, ਨਿਵਾਜ ਗੁਜਾਰੈ; ਕਲਮਾ, ਭਿਸਤਿ ਨ ਹੋਈ ॥

ਹੇ ਕਾਜੀ! ਜਿਹੜਾ ਤੂੰ ੩੦ ਦਿਨਾਂ ਦੇ ਰੋਜੇ (ਧਰੈ) ਧਰਦਾ ਭਾਵ ਰੱਖਦਾ ਹੈ (ਨਿਵਾਜ) ਨਿਮਾਜ ਪੜ੍ਹਨ ਵਿਚ ਆਪਣਾ ਸਮਾਂ (ਗੁਜਾਰੈ) ਬਿਤੀਤ ਕਰਦਾ ਹੈ, ਅਤੇ *ਕਲਮਾਂ ਪੜ੍ਹਦਾ ਹੈ। ਇਹ ਸਭ ਕੁਝ ਕਰਨੇ ਕਰਕੇ ਵੀ ਤੈਨੂੰ (ਭਿਸਤਿ) ਬਹਿਸ਼ਤ ਸਵਰਗ ਦੀ ਪ੍ਰਾਪਤੀ ਨਹੀਂ (ਹੋਈ) ਹੋ ਸਕੇਗੀ ਭਾਵ ਤੂੰ ਬੈਕੁੰਠ ਵਿਚ ਨਹੀਂ ਜਾ ਸਕੇਂਗਾ।

**ਪ੍ਰਸ਼ਨ :** ਫਿਰ ਭਿਸਤ ਦੀ ਪ੍ਰਾਪਤੀ ਕਿਸਨੂੰ ਹੁੰਦੀ ਹੈ?

## ਸਤਰਿ ਕਾਬਾ, ਘਟ ਹੀ ਭੀਤਰਿ; ਜੇ ਕਰਿ ਜਾਨੈ ਕੋਈ ॥੨॥

**ਉੱਤਰ :** ਹੇ ਭਾਈ! (ਜੇ) ਜੇ (ਕਰਿ) ਕਰਕੇ ਕੋਈ ਇਹ (ਜਾਨੈ) ਜਾਣ ਲੈਂਦਾ ਹੈ ਕਿ ਉਸ ਖੁਦਾ ਦਾ ਕਾਬਾ ਭਾਵ

---

* **ਕਲਮਾ** : ਇਹ ਮੁਸਲਮਾਨਾਂ ਦਾ ਮੂਲ ਮੰਤਰ ਹੈ। ਜੋ ਇਉਂ ਹੈ :

**'ਬਿਸਮਿੱਲਾਹ ਰਹਿਮਾਨ ਉੱਲ ਰਹੀਮ ਲਾ ਇੱਲਾਹ ਇੱਲਿੱਲਾਹ ਮੁਹੰਮਦ ਰਸੂਲਿੱਲਾਹ'**

ਇਸ ਕਲਮੇ ਨੂੰ ਮੁਸਲਮਾਨ ਪੂਰਾ ਪੜਦੇ ਹਨ। ਪਰ ਯਹੂਦੀ ਲੋਕ **'ਬਿਸਮਿੱਲਾਹ ਰਹਿਮਾਨ, ਉੱਲ ਰਹੀਮ ਲਾ ਇੱਲਾਹ ਇੱਲਿੱਲਾਹ'** ਤੱਕ ਹੀ ਪੜਦੇ ਹਨ।

ਤੀਰਥ (ਘਟ) ਹਿਰਦੇ ਰੂਪ (ਸਤਰਿ) ਪੜਦੇ ਦੇ ਅੰਦਰ ਹੀ ਗੁਪਤ ਹੈ। **ਵਾ:** ਮਨ-ਬੁੱਧ ਰੂਪ ਪੜਦੇ ਦੇ ਅੰਦਰ ਹੀ ਗੁਪਤ ਹੈ।

**ਅਥਵਾ :** (ਜੇ) ਜਿਹੜਾ ਕੋਈ ਪ੍ਰਮੇਸਰ ਨੂੰ ਗੁਰਾਂ ਦੁਆਰਾ ਚਿਤ ਵਿਚ (ਜਾਨੈ) ਜਾਣ ਕੇ ਚੇਤੇ (ਕਰਿ) ਕਰਦਾ ਹੈ। ਉਸ ਨੂੰ (ਸਤਰਿ) ੭੦ ਵਾਰੀ ਕਾਬੇ ਦੀ ਹਜ਼ ਕਰਨ ਜਿੰਨਾ ਮਹਾਤਮ ਹਿਰਦੇ ਦੇ (ਭੀਤਰਿ) ਅੰਦਰ ਹੀ ਪ੍ਰਾਪਤ ਹੋ ਜਾਂਦਾ ਹੈ।

**ਨੋਟ :** ਪਹਿਲੇ ਅਰਥ ਵਿੱਚ 'ਸਤਰਿ' ਪਾਠ ਪੋਲਾ ਤੇ ਦੂਜੇ ਅਰਥ ਵਿੱਚ 'ਸੱਤਰਿ' ਬੋਲੋ।

**ਪ੍ਰਸ਼ਨ :** ਕਬੀਰ ਸਾਹਿਬ ਤੁਹਾਡੇ ਅਨੁਸਾਰ ਅਸਲ ਨਿਮਾਜ਼ ਤੇ ਕਲਮਾ ਕਿਹੜਾ ਹੈ?

## ਨਿਵਾਜ ਸੋਈ, ਜੋ ਨਿਆਉ ਬਿਚਾਰੈ; ਕਲਮਾ ਅਕਲਹਿ ਜਾਨੈ ॥

**ਉੱਤਰ :** ਹੇ ਭਾਈ! (ਜੋ) ਜਿਹੜਾ (ਨਿਆਉ) ਨਿਆਂ (ਬਿਚਾਰੈ) ਵਿਚਾਰਨਾ ਹੈ ਭਾਵ ਕਾਮਦਿਕ ਨੂੰ ਅੰਦਰੋਂ ਕੱਢ ਕੇ ਸ਼ੁਭ ਗੁਣਾਂ ਨੂੰ ਧਾਰਨ ਕਰਨਾ ਹੈ, ਹਿੰਦੂਆਂ ਤੇ ਮੁਸਲਮਾਨਾਂ ਆਦਿਕ ਸਾਰਿਆਂ ਵਿਚ ਇਕ ਖੁਦਾ ਨੂੰ ਜਾਨਣਾ ਹੈ। (ਸੋਈ) ਓਹੀ ਅਸਲ (ਨਿਵਾਜ) ਨਿਮਾਜ ਪੜਨਾ ਹੈ ਅਤੇ ਜਿਹੜਾ (ਅਕਲਹਿ) ਕਲਪਨਾ ਤੋਂ ਰਹਿਤ ਪ੍ਰਮੇਸਰ ਨੂੰ (ਜਾਨੈ) ਜਾਨਣਾ ਹੈ, ਓਹੀ ਅਸਲ ਕਲਮਾ ਪੜ੍ਹਨਾ ਹੈ। **ਵਾ:** ਜਿਹੜਾ (ਅਕਲਹਿ) ਬੁੱਧੀ ਦੁਆਰਾ ਪ੍ਰਮੇਸਰ ਨੂੰ (ਜਾਨੈ) ਜਾਨਣਾ ਹੈ ਇਹ ਕਲਮਾ ਪੜ੍ਹਨਾ ਹੈ।

## ਪਾਚਹੁ ਮੁਸਿ, ਮੁਸਲਾ ਬਿਛਾਵੈ; ਤਬ ਤਉ ਦੀਨੁ ਪਛਾਨੈ ॥੩॥ *('ਮੁਸੱਲਾ' ਬੋਲੋ)*

ਹੇ ਕਾਜੀ! ਜਦੋਂ ਤੂੰ ਦੈਵੀ ਗੁਣਾਂ ਦੀ ਸੰਪਦਾ ਨੂੰ ਲੁੱਟਣ ਵਾਲੇ, ਕਾਮ ਕ੍ਰੋਧ ਆਦਿਕ (ਪਾਚਹੁ) ਪੰਜਾਂ ਚੋਰਾਂ ਨੂੰ ਸਤ, ਸੰਤੋਖ, ਦਇਆ, ਧਰਮ, ਵੀਚਾਰ ਦੁਆਰਾ (ਮੁਸਿ) ਲੁੱਟਣ ਰੂਪ (ਮੁਸਲਾ) ਆਸਣ (ਬਿਛਾਵੈ) ਵਿਛਾਉਣਾ ਕਰੇਂਗਾ (ਤਬ) ਉਦੋਂ (ਤਉ) ਤੂੰ ਆਪਣੇ ਅਸਲ (ਦੀਨੁ) ਮਜ਼ਹਬ, ਧਰਮ ਨੂੰ (ਪਛਾਨੈ) ਪਛਾਣ ਲਵੇਂਗਾ। **ਵਾ:** (ਦੀਨੁ) ਪ੍ਰਲੋਕ ਨੂੰ ਪਛਾਣ ਲਵੇਂਗਾ।

## ਖਸਮੁ ਪਛਾਨਿ, ਤਰਸ ਕਰਿ ਜੀਅ ਮਹਿ; ਮਾਰਿ ਮਣੀ, ਕਰਿ ਫੀਕੀ ॥

ਹੇ ਕਾਜੀ! ਜੇ ਤੂੰ ਕਹੇਂ ਕਿ ਮੈਂ (ਖਸਮੁ) ਮਾਲਕ ਖੁਦਾ ਨੂੰ (ਪਛਾਨਿ) ਪਛਾਣਦਾ ਹਾਂ ਤਾਂ ਆਪਣੇ (ਜੀਅ) ਹਿਰਦੇ (ਮਹਿ) ਵਿਚ ਜਾਨਵਰਾਂ, ਜੀਵਾਂ ਦੇ ਤਾਈਂ ਤਰਸ ਕਰਨਾ ਕਰ। **ਵਾ:** ਸਾਰੇ (ਜੀਅ) ਜੀਵਾਂ ਵਿਚ (ਖਸਮੁ) ਮਾਲਕ ਦੀ ਜੋਤ ਨੂੰ ਪਛਾਣ ਕੇ ਉਹਨਾਂ ਉਪਰ (ਤਰਸ) ਦਯਾ ਕਰ। ਭਾਵ ਜੀਵ ਹਿੰਸਾ ਨਾ ਕਰਿਆ ਕਰ ਅਤੇ ਸੰਸਾਰ ਦੀ ਬੀਜ ਰੂਪ (ਮਣੀ) ਮਮਤਾ **ਵਾ:** ਵਡਿਆਈ ਨੂੰ ਮਾਰ (ਕਰਿ) ਕਰਕੇ (ਫੀਕੀ) ਫਿੱਕਾ ਕਰ ਦੇਣਾ ਕਰ। **ਵਾ:** ਜਿਸ ਨੇ ਤੇਰੀ ਜਿੰਦਗੀ (ਫੀਕੀ) ਫਿੱਕੀ ਕਰ ਦਿੱਤੀ ਹੈ। ਇਸ ਹੰਕਾਰ ਦੀ (ਮਣੀ) ਮਨੌਤ ਨੂੰ ਆਪਣੇ ਅੰਦਰੋਂ ਮਾਰ ਦੇਣਾ ਕਰ। **ਵਾ:** ਜਿਹੜੀ ਤੇਰੇ ਅੰਦਰ ਮਨੌਤ ਦੀ ਇੱਛਾ ਹੈ। ਇਸ ਨੂੰ ਮਾਰ ਕੇ ਫਿੱਕਾ ਕਰ ਦੇਣਾ ਕਰ। **ਵਾ:** ਕਾਮ ਕ੍ਰੋਧ ਆਦਿਕ ਫਿੱਕਿਆਂ ਕਰਨ ਵਾਲਿਆਂ ਨੂੰ ਵੀ ਮਾਰ ਦੇਣਾ ਕਰ। **ਵਾ:** ਜਿਸ ਮਨੌਤ ਨੇ ਤੈਨੂੰ ਮਾਰ ਦਿੱਤਾ ਹੈ। ਇਸ ਨੂੰ ਮਾਰ ਕੇ ਫਿੱਕਾ ਕਰ ਦੇਣਾ ਕਰ, ਬੇਰਸੀ ਕਰ ਦੇਣਾ ਕਰ।

## ਆਪੁ ਜਨਾਇ, ਅਵਰ ਕਉ ਜਾਨੈ; ਤਬ ਹੋਇ ਭਿਸਤ ਸਰੀਕੀ ॥੪॥

ਹੇ ਕਾਜੀ! ਜਦੋਂ ਤੂੰ ਆਪ ਖੁਦਾ ਨੂੰ (ਜਾਨੈ) ਜਾਣ ਕੇ (ਅਵਰ) ਹੋਰਾਂ (ਕਉ) ਨੂੰ (ਜਨਾਇ) ਜਨਾਉਣਾ ਕਰੇਂਗਾ। **ਵਾ:** ਜਿਵੇਂ ਤੂੰ ਆਪਣੇ ਆਪ ਨੂੰ ਸਿਆਣਾ (ਜਨਾਇ) ਜਣਾਉਂਦਾ ਹੈ ਕਿ ਮੇਰੇ ਵਰਗਾ ਸਿਆਣਾ ਦੁਨੀਆਂ ਤੇ ਹੋਰ ਕੋਈ ਵੀ ਨਹੀਂ ਹੈ। ਤਿਵੇਂ ਹੀ ਜਦੋਂ ਤੂੰ (ਅਵਰ) ਹੋਰਨਾਂ (ਕਉ) ਨੂੰ ਵੀ ਸਿਆਣਾ (ਜਾਨੈ)

ਜਾਨਣ ਲੱਗ ਪਵੇਂਗਾ। **ਵਾ:** ਜਿਵੇਂ ਤੂੰ ਆਪਣੇ ਆਪ ਨੂੰ ਜਣਾਉਂਦਾ ਹੈ ਕਿ ਮੈਂ ਬਾਦਸ਼ਾਹ ਦਾ ਕਾਜੀ ਹਾਂ। ਤਿਵੇਂ ਹੀ ਜਦੋਂ ਤੂੰ ਹੋਰਨਾਂ ਨੂੰ ਵੀ ਪ੍ਰਮੇਸਰ ਦਾ ਪਿਆਰਾ ਜਾਣ ਲਵੇਂਗਾ। **ਵਾ:** ਜਦੋਂ ਤੂੰ ਆਪ ਸਰੂਪ ਨੂੰ ਜਾਣ ਕੇ ਹੋਰਨਾਂ ਨੂੰ ਵੀ ਜਣਾ ਦੇਵੇਂਗਾ (ਤਬ) ਉਦੋਂ ਤੂੰ (ਭਿਸਤ) ਬਹਿਸ਼ਤ ਦਾ (ਸਰੀਕੀ) ਹਿੱਸੇਦਾਰ (ਹੋਇ) ਹੋ ਜਾਵੇਂਗਾ।

## ਮਾਟੀ ਏਕ, ਭੇਖ ਧਰਿ ਨਾਨਾ; ਤਾ ਮਹਿ ਬ੍ਰਹਮੁ ਪਛਾਨਾ ॥

ਹੇ ਭਾਈ! ਜਿਹੜੀ (ਏਕ) ਇਕੋ ਹੀ (ਮਾਟੀ) ਮਿੱਟੀ ਤੋਂ ਬਣੀ ਪੰਜਾਂ ਤੱਤਾਂ ਦੀ ਸਥੂਲ ਦੇਹੀ ਨੇ (ਨਾਨਾ) ਅਨੇਕਾਂ ਤਰ੍ਹਾਂ ਦੇ ਭੇਖ (ਧਰਿ) ਧਾਰਨ ਕੀਤੇ ਹੋਏ ਹਨ। (ਤਾ) ਉਹਨਾਂ ਸਾਰਿਆਂ ਭੇਖਾਂ (ਮਹਿ) ਵਿਚ ਅਸੀਂ ਇਕ ਬ੍ਰਹਮ ਨੂੰ ਹੀ (ਪਛਾਨਾ) ਪਛਾਨਣਾ ਕੀਤਾ ਹੈ। ਇਸ ਲਈ ਤੂੰ ਵੀ ਉਸ ਖੁਦਾ ਨੂੰ ਸਾਰਿਆਂ ਵਿਚ ਪਛਾਨਣਾ ਕਰ।

## ਕਹੈ ਕਬੀਰਾ, ਭਿਸਤ ਛੋਡਿ ਕਰਿ; ਦੋਜਕ ਸਿਉ ਮਨੁ ਮਾਨਾ ॥੫॥੪॥੧੭॥

ਭਗਤ ਕਬੀਰ ਸਾਹਿਬ ਜੀ (ਕਹੈ) ਕਹਿੰਦੇ ਹਨ ਕਿ ਹੇ ਕਾਜੀ! ਤੇਰਾ ਮਨ ਤਾਂ (ਭਿਸਤ) ਬਹਿਸ਼ਤ ਦੇ ਰਾਹ ਨੂੰ (ਛੋਡਿ) ਛੱਡ (ਕਰਿ) ਕਰਕੇ ਦੋਜਕ ਵਿਚ ਪਉਣ ਵਾਲੇ ਕੰਮਾਂ (ਸਿਉ) ਨੂੰ ਕਰਨ ਵਿਚ (ਮਾਨਾ) ਮੰਨ ਗਿਆ ਹੈ। ਇਸ ਕਰਕੇ ਤੂੰ ਮੁਕਤ ਨਹੀਂ ਹੋ ਸਕੇਂਗਾ।

### ਆਸਾ ॥

**ਉਥਾਨਕਾ :**

ਇਕ ਬਹੁਤ ਹੀ ਵਿਦਵਾਨ ਜੋਗੀ, ਭਗਤ ਕਬੀਰ ਸਾਹਿਬ ਜੀ ਦਾ ਸਤਸੰਗੀ ਸੀ। ਉਸ ਜੋਗੀ ਕੋਲੋਂ ਭਗਤ ਕਬੀਰ ਜੀ ਨੇ ਜੋਗਾ ਅਭਿਆਸ ਸਿਖਿਆ ਸੀ। ਕੁਝ ਸਮਾਂ ਪਾ ਕੇ ਉਹ ਜੋਗੀ ਚੜ੍ਹਾਈ ਕਰ ਗਿਆ। ਤਾਂ ਭਗਤ ਕਬੀਰ ਜੀ ਨੇ ਉਸ ਦੇ ਪਾਸ ਜਾ ਕੇ ਦੋ ਵੈਰਾਗਮਈ ਸ਼ਬਦ ਉਚਾਰਨ ਕੀਤੇ। ਪਹਿਲਾ ਸ਼ਬਦ ਗਉੜੀ ਰਾਗ ਵਿਚ **"ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ ॥"** ਉਚਾਰਨ ਕੀਤਾ ਸੀ ਤੇ ਦੂਸਰਾ ਇਹ ਸ਼ਬਦ ਉਚਾਰਨ ਕੀਤਾ ਹੈ।

### ਅਰਥ ਨੰ : ੧

**ਨੋਟ :** ਇਸ ਸ਼ਬਦ ਦੇ ਅਰਥ ਰਹਾਉ ਵਾਲੀ ਪੰਗਤੀ ਤੋਂ ਅਰੰਭ ਹੋਣਗੇ।

**ਬਾਬਾ ਬੋਲਤੇ, ਤੇ ਕਹਾ ਗਏ; ਦੇਹੀ ਕੇ ਸੰਗਿ ਰਹਤੇ ॥**

ਹੇ (ਬਾਬਾ) ਬਜੁਰਗੋ! ਜਿਹੜੇ ਪਹਿਲਾਂ ਤੁਸੀਂ ਆਪਣੀ ਦੇਹੀ ਦੇ (ਸੰਗਿ) ਨਾਲ (ਰਹਤੇ) ਰਹਿੰਦਿਆਂ ਹੋਇਆ ਭਾਵ ਜਿਊਂਦਿਆਂ ਹੋਇਆਂ ਬਚਨ (ਬੋਲਤੇ) ਬੋਲਦੇ ਹੁੰਦੇ ਸੀ। (ਤੇ) ਉਹ ਤੁਹਾਡੇ ਬਚਨ ਹੁਣ (ਕਹਾ) ਕਿਥੇ ਚਲੇ ਗਏ ਹਨ।

ਉਹ ਜੋਗੀ ਕਹਿੰਦਾ ਹੁੰਦਾ ਸੀ ਕਿ ਮੇਰੇ ਦਸਮ ਦੁਆਰ ਵਿਚ ਜੋਗਾਨੰਦ ਦੀ ਬੜੀ ਬਾਰਿਸ਼ ਹੁੰਦੀ ਹੈ ਤੇ ਪੰਜ ਤਰ੍ਹਾਂ ਦੇ ਵਾਜੇ ਵੱਜਦੇ ਸੁਣਦੇ ਹਨ। ਤਾਂ ਉਸ ਦੀਆਂ ਕੀਤੀਆਂ ਹੋਈਆਂ ਗੱਲਾਂ ਨੂੰ ਯਾਦ ਕਰਦੇ ਹੋਏ ਕਹਿੰਦੇ ਹਨ। ਪਹਿਲਾਂ ਜੋਗ ਮਤ ਅਨੁਸਾਰ ਕਥਨ ਕਰਦੇ ਹਨ।

## ਗਗਨ ਨਗਰਿ, ਇਕ ਬੂੰਦ ਨ ਬਰਖੈ; ਨਾਦੁ ਕਹਾ, ਜੁ ਸਮਾਨਾ ॥

ਹੇ ਬਜ਼ੁਰਗੋ! ਹੁਣ ਤਾਂ ਤੁਹਾਡੇ (ਗਗਨ) ਦਸਮ ਦੁਆਰ ਰੂਪ ਨਗਰ ਵਿਚੋਂ ਜੋਗਾਨੰਦ ਦੀ ਇਕ ਵੀ ਬੂੰਦ ਨਹੀਂ

(ਬਰਖੈ) ਵਰਸਦੀ ਅਤੇ (ਜੁ) ਜਿਹੜੇ ਤੁਹਾਨੂੰ ਵਾਜੇ ਵੱਜਦੇ ਸੁਣਦੇ ਸੀ। ਉਹ (ਨਾਦੁ) ਸ਼ਬਦ ਵੀ ਹੁਣ (ਕਹਾ) ਕਿਧਰ (ਸਮਾਨਾ) ਸਮਾ ਗਏ ਹਨ। ਭਾਵ ਹੁਣ ਤੁਹਾਨੂੰ ਉਹ ਨਾਦ ਵੀ ਸੁਣਾਈ ਦੇਣੋਂ ਹਟ ਗਏ ਹਨ। ਉਹ ਜੋਗੀ ਕਹਿੰਦਾ ਹੁੰਦਾ ਸੀ ਕਿ ਮੈਨੂੰ ਪਾਰਬ੍ਰਹਮ ਪ੍ਰਮੇਸਰ ਮਾਇਆ ਦਾ ਪਤੀ ਦਿਸਦਾ ਹੈ। ਤਾਂ ਉਸ ਦੀ ਗੱਲ ਨੂੰ ਚੇਤੇ ਕਰਦਿਆਂ ਹੋਇਆਂ ਭਗਤ ਕਬੀਰ ਜੀ ਕਹਿੰਦੇ ਹਨ।

## ਪਾਰਬ੍ਰਹਮ ਪਰਮੇਸੁਰ ਮਾਧੋ; ਪਰਮ ਹੰਸੁ ਲੇ, ਸਿਧਾਨਾ ॥੧॥

ਹੇ ਆਪਣੇ ਆਪ ਨੂੰ ਪਰਮ ਹੰਸ ਤਤ ਬੇਤਾ ਸਮਝਣ ਵਾਲੇ ਬਜ਼ੁਰਗੋ! ਜਿਹੜਾ ਤੁਸੀਂ ਕਹਿੰਦੇ ਹੁੰਦੇ ਸੀ ਕਿ ਮੈਨੂੰ (ਮਾਧੋ) ਮਾਇਆ ਦੇ ਪਤੀ (ਪਾਰ+ਬ੍ਰਹਮ) (ਪਾਰ) ਪਾਪਾਂ ਪੁੰਨਾਂ ਤੋਂ ਪਰੇ (ਬ੍ਰਹਮ) ਵਿਆਪਕ ਪ੍ਰਮੇਸਰ ਦੇ ਦਰਸ਼ਨ ਹੁੰਦੇ ਹਨ। ਹੁਣ ਉਸ ਨੂੰ (ਲੇ) ਲੈ ਕੇ ਕਿਥੇ (ਸਿਧਾਨਾ) ਚਲੇ ਗਏ ਹੋ। **ਵਾ:** ਜਿਹੜੇ ਗਿਆਨ ਦੀਆਂ ਤੁਸੀਂ ਗੱਲਾਂ ਕਰਦੇ ਹੁੰਦੇ ਸੀ, ਹੁਣ ਉਸ ਗਿਆਨ ਨੂੰ ਲੈ ਕੇ ਕਿਥੇ ਚਲੇ ਗਏ ਹੋ।

## ਬਾਬਾ ਬੋਲਤੇ, ਤੇ ਕਹਾ ਗਏ; ਦੇਹੀ ਕੇ ਸੰਗਿ ਰਹਤੇ ॥

ਹੇ (ਬਾਬਾ) ਬਜੁਰਗ ਜੋਗੀ! ਜਿਹੜੇ ਪਹਿਲਾਂ ਤੁਸੀਂ ਆਪਣੀ ਦੇਹੀ ਦੇ (ਸੰਗਿ) ਨਾਲ (ਰਹਤੇ) ਰਹਿੰਦਿਆਂ ਹੋਇਆਂ ਭਾਵ ਜਿਊਂਦਿਆਂ ਹੋਇਆਂ ਆਉ ਪਿਆਰੇ ਜੀ, ਆਉ ਪਰਮੇਸਰ ਜੀ, ਆਉ ਪਰਮਹੰਸ ਜੀ, ਆਉ ਮਾਧੋ ਜੀ ਆਦਿ ਬਚਨ (ਬੋਲਤੇ) ਬੋਲਦੇ ਹੁੰਦੇ ਸੀ। ਹੁਣ (ਤੇ) ਉਹ ਤੁਹਾਡੇ ਬਚਨ (ਕਹਾ) ਕਿਥੇ ਚਲੇ ਗਏ ਹਨ। ਭਾਵ ਹੁਣ ਤੁਸੀਂ ਚੁੱਪ ਕਿਉਂ ਹੋ ਗਏ ਹੋ। **ਵਾ:** ਜੋ ਦੇਹੀ ਦੇ ਨਾਲ ਜੀਵ-ਆਤਮਾ ਰਹਿੰਦਾ ਹੁੰਦਾ ਸੀ, ਉਹ ਕਿੱਥੇ ਚਲਾ ਗਿਆ ਹੈ।

## ਸੁਰਤਿ ਮਾਹਿ, ਜੋ ਨਿਰਤੇ ਕਰਤੇ; ਕਥਾ ਬਾਰਤਾ ਕਹਤੇ ॥੧॥ ਰਹਾਉ ॥

ਹੇ ਜੋਗੀ ਜੀ! (ਜੋ) ਜਿਹੜਾ ਤੁਸੀਂ ਆਪਣੀ (ਸੁਰਤਿ) ਸੁਰਤੀ (ਮਾਹਿ) ਵਿਚ (ਨਿਰਤੇ) ਨਿਰਣੇ (ਕਰਤੇ) ਕਰਦੇ ਹੁੰਦੇ ਸੀ। **ਵਾ:** ਜਿਹੜੀ ਤੁਸੀਂ (ਨਿਰਤੇ) ਨਿਰਤਕਾਰੀ ਕਰਦੇ ਹੁੰਦੇ ਸੀ। **ਵਾ:** ਜਿਹੜਾ ਤੁਸੀਂ ਆਪਣੀ ਸੁਰਤੀ ਨੂੰ ਦਸਵੇਂ ਦੁਆਰ ਵਿਚ ਟਿਕਾ ਕੇ ਰੰਗਾਂ ਦਾ ਨਿਰਣਾ ਕਰਕੇ ਦੱਸਦੇ ਹੁੰਦੇ ਸੀ ਕਿ ਦਸਵੇਂ ਦੁਆਰ ਵਿਚ ਐਸਾ ਰੰਗ ਹੈ ਅਤੇ ਸ਼ਾਸਤਰਾਂ ਦੀ ਕਥਾ ਤੇ (ਬਾਰਤਾ) ਸਧਾਰਨ ਗੱਲਾਂ ਬਾਤਾਂ ਕਹਿੰਦੇ ਹੁੰਦੇ ਸੀ।

## ਬਜਾਵਨਹਾਰੋ ਕਹਾ ਗਇਓ; ਜਿਨਿ ਇਹੁ ਮੰਦਰੁ ਕੀਨਾ ॥

ਹੇ ਜੋਗੀ ਜੀ! (ਜਿਨਿ) ਜਿਸ ਨੇ ਤੁਹਾਡਾ ਇਹ ਸਰੀਰ ਰੂਪ ਮੰਦਰ ਬਣਾਉਣਾ (ਕੀਨਾ) ਕੀਤਾ ਹੈ। **ਵਾ:** ਜਿਸ ਨੇ ਤੁਹਾਡਾ ਇਹ (ਮੰਦਰੁ) ਢੋਲ ਰੂਪ ਸਰੀਰ ਬਣਾਉਣਾ ਕੀਤਾ ਹੈ, ਜਿਸ ਵਿਚੋਂ ਸੰਕਲਪਾਂ-ਵਿਕਲਪਾਂ ਰੂਪ ਅਵਾਜ ਨਿਕਲ ਰਹੀ ਹੈ। ਇਸ ਨੂੰ (ਬਜਾਵਨਹਾਰੋ) ਬਜਾਉਣ ਵਾਲਾ ਤੁਹਾਡਾ ਮਨ ਹੁਣ (ਕਹਾ) ਕਿੱਥੇ (ਗਇਓ) ਚਲਿਆ ਗਿਆ ਹੈ।

## ਸਾਖੀ ਸਬਦੁ ਸੁਰਤਿ ਨਹੀ ਉਪਜੈ; ਖਿੰਚਿ ਤੇਜੁ ਸਭੁ ਲੀਨਾ ॥੨॥

ਹੇ ਜੋਗੀ ਜੀ! ਜਿਹੜੇ ਪਹਿਲਾਂ ਤੁਸੀਂ (ਸਾਖੀ) ਚਾਰ ਤੁਕਾਂ ਵਾਲੇ (ਸਬਦੁ) ਛੇ-ਛੇ ਤੁਕਾਂ ਵਾਲੇ, (ਸੁਰਤਿ) ਅੱਠ-ਅੱਠ ਤੁਕਾਂ ਵਾਲੇ ਸ਼ਬਦ ਉਚਾਰਨ ਕਰਦੇ ਸੀ। ਹੁਣ ਉਹ ਵੀ (ਉਪਜੈ) ਉਤਪੰਨ ਨਹੀਂ ਹੁੰਦੇ। **ਵਾ:** ਜੋ ਪਹਿਲਾਂ ਤੁਸੀਂ (ਸੁਰਤਿ) ਵੇਦਾਂ ਦੇ (ਸਬਦੁ) ਉਪਦੇਸ਼ ਦੀ (ਸਾਖੀ) ਸਿੱਖਿਆ ਸੁਣਾਉਂਦੇ ਹੁੰਦੇ ਸੀ। ਹੁਣ ਉਹ ਵੀ ਪੈਦਾ ਨਹੀਂ ਹੋਈ। ਕਿਉਂਕਿ ਹੁਣ ਤੁਹਾਡੇ ਅੰਦਰੋਂ ਜਠਰਾਗਨਿ, ਪਰਾਣਾਂ ਰੂਪ ਸਾਰਾ ਤੇਜ ਕਾਲ ਨੇ

(ਖਿੰਚਿ) ਖਿੱਚ (ਲੀਨਾ) ਲਿਆ ਹੈ। **ਵਾ:** ਕਿਉਂਕਿ ਪ੍ਰਮੇਸਰ ਨੇ ਤੁਹਾਡੇ ਅੰਦਰੋਂ ਚੇਤਨ ਸੱਤਾ ਦਾ ਸਾਰਾ ਤੇਜ਼ ਖਿੱਚ ਲਿਆ ਹੈ।

**ਸ੍ਰਵਨਨ ਬਿਕਲ ਭਏ, ਸੰਗਿ ਤੇਰੇ; ਇੰਦ੍ਰੀ ਕਾ ਬਲੁ, ਥਾਕਾ ॥**

ਹੇ ਜੋਗੀ ਜੀ ! ਜਿਹੜੇ (ਸ੍ਰਵਨਨ) ਕੰਨ (ਤੇਰੇ) ਤੁਹਾਡੇ (ਸੰਗਿ) ਸੰਗੀ ਸਨ। ਭਾਵ ਜਿੰਨ੍ਹਾਂ ਕੰਨਾਂ ਨਾਲ ਤੁਸੀਂ ਅਵਾਜ ਸੁਣਦੇ ਸੀ। ਹੁਣ ਉਹ ਵੀ (ਬਿਕਲ) ਬਿਆਕੁਲ (ਭਏ) ਹੋ ਗਏ ਹਨ। ਇਸ ਪ੍ਰਕਾਰ ਤੁਹਾਡੀਆਂ ਨੱਕ, ਅੱਖ ਆਦਿਕ ਗਿਆਨ ਇੰਦਰੀਆਂ ਤੇ ਹੱਥ ਪੈਰ ਆਦਿਕ ਕਰਮ ਇੰਦਰੀਆਂ ਦਾ ਸਾਰਾ ਬਲ (ਥਾਕਾ) ਥੱਕ ਗਿਆ ਹੈ। ਭਾਵ ਖਤਮ ਹੋ ਗਿਆ ਹੈ।

**ਚਰਨ ਰਹੇ, ਕਰ ਢਰਕਿ ਪਰੇ ਹੈ; ਮੁਖਹੁ ਨ ਨਿਕਸੈ ਬਾਤਾ ॥੩॥**

ਹੇ ਜੋਗੀ ਜੀ ! ਹੁਣ ਤੁਹਾਡੇ (ਚਰਨ) ਪੈਰ ਤੁਰਨ ਤੋਂ (ਰਹੇ) ਰਹਿ ਗਏ ਹਨ, (ਕਰ) ਹੱਥ ਪਕੜਨ ਤੋਂ (ਢਰਕਿ) ਢਲਕਿ ਭਾਵ ਢਿੱਲੇ (ਪਰੇ) ਪੈ ਰਹੇ ਹਨ ਅਤੇ ਤੁਹਾਡੇ (ਮੁਖਹੁ) ਮੂੰਹ ਵਿਚੋਂ ਕੋਈ ਵੀ (ਬਾਤਾ) ਬਚਨ ਨਹੀਂ (ਨਿਕਸੈ) ਨਿਕਲਦਾ।

**ਥਾਕੇ ਪੰਚ ਦੂਤ ਸਭ ਤਸਕਰ; ਆਪ ਆਪਣੈ ਭ੍ਰਮਤੇ ॥**

ਹੇ ਜੋਗੀ ! ਹੁਣ ਤਾਂ ਕਾਮ, ਕ੍ਰੋਧਾਦਿਕ ਪੰਜੇ ਦੂਤ ਤੇ ਸ਼ਬਦ ਸਪਰਸ਼ ਆਦਿਕ (ਸਭ) ਸਾਰੇ (ਤਸਕਰ) ਚੋਰ ਵੀ (ਥਾਕੇ) ਥੱਕ ਗਏ ਹਨ ਅਤੇ ਜਿਹੜੇ ਇੰਦ੍ਰੇ (ਆਪ) ਆਪੋ-ਆਪਣੇ ਵਿਸ਼ਿਆਂ ਵੱਲ (ਭ੍ਰਮਤੇ) ਭਰਮਦੇ ਸੀ। ਉਹ ਵੀ ਥੱਕ ਗਏ ਹਨ।

**ਅਥਵਾ :** ਪੰਜੇ ਕਾਮਾਦਿਕ ਦੂਤ ਜੋ ਸਤ, ਸੰਤੋਖ ਆਦਿਕ (ਸਭ) ਸਾਰੇ ਸੁੱਭ ਗੁਣਾਂ ਨੂੰ ਚਰਾਉਣ ਵਾਲੇ ਚੋਰ ਸਨ। ਉਹ ਸਾਰੇ ਥੱਕ ਗਏ ਹਨ।

**ਪ੍ਰਸ਼ਨ :** ਉਹ ਕਿਸ ਤਰ੍ਹਾਂ ਦੇ ਸਨ?

**ਉੱਤਰ :** ਉਹ ਆਪੋ-ਆਪਣੇ ਵਿਸ਼ਿਆਂ ਵਿਚ ਭਰਮਣ ਵਾਲੇ ਸਨ।

**ਥਾਕਾ ਮਨੁ ਕੁੰਚਰ, ਉਰੁ ਥਾ ਕਾ; ਤੇਜੁ ਸੂਤੁ ਧਰਿ, ਰਮਤੇ ॥੪॥**

ਹੇ ਜੋਗੀ ! ਜਿਹੜਾ ਮਨ ਰੂਪ (ਕੁੰਚਰ) ਹਾਥੀ (ਉਰੁ) ਹਿਰਦੇ ਰੂਪ (ਥਾ) ਥਾਂ (ਕਾ) ਦਾ ਮਾਲਕ ਬਣ ਕੇ ਸ਼ੁੱਭ ਗੁਣਾਂ ਰੂਪ ਬਗੀਚੀਆਂ ਨੂੰ ਲਿਤਾੜਦਾ ਰਹਿੰਦਾ ਸੀ ਤੇ ਪ੍ਰੇਮ ਰੂਪ ਕੇਲੇ ਤੋੜਦਾ ਰਹਿੰਦਾ ਸੀ, ਜੋ ਦੇਹ ਅਭਿਮਾਨ ਕਰਦਾ ਸੀ । ਉਹ ਵੀ (ਥਾਕਾ) ਥੱਕ ਗਿਆ ਹੈ ਅਤੇ ਜਿਹੜੀ ਪ੍ਰਮੇਸਰ ਦੀ (ਤੇਜੁ) ਚੇਤਨ ਸੱਤਾ ਕਰਕੇ **ਵਾ:** ਜਠਰਾ ਅਗਨੀ ਕਰਕੇ (ਸੂਤੁ) ਮਰਿਆਦਾ (ਧਰਿ) ਧਾਰੀ ਹੋਈ ਸੀ। ਭਾਵ ਜਿਹੜੀ ਜਠਰਾ ਅਗਨੀ ਕਰਕੇ ਨਾੜੀਆਂ ਵਿਚ ਖੁਰਾਕ ਜਾਣ ਦੀ ਮਰਿਆਦਾ ਸੀ ਉਹ ਵੀ (ਰਮਤੇ) ਚਲੀ ਗਈ ਹੈ। **ਵਾ:** ਜੋ ਪ੍ਰਾਣਾਂ ਦੇ ਤੇਜ ਕਰਕੇ ਮਰਿਆਦਾ ਧਾਰਨ ਕੀਤੀਆਂ ਹੋਈਆਂ ਸਨ। ਉਹ ਵੀ ਸਾਰੀਆਂ (ਰਮਤੇ) ਚਲੀਆਂ ਗਈਆਂ ਹਨ।

ਇਹ ਜੋਗੀ ਕਹਿੰਦਾ ਸੀ ਕਿ ਮੈਂ ਜਲੰਧਰ ਬੰਧ ਲਾਉਂਦਾ ਹਾਂ, ਮੂਲ ਬੰਧ ਲਾਉਂਦਾ ਹਾਂ। ਤਾਂ ਮ੍ਰਿਤੂ ਨੂੰ ਪ੍ਰਾਪਤ ਹੋਏ ਜੋਗੀ ਨੂੰ ਵੇਖ ਕੇ ਭਗਤ ਕਬੀਰ ਜੀ ਕਹਿੰਦੇ ਹਨ-

**ਮਿਰਤਕ ਭਏ, ਦਸੈ ਬੰਦ ਛੂਟੇ; ਮਿਤ੍ਰ ਭਾਈ ਸਭ ਛੋਰੇ ॥**

ਹੇ ਜੋਗੀ ! (ਮਿਰਤਕ) ਮ੍ਰਿਤੂ ਨੂੰ ਪ੍ਰਾਪਤ (ਭਏ) ਹੋ ਕੇ ਤੇਰੀਆਂ (ਦਸੈ) ਦਸੇ ਇੰਦਰੀਆਂ ਨੂੰ ਰੋਕਣ ਵਾਲੇ

ਜਾਲੰਧਰ ਬੰਧ, ਮੂਲ ਬੰਧ ਆਦਿਕ (ਦਸੈ ਬੰਦ) *ਦਸੇ ਬੰਧ ਵੀ (ਛੂਟੇ) ਛੁੱਟ ਗਏ ਹਨ ਭਾਵ ਨਾਸ਼ ਹੋ ਗਏ ਹਨ। **ਵਾ:** ਦਸੇ ਬੰਦ ਭਾਵ **ਦਸੇ ਪ੍ਰਾਣ ਛੁੱਟ ਗਏ ਹਨ ਅਤੇ ਹੁਣ ਤੂੰ ਆਪਣੇ ਮਿੱਤਰ (ਭਾਈ) ਭਰਾਤਾ ਆਦਿ ਸਾਰਿਆਂ ਨੂੰ (ਛੋਰੇ) ਛੱਡ ਕੇ ਚਲਿਆ ਗਿਆ ਹੈਂ। **ਵਾ:** ਹੁਣ ਤੇਰੇ (ਸਭ) ਸਾਰੇ ਬੰਧਨ (ਛੋਰੇ) ਛੁੱਟ ਗਏ ਹਨ।

## ਕਹਤ ਕਬੀਰਾ, ਜੋ ਹਰਿ ਧਿਆਵੈ; ਜੀਵਤ ਬੰਧਨ ਤੋਰੇ ॥੫॥੫॥੧੮॥

ਭਗਤ ਕਬੀਰ ਸਾਹਿਬ ਜੀ (ਕਹਤ) ਕਹਿੰਦੇ ਹਨ ਕਿ (ਜੋ) ਜਿਹੜਾ (ਹਰਿ) ਹਰੀ ਪ੍ਰਮੇਸਰ ਨੂੰ (ਧਿਆਵੈ) ਧਿਆਉਂਦਾ ਹੈ। ਉਹ (ਜੀਵਤ) ਜਿਊਂਦੇ ਹੋਏ ਹੀ ਆਪਣੇ ਜੰਮਣ-ਮਰਣ ਦੇ ਬੰਧਨਾਂ ਨੂੰ (ਤੋਰੇ) ਤੋੜ ਲੈਂਦਾ ਹੈ। ਉਹ ਪੁਰਖ ਮੁਕਤ ਹੋ ਜਾਂਦਾ ਹੈ।

**ਅਥਵਾ :** ਜੇਕਰ ਤੂੰ ਆਪਣੇ ਜਿਊਂਦਿਆਂ ਹੋਇਆਂ ਹੀ ਹਰੀ ਪ੍ਰਮੇਸਰ ਨੂੰ ਧਿਆਉਂਦਾ ਤਾਂ ਤੇਰੇ ਸਾਰੇ ਬੰਧਨ ਟੁੱਟ ਜਾਣੇ ਸੀ।

## ਅਰਥ ਨੰ : ੨

ਹੁਣ ਗਿਆਨਵਾਨ ਪੁਰਖਾਂ ਦੀ ਅਵਸਥਾ ਦੱਸਦੇ ਹਨ।

**ਗਗਨ ਨਗਰਿ, ਇਕ ਬੂੰਦ ਨ ਬਰਖੈ; ਨਾਦੁ ਕਹਾ, ਜੁ ਸਮਾਨਾ ॥**

ਗਿਆਨਵਾਨ ਪੁਰਖਾਂ ਦੇ ਦੇਹ ਰੂਪ ਨਗਰ ਦੇ ਵਿਚ ਲੋਭ ਰੂਪ (ਗਗਨ) ਅਕਾਸ਼ ਵਿਚੋਂ ਮੋਹ ਰੂਪ ਬਰਖਾ ਦੁਆਰਾ ਪਦਾਰਥਾਂ ਦੀ ਵਾਸ਼ਨਾ ਫੁਰਨ ਰੂਪ ਇਕ ਬੂੰਦ ਵੀ ਨਹੀਂ ਬਰਸਦੀ। ਭਾਵ ਸਾਰਿਆਂ ਪਦਾਰਥਾਂ ਦੀ ਵਾਸ਼ਨਾ ਮੁੱਕ ਗਈ ਹੈ। ਫਿਰ (ਜੁ) ਜਿਹੜੇ ਮੈਂ ਤੂੰ ਦੇ (ਨਾਦੁ) ਸ਼ਬਦ ਸਨ ਭਾਵ ਜੋ ਜਗਤ ਨੂੰ ਤੇ ਆਪਣੇ ਆਪ ਨੂੰ ਸਤ ਕਹਿਣ ਵਾਲੇ ਅਤੇ ਮੇਰ ਤੇਰ ਦੇ ਸਬਦ ਸਨ, ਉਹ ਵੀ ਪਤਾ ਨਹੀਂ ਕਿ ਗਿਆਨਵਾਨਾਂ ਦੇ ਅੰਦਰ (ਕਹਾ) ਕਿਥੇ ਸਮਾ ਗਏ ਹਨ। ਭਾਵ ਹੁਣ ਉਹ ਨਾਂ ਤਾਂ ਜਗਤ ਨੂੰ ਸਤ ਕਹਿੰਦੇ ਹਨ ਨਾਂ ਆਪਣੇ ਆਪ ਨੂੰ ਸਤ ਕਹਿੰਦੇ ਹਨ ਅਤੇ ਨਾ ਹੀ ਮੇਰ ਤੇਰ ਕਰਦੇ ਹਨ।

**ਪਾਰਬ੍ਰਹਮ ਪਰਮੇਸੁਰ ਮਾਧੋ; ਪਰਮ ਹੰਸੁ ਲੇ ਸਿਧਾਨਾ ॥੧॥**

ਉਹ (ਪਰਮ ਹੰਸੁ) ਤਤ ਬੇਤੇ ਆਪਣੇ ਸਰੂਪ ਤੂੰ ਪਦ ਦੇ ਲਖ ਅਰਥ ਨੂੰ, (ਮਾਧੋ) ਮਾਇਆ ਦੇ ਪਤੀ (ਪਾਰ÷ਬ੍ਰਹਮ) (ਪਾਰ) ਪਾਪਾਂ ਪੁੰਨਾਂ ਤੋਂ ਪਾਰ (ਬ੍ਰਹਮ) ਵਿਆਪਕ ਪ੍ਰਮੇਸਰ ਦੇ ਸਰੂਪ ਵਿਚ (ਲੇ) ਲੈਅ ਕਰਕੇ ਤੁਰੀਆ ਪਦ ਵਿਚ (ਸਿਧਾਨਾ) ਚਲੇ ਗਏ ਹਨ। **ਵਾ:** ਉਹ ਆਪਣੀ ਬਿਰਤੀ ਨੂੰ ਤਤ ਤੂੰ ਦਾ ਸੋਧਨ ਕਰਕੇ ਆਪਣੇ ਸਰੂਪ ਵਿਚ ਲੈ ਕੇ ਚਲੇ ਗਏ ਹਨ। **ਵਾ:** ਉਹ ਜੀਵ-ਈਸ਼ ਦੇ ਭੇਦ ਗਿਆਨ ਭਾਵ ਜੀਵ ਦੇ ਛੇ ਵਿਕਾਰਾਂ ਤੇ ਈਸ਼ਰ ਦੇ ਛੇ ਗੁਣਾਂ ਨੂੰ ਛੱਡ ਕੇ ਜੀਵ-ਈਸ਼ ਦੀ ਏਕਤਾ ਕਰਾਉਣ ਰੂਪ ਲੈਅ ਕਰਕੇ ਆਪਣੇ ਸਰੂਪ ਵਿਚ ਪਹੁੰਚ ਗਏ ਹਨ।

**ਬਾਬਾ ਬੋਲਤੇ, ਤੇ ਕਹਾ ਗਏ; ਦੇਹੀ ਕੇ ਸੰਗਿ ਰਹਤੇ ॥**

ਜਿਹੜੇ ਪਹਿਲਾਂ ਈਸ਼ਰ ਨੂੰ (ਬਾਬਾ) ਵੱਡਾ 'ਸਰਬੱਗਤਾ ਵਾਲਾ' ਤੇ ਜੀਵ ਨੂੰ ਅਲਪੱਗਤਾ ਵਾਲਾ (ਬੋਲਤੇ)

---

* **ਦਸੇ ਬੰਧ :** ਸਰੀਰ ਦੇ ਦਸ ਦੁਆਰਿਆਂ ਨੂੰ ਰੋਕਣ ਦੀ ਸ਼ਕਤੀ।
**ਜਾਲੰਧਰ ਬੰਧ :** ਪੇਸ਼ਾਬ ਵਾਲੇ ਰਸਤੇ ਨੂੰ ਰੋਕਣਾ ਜਾਲੰਧਰ ਬੰਧ ਹੈ।
**ਮੂਲ ਬੰਧ :** ਮਲ ਤਿਆਗ ਵਾਲੇ ਰਸਤੇ ਨੂੰ ਰੋਕ ਕੇ ਅਪਾਨ ਵਾਯੂ ਨੂੰ ਰੋਕਣਾ ਮੂਲਬੰਧ ਹੈ।

** **ਦਸੇ ਪ੍ਰਾਣ :** ਪੌਨ ਦਸ ਨਾਮ ਸੁਨੋ, ਪ੍ਰਾਨ ਹੈ ਅਪਾਨ ਦੋਊ, ਜਾਨਿਯੇ ਸਮਾਨ, ਉਦਿਆਨ ਹੈ ਬਿਆਨ ਸੋ।
ਨਾਗ ਔਰ ਕੂਰਮ ਕ੍ਰਿਕਲ ਦੇਵਦੱਤ ਲਖੋ, ਦਸਵੀਂ ਧਨੰਜੈ ਨਾਮ, ਕਰਤ ਬਖਾਨ ਸੋ।

ਬੋਲਦੇ ਹੁੰਦੇ ਸੀ। **ਵਾ:** ਜਿਹੜੇ ਪਹਿਲਾਂ ਈਸਰ ਨੂੰ ਸਰਬੱਗਤਾ ਵਾਲੇ ਤੇ ਜੀਵ ਨੂੰ ਅਲਪੱਗਤਾ ਵਾਲੇ ਬੋਲਦੇ ਸੀ ਕਿ ਜੀਵ (ਤੇ) ਤਿੰਨਾਂ ਗੁਣਾਂ ਵਿਚ, ਤਿੰਨਾਂ ਅਵਸਥਾਵਾਂ ਵਿਚ, ਤਿੰਨਾਂ ਦੇਹਾਂ ਵਿਚ ਫਸੇ ਹੋਏ ਹਨ। (ਬੋਲ+ਤੇ) (ਤੇ) ਉਹ ਸਾਰੇ ਬੋਲ (ਕਹਾ) ਕਿਧਰ ਚਲੇ ਗਏ ਹਨ? ਭਾਵ ਉਹ ਗਿਆਨ ਅਵਸਥਾ ਪ੍ਰਾਪਤ ਹੋਣ ਕਰਕੇ ਨਵਿਰਤ ਹੋ ਗਏ ਹਨ ਅਤੇ ਜਿਹੜੇ ਪਹਿਲਾਂ ਆਪਣੇ ਆਪ ਨੂੰ ਜੀਵ ਆਤਮਾ ਮੰਨ ਕੇ ਦੇਹੀ (ਕੇ) ਦੇ ਸੰਗ ਵਿਚ (ਰਹਤੇ) ਰਹਿੰਦੇ ਹੁੰਦੇ ਸੀ। ਭਾਵ ਆਪਣੇ ਆਪ ਨੂੰ ਦੇਹੀ ਦੇ ਸੰਗੀ ਮੰਨਦੇ ਸੀ, ਉਹ ਦੇਹ ਤੋਂ (ਰਹਤੇ) ਰਹਿਤ ਹੋ ਗਏ ਹਨ।

**ਸੁਰਤਿ ਮਾਹਿ, ਜੋ ਨਿਰਤੇ ਕਰਤੇ; ਕਥਾ ਬਾਰਤਾ ਕਹਤੇ ॥੧॥ ਰਹਾਉ ॥**

ਜੋ ਅਗਿਆਨ ਅਵਸਥਾ (ਮਾਹਿ) ਵਿਚ ਵੇਦਾਂ ਦੀਆਂ ਸਰੁਤੀਆਂ ਦੇ (ਨਿਰਤੇ) ਨਿਰਣੇ ਕਰਦੇ ਹੁੰਦੇ ਸੀ ਕਿ ਵੇਦਾਂ ਦੀ ਇਕ ਲੱਖ ਸ਼ਰੁਤੀ ਹੈ। ਜਿੰਨ੍ਹਾਂ ਵਿਚੋਂ ੮੦ ਹਜ਼ਾਰ ਸੁਰਤੀ ਕਰਮ ਕਾਂਡ ਦਾ ਕਥਨ ਕਰਦੀ ਹੈ, ੧੬ ਹਜ਼ਾਰ ਸੁਰਤੀ ਉਪਾਸ਼ਨਾ ਕਾਂਡ ਦਾ ਕਥਨ ਕਰਦੀ ਹੈ ਤੇ ੪ ਹਜਾਰ ਸੁਰਤੀ ਗਿਆਨ ਕਾਂਡ ਦਾ ਕਥਨ ਕਰਦੀ ਹੈ। ਫਿਰ ਜੋ ਨਿਰਗੁਣ ਸਰੂਪ ਦੀ ਕਥਾ ਤੇ ਸਰਗੁਣ ਸਰੂਪ ਦੀ ਬਾਰਤਾ (ਕਹਤੇ) ਕਹਿੰਦੇ ਹੁੰਦੇ ਸੀ। ਹੁਣ ਉਹ ਸਭ ਕਿਥੇ ਹਨ ਭਾਵ ਉਹਨਾਂ ਸਾਰਿਆਂ ਦਾ ਅਭਾਵ ਹੋ ਗਿਆ ਹੈ।

**ਬਜਾਵਨਹਾਰੋ ਕਹਾ ਗਇਓ; ਜਿਨਿ ਇਹੁ ਮੰਦਰੁ ਕੀਨਾ ॥**

ਸੰਕਲਪਾਂ-ਵਿਕਲਪਾਂ ਰੂਪ ਡੰਡਿਆਂ ਨਾਲ ਸਰੀਰ ਰੂਪ ਢੋਲ ਨੂੰ ਵਜਾਉਣ ਵਾਲਾ ਭਾਵ ਕਿਰਿਆ ਕਰਾਉਣ ਵਾਲਾ ਮਨ (ਕਹਾ) ਕਿੱਧਰ ਚਲਾ ਗਿਆ ਹੈ। ਭਾਵ ਉਹ ਤੁਰੀਆ ਪਦ ਵਿਚ ਚਲਿਆ ਗਿਆ ਹੈ। ਅਮਰ ਅਵਸਥਾ ਨੂੰ ਪ੍ਰਾਪਤ ਹੋ ਗਿਆ ਹੈ। ਜਿਸ ਨੇ ਅਗਿਆਨ ਅਵਸਥਾ ਵਿਚ ਸੰਸਾਰ ਰੂਪ ਮੰਦਰ ਨੂੰ ਬਣਾਉਣਾ ਕੀਤਾ ਸੀ।

**ਸਾਖੀ ਸਬਦੁ ਸੁਰਤਿ ਨਹੀ ਉਪਜੈ; ਖਿੰਚਿ ਤੇਜੁ ਸਭੁ ਲੀਨਾ ॥੨॥**

ਜੋ ਅਗਿਆਨ ਅਵਸਥਾ ਵਿਚ ਅੰਤਹਕਰਣ ਉਪੈਹਿਤ ਚੇਤਨ ਨੂੰ ਸਾਖੀ ਕਹਿੰਦੇ ਸੀ, ਮਾਇਆ ਸਬਲ ਨੂੰ (ਸਬਦੁ) ਬ੍ਰਹਮ ਕਹਿੰਦੇ ਸੀ ਅਤੇ ਸੁਰਤੀ ਦੇ ਅੰਦਰ ਪੈਣ ਵਾਲੇ ਚੇਤਨ ਦੇ ਅਭਾਸ ਨੂੰ ਚਿਦਾਭਾਸ ਕਹਿੰਦੇ ਸੀ। ਹੁਣ ਇਹ ਭੇਦਵਾਦ (ਉਪਜੈ) ਪੈਦਾ ਨਹੀਂ ਹੁੰਦਾ। ਕਿਉਂਕਿ ਉਹਨਾਂ ਗਿਆਨਵਾਨਾਂ ਨੇ ਅਗਿਆਨ ਦਾ ਵਿਖੇਪ ਸ਼ਕਤੀ ਰੂਪ ਤੇ ਆਵਰਨ ਸ਼ਕਤੀ ਰੂਪ ਸਾਰਾ ਤੇਜ (ਖਿੰਚਿ) ਖਿੱਚ ਲਿਆ ਹੈ। ਭਾਵ ਲੈਅ ਕਰ ਦਿੱਤਾ ਹੈ, ਨਾਸ਼ ਕਰ ਦਿੱਤਾ ਹੈ।

**ਸ੍ਰਵਨਨ ਬਿਕਲ ਭਏ, ਸੰਗਿ ਤੇਰੇ; ਇੰਦ੍ਰੀ ਕਾ ਬਲੁ, ਥਾਕਾ ॥**

ਅਗਿਆਨ ਅਵਸਥਾ ਵਿਚ ਜਿਹੜੇ (ਸ੍ਰਵਨਨ) ਕੰਨ ਮੇਰ (ਤੇਰੇ) ਤੇਰ ਵਾਲੇ ਬਚਨ ਸੁਨਣ ਲਈ, ਨਿੰਦਿਆ ਉਸਤਤ ਸੁਨਣ ਲਈ (ਸੰਗਿ) ਸੰਗੀ ਸੀ। ਹੁਣ ਉਹ ਗਿਆਨ ਅਵਸਥਾ ਕਰਕੇ (ਬਿ+ਕਲ) (ਕਲ) ਸ਼ਕਤੀ ਤੋਂ (ਬਿ) ਰਹਿਤ ਹੋ ਗਏ ਹਨ ਭਾਵ ਹੁਣ ਨਾ ਤਾਂ ਕਿਸੇ ਦੀ ਨਿੰਦਿਆ ਸੁਣਦੇ ਹਨ ਤੇ ਨਾ ਹੀ ਕਿਸੇ ਦੀ ਉਸਤਤ ਸੁਣਦੇ ਹਨ। ਇਕ ਰਸ ਹੋ ਕੇ ਪ੍ਰਮਾਰਥ ਵੱਲ ਜੁੜ ਗਏ ਹਨ ਅਤੇ ਬਾਕੀ (ਇੰਦ੍ਰੀ) ਇੰਦਰੀਆਂ ਦਾ ਬਲ ਵੀ (ਥਾਕਾ) ਥੱਕ ਗਿਆ ਹੈ ਭਾਵ ਹੁਣ ਇੰਦਰੀਆਂ ਵੀ ਵਿਸ਼ਿਆਂ ਵੱਲ ਨਹੀਂ ਦੌੜਦੀਆਂ। **ਵਾ:** ਜਿਹੜਾ ਇੰਦਰੀਆਂ ਦਾ ਆਸੁਰੀ ਸੰਪਦਾ, ਵਿਕਾਰਾਂ ਨੂੰ ਪੈਦਾ ਕਰਨ ਵਾਲਾ ਬਲ ਸੀ, ਉਹ ਵੀ ਥੱਕ ਗਿਆ ਹੈ।

**ਚਰਨ ਰਹੇ ਕਰ ਢਰਕਿ ਪਰੇ ਹੈ; ਮੁਖਹੁ ਨ ਨਿਕਸੈ ਬਾਤਾ ॥੩॥**

ਅਗਿਆਨ ਅਵਸਥਾ ਤੋਂ ਗਿਆਨ ਅਵਸਥਾ ਵਿਚ ਆਉਣ ਕਰਕੇ ਹੁਣ (ਚਰਨ) ਪੈਰ ਵੀ ਕੁਸੰਗਤ ਵੱਲ

ਤੁਰਨੋ ਰਹਿ ਗਏ ਹਨ, (ਕਰ) ਹੱਥ ਵੀ ਚੋਰੀ ਯਾਰੀ ਆਦਿਕ ਕਰਮਾਂ ਵੱਲੋਂ (ਢਰਕਿ) ਢਲਕ (ਪਰੇ) ਪਏ ਹਨ ਭਾਵ ਹਟ ਗਏ ਹਨ ਅਤੇ (ਮੁਖਹੁ) ਮੂੰਹ ਵਿਚੋਂ ਵੀ ਕਿਸੇ ਨਾਲ ਝੂਠ ਬੋਲਣ, ਕਿਸੇ ਨਾਲ ਛਲ ਕਰਨ, ਕਿਸੇ ਨਾਲ ਤਰਕ ਕਰਨ ਦੀ (ਬਾਤਾ) ਗੱਲ ਨਹੀਂ (ਨਿਕਸੈ) ਨਿਕਲਦੀ ਹੈ।

**ਥਾਕੇ ਪੰਚ ਦੂਤ ਸਭ ਤਸਕਰ; ਆਪ ਆਪਣੇ ਭ੍ਰਮਤੇ ॥**

ਹੁਣ ਗਿਆਨ ਅਵਸਥਾ ਹੋਣ ਕਰਕੇ (ਪੰਚ) ਪੰਜੇ ਅਜਰਾਈਲ, ਜਿਬਰਾਈਲ, ਇਸਰਾਈਲ ਆਦਿਕ ਦੂਤ **ਵਾ:** ਕਾਮ, ਕ੍ਰੋਧਾਦਿਕ ਪੰਜੇ ਦੂਤ ਤੇ ਚੋਰੀ ਕਰਨ ਵਾਲੇ ਸ਼ਬਦ, ਸ਼ਪਰਸ ਆਦਿਕ (ਸਭ) ਸਾਰੇ ਚੋਰ ਵੀ ਥੱਕ ਗਏ ਹਨ ਭਾਵ ਨਵਿਰਤ ਹੋ ਗਏ ਹਨ ਅਤੇ ਆਪੋ ਆਪਣੇ ਵਿਸ਼ਿਆਂ ਵੱਲ (ਭ੍ਰਮਤੇ) ਭ੍ਰਮਣ ਵਾਲੇ ਇੰਦਰੇ ਵੀ ਥੱਕ ਗਏ ਹਨ। ਭਾਵ ਹੁਣ ਅੱਖਾਂ ਪਰਾਇਆ ਰੂਪ ਨਹੀਂ ਦੇਖਦੀਆਂ, ਕੰਨ ਉਸਤਤ ਨਿੰਦਿਆ ਸੁਣਨ ਵੱਲ ਨਹੀਂ ਭਰਮਦੇ, ਪੈਰ ਕੁਸੰਗਤ ਵੱਲ ਚੱਲਣ ਰੂਪ ਨਹੀਂ ਭਰਮਦੇ, ਹੱਥ ਪਰਾਈ ਵਸਤੂ ਨੂੰ ਪਕੜਨ ਵੱਲ ਨਹੀਂ ਭਰਮਦੇ। ਹੁਣ ਤਾਂ ਇੰਨ੍ਹਾਂ ਨੇ ਆਪੋ-ਆਪਣੇ ਵਿਸ਼ਿਆਂ ਨੂੰ ਭਰਮ ਰੂਪ ਜਾਣ ਕੇ, ਮਿਥਿਆ ਜਾਣ ਕੇ ਤਿਆਗ ਦਿੱਤਾ ਹੈ।

**ਥਾਕਾ ਮਨੁ ਕੁੰਚਰ, ਉਰੁ ਥਾ ਕਾ; ਤੇਜੁ ਸੂਤੁ ਧਰਿ, ਰਮਤੇ ॥੪॥**

ਜਿਹੜਾ ਮਨ ਰੂਪ (ਕੁੰਚਰ) ਹਾਥੀ ਪਹਿਲਾਂ (ਉਰੁ) ਹਿਰਦੇ ਰੂਪ (ਥਾ) ਥਾਂ (ਕਾ) ਦਾ ਮਾਲਕ ਬਣ ਕੇ ਸ਼ੁੱਭ ਗੁਣਾਂ ਰੂਪ ਕੇਲਿਆਂ ਦੀਆਂ ਬਗੀਚੀਆਂ ਨੂੰ ਲਿਤਾੜ ਰਿਹਾ ਸੀ। **ਵਾ:** ਸ਼ੁੱਭ ਗੁਣਾਂ ਰੂਪ ਕਵਲਾਂ ਦੀਆਂ ਬਗੀਚੀਆਂ ਨੂੰ ਨਾਸ਼ ਕਰ ਰਿਹਾ ਸੀ। ਉਸ ਨੂੰ ਗਿਆਨ ਦੀ ਘਾਟੀ 'ਤੇ ਚੜ੍ਹਾ ਕੇ (ਥਾਕਾ) ਥਕਾ ਦਿੱਤਾ ਹੈ। ਯਥਾ :

**ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ ॥** *(ਅੰਗ : ੩੩੩)*

ਅਤੇ ਜਿਹੜੀਆਂ ਅਗਿਆਨ ਦੇ ਤੇਜ ਕਰਕੇ ਮੈਂ ਤੂੰ ਦੀਆਂ (ਸੂਤੁ) ਮਰਿਆਦਾ ਨੂੰ ਧਾਰਨ ਕਰਦੇ ਸੀ। **ਵਾ:** ਜਿਹੜੀ ਅਗਿਆਨ ਰੂਪ (ਸੂਤੁ) ਸੂਰਜ ਦੇ ਤੇਜ ਪ੍ਰਕਾਸ਼ ਕਰਕੇ ਅਗਿਆਨ ਵਸ਼ਿਸ਼ਟ ਅੰਤਹਕਰਣ ਦੇ ਅੰਦਰ ਕ੍ਰੋਧ ਆਦਿਕਾਂ ਦੀ ਮਰਿਯਾਦਾ ਨੂੰ ਧਾਰਨ ਕਰਨ ਵਾਲੇ ਸੁਭਾਅ ਸੀ। ਉਹ ਭੈੜੇ ਸੁਭਾਅ ਗਿਆਨ ਦੇ ਪ੍ਰਤਾਪ ਕਰਕੇ ਚਲੇ ਗਏ। **ਵਾ:** ਜਿਹੜੀ ਅੰਦਰ ਅਗਿਆਨ ਦੇ ਤੇਜ ਨੂੰ ਧਾਰਨ ਕਰਨ ਦੀ (ਸੂਤੁ) ਮਰਿਆਦਾ ਸੀ। ਉਹ ਵੀ ਚਲੀ ਗਈ ਹੈ।

**ਮਿਰਤਕ ਭਏ, ਦਸੈ ਬੰਦ ਛੂਟੇ; ਮਿਤ੍ਰ ਭਾਈ ਸਭ ਛੋਰੇ ॥**

ਇਸ ਪ੍ਰਕਾਰ ਗਿਆਨ ਹੋਣ ਕਰਕੇ ਜਦੋਂ ਜੀਵ ਭਾਵ ਵਲੋਂ (ਮਿਰਤਕ) ਮਰ ਗਏ ਤਾਂ (ਦਸੈ) ਦਸੋਂ ਦਿਸ਼ਾਵਾਂ ਦੇ (ਬੰਦ) ਬੰਧਨ (ਛੂਟੇ) ਛੁੱਟ ਗਏ ਅਤੇ ਜਿੰਨ੍ਹਾਂ ਕਾਮਾਦਿਕਾਂ ਨੂੰ ਮਿੱਤਰ ਤੇ ਲੋਭ ਆਦਿਕਾਂ ਨੂੰ ਭਰਾ ਮੰਨੀ ਬੈਠੇ ਸੀ। ਉਹ ਵੀ ਸਾਰੇ ਹੀ (ਛੋਰੇ) ਛੱਡ ਦਿੱਤੇ।

**ਕਹਤ ਕਬੀਰਾ, ਜੋ ਹਰਿ ਧਿਆਵੈ; ਜੀਵਤ ਬੰਧਨ ਤੋਰੇ ॥੫॥੫॥੧੮॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਿਹੜਾ ਹਰੀ ਪ੍ਰਮੇਸਰ ਨੂੰ ਧਿਆਉਂਦਾ ਹੈ। ਉਹ ਸਾਰੇ ਬੰਧਨਾਂ ਨੂੰ ਤੋੜ ਕੇ ਜਿਊਂਦਾ ਹੀ ਮੁਕਤ ਹੋ ਸਕਦਾ ਹੈ। ਇਸ ਕਰਕੇ ਹੇ ਭਾਈ ! ਜਿਊਂਦਿਆਂ ਹੋਇਆਂ ਹੀ ਸਾਰੇ ਬੰਧਨ ਤੋੜਨੇ ਚਾਹੀਦੇ ਹਨ।

## ਆਸਾ ਇਕਤੁਕੇ ੪ ॥

**ਪਹਿਲੀ ਉਥਾਨਕਾ :**

ਇਕ ਦਿਨ ਭਗਤ ਕਬੀਰ ਸਾਹਿਬ ਜੀ ਦੇ ਪਾਸ ਕੁਝ ਪ੍ਰੇਮੀ ਜਨ ਕੀਰਤਨ ਕਰ ਰਹੇ ਸਨ। ਕੀਰਤਨ ਕਰਦਿਆਂ-ਕਰਦਿਆਂ ਪਾਸ ਹੀ ਇਕ ਸੱਪਣੀ ਨਿਕਲ ਆਈ। ਤਾਂ ਜਿਹੜਾ ਢੋਲਕ ਵਜਾ ਰਿਹਾ ਸੀ ਉਹ ਢੋਲਕੀ ਛੱਡ ਕੇ ਭੱਜ

ਗਿਆ, ਜਿਹੜਾ ਚਿਮਟਾ ਵਜਾ ਰਿਹਾ ਸੀ ਉਹ ਚਿਮਟਾ ਛੱਡ ਕੇ ਭੱਜ ਗਿਆ। ਇੰਨ੍ਹਾਂ ਨੂੰ ਦੇਖ ਕੇ ਕਬੀਰ ਸਾਹਿਬ ਜੀ ਨੇ ਕਿਹਾ ਕਿ ਹੇ ਭਾਈ ! ਕੀ ਗੱਲ ਹੈ? ਸਾਜ ਛੱਡ ਕੇ ਕਿਉਂ ਭੱਜ ਰਹੇ ਹੋ? ਤਾਂ ਉਹ ਕਹਿਣ ਲਗੇ ਕਿ ਭਗਤ ਜੀ ਸਰਪਨੀ ਹੈ, ਸਰਪਨੀ ਹੈ। ਭਗਤ ਕਬੀਰ ਸਾਹਿਬ ਜੀ ਨੇ ਕਿਹਾ ਕਿ ਹੇ ਭਾਈ ! ਸੱਪਣੀ ਹੈ, ਸੱਪਣੀ ਹੈ ਕੀ ਕਹਿੰਦੇ ਹੋ? ਅਸਲੀ ਸੱਪਣੀ ਤਾਂ ਮਾਇਆ ਹੈ। ਜੋ ਜੀਵਾਂ ਨੂੰ ਸਦਾ ਹੀ ਡੰਗ ਮਾਰ ਰਹੀ ਹੈ। ਅਸੀਂ ਤੁਹਾਨੂੰ ਇਸ ਸੱਪਣੀ, ਮਾਇਆ ਦੀ ਬਾਬਤ ਦੱਸਦੇ ਹਾਂ। ਇਹ ਕਹਿ ਕੇ ਭਗਤ ਕਬੀਰ ਜੀ ਆਪਣੇ ਸਾਥੀਆਂ ਨੂੰ ਸਿਖਿਆ ਦਿੰਦੇ ਹੋਏ ਪਵਿੱਤਰ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਕਬੀਰ ਸਾਹਿਬ ਜੀ ਦੇ ਦੋ ਸੇਵਕ ਆਪਸ ਵਿਚ ਝਗੜਾ ਕਰ ਰਹੇ ਸਨ। ਇਕ ਕਹਿ ਰਿਹਾ ਸੀ ਕਿ ਮਾਇਆ ਸਪਣੀ ਰੂਪ ਹੈ ਅਤੇ ਇਕ ਕਹਿ ਰਿਹਾ ਸੀ ਕਿ ਮਾਇਆ ਅੰਮ੍ਰਿਤ ਰੂਪ ਹੈ। ਕਬੀਰ ਸਾਹਿਬ ਜੀ ਦੋਵਾਂ ਦੇ ਤਾਈਂ ਉਪਦੇਸ਼ ਬਖਸ਼ਿਸ਼ ਕਰਦੇ ਹੋਏ ਪਾਵਨ ਸ਼ਬਦ ਉਚਾਰਨ ਕਰਦੇ ਹਨ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

(ਇਕਤੁਕੇ) ਇੱਥੇ ਭਗਤ ਜੀ ਦੇ ਇੱਕ-ਇੱਕ ਤੁਕ ਵਾਲੇ ਚਾਰ ਸ਼ਬਦ ਆਉਣਗੇ। ਜਿੰਨ੍ਹਾਂ ਵਿਚ ਦੋਹਾਂ ਛੋਟੀਆਂ ਤੁਕਾਂ ਨੂੰ ਇਕ ਵਿਚ ਗਿਣਦੇ ਹਨ।

## ਸਰਪਨੀ ਤੇ ਊਪਰਿ; ਨਹੀ ਬਲੀਆ ॥

ਹੇ ਭਾਈ ! ਇਸ ਮਾਇਆ ਰੂਪ (ਸਰਪਨੀ) ਸੱਪਣੀ (ਤੇ) ਤੋਂ (ਊਪਰਿ) ਉੱਪਰ ਹੋਰ ਕੋਈ ਵੀ (ਬਲੀਆ) ਬਲ ਵਾਲਾ ਨਹੀਂ ਹੈ। ਭਾਵ ਪ੍ਰਮੇਸਰ ਤੋਂ ਬਗੈਰ ਮਾਇਆ ਜਿਤਨਾਂ ਹੋਰ ਕੋਈ ਵੀ ਬਲੀ ਨਹੀਂ ਹੈ।

## ਜਿਨਿ ਬ੍ਰਹਮਾ ਬਿਸਨੁ; ਮਹਾਦੇਉ ਛਲੀਆ ॥੧॥

(ਜਿਨਿ) ਜਿਸ ਮਾਇਆ ਰੂਪ ਸੱਪਣੀ ਨੇ ਬ੍ਰਹਮਾ (ਬਿਸਨੁ) ਵਿਸ਼ਨੂੰ ਤੇ (ਮਹਾਦੇਉ) ਸ਼ਿਵ ਜੀ ਆਦਿਕ ਸਭ ਨੂੰ (ਛਲੀਆ) ਛਲ ਲਿਆ ਹੈ ।

**ਪ੍ਰਸ਼ਨ :** ਤਿੰਨੇ ਦੇਵਤਿਆਂ ਨੂੰ ਕਿਵੇਂ ਛਲਿਆ ਹੈ?

**ਉੱਤਰ :** **ਬ੍ਰਹਮਾ** : ਹੇ ਭਾਈ ! ਜਿਸ ਵੇਲੇ ਬ੍ਰਹਮਾ ਨੇ ਸੰਸਾਰ ਨੂੰ ਵਸਾਉਣ ਵਾਸਤੇ ਆਪਣੀ ਲੜਕੀ ਸਰਸੁਤੀ ਨੂੰ ਪੈਦਾ ਕੀਤਾ ਸੀ ਤਾਂ ਉਸਦੇ ਸੋਹਣੇ ਰੂਪ ਨੂੰ ਵੇਖ ਕੇ ਉਸ ਉੱਪਰ ਹੀ ਮੋਹਿਤ ਹੋ ਗਿਆ ਸੀ। ਯਥਾ :

**ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ॥**
**ਲੋਕਾਂ ਨੋ ਸਮਝਾਇਦਾ ਦੇਖਿ ਸੁਰਸਤੀ ਰੂਪ ਲੋਭਾਣਾ॥** *(ਵਾਰ ੧੨, ਪਉੜੀ ੭)*

**ਵਿਸ਼ਨੂੰ** : ਜਿਸ ਵੇਲੇ ਵਿਸ਼ਨੂੰ ਨੇ ਜਲੰਧਰ ਦੈਂਤ ਦਾ ਰੂਪ ਧਾਰ ਕੇ ਉਸ ਦੀ ਪਤਨੀ ਬ੍ਰਿੰਦਾ ਰਾਖਸ਼ਣੀ ਦਾ ਸਤ ਤੋੜਿਆ ਸੀ ਤਾਂ ਉਸ ਵੇਲੇ ਉਹ ਬ੍ਰਿੰਦਾ ਰਾਖਸ਼ਣੀ ਦੇ ਸਰਾਪ ਕਰਕੇ ਗੰਡਕਾ ਨਦੀ ਵਿਚ ਪੱਥਰ ਬਣ ਕੇ ਡਿੱਗਿਆ ਸੀ। ਜਿਸ ਤੋਂ ਬਾਅਦ ਵੈਸ਼ਨਵ ਲੋਕ ਉਸ ਪੱਥਰ ਨੂੰ ਠਾਕੁਰ ਕਹਿ ਕੇ ਪੂਜਣ ਲੱਗ ਪਏ। ਇਸ ਪ੍ਰਕਾਰ ਮਾਇਆ ਨੇ ਵਿਸ਼ਨੂੰ ਨੂੰ ਵੀ ਛਲਿਆ ਹੈ।

**ਸ਼ਿਵ ਜੀ** : ਜਿਸ ਵਕਤ ਵਿਸ਼ਨੂੰ ਨੇ ਮੋਹਣੀ ਅਵਤਾਰ ਧਾਰਿਆ ਤਾਂ ਉਸ ਵਕਤ ਸ਼ਿਵਜੀ ਵੀ ਮੋਹਣੀ ਅਵਤਾਰ ਦਾ ਰੂਪ ਦੇਖ ਕੇ ਉਸ ਉੱਪਰ ਮੋਹਿਤ ਹੋ ਗਿਆ। ਇਉਂ ਇਸ ਮਾਇਆ ਨੇ ਤਿੰਨਾਂ ਦੇਵਤਿਆਂ ਨੂੰ ਛਲਿਆ ਹੈ।

## ਮਾਰੁ ਮਾਰੁ ਸ੍ਰਪਨੀ; ਨਿਰਮਲ ਜਲਿ ਪੈਠੀ ॥

ਹੇ ਭਾਈ ! ਇਹ ਮਾਇਆ ਰੂਪ (ਸ੍ਰਪਨੀ) ਸੱਪਣੀ ਬ੍ਰਹਮ ਲੋਕ ਦੇ ਜੀਆਂ ਨੂੰ (ਮਾਰੁ) ਮਾਰ ਕੇ, ਸਵਰਗ ਲੋਕ

ਦੇ ਜੀਆਂ ਨੂੰ (ਮਾਰੁ) ਮਾਰ ਕੇ **ਵਾ:** ਬ੍ਰਹਮਪੁਰੀ ਦੇ ਮਾਲਕ ਬ੍ਰਹਮਾ ਨੂੰ (ਮਾਰੁ) ਮਾਰ ਕੇ, ਸੁਰਗ ਦੇ ਮਾਲਕ ਇੰਦਰ ਨੂੰ ਸਰਾਪ ਦੁਆਰਾ (ਮਾਰੁ) ਮਾਰ ਕੇ **ਵਾ:** ਦੇਵਤਿਆਂ ਨੂੰ ਕਾਮ ਦੁਆਰਾ ਮਾਰ-ਮਾਰ ਕੇ, ਆਪਣੇ ਆਪ ਨੂੰ (ਨਿਰਮਲ) ਉੱਜਲ ਜਲ ਦੀ ਨਿਆਈਂ ਸ਼ਾਸਤਰ ਗਿਆਨੀ ਕਹਾਉਣ ਵਾਲੇ ਜਾਂ ਵੱਡੇ ਜਪੀ, ਤਪੀ ਕਹਾਉਣ ਵਾਲੇ ਜੈਮਨ ਮੁਨੀ ਵਰਗਿਆਂ ਦੇ ਅੰਦਰ (ਪੈਠੀ) ਪ੍ਰਵੇਸ਼ ਹੋ ਗਈ ਹੈ।

## ਜਿਨਿ ਤ੍ਰਿਭਵਣੁ ਡਸੀਅਲੇ; ਗੁਰ ਪ੍ਰਸਾਦਿ ਡੀਠੀ ॥੧॥ ਰਹਾਉ ॥

(ਜਿਨਿ) ਜਿਸ ਮਾਇਆ ਰੂਪ ਸੱਪਣੀ ਨੇ (ਤ੍ਰਿਭਵਣੁ) ਤਿੰਨਾਂ ਭਵਨਾਂ ਦੇ ਜੀਆਂ ਨੂੰ ਵਿਸ਼ਿਆਂ ਦੀ ਵਾਸ਼ਨਾ ਵਿਚ ਲਾ ਕੇ (ਡਸੀਅਲੇ) ਡੱਸ ਲਿਆ ਹੈ। **ਵਾ:** ਵਿਸ਼ੇ ਪੈਦਾ ਕਰਨ ਰੂਪ ਡੰਗ ਮਾਰ ਕੇ ਤਿੰਨੇ ਲੋਕਾਂ ਨੂੰ ਡੰਗ ਦਿੱਤਾ ਹੈ। ਇਹ ਛਲ ਕਰਨ ਵਾਲੀ ਮਾਇਆ ਅਸੀਂ (ਗੁਰ) ਗੁਰਾਂ ਦੀ (ਪ੍ਰਸਾਦਿ) ਕਿਰਪਾ ਨਾਲ (ਡੀਠੀ) ਦੇਖ ਲਈ ਹੈ। **ਵਾ:** ਇਹ ਵਿਸ਼ਿਆਂ ਵਿਚ ਲਾ ਕੇ ਨਾਸ਼ ਕਰਨ ਵਾਲੀ ਮਾਇਆ ਅਸੀਂ ਦੇਖ ਲਈ ਹੈ।

## ਸੂਪਨੀ ਸੂਪਨੀ; ਕਿਆ ਕਹਉ ਭਾਈ ॥

ਹੇ ਭਾਈ ! ਇਹ (ਸੂਪਨੀ) ਸੱਪਣੀ ਹੈ, ਇਹ (ਸੂਪਨੀ) ਸੱਪਣੀ ਹੈ (ਕਿਆ) ਕੀ (ਕਹਉ) ਕਹਿੰਦੇ ਹੋ? ਅਸਲੀ ਸੱਪਣੀ ਤਾਂ ਮਾਇਆ ਹੈ। ਜਿਹੜੀ ਸਾਰਿਆਂ ਨੂੰ ਖਾਈ ਜਾਂਦੀ ਹੈ।

## ਜਿਨਿ ਸਾਚੁ ਪਛਾਨਿਆ; ਤਿਨਿ ਸੂਪਨੀ ਖਾਈ ॥੨॥

ਪਰ (ਜਿਨਿ) ਜਿਸ ਨੇ (ਸਾਚੁ) ਸਤ ਸਰੂਪ ਨੂੰ (ਪਛਾਨਿਆ) ਪਛਾਣ ਲਿਆ ਹੈ (ਤਿਨਿ) ਉਸ ਨੇ ਇਹ ਮਾਇਆ ਰੂਪ (ਸੂਪਨੀ) ਸੱਪਣੀ (ਖਾਈ) ਖਾ ਲਈ ਹੈ, ਭਾਵ ਨਾਸ਼ ਕਰ ਦਿੱਤੀ ਹੈ। ਅਰਥਾਤ ਉਹਨਾਂ ਨੇ ਮਾਇਆ ਦਾ ਅਭਾਵ ਕਰ ਦਿੱਤਾ ਹੈ। ਜਿਵੇਂ ਕਬੀਰ ਜੀ ਨੇ ਇਸਤਰੀ ਦਾ ਰੂਪ ਧਾਰ ਕੇ ਆਈ ਮਾਇਆ ਦੇ ਨੱਕ, ਕੰਨ ਕੱਟ ਦਿੱਤੇ ਸਨ।

**ਅਥਵਾ :** ਜਿਸ ਨੇ (ਸਾਚੁ) ਸਤ, ਚਿਤ, ਅਨੰਦ ਰੂਪ ਬ੍ਰਹਮ ਨੂੰ ਪਛਾਣ ਲਿਆ ਹੈ। ਉਸ ਨੇ ਅਸਤ, ਜੜ੍ਹ, ਦੁਖ ਰੂਪ ਮਾਇਆ ਰੂਪ ਸੱਪਣੀ (ਖਾਈ) ਖਾ ਲਈ ਹੈ। ਭਾਵ ਉਹਨਾਂ ਦੀ ਮਾਇਆ ਤੋਂ ਨਵਿਰਤੀ ਹੋ ਗਈ ਹੈ। ਪਰ ਜਿਹੜੇ ਦੇਹ ਅਧਿਆਸੀ ਹਨ। ਉਹਨਾਂ ਨੂੰ ਇਹ ਕਦੇ ਵੀ ਨਹੀਂ ਛੱਡਦੀ ਹੈ।

## ਸੂਪਨੀ ਤੇ; ਆਨ ਛੂਛ ਨਹੀ ਅਵਰਾ ॥

ਇਸ ਮਾਇਆ ਰੂਪ (ਸੂਪਨੀ) ਸੱਪਣੀ (ਤੇ) ਤੋਂ ਇਲਾਵਾ (ਅਵਰਾ) ਅਵਰ ਅਸਥਾਨ ਵਿਚ (ਆਨ) ਹੋਰ ਕੋਈ ਵੀ ਤੁੱਛ ਨਹੀਂ ਹੈ। ਭਾਵ ਸਾਰੀਆਂ ਵਸਤੂਆਂ ਨਾਲੋਂ ਤੁੱਛ ਵਸਤੂ ਮਾਇਆ ਹੈ। ਇਹ ਮਾਇਆ ਤਿੰਨ ਪ੍ਰਕਾਰ ਦੀ ਪ੍ਰਤੀਤ ਹੁੰਦੀ ਹੈ। ਅਗਿਆਨੀਆਂ ਦੇ ਤਾਈਂ ਸਤ, ਜਗਿਆਸੂਆਂ ਦੇ ਤਾਈਂ ਮਿਥਿਆ ਤੇ ਗਿਆਨਵਾਨਾਂ ਦੇ ਤਾਈਂ ਤੁੱਛ ਭਾਵ ਅਸੱਤ ਭਾਸਦੀ ਹੈ।

**ਅਥਵਾ :** ਇਸ ਮਾਇਆ ਦੇ ਡੰਗਣ ਤੋਂ (ਆਨ) ਹੋਰ ਕੋਈ ਵੀ ਥਾਂ (ਛੂਛ) ਖਾਲੀ ਨਹੀਂ ਹੈ। ਭਾਵ ਇਸ ਤੋਂ ਕੋਈ ਵੀ ਨਹੀਂ ਬਚ ਸਕਦਾ।

**ਅਥਵਾ :** ਜੋ ਅਗਿਆਨੀ ਪੁਰਸ਼ (ਅਵਰਾ) ਅਵਰਨ ਦੇ ਸਹਿਤ ਹਨ। ਉਹਨਾਂ ਵਿਚੋਂ ਕੋਈ ਵੀ ਮਾਇਆ ਰੂਪ ਸੱਪਣੀ ਤੋਂ ਖਾਲੀ ਨਹੀਂ ਹੈ। ਕੇਵਲ ਗਿਆਨਵਾਨ ਹੀ ਮਾਇਆ ਤੋਂ ਰਹਿਤ ਹੋ ਸਕਦਾ ਹੈ। **ਵਾ:** ਇਹ (ਅਵਰਾ) ਆਵਰਨ ਭਾਵ ਪੜਦਾ ਪਾਉਣ ਵਾਲੀ (ਅ+ਵਰਾ) (ਵਰਾ) ਸ੍ਰੇਸ਼ਟਤਾਈ ਤੋਂ (ਅ) ਰਹਿਤ ਹੈ ਭਾਵ ਅਸ਼੍ਰੇਸਟ ਹੈ।

## ਸ੍ਰਪਨੀ ਜੀਤੀ; ਕਹਾ ਕਰੈ ਜਮ ਰਾ ॥੩॥

ਜਿਸ ਨੇ ਅਸੱਤ, ਜੜ, ਦੁੱਖ ਰੂਪ ਮਾਇਆ ਰੂਪ (ਸ੍ਰਪਨੀ) ਸੱਪਣੀ (ਜੀਤੀ) ਜਿੱਤ ਲਈ ਹੈ। ਭਾਵ ਮਿਥਿਆ ਜਾਣ ਕੇ ਛੱਡ ਦਿੱਤੀ ਹੈ। ਉਸ ਨੂੰ (ਜਮ) ਜਮਦੂਤਾਂ ਦਾ (ਰਾ) ਰਾਜਾ ਧਰਮਰਾਜ (ਕਹਾ) ਕੀ (ਕਰੈ) ਕਰ ਸਕਦਾ ਹੈ ਭਾਵ ਉਸ ਦਾ ਕੁਝ ਵੀ ਨਹੀਂ ਵਿਗਾੜ ਸਕਦਾ। ਜਾਂ ਫਿਰ (ਜਮਰਾ) ਜਮਦੂਤ ਜਿਹਾ ਧਰਮਰਾਜ ਕੀ ਕਰ ਸਕਦਾ ਹੈ?

### ਅੰਗ : ੪੮੧

## ਇਹ ਸ੍ਰਪਨੀ; ਤਾ ਕੀ ਕੀਤੀ ਹੋਈ ॥

ਹੇ ਭਾਈ! ਇਹ ਮਾਇਆ ਰੂਪ (ਸ੍ਰਪਨੀ) ਸੱਪਣੀ ਜੀਵਾਂ ਨੂੰ ਪਰਚਾਵਣ ਵਾਸਤੇ (ਤਾ) ਉਸ ਪ੍ਰਮੇਸਰ (ਕੀ) ਦੀ ਪ੍ਰਵਿਰਤ ਕੀਤੀ ਹੋਈ ਹੈ।

ਨੋਟ : ਵਿਦਾਂਤੀ ਮਾਇਆ ਨੂੰ ਅਨਾਦੀ ਮੰਨਦੇ ਹਨ। ਤੇ ਪ੍ਰਮੇਸਰ ਦੀ ਪ੍ਰਵਿਰਤ ਕੀਤੀ ਹੋਈ ਮੰਨਦੇ ਹਨ। ਨਾ ਕਿ ਉਸ ਦੁਆਰਾ ਪੈਦਾ ਕੀਤੀ ਹੋਈ ਮੰਨਦੇ ਹਨ। ਪਰ ਮਹਾਰਾਜ ਸਾਹਿਬ ਦੀ ਮਨੌਤ ਹੈ, ਕਿ ਇਹ ਮਾਇਆ ਪ੍ਰਮੇਸਰ ਦੀ ਆਗਿਆ ਵਿਚ ਹੀ ਹੈ।

## ਬਲੁ ਅਬਲੁ; ਕਿਆ ਇਸ ਤੇ ਹੋਈ ॥੪॥

ਇਸ ਸ੍ਵੈ ਸਤਾ ਤੋਂ ਹੀਣੀ (ਅਬਲੁ) ਅਬਲਾ ਮਾਇਆ (ਤੇ) ਤੋਂ (ਕਿਆ) ਕੀ (ਬਲੁ) ਬਲ (ਹੋਈ) ਹੋਣਾ ਹੈ ਭਾਵ ਨਹੀਂ ਹੋ ਸਕਦਾ।

ਪ੍ਰਸ਼ਨ : ਕਿਉਂ ਨਹੀਂ ਹੋ ਸਕਦਾ?

ਉੱਤਰ : ਕਿਉਂਕਿ ਇਹ ਸ੍ਵੈ ਸਤਾ ਤੋਂ ਹੀਣੀ ਬਲ ਤੋਂ ਰਹਿਤ ਹੈ। ਮਾਇਆ ਮਿਥਿਆ ਜੜ੍ਹ ਰੂਪ ਹੁੰਦੀ ਹੈ ਤੇ ਫਿਰ ਪ੍ਰਮੇਸਰ ਦੀ ਸਤਾ ਰੂਪ ਬਲ ਦੀ ਪ੍ਰਾਪਤੀ ਕਰਕੇ ਹੀ ਚੇਤਨ ਰੂਪ ਹੁੰਦੀ ਹੈ। ਭਾਵ ਇਸ ਵਿਚ ਪ੍ਰਮੇਸਰ ਦੀ ਸੱਤਾ ਪੈਣ ਤੋਂ ਬਾਅਦ ਹੀ ਕੋਈ ਹਰਕਤ ਹੁੰਦੀ ਹੈ।

ਅਥਵਾ : ਇਸ ਮਾਇਆ ਨੇ ਬਲ ਦੇ ਸਹਿਤ ਹੋ ਕੇ ਤੇ (ਅਬਲੁ) ਬਲ ਤੋਂ ਰਹਿਤ ਹੋ ਕੇ ਕਿਸੇ ਦੇ ਕੀ ਕਰਨਾ ਸੀ। ਭਾਵ ਕਿਸੇ ਨੂੰ ਕੀ ਚਿੰਬੜਨਾ ਸੀ ਕਿਉਂਕਿ ਇਹ ਤਾਂ ਆਪ ਬਲ ਤੋਂ ਰਹਿਤ ਹੈ।

ਅਥਵਾ : ਇਹ ਮਾਇਆ ਗਿਆਨਵਾਨਾਂ ਦੇ ਵਾਸਤੇ ਇਹ ਅਬਲਾ ਹੀ ਹੁੰਦੀ ਹੈ ਕਿਉਂਕਿ ਉਹਨਾਂ ਦੇ ਸਾਹਮਣੇ ਇਸ ਤੋਂ ਕੀ ਹੋਣਾ ਹੈ। ਭਾਵ ਕੁਝ ਵੀ ਨਹੀਂ ਹੁੰਦਾ ਪਰੰਤੂ ਅਗਿਆਨੀਆਂ ਦੇ ਵਾਸਤੇ ਇਹ (ਬਲੁ) ਬਲ ਵਾਲੀ ਹੈ। ਉਹਨਾਂ ਉੱਤੇ ਆਪਣਾ ਜ਼ੋਰ ਪਾ ਕੇ ਰੱਖਦੀ ਹੈ। ਇਸ ਲਈ ਅਗਿਆਨੀਆਂ ਤੋਂ ਕੀ ਹੋ ਸਕਦਾ ਭਾਵ ਕੁਝ ਵੀ ਨਹੀਂ ਹੋ ਸਕਦਾ।

## ਇਹ ਬਸਤੀ; ਤਾ ਬਸਤ ਸਰੀਰਾ ॥

ਹੇ ਭਾਈ! ਜਿੰਨਾਂ ਚਿਰ ਇਹ ਮਾਇਆ ਸਰੀਰਾਂ ਵਿਚ (ਬਸਤੀ) ਵੱਸਦੀ ਹੈ (ਤਾ) ਉਤਨਾ ਚਿਰ ਸਰੀਰ ਵਿਚ ਹੀ (ਬਸਤ) ਵੱਸਣਾ ਪੈਂਦਾ ਹੈ ਭਾਵ ਮੁਕਤ ਨਹੀਂ ਹੋਈਦਾ, ਬਾਰ-ਬਾਰ ਜਨਮ ਹੀ ਧਾਰਨੇ ਪੈਂਦੇ ਹਨ।

ਅਥਵਾ : ਜਦੋਂ ਇਹ (ਬਸ-ਤੀ) ਮਾਇਆ ਰੂਪ (ਤੀ) ਇਸਤਰੀ ਨੂੰ ਆਪਣੇ (ਬਸ) ਵੱਸ ਵਿਚ ਕਰ ਲਈਏ ਤਾਂ ਫਿਰ ਸਰੀਰਾਂ ਵੱਲੋਂ (ਬਸਤ) ਬਸ ਹੋ ਜਾਂਦੀ ਹੈ ਭਾਵ ਫਿਰ ਬਾਰ-ਬਾਰ ਜਨਮ ਧਾਰ ਕੇ ਨਹੀਂ ਆਉਣਾ ਪੈਂਦਾ।

## ਗੁਰ ਪ੍ਰਸਾਦਿ; ਸਹਜਿ ਤਰੇ ਕਬੀਰਾ ॥੫॥੬॥੧੯॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਅਸੀਂ ਤਾਂ ਇਸ ਸੰਸਾਰ ਦੇ ਤਾਈਂ ਡੋਬਣ ਵਾਲੀ ਮਾਇਆ ਤੋਂ ਗੁਰਾਂ ਦੀ (ਪ੍ਰਸਾਦਿ) ਕਿਰਪਾ ਨਾਲ (ਸਹਜਿ) ਸਾਂਤੀ ਪੂਰਵਕ, ਸਹਜੇ ਹੀ, ਨਿਰਯਤਨ ਹੀ (ਤਰੇ) ਤਰ ਗਏ ਹਾਂ। **ਵਾ:** ਸਹਿਜ ਅਵਸਥਾ ਵਿਚ ਟਿਕ ਕੇ ਤਰ ਗਏ ਹਾਂ।

## ਆਸਾ ॥

**ਪਹਿਲੀ ਉਥਾਨਕਾ :**

ਇਕ ਵਾਰ ਭਗਤ ਕਬੀਰ ਸਾਹਿਬ ਜੀ ਰਸਤੇ ਵਿਚ ਜਾ ਰਹੇ ਸਨ ਤਾਂ ਉਹਨਾਂ ਨੇ ਵੇਖਿਆ ਕਿ ਇਕ ਸਾਧੂ ਸਾਕਤ ਪੁਰਸ਼ ਨੂੰ ਉਪਦੇਸ਼ ਦੇ ਰਿਹਾ ਹੈ। ਜਿਸ ਉਪਦੇਸ਼ ਨੂੰ ਉਹ ਸਾਕਤ ਪੁਰਸ਼ ਆਪਣੇ ਹਿਰਦੇ ਅੰਦਰ ਧਾਰਨ ਨਹੀਂ ਕਰ ਰਿਹਾ ਸੀ। ਇਹ ਸਭ ਦੇਖ ਕੇ ਭਗਤ ਕਬੀਰ ਜੀ ਉਸ ਸਾਧੂ ਨੂੰ ਕਹਿਣ ਲੱਗੇ ਕਿ ਹੇ ਭਾਈ ! ਇਸ ਸਾਕਤ ਪੁਰਸ਼ ਨੂੰ ਉਪਦੇਸ਼ ਦੇਣ ਦਾ ਕੋਈ ਲਾਭ ਨਹੀਂ ਹੈ। ਸਾਧੂ ਕਹਿਣ ਲੱਗਾ ਕਿ ਭਗਤ ਜੀ ਉਹ ਕਿਵੇਂ? ਤਾਂ ਭਗਤ ਕਬੀਰ ਸਾਹਿਬ ਜੀ ਦ੍ਰਿਸ਼ਟਾਂਤ ਦੁਆਰਾ ਸ਼ਬਦ ਉਚਾਰਨ ਕਰਕੇ ਨਿਸ਼ਰਧਕ ਆਦਮੀ ਨੂੰ ਉਪਦੇਸ਼ ਦੇਣ ਦੀ ਨਿਸ਼ਫਲਤਾ ਬਾਬਤ ਦੱਸਦੇ ਹਨ।

**ਦੂਸਰੀ ਉਥਾਨਕਾ :**

ਭਗਤ ਕਬੀਰ ਜੀ ਦਾ ਇਕ ਸਿਖ ਅਨੰਤਰਾਮ ਬ੍ਰਾਹਮਣ ਨਾਲ ਝਗੜਾ ਕਰ ਰਿਹਾ ਸੀ ਉਸ ਸਿਖ ਦੇ ਤਾਈਂ ਉਪਦੇਸ਼ ਬਖਸ਼ਿਸ਼ ਕਰਦੇ ਹੋਏ ਪਾਵਨ ਸ਼ਬਦ ਉਚਾਰਨ ਕਰਦੇ ਹਨ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਕਹਾ ਸੁਆਨ ਕਉ; ਸਿਮ੍ਰਿਤਿ ਸੁਨਾਏ ॥

ਹੇ ਭਾਈ ! ਜਿਸ ਪ੍ਰਕਾਰ ਕੁੱਤੇ ਨੂੰ ਸਿੰਮ੍ਰਤੀਆਂ ਦੀਆਂ ਕਥਾਵਾਂ ਸੁਣਾ ਦੇਈਏ ਕਿ ਤੂੰ ਇਸ ਪ੍ਰਕਾਰ ਇਸ਼ਨਾਨ ਕਰਿਆ ਕਰ, ਤਿੰਨ ਵਾਰੀ ਹੱਥ ਮਾਂਜਿਆ ਕਰ, ਕੁਰਲੀਆਂ ਕਰਿਆ ਕਰ। ਤਾਂ ਕੁੱਤੇ ਨੇ (ਕਹਾ) ਕੀ ਕਰ ਲੈਣਾ ਹੈ। ਭਾਵ ਉਸ ਨੇ ਅਜਿਹਾ ਕੁਝ ਵੀ ਨਹੀਂ ਕਰਨਾ। ਇਸੇ ਪ੍ਰਕਾਰ ਹੀ ਜੇਕਰ ਅਸੀਂ (ਸੁਆਨ) ਕੁੱਤੇ ਦੀ ਨਿਆਈਂ ਸਾਕਤ ਪੁਰਸ਼ (ਕਉ) ਨੂੰ ਸਿਮ੍ਰਤੀਆਂ ਦਾ ਪਾਠ ਵੀ (ਸੁਨਾਏ) ਸੁਣਾ ਦਈਏ ਤਾਂ ਉਹ (ਕਹਾ) ਕੀ ਲਾਭ ਲੈ ਲਵੇਗਾ। ਭਾਵ ਕੋਈ ਲਾਭ ਨਹੀਂ ਲਵੇਗਾ ਕਿਉਂਕਿ ਉਸ ਨੇ ਸਿਮ੍ਰਤੀਆਂ ਦੇ ਪਾਠ ਨੂੰ ਧਾਰਨ ਹੀ ਨਹੀਂ ਕਰਨਾ। ਉਸ ਦੀ ਹਾਲਤ ਤਾਂ ਇਸ ਪ੍ਰਕਾਰ ਹੈ ਕਿ–

**ਕੁਤਾ ਰਾਜ ਬਹਾਲੀਐ ਫਿਰਿ ਚਕੀ ਚਟੈ ॥** *(ਵਾਰ ੩੫, ਪਉੜੀ ੧)*

ਜੇਕਰ ਉਸ ਕੁੱਤੇ ਦੀ ਨਿਆਈਂ ਲੋਭੀ ਪੁਰਸ਼ ਨੂੰ ਵਿਚਾਰ ਦੀਆਂ ਗੱਲਾਂ ਰੂਪ ਰਾਜ ਤੇ ਬਿਠਾ ਦਈਏ ਤਾਂ ਵੀ ਉਹ ਮਾਇਆ ਰੂਪ ਚੱਕੀ ਨੂੰ ਹੀ ਚੱਟਦਾ ਹੈ।

## ਕਹਾ ਸਾਕਤ ਪਹਿ; ਹਰਿ ਗੁਨ ਗਾਏ ॥੧॥

ਹੇ ਭਾਈ ! ਇਸੇ ਪ੍ਰਕਾਰ (ਸਾਕਤ) ਸਕਤੀ ਦੇ ਉਪਾਸ਼ਕ, ਕਠੋਰ ਚਿਤ ਵਾਲੇ ਪੁਰਸ਼ ਦੇ (ਪਹਿ) ਕੋਲ (ਹਰਿ) ਹਰੀ ਪ੍ਰਮੇਸਰ ਦੇ (ਗੁਨ) ਗੁਣ (ਗਾਏ) ਗਾ ਕੇ (ਕਹਾ) ਕੀ ਲਾਭ ਹੋਵੇਗਾ? ਭਾਵ ਕੋਈ ਲਾਭ ਨਹੀਂ ਹੋਣਾ।

## ਰਾਮ ਰਾਮ ਰਾਮ; ਰਮੇ ਰਮਿ ਰਹੀਐ ॥

(ਰਾਮ) ਹੇ ਭਾਈ ! ਜੋ ਬਾਗ ਦੀ ਨਿਆਈਂ ਅਨੰਦ ਦੇਣ ਵਾਲਾ (ਰਾਮ) ਪਿਆਰਾ (ਰਾਮ) ਸੁੰਦਰ ਅਕਾਲ

ਪੁਰਖ ਵਾਹਿਗੁਰੂ ਸਾਰਿਆਂ ਵਿਚ (ਰਮਿ) ਰਮਿਆ ਹੋਇਆ ਹੈ। ਉਸ ਦੇ ਨਾਮ ਨੂੰ (ਰਮੇ) ਉਚਾਰਦੇ ਰਹੀਏ। **ਵਾ:** ਰੋਮ-ਰੋਮ ਕਰਕੇ ਅਤੇ ਬਾਣੀ ਕਰਕੇ ਉਚਾਰਦੇ ਰਹੀਏ। **ਵਾ:** ਮਨ, ਬਾਣੀ, ਸਰੀਰ ਕਰਕੇ (ਰਮੇ) ਉਚਾਰਨ ਵਿਚ ਹੀ (ਰਮਿ) ਮਿਲੇ ਰਹੀਏ। **ਵਾ:** ਪ੍ਰਮੇਸਰ ਨੂੰ ਚੌਹਾਂ ਜੁਗਾਂ ਵਿਚ ਵਿਆਪਕ ਜਾਣ ਕੇ (ਰਮਿ) ਉਚਾਰਦੇ ਹੀ ਰਹੀਏ।

## ਸਾਕਤ ਸਿਉ; ਭੂਲਿ ਨਹੀ ਕਹੀਐ ॥੧॥ ਰਹਾਉ ॥

ਹੇ ਭਾਈ ! ਸਾਕਤ ਪੁਰਸ਼ ਦੇ (ਸਿਉ) ਕੋਲ (ਭੂਲਿ) ਭੁੱਲ ਕੇ ਵੀ ਕੋਈ ਸਿਖਿਆ ਨਾ (ਕਹੀਐ) ਕਹਿਣਾ ਕਰੋ। ਭਾਵ ਇਉਂ ਨਾ ਚਾਹੋ ਕੇ ਮੈਂ ਇਸ ਨੂੰ ਉਪਦੇਸ਼ ਕਰਕੇ ਸਿਧਾ ਕਰ ਲਵਾਂਗਾ। ਜੇ ਤੁਸੀਂ ਅਜਿਹਾ ਕਰੋਗੇ ਤਾਂ ਤੁਹਾਨੂੰ ਅਨੇਕਾਂ ਦੁੱਖਾਂ, ਤਕਲੀਫਾਂ ਦਾ ਸਾਹਮਣਾ ਕਰਨਾ ਪਵੇਗਾ।

ਜਿਵੇਂ ਚਿੜੀ ਨੇ ਬਾਂਦਰ ਨੂੰ ਸਿੱਖਿਆ ਦਿੱਤੀ ਸੀ ਕਿ

**ਦ੍ਵੈ ਕਰ ਦ੍ਵੈ ਪਗ ਆਹਿ ਤਵ ਦਿਸਯਤ ਪੁਰਖ ਅਕਾਰ।**
**ਸੀਤ ਵਾਤ ਕੇ ਘਾਤ ਹਿਤ ਕਯੋਂ ਨਹਿ ਕਰੋ ਅਗਾਰ ॥੧੫॥**

ਅੱਗੋਂ ਬਾਂਦਰ ਨੇ ਕਿਹਾ ਕਿ,

**ਸੂਚੀ ਮੁਖ ਵਿਭਚਾਰਨੀ ਰੰਡੇ ਪੰਡਿਤ ਰਾਰ ॥**
**ਨਾਹਿ ਬਲ ਨਿਜ ਗ੍ਰਹਿ ਰਚਨ ਮੈਂ ਸਮਰਥ ਹਤ ਤਵ ਦ੍ਵਾਰ ॥੧੬॥**

ਇਸ ਲਈ ਸਾਕਤ ਪੁਰਸ਼ ਨੂੰ ਭੁੱਲ ਕੇ ਵੀ ਸਿੱਖਿਆ ਨਹੀਂ ਦੇਣੀ ਚਾਹੀਦੀ।

ਉਹ ਸਾਧੂ ਕਹਿਣ ਲੱਗਾ ਕਿ ਭਗਤ ਜੀ ! ਜੇ ਅਸੀਂ ਉਸ ਨੂੰ ਸਿੱਖਿਆ ਦੇ ਦੇਈਏ ਤਾਂ ਕੀ ਪਤਾ ਉਹ ਮੰਨ ਹੀ ਲਵੇ ਤਾਂ ਅੱਗੋਂ ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ।

## ਕਊਆ; ਕਹਾ ਕਪੂਰ ਚਰਾਏ ॥

*('ਚਰਾਏ' ਪੋਲਾ ਬੋਲੋ)*

ਹੇ ਭਾਈ ! ਜਿਸ ਪ੍ਰਕਾਰ ਕੋਈ (ਕਊਆ) ਕਾਂ ਨੂੰ (ਕਪੂਰ) ਮੁਸਕਪੂਰ ਦੀਆਂ ਟਿੱਕੀਆਂ (ਚਰਾਏ) ਚੁਗਾਵੇ ਤਾਂ (ਕਹਾ) ਕੀ ਉਹ ਕਾਂ ਮੁਸ਼ਕਪੂਰ ਦੀਆਂ ਟਿੱਕੀਆਂ ਚੁਗੇਗਾ ਭਾਵ ਨਹੀਂ ਚੁਗੇਗਾ। ਯਥਾ :

**ਕਾਉਂ ਕਪੂਰ ਨਾ ਚਖਈ ਦੁਰਗੰਧਿ ਸੁਖਾਵੈ ॥** *(ਵਾਰ ੩੫, ਪਉੜੀ ੨)*

ਉਸ ਨੇ ਤਾਂ ਵਿਸ਼ਟਾ ਖਾਣੀ ਹੈ। ਏਸੇ ਪ੍ਰਕਾਰ ਜੇਕਰ ਕੋਈ ਕਾਂ ਦੀ ਨਿਆਈਂ ਕ੍ਰੋਧੀ ਪੁਰਸ਼ਾਂ ਨੂੰ, ਸਾਕਤ ਪੁਰਸ਼ਾਂ ਨੂੰ ਮਹਾਂਵਾਕਾਂ ਰੂਪ ਮੁਸ਼ਕਪੂਰ ਦੀਆਂ ਟਿੱਕੀਆਂ ਨੂੰ ਸ੍ਰਵਣ ਕਰਾਉਣ ਰੂਪ ਚੋਗਾ ਚੁਗਾਉਣਾ ਕਰੇ ਤਾਂ (ਕਹਾ) ਕੀ ਉਹ ਉਹਨਾਂ ਮਹਾਂਵਾਕਾਂ ਨੂੰ ਧਾਰਨ ਕਰੇਗਾ? ਭਾਵ ਕਦੇ ਵੀ ਨਹੀਂ ਕਰੇਗਾ। ਉਸ ਨੇ ਤਾਂ ਪਰਾਈ ਨਿੰਦਿਆ ਕਰਨ ਰੂਪ ਵਿਸ਼ਟਾ ਵਿਚ ਹੀ ਖਾਣੀ ਹੈ।

## ਕਹ ਬਿਸੀਅਰ ਕਉ; ਦੂਧੁ ਪੀਆਏ ॥੨॥

ਹੇ ਭਾਈ ! ਜਿਸ ਪ੍ਰਕਾਰ ਕੋਈ (ਬਿਸੀਅਰ) ਸੱਪ (ਕਉ) ਨੂੰ (ਦੂਧੁ) ਦੁੱਧ (ਪੀਆਏ) ਪਿਲਾ ਦੇਵੇ ਤਾਂ (ਕਹ) ਕੀ ਇਸ ਤਰ੍ਹਾਂ ਕਰਨ ਨਾਲ ਸੱਪ ਦੀ ਜ਼ਹਿਰ ਨਸ਼ਟ ਹੋ ਜਾਵੇਗੀ? ਭਾਵ ਕਦੇ ਵੀ ਨਸ਼ਟ ਨਹੀਂ ਹੋਵੇਗੀ। ਬਲਕਿ ਦੁੱਧ ਪੀਣ ਨਾਲ ਉਸ ਦੀ ਜ਼ਹਿਰ ਅੱਗੇ ਨਾਲੋਂ ਵੀ ਵੱਧ ਹੋ ਜਾਵੇਗੀ ਅਤੇ ਆਪਣੇ ਸੁਭਾਅ ਅਨੁਸਾਰ ਡੰਗ ਜਰੂਰ ਮਾਰੇਗਾ। ਏਸੇ ਪ੍ਰਕਾਰ ਜੇਕਰ ਸੱਪ ਦੀ ਨਿਆਈਂ ਵਿਸ਼ਈ ਪੁਰਸ਼ਾਂ ਨੂੰ ਨਿਸ਼ਕਾਮ ਕਰਮਾਂ ਦਾ ਉਪਦੇਸ਼ ਦੇਣ ਰੂਪ ਦੁੱਧ ਵੀ ਪਿਲਾ ਦੇਈਏ। ਤਾਂ (ਕਹ) ਕੀ ਉਸ ਨੇ ਧਾਰਨ ਕਰ ਲੈਣਾ ਹੈ? ਭਾਵ ਕਦੇ

ਵੀ ਨਹੀਂ ਕਰਨਾ। ਬਲਕਿ ਉਹਨਾਂ ਨੇ ਤਾਂ ਸਕਾਮ ਕਰਮ ਕਰਕੇ ਸਵਰਗ ਦੇ ਦਿਬ ਭੋਗ ਭੋਗਣ ਦੀ ਜਹਿਰ ਨੂੰ ਹੀ ਵਧਾਉਣਾ ਹੈ ਅਤੇ ਵਿਸ਼ਿਆਂ ਦੀ ਵਾਸ਼ਨਾ ਰੂਪ ਡੰਗ ਮਾਰਨਾ ਹੀ ਮਾਰਨਾ ਹੈ। ਯਥਾ :

**ਸਪੈ ਦੁਧੁ ਪੀਆਲੀਐ ਵਿਹੁ ਮੁਖਹੁ ਸਟੈ ॥** *(ਵਾਰ ੩੫, ਪਉੜੀ ੧)*

ਸਾਧ ਕਹਿਣ ਲੱਗਾ ਕਿ ਭਗਤ ਜੀ। ਸਾਕਤ ਪੁਰਸ਼ ਦੇ ਸੁਧਰਨ ਦਾ ਕੋਈ ਉਪਾਅ ਹੈ ਤਾਂ ਭਗਤ ਕਬੀਰ ਸਾਹਿਬ ਜੀ ਦੱਸਦੇ ਹਨ ਕਿ,

## ਸਤਸੰਗਤਿ ਮਿਲਿ; ਬਿਬੇਕ ਬੁਧਿ ਹੋਈ ॥

ਹੇ ਭਾਈ! ਜੇਕਰ ਸਾਕਤ ਪੁਰਸ਼ ਨੂੰ ਸਤਸੰਗਤ ਵਿਚ ਮਿਲ ਕਰਕੇ ਜੀਵ-ਈਸ਼ ਦੀ ਏਕਤਾ ਵਾਲੀ ਬਿਬੇਕ (ਬੁਧਿ) ਬੁੱਧੀ ਦੀ ਪ੍ਰਾਪਤੀ (ਹੋਈ) ਹੋ ਜਾਵੇ ਤਾਂ ਉਸ ਦਾ ਵੀ ਸੁਧਾਰ ਹੋ ਸਕਦਾ ਹੈ।

## ਪਾਰਸੁ ਪਰਸਿ; ਲੋਹਾ ਕੰਚਨੁ ਸੋਈ ॥੩॥

ਹੇ ਭਾਈ! ਜਿਸ ਪ੍ਰਕਾਰ ਪਾਰਸ ਨਾਲ ਪਰਸ ਕੇ ਲੋਹਾ ਆਦਿ ਅੱਠ ਧਾਤਾਂ ਸੋਨਾ ਬਣ ਜਾਂਦੀਆਂ ਹਨ। ਏਸੇ ਪ੍ਰਕਾਰ ਹੀ ਗੁਰੂ ਰੂਪ ਪਾਰਸ ਨਾਲ (ਪਰਸਿ) ਮਿਲਕੇ (ਸੋਈ) ਉਹ ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼, ਸੀਆ, ਸੁੰਨੀ, ਰਾਫਜੀ, ਇਮਾਮਸਾਫੀ ਚਾਰ ਵਰਨਾ ਤੇ ਚਾਰ ਮਜ਼ਬਾਂ ਦੇ ਜੀਵ ਸੋਨੇ ਦੀ ਨਿਆਈਂ ਸ਼ੁੱਧ ਹੋ ਜਾਂਦੇ ਹਨ। **ਵਾ:** ਇਸੇ ਪ੍ਰਕਾਰ (ਸੋਈ) ਉਹ ਲੋਹੇ ਦੀ ਨਿਆਈਂ ਲੋਭੀ ਪੁਰਸ਼ ਵੀ ਸੋਨੇ ਦੀ ਨਿਆਈਂ ਸ਼ੁੱਧ ਹੋ ਜਾਂਦੇ ਹਨ। **ਵਾ:** ਉਹ ਕੰਚਨਵਤ ਸ਼ੁੱਧ ਬ੍ਰਹਮ ਦਾ ਰੂਪ ਹੋ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ! ਫਿਰ ਤਾਂ ਬ੍ਰਹਮ ਗਿਆਨੀ ਸਾਕਤ ਪੁਰਸ਼ਾਂ ਨੂੰ ਨਫਰਤ ਕਰਦੇ ਹੋਣਗੇ?

**ਉੱਤਰ :** ਨਹੀਂ।

## ਸਾਕਤੁ ਸੁਆਨੁ; ਸਭੁ ਕਰੇ ਕਰਾਇਆ ॥

ਕਿਉਂਕਿ ਉਹ ਜਾਣਦੇ ਹਨ ਜਿਹੜੇ (ਸੁਆਨੁ) ਕੁੱਤੇ ਦੀ ਨਿਆਈਂ ਸਾਕਤ ਪੁਰਸ਼ ਹਨ। ਉਹ ਸਾਰੇ ਆਪਣੇ ਪੂਰਬਲੇ ਕੀਤੇ ਹੋਏ ਕਰਮਾਂ ਅਨੁਸਾਰ ਕਰਾਇਆ ਹੋਇਆ ਕਰਤਬ (ਕਰੇ) ਕਰਦੇ ਹਨ।

**ਪ੍ਰਸ਼ਨ :** ਮਹਾਰਾਜ ਇਸ ਪ੍ਰਕਾਰ ਕਿਉਂ ਹੁੰਦਾ ਹੈ?

**ਉੱਤਰ :** ਕਿਉਂਕਿ

## ਜੋ ਧੁਰਿ ਲਿਖਿਆ; ਸੁ ਕਰਮ ਕਮਾਇਆ ॥੪॥

(ਜੋ) ਜਿਹੜਾ ਉਹਨਾਂ ਦੇ ਮੱਥੇ ਉੱਤੇ (ਧੁਰਿ) ਧੁਰੋਂ ਹੀ ਲੇਖ ਲਿਖਿਆ ਹੋਇਆ ਹੈ। ਉਹ (ਸੁ) ਉਸ ਲਿਖਤ ਅਨੁਸਾਰ ਵਾਸ਼ਨਾ ਦੇ ਬੱਧੇ ਹੋਏ ਉਹਨਾਂ ਕਰਮਾਂ ਨੂੰ ਹੀ (ਕਮਾਇਆ) ਕਮਾਉਣਾ ਕਰਦੇ ਹਨ।

ਹੁਣ ਅੱਗੇ ਦੋ ਤੁਕਾਂ ਵਿਚ ਸਾਕਤ ਦੇ ਨਾ ਸੁਧਰਨ ਬਾਰੇ ਦੱਸਦੇ ਹੋਏ ਸ਼ਬਦ ਦੀ ਸਮਾਪਤੀ ਕਰਦੇ ਹਨ।

## ਅੰਮ੍ਰਿਤੁ ਲੈ ਲੈ; ਨੀਮੁ ਸਿੰਚਾਈ ॥
## ਕਹਤ ਕਬੀਰ; ਉਆ ਕੋ ਸਹਜੁ ਨ ਜਾਈ ॥੫॥੭॥੨੦॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਪ੍ਰਕਾਰ ਦੇਵਤਿਆਂ ਦੇ ਅੰਮ੍ਰਿਤ ਨੂੰ ਲੈ-ਲੈ ਕੇ **ਵਾ:** ਲਿਆ-ਲਿਆ ਕੇ ਨਿੰਮ ਦੇ ਬੂਟੇ ਨੂੰ (ਸਿੰਚਾਈ) ਸਿੰਜਣਾ ਕਰੀਏ। ਤਾਂ ਫਿਰ ਵੀ ਉਸ ਦਾ ਕੁੜੱਤਣ ਵਾਲਾ ਸੁਭਾਅ ਨਹੀਂ ਜਾਂਦਾ। ਇਸੇ ਪ੍ਰਕਾਰ ਹੀ ਜੇਕਰ ਨਿੰਮ ਦੀ ਨਿਆਈਂ ਕੌੜੇ ਭਾਵ ਤਮੋਗੁਣੀ ਸੁਭਾਅ ਵਾਲੇ ਸਾਕਤ ਪੁਰਸ਼ਾਂ ਨੂੰ ਦੈਵੀ ਸੰਪਦਾ ਵਾਲੇ ਦੇਵਤਿਆਂ ਕੋਲੋਂ ਅੰਮ੍ਰਿਤ ਗਿਆਨ ਨੂੰ ਲਿਆ-ਲਿਆ ਕੇ

ਸਿੰਜਣਾ ਕਰੀਏ ਭਾਵ ਉਨ੍ਹਾ ਨੂੰ ਉਪਦੇਸ਼ ਦੇਣਾ ਕਰੀਏ। ਤਾਂ ਫਿਰ ਵੀ ਉਸਦਾ ਕੁੜੱਤਣ ਵਾਲਾ (ਸਹਜੁ) ਸੁਭਾਅ ਕਦੇ ਵੀ ਨਹੀਂ ਜਾਂਦਾ ਭਾਵ ਸੁਭਾਅ ਅੰਮ੍ਰਿਤ ਵਾਰਗਾ ਮਿੱਠਾ ਨਹੀਂ ਹੁੰਦਾ। **ਵਾ:** ਜਿਸਦਾ ਪ੍ਰਤੱਖ ਹੀ ਕੌੜੇ ਬਚਨ ਬੋਲਣ ਦਾ ਸੁਭਾਅ ਹੈ। ਉਸ ਨੂੰ ਭਾਵੇਂ ਅੰਮ੍ਰਿਤ ਸਿੰਜਣ ਦੀ ਤਰ੍ਹਾਂ ਕਿਤਨੇ ਵੀ ਮਿੱਠੇ-ਮਿੱਠੇ ਬਚਨ ਬੋਲਣਾ ਕਰੀਏ ਪਰ ਫੇਰ ਵੀ ਉਸਦਾ ਕੌੜੇ ਬਚਨ ਬੋਲਣ ਦਾ ਸੁਭਾਅ ਨਹੀਂ ਜਾਂਦਾ।

## ਆਸਾ ॥

## ਅਰਥ ਨੰ : ੧

**ਉਥਾਨਕਾ** :

ਇਕ ਵਾਰ ਭਗਤ ਕਬੀਰ ਸਾਹਿਬ ਜੀ ਇਕਾਂਤ ਵਿਚ ਬੈਠੇ ਹੋਏ ਸਨ ਤਾਂ ਮਾਇਆ ਸੋਹਣੇ ਬਸਤਰ ਪਾ ਕੇ ਰਾਣੀ ਦੇ ਭੇਸ ਵਿਚ ਭਗਤ ਕਬੀਰ ਜੀ ਦੇ ਕੋਲ ਆ ਬੈਠੀ। ਜਦੋਂ ਮਾਇਆ ਚਲੀ ਗਈ ਤਾਂ ਭਗਤ ਕਬੀਰ ਸਾਹਿਬ ਜੀ ਦੀ ਪਤਨੀ ਲੋਈ ਨੇ ਆ ਕੇ ਪੁਛਿਆ ਕਿ ਹੇ ਪਤੀ ਪ੍ਰਮੇਸਰ! ਇਹ ਰਾਣੀ ਦੇ ਰੂਪ ਵਿਚ ਕੌਣ ਸੀ, ਜੋ ਤੁਹਾਨੂੰ ਨਮਸਕਾਰਾਂ ਕਰ ਰਹੀ ਸੀ ਤਾਂ ਮਾਤਾ ਲੋਈ ਜੀ ਦੇ ਬਚਨਾਂ ਨੂੰ ਸੁਣ ਕੇ ਕਿਹਾ ਕਿ ਹੇ ਲੋਈ! ਇਹ ਰਾਣੀ ਦੇ ਭੇਸ ਵਿਚ ਮਾਇਆ ਸੀ, ਜਿਸ ਨੂੰ ਅਸੀਂ ਵਾਪਸ ਭੇਜ ਦਿੱਤਾ ਹੈ। ਇਹ ਸੁਣ ਕੇ ਮਾਤਾ ਲੋਈ ਜੀ ਕਹਿਣ ਲੱਗੇ ਕਿ ਮਹਾਰਾਜ! ਤੁਸੀਂ ਮਾਇਆ ਨੂੰ ਅੰਗੀਕਾਰ ਕਿਉਂ ਨਹੀਂ ਕਰਦੇ। ਤਾਂ ਭਗਤ ਕਬੀਰ ਜੀ ਕਹਿਣ ਲੱਗੇ ਕਿ ਇਹ ਮਾਇਆ ਛਲ ਰੂਪ ਹੈ। ਜਿਸ ਦੇ ਕੋਲ ਵੀ ਆ ਜਾਂਦੀ ਹੈ ਉਸ ਨੂੰ ਤਬਾਹ ਹੀ ਕਰ ਦਿੰਦੀ ਹੈ। ਯਥਾ :

**ਨਹ ਸੁਣੀਐ ਨਹ ਮੁਖ ਤੇ ਬਕੀਐ ਨਹ ਮੋਹੈ ਉਹ ਡੀਠੀ॥**
**ਐਸੀ ਠਗਉਰੀ ਪਾਇ ਭੁਲਾਵੈ ਮਨਿ ਸਭ ਕੈ ਲਾਗੈ ਮੀਠੀ॥**
**ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ॥**
**ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ॥** (ਅੰਗ : ੬੭੩)

ਇਸ ਲਈ ਭਾਵੇਂ ਅਸੀਂ ਗਰੀਬੀ ਵਿਚ ਰਹਿੰਦੇ ਹਾਂ ਪਰ ਫਿਰ ਵੀ ਚੰਗੇ ਹਾਂ। ਇਸ ਮਾਇਆ ਉੱਤੇ ਕਦੇ ਵੀ ਭਰੋਸਾ ਨਹੀਂ ਕਰਨਾ ਚਾਹੀਦਾ। ਤਾਂ ਮਾਤਾ ਲੋਈ ਜੀ ਕਹਿਣ ਲੱਗੇ ਕਿ ਤੁਸੀਂ ਸਾਨੂੰ ਤਾਂ ਭੁੱਖੇ ਮਾਰਨਾ ਹੀ ਹੈ ਭਾਵ ਆਪ ਤਾਂ ਮਾਇਆ ਨੂੰ ਗ੍ਰਹਿਣ ਨਹੀਂ ਕਰਨਾ, ਮੇਰੇ ਭਰਾ ਗਰੀਬ ਹਨ, ਉਹਨਾਂ ਨੂੰ ਹੀ ਮਾਇਆ ਦੇ ਦਿਉ। ਤਾਂ ਭਗਤ ਕਬੀਰ ਸਾਹਿਬ ਜੀ ਕਹਿਣ ਲੱਗੇ ਠੀਕ ਹੈ 'ਭਾਗਵਾਨੇ', ਹੁਣ ਜਿਸ ਦਿਨ ਮਾਇਆ ਮੇਰੇ ਕੋਲ ਆਵੇਗੀ ਤਾਂ ਮੈਂ ਉਸ ਨੂੰ ਕਹਿ ਦਿਆਂਗਾ, ਕਿ ਤੇਰੇ ਭਰਾਵਾਂ ਕੋਲ ਜਾ ਕੇ ਆਪਣਾ ਤਮਾਸ਼ਾ ਦਿਖਾਵੇ। ਉਸ ਵੇਲੇ ਮਾਇਆ ਭਗਤ ਕਬੀਰ ਸਾਹਿਬ ਜੀ ਦੇ ਬਚਨਾਂ ਨੂੰ ਮੰਨ ਕੇ, "**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥**" ਮਾਤਾ ਲੋਈ ਜੀ ਦੇ ਭਰਾਵਾਂ ਦੇ ਘਰ ਜਾ ਕੇ ਪ੍ਰਵੇਸ਼ ਹੋ ਗਈ। ਅਜੇ ਕੁਝ ਦਿਨ ਹੀ ਬਤੀਤ ਹੋਏ ਸਨ ਕਿ ਮਾਤਾ ਲੋਈ ਜੀ ਦੇ ਭਰਾਵਾਂ ਦੀ ਆਪਸ ਵਿੱਚ ਲੜਾਈ ਪੈ ਗਈ। ਸਾਰਿਆਂ ਨੇ ਵੱਖ-ਵੱਖ ਹੋ ਕੇ ਆਪੋ-ਆਪਣੀਆਂ ਖੱਡੀਆਂ ਪੁੱਟ ਲਈਆਂ। ਜਦੋਂ ਖੱਡੀਆਂ ਪੁੱਟੀਆਂ ਤਾਂ ਹੇਠੋਂ ਸੋਨੇ ਦੀਆ ਮੋਹਰਾਂ ਦਾ ਖਜ਼ਾਨਾ ਨਿਕਲ ਆਇਆ। ਇਹ ਵੇਖ ਕੇ ਸਾਰੇ ਬਹੁਤ ਹੀ ਖੁਸ਼ ਹੋਏ। ਜਦੋਂ ਸਾਰੇ ਹੀ ਬਹੁਤ ਹੀ ਅਮੀਰ ਹੋ ਗਏ ਤਾਂ ਸਿਕੰਦਰ ਲੋਧੀ ਨੇ ਸਾਰਿਆਂ ਨੂੰ ਆਪਣੇ ਵਜ਼ੀਰ, ਦਿਵਾਨ ਬਣਾ ਲਿਆ। ਹੁਣ ਜਿੱਥੇ ਵੀ ਬਾਦਸ਼ਾਹ ਜਾਂਦਾ, ਸਾਰੇ ਬਾਦਸ਼ਾਹ ਦੇ ਨਾਲ ਹੀ ਜਾਂਦੇ। ਇਸ ਪ੍ਰਕਾਰ ਮਾਤਾ ਲੋਈ ਜੀ ਦੇ ਭਰਾ ਮੌਜਾਂ ਮਾਨਣ ਲੱਗ ਪਏ।

ਇਕ ਵਾਰ ਕਿਸੇ ਹੋਰ ਦੇਸ ਦੇ ਰਾਜੇ ਨੇ ਆਪਣੀ ਲੜਕੀ ਦਾ ਰਿਸ਼ਤਾ ਸਿਕੰਦਰ ਲੋਧੀ ਦੇ ਲੜਕੇ ਨਾਲ ਕਰਨ ਲਈ ਆਪਣੇ ਵਜ਼ੀਰ ਨੂੰ ਭੇਜਿਆ। ਜਦੋਂ ਇਹ ਵਜ਼ੀਰ ਆ ਕੇ ਮਾਤਾ ਲੋਈ ਜੀ ਦੇ ਵਜ਼ੀਰ ਬਣੇ ਭਰਾਵਾਂ ਨੂੰ ਮਿਲਿਆ

ਤੇ ਕਹਿਣ ਲੱਗਾ ਕਿ ਮੈਂ ਆਪਣੇ ਰਾਜੇ ਦੀ ਲੜਕੀ ਦਾ ਰਿਸ਼ਤਾ ਸਿਕੰਦਰ ਲੋਧੀ ਦੇ ਲੜਕੇ ਨੂੰ ਕਰਨਾ ਚਾਹੁੰਦਾ ਹਾਂ ਤਾਂ ਅੱਗੋ ਇਹ ਕਹਿਣ ਲੱਗੇ ਕਿ ਰਾਜੇ ਦਾ ਪੁੱਤਰ ਤਾਂ ਕਮਲਾ ਹੈ। ਇਸ ਲਈ ਤੂੰ ਸਾਡੇ 'ਅੱਲਾ ਦਿਤੇ' ਨੂੰ ਸਾਕ ਕਰਾ ਦੇਣਾ ਕਰ। ਇਹ ਸੁਣ ਕੇ ਦੂਸਰੇ ਦੇਸ ਦਾ ਵਜ਼ੀਰ ਬੜਾ ਗੁੱਸੇ ਵਿੱਚ ਆਇਆ ਅਤੇ ਸੋਚਣ ਲੱਗਾ ਕਿ ਇਹ ਕਿਤਨੇ ਵਿਗੜੇ ਹੋਏ ਵਜ਼ੀਰ ਹਨ ਜੋ ਆਪਣੇ ਰਾਜੇ ਦੇ ਲੜਕੇ ਦੀ ਬੇਇਜ਼ਤੀ ਕਰਦੇ ਹਨ। ਉਸ ਵਜ਼ੀਰ ਨੇ ਸਿਕੰਦਰ ਲੋਧੀ ਨੂੰ ਜਾ ਕੇ ਕਹਿਆ ਕਿ ਹੇ ਰਾਜਨ! ਮੈਂ ਤੇਰੇ ਪੁੱਤਰ ਵਾਸਤੇ ਆਪਣੇ ਰਾਜੇ ਦੀ ਲੜਕੀ ਦਾ ਰਿਸ਼ਤਾ ਲੈ ਕੇ ਆਇਆ ਸੀ, ਪਰ ਜਦੋਂ ਮੈਂ ਤੁਹਾਡੇ ਵਜ਼ੀਰਾਂ ਨੂੰ ਮਿਲਿਆ ਤਾਂ ਬਹੁਤ ਦੁੱਖ ਹੋਇਆ। ਸਿਕੰਦਰ ਪੁੱਛਣ ਲੱਗਾ ਕੇ ਕੀ ਗੱਲ ਹੋਈ ਹੈ? ਉਹ ਵਜ਼ੀਰ ਕਹਿਣ ਲੱਗਾ ਕੇ ਤੁਹਾਡੇ ਇਹ ਵਜ਼ੀਰ ਇਤਨੇ ਵਿਗੜੇ ਹੋਏ ਹਨ ਕਿ ਤੁਹਾਡੀ ਕੋਈ ਇੱਜ਼ਤ ਨਹੀਂ ਕਰਦੇ। ਮੈਨੂੰ ਕਹਿਣ ਲੱਗੇ ਕੇ ਰਾਜੇ ਦਾ ਪੁੱਤਰ ਤਾਂ ਕਮਲਾ ਹੈ ਤੂੰ ਸਾਡੇ 'ਅੱਲਾ ਦਿਤੇ' ਨੂੰ ਸਾਕ ਕਰਾ ਦੇਣਾ ਕਰ।

ਇਹ ਗੱਲ ਸੁਣ ਕੇ ਸਿਕੰਦਰ ਲੋਧੀ ਕਹਿਣ ਲੱਗਾ ਕਿ ਹੁਣ ਇਹਨਾਂ ਨੂੰ ਕਿਹੜੀ ਸਜ਼ਾ ਦੇਈਏ ਕਿ ਅੱਗੇ ਤੋਂ ਕੋਈ ਵੀ ਅਜਿਹਾ ਗੁਨਾਹ ਦੁਬਾਰਾ ਨਾ ਕਰੇ। ਤਾਂ ਵਜ਼ੀਰ ਕਹਿਣ ਲੱਗੇ ਕਿ ਇਹੋ ਜਿਹੇ ਵਜ਼ੀਰਾ ਨੂੰ ਤਾਂ ਬਾਰੂਦ ਨਾਲ ਉੱਡਾ ਦੇਣਾ ਚਾਹੀਦਾ ਹੈ। ਵਜ਼ੀਰ ਦੀ ਗੱਲ ਸੁਣ ਕੇ ਸਿਕੰਦਰ ਕਹਿਣ ਲੱਗਾ ਕਿ ਹੁਣ ਇਹਨਾਂ ਨੂੰ ਬਾਰੂਦ ਨਾਲ ਹੀ ਉਡਾਇਆ ਜਾਵੇਗਾ। ਸਿਕੰਦਰ ਬਾਦਸ਼ਾਹ ਵਜ਼ੀਰ ਨੂੰ ਕਹਿਣ ਲੱਗਾ ਕਿ ਤੂੰ ਜਾਂਦਿਆਂ ਹੋਇਆ ਇਹਨਾਂ ਨੂੰ ਕਹਿ ਜਾਵੀਂ ਕਿ ਮੈਂ ਆਪਣੇ ਰਾਜੇ ਦੀ ਲੜਕੀ ਦਾ ਨਾਤਾ ਤੁਹਾਡੇ ਲੜਕੇ 'ਅੱਲਾ ਦਿਤੇ' ਨੂੰ ਕਰ ਦਿੱਤਾ ਹੈ ਅਤੇ ਨਾਲ ਹੀ ਕੋਈ ਤਾਰੀਖ ਰੱਖ ਜਾਵੀਂ। ਉਸ ਵਜ਼ੀਰ ਨੇ ਅਜਿਹਾ ਹੀ ਕੀਤਾ। ਸ਼ਗਨ ਦੀ ਤਾਰੀਖ ਆਉਣ ਤੋਂ ਪਹਿਲਾਂ ਹੀ ਸਿਕੰਦਰ ਲੋਧੀ ਨੇ ਉੱਪਰ ਥੱਲੇ ਸਾਰੇ ਬਾਰੂਦ ਵਿਛਾ ਕੇ ਇਕ ਮਹਿਲ ਤਿਆਰ ਕਰਵਾ ਦਿੱਤਾ। ਜਦੋਂ ਮਿਥਿਆ ਹੋਇਆ ਦਿਨ ਆ ਗਿਆ ਤਾਂ ਸਿਕੰਦਰ ਬਾਦਸ਼ਾਹ ਨੇ ਜੁਲਾਹਿਆਂ ਦੇ ਸਾਰੇ ਪਰਿਵਾਰਾਂ ਨੂੰ ਬੁਲਾ ਲਿਆ। ਜਦੋਂ ਸਾਰੇ ਜੁਲਾਹੇ ਆ ਗਏ ਤਾਂ ਬਾਦਸ਼ਾਹ ਨੇ ਪੁੱਛਿਆ ਕਿ ਤੁਹਾਡਾ ਹੋਰ ਕੋਈ ਸਬੰਧੀ ਰਹਿ ਤੇ ਨਹੀਂ ਗਿਆ? ਤਾਂ ਜੁਲਾਹੇ ਕਹਿਣ ਲੱਗੇ ਕਿ ਸਾਡੀ ਭੈਣ ਲੋਈ ਤੇ ਉਸਦਾ ਪਤੀ ਭਗਤ ਕਬੀਰ ਜੀ ਰਹਿ ਗਏ ਹਨ। ਓਧਰ ਭਗਤ ਕਬੀਰ ਸਾਹਿਬ ਜੀ ਜਾਣ ਬੁੱਝ ਕੇ ਸਮਾਂ ਲੰਘਾਈ ਜਾ ਰਹੇ ਸਨ। ਜਦੋਂ ਭਗਤ ਕਬੀਰ ਸਾਹਿਬ ਜੀ ਤੇ ਮਾਤਾ ਲੋਈ ਜੀ ਕਾਫੀ ਸਮਾਂ ਗੁਜ਼ਰਨ ਤੋਂ ਬਾਅਦ ਵੀ ਨਾ ਪਹੁੰਚੇ ਤਾਂ ਸਿਕੰਦਰ ਬਾਦਸ਼ਾਹ ਨੇ ਮਕਾਨ ਵਿੱਚ ਰੱਖੇ ਬਾਰੂਦ ਨੂੰ ਅੱਗ ਲਗਵਾ ਦਿੱਤੀ। ਜਿਸ ਨਾਲ ਮਕਾਨ ਦੇ ਸਮੇਤ ਸਾਰੇ ਲੋਕ ਹੀ ਉੱਡ ਗਏ ਭਾਵ ਮਾਰੇ ਗਏ। ਜਿਸ ਵੇਲੇ ਭਗਤ ਕਬੀਰ ਸਾਹਿਬ ਜੀ ਮਾਤਾ ਲੋਈ ਜੀ ਨੂੰ ਨਾਲ ਲੈ ਕੇ ਹੌਲੀ-ਹੌਲੀ ਉੱਥੇ ਪਹੁੰਚੇ ਤਾਂ ਮਕਾਨ ਦੇ ਬੁਰਜਾ ਨੂੰ ਉੱਡਦਿਆਂ ਵੇਖ ਕੇ ਕਹਿਣ ਲੱਗੇ ਉਹ ਵੇਖੋ ਮੇਰੇ ਭਰਾਵਾਂ ਦੇ ਬੁਰਜ ਉੱਡ ਰਹੇ ਹਨ। ਤਾਂ ਭਗਤ ਕਬੀਰ ਜੀ ਕਹਿਣ ਲੱਗੇ ਕਿ ਹੁਣ ਉੱਥੇ ਜਾ ਕੇ ਹੀ ਵੇਖੀ ਕੇ ਕਿਹੜੇ ਬੁਰਜ ਉੱਡੇ ਰਹੇ ਹਨ। ਜਦੋ ਪਹੁੰਚੇ ਤਾਂ ਸਾਰਾ ਪਰਿਵਾਰ ਸੜ ਕੇ ਸੁਆਹ ਹੋ ਚੁੱਕਾ ਸੀ। ਇਹ ਸਭ ਵੇਖ ਮਾਤਾ ਲੋਈ ਜੀ ਰੋਣ ਲੱਗ ਪਏ। ਮਾਤਾ ਲੋਈ ਜੀ ਨੂੰ ਰੋਂਦਿਆਂ ਹੋਇਆਂ ਵੇਖ ਕੇ ਭਗਤ ਕਬੀਰ ਜੀ ਕਹਿਣ ਲੱਗੇ ਕਿ ਹੁਣ ਤੂੰ ਰੋਂਦੀ ਕਿਉ ਹੈ? ਤੂੰ ਹੀ ਤੇ ਕਿਹਾ ਸੀ ਕਿ ਮੇਰੇ ਭਰਾਵਾਂ ਨੂੰ ਮਾਇਆ ਦੇ ਦਿਉ। ਭਗਤ ਕਬੀਰ ਸਾਹਿਬ ਮਾਤਾ ਲੋਈ ਜੀ ਨੂੰ ਚੁੱਪ ਕਰਾ ਕੇ ਕਹਿਣ ਲੱਗੇ ਕਿ ਮਾਇਆ ਦਾ ਤਾਂ ਸੁਭਾਅ ਹੀ ਐਸਾ ਹੈ। ਜਿੱਥੇ ਵੀ ਆਉਂਦੀ ਹੈ ਓਥੇ ਹੀ ਲੜਾਈ, ਫਸਾਦ ਪਾ ਦਿੰਦੀ ਹੈ। ਇਹ ਸੁਣ ਕੇ ਮਾਤਾ ਲੋਈ ਜੀ ਭਗਤ ਕਬੀਰ ਸਾਹਿਬ ਜੀ ਦੇ ਚਰਨੀਂ ਪੈ ਗਏ ਕਿ ਮੈਨੂੰ ਮਾਫ ਕਰ ਦਿਉ ਮੈ ਭੁੱਲ ਗਈ ਸੀ। ਉਸ ਵੇਲੇ ਭਗਤ ਕਬੀਰ ਸਾਹਿਬ ਜੀ ਨੇ ਮਾਤਾ ਲੋਈ ਜੀ ਦੇ ਤਾਈਂ ਸਾਰੇ ਸੰਸਾਰ ਨੂੰ ਨਾਸ਼ਵੰਤ ਦਿਖਾਉਦੇ ਹੋਏ ਉਪਦੇਸ਼ ਬਖਸ਼ਿਸ਼ ਕਰਦਿਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਲੰਕਾ ਸਾ ਕੋਟੁ; ਸਮੁੰਦ ਸੀ ਖਾਈ ॥**

ਹੇ ਲੋਈ! ਜਿਸ ਰਾਵਣ ਦੀ ਲੰਕਾ ਹੀ ਸੋਨੇ ਦਾ (ਕੋਟੁ) ਕਿਲ੍ਹਾ ਬਣਿਆ ਹੋਇਆ (ਸਾ) ਸੀ। ਤੇ ਜਿਸ ਦੇ ਦੁਆਲੇ (ਸਮੁੰਦ) ਸਮੁੰਦਰ ਦੀ ਖਾਈ ਬਣੀ ਹੋਈ ਸੀ।

ਇਕ ਵਾਰ ਪਾਰਬਤੀ ਨੇ ਸ਼ਿਵਜੀ ਨੂੰ ਕਿਹਾ ਕਿ ਮਹਾਰਾਜ ਤੁਸੀਂ ਹਮੇਸ਼ਾਂ ਤੁਰੇ ਫਿਰਦੇ ਰਹਿੰਦੇ ਹੋ। ਮੈਨੂੰ ਚੰਗਾ ਨਹੀਂ ਲੱਗਦਾ। ਇਸ ਲਈ ਹੁਣ ਅਸੀਂ ਆਪਣਾ ਘਰ ਬਣਾ ਕੇ ਵੱਸਾਂਗੇ। ਤਾਂ ਸ਼ਿਵਜੀ ਕਹਿਣ ਲੱਗਾ ਕਿ ਅਸੀਂ ਘਰ ਤਾਂ ਬਣਾ ਲਵਾਂਗੇ। ਪਰ ਉਸ ਵਿਚ ਰਹਿ ਨਹੀਂ ਸਕਦੇ। ਤਾਂ ਪਾਰਬਤੀ ਕਹਿਣ ਲੱਗੀ ਕਿ ਮਹਾਰਾਜ ਤੁਸੀਂ ਪਹਿਲਾਂ ਘਰ ਤਾਂ ਬਣਵਾਉ। ਉਸ ਵੇਲੇ ਸ਼ਿਵਜੀ ਨੇ ਸਮੁੰਦਰ ਦੇ ਵਿਚਕਾਰ ਇਕ ਟਾਪੂ ਘਰ ਬਣਾਉਣ ਲਈ ਪਸੰਦ ਕਰ ਲਿਆ। ਸ਼ਿਵ ਜੀ ਨੇ ਭੰਗ ਦੀ ਮਸਤੀ ਵਿਚ ਤਿਕੋਣੀ ਲੰਕਾ ਦਾ ਨਕਸ਼ਾ ਬਣਾ ਦਿੱਤਾ ਤੇ ਵਿਸ਼ਕਰਮਾਂ ਨੂੰ ਮਕਾਨ ਬਣਾਉਣ ਵਾਸਤੇ ਹੁਕਮ ਦੇ ਦਿੱਤਾ। ਵਿਸ਼ਕਰਮਾ ਨੇ ਸਮੁੰਦਰ ਵਿਚ ਟਾਪੂ ਉੱਤੇ ਸੋਨੇ ਦੀ ਲੰਕਾ ਬਣਾ ਦਿੱਤੀ। ਜਦੋਂ ਸ਼ਿਵਜੀ ਨੇ ਲੰਕਾ ਦੀ *ਚੱਠ ਕੀਤੀ ਤਾਂ ਬਹੁਤ ਸਾਰੇ ਬ੍ਰਾਹਮਣਾਂ ਨੂੰ ਦੱਛਣਾ ਦਿੱਤੀ। ਉਸ ਵੇਲੇ ਰਾਵਣ ਦਾ ਪਿਤਾ ਵਿਸ੍ਰਰਵਾਮੁਨੀ ਸੀ। ਜਦੋਂ ਸ਼ਿਵਜੀ ਇਸਨੂੰ ਦੱਛਣਾ ਦੇਣ ਲੱਗਾ ਤਾਂ ਇਸ ਨੇ ਮੰਗ ਕਰ ਦਿੱਤੀ ਕਿ ਮੈਨੂੰ ਦੱਛਣਾ ਵਿਚ ਲੰਕਾ ਹੀ ਦਿਉ। ਤਾਂ ਸ਼ਿਵ ਜੀ ਨੇ ਲੰਕਾ ਰਾਵਣ ਦੇ ਪਿਤਾ ਨੂੰ ਦੱਛਣਾ ਵਿਚ ਦਾਨ ਕਰ ਦਿੱਤੀ ਤੇ ਵਿਸ੍ਰਰਵਾਮੁਨੀ ਨੇ ਲੰਕਾ ਆਪਣੇ ਪੁੱਤਰ ਕੁਬੇਰ ਨੂੰ ਦੇ ਦਿੱਤੀ ਜੋ ਕਿ ਰਾਵਣ ਦਾ ਵੱਡਾ ਭਰਾ ਸੀ। ਫਿਰ ਰਾਵਣ ਨੇ ਕੁਬੇਰ ਨੂੰ ਲੰਕਾਂ ਵਿਚੋਂ ਕੱਢ ਦਿੱਤਾ ਤੇ ਆਪ ਰਾਜ ਕਰਨ ਲੱਗ ਪਿਆ। ਇਸ ਪ੍ਰਕਾਰ ਰਾਵਣ ਨੂੰ ਲੰਕਾ ਪ੍ਰਾਪਤ ਹੋਈ ਸੀ।

## ਤਿਹ ਰਾਵਨ ਘਰ; ਖਬਰਿ ਨ ਪਾਈ ॥੧॥

(ਤਿਹ) ਉਸ ਰਾਵਣ ਦੇ ਘਰ ਵਿਚ ਪਦਾਰਥਾਂ ਦੀ ਖਬਰ ਵੀ ਨਹੀਂ ਪਾਈ ਜਾਂਦੀ ਸੀ ਕਿ ਕਿਤਨੇ ਕੁ ਹਨ।

**ਅਥਵਾ :** ਉਸ ਰਾਵਣ ਦੇ ਅੰਤ ਹੋਣ ਤੋਂ ਬਾਅਦ ਉਸ ਦੇ ਘਰ ਦੀ ਖਬਰ ਵੀ ਨਹੀਂ ਪਾਈ ਜਾਂਦੀ ਕਿ ਲੰਕਾ ਕਿਥੇ ਸੀ। ਲੋਕ ਲੰਕਾਂ ਵਿਚ ਆਉਂਦੇ-ਜਾਂਦੇ ਹਨ ਪਰ ਕਿਸੇ ਨੂੰ ਵੀ ਲੰਕਾ ਦੇ ਕਿਲੇ ਦੀ ਖਬਰ ਨਹੀਂ ਮਿਲੀ ਕਿ ਕਿਥੇ ਚਲਾ ਗਿਆ,

**ਅਥਵਾ :** ਜਿਸ ਵੇਲੇ ਰਾਵਣ ਮਰ ਗਿਆ, ਰਾਵਣ ਦੇ ਪੁੱਤਰ, ਪੋਤਰੇ, ਸਾਕ, ਸੰਬੰਧੀਆਂ ਆਦਿਕ ਸਾਰੇ ਮਰ ਗਏ ਤਾਂ ਉਸ ਰਾਵਣ ਦੇ ਘਰ ਕਿਸੇ ਨੇ ਵੀ ਇਹ ਖਬਰ ਨਾ ਪਾਈ ਕਿ ਰਾਵਣ ਮਰ ਗਿਆ ਹੈ। **ਵਾ:** ਉਸ ਰਾਵਣ ਦੇ ਘਰ, ਉਸ ਦੀ ਪਟਰਾਣੀ ਮਦੋਦਰੀ ਤੱਕ ਕੋਈ ਵੀ ਖਬਰ ਨਾ ਪਹੁੰਚਾ ਸਕਿਆ ਕਿ ਰਾਵਣ ਮਰ ਗਿਆ ਹੈ। ਇਸ ਲਈ :

## ਕਿਆ ਮਾਗਉ; ਕਿਛੁ ਥਿਰੁ ਨ ਰਹਾਈ ॥

ਹੇ ਲੋਈ! ਪ੍ਰਮੇਸਰ ਤੋਂ (ਕਿਆ) ਕੀ (ਮਾਗਉ) ਮੰਗੀਏ ਕਿਉਂਕਿ (ਕਿਛੁ) ਕੁਝ ਵੀ (ਥਿਰੁ) ਇਸਥਿਤ (ਰਹਾਈ) ਰਹਿਣ ਵਾਲਾ ਨਹੀਂ ਹੈ।

## ਦੇਖਤ ਨੈਨ; ਚਲਿਓ ਜਗੁ ਜਾਈ ॥੧॥ ਰਹਾਉ ॥

ਹੇ ਲੋਈ! ਇਹਨਾਂ (ਨੈਨ) ਨੇਤਰਾਂ ਨਾਲ (ਦੇਖਤ) ਦੇਖਦਿਆਂ-ਦੇਖਦਿਆਂ ਹੀ ਸਾਰਾ ਸੰਸਾਰ (ਚਲਿਓ) ਚਲਿਆ (ਜਾਈ) ਜਾ ਰਿਹਾ ਹੈ। ਭਾਵ ਨਾਸ਼ ਹੋਈ ਜਾ ਰਿਹਾ ਹੈ।

**ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥** *(ਅੰਗ : ੨੩)*

ਸਾਡੀ ਉਮਰ ਦੇ ਸੱਜਣ ਮਿੱਤਰ ਸਾਰੇ ਚਲੇ ਗਏ ਹਨ। ਜੇਕਰ ਕਦੇ ਚੇਤੇ ਕਰੀਏ ਤਾਂ ਹੀ ਚੇਤੇ ਆਉਂਦੇ ਹਨ ਨਹੀਂ ਤਾਂ ਕਦੇ ਵੀ ਚੇਤੇ ਨਹੀਂ ਆਉਂਦੇ।

---

* **ਚੱਠ** : ਨਵੇਂ ਘਰ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਜੱਗ ਕਰਨ ਨੂੰ ਚੱਠ ਕਰਨਾ ਕਹਿੰਦੇ ਹਨ।

## ਇਕੁ ਲਖੁ ਪੂਤ; ਸਵਾ ਲਖੁ ਨਾਤੀ ॥

ਜਿਸ ਰਾਵਣ ਦੇ ਘਰ ਬ੍ਰਹਮਾ ਜੀ ਦੇ ਵਰ ਕਰਕੇ ਇਕ ਲਖ (ਪੂਤ) ਪੁੱਤਰ ਅਤੇ ਸਵਾ ਲਖ (ਨਾਤੀ) ਪੋਤਰੇ ਸਨ।

## ਤਿਹ ਰਾਵਨ ਘਰ; ਦੀਆ ਨ ਬਾਤੀ ॥੨॥

(ਤਿਹ) ਉਸ ਰਾਵਣ ਦੇ ਘਰ ਵਿਚ (ਦੀਆ) ਦੀਵਾ ਤੇ (ਬਾਤੀ) ਬੱਤੀ ਜਗਾਉਣ ਵਾਲਾ ਕੋਈ ਵੀ ਆਦਮੀ ਜਿਊਂਦਾ ਨਹੀਂ ਰਿਹਾ। ਭਾਵ ਰਾਮਚੰਦਰ ਨੇ ਉਸ ਦੀ ਸਾਰੀ ਕੁਲ ਨਾਸ਼ ਕਰ ਦਿੱਤੀ।

**ਅਥਵਾ :** ਉਸ ਰਾਵਣ ਦੇ ਘਰ ਸਾਰਿਆਂ ਦੇ ਮਰਣ ਤੋਂ ਬਾਅਦ ਇਸ ਦੀ ਕਿਰਿਆ ਵਾਲਾ, ਬਾਰ੍ਹਵੀਂ, ਤੇਰ੍ਹਵੀਂ ਕਰਾਉਣ ਵਾਲਾ, ਪਿੰਡ ਭਰਨ ਵਾਲਾ, ਦੀਵਾ ਤੇ ਬੱਤੀ ਕਰਨ ਵਾਲਾ ਕੋਈ ਵੀ ਜਿੰਦਾ ਨਹੀਂ ਰਿਹਾ, ਸਭ ਨਾਸ਼ ਹੋ ਗਏ।

## ਚੰਦੁ ਸੂਰਜੁ; ਜਾ ਕੇ ਤਪਤ ਰਸੋਈ ॥

(ਚੰਦੁ) ਚੰਦ੍ਰ ਤੇ ਸੂਰਜ ਨਾਮ ਵਾਲੇ ਅਧਿਯਖ ਦੇਵਤੇ (ਜਾ) ਜਿਸ ਰਾਵਣ (ਕੇ) ਦੇ ਘਰ ਵਿਚ ਰਸੋਈ (ਤਪਤ) ਗਰਮ ਕਰਨ ਵਾਸਤੇ ਰੱਖੇ ਹੋਏ ਸਨ। ਭਾਵ ਖਾਣਾ ਪਕਾਉਣ ਵਾਸਤੇ ਰੱਖੇ ਹੋਏ ਸਨ।

**ਨੋਟ :** ਇਹ ਚੰਦ੍ਰ ਮੰਡਲ ਅਤੇ ਸੂਰਜ ਮੰਡਲ ਦੇ ਦੇਵਤੇ ਸਨ ਜਿੰਨ੍ਹਾਂ ਦਾ ਨਾਮ ਹੀ ਚੰਦ੍ਰ ਤੇ ਸੂਰਜ ਸੀ।

**ਅਥਵਾ :** ਚੰਦਰਮਾ ਤੇ ਸੂਰਜ ਆਪਣੇ ਦੂਸਰੇ ਸਰੂਪ ਧਾਰ ਕੇ ਪ੍ਰਤੱਖ ਹੀ ਜਿਸ ਦੇ ਘਰ ਰਸੋਈ ਪਕਾਉਂਦੇ ਸਨ। ਜਾਂ ਫਿਰ ਇਸ ਪ੍ਰਕਾਰ ਅਰਥ ਗ੍ਰਹਿਣ ਕਰ ਲੈਣਾ ਕਿ ਉਸ ਵਕਤ ਚੰਦ੍ਰ ਤੇ ਸੂਰਜ ਸ੍ਰਿਸ਼ਟੀ ਦੇ ਮਸ਼ਹੂਰ ਰਾਜੇ ਸਨ ਜਿੰਨਾ ਨੂੰ ਅਧੀਨ ਕਰਕੇ ਰਾਵਣ ਰਸੋਈ ਪਕਵਾਉਂਦਾ ਹੁੰਦਾ ਸੀ

**ਅਥਵਾ :** ਜਿਸ ਰਾਵਣ ਦੇ ਘਰ ਵਿਚ ਆਲ੍ਹੇ ਹੀ ਇਸ ਪ੍ਰਕਾਰ ਦੇ ਬਣੇ ਹੋਏ ਸਨ ਕਿ ਚੰਦਰਮਾ ਦੀਆਂ ਕਿਰਨਾਂ ਨਾਲ ਵੀ ਰਸੋਈ ਪੱਕ ਜਾਂਦੀ ਸੀ ਤੇ ਸੂਰਜ ਦੀਆਂ ਕਿਰਨਾਂ ਨਾਲ ਵੀ ਰਸੋਈ ਪੱਕ ਜਾਂਦੀ ਸੀ।

## ਬੈਸੰਤਰੁ; ਜਾ ਕੇ ਕਪਰੇ ਧੋਈ ॥੩॥

(ਬੈਸੰਤਰੁ) ਅਗਨ ਦੇਵਤਾ (ਜਾ) ਜਿਸ ਰਾਵਣ (ਕੇ) ਦੇ (ਕਪਰੇ) ਕੱਪੜੇ (ਧੋਈ) ਧੋਂਦਾ ਸੀ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਚੰਦੁ ਸੂਰਜੁ; ਜਾ ਕੇ ਤਪਤ ਰਸੋਈ ॥ ਬੈਸੰਤਰੁ; ਜਾ ਕੇ ਕਪਰੇ ਧੋਈ ॥੩॥**

ਜਿਸ ਰਾਵਣ ਦੇ ਘਰ ਚੰਦ੍ਰਮਾ ਤੇ ਸੂਰਜ ਰਸੋਈ ਤਪਾਉਂਦੇ ਸੀ ਅਤੇ ਬੈਸੰਤਰ ਦੇਵਤਾ ਜਿਸ ਰਾਵਣ ਦੇ ਘਰ ਦੀ ਰਸੋਈ ਪਕਾਉਂਦਾ ਹੁੰਦਾ ਸੀ ਅਤੇ ਚੰਦਰਮਾ ਤੇ ਸੂਰਜ ਜਿਸ ਰਾਵਣ ਦੇ ਘਰ ਵਿਚ ਕੱਪੜੇ ਧੋਂਦੇ ਸਨ।

**ਚਉਰ ਚੰਦ੍ਰੰ ਕਰੰ ਛਤ੍ਰ ਸੂਰੰ ਧਰੰ ਬੇਦ ਬ੍ਰਹਮਾ ਰਰੰ ਦੁਆਰ ਮੇਰੇ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

## ਗੁਰਮਤਿ; ਰਾਮੈ ਨਾਮਿ ਬਸਾਈ ॥

ਹੇ ਲੋਈ ! ਇਸ ਕਰਕੇ ਗੁਰਮੁਤਿ ਦੁਆਰਾ (ਰਾਮੈ) ਪ੍ਰਮੇਸਰ ਦੇ ਨਾਮ ਨੂੰ ਹਿਰਦੇ ਵਿਚ (ਬਸਾਈ) ਵਸਾਉਣਾ ਕਰ।

## ਅਸਥਿਰੁ ਰਹੈ; ਨ ਕਤਹੂੰ ਜਾਈ ॥੪॥

ਕਿਉਂਕਿ ਇਕ ਵਾਹਿਗੁਰੂ ਜੀ ਦਾ ਨਾਮ ਹੀ (ਅਸਥਿਰੁ) ਇਸਥਿਤ (ਰਹੈ) ਰਹਿਣ ਵਾਲਾ ਹੈ। ਜੋ (ਕਤਹੂੰ) ਕਿਤੇ ਵੀ ਨਹੀਂ (ਜਾਈ) ਜਾਂਦਾ ਅਤੇ ਜੀਵ ਦੀ ਲੋਕ-ਪ੍ਰਲੋਕ ਵਿਚ ਸਹਾਇਤਾ ਕਰਦਾ ਹੈ।

**ਕਹਤ ਕਬੀਰ; ਸੁਨਹੁ ਰੇ ਲੋਈ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਲੋਈ ਸਾਡੇ ਬਚਨਾਂ ਨੂੰ (ਸੁਨਹੁ) ਸੁਨਣਾ ਕਰ।

**ਰਾਮ ਨਾਮ ਬਿਨੁ; ਮੁਕਤਿ ਨ ਹੋਈ ॥੫॥੮॥੨੧॥**

(ਰਾਮ) ਪ੍ਰਮੇਸਰ ਦੇ ਨਾਮ ਨੂੰ ਜਪੇ ਤੋਂ (ਬਿਨੁ) ਬਗੈਰ ਕਿਸੇ ਦੀ ਵੀ (ਮੁਕਤਿ) ਮੁਕਤੀ ਨਹੀਂ (ਹੋਈ) ਹੋ ਸਕਦੀ।

**ਰਾਮ ਨਾਮੁ ਬਿਨੁ ਮੁਕਤਿ ਨ ਹੋਈ ਨਾਨਕੁ ਕਹੈ ਵੀਚਾਰਾ॥** *(ਅੰਗ : ੪੩੭)*

## ਅਰਥ ਨੰ : ੨

ਹੁਣ ਇਸ ਦੇਹ ਦੀ ਬਾਬਤ ਦੱਸਦੇ ਹਨ।

**ਲੰਕਾ ਸਾ ਕੋਟੁ; ਸਮੁੰਦ ਸੀ ਖਾਈ ॥**

ਇਹ ਤਿੰਨਾਂ ਦੇਹਾਂ ਦਾ ਬਣਿਆ ਹੋਇਆ ਸਰੀਰ ਰੂਪ (ਕੋਟੁ) ਕਿਲਾ ਲੰਕਾ (ਸਾ) ਵਰਗਾ ਟੇਢਾ ਹੈ। ਜਿਸ ਦੇ ਇਰਦ-ਗਿਰਦ (ਸਮੁੰਦ) ਸਮੁੰਦਰ (ਸੀ) ਵਰਗੀ ਮਾਇਆ ਰੂਪ ਖਾਈ ਬਣੀ ਹੋਈ ਹੈ।

**ਤਿਹ ਰਾਵਨ ਘਰ; ਖਬਰਿ ਨ ਪਾਈ ॥੧॥**

(ਤਿਹ) ਤਿਸ ਦੇਹ ਦਾ (ਰਾਵਨ ) ਹੰਕਾਰ ਕਰਨ ਵਾਲਿਆਂ ਨੇ ਸਰੂਪ ਰੂਪ ਘਰ ਦੀ ਖਬਰ ਹੀ ਨਹੀਂ (ਪਾਈ) ਪ੍ਰਾਪਤ ਕੀਤੀ। ਭਾਵ ਉਹ ਹਰ ਵਕਤ ਦੇਹ ਵਿਚ ਹੀ ਫਸੇ ਰਹਿੰਦੇ ਹਨ।

**ਕਿਆ ਮਾਗਉ; ਕਿਛੁ ਥਿਰੁ ਨ ਰਹਾਈ ॥**

ਇਸ ਲਈ ਸੰਸਾਰ ਦੇ ਮਾਇਕੀ ਪਦਾਰਥਾਂ ਵਿਚੋਂ (ਕਿਆ) ਕੀ (ਮਾਗਉ) ਮੰਗੀਏ। ਜਦੋਂ ਕਿ (ਕਿਛੁ) ਕੁਝ ਵੀ (ਥਿਰੁ) ਇਸਥਿਤ (ਰਹਾਈ) ਰਹਿਣ ਵਾਲਾ ਨਹੀਂ ਹੈ।

**ਦੇਖਤ ਨੈਨ; ਚਲਿਓ ਜਗੁ ਜਾਈ ॥੧॥ ਰਹਾਉ ॥**

(ਦੇਖਤ) ਦਿਸਟਾ ਰੂਪ ਪ੍ਰਮੇਸਰ ਹੀ ਅਚਲ ਰਹਿਣ ਵਾਲਾ ਹੈ ਅਤੇ (ਨੈਨ) ਨੇਤਰਾਂ ਨਾਲ ਦਿਖਣ ਵਾਲਾ ਸਾਰਾ ਸੰਸਾਰ ਚਲਿਆ (ਜਾਈ) ਜਾਣ ਵਾਲਾ ਹੈ।

**ਅਥਵਾ :** ਜਦੋਂ ਨੇਤਰਾਂ ਨਾਲ ਦ੍ਰਿਸ਼ਟਾ ਰੂਪ ਪ੍ਰਮੇਸਰ ਨੂੰ ਦੇਖ ਲਵਾਂਗੇ ਤਾਂ ਉਦੋਂ ਜਗਤ ਦੇ ਸਤ ਪ੍ਰਤੀਤ ਹੋਣ ਰੂਪ ਭਰਮ ਵੀ ਚਲਿਆ ਜਾਵੇਗਾ ਤੇ ਹਿਰਦੇ ਵਿਚੋਂ ਸਤ, ਚਿਤ, ਅਨੰਦ ਸਰੂਪ ਪ੍ਰਗਟ ਹੋ ਜਾਵੇਗਾ।

**ਇਕੁ ਲਖੁ ਪੂਤ; ਸਵਾ ਲਖੁ ਨਾਤੀ ॥**

ਉਹਨਾਂ ਹੰਕਾਰੀ ਪੁਰਸ਼ਾਂ ਦੀ ਅੱਗੇ ਔਲਾਦ ਵੀ ਉਹੋ ਜਿਹੀ ਹੀ ਹੁੰਦੀ ਹੈ। ਜੋ ਆਪਣੇ ਪਿਤਾ ਨੂੰ ਕਹਿੰਦਾ ਹੈ ਕਿ ਜੇ ਤੂੰ ਮੈਨੂੰ ਇਕ ਲੱਖ ਰੁਪਿਆ ਦੇਵੇਂ ਤਾਂ ਹੀ ਮੈਂ ਤੇਰਾ (ਪੂਤ) ਪੁੱਤਰ ਕਹਾਂਗਾ, ਤੇ ਪੋਤਰੇ ਕਹਿੰਦੇ ਹਨ ਕਿ ਜੇਕਰ ਤੂੰ ਮੈਨੂੰ ਸਵਾ ਲੱਖ ਰੁਪਿਆ ਦੇਵੇਂ ਤਾਂ ਹੀ ਮੈਂ ਤੇਰਾ (ਨਾਤੀ) ਪੋਤਰਾ ਕਹਾਵਾਂਗਾ ।

**ਤਿਹ ਰਾਵਨ ਘਰ; ਦੀਆ ਨ ਬਾਤੀ ॥੨॥**

(ਤਿਹ) ਉਸ (ਰਾਵਨ) ਭਾਵ ਹੰਕਾਰੀ ਪੁਰਸ਼ ਦੇ ਹਿਰਦੇ ਰੂਪ ਅੰਤਹਕਰਣ ਰੂਪ ਘਰ ਵਿਚ ਨਾ ਤਾਂ ਗਿਆਨ ਰੂਪ ਦੀਵਾ ਹੁੰਦਾ ਹੈ ਅਤੇ ਨਾ ਹੀ ਪ੍ਰੇਮ ਰੂਪ ਬੱਤੀ ਹੁੰਦੀ ਹੈ।

ਅੱਗੇ ਸੰਤਾ ਮਹਾਂਪੁਰਖਾਂ ਦੀ ਅਵਸਥਾ ਦਸਦੇ ਹਨ।

**ਚੰਦੁ ਸੂਰਜੁ; ਜਾ ਕੇ ਤਪਤ ਰਸੋਈ ॥**

ਉਹਨਾਂ ਸੰਤਾਂ ਮਹਾਂਪੁਰਖਾਂ ਦੇ ਹਿਰਦੇ ਅੰਦਰ ਵੈਰਾਗ ਰੂਪ ਚੰਦਰਮਾ ਤੇ ਬ੍ਰਹਮ ਗਿਆਨ ਰੂਪ ਸੂਰਜ ਦਾ (ਤਪਤ) ਪ੍ਰਕਾਸ਼ ਹੋ ਰਿਹਾ ਹੈ ਜਿੰਨਾ ਨੇ (ਰਸੋਈ) ਖਾਣੇ ਦੀ ਨਿਆਈਂ ਹੀ ਬ੍ਰਹਮ ਗਿਆਨ ਨੂੰ ਖਾਧਾ ਭਾਵ

ਧਾਰਨ ਕੀਤਾ ਹੈ। **ਵਾ:** ਜਿੰਨ੍ਹਾਂ ਨੇ (ਰਸੋਈ) ਖਾਣੇ ਦੀ ਤਰ੍ਹਾਂ ਅਗਿਆਨ ਨੂੰ ਖਾ ਲਿਆ ਹੈ ਭਾਵ ਅਗਿਆਨ ਨੂੰ ਮੇਟ ਲਿਆ ਹੈ। **ਵਾ:** ਉਸ ਸਰੂਪ ਦੇ (ਰਸ+ਓਈ) (ਰਸ) ਅਨੰਦ ਨੂੰ, ਗਿਆਨ ਦੇ ਰਸ ਨੂੰ (ਓਈ) ਓਹੀ ਸੰਤ ਮਹਾਂਪੁਰਖ ਜਾਣਦੇ ਹਨ।

**ਬੈਸੰਤਰੁ; ਜਾ ਕੇ ਕਪਰੇ ਧੋਈ ॥੩॥**

(ਬੈਸੰਤਰੁ) ਅੱਗ ਦੀ ਨਿਆਈਂ ਤਮੋਗੁਣੀ ਜੀਵ (ਜਾ) ਜਿੰਨ੍ਹਾਂ ਸੰਤਾਂ ਮਹਾਂਪੁਰਖਾਂ ਦੇ ਅੰਤਹਕਰਣ ਰੂਪ ਕੱਪੜੇ ਨੂੰ ਨਿੰਦਿਆ ਕਰ-ਕਰ ਕੇ ਹੀ (ਧੋਈ) ਧੋਂਦੇ ਹਨ।

**ਗੁਰਮਤਿ; ਰਾਮੈ ਨਾਮਿ ਬਸਾਈ ॥**

ਐਸੇ ਮਹਾਂਪੁਰਖਾਂ ਨੇ ਗੁਰਮਤਿ ਦੁਆਰਾ **ਵਾ:** (ਗੁਰਮਤਿ) ਗੁਰਾਂ ਦੀ ਮਤ ਨੂੰ ਧਾਰਨ ਕਰਕੇ (ਰਾਮੈ) ਪ੍ਰਮੇਸਰ ਦੇ ਨਾਮ ਨੂੰ ਆਪਣੇ ਹਿਰਦੇ ਵਿਚ (ਬਸਾਈ) ਬਸਾਇਆ ਹੋਇਆ ਹੈ।

**ਅਸਥਿਰੁ ਰਹੈ; ਨ ਕਤਹੂੰ ਜਾਈ ॥੪॥**

ਜਿਸ ਕਰਕੇ ਉਹਨਾਂ ਦਾ ਮਨ ਸਦਾ ਹੀ (ਅਸਥਿਰੁ) ਇਸਥਿਤ (ਰਹੈ) ਰਹਿੰਦਾ ਹੈ। ਪ੍ਰਮੇਸਰ ਦੇ ਨਾਮ ਨੂੰ ਛੱਡ ਕੇ (ਕਤਹੂੰ) ਹੋਰ ਕਿਸੇ ਪਾਸੇ ਵੀ ਪਦਾਰਥਾਂ ਦੀ ਇੱਛਾ ਵੱਲ ਨਹੀਂ (ਜਾਈ) ਜਾਂਦਾ। ਯਥਾ :

**ਸਾਧ ਕੈ ਸੰਗਿ ਨ ਕਤਹੂੰ ਧਾਵੈ ॥** *(ਅੰਗ : ੨੭੧)*

**ਅਸਥਿਤ ਭਏ ਬਸੇ ਸੁਖ ਥਾਨਾ ਬਹੁਰਿ ਨ ਕਤਹੂ ਧਾਇਓ ॥** *(ਅੰਗ : ੧੨੯੯)*

**ਕਤਹੂ ਨ ਜਾਏ ਘਰਹਿ ਬਸਾਏ ॥** *(ਅੰਗ : ੧੩੦੭)*

**ਕਹਤ ਕਬੀਰ; ਸੁਨਹੁ ਰੇ ਲੋਈ ॥**

ਭਗਤ ਕਬੀਰ ਜੀ ਕਹਿੰਦੇ ਹਨ ਕਿ (ਰੇ) ਹੇ (ਲੋਈ) ਪ੍ਰਕਾਸ਼ ਰੂਪ ਅਭਾਸ ਬਿਰਤੀ ਵਾਲੇ ਪੁਰਖੋ **ਵਾ:** ਸੰਸਾਰ ਦੇ (ਲੋਈ) ਲੋਕੋ ਸੁਣਨਾ ਕਰੋ।

**ਰਾਮ ਨਾਮ ਬਿਨੁ; ਮੁਕਤਿ ਨ ਹੋਈ ॥੫॥੮॥੨੧॥**

(ਰਾਮ) ਪ੍ਰਮੇਸਰ ਦੇ ਨਾਮ ਜਪੇ ਤੋਂ ਬਗੈਰ ਕਿਸੇ ਦੀ ਵੀ ਮੁਕਤੀ ਨਹੀਂ ਹੋਈ। ਭਾਵ ਮਹਾਤਮਾ ਜਨ ਵੀ ਨਾਮ ਜਪ ਕੇ ਹੀ ਮੁਕਤ ਹੋਏ ਹਨ।

## ਆਸਾ ॥

## ਅਰਥ ਨੰ : ੧

**ਪਹਿਲੀ ਉਥਾਨਕਾ :**

ਇਕ ਸਮੇਂ ਭਗਤ ਕਬੀਰ ਸਾਹਿਬ ਜੀ ਦੇ ਪਾਸ ਇਕ ਮਹਾਤਮਾ ਨੇ ਆ ਕੇ ਕੁਝ ਪ੍ਰਸ਼ਨ ਕੀਤੇ ਕਿ ਹੇ ਭਗਤ ਜੀ! ਮੈਨੂੰ ਦੱਸਣਾ ਕਰੋ ਕਿ ਇਹ ਸੰਸਾਰ ਸਤ ਹੈ ਜਾਂ ਅਸਤ ਹੈ। ਜੇਕਰ ਸੰਸਾਰ ਨੂੰ ਸਤ ਕਹੋਗੇ ਤਾਂ ਇਹ ਨਾਸ਼ ਕਿਉਂ ਹੁੰਦਾ ਹੈ? ਜੇਕਰ ਅਸਤ ਕਹੋਗੇ ਤਾਂ ਇਹ ਪ੍ਰਤੀਤ ਕਿਉਂ ਹੁੰਦਾ ਹੈ? ਤਾਂ ਉਸ ਦੇ ਪ੍ਰਸ਼ਨ ਨੂੰ ਸੁਣ ਕੇ ਭਗਤ ਕਬੀਰ ਸਾਹਿਬ ਜੀ ਸੰਸਾਰ ਨੂੰ *ਅਜਾਤਵਾਦ ਦਿਖਾਉਂਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਇਕ 'ਸਾਥ ਰਾਮ' ਨਾਮੇ ਵੈਰਾਗੀ ਨੇ ਆ ਕੇ ਭਗਤ ਜੀ ਦੇ ਤਾਈਂ ਸਵਾਲ ਕੀਤਾ ਕਿ ਕਬੀਰ! ਤੂੰ ਜਗਤ ਦੇ

---

* **ਅਜਾਤਵਾਦ :** 'ਜਾਤ' ਨਾਮ ਪੈਦਾ ਹੋਣ ਦਾ ਹੈ ਅਤੇ ਅਜਾਤ ਤੋਂ ਭਾਵ ਹੈ ਕਿ ਜੋ ਕਦੇ ਪੈਦਾ ਹੀ ਨਹੀਂ ਹੁੰਦਾ, ਕੇਵਲ ਪ੍ਰਤੀਤੀ ਮਾਤਰ ਮਿਥਿਆ ਪ੍ਰਤੀਤ ਹੋ ਰਿਹਾ ਹੈ। ਜਿਵੇਂ ਰੱਸੀ ਵਿਚ ਸੱਪ, ਮ੍ਰਿਗ ਤ੍ਰਿਸ਼ਨਾ ਦਾ ਪਾਣੀ, ਸਿਪੀ ਵਿਚ ਚਾਂਦੀ ਆਦਿ। ਇਸ ਨੂੰ ਅਜਾਤਵਾਦ ਕਹਿੰਦੇ ਹਨ।

ਵਿਹਾਰ ਵਿੱਚ ਹੀ ਫਸਿਆ ਹੈਂ? ਕਿ ਕੁਝ ਬਦਲਿਆ ਵੀ ਹੈਂ? ਇਹ ਸੁਣ ਕੇ ਭਗਤ ਜੀ ਉੱਤਰ ਦਿੰਦੇ ਹੋਏ ਸ਼ਬਦ ਉਚਾਰਦੇ ਹਨ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਪਹਿਲਾ ਪੂਤੁ; ਪਿਛੈਰੀ ਮਾਈ ॥

ਹੇ ਮਹਾਤਮਾ ਜੀ ! ਜਿਵੇਂ ਕੋਈ ਕਹੇ ਕਿ ਪਹਿਲਾ (ਪੂਤੁ) ਪੁੱਤਰ ਜੰਮਿਆ ਹੈ ਤੇ (ਮਾਈ) ਮਾਤਾ (ਪਿਛੈਰੀ) ਪਿਛੋਂ ਆਈ ਹੈ। ਇਹ ਤਾਂ ਅਣਹੋਈ ਹੀ ਗੱਲ ਹੈ। ਕਿਉਂਕਿ ਮਾਤਾ ਦੇ ਪੈਦਾ ਹੋਣ ਤੋਂ ਪਹਿਲਾਂ ਪੁੱਤਰ ਕਿਵੇਂ ਪੈਦਾ ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ।

## ਗੁਰੁ ਲਾਗੋ; ਚੇਲੇ ਕੀ ਪਾਈ ॥੧॥

ਫਿਰ ਜੇ ਕੋਈ ਕਹੇ ਕਿ (ਗੁਰੁ) ਗੁਰੂ ਆਪਣੇ ਚੇਲੇ (ਕੀ) ਦੀ (ਪਾਈ) ਪੈਰੀਂ (ਲਾਗੋ) ਲੱਗਾ ਹੈ ਤਾਂ ਇਹ ਯੋਗ ਨਹੀਂ, ਕਿਉਂਕਿ ਉਹ ਗੁਰੂ ਹੀ ਕਿਸ ਗੱਲ ਦਾ ਹੋਇਆ ਜੋ ਆਪਣੇ ਚੇਲੇ ਦੇ ਪੈਰੀਂ ਪੈ ਜਾਵੇ।

## ਏਕੁ ਅਚੰਭਉ; ਸੁਨਹੁ ਤੁਮ ਭਾਈ ॥

ਹੇ ਭਾਈ ! (ਤੁਮ) ਤੁਸੀਂ (ਏਕੁ) ਇਕ ਹੋਰ (ਅਚੰਭਉ) ਅਸਚਰਜ ਗੱਲ (ਸੁਨਹੁ) ਸੁਣਨਾ ਕਰੋ।

## ਦੇਖਤ ਸਿੰਘੁ; ਚਰਾਵਤ ਗਾਈ ॥੧॥ ਰਹਾਉ ॥

ਜਿਸ ਪ੍ਰਕਾਰ ਕੋਈ ਕਹੇ ਕਿ ਮੈਂ (ਗਾਈ) ਗਾਈਆਂ ਨੂੰ (ਚਰਾਵਤ) ਚਰਾਉਂਦਾ ਹੋਇਆ ਇਕ (ਸਿੰਘੁ) ਸ਼ੇਰ (ਦੇਖਤ) ਦੇਖਿਆ ਹੈ। ਇਹ ਅਸਚਰਜ ਗੱਲ ਹੈ। ਕਿਉਂਕਿ ਸ਼ੇਰ ਤਾਂ ਗਾਈਆਂ ਨੂੰ ਮਾਰ ਕੇ ਖਾਣ ਵਾਲਾ ਹੁੰਦਾ ਹੈ।

## ਜਲ ਕੀ ਮਛੁਲੀ; ਤਰਵਰਿ ਬਿਆਈ ॥

ਜਿਵੇਂ ਕੋਈ ਕਹੇ ਕਿ (ਜਲ) ਪਾਣੀ (ਕੀ) ਦੀ (ਮਛੁਲੀ) ਮੱਛੀ ਨੇ (ਤਰਵਰਿ) ਬ੍ਰਿਛ ਦੇ ਉੱਤੇ (ਬਿਆਈ) ਪ੍ਰਸੂਤਾ ਭਾਵ ਨੂੰ ਪ੍ਰਾਪਤ ਕਰਕੇ ਬੱਚੇ ਦਿੱਤੇ ਹਨ।

## ਦੇਖਤ ਕੁਤਰਾ; ਲੈ ਗਈ ਬਿਲਾਈ ॥੨॥

ਫਿਰ ਜੇਕਰ ਕੋਈ ਆਖਣਾ ਕਰੇ ਕਿ ਸਾਡੇ (ਦੇਖਤ) ਵੇਖਦਿਆਂ-ਵੇਖਦਿਆਂ (ਕੁਤਰਾ) ਕੁੱਤੇ ਨੂੰ (ਬਿਲਾਈ) ਬਿੱਲੀ ਚੁੱਕ ਕੇ ਲੈ ਗਈ ਹੈ। ਤਾਂ ਇੰਜ ਕਿਵੇਂ ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ ਕਿਉਂਕਿ ਬਿੱਲੀ ਤਾਂ ਕੁੱਤੇ ਤੋਂ ਡਰਦੀ ਹੁੰਦੀ ਹੈ।

## ਤਲੈ ਰੇ ਬੈਸਾ; ਊਪਰਿ ਸੂਲਾ ॥

(ਰੇ) ਹੇ ਭਾਈ ! ਜਿਵੇਂ ਕੋਈ ਕਹੇ ਕਿ ਮੈਂ ਇਕ ਐਸਾ ਰੁੱਖ ਦੇਖਿਆ ਹੈ, ਜਿਸ ਦੀਆਂ (ਬੈਸਾ) ਟਾਹਣੀਆਂ (ਤਲੈ) ਥੱਲੇ ਹਨ ਤੇ (ਸੂਲਾ) ਮੁੱਢ (ਊਪਰਿ) ਉੱਪਰ ਹੈ। ਤਾਂ ਇਹ ਅਸੰਭਵ ਹੈ ਕਿਉਂਕਿ ਜੇ ਟਾਹਣੀਆਂ ਥੱਲੇ ਨੂੰ ਹਨ ਤੇ ਮੁੱਢ ਉੱਪਰ ਵੱਲ ਨੂੰ ਹੈ ਤਾਂ ਇਹ ਦਰਖਤ ਪੈਦਾ ਕਿਸ ਵਿਚ ਹੋਇਆ ਹੈ।

## ਤਿਸ ਕੈ ਪੇਡਿ; ਲਗੇ ਫਲ ਫੂਲਾ ॥੩॥

ਫਿਰ ਇਹ ਵੀ ਕਹੇ ਕਿ (ਤਿਸ) ਉਸ ਬ੍ਰਿਛ (ਕੈ) ਦੇ (ਪੇਡਿ) ਮੁੱਢ ਦੇ ਨਾਲ ਫਲ ਤੇ (ਫੂਲਾ) ਫੁੱਲ ਵੀ ਲੱਗੇ ਹੋਏ ਹਨ। ਇਹ ਵੀ ਨਹੀਂ ਹੋ ਸਕਦਾ।

## ਘੋਰੈ ਚਰਿ; ਭੈਸ ਚਰਾਵਨ ਜਾਈ ॥

ਹੇ ਭਾਈ! ਜਿਸ ਪ੍ਰਕਾਰ ਕੋਈ ਕਹੇ ਕਿ ਮੈਂ (ਘੋਰੈ) ਘੋੜੇ ਉੱਤੇ (ਚਰਿ) ਚੜ੍ਹ ਕੇ (ਭੈਸ) ਮੱਝਾਂ (ਚਰਾਵਨ) ਚਰਾਉਣ ਲਈ (ਜਾਈ) ਜਾਂਦਾ ਹਾਂ। ਤਾਂ ਇਹ ਅਤਕਥਨੀ ਹੋਵੇਗਾ ਕਿਉਂਕਿ ਜਿਸ ਕੋਲ ਇਤਨਾ ਮਹਿੰਗਾ ਘੋੜਾ ਹੋਵੇ, ਉਹ ਆਦਮੀ ਅਮੀਰ ਵੀ ਹੋਵੇਗਾ। ਫਿਰ ਉਸ ਨੂੰ ਮੱਝਾਂ ਚਰਾਉਣ ਜਾਣ ਦੀ ਕੀ ਲੋੜ ਹੈ।

## ਬਾਹਰਿ ਬੈਲੁ; ਗੋਨਿ ਘਰਿ ਆਈ ॥੪॥

ਜਿਵੇਂ ਕੋਈ ਕਹਿ ਦੇਵੇ ਕਿ ਬੈਲ ਅਜੇ ਬਾਹਰ ਹੀ ਹੈ ਤੇ ਅਤੇ ਉਸ ਉੱਤੇ ਲੱਦੀ ਹੋਈ (ਗੋਨਿ) ਗੂਣ ਭਾਵ ਬੋਰੀ ਉਸ ਤੋਂ ਪਹਿਲਾਂ ਹੀ ਘਰ ਵਿੱਚ (ਆਈ) ਆ ਗਈ ਹੈ।

## ਕਹਤ ਕਬੀਰ; ਜੁ ਇਸ ਪਦ ਬੂਝੈ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜੁ) ਜਿਹੜਾ ਇਸ (ਪਦ) ਸ਼ਬਦ ਦੇ ਅੰਤਰੀਵੀ ਤਾਤਪਰਜ਼ ਨੂੰ (ਬੂਝੈ) ਸਮਝ ਲਵੇਗਾ, ਬੁਝ ਲਵੇਗਾ।

## ਰਾਮ ਰਮਤ; ਤਿਸੁ ਸਭੁ ਕਿਛੁ ਸੂਝੈ ॥੫॥੯॥੨੨॥

(ਰਾਮ) ਪ੍ਰਮੇਸਰ ਦੇ ਨਾਮ ਨੂੰ (ਰਮਤ) ਉਚਾਰਨੇ ਕਰਕੇ (ਤਿਸੁ) ਉਸ ਨੂੰ ਸਭ (ਕਿਛੁ) ਕੁਝ (ਸੂਝੈ) ਸਮਝ ਆ ਜਾਵੇਗਾ। **ਵਾ:** ਉਸ ਨੂੰ ਸਭ ਕੁਝ ਦਿਸ ਆਵੇਗਾ ਕਿ ਇਹ ਸਾਰਾ ਜਗਤ ਕੇਵਲ ਦਿਸਣ ਮਾਤਰ ਹੀ ਹੈ, ਵਾਸਤਵ ਵਿਚ ਸਤ ਨਹੀਂ ਹੈ।
ਇਸ ਪ੍ਰਕਾਰ ਇਸ ਸ਼ਬਦ ਦੇ ਪਹਿਲੇ ਅਰਥ ਵਿਚ ਭਗਤ ਜੀ ਨੇ ਅਜਾਤਵਾਦ ਦਿਖਾਇਆ ਹੈ।

## ਅਰਥ ਨੰ : ੨

ਮਹਾਤਮਾ ਨੇ ਬੇਨਤੀ ਕੀਤੀ ਕਿ ਹੇ ਭਗਤ ਜੀ! ਇਸ ਜੀਵ ਦੇ ਸੁਭਾਅ ਅੰਦਰ ਫਰਕ ਕਿਵੇਂ ਪੈ ਗਿਆ ਤਾਂ ਭਗਤ ਕਬੀਰ ਸਾਹਿਬ ਜੀ ਉੱਤਰ ਦਿੰਦੇ ਹਨ।

### ਪਹਿਲਾ ਪੂਤੁ; ਪਿਛੈਰੀ, ਮਾਈ ॥

ਹੇ ਭਾਈ! ਪਹਿਲਾਂ ਮਾਤਾ ਦੇ ਗਰਭ ਵਿਚ ਤਾਂ ਇਹ ਜੀਵ (ਪੂਤੁ) ਪਵਿੱਤਰ ਹੀ ਸੀ। ਪਰ ਜਨਮ ਲੈਣ ਤੋਂ (ਪਿਛੈਰੀ) ਪਿਛੋਂ ਇਸ ਨੂੰ (ਮਾਈ) ਮਾਇਆ ਆ ਕੇ ਚਿੰਬੜ ਗਈ ਹੈ। ਇਸ ਲਈ ਅਪਵਿੱਤਰ ਹੋ ਗਿਆ ਹੈ।

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥** *(ਅੰਗ : ੯੨੧)*

ਪਹਿਲਾਂ ਤਾਂ ਮਾਇਆ ਦੇ ਗਰਭ ਵਿਚ ਇਸ ਦੀ ਪ੍ਰਮੇਸਰ ਨਾਲ ਲਿਵ ਲੱਗੀ ਹੋਈ ਸੀ ਅਤੇ ਉੱਥੇ ਇਸ ਨੂੰ ਆਪਣੇ ਸੌ ਜਨਮਾਂ ਦਾ ਗਿਆਨ ਸੀ। ਪਰ ਜਨਮ ਲੈਂਦਿਆਂ ਸਾਰ ਲਿਵ ਟੁੱਟ ਜਾਣ ਕਾਰਨ ਇਸ ਨੂੰ ਤ੍ਰਿਸ਼ਨਾ ਆ ਕੇ ਚਿੰਬੜ ਜਾਂਦੀ ਹੈ।
ਇਸ ਪ੍ਰਕਾਰ ਪਹਿਲਾਂ ਤਾਂ ਇਹ ਜੀਵ ਪਵਿੱਤਰ ਹੁੰਦਾ ਹੈ। ਪਰ ਬਾਅਦ ਵਿਚ ਮਾਇਆ ਵਿਚ ਲੱਗਣ ਕਰਕੇ ਅਪਵਿੱਤਰ ਹੋ ਜਾਂਦਾ ਹੈ।

### ਗੁਰੁ ਲਾਗੋ; ਚੇਲੇ ਕੀ ਪਾਈ ॥੧॥

ਇਹ (ਗੁਰੁ) ਗੁਰੂ ਰੂਪ ਪੂਜਨੀਕ ਜੀਵ ਚੇਲੇ ਰੂਪ ਮਨ ਦੇ (ਪਾਈ) ਚਰਨੀਂ ਲੱਗ ਗਿਆ ਹੈ, ਭਾਵ ਉਸ ਦੇ ਅਧੀਨ ਹੋ ਗਿਆ ਹੈ। ਇਸਦਾ ਮਨ ਇਸ ਨੂੰ ਜੋ ਵੀ ਕਰਨ ਲਈ ਕਹਿੰਦਾ ਹੈ। ਇਹ ਜੀਵ ਉਸੇ ਤਰ੍ਹਾਂ ਹੀ ਕਰਦਾ ਹੈ।

**ਏਕੁ ਅਚੰਭਉ; ਸੁਨਹੁ ਤੁਮ ਭਾਈ ॥**

ਹੇ (ਭਾਈ) ਭਰਾਵੋ ! (ਤੁਮ) ਤੁਸੀਂ (ਏਕੁ) ਇਕ ਹੋਰ (ਅਚੰਭਉ) ਅਸਚਰਜ ਕੌਤਕ (ਸੁਨਹੁ) ਸੁਣਨਾ ਕਰੋ।

**ਦੇਖਤ ਸਿੰਘੁ; ਚਰਾਵਤ ਗਾਈ ॥੧॥ ਰਹਾਉ ॥**

ਇਹ (ਦੇਖਤ) ਦੇਖੀਦਾ ਹੈ ਕਿ ਸਾਖੀ ਚੇਤਨ ਰੂਪ (ਸਿੰਘੁ) ਸ਼ੇਰ **ਵਾ:** ਇੰਦਰੀਆਂ ਰੂਪ (ਗਾਈ) ਗਊਆਂ ਨੂੰ ਪਦਾਰਥਾਂ ਰੂਪ ਘਾਹ (ਚਰਾਵਤ) ਚਰਾ ਰਿਹਾ ਹੈ।

**ਜਲ ਕੀ ਮਛੁਲੀ; ਤਰਵਰਿ ਬਿਆਈ ॥**

ਚੇਤਨ ਬ੍ਰਹਮ ਰੂਪ ਜਲ ਦੀ (ਮਛੁਲੀ) ਮੱਛੀ ਬਣੀ ਹੋਈ ਬੁੱਧੀ ਨੇ (ਤਰਵਰਿ) ਸੰਸਾਰ ਰੂਪ ਬ੍ਰਿਛ ਉੱਤੇ (ਬਿਆਈ) ਪ੍ਰਸੂਤਾ ਭਾਵ ਨੂੰ ਪ੍ਰਾਪਤ ਹੋ ਕੇ ਪਦਾਰਥਾਂ ਰੂਪ ਜਾਂ (ਰਜੋ, ਸਤੋ, ਤਮੋ) ਤਿੰਨਾਂ ਗੁਣਾਂ ਰੂਪ ਬੱਚੇ ਦਿੱਤੇ ਹਨ।

**ਦੇਖਤ ਕੁਤਰਾ; ਲੈ ਗਈ ਬਿਲਾਈ ॥੨॥**

ਹੇ ਭਾਈ ! ਇਸ ਜੀਵ ਦੇ (ਦੇਖਤ) ਦੇਖਦਿਆਂ-ਦੇਖਦਿਆਂ ਹੀ ਸੰਤੋਖ ਰੂਪ ਕੁੱਤੇ ਦੇ ਤਾਈਂ (ਬਿਲਾਈ) ਤ੍ਰਿਸ਼ਨਾ ਰੂਪ **ਵਾ:** ਬਿਰਤੀ ਰੂਪ ਬਿੱਲੀ ਲੈ ਗਈ ਹੈ।

**ਤਲੈ ਰੇ ਬੈਸਾ; ਊਪਰਿ ਸੂਲਾ ॥**

(ਰੇ) ਹੇ ਭਾਈ ! ਇਸ ਜੀਵ ਦੀ ਜਿੰਦਗੀ ਵਿਚ ਸ਼ੁਭ ਵਾਸ਼ਨਾਵਾਂ ਰੂਪ (ਬੈਸਾ) ਟਾਹਣੀਆਂ (ਤਲੈ) ਥੱਲੇ ਹੋ ਗਈਆਂ ਹਨ ਤੇ (ਸੂਲਾ) ਸੂਲ ਦੀ ਨਿਆਈਂ ਦੁੱਖ ਦੇਣ ਵਾਲੀਆਂ ਮੰਦ ਵਾਸ਼ਨਾਵਾਂ (ਊਪਰਿ) ਉੱਪਰ ਫੈਲ ਗਈਆਂ ਹਨ ਭਾਵ ਇਸ ਦੇ ਅੰਦਰ ਮੰਦ ਵਾਸ਼ਨਾਵਾਂ ਪ੍ਰਗਟ ਹੋ ਗਈਆਂ ਹਨ। ਜਿਸ ਕਰਕੇ ਸ਼ੁਭ ਵਾਸ਼ਨਾਵਾਂ ਸਦਾ ਹੀ ਥੱਲੇ ਦੱਬੀਆਂ ਰਹਿੰਦੀਆਂ ਹਨ।

**ਅਥਵਾ :** ਇਸ ਜੀਵ ਰੂਪ ਬ੍ਰਿਛ ਦਾ ਖੋਟੇ ਵਿਚਾਰਾਂ ਰੂਪ (ਸੂਲਾ) ਮੁੱਢ ਉੱਪਰ ਹੋ ਗਿਆ ਹੈ ਅਤੇ ਸ਼ੁੱਭ ਗੁਣਾਂ ਰੂਪ ਟਾਹਣੀਆਂ ਥੱਲੇ ਹੋ ਗਈਆਂ ਹਨ। ਭਾਵ ਖੋਟੇ ਵਿਚਾਰ ਸੰਸਾਰ ਵਿੱਚ ਪ੍ਰਗਟ ਹੋ ਗਏ ਤੇ ਸ਼ੁਭ ਗੁਣ ਛਿਪ ਗਏ ਹਨ।

**ਤਿਸ ਕੈ ਪੇਡਿ; ਲਗੇ ਫਲ ਫੂਲਾ ॥੩॥**

ਤਿਸ ਜੀਵ ਦੇ ਸਰੀਰ ਰੂਪ (ਪੇਡਿ) ਬ੍ਰਿਛ ਦੇ ਤਾਈਂ ਨਰਕ ਤੇ ਜੰਮਣ-ਮਰਣ ਦੇ ਦੁੱਖਾਂ ਰੂਪ ਫਲ ਅਤੇ ਪਾਪਾਂ, ਮੰਦ ਕਰਮਾਂ, ਸਕਾਮ ਕਰਮਾਂ ਰੂਪ (ਫੂਲਾ) ਫੁੱਲ ਲੱਗੇ ਹੋਏ ਹਨ।

**ਘੋਰੈ ਚਰਿ; ਭੈਸ ਚਰਾਵਨ ਜਾਈ ॥**

ਇਸ ਪ੍ਰਕਾਰ ਇਹ ਜੀਵ ਪ੍ਰਾਣਾਂ ਰੂਪ (ਘੋਰੈ) ਘੋੜੇ ਤੇ (ਚਰਿ) ਚੜ੍ਹ ਕੇ ਤੇ (ਭੈ+ਸ) (ਭੈ) ਡਰ ਦੇ (ਸ) ਸੰਯੁਕਤ ਹੋ ਕੇ ਜੂਨਾਂ ਵਿਚ (ਚਰਾਵਨ ਜਾਈ) ਆਉਂਦਾ-ਜਾਂਦਾ ਰਹਿੰਦਾ ਹੈ, ਭਾਵ ਜੰਮਦਾ-ਮਰਦਾ ਰਹਿੰਦਾ ਹੈ।

**ਅਥਵਾ :** ਇਹ ਚਿਤ ਰੂਪ ਘੋੜੇ ਤੇ ਚੜ੍ਹ ਕੇ ਬੁੱਧੀ ਰੂਪ (ਭੈਸ) ਮੱਝ ਨੂੰ ਪਦਾਰਥਾਂ ਪ੍ਰਤੀ ਸੱਤਤਾ ਬੁੱਧੀ ਕਰਨ ਰੂਪ ਚਰਾਉਣ ਵਾਸਤੇ ਜਾਂਦਾ ਹੈ। ਪਦਾਰਥਾਂ ਵਿੱਚ ਸੱਤਤ ਬੁੱਧੀ ਕਰਨਾ ਭਾਵ ਪਦਾਰਥਾਂ ਨੂੰ ਮਿਥਿਆ ਮੰਨਣ ਦੀ ਥਾਂ ਸਗੋਂ ਸੱਚ ਕਰਕੇ ਜਾਨਣਾ।

**ਬਾਹਰਿ ਬੈਲੁ; ਗੋਨਿ ਘਰਿ ਆਈ ॥੪॥**

ਹੇ ਭਾਈ ! ਧਰਮ ਰੂਪ ਬੈਲ ਜੀਵ ਦੇ ਹਿਰਦੇ ਰੂਪ ਘਰ ਤੋਂ ਬਾਹਰ ਹੀ ਰਹਿ ਗਿਆ ਹੈ ਤੇ ਤ੍ਰਿਸ਼ਨਾ ਰੂਪ ਗੂਣ ਹਿਰਦੇ ਰੂਪ ਘਰ ਵਿਚ ਆ ਗਈ ਹੈ।

**ਕਹਤ ਕਬੀਰ; ਜੁ ਇਸ ਪਦ ਬੂਝੈ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜੁ) ਜਿਹੜਾ ਸਾਡੇ ਦੁਆਰਾ ਕਹੇ ਹੋਏ ਇਸ (ਪਦ) ਸ਼ਬਦ ਨੂੰ (ਬੂਝੈ) ਸਮਝ ਲਵੇਗਾ।

**ਰਾਮ ਰਮਤ; ਤਿਸੁ ਸਭੁ ਕਿਛੁ ਸੂਝੈ ॥੫॥੯॥੨੨॥**

(ਰਾਮ) ਪ੍ਰਮੇਸਰ ਦੇ ਨਾਮ ਨੂੰ (ਰਮਤ) ਉਚਾਰਨੇ ਕਰਕੇ (ਤਿਸੁ) ਉਸ ਨੂੰ ਸਭ ਕੁਝ (ਸੂਝੈ) ਦਿਸ ਆਵੇਗਾ, ਭਾਵ ਸਭ ਕੁਝ ਪ੍ਰਤੱਖ ਹੋ ਜਾਵੇਗਾ।

## ਅਰਥ ਨੰ : ੩

**ਪ੍ਰਸ਼ਨ :** ਪ੍ਰਮੇਸਰ ਦੀ ਪ੍ਰਾਪਤੀ ਕਿਸ ਪ੍ਰਕਾਰ ਹੁੰਦੀ ਹੈ?

**ਪਹਿਲਾ ਪੂਤੁ; ਪਿਛੈਰੀ, ਮਾਈ ॥**

**ਉੱਤਰ :** ਹੇ ਭਾਈ! ਪਹਿਲਾਂ ਇਹ ਜੀਵ ਨਿਸ਼ਕਾਮ ਕਰਮ ਕਰਕੇ (ਪੂਤੁ) ਪਵਿੱਤਰ ਹੋਵੇ ਅਤੇ (ਪਿਛੈ+ਰੀ) (ਰੀ) ਇੰਦਰੀਆਂ ਦੇ ਵਿਸਿਆਂ (ਪਿਛੈ) ਪਿਛੇ ਲੱਗਣੋ ਹਟ ਕੇ (ਮਾਈ) ਮਾਇਆ ਦਾ ਤਿਆਗ ਕਰ ਦੇਵੇ।

**ਗੁਰੁ ਲਾਗੋ; ਚੇਲੇ ਕੀ ਪਾਈ ॥੧॥**

ਫਿਰ ਜੀਵ ਦੇ ਮਨ ਰੂਪ ਚੇਲੇ ਨੂੰ ਚਾਹੀਦਾ ਹੈ ਕਿ ਉਹ ਗੁਰੂ ਸਰੂਪ ਪ੍ਰਮੇਸਰ ਦੇ ਚਰਨੀਂ (ਲਾਗੋ) ਲੱਗੇ।

**ਅਥਵਾ :** ਇਸ ਵਾਸਤੇ ਚਾਹੀਦਾ ਹੈ ਕਿ ਮਨ ਰੂਪ ਚੇਲਾ ਜੀਵ ਰੂਪ ਪੂਜਨੀਕ ਗੁਰੂ ਦੇ ਸਦਾ ਹੀ ਚਰਨੀ ਲੱਗਾ ਰਹੇ। ਭਾਵ ਜੀਵ ਦੇ ਅਨੁਸਾਰੀ ਹੋ ਕੇ ਵਰਤੇ।

**ਏਕੁ ਅਚੰਭਉ; ਸੁਨਹੁ ਤੁਮ ਭਾਈ ॥**

ਹੇ ਭਾਈ! (ਤੁਮ) ਤੁਸੀਂ (ਏਕੁ) ਇਕ (ਅਚੰਭਉ) ਅਸਚਰਜ ਰੂਪ ਪ੍ਰਮੇਸਰ ਦੇ ਨਾਮ ਨੂੰ ਗੁਰੂ ਕੋਲੋਂ (ਸੁਨਹੁ) ਸ੍ਰਵਣ ਕਰਨਾ ਕਰੋ।

**ਪ੍ਰਸ਼ਨ :** ਉਸ ਨਾਲ ਕੀ ਲਾਭ ਹੋਵੇਗਾ?

**ਦੇਖਤ ਸਿੰਘੁ; ਚਰਾਵਤ ਗਾਈ ॥੧॥ ਰਹਾਉ ॥**

**ਉੱਤਰ :** ਫਿਰ ਇਸ ਪ੍ਰਕਾਰ (ਦੇਖਤ) ਦੇਖੀਦਾ ਹੈ ਕਿ ਸ਼ੁੱਧ ਹੰਕਾਰ ਰੂਪ ਸ਼ੇਰ ਇੰਦਰੀਆਂ ਰੂਪ ਗਾਈਆਂ ਦੇ ਤਾਈਂ ਸਤਸੰਗਤ ਰੂਪ ਬਾਗ ਵਿਚ ਲਿਜਾ ਕੇ ਸ਼ੁੱਭ ਗੁਣਾਂ ਰੂਪ ਘਾਹ ਨੂੰ ਚੁਗਾਉਂਦਾ ਹੈ ਅਤੇ

**ਜਲ ਕੀ ਮਛੁਲੀ; ਤਰਵਰਿ ਬਿਆਈ ॥**

ਜੋ ਪਦਾਰਥਾਂ ਰੂਪ ਜਲ ਦੀ ਬੁੱਧੀ ਰੂਪ ਮੱਛੀ ਹੈ। **ਵਾ:** ਜੋ ਬੁੱਧੀ, ਚੇਤਨ ਰੂਪ ਜਲ ਦੀ ਮੱਛੀ ਬਣੀ ਹੈ।ਉਹ ਸਾਧਸੰਗਤ ਰੂਪ ਬ੍ਰਿਛ ਤੇ ਜਾ ਕੇ ਪ੍ਰਸੂਤਾ ਭਾਵ ਨੂੰ ਪ੍ਰਾਪਤ ਹੋਈ ਹੈ ਅਤੇ ਭਾਵ ਇਸ ਨੇ ਸ੍ਰਵਣ ਮੰਨਣ, ਨਿਧਿਆਸਣ ਰੂਪ ਬੱਚੇ ਦਿੱਤੇ ਹਨ।

**ਦੇਖਤ ਕੁਤਰਾ; ਲੈ ਗਈ ਬਿਲਾਈ ॥੨॥**

ਫੇਰ ਦੇਖੀਦਾ ਹੈ ਕਿ ਲੋਭ ਰੂਪ ਕੁੱਤੇ ਦੇ ਤਾਈਂ ਸੰਤੋਖ ਦੀ ਬਿਰਤੀ ਰੂਪ ਬਿੱਲੀ ਚੁੱਕ ਕੇ ਲੈ ਗਈ ਹੈ।

**ਤਲੈ ਰੇ ਬੈਸਾ; ਊਪਰਿ ਸੂਲਾ ॥**

(ਰੇ) ਹੇ ਭਾਈ! ਸਤਸੰਗੀ ਜੀਵ ਰੂਪ ਬ੍ਰਿਛ ਦੀਆਂ ਮੰਦ ਵਾਸ਼ਨਾ ਰੂਪ ਟਾਹਣੀਆਂ ਥੱਲੇ ਹੀ ਰਹਿ ਗਈਆਂ ਹਨ ਤੇ (ਸੂਲਾ) ਮੁੱਢ ਰੂਪ ਪ੍ਰਮੇਸਰ ਦੀ ਪ੍ਰਾਪਤੀ ਦੀਆਂ ਸ਼ੁਭ ਵਾਸ਼ਨਾਵਾਂ ਉੱਪਰ ਹੋ ਗਈਆਂ ਭਾਵ ਪ੍ਰਗਟ ਹੋ ਗਈਆਂ ਹਨ।

**ਤਿਸ ਕੈ ਪੇਡਿ; ਲਗੇ ਫਲ ਫੂਲਾ ॥੩॥**

ਉਸ ਦੇ (ਪੇਡਿ) ਸਰੀਰ, ਅੰਤਹਕਰਣ ਰੂਪ ਬ੍ਰਿਛ ਦੇ ਗਿਆਨ ਰੂਪ ਫਲ ਦੇ ਧਰਮ ਰੂਪ (ਫੂਲਾ) ਫੁੱਲ ਲਗ ਗਏ ਹਨ।

**ਘੋਰੈ ਚਰਿ; ਭੈਸ ਚਰਾਵਨ ਜਾਈ ॥**

ਜਿਹੜਾ ਜੀਵ ਪਹਿਲਾਂ ਸੰਸਾਰ ਦੇ (ਭੈ) ਡਰ (ਸ) ਸੰਯੁਕਤ ਰਹਿਣ ਵਾਲਾ ਸੀ। ਸੰਤਾਂ ਨਾਲ ਮਿਲਕੇ ਉਹ ਚਿਤ ਰੂਪ ਘੋੜੇ ਉੱਤੇ ਚੜ੍ਹ ਕੇ ਗੁਰਾਂ ਦੇ ਭੈ ਦੇ ਸੰਯੁਕਤ ਹੋ ਕੇ, ਸਤਸੰਗਤ ਵਿਚ ਸ਼ੁਭ ਗੁਣਾਂ ਰੂਪ ਚਾਰੇ ਦੇ ਤਾਈਂ ਚਰਾਉਣ ਵਾਸਤੇ ਜਾਂਦਾ ਹੈ।

**ਬਾਹਰਿ ਬੈਲੁ; ਗੋਨਿ ਘਰਿ ਆਈ ॥੪॥**

ਹੁਣ ਆਲਸ ਰੂਪ ਬੈਲ ਉਸਦੇ ਹਿਰਦੇ ਰੂਪ ਘਰ ਤੋਂ ਬਾਹਰ ਰਹਿ ਗਿਆ ਹੈ ਅਤੇ ਗਿਆਨ ਰੂਪ ਗੂਣ (ਘਰਿ) ਅੰਤਹਕਰਣ ਦੇ ਅੰਦਰ ਆ ਗਈ ਹੈ।

**ਕਹਤ ਕਬੀਰ; ਜੁ ਇਸ ਪਦ ਬੂਝੈ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜੁ) ਜਿਹੜਾ ਇਸ (ਪਦ) ਸ਼ਬਦ ਦੇ ਤਾਈਂ ਬੁਝ ਲਵੇਗਾ, ਸਮਝ ਲਵੇਗਾ।

**ਰਾਮ ਰਮਤ; ਤਿਸੁ ਸਭੁ ਕਿਛੁ ਸੂਝੈ ॥੫॥੬॥੨੨॥**

(ਰਾਮ) ਵਾਹਿਗੁਰੂ ਜੀ ਦਾ ਨਾਮ ਉਚਾਰਨੇ ਕਰਕੇ ਉਸ ਨੂੰ ਸਭ ਕੁਝ ਦਿਸ ਆਵੇਗਾ। ਭਾਵ ਉਸ ਨੂੰ ਪ੍ਰਮਾਰਥ ਦਾ ਗਿਆਨ ਹੋ ਜਾਵੇਗਾ।

## ਅਰਥ ਨੰ : ੪

ਇਸ ਸ਼ਬਦ ਦਾ ਸਾਖੀ ਰੂਪ ਵਿਚ ਅਰਥ ਇਸ ਪ੍ਰਕਾਰ ਹੈ।

**ਪਹਿਲਾ ਪੂਤੁ; ਪਿਛੈਰੀ, ਮਾਈ ॥**

ਉਦਿਆਲਕ ਮੁਨੀ ਨੂੰ ਪਹਿਲਾਂ (ਪੂਤੁ) ਪੁੱਤਰ ਆ ਕੇ ਮਿਲਿਆ ਸੀ ਤੇ ਫੇਰ (ਪਿਛੈਰੀ) ਪਿਛੋਂ ਪੁੱਤਰ ਨੂੰ ਲੱਭਦੀ ਹੋਈ ਉਸਦੇ ਪੁੱਤਰ ਦੀ (ਮਾਈ) ਮਾਤਾ ਆ ਕੇ ਪ੍ਰਾਪਤ ਹੋਈ ਸੀ।

## ਸਾਖੀ—ਉਦਿਆਲਕ ਮੁਨੀ ਦੀ

ਨਾਸਕੇਤੁ ਪਰਾਣ ਵਿਚ ਇਕ ਪ੍ਰਸੰਗ ਆਉਂਦਾ ਹੈ ਕਿ ਇਕ ਵਾਰ ਉਦਿਆਲਕ ਮੁਨੀ ਨਦੀ ਦੇ ਕਿਨਾਰੇ ਬੈਠਿਆ ਹੋਇਆ ਸੀ। ਉਸੇ ਨਦੀ ਦੇ ਉੱਤੇ ਉਰਵਸ਼ੀ ਨਾਮ ਦੀ ਅਪਛਰਾ ਇਸ਼ਨਾਨ ਕਰਨ ਵਾਸਤੇ ਆਈ। ਜਦੋਂ ਉਹ ਨਿਰਵਸਤਰ ਹੋ ਕੇ ਇਸ਼ਨਾਨ ਕਰਨ ਲਈ ਨਦੀ ਵਿਚ ਪ੍ਰਵੇਸ਼ ਹੋਈ ਤਾਂ ਉਦਿਆਲਕ ਮੁਨੀ ਦਾ ਚਿਤ ਸਾਫ ਨਾ ਰਿਹਾ। ਜਿਸ ਕਰਕੇ ਉਸ ਦਾ ਧਾਤੂ ਵਹਿ ਗਿਆ। ਇਸ ਨੇ ਆਪਣੇ ਧਾਤੂ ਨੂੰ ਫੁੱਲਾਂ ਦੇ ਡੂਨੇ ਵਿਚ ਪਾ ਕੇ ਨਦੀ ਵਿਚ ਤਾਰ ਦਿੱਤਾ। ਉਸੇ ਨਦੀ ਵਿਚ ਅੱਗੇ ਰਘੂ ਰਾਜੇ ਦੀ ਪੁੱਤਰੀ ਚੰਦ੍ਰਾਵਤੀ ਇਸ਼ਨਾਨ ਕਰ ਰਹੀ ਸੀ। ਜਦੋਂ ਉਹ ਫੁੱਲਾਂ ਵਾਲਾ ਡੂਨਾ ਰਾਜਕੁਮਾਰੀ ਚੰਦ੍ਰਾਵਤੀ ਕੋਲ ਪਹੁੰਚਿਆ ਤਾਂ ਉਸ ਨੇ ਡੂਨੇ ਵਿਚਲੇ ਫੁੱਲਾਂ ਨੂੰ ਸੁੰਘ ਲਿਆ। ਉਹਨਾਂ ਫੁੱਲਾਂ ਨੂੰ ਸੁੰਘਣ ਕਰਕੇ ਚੰਦ੍ਰਾਵਤੀ ਦਾ ਗਰਭ ਠਹਿਰ ਗਿਆ। ਜਦੋਂ ਇਸ ਤਰ੍ਹਾਂ ਨਾਲ ਚੰਦ੍ਰਾਵਤੀ ਦੇ ਮੱਥੇ ਉੱਤੇ ਕਲੰਕ ਲੱਗ ਗਿਆ ਤਾਂ ਰਾਜੇ ਨੇ ਜੋਤਸ਼ੀਆਂ ਨੂੰ ਪੁੱਛਿਆ ਕਿ ਰਾਜਕੁਮਾਰੀ ਤਾਂ ਕਲੰਕਿਤ ਹੋ ਗਈ ਹੈ, ਹੁਣ ਕੀ ਕੀਤਾ ਜਾਵੇ? ਤਾਂ ਜੋਤਸ਼ੀਆਂ ਨੇ ਰਾਜੇ ਨੂੰ ਸਲਾਹ ਦਿੱਤੀ ਕਿ ਇਸ ਨੂੰ ਰਾਜ ਵਿਚੋਂ ਬਾਹਰ ਕੱਢ ਦੇਣਾ ਚਾਹੀਦਾ ਹੈ, ਨਹੀਂ ਤਾਂ ਤੇਰਾ ਸਾਰਾ ਰਾਜ ਤਬਾਹ ਹੋ ਜਾਵੇਗਾ। ਰਾਜੇ ਨੇ ਜੋਤਸ਼ੀਆਂ ਦੀ ਗੱਲ ਵਿਚ ਆ ਕੇ ਰਾਜਕੁਮਾਰੀ ਚੰਦ੍ਰਾਵਤੀ ਨੂੰ ਦੇਸ਼

ਨਿਕਾਲਾ ਦੇ ਦਿੱਤਾ। ਰਾਜਕੁਮਾਰੀ ਚੰਦ੍ਰਾਵਤੀ ਜੰਗਲ ਵਿਚ ਜਾ ਕੇ ਰਹਿਣ ਲੱਗ ਪਈ। ਸੋਚਦੀ ਹੈ ਕਿ ਮੈਂ ਤਾਂ ਕਿਸੇ ਪਰਾਏ ਪੁਰਸ਼ ਵੱਲ ਅੱਜ ਤੱਕ ਤੱਕਿਆ ਵੀ ਨਹੀਂ ਤਾਂ ਫੇਰ ਮੈਨੂੰ ਇਹ ਗਰਭ ਧਾਰਨ ਕਿਵੇਂ ਹੋ ਗਿਆ ਹੈ। ਕੁਝ ਸਮੇਂ ਬਾਅਦ ਜਦੋਂ ਗਰਭ ਦਾ ਸਮਾਂ ਪੂਰਾ ਹੋ ਗਿਆ ਤਾਂ ਚੰਦ੍ਰਾਵਤੀ ਨੇ ਕਿਹਾ ਕਿ ਹੇ ਖੋਟੇ ਪੁਰਸ਼ਾ! ਜਿਸ ਰਾਹ ਥਾਣੀ ਤੂੰ ਮੇਰੇ ਅੰਦਰ ਪ੍ਰਵੇਸ਼ ਹੋਇਆ ਹੈਂ, ਹੁਣ ਉਸੇ ਰਾਹ ਥਾਣੀ ਹੀ ਜਨਮ ਲੈਣਾ ਕਰ। ਤਾਂ ਉਸ ਬੱਚੇ ਨੇ ਚੰਦ੍ਰਾਵਤੀ ਦੀਆਂ ਨਾਸਕਾਂ ਰਾਹੀ ਹੀ ਜਨਮ ਲੈਣਾ ਕੀਤਾ ਸੀ। ਜਿਸ ਕਰਕੇ ਉਸ ਦਾ ਨਾਮ ਵੀ ਨਾਸਕੇਤ ਹੀ ਪੈ ਗਿਆ। ਚੰਦ੍ਰਾਵਤੀ ਨੇ ਉਸ ਬੱਚੇ ਨੂੰ ਪਾਲਣ-ਪੋਸ਼ਣ ਦੇ ਅਸਮਰਥ ਹੋਣ ਕਰਕੇ ਨਦੀ ਵਿਚ ਹੀ ਤਾਰ ਦਿੱਤਾ ਅਤੇ ਆਪ ਉਦਾਸ ਹੋਈ ਜੰਗਲਾਂ ਵਿਚ ਹੀ ਭ੍ਰਮਣ ਕਰਨ ਲੱਗ ਪਈ। ਓਧਰ ਜਿਸ ਪਾਸੇ ਨੂੰ ਬੱਚਾ ਪਾਣੀ ਦੇ ਰੋੜ ਨਾਲ ਰੁੜਿਆ ਜਾ ਰਿਹਾ ਸੀ, ਉਸ ਪਾਸੇ ਰਿਸ਼ੀਆਂ ਦੀ ਸਭਾ ਲੱਗੀ ਹੋਈ ਸੀ। ਜਿਸ ਵਿਚ ਉਦਿਆਲਕ ਮੁਨੀ ਦੇ ਸਮੇਤ ਸਾਰੇ ਹੀ ਰਿਖੀ ਬੈਠੇ ਹੋਏ ਸਨ। ਜਦੋਂ ਸਾਰਿਆਂ ਨੇ ਇਕ ਬੱਚਾ ਨਦੀ ਵਿਚ ਰੁੜਿਆ ਜਾਂਦਾ ਵੇਖਿਆ ਤਾਂ ਉਸ ਨੂੰ ਬਾਹਰ ਕੱਢ ਲਿਆ। ਸਾਰੇ ਬਹੁਤ ਹੀ ਹੈਰਾਨ ਹੋਏ ਕਿ ਇਹ ਕਿਸ ਦਾ ਬੱਚਾ ਹੈ ਤਾਂ ਨਾਰਦ ਨੇ ਉਦਿਆਲਕ ਮੁਨੀ ਨੂੰ ਦੱਸਿਆ ਕਿ ਇਹ ਤੇਰਾ ਹੀ ਪੁੱਤਰ ਹੈ। ਇਹ ਸੁਣ ਕੇ ਉਦਿਆਲਕ ਮੁਨੀ ਹੈਰਾਨ ਹੋ ਗਿਆ ਤੇ ਕਹਿਣ ਲੱਗਾ, "ਮੁਨੀ ਜੀ! ਮੈ ਤਾਂ ਅਜੇ ਤੱਕ ਗ੍ਰਹਿਸਤ ਹੀ ਨਹੀਂ ਕੀਤਾ। ਫੇਰ ਇਹ ਬੱਚਾ ਮੇਰਾ ਪੁੱਤਰ ਕਿਵੇਂ ਹੋ ਸਕਦਾ ਹੈ। ਤਾਂ ਨਾਰਦ ਨੇ ਸਾਰੀ ਵਾਰਤਾ ਦੱਸੀ ਕਿ ਕਿਵੇਂ ਤੇਰਾ ਚਿਤ ਉਰਵਸੀ ਨਾਮ ਦੀ ਅਪਸ਼ਰਾ ਨੂੰ ਵੇਖ ਕੇ ਡੋਲ ਗਿਆ ਸੀ। ਜਿਸ ਨਾਲ ਤੇਰਾ ਧਾਤੂ ਵਹਿ ਗਿਆ ਸੀ, ਤੇ ਤੂੰ ਆਪਣੇ ਧਾਤੂ ਨੂੰ ਨਦੀ ਵਿਚ ਰੋੜ ਦਿੱਤਾ ਸੀ। ਉਸ ਧਾਤੂ ਕਰਕੇ ਹੀ ਤੇਰਾ ਇਹ ਪੁੱਤਰ ਪੈਦਾ ਹੋਇਆ ਹੈ। ਉਸ ਵੇਲੇ ਉਦਿਆਲਕ ਮੁਨੀ ਨੇ ਆਪਣੇ ਪੁੱਤਰ ਨੂੰ ਲੈ ਕੇ ਪਾਲ ਲਿਆ। ਹੁਣ ਉਦਿਆਲਕ ਮੁਨੀ ਆਪਣੇ ਪੁੱਤਰ ਨਾਲ ਵੱਖਰਾ ਰਹਿਣ ਲੱਗ ਪਿਆ। ਕੁਝ ਸਮੇਂ ਬਾਅਦ ਨਾਸਕੇਤ ਦੀ ਮਾਤਾ ਚੰਦ੍ਰਾਵਤੀ ਵੀ ਪੁੱਤਰ ਮੋਹ ਵਿਚ ਫਸੀ ਹੋਈ ਨਦੀ ਦੇ ਕਿਨਾਰੇ-ਕਿਨਾਰੇ ਆਪਣੇ ਪੁੱਤਰ ਦੀ ਭਾਲ ਵਿਚ ਕਰਦੀ ਓਥੇ ਆ ਪਹੁੰਚੀ। ਤਾਂ ਉਦਿਆਲਕ ਮੁਨੀ ਨੇ ਆਪਣੇ ਪੁੱਤਰ ਨੂੰ ਕਿਹਾ ਕਿ ਜਾ ਪੁੱਤਰ! ਆਪਣੀ ਮਾਤਾ ਨੂੰ ਸੱਦ ਲਿਆ। ਨਾਸਕੇਤ ਨੇ ਆਪਣੀ ਮਾਤਾ ਕੋਲ ਜਾ ਕੇ ਕਿਹਾ ਕਿ ਤੁਹਾਨੂੰ ਮੇਰਾ ਪਿਤਾ ਬੁਲਾ ਰਿਹਾ ਹੈ। ਜਦੋਂ ਨਾਸਕੇਤ ਆਪਣੀ ਮਾਤਾ ਨੂੰ ਨਾਲ ਲੈ ਕੇ ਆ ਗਿਆ ਤਾਂ ਉਦਿਆਲਕ ਮੁਨੀ ਦੇ ਪੁੱਛਣ ਤੋਂ ਚੰਦ੍ਰਾਵਤੀ ਨੇ ਆਪਣੇ ਨਾਲ ਬਤੀਤ ਹੋਈ ਸਾਰੀ ਵਾਰਤਾ ਦੱਸ ਦਿੱਤੀ। ਉਸ ਵੇਲੇ ਰਿਸ਼ੀਆਂ ਨੇ ਉਦਿਆਲਕ ਮੁਨੀ ਦਾ ਚੰਦ੍ਰਾਵਤੀ ਨਾਲ ਵਿਆਹ ਕਰਵਾ ਦਿੱਤਾ ਸੀ।

ਇਸ ਪ੍ਰਕਾਰ ਉਦਿਆਲਕ ਮੁਨੀ ਨੂੰ ਆਪਣੇ ਪੁੱਤਰ ਦੀ ਪ੍ਰਾਪਤੀ ਪਹਿਲਾਂ ਹੀ ਹੋ ਗਈ ਤੇ ਪੁੱਤਰ ਦੀ ਮਾਤਾ ਦੀ ਪ੍ਰਾਪਤੀ ਪਿਛੋਂ ਹੋਈ ਸੀ।

**ਗੁਰੁ ਲਾਗੋ; ਚੇਲੇ ਕੀ ਪਾਈ ॥੧॥**

ਗੁਰੂ ਮਛੰਦਰ ਨਾਥ ਚੇਲੇ ਗੋਰਖਨਾਥ ਦੇ (ਪਾਈ) ਪੈਰੀਂ (ਲਾਗੋ) ਲੱਗਿਆ ਸੀ।

## ਸਾਖੀ—ਮਛੰਦਰ ਨਾਥ ਦੀ

ਗੋਰਖ ਨਾਥ ਦਾ ਗੁਰੂ ਮਛੰਦਰ ਨਾਥ ਵਿਸ਼ੇ ਸੁਖ ਵਾਸਤੇ ਸੰਗਲਾਦੀਪ ਦੇ ਅਮਰੂ ਰਾਜੇ ਦੀ ਮੁਰਦਾ ਦੇਹ ਵਿਚ ਪ੍ਰਵੇਸ਼ ਹੋ ਕੇ ਵਿਸ਼ੇ ਭੋਗ ਰਿਹਾ ਸੀ। ਬਾਲ ਗੁੰਦਾਈ ਨੇ ਗੋਰਖ ਨੂੰ ਤਾਹਨਾ ਮਾਰਿਆ ਕਿ ਵੱਡਾ ਜੋਗੀ ਜਤੀ ਬਣਿਆ ਫਿਰਦਾ ਹੈਂ, ਤੇਰਾ ਗੁਰੂ ਕੀ ਕਰਦਾ ਹੈ? ਤਾਂ ਗੋਰਖ ਨੇ ਸੰਗਲਾਦੀਪ ਵਿਚ ਜਾ ਕੇ ਰਾਜੇ ਦੀ ਸਭਾ ਵਿਚ ਤਬਲਾ ਵਜਾਉਣ ਵਾਲੇ ਦੀ ਸੇਵਾ ਕਰਕੇ ਉਸ ਪਾਸੋਂ ਜੋੜੀ ਸਿਖੀ। ਇਕ ਦਿਨ ਆਪ ਜੋੜੀ ਵਾਲੇ ਉਸਤਾਦ ਨੂੰ ਬੇਨਤੀ ਕਰਕੇ ਗੋਰਖ ਨਾਥ ਆਪਣੇ ਮੁੰਦਰਾਂ ਵਾਲੇ ਕੰਨ ਕੱਪੜੇ ਨਾਲ ਢੱਕ ਕੇ ਰਾਜੇ ਦੀ ਸਭਾ ਵਿਚ ਚਲਾ ਗਿਆ ਅਤੇ ਜੋੜੀ ਵਜਾਉਂਦੇ ਨੇ ਥਾਪ ਲਾ ਕੇ ਕਿਹਾ :

**"ਜਾਗ ਮਛੰਦਰਾ ਗੋਰਖ ਆਏ ॥"**

ਤਾਂ ਮਛੰਦਰ ਨਾਥ ਸ਼ਰਮਿੰਦਾ ਹੋ ਕੇ ਰਾਜੇ ਦੀ ਦੇਹ ਛੱਡ ਕੇ ਆਪਣੀ ਅਸਲੀ ਦੇਹ ਵਿਚ ਆ ਕੇ ਗੋਰਖ ਨਾਥ ਦੇ ਪੈਰੀਂ ਪੈ ਕੇ ਕਹਿਣਾ ਲੱਗਾ ਕਿ ਤੂੰ ਮੇਰਾ ਗੁਰੂ ਹੈਂ ਤੇ ਮੈਂ ਤੇਰਾ ਚੇਲਾ ਹਾਂ। ਪਰ ਗੋਰਖ ਨਾਥ ਨੇ ਕਿਹਾ ਕਿ ਹੇ ਗੁਰੂ ਜੀ ! ਮੈਂ ਤੁਹਾਨੂੰ ਉਪਦੇਸ਼ ਨਹੀਂ ਦੇ ਸਕਦਾ। ਇਹ ਕਹਿ ਕੇ ਗੋਰਖ ਨਾਥ ਆਪਣੇ ਗੁਰੂ ਮਛੰਦਰ ਨਾਥ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਲੈ ਕੇ ਆ ਗਿਆ।

ਜਦੋਂ ਸਤਿਗੁਰਾਂ ਦੇ ਦਰਸ਼ਨ ਕਰ ਕੇ ਮਛੰਦਰ ਨਾਥ ਦਾ ਮਨ ਸ਼ਾਂਤ ਹੋ ਗਿਆ ਤਾਂ ਸਤਿਗੁਰੂ ਸਾਹਿਬ ਜੀ ਨੇ ਮਛੰਦਰ ਨਾਥ ਨੂੰ ਉਪਦੇਸ਼ ਦਿੱਤਾ। ਯਥਾ :

**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥ ਵਸਗਤਿ ਪੰਚ ਕਰੇ ਨਹ ਡੋਲੈ ॥**
**ਐਸੀ ਜੁਗਤਿ ਜੋਗ ਕਉ ਪਾਲੇ ॥ ਆਪਿ ਤਰੈ ਸਗਲੇ ਕੁਲ ਤਾਰੇ ॥** *(ਅੰਗ : ੯੩੮)*

ਇਸ ਪ੍ਰਕਾਰ ਗੁਰੂ ਮਛੰਦਰ ਨਾਥ ਆਪਣੇ ਚੇਲੇ ਗੋਰਖ ਨਾਥ ਦੇ ਪੈਰੀਂ ਪਿਆ ਸੀ।

**ਅਥਵਾ :** ਭਗਤ ਧੰਨਾ ਜੀ ਦੇ ਗੁਰੂ ਤ੍ਰਿਲੋਚਨ ਪੰਡਿਤ ਨੂੰ ਆਪਣੇ ਚੇਲੇ ਭਗਤ ਧੰਨਾ ਜੀ ਦੇ ਚਰਨੀਂ ਲੱਗਣਾ ਪਿਆ ਸੀ। ਤ੍ਰਿਲੋਚਨ ਉਹ ਪੰਡਿਤ ਸੀ, ਜਿਸਨੇ ਭਗਤ ਧੰਨਾ ਜੀ ਨੂੰ ਇੱਕ ਪੱਥਰ ਕੱਪੜੇ 'ਚ ਲਪੇਟ ਕੇ ਦੇ ਦਿੱਤਾ ਸੀ ਕਿ ਇਹ ਠਾਕੁਰ ਹੈ। ਉਸ ਪੱਥਰ ਤੋਂ ਭਗਤ ਜੀ ਨੇ ਭੋਗ ਲਵਾਉਣ ਦੀ ਨਿਸ਼ਠਾ ਕਰਕੇ ਪ੍ਰਮੇਸਰ ਦੀ ਪ੍ਰਾਪਤੀ ਕੀਤੀ ਸੀ। ਇਸ ਕਰਕੇ ਭਗਤ ਜੀ ਨੇ ਤ੍ਰਿਲੋਚਨ ਨੂੰ ਆਪਣਾ ਗੁਰੂ ਮੰਨਿਆ ਸੀ।

## ਸਾਖੀ—ਭਗਤ ਤ੍ਰਿਲੋਚਨ ਜੀ ਤੇ ਭਗਤ ਧੰਨਾ ਜੀ ਦੀ

ਇਕ ਵਾਰ ਭਗਤ ਧੰਨਾ ਜੀ, ਤ੍ਰਿਲੋਚਨ ਪੰਡਿਤ ਦੇ ਪਾਸ ਹੀ ਬੈਠੇ ਸਨ ਤਾਂ ਭਗਤ ਧੰਨਾ ਜੀ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਦੇ ਦਰਸ਼ਨ ਹੋਏ। ਉਹ ਉਚੀ ਸਾਰੀ ਕਹਿਣ ਲੱਗੇ ਕਿ ਓਹ ਵੇਖੋ ਪ੍ਰਭੂ ਮੇਰੀਆਂ ਮੱਝਾਂ ਨੂੰ ਮੋੜ ਰਹੇ ਹਨ। ਹੁਣ ਭਗਵਾਨ ਮੇਰੇ ਵੱਲ ਵੇਖ ਕੇ ਹੱਸ ਰਹੇ ਹਨ। ਜਦੋਂ ਭਗਤ ਤ੍ਰਿਲੋਚਨ ਜੀ ਨੇ ਆਪਣੇ ਚੇਲੇ ਭਗਤ ਧੰਨਾ ਜੀ ਦੀ ਐਸੀ ਅਵਸਥਾ ਦੇਖੀ ਤਾਂ ਭਗਤ ਤ੍ਰਿਲੋਚਨ ਜੀ ਭਗਤ ਧੰਨਾ ਜੀ ਦੇ ਪੈਰੀਂ ਪੈ ਗਏ ਤੇ ਕਹਿਣ ਲੱਗੇ, "ਧੰਨਿਆਂ ਮੇਰੀਆਂ ਉਹ ਅੱਖਾਂ ਨਹੀਂ ਹਨ, ਜਿਸ ਨਾਲ ਮੈ ਭਗਵਾਨ ਜੀ ਦੇ ਦਰਸ਼ਨ ਕਰ ਸਕਾਂ। ਪਰ ਤੈਨੂੰ ਭਗਵਾਨ ਜੀ ਦੇ ਦਰਸ਼ਨ ਹੋ ਰਹੇ ਹਨ। ਇਸ ਲਈ ਤੂੰ ਮੈਨੂੰ ਵੀ ਦਰਸ਼ਨ ਕਰਾ"। ਜਦੋਂ ਭਗਤ ਧੰਨਾ ਜੀ ਨੇ ਆਪਣੇ ਗੁਰੂ ਭਗਤ ਤ੍ਰਿਲੋਚਨ ਜੀ ਨੂੰ ਦਰਸ਼ਨ ਦੇਣ ਵਾਸਤੇ ਭਗਵਾਨ ਜੀ ਅੱਗੇ ਬੇਨਤੀ ਕੀਤੀ ਤਾਂ ਭਗਵਾਨ ਜੀ ਕਹਿਣ ਲੱਗੇ ਕਿ ਧੰਨਿਆ ਇਸ ਨੇ ਤੈਨੂੰ ਪੱਥਰ ਦੇ ਕੇ ਮਖੌਲ ਕੀਤਾ ਸੀ। ਇਸ ਲਈ ਮੈਂ ਇਸ ਨੂੰ ਦਰਸ਼ਨ ਨਹੀਂ ਦੇਣੇ। ਤਾਂ ਭਗਤ ਧੰਨਾ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ! ਜੇ ਤੁਸੀਂ ਮੇਰੇ ਕਹਿਣ ਤੇ ਇੰਨ੍ਹਾਂ ਨੂੰ ਦਰਸ਼ਨ ਹੀ ਨਹੀਂ ਦੇਣੇ। ਤਾਂ ਫਿਰ ਮੇਰੀ ਕੀਤੀ ਹੋਈ ਭਗਤੀ ਦਾ ਕੀ ਫਲ ਹੋਇਆ। ਇਸ ਤਰ੍ਹਾਂ ਉਸ ਵੇਲੇ ਭਗਤ ਧੰਨਾ ਜੀ ਨੇ ਵਿਚੋਲਾ ਬਣ ਕੇ ਭਗਤ ਤ੍ਰਿਲੋਚਨ ਜੀ ਨੂੰ ਦਰਸ਼ਨ ਕਰਵਾਏ ਸੀ।

ਉਸ ਵੇਲੇ ਗੁਰੂ ਕਹਾਉਣ ਵਾਲੇ ਭਗਤ ਤ੍ਰਿਲੋਚਨ ਜੀ ਨੂੰ ਆਪਣੇ ਚੇਲੇ ਭਗਤ ਧੰਨਾ ਜੀ ਦੇ ਚਰਨੀਂ ਲੱਗਣਾ ਪਿਆ ਸੀ।

**ਏਕੁ ਅਚੰਭਉ; ਸੁਨਹੁ ਤੁਮ ਭਾਈ ॥**

ਹੇ ਮੇਰੇ (ਭਾਈ) ਭਰਾਵੋ ! (ਏਕੁ) ਇਕ ਹੋਰ (ਅਚੰਭਉ) ਅਸਚਰਜ ਗੱਲ ਸੁਣਨਾ ਕਰੋ।

**ਦੇਖਤ ਸਿੰਘੁ; ਚਰਾਵਤ ਗਾਈ ॥੧॥ ਰਹਾਉ ॥**

ਸੁੰਦਰ ਸ਼ਾਹ ਦਾ ਸ਼ੇਰ ਗਾਈਆਂ ਨੂੰ (ਚਰਾਵਤ) ਚਾਰਦਾ ਹੋਇਆ (ਦੇਖਤ) ਵੇਖੀਦਾ ਸੀ।

ਜਿਸ ਵਕਤ ਭਾਈ ਬਿਧੀਚੰਦ ਜੀ ਦੇਉ ਨਗਰ ਵਿਚ ਗਏ ਸਨ ਤਾਂ ਉੱਥੇ ਜਾ ਕੇ ਉਹਨਾਂ ਨੇ ਕੀ ਵੇਖਿਆ ਕਿ ਸੁੰਦਰ ਸਾਹ ਫਕੀਰ ਦੀਆਂ ਗਾਈਆਂ ਨੂੰ ਸ਼ੇਰ ਚਾਰਦਾ ਹੈ। ਉਸ ਵਕਤ ਜਦੋਂ ਉਹ ਭਾਈ ਬਿਧੀਚੰਦ ਜੀ ਦੇ ਤਾਈਂ ਸ਼ੇਰ ਤੇ ਚੜ੍ਹ ਕੇ ਡਰਾਉਣ ਵਾਸਤੇ ਆਇਆ ਸੀ ਤਾਂ ਭਾਈ ਬਿਧੀਚੰਦ ਜੀ ਦੇ ਤੱਕਣ ਨਾਲ ਹੀ ਉਹ ਸ਼ੇਰ ਬਿੱਲੀ ਦੇ ਵਾਂਗ ਸ਼ਹਿ ਖਾ ਕੇ ਡਿੱਗ ਪਿਆ ਸੀ। ਫਿਰ ਸੁੰਦਰ ਸ਼ਾਹ ਫਕੀਰ ਨੇ ਬਾਬਾ ਬਿਧੀਚੰਦ ਜੀ ਦੇ ਚਰਨ ਪਕੜ ਲਏ ਸੀ।

## ਸਾਖੀ—ਲੰਮੀ ਗਊ ਤੇ ਸ਼ੇਰ ਦੀ

ਕੁਝ ਪੁਸਤਕਾਂ ਵਿਚ ਇਕ ਹੋਰ ਕਥਾ ਆਉਂਦੀ ਹੈ ਕਿ ਇਕ ਲੰਮੀ ਗਊ ਸੀ। ਉਹ ਆਪਣੀਆਂ ਸਾਥਣਾਂ ਨਾਲ ਘਾਹ ਚਰ ਰਹੀ ਸੀ। ਉਸ ਵਕਤ ਉਹਨਾਂ ਦੇ ਝੁੰਡ ਉੱਤੇ ਸ਼ੇਰ ਨੇ ਹਮਲਾ ਕਰ ਦਿੱਤਾ। ਸ਼ੇਰ ਨੂੰ ਦੇਖ ਕੇ ਸਾਰਾ ਵੱਗ ਤਾਂ ਭੱਜ ਗਿਆ ਪਰ ਲੰਮੀ ਗਊ ਸ਼ੇਰ ਦੇ ਹੱਥ ਆ ਗਈ ਭਾਵ ਉਸ ਨੂੰ ਸ਼ੇਰ ਨੇ ਫੜ੍ਹ ਲਿਆ। ਜਦੋਂ ਸ਼ੇਰ ਉਸ ਨੂੰ ਮਾਰਨ ਲੱਗਾ ਤਾਂ ਗਊ ਨੇ ਬੇਨਤੀ ਕੀਤੀ ਕਿ ਹੇ ਜੰਗਲ ਦੇ ਰਾਜਾ! ਮੈਨੂੰ ਜਾਣ ਦੇ, ਮੈਂ ਆਪਣੇ ਵੱਛੇ ਨੂੰ ਜਾ ਕੇ ਦੁੱਧ ਚੁੰਘਾਉਣਾ ਹੈ। ਮੈਂ ਪ੍ਰਣ ਕਰਦੀ ਹਾਂ ਕਿ ਆਪਣੇ ਵੱਛੇ ਨੂੰ ਦੁੱਧ ਚੁੰਘਾ ਕੇ ਫਿਰ ਤੇਰੇ ਕੋਲ ਆ ਜਾਵਾਂਗੀ। ਤਾਂ ਸ਼ੇਰ ਹੱਸ ਕੇ ਕਹਿਣ ਲੱਗਾ ਕਿ ਤੂੰ ਮੇਰੇ ਕੋਲੋਂ ਛੁੱਟ ਕੇ ਨਿਕਲ ਗਈ ਤਾਂ ਫੇਰ ਮੁੜ ਕੇ ਮੇਰੇ ਕੋਲ ਨਹੀਂ ਆਉਣਾ। ਲੰਮੀ ਗਊ ਕਹਿਣ ਲੱਗੀ ਕਿ ਤੂੰ ਫਿਕਰ ਨਾ ਕਰ। ਮੈਂ ਆਪਣੇ ਵੱਛੇ ਨੂੰ ਦੁੱਧ ਚੁੰਘਾ ਕੇ ਆਪ ਤੇਰੇ ਕੋਲ ਆ ਜਾਵਾਂਗੀ। ਇਹ ਪ੍ਰਣ ਕਰਕੇ ਗਊ ਆਪਣੇ ਵੱਛੇ ਨੂੰ ਦੁੱਧ ਚੁੰਘਾਉਣ ਵਾਸਤੇ ਚਲੀ ਗਈ। ਜਦੋਂ ਉਹ ਗਊ ਆਪਣੇ ਵੱਛੇ ਨੂੰ ਦੁੱਧ ਚੁੰਘਾ ਕੇ ਵਾਪਸ ਆਉਣ ਲੱਗੀ ਤਾਂ ਲੋਕਾਂ ਕਿਹਾ ਕਿ ਹੇ ਗਊ! ਹੁਣ ਤੂੰ ਦੁਬਾਰਾ ਮਰਨ ਵਾਸਤੇ ਕਿਉਂ ਚੱਲੀ ਹੈਂ? ਤਾਂ ਗਊ ਕਹਿਣ ਲੱਗੀ ਕਿ ਮੈਂ ਸ਼ੇਰ ਨਾਲ ਪ੍ਰਣ ਕੀਤਾ ਹੋਇਆ ਹੈ। ਇਸ ਲਈ ਮੈਨੂੰ ਜਾਣਾ ਹੀ ਪੈਣਾ ਹੈ। ਇਸ ਤਰ੍ਹਾਂ ਕਹਿ ਕੇ ਉਹ ਸ਼ੇਰ ਕੋਲ ਵਾਪਸ ਆ ਗਈ ਤੇ ਕਹਿਣ ਲੱਗੀ, "ਲੈ ਸ਼ੇਰ ਮੈਂ ਆ ਗਈ ਹਾਂ, ਹੁਣ ਤੂੰ ਮੈਨੂੰ ਖਾ ਸਕਦਾ ਹਾਂ। ਤਾਂ ਅੱਗੋਂ ਸ਼ੇਰ ਕਹਿਣ ਲੱਗਾ ਕਿ ਹੁਣ ਤੂੰ ਮੇਰੀ ਸ਼ਰਨ ਆ ਗਈ ਹੈਂ। ਹੁਣ ਮੈਂ ਤੈਨੂੰ ਨਹੀਂ ਖਾ ਸਕਦਾ। ਉਸ ਵੇਲੇ ਲੰਮੀ ਗਊ ਸ਼ੇਰ ਦੇ ਨਾਲ ਰਹਿ ਕੇ ਘਾਹ ਚਰਦੀ ਤੇ ਅਨੰਦ ਮਾਣਦੀ ਸੀ।

ਇਸ ਪ੍ਰਕਾਰ ਗਊਆਂ ਚਾਰਦਾ ਹੋਇਆ ਸ਼ੇਰ ਦੇਖੀਦਾ ਸੀ।

**ਜਲ ਕੀ ਮਛੁਲੀ; ਤਰਵਰਿ ਬਿਆਈ ॥**

ਜਲ ਦੀ ਮੱਛੀ ਬ੍ਰਿਛ ਤੇ ਪ੍ਰਸੂਤਾ ਭਾਵ ਨੂੰ ਪ੍ਰਾਪਤ ਹੋਈ ਹੈ। ਤਾਂ ਇਸ ਵਿਚ ਕਿਹੜੀ ਕੋਈ ਵੱਡੀ ਗੱਲ ਹੈ? ਕਿਉਂਕਿ ਦਰਿਆਵਾਂ, ਨਹਿਰਾਂ ਦੇ ਕਿਨਾਰਿਆਂ ਤੇ ਉੱਗੇ ਦਰੱਖਤਾਂ ਦੀਆਂ ਟਾਹਣੀਆਂ ਆਮ ਤੌਰ ਤੇ ਢਾਈ-ਢਾਈ ਹੱਥ ਪਾਣੀ ਵਿਚ ਹੁੰਦੀਆਂ ਹਨ। ਜਲ ਦੇ ਅੰਦਰ ਲੁਕੀਆਂ ਹੋਈਆਂ ਉਹਨਾਂ ਟਾਹਣੀਆਂ ਵਿਚ ਮੱਛੀ ਨੇ ਆਪਣੇ ਬੱਚੇ ਦਿੱਤੇ ਹਨ, ਇਸ ਵਿਚ ਵੀ ਕੋਈ ਅਸਚਰਜ ਨਹੀਂ ਹੈ।

**ਦੇਖਤ ਕੁਤਰਾ; ਲੈ ਗਈ ਬਿਲਾਈ ॥੨॥**

ਕਈ ਕਹਿੰਦੇ ਹਨ ਕਿ ਸਾਡੇ ਦੇਖਦਿਆਂ-ਦੇਖਦਿਆਂ ਹੀ ਬਿਲੀ ਕਤੂਰੇ ਨੂੰ ਚੁੱਕ ਕੇ ਲੈ ਗਈ ਹੈ। ਇਸ ਵਿਚ ਕੋਈ ਵੀ ਅਸਚਰਜਤਾ ਵਾਲੀ ਗੱਲ ਨਹੀਂ ਹੈ ਕਿਉਂਕਿ ਜਿਹੜੇ ਬਾਹਰ ਖੇਤਾਂ ਵਿਚ ਵੱਡੇ ਬਿੱਲੇ ਹੁੰਦੇ ਹਨ। ਉਹ ਘਰੋਂ ਕਤੂਰਿਆਂ ਨੂੰ ਚੁੱਕ ਕੇ ਲੈ ਹੀ ਜਾਂਦੇ ਹਨ।

**ਤਲੈ ਰੇ ਬੈਸਾ; ਊਪਰਿ ਸੂਲਾ ॥**

(ਰੇ) ਹੇ ਭਾਈ! ਕਟਾਹਲ ਨਾਮੇ ਬ੍ਰਿਛ ਇਸ ਤਰ੍ਹਾਂ ਦਾ ਹੁੰਦਾ ਹੈ ਕਿ ਉਸਦੀਆਂ ਜੜ੍ਹਾਂ ਉੱਪਰ ਨੂੰ ਅਤੇ ਟਾਹਣੀਆਂ ਥੱਲੇ ਵੱਲ ਨੂੰ ਹੁੰਦੀਆਂ ਹਨ।

**ਅਥਵਾ :** ਮਨੁੱਖ ਦੇ ਹੱਥ ਤੇ ਪੈਰ ਰੂਪ ਟਾਹਣੀਆਂ (ਤਲੈ) ਹੇਠਲੇ ਪਾਸੇ ਵੱਲ ਨੂੰ ਅਤੇ (ਸੂਲਾ) ਮੁੱਢ ਭਾਵ ਸਿਰ ਉਪਰਲੇ ਪਾਸੇ ਵੱਲ ਨੂੰ ਹੈ।

**ਤਿਸ ਕੈ ਪੇਡਿ; ਲਗੇ ਫਲ ਫੂਲਾ ॥੩॥**

ਤਿਸ ਆਦਮੀ ਰੂਪ ਬ੍ਰਿਛ ਦੇ ਨਾਲ ਪੁੰਨ ਦਾਨ ਤੇ ਧੀਆਂ ਪੁੱਤਰ ਆਦਿਕ ਫਲ ਫੁੱਲ ਲਗੇ ਹੋਏ ਹਨ।

**ਘੋਰੈ ਚਰਿ; ਭੈਸ ਚਰਾਵਨ ਜਾਈ ॥**

ਇਸ ਵਿੱਚ ਕੋਈ ਅਸਚਰਜਤਾਈ ਨਹੀਂ ਕਿ ਕੋਈ ਪੁਰਖ (ਘੋਰੈ) ਘੋੜੇ ਉੱਤੇ (ਚਰਿ) ਚੜ੍ਹ ਕੇ (ਭੈਸ) ਮੱਝਾਂ (ਚਰਾਵਨ) ਚਾਰਨ ਵਾਸਤੇ (ਜਾਈ) ਜਾਂਦਾ ਹੋਵੇ। ਕਿਉਂਕਿ ਮਾਝੇ ਦੇ ਵਿੱਚ ਤਾਂ ਆਮ ਤੌਰ 'ਤੇ ਹੀ ਲੋਕ ਘੋੜਿਆਂ ਤੇ ਚੜ੍ਹਕੇ ਮੱਝਾਂ ਚਾਰਨ ਲਈ ਜਾਂਦੇ ਸਨ।

**ਅਥਵਾ :** ਜੇ ਕੋਈ (ਭੈਸ) ਮੱਝ ਦਾ ਕੱਟਾ (ਘੋਰੈ) ਘੋੜੇ 'ਤੇ (ਚਰਿ) ਚੜ੍ਹ ਕੇ (ਚਰ+ਆਵਨ ਜਾਈ) ਆਉਂਦਾ-ਜਾਂਦਾ, ਵਿਚਰਦਾ ਫਿਰਦਾ ਦੇਖੀਏ, ਤਾਂ ਇਸ ਵਿੱਚ ਵੀ ਕੋਈ ਅਸਚਰਜ ਨਹੀਂ। ਮੰਨ ਲਉ, ਇੱਕ ਆਦਮੀ ਰੋਜ ਘੋੜੇ 'ਤੇ ਚੜ੍ਹ ਕੇ ਮੱਝਾਂ ਚਾਰਨ ਜਾਂਦਾ ਹੋਵੇ, ਇੱਕ ਦਿਨ ਬੇਲੇ ਵਿੱਚ ਕੋਈ ਮੱਝ ਸੂ ਪਵੇ ਭਾਵ ਬੱਚਾ ਦੇਵੇ। ਤਾਂ ਉਹ ਆਦਮੀ, ਉਸ ਕੱਟੇ-ਕੱਟੀ ਨੂੰ ਘੋੜੇ 'ਤੇ ਰੱਖ ਕੇ ਘਰ ਲਿਆਉਂਦਾ ਹੈ, ਇਸ ਤਰ੍ਹਾਂ ਕੱਟਾ-ਕੱਟੀ ਵੀ ਘੋੜੇ ਦੀ ਸਵਾਰੀ ਕਰ ਲੈਂਦੇ ਹਨ। ਇਸ ਕਰਕੇ ਇਸ ਵਿੱਚ ਵੀ ਕੋਈ ਹੈਰਾਨਗੀ ਵਾਲੀ ਗੱਲ ਨਹੀਂ ਹੈ।

**ਬਾਹਰਿ ਬੈਲੁ; ਗੋਨਿ ਘਰਿ ਆਈ ॥੪॥**

ਭਗਤ ਕਬੀਰ ਜੀ ਦੇ ਲੰਗਰ ਵਾਸਤੇ ਵਣਜਾਰੇ ਲੋਕ ਦੇਣ ਲਈ ਰਸਦ ਲਈ ਆਉਂਦੇ ਸਨ। ਇੱਕ ਵਾਰ ਜਦੋਂ ਕੁਝ ਚੋਰਾਂ ਨੇ ਉਹ ਰਸਦ ਲੁੱਟਣੀ ਚਾਹੀ ਤਾਂ ਭਗਤ ਕਬੀਰ ਸਾਹਿਬ ਜੀ ਦੀ ਸ਼ਕਤੀ ਨਾਲ ਰਸਦ ਦੀਆਂ (ਗੋਨਿ) ਗੂਣਾਂ ਭਾਵ ਪੰਡਾਂ ਘਰ ਆ ਗਈਆਂ ਤੇ ਬੈਲ ਬਾਹਰ ਹੀ ਰਹਿ ਗਏ ਸਨ।

ਏਸੇ ਪ੍ਰਕਾਰ ਹੀ ਇਕ ਵਾਰ ਜਦੋਂ ਕੁਝ ਚੋਰ ਸਾਧ ਬਣ ਕੇ ਭਗਤ ਪੀਪਾ ਜੀ ਨੂੰ ਲੁੱਟਣ ਆਏ ਸਨ, ਉਦੋਂ ਵੀ ਭਗਤੀ ਦੇ ਪ੍ਰਤਾਪ ਕਰਕੇ ਐਸੀ ਕਲਾ ਵਰਤੀ ਕਿ ਗੂਣ ਤਾਂ ਘਰ ਵਿਚ ਆ ਗਈ ਤੇ ਬਲਦ ਬਾਹਰ ਹੀ ਖੜਾ ਰਹਿ ਗਿਆ ਸੀ।

**ਕਹਤ ਕਬੀਰ; ਜੁ ਇਸ ਪਦ ਬੂਝੈ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਪੁਰਖ ਇਸ (ਪਦ) ਸ਼ਬਦ ਦੀਆਂ ਸਾਖੀਆਂ ਤੋਂ ਸਿੱਖਿਆ ਲੈ ਕੇ ਪ੍ਰਮੇਸਰ ਦੇ ਨਾਮ ਦੀ ਵਿਚਾਰ ਨੂੰ ਸਮਝ ਲੈਣਗੇ, ਬੁਝ ਲੈਣਗੇ।

**ਰਾਮ ਰਮਤ; ਤਿਸੁ ਸਭੁ ਕਿਛੁ ਸੂਝੈ ॥੫॥੯॥੨੨॥**

(ਰਾਮ) ਪ੍ਰਮੇਸਰ ਦੇ ਨਾਮ ਨੂੰ ਉਚਾਰਨੇ ਕਰਕੇ (ਤਿਸੁ) ਉਹਨਾਂ ਨੂੰ ਸਭ ਕੁਝ (ਸੂਝੈ) ਦਿਸ ਆਵੇਗਾ, ਸਮਝ ਪੈ ਜਾਵੇਗਾ।

## ਅਰਥ ਨੰ : ੫

ਭਗਤ ਕਬੀਰ ਜੀ ਦੇ ਪਾਸ ਸੇਵਕਾਂ ਨੇ ਬੇਨਤੀ ਕੀਤੀ ਕਿ ਹੇ ਭਗਤ ਜੀ! ਇਸ ਜੀਵ ਨੂੰ ਪ੍ਰਮੇਸਰ ਦੀ ਪ੍ਰਾਪਤੀ ਕਿਸ ਪ੍ਰਕਾਰ ਹੋ ਸਕਦੀ ਹੈ ਤਾਂ ਭਗਤ ਕਬੀਰ ਸਾਹਿਬ ਜੀ ਉੱਤਰ ਦਿੰਦੇ ਹਨ-

**ਪਹਿਲਾ ਪੂਤੁ; ਪਿਛੈਰੀ, ਮਾਈ ॥**

ਪਹਿਲਾਂ ਇਹ ਜੀਵ ਨਿਸ਼ਕਾਮ ਕਰਮ ਕਰਕੇ (ਪੂਤੁ) ਪਵਿੱਤਰ ਹੋਵੇ **ਵਾ:** ਨਿਸ਼ਕਾਮ ਕਰਮ ਕਰਕੇ ਅੰਤਹਕਰਣ ਦੀ ਸੁਧੀ ਕਰੇ। ਵੈਰਾਗ, ਵਿਵੇਕ, ਖਟ-ਸੰਪਤੀ, ਆਦਿਕ ਸ਼ੁਭ ਗੁਣਾਂ ਨੂੰ ਧਾਰਨ ਕਰੇ, ਭਾਣਾ

ਮੰਨੇ, ਭੈ ਵਿਚ ਰਹੇ ਅਤੇ (ਪਿਛੈ+ਗੀ) (ਗੀ) ਇੰਦਰੀਆਂ ਦੇ ਵਿਸ਼ਿਆਂ ਤੋਂ ਪਿੱਛੇ ਹਟ ਜਾਵੇ। ਭਾਵ ਅੱਖਾਂ ਕਰਕੇ ਪਰਾਏ ਰੂਪ ਨੂੰ ਨਾ ਤੱਕੇ, ਹੱਥਾਂ ਨਾਲ ਕਿਸੇ ਦਾ ਨੁਕਸਾਨ ਨਾ ਕਰੇ। ਇਉਂ ਇੰਦਰੀਆਂ ਦਾ ਦਮਨ ਕਰੇ। ਤਾਂ ਫਿਰ (ਮਾਈ) ਮਾਇਆ ਦੇ ਪਤੀ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ। **ਵਾ:** ਪਿਛੌਂ (ਮਾ+ਈ) (ਮਾ) ਮਿਟੀ ਭਾਵ ਪ੍ਰਿਥਵੀ ਵਿਚੋਂ ਖਿਮਾ ਤੇ (ਈ) ਪੌਣ ਤੋਂ ਨਿਰਲੇਪ ਆਦਿਕ ਗੁਣ ਲੈਣ ਰੂਪ ਪੰਜਾਂ ਤੱਤਾਂ ਦੀ ਧਾਰਨਾ ਗ੍ਰਹਿਣ ਕਰਨ ਵਾਲਾ ਹੋਵੇ। ਫਿਰ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।

**ਗੁਰੁ ਲਾਗੋ; ਚੇਲੇ ਕੀ ਪਾਈ ॥੧॥**

ਫਿਰ (ਚੇਲੇ) ਸਿਖ ਦੇ ਤਾਈਂ ਚਾਹੀਦਾ ਹੈ ਕਿ ਉਹ ਸਤਿਗੁਰੂ ਸਾਹਿਬ ਜੀ ਦੇ (ਪਾਈ) ਚਰਨੀਂ ਲੱਗਾ ਰਹੇ।

**ਏਕੁ ਅਚੰਭਉ; ਸੁਨਹੁ ਤੁਮ ਭਾਈ ॥**

ਜਦੋਂ ਸਤਿਗੁਰੂ ਸਾਹਿਬ ਜੀ ਇਸ ਨੂੰ ਪੂਰਨ ਅਧਿਕਾਰੀ ਜਾਣ ਲੈਂਦੇ ਹਨ ਤਾਂ ਉਦੋਂ ਇਸ ਨੂੰ ਉਪਦੇਸ਼ ਬਖਸ਼ਦੇ ਹਨ। ਹੇ ਭਾਈ ! ਤੂੰ ਸੁਣਨਾ ਕਰ ਕਿ ਉਹ (ਏਕੁ) ਇਕ ਅਦ੍ਵੈਤ ਰੂਪ ਪ੍ਰਮੇਸਰ (ਅਚੰਭਉ) ਅਸਚਰਜ ਸਰੂਪ (ਭਾਈ) ਭਾਵਨ ਰੂਪ ਹੈ। ਭਾਵ ਉਹ ਸਾਰਿਆਂ ਦੀਆਂ ਭਾਵਨਾਵਾਂ ਪੂਰੀਆਂ ਕਰਦਾ ਹੈ। **ਵਾ:** ਉਹ ਪ੍ਰਮੇਸਰ (ਭਾਈ) ਭਾਵਨਾ ਭਾਵ ਸ਼ਰਧਾ ਕਰਕੇ ਹੀ ਪ੍ਰਾਪਤ ਹੁੰਦਾ ਹੈ। ਯਥਾ :

**ਭਾਵੋ ਹੀ ਵਿਦਤੇ ਦੇਵਾ ॥** *(ਸੁਰਤੀ ਪ੍ਰਮਾਣ)*

**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥** *(ਅੰਗ : ੬੫੮)*

**ਦੇਖਤ ਸਿੰਘੁ; ਚਰਾਵਤ ਗਾਈ ॥੧॥ ਰਹਾਉ ॥**

ਉਹ (ਸਿੰਘੁ) ਸ਼ੁੱਧ ਬ੍ਰਹਮ ਸਾਰਿਆਂ ਨੂੰ (ਦੇਖਤ) ਦੇਖਣ ਵਾਲਾ ਦ੍ਰਿਸ਼ਟਾ ਹੈ, ਜਿਸ ਦੇ ਤਾਈਂ ਵਿਕਾਰ ਆਦਿਕ ਪੋਹ ਨਹੀਂ ਸਕਦੇ। ਉਸ ਵਿਚ (ਚਰਾਵਤ) ਵਿਚਰਨਾ ਭਾਵ ਜਨਮ ਧਾਰ ਕੇ ਆਉਣਾ ਅਤੇ ਮਰ ਕੇ ਕਿਤੇ (ਗਾਈ) ਗਵਨ ਕਰਨਾ, ਜਾਣਾ ਨਹੀਂ (ਗਾਈ) ਕਿਹਾ ਜਾ ਸਕਦਾ ਹੈ। ਭਾਵ ਉਹ ਜਨਮ ਮਰਨ ਤੋਂ ਰਹਿਤ ਹੈ।

**ਅਥਵਾ :** ਜਦੋਂ ਸਰੂਪ ਦੀ ਪ੍ਰਾਪਤੀ ਕਰਕੇ ਦ੍ਰਿਸ਼ਟਾ ਰੂਪ ਸ਼ੁਧ ਬ੍ਰਹਮ ਨੂੰ ਦੇਖ ਲਈਦਾ ਹੈ ਤਾਂ ਉਸ ਵੇਲੇ (ਚਰਾਵਤ ਗਾਈ) ਵਿਚਰਨ ਭਾਵ ਆਉਣ-ਜਾਣ, ਜਨਮ-ਮਰਨ ਦੀ ਨਵਿਰਤੀ ਹੋ ਜਾਂਦੀ ਹੈ।

**ਜਲ ਕੀ ਮਛੁਲੀ; ਤਰਵਰਿ ਬਿਆਈ ॥**

ਫਿਰ ਪਦਾਰਥਾਂ ਰੂਪ ਜਲ ਦੀ ਬੁੱਧੀ ਰੂਪ ਮੱਛੀ ਸਾਧਸੰਗਤ ਰੂਪ ਬ੍ਰਿਛ ਤੇ ਪ੍ਰਸੂਤਾ ਭਾਵ ਨੂੰ ਪ੍ਰਾਪਤ ਹੁੰਦੀ ਹੈ। ਭਾਵ ਇਸ ਦੇ ਅੰਦਰ ਸਤ ਚਿਤ ਅਨੰਦ ਰੂਪ ਗੁਣ ਪਰਗਟ ਹੋ ਆਉਂਦੇ ਹਨ।

**ਅਥਵਾ :** ਸੰਸਾਰ ਰੂਪ ਜਲ ਦੀ ਬੁੱਧੀ ਰੂਪ ਮਛਲੀ ਬ੍ਰਹਮ ਰੂਪ ਬ੍ਰਿਛ ਦੇ ਵਿਚ ਪ੍ਰਸੂਤਾ ਭਾਵ ਨੂੰ ਪ੍ਰਾਪਤ ਹੁੰਦੀ ਹੈ। ਤਾਂ ਇਸ ਦੇ ਅੰਦਰ ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦਾ ਸੋਧਨ, ਸਾਖਿਆਤਤਾ ਰੂਪ ਗੁਣ ਪ੍ਰਗਟ ਹੋ ਆਉਂਦੇ ਹਨ। **ਵਾ:** ਜੀਵ ਰੂਪ ਮਛੁਲੀ ਬ੍ਰਹਮ ਰੂਪ ਤਰਵਰ ਦੀ ਪ੍ਰਾਪਤੀ ਕਰਕੇ (ਬਿ+ਆਈ) ਹਿਰਦੇ ਅੰਦਰ ਆਈ ਹੋਈ (ਬਿ) ਦ੍ਵੈਤ ਤੋਂ ਰਹਿਤ ਹੋ ਜਾਂਦੀ ਹੈ।

**ਦੇਖਤ ਕੁਤਰਾ; ਲੈ ਗਈ ਬਿਲਾਈ ॥੨॥**

ਜਿਹੜੀ ਪਹਿਲਾਂ ਅਸੀਂ (ਕੁਤਰਾ) ਕੁਤਰਕਾਂ ਕਰਨ ਵਾਲੀ ਬਿਰਤੀ (ਦੇਖਤ) ਦੇਖੀਦੀ ਸੀ। ਹੁਣ ਉਹ (ਬਿਲਾਈ) ਲੈਅ ਹੋ ਗਈ ਹੈ।

**ਅਥਵਾ :** ਜਿਹੜਾ ਪਹਿਲਾਂ ਇਹ ਬੁੱਧੀ ਸੰਸਾਰ ਦੇ ਅੰਦਰ (ਕੁ+ਤਰਾ) (ਤਰਾ) ਤਰਨ ਤੋਂ (ਕੁ) ਰਹਿਤ ਦੇਖੀਦੀ ਸੀ। ਹੁਣ ਇਹ ਪ੍ਰਮੇਸਰ ਦੀ ਪ੍ਰਾਪਤੀ ਕਰਕੇ ਆਪ ਵੀ ਤਰ ਗਈ ਹੈ ਅਤੇ ਹੋਰ ਸਾਰੀ ਸ੍ਰਿਸ਼ਟੀ ਨੂੰ ਵੀ ਆਪਣੇ

ਨਾਲ ਤਾਰ ਕੇ (ਬਿਲਾਈ) ਲੈ ਗਈ ਹੈ। **ਵਾ:** ਹੁਣ ਉਸਨੇ ਆਪਣੇ ਅੰਦਰੋਂ (ਬਿ+ਲਾਈ) (ਬਿ) ਦ੍ਵੈਤ (ਲਾਈ) ਲਾਹ ਦਿੱਤੀ ਹੈ।

**ਤਲੈ ਰੇ ਬੈਸਾ; ਊਪਰਿ ਸੂਲਾ ॥**

(ਰੇ) ਹੇ ਭਾਈ ! ਹੁਣ ਉਹ ਸਾਰਿਆਂ ਦੇ (ਤਲੈ) ਚਰਨਾਂ ਦੀ ਧੂੜੀ ਹੋ ਕੇ (ਬੈਸਾ) ਬੈਠ ਗਿਆ ਭਾਵ ਇਸਥਿਤ ਹੋ ਗਿਆ ਹੈ ਅਤੇ ਜੰਮਣ ਮਰਨ ਦੇ (ਸੂਲਾ) ਦੁੱਖਾਂ ਤੋਂ (ਊਪਰਿ) ਉੱਪਰ ਹੋ ਗਿਆ ਹੈ।

**ਤਿਸ ਕੈ ਪੇਡਿ; ਲਗੇ ਫਲ ਫੂਲਾ ॥੩॥**

ਜਿਹੜੇ (ਤਿਸ) ਉਸ ਬ੍ਰਹਮ ਰੂਪ, ਸੰਗਤ ਰੂਪ (ਪੇਡਿ) ਮੁੱਢ ਦੇ ਨਾਲ ਲਗੇ ਹਨ। ਉਹਨਾਂ ਨੂੰ ਗਿਆਨ ਰੂਪ ਫਲ ਤੇ ਉਪਾਸ਼ਨਾ ਰੂਪ (ਫੂਲਾ) ਫੁੱਲ ਪ੍ਰਾਪਤ ਹੁੰਦੇ ਹਨ। **ਵਾ:** ਉਹਨਾਂ ਨੂੰ ਬ੍ਰਹਮ ਗਿਆਨ ਰੂਪ ਫਲ ਅਤੇ ਧਰਮ ਰੂਪ ਫੁਲ ਪ੍ਰਾਪਤ ਹੋ ਜਾਂਦੇ ਹਨ।

**ਘੋਰੈ ਚਰਿ; ਭੈਸ ਚਰਾਵਨ ਜਾਈ ॥**

ਜਿਥੇ ਇਹ ਜੀਵ (ਘੋਰੈ) ਭਿਆਨਕ ਜਮ ਮਾਰਗਾਂ ਵਿਚ (ਚਰਿ) ਚੱਲਦਾ ਭਾਵ ਵਿਚਰਦਾ ਸੀ ਅਤੇ (ਭੈ+ਸ) ਭੈ ਦੇ (ਸ) ਸਹਿਤ ਹੋ ਕੇ (ਚਰ+ਆਵਨ) (ਆਵਨ) ਆਉਣ ਜਾਣ ਦੇ ਵਿਚ (ਚਰ) ਵਿਚਰਦਾ ਰਹਿੰਦਾ ਸੀ। ਉੱਥੇ ਹੁਣ ਬ੍ਰਹਮ ਗਿਆਨੀ ਹੋ ਜਾਣ ਕਰਕੇ ਇਸਦਾ ਪ੍ਰਾਨਾਂ ਰੂਪ ਘੋੜੇ ਉੱਤੇ ਚੜ੍ਹ ਕੇ ਤੇ (ਭੈ+ਸ) (ਭੈ) ਡਰ ਦੇ (ਸ) ਸੰਯੁਕਤ ਹੋ ਕੇ (ਚਰ+ਆਵ+ਨ) (ਆਵ) ਆਉਣ (ਜਾਈ) ਜਾਣ ਦੇ ਵਿਚ (ਚਰ) ਵਿਚਰਨਾ ਨਹੀਂ ਹੁੰਦਾ। ਭਾਵ ਬ੍ਰਹਮ ਗਿਆਨੀ ਸਰੀਰ ਤਿਆਗਣ ਤੋਂ ਬਾਅਦ ਕਿਸੇ ਦੇਸ਼ ਨੂੰ ਵੀ ਗਮਨ ਨਹੀਂ ਕਰਦੇ। ਉਹ ਮੁਕਤ ਹੋ ਕੇ ਪ੍ਰਮੇਸਰ ਦੇ ਸਰੂਪ ਵਿੱਚ ਅਭੇਦ ਹੋ ਜਾਂਦੇ ਹਨ।

**ਬਾਹਰਿ ਬੈਲੁ; ਗੋਨਿ ਘਰਿ ਆਈ ॥੪॥**

ਹੁਣ ਇਹ ਸੰਸਾਰ ਵਿਚ ਵਿਚਰਨ ਵਾਲਾ ਮਨ ਰੂਪ ਬੈਲ ਬਾਹਰ ਹੋ ਗਿਆ ਹੈ ਭਾਵ ਇਸ ਦਾ ਅਭਾਵ ਹੋ ਗਿਆ ਹੈ ਅਤੇ ਬ੍ਰਹਮ ਵਿਦਿਆ, ਮੁਕਤੀ ਰੂਪ ਗੂਣ ਰਿਦੇ ਰੂਪ ਘਰ ਵਿੱਚ ਆ ਗਈ ਹੈ। **ਵਾ:** ਹੁਣ ਅਸੀਂ ਸਰੂਪ ਰੂਪ ਘਰ ਵਿਚ ਆ ਕੇ ਇਸਥਿਤ ਹੋ ਗਏ ਹਾਂ।

**ਅਥਵਾ :** ਹੁਣ ਆਲਸ ਰੂਪ ਬੈਲ ਬਾਹਰ ਰਹਿ ਗਿਆ ਹੈ ਅਤੇ ਗਿਆਨ ਰੂਪ ਗੂਣ ਹਿਰਦੇ ਵਿਚ ਆ ਕੇ ਪ੍ਰਾਪਤ ਹੋ ਗਈ ਹੈ।

**ਕਹਤ ਕਬੀਰ; ਜੁ ਇਸ ਪਦ ਬੂਝੈ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜੁ) ਜਿਹੜਾ ਪੁਰਖ ਤਤ ਪਦ ਤੇ ਤ੍ਵੰ ਪਦ ਦੇ ਲਖ ਅਰਥ ਰੂਪ ਬ੍ਰਹਮ ਨੂੰ ਗੁਰਾਂ ਦੀ ਕਿਰਪਾ ਦੁਆਰਾ ਸਮਝ ਲਵੇਗਾ, ਬੁਝ ਲਵੇਗਾ।

**ਰਾਮ ਰਮਤ; ਤਿਸੁ ਸਭੁ ਕਿਛੁ ਸੂਝੈ ॥੫॥੯॥੨੨॥**

(ਰਾਮ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਉਚਾਰਨ ਕਰਕੇ (ਤਿਸੁ) ਉਸ ਨੂੰ ਜਿੰਨਾਂ ਤੁਛ ਮਾਤਰ ਸੰਸਾਰ ਹੈ, ਇਹ ਸਭ ਕੁਛ ਬ੍ਰਹਮ ਰੂਪ ਹੀ ਦਿਸ ਆਵੇਗਾ। ਭਾਵ ਉਹ ਸਮਝ ਲਵੇਗਾ ਕਿ ਉਹ ਪ੍ਰਮੇਸਰ ਲੋਕ ਪ੍ਰਲੋਕ ਦੇ ਸਾਰੇ ਘਟਾਂ ਘਟਾਂ ਵਿਚ ਵਿਆਪਕ ਹੈ।

## ਬਾਈਸ ਚਉਪਦੇ ਤਥਾ ਪੰਚਪਦੇ ॥

ਭਗਤ ਕਬੀਰ ਸਾਹਿਬ ਜੀ ਦੇ ਏਥੋਂ ਤੱਕ (ਚਉਪਦੇ) ਚਾਰ-ਚਾਰ ਪਦਾਂ ਵਾਲੇ ਤੇਰਾਂ ਸ਼ਬਦ ਆਏ ਹਨ ਤੇ (ਤਥਾ) ਤਿਸ ਪ੍ਰਕਾਰ ਹੀ (ਪੰਚਪਦੇ) ਪੰਜ-ਪੰਜ ਪਦਿਆਂ ਵਾਲੇ ਨੌਂ ਸ਼ਬਦ ਆਏ ਹਨ। ਇਸ ਪ੍ਰਕਾਰ ਛੰਦਾਂ ਦਾ ਕੁਲ ਜੋੜ (੧੩+੯=੨੨) (ਬਾਈਸ) ਬਾਈ ਹੈ।

**ਨੋਟ :** ਬਾਈਸ ਚਉਪਦੇ ਤਥਾ ਪੰਚਪਦੇ ਵਾਲੀ ਤੁਕ ਉਪਰਲੇ ਸ਼ਬਦ "ਪਹਿਲਾ ਪੂਤੁ ਪਿਛੈਰੀ ਮਾਈ॥" ਦੇ ਨਾਲ ਹੀ ਪੜ੍ਹਨੀ ਹੈ।

## ਆਸਾ, ਸ੍ਰੀ ਕਬੀਰ ਜੀਉ ਕੇ, ਤਿਪਦੇ ੮ ॥ ਦੁਤੁਕੇ ੭ ਇਕਤੁਕਾ ੧

*(ਤਿ-ਪਦੇ ਅੱਠ, ਦੁ-ਤੁਕੇ ਸੱਤ ਤੇ ਇਕ ਤੁਕਾ ਇਕ ਬੋਲੋ)*

(ਸ੍ਰੀ) ਸ਼੍ਰੋਮਣੀ ਭਗਤ ਕਬੀਰ ਸਾਹਿਬ ਜੀ ਦੇ ਆਸਾ ਰਾਗ ਵਿਚ ਅੱਗੇ (ਤਿ-ਪਦੇ) ਤਿੰਨ-ਤਿੰਨ ਪੌੜੀਆਂ ਵਾਲੇ ਕੁਲ ਅੱਠ ਸ਼ਬਦ ਆਉਣਗੇ। ਜਿੰਨ੍ਹਾਂ ਵਿਚ (ਦੁ-ਤੁਕੇ) ਦੋ-ਦੋ ਤੁਕਾਂ ਵਾਲੇ ਸੱਤ ਸ਼ਬਦ ਅਤੇ ਇੱਕ-ਇੱਕ ਤੁਕ ਵਾਲਾ ਇਕ ਸ਼ਬਦ ਹੋਵੇਗਾ।

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

**ਪਹਿਲੀ ਉਥਾਨਕਾ :**

ਕੋਈ ਆਦਮੀ ਦੁਨੀਆਂ ਦੇ ਭੋਗ ਪਦਾਰਥਾਂ ਵਿਚ ਫਸ ਕੇ ਆਪਣੇ ਜਨਮ ਨੂੰ ਗਵਾ ਰਿਹਾ ਸੀ ਤਾਂ ਉਸ ਦੇ ਤਾਈਂ ਦੇਖ ਕੇ ਭਗਤ ਕਬੀਰ ਜੀ ਉਪਦੇਸ਼ ਬਖਸ਼ਿਸ਼ ਕਰਦੇ ਹਨ।

**ਦੂਸਰੀ ਉਥਾਨਕਾ :**

ਦੋ ਆਦਮੀ ਆਪਸ ਵਿਚ ਝਗੜ ਰਹੇ ਸਨ ਕਿ ਅਸੀਂ ਲੋਕਾਂ ਤੋਂ ਸਾਰੇ ਪਦਾਰਥ ਖੋਹ-ਖੋਹ ਕੇ ਆਪ ਭੋਗਾਂਗੇ ਤਾਂ ਉਹਨਾਂ ਨੂੰ ਲੜਦਿਆਂ ਹੋਇਆਂ ਵੇਖ ਕੇ ਭਗਤ ਕਬੀਰ ਸਾਹਿਬ ਜੀ ਨੇ ਸਮਝਾਉਣ ਵਾਸਤੇ ਇਹ ਸ਼ਬਦ ਉਚਾਰਨ ਕੀਤਾ।

### ਬਿੰਦੁ ਤੇ ਜਿਨਿ ਪਿੰਡੁ ਕੀਆ; ਅਗਨਿ ਕੁੰਡ ਰਹਾਇਆ ॥

ਹੇ ਭਾਈ ! (ਜਿਨਿ) ਜਿਸ ਵਾਹਿਗੁਰੂ ਨੇ ਮਾਤਾ ਦੇ (ਰਕਤ) ਲਹੂ ਅਤੇ ਪਿਤਾ ਦੇ (ਬਿੰਦੁ) ਵੀਰਜ (ਤੇ) ਤੋਂ ਤੇਰਾ ਇਹ (ਪਿੰਡੁ) ਸਰੀਰ ਪੈਦਾ (ਕੀਆ) ਕੀਤਾ ਹੈ ਅਤੇ ਫਿਰ ਮਾਤਾ ਦੇ ਗਰਭ ਰੂਪ (ਅਗਨਿ) ਅੱਗ ਦੇ (ਕੁੰਡ) ਤਲਾਅ ਵਿੱਚ ਆਪਣਾ ਸਿਮਰਨ ਦੇ ਕੇ ਤੇਰੇ ਫੁੱਲਾਂ ਤੋਂ ਵੀ ਨਰਮ ਸਰੀਰ ਨੂੰ ਸੜਨ ਤੋਂ ਬਚਾਅ ਕੇ (ਰਹਾਇਆ) ਰੱਖਿਆ ਹੈ।

### ਦਸ ਮਾਸ, ਮਾਤਾ ਉਦਰਿ ਰਾਖਿਆ; ਬਹੁਰਿ ਲਾਗੀ ਮਾਇਆ ॥੧॥

ਉਸ ਅੰਤਰਜਾਮੀ ਵਾਹਿਗੁਰੂ ਨੇ ਤੈਨੂੰ ਮਾਤਾ ਦੇ (ਉਦਰਿ) ਪੇਟ ਵਿਚ ਦਸ (ਮਾਸ) ਮਹੀਨੇ ਤੱਕ (ਰਾਖਿਆ) ਰੱਖਿਆ ਹੈ। **ਵਾ:** ਦਸ ਮਹੀਨੇ ਮਾਤਾ ਦੇ ਗਰਭ ਵਿਚ ਤੇਰੀ (ਰਾਖਿਆ) ਰੱਖਿਆ ਕੀਤੀ ਹੈ। ਉਦੋਂ ਤੈਨੂੰ ਪ੍ਰੋਖ ਗਿਆਨ ਸੀ। ਭਾਵ ਉਦੋਂ ਤੈਨੂੰ ਤੇਰੇ ਪਿਛਲੇ ਸੌ ਜਨਮ ਅਤੇ ਉਹਨਾਂ ਜਨਮਾਂ ਵਿਚ ਕੀਤੇ ਕਰਮਾਂ ਦਾ ਗਿਆਨ ਸੀ ਅਤੇ ਤੂੰ ਸਵਾਸ-ਸਵਾਸ ਸਿਮਰਨ ਕਰਦਾ ਸੀ। ਇਸ ਕਰਕੇ ਤੈਨੂੰ ਅੱਗ ਸਾੜ ਨਹੀਂ ਸਕਦੀ ਸੀ। ਇਸ ਪ੍ਰਕਾਰ ਮਾਤਾ ਦੇ ਗਰਭ ਵਿੱਚ ਨਾਮ ਜੋ ਤੇਰੀ ਰੱਖਿਆ ਕੀਤੀ ਸੀ। ਯਥਾ :

**ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥** *(ਅੰਗ : ੧੦੦੭)*

ਪਰ ਜਦੋਂ ਤੂੰ ਜਨਮ ਧਾਰਨ ਕਰ ਲਿਆ।

(ਬਹੁਰਿ ਲਾਗੀ ਮਾਇਆ) (ਬਹੁਰਿ) ਫਿਰ ਤੈਨੂੰ ਮਾਇਆ (ਲਾਗੀ) ਲੱਗ ਗਈ। ਉਸਨੇ ਤੈਨੂੰ ਪ੍ਰਮੇਸਰ ਦਾ ਸਿਮਰਨ ਭੁਲਾ ਦਿੱਤਾ।

## ਪ੍ਰਾਨੀ, ਕਾਹੇ ਕਉ ਲੋਭਿ ਲਾਗੇ; ਰਤਨ ਜਨਮੁ ਖੋਇਆ ॥

ਹੇ ਪ੍ਰਾਣਾਧਾਰੀ ਜੀਵ ! ਤੂੰ (ਕਾਹੇ) ਕਿਸ (ਕਉ) ਵਾਸਤੇ ਨਾਸ਼ਵੰਤ ਪਦਾਰਥਾਂ ਦੇ (ਲੋਭਿ) ਲੋਭ ਵਿਚ (ਲਾਗੇ) ਲੱਗ ਕਰਕੇ ਰਤਨਾਂ ਵਰਗੇ ਅਮੋਲਕ ਜਨਮ ਨੂੰ (ਖੋਇਆ) ਗਵਾ ਲਿਆ ਹੈ।

## ਪੂਰਬ ਜਨਮਿ, ਕਰਮ ਭੂਮਿ; ਬੀਜੁ ਨਾਹੀ ਬੋਇਆ ॥੧॥ ਰਹਾਉ ॥

ਹੇ ਭਾਈ ! ਇਸ ਜੀਵ ਨੂੰ (ਪੂਰਬ) ਪਹਿਲੇ ਕੀਤੇ ਕਰਮਾਂ ਕਰਕੇ ਇਹ ਮਨੁੱਖਾ ਜਨਮ ਰੂਪ (ਭੂਮਿ) ਧਰਤੀ ਮਿਲੀ ਹੈ। ਪਰ ਇਸਨੇ ਇਸ ਧਰਤੀ ਵਿਚ ਨਿਸ਼ਕਾਮ ਕਰਮਾਂ ਰੂਪ ਸ਼ੁੱਭ ਬੀਜ ਨਹੀਂ (ਬੋਇਆ) ਬੀਜਿਆ ਹੈ।

**ਅਥਵਾ :** ਇਹ ਭਾਰਤ ਵਰਸ਼ ਕਰਮ (ਭੂਮਿ) ਭੂਮੀ ਹੈ। ਕਿਉਂਕਿ ਹੋਰਨਾਂ ਮੁਲਕਾਂ ਵਿਚ ਤਾਂ ਖਾਣ, ਪੀਣ ਤੇ ਹੰਢਾਉਣ ਨੂੰ ਜੀਵਨ ਦਾ ਮਨੋਰਥ ਮੰਨਿਆ ਹੋਇਆ ਹੈ। ਪਰ ਇਸ ਭਾਰਤ ਵਰਸ਼ ਵਿਚ ਕਰਮ ਕਰਨਾ ਮੰਨਿਆ ਹੈ। ਇੱਥੇ ਨਿਸ਼ਕਾਮ ਕਰਮ ਕਰਨ ਕਰਕੇ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ। (ਪੂਰਬ) ਪੂਰਬਲੇ, ਪਹਿਲੇ ਚੰਗੇ ਕਰਮਾਂ ਕਰਕੇ ਭਾਰਤ ਵਰਸ਼ ਅੰਦਰ ਜਨਮ ਦੀ ਪ੍ਰਾਪਤੀ ਹੁੰਦੀ ਹੈ। ਪਰ ਮਾੜੇ ਭਾਗਾਂ ਵਾਲੇ ਜੀਵਾਂ ਨੇ ਇੱਥੇ ਜਨਮ ਲੈ ਕੇ ਵੀ ਆਪਣੀ ਸਰੀਰ ਰੂਪ (ਭੂਮਿ) ਭੂਮੀ, ਧਰਤੀ ਵਿਚ ਨਿਸ਼ਕਾਮ ਕਰਮਾਂ ਰੂਪ ਬੀਜ ਨਹੀਂ (ਬੋਇਆ) ਬੀਜਿਆ। ਜੇ ਬੀਜਿਆ ਹੁੰਦਾ ਤਾਂ ਇਹ ਜੀਵ ਜਰੂਰ ਮੁਕਤ ਹੋ ਜਾਂਦੇ।

## ਬਾਰਿਕ ਤੇ, ਬਿਰਧਿ ਭਇਆ; ਹੋਨਾ ਸੋ ਹੋਇਆ ॥

ਇਸ ਜੀਵ ਨੇ ਬਾਲਕ ਅਵਸਥਾ ਖੇਡਾਂ ਵਿੱਚ ਅਤੇ ਜੁਆਨੀ ਭੋਗਾਂ ਵਿਚ ਗੁਆ ਲਈ। ਇਸ ਤਰ੍ਹਾਂ ਹੁਣ (ਬਾਰਿਕ) ਬਾਲਕ (ਤੇ) ਤੋਂ (ਬਿਰਧਿ) ਬੁੱਢਾ (ਭਇਆ) ਹੋ ਗਿਆ ਹੈ। ਜੋ ਹੋਣਾ ਸੀ, (ਸੋ) ਉਹ ਤਾਂ ਹੋ ਗਿਆ। ਭਾਵ ਹੁਣ ਬੁੱਢੇ ਤੋਂ ਵਾਪਸ ਬੱਚਾ ਤਾਂ ਨਹੀਂ ਬਣਿਆ ਜਾ ਸਕਦਾ। ਬੁਢਾਪੇ ਤੋਂ ਬਾਅਦ ਤਾਂ ਸਰੀਰ ਨੂੰ ਮੌਤ ਆ ਕੇ ਚਿੰਬੜ ਜਾਂਦੀ ਹੈ।

## ਜਾ ਜਮੁ ਆਇ, ਝੋਟ ਪਕਰੈ; ਤਬਹਿ ਕਾਹੇ ਰੋਇਆ ॥੨॥

(ਜਾ) ਜਦੋਂ (ਜਮੁ) ਜਮਦੂਤ (ਆਇ) ਆ ਕੇ ਤੈਨੂੰ (ਝੋਟ) ਕੇਸਾਂ ਤੋਂ (ਪਕਰੈ) ਪਕੜ ਕੇ ਆਪਣੇ ਅਧੀਨ ਕਰ ਲੈਣਗੇ, (ਤਬਹਿ) ਉਦੋਂ (ਕਾਹੇ) ਕਿਸ ਵਾਸਤੇ (ਰੋਇਆ) ਰੋਵੇਂਗਾ? ਭਾਵ ਉਦੋਂ ਰੋਣ ਦਾ ਕੋਈ ਲਾਭ ਨਹੀਂ ਹੋਵੇਗਾ। ਉਸ ਵੇਲੇ ਇਕ ਆਦਮੀ ਨੇ ਭਗਤ ਜੀ ਨੂੰ ਆਖਿਆ ਕਿ ਭਗਤ ਜੀ ! ਸਾਡੇ ਸਿਰ ਉੱਤੇ ਤਾਂ ਕੇਸ ਹੀ ਨਹੀਂ ਹਨ। ਅਸੀਂ ਤਾਂ ਹਜਾਮਤ ਕਰਾ ਕੇ ਆਏ ਹਾਂ। ਜਮ ਸਾਨੂੰ ਕੀ ਕਹਿ ਲੈਣਗੇ। ਤਾਂ ਇਸ ਬਾਬਤ ਭਗਤ ਜੀ ਨੇ ਬਚਨ ਕੀਤਾ–

**ਕਹੁ ਕਬੀਰ ਤਬ ਹੀ ਨਰੁ ਜਾਗੈ ॥**
**ਜਮ ਕਾ ਡੰਡ ਮੂੰਡ ਮਹਿ ਲਾਗੈ ॥** *(ਅੰਗ : ੮੭੦)*

## ਅੰਗ : ੪੮੨

## ਜੀਵਨੈ ਕੀ ਆਸ ਕਰਹਿ; ਜਮੁ ਨਿਹਾਰੈ ਸਾਸਾ ॥

ਹੇ ਜੀਵ ! ਜਮ ਹਰ ਵਕਤ ਤੇਰੇ (ਸਾਸਾ) ਸਵਾਸਾਂ ਨੂੰ (ਨਿਹਾਰੈ) ਵੇਖਦਾ ਰਹਿੰਦਾ ਹੈ ਕਿ ਕਦੋਂ ਇਸਦੇ ਸਵਾਸ ਖ਼ਤਮ ਹੋਣ, ਤੇ ਕਦੋਂ ਮੈਂ ਇਸ ਨੂੰ ਪ੍ਰਲੋਕ ਵੱਲ ਲੈ ਕੇ ਜਾਵਾਂ। ਪਰ ਤੂੰ ਅਜੇ ਵੀ (ਜੀਵਨੈ) ਜਿਉਣ (ਕੀ) ਦੀ ਆਸ (ਕਰਹਿ) ਕਰਦਾ ਰਹਿੰਦਾ ਹੈਂ।

**ਬਾਜੀਗਰੀ ਸੰਸਾਰੁ ਕਬੀਰਾ; ਚੇਤਿ ਢਾਲਿ ਪਾਸਾ ॥੩॥੧॥੨੩॥**

(ਕਬੀਰਾ) ਕਬੀਰ ਸਾਹਿਬ ਜੀ ਆਖਦੇ ਹਨ, ਹੇ ਭਾਈ! ਇਹ ਸੰਸਾਰ ਤਾਂ ਬਾਜੀਗਰ ਦੀ ਬਾਜੀ ਭਾਵ ਤਮਾਸ਼ੇ ਵਰਗਾ ਹੈ। ਇਸ ਕਰਕੇ ਤੂੰ ਪ੍ਰਮੇਸਰ ਨੂੰ (ਚੇਤਿ) ਚੇਤੇ ਰੱਖਣ ਰੂਪ (ਪਾਸਾ) ਪਾਸੇ (ਢਾਲਿ) ਢਾਲਣਾ ਕਰ, ਵਾ: ਪ੍ਰਮੇਸਰ ਵਾਲੇ ਪਾਸੇ ਆਪਣੇ ਚਿੱਤ ਨੂੰ (ਢਾਲਿ) ਢਾਲਣਾ ਕਰ, ਭਾਵ ਹਰ ਵਕਤ ਚਿੱਤ ਵਿਚ ਉਸ ਪ੍ਰਮੇਸਰ ਨੂੰ (ਚੇਤਿ) ਚੇਤੇ ਰੱਖਿਆ ਕਰ। ਵਾ: ਆਪਣੇ ਚਿੱਤ ਨੂੰ ਤਿੰਨ ਗੁਣਾਂ ਰੂਪ ਪਾਸੇ ਤੋਂ ਪ੍ਰਮੇਸਰ ਵਾਲੇ ਪਾਸੇ ਢਾਲਣਾ ਕਰ, ਤਾਂ ਤੇਰਾ ਜੀਵਨ ਬਦਲ ਜਾਵੇਗਾ ਤੇ ਤੈਨੂੰ ਪ੍ਰਮਾਰਥ ਦੀ ਪ੍ਰਾਪਤੀ ਹੋਵੇਗੀ ਅਤੇ ਤੂੰ ਮੁਕਤ ਹੋ ਜਾਵੇਂਗਾ।

**ਆਸਾ ॥**

**ਪਹਿਲੀ ਉਥਾਨਕਾ** :

ਇਕ ਜੋਗੀ ਸੀ। ਉਹ ਸਭ ਫਕੀਰਾਂ ਦੀ ਪ੍ਰੀਖਿਆ ਕਰਿਆ ਕਰਦਾ ਸੀ। ਉਹ ਭਗਤ ਕਬੀਰ ਸਾਹਿਬ ਜੀ ਪਾਸ ਵੀ ਆਇਆ ਅਤੇ ਪੁੱਛਣ ਲੱਗਾ, "ਕਬੀਰ ਜੀ! ਤੁਹਾਡੀ ਸ਼ਾਦੀ ਹੋਈ ਹੈ?" ਇਹ ਪ੍ਰਸ਼ਨ ਸੁਣ ਕੇ ਭਗਤ ਜੀ ਨੇ ਵਿਚਾਰ ਕੀਤੀ ਕਿ ਇਸਨੂੰ ਮੇਰੀ ਸ਼ਾਦੀ ਹੋਈ ਹੋਣ ਬਾਰੇ ਤਾਂ ਪਤਾ ਹੈ, ਪਰ ਜੇ ਇਸਨੇ ਫਿਰ ਵੀ ਸਵਾਲ ਕੀਤਾ ਹੈ, ਤਾਂ ਇਸਦੇ ਸਵਾਲ ਦਾ ਅਰਥ ਕੁਝ ਹੋਰ ਹੈ।

ਇਸ ਪ੍ਰਕਾਰ ਵਿਚਾਰ ਕਰਕੇ ਕਬੀਰ ਜੀ ਆਪਣੇ ਆਪ ਨੂੰ ਇਸਤਰੀ ਰੂਪ ਵਰਨਣ ਕਰਕੇ ਪ੍ਰਮੇਸਰ ਨਾਲ ਆਪਣੀ ਸ਼ਾਦੀ ਹੋਣ ਬਾਬਤ ਸ਼ਬਦ ਉਚਾਰਨ ਕਰਕੇ ਜੋਗੀ ਨੂੰ ਉੱਤਰ ਦਿੰਦੇ ਹਨ।

**ਦੂਸਰੀ ਉਥਾਨਕਾ** :

ਇੱਕ ਆਦਮੀ ਨੇ ਭਗਤ ਕਬੀਰ ਜੀ ਨੂੰ ਬੇਨਤੀ ਕੀਤੀ ਕਿ ਭਗਤ ਜੀ! ਸਾਡੇ ਘਰ ਵਿੱਚ ਵਿਆਹ ਹੈ। ਆਪ ਜੀ ਵੀ ਕਿਰਪਾ ਕਰਕੇ ਸਾਡੇ ਘਰ ਚੱਲੋ। ਭਗਤ ਜੀ ਕਹਿਣ ਲੱਗੇ, "ਭਾਈ! ਮੇਰੇ ਤਾਂ ਆਪਣੇ ਘਰ ਵਿਚ ਸ਼ਾਦੀ ਹੈ। ਮੈਂ ਤੇਰੇ ਘਰ ਕਿਵੇਂ ਜਾ ਸਕਦਾ ਹਾਂ। ਭਾਵ ਨਹੀਂ ਜਾ ਸਕਦਾ।" ਉਸਨੇ ਆਖਿਆ ਕਬੀਰ ਜੀ! ਆਪ ਜੀ ਦੇ ਘਰ ਕਿਹੜੀ ਸ਼ਾਦੀ ਹੋ ਰਹੀ ਹੈ? ਆਪ ਜੀ ਨੇ ਤਾਂ ਨਾ ਕੋਈ ਕੱਪੜੇ ਰੰਗਾਏ ਹਨ, ਨਾ ਹੀ ਕੋਈ ਹੋਰ ਤਿਆਰੀ ਜਾਂ ਨਿਸ਼ਾਨੀ ਦਿਸਦੀ ਹੈ।

ਇਹ ਸੁਣ ਕੇ ਭਗਤ ਜੀ ਸ਼ਬਦ ਉਚਾਰਨ ਕਰਦੇ ਹਨ :

**ਤਨੁ ਰੈਨੀ, ਮਨੁ ਪੁਨ ਰਪਿ ਕਰਿਹਉ; ਪਾਚਉ ਤਤ ਬਰਾਤੀ ॥**

(ਤਨੁ ਰੈਨੀ ਮਨੁ ਪੁਨ ਰਪਿ ਕਰਿਹਉ) ਹੇ ਸਖੀਓ! ਸੁਣੋ, ਮੈਂ ਆਪਣੇ (ਤਨੁ) ਸਥੂਲ ਸਰੀਰ ਨੂੰ ਬਸਤਰ ਰੰਗਣ ਵਾਲੀ (ਰੈਨੀ) ਮੱਟੀ ਬਣਾ ਕੇ, ਇਸ ਵਿਚ ਪ੍ਰੇਮ ਰੂਪ ਜਲ ਅਤੇ ਨਾਮ ਦਾ ਰੰਗ ਪਾ ਕੇ (ਪੁਨ) ਫਿਰ ਇਸ ਵਿਚ ਮਨ ਰੂਪ ਬਸਤਰ ਨੂੰ (ਰਪਿ) ਰੰਗਣਾ (ਕਰਿਹਉ) ਕਰਦੀ ਹਾਂ। ਵਾ: ਮੈਂ ਆਪਣੇ ਮਨ ਨੂੰ ਪ੍ਰੇਮ ਨਾਲ (ਪੁਨ) ਵਾਰ-ਵਾਰ ਪ੍ਰਮੇਸਰ ਦੇ ਨਾਮ ਵਿਚ (ਰਪਿ) ਰੰਗਣਾ ਕਰਦੀ ਹਾਂ। ਇਸ ਤਰ੍ਹਾਂ ਹਰ ਵਕਤ ਪ੍ਰਮੇਸਰ ਵਿਚ ਰਚੀ ਰਹਿੰਦੀ ਹਾਂ।

ਇਸ ਅਰਥ ਨੂੰ ਇਸ ਪ੍ਰਕਾਰ ਵੀ ਕਰਦੇ ਹਨ ਕਿ :

ਅਸੀਂ ਆਪਣੇ (ਤਨੁ) ਸਰੀਰ ਵਿਚ ਹੀ (ਰੈਨੀ) ਮੱਟੀ ਦੀ ਭਾਵਨਾ ਕੀਤੀ ਹੈ। ਯਥਾ :

**ਕਾਇਆ ਰੰਙਣਿ ਜੇ ਥੀਐ ਪਿਆਰੇ ॥...** (ਅੰਗ : ੭੨੨)

ਮਨ ਰੂਪ ਬਸਤਰ ਹੈ। ਪ੍ਰੇਮ ਰੂਪ ਜਲ ਹੈ ਅਤੇ ਗੁਰੂ ਸਾਹਿਬ ਜੀ *ਰੰਗਰੇਜ ਹਨ। (ਪੁਨ) ਫਿਰ ਮਨ ਨੂੰ ਭੈ ਦੀ ਖ਼ੁੰਬ ਚੜ੍ਹਾ ਕੇ ਨਾਮ ਦਾ ਅਭਿਆਸ ਕਰਨ ਰੂਪ (ਰਪਿ) ਰੰਗਣਾ ਕੀਤਾ ਹੈ।

**ਪ੍ਰਸ਼ਨ :** ਇਸਤਰੀ ਨੂੰ ਵਿਆਹੁਣ ਲਈ ਤਾਂ ਜੰਞ ਆਉਂਦੀ ਹੈ, ਤੁਹਾਡੇ ਘਰ ਕਿਹੜੀ ਜੰਞ ਆਈ ਹੈ?

**ਉੱਤਰ :** (ਪਾਚਉ ਤਤ ਬਰਾਤੀ) ਜਿੰਨ੍ਹਾਂ ਸੰਤਾਂ ਮਹਾਂਪੁਰਖਾਂ ਨੂੰ (ਤਤ) ਸਿਧਾਂਤ ਰੂਪ ਵਾਹਿਗੁਰੂ ਦੇ ਸਰੂਪ ਦੀ ਪ੍ਰਾਪਤੀ ਹੋਈ ਹੈ, ਉਹ ਸਿਧਾਂਤ ਨੂੰ ਜਾਨਣ ਵਾਲੇ (ਪਾਚਉ) ਪੰਚ ਭਾਵ ਤਤ ਬੇਤੇ ਬ੍ਰਹਮਗਿਆਨੀ ਸਾਡੇ (ਬਰਾਤੀ) ਜਾਂਞੀ ਹਨ। **ਵਾ:** ਜਿੰਨ੍ਹਾਂ ਨੇ (ਪਾਚਉ) ਪੰਜਾਂ (ਤਤ) ਤੱਤਾਂ ਦੀ ਧਾਰਨਾ, ਭਾਵ ਧਰਤੀ ਵਾਂਗ ਖਿਮਾਂ, ਪਾਣੀ ਵਾਂਗ ਸ਼ਾਂਤੀ, ਅਗਨੀ ਦੀ ਨਿਆਈਂ ਪ੍ਰਕਾਸ਼ਵਾਨਤਾ, ਅਕਾਸ਼ ਦੀ ਨਿਆਈਂ ਨਿਰਖੋਭਤਾ ਅਤੇ ਪਉਣ ਦੀ ਨਿਆਈਂ ਨਿਰਲੇਪਤਾ ਗ੍ਰਹਿਣ ਕੀਤੀ ਹੈ। ਉਹ ਮਹਾਤਮਾ ਸਾਡੇ (ਬਰਾਤੀ) ਜਾਂਞੀ ਹਨ। ਯਥਾ:

**ਮਿਲਿ ਸੰਤ ਜਨਾ ਜੰਞ ਆਈ ॥** *(ਅੰਗ : ੫੭੫)*

**ਪ੍ਰਸ਼ਨ :** ਵਿਆਹ ਕਰਣ ਲਈ ਲਾੜੇ ਨਾਲ ਭੁਆਟਣੀਆਂ ਭਾਵ ਲਾਵਾਂ ਲਈਆਂ ਜਾਂਦੀਆਂ ਹਨ। ਤੁਸੀਂ ਕਿਸ ਨਾਲ ਲਾਵਾਂ ਲਈਆਂ ਹਨ?

## ਰਾਮ ਰਾਇ ਸਿਉ ਭਾਵਰਿ ਲੈਹਉ; ਆਤਮ, ਤਿਹ ਰੰਗ ਰਾਤੀ ॥੧॥

**ਉੱਤਰ :** (ਰਾਇ) ਰਾਜਾ ਰੂਪ ਜੋ (ਰਾਮ) ਵਿਆਪਕ ਪ੍ਰਮੇਸਰ ਹੈ। ਮੈਂ ਉਸ (ਸਿਉ) ਨਾਲ (ਭਾਵਰਿ) ਭੁਆਟਣੀਆਂ ਭਾਵ ਲਾਵਾਂ ਫੇਰੇ (ਲੈਹਉ) ਲੈਂਦੀ ਹਾਂ ਅਤੇ (ਆਤਮ) ਮਨ ਕਰਕੇ ਵੀ (ਤਿਹ) ਉਸਦੇ ਹੀ ਪ੍ਰੇਮ ਰੂਪ (ਰੰਗ) ਰੰਗ ਵਿੱਚ (ਰਾਤੀ) ਰੰਗੀ ਹੋਈ ਹਾਂ।

ਜਿਹੜਾ ਆਪਣੇ ਮਨ ਨੂੰ ਸੰਸਾਰ ਵੱਲੋਂ ਮੋੜ ਕਰਕੇ, ਚਿੱਤ ਨੂੰ ਪ੍ਰਮੇਸਰ ਵੱਲ ਜੋੜਨਾ ਹੈ। ਇਹੀ ਭੁਆਟਣੀਆਂ ਭਾਵ ਲਾਵਾਂ ਲੈਣੀਆਂ ਹਨ। **ਵਾ:** ਮਾਇਆ ਦੀਆਂ ਨਾਮ, ਰੂਪ ਸ਼ਕਤੀਆਂ ਵੱਲੋਂ ਬਿਰਤੀ ਨੂੰ ਹਟਾ ਕੇ ਸਤ, ਚਿੱਤ, ਅਨੰਦ ਸਰੂਪ ਵਿਚ ਬਿਰਤੀ ਨੂੰ ਜੋੜਨਾ, ਇਹੋ ਹੀ ਫੇਰੇ ਲਏ ਹਨ।

ਇਸੇ ਪ੍ਰਕਾਰ ਗੁਰਮਤਿ ਵਿਚ ਵੀ ਲਾਵਾਂ ਦਾ ਇਹ ਸਿਧਾਂਤ ਹੈ: ਪਹਿਲੀ ਲਾਂਵ ਦੁਆਰਾ ਧਰਮ ਦ੍ਰਿੜ ਕਰਨਾ। ਦੂਜੀ ਵਿਚ ਵੈਰਾਗ, ਪ੍ਰੇਮ ਅਤੇ ਗੁਰਾਂ ਨੂੰ ਧਾਰਨ ਕਰਨਾ। ਤੀਜੀ ਵਿੱਚ ਅਨਹਦ ਵਾਜਿਆਂ ਦੀ ਝੁਣਕਾਰ ਸੁਨਣਾ ਅਤੇ ਚੌਥੀ ਲਾਂਵ ਦੁਆਰਾ ਅਬਿਨਾਸੀ ਪ੍ਰਮੇਸਰ ਦੀ ਪ੍ਰਾਪਤੀ ਕਰਨੀ ਕਹੀ ਹੈ।

ਇਸ ਪ੍ਰਕਾਰ ਪ੍ਰਮੇਸਰ ਨਾਲ ਲਾਵਾਂ ਲਈਦੀਆਂ ਹਨ। ਫਿਰ ਜਿਸ ਤਰ੍ਹਾਂ ਵਿਆਹ ਵਾਲੇ ਘਰ ਵਿਚ ਇਸਤਰੀਆਂ ਗੀਤ ਗਾਉਂਦੀਆਂ ਹਨ। ਇਸ ਤਰ੍ਹਾਂ :

## ਗਾਉ ਗਾਉ ਰੀ ਦੁਲਹਨੀ; ਮੰਗਲ ਚਾਰਾ ॥

*(ਦੂਸਰਾ ਪਾਠ- 'ਮੰਗਲਚਾਰਾ')*

ਹੇ ਜਗਿਆਸੂ ਰੂਪ (ਦੁਲਹਨੀ) ਲਾੜੀਓ! ਜੋ (ਮੰਗਲ) ਅਨੰਦ ਦੇ ਦੇਣ ਵਾਲੇ ਪ੍ਰਮੇਸਰ ਦਾ ਜਸ (ਚਾਰਾ) ਉਚਾਰਨਾ ਹੈ, ਇਹ ਮੰਗਲਚਾਰ (ਗਾਉ ਗਾਉ) ਗਾਉਣਾ ਕਰੋ, ਗਾਉਣਾ ਕਰੋ। **ਵਾ:** (ਗਾਉ) ਗਾਉਣੇਯੋਗ ਪ੍ਰਮੇਸਰ ਦੇ ਗੁਣਾਂ ਨੂੰ (ਗਾਉ) ਗਾਉਣਾ ਕਰੋ। **ਵਾ:** (ਚਾਰਾ) ਬੰਦੀ ਜਨਾਂ ਜਾਂ ਭੱਟਾਂ ਵਾਂਗ ਮੰਗਲ (ਗਾਉ) ਗਾਉਣਾ ਕਰੋ **ਵਾ:** ਜੋ ਪ੍ਰਮੇਸਰ ਦਾ (ਚਾਰਾ) ਸੁੰਦਰ (ਮੰਗਲ) ਜਸ ਦੁੱਖਾਂ ਨੂੰ (ਚਾਰਾ) ਚਰਨ ਵਾਲਾ ਹੈ, ਉਹ ਗਾਉਣਾ ਕਰੋ। **ਵਾ:** ਜੋ ਪ੍ਰਮੇਸਰ ਦੇ ਮੰਗਲ ਗਾਉਣੇ ਹਨ, ਇਹ ਪ੍ਰਮੇਸਰ ਦੀ ਪ੍ਰਾਪਤੀ ਕਰਨ ਦਾ (ਚਾਰਾ) ਯਤਨ, ਜ਼ੋਰ ਹੈ। ਇਸ ਕਰਕੇ ਉਸ ਵਾਹਿਗੁਰੂ ਦਾ ਜਸ ਰੂਪ ਮੰਗਲਚਾਰ ਗਾਉਣਾ ਕਰੋ।

---

* **ਰੰਗਰੇਜ :** ਕੱਪੜੇ ਰੰਗਣ ਦਾ ਕੰਮ ਕਰਨ ਵਾਲੇ ਨੂੰ 'ਰੰਗਰੇਜ' ਆਖਦੇ ਹਨ।

## ਮੇਰੇ ਗ੍ਰਿਹ ਆਏ; ਰਾਜਾ ਰਾਮ ਭਤਾਰਾ ॥੧॥ ਰਹਾਉ ॥

ਜਿਸ ਕਰਕੇ ਮੇਰੇ (ਗ੍ਰਿਹ) ਸਰੀਰ ਰੂਪ ਘਰ ਵਾ: ਅੰਤਹਕਰਣ ਰੂਪ ਘਰ ਵਿਚ (ਰਾਮ) ਸਾਰਿਆਂ ਵਿੱਚ ਵਿਆਪਕ, ਰਮਿਆ ਹੋਇਆ ਤੇ (ਭਤਾਰਾ) ਸਾਰਿਆਂ ਦੀ ਪੂਰਤੀ ਕਰਨ ਵਾਲਾ (ਰਾਜਾ) ਪ੍ਰਕਾਸ਼ ਸਰੂਪ ਪ੍ਰਮੇਸਰ (ਆਏ) ਆ ਕੇ ਪ੍ਰਾਪਤ ਹੋਇਆ ਹੈ। ਯਥਾ

**ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥** (ਅੰਗ : ੩੫੧)

**ਪ੍ਰਸ਼ਨ :** ਵਿਆਹ ਵਿਚ ਤਾਂ ਬੇਦੀ ਰਚੀ ਜਾਂਦੀ ਹੈ। ਤੁਸੀਂ ਕਿਹੜੀ ਬੇਦੀ ਰਚੀ ਹੈ?

## ਨਾਭਿ ਕਮਲ ਮਹਿ, ਬੇਦੀ ਰਚਿ ਲੇ;

**ਉੱਤਰ :** ਹੇ ਭਾਈ ! ਅਸੀਂ ਆਪਣੇ ਰਿਦੇ ਰੂਪ ਕਮਲ ਵਿਚ ਹੀ ਬੇਦੀ (ਰਚਿ) ਬਣਾ ਲੈਣਾ ਕੀਤੀ ਹੈ। ਅਰਥਾਤ ਸਾਡਾ ਅੰਤਹਕਰਣ ਬੇਦੀ ਦੀ ਜਗ੍ਹਾ ਹੈ। ਵੈਰਾਗ, ਵਿਵੇਕ, ਖਟਸੰਪਤੀ ਅਤੇ ਮੋਖ ਇੱਛਾ, ਇਹ ਬੇਦੀ ਦੀਆਂ ਚਾਰੇ ਬਾਹੀਆਂ ਜਾਂ ਥੰਮੀਆਂ ਹਨ। ਸ੍ਰਵਨ, ਮਨਨ, ਨਿਧਿਆਸਨ ਤੇ ਤਤ ਤ੍ਵੰ ਪਦਾਰਥ ਦਾ ਸੋਧਨ, ਇਹ ਬੇਦੀ ਦੀਆਂ ਚਾਰੇ ਨੁੱਕਰਾਂ ਤੇ ਚਾਰ ਤੋਤੇ ਲਟਕਾਏ ਹਨ। ਫਿਰ ਤਤ੍ਵਮਸੀ, ਅਹੰਬ੍ਰਹਮਾਸਮੀ ਆਦਿਕ ਚਾਰ ਮਹਾਂਵਾਕਾਂ ਦਾ ਉਚਾਰਨ ਕਰਨ ਰੂਪ ਝਾਰ ਫਨੂਸ ਲਾਏ ਹਨ। ਭਗਤੀ ਰੂਪ ਸਿਰਪੋਸ ਹੈ ਅਤੇ ਕਰੁਣਾ, ਮੁਦਤਾ, ਮੈਤ੍ਰੀ ਦੀ ਛੱਤਰੀ ਬਣਾਈ ਹੈ। ਇਸ ਪ੍ਰਕਾਰ ਦੀ ਸੁੰਦਰ ਬੇਦੀ ਰਚਨਾ ਕੀਤੀ ਹੈ।

**ਪ੍ਰਸ਼ਨ :** ਸਾਡੇ ਤਾਂ ਗੋਤਾਚਾਰ ਵੀ ਪੜ੍ਹਿਆ ਜਾਂਦਾ ਹੈ। ਤੁਹਾਡੇ ਕਿਹੜਾ ਗੋਤਾਚਾਰ ਪੜ੍ਹਦੇ ਹਨ।

## ਬ੍ਰਹਮ ਗਿਆਨ ਉਚਾਰਾ ॥

**ਉੱਤਰ :** ਹੇ ਭਾਈ ! ਇਧਰ ਗੁਰੂ ਸਾਹਿਬ ਜੀ ਨੇ ਪ੍ਰੋਹਿਤ ਬਣ ਕੇ ਜੀਵ ਤੇ ਈਸ਼ ਦੀ ਏਕਤਾ ਕਰਾਉਣ ਰੂਪ ਬ੍ਰਹਮ ਗਿਆਨ ਦਾ ਗੋਤਾਚਾਰ (ਉਚਾਰਾ) ਉਚਾਰਨ ਕੀਤਾ ਹੈ।

**ਅਥਵਾ :** ਗੁਰਾਂ ਨੇ ਜੋ ਬ੍ਰਹਮ ਦਾ ਗਿਆਨ (ਉਚਾਰਾ) ਉਚਾਰਨ ਕਰਕੇ ਦੱਸਿਆ ਹੈ। ਇਹ ਸਾਡਾ ਗੋਤ੍ਰਚਾਰ ਪੜ੍ਹਿਆ ਹੈ। ਜਿਸ ਤਰ੍ਹਾਂ ਬ੍ਰਾਹਮਣ ਧੇਤਿਆਂ ਅਤੇ ਪਤੇਤਿਆਂ ਵੱਲੋਂ, ਦੋਵੇਂ ਪਾਸਿਓਂ ਭਾਵ ਲੜਕੀ ਅਤੇ ਲੜਕੇ ਦੇ ਪਰਿਵਾਰ ਵੱਲੋ 'ਕਸ਼ਪ ਗੋਤ੍ਰੀ-ਕਸ਼ਮ ਗੋਤ੍ਰਾ' ਆਦਿ ਬਣਾ ਕੇ ਗੋਤਰਾਚਾਰ ਪੜ੍ਹਦੇ ਹਨ। ਇਸੇ ਤਰ੍ਹਾਂ ਹੀ ਜੋ ਤਤ ਪਦ ਈਸ਼ਰ ਦੇ ਵਾਚ ਭਾਗ ਅਤੇ ਮਾਇਆ ਉਪਾਧੀ ਨੂੰ ਛੱਡ ਕੇ ਸਤ, ਚਿਤ, ਅਨੰਦ ਰੂਪ ਲਖ ਅਰਥ ਨੂੰ ਗ੍ਰਹਿਣ ਕਰਨਾ ਹੈ। ਇਹ ਪਤੇਤਿਆਂ ਵੱਲੋਂ ਭਾਵ ਜਾਂਞੀਆਂ ਵੱਲੋਂ ਗੋਤ੍ਰਾਚਾਰ ਪੜ੍ਹਿਆ ਹੈ ਅਤੇ ਜੋ ਜੀਵ ਦੇ ਵਾਚ ਅਰਥ ਤੇ ਅਵਿਦਿਆ ਉਪਾਧੀ ਦਾ ਤਿਆਗ ਕਰਕੇ ਜੀਵ ਦੇ ਸਾਖੀ ਰੂਪ ਲਖ ਅਰਥ ਨੂੰ ਗ੍ਰਹਿਣ ਕਰਨਾ ਹੈ, ਇਹ ਧੇਤਿਆਂ ਵੱਲੋਂ ਭਾਵ ਲੜਕੀ ਵਾਲਿਆਂ ਵੱਲੋਂ ਗੋਤ੍ਰਾਚਾਰ ਉਚਾਰਿਆ ਹੈ।

## ਰਾਮ ਰਾਇ ਸੋ ਦੂਲਹੁ ਪਾਇਓ; ਅਸ ਬਡਭਾਗ ਹਮਾਰਾ ॥੨॥

ਹੇ ਸੰਤ ਮਹਾਤਮਾ ਰੂਪ ਸਖੀਓ ! (ਹਮਾਰਾ) ਸਾਡਾ (ਅਸ) ਐਸਾ (ਬਡਭਾਗ) ਵੱਡਾ ਭਾਗ ਹੈ ਕਿ ਅਸੀਂ (ਰਾਇ) ਰਾਜਾ ਰੂਪ (ਰਾਮ) ਵਿਆਪਕ ਪ੍ਰਮੇਸਰ ਨੂੰ (ਦੂਲਹੁ) ਲਾੜਾ ਰੂਪ ਕਰਕੇ (ਪਾਇਓ) ਪਾ ਲਿਆ, ਪ੍ਰਾਪਤ ਕਰ ਲਿਆ ਹੈ।

**ਅਥਵਾ :** ਹੇ ਭਾਈ ! ਜੇ ਕਰਕੇ (ਅਸ) ਐਸਾ (ਰਾਮ) ਰਮਿਆ ਹੋਇਆ (ਰਾਇ) ਰਾਜਾ ਰੂਪ ਪ੍ਰਮੇਸਰ (ਦੂਲਹੁ) ਲਾੜਾ ਰੂਪ ਹੋ ਕੇ (ਪਾਇਓ) ਪ੍ਰਾਪਤ ਹੋ ਜਾਵੇ ਤਾਂ (ਹਮਾ) ਤਮਾਮ ਜੀਵਾਂ (ਰਾ) ਦਾ (ਬਡਭਾਗ) ਵੱਡਾ ਭਾਗ ਹੋ ਜਾਵੇਗਾ।

**ਪ੍ਰਸ਼ਨ :** ਉਧਰ ਤਾਂ ਵਿਆਹ ਦੇਖਣ ਲਈ ਹੋਰ ਵੀ ਮੇਲੀ ਆਦਿਕ ਬਹੁਤ ਆ ਜਾਂਦੇ ਹਨ। ਤੁਹਾਡਾ ਇਹ ਕੌਤਕ ਦੇਖਣ ਲਈ ਕੌਣ-ਕੌਣ ਆਇਆ ਹੈ?

## ਸੁਰਿ ਨਰ ਮੁਨਿ ਜਨ, ਕਉਤਕ ਆਏ; ਕੋਟਿ ਤੇਤੀਸ ਉਜਾਨਾਂ ॥

*(ਦੂਸਰਾ ਪਾਠ- ਤੇਤੀਸਉ ਜਾਨਾਂ)*

**ਉੱਤਰ :** ਹੇ ਭਾਈ ! ਜਦੋਂ ਅਸੀਂ ਦੇਹ ਤੋਂ ਵਿਦੇਹ ਮੁਕਤ ਹੋਣ ਲੱਗੇ **ਵਾ:** ਜੀਵਨ ਮੁਕਤ ਹੋਣ ਲੱਗੇ ਤਾਂ ਉਸ ਵਕਤ ਇਸ (ਕਉਤਕ) ਕੌਤਕ, ਤਮਾਸ਼ੇ ਨੂੰ ਦੇਖਣ ਲਈ (ਸੁਰਿ) ਦੇਵਤੇ (ਨਰ) ਮਨੁੱਖ (ਮੁਨਿ) ਮੁਨੀ (ਜਨ) ਭਗਤ ਅਤੇ ਬ੍ਰਹਮਾ ਦੇ ਸੰਕਲਪ ਤੋਂ ਪੈਦਾ ਹੋਣ ਵਾਲੇ (ਉਜਾਨਾਂ) ਅਜਾਨ ਸੰਗਿਆ ਵਾਲੇ (ਤੇਤੀਸ) ਤੇਤੀ (ਕੋਟਿ) ਕਰੋੜ ਦੇਵਤੇ ਵੀ ਆਏ। **ਵਾ:** (ਤੇਤੀਸਉ) ਤੇਤੀ (ਕੋਟਿ) ਕਰੋੜ ਦੇਵਤੇ ਆਪੋ ਆਪਣੀਆਂ (ਜਾਨਾਂ) ਅਸਵਾਰੀਆਂ ਉੱਤੇ ਚੜ੍ਹਕੇ ਆਏ।

ਅਰਥਾਤ ਜਦੋਂ ਬ੍ਰਹਮ ਗਿਆਨੀ ਨੂੰ ਬ੍ਰਹਮ ਗਿਆਨ ਹੁੰਦਾ ਹੈ, ਉਦੋਂ ਇਹ ਸਾਰੇ ਉਸ ਮਹਾਂਪੁਰਖ ਦੇ ਦਰਸ਼ਨ ਕਰਨ ਵਾਸਤੇ ਆਉਂਦੇ ਹਨ। ਕਿਉਂਕਿ ਇਹ ਤਾਂ ਬ੍ਰਹਮ ਗਿਆਨੀਆਂ ਦੇ ਦਰਸ਼ਨਾਂ ਦੀ ਭਾਲ ਕਰਦੇ ਹੀ ਰਹਿੰਦੇ ਹਨ। ਯਥਾ :

ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥ *(ਅੰਗ : ੨੭੩)*

## ਕਹਿ ਕਬੀਰ, ਮੋਹਿ ਬਿਆਹਿ ਚਲੇ ਹੈ; ਪੁਰਖ ਏਕ ਭਗਵਾਨਾ ॥੩॥੨॥੨੪॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੰਤ ਜਨੋ ! (ਏਕ) ਇਕ (ਪੁਰਖ) ਪੂਰਨ (ਭਗਵਾਨਾ) ਖਟ ਭਗਾਂ ਸੰਪੰਨ ਅੰਤਰਜਾਮੀ ਪ੍ਰਮੇਸਰ ਅਕਾਲ ਪੁਰਖ ਵਾਹਿਗੁਰੂ ਜੀ (ਮੋਹਿ) ਮੈਨੂੰ ਆਪਣੇ ਸਰੂਪ ਵਿੱਚ ਅਭੇਦ ਕਰਨ ਰੂਪ (ਬਿਆਹਿ) ਵਿਆਹ ਕਰਕੇ (ਚਲੇ ਹੈ) ਲੈ ਕੇ ਚਲੇ ਗਏ ਹਨ। ਉਸ ਵਾਹਿਗੁਰੂ ਨਾਲ ਸਾਡਾ ਐਸਾ ਅਭੇਦਤਾ ਰੂਪ ਵਿਆਹ ਹੋਇਆ ਹੈ।

## ਆਸਾ ॥

**ਉਥਾਨਕਾ :**

ਜਿਸ ਵੇਲੇ ਕਬੀਰ ਸਾਹਿਬ ਜੀ ਨੇ ਉਪਰੋਕਤ ਸ਼ਬਦ ਦੁਆਰਾ ਆਪਣੇ ਬ੍ਰਹਮ ਗਿਆਨ ਰੂਪ ਵਿਆਹ ਦੀ ਵਾਰਤਾ ਦਾ ਵਰਨਣ ਕਰ ਰਹੇ ਸਨ। ਉਸ ਵੇਲੇ ਇਕ ਸਤਸੰਗੀ ਗੁਆਂਢੀ ਦੀ ਲੜਕੀ ਜੋ ਕਿ ਐਸੇ ਘਰ ਵਿਚ ਵਿਆਹੀ ਗਈ ਸੀ। ਜਿਥੇ ਉਸਦੇ ਸਾਰੇ ਰਿਸ਼ਤੇਦਾਰ ਉਸਨੂੰ ਦੁਖੀ ਕਰਦੇ ਸਨ। ਉਸ ਲੜਕੀ ਨੇ ਕਬੀਰ ਸਾਹਿਬ ਜੀ ਪਾਸ ਆ ਕੇ ਆਪਣਾ ਦੁੱਖ ਦੱਸਿਆ। ਤਾਂ ਭਗਤ ਜੀ ਕਹਿਣ ਲੱਗੇ, "ਬੀਬੀ ! ਇਹ ਦੁੱਖ ਸਿਰਫ ਤੈਨੂੰ ਨਹੀਂ। ਇਹਨਾਂ ਸਬੰਧੀਆਂ ਦਾ ਝਗੜਾ ਤਾਂ ਸਾਰੇ ਸੰਸਾਰ ਨੂੰ ਹੀ ਪਿਆ ਹੋਇਆ ਹੈ।" ਇਸ ਪ੍ਰਕਾਰ ਕਬੀਰ ਜੀ ਇਸ ਸ਼ਬਦ ਦੁਆਰਾ ਸਮਝਾਉਂਦੇ ਹਨ। **ਵਾ:** ਜਿਸ ਵਕਤ ਕਬੀਰ ਸਾਹਿਬ ਜੀ ਨੇ ਉਪਰੋਕਤ ਸ਼ਬਦ ਵਿੱਚ ਵਿਆਹ ਵਾਲੀ ਗੱਲ ਕਹੀ ਤਾਂ ਗਵਾਂਢੀਆਂ ਦੀ ਲੜਕੀ ਨੇ ਸੁਣ ਕੇ ਸਖੀਆਂ, ਸਹੇਲੀਆਂ ਨੂੰ ਕਹਿ ਕਿ ਜਦੋਂ ਦਾ ਮੇਰਾ ਵਿਆਹ ਹੋਇਆ ਹੈ ਉਦੋਂ ਤੋਂ ਹੀ ਮੈਂ ਬਹੁਤ ਦੁਖੀ ਹਾਂ ਤਾਂ ਉਸ ਤੋਂ ਸੁਣ ਕੇ ਕਬੀਰ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

## ਅਰਥ ਨੰ : ੧

**ਨੋਟ :** ਪਹਿਲੇ ਅਰਥ ਵਿਚ ਭਗਤ ਜੀ ਉਸ ਲੜਕੀ ਦੀ ਕਲਪਨਾ, ਭਾਵ ਉਸਦੇ ਦੁੱਖ ਦਾ ਵਰਨਣ ਕਰਦੇ ਹਨ।

**ਸਾਸੁ ਕੀ ਦੁਖੀ, ਸਸੁਰ ਕੀ ਪਿਆਰੀ; ਜੇਠ ਕੇ ਨਾਮਿ, ਡਰਉ ਰੇ ॥**

(ਰੇ) ਹੇ ਸਖੀਓ ! ਮੇਰੀ (ਸਾਸੁ) ਸੱਸ ਨੇ ਮੈਨੂੰ ਬਹੁਤ ਦੁਖੀ (ਕੀ) ਕੀਤਾ ਹੋਇਆ ਹੈ। ਯਥਾ:

**ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ ॥** *(ਅੰਗ : ੩੫੫)*

ਸਖੀਆਂ ਨੇ ਆਖਿਆ ! "ਤੂੰ ਆਪਣੇ ਸਹੁਰੇ ਪਾਸ ਫਰਿਆਦ ਕਰ।" ਤਾਂ ਆਖਦੀ ਹੈ ਕਿ
ਹੇ ਸਖੀਓ ! ਮੇਰੀ ਸੱਸ ਤਾਂ (ਸਸੁਰ) ਸਹੁਰੇ (ਕੀ) ਦੀ ਪਿਆਰੀ ਬਣੀ ਹੋਈ ਹੈ। ਇਸ ਕਰਕੇ ਮੇਰਾ ਸਹੁਰਾ ਵੀ ਮੇਰੀ ਗੱਲ ਨਹੀਂ ਸੁਣਦਾ।
ਸਖੀਆਂ ਨੇ ਫਿਰ ਆਖਿਆ ! "ਤੂੰ ਆਪਣੇ ਜੇਠ ਨੂੰ ਦਸ ਦੇਣਾ ਸੀ ਤਾਂ ਉਹ ਕਹਿੰਦੀ ਹੈ।
(ਰੇ) ਹੇ ਸਖੀਓ ! ਮੇਰੇ ਜੇਠ (ਪਤੀ ਦਾ ਵੱਡਾ ਭਰਾ) ਦਾ ਸੁਭਾਅ ਇਤਨਾ ਕੌੜਾ ਹੈ ਕਿ ਮੈਂ ਤਾਂ ਉਸ (ਕੇ) ਦੇ (ਨਾਮਿ) ਨਾਮ ਤੋਂ ਵੀ (ਡਰਉ) ਡਰਦੀ ਹਾਂ।

**ਸਖੀ ਸਹੇਲੀ, ਨਨਦ ਗਹੇਲੀ; ਦੇਵਰ ਕੈ ਬਿਰਹਿ, ਜਰਉ ਰੇ ॥੧॥**

(ਰੇ) ਹੇ ਮੇਰੀਓ ਪਿਆਰੀਓ ਸਖੀਓ ਤੇ ਸਹੇਲੀਓ ! ਮੈਂ ਆਪਣੀ (ਨਨਦ) ਨਨਾਣ, (ਪਤੀ ਦੀ ਭੈਣ) ਤੋਂ ਵੀ (ਗਹੇਲੀ) ਦੁਖੀ ਹਾਂ ਪਰ ਜਿਹੜਾ ਮੇਰਾ ਸਤਿਸੰਗਤ ਕਰਨ ਵਾਲਾ (ਦੇਵਰ) ਦਿਓਰ ਕਦੇ-ਕਦੇ ਇਹਨਾਂ ਨੂੰ ਸਮਝਾਉਂਦਾ ਸੀ। ਉਹ ਹੁਣ ਪ੍ਰਦੇਸ ਚਲਾ ਗਿਆ। ਇਸ ਕਰਕੇ ਮੈਂ ਉਸ (ਕੈ) ਦੇ (ਬਿਰਹਿ) ਵਿਛੋੜੇ ਵਿਚ (ਜਰਉ) ਸੜਦੀ ਰਹਿੰਦੀ ਹਾਂ।

**ਮੇਰੀ ਮਤਿ ਬਉਰੀ, ਮੈ ਰਾਮੁ ਬਿਸਾਰਿਓ;**

ਮੇਰੀ ਮਤ (ਬਉਰੀ) ਕਮਲੀ, ਝੱਲੀ ਹੋ ਗਈ ਹੈ ਅਤੇ ਮੈਂ ਆਪਣੇ (ਰਾਮੁ) ਪਤੀ ਦੀ ਆਗਿਆ ਵਿਚ ਚੱਲਣਾ (ਬਿਸਰਿਓ) ਭੁਲਾ ਦਿੱਤਾ ਹੈ।

**ਕਿਨ ਬਿਧਿ, ਰਹਨਿ ਰਹਉ ਰੇ ॥**

(ਰੇ) ਹੇ ਸਖੀਓ ! ਹੁਣ ਮੈਂ ਸਹੁਰੇ ਘਰ ਵਿਚ (ਕਿਨ) ਕਿਸ (ਬਿਧਿ) ਵਿਧੀ ਅਤੇ ਕਿਸ (ਰਹਨਿ) ਰਹਿਣੀ ਵਿਚ (ਰਹਉ) ਰਹਿਣਾ ਕਰਾਂ।

**ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥**

(ਰੇ) ਹੇ ਸਖੀਓ ! ਮੈਂ ਆਪਣਾ ਇਹ ਦੁਖ (ਕਾ) ਕਿਸ ਦੇ ਨਾਲ (ਕਹਉ) ਕਹਿਣਾ ਕਰਾਂ ਕਿ ਮੇਰਾ ਪਤੀ ਹਨੇਰੇ ਹੋਏ ਘਰ ਆਉਂਦਾ ਹੈ, ਰਾਤ ਦੇ ਸਮੇਂ (ਸੇਜੈ) ਸੇਜਾ ਉੱਤੇ ਆ ਕੇ (ਰਮਤੁ) ਰਮਦਾ ਹੈ ਅਤੇ ਸਵੇਰੇ ਚਲਿਆ ਜਾਂਦਾ ਹੈ। ਜਿਸ ਕਰਕੇ ਮੈਂ ਆਪਣੇ (ਨੈਨ) ਨੇਤਰਾਂ ਨਾਲ ਉਸਦੇ ਸਰੂਪ ਨੂੰ ਨਹੀਂ (ਪੇਖਉ) ਦੇਖ ਪਾਉਂਦੀ।

**ਪ੍ਰਸ਼ਨ :** ਤੂੰ ਆਪਣੇ ਪਿਤਾ ਨੂੰ ਕਿਉਂ ਨਹੀਂ ਦੱਸਦੀ?

**ਬਾਪੁ ਸਾਵਕਾ, ਕਰੈ ਲਰਾਈ; ਮਾਇਆ ਸਦ ਮਤਵਾਰੀ ॥**

**ਉੱਤਰ :** ਹੇ ਸਖੀ ! ਜੇ ਮੈਂ ਆਪਣੇ ਪੇਕੇ ਘਰ ਆਉਂਦੀ ਹਾਂ ਤਾਂ ਮੇਰਾ (ਸਾਵਕਾ) ਸਕਾ (ਬਾਪੁ) ਪਿਤਾ ਮੇਰੇ ਨਾਲ (ਲਰਾਈ) ਲੜਾਈ (ਕਰੈ) ਕਰਦਾ ਹੈ ਕਿ ਕੁੜੀਏ ! ਤੇਰੇ ਵਿਚ ਹੀ ਕੋਈ ਕਸੂਰ ਹੋਵੇਗਾ।
ਸਖੀਆਂ ਨੇ ਆਖਿਆ, ਤੂੰ ਆਪਣੀ ਮਾਂ ਨੂੰ ਦੱਸ ਤਾਂ ਉਹ ਆਖਦੀ ਹੈ ਕਿ ਮੈਂ ਆਪਣੀ ਮਾਂ ਨੂੰ ਕੀ ਦੱਸਾਂ? ਭਾਵ ਨਹੀਂ ਦੱਸ ਸਕਦੀ, ਕਿਉਂਕਿ

ਮੇਰੀ ਵਿਚਾਰੀ (ਮਾਇਆ) ਮਾਂ ਤਾਂ (ਸਦ) ਹਰ ਵਕਤ (ਮਤਵਾਰੀ) ਝੱਲੀ, ਕਮਲੀ ਹੋਈ ਰਹਿੰਦੀ ਹੈ। ਉਸਨੂੰ ਤਾਂ ਕਿਸੇ ਪ੍ਰਕਾਰ ਦਾ ਕੁਝ ਪਤਾ ਨਹੀਂ ਹੈਂ।

**ਬਡੇ ਭਾਈ ਕੇ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥**

ਮੇਰਾ ਪਤੀ ਮੇਰੇ ਵੱਡੇ ਭਰਾ ਦਾ ਕੁਝ ਲਿਹਾਜ ਕਰਦਾ ਸੀ। ਇਸ ਕਰਕੇ (ਜਬ) ਜਦੋਂ ਤੱਕ ਮੈਂ ਆਪਣੇ (ਬਡੇ) ਵੱਡੇ (ਭਾਈ) ਭਰਾ (ਕੈ) ਦੇ (ਸੰਗਿ) ਨਾਲ ਰਹਿੰਦੀ (ਹੋਤੀ) ਹੁੰਦੀ ਸੀ। (ਤਬ) ਉਦੋਂ ਤੱਕ (ਹਉ) ਮੈਂ ਆਪਣੇ (ਨਾਹ) ਪਤੀ ਨੂੰ ਪਿਆਰੀ ਲੱਗਦੀ ਸੀ ਪਰ ਹੁਣ ਮੇਰਾ ਵੱਡਾ ਭਰਾ ਵੀ ਪ੍ਰਦੇਸ ਚਲਾ ਗਿਆ ਹੈ।

**ਕਹਤ ਕਬੀਰ, ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥**

ਭਗਤ ਕਬੀਰ ਜੀ (ਕਹਤ) ਕਹਿੰਦੇ ਹਨ, ਇਹ ਸੱਸ, ਸਹੁਰੇ, ਜੇਠ, ਨਿਨਾਣ ਅਤੇ ਮਾਂ-ਬਾਪ ਇਹਨਾਂ (ਪੰਚ) ਪੰਜਾਂ (ਕੋ) ਦਾ ਹੀ ਸਾਰਾ (ਝਗਰਾ) ਝਗੜਾ ਪਿਆ ਹੋਇਆ ਹੈ ਅਤੇ ਇਹਨਾਂ ਸਾਰਿਆਂ ਨਾਲ (ਝਗਰਤ) ਝਗੜਦਿਆਂ ਹੀ ਸਾਰਿਆਂ ਨੇ ਆਪਣਾ ਮਨੁੱਖਾ ਜਨਮ (ਗਵਾਇਆ) ਗਵਾ ਲਿਆ, ਬਤੀਤ ਕਰ ਲਿਆ। ਪਰ ਇਹਨਾਂ ਦਾ ਝਗੜਾ ਨਹੀਂ ਮੁੱਕਦਾ ਹੈ।

**ਝੂਠੀ ਮਾਇਆ, ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਇਸ ਪ੍ਰਕਾਰ ਝੂਠੀ ਮਾਇਆ ਨੇ ਹੀ (ਸਭੁ) ਸਾਰੇ (ਜਗੁ) ਜਗਤ ਨੂੰ (ਬਾਧਿਆ) ਨਾਸ਼ ਕਰ ਦਿੱਤਾ ਹੈ। ਪਰ ਮੈਂ ਰਾਮ ਦੇ ਨਾਮ ਨੂੰ (ਰਮਤ) ਉਚਾਰ ਕੇ ਸੁੱਖ (ਪਾਇਆ) ਪ੍ਰਾਪਤ ਕੀਤਾ ਹੈ। ਹੁਣ ਮੈਨੂੰ ਕਿਸੇ ਪ੍ਰਕਾਰ ਦਾ ਕੋਈ ਕਲੇਸ਼ ਨਹੀਂ ਹੈ।

## ਅਰਥ ਨੰ : ੨

ਜਗਿਆਸੂ ਰੂਪ ਸਖੀ ਆਪਣੀ ਹਾਲਤ ਬਾਰੇ ਬ੍ਰਹਮ ਗਿਆਨੀ ਮਹਾਤਮਾ ਰੂਪ ਸਖੀ ਨੂੰ ਦੱਸਦੀ ਹੈ ਕਿ,

**ਸਾਸੁ ਕੀ ਦੁਖੀ, ਸਸੁਰ ਕੀ ਪਿਆਰੀ;**

ਹੇ ਮਹਾਤਮਾ ਰੂਪ ਸਖੀ! ਅਵਿਦਿਆ ਰੂਪ (ਸਾਸੁ) ਸੱਸ ਨੇ ਮੇਰੀ ਬਿਰਤੀ ਨੂੰ ਦੁਖੀ (ਕੀ) ਕੀਤਾ ਹੋਇਆ ਹੈ ਅਤੇ ਉਹ ਅਵਿਦਿਆ ਅਗਿਆਨ ਰੂਪ (ਸਸੁਰ) ਸਹੁਰੇ (ਕੀ) ਦੀ ਪਿਆਰੀ ਬਣੀ ਹੋਈ ਹੈ।

**ਜੇਠ ਕੇ ਨਾਮਿ, ਡਰਉ ਰੇ ॥**

ਫਿਰ (ਜੇ+ਠ) (ਜੇ) ਜਿਹੜਾ ਨਰਕਾਂ ਵਿੱਚ (ਠ) ਠਹਿਰਾਉਣ ਵਾਲਾ ਧਰਮਰਾਜ ਰੂਪ ਜੇਠ ਹੈ, **ਵਾ:** ਜਿਹੜਾ ਸਾਰਿਆਂ ਦਾ (ਜੇਠ) ਵੱਡ-ਵਡੇਰਾ ਹੈ। ਉਸਦਾ ਸੁਭਾਅ ਬਹੁਤ ਕਰੜਾ ਹੈ। ਯਥਾ :

**ਕਰਰੋ ਧ੍ਰਮਰਾਇਆ ॥** *(ਅੰਗ : ੭੪੬)*

ਇਸ ਕਰਕੇ ਮੈਂ ਉਸਦਾ ਨਾਮ ਲੈਣ ਤੋਂ ਵੀ (ਡਰਉ) ਡਰਦੀ ਹਾਂ।

**ਸਖੀ ਸਹੇਲੀ, ਨਨਦ ਗਹੇਲੀ;**

ਹੇ ਮੇਰੀਓ ਮਹਾਤਮਾ ਰੂਪ ਸਖੀਓ ਸਹੇਲੀਓ! ਮੇਰੀਆਂ ਇੰਦ੍ਰੀਆਂ ਰੂਪ (ਨਨਦ) ਨਨਾਣਾਂ ਨੇ ਵੀ ਮੈਨੂੰ (ਗਹੇਲੀ) ਦੁਖੀ ਕਰ ਛੱਡਿਆ ਹੈ। ਇਹ ਹਰ ਵਕਤ ਮੈਨੂੰ ਵਿਸ਼ਿਆਂ ਵਿੱਚ ਹੀ ਲਾਈ ਰੱਖਦੀਆਂ ਹਨ।

**ਦੇਵਰ ਕੈ ਬਿਰਹਿ, ਜਰਉ ਰੇ ॥੧॥**

ਪ੍ਰੋਖ ਗਿਆਨ ਰੂਪ ਮੇਰਾ (ਦੇਵਰ) ਦਿਓਰ ਚੰਗਾ ਸੀ। ਜੋ ਹੁਣ ਮੇਰੇ ਕੋਲ ਨਹੀਂ। ਇਸ ਕਰਕੇ ਮੈਂ ਉਸ (ਕੈ) ਦੇ (ਬਿਰਹਿ) ਵਿਛੋੜੇ ਵਿਚ (ਜਰਉ) ਸੜ ਰਹੀ ਹਾਂ।

ਭਾਵ ਮਾਤਾ ਦੇ ਗਰਭ ਵਿਚ ਪ੍ਰਮੇਸਰ ਦਾ ਪ੍ਰੋਖ ਗਿਆਨ ਸੀ ਕਿ ਪ੍ਰਮੇਸਰ ਹੈ, ਪਰ ਦਿਸਦਾ ਨਹੀਂ, ਮੇਰੀ ਪਾਲਣਾ ਕਰਦਾ ਹੈ। ਮਾਇਆ ਦੇ ਮੋਹ ਕਰਕੇ ਉਹ ਪ੍ਰੋਖ ਗਿਆਨ ਮੇਰੇ ਕੋਲ ਨਹੀਂ ਰਿਹਾ। ਇਸ ਕਰਕੇ ਉਸ ਪ੍ਰੋਖ ਗਿਆਨ ਰੂਪ ਦਿਓਰ ਦੇ ਵਿਛੋੜੇ ਵਿਚ ਸੜ ਰਹੀ ਹਾਂ।

**ਮੇਰੀ ਮਤਿ ਬਉਰੀ, ਮੈ ਰਾਮੁ ਬਿਸਾਰਿਓ;**

ਮੇਰੀ ਮਤ ਮਾਇਆ ਦੇ ਮੋਹ ਕਰਕੇ ਇਹੋ ਜਿਹੀ (ਬਉਰੀ) ਕਮਲੀ ਹੋ ਗਈ ਹੈ ਕਿ ਮੈਂ (ਰਾਮੁ) ਪਤੀ ਪ੍ਰਮੇਸਰ ਨੂੰ (ਬਿਸਾਰਿਓ) ਭੁਲਾ ਛੱਡਿਆ ਹੈ।

**ਕਿਨ ਬਿਧਿ, ਰਹਨਿ ਰਹਉ ਰੇ ॥**

(ਰੇ) ਹੇ ਸੰਤ ਜਨੋ ! ਹੁਣ ਮੈਂ ਮਹਾਤਮਾ ਵਾਲੀ (ਰਹਨਿ) ਰਹਿਣੀ ਵਿਚ (ਕਿਨ) ਕਿਸ (ਬਿਧਿ) ਵਿਧੀ ਨਾਲ (ਰਹਉ) ਰਹਣਾ ਕਰਾਂ?

**ਅਥਵਾ :** ਕਿਸ ਵਿਧੀ ਨਾਲ ਅੰਤਰਮੁੱਖ ਬਿਰਤੀ ਦੀ ਰਹਿਣੀ ਵਿੱਚ ਰਹਿਣਾ ਕਰਾਂ।

**ਸੇਜੈ ਰਮਤੁ, ਨੈਨ ਨਹੀ ਪੇਖਉ;**

ਹੇ ਸਖੀ ! ਮੈਂ ਵੇਦ-ਸ਼ਾਸ਼ਤਰਾਂ ਦੁਆਰਾ ਉਸ ਪਤੀ ਪ੍ਰਮੇਸਰ ਨੂੰ ਅੰਤਹਕਰਣ ਰੂਪ (ਸੇਜੈ) ਸੇਜ ਉੱਤੇ (ਰਮਤੁ) ਰਮਿਆ ਹੋਇਆ ਸੁਣਦੀ ਤਾਂ ਹਾਂ। ਪਰ ਮੇਰੇ ਗਿਆਨ ਰੂਪ (ਨੈਨ) ਨੇਤਰ ਨਾ ਖੁੱਲੇ ਹੋਣ ਕਰਕੇ ਮੈਂ ਉਸ ਪਤੀ ਪ੍ਰਮੇਸਰ ਨੂੰ (ਪੇਖਉ) ਵੇਖ ਨਹੀਂ ਸਕਦੀ।

**ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥**

(ਰੇ) ਹੇ ਸਖੀ ! ਮੈਂ ਇਹ ਵਿਛੋੜੇ ਦਾ ਦੁੱਖ (ਕਾ) ਕਿਸ ਦੇ (ਸਉ) ਨਾਲ (ਕਹਉ) ਕਹਿਣਾ ਕਰਾਂ।

**ਬਾਪੁ ਸਾਵਕਾ, ਕਰੈ ਲਰਾਈ; ਮਾਇਆ ਸਦ ਮਤਵਾਰੀ ॥**

ਮੇਰਾ *(ਸਾਵਕਾ) ਸਕਾ (ਬਾਪੁ) ਬਪ ਭਾਵ ਸਰੀਰ ਮੇਰੇ ਨਾਲ ਹਰ ਵਕਤ (ਲਰਾਈ) ਲੜਾਈ (ਕਰੈ) ਕਰਦਾ ਰਹਿੰਦਾ ਹੈ ਕਿ ਮੈਨੂੰ ਖਾਣ ਵਾਸਤੇ ਫਲਾਣੀ ਚੀਜ ਦਿਉ, ਅਮਕੀ ਚੀਜ ਲਿਆ ਕੇ ਦਿਉ। ਮੇਰੀ (ਮਾਇਆ) ਅਵਿਦਿਆ ਰੂਪ (ਮਾਇਆ) ਮਾਂ ਨੇ ਤੇ ਮੈਨੂੰ (ਸਦ) ਹਰ ਵਕਤ (ਮਤਵਾਰੀ) ਝੱਲੀ, ਕਮਲੀ ਕਰ ਛੱਡਿਆ ਹੈ।

**ਬਡੇ ਭਾਈ ਕੈ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥**

(ਜਬ) ਜਦੋਂ ਮੈਂ ਪ੍ਰੋਖ ਗਿਆਨ ਰੂਪ (ਬਡੇ) ਵੱਡੇ (ਭਾਈ) ਭਰਾ (ਕੈ) ਦੇ (ਸੰਗਿ) ਨਾਲ (ਹੋਤੀ) ਹੁੰਦੀ ਸੀ। ਭਾਵ ਜਦੋਂ ਮੇਰੀ ਬਿਰਤੀ ਪ੍ਰੋਖ ਗਿਆਨ ਕਰਕੇ ਪ੍ਰਮੇਸਰ ਨਾਲ ਜੁੜੀ ਰਹਿੰਦੀ ਸੀ ਅਤੇ ਮੈਂ ਹਰ ਵਕਤ ਪ੍ਰਮੇਸਰ ਨੂੰ ਆਪਣੇ ਅੰਗ-ਸੰਗ ਸਮਝਦੀ ਸੀ ਅਤੇ ਮਹਾਰਾਜ ਦਾ ਸਿਮਰਨ ਕਰਦੀ ਰਹਿੰਦੀ ਸੀ। (ਤਬ) ਉਦੋਂ ਤੱਕ ਮੈਂ ਆਪਣੇ (ਨਾਹ) ਪਤੀ, ਈਸਰ ਨੂੰ ਪਿਆਰੀ ਲੱਗਦੀ ਸੀ।

**ਕਹਤ ਕਬੀਰ, ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥**

ਕਬੀਰ ਜੀ ਕਹਿੰਦੇ ਹਨ, ਹੇ ਭਾਈ ! ਇਹ ਸਾਰਾ ਕਾਮ, ਕ੍ਰੋਧ ਆਦਿਕ (ਪੰਚ) ਪੰਜ ਵਿਕਾਰਾਂ (ਕੋ) ਦਾ ਹੀ (ਝਗਰਾ) ਝਗੜਾ ਪਿਆ ਹੋਇਆ ਹੈ ਅਤੇ ਸਭ ਜੀਵਾਂ ਨੇ ਇਹਨਾਂ ਨਾਲ (ਝਗਰਤ) ਝਗੜਦਿਆਂ ਹੋਇਆ ਹੀ ਆਪਣੇ ਜਨਮ ਨੂੰ (ਗਵਾਇਆ) ਗਵਾ ਲਿਆ, ਬਤੀਤ ਕਰ ਲਿਆ ਹੈ।

---

* ਸੰਸਕ੍ਰਿਤ ਵਿੱਚ ਸਾਵਕਾ ਦਾ ਅਰਥ 'ਜਣਿਆ' ਕਰਦੇ ਹਨ। ਇਸ ਲਈ ਇਹ ਅਰਥ ਵੀ ਬਣ ਸਕਦਾ ਹੈ ਕਿ ਜੋ ਸਰੀਰ (ਸਾਵਕਾ) ਜਣਿਆ ਭਾਵ ਜੰਮਿਆ ਹੋਇਆ ਹੈ ਇਹ ਖਾਣ ਪੀਣ ਵਾਸਤੇ ਬਹੁਤੀ ਲੜਾਈ ਕਰਦਾ ਹੈ। ਸਕਾ ਇਸ ਵਾਸਤੇ ਕਿਹਾ ਹੈ ਕਿਉਂਕਿ ਸਰੀਰ ਜੀਵ ਦੇ ਨਾਲ ਹੀ ਪੈਦਾ ਹੋਇਆ ਹੈ।

**ਝੂਠੀ ਮਾਇਆ, ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਇਸ ਪ੍ਰਕਾਰ ਝੂਠੀ ਮਾਇਆ ਨੇ (ਸਭੁ) ਸਾਰੇ (ਜਗੁ) ਜਗਤ ਨੂੰ (ਬਾਧਿਆ) ਬੰਨ੍ਹ ਲਿਆ, ਕੈਦੀ ਕਰ ਲਿਆ ਹੈ। ਪਰ ਮੈਂ ਤਾਂ (ਰਾਮ) ਵਿਆਪਕ ਪ੍ਰਮੇਸਰ ਦੇ ਨਾਮ ਨੂੰ (ਰਮਤ) ਉਚਾਰਨ ਕਰਕੇ ਸੁਖ (ਪਾਇਆ) ਪ੍ਰਾਪਤ ਕੀਤਾ ਹੈ।

## ਅਰਥ ਨੰ : ੩

ਹੁਣ ਪ੍ਰਵਿਰਤੀ ਦਾ ਦੁਖ ਕਥਨ ਕਰਦੇ ਹਨ।

**ਸਾਸੁ ਕੀ ਦੁਖੀ, ਸਸੁਰ ਕੀ ਪਿਆਰੀ;**

ਇਸ ਪ੍ਰਵਿਰਤੀ ਨੇ ਜੀਵਾਂ ਨੂੰ (ਸਾਸੁ) ਸਵਾਸ-ਸਵਾਸ ਦੁਖੀ (ਕੀ) ਕਰ ਛੱਡਿਆ ਹੈ ਅਤੇ ਇਹ ਪ੍ਰਵਿਰਤੀ (ਸ+ਸੁਰ ਕੀ ਪਿਆਰੀ) (ਸ) ਉਹਨਾਂ (ਸੁਰ) ਦੇਵਤੇ ਲੋਕਾਂ (ਕੀ) ਦੀ ਵੀ ਪਿਆਰੀ ਬਣੀ ਹੋਈ ਹੈ। ਭਾਵ ਦੇਵਤੇ ਵੀ ਨਾਚ ਦੇਖਣ ਅਤੇ ਭੋਗਾਂ ਨੂੰ ਭੋਗਣ ਵਿਚ ਲੱਗੇ ਰਹਿੰਦੇ ਹਨ। **ਵਾ:** ਇਹ (ਸ) ਉਹਨਾਂ ਸਕਾਮ ਕਰਮ ਕਰਨ ਵਾਲਿਆਂ ਅਤੇ (ਸੁਰ) ਦੇਵ ਲੋਕ ਦੀ ਪ੍ਰਾਪਤੀ ਕਰਨ ਵਾਲਿਆਂ ਦੀ ਵੀ ਪਿਆਰੀ ਬਣੀ ਹੋਈ ਹੈ।

**ਜੇਠ ਕੇ ਨਾਮਿ, ਡਰਉ ਰੇ ॥**

(ਰੇ) ਹੇ ਭਾਈ ! ਇਹ ਪ੍ਰਵਿਰਤੀ ਵਾਲੇ ਪੁਰਖ (ਜੇਠ) ਵੱਡੇ ਪ੍ਰਮੇਸਰ (ਕੇ) ਦੇ ਨਾਮ ਜਪਣ ਤੋਂ (ਡਰਉ) ਡਰਦੇ ਹਨ। **ਵਾ:** (ਜੇਠ) ਵੱਡੇ ਤਰਤੀਬਰ ਤਰਤਮ ਵੈਰਾਗ ਤੋਂ ਡਰਦੇ ਹਨ ਕਿ ਸਾਡੇ ਕੋਲ ਕੋਈ ਵੈਰਾਗ ਦੀ ਗੱਲ ਨਾ ਕਰੇ।

**ਸਖੀ ਸਹੇਲੀ, ਨਨਦ ਗਹੇਲੀ;**

ਹੇ ਸਖੀਓ ਸਹੇਲੀਓ ! ਇਸ ਪ੍ਰਵਿਰਤੀ ਵਿਚ (ਨ+ਅਨਦ) (ਅਨਦ) ਅਨੰਦ (ਨ) ਨਹੀਂ ਹੈ। ਪਰ ਫਿਰ ਵੀ ਸਾਰੀ ਦੁਨੀਆਂ ਇਸ ਪ੍ਰਵਿਰਤੀ ਵਿਚ (ਗਹੇਲੀ) ਪਕੜੀ ਹੋਈ ਹੈ।

**ਦੇਵਰ ਕੈ ਬਿਰਹਿ, ਜਰਉ ਰੇ ॥੧॥**

(ਰੇ) ਹੇ ਭਾਈ ! ਇਸ ਪ੍ਰਵਿਰਤੀ ਵਿਚ ਪਏ ਹੋਏ ਲੋਕ (ਦੇ+ਵਰ) ਵਰ (ਦੇ) ਦੇਣ ਵਾਲੇ ਪਤੀ ਪ੍ਰਮੇਸਰ (ਕੈ) ਦੇ (ਬਿਰਹਿ) ਵਿਛੋੜੇ ਵਿਚ ਪੈ ਕੇ (ਜਰਉ) ਸੜਦੇ ਰਹਿੰਦੇ ਹਨ।

**ਮੇਰੀ ਮਤਿ ਬਉਰੀ, ਮੈ ਰਾਮੁ ਬਿਸਾਰਿਓ; ਕਿਨ ਬਿਧਿ, ਰਹਨਿ ਰਹਉ ਰੇ ॥**

(ਰੇ) ਹੇ ਭਾਈ ! ਇਸ (ਮੇਰੀ) ਮੇਰ-ਤੇਰ ਨੇ ਇਹਨਾਂ ਪ੍ਰਵਿਰਤੀ ਵਾਲੇ ਜੀਵਾਂ ਦੀ ਮਤ (ਬਉਰੀ) ਕਮਲੀ ਕਰ ਦਿੱਤੀ ਹੈ ਅਤੇ ਇਹਨਾਂ ਨੇ (ਮੈ) ਮਮਤਾ ਵਿਚ ਪੈ ਕੇ (ਰਾਮੁ) ਉਪਰਾਮਤਾ ਨੂੰ (ਬਿਸਾਰਿਓ) ਭੁਲਾ ਛੱਡਿਆ ਹੈ। ਇਸ ਕਰਕੇ ਮਹਾਤਮਾ ਵਾਲੀ (ਰਹਨਿ) ਰਹਿਣੀ ਵਿਚ (ਕਿਨ) ਕਿਸ (ਬਿਧਿ) ਵਿਧੀ ਨਾਲ (ਰਹਉ) ਰਹਿਣਾ ਕਰਨ। ਭਾਵ ਪ੍ਰਵਿਰਤੀ ਵਾਲੇ ਲੋਕ ਮਹਾਤਮਾ ਵਾਲੀ ਰਹਿਣੀ ਵਿਚ ਨਹੀਂ ਰਹਿ ਸਕਦੇ।

**ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥**

ਇਹ ਤਾਂ ਪਰਾਈਆਂ ਇਸਤ੍ਰੀਆਂ ਦੀਆਂ (ਸੇਜੈ) ਸੇਜਾਂ ਨੂੰ (ਰਮਤੁ) ਰਮਦੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਨਵਿਰਤੀ ਰੱਖਣ ਵਾਲਿਆਂ ਨੂੰ ਤਾਂ (ਨੈਨ) ਅੱਖਾਂ ਨਾਲ (ਪੇਖਉ) ਵੇਖਣਾ ਵੀ ਨਹੀਂ ਚਾਹੁੰਦੇ। ਪਰ ਜਦੋਂ ਇਹਨਾਂ ਨੂੰ ਉਹਨਾਂ ਕੀਤੇ ਹੋਏ ਪਾਪਾਂ ਦੇ ਫਲ ਰੂਪ ਜੰਮਣ-ਮਰਣ ਆਦਿਕ ਦੁੱਖ ਪ੍ਰਾਪਤ ਹੋਣਗੇ, ਤਾਂ ਉਦੋਂ ਇਹ ਆਪਣਾ ਦੁੱਖ (ਕਾ) ਕਿਸਦੇ (ਸਉ) ਨਾਲ (ਕਹਉ) ਕਹਿਣਗੇ। ਭਾਵ ਆਪ ਹੀ ਆਪਣੇ ਕੀਤੇ ਪਾਪਾਂ ਦਾ ਫਲ ਭੋਗਣਗੇ।

**ਬਾਪੁ ਸਾਵਕਾ, ਕਰੈ ਲਰਾਈ; ਮਾਇਆ ਸਦ ਮਤਵਾਰੀ ॥**

ਜੋ (ਸਾਵਕਾ) ਅਨਾਦ ਕਾਲ ਦਾ ਈਸਰ ਰੂਪ (ਬਾਪੁ) ਬਾਪੂ ਹੈ। ਇਹ ਜੀਵ ਉਸਦੇ (ਸਾਵਕਾ) ਬੱਚੇ ਅਖਵਾ ਕੇ ਆਪਸ ਵਿਚ (ਲਰਾਈ) ਲੜਾਈ (ਕਰੈ) ਕਰਦੇ ਹਨ ਕਿ ਈਸਰ ਦੇ ਅਵਤਾਰ ਕ੍ਰਿਸ਼ਨ ਜੀ ਇਸ ਤਰ੍ਹਾਂ ਦੇ ਹੋਏ ਹਨ ਤੇ ਰਾਮ ਚੰਦਰ ਜੀ, ਇਸ ਤਰ੍ਹਾਂ ਦੇ ਹੋਏ ਹਨ। ਜੇ ਉਹਨਾਂ ਨੂੰ ਕਿਸੇ ਤਰ੍ਹਾਂ ਦਾ ਕੋਈ ਪਾਪ ਨਹੀਂ ਲੱਗਾ, ਤਾਂ ਸਾਨੂੰ ਇਹ ਮਾਇਆ ਕੀ ਕਰ ਲਵੇਗੀ? ਭਾਵ ਕੁਝ ਨਹੀਂ ਕਰ ਸਕੇਗੀ। ਪਰ ਇਸ ਗੱਲ ਨੂੰ ਨਹੀਂ ਜਾਣਦੇ ਕਿ ਈਸਰ ਦੀ ਉਪਾਧੀ (ਸਦ) ਸ਼ੁੱਧ, ਸ੍ਰੇਸ਼ਟ ਮਾਇਆ ਹੈ। ਇਸ ਕਰਕੇ ਉਹਨਾਂ ਈਸਰ ਦੇ ਅਵਤਾਰਾਂ ਨੂੰ ਨਿੱਤ ਗਿਆਨ ਹੈ ਤੇ ਉਹ ਨਿੱਤ ਤ੍ਰਿਪਤ ਹਨ ਅਤੇ ਸਾਡੀ ਅਵਿਦਿਆ ਉਪਾਧੀ ਨੇ ਸਾਨੂੰ ਸਦਾ ਵਾਸਤੇ (ਮਤਵਾਰੀ) ਕਮਲੇ, ਝੱਲੇ ਕਰ ਛੱਡਿਆ ਹੈ। ਇਸ ਤਰ੍ਹਾਂ ਅਗਿਆਨਤਾ ਵੱਸ ਈਸਰ ਦੀਆਂ ਰੀਸਾਂ ਕਰਦੇ ਹਨ।

**ਬਡੇ ਭਾਈ ਕੈ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥**

(ਜਬ) ਜਦੋਂ ਸਨਕ, ਸਨੰਦਨ ਆਦਿਕਾਂ ਜੈਸੇ ਵੈਰਾਗ ਸਹਿਤ ਨ੍ਰਿਵਿਰਤੀ ਧਾਰਨ ਕਰਨ ਵਾਲੇ ਮਹਾਤਮਾ ਰੂਪ (ਬਡੇ) ਵੱਡੇ (ਭਾਈ) ਭਰਾਵਾਂ (ਕੈ) ਦੇ (ਸੰਗਿ) ਨਾਲ (ਹੋਤੀ) ਹੁੰਦੀ ਸੀ। (ਤਬ) ਉਦੋਂ ਤੱਕ (ਹਉ) ਮੈਂ **ਵਾ:** ਮੇਰੀ ਜਿੰਦ (ਨਾਹ) ਪਤੀ ਪ੍ਰਮੇਸਰ ਨੂੰ ਪਿਆਰੀ ਹੋ ਰਹੀ ਸੀ।

**ਕਹਤ ਕਬੀਰ, ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥**

ਕਬੀਰ ਸਾਹਿਬ ਜੀ (ਕਹਤ) ਕਹਿੰਦੇ ਹਨ, ਹੇ ਭਾਈ! ਇਸ ਪ੍ਰਕਾਰ ਇਹ ਸਾਰਾ (ਪੰਚ) ਪ੍ਰਪੰਚ (ਕੋ) ਦਾ ਹੀ ਝਗੜਾ ਪਿਆ ਹੋਇਆ ਹੈ ਅਤੇ ਇਨ੍ਹਾਂ ਜੀਵਾਂ ਨੇ ਇਸ ਪ੍ਰਪੰਚ ਵਿਚ ਲੱਗ ਕੇ (ਝਗਰਤ) ਝਗੜਦਿਆਂ ਹੀ ਆਪਣਾ ਜਨਮ (ਗਵਾਇਆ) ਗਵਾ ਲਿਆ ਹੈ।

**ਝੂਠੀ ਮਾਇਆ, ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਇਸ ਪ੍ਰਕਾਰ ਝੂਠੀ ਮਾਇਆ ਨੇ (ਸਭੁ) ਸਾਰੇ (ਜਗੁ) ਜਗਤ ਨੂੰ ਪ੍ਰਵਿਰਤੀ ਵਿੱਚ ਪਾ ਕੇ (ਬਾਧਿਆ) ਬੰਨ੍ਹ ਲਿਆ ਹੈ। ਪਰ ਮੈਂ ਉਸ (ਰਾਮ) ਵਿਆਪਕ ਪ੍ਰਮੇਸਰ ਨੂੰ (ਰਮਤ) ਉਚਾਰ ਕੇ (ਸੁਖੁ) ਸੁੱਖ ਸਰੂਪ ਨੂੰ (ਪਾਇਆ) ਪਾਉਣਾ ਕੀਤਾ ਹੈ।

## ਅਰਥ ਨੰ : ੪

ਹੁਣ "ਨਵਿਰਤੀ" ਸ਼ਰਧਾ ਅਤੇ ਪ੍ਰਮੇਸਰ ਦੀ ਭਗਤੀ ਰੂਪ ਸਖੀਆਂ, ਸਹੇਲੀਆਂ ਪਾਸ ਜਾ ਕੇ ਬੇਨਤੀ ਕਰਦੀ ਹੈ ਕਿ ਹੇ ਸ਼ਰਧਾ ਅਤੇ ਭਗਤੀ ਰੂਪ ਸਖੀਏ! ਸੁਨਣਾ ਕਰ,

**ਸਾਸੁ ਕੀ ਦੁਖੀ, ਸਸੁਰ ਕੀ ਪਿਆਰੀ;**

ਮੇਰੀ ਅਵਿਦਿਆ ਰੂਪ (ਸਾਸੁ) ਸੱਸ ਨੇ ਮੈਨੂੰ ਦੁਖੀ ਕਰ ਛੱਡਿਆ ਹੈ ਅਤੇ ਇਹ ਅਵਿਦਿਆ ਮੇਰੇ ਦੇਹ ਅਧਿਆਸ ਰੂਪ (ਸਸੁਰ) ਸਹੁਰੇ (ਕੀ) ਦੀ ਬਹੁਤ ਪਿਆਰੀ ਹੈ।

**ਜੇਠ ਕੇ ਨਾਮਿ, ਡਰਉ ਰੇ ॥**

ਪਰ ਇਹ ਅਵਿਦਿਆ ਤੇ ਦੇਹ ਅਧਿਆਸ (ਜੇਠ) ਵੱਡੇ ਤਰਤੀਬਰ ਤਰਤਮ ਵੈਰਾਗ ਵਾਲੇ ਪੁਰਖਾਂ ਦੇ **ਵਾ:** (ਜੇਠ) ਵੱਡੇ ਪ੍ਰਮੇਸਰ ਦਾ ਨਾਮ ਲੈਣ ਤੋਂ (ਡਰਉ) ਡਰਦੇ ਹਨ।

**ਸਖੀ ਸਹੇਲੀ, ਨਨਦ ਗਹੇਲੀ;**

ਹੇ ਸ਼ਰਧਾ ਰੂਪ ਸਖੀਓ ਤੇ ਭਗਤੀ ਵਾਲੀਓ ਸਹੇਲੀਓ! ਮੈਨੂੰ ਮੇਰੇ ਮਨ ਰੂਪ ਪਤੀ ਦੀ ਭੈਣ ਕਬੁੱਧੀ ਨੇ

(ਗਹੇਲੀ) ਦੁਖੀ ਕਰ ਛੱਡਿਆ ਹੈ। ਵਾ: ਜੋ ਜੀਵ ਦਾ ਈਸਰ ਅਤੇ ਮਾਇਆ ਦਾ ਪ੍ਰਮੇਸਰ ਨਾਲ *ਕਲਪਤਦਾਤਮ ਸਬੰਧ ਹੈ। ਇਹ ਵੀ ਨਨਾਣ ਹੈ। ਇਸ ਨੇ ਵੀ ਮੈਨੂੰ (ਗਹੇਲੀ) ਦੁਖੀ ਕਰ ਛੱਡਿਆ ਹੈ।

**ਦੇਵਰ ਕੇ ਬਿਰਹਿ, ਜਰਉ ਰੇ ॥੧॥**

(ਰੇ) ਹੇ ਭਾਈ। ਜੋ (ਦੇਵਰ) ਦਿਓਰ ਦੀ ਨਿਆਈਂ ਸ਼ੁੱਧ ਚਿੱਤ ਸੀ। ਉਹ ਵੀ ਮੇਰੇ ਪਾਸ ਨਹੀਂ ਹੈ। ਭਾਵ ਮੇਰਾ ਚਿਤ ਸ਼ੁੱਧ ਨਹੀਂ ਰਿਹਾ। ਇਸ ਕਰਕੇ ਮੈਂ ਉਸਦੇ (ਬਿਰਹਿ) ਵਿਛੋੜੇ ਵਿਚ (ਜਰਉ) ਸੜ੍ਹ ਰਹੀ ਹਾਂ।

**ਮੇਰੀ ਮਤਿ ਬਉਰੀ, ਮੈ ਰਾਮੁ ਬਿਸਾਰਿਓ;**

ਇਸ ਮੇਰ-ਤੇਰ ਨੇ ਮੇਰੀ ਮਤ (ਬਉਰੀ) ਕਮਲੀ ਕਰ ਦਿੱਤੀ ਹੈ ਜਿਸ ਕਰਕੇ ਮੈਂ (ਰਾਮੁ) ਉਪਰਾਮਤਾ ਨੂੰ (ਬਿਸਾਰਿਓ) ਭੁਲਾ ਦਿੱਤਾ ਹੈ। ਵਾ: ਜਿਸ ਕਰਕੇ ਮੈਂ ਨਾਮ ਤੋਂ ਉਪਰਾਮ ਹੋ ਗਈ ਹਾਂ ਤੇ (ਰਾਮੁ) ਵਿਆਪਕ ਪ੍ਰਮੇਸਰ ਦੇ ਨਾਮ ਨੂੰ (ਬਿਸਾਰਿਓ) ਭੁਲਾ ਦਿੱਤਾ ਹੈ। ਵਾ: ਜੋ ਮੇਰਾ ਪਤੀ ਮਨ ਹੈ ਉਸ ਨੂੰ ਭੁਲਾ ਦਿੱਤਾ ਹੈ। ਭਾਵ ਆਪਣੇ ਅਧੀਨ ਕਰ ਲਿਆ ਹੈ।

**ਕਿਨ ਬਿਧਿ, ਰਹਨਿ ਰਹਉ ਰੇ ॥**

(ਰੇ) ਹੇ ਸੰਤੋ! ਵਾ: ਹੇ ਸ਼ਰਧਾ ਰੂਪ ਸਖੀ! ਮੈਂ (ਕਿਨ) ਕਿਸ (ਬਿਧਿ) ਬਿਧੀ ਨਾਲ ਮਹਾਤਮਾ ਦੀ ਨਿਆਈਂ ਨਵਿਰਤੀ ਵਿੱਚ ਪੈ ਕੇ (ਰਹਨਿ) ਰਹਿਣੀ ਵਿਚ (ਰਹਉ) ਰਹਿਣਾ ਕਰਾਂ।

**ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥**

ਮੈਂ ਸੁਣਦੀ ਤਾਂ ਹਾਂ ਕਿ ਉਹ ਸਾਖੀ ਚੇਤਨ, ਅਨੰਦ ਸਰੂਪ ਪ੍ਰਮੇਸਰ ਸਾਰਿਆਂ ਦੀ ਅੰਤਹਕਰਣ ਰੂਪ (ਸੇਜੈ) ਸੇਜ ਉੱਤੇ (ਰਮਤੁ) ਰਮਿਆ ਹੋਇਆ ਹੈ। ਪਰ ਮਨ-ਬੁੱਧੀ ਰੂਪ ਨੇਤ੍ਰ ਨ ਖੁੱਲੇ ਹੋਣ ਕਰਕੇ ਵਾ: ਵਿਵੇਕ-ਵੈਰਾਗ ਰੂਪ ਨੇਤ੍ਰ ਨਾ ਹੋਣ ਕਰਕੇ ਉਸਦੇ ਸਰੂਪ ਨੂੰ (ਪੇਖਉ) ਵੇਖ ਨਹੀਂ ਸਕਦੀ। ਹੇ ਸਖੀ! ਮੈਂ ਆਪਣਾ ਇਹ ਦੁੱਖ ਤੁਹਾਡੇ ਤੋਂ ਬਿਨਾਂ (ਕਾ) ਕਿਸਦੇ (ਸਉ) ਨਾਲ (ਕਹਉ) ਕਹਿਣਾ ਕਰਾਂ।

**ਬਾਪੁ ਸਾਵਕਾ, ਕਰੈ ਲਰਾਈ; ਮਾਇਆ ਸਦ ਮਤਵਾਰੀ ॥**

ਜੋ (ਸਾਵਕਾ) ਅਨਾਦ ਕਾਲ ਤੋਂ (ਬਾਪੁ) ਪਿਤਾ ਦੀ ਨਿਆਈਂ ਮਹਾਤਮਾ ਹਨ। ਉਹ ਮੇਰੀ ਬਿਰਤੀ ਨੂੰ ਮਾਇਆ ਵਿਚ ਲੱਗੀ ਹੋਈ ਦੇਖ ਕੇ ਇਸ ਤਰ੍ਹਾਂ (ਲਰਾਈ) ਲੜਾਈ (ਕਰੈ) ਕਰਦੇ ਹਨ ਕਿ ਜੇ ਤੂੰ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਕਰਨੀ ਸੀ ਤਾਂ ਮਨੁੱਖਾ ਜਨਮ ਕਿਉਂ ਧਾਰਿਆ ਸੀ? ਤਾਂ ਜਗਿਆਸੂ ਕਹਿੰਦਾ ਹੈ, ਕਿ (ਮਾਇਆ ਸਦ ਮਤਵਾਰੀ) ਮਲੀਨ ਮਾਇਆ ਨੇ ਮੈਨੂੰ ਸਦਾ (ਮਤਵਾਰੀ) ਕਮਲੀ ਕਰ ਛੱਡਿਆ ਹੈ। ਵਾ: ਮੇਰੀ ਸ਼ੁੱਧ ਬੁੱਧੀ ਰੂਪ ਮਾਤਾ ਪ੍ਰਵਿਰਤੀ ਰੂਪ ਸੌਂਕਣ ਨਾਲ ਮਿਲ ਕੇ ਕਮਲੀ ਹੋ ਰਹੀ ਹੈ। ਮੈਂ (ਸਦ) ਸਦਾ ਮਾਇਆ ਵਿੱਚ ਲੱਗ ਕੇ (ਮਤਵਾਰੀ) ਕਮਲੀ ਹੋ ਰਹੀ ਹਾਂ।

**ਬਡੇ ਭਾਈ ਕੈ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥**

(ਜਬ) ਜਦੋਂ ਤੱਕ ਮੈਂ (ਬਡੇ) ਵੱਡੇ ਤਰਤੀਬਰ ਤਰਤਮ ਵੈਰਾਗ ਅਤੇ ਵਿਵੇਕ ਨੂੰ ਧਾਰਨ ਕਰਨ ਵਾਲੇ ਵਿਵੇਕੀ ਪੁਰਖਾਂ ਰੂਪ (ਭਾਈ) ਭਰਾ (ਕੈ) ਦੇ (ਸੰਗਿ) ਨਾਲ ਭਾਵ ਉਹਨਾਂ ਮਹਾਤਮਾ ਦੀ ਸੰਗਤ ਵਿਚ ਰਹਿੰਦੀ ਹੁੰਦੀ ਸੀ। ਵਾ: ਸ਼ੁੱਧ ਸੰਕਲਪ ਰੂਪ ਵੱਡੇ ਭਰਾ ਦੀ ਸੰਗਤ ਵਿੱਚ ਰਹਿੰਦੀ ਹੁੰਦੀ ਸੀ (ਤਬ) ਉਦੋਂ ਤੱਕ ਮੈਂ ਸ਼ੁੱਧ ਮਨ ਰੂਪ (ਨਾਹ) ਪਤੀ ਨੂੰ ਪਿਆਰੀ ਹੁੰਦੀ ਸੀ।

---

* **ਕਲਪਤਦਾਤਮ ਸਬੰਧ** : ਜਿਸ ਤਰ੍ਹਾਂ ਬਿਲੌਰ ਕੱਚ ਦੇ ਪਾਸ ਲਾਲ ਰੰਗ ਦਾ ਫੁੱਲ ਰੱਖ ਦੇਈਏ, ਤਾਂ ਉਸਦਾ ਰੰਗ ਬਿਲੌਰ ਵਿਚੋਂ ਦਿਸਣ ਲੱਗ ਜਾਂਦਾ ਹੈ ਤੇ ਬਿਲੌਰ ਲਾਲ ਰੰਗ ਦਾ ਲੱਗਣ ਲੱਗ ਪੈਂਦਾ ਹੈ। ਭਾਵੇਂ ਉਹ ਕਲਪਤ ਹੁੰਦਾ ਹੈ, ਪਰ ਪ੍ਰਤੀਤ ਹੁੰਦਾ ਹੈ। ਇਸੇ ਤਰ੍ਹਾਂ ਲਾਲ ਫੁੱਲ ਦੀ ਨਿਆਈਂ ਮਾਇਆ ਚੇਤਨ ਰੂਪ ਬਿਲੌਰ ਦੇ ਪਾਸ ਆਈ, ਤਾਂ ਉਸ ਦੀ ਸਾਰੀ ਕਲਪਨਾ ਚੇਤਨ ਵਿਚ ਹੋ ਗਈ। ਇਸਦਾ ਨਾਮ ਕਲਪਤਦਾਤਮ ਸਬੰਧ ਆਖਦੇ ਹਨ। ਇਸ ਕਲਪਤਦਾਤਮਕ ਸਬੰਧ ਮਾਇਆ ਨੇ ਮੈਨੂੰ ਦੁਖੀ ਕਰ ਛੱਡਿਆ ਹੈ।

**ਕਹਤ ਕਬੀਰ, ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥**

ਕਬੀਰ ਜੀ ਕਹਿੰਦੇ ਹਨ, ਇਹ ਅਵਿਦਿਆ, ਅਸੰਮਤਾ, ਰਾਗ, ਦ੍ਵੈਸ਼, ਅਭਿਨਿਵੇਸ਼ ਇਹਨਾਂ (ਪੰਚ) ਪੰਜਾਂ ਕਲੇਸ਼ਾਂ (ਕੋ) ਦਾ ਹੀ (ਝਗਰਾ) ਝਗੜਾ ਪਿਆ ਹੋਇਆ ਹੈ ਅਤੇ ਇਹਨਾਂ ਵਿੱਚ ਲੱਗ ਕੇ (ਝਗਰਤ) ਝਗੜਨ ਵਾਲਿਆਂ ਨੇ ਆਪਣਾ ਸਾਰਾ ਜਨਮ ਵਿਅਰਥ ਹੀ (ਗਵਾਇਆ) ਗਵਾ ਲਿਆ ਹੈ।

**ਅਥਵਾ :** ਜੋ (ਪੰਚ) ਸੰਤ ਜਨ ਨਿਵਿਰਤੀ (ਕੋ) ਦਾ ਝਗੜਾ ਕਰਨ ਵਾਲੇ ਹਨ, ਜਿੰਨ੍ਹਾਂ ਨੇ ਉਹਨਾਂ ਦੇ ਪਾਸ ਜਾ ਕੇ ਨਿਵਿਰਤੀ ਦਾ ਝਗੜਾ ਕੀਤਾ ਹੈ, ਉਹਨਾਂ ਨੇ ਨਵਿਰਤੀ ਦਾ ਝਗੜਾ ਕਰਦਿਆਂ ਹੋਇਆਂ ਆਪਣਾ (ਜਨਮੁ) ਜੰਮਣ-ਮਰਨ (ਗਵਾਇਆ) ਗਵਾ ਲਿਆ ਹੈ।

**ਝੂਠੀ ਮਾਇਆ, ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਇਸ ਝੂਠੀ ਮਾਇਆ ਨੇ (ਸਭੁ) ਸਾਰੇ (ਜਗੁ) ਜਗਤ ਨੂੰ (ਬਾਧਿਆ) ਬੰਨ੍ਹ ਲਿਆ, ਕੈਦੀ ਕਰ ਲਿਆ ਹੈ। ਪਰ ਮੈਂ ਤਾਂ (ਰਾਮ) ਉਪਰਾਮਤਾ ਵਿਚ (ਰਮਤ) ਰਮਦਿਆਂ ਹੋਇਆਂ ਸੁਖ (ਪਾਇਆ) ਪ੍ਰਾਪਤ ਕੀਤਾ ਹੈ।

## ਅਰਥ ਨੰ : ੫

(ਹੁਣ ਵੇਦਾਂਤ ਦੇ ਪ੍ਰਕਰਣ ਅਨੁਸਾਰ ਸ਼ੁੱਧ ਬ੍ਰਹਮ, ਕੂਟਸਥ, ਚਿਦਾਭਾਸ ਰੂਪ ਜੀਵ, ਜੀਵ ਤੇ ਈਸ਼ ਦਾ ਅਰਥ ਕਰਦੇ ਹਨ। ਜਿਸ ਵਿੱਚ ਅਭਾਸ ਬਿਰਤੀ ਰੂਪ ਇਸਤਰੀ ਆਪਣੀ ਤਕਲੀਫ ਬਾਰੇ ਦਸਦੀ ਹੈ)

**ਸਾਸੁ ਕੀ ਦੁਖੀ, ਸਸੁਰ ਕੀ ਪਿਆਰੀ;**

ਹੇ ਮਹਾਰਾਜ! ਮੈਨੂੰ ਸੰਸੇਆਤਮਕ ਬਿਰਤੀ ਰੂਪ (ਸਾਸੁ) ਸੱਸ ਨੇ ਦੁਖੀ (ਕੀ) ਕਰ ਛੱਡਿਆ ਹੈ। ਪਰ ਮੈਂ ਆਪਣੇ ਸ਼ੁੱਧ ਬ੍ਰਹਮ ਰੂਪ (ਸਸੁਰ) ਸਹੁਰੇ ਦੀ ਪਿਆਰੀ ਹਾਂ।

**ਜੇਠ ਕੇ ਨਾਮਿ ਡਰਉ ਰੇ ॥**

(ਰੇ) ਹੇ ਸਖੀ! ਮੈਂ (ਜੇਠ) ਵੱਡੇ ਈਸ਼ਰ ਦੇ ਨਾਮ ਤੋਂ (ਡਰਉ) ਡਰਦੀ ਹਾਂ ਕਿਉਂਕਿ ਉਹ ਸਰਬਗ ਹੈ ਤੇ ਮੈਂ ਅਲਪਗ ਹਾਂ।

**ਅਥਵਾ :** ਮੈਂ (ਜੇਠ) ਵੱਡੇ ਮਹਾਤਮਾ ਜਨਾਂ (ਕੇ) ਦੇ ਨਾਮ ਤੋਂ ਵੀ (ਡਰਉ) ਭੈ ਭੀਤ ਹੋ ਰਹੀ ਹਾਂ। ਕਿਉਂਕਿ ਮੇਰੀ ਕਰਨੀ ਉਹਨਾਂ ਮਹਾਤਮਾਵਾਂ ਵਰਗੀ ਉੱਤਮ ਨਹੀਂ ਹੈ।

**ਸਖੀ ਸਹੇਲੀ, ਨਨਦ ਗਹੇਲੀ;**

ਹੇ ਸਖੀਓ ਸਹੇਲੀਓ! ਇਸ ਬ੍ਰਹਮ ਨਾਲ ਮਾਇਆ ਦੇ ਕਲਪਤਦਾਤਮ ਸੰਬੰਧ ਰੂਪ (ਨਨਦ) ਨਨਾਣ ਨੇ ਮੈਨੂੰ (ਗਹੇਲੀ) ਦੁਖੀ ਕਰ ਛੱਡਿਆ ਹੈ।

**ਦੇਵਰ ਕੈ ਬਿਰਹਿ, ਜਰਉ ਰੇ ॥੧॥**

(ਰੇ) ਹੇ ਸਖੀਓ! ਮੈਂ (ਦੇ+ਵਰ) (ਵਰ) ਸ੍ਰੇਸ਼ਟ ਅਨੰਦ ਦੇ (ਦੇ) ਦੇਣ ਵਾਲੇ ਪ੍ਰਮੇਸਰ (ਕੈ) ਦੇ (ਬਿਰਹਿ) ਵਿਛੋੜੇ ਵਿਚ ਪੈ ਕੇ (ਜਰਉ) ਸੜ ਰਹੀ ਹਾਂ।

**ਅਥਵਾ :** ਮੈਂ ਦਿਓਰ ਦੀ ਨਿਆਈ ਕੂਟਸਥ ਅਵਸਥਾ ਨਾ ਪ੍ਰਾਪਤ ਹੋਣ ਕਰਕੇ ਉਸ ਦੇ ਵਿਛੋੜੇ ਵਿੱਚ ਸੜ ਰਹੀ ਹਾਂ।

**ਮੇਰੀ ਮਤਿ ਬਉਰੀ, ਮੈ ਰਾਮੁ ਬਿਸਾਰਿਓ;**

ਇਸ ਮੇਰ-ਤੇਰ ਨੇ ਮੇਰੀ ਮਤ (ਬਉਰੀ) ਕਮਲੀ ਕਰ ਦਿੱਤੀ ਹੈ **ਵਾ:** ਮੇਰੀ ਮਤ ਅਵਿਦਿਆ ਨੇ ਕਮਲੀ ਕਰ ਛੱਡੀ ਹੈ ਅਤੇ ਮੈਂ (ਰਾਮੁ) ਵਿਆਪਕ ਪਤੀ ਪ੍ਰਮੇਸਰ, ਸਾਖੀ ਚੇਤਨ ਨੂੰ (ਬਿਸਾਰਿਓ) ਭੁਲਾ ਦਿੱਤਾ ਹੈ।

**ਕਿਨ ਬਿਧਿ, ਰਹਨਿ ਰਹਉ ਰੇ ॥**

(ਰੇ) ਹੇ ਸਖੀ ! ਇਸ ਲਈ ਹੁਣ ਮੈਂ (ਕਿਨ) ਕਿਸ (ਬਿਧਿ) ਵਿਧੀ ਨਾਲ ਬ੍ਰਹਮਾਕਾਰ ਬਿਰਤੀ ਦੀ (ਰਹਨਿ) ਰਹਿਣੀ ਵਿਚ (ਰਹਉ) ਰਹਿਣਾ ਕਰਾਂ।

**ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥**

ਉਹ ਸਾਖੀ ਚੇਤਨ ਅੰਤਹਕਰਣ ਰੂਪ ਸੇਜਾ ਤੇ (ਰਮਤੁ) ਰਮਿਆ ਹੋਇਆ ਹੈ। ਪਰ ਮੈਨੂੰ ਸੁਰਤੀ-ਸਿਮ੍ਰਤੀ ਰੂਪ (ਨੈਨ) ਨੇਤਰਾਂ ਤੋਂ ਰਹਿਤ ਹੋਣ ਕਰਕੇ **ਵਾ:** ਪ੍ਰੋਖ-ਅਪ੍ਰੋਖ ਗਿਆਨ ਦੀਆਂ ਜੁਗਤੀਆਂ ਰੂਪ ਨੇਤਰਾਂ ਤੋਂ ਰਹਿਤ ਹੋਣ ਕਰਕੇ (ਪੇਖਉ) ਦਿਖਦਾ ਨਹੀਂ ਹੈ। ਭਾਵ ਸਾਖਿਆਤ ਨਹੀਂ ਹੁੰਦਾ। ਮੈਂ ਇਹ ਦੁੱਖ ਕਿਸਦੇ ਨਾਲ ਕਥਨ ਕਰਾਂ?

**ਬਾਪੁ ਸਾਵਕਾ, ਕਰੈ ਲਰਾਈ;**

(ਸਾਵਕਾ) ਅਨਾਦ ਕਾਲ ਵਾਲਾ ਈਸਰ ਰੂਪ ਪਿਤਾ ਵੇਦਾਂ-ਸ਼ਾਸ਼ਤਰਾਂ ਦੁਆਰਾ ਇਹ ਲੜਾਈ ਕਰਦਾ ਹੈ ਕਿ ਤੈਨੂੰ ਇਹ ਮਨੁੱਖਾ ਜਨਮ ਸਰੂਪ ਦੀ ਅਭੇਦਤਾ ਪ੍ਰਾਪਤ ਕਰਨ ਲਈ ਦਿੱਤਾ ਹੈ। **ਵਾ:** ਅਗਿਆਨਤੀ ਨੂੰ ਪੈਦਾ ਕਰਨ ਰੂਪ ਲੜਾਈ ਕਰਦਾ ਹੈ।

**ਮਾਇਆ ਸਦ ਮਤਵਾਰੀ ॥**

ਉਸ ਈਸ਼ਰ ਦੀ ਤਾਂ ਮਾਇਆ ਉਪਾਧੀ (ਸਦ) ਸ੍ਰੇਸ਼ਟ, ਸ਼ੁੱਧ ਮਾਇਆ ਹੋਣ ਕਰਕੇ ਉਸਨੂੰ ਨਿੱਤ ਗਿਆਨ ਹੈ ਤੇ ਉਹ ਨਿੱਤ ਤ੍ਰਿਪਤ ਹੈ। ਪਰ ਅਵਿਦਿਆ ਉਪਾਧੀ ਨੇ ਤਾਂ ਸਾਡੀ ਮਤ (ਸਦ) ਸਦਾ ਵਾਸਤੇ ਹੀ ਕਮਲੀ ਕਰ ਛੱਡੀ ਹੈ।

**ਅਥਵਾ :** ਮਾਇਆ ਰੂਪ ਮਾਤਾ ਨੇ ਸਾਨੂੰ ਸਦਾ ਵਾਸਤੇ ਕਮਲਿਆਂ ਕਰ ਛੱਡਿਆ ਹੈ।

**ਬਡੇ ਭਾਈ ਕੈ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥**

ਜਦੋਂ ਮੈਂ ਜੀਵ ਦੇ ਲਖ ਭਾਗ (ਤੂੰ ਪਦ ਦੇ ਸੋਧਨ) ਰੂਪ (ਬਡੇ) ਵੱਡੇ ਭਰਾ ਦੇ (ਸੰਗਿ) ਨਾਲ ਜੁੜੀ (ਹੋਤੀ) ਹੁੰਦੀ ਸੀ। ਭਾਵ ਉਹਨਾਂ ਦੀ ਸੰਗਤ ਕਰਦੀ ਸੀ। (ਤਬ) ਉਦੋਂ ਮੈਂ ਆਪਣੇ ਸਾਖੀ ਚੇਤਨ ਰੂਪ (ਨਾਹ) ਪਤੀ ਨੂੰ ਪਿਆਰੀ ਲੱਗਦੀ ਸੀ।

**ਕਹਤ ਕਬੀਰ, ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥**

ਕਬੀਰ ਜੀ ਆਖਦੇ ਹਨ, ਕਿ ਇਹ ਸਬਦ, ਸਪਰਸ਼, ਰੂਪ, ਰਸ, ਗੰਧ (ਪੰਚ) ਪੰਜ ਵਿਸ਼ਿਆਂ (ਕੋ) ਦਾ ਹੀ ਸਾਰਾ ਝਗੜਾ ਪਿਆ ਹੋਇਆ ਹੈ। ਜਿੰਨ੍ਹਾਂ ਨੇ ਇਹਨਾਂ ਵਿਸ਼ਿਆਂ ਦੇ ਨਾਲ ਝਗੜਾ ਕੀਤਾ ਹੈ। ਉਹਨਾਂ ਨੇ ਆਪਣੇ (ਜਨਮੁ) ਜੰਮਣ-ਮਰਨ ਨੂੰ (ਗਵਾਇਆ) ਗਵਾ ਲਿਆ ਹੈ।

**ਝੂਠੀ ਮਾਇਆ, ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਉਹਨਾਂ ਨੇ ਜਾਣ ਲਿਆ ਹੈ ਕਿ ਮਾਇਆ ਵੀ ਝੂਠੀ ਹੈ, ਸਾਰਾ ਜਗਤ ਵੀ ਮਿਥਿਆ ਹੈ, (ਬਾਧਿਆ) ਮੋਹ ਰੂਪ ਬੰਧਨ ਵੀ ਝੂਠੇ ਹਨ। ਫਿਰ ਉਹਨਾਂ ਨੇ (ਮੈ) ਮੇਰ ਤੇਰ ਤੋਂ ਪਰ੍ਹੇ ਹੋ ਕੇ ਤੇ (ਰਾਮ) ਰਮੇ ਹੋਏ ਪ੍ਰਮੇਸਰ ਦੇ ਵਿੱਚ ਅਭੇਦ ਹੋ ਕੇ ਸੁੱਖ ਸਰੂਪ ਨੂੰ ਪਾ ਲਿਆ ਹੈ।

## ਅਰਥ ਨੰ : ੬

ਇਸ ਅਰਥ ਵਿੱਚ ਸੰਸਾਰ ਨੂੰ ਦੁੱਖ ਰੂਪ ਕਥਨ ਕਰਦੇ ਹਨ

**ਸਾਸੁ ਕੀ ਦੁਖੀ, ਸਸੁਰ ਕੀ ਪਿਆਰੀ; ਜੇਠ ਕੇ ਨਾਮਿ, ਡਰਉ ਰੇ ॥**

(ਰੇ) ਹੇ ਸੰਤ ਜਨੋ ! ਅਭਾਸ ਬਿਰਤੀ ਕਹਿੰਦੀ ਹੈ ਕਿ ਮੈਨੂੰ ਸੰਸਿਆ ਨੇ ਦੁਖੀ ਕਰ ਛੱਡਿਆ ਹੈ। **ਵਾ:** ਇਹ

ਸਾਰੀ ਸ੍ਰਿਸ਼ਟੀ (ਸਾਸੁ) ਸੰਸਿਆਂ ਨੇ ਦੁਖੀ ਕਰ ਛੱਡੀ ਹੈ **ਵਾ:** ਇਹ ਜੀਵ (ਸ+ਸੁਰ) (ਸ) ਸ੍ਵੈ ਭਾਵ ਆਪਣੇ ਆਪ ਨੂੰ (ਸੁਰ) ਦੇਵਤਾ ਭਾਵ ਵੱਡਾ ਅਖਵਾਉਣ ਦੇ (ਪਿਆਰੀ) ਪਿਆਰ ਵਿੱਚ ਲੱਗੇ ਹੋਏ ਹਨ ਅਤੇ (ਜੇਠ) ਵੱਡੇ ਪ੍ਰਮੇਸਰ (ਕੇ) ਦੇ ਨਾਮ ਜਪਣ ਤੋਂ (ਡਰਉ) ਡਰਦੇ ਹਨ।

**ਸਖੀ ਸਹੇਲੀ, ਨਨਦ ਗਹੇਲੀ; ਦੇਵਰ ਕੈ ਬਿਰਹਿ, ਜਰਉ ਰੇ ॥੧॥**

(ਰੇ) ਹੇ ਸੰਤ ਜਨੋ ! ਜੋ ਆਸਾ ਰੂਪ ਸਖੀਆਂ ਤੇ ਤ੍ਰਿਸ਼ਨਾ ਰੂਪ ਸਹੇਲੀਆਂ ਬਣੀਆਂ ਹੋਈਆਂ ਹਨ ਤੇ ਪਦਾਰਥਾਂ ਵਿੱਚ ਸੱਤਯ ਬੁੱਧੀ ਰੂਪ (ਨਨਦ) ਨਨਾਣ ਬਣੀ ਹੋਈ ਹੈ। ਇਹਨਾਂ ਕਰਕੇ ਮੈਂ ਦੁਖੀ ਹੋ ਰਹੀ ਹਾਂ ਅਤੇ (ਦੇ+ਵਰ) ਵਰ ਦੇਣ ਵਾਲੇ ਪ੍ਰਮੇਸਰ ਦੇ ਸਰੂਪ ਸਤਿਗੁਰੂ ਜੀ ਦੇ ਵਿਛੋੜੇ ਵਿਚ (ਜਰਉ) ਸੜ ਰਹੀ ਹਾਂ। **ਵਾ:** ਵਿਵੇਕ ਰੂਪ ਦਿਉਰ ਦੇ ਵਿਛੋੜੇ ਕਰਕੇ ਜਲ ਰਹੀ ਹਾਂ।

**ਮੇਰੀ ਮਤਿ ਬਉਰੀ, ਮੈ ਰਾਮੁ ਬਿਸਾਰਿਓ; ਕਿਨ ਬਿਧਿ, ਰਹਨਿ ਰਹਉ ਰੇ ॥**

(ਰੇ) ਹੇ ਸੰਤ ਜਨੋਂ ! ਮੇਰ ਤੇਰ ਵਿਚ ਪੈ ਕਰਕੇ ਮੇਰੀ ਮਤ (ਬਉਰੀ) ਕਮਲੀ ਹੋ ਗਈ ਹੈ ਅਤੇ ਮੇਰੀ (ਮੈ) ਹੰਗਤਾ ਵਾਲੀ ਮਤੀ ਨੇ (ਰਾਮੁ) ਰਮੇ ਹੋਏ ਪ੍ਰਮੇਸਰ ਦੇ ਨਾਮ ਨੂੰ (ਬਿਸਾਰਿਓ) ਭੁਲਾ ਦਿੱਤਾ ਹੈ। ਇਸ ਲਈ ਹੁਣ ਮੈਂ (ਕਿਨ) ਕਿਸ (ਬਿਧਿ) ਵਿਧੀ ਨਾਲ ਨਿਰਵਿਕਲਪ ਸਮਾਧੀ ਦੀ (ਰਹਨਿ) ਰਹਿਣੀ ਵਿਚ ਰਹਿਣਾ ਕਰਾਂ।

**ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥**

ਉਹ ਪ੍ਰਮੇਸਰ ਸਭ ਦੇ ਅੰਤਹਕਰਣ ਰੂਪ (ਸੇਜੈ) ਸੇਜਾ ਵਿਚ (ਰਮਤੁ) ਰਮਿਆ ਹੋਇਆ ਹੈ। ਪਰ ਮੈਂ ਪ੍ਰੋਖ-ਅਪ੍ਰੋਖ ਗਿਆਨ ਰੂਪ ਨੇਤ੍ਰ ਨਾ ਹੋਣ ਕਰਕੇ ਉਸ ਨੂੰ (ਪੇਖਉ) ਵੇਖ ਨਹੀਂ ਸਕਦੀ। **ਵਾ:** ਜਿਹੜੇ ਮਹਾਤਮਾ ਸਦਾ ਪ੍ਰਮੇਸਰ ਨੂੰ (ਰਮਤੁ) ਉਚਾਰਦੇ ਹਨ ਤੇ ਸਦਾ ਉਸੇ ਪ੍ਰਮੇਸਰ ਵਿਚ (ਰਮਤੁ) ਰਮੇ, ਮਿਲੇ ਰਹਿੰਦੇ ਹਨ। ਉਹਨਾਂ ਦੀ ਅੰਤਹਕਰਣ ਰੂਪ ਸੇਜਾ ਤੇ ਪ੍ਰਮੇਸਰ (ਰਮਤੁ) ਰਮਿਆ ਹੋਇਆ ਹੈ। ਪਰ ਮੈਂ ਉਹਨਾਂ ਮਹਾਤਮਾ ਨੂੰ (ਨੈਨ) ਅੱਖਾਂ ਨਾਲ ਨਹੀਂ (ਪੇਖਉ) ਦੇਖਦੀ ਹਾਂ। ਮੈਂ ਇਹ ਦੁੱਖ ਕਿਸ ਦੇ (ਸਉ) ਨਾਲ (ਕਹਉ) ਕਥਨ ਕਰਾਂ?

**ਬਾਪੁ ਸਾਵਕਾ, ਕਰੈ ਲਰਾਈ; ਮਾਇਆ ਸਦ ਮਤਵਾਰੀ ॥**

ਇਸ ਜਗਤ ਵਿੱਚ ਲੋਭ ਸਾਰਿਆਂ ਦਾ (ਬਾਪੁ) ਪਿਤਾ ਬਣਿਆ ਹੋਇਆ ਹੈ ਅਤੇ ਲੋਕ (ਸਾਵਕਾ) ਬੱਚਿਆਂ ਦੀ ਨਿਆਈਂ ਲਾਲਚ ਵਿੱਚ ਲੱਗ ਕੇ ਆਪਸ ਵਿੱਚ ਲੜਾਈ ਕਰਦੇ ਹਨ। ਫਿਰ ਮਾਇਆ ਰੂਪ ਮਾਂ ਨੇ ਸਾਰਿਆਂ ਦੀ ਬੁੱਧੀ ਸਦਾ ਵਾਸਤੇ ਕਮਲੀ ਕਰ ਦਿੱਤੀ ਹੈ।

ਈਸ਼ਰ ਦੀ ਉਪਾਧੀ ਤਾਂ (ਸਦ) ਸ੍ਰੇਸ਼ਟ, ਸ਼ੁੱਧ ਮਾਇਆ ਹੈ। ਜਿਸ ਕਰਕੇ ਉਸ ਨੂੰ ਨਿੱਤ ਗਿਆਨ ਹੈ। ਪਰ ਮੇਰੀ ਅਵਿਦਿਆ ਉਪਾਧੀ ਨੇ ਮੈਨੂੰ (ਮਤਵਾਰੀ) ਕਮਲੀ ਕਰ ਦਿੱਤਾ ਹੈ।

**ਬਡੇ ਭਾਈ ਕੇ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥**

ਜੋ ਅਹਿੰਸਕ ਭਾਵ ਦਇਆਵਾਨ ਪੁਰਸ਼ ਹਨ ਜਦੋਂ ਮੈਂ ਐਸੇ ਵੱਡੇ ਭਰਾਵਾਂ ਦੀ ਸੰਗਤ ਵਿੱਚ ਹੁੰਦੀ ਸੀ ਉਦੋਂ (ਹਉ) ਮੈਂ (ਨਾਹ) ਪਤੀ ਪ੍ਰਮੇਸਰ ਨੂੰ ਪਿਆਰੀ ਲਗਦੀ ਸੀ। ਤੱਤ ਬੇਤੇ ਮਹਾਤਮਾ ਰੂਪ ਵੱਡੇ ਭਰਾ ਦੇ ਨਾਲ ਹੁੰਦੀ ਸੀ, ਉਦੋਂ ਮੈਂ (ਨਾਹ) ਪਤੀ ਸਾਖੀ ਚੇਤਨ ਪ੍ਰਮੇਸਰ ਦੀ ਪਿਆਰੀ ਸੀ।

**ਕਹਤ ਕਬੀਰ, ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥**

ਭਗਤ ਕਬੀਰ ਜੀ (ਕਹਤ) ਕਹਿੰਦੇ ਹਨ ਹੇ ਭਾਈ ! ਜਿੰਨ੍ਹਾਂ ਨੇ (ਪੰਚ) ਸੰਤ ਪੁਰਖਾਂ (ਕੋ) ਦੇ ਨਾਲ (ਝਗਰਾ) ਵਾਦ, ਚਰਚਾ ਕੀਤੀ ਹੈ। ਉਹਨਾਂ ਨੇ (ਝਗਰਤ) ਝਗੜਾ ਕਰਕੇ ਆਪਣਾ ਜਨਮ-ਮਰਣ (ਗਵਾਇਆ) ਗਵਾ ਲਿਆ, ਮਿਟਾ ਲਿਆ ਹੈ।

**ਝੂਠੀ ਮਾਇਆ, ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਉਹਨਾਂ ਨੇ ਮਾਇਆ ਨੂੰ ਵੀ ਝੂਠੀ ਜਾਣ ਲਿਆ, (ਸਭੁ) ਸਾਰੇ (ਜਗੁ) ਜਗਤ ਨੂੰ ਵੀ ਝੂਠਾ ਜਾਣ ਕੇ (ਬਾਧਿਆ) ਬਾਧ ਕਰ ਦਿੱਤਾ, ਨਿਰਵਿਰਤ ਕਰ ਦਿੱਤਾ ਹੈ ਅਤੇ ਆਪਣੇ (ਰਾਮ) ਵਿਆਪਕ (ਮੈ) ਸਰੂਪ ਪ੍ਰਮੇਸਰ ਦੇ ਨਾਮ ਨੂੰ (ਰਮਤ) ਉਚਾਰ ਕੇ ਸੁੱਖ ਪ੍ਰਾਪਤ ਕੀਤਾ ਹੈ।

**ਆਸਾ ॥**

**ਪਹਿਲੀ ਉਥਾਨਕਾ :**

ਇੱਕ ਮੁਕੰਦਾ ਨਾਮੀ ਬ੍ਰਾਹਮਣ ਭਗਤ ਕਬੀਰ ਸਾਹਿਬ ਜੀ ਪਾਸ ਆ ਕੇ ਕਹਿਣ ਲੱਗਾ, "ਕਬੀਰ! ਅਸੀਂ ਬ੍ਰਾਹਮਣ ਹਾਂ। ਅਸੀਂ ਜਨੇਊ ਪਾਇਆ ਹੈ ਤੇ ਬਿਸ਼ਨੂੰ ਦਾ ਸਹੰਸ੍ਰਨਾਮਾ ਪੜ੍ਹਦੇ ਹਾਂ। ਇਸ ਲਈ ਅਸੀਂ ਤਾਂ ਮੁਕਤ ਹੋਵਾਂਗੇ ਅਤੇ ਤੂੰ ਜੁਲਾਹਾ ਹੋ ਕੇ ਸਾਡੀ ਰੀਸ ਕਰਦਾ ਹੈਂ। ਪਰ ਤੂੰ ਨੀਵੀਂ ਜਾਤ ਵਾਲਾ ਹੋਣ ਕਰਕੇ ਮੁਕਤ ਨਹੀਂ ਹੋ ਸਕੇਂਗਾ।" ਇਹ ਗੱਲ ਸੁਣ ਕੇ ਭਗਤ ਕਬੀਰ ਸਾਹਿਬ ਜੀ ਉਸ ਬ੍ਰਾਹਮਣ ਨੂੰ ਉੱਤਰ ਦਿੰਦੇ ਹੋਏ ਸ਼ਬਦ ਉਚਾਰਨ ਕਰਦੇ ਹਨ-

**ਅਥਵਾ** : ਮੁਕੰਦਾ ਨਾਮੀ ਬ੍ਰਾਹਮਣ ਕਬੀਰ ਜੀ ਨੂੰ ਕਹਿਣ ਲੱਗਾ, "ਕਬੀਰ! ਮੈਂ ਸੁਣਿਆ ਹੈ ਕਿ ਤੇਰਾ ਜਨਮ ਬ੍ਰਾਹਮਣ ਦੇ ਘਰ ਦਾ ਹੈ। ਇਸ ਲਈ ਤੂੰ ਬ੍ਰਾਹਮਣ ਧਰਮ ਧਾਰਨ ਕਰ ਲੈ।" ਕਬੀਰ ਜੀ ਨੇ ਪੁੱਛਿਆ, "ਪੰਡਿਤ ਜੀ! ਬ੍ਰਾਹਮਣ ਕਿਵੇਂ ਬਣੀਦਾ ਹੈ? ਮੁਕੰਦੇ ਨੇ ਆਖਿਆ, "ਜਨੇਊ ਪਾ ਕੇ ਬ੍ਰਾਹਮਣ ਬਣੀਦਾ ਹੈ।" ਇਹ ਸੁਣ ਕੇ ਭਗਤ ਜੀ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਜਦੋਂ ਜਗ ਸੰਪੂਰਨ ਹੋਣ ਕਰਕੇ ਭਗਤ ਕਬੀਰ ਸਾਹਿਬ ਜੀ ਦੀ ਸਾਰੇ ਜਗਤ ਵਿੱਚ ਪਤ ਕਾਇਮ ਹੀ ਰਹੀ ਤਾਂ ਸਾਰੇ ਬ੍ਰਾਹਮਣ ਆ ਕੇ ਕਬੀਰ ਸਾਹਿਬ ਜੀ ਨੂੰ ਕਹਿਣ ਲੱਗੇ, "ਹੇ ਕਬੀਰ! ਤੇਰੀ ਸਹਾਇਤਾ ਤਾਂ ਪ੍ਰਮੇਸਰ ਕਰਦਾ ਹੈ, ਫਿਰ ਤੂੰ ਸਾਡੇ ਤਿਲਕ, ਜਨੇਊ ਨੂੰ ਕਿਉਂ ਨਿੰਦਦਾ ਹੈਂ?" ਤਾਂ ਸੁਣ ਕੇ ਕਬੀਰ ਜੀ ਨੇ ਉੱਤਰ ਦਿੰਦਿਆਂ ਹੋਇਆਂ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਹਮ ਘਰਿ ਸੂਤੁ, ਤਨਹਿ ਨਿਤ ਤਾਨਾ; ਕੰਠਿ ਜਨੇਊ ਤੁਮਾਰੇ ॥

ਹੇ ਪੰਡਿਤ! (ਤੁਮਾਰੇ) ਤੇਰੇ (ਕੰਠਿ) ਗਲ ਵਿਚ ਜਿਸ ਸੂਤ ਦੀਆਂ ਦੋ ਕੁ ਤੰਦਾਂ ਦਾ ਬਣਿਆ ਹੋਇਆ ਜਨੇਊ ਪਾਇਆ ਹੋਇਆ ਹੈ, (ਹਮ) ਅਸੀਂ (ਨਿਤ) ਹਰ ਰੋਜ਼ ਆਪਣੇ (ਘਰਿ) ਘਰ ਵਿਚ ਉਸ ਸੂਤ ਦਾ ਵੱਡਾ ਤਾਨਾ (ਤਨਹਿ) ਤਣਦੇ ਹਾਂ। ਫਿਰ ਤੁਹਾਡਾ ਜਨੇਊ ਤਾਂ ਕੁੰਜੀਆਂ ਬੰਨਣ ਦੇ ਹੀ ਕੰਮ ਆਉਂਦਾ ਹੈ। ਪਰ ਅਸੀਂ ਤਾਂ ਉਸ ਸੂਤ ਦੇ ਬਸਤ੍ਰ ਸਿਉਂ ਕੇ ਸਭ ਦਾ ਪੜਦਾ ਢੱਕਦੇ ਹਾਂ। ਇਸ ਹਿਸਾਬ ਨਾਲ ਅਸੀਂ ਤੇਰੇ ਤੋਂ ਵੱਡੇ ਹਾਂ। ਇਸ ਕਰਕੇ ਤੂੰ ਸਿਰਫ ਜਨੇਊ ਪਾ ਕੇ ਬ੍ਰਾਹਮਣ ਹੋਣ ਦਾ ਹੰਕਾਰ ਨਾ ਕਰ।

ਫਿਰ ਪੰਡਿਤ ਕਹਿਣ ਲੱਗਾ, ਕਬੀਰ! ਸਿਰਫ ਜਨੇਊ ਦੀ ਗੱਲ ਨਹੀਂ, ਬ੍ਰਾਹਮਣ ਬਨਣ ਲਈ ਬੇਦ ਆਦਿਕ ਵੀ ਪੜ੍ਹਨੇ ਪੈਂਦੇ ਹਨ।

## ਤੁਮ੍ ਤਉ ਬੇਦ ਪੜਹੁ ਗਾਇਤ੍ਰੀ; ਗੋਬਿੰਦੁ ਰਿਦੈ ਹਮਾਰੇ ॥੧॥

ਹੇ ਪੰਡਿਤ! (ਤੁਮ੍) ਤੁਸੀਂ ਪੰਡਿਤ ਲੋਕ (ਤਉ) ਤਾਂ (ਬੇਦ) ਵੇਦਾਂ ਅਤੇ ਸੂਰਜ ਦੇ ਉਪਾਸ਼ਨਾ ਵਾਲੇ ਗਾਇਤ੍ਰੀ ਮੰਤਰਾਂ ਨੂੰ (ਪੜਹੁ) ਪੜ੍ਹਦੇ ਹੋ। ਬੇਦਾਂ ਅਤੇ ਗਾਇਤਰੀ ਆਦਿਕਾਂ ਦਾ ਸੂਰਜ ਦੀ ਉਪਾਸ਼ਨਾ ਦਾ ਮੰਤਰ

(ਪੜਹੁ) ਪੜ੍ਹਦੇ ਹੋ। ਪਰ **"ਜਿਹ ਮੁਖ ਬੇਦ ਗਾਇਤ੍ਰੀ ਨਿਕਸੈ"** ਜਿਸ ਪ੍ਰਮੇਸਰ ਦੇ ਮੁੱਖ ਤੋਂ ਇਹ ਬੇਦ ਅਤੇ ਗਾਇਤਰੀ ਆਦਿਕ ਉਚਾਰਨ ਹੋਏ ਹਨ, ਉਹ (ਗੋਬਿੰਦੁ) ਪ੍ਰਮੇਸਰ (ਹਮਾਰੇ) ਸਾਡੇ (ਰਿਦੈ) ਹਿਰਦੇ ਵਿਚ ਰਹਿੰਦਾ ਹੈ ਭਾਵ ਸਾਡੇ ਅੰਦਰ ਹੀ ਇਸਥਿਤ ਹੈ। ਫਿਰ ਤੂੰ ਦੱਸ ਕਿ ਅਸੀਂ ਵੱਡੇ ਹਾਂ ਕਿ ਤੂੰ ਵੱਡਾ ਹੈਂ। **ਵਾ:** ਭਾਵੇਂ ਕਿ ਰਿਖੀਆਂ ਨੇ ਬੇਦ ਈਸਰ ਦੇ ਸੁਆਸ ਅਤੇ ਬ੍ਰਹਮਾ ਆਦਿਕਾਂ ਦੇ ਲਿਖੇ ਹੋਏ ਮੰਨੇ ਹਨ। ਪਰ ਅਸੀਂ ਇੰਨ੍ਹਾਂ ਬੇਦ ਆਦਿਕਾਂ ਦੇ ਕਰਤੇ ਪ੍ਰਮੇਸਰ ਨੂੰ ਹਿਰਦੇ ਵਿਚ ਚੇਤੇ ਕਰਦੇ ਹਾਂ। ਕਿਉਂਕਿ ਬੇਦ ਤਾਂ ਤਿੰਨਾਂ ਗੁਣਾਂ ਨੂੰ ਵਿਸ਼ੇ ਕਰਦੇ ਹਨ। ਯਥਾ :

**ਤ੍ਰਿਗੁਣ ਵਿਸ਼ਿਆ ਵੇਦਾ।**

ਪਰ ਅਸੀਂ ਉਸ ਤ੍ਰਿਗੁਣ ਅਤੀਤ ਪ੍ਰਮੇਸਰ ਵਿਚ ਜੁੜੇ ਹਾਂ। ਜਿਸ ਨੂੰ ਬੇਦ ਵੀ 'ਨੇਤ ਨੇਤ' ਕਰਕੇ ਕਥਨ ਕਰਦੇ ਹਨ। ਫਿਰ ਬ੍ਰਾਹਮਣ ਕਹਿਣ ਲੱਗਾ, "ਕਬੀਰ! ਤੂੰ ਵਿਸ਼ਨੂੰ ਦੇ ਸਹੰਸ੍ਰਨਾਮੇ ਦਾ ਜਾਪ ਕਰ ਲਿਆ ਕਰ। ਤਾਂ ਆਖਦੇ ਹਨ।

## ਮੇਰੀ ਜਿਹਬਾ ਬਿਸਨੁ, ਨੈਨ ਨਾਰਾਇਨ; ਹਿਰਦੈ ਬਸਹਿ ਗੋਬਿੰਦਾ ॥

ਹੇ ਪੰਡਿਤ! ਤੂੰ ਤਾਂ ਵਿਸ਼ਨੂੰ ਦੇ ਸਹੰਸ੍ਰਨਾਮੇ ਨੂੰ ਪੜ੍ਹਦਾ ਹੈਂ, ਪਰ ਮੇਰੀ (ਜਿਹਬਾ) ਜਬਾਨ ਤੇ ਹੀ ਕੁਲ (ਬਿਸ+ਅਨੁ) (ਬਿਸ) ਸੰਸਾਰ ਦੀ (ਅਨੁ) ਚੇਸ਼ਟਾ ਕਰਾਉਣ ਵਾਲਾ ਪ੍ਰਮੇਸਰ ਵੱਸਦਾ ਹੈ ਅਤੇ ਜਿਸ ਵਿੱਚ (ਨਾ+ਰਾਇਨ) ਅਵਿਦਿਆ ਰੂਪ (ਰਾਇਨ) ਰਾਤ ਨਹੀਂ ਹੈ, ਉਹ ਪ੍ਰਮੇਸਰ ਮੇਰੇ (ਨੈਨ) ਨੇਤ੍ਰਾਂ ਵਿਚ ਦ੍ਰਿਸ਼ਟਾ ਰੂਪ ਹੋ ਕੇ ਵੱਸਦਾ ਹੈ।

ਫਿਰ ਮੇਰੇ (ਹਿਰਦੈ) ਹਿਰਦੇ ਵਿਚ ਵੀ (ਗੋ) ਇੰਦ੍ਰੀਆਂ ਦਾ (ਬਿੰਦਾ) ਪ੍ਰਕਾਸ਼ਕ, **ਵਾ:** (ਗੋ) ਪ੍ਰਿਥਵੀ ਦਾ (ਬਿੰਦਾ) ਪ੍ਰਕਾਸ਼ਕ ਪ੍ਰਮੇਸਰ (ਬਸਹਿ) ਵਾਸ ਕਰਦਾ ਹੈ। ਇਸ ਕਰਕੇ ਸਾਨੂੰ ਵਿਸ਼ਨੂੰ ਦਾ ਸੰਹਸ੍ਰਨਾਮਾ ਪੜ੍ਹਨ ਦੀ ਕੋਈ ਜ਼ਰੂਰਤ ਨਹੀਂ ਹੈ।

**ਨੋਟ :** ਇਹ ਤਿੰਨੋਂ ਇਕ ਪ੍ਰਮੇਸਰ ਦੇ ਹੀ ਪ੍ਰਯਾਯਵਾਚਕ ਨਾਮ ਹਨ।

## ਜਮ ਦੁਆਰ ਜਬ ਪੂਛਸਿ ਬਵਰੇ; ਤਬ ਕਿਆ ਕਹਸਿ ਮੁਕੰਦਾ ॥੧॥ ਰਹਾਉ ॥

ਹੇ (ਬਵਰੇ) ਕਮਲੇ, ਮੁਕੰਦੇ ਪੰਡਿਤ! (ਜਬ) ਜਦੋਂ ਜਮਾਂ ਦੇ (ਦੁਆਰ) ਦਰਵਾਜੇ ਉੱਤੇ ਭਾਵ ਦਰਗਾਹ ਵਿਚ ਤੇਰੇ ਕਰਮਾਂ ਧਰਮਾਂ ਦਾ ਹਿਸਾਬ (ਪੂਛਸਿ) ਪੁੱਛਿਆ ਜਾਵੇਗਾ, (ਤਬ) ਉਦੋਂ (ਕਿਆ) ਕੀ (ਕਹਸਿ) ਕਹਿ ਕਹਿ ਕੇ (ਮੁਕੰਦਾ) ਮੁਕਤ ਹੋਵੇਂਗਾ? **ਵਾ:** ਉਦੋਂ ਕਿਸ ਪ੍ਰਕਾਰ ਅਤੇ ਕਿਸ ਮੰਤਰ ਦਾ ਜਾਪ ਕਰਕੇ ਜਮਾਂ ਤੋਂ ਛੁੱਟੇਂਗਾ? ਭਾਵ ਫਿਰ ਜਮਾਂ ਤੋਂ ਛੁਟਕਾਰਾ ਨਹੀਂ ਹੋਵੇਗਾ। **ਵਾ:** ਉਦੋਂ (ਮੁਕੰਦਾ) ਮੁਕਤੀ ਦਾ ਕੀ ਉਪਾਅ ਕਰੇਂਗਾ। ਭਾਵ ਨਹੀਂ ਕਰ ਸਕੇਂਗਾ।

ਉਹ ਬ੍ਰਾਹਮਣ ਕਹਿਣ ਲੱਗਾ, "ਕਬੀਰ ਜੀ! ਭਾਵੇਂ ਤੁਸੀਂ ਭਗਤ ਵੀ ਹੋ। ਪਰ ਫਿਰ ਵੀ ਤੁਸੀਂ ਬਾਕੀ ਵਰਨਾਂ ਵਾਲੇ ਸਾਰੇ ਗਊਆਂ ਹੋ ਅਤੇ ਅਸੀਂ ਬ੍ਰਾਹਮਣ ਤੁਹਾਡੀ ਰੱਖਿਆ ਕਰਨ ਵਾਲੇ ਤੁਹਾਡੇ ਮਾਲਕ, ਗੁਆਲੇ ਹਾਂ। ਤਾਂ ਇਹ ਸੁਣਕੇ ਭਗਤ ਕਬੀਰ ਜੀ *ਦੁਰਜਨ ਤੋਸ਼ਨ ਨਯਾਯ ਦੁਆਰਾ ਬਚਨ ਉਚਾਰਦੇ ਹਨ।

---

* ਜਿਸ ਤਰ੍ਹਾਂ (ਦੁਰਜਨ) ਖੋਟੇ ਪੁਰਸ਼ ਜਾਂ ਮੂਰਖ ਨੂੰ (ਤੋਸ਼ਨ) ਪ੍ਰਸੰਨ ਕਰਨ ਲਈ ਵਾਕ ਕਹਿ ਦੇਈਏ ਕਿ ਜਾਹ ਭਾਈ! ਤੇਰੀ ਵੀ ਕਲਿਆਣ ਹੋਵੇ। ਇਸ ਤਰ੍ਹਾਂ ਖੋਟੇ ਪੁਰਖ ਨੂੰ ਪ੍ਰਸੰਨ ਕਰਨ ਲਈ ਉਸਦੀ ਦਲੀਲ ਨੂੰ ਮੰਨ ਲੈਣਾ, ਪਰ ਆਖਰ ਨੂੰ ਆਪਣਾ ਹੀ ਪੱਖ ਸਿੱਧ ਕਰਨਾ। ਇਸਨੂੰ 'ਦੁਰਜਨ ਤੋਸ਼ਨ ਨਯਾਯ' ਆਖਦੇ ਹਨ।

## ਹਮ ਗੋਰੂ, ਤੁਮ ਗੁਆਰ ਗੁਸਾਈ; ਜਨਮ ਜਨਮ ਰਖਵਾਰੇ ॥

ਹੇ ਪੰਡਿਤ! ਚਲੋ ਠੀਕ ਹੈ ਕਿ (ਹਮ) ਅਸੀਂ ਬਾਕੀ ਆਸ਼ਰਮਾਂ ਵਾਲੇ ਲੋਕ (ਗੋਰੂ) ਗਊਆਂ ਦੀ ਨਿਆਈਂ ਹਾਂ ਤੇ (ਤੁਮ) ਤੁਸੀਂ ਬ੍ਰਾਹਮਣ ਲੋਕ (ਗੁ) ਪ੍ਰਿਥਵੀ ਦੇ ਮਾਲਕ ਤੇ ਸਾਡੇ (ਗੁਆਰ) ਗੁਆਲੇ ਹੋ। ਫਿਰ ਤੁਸੀਂ ਜਨਮਾਂ-ਜਨਮਾਂ ਵਿਚ ਭਾਵ ਜੁੱਗਾਂ-ਜੁੱਗਾਂ ਤੋਂ "ਬ੍ਰਾਹਮਣ ਗੁਰੂ ਜਗਤ ਕਾ" ਬਣ ਕੇ (ਰਖਵਾਰੇ) ਸਾਡੀ ਰੱਖਿਆ ਕਰਨ ਵਾਲੇ ਬਣੇ ਹੋਏ ਹੋ।

ਪਰ ਜਿਹੜਾ ਗੁਆਲਾ ਆਪਣੀਆਂ ਗਊਆਂ ਨੂੰ ਕਦੇ ਨਦੀ ਤੋਂ ਪਾਰ ਲਿਜਾ ਕੇ ਘਾਹ ਹੀ ਨਾ ਚਰਾਵੇ ਅਤੇ ਰੇਤੇ, ਬਰੇਤੀ ਤੇ ਭੁੱਖੀਆਂ ਹੀ ਬਿਠਾ ਛੱਡੇ। ਉਹ ਗਊਆਂ ਦਾ ਮਾਲਕ ਨਹੀਂ ਕਸਾਈ ਹੁੰਦਾ ਹੈ ਇਸ ਪ੍ਰਕਾਰ:-

## ਕਬਹੂੰ ਨ ਪਾਰਿ ਉਤਾਰਿ ਚਰਾਇਹੁ; ਕੈਸੇ ਖਸਮ ਹਮਾਰੇ ॥੨॥

ਤੁਸੀਂ (ਕਬਹੂੰ) ਕਦੇ ਵੀ ਸਾਨੂੰ ਆਸਾ ਰੂਪ ਨਦੀ ਤੋਂ ਪਾਰ (ਉਤਾਰਿ) ਉਤਾਰ ਕਰਕੇ, ਸੰਗਤ ਰੂਪ ਬਗੀਚੇ ਵਿਚੋਂ ਬ੍ਰਹਮਾਨੰਦ ਰੂਪ ਘਾਹ ਨਹੀਂ (ਚਰਾਇਹੁ) ਚਰਾਉਣਾ ਕੀਤਾ। **ਵਾ:** ਸਾਡੀਆਂ ਇੰਦ੍ਰੀਆਂ ਰੂਪ ਗਊਆਂ ਨੂੰ ਤੁਸੀਂ ਨਾ ਤਾਂ ਕਦੇ ਸ਼ੁੱਭ ਗੁਣਾਂ ਰੂਪ ਘਾਹ ਚਰਾਇਆ ਤੇ ਨਾ ਹੀ ਕਦੇ ਨਾਮ ਰੂਪ ਜਲ ਛਕਾਇਆ ਹੈ। ਸਗੋਂ ਸਦਾ ਤ੍ਰਿਸ਼ਨਾ ਰੂਪ ਬਰੇਤੀ ਵਿਚ ਹੀ ਰੱਖ ਛੱਡਿਆ, ਵਾਸ਼ਨਾ ਰੂਪ ਬ੍ਰੇਤੇ ਵਿੱਚ ਹੀ ਬੈਠਾ ਛੱਡਿਆ ਹੈ ਅਤੇ ਕਦੇ ਵੀ ਸਾਨੂੰ ਮੁਕਤ ਨਹੀਂ ਹੋਣ ਦਿੱਤਾ। ਇਸ ਲਈ ਤੁਸੀਂ (ਕੈਸੇ) ਕਿਸ ਪ੍ਰਕਾਰ ਸਾਡੇ (ਖਸਮ) ਮਾਲਕ ਬਣੇ ਹੋਏ ਹੋ। ਭਾਵ ਅਸੀਂ ਤੁਹਾਨੂੰ ਆਪਣਾ ਮਾਲਕ ਨਹੀਂ ਮੰਨਦੇ। ਯਥਾ :

**ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥**
**ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥** *(ਅੰਗ : ੧੩੭੭)*

ਫਿਰ ਉਹ ਬ੍ਰਾਹਮਣ ਕਹਿਣ ਲੱਗਾ, "ਕਬੀਰ! ਤੂੰ ਜਿਤਨੀ ਮਰਜ਼ੀ ਭਗਤੀ ਕਰ ਲੈ, ਪਰ ਤੂੰ ਮੁਕਤ ਨਹੀਂ ਹੋ ਸਕੇਂਗਾ। ਕਿਉਂਕਿ ਤੂੰ ਨੀਚ ਜਾਤੀ ਜੁਲਾਹਾ ਹੈਂ। ਤਾਂ ਭਗਤ ਕਬੀਰ ਜੀ ਆਖਦੇ ਹਨ :

## ਤੂੰ ਬਾਮ੍ਹਨੁ, ਮੈ ਕਾਸੀਕ ਜੁਲਹਾ; ਬੂਝਹੁ ਮੋਰ ਗਿਆਨਾ ॥

ਇਹ ਵੀ ਠੀਕ ਹੈ ਕਿ ਤੂੰ ਜਾਤੀ ਦਾ (ਬਾਮ੍ਹਨੁ) ਬ੍ਰਾਹਮਣ ਹੈਂ ਅਤੇ ਮੈਂ (ਕਾਸੀਕ) ਕਾਂਸ਼ੀ ਦਾ (ਜੁਲਹਾ) ਜੁਲਾਹਾ ਹਾਂ। ਪਰ ਹੇ ਬ੍ਰਾਹਮਣ! (ਮੋਰ) ਮੇਰੇ ਗਿਆਨ ਨੂੰ (ਬੂਝਹੁ) ਬੁੱਝਣਾ ਕਰ। ਮੇਰਾ ਗਿਆਨ ਇਸ ਪ੍ਰਕਾਰ ਦਾ ਹੈ ਕਿ ਜੋ ਤੁਹਾਡੀ ਖਾਣ-ਪੀਣ ਵਾਸਤੇ ਗੁਰੂ ਬਣ ਕੇ ਬੈਠਣ ਦੀ ਨੀਤੀ ਹੈ। ਮੈਂ ਇਸ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਤੁਸੀਂ ਸਾਡਾ ਕੋਈ ਭਲਾ ਨਹੀਂ ਕਰਦੇ।

**ਅਥਵਾ :** ਹੇ ਪੰਡਿਤ! ਤੂੰ (ਬਾ) ਟੇਢੇ (ਮ੍ਹਨੁ) ਮਨ ਵਾਲਾ ਹੈ। ਪਰ ਮੈਂ (ਕਾਸੀ ਕ ਜੁ ਲਹਾ) (ਜੁ) ਜੋ (ਕਾਸੀ) ਪ੍ਰਕਾਸ਼ ਸਰੂਪ ਪ੍ਰਮੇਸਰ ਹੈ, ਉਸ (ਕ) ਦਾ (ਲਹਾ) ਲਾਹਾ ਲੈਣ ਵਾਲਾ ਹਾਂ। ਐਸਾ (ਮੋਰ) ਮੇਰਾ ਗਿਆਨ ਹੈ, ਇਸ ਨੂੰ ਸਮਝਣਾ ਕਰ।

## ਤੁਮ੍ ਤਉ ਜਾਚੇ ਭੂਪਤਿ ਰਾਜੇ; ਹਰਿ ਸਉ ਮੋਰ ਧਿਆਨਾ ॥੩॥੪॥੨੬॥

(ਤੁਮ੍) ਤੂੰ (ਤਉ) ਤਾਂ (ਭੂਪਤਿ) ਧਰਤੀ ਦੇ ਪਤੀ, ਜਿਮੀਂਦਾਰਾਂ ਅਤੇ (ਰਾਜੇ) ਰਾਜਿਆਂ ਦੇ ਪਾਸ ਜਾ ਕੇ ਜਜਮਾਨ ਬਣਕੇ (ਜਾਚੇ) ਮੰਗਦਾ ਫਿਰਦਾ ਹੈਂ। ਪਰ (ਮੋਰ) ਮੇਰਾ (ਹਰਿ) ਹਰੀ ਅਕਾਲ ਪੁਰਖ (ਸਉ) ਨਾਲ ਸਦਾ ਧਿਆਨ ਲੱਗਾ ਰਹਿੰਦਾ ਹੈ ਅਤੇ ਮੈਂ ਪ੍ਰਮੇਸਰ ਤੋਂ ਬਿਨਾਂ ਕਿਸੇ ਅੱਗੇ ਹੱਥ ਨਹੀਂ ਅੱਡਦਾ। ਭਾਵ ਮੈਂ ਅਕਾਲ ਪੁਰਖ ਤੋਂ ਬਿਨਾਂ ਕਿਸੇ ਦਾ ਮੰਗਤਾ ਨਹੀਂ ਬਣਦਾ।

ਇਹ ਉਪਦੇਸ਼ ਸੁਣ ਕਰਕੇ ਮੁਕੰਦਾ ਬ੍ਰਾਹਮਣ ਭਗਤ ਕਬੀਰ ਸਾਹਿਬ ਜੀ ਦੇ ਚਰਨੀਂ ਪੈ ਕੇ ਨਿਹਾਲ ਹੋ ਗਿਆ ਸੀ।

## ਆਸਾ ॥

**ਪਹਿਲੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਤੋਂ ਉਪਰੋਕਤ ਸ਼ਬਦ ਸੁਣ ਕੇ ਮੁਕੰਦੇ ਬ੍ਰਾਹਮਣ ਨੇ ਬੇਨਤੀ ਕੀਤੀ, "ਕਬੀਰ ਜੀ! ਕਿਰਪਾ ਕਰਕੇ ਮੈਨੂੰ ਵੀ ਉਪਦੇਸ਼ ਬਖਸ਼ੋ।" ਮੁਕੰਦੇ ਦੀ ਬੇਨਤੀ ਸੁਣਕੇ ਉਪਦੇਸ਼ ਦਿੰਦਿਆਂ ਹੋਇਆਂ ਭਗਤ ਕਬੀਰ ਜੀ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਕੁੱਝ ਜਗਿਆਸੂਆਂ ਨੇ ਆ ਕੇ ਭਗਤ ਕਬੀਰ ਜੀ ਨੂੰ ਪ੍ਰਸ਼ਨ ਕੀਤੇ ਕਿ ਮਹਾਰਾਜ! ਸੰਸਾਰ ਦੇ ਜੀਵਾਂ ਵਿਚ ਉਲਟੀ ਮੱਤ ਕਿਸ ਤਰ੍ਹਾਂ ਆ ਗਈ? ਅਤੇ ਪ੍ਰਮੇਸਰ ਦੀ ਪ੍ਰਤੀਤੀ ਕਿਉਂ ਨਹੀਂ ਹੁੰਦੀ? ਤਾਂ ਕਬੀਰ ਜੀ ਨੇ ਉੱਤਰ ਦਿੱਤਾ ਕਿ ਹੇ ਭਾਈ! ਇਹਨਾਂ ਜੀਵਾਂ ਨੂੰ ਭਰਮ ਹੋ ਰਿਹਾ ਹੈ। ਜਿਸ ਤਰ੍ਹਾਂ ਸਿੱਪੀ ਦਾ ਪੂਰਾ ਗਿਆਨ ਨਾ ਹੋਣ ਕਰਕੇ ਚਾਂਦੀ ਪ੍ਰਤੀਤ ਹੁੰਦੀ ਹੈ ਤੇ ਮਾਰੂਥਲ ਦਾ ਪੂਰਾ ਗਿਆਨ ਨਾ ਹੋਣ ਤੇ ਭਰਮ ਕਰਕੇ ਮ੍ਰਿਗਤ੍ਰਿਸ਼ਨਾ ਦਾ ਜਲ ਪ੍ਰਤੀਤ ਹੁੰਦਾ ਹੈ। ਇਸ ਤਰ੍ਹਾਂ ਜੀਵਾਂ ਅੰਦਰ ਉਲਟੀ ਮੱਤ ਆ ਗਈ ਹੈ ਤੇ ਇਸ ਮੱਤ ਕਰਕੇ ਉਸ ਨੂੰ ਪ੍ਰਮੇਸਰ ਦੀ ਪ੍ਰਤੀਤੀ ਨਹੀਂ ਹੁੰਦੀ ਹੈ। ਇਸ ਪ੍ਰਕਾਰ ਕਬੀਰ ਸਾਹਿਬ ਜੀ ਨੇ ਦ੍ਰਿਸ਼ਟਾਂਤਾਂ ਦੁਆਰਾ ਉਪਦੇਸ਼ ਦਿੰਦਿਆਂ ਹੋਇਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਜਗਿ ਜੀਵਨੁ ਐਸਾ, ਸੁਪਨੇ ਜੈਸਾ; ਜੀਵਨੁ ਸੁਪਨ ਸਮਾਨੰ ॥

ਹੇ ਭਾਈ! (ਜਗਿ) ਜਗਤ ਦੇ ਵਿਚ (ਜੀਵਨੁ) ਜਿਉਣਾ ਤਾਂ (ਐਸਾ) ਇਹੋ ਜਿਹਾ ਹੈ। (ਜੈਸਾ) ਜਿਹੋ ਜਿਹਾ ਸੁਪਨਾ ਹੁੰਦਾ ਹੈ। **ਵਾ:** ਜੰਮਣਾ-ਮਰਨਾ ਸੁਪਨੇ ਜੈਸਾ ਹੈ।

**ਅਥਵਾ :** ਸਾਰੇ (ਜਗਿ) ਜਗਤ ਦੇ ਜੀਵਨ ਰੂਪ ਚੇਤਨ ਬ੍ਰਹਮ ਨੂੰ ਅਸੀਂ ਜੀਵਾਂ ਨੇ ਐਸਾ ਸਮਝਿਆ ਹੋਇਆ ਹੈ, ਜੈਸਾ ਸੁਪਨਾ ਹੁੰਦਾ ਹੈ ਭਾਵ ਸੁਪਨਾ ਮਾਤ੍ਰ ਮੰਨਿਆ ਹੋਇਆ ਹੈ।

ਜਿਸ ਚੇਤਨ ਤੋਂ ਬਿਨਾਂ ਇੰਦ੍ਰੀਆਂ ਦੀ ਕੋਈ ਕ੍ਰਿਆ ਨਹੀਂ ਹੋ ਸਕਦੀ ਭਾਵ ਜਿਸ ਤੋਂ ਬਿਨਾਂ ਦੇਹ ਮੁਰਦਾ ਹੋ ਜਾਂਦੀ ਹੈ। ਐਸਾ ਜੋ ਸਦਾ ਰਹਿਣ ਵਾਲਾ ਚੇਤਨ ਪ੍ਰਮੇਸਰ ਹੈ। ਉਸ ਨੂੰ ਅਸੀਂ ਸੁਪਨੇ ਵਰਗਾ ਨਾ-ਮਾਤ੍ਰ, ਨਾ ਮਾਲੂਮ ਹਸਤੀ ਹੀ ਮੰਨੀ ਬੈਠੇ ਹਾਂ। (ਜੀਵਨੁ ਸੁਪਨ ਸਮਾਨੰ) ਅਤੇ ਜੋ ਸਾਡਾ ਆਪਣਾ ਜੀਵਨ ਹੈ। ਉਹ ਸੁਪਨੇ ਦੀ (ਸਮਾਨੰ) ਨਿਆਈਂ ਨਾ-ਮਾਤਰ ਅਤੇ ਝੂਠਾ ਹੈ। ਯਥਾ:

**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥** *(ਅੰਗ : ੫੪੦)*

## ਸਾਚੁ ਕਰਿ ਹਮ ਗਾਠਿ ਦੀਨੀ; ਛੋਡਿ ਪਰਮ ਨਿਧਾਨੰ ॥੧॥

ਪਰ (ਹਮ) ਅਸੀਂ **ਵਾ:** (ਹਮ) ਤਮਾਮ ਜੀਵਾਂ ਨੇ ਭਰਮ ਵਿੱਚ ਪੈ ਕੇ ਪਰਮ ਨਿਧੀਆਂ ਦੇ (ਨਿਧਾਨੰ) ਖਜ਼ਾਨੇ ਪ੍ਰਮੇਸਰ ਨੂੰ (ਛੋਡਿ) ਛੱਡ ਕਰਕੇ, ਆਪਣੇ ਸੁਪਨੇ ਸਮਾਨ ਜੀਵਨ ਨੂੰ (ਸਾਚੁ) ਸੱਚ ਮੰਨ (ਕਰਿ) ਕਰਕੇ, ਆਪਣੀ ਬੁੱਧੀ ਅੰਦਰ ਪੱਕੀ ਤਰ੍ਹਾਂ (ਗਾਠਿ) ਗੰਢ ਦਿੱਤੀ ਹੋਈ ਹੈ। ਭਾਵ ਜੀਵਨ ਨਾਲ ਇਸ ਤਰ੍ਹਾਂ ਮੋਹ ਕੀਤਾ ਹੋਇਆ ਹੈ ਕਿ

**ਮੈ ਨ ਮਰਉ ਮਰਿਬੋ ਸੰਸਾਰਾ॥** *(ਅੰਗ : ੩੨੫)*

ਅਸੀਂ ਕਦੇ ਵੀ ਨਹੀਂ ਮਰਾਂਗੇ। ਸਦਾ ਹੀ ਦੁਨੀਆਂ ਵਿਚ ਜਿਉਂਦੇ ਰਹਾਂਗੇ।

## ਬਾਬਾ; ਮਾਇਆ ਮੋਹ ਹਿਤੁ ਕੀਨ੍ ॥

ਹੇ (ਬਾਬਾ) ਉੱਤਮ ਅਧਿਕਾਰੀ ! ਸਾਰੀ ਦੁਨੀਆਂ ਨੇ ਮਾਇਆ ਦੇ ਮੋਹ ਵਿਚ ਲੱਗ ਕੇ ਮਾਇਆ ਨੂੰ ਇਕੱਠੀ ਕਰਨ ਵਿਚ ਹੀ (ਹਿਤੁ) ਪ੍ਰੇਮ (ਕੀਨ੍) ਕੀਤਾ ਹੋਇਆ ਹੈ।

## ਜਿਨਿ; ਗਿਆਨੁ ਰਤਨੁ, ਹਿਰਿ ਲੀਨ੍ ॥੧॥ ਰਹਾਉ ॥

(ਜਿਨਿ) ਜਿਸ ਮਾਇਆ ਦੇ ਮੋਹ ਨੇ ਸਾਡੇ ਹਿਰਦੇ ਅੰਦਰੋਂ ਗਿਆਨ ਰੂਪ ਰਤਨ (ਹਿਰਿ) ਚੁਰਾ (ਲੀਨ੍) ਲਿਆ ਹੈ। **ਵਾ:** (ਜਿਨਿ) ਜਿਸ ਗਿਆਨ ਰੂਪ ਰਤਨ ਦੇ ਪ੍ਰਕਾਸ਼ ਕਰਕੇ ਜੀਵ ਨੇ ਹਿਰਦੇ ਵਿਚੋਂ ਅਗਿਆਨਤਾ ਦਾ ਹਨੇਰਾ ਚੁੱਕ ਕੇ ਜਗਤ ਦੇ ਜੀਵਨ ਰੂਪ ਪ੍ਰਮੇਸਰ ਨੂੰ ਦੇਖਣਾ ਸੀ। ਮਾਇਆ ਨੇ ਉਹ ਗਿਆਨ ਰੂਪ ਰਤਨ ਹੀ (ਹਿਰਿ ਲੀਨ੍) ਚੁਰਾ ਲਿਆ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਬਾਬਾ; ਮਾਇਆ ਮੋਹ ਹਿਤੁ ਕੀਨ੍ ॥ ਜਿਨਿ; ਗਿਆਨੁ ਰਤਨੁ, ਹਿਰਿ ਲੀਨ੍ ॥੧॥ ਰਹਾਉ ॥**

ਹੇ (ਬਾਬਾ) ਉੱਤਮ ਅਧਿਕਾਰੀ ! (ਜਿਨਿ) ਜਿਨ੍ਹਾਂ ਜੀਵਾਂ ਨੇ ਮਾਇਆ ਦੇ ਮੋਹ ਵਿੱਚ (ਹਿਤੁ) ਪ੍ਰੇਮ (ਕੀਨ੍) ਕੀਤਾ ਹੈ। ਉਹਨਾਂ ਨੇ ਆਪਣੇ ਹਿਰਦੇ ਵਿੱਚੋਂ ਗਿਆਨ ਰੂਪ ਰਤਨ (ਹਿਰਿ ਲੀਨ੍) ਖੋਹ ਲਿਆ, ਗਵਾ ਲਿਆ ਹੈ।

## ਨੈਨ ਦੇਖਿ ਪਤੰਗੁ ਉਰਝੈ; ਪਸੁ ਨ ਦੇਖੈ ਆਗਿ ॥

ਜਿਸ ਪ੍ਰਕਾਰ (ਪਤੰਗੁ) ਪਤੰਗਾ, ਪ੍ਰਵਾਨਾ (ਨੈਨ) ਅੱਖਾਂ ਨਾਲ ਅੱਗ ਦੀ ਸੁੰਦਰ ਲਾਟ ਨੂੰ (ਦੇਖਿ) ਵੇਖ ਕੇ ਉਸ ਵਿਚ (ਉਰਝੈ) ਉਲਝ ਜਾਂਦਾ ਹੈ। ਪਰ (ਪਸੁ) ਪਸ਼ੂ ਹੋਣ ਕਰਕੇ ਇਹ ਨਹੀਂ (ਦੇਖੈ) ਦੇਖਦਾ ਕਿ ਇਹ (ਆਗਿ) ਅੱਗ ਹੈ ਅਤੇ ਇਹ ਮੈਨੂੰ ਸਾੜ ਦੇਵੇਗੀ। ਏਸੇ ਪ੍ਰਕਾਰ ਪਤੰਗੇ ਦੀ ਨਿਆਈਂ ਜੀਵ ਨੂੰ ਮਾਇਆ ਲੱਗ ਰਹੀ ਹੈ। ਇਹ (ਨੈਨ) ਨੇਤ੍ਰਾਂ ਨਾਲ ਸੁੰਦਰ ਸਰੂਪ ਰੂਪ ਲਾਟ ਨੂੰ ਦੇਖ ਕੇ ਮੋਹਿਤ ਹੋ ਕੇ ਉਸ ਵਿਚ ਹੀ ਉਲਝ ਜਾਂਦਾ ਹੈ। **ਵਾ:** ਦੀਵੇ ਦੇ ਪ੍ਰਕਾਸ਼ ਵਾਂਗ ਚਮਕਣ ਵਾਲੀ ਇਸਤਰੀ ਦੇ ਮੁੱਖ ਨੂੰ ਅਤੇ ਧੂੰਏਂ ਦੀ ਨਿਆਈਂ ਕਾਲੇ ਕੇਸਾਂ ਨੂੰ (ਦੇਖਿ) ਦੇਖ ਕੇ (ਪਤੰਗੁ) ਪਤੰਗੇ ਵਾਂਗ, ਉਹਨਾਂ ਵਿੱਚ (ਉਰਝੈ) ਉਲਝ ਜਾਂਦਾ, ਫਸ ਜਾਂਦਾ ਹੈ ਅਤੇ ਚੇਤਨ ਹੁੰਦਾ ਹੋਇਆ ਵੀ (ਪਸੁ) ਪਸ਼ੂਆਂ ਦੀ ਨਿਆਈਂ ਬੇਸਮਝ ਹੋ ਜਾਂਦਾ ਹੈ। ਇਹ ਨਹੀਂ ਦੇਖਦਾ ਕਿ ਇਹ ਪਰ ਇਸਤ੍ਰੀ ਅੱਗ ਦੀ ਨਿਆਈਂ ਹੋ ਕੇ ਮੈਨੂੰ ਸਾੜ ਦੇਵੇਗੀ। ਯਥਾ :

**ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾਲਾਜੀਆਹਿ ॥** (ਅੰਗ : ੧੩੬੨)

## ਕਾਲ ਫਾਸ ਨ ਮੁਗਧੁ ਚੇਤੈ; ਕਨਿਕ ਕਾਮਿਨਿ ਲਾਗਿ ॥੨॥

ਇਹ ਜੀਵ ਐਸਾ (ਮੁਗਧੁ) ਮੂਰਖ ਹੈ ਕਿ ਕਾਲ ਦੀ (ਫਾਸ) ਫਾਹੀ ਨੂੰ (ਚੇਤੈ) ਚੇਤੇ ਨਹੀਂ ਕਰਦਾ ਅਤੇ ਹਰ ਵਕਤ (ਕਨਿਕ) ਸੋਨੇ ਆਦਿਕ ਪਦਾਰਥਾਂ ਨੂੰ ਜੋੜਨ ਤੇ (ਕਾਮਿਨਿ) ਇਸਤਰੀਆਂ ਦੇ ਭੋਗਣ ਵਿੱਚ (ਲਾਗਿ) ਲੱਗਾ ਰਹਿੰਦਾ ਹੈ।

## ਕਰਿ ਬਿਚਾਰੁ, ਬਿਕਾਰ ਪਰਹਰਿ; ਤਰਨ ਤਾਰਨ ਸੋਇ ॥

ਹੇ ਭਾਈ ! ਸਾਧਸੰਗਤ ਦੁਆਰਾ ਉਸ ਜਗਤ ਦੇ ਜੀਵਨ ਰੂਪ ਚੇਤਨ ਪ੍ਰਮੇਸਰ ਦੀ (ਬਿਚਾਰੁ) ਵਿਚਾਰ (ਕਰਿ) ਕਰਕੇ ਕਾਮ, ਕ੍ਰੋਧ ਆਦਿਕ (ਬਿਕਾਰ) ਵਿਕਾਰਾਂ ਨੂੰ ਹਿਰਦੇ ਵਿਚੋਂ (ਪਰਹਰਿ) ਤਿਆਗਣਾ ਕਰ। ਕਿਉਂਕਿ

(ਸੋਇ) ਉਹੀ ਪ੍ਰਮੇਸਰ (ਤਰਨ) ਜਹਾਜ਼ ਦੀ ਨਿਆਈਂ ਹੋ ਕੇ ਤੈਨੂੰ ਸੰਸਾਰ ਸਮੁੰਦਰ ਤੋਂ ਤਾਰਨ ਵਾਲਾ ਹੈ। **ਵਾ:** ਉਹ ਪ੍ਰਮੇਸਰ ਤਰਨ ਵਾਲੇ ਜੀਵਾਂ ਨੂੰ ਤਾਰਨ ਵਾਸਤੇ (ਤਰਨ) ਜਹਾਜ਼ ਦੀ ਨਿਆਈਂ ਹੈ।

## ਕਹਿ ਕਬੀਰ, ਜਗਜੀਵਨੁ ਐਸਾ; ਦੁਤੀਅ ਨਾਹੀ ਕੋਇ ॥੩॥੫॥੨੭॥

ਭਗਤ ਕਬੀਰ ਸਾਹਿਬ ਜੀ (ਕਹਿ) ਕਥਨ ਕਰਦੇ ਹਨ ਕਿ ਉਹ ਜਗਤ ਦਾ ਜੀਵਨ ਰੂਪ ਪ੍ਰਮੇਸਰ ਐਸਾ ਅਸਚਰਜ ਹੈ ਕਿ ਉਸਦੇ ਸਦਰਸ਼ (ਦੁਤੀਅ) ਦੂਜਾ (ਕੋਇ) ਕੋਈ ਨਹੀਂ ਹੋ ਸਕਦਾ।

## ਅੰਗ : ੪੮੩

## ਆਸਾ ॥

**ਨੋਟ :** ਪਹਿਲੇ ਤੇ ਦੂਸਰੇ ਅਰਥ ਦੀਆਂ ਵੱਖ-ਵੱਖ ਉਥਾਨਕਾ ਹੋਣਗੀਆ। ਪਹਿਲੇ ਅਰਥ ਵਿਚ ਕਬੀਰ ਸਾਹਿਬ ਜੀ ਨੇ ਆਪਣੀ ਪਹਿਲੀ ਅਵਸਥਾ ਦਾ ਤੇ ਦੂਸਰੇ ਅਰਥ ਵਿਚ ਬਾਅਦ ਵਾਲੀ ਅਵਸਥਾ ਦਾ ਜ਼ਿਕਰ ਕੀਤਾ ਹੈ।

## ਅਰਥ ਨੰ : ੧

**ਉਥਾਨਕਾ :**

ਕਬੀਰ ਸਾਹਿਬ ਜੀ ਤੇ ਹੋਰ ਸੇਵਕ ਪਹਿਲਾ ਬਹੁਤ ਤਰ੍ਹਾਂ ਦੇ ਲਿਬਾਸ ਬਣਾ ਕੇ, ਧਾਗਿਆਂ ਨਾਲ ਘੁੰਘਰੂ ਬੰਨ੍ਹ ਕੇ ਨੱਚਦੇ ਹੁੰਦੇ ਸਨ। ਰਬਾਬ, ਢੋਲਕੀਆਂ ਆਦਿਕ ਵਜਾਉਂਦੇ ਹੁੰਦੇ ਸਨ। ਪਰ ਜਦੋਂ ਕਬੀਰ ਸਾਹਿਬ ਜੀ ਨੇ ਇਹ ਸਭ ਕੁਝ ਛੱਡ ਦਿੱਤਾ ਤਾਂ ਨਾਲ ਦੇ ਸਾਥੀ ਕਬੀਰ ਸਾਹਿਬ ਜੀ ਨੂੰ ਕਹਿਣ ਲੱਗੇ ਕਿ ਹੇ ਕਬੀਰ ਜੀ! ਹੁਣ ਤੁਸੀਂ ਪਹਿਲਾ ਦੀ ਤਰ੍ਹਾਂ ਨਿਰਤਕਾਰੀ ਕਿਉਂ ਨਹੀਂ ਕਰਦੇ ਹੋ? ਤਾਂ ਕਬੀਰ ਸਾਹਿਬ ਜੀ ਆਪਣੀ ਅਵਸਥਾ ਦੱਸਦੇ ਹੋਏ ਫਰਮਾਉਂਦੇਂ ਹਨ।

## ਜਉ ਮੈ ਰੂਪ ਕੀਏ ਬਹੁਤੇਰੇ; ਅਬ ਫੁਨਿ ਰੂਪੁ ਨ ਹੋਈ ॥

ਹੇ ਭਾਈ! (ਜਉ) ਜਦੋਂ ਪਹਿਲਾਂ (ਮੈ) ਅਸੀਂ ਅਗਿਆਨ ਦੇ ਸਹਿਤ ਸੀ, ਉਦੋਂ (ਬਹੁਤੇਰੇ) ਬਹੁਤੇ ਤਰ੍ਹਾ ਦੇ ਰੂਪ ਧਾਰਨ (ਕੀਏ) ਕੀਤੇ। **ਵਾ:** ਤਰ੍ਹਾਂ-ਤਰ੍ਹਾਂ (ਰੂਪੁ) ਲਿਬਾਸ, ਸ੍ਵਾਂਗ ਬਣਾਉਣਾ ਕੀਤੇ। ਪਰ (ਅਬ) ਹੁਣ ਸਾਡੇ ਪਾਸੋਂ (ਫੁਨਿ) ਪੁਨਾ ਕਿਸੇ ਪ੍ਰਕਾਰ ਦੇ ਵੀ ਬਹਾਰਲੇ ਰੂਪਾ ਲਿਬਾਸ ਦਾ ਬਣਾਉਂਣਾ (ਨ) ਨਹੀਂ (ਹੋਈ) ਹੁੰਦਾ।

## ਤਾਗਾ ਤੰਤੁ ਸਾਜੁ ਸਭੁ ਥਾਕਾ; ਰਾਮ ਨਾਮ ਬਸਿ ਹੋਈ ॥੧॥

ਜੋ ਪਹਿਲਾਂ ਅਸੀਂ ਅਗਿਆਨ ਕਾਲ ਦੇ ਵਿਚ (ਤਾਗਾ) ਧਾਗਿਆਂ ਨਾਲ ਘੁੰਘਰੂ ਬੰਨ੍ਹ ਕੇ ਨੱਚਦੇ ਸੀ। ਫਿਰ (ਤੰਤੁ) ਤਾਰ, ਤੰਦ ਤੇ (ਸਾਜੁ) ਰਬਾਬ ਆਦਿਕ ਵਜਾਉਂਦੇ ਸੀ। ਉਹ ਧਾਗੇ, ਤੰਦ ਰਬਾਬ ਆਦਿਕ (ਸਭੁ) ਸਾਰੇ (ਥਾਕਾ) ਥੱਕ ਗਏ ਹਨ ਅਤੇ (ਰਾਮ) ਪ੍ਰਮੇਸਰ ਦੇ ਨਾਮ ਕਰਕੇ ਸਾਡੀ ਬਸ (ਹੋਈ) ਹੋ ਗਈ ਹੈ। ਭਾਵ ਹੁਣ ਅਸੀਂ ਕੁਝ ਨਹੀਂ ਕਰਨਾ ਚਾਹੁੰਦੇ।

## ਅਬ ਮੋਹਿ; ਨਾਚਨੋ ਨ ਆਵੈ ॥

ਹੇ ਭਾਈ! (ਅਬ) ਹੁਣ (ਮੋਹਿ) ਸਾਨੂੰ (ਨਾਚਨੋ) ਨੱਚਣਾ (ਨ) ਨਹੀਂ (ਆਵੈ) ਆਉਂਦਾ। **ਵਾ:** (ਨਾਚਨੋ) ਨ੍ਰਿਤਕਾਰੀ ਕਰਨੀ (ਨ) ਨਹੀਂ (ਆਵੈ) ਆਉਦੀ ਹੈ।

## ਮੇਰਾ ਮਨੁ; ਮੰਦਰੀਆ ਨ ਬਜਾਵੈ ॥੧॥ ਰਹਾਉ ॥

ਅਤੇ (ਮੇਰਾ) ਸਾਡਾ ਮਨ (ਮੰਦਰੀਆ) ਢੋਲਕੀ ਵੀ (ਨ) ਨਹੀਂ (ਬਜਾਵੈ) ਵਜਾਉਂਦਾ ਹੈ।

**ਨੋਟ :** 'ਮੰਦਰ' ਨਾਮ ਢੋਲ ਦਾ ਹੁੰਦਾ ਹੈ ਤੇ 'ਮੰਦਰੀਆ' ਨਾਮ ਢੋਲਕੀ ਦਾ ਹੁੰਦਾ ਹੈ।

## ਕਾਮੁ ਕ੍ਰੋਧ ਮਾਇਆ ਲੈ ਜਾਰੀ; ਤ੍ਰਿਸਨਾ ਗਾਗਰਿ ਫੂਟੀ ॥

ਜਿਵੇਂ ਮਾਵੇ ਤੋਂ ਬਗੈਰ ਵਾਲੀ ਪੱਗ 'ਤੇ ਕੋਈ ਨ੍ਰਿਤਕਾਰੀ ਕਰਨ ਵਾਲਾ ਪਾਣੀ ਦੀ ਗਾਗਰ ਨੂੰ ਟਿਕਾਉਣਾ ਚਾਹੇ ਤਾਂ ਉਹ ਟਿਕਦੀ ਨਹੀ। ਹੇਠਾਂ ਡਿੱਗ ਕੇ ਫੁੱਟ ਜਾਦੀ ਹੈ।

ਏਸੇ ਪ੍ਰਕਾਰ ਜੋ ਸਾਡੀ ਬਿਰਤੀ ਰੂਪ ਪੱਗ ਕਾਮ, ਕ੍ਰੋਧ ਆਦਿਕਾਂ ਦਾ (ਮਾਇਆ) ਮਾਵਾ ਲਗਾ ਹੋਣ ਕਰਕੇ ਆਕੜੀ ਰਹਿੰਦੀ ਸੀ **ਵਾ:** ਜੋ ਅਸੀਂ ਕਾਮ, ਕ੍ਰੋਧ ਆਦਿਕਾਂ ਦੀ ਸੰਗਤ ਕਰਨ ਰੂਪ (ਮਾਇਆ) ਮਾਵਾ ਲਾ ਕੇ ਆਪਣੇ ਆਪ ਨੂੰ ਬਹੁਤ ਸੋਹਣਾ ਤੇ ਸ਼ੋਕੀਨ ਕਹਾਉਂਦੇ ਸੀ। ਉਸ ਨੂੰ ਮੈਂ ਬ੍ਰਹਮ ਅਭਿਆਸ ਰੂਪ ਅਗਨੀ ਲੈ ਕੇ (ਜਾਰੀ) ਜਾਲ ਦਿੱਤਾ, ਸਾੜ ਦਿੱਤਾ ਹੈ ਅਤੇ ਜੋ ਪਦਾਰਥ ਰੂਪ ਪਾਣੀ ਨਾਲ ਭਰੀ ਹੋਈ ਤ੍ਰਿਸ਼ਨਾ ਰੂਪ ਗਾਗਰ ਚੁੱਕ ਕੇ ਮੈਂ ਨ੍ਰਿਤਕਾਰੀ ਕਰਦਾ ਸੀ। ਉਹ ਵੀ ਹੇਠਾ ਡਿੱਗ ਕੇ (ਫੂਟੀ) ਫੁੱਟ ਚੁਕੀ ਹੈ।

## ਕਾਮ ਚੋਲਨਾ ਭਇਆ ਹੈ ਪੁਰਾਨਾ; ਗਇਆ ਭਰਮੁ ਸਭੁ ਛੂਟੀ ॥੨॥

ਕਾਮਨਾ ਰੂਪ (ਚੋਲਨਾ) ਚੋਲਾ ਵੀ ਪੁਰਾਣਾ (ਭਇਆ) ਹੋ ਗਿਆ ਹੈ ਅਤੇ (ਸਭੁ) ਸਾਰਾ ਭਰਮ ਵੀ (ਛੂਟੀ) ਛੁੱਟ ਗਿਆ ਹੈ।

## ਅਰਥ ਨੰ : ੨

**ਉਥਾਨਕਾ :**

ਕਬੀਰ ਸਾਹਿਬ ਜੀ ਪਹਿਲਾ ਕੀਰਤਨ ਕਰਦੇ ਹੁੰਦੇ ਸਨ। ਜਦੋਂ ਬਿਰਤੀ ਜ਼ਿਆਦਾ ਮਸਤਾਨੀ ਹੋ ਗਈ ਤਾਂ ਸਭ ਕੁਝ ਛੱਡ ਬੈਠੇ। ਜਿਹੜੇ ਲੋਕ ਰੋਜ਼ਾਨਾਂ ਕੀਰਤਨ ਸੁਣਨ ਵਾਸਤੇ ਆਉਂਦੇ ਸਨ। ਉਹ ਕਬੀਰ ਸਾਹਿਬ ਜੀ ਦੀ ਮਸਤਾਨੀ ਹਾਲਤ ਵੇਖ ਕੇ ਕਹਿਣ ਲੱਗੇ ਕਿ ਹੇ ਕਬੀਰ ਜੀ! ਆਪ ਜੀ ਇਸ ਹਾਲਤ ਵਿਚ ਕਿਉ ਬੈਠੇ ਹੋ। ਫਿਰ ਆਪ ਨੇ ਕੱਪੜੇ ਵੀ ਚੰਗੇ ਨਹੀਂ ਪਾਏ ਹੋਏ। ਤਾਂ ਕਬੀਰ ਸਾਹਿਬ ਜੀ ਨ੍ਰਿਤਕਾਰੀ ਦੇ ਪ੍ਰਕਰਣ ਦੁਆਰਾ ਇਹ ਪਾਵਨ ਸ਼ਬਦ ਉਚਾਰਦੇ ਹਨ।

### ਜਉ ਮੈ ਰੂਪ ਕੀਏ ਬਹੁਤੇਰੇ; ਅਬ ਫੁਨਿ ਰੂਪੁ ਨ ਹੋਈ ॥

ਹੇ ਭਾਈ! (ਜਉ) ਜਦੋਂ ਸਾਡਾ ਹਿਰਦਾ ਅਗਿਆਨ ਦੇ ਸਹਿਤ ਸੀ। ਉਸ ਵਕਤ (ਮੈ) ਅਸੀਂ (ਬਹੁਤੇਰੇ) ਬੇਅੰਤ ਹੀ ਜੂਨਾਂ ਰੂਪ (ਰੂਪ) ਆਕਾਰ ਧਾਰਨ (ਕੀਏ) ਕੀਤੇ, ਭਾਵ ਕਦੇ ਕਿਸੇ ਜੂਨ ਵਿਚ ਕਦੇ ਕਿਸੇ ਜੂਨ ਵਿਚ ਫਿਰਦਾ ਰਿਹਾ। ਪਰ (ਅਬ) ਮਹਾਰਾਜ ਸਾਹਿਬ ਜੀ ਦੁਆਰਾ ਬ੍ਰਹਮ ਗਿਆਨ ਦੀ ਬਖਸ਼ਿਸ਼ ਪ੍ਰਾਪਤ ਹੋਣ ਕਰਕੇ ਸਰੂਪ ਦਾ ਗਿਆਨ ਹੋਂਣ ਕਰਕੇ (ਅਬ) ਹੁਣ (ਫੁਨਿ) ਪੁਨਾਂ ਸਾਡਾ ਕੋਈ ਵੀ ਜੂਨਾਂ ਰੂਪ (ਰੂਪੁ) ਅਕਾਰ ਧਾਰਨ (ਨ) ਨਹੀਂ (ਹੋਈ) ਹੋਵੇਗਾ।

### ਤਾਗਾ ਤੰਤੁ ਸਾਜੁ ਸਭੁ ਥਾਕਾ; ਰਾਮ ਨਾਮ ਬਸਿ ਹੋਈ ॥੧॥

ਵਾਸ਼ਨਾ ਰੂਪ (ਤੰਤੁ) ਤਾਰ ਤੇ ਮੋਹ ਰੂਪ (ਤਾਗਾ) ਧਾਗਾ, ਜਿਸ ਵਿਚ ਸ਼ਬਦ, ਸਪਰਸ਼ ਆਦਿ ਘੁੰਘਰੂ ਪਰੋ ਕੇ ਵਜਾਉਂਦੇ ਸੀ। ਇਹ ਦੋਨੋਂ ਟੁੱਟ ਗਏ ਹਨ ਅਤੇ ਜੋ ਦੇਹ ਅਧਿਆਸ ਰੂਪ ਰਬਾਬ ਹੈ ਇਹ ਵੀ ਹੁਣ ਨਹੀਂ ਵੱਜਦਾ ਭਾਵ ਹੁਣ ਮੈਂ ਤੂੰ ਦੀਆਂ ਆਵਾਜਾਂ ਨਹੀਂ ਨਿਕਲਦੀਆਂ। ਇਸ ਪ੍ਰਕਾਰ ਮੇਰੇ ਇਹ (ਸਭੁ) ਸਾਰੇ ਸਾਜ (ਥਾਕਾ) ਥੱਕ ਗਏ ਹਨ। **ਵਾ:** (ਸਾਜੁ ਸਭੁ ਥਾਕਾ) ਜਿਹੜੇ ਅਗਿਆਨ ਵਸਿਸ਼ਟ ਸਕਾਮ ਕਰਮ ਕਰਦੇ ਸੀ ਇਹ ਸਾਜੋ-ਸਮਾਨ ਵੀ ਸਾਰਾ ਥੱਕ ਚੁੱਕਾ ਹੈ।

**ਪ੍ਰਸ਼ਨ :** ਹੇ ਕਬੀਰ ਜੀ ! ਆਪ ਜੀ ਦੀ ਐਸੀ ਹਾਲਤ ਕਿਵੇ ਹੋਈ?

**ਉੱਤਰ :** ਹੇ ਭਾਈ ! ਹਿਰਦੇ ਵਿਚ (ਰਾਮ) ਪ੍ਰਮੇਸਰ ਦਾ ਨਾਮ (ਬਸਿ) ਵੱਸਣ ਕਰਕੇ ਮੇਰੀ ਐਸੀ ਹਾਲਤ ਹੋਈ ਹੈ। **ਵਾ:** (ਰਾਮ) ਪ੍ਰਮੇਸਰ ਦੇ ਨਾਮ ਕਰਕੇ ਹੁਣ ਸਾਡੀ ਹੋਰ ਜਨਮਾਂ ਵੱਲੋਂ (ਬਸਿ) ਬਸ (ਹੋਈ) ਹੋ ਗਈ ਹੈ।

**ਅਬ ਮੋਹਿ; ਨਾਚਨੋ ਨ ਆਵੈ ॥**

(ਅਬ) ਹੁਣ (ਮੋਹਿ) ਮੈਨੂੰ ਵੇਦ, ਸ਼ਾਸ਼ਤ੍ਰਾਂ ਦਾ ਨਿਰਣਾ ਕਰਨ ਰੂਪ (ਨਾਚਨੋ ਨ ਆਵੈ) ਨੱਚਣਾ ਨਹੀਂ ਆਉਂਦਾ ਕਿ ਫਲਾਨੇ ਨੇ ਦ੍ਵੈਤ ਦਾ ਖੰਡਨ ਤੇ ਫਲਾਨੇ ਨੇ ਦ੍ਵੈਤ ਦਾ ਮੰਡਨ ਕੀਤਾ ਹੈ।

**ਅਥਵਾ :** (ਅਬ) ਹੁਣ (ਮੋਹਿ) ਮੈਨੂੰ ਦੁਨੀਆਂ ਦੇ ਨਿਰਣੇ ਕਰਨ ਰੂਪ **ਵਾ:** ਪਦਾਰਥਾਂ ਦਾ ਨਿਰਣਾ ਕਰਨ ਰੂਪ ਵੀ (ਨਾਚਨੋ ਨ ਆਵੈ) ਨੱਚਣਾ ਵੀ ਨਹੀਂ ਆਉਂਦਾ।

**ਮੇਰਾ ਮਨੁ; ਮੰਦਰੀਆ ਨ ਬਜਾਵੈ ॥੧॥ ਰਹਾਉ ॥**

ਮੇਰਾ ਮਨ ਹੁਣ ਦ੍ਵੈਤ ਰੂਪ **ਵਾ:** ਦ੍ਵੈਤ ਦਰਸ਼ਨ ਰੂਪ **ਵਾ:** ਦੇਹ ਅਧਿਆਸ ਰੂਪ (ਮੰਦਰੀਆ) ਢੋਲਕੀ (ਨ ਬਜਾਵੈ) ਨਹੀਂ ਵਜਾਉਂਦਾ। ਭਾਵ ਹੰਗਤਾ ਵਾਲੇ ਬਚਨ ਨਹੀਂ ਕਰਦਾ।

**ਕਾਮੁ ਕ੍ਰੋਧੁ ਮਾਇਆ ਲੈ ਜਾਰੀ; ਤ੍ਰਿਸਨਾ ਗਾਗਰਿ ਫੂਟੀ ॥**

ਜੋ ਕਾਮ, ਕ੍ਰੋਧ ਆਦਿਕਾਂ ਨੂੰ ਪੈਦਾ ਕਰਨ ਵਾਲੀ ਮਾਇਆ ਸੀ। ਉਸ ਨੂੰ ਗੁਰਾਂ ਤੋਂ ਬ੍ਰਹਮ ਵਿਦਿਆ, ਭਗਤੀ ਲੈ ਕੇ ਬ੍ਰਹਮ ਅਭਿਆਸ ਰੂਪ ਅਗਨੀ ਦਆਰਾ (ਜਾਰੀ) ਜਾਲ ਦਿੱਤਾ, ਸਾੜ ਦਿੱਤਾ ਹੈ ਅਤੇ ਜੋ ਤ੍ਰਿਸ਼ਨਾ ਰੂਪ ਸਾਗਰ ਸੀ ਉਹ ਵੀ (ਫੂਟੀ) ਫੁੱਟ ਚੁਕੀ ਹੈ।

**ਕਾਮ ਚੋਲਨਾ ਭਇਆ ਹੈ ਪੁਰਾਨਾ; ਗਇਆ ਭਰਮੁ ਸਭੁ ਛੂਟੀ ॥੨॥**

ਹੁਣ (ਕਾਮ) ਕਾਮਨਾਂ ਰੂਪ (ਚੋਲਨਾ) ਚੋਲਾ ਵੀ ਪੁਰਾਣਾ (ਭਇਆ) ਹੋ ਗਿਆ ਹੈ, ਭਾਵ ਜੋ ਪਹਿਲਾਂ ਸਰੀਰ ਦੇ ਅੰਦਰ ਅਨੇਕ ਪ੍ਰਕਾਰ ਦੀਆਂ ਕਾਮਨਾਵਾਂ ਰਹਿੰਦੀਆਂ ਸਨ ਉਹਨਾਂ ਸਾਰੀਆਂ ਕਾਮਨਾਵਾਂ ਦਾ ਅਭਾਵ ਹੋ ਗਿਆ ਹੈ ਅਤੇ ਜਿਹੜੇ ਸਰੀਰ ਦੇ ਅੰਦਰ ਪੰਜ ਪ੍ਰਕਾਰ ਦਾ ਭਰਮ ਸੀ ਉਹ ਵੀ (ਸਭੁ) ਸਾਰਾ (ਛੂਟੀ) ਛੁੱਟ (ਗਇਆ) ਗਿਆ ਹੈ, ਨਾਸ਼ ਹੋ ਗਿਆ ਹੈ।

## ਸਰਬ ਭੂਤ, ਏਕੈ ਕਰਿ ਜਾਨਿਆ; ਚੂਕੇ ਬਾਦ ਬਿਬਾਦਾ ॥

(ਸਰਬ) ਸਾਰਿਆਂ (ਭੂਤ) ਰੂਪਾਂ **ਵਾ:** (ਸਰਬ) ਸਾਰਿਆ (ਭੂਤ) ਤੱਤਾ ਵਿਚ (ਏਕੈ) ਇਕ ਪ੍ਰਮੇਸਰ ਨੂੰ ਹੀ ਵਿਆਪਕ (ਕਰਿ) ਕਰਕੇ (ਜਾਨਿਆ) ਜਾਨਣਾ ਕੀਤਾ ਹੈ ਅਤੇ ਜੋ (ਬਿਬਾਦਾ) ਝਗੜਿਆਂ ਦਾ (ਬਾਦ) ਕਥਨ ਕਰਨਾ ਹੈ **ਵਾ:** (ਬਾਦ) ਝਗੜਾ ਤੇ (ਬਿਬਾਦਾ) ਵਿਤੰਡਾਵਾਦ, ਜਲਪਾਵਾਦ ਕਰਨਾ ਹੈ **ਵਾ:** (ਬਾਦ) ਸ੍ਵੈ ਮਤ ਦਾ ਮੰਡਨ (ਬਿਬਾਦਾ) ਪਰ ਮਤ ਦਾ ਖੰਡਨ ਕਰਨਾ ਹੈ। ਇਹ ਸਾਰਾ ਹੀ (ਚੂਕੇ) ਚੁਕਿਆ ਗਿਆ ਭਾਵ ਨਵਿਰਤ ਹੋ ਗਿਆ ਹੈ।

## ਕਹਿ ਕਬੀਰ, ਮੈ ਪੂਰਾ ਪਾਇਆ; ਭਏ ਰਾਮ ਪਰਸਾਦਾ ॥੩॥੬॥੨੮॥

ਕਬੀਰ ਸਾਹਿਬ ਜੀ (ਕਹਿ) ਕਹਿੰਦੇ ਹਨ ਕਿ ਜਦੋਂ (ਰਾਮ) ਪ੍ਰਮੇਸਰ ਸਾਡੇ ਉੱਤੇ (ਪਰਸਾਦਾ) ਕਿਰਪਾਲੂ (ਭਏ) ਹੋਏ ਤਾਂ (ਮੈ) ਅਸੀਂ ਪੂਰਨ ਸਤਿਗੁਰਾਂ ਦੁਆਰਾ (ਪੂਰਾ ਪਾਇਆ) ਪੂਰਨ ਗਿਆਨ ਪਾਉਣਾ ਕੀਤਾ ਅਤੇ ਜਦੋਂ ਸਤਿਗੁਰਾਂ ਦੀ (ਪਰਸਾਦਾ) ਕਿਰਪਾ ਕਰਕੇ ਪੂਰਾ ਗਿਆਨ ਪ੍ਰਾਪਤ (ਭਏ) ਹੋ ਗਿਆ ਤਾਂ ਅਸੀਂ (ਪੂਰਾ) ਪੂਰਨ (ਰਾਮ) ਪ੍ਰਮੇਸਰ ਨੂੰ (ਪਾਇਆ) ਪਾ ਲਿਆ।

## ਆਸਾ ॥

**ਪਹਿਲੀ ਉਥਾਨਕਾ :**

ਜਿਸ ਵੇਲੇ ਭਗਤ ਕਬੀਰ ਸਾਹਿਬ ਜੀ ਦਾ ਵਿਆਹ ਸੀ। ਉਸ ਵੇਲੇ ਇਕ ਕਾਜ਼ੀ ਆ ਕੇ ਬੱਕਰਿਆਂ ਨੂੰ ਮਾਰਨ ਲੱਗਾ। ਭਗਤ ਜੀ ਨੇ ਕਿਹਾ ਕਿ ਕਾਜ਼ੀ! ਪਹਿਲਾਂ ਮੇਰੀ ਗੱਲ ਸੁਣ। ਬੱਕਰਿਆਂ ਨੂੰ ਫਿਰ ਮਾਰੀਂ। ਉਸ ਵੇਲੇ ਉਹ ਕਾਜ਼ੀ ਤੇ ਪੰਜ-ਸੱਤ ਹੋਰ ਆਦਮੀ ਭਗਤ ਜੀ ਦੇ ਕੋਲ ਆ ਕੇ ਬੈਠ ਗਏ। ਭਗਤ ਜੀ ਨੇ ਕਾਜ਼ੀ ਨੂੰ ਪ੍ਰਸ਼ਨ ਕੀਤੇ ਕਿ ਹੇ ਕਾਜ਼ੀ! ਜਿਹੜੀ ਧੁਨੀ ਤੇਰੇ ਵਿਚੋਂ ਨਿਕਲਦੀ ਹੈ, ਉਹ ਧੁਨੀ ਕਿਸੇ ਹੋਰ ਵਿਚ ਵੀ ਹੈ? ਪ੍ਰਮੇਸਰ ਤੇਰਾ ਇਕੱਲੇ ਦਾ ਹੈ? ਕਾਜ਼ੀ ਸੋਚਣ ਲੱਗਾ ਕਿ ਜੇਕਰ ਮੈਂ ਕਿਹਾ ਕਿ ਰੱਬ ਸਿਰਫ ਮੇਰਾ ਹੈ, ਤਾਂ ਇਹ ਕਹੇਗਾ ਕਿ ਫਿਰ ਹੋਰਾਂ ਦੀ ਪਾਲਣਾ ਕੌਣ ਕਰਦਾ ਹੈ। ਜੇਕਰ ਮੈਂ ਕਿਹਾ ਕਿ ਉਹ ਸਾਰਿਆਂ ਵਿਚ ਹੈ ਤਾਂ ਇਹ ਕਹੇਗਾ ਕਿ ਫਿਰ ਤੂੰ ਬੱਕਰਿਆਂ ਨੂੰ ਕਿਉਂ ਮਾਰਦਾ ਹੈਂ? ਇਸ ਤਰ੍ਹਾਂ ਸੋਚਦਿਆਂ ਹੋਇਆਂ ਕਾਜ਼ੀ ਚੁੱਪ ਕਰਕੇ ਬੈਠਾ ਰਿਹਾ। ਉਸ ਵੇਲੇ ਭਗਤ ਕਬੀਰ ਜੀ ਨੇ ਕਾਜ਼ੀ ਨੂੰ ਉਪਦੇਸ਼ ਦੇਣ ਵਾਸਤੇ ਇਹ ਪਾਵਨ ਸ਼ਬਦ ਉਚਾਰਨ ਕੀਤਾ। *(ਸਰੋਤ : ਹੱਥ ਲਿਖਤ ਉਥਾਨਕਾ ਪੋਥੀ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਦੂਸਰੀ ਉਥਾਨਕਾ :**

ਇਕ ਦਿਨ ਇਕ ਪਾਤਸ਼ਾਹੀ ਕਾਜ਼ੀ ਕਬੀਰ ਸਾਹਿਬ ਜੀ ਪਾਸ ਆ ਕੇ ਚਰਚਾ ਕਰਨ ਲੱਗਾ ਕਿ ਅਸੀਂ ਰੋਜੇ ਰੱਖਦੇ ਹਾਂ। ਤੁਸੀਂ ਰੋਜੇ ਕਿਉਂ ਨਹੀਂ ਰੱਖਦੇ? ਤਾਂ ਕਬੀਰ ਜੀ ਫਰਮਾਉਂਦੇ ਹਨ।

### ਰੋਜਾ ਧਰੈ, ਮਨਾਵੈ ਅਲਹੁ; ਸੁਆਦਤਿ ਜੀਅ ਸੰਘਾਰੈ ॥

ਹੇ ਕਾਜ਼ੀ! ਆਪ ਦੇ ਜਾਣੇ ਤਾਂ ਤੁਸੀਂ *ਰੋਜਾ (ਧਰੈ) ਧਾਰਨ ਕਰਕੇ (ਅਲਹੁ) ਅੱਲਾ **ਵਾ:** ਪਾਕ ਰੂਪ ਬ੍ਰਹਮ ਨੂੰ (ਮਨਾਵੈ) ਮਨਾਉਂਦੇ ਹੋ। ਤੇ ਦੂਸਰੀ ਤਰਫ਼ ਆਪਣੀ ਜ਼ਬਾਨ ਦੇ (ਸੁਆਦਤਿ) ਸੁਆਦ ਵਾਸਤੇ (ਜੀਅ) ਜੀਵਾਂ ਨੂੰ (ਸੰਘਾਰੈ) ਮਾਰਦੇ ਹੋ। ਉਹਨਾਂ ਅੰਦਰ ਪ੍ਰਮੇਸਰ ਦੀ ਜੋਤ ਨੂੰ ਨਹੀਂ ਵੇਖਦੇ।

---

* **ਰੋਜਾ: ਮਹਾਨ ਕੋਸ਼ ਅਨੁਸਾਰ ਰੋਜੇ :**

ਜਿਵੇਂ ਹਿੰਦੂ ਧਰਮ ਵਿਚ ਇਕਾਦਸੀ ਆਦਿ ਦੇ ਵਰਤ ਰੱਖਦੇ ਹਨ। ਇਸੇ ਪ੍ਰਕਾਰ ਮੁਸਲਮਾਨ ਰੋਜੇ ਰੱਖਦੇ ਹਨ, ਜੋ ਇਸਲਾਮ ਧਰਮ ਵਿਚ ਪਾਪ ਨਾਸ਼ਕ ਕਰਮ ਮੰਨਿਆ ਜਾਂਦਾ ਹੈ, ਇਸਲਾਮ ਵਿਚ ਏਨੇ ਵਰਤ ਰੱਖਣ ਦਾ ਵਿਧਾਨ ਹੈ।

੧. **ਰਮਜ਼ਾਨ** : ਇਹ ਹਿਜ਼ਰੀ ਸਾਲ ਦਾ ਨੌਂਵਾਂ ਮਹੀਨਾ ਹੈ। ਇਸ ਮਹੀਨੇ ਵਿਚ ਵਰਤ ਰੱਖਣਾ ਇਸਲਾਮ ਦਾ ਧਾਰਮਿਕ ਨਿਯਮ ਹੈ, 'ਮਿਸ਼ਕਾਤ' ਵਿਚ ਲਿਖਿਆ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਦਾ ਬਚਨ ਹੈ ਕਿ ਰਮਜ਼ਾਨ ਵਿਚ ਬਹਿਸਤ ਦੇ ਦਰਵਾਜ਼ੇ ਖੁਲੇ ਤੇ ਦੋਜਕ ਦੇ ਬੂਹੇ ਬੰਦ ਰਹਿੰਦੇ ਹਨ। ਇਸ ਮਹੀਨੇ ਵਿਚ ਸ਼ੈਤਾਨ ਦੇ ਪੈਰਾਂ ਵਿਚ ਬੰਧਨ ਪਾ ਕੇ ਕੈਦ ਵਿਚ ਰੱਖਿਆ ਜਾਂਦਾ ਹੈ, ਅਜ਼ਾਨ ਵਿਚ ਰੋਜ਼ਾ ਰੱਖਣ ਵਾਲੇ ਦੇ ਪਾਪ ਬਖਸ਼ੇ ਜਾਂਦੇ ਹਨ। ਕੁਰਾਨ ਦੀ ਸੂਰਤ ਬਕਰਹ ਦੀ ੧੮੩ ਆਯਤ ਤੋਂ ੧੮੭ ਆਯਤ ਤੱਕ ਰੋਜ਼ੇ ਰੱਖਣ ਦਾ ਖਾਸ ਹੁਕਮ ਹੈ। ਰੋਜ਼ੇ ਰੱਖਣ ਵਾਸਤੇ ਰਾਤ ਨੂੰ ਤਾਰਾ ਦੇਖ ਕੇ ਰੋਟੀ ਖਾਂਦੇ ਹਨ ਤੇ ਸੁਭਾ ਫੇਰ ਤਾਰੇ ਹੁੰਦਿਆਂ ਹੀ ਰੋਟੀ ਖਾ ਲੈਂਦੇ ਹਨ। ਫਿਰ ਸਾਰੀ ਦਿਹਾੜੀ ਫਾਕੇ ਕੱਟਦੇ ਹਨ।

੨. ਮੁਹੱਰਮ ਦਾ ਦਸਵਾਂ ਦਿਨ ਜਿਸ ਦਾ ਨਾਮ "ਆਸੂਰ" ਹੈ। 'ਮਿਸ਼ਕਾਤ' ਵਿਚ ਲਿਖਿਆ ਹੈ ਕਿ ਇਸ ਦਿਨ ਦਾ ਵਰਤ ਰੱਖਣ ਨਾਲ ਆਉਣ ਵਾਲੇ ਵਰ੍ਹੇ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ।

੩. ਈਦ-ਉਲ-ਫਿਤਰ ਪਿੱਛੋਂ ਛੇ ਦਿਨ ਵਰਤ ਰੱਖਣੇ, ਪੁੰਨ ਕਰਮ ਹੈ।

੪. ਹਰੇਕ ਹਫ਼ਤੇ ਸੋਮਵਾਰ ਤੇ ਵੀਰਵਾਰ ਵਰਤ ਰੱਖਣਾ।

੫. ਸ਼ਅਬਾਨ ਦਾ ਸਾਰਾ ਮਹੀਨਾ। 'ਮਿਸ਼ਕਾਤ' ਵਿਚ ਲਿਖਿਆ ਹੈ ਕਿ ਹਜ਼ਰਤ ਮੁਹੰਮਦ ਜੀ ਕਦੇ ਇਹ ਸਾਰਾ ਮਹੀਨਾ ਤੇ ਕਦੇ ਅੱਧਾ ਮਹੀਨਾ ਵਰਤ ਰੱਖਦੇ ਸਨ।

੬. ਹਰੇਕ ਮਹੀਨੇ ਦੀ ੧੩, ੧੪ ਤੇ ੧੫ ਵੀਂ ਤਾਰੀਖ ਨੂੰ ਵਰਤ ਰੱਖਣਾ, ਇੰਨ੍ਹਾਂ ਦਾ ਨਾਮ "ਅੱਯਾ ਮੁਲਬੀਜ਼" ਅਰਥਾਤ ਰੌਸ਼ਨ ਦਿਨ ਹੈ।

੭. ਇਕ ਦਿਨ ਖਾਣਾ ਤੇ ਦੂਜੇ ਦਿਨ ਵਰਤ ਰੱਖਣਾ, ਇਸ ਨੂੰ ਨਿਤ ਵਰਤ ਕਹਿੰਦੇ ਹਨ, 'ਮਿਸ਼ਕਾਤ' ਵਿਚ ਲਿਖਿਆ ਹੈ ਕਿ 'ਹਜ਼ਰਤ ਦਾਊਦ' ਇਹ ਵਰਤ ਰੱਖਦੇ ਹੁੰਦੇ ਸਨ। ਵਰਤ ਸਮੇ ਲੜਨਾ, ਝਗੜਨਾ, ਨਿੰਦਾ ਆਦਿ ਨਖਿੱਧ ਕਰਮ ਕਰਨੇ ਵਰਜਿਤ ਹਨ।

## ਆਪਾ ਦੇਖਿ, ਅਵਰ ਨਹੀ ਦੇਖੈ; ਕਾਹੇ ਕਉ ਝਖ ਮਾਰੈ ॥੧॥

ਹੇ ਕਾਜ਼ੀ! ਜਿਵੇਂ ਤੂੰ (ਆਪਾ) ਆਪਣੇ ਆਪ ਨੂੰ ਸੁੱਖ ਵਿਚ ਸੁਖੀ ਤੇ ਦੁਖ ਵਿਚ ਦੁਖੀ (ਦੇਖਿ) ਵੇਖਦਾ ਹੈ, ਤਿਵੇਂ ਤੂੰ (ਅਵਰ) ਹੋਰਨਾਂ ਨੂੰ ਨਹੀਂ (ਦੇਖੈ) ਵੇਖਦਾ। ਭਾਵ ਨਾ ਤਾਂ ਤੂੰ ਦੂਸਰਿਆ ਦੇ ਤਾਈ ਸੁੱਖ ਪਹੁਚਾਉਣਾ ਚਾਹੰਦਾ ਹੈ ਤੇ ਨਾ ਹੀ ਦੂਸਰਿਆ ਦੇ ਦੁੱਖ ਨੂੰ ਮਹਿਸੂਸ ਕਰਦਾ ਹੈ। ਫੇਰ ਤੂੰ (ਕਾਹੇ ਕਉ) ਕਿਸ ਵਾਸਤੇ ਮੇਰੇ ਨਾਲ ਝੱਖਾਂ (ਮਾਰੈ) ਮਾਰਦਾ ਹੈ ਭਾਵ ਕਿਸ ਵਾਸਤੇ ਗਿਆਨ ਦੀਆਂ ਗੱਪਾਂ ਮਾਰਦਾ ਹੈਂ। **ਵਾ:** (ਕਾਹੇ ਕਉ) ਕਿਸ ਵਾਸਤੇ (ਝਖ) ਮੱਛੀਆਂ ਨੂੰ (ਮਾਰੈ) ਮਾਰ-ਮਾਰ ਕੇ ਖਾਂਦਾ ਹੈ।

ਮੁਸਲਮਾਨ ਮੰਨਦੇ ਹਨ ਕਿ ਜੋ ਮੱਛੀ ਦੇ ਗਲ ਵਿਚ ਗਾਲਾ ਜਿਹਾ ਬਣਿਆ ਹੁੰਦਾ ਹੈ ਇਹ ਮੁਹੰਮਦ ਸਾਹਿਬ ਵੱਲੋਂ ਮੱਛੀ ਦੇ ਪਹਿਲਾਂ ਹੀ ਛੁਰੀ ਫੇਰ ਕੇ ਜ਼ਿਬਾ ਕੀਤੀ ਹੋਈ ਹੈ। ਇਸ ਲਈ ਮੱਛੀ ਖਾਣ ਵੇਲੇ ਛੁਰੀ ਫੇਰਨ ਦੀ ਲੋੜ ਨਹੀਂ।

## ਕਾਜੀ, ਸਾਹਿਬੁ ਏਕੁ ਤੋਹੀ ਮਹਿ, ਤੇਰਾ; ਸੋਚਿ ਬਿਚਾਰਿ ਨ ਦੇਖੈ ॥

ਹੇ ਕਾਜ਼ੀ! ਕੀ (ਸਾਹਿਬੁ) ਮਾਲਕ ਪ੍ਰਮੇਸਰ, (ਏਕੁ) ਇਕੱਲਾ (ਤੋਹੀ) ਤੇਰੇ (ਮਹਿ) ਵਿਚ ਹੀ ਹੈ, ਹੋਰਨਾਂ ਵਿਚ ਨਹੀਂ ਹੈ ਜਾਂ ਉਹ ਤੇਰਾ ਇਕੱਲੇ ਦਾ ਮੁੱਲ ਖਰੀਦਿਆ ਹੋਇਆ ਹੈ ਭਾਵ ਉਹ ਤਾਂ ਸਾਰਿਆ ਦਾ ਸਾਂਝਾ ਤੇ ਸਭਨਾ ਵਿਚ ਸਮਾਇਆ ਹੋਇਆ ਹੈ। ਤੂੰ ਆਪਣੇ ਹਿਰਦੇ ਅੰਦਰ ਸੋਚ-ਵਿਚਾਰ ਕੇ **ਵਾ:** ਵਿਚਾਰ ਵਾਲਾ ਹੋ ਕੇ ਕਿਉਂ (ਨ) ਨਹੀਂ (ਦੇਖੈ) ਦੇਖਦਾ।

## ਖਬਰਿ ਨ ਕਰਹਿ, ਦੀਨ ਕੇ ਬਉਰੇ;

ਤੂੰ ਕਿਸੇ ਦੀ ਰੱਖਿਆ ਕਰਨ ਦੀ ਖਬਰ ਉਕਾ ਹੀ (ਨ) ਨਹੀਂ (ਕਰਹਿ) ਕਰਦਾ **ਵਾ:** ਪ੍ਰਲੋਕ ਦੀ ਖਬਰ (ਨ) ਨਹੀਂ (ਕਰਹਿ) ਕਰਦਾ **ਵਾ:** ਗੁਰਾਂ ਦੁਆਰਾ ਪ੍ਰਮੇਸਰ ਦੀ (ਖਬਰਿ) ਪੜਤਾਲ (ਨ) ਨਹੀਂ (ਕਰਹਿ) ਕਰਦਾ। **ਵਾ:** ਆਪਣੇ ਜੀਵਨ ਨੂੰ ਸਵਾਰਨ ਦੀ ਖਬਰ ਹੀ ਨਹੀਂ ਕਰਦਾ। ਇਕ (ਦੀਨ) ਮਜ਼ਬ ਵਧਾਉਣਾ (ਕੇ) ਵਿਚ ਹੀ (ਬਉਰੇ) ਕਮਲਾ ਹੋ ਰਿਹਾ ਹੈ।

**ਅਥਵਾ :** (ਦੀਨ) ਪ੍ਰਲੋਕ (ਕੇ) ਦੇ ਵੱਲੋਂ (ਬਉਰੇ) ਸੁਦਾਈ ਹੋ ਰਿਹਾ ਹੈ। ਇਹ (ਨ) ਨਹੀਂ ਖਬਰ (ਕਰਹਿ) ਕਰਦਾ ਕਿ ਉੱਥੇ ਤੇਰੀ ਕੀ ਹਾਲਤ ਹੋਵੇਗੀ।

**ਅਥਵਾ :** ਹੇ ਸ਼ਰ੍ਹਾ (ਕੇ) ਦੇ (ਬਉਰੇ) ਕਮਲੇ ਕੀਤੇ ਹੋਏ ਕਾਜ਼ੀ! ਤੂੰ (ਦੀਨ) ਧਰਮ ਦੀ ਤਾਂ ਖਬਰ ਹੀ (ਨ) ਨਹੀਂ (ਕਰਹਿ) ਕਰਦਾ।

## ਤਾ ਤੇ ਜਨਮੁ ਅਲੇਖੈ ॥੧॥ ਰਹਾਉ ॥

(ਤਾ ਤੇ) ਇਸ ਕਰਕੇ ਹੇ ਕਾਜ਼ੀ! ਤੇਰਾ ਜਨਮ (ਅਲੇਖੈ) ਲੇਖੇ ਵਿਚ ਪ੍ਰਵਾਨਗੀ ਵਿਚ ਨਹੀਂ ਹੈ।

## ਸਾਚੁ ਕਤੇਬ ਬਖਾਨੈ ਅਲਹੁ; ਨਾਰਿ ਪੁਰਖੁ ਨਹੀ ਕੋਈ ॥

ਹੇ ਕਾਜ਼ੀ! ਜੋ ਤੁਹਾਡੀ ਕਤੇਬ (ਬਖਾਨੈ) ਕਹਿੰਦੀ ਹੈ **"ਲਾ-ਇਲਾਹ ਇੱਲ-ਲੱਲਾਹ"** ਕਿ (ਅਲਹੁ) ਅੱਲ੍ਹਾ ਤੋਂ ਬਿਨਾਂ ਹੋਰ ਕੋਈ ਨਹੀਂ ਹੈ ਅਤੇ ਨਾ ਹੀ ਉਸ ਵਿਚ ਕੋਈ ਪ੍ਰਤੱਖ (ਨਾਰਿ) ਇਸਤਰੀ, ਪੁਰਖ ਤੇ ਹਿਜੜੇ ਵਾਲਾ ਚਿੰਨ੍ਹ ਹੈ ਦੱਸੋ ਇਹ (ਸਾਚੁ) ਸੱਚ ਹੈ ਕਿ ਨਹੀਂ।

**ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥** *(ਅੰਗ : ੧੦੧੦)*

ਜੇ ਸੱਚ ਹੈ ਤਾਂ ਫੇਰ ਤੂੰ ਦੂਸਰਿਆ ਨੂੰ ਕਾਫਰ ਤੇ ਮੋਮਨ ਦੀ ਦ੍ਰਿਸ਼ਟੀ ਨਾਲ ਕਿਉਂ ਤੱਕਦਾ ਹੈਂ, ਕਿਸੇ ਦੂਸਰੇ ਦੇ ਮਜ਼ਬ ਵਿਚ ਦਖਲ ਕਿਉ ਦਿੰਦਾ ਹੈ।

**ਅਥਵਾ :** ਤੁਹਾਡੀ ਕਤੇਬ (ਬਖਾਨੈ) ਕਥਨ ਕਰਦੀ ਹੈ ਕਿ (ਅਲਹੁ) ਅੱਲ੍ਹਾ (ਸਾਚੁ) ਸੱਚ ਸਰੂਪ ਭਾਵ ਤਿੰਨਾ ਕਾਲਾ ਵਿਚ ਨਾਸ਼ ਹੋਣ ਤੋ ਰਹਿਤ ਹੈ। ਫੇਰ ਉਸ ਵਿਚ (ਨਾਰਿ) ਅਵਿਦਿਆ (ਪੁਰਖੁ) ਪੁਰਖ ਜੀਵ **ਵਾ:** (ਨਾਰਿ) ਮਾਇਆ (ਪੁਰਖੁ) ਪੁਰਖ ਈਸ਼ਰ **ਵਾ:** (ਨਾਰਿ) ਪ੍ਰਕਿਰਤੀ ਤੇ (ਪੁਰਖੁ) ਪੁਰਸ਼ ਦਾ ਕੋਈ ਚਿੰਨ੍ਹ ਨਹੀਂ ਹੈ।

## ਪਢੇ ਗੁਨੇ, ਨਾਹੀ ਕਛੂ ਬਉਰੇ; ਜਉ ਦਿਲ ਮਹਿ ਖਬਰਿ ਨ ਹੋਈ ॥੨॥

ਹੇ (ਬਉਰੇ) ਕਮਲੇ ਕਾਜ਼ੀ ! ਅਸਲ ਵਿਚ ਤੂੰ (ਕਛੂ) ਕੁਝ ਵੀ (ਪਢੇ) ਪੜ੍ਹਿਆ ਤੇ (ਗੁਨੇ) ਗੁਨਿਆ ਭਾਵ ਵਿਚਾਰਿਆ (ਨਾਹੀ) ਨਹੀਂ ਹੈ। **ਵਾ:** ਜੇ ਤੂੰ ਕਹੇ ਕਿ ਮੈ (ਪਢੇ) ਪੜ੍ਹਿਆ ਹਾਂ ਤਾਂ ਫੇਰ ਤੂੰ (ਕਛੂ) ਕੁਝ ਵੀ (ਗੁਨੇ) ਵਿਚਾਰਿਆ (ਨਾਹੀ) ਨਹੀਂ ਹੈ।

ਕਾਜ਼ੀ ਕਹਿਣ ਲਗਾ ਕਿ ਮਹਾਰਾਜ ! ਮੈ ਹਮੇਸ਼ਾ ਕੁਰਾਨ ਸ਼ਰੀਫ ਨੂੰ ਅਰਥਾ ਸਮੇਤ ਪੜ੍ਹਦਾ ਤੇ ਵਿਚਾਰਦਾ ਰਹਿੰਦਾ ਹਾਂ। ਇਹ ਸੁਣ ਕੇ ਕਬੀਰ ਸਾਹਿਬ ਜੀ ਕਹਿੰਦੇ ਹਨ,

**ਅਥਵਾ :** ਜੇ ਤੂੰ ਕਹਿੰਦਾ ਹੈ ਕਿ ਮੈ ਕੁਰਾਨ ਸ਼ਰੀਫ ਨੂੰ ਅਰਥਾ ਸਮੇਤ (ਪਢੇ) ਪੜ੍ਹਿਆ ਤੇ (ਗੁਨੇ) ਗੁਨਿਆ ਭਾਵ ਵਿਚਾਰਿਆ ਹੈ ਫਿਰ ਤਾਂ ਤੂੰ ਆਪਣੇ ਪੜ੍ਹੇ ਤੇ ਵਿਚਾਰੇ ਹੋਏ ਦਾ (ਕਛੂ) ਕੁਝ ਵੀ ਧਾਰਨ (ਨਾਹੀ) ਨਹੀਂ ਕੀਤਾ। ਇਸੇ ਕਰਕੇ ਤੂੰ (ਬਉਰੇ) ਕਮਲਾ ਹੋ ਰਿਹਾ ਹੈ। (ਜਉ) ਜੇਕਰ ਤੂੰ ਪੜ੍ਹ-ਵਿਚਾਰ ਕੇ ਧਾਰਨ ਕਰਦਾ ਹੁੰਦਾ ਤਾਂ ਕੀ ਤੇਰੇ (ਦਿਲ) ਮਨ (ਮਹਿ) ਵਿਚ ਉਸ ਪ੍ਰਮੇਸਰ ਦੀ ਖ਼ਬਰ ਨਹੀਂ ਹੋਣੀ ਸੀ ਭਾਵ ਜ਼ਰੂਰ ਹੋਣੀ ਸੀ।

**ਅਥਵਾ :** ਹੇ (ਬਉਰੇ) ਕਮਲਿਆ ! (ਜਉ) ਜਦੋਂ ਤੱਕ ਤੇਰੇ (ਦਿਲ) ਹਿਰਦੇ ਵਿਚ ਉਸ ਪ੍ਰਮੇਸਰ ਦੀ ਖ਼ਬਰ ਨਹੀਂ ਹੋਈ ਕਿ ਉਹ ਪ੍ਰੇਮਸਰ ਸਾਰਿਆਂ ਦੇ ਹਿਰਦੇ ਵਿਚ ਹੀ ਹੈ। ਤਦੋਂ ਤੱਕ ਤੈਨੂੰ ਪੜ੍ਹੇ ਤੇ ਗੁਨੇ ਦਾ (ਕਛੂ) ਕੁਝ ਵੀ ਲਾਭ ਪ੍ਰਾਪਤ (ਨਾਹੀ) ਨਹੀਂ ਹੋਣਾ।

**ਅਥਵਾ :** ਹੇ (ਬਉਰੇ) ਕਮਲਿਆ ! (ਪਢੇ) ਪੜ੍ਹਨੇ ਤੇ (ਗੁਨੇ) ਗੁਣਨੇ ਭਾਵ ਵਿਚਾਰਨੇ ਕਰਕੇ (ਕਛੂ) ਕੁਝ ਵੀ ਪ੍ਰਾਪਤ (ਨਾਹੀ) ਨਹੀਂ ਹੁੰਦਾ। (ਜਉ) ਜਦੋਂ ਤੱਕ ਦਿਲ ਵਿਚ ਪ੍ਰਮੇਸਰ ਦੀ ਖ਼ਬਰ (ਨ ਹੋਈ) ਨਾ ਹੋਵੇ।

## ਅਲਹੁ ਗੈਬੁ ਸਗਲ ਘਟ ਭੀਤਰਿ; ਹਿਰਦੈ ਲੇਹੁ ਬਿਚਾਰੀ ॥

ਜੋ (ਅਲਹੁ) ਪਾਕ ਰੂਪ, ਪਵਿੱਤਰ ਰੂਪ ਪ੍ਰਮੇਸਰ ਹੈ, ਉਹ (ਸਗਲ) ਸਾਰਿਆਂ ਦੇ (ਘਟ) ਹਿਰਦੇ (ਭੀਤਰਿ) ਅੰਦਰ **ਵਾ:** ਚਾਰ ਖਾਣੀਆ ਦੇ ਹਿਰਦੇ ਅੰਦਰ (ਗੈਬੁ) ਗੁਪਤ ਹੈ। ਤੂੰ ਉਸ ਨੂੰ ਆਪਣੇ ਹਿਰਦੇ ਦਾ ਸਾਖੀ ਰੂਪ ਕਰਕੇ, ਪ੍ਰਕਾਸ਼ਤਾ ਰੂਪ ਕਰਕੇ (ਬਿਚਾਰੀ) ਵਿਚਾਰ (ਲੇਹੁ) ਲੈਣਾ ਕਰ।

## ਹਿੰਦੂ ਤੁਰਕ ਦੁਹੂੰ ਮਹਿ ਏਕੈ; ਕਹੈ ਕਬੀਰ ਪੁਕਾਰੀ ॥੩॥੭॥੨੯॥

ਕਬੀਰ ਸਾਹਿਬ ਜੀ ਫੁਰਮਾਉਂਦੇ ਹਨ ਕਿ ਹੇ ਕਾਜ਼ੀ ! ਅਸੀਂ (ਪੁਕਾਰੀ) ਬੁਲੰਦ ਆਵਾਜ਼ ਵਿਚ ਪੁਕਾਰ ਕੇ (ਕਹੈ) ਕਹਿੰਦੇ ਹਾਂ ਕਿ ਉਹ ਪ੍ਰਮੇਸਰ ਹਿੰਦੂ ਤੇ ਤੁਰਕ (ਦੁਹੂੰ) ਦੋਹਾ (ਮਹਿ) ਵਿਚ (ਏਕੈ) ਇਕ-ਜਿਹਾ ਸਮਾਇਆ ਹੋਇਆ ਹੈ।

ਇਹ ਉਪਦੇਸ਼ ਸੁਣ ਕੇ ਕਾਜ਼ੀ ਕਬੀਰ ਸਾਹਿਬ ਦੇ ਚਰਨੀਂ ਪੈ ਗਿਆ ਤੇ ਉਸ ਨੇ ਅੱਗੇ ਵਾਸਤੇ ਜੀਵ-ਘਾਤ ਕਰਨਾ ਵੀ ਛੱਡ ਦਿੱਤਾ।

**ਨੋਟ :** ਸਤਿਗੁਰੂ ਸਾਹਿਬ ਜੀ ਦੀ ਗੁਰਬਾਣੀ ਦਾ ਇਹ ਉਪਦੇਸ਼ ਇਕਲਾ ਮੁਸਲਮਾਨਾ ਵਾਸਤੇ ਨਹੀਂ ਸਗੋਂ ਸਾਰਿਆ ਵਾਸਤੇ ਸਾਂਝਾ ਸਮਝਣਾ ਚਾਹੀਦਾ ਹੈ।

## ਆਸਾ ॥ ਤਿਪਦਾ ॥ ਇਕਤੁਕਾ ॥

ਸਤਿਗੁਰੂ ਜੀ ਤਿੰਨ-ਤਿੰਨ ਪਉੜੀਆਂ ਵਾਲਾ ਤੇ ਇਕ ਤੁਕ ਵਾਲਾ ਸ਼ਬਦ ਆਸਾ ਰਾਗ ਵਿਚ ਉਚਾਰਦੇ ਹਨ।

**ਨੋਟ :** ਜਿੱਥੇ ਦੋ ਛੋਟੀਆਂ ਤੁਕਾਂ ਨੂੰ ਇਕ ਦੀ ਗਿਣਤੀ ਵਿਚ ਰੱਖ ਕੇ ਗਿਣਿਆ ਜਾਂਦਾ ਹੈ। ਉਸ ਨੂੰ ਇਕ ਤੁਕਾ ਆਖਦੇ ਹਨ।

## ਕੀਓ ਸਿੰਗਾਰੁ; ਮਿਲਨ ਕੇ ਤਾਈ ॥ ਹਰਿ ਨ ਮਿਲੇ; ਜਗਜੀਵਨ ਗੁਸਾਈ ॥੧॥

ਜਿਵੇਂ ਕਿਸੇ ਇਸਤਰੀ ਨੇ ਆਪਣੇ ਪਤੀ ਦੇ ਮਿਲਣ ਵਾਸਤੇ ਸ਼ਿੰਗਾਰ ਕੀਤਾ ਹੋਵੇ। ਪਰ ਉਸ ਨੂੰ ਪਤੀ ਦੀ ਪ੍ਰਾਪਤੀ ਨਾ ਹੋਵੇ ਤਾਂ ਉਸ ਦਾ ਕੀਤਾ ਹੋਇਆ ਸ਼ਿੰਗਾਰ ਵਿਅਰਥ ਚਲਿਆ ਜਾਂਦਾ ਹੈ। ਏਸੇ ਪ੍ਰਕਾਰ, ਜੇਕਰ ਜੀਵ ਰੂਪ ਇਸਤਰੀ ਨੇ ਪਤੀ ਪ੍ਰਮੇਸਰ (ਕੇ) ਦੇ ਮਿਲਣ (ਤਾਈ) ਵਾਸਤੇ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਤੇ ਤ੍ਰਾਟਕ ਸਾਧਨਾਂ ਰੂਪ ਸ਼ਿੰਗਾਰ (ਕੀਓ) ਕੀਤੇ ਹੋਣ ਪਰ ਉਸ ਨੂੰ (ਜਗਜੀਵਨ) ਸਾਰੇ ਜਗਤ ਦਾ ਜੀਵਨ ਰੂਪ ਪ੍ਰਮੇਸਰ ਸਾਰਿਆਂ ਦੇ ਤਾਈਂ ਚੇਤਨ ਸੱਤਾ ਦੇਣ ਵਾਲਾ ਚੇਤਨ ਸਰੂਪ ਬ੍ਰਹਮ, (ਗੁਸਾਈ) ਪ੍ਰਿਥਵੀ ਦਾ ਮਾਲਕ ਪ੍ਰਮੇਸਰ ਨਾ ਮਿਲੇ ਭਾਵ ਉਸ ਦੀ ਪ੍ਰਾਪਤੀ ਨਾ ਹੋਵੇ। ਤਾਂ ਉਸ ਦੇ ਕੀਤੇ ਹੋਏ ਸਾਧਨਾਂ ਰੂਪ ਸ਼ਿੰਗਾਰ ਵਿਅਰਥ ਚਲੇ ਜਾਂਦੇ ਹਨ।

## ਹਰਿ ਮੇਰੋ ਪਿਰੁ; ਹਉ ਹਰਿ ਕੀ ਬਹੁਰੀਆ ॥

ਹੇ ਸੰਤ ਜਨੋਂ ! (ਹਰਿ) ਹਰੀ ਅਕਾਲ ਪੁਰਖ (ਮੇਰੋ) ਮੇਰਾ (ਪਿਰੁ) ਪਤੀ ਹੈ ਅਤੇ (ਹਉ) ਮੈਂ (ਹਰਿ) ਹਰੀ ਅਕਾਲ ਪੁਰਖ (ਕੀ) ਦੀ (ਬਹੁਰੀਆ) ਇਸਤਰੀ ਹਾਂ।
ਭਗਤ ਜੀ ਨਿੰਮਰਤਾ ਸਹਿਤ ਬਚਨ ਕਰਦੇ ਹਨ।

## ਰਾਮ ਬਡੇ; ਮੈ ਤਨਕ ਲਹੁਰੀਆ ॥੧॥ ਰਹਾਉ ॥

ਮੇਰਾ ਪਤੀ (ਰਾਮ) ਪ੍ਰਮੇਸਰ (ਬਡੇ) ਸਰਬੱਗ ਹੈ, ਸਰਬ-ਵਿਆਪਕ ਹੈ ਅਤੇ ਮੈਂ ਅਲਪੱਗਤਾ ਕਰਕੇ (ਤਨਕ ਲਹੁਰੀਆ) ਛੋਟੀ ਤੋਂ ਛੋਟੀ ਹਾਂ। **ਵਾ:** ਅਤਿਅੰਤ ਅਵਿਦਿਆ ਦੀ ਗ੍ਰਸੀ ਹੋਈ (ਤਨਕ ਲਹੁਰੀਆ) ਛੋਟੀ ਤੋਂ ਛੋਟੀ ਹਾਂ। **ਵਾ:** ਮਨ, ਬਾਣੀ, ਸਰੀਰ ਕਰਕੇ (ਤਨਕ ਲਹੁਰੀਆ) ਅਤਿਅੰਤ ਛੋਟੀ ਹੋ ਰਹੀ ਹਾਂ। **ਵਾ:** (ਤਨਕ) ਦੇਹ ਆਦਿ ਤੋਂ ਵੀ ਛੋਟੀ ਤੇ (ਲਹੁਰੀਆ) ਮਨ ਦੇ ਮਾਣ ਤੋਂ ਵੀ ਛੋਟੀ ਹਾਂ।

## ਧਨ ਪਿਰ; ਏਕੈ ਸੰਗਿ ਬਸੇਰਾ ॥

ਜੀਵ ਰੂਪ (ਧਨ) ਇਸਤਰੀ ਤੇ (ਪਿਰ) ਪਤੀ ਅਕਾਲ ਪੁਰਖ ਦਾ **ਵਾ:** ਜੀਵ ਰੂਪ (ਧਨ) ਜਿੰਦ ਦਾ ਤੇ (ਪਿਰ) ਪਤੀ ਈਸ਼ਰ ਦਾ **ਵਾ:** (ਧਨ) ਸੁਹਾਗਵੰਤੀ ਸੁਭਾਸ ਬਿਰਤੀ ਤੇ (ਪਿਰ) ਸਾਖੀ ਚੇਤਨ ਦਾ **ਵਾ:** (ਧਨ) ਸਿੱਖ ਤੇ (ਪਿਰ) ਗੁਰੂ ਦਾ **ਵਾ:** (ਧਨ) ਭਗਤ ਤੇ (ਪਿਰ) ਭਗਵੰਤ ਦਾ **ਵਾ:** (ਧਨ) ਪਰਤਕ ਚੇਤਨ ਤੇ (ਪਿਰ) ਅਦ੍ਵੈਤਾਨੰਦ ਦਾ (ਏਕੈ) ਇਕੋ ਹੀ ਸਰੀਰ **ਵਾ:** ਅੰਤਹਕਰਣ ਦੇ (ਸੰਗਿ) ਸਾਥ ਭਾਵ ਅੰਦਰ (ਬਸੇਰਾ) ਵਾਸਾ ਹੈ।

## ਸੇਜ ਏਕ; ਪੈ ਮਿਲਨੁ ਦੁਹੇਰਾ ॥੨॥

ਫਿਰ ਅੰਤਹਕਰਣ ਰੂਪ (ਸੇਜ) ਸੇਜਾ ਵੀ (ਏਕ) ਇੱਕੋ ਹੀ ਹੈ, (ਪੈ) ਪਰ ਵਿਚ ਹਉਮੈ ਦੀ ਕੰਧ ਨਿਕਲੀ ਹੋਣ ਕਰਕੇ ਜੀਵ ਰੂਪ ਇਸਤਰੀ ਦਾ ਪਤੀ ਪ੍ਰਮੇਸਰ ਨਾਲ (ਮਿਲਨੁ) ਮਿਲਣਾ (ਦੁਹੇਰਾ) ਕਠਨ ਹੋ ਰਿਹਾ ਹੈ।

## ਧੰਨਿ ਸੁਹਾਗਨਿ; ਜੋ ਪੀਅ ਭਾਵੈ ॥

ਉਹ ਗਿਆਨਵਾਨ, ਤਤ-ਬੇਤੇ ਮਹਾਤਮਾਂ ਰੂਪ ਸਖੀਆਂ (ਸੁਹਾਗਨਿ) ਸੁਹਾਗਵੰਤੀਆਂ ਧੰਨ ਹਨ। ਜੋ (ਪੀਅ) ਪਤੀ ਪ੍ਰਮੇਸਰ ਉੱਤੇ (ਭਾਵੈ) ਭਾਵਨਾ ਕਰਨ ਵਾਲੀਆਂ ਹਨ। **ਵਾ:** ਜੋ (ਪੀਅ) ਪਤੀ ਪ੍ਰਮੇਸਰ ਨੂੰ (ਭਾਵੈ) ਭਾਅ ਜਾਂਦੀਆਂ ਹਨ। **ਵਾ:** ਜੋ (ਪੀਅ) ਪਤੀ ਪ੍ਰਮੇਸਰ ਦਾ (ਭਾਵੈ) ਭਾਣਾ ਮੰਨਣ ਵਾਲੀਆਂ ਹਨ।

## ਕਹਿ ਕਬੀਰ; ਫਿਰਿ ਜਨਮਿ ਨ ਆਵੈ ॥੩॥੮॥੩੦॥

ਕਬੀਰ ਸਾਹਿਬ ਜੀ (ਕਹਿ) ਕਹਿੰਦੇ ਹਨ ਕਿ ਉਹ (ਫਿਰਿ) ਮੁੜ ਕੇ ਜਨਮਾਂ ਵਿਚ (ਨ) ਨਹੀਂ (ਆਵੈ) ਆਉਂਣਗੀਆਂ ਭਾਵ ਉਹ ਮੁਕਤ ਹੋ ਜਾਣਗੀਆਂ।

## ਆਸਾ, ਸ੍ਰੀ ਕਬੀਰ ਜੀਉ ਕੇ, ਦੁਪਦੇ

**ਪਹਿਲੀ ਉਥਾਨਕਾ :**

ਇਕ ਵਾਰ ਸਾਧੂਆਂ ਨੇ ਕਬੀਰ ਸਾਹਿਬ ਜੀ ਦੇ ਪਾਸ ਬੇਨਤੀ ਕੀਤੀ ਕਿ ਆਪ ਜੀ ਸਾਨੂੰ ਪ੍ਰਮੇਸਰ ਦੀ ਅਨਾਹਦ ਕਥਾ ਸੁਣਾਉ। ਤਾਂ ਕਬੀਰ ਸਾਹਿਬ ਜੀ ਪ੍ਰਮੇਸਰ ਦੀ ਅਨਾਹਦ ਕਥਾ (ਜੋ ਦੁਨੀਆਂ ਦੀ ਹੱਦਬੰਦੀ ਤੋਂ ਰਹਿਤ ਹੈ) ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦਾ ਸੰਤ ਦਾਸ ਨਾਮੀ ਭਜਨੀਕ ਸੰਗੀ ਭਗਤ ਜੀ ਨੂੰ ਪੁੱਛਦਾ ਹੈ ਕਿ ਤੁਸੀਂ ਹੁਣ ਤੱਕ ਕੁਝ ਜਾਨਿਆ ਹੈ ਭਾਵ ਹੁਣ ਤੱਕ ਤੁਹਾਨੂੰ ਕੀ ਅਨੁਭਵ ਹੈ। ਤਾਂ ਉਸਦੇ ਤਾਈਂ ਉੱਤਰ ਦਿੰਦੇ ਹੋਏ ਭਗਤ ਕਬੀਰ ਜੀ ਪਾਵਨ ਸ਼ਬਦ ਉਚਾਰਨ ਕਰਦੇ ਹਨ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਆਸਾ ਰਾਗ ਵਿਚ (ਸ੍ਰੀ) ਸ਼੍ਰੋਮਣੀ ਕਬੀਰ ਸਾਹਿਬ (ਜੀਉ) ਜੀ (ਕੇ) ਦੇ (ਦੁਪਦੇ) ਦੋ-ਦੋ ਪਉੜੀਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ। ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹੀਰੈ, ਹੀਰਾ ਬੇਧਿ, ਪਵਨ ਮਨੁ; ਸਹਜੇ ਰਹਿਆ ਸਮਾਈ ॥

(ਹੀਰੈ ਹੀਰਾ) ਜਦੋਂ ਹੀਰੇ ਰੂਪ ਹਰੀ ਦੇ ਨਾਮ ਕਰਕੇ ਹੀਰਾ ਰੂਪ ਹਿਰਦਾ (ਬੇਧਿ) ਵਿੰਨ੍ਹਿਆ ਗਿਆ ਤਾਂ ਮਨ (ਪਵਨ) ਪਵਿੱਤਰ ਹੋ ਜਾਂਦਾ ਹੈ ਅਤੇ ਨਾਮ ਨੂੰ ਸ੍ਰਵਣ ਕਰਕੇ, ਹਿਰਦੇ ਵਿਚ ਮੰਨਣ ਕਰਕੇ ਸਹਿਜੇ ਹੀ ਸੁਖ ਸਰੂਪ ਵਿਚ ਸਮਾ ਜਾਂਦਾ ਹੈ।

**ਅਥਵਾ :** ਜਦੋਂ ਹੀਰੇ ਰੂਪ ਗੁਰਾਂ ਦਾ ਸ਼ਬਦ ਮਨ ਰੂਪ ਹੀਰੇ ਵਿਚ (ਬੇਧਿ) ਵਿੰਨ੍ਹਿਆ ਗਿਆ ਤਦੋਂ (ਪਵਨ) ਹਵਾ ਦੀ ਨਿਆਈਂ ਚੰਚਲ ਰਹਿਣ ਵਾਲਾ ਮਨ (ਸਹਜੇ ਰਹਿਆ ਸਮਾਈ) ਸਹਿਜ ਸਰੂਪ ਵਿਚ ਸਮਾ ਗਿਆ।

**ਅਥਵਾ :** ਜਦੋਂ ਜੀਵ ਆਪਣੇ ਮਨ ਰੂਪ ਹੀਰੇ ਨੂੰ ਗੁਰੂ ਸਾਹਿਬ ਜੀ ਦੇ ਸ਼ਬਦ ਰੂਪ ਹੀਰੇ ਨਾਲ (ਬੇਧਿ) ਵਿੰਨ੍ਹ ਲੈਂਦਾ ਹੈ ਤਾਂ ਉਸ ਦਾ ਮਨ (ਪਵਨ) ਪਵਿੱਤਰ ਹੋ ਜਾਂਦਾ ਹੈ ਅਤੇ ਪਵਿੱਤਰ ਮਨ ਹੋਣ ਕਰਕੇ ਉਸ ਦੀ ਪ੍ਰਤਜਕ ਜੋਤ ਸਹਜ ਸਰੂਪ, ਅਦ੍ਵੈਤਾਨੰਦ ਵਿਚ (ਰਹਿਆ ਸਮਾਈ) ਸਮਾਈ ਰਹਿੰਦੀ ਹੈ।

**ਅਥਵਾ :** ਜਦੋਂ ਜੀਵ ਆਤਮਾ ਰੂਪ ਹੀਰਾ *ਤਤ-ਤ੍ਵੰ ਦਾ ਸੋਧਨ ਕਰਕੇ ਪ੍ਰਮੇਸਰ ਰੂਪ ਹੀਰੇ ਵਿਚ (ਬੇਧਿ) ਮਿਲ ਜਾਂਦਾ ਹੈ ਤਾਂ (ਪਵਨ) ਹਵਾ ਦੀ ਨਿਆਈਂ ਚੰਚਲ ਰਹਿਣ ਵਾਲਾ ਮਨ (ਸਹਜੇ) ਸੁਤੇ ਸਿੱਧ (ਰਹਿਆ ਸਮਾਈ) ਸਮਾ ਜਾਂਦਾ ਹੈ ਭਾਵ ਅ-ਮਨ ਅਵਸਥਾ ਨੂੰ ਪ੍ਰਾਪਤ ਹੋ ਜਾਂਦਾ ਹੈ। ਇਸ ਦੀ ਸਾਰੀ ਚੰਚਲਤਾ ਨਾਸ਼ ਹੋ ਜਾਂਦੀ ਹੈ। **ਵਾ:** ਜਦੋਂ (ਹੀਰੈ) ਈਸ਼ਰ ਦੇ ਤਤ ਪਦ ਦਾ ਤੇ (ਹੀਰਾ) ਜੀਵ ਦੇ ਤ੍ਵੰ ਪਦ ਦਾ ਸੋਧਨ ਕਰਕੇ (ਬੇਧਿ) ਅਭੇਦ ਹੋਏ ਤਾਂ ਫਿਰ ਜੋ (ਪਵਨ) ਸਵਾਸ ਹਨ, ਉਹ ਮਨ ਨੂੰ ਚੰਚਲ ਨਹੀਂ ਕਰਦੇ। **ਵਾ:** ਜੋ ਹੀਰੇ ਰੂਪ ਹਰੀ ਦਾ ਨਾਮ ਹੈ ਇਹ ਹੀਰੇ ਦੀ ਕਣੀ ਵਤ ਹੈ। ਇਸ ਨੂੰ (ਪਵਨ) ਸਵਾਸਾਂ ਤੇ ਮਨ ਨਾਲ (ਬੇਧਿ) ਮੇਲਣਾ ਕਰੋ ਭਾਵ ਸਵਾਸਾਂ ਕਰਕੇ ਤੇ ਮਨ ਕਰਕੇ ਪ੍ਰਮੇਸਰ ਦਾ ਸਿਮਰਨ ਕਰਨਾ ਕਰੋ। **ਵਾ:** ਪ੍ਰਮੇਸਰ ਦੇ ਨਾਮ ਰੂਪ ਹੀਰੇ ਦੁਆਰਾ ਮਨ ਰੂਪ ਹੀਰੇ ਵਿਚ ਪ੍ਰੇਮ ਰੂਪ ਛੇਕ ਪਾ ਕੇ ਵਿੰਨ੍ਹਣਾ ਕਰੋ ਅਤੇ ਜੋ ਮਨ ਵਾਸ਼ਨਾਵਾਂ ਕਰਕੇ (ਪਵਨ) ਹਵਾ ਦੀ ਨਿਆਈਂ ਚੰਚਲ ਹੋ ਰਿਹਾ ਹੈ। ਇਸ ਦੇ ਤਾਈਂ (ਪਵਨ) ਪਵਿੱਤਰ ਕਰਨਾ ਕਰੋ।

**ਅਲੰਕਾਰ-ਹੀਰੇ ਦਾ :** ਜਿਵੇਂ ਹੀਰੇ ਨੂੰ ਅਹਰਣ ਦੇ ਉੱਪਰ ਰੱਖ ਕੇ ਹਥੌੜਾ ਮਾਰੀਏ ਤਾਂ ਉਹ ਹੀਰਾ ਅਹਰਣ ਤੇ ਹਥੌੜੇ ਅੰਦਰ ਹੀ ਖੁੱਭ ਜਾਂਦਾ ਹੈ। ਇਸੇ ਪ੍ਰਕਾਰ ਜੇਕਰ ਮਨ ਰੂਪ ਹੀਰੇ ਨੂੰ ਤਪ ਆਦਿਕਾਂ ਰੂਪ ਅਹਰਣ 'ਤੇ ਰੱਖ ਕੇ ਵੇਦ ਵਾਕ ਰੂਪ ਹਥੌੜੇ ਮਾਰਨਾ ਕਰੀਏ ਤਾਂ ਵੀ ਮਨ ਰੂਪ ਹੀਰੇ 'ਤੇ ਇਸ ਦਾ ਕੋਈ ਅਸਰ ਨਹੀਂ ਹੁੰਦਾ। ਉਲਟਾ ਇਹ ਤਪ ਸਾਧਨਾਂ ਤੇ ਵੇਦਾਂ ਦੀ ਪੜ੍ਹਾਈ ਦੀ ਹੰਗਤਾ ਵਿਚ ਖੁੱਭ ਜਾਂਦਾ ਹੈ।

**ਪ੍ਰਸ਼ਨ :** ਫਿਰ ਮਨ ਰੂਪ ਹੀਰਾ ਵਿੰਨ੍ਹਿਆ ਕਿਵੇਂ ਜਾਵੇ?

**ਉੱਤਰ :** ਜਿਸ ਪ੍ਰਕਾਰ ਹੀਰਾ ਹੀ ਹੀਰੇ ਨੂੰ ਵਿੰਨ੍ਹ ਸਕਦਾ ਹੈ। ਇਸੇ ਪ੍ਰਕਾਰ ਗੁਰੂ ਸਾਹਿਬ ਦਾ ਸ਼ਬਦ ਰੂਪ ਹੀਰਾ ਹੀ ਮਨ ਰੂਪ ਹੀਰੇ ਨੂੰ ਵਿੰਨ੍ਹ ਸਕਦਾ ਹੈ। ਭਾਵ ਜਿਵੇਂ ਹੀਰੇ ਨੂੰ ਵਿੰਨ੍ਹਣ ਵਾਸਤੇ ਵਰਮੇ ਅੱਗੇ ਹੀਰੇ ਦੀ ਕਣੀ ਲਾਉਣੀ ਪੈਂਦੀ ਹੈ ਤਾਂ ਜਾ ਕੇ ਉਸ ਵਿੱਚ ਛੇਕ ਪੈਂਦਾ ਹੈ। ਤਿਵੇਂ ਹੀ ਮਨ ਰੂਪ ਹੀਰੇ ਨੂੰ ਵਿੰਨ੍ਹਣ ਵਾਸਤੇ ਗੁਰੂ ਸਾਹਿਬ ਜੀ ਦੇ ਸ਼ਬਦ ਰੂਪ ਹੀਰੇ ਦੀ ਕਣੀ ਲਾਉਣੀ ਪੈਂਦੀ ਹੈ ਤਾਂ ਜਾ ਕੇ ਮਨ ਰੂਪ ਹੀਰੇ ਵਿੱਚ ਪ੍ਰਮੇਸਰ ਦਾ ਪ੍ਰੇਮ ਰੂਪ ਛੇਕ ਪੈਂਦਾ ਹੈ ਤੇ ਮਨ ਸਹਿਜੇ ਹੀ ਟਿਕ ਜਾਂਦਾ ਹੈ।

## ਸਗਲ ਜੋਤਿ, ਇਨਿ ਹੀਰੈ ਬੇਧੀ; ਸਤਿਗੁਰ ਬਚਨੀ, ਮੈ ਪਾਈ ॥੧॥

(ਇਨਿ) ਇਸ ਹਰੀ ਰੂਪ ਹੀਰੇ ਨੇ ਸੂਰਜ, ਚੰਦਰਮਾਂ, ਬਿਜਲੀ, ਤਾਰੇ, ਅਗਨੀ, ਬੁੱਧੀ, ਬਾਣੀ, ਟਟਿਆਣਾ ਆਦਿਕ (ਸਗਲ) ਸਾਰੀਆਂ (ਜੋਤਿ) ਜੋਤੀਆਂ ਨੂੰ (ਬੇਧੀ) ਵਿੰਨ੍ਹ ਲਿਆ ਹੈ ਭਾਵ ਆਪ ਦੇ ਅਧੀਨ ਕੀਤਾ ਹੋਇਆ ਹੈ **ਵਾ:** (ਇਨਿ) ਇਸ ਹਰੀ ਰੂਪ ਹੀਰੇ ਦੀ ਜੋਤ (ਸਗਲ) ਸਾਰਿਆਂ ਵਿਚ (ਬੇਧੀ) ਮਿਲੀ ਹੋਈ ਹੈ। **"ਜਹ ਜਹ ਦੇਖਾ ਤਹ ਜੋਤਿ ਤੁਮਾਰੀ"** ਅਤੇ ਸਤਿਗੁਰੂ ਸਾਹਿਬ ਜੀ ਦੇ (ਬਚਨੀ) ਬਚਨਾਂ ਕਰਕੇ ਮੈ ਇਸ ਹਰੀ ਰੂਪ ਹੀਰੇ ਨੂੰ (ਪਾਈ) ਪਾਇਆ ਹੈ, ਪਾਉਣਾ ਕੀਤਾ ਹੈ।

**ਨੋਟ :** ਸਾਂਖ ਵਾਲਿਆਂ ਨੇ ਖਟ ਜੋਤਿਆਂ ਵਿਚ ਸੂਰਜ, ਚੰਦਰਮਾ, ਬਿਜਲੀ, ਤਾਰੇ, ਅਗਨੀ ਤੋਂ ਇਲਾਵਾ ਬੁੱਧੀ

---

* **ਤਤ ਤ੍ਵੰ ਦਾ ਸੋਧਨ :** ਈਸ਼ਰ ਦੇ ਖਟ ਗੁਣ ਤੇ ਜੀਵ ਦੇ ਖਟ ਵਿਕਾਰਾਂ ਦਾ ਤਿਆਗ ਕਰਕੇ ਪਿੱਛੇ ਜੋ ਸਤਿ ਚੇਤਨ ਆਨੰਦ ਰੂਪ ਜੋਤ ਰਹਿ ਜਾਂਦੀ ਹੈ। ਉਸ ਦਾ ਗ੍ਰਹਿਣ ਕਰਨਾ। **ਵਾ:** ਤਤ ਤੇ ਤ੍ਵੰ ਪਦ ਦੇ ਵਾਚ ਅਰਥ (ਜੀਵ ਤੇ ਈਸ਼ਰ) ਦਾ ਤਿਆਗ ਕਰਕੇ ਲਖ ਅਰਥ (ਕੂਟਸਥ ਤੇ ਬ੍ਰਹਮ) ਦਾ ਗ੍ਰਹਿਣ ਕਰਨਾ, ਇਸ ਨੂੰ ਤਤ ਤ੍ਵੰ ਦਾ ਸੋਧਨ ਕਹਿੰਦੇ ਹਨ।

ਨੂੰ ਛੇਵੀ ਜੋਤੀ ਮੰਨਿਆ ਹੈ। ਨਿਆਇਕ ਬਾਣੀ ਨੂੰ ਛੇਵੀ ਮੰਨਦੇ ਹਨ ਕਿਉਂਕਿ ਜੇਕਰ ਹਨੇਰੇ ਵਿਚ ਕਿਸੇ ਨੂੰ ਆਵਾਜ਼ ਮਾਰੀਏ ਕਿ ਇਧਰ ਨੂੰ ਆ ਕੇ ਤਾਂ ਉਹ ਕੰਨਾਂ ਨਾਲ ਸੁਣ ਕੇ ਉਧਰ ਨੂੰ ਹੀ ਤੁਰ ਪੈਂਦਾ ਹੈ। ਜਿਹੜੇ ਦੁਆਬੇ ਵਾਲੇ ਸਾਧ ਹਨ ਉਹ ਟਟਿਆਣੇ ਨੂੰ ਛੇਵੀਂ ਜੋਤੀ ਕਹਿੰਦੇ ਹਨ। ਸੋ ਇੱਥੇ ਸਾਰਿਆਂ ਦਾ ਗ੍ਰਹਿਣ ਕਰ ਲੈਣਾ।

## ਹਰਿ ਕੀ ਕਥਾ; ਅਨਾਹਦ ਬਾਨੀ ॥

ਹੇ ਸੰਤ ਜਨੋ ਸੁਣੋ ! ਜੋ (ਹਰਿ) ਹਰੀ (ਕੀ) ਦੀ (ਅਨਾਹਦ) ਹੱਦ ਤੋਂ ਰਹਿਤ **ਵਾ:** (ਅਨਾਹਦ) ਇਕ-ਰਸ ਕਥਾ ਹੈ, ਇਹ ਬਹੁਤ ਸੁੰਦਰ (ਬਾਨੀ) ਬਣ ਰਹੀ ਹੈ।

**ਅਥਵਾ :** ਜੋ (ਹਰਿ) ਹਰੀ (ਕੀ) ਦੀ ਪ੍ਰਾਪਤੀ ਕਰਾਉਣ ਵਾਲੀ ਕਥਾ ਹੈ ਇਹ (ਅਨਾਹਦ) ਇਕ ਰਸ ਸੁੰਦਰ (ਬਾਨੀ) ਬਣ ਰਹੀ ਹੈ।

**ਅਥਵਾ :** ਜੋ (ਹਰਿ) ਹਰੀ (ਕੀ) ਦੀ (ਅਨਾਹਦ) ਇਕ-ਰਸ ਕਥਾ ਹੈ। ਉਸ ਵਿਚ ਪ੍ਰੇਮ ਦਾ (ਬਾਨੀ) ਰੰਗ ਲੱਗਾ ਹੋਇਆ ਹੈ।

**ਅਥਵਾ :** ਜੋ (ਹਰਿ) ਹਰੀ (ਕੀ) ਦੀ (ਬਾਨੀ) ਸੁਰ ਕੀ ਬਾਣੀ ਦੀ (ਅਨਾਹਦ) ਇਕ ਰਸ ਕਥਾ ਹੈ। ਇਹ ਹਰੀ ਦੀ ਪ੍ਰਾਪਤੀ ਕਰਾਉਣ ਵਾਲੀ ਹੈ। **ਵਾ:** ਜੋ ਬੈਖਰੀ, ਮਧਮਾ, ਪਸੰਤੀ, ਪਰਾ ਆਦਿਕਾਂ ਬਾਣੀਆਂ ਹਨ। ਇਹਨਾਂ ਵਿਚੋਂ (ਅਨਾਹਦ) ਇਕ-ਰਸ (ਬਾਨੀ) ਧੁਰ ਕੀ ਬਾਣੀ ਹੀ ਹੈ।

## ਹੰਸੁ ਹੁਇ; ਹੀਰਾ ਲੇਇ ਪਛਾਨੀ ॥੧॥ ਰਹਾਉ ॥

ਜਿਸ ਪ੍ਰਕਾਰ, ਹੰਸ ਹੀਰੇ ਦੀ ਪਛਾਣ ਕਰ ਲੈਂਦੇ ਹਨ। ਇਸੇ ਪ੍ਰਕਾਰ ਜੋ ਹੰਸ ਦੀ ਨਿਆਈਂ ਤੱਤ-ਬੇਤੇ (ਹੁਇ) ਹੁੰਦੇ ਹਨ। ਉਹ ਹਰੀ ਰੂਪ ਹੀਰੇ ਦੀ (ਪਛਾਨੀ) ਪਛਾਣ ਕਰ (ਲੇਇ) ਲੈਂਦੇ ਹਨ। ਉਹ ਜਾਣਦੇ ਹਨ ਕਿ ਹਰੀ ਸਤ ਚਿਤ ਆਨੰਦ ਸਰੂਪ ਹੈ।

## ਕਹਿ ਕਬੀਰ, ਹੀਰਾ ਅਸ ਦੇਖਿਓ; ਜਗ ਮਹ ਰਹਾ ਸਮਾਈ ॥

ਭਗਤ ਕਬੀਰ ਸਾਹਿਬ ਜੀ (ਕਹਿ) ਕਹਿੰਦੇ ਹਨ ਕਿ ਅਸੀਂ (ਅਸ) ਐਸਾ ਹਰੀ ਰੂਪ ਹੀਰਾ (ਦੇਖਿਓ) ਵੇਖਣਾ ਕੀਤਾ ਹੈ ਜੋ ਸਾਰੇ (ਜਗ) ਜਗਤ (ਮਹ) ਵਿਚ (ਰਹਾ ਸਮਾਈ) ਸਮਾ ਰਿਹਾ, ਮਿਲ ਰਿਹਾ ਵਿਆਪਕ ਹੋ ਰਿਹਾ ਹੈ।

## ਗੁਪਤਾ ਹੀਰਾ ਪ੍ਰਗਟ ਭਇਓ; ਜਬ ਗੁਰ ਗਮ ਦੀਆ ਦਿਖਾਈ ॥੨॥੧॥੩੧॥

ਜੋ ਹੀਰਾ ਰੂਪ ਹਰੀ ਮਨ, ਬਾਣੀ, ਸਰੀਰ ਆਦਿਕਾਂ ਦਾ ਵਿਸ਼ਾ ਨਾ ਹੋਣ ਕਰਕੇ (ਗੁਪਤਾ) ਗੁਪਤ ਹੈ। ਉਹ ਸਾਡੇ ਅੰਦਰ **ਵਾ:** ਸਾਰਿਆਂ ਅੰਤਹਕਰਣਾਂ ਵਿਚ **ਵਾ:** ਸਾਰੇ ਸਥਾਨਾਂ ਦੇ ਅੰਦਰ ਪ੍ਰਗਟ (ਭਇਓ) ਹੋ ਗਿਆ ਹੈ, ਸਾਖਿਆਤ ਹੋ ਗਿਆ ਹੈ।

**ਜਲੇ ਹਰੀ ॥ ਥਲੇ ਹਰੀ ॥ ਉਰੇ ਹਰੀ ॥ ਬਨੇ ਹਰੀ ॥**
**ਗਿਰੇ ਹਰੀ ॥ ਗੁਫੇ ਹਰੀ ॥ ਛਿਤੇ ਹਰੀ ॥ ਨਭੇ ਹਰੀ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਪ੍ਰਸ਼ਨ :** ਕਦੋਂ ਪ੍ਰਗਟ ਹੋਇਆ?

**ਉੱਤਰ :** (ਜਬ) ਜਦੋਂ ਗਿਆਨ ਦੀ (ਗਮ) ਪ੍ਰਾਪਤੀ, **ਵਾ:** ਸਰੂਪ ਦੀ (ਗਮ) ਪ੍ਰਾਪਤੀ ਕਰਾਉਣ ਵਾਲੇ (ਗੁਰ) ਸਤਿਗੁਰਾਂ ਨੇ ਕਿਰਪਾ ਕਰਕੇ (ਦੀਆ ਦਿਖਾਈ) ਦਿਖਾ ਦਿੱਤਾ।

## ਆਸਾ ॥

**ਪਹਿਲੀ ਉਥਾਨਕਾ :**

ਭਗਤ ਕਬੀਰ ਜੀ ਦੀ ਪਹਿਲੀ ਇਸਤਰੀ ਨੂਰਾਂ ਆਪਣੇ ਰੂਪ ਦਾ ਬੜਾ ਹੰਕਾਰ ਕਰਦੀ ਸੀ। ਜਦੋਂ ਵੀ ਕਬੀਰ ਸਾਹਿਬ ਜੀ ਦੇ ਘਰ ਵਿਚ ਸੰਗਤ ਆਉਂਦੀ ਤਾਂ ਕਬੀਰ ਸਾਹਿਬ ਜੀ ਇਸ ਨੂੰ ਸੇਵਾ ਕਰਨ ਵਾਸਤੇ ਕਹਿੰਦੇ। ਪਰ ਇਹ ਕਬੀਰ ਸਾਹਿਬ ਜੀ ਦੇ ਹੁਕਮ ਨੂੰ ਮੰਨ ਕੇ ਸੇਵਾ ਨਾ ਕਰਦੀ। ਫਲਸਰੂਪ ਕਬੀਰ ਸਾਹਿਬ ਜੀ ਨੇ ਇਸ ਨੂੰ ਤਿਆਗ ਦਿੱਤਾ ਅਤੇ ਇਸ ਨੇ ਕਿਸੇ ਹੋਰ ਅਗਿਆਨੀ ਨੂੰ ਜਾ ਕੇ ਆਪਣਾ ਪਤੀ ਬਣਾ ਲਿਆ । ਫਿਰ ਕਬੀਰ ਸਾਹਿਬ ਜੀ ਦੀ ਲੋਈ ਨਾਮ ਦੀ ਇਸਤਰੀ ਨਾਲ ਦੂਸਰੀ ਸ਼ਾਦੀ ਹੋਈ। ਇਹ ਸਤਸੰਗੀ ਸੀ ਤੇ ਆਈ ਹੋਈ ਸੰਗਤ ਦੀ ਸੇਵਾ ਵੀ ਕਰਦੀ ਸੀ। ਕਬੀਰ ਸਾਹਿਬ ਜੀ ਇਸ ਉੱਤੇ ਬੜੇ ਪ੍ਰਸੰਨ ਹੋਏ। ਕਬੀਰ ਸਾਹਿਬ ਜੀ ਨੇ ਆਪਣੀ ਦੂਸਰੀ ਇਸਤਰੀ ਨੂੰ ਆਗਿਆਕਾਰੀ ਜਾਣ ਕੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਹੈ।

**ਦੂਸਰੀ ਉਥਾਨਕਾ :**

ਭਗਤ ਰਾਮਾਨੰਦ ਜੀ ਦਾ ਇੱਕ ਹਰੀ ਦਾਸ ਨਾਮ ਸਿੱਖ ਆ ਕੇ ਭਗਤ ਕਬੀਰ ਸਾਹਿਬ ਜੀ ਨੂੰ ਕਹਿਣ ਲੱਗਾ ਕਿ ਕੁਝ ਜਾਣਿਆ ਵੀ ਹੈ ਕਿ ਨਹੀਂ? ਪਿਛਲੀ ਮਤ ਜਾਂਦੀ ਰਹੀ ਹੈ ਕਿ ਨਹੀਂ? ਤਾਂ ਭਗਤ ਕਬੀਰ ਜੀ ਉੱਤਰ ਦਿੰਦੇ ਹੋਏ ਪਾਵਨ ਸ਼ਬਦ ਉਚਾਰਨ ਕਰਦੇ ਹਨ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਅਰਥ ਨੰ : ੧

### ਪਹਿਲੀ ਕਰੂਪਿ ਕੁਜਾਤਿ ਕੁਲਖਨੀ; ਸਾਹੁਰੈ ਪੇਈਐ ਬੁਰੀ ॥

ਜਿਹੜੀ ਨੂਰਾਂ ਨਾਮ ਦੀ ਪਹਿਲੀ ਇਸਤਰੀ ਸੀ ਉਹ (ਕਰੂਪਿ) ਖੋਟੇ ਰੂਪ (ਕੁਜਾਤਿ) ਖੋਟੀ ਜਾਤ ਤੇ (ਕੁਲਖਨੀ) ਖੋਟੇ ਲੱਛਣਾ ਵਾਲੀ ਸੀ। ਫੇਰ ਉਹ (ਪੇਈਐ) ਪੇਕੇ ਘਰ ਤੇ (ਸਾਹੁਰੈ) ਸਹੁਰੇ ਘਰ ਵਿਚ ਵੀ (ਬੁਰੀ) ਬੁਰੇ ਸੁਭਾਅ ਵਾਲੀ ਸੀ।

### ਅਬ ਕੀ ਸਰੂਪਿ ਸੁਜਾਨਿ ਸੁਲਖਨੀ; ਸਹਜੇ ਉਦਰਿ ਧਰੀ ॥੧॥

ਜਿਹੜੀ (ਅਬ) ਇਸ ਕਾਲ (ਕੀ) ਦੀ ਧਾਰਨ ਕੀਤੀ ਹੈ, ਇਹ (ਸਰੂਪਿ) ਸੁੰਦਰ ਸਰੂਪ ਵਾਲੀ (ਸੁਜਾਨਿ) ਚਤੁਰ ਤੇ (ਸੁਲਖਨੀ) ਸੋਹਣੇ ਲੱਛਣਾਂ ਵਾਲੀ ਹੈ ਅਤੇ ਅਸੀਂ ਇਹ (ਸਹਜੇ) ਸੁਤੇ ਹੀ (ਉਦਰਿ) ਹਿਰਦੇ ਦੇ ਨਾਲ (ਧਰੀ) ਧਾਰਨਾ ਕੀਤੀ ਹੋਈ ਹੈ।

### ਭਲੀ ਸਰੀ; ਮੁਈ ਮੇਰੀ ਪਹਿਲੀ ਬਰੀ ॥

(ਭਲੀ ਸਰੀ) ਚੰਗੀ ਹੋਈ ਜੋ ਮੇਰੀ ਪਹਿਲੀ (ਬਰੀ) ਵਿਆਹੀ ਹੋਈ ਇਸਤਰੀ ਮਨ ਵਿਚੋਂ ਭਲਾਉਣ ਰੂਪ (ਮੁਈ) ਮਰ ਗਈ ਕਿਉਂਕਿ ਉਹ ਝਗੜਾਲੂ ਬਹੁਤ ਸੀ ਤੇ ਆਪਣੇ-ਆਪ ਨੂੰ ਸੰਗਤ ਤੋਂ ਵੱਡੀ ਮੰਨਦੀ ਸੀ।

**ਸੋ ਮੂਆ ਜਿਸੁ ਮਨਹੁ ਬਿਸਾਰੈ ॥** *(ਅੰਗ : ੨੯੨)*

**ਚਾਕਰ ਦੀ ਘਰ ਨਾਰ ਦੀ ਏਹੀ ਵਡੀ ਸਜਾਇ ਜੀਤੇ ਕਬਹੂ ਨਾ ਮਾਰੀਏ ਮਨ ਤੇ ਦੀਏ ਭੁਲਾਏ।** *(ਪ੍ਰਮਾਣ)*

### ਜੁਗੁ ਜੁਗੁ ਜੀਵਉ; ਮੇਰੀ ਅਬ ਕੀ ਧਰੀ ॥੧॥ ਰਹਾਉ ॥

ਜਿਹੜੀ ਅਸੀਂ (ਅਬ ਕੀ) ਹੁਣ ਦੀ ਭਾਵ ਇਸ ਕਾਲ ਵਿਚ (ਧਰੀ) ਧਾਰਨ ਕੀਤੀ ਹੋਈ ਹੈ ਇਹ (ਜੁਗੁ ਜੁਗੁ)

ਜੁਗਾਂ ਜੁਗਾਂ ਤੱਕ (ਜੀਵਉ) ਜਿਊਂਦੀ ਰਹੇ ਕਿਉਂਕਿ ਇਹ ਸਾਧਸੰਗਤ ਦੀ ਟਹਿਲ ਕਰਨ ਵਾਲੀ ਹੈ।

**ਕਹੁ ਕਬੀਰ, ਜਬ ਲਹੁਰੀ ਆਈ; ਬਡੀ ਕਾ ਸੁਹਾਗੁ ਟਰਿਓ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜਬ) ਜਦੋਂ (ਲਹੁਰੀ) ਛੋਟੀ ਲੋਈ (ਆਈ) ਆ ਕੇ ਪ੍ਰਾਪਤ ਹੋਈ ਤਾਂ (ਬਡੀ) ਵੱਡੀ ਜੋ ਨੂਰਾਂ ਸੀ। ਉਸ (ਕਾ) ਦਾ ਸੁਹਾਗ (ਟਰਿਓ) ਟਲ ਗਿਆ।

**ਲਹੁਰੀ ਸੰਗਿ ਭਈ ਅਬ ਮੇਰੈ; ਜੇਠੀ ਅਉਰੁ ਧਰਿਓ ॥੨॥੨॥੩੨॥**

ਇਸ ਪ੍ਰਕਾਰ ਜਿਹੜੀ (ਲਹੁਰੀ) ਛੋਟੀ ਲੋਈ ਸੀ ਉਹ (ਅਬ) ਹੁਣ ਮੇਰੇ (ਸੰਗਿ) ਨਾਲ (ਭਈ) ਹੋ ਗਈ ਹੈ ਅਤੇ ਜਿਹੜੀ (ਜੇਠੀ) ਵੱਡੀ ਨੂਰਾਂ ਸੀ। ਉਸ ਨੇ ਕਿਸੇ (ਅਉਰੁ) ਹੋਰ ਅਗਿਆਨੀ ਨੂੰ ਜਾ (ਧਰਿਓ) ਧਾਰਨ ਕੀਤਾ ਹੈ।

## ਅਰਥ ਨੰ : ੨

ਹੁਣ ਕਬੀਰ ਸਾਹਿਬ ਜੀ ਬੁੱਧੀ ਦੀ ਬਾਬਤ ਕਥਨ ਕਰਦੇ ਹਨ।

**ਪਹਿਲੀ ਕਰੂਪਿ ਕੁਜਾਤਿ ਕੁਲਖਨੀ; ਸਾਹੁਰੈ ਪੇਈਐ ਬੁਰੀ ॥**

ਜਿਹੜੀ ਸਾਡੀ ਪਹਿਲੀ ਕੁਬੁੱਧੀ ਸੀ ਉਹ (ਕਰੂਪਿ) ਦਿਲ ਦੀ ਸਫ਼ਾਈ ਤੋਂ ਰਹਿਤ ਸੀ ਭਾਵ ਹਰ ਵਕਤ ਭੈੜੇ ਸੁਭਾਅ ਵਾਲੀ ਬਣੀ ਰਹਿੰਦੀ ਸੀ। (ਕੁ+ਜਾਤਿ) ਖੋਟੀ ਗਿਆਤ ਕਰਦੀ ਸੀ। **ਵਾ:** (ਕੁ) ਖੋਟੀ ਕੁਸੰਗਤ ਵਿਚੋਂ (ਜਾਤਿ) ਪੈਦਾ ਹੋਈ ਸੀ। (ਕੁ+ਲਖਨੀ) ਕਾਮ, ਕ੍ਰੋਧ ਆਦਿਕ ਖੋਟੇ ਲੱਛਣਾ ਵਾਲੀ ਸੀ ਤੇ ਦੈਵੀ ਕੁਲ ਨੂੰ ਖਾਣ ਵਾਲੀ, ਪੱਟਣ ਵਾਲੀ ਸੀ। ਇਸ ਨੇ ਮੈਨੂੰ (ਸਾਹੁਰੈ) ਸਹੁਰੇ ਭਾਵ ਪ੍ਰਲੋਕ ਤੇ (ਪੇਈਐ) ਪੇਕੇ ਘਰ ਭਾਵ ਇਸ ਲੋਕ ਵਿਚ (ਬੁਰੀ) ਬੁਰੇ ਸੁਭਾਅ ਵਾਲਾ ਕਰ ਛਡਿਆ ਸੀ।

**ਅਬ ਕੀ ਸਰੂਪਿ ਸੁਜਾਨਿ ਸੁਲਖਨੀ; ਸਹਜੇ ਉਦਰਿ ਧਰੀ ॥੧॥**

ਜੋ (ਅਬ ਕੀ) ਹੁਣ ਦੀ ਭਾਵ ਇਸ ਮਨੁੱਖਾ ਜਨਮ ਵਿਚ ਪ੍ਰਾਪਤ ਹੋਣ ਵਾਲੀ ਸੁਮੱਤੀ ਹੈ ਇਹ (ਸਰੂਪਿ) ਦਿਲ ਦੀ ਸਫਾਈ ਵਾਲੀ **ਵਾ:** ਅਬਿਨਾਸੀ ਸਤ ਚਿਤ ਆਨੰਦ ਸਰੂਪ ਦੀ ਪ੍ਰਾਪਤੀ ਵਾਲੀ (ਸੁਜਾਨਿ) ਗਿਆਨਵਾਨ ਭਾਵ ਸ਼ਾਸ਼ਤਰ ਗਿਆਨ ਦੇ ਸਹਿਤ ਤੇ (ਸੁ+ਲਖਨੀ) ਸਭ ਸੰਤੋਖ ਆਦਿਕ ਸ੍ਰੇਸਟ ਲੱਛਣਾ ਵਾਲੀ ਹੈ ਅਤੇ ਅਸੀਂ ਇਹ ਭਾਉ-ਭਗਤੀ ਦੇਣ ਵਾਲੀ ਸੁਮੱਤੀ (ਸਹਜੇ) ਸੁਤੇ ਸਿੱਧ ਹੀ ਆਪਣੇ (ਉਦਰਿ) ਹਿਰਦੇ ਦੇ ਅੰਦਰ (ਧਰੀ) ਧਾਰਨ ਕਰ ਲਈ ਹੈ।

**ਭਲੀ ਸਰੀ; ਮੁਈ ਮੇਰੀ ਪਹਿਲੀ ਬਰੀ ॥**

(ਭਲੀ ਸਰੀ) ਭਲ ਹੋਈ ਜੋ ਮੇਰੀ ਪਹਿਲੀ (ਬਰੀ) ਵਰੀ ਹੋਈ ਭਾਵ ਧਾਰਨ ਕੀਤੀ ਹੋਈ ਕੁਬੁੱਧੀ (ਮੁਈ) ਮਰ ਗਈ ਭਾਵ ਨਾਸ਼ ਹੋ ਗਈ ਕਿਉਂਕਿ ਇਹ ਮੈਨੂੰ ਬੜਾ ਖ਼ਰਾਬ ਕਰਦੀ ਸੀ।

**ਅਥਵਾ :** ਬਹੁਤ (ਭਲੀ ਸਰੀ) ਭਲਾ ਹੋਇਆ ਜੋ ਆਪਣੇ-ਆਪ ਨੂੰ (ਬਰੀ) ਵੱਡੀ ਕਹਾਉਣ ਵਾਲੀ **ਵਾ:** ਹਰ ਵਕਤ (ਬਰੀ) ਬੇੜੀ ਦੀ ਨਿਆਈ ਚਿੰਬੜੀ ਰਹਿਣ ਵਾਲੀ **ਵਾ:** ਹਰ ਵਕਤ ਅਗਿਆਨ ਦਾ (ਬਰੀ) ਬਿਰਲਾਟ ਪਾ ਕੇ ਰੱਖਣ ਵਾਲੀ ਮੇਰੀ ਪਹਿਲੀ ਕੁਬੁੱਧੀ (ਮੁਈ) ਮਰ ਗਈ ਭਾਵ ਨਾਸ਼ ਹੋ ਗਈ, ਨਵਿਰਤ ਹੋ ਗਈ ਹੈ।

**ਜੁਗੁ ਜੁਗੁ ਜੀਵਉ; ਮੇਰੀ ਅਬ ਕੀ ਧਰੀ ॥੧॥ ਰਹਾਉ ॥**

ਜਿਹੜੀ ਮੇਰੀ (ਅਬ ਕੀ) ਹੁਣ ਦੀ ਭਾਵ ਇਸ ਕਾਲ ਦੀ ਸੁਬੁੱਧੀ ਸਾਧਸੰਗਤ ਦੁਆਰਾ (ਧਰੀ) ਧਾਰਨ ਕੀਤੀ

ਹੋਈ ਹੈ। ਇਹ (ਜੁਗੁ ਜੁਗੁ) ਜੁਗਾਂ-ਜੁਗਾਂ ਵਿਚ ਜੀਵ ਨੂੰ ਆਤਮ ਗਿਆਨ ਕਰਕੇ (ਜੀਵਉ) ਜੀਵਨ ਦੇਣ ਵਾਲੀ ਹੈ। **ਵਾ:** (ਜੁਗੁ ਜੁਗੁ ਜੀਵਉ) ਜੋ ਸਾਰਿਆਂ ਜੁੱਗਾਂ ਵਿਚ ਪ੍ਰਮੇਸਰ ਹੈ ਉਸ ਦੀ ਪ੍ਰਾਪਤੀ ਕਰਾ ਕੇ ਜੀਵਨ ਮੁਕਤੀ ਦਾ ਆਨੰਦ ਦੇਣ ਵਾਲੀ ਹੈ। **ਵਾ:** ਅਸੀਂ ਇਹ ਅਸੀਸਾਂ ਦਿੰਦੇ ਹਾਂ ਕਿ ਸਾਡੀ ਇਹ ਸੁਬੁੱਧੀ ਜੁਗਾਂ-ਜੁਗਾਂ ਤੱਕ ਜੀਉਂਦੀ ਰਹੇ।

**ਕਹੁ ਕਬੀਰ, ਜਬ ਲਹੁਰੀ ਆਈ; ਬਡੀ ਕਾ ਸੁਹਾਗੁ ਟਰਿਓ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜਬ) ਜਦੋ ਨਿੰਮ੍ਰਤਾ ਆਦਿਕ ਗੁਣਾਂ ਵਾਲੀ (ਲਹੁਰੀ) ਛੋਟੀ ਸੁਬੁਧੀ ਸਾਧਸੰਗਤ ਵਿਚੋਂ (ਆਈ) ਆ ਕੇ ਪ੍ਰਾਪਤ ਹੋਈ ਤਾਂ ਉਸ ਸਮੇ ਜੋ (ਬਡੀ) ਵੱਡੀ ਕੁਬੁਧੀ (ਕਾ) ਦਾ (ਸੁਹਾਗੁ) ਆਨੰਦ ਸੀ ਉਹ (ਟਰਿਓ) ਟੱਲ ਗਿਆ ਭਾਵ ਉਸ ਵਿਚੋ ਸੁੱਖ ਪ੍ਰਤੀਤ ਹੋਣੋ ਹੱਟ ਗਿਆ।

**ਨੋਟ :** ਸੁਬੁੱਧੀ ਮਗਰੋਂ ਪ੍ਰਾਪਤ ਹੋਈ ਹੈ। ਇਸ ਕਰਕੇ ਕਬੀਰ ਸਾਹਿਬ ਜੀ ਨੇ ਇਸ ਨੂੰ ਛੋਟੀ ਕਿਹਾ ਹੈ ਪਰ ਹੈ ਇਹ ਵੱਡੀ।

**ਲਹੁਰੀ ਸੰਗਿ ਭਈ ਅਬ ਮੇਰੈ; ਜੇਠੀ ਅਉਰੁ ਧਰਿਓ ॥੨॥੨॥੩੨॥**

ਜਿਹੜੀ ਗੁਰਾਂ ਦੁਆਰਾ (ਲਹੁਰੀ) ਛੋਟੀ ਸਬੁੱਧੀ, ਸੁਮੱਤੀ ਪ੍ਰਾਪਤ (ਭਈ) ਹੋਈ ਹੈ, ਉਹ (ਅਬ) ਹੁਣ ਮੇਰੇ (ਸੰਗਿ) ਨਾਲ ਹੈ ਭਾਵ ਮੈ ਉਸ ਨੂੰ ਧਾਰਨ ਕੀਤਾ ਹੋਇਆ ਹੈ ਅਤੇ ਜਿਹੜੀ ਕੁਬੁੱਧੀ ਆਪਣੇ-ਆਪ ਨੂੰ (ਜੇਠੀ) ਵੱਡੀ ਕਹਾਉਂਦੀ ਸੀ ਉਸ ਨੇ ਕਿਸੇ (ਅਉਰੁ) ਹੋਰ ਅਗਿਆਨੀ ਨੂੰ ਜਾ ਕੇ (ਧਰਿਓ) ਧਾਰਨ ਕਰ ਲਿਆ ਹੈ

## ਅੰਗ : ੪੮੪

### ਆਸਾ ॥

**ਉਥਾਨਕਾ :**

ਜਿਹੜੀ ਕਬੀਰ ਸਾਹਿਬ ਜੀ ਦੀ ਪਤਨੀ ਲੋਈ ਸੀ। ਇਸਦਾ ਪੇਕੇ ਘਰ ਦਾ ਨਾਮ ਧਨਵੰਤੀ ਸੀ। ਜਦੋਂ ਇਹ ਵਿਆਹ ਕੇ ਸਹੁਰੇ ਘਰ ਆਈ ਤਾਂ ਇਹ ਘਰ ਵਿਚ ਆਏ ਹੋਏ ਸੰਤਾਂ-ਮਹਾਤਮਾ ਦੀ ਬੜੀ ਸੇਵਾ ਕਰਦੀ ਸੀ। ਸੰਤਾਂ-ਮਹਾਤਮਾ ਨੇ ਸੇਵਾ ਕਰਦੀ ਜਾਣ ਕੇ ਇਸ ਦਾ ਨਾਮ 'ਰਾਮਜਨੀਆ' ਰੱਖ ਦਿੱਤਾ। ਜਿਸ ਦਾ ਅਰਥ ਸੀ 'ਰਾਮ ਨੂੰ ਜਾਨਣ ਵਾਲੀ'। ਪਰ ਕਬੀਰ ਸਾਹਿਬ ਜੀ ਦੀ ਮਾਤਾ ਤੁਮਾਤੀ ਨੇ 'ਰਾਮਜਨੀਆਂ' ਦਾ ਅਰਥ ਵੇਸਵਾ ਸਮਝ ਲਿਆ। ਕਿਉਂਕਿ ਹਿੰਦੋਸਤਾਨ ਦੇ ਪੂਰਬ ਦੇ ਇਲਾਕੇ ਵਿਚ 'ਰਾਮਜਨੀ' ਵੇਸਵਾ ਨੂੰ ਕਹਿੰਦੇ ਸਨ। ਜਿਵੇਂ ਗੰਗਾ ਜਲੀ, ਰਾਮ ਪ੍ਰਸ਼ਾਦ ਹੋਰ ਵੀ ਨਾਮ ਰੱਖੇ ਹੋਏ ਹਨ। ਉਸ ਵਕਤ ਕਬੀਰ ਸਾਹਿਬ ਜੀ ਦੀ ਮਾਤਾ ਨੇ ਜੋ ਗੁਆਂਢਣਾ ਪਾਸ ਜਾ ਕੇ ਸਾਧੂਆਂ-ਸੰਤਾਂ ਦੀ ਨਿੰਦਿਆਂ ਕੀਤੀ ਅਤੇ ਫਿਰ ਜੋ ਕਬੀਰ ਸਾਹਿਬ ਜੀ ਨੇ ਆਪਣੀ ਮਾਤਾ ਦੇ ਤਾਂਈ ਸ਼ੁੱਭ ਸਿੱਖਿਆਂ ਦਿੱਤੀ ਸੀ। ਕਬੀਰ ਸਾਹਿਬ ਜੀ ਉਸ ਨੂੰ ਇਸ ਪਾਵਨ ਸ਼ਬਦ ਅੰਦਰ ਅੰਕਿਤ ਕਰਦੇ ਹੋਏ ਫੁਰਮਾਉਂਦੇ ਹਨ।

### ਅਰਥ ਨੰ : ੧

### ਮੇਰੀ ਬਹੁਰੀਆ ਕੋ; ਧਨੀਆ ਨਾਉ ॥

ਕਬੀਰ ਸਾਹਿਬ ਜੀ ਦੀ ਮਾਤਾ ਆਪਣੀਆਂ ਗੁਆਂਢਣਾ ਪਾਸ ਬੈਠੀ ਹੋਈ ਕਹਿੰਦੀ ਹੈ ਕਿ ਹੇ ਦਰਾਣੀਓ ਜੇਠਾਣੀਓ! ਮੇਰੀ (ਬਹੁਰੀਆ) ਨੂੰਹ ਲੋਈ (ਕੋ) ਦਾ ਪਹਿਲਾਂ ਚੰਗਾ-ਭਲਾ (ਧਨੀਆ) ਧਨਵੰਤੀ (ਨਾਉ) ਨਾਮ ਸੀ।

## ਲੇ ਰਾਖਿਓ; ਰਾਮਜਨੀਆ ਨਾਉ ॥੧॥

ਪਰ ਸਾਡੇ ਘਰ ਆਉਣ ਵਾਲੇ ਸਾਧੂਆਂ ਨੇ ਉਸ ਦਾ (ਨਾਉ) ਨਾਮ ਉਲਟਾ ਕੇ ਰਾਮਜਨੀਆ ਭਾਵ ਵੇਸਵਾ (ਲੇ) ਲੈ ਕੇ (ਰਾਖਿਓ) ਰੱਖ ਦਿੱਤਾ ਹੈ।

## ਇਨ੍ ਮੁੰਡੀਅਨ; ਮੇਰਾ ਘਰੁ ਧੁੰਧਰਾਵਾ ॥

*(ਦੂਸਰਾ ਪਾਠ- 'ਧੁੰਧ ਰਾਵਾ')*

ਹੇ ਭੈਣੋ ! (ਇਨ੍) ਇਹਨਾਂ (ਮੁੰਡੀਅਨ) ਵੈਰਾਗੀ ਸਾਧੂਆਂ ਨੇ ਮੇਰਾ ਘਰ (ਧੁੰਧਰਾਵਾ) ਘੱਟੇ ਵਿਚ ਰਲਾ ਦਿੱਤਾ ਹੈ।

## ਬਿਟਵਹਿ; ਰਾਮ ਰਮਊਆ ਲਾਵਾ ॥੧॥ ਰਹਾਉ ॥

ਅਤੇ ਮੇਰੇ (ਬਿਟਵਹਿ) ਬੇਟੇ ਕਬੀਰ ਦੇ ਤਾਈਂ (ਰਾਮ ਰਮਊਆ) ਰਾਮ-ਰਾਮ ਉਚਾਰਨ ਕਰਨ ਵਿਚ (ਲਾਵਾ) ਲਗਾ ਦਿੱਤਾ ਹੈ। **ਵਾ:** ਰਾਮ ਰੌਲੇ ਵਿਚ ਲਾ ਛੱਡਿਆ ਹੈ। ਜਿਸ ਰਾਮ ਦੇ ਨਾਮ ਨੂੰ ਲੈਣਾ ਮੁਸਲਮਾਨ ਮਾੜਾ ਸਮਝਦੇ ਹਨ।

## ਕਹਤੁ ਕਬੀਰ; ਸੁਨਹੁ ਮੇਰੀ ਮਾਈ ॥

ਉਤਨੇ ਚਿਰ ਨੂੰ ਕਬੀਰ ਸਾਹਿਬ ਜੀ ਆ ਗਏ। ਵੇਖ ਕੇ ਮਾਤਾ ਚੁੱਪ ਕਰ ਗਈ। ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਹੇ ਮੇਰੀ (ਮਾਈ) ਮਾਤਾ ! (ਸੁਨਹੁ) ਸੁਣਨਾ ਕਰ।

## ਇਨ੍ ਮੁੰਡੀਅਨ; ਮੇਰੀ ਜਾਤਿ ਗਵਾਈ ॥੨॥੩॥੩੩॥

ਜਿੰਨ੍ਹਾਂ ਸਾਧੂਆਂ-ਸੰਤਾਂ ਦੀ ਤੂੰ ਨਿੰਦਿਆ ਕਰਦੀ ਹੈ (ਇਨ੍) ਇਹਨਾਂ (ਮੁੰਡੀਅਨ) ਸਾਧੂਆਂ-ਸੰਤਾਂ ਨੇ ਮੇਰੀ ਜੁਲਾਹੇਪੁਣੇ ਦੀ ਜਾਤ-ਪਾਤ ਹੀ (ਗਵਾਈ) ਗਵਾ ਦਿੱਤੀ ਹੈ। ਫਿਰ ਮੇਰਾ ਸਾਰੀ ਸੰਗਤ ਵਿਚ ਸਤਿਕਾਰ ਕਰਵਾਇਆ ਹੈ। ਤੂੰ ਇਹਨਾਂ ਨੂੰ ਕਿਸ ਵਾਸਤੇ ਨਿੰਦਣਾ ਕਰਦੀ ਹੈ।

ਇਸ ਪ੍ਰਕਾਰ, ਕਬੀਰ ਜੀ ਨੇ ਆਪਣੀ ਮਾਤਾ ਨੂੰ ਨਿੰਦਿਆ ਕਰਨ ਤੋਂ ਹਟਾ ਕੇ ਆਪਣੇ ਅਨੁਸਾਰੀ ਬਣਾ ਲਿਆ ਸੀ। ਇਸ ਅਰਥ ਵਿਚੋਂ ਇਹ ਭਾਵ ਗ੍ਰਹਿਣ ਕਰਨਾ ਕਿ ਜੋ ਕੋਈ ਮਿੱਤਰ, ਸੰਬੰਧੀ ਕੁਸੰਗੀ ਹੈ ਤਾਂ ਉਸ ਨੂੰ ਵੀ ਪ੍ਰੇਰ ਕੇ ਗੁਰਮੁਖ ਬਣਾਉਣਾ ਚਾਹੀਦਾ ਹੈ।

## ਅਰਥ ਨੰ: ੨

### (ਅੰਤ੍ਰੀਵ ਅਰਥ)

### ਮੇਰੀ ਬਹੁਰੀਆ ਕੋ; ਧਨੀਆ ਨਾਉ ॥

'ਬਹੁਰੀਆ' ਕੌਣ? ਇਸਤਰੀ। ਇਸਤਰੀ ਕੌਣ? ਬੁੱਧੀ। ਜੀਵ ਆਤਮਾ ਕਹਿੰਦੀ ਹੈ ਕਿ ਮੇਰੀ (ਬਹੁਰੀਆ) ਬੁੱਧੀ ਪਹਿਲਾਂ ਪ੍ਰਤੱਖ ਧਨ **ਵਾ:** ਆਸੁਰੀ ਸੰਪਦਾ ਰੂਪ ਧਨ ਦੀ ਇੱਛਾ ਕਰਦੀ ਰਹਿੰਦੀ ਸੀ। ਇਸ ਕਰਕੇ ਇਸ (ਕੋ) ਦਾ (ਧਨੀਆ) ਧਨਵੰਤੀ (ਨਾਉ) ਨਾਮ ਰੱਖਿਆ ਹੋਇਆ ਸੀ। ਭਾਵ ਪਹਿਲਾ ਲੋਕ ਕਹਿੰਦੇ ਸਨ ਕਿ ਤੇਰੀ ਬੁੱਧੀ ਧਨ ਨੂੰ ਇਕੱਠਿਆਂ ਕਰਨ ਵਾਲੀ ਹੈ।

**ਅਥਵਾ :** ਜਿਹੜੀ (ਮੇਰੀ) ਸਾਡੀ (ਬਹੁਰੀਆ) ਬਿਰਤੀ ਪਹਿਲਾਂ ਆਸੁਰੀ ਸੰਪਦਾ ਰੂਪ (ਧਨੀਆ) ਧਨ ਦੀ ਇੱਛਾ ਰੱਖਣ ਵਾਲੀ ਸੀ। ਉਸ ਨੂੰ ਮਹਾਰਾਜ ਸਾਹਿਬ ਜੀ ਨੇ (ਨਾਉ) ਨਾਮ ਦੀ ਪਿਆਸੀ ਬਣਾ ਦਿੱਤਾ।

### ਲੇ ਰਾਖਿਓ; ਰਾਮਜਨੀਆ ਨਾਉ ॥੧॥

ਪਰ ਹੁਣ ਸੰਤਾਂ ਨੇ ਇਸ ਦਾ (ਨਾਉ) ਨਾਮ (ਰਾਮਜਨੀਆ) ਰਾਮ ਨੂੰ ਜਾਨਣ ਵਾਲੀ ਆਤਮ ਵਿਸ਼ੈਣੀ ਬੁੱਧੀ (ਲੇ) ਲੈ ਕੇ (ਰਾਖਿਓ) ਰੱਖ ਦਿੱਤਾ ਹੈ।

**ਅਥਵਾ :** ਸਾਧ ਸੰਗਤ ਨੇ ਕਿਰਪਾ ਕਰਕੇ ਇਸ ਦਾ (ਨਾਉ) ਨਾਮ (ਰਾਮ) ਪ੍ਰਮੇਸਰ ਦੀ (ਜਨੀਆ) ਭਗਤਨੀ (ਲੇ) ਲੈ ਕਰਕੇ (ਰਾਖਿਓ) ਰੱਖ ਦਿੱਤਾ ਹੈ **ਵਾ:** ਇਸ ਦੇ ਪਹਿਲੇ ਨਾਮ ਨੂੰ (ਲੇ) ਲੈਅ ਕਰ ਦਿੱਤਾ ਹੈ।

**ਇਨ੍ ਮੁੰਡੀਅਨ; ਮੇਰਾ ਘਰੁ ਧੁੰਧਰਾਵਾ ॥**

(ਇਨ੍) ਇਹਨਾਂ (ਮੁੰਡੀਅਨ) ਵੈਰਾਗੀ ਸੰਤਾਂ ਨੇ ਮੇਰਾ ਮੇਰ-ਤੇਰ ਕਰਨ ਵਾਲਾ (ਘਰੁ) ਸਰੀਰ ਰੂਪ ਘਰ **ਵਾ:** ਦੇਹ ਅਧਿਆਸ ਰੂਪ ਘਰ (ਧੁੰਧਰਾਵਾ) ਘੱਟੇ-ਮਿੱਟੀ ਵਿਚ ਰਲਾ ਦਿੱਤਾ ਹੈ ਭਾਵ ਹੁਣ ਮੈਨੂੰ ਦੇਹ ਅਧਿਆਸ ਨਹੀਂ ਰਿਹਾ। ਸੰਤਾਂ ਨੇ ਮੇਰੇ ਸਰੀਰ ਦੀ ਸਾਰੀ ਹੰਗਤਾ ਮੇਟ ਕੇ ਮੈਨੂੰ ਸਾਰਿਆਂ ਦੇ ਚਰਨਾਂ ਦੀ ਧੂੜੀ ਬਣਾ ਦਿੱਤਾ ਹੈ।

**ਅਥਵਾ :** (ਧੁੰਧ+ਰਾਵਾ) ਜਿਹੜੀ ਮੇਰੇ (ਘਰੁ) ਹਿਰਦੇ ਰੂਪ ਘਰ ਵਿਚ ਅਗਿਆਨ ਦੀ ਧੁੰਮ ਪਈ ਹੋਈ ਸੀ। ਉਸ ਨੂੰ (ਇਨ੍) ਇਹਨਾਂ (ਮੁੰਡੀਅਨ) ਸੰਤਾਂ ਨੇ ਗਿਆਨ ਰੂਪ (ਰਾਵਾ) ਸੂਰਜ ਚੜ੍ਹਾ ਕਰਕੇ ਮੇਟ ਦਿੱਤਾ ਹੈ।

**ਅਥਵਾ :** ਜਿਹੜਾ ਮੇਰਾ (ਘਰੁ) ਸਰੂਪ ਰੂਪ ਘਰ ਪਹਿਲਾਂ ਅਗਿਆਨ ਦੀ ਧੁੰਧ ਵਿਚ ਪਿਆ ਹੋਇਆ ਸੀ। ਉਸ ਨੂੰ (ਇਨ੍) ਇਹਨਾਂ (ਮੁੰਡੀਅਨ) ਸੰਤਾਂ-ਮਹਾਤਮਾਂ ਨੇ ਗਿਆਨ ਰੂਪ (ਰਾਵਾ) ਸੂਰਜ ਚੜ੍ਹਾ ਕੇ ਉਡਾ ਦਿੱਤਾ ਭਾਵ ਮੇਟ ਦਿੱਤਾ ਹੈ। ਹੁਣ ਮੈਨੂੰ ਮੇਰਾ ਆਪਣਾ ਸਰੂਪ ਗਿਆਨ ਦਾ ਪ੍ਰਕਾਸ਼ ਹੋਣੇ ਕਰਕੇ ਪ੍ਰਾਪਤ ਹੋ ਗਿਆ ਹੈ।

**ਬਿਟਵਹਿ; ਰਾਮ ਰਮਊਆ ਲਾਵਾ ॥੧॥ ਰਹਾਉ ॥**

ਅਤੇ ਮੇਰੇ ਮਨ ਰੂਪ (ਬਿਟਵਹਿ) ਬੇਟੇ, ਪੁੱਤਰ ਨੂੰ ਰਾਮ ਦੇ (ਰਮਊਆ) ਉਚਾਰਨ ਵਿਚ (ਲਾਵਾ) ਲਾ ਦਿੱਤਾ ਹੈ। ਐਸੀ ਸਾਧ ਸੰਗਤ ਨੇ ਕਿਰਪਾ ਦ੍ਰਿਸਟੀ ਕੀਤੀ ਹੈ।

**ਕਹਤੁ ਕਬੀਰ; ਸੁਨਹੁ ਮੇਰੀ ਮਾਈ ॥**

ਸਾਹਿਬ ਕਬੀਰ ਜੀ ਕਹਿੰਦੇ ਹਨ ਕਿ ਹੇ ਮੇਰੇ ਮਾਤਾ-ਪਿਤਾ ਰੂਪ ਸੰਤੋ ! **ਵਾ:** ਹੇ ਮਾਈਓ-ਭਾਈਓ (ਸੁਨਹੁ) ਸੁਣਨਾ ਕਰੋ।

**ਇਨ੍ ਮੁੰਡੀਅਨ; ਮੇਰੀ ਜਾਤਿ ਗਵਾਈ ॥੨॥੩॥੩੩॥**

(ਇਨ੍) ਇਹਨਾਂ (ਮੁੰਡੀਅਨ) ਸੰਤਾਂ-ਮਹਾਤਮਾ ਨੇ ਮੇਰੀ (ਜਾਤਿ) ਜਾਤ-ਪਾਤ ਦਾ ਅਭਿਮਾਨ (ਗਵਾਈ) ਗਵਾ ਕੇ ਮੈਨੂੰ "**ਨ ਜਾਤੈ ਨ ਪਾਤੈ**" ਵਾਲੀ ਅਵਸਥਾ ਵਿਚ ਪਹੁੰਚਾ ਦਿੱਤਾ ਹੈ। **ਵਾ:** ਮੇਰੀ (ਜਾਤਿ) ਵਿਸ਼ੇ-ਵਿਸ਼ੈਣੀ ਬੁੱਧੀ (ਗਵਾਈ) ਗਵਾ ਕੇ ਆਤਮ-ਵਿਸ਼ੈਣੀ ਕਰ ਦਿੱਤੀ ਹੈ। **ਵਾ:** ਮੇਰੀ (ਜਾਤਿ) ਉਤਪਤੀ ਆਦਿ (ਗਵਾਈ) ਗਵਾ ਦਿੱਤਾ ਹੈ ਭਾਵ ਮੇਰਾ ਜਨਮ ਮਰਣ ਨਵਿਰਤ ਕਰ ਦਿੱਤਾ ਹੈ। **ਵਾ:** (ਮੇਰੀ) ਮੇਰ ਵਾਲੀ (ਜਾਤਿ) ਬੁੱਧ (ਗਵਾਈ) ਗਵਾ ਦਿੱਤੀ ਹੈ।

## ਆਸਾ ॥

**ਉਥਾਨਕਾ :**

ਕਬੀਰ ਸਾਹਿਬ ਜੀ ਦੇ ਪੁੱਤਰ ਕਮਾਲੇ ਦੀ ਪਹਿਲੀ ਘਰਵਾਲੀ ਕੁਸੰਗਣ ਸੀ। ਕਮਾਲੇ ਨੇ ਉਸ ਦਾ ਤਿਆਗ ਕਰਕੇ ਦੂਸਰਾ ਵਿਆਹ ਕਰਵਾ ਲਿਆ। ਕਬੀਰ ਸਾਹਿਬ ਜੀ ਨੇ ਆਪਣੀ ਨਵੀਂ ਆਈ ਹੋਈ ਨੂੰਹ ਨੂੰ ਕਿਹਾ ਕਿ ਤੂੰ ਸਾਧਸੰਗਤ ਦੀ ਸੇਵਾ ਕਰਿਆ ਕਰ। ਇਹ ਘੁੰਡ ਕੱਢ ਕੇ ਰੱਖਿਆ ਕਰਦੀ ਸੀ। ਇਕ ਦਿਨ ਜਦੋਂ ਇਹ ਘੁੰਡ ਕੱਢ ਕੇ ਸੰਤ-ਮਹਾਤਮਾ ਦੇ ਗਰਮ ਪਾਣੀ ਨਾਲ ਹੱਥ ਧਵਾ ਰਹੀ ਸੀ ਤਾਂ ਇਸ ਪਾਸੋਂ ਇਕ ਸਾਧੂ ਦੇ ਮੋਢੇ 'ਤੇ ਗਰਮ ਪਾਣੀ ਡੁੱਲ ਗਿਆ। ਤਾਂ ਉਸ ਵਕਤ ਕਬੀਰ ਸਾਹਿਬ ਜੀ ਨੇ ਆਪਣੀ ਨੂੰਹ ਨੂੰ ਸ਼ੁੱਭ ਸਿੱਖਿਆ ਦੇਣ ਵਾਸਤੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ।

## ਅਰਥ ਨੰ : ੧

### ਰਹੁ ਰਹੁ ਰੀ ਬਹੁਰੀਆ; ਘੂੰਘਟੁ ਜਿਨਿ ਕਾਢੈ ॥

(ਰੀ) ਹੇ (ਬਹੁਰੀਆ) ਬਹੂ **ਵਾ:** ਇਸਤਰੀ! ਸੇਵਾ ਕਰਨ ਤੋਂ (ਰਹੁ ਰਹੁ) ਹਟ ਜਾਹ, ਹਟ ਜਾਹ। ਜੇ ਤੂੰ ਸੇਵਾ ਕਰਨੀ ਹੈ ਤਾਂ (ਘੂੰਘਟੁ) ਘੁੰਡ (ਜਿਨਿ) ਮਤਾਂ (ਕਾਢੈ) ਕੱਢਣਾ ਕਰ ਕਿਉਂਕਿ ਸਾਰੇ ਸੰਤ-ਮਹਾਤਮਾ ਪਿਤਾ ਦੀ ਨਿਆਈਂ ਹੀ ਹੁੰਦੇ ਹਨ।

### ਅੰਤ ਕੀ ਬਾਰ; ਲਹੈਗੀ ਨ ਆਢੈ ॥੧॥ ਰਹਾਉ ॥ *('ਲਹੈ-ਗੀ' ਬੋਲੋ)*

ਜੇ ਕਰਕੇ ਤੂੰ ਘੁੰਡ ਕੱਢੇਗੀ ਤਾਂ ਅੰਤ (ਕੀ) ਦੀ (ਬਾਰ) ਵਾਰੀ ਭਾਵ ਅਖੀਰ ਦੇ ਸਮੇਂ ਤੂੰ ਸਾਡੇ ਘਰ ਵਿੱਚ ਆਪਣੇ ਜੀਵਨ ਦਾ (ਆਢੈ) ਅੱਧੀ ਦਮੜੀ ਵੀ ਮੁੱਲ (ਨ) ਨਹੀਂ (ਲਹੈਗੀ) ਪਾਵੇਂਗੀ। **ਵਾ:** ਅੰਤ ਨੂੰ ਦਰਗਾਹ ਵਿਚ ਤੇਰੇ ਇਸ ਘੁੰਡ ਕੱਢਣ ਦਾ ਮੁੱਲ ਅੱਧੀ ਕੌਡੀ ਵੀ ਨਹੀਂ ਪਵੇਗਾ।

### ਘੂੰਘਟੁ ਕਾਢਿ ਗਈ; ਤੇਰੀ ਆਗੈ ॥

ਜੋ ਤੇਰੀ (ਆਗੈ) ਅੱਗੇ ਸੌਂਕਣ ਸੀ ਉਹ ਵੀ ਬੜੇ-ਬੜੇ ਲੰਮੇ (ਘੂੰਘਟੁ) ਘੁੰਡ (ਕਾਢਿ) ਕੱਢ ਕੇ ਗਈ ਹੈ। ਪਰ ਉਸ ਦੀ ਨਿਗ੍ਹਾ ਸਾਫ਼ ਨਹੀਂ ਸੀ। ਭਾਵ ਉਹ ਵੱਡਿਆਂ ਨੂੰ ਪਿਤਾ, ਬਰਾਬਰ ਦਿਆਂ ਨੂੰ ਭਰਾ ਤੇ ਛੋਟਿਆਂ ਨੂੰ ਪੁੱਤਰ ਨਹੀਂ ਸਮਝਦੀ ਸੀ।

### ਉਨ ਕੀ ਗੈਲਿ; ਤੋਹਿ ਜਿਨਿ ਲਾਗੈ ॥੧॥

(ਤੋਹਿ) ਤੂੰ (ਜਿਨਿ) ਮਤਾਂ (ਉਨ) ਉਸ (ਕੀ) ਦੀ (ਗੈਲਿ) ਡੰਡੀ ਭਾਵ ਰਸਤੇ ਦੇ ਪਿੱਛੇ (ਲਾਗੈ) ਲੱਗ ਜਾਵੀਂ।

### ਘੂੰਘਟ ਕਾਢੇ ਕੀ; ਇਹੈ ਬਡਾਈ ॥

ਇਸ (ਘੂੰਘਟ) ਘੁੰਡ (ਕਾਢੇ ਕੀ) ਕੱਢੇ ਦੀ (ਇਹੈ) ਇਹੋ ਹੀ (ਬਡਾਈ) ਵਡਿਆਈ ਹੋਵੇਗੀ ਕਿ,

### ਦਿਨ ਦਸ ਪਾਂਚ; ਬਹੂ ਭਲੇ ਆਈ ॥੨॥

(ਪਾਂਚ) ਪੰਜ ਦਸ ਦਿਨ ਲੋਕ ਇਉਂ ਕਹਿ ਦੇਣਗੇ ਕਿ ਫਲਾਣੇ ਦੀ ਬੜੀ ਭਲੀ ਬਹੂ ਆਈ ਹੈ। **ਵਾ:** ਬੜੇ (ਭਲੇ) ਚੰਗੇ ਘਰ ਦੀ ਬਹੂ ਆਈ ਹੈ। ਜੋ ਸਾਰਾ ਦਿਨ ਘੁੰਡ ਕੱਢ ਕੇ ਰੱਖਦੀ ਹੈ। ਫਿਰ ਛੋਟੇ ਤੇ ਵੱਡਿਆਂ ਤੋਂ ਵੀ ਪੜਦਾ ਬਣਾਈ ਰੱਖਦੀ ਹੈ। ਸੋ ਇਸ ਪ੍ਰਕਾਰ ਘੁੰਡ ਕੱਢਣ ਦੀ ਇਤਨੀ ਕੁ ਵਡਿਆਈ ਹੀ ਮਿਲੇਗੀ। ਹੋਰ ਕੁਝ ਵੀ ਪ੍ਰਾਪਤ ਨਹੀਂ ਹੋਵੇਗਾ।

### ਘੂੰਘਟੁ ਤੇਰੋ; ਤਉ ਪਰਿ ਸਾਚੈ ॥

ਇਹ ਜਿਹੜਾ ਤੇਰਾ (ਘੂੰਘਟੁ) ਘੁੰਡ ਹੈ। ਇਸਨੂੰ ਅਸੀਂ ਤਾਂ (ਤਉ) ਹੀ (ਪਰਿ) ਵਿਸ਼ੇਸ਼ ਕਰਕੇ (ਸਾਚੈ) ਸੱਚਾ ਸਮਝਾਂਗੇ।

### ਹਰਿ ਗੁਨ ਗਾਇ; ਕੂਦਹਿ ਅਰੁ ਨਾਚੈ ॥੩॥

ਜੇ ਤੂੰ (ਹਰਿ) ਹਰੀ ਪ੍ਰਮੇਸਰ ਦੇ (ਗੁਨ) ਗੁਣਾਂ ਨੂੰ ਉਤਸ਼ਾਹ ਸਹਿਤ (ਗਾਇ) ਗਾਉਣ ਰੂਪ (ਕੂਦਹਿ) ਕੁੱਦਣਾ ਕਰੇਂਗੀ। **ਵਾ:** (ਕੂਦਹਿ) ਸੰਗਤ ਦੀ ਸੇਵਾ ਵਿਚ ਕੁੱਦੇਂਗੀ ਭਾਵ ਉਤਸ਼ਾਹ ਨਾਲ ਸੇਵਾ ਕਰੇਗੀ (ਅਰੁ) ਅਤੇ (ਨਾਚੈ) ਗੁਣਾਂ ਵਿੱਚ ਪ੍ਰਵਿਰਤ ਹੋਣ ਰੂਪ ਨੱਚਣਾ ਕਰੇਗੀ।

## ਕਹਤ ਕਬੀਰ; ਬਹੂ ਤਬ ਜੀਤੇ ॥

ਕਬੀਰ ਸਾਹਿਬ ਜੀ (ਕਹਤ) ਕਹਿੰਦੇ ਹਨ, ਕਿ ਹੇ ਮੇਰੀ (ਬਹੂ) ਨੂੰਹ! ਤੇਰੀ (ਤਬ) ਤਦੋਂ (ਜੀਤੈ) ਜਿੱਤ ਹੋਵੇਗੀ।

## ਹਰਿ ਗੁਨ ਗਾਵਤ; ਜਨਮੁ ਬਿਤੀਤੇ ॥੪॥੧॥੩੪॥

ਜਦੋਂ ਤੂੰ (ਹਰਿ) ਹਰੀ ਅਕਾਲ ਪੁਰਖ ਦੇ (ਗੁਨ) ਗੁਣਾਂ ਨੂੰ (ਗਾਵਤ) ਗਾਉਂਦੀ ਹੋਈ ਆਪਣਾ ਜਨਮ (ਬਿਤੀਤੈ) ਬਤੀਤ ਕਰੇਗੀ।

ਇਸ ਪ੍ਰਕਾਰ ਕਬੀਰ ਸਾਹਿਬ ਜੀ ਨੇ ਆਪਣੀ ਨੂੰਹ ਨੂੰ ਉਪਦੇਸ਼ ਦੇ ਕੇ ਘੁੰਡ ਕੱਢਣੋਂ ਹਟਾ ਦਿੱਤੀ ਸੀ। ਇਸ ਸ਼ਬਦ ਤੋਂ ਇਹ ਸਿੱਖਿਆ ਲੈਣੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਜਾਂ ਹੋਰ ਕਿਤੇ ਵੀ ਘੁੰਡ ਨਹੀਂ ਕੱਢਣਾ ਚਾਹੀਦਾ। ਇਕ ਵਾਰ ਹਰੀਪੁਰ ਦੀ ਰਾਣੀ ਘੁੰਡ ਕੱਢ ਕੇ ਤੀਸਰੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਵਾਸਤੇ ਆਈ। ਮਹਾਰਾਜ ਜੀ ਨੇ ਕਿਹਾ ਕਿ ਜੇ ਇਸ ਕਮਲੀ ਨੇ ਸਾਡੇ ਦਰਸ਼ਨ ਨਹੀਂ ਕਰਨੇ ਸਨ ਤਾਂ ਫਿਰ ਇਹ ਕਿਸ ਵਾਸਤੇ ਇੱਥੇ ਚੱਲ ਕੇ ਆਈ ਹੈ। ਜਦੋਂ ਸਤਿਗੁਰਾਂ ਨੇ ਐਸੇ ਬਚਨ ਕੀਤੇ ਤਾਂ ਰਾਣੀ ਉਸੇ ਸਮੇਂ ਹੀ ਕਮਲੀ ਹੋ ਗਈ। ਬਾਅਦ ਵਿਚ ਭਾਈ ਸੱਚਨ ਸੱਚ ਜੀ ਨੇ ਸਤਿਗੁਰੂ ਸਾਹਿਬ ਜੀ ਦੀਆਂ ਖੜਾਵਾਂ ਮਾਰ ਕੇ ਉਸ ਨੂੰ ਰਾਜ਼ੀ ਕੀਤਾ ਸੀ। ਇਸ ਪ੍ਰਕਾਰ ਗੁਰੂ ਘਰ ਵਿਚ ਘੁੰਡ ਕੱਢਣ ਦੀ ਮਨਾਹੀ ਹੈ।

## ਅਰਥ ਨੰ : ੨

### ਰਹੁ ਰਹੁ ਰੀ ਬਹੁਰੀਆ; ਘੂੰਘਟੁ ਜਿਨਿ ਕਾਢੈ ॥

(ਰੀ) ਹੇ ਜੀਵ ਰੂਪ (ਬਹੁਰੀਆ) ਇਸਤਰੀ! (ਰਹੁ ਰਹੁ) ਹਟ ਜਾ, ਹਟ ਜਾ। ਜੋ ਤੂੰ ਦੁਨੀਆਂ ਦਾ *ਮੁਲਾਹਜਾ ਕਰਦੀ ਹੈ। ਇਹ ਦੁਨੀਆਂ ਦੀ ਮੁਲਾਹਜੇਦਾਰੀ ਰੂਪ (ਘੂੰਘਟੁ) ਘੁੰਡ (ਜਿਨਿ) ਮਤਾਂ (ਕਾਢੈ) ਕੱਢਿਆ ਕਰ। **ਵਾ**: ਦ੍ਵੈਤ ਦਰਸ਼ਨ ਰੂਪ ਘੁੰਡ ਮਤਾਂ ਕੱਢਿਆ ਕਰ।

**ਨੋਟ :** ਸੰਪ੍ਰਦਾਇ ਵਿਚ ਮੁਲਾਹਜਾ ਰੂਪ ਘੁੰਡ ਕਹਿ ਕੇ ਅਰਥ ਕੀਤਾ ਜਾਂਦਾ ਹੈ ਅਤੇ ਪੰਡਿਤ ਤਾਰਾ ਸਿੰਘ ਨੇ ਦ੍ਵੈਤ ਦਰਸ਼ਨ ਰੂਪ ਘੁੰਡ ਕਹਿ ਕੇ ਅਰਥ ਕੀਤਾ ਹੈ।

### ਅੰਤ ਕੀ ਬਾਰ; ਲਹੈਗੀ ਨ ਆਢੈ ॥੧॥ ਰਹਾਉ ॥

ਜੇ ਤੂੰ ਇਵੇਂ ਹੀ ਮੁਲਾਹਜੇ ਜਾਂ ਦ੍ਵੈਤ ਦਰਸ਼ਨ ਰੂਪ ਘੁੰਡ ਕੱਢਦੀ ਰਹੀ ਤਾਂ ਅੰਤ (ਕੀ) ਦੀ (ਬਾਰ) ਵਾਰੀ ਤੂੰ ਮਹਾਰਾਜ ਦੇ ਘਰ ਵਿਚ (ਆਢੈ) ਕੌਡੀ ਭਰ ਵੀ ਮੁੱਲ (ਨ) ਨਹੀਂ (ਲਹੈਗੀ) ਪਾਵੇਂਗੀ। ਭਾਵ ਉੱਥੇ ਤੈਨੂੰ ਕਿੰਚਤ ਮਾਤਰ ਵੀ ਸੁੱਖ ਪ੍ਰਾਪਤ ਨਹੀਂ ਹੋਵੇਗਾ।

**ਅਥਵਾ :** ਅੰਤ ਕੀ ਵਾਰੀ ਭਾਵ ਮੌਤ ਵੇਲੇ ਤੈਨੂੰ ਕੋਈ ਵੀ (ਆਢੈ) ਆਸਰਾ ਪ੍ਰਾਪਤ ਨਹੀਂ ਹੋਵੇਗਾ। **ਵਾ**: (ਆਢੈ) ਅਧਿਸ਼ਠਾਨ ਸਰੂਪ ਪ੍ਰਮੇਸਰ ਦਾ ਮੇਲ ਪ੍ਰਾਪਤ ਨਹੀਂ ਹੋਵੇਗਾ।

### ਘੂੰਘਟੁ ਕਾਢਿ ਗਈ; ਤੇਰੀ ਆਗੈ ॥

ਹੇ ਜੀਵ ਰੂਪ ਇਸਤਰੀ **ਵਾ**: ਹੇ ਸੁਬੁੱਧੀ! ਜਿਹੜੀ (ਤੇਰੀ ਆਗੈ) ਤੇਰੀ ਪਹਿਲਾਂ ਕੁਬੁੱਧੀ ਰੂਪ ਸੌਂਕਣ ਸੀ। ਉਹ ਬਥੇਰੇ (ਘੂੰਘਟੁ) ਦੁਨੀਆਂ ਦੇ ਮੁਲਾਹਜੇ ਰੂਪ ਘੁੰਡ **ਵਾ**: ਦ੍ਵੈਤ ਦਰਸ਼ਨ ਰੂਪ ਘੁੰਡ (ਕਾਢਿ ਗਈ) ਕੱਢ ਕੇ ਚਲੀ ਗਈ ਹੈ।

---

* **ਮੁਲਾਹਜਾ** : ਕਿਸੇ ਦੇ ਨਿਆਣੇ ਦੇ ਸਿਰ ਉੱਤੇ ਹੱਥ ਫੇਰ ਦੇਣਾ, ਬਿਨਾਂ ਗੱਲ ਤੋਂ ਸੁੱਖ ਸਾਂਦ ਪੁੱਛਦੇ ਫਿਰਨਾ, ਇਸ ਨੂੰ ਮੁਲਾਹਜਾ ਕਹਿੰਦੇ ਹਨ।

**ਅਥਵਾ :** ਹੇ ਸਾਧੂ ! (ਤੇਰੀ ਆਗੈ) ਜੋ ਤੇਰੇ ਤੋਂ ਪਹਿਲਾਂ ਸਾਧੂ ਹੋਏ ਹਨ। ਉਹ ਅੱਗੇ ਹੀ ਬਥੇਰੇ (ਘੂੰਘਟੁ) ਦੁਨੀਆਂ ਦੇ ਮੁਲਾਹਜੇ ਰੂਪ ਘੁੰਡ (ਕਾਢਿ ਗਈ) ਕੱਢ ਕੇ ਚਲੇ ਗਏ ਹਨ।

**ਉਨ ਕੀ ਗੈਲਿ; ਤੋਹਿ ਜਿਨਿ ਲਾਗੈ ॥੧॥**

ਹੇ ਸੁਬੁੱਧੀ ! ਕਿਤੇ (ਤੋਹਿ) ਤੂੰ (ਜਿਨਿ) ਮਤਾਂ (ਉਨ ਕੀ) ਉਹਨਾਂ ਦੇ (ਗੈਲਿ) ਪਿੱਛੇ (ਲਾਗੈ) ਲੱਗ ਜਾਵੀਂ। **ਵਾ:** ਉਹਨਾਂ ਦੇ (ਗੈਲਿ) ਰਸਤੇ 'ਤੇ ਪੈ ਜਾਵੀਂ।

**ਘੂੰਘਟ ਕਾਢੇ ਕੀ; ਇਹੈ ਬਡਾਈ ॥**

(ਘੂੰਘਟ) ਦੁਨੀਆਂ ਦੇ ਮੁਲਾਹਜੇ ਰੂਪ **ਵਾ:** ਦ੍ਵੈਤ ਦਰਸ਼ਨ ਰੂਪ ਘੁੰਡ (ਕਾਢੇ) ਕੱਢਣ (ਕੀ) ਦੀ (ਇਹੈ) ਇਹੋ ਹੀ (ਬਡਾਈ) ਵਡਿਆਈ ਹੋਵੇਗੀ ਕਿ,

**ਦਿਨ ਦਸ ਪਾਂਚ; ਬਹੂ ਭਲੇ ਆਈ ॥੨॥**

ਮਰਨ ਤੋਂ ਮਗਰੋਂ (ਪਾਂਚ) ਪੰਜ ਦਸ ਦਿਨ ਲੋਕ ਇਉਂ ਕਹਿ ਦੇਣਗੇ ਕਿ ਬੜਾ (ਭਲੇ) ਚੰਗਾ (ਬਹੂ) ਸਾਧੂ ਆਇਆ ਸੀ, ਜੋ ਸਾਰਿਆਂ ਦੀ ਸੁੱਖ ਸ਼ਾਂਤੀ ਪੁੱਛਦਾ ਸੀ, ਨਿਆਣਿਆਂ ਦੇ ਸਿਰ ਪਲੋਸਦਾ ਸੀ, ਹੱਥ ਹੌਲੇ ਕਰ ਦਿੰਦਾ ਸੀ। ਸੋ ਇਤਨਾ ਕੁ ਹੀ ਲਾਭ ਹੋਵੇਗਾ। **ਵਾ:** ਵੱਧ ਤੋਂ ਵੱਧ ਇਹੀ ਕਹਿ ਦੇਣਗੇ ਕਿ ਬੜਾ (ਦਿਨ) ਗਿਆਨਵਾਨ (ਦਸ) ਦਸਾਂ ਇੰਦਰੀਆਂ ਨੂੰ ਦਮਨ ਕਰਨ ਵਾਲਾ ਤੇ (ਪਾਂਚ) ਪੰਜਾਂ ਕੋਸ਼ਾਂ ਤੋਂ ਪਰੇ ਸੰਤ ਸੀ। ਇਵੇਂ ਆਪਣੇ-ਆਪ ਨੂੰ ਚੰਗਾ ਤਾਂ ਕਹਾ ਲਵਾਂਗੇ ਪਰ ਮੁਕਤ ਨਹੀਂ ਹੋ ਸਕਾਂਗੇ।

**ਘੂੰਘਟੁ ਤੇਰੋ; ਤਉ ਪਰਿ ਸਾਚੈ ॥**

ਹੇ ਦੁਨੀਆਂ ਦੇ ਮੁਲਾਹਜਿਆਂ ਵਿੱਚ ਫਸੇ ਹੋਏ ਜੀਵ ! (ਤੇਰੋ) ਤੇਰਾ (ਘੂੰਘਟੁ) ਦੁਨੀਆਂ ਦੇ ਮੁਲਾਹਜੇ ਰੂਪ ਘੁੰਡ ਕੱਢਣਾ (ਤਉ) ਤਾਂ ਹੀ ਅਸੀਂ (ਪਰਿ) ਵਿਸ਼ੇਸ਼ ਕਰਕੇ (ਸਾਚੈ) ਸੱਚਾ ਮੰਨੀਏ।

**ਹਰਿ ਗੁਨ ਗਾਇ; ਕੂਦਹਿ ਅਰੁ ਨਾਚੈ ॥੩॥**

ਜੇ ਤੂੰ (ਹਰਿ) ਹਰੀ ਅਕਾਲ ਪੁਰਖ ਦੇ (ਗੁਨ) ਗੁਣਾਂ ਨੂੰ ਹਰ ਵਕਤ (ਗਾਇ) ਗਾਉਂਦਾ ਰਹੇਂ (ਕੂਦਹਿ) ਦੇਹ ਅਭਿਮਾਨ ਤੋਂ ਕੁੱਦ ਜਾਵੇਂ ਭਾਵ ਦੇਹ ਅਭਿਮਾਨ ਨਵਿਰਤ ਕਰ ਲਵੇਂ (ਅਰੁ) ਅਤੇ ਪ੍ਰਮੇਸਰ ਦਾ (ਨਾਚੈ) ਨਿਰਣਾ ਕਰਨ ਰੂਪ ਨੱਚਣਾ ਕਰੇਂ। **ਵਾ:** ਜੀਵ-ਈਸ਼ ਦੀ ਏਕਤਾ ਕਰਨ ਰੂਪ (ਨਾਚੈ) ਨਿਰਣਾ ਕਰੇ।

**ਕਹਤ ਕਬੀਰ; ਬਹੂ ਤਬ ਜੀਤੈ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਬੁੱਧੀਵਾਨ ਪੁਰਖ ਰੂਪ (ਬਹੂ) ਇਸਤਰੀ ! **ਵਾ:** ਹੇ (ਬਹੂ) ਸਾਧੂ ! ਤੇਰੀ (ਤਬ) ਤਦੋਂ ਸੰਸਾਰ ਵਿਚ (ਜੀਤੈ) ਜਿੱਤ ਹੋਵੇਗੀ।

**ਹਰਿ ਗੁਨ ਗਾਵਤ; ਜਨਮੁ ਬਿਤੀਤੈ ॥੪॥੧॥੩੪॥**

ਜਦੋਂ ਤੇਰਾ ਸਾਰਾ ਜਨਮ (ਹਰਿ) ਹਰੀ ਦੇ (ਗੁਨ ਗਾਵਤ) ਗੁਣ ਗਾਉਂਦੇ ਦਾ (ਬਿਤੀਤੈ) ਬਤੀਤ ਹੋਵੇਗਾ ਨਹੀਂ ਤਾਂ ਸਭ ਕੁਝ ਹਾਰ ਕੇ ਹੀ ਜਾਵੇਂਗਾ।

## ਆਸਾ ॥

**ਪਹਿਲੀ ਉਥਾਨਕਾ :**

ਇਕ ਦਿਨ ਕਬੀਰ ਸਾਹਿਬ ਜੀ ਆਪਣੇ ਆਨੰਦ ਵਿਚ ਬੈਠੇ ਹੋਏ ਸਨ। ਲੋਈ ਆਪ ਜੀ ਦੀ ਬੜੀ ਸਾਦਗੀ ਨਾਲ ਸੇਵਾ ਕਰ ਰਹੀ ਸੀ। ਕਬੀਰ ਸਾਹਿਬ ਜੀ ਹੱਸ ਕੇ ਕਹਿੰਦੇ ਕਿ ਹੇ ਲੋਈ ! ਇਸਤਰੀਆਂ ਵਿਚ ਬੜੇ ਚਲਿੱਤਰ ਸੁਣੀਦੇ ਹਨ। ਪਰ ਤੈਨੂੰ ਤਾਂ ਅਸੀਂ ਸੂਧੇ ਸੁਭਾਅ ਵਾਲੀ ਸਮਝਦੇ ਹਾਂ। ਤੇਰੇ ਵਿਚ ਤਾਂ ਕੋਈ ਚਲਿੱਤਰ ਨਹੀਂ ਹੋਣਾ। ਜੇ ਹੈ ਤਾਂ

ਦਿਖਾਉਣਾ ਕਰ। ਲੋਈ ਕਹਿੰਦੀ ਚੰਗਾ ਜੀ। ਜਿਵੇਂ ਆਪ ਜੀ ਦੀ ਆਗਿਆ ਹੈ। ਇਕ ਦਿਨ ਕਬੀਰ ਸਾਹਿਬ ਜੀ ਵਿਚਰਨ ਵਾਸਤੇ ਬਾਹਰ ਚਲੇ ਗਏ। ਪਿੱਛੋਂ ਕੁਝ ਸੰਤ ਮਹਾਤਮਾ ਕਬੀਰ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਪੁੱਛਿਆ ਕਿ ਕਬੀਰ ਸਾਹਿਬ ਜੀ ਕਿੱਥੇ ਹਨ? ਲੋਈ ਕਹਿਣ ਲੱਗੀ ਕਿ ਹੁਣ ਕਬੀਰ ਸਾਹਿਬ ਦਾ ਸੁਭਾਅ ਬਦਲ ਗਿਆ ਹੈ। ਸੰਤਾਂ ਨੇ ਪੁੱਛਿਆ ਕਿ ਉਹ ਕਿਵੇਂ? ਕਹਿੰਦੀ ਕਿ ਇਹ ਜਿਹੜੀ ਰੱਸੀ ਪਈ ਹੋਈ ਹੈ। ਕਬੀਰ ਸਾਹਿਬ ਪਹਿਲਾਂ ਤਾਂ ਆਏ ਹੋਏ ਸਾਧਾਂ ਨੂੰ ਇਸ ਨਾਲ ਬੰਨ੍ਹ ਲੈਂਦੇ ਹਨ ਤੇ ਮਗਰੋਂ ਮੂੰਗਲੀ ਨਾਲ ਕੁੱਟਣ ਲੱਗ ਪੈਂਦੇ ਹਨ। ਇਹ ਸੁਣ ਕੇ ਸੰਤ-ਮਹਾਤਮਾ ਹਰੇ-ਹਰੇ ਕਰਦੇ ਹੋਏ ਤੁਰ ਪਏ। ਮਗਰੋਂ ਕਬੀਰ ਸਾਹਿਬ ਜੀ ਨੇ ਆ ਕੇ ਪੁੱਛਿਆ ਕਿ ਘਰ ਵਿੱਚ ਕੋਈ ਸੰਤ ਮਹਾਤਮਾ ਤਾਂ ਨਹੀਂ ਆਏ ਸਨ। ਲੋਈ ਕਹਿਣ ਲੱਗੀ ਕਿ ਹਾਂ ਜੀ ਆਏ ਸਨ। ਆਹ ਰੱਸਾ ਤੇ ਮੂੰਗਲੀ ਮੰਗਦੇ ਸਨ। ਪਰ ਮੈਂ ਤੁਹਾਡੀ ਆਗਿਆ ਤੋਂ ਬਿਨਾਂ ਕਿਵੇਂ ਦੇ ਸਕਦੀ ਸੀ। ਉਸ ਵੇਲੇ ਕਬੀਰ ਸਾਹਿਬ ਜੀ ਰੱਸਾ ਤੇ ਮੂੰਗਲੀ ਲੈ ਕੇ ਸੰਤਾ ਪਿੱਛੇ ਭੱਜ ਤੁਰੇ। ਜਦੋਂ ਸੰਤਾ ਨੇ ਕਬੀਰ ਸਾਹਿਬ ਨੂੰ ਆਪਣੀ ਤਰਫ਼ ਰੱਸੀ ਤੇ ਮੂੰਗਲੀ ਲੈ ਕੇ ਆਉਂਦਿਆ ਵੇਖਿਆ ਤਾਂ ਇਹ ਵੀ ਭੱਜ ਤੁਰੇ। ਇਉਂ ਸੰਤ ਅੱਗੇ-ਅੱਗੇ ਭੱਜੇ ਜਾਣ ਤੇ ਕਬੀਰ ਸਾਹਿਬ ਪਿੱਛੇ-ਪਿੱਛੇ। ਜਦੋਂ ਤਿੰਨ-ਚਾਰ ਕੋਹ 'ਤੇ ਗਏ ਤਾਂ ਸੰਤ ਹੰਭ ਕੇ ਟਿੱਬਿਆਂ ਵਿੱਚ ਡਿੱਗ ਪਏ। ਕਬੀਰ ਸਾਹਿਬ ਨੂੰ ਕਹਿੰਦੇ, "ਮਹਾਰਾਜ ! ਸਾਨੂੰ ਨਾ ਮਾਰਿਉ।" ਕਬੀਰ ਜੀ ਨੇ ਪੁੱਛਿਆ, "ਕੀ ਗੱਲ ਹੋਈ। ਗੱਲ ਤਾਂ ਦੱਸੋ।" ਫੇਰ ਸੰਤਾਂ ਨੇ ਦੱਸਿਆ ਕਿ ਲੋਈ ਕਹਿੰਦੀ ਸੀ ਕਿ ਕਬੀਰ ਸਾਹਿਬ ਦਾ ਸੁਭਾਅ ਬਦਲ ਚੁੱਕਾ ਹੈ। ਉਹ ਹੁਣ ਘਰ ਆਏ ਸੰਤਾਂ ਨੂੰ ਰੱਸੇ ਨਾਲ ਬੰਨ੍ਹ ਕੇ ਮੂੰਗਲੀਆਂ ਨਾਲ ਕੁੱਟਦੇ ਹਨ। ਇਹ ਸੁਣ ਕੇ ਕਬੀਰ ਸਾਹਿਬ ਬੜੇ ਨਾਰਾਜ ਹੋਏ ਤੇ ਘਰ ਜਾ ਕੇ ਲੋਈ ਵੱਲ ਕੰਡ (ਪਿੱਠ) ਕਰਕੇ ਬੈਠ ਗਏ।

ਉਸ ਵਕਤ ਜੋ ਲੋਈ ਨੇ ਕਬੀਰ ਸਾਹਿਬ ਜੀ ਦੇ ਪਾਸ ਬੇਨਤੀਆਂ ਕੀਤੀਆਂ। ਕਬੀਰ ਸਾਹਿਬ ਜੀ ਉਹਨਾਂ ਬੇਨਤੀਆਂ ਨੂੰ ਇਸ ਪਾਵਨ ਸ਼ਬਦ ਦੁਆਰਾ ਉਚਾਰਦੇ ਹਨ।

**ਦੂਸਰੀ ਉਥਾਨਕਾ :**

ਇਕ ਵਾਰ ਭਗਤ ਕਬੀਰ ਸਾਹਿਬ ਜੀ ਦੇ ਘਰ ਕੁਝ ਸਾਧੂ ਆਏ। ਭਗਤ ਜੀ ਨੇ ਮਾਤਾ ਲੋਈ ਨੂੰ ਸੰਤਾਂ ਦੀ ਪ੍ਰਸ਼ਾਦੇ ਪਾਣੀ ਆਦਿਕ ਦੀ ਸੇਵਾ ਕਰਨ ਦਾ ਹੁਕਮ ਕੀਤਾ। ਪਰ ਮਾਤਾ ਲੋਈ ਨੇ ਬਚਨ ਨਾ ਮੰਨਿਆ। ਜਿਸ ਕਰਕੇ ਭਗਤ ਜੀ ਨਰਾਜ਼ ਹੋ ਕੇ ਮੁਖ ਫੇਰ ਕੇ ਬੈਠ ਗਏ। ਉਸ ਵੇਲੇ ਮਾਤਾ ਨੇ ਭਗਤ ਜੀ ਨੂੰ ਮਨਾਉਣ ਵਾਸਤੇ ਜੋ ਬੇਨਤੀਆਂ ਕੀਤੀਆਂ, ਉਹਨਾਂ ਨੂੰ ਸ਼ਬਦ ਰੂਪ ਕਰਕੇ ਭਗਤ ਜੀ ਉਚਾਰਨ ਕਰਦੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਤੀਸਰੀ ਉਥਾਨਕਾ :**

ਕਿਸੇ ਬ੍ਰਾਹਮਣ ਨੂੰ ਕੋਹੜ ਦਾ ਰੋਗ ਹੋ ਗਿਆ। ਜਦੋਂ ਉਹ ਦੁਖੀ ਹੋ ਕੇ ਡੁੱਬਣ ਲੱਗਾ ਤਾਂ ਉਸ ਨੂੰ ਕਿਸੇ ਹੋਰ ਈਰਖਾਲੂ ਬ੍ਰਾਹਮਣ ਨੇ ਈਰਖਾ ਵੱਸ ਹੋ ਕੇ ਕਿਹਾ ਕਿ ਤੂੰ ਡੁੱਬ ਕੇ ਕਿਸ ਵਾਸਤੇ ਮਰਦਾ ਹੈ। ਕਬੀਰ ਸਾਹਿਬ ਦੇ ਪਾਸ ਚਲਿਆ ਜਾ। ਉਹ ਤੇਰਾ ਰੋਗ ਦੂਰ ਕਰ ਦੇਣਗੇ। ਅਸਲ ਵਿਚ ਇਹ ਕਬੀਰ ਸਾਹਿਬ ਨਾਲ ਈਰਖਾ ਕਰਦਾ ਸੀ। ਇਸ ਨੇ ਸੋਚਿਆ ਕਿ ਕਬੀਰ ਸਾਹਿਬ ਕੋਲੋਂ ਇਹ ਕੋਹੜੀ ਰਾਜ਼ੀ ਤਾਂ ਹੋਣਾ ਨਹੀ, ਉਲਟਾ ਨਿੰਦਿਆ ਜ਼ਰੂਰ ਹੋਵੇਗੀ। ਕੋਹੜੀ ਨੇ ਕਬੀਰ ਸਾਹਿਬ ਦੇ ਘਰ ਜਾ ਕੇ ਲੋਈ ਨੂੰ ਪੁੱਛਿਆ ਕਿ ਕਬੀਰ ਸਾਹਿਬ ਕਿੱਥੇ ਹਨ? ਮੈਂ ਉਹਨਾਂ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਲੋਈ ਕਹਿਣ ਲੱਗੀ ਕਿ ਕੋਈ ਪ੍ਰਾਣੀ ਚੜ੍ਹਾਈ ਕਰ ਗਿਆ ਹੈ। ਉਸ ਦਾ ਸਸਕਾਰ ਕਰਾਉਣ ਵਾਸਤੇ ਗਏ ਹਨ। (ਕਬੀਰ ਸਾਹਿਬ ਜੀ ਵੈਰਾਗ ਪੈਦਾ ਰੱਖਣ ਵਾਸਤੇ ਹਰੇਕ ਦਾ ਸਸਕਾਰ ਕਰਾਉਣ ਵਾਸਤੇ ਨਾਲ ਜਾਇਆ ਕਰਦੇ ਸਨ।) ਕੋਹੜੀ ਕਹਿਣ ਲੱਗਾ ਕਿ ਹੇ ਲੋਈ ਜੀ ! ਮੈਂ ਉਹਨਾਂ ਨੂੰ ਕਿਵੇਂ ਪਛਾਣਾਗਾ? ਲੋਈ ਕਹਿਣ ਲੱਗੀ ਕਿ ਜਿੰਨੇ ਵੀ ਪ੍ਰਾਣੀ ਸਸਕਾਰ ਕਰਾਉਣ ਵਾਸਤੇ ਗਏ ਹੋਣਗੇ ਉਹਨਾਂ ਸਾਰਿਆਂ ਦੇ ਸਿਰ 'ਤੇ ਵੈਰਾਗ ਦੀਆਂ ਕਲਗੀਆਂ

ਹੋਣਗੀਆਂ। ਪਰ ਆਉਣ ਸਮੇ ਇੱਕਲੇ ਕਬੀਰ ਸਾਹਿਬ 'ਤੇ ਹੀ ਵੈਰਾਗ ਦੀ ਕਲਗੀ ਹੋਵੇਗੀ। ਭਾਵ ਬਾਕੀ ਲੋਕਾਂ ਦਾ ਵੈਰਾਗ ਤਾਂ ਵਿਵਹਾਰ ਵਿੱਚ ਆ ਕੇ ਮਿਟ ਜਾਂਦਾ ਹੈ ਪਰ ਕਬੀਰ ਸਾਹਿਬ ਜੀ ਨੂੰ ਹਮੇਸ਼ਾ ਇੱਕੋ-ਜਿਹਾ ਵੈਰਾਗ ਰਹਿੰਦਾ ਹੈ। ਇਹੋ ਹੀ ਉਹਨਾਂ ਨੂੰ ਪਛਾਨਣ ਦੀ ਨਿਸ਼ਾਨੀ ਹੈ। ਜਿਵੇਂ ਬਾਬਾ ਬੁੱਢਾ ਸਾਹਿਬ ਜੀ ਦੇ ਸਚਖੰਡ ਜਾਣ ਸਮੇਂ ਸਭ 'ਤੇ ਵੈਰਾਗ ਦੀਆਂ ਕਲਗੀਆਂ ਸਨ। ਪਰ ਮਗਰੋਂ ਉਹ ਵੈਰਾਗ ਦੀ ਕਲਗੀ ਕੇਵਲ ਛੇਵੇਂ ਪਾਤਸ਼ਾਹ ਜੀ 'ਤੇ ਹੀ ਰਹਿ ਗਈ। ਭਾਈ ਭਾਨੇ ਨੇ ਬੇਨਤੀ ਕੀਤੀ ਕਿ ਮਹਾਰਾਜ! ਇਸ ਦਾ ਕੀ ਕਾਰਣ ਹੈ? ਤਾਂ ਸਤਿਗੁਰੂ ਜੀ ਨੇ ਕਿਹਾ ਕਿ ਹੇ ਭਾਈ! ਬਾਕੀ ਤਾਂ ਵਿਹਾਰਾਂ ਵਿੱਚ ਪਰਚ ਕੇ ਭੁੱਲ ਜਾਂਦੇ ਹਨ, ਪਰ ਸਾਨੂੰ ਇਤਨਾ ਵੈਰਾਗ ਹਰ ਵਕਤ ਰਹਿੰਦਾ ਹੈ।

ਇਉਂ ਜਦੋਂ ਕੋਹੜੀ ਕਬੀਰ ਸਾਹਿਬ ਨੂੰ ਪਛਾਨਣ ਦੀ ਨਿਸ਼ਾਨੀ ਪੁੱਛ ਕੇ ਤੁਰਨ ਲੱਗਾ ਤਾਂ ਲੋਈ ਕਹਿਣ ਲੱਗੀ ਕਿ ਤੈਨੂੰ ਕਬੀਰ ਸਾਹਿਬ ਨਾਲ ਕੀ ਕੰਮ ਹੈ? ਕਹਿੰਦਾ ਜੀ ਮੈਂ ਉਹਨਾਂ ਪਾਸੋਂ ਆਪਣਾ ਕੁਸ਼ਟ ਰੋਗ ਹਟਾਉਣਾ ਚਾਹੁੰਦਾ ਹਾਂ। ਲੋਈ ਨੇ ਕਿਹਾ, "ਰਾਮ ਕਹੋ"। ਜਦੋਂ ਕੋਹੜੀ ਨੇ ਰਾਮ ਕਿਹਾ ਤਾਂ ਸਰੀਰ ਦਾ ਸਾਰਾ ਕੋਹੜ ਦੂਰ ਹੋ ਗਿਆ। ਲੋਈ ਨੇ ਫੇਰ ਕਿਹਾ, "ਰਾਮ ਕਹੋ"। ਜਦੋਂ ਦੂਸਰੀ ਵਾਰ ਰਾਮ ਕਿਹਾ ਤਾਂ ਅੰਦਰੋਂ ਸਾਰੇ ਵਿਕਾਰ ਮਿਟ ਗਏ। ਲੋਈ ਨੇ ਤੀਸਰੀ ਵਾਰ ਫਿਰ ਕਿਹਾ, "ਰਾਮ ਕਹੋ"। ਜਦੋਂ ਤੀਸਰੀ ਵਾਰ ਰਾਮ ਕਿਹਾ ਤਾਂ ਬ੍ਰਹਮ ਗਿਆਨ ਦੀ ਬਖਸ਼ਿਸ਼ ਪ੍ਰਾਪਤ ਹੋ ਗਈ। ਬ੍ਰਾਹਮਣ ਨੇ ਸੋਚਿਆ ਕਿ ਹੁਣ ਕਬੀਰ ਸਾਹਿਬ ਜੀ ਦੇ ਵੀ ਦਰਸ਼ਨ ਕਰ ਚੱਲੀਏ। ਇਸ ਨੇ ਲੋਈ ਦੁਆਰਾ ਦੱਸੀ ਹੋਈ ਨਿਸ਼ਾਨੀ ਨਾਲ ਕਬੀਰ ਸਾਹਿਬ ਨੂੰ ਸਿਆਣ ਲਿਆ। ਚਰਨੀ ਪੈ ਕੇ ਕਹਿਣ ਲੱਗਾ ਕਿ ਤੁਹਾਡੀ ਲੋਈ ਨੇ ਮੇਰੇ ਉੱਪਰ ਬੜਾ ਉਪਕਾਰ ਕੀਤਾ ਹੈ। ਕਬੀਰ ਜੀ ਨੇ ਪੁੱਛਿਆ ਕਿ ਕਿਵੇਂ? ਕਹਿੰਦਾ ਜੀ ਲੋਈ ਨੇ ਮੇਰੇ ਪਾਸੋਂ ਤਿੰਨ ਵਾਰੀ ਰਾਮ ਨਾਮ ਕਹਾ ਕੇ ਮੇਰਾ ਕੋਹੜ ਦੂਰ ਕਰ ਦਿੱਤਾ ਹੈ। ਕਬੀਰ ਸਾਹਿਬ ਜੀ ਘਰ ਆ ਕੇ ਲੋਈ ਵੱਲ ਕੰਡ ਕਰਕੇ ਬੈਠ ਗਏ। ਲੋਈ ਨੇ ਬੇਨਤੀ ਕੀਤੀ ਕਿ ਮਹਾਰਾਜ! ਆਪ ਨੇ ਮੇਰੇ ਵੱਲ ਕੰਡ ਕਿਉਂ ਕੀਤੀ ਹੈ, ਕੀ ਕਾਰਣ ਹੈ? ਉਸ ਵਕਤ ਲੋਈ ਨੇ ਜੋ ਬੇਨਤੀਆਂ ਕਬੀਰ ਸਾਹਿਬ ਜੀ ਪਾਸ ਕੀਤੀਆਂ। ਉਹਨਾਂ ਨੂੰ ਕਬੀਰ ਸਾਹਿਬ ਜੀ ਇਸ ਪਾਵਨ ਸ਼ਬਦ ਵਿਚ ਅੰਕਿਤ ਕਰਦੇ ਹੋਏ ਫੁਰਮਾਉਂਦੇ ਹਨ।

## ਅਰਥ ਨੰ : ੧

**ਨੋਟ :** ਪਹਿਲੇ ਅਰਥ ਵਿਚ ਲੋਈ ਵੱਲੋਂ ਕਬੀਰ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਹੈ।

### ਕਰਵਤੁ ਭਲਾ; ਨ ਕਰਵਟ ਤੇਰੀ ॥ ('ਕਰਵੱਤੁ' ਬੋਲੋ)

ਮਹਾਰਾਜ! ਮੈਨੂੰ ਕਾਂਸ਼ੀ ਦਾ *ਕਰਵੱਤ ਲੈ ਲੈਣਾ (ਭਲਾ) ਚੰਗਾ ਹੈ ਪਰ ਜੋ (ਤੇਰੀ) ਆਪ ਦੀ ਮੈਨੂੰ (ਕਰਵਟ) ਪਿੱਠ ਦੇਣੀ, ਪਾਸਾ ਫੇਰਨਾ ਹੈ, ਮੂੰਹ ਮੋੜ ਕੇ ਬੈਠ ਜਾਣਾ ਹੈ। ਇਹ ਚੰਗਾ (ਨ) ਨਹੀ।

### ਲਾਗੁ ਗਲੇ; ਸੁਨੁ ਬਿਨਤੀ ਮੇਰੀ ॥੧॥

ਮੈਨੂੰ ਆਪ ਦੇ (ਗਲੇ) ਕੰਠ ਨਾਲ (ਲਾਗੁ) ਲਾਉਣਾ ਕਰੋ ਅਤੇ ਮੇਰੀ (ਬਿਨਤੀ) ਬੇਨਤੀ (ਸੁਨੁ) ਸੁਨਣਾ ਕਰੋ।

### ਹਉ ਵਾਰੀ; ਮੁਖੁ ਫੇਰਿ ਪਿਆਰੇ ॥

ਹੇ ਮੇਰੇ ਪਿਆਰੇ ਪਤੀ ਕਬੀਰ ਜੀ! (ਹਉ) ਮੈਂ ਆਪ ਤੋਂ (ਵਾਰੀ) ਵਾਰਨੇ ਜਾਂਦੀ ਹਾਂ। ਆਪ ਮੇਰੀ ਤਰਫ ਆਪਣਾ ਮੁਖ (ਫੇਰਿ) ਫੇਰਨਾ ਕਰੋ।

---

* **ਕਰਵੱਤ (ਕਰਵਤ੍ਰ, ਕਰਪਤ੍ਰ)** : ਆਰਾ ਜਿਸ ਨਾਲ ਲੱਕੜੀ ਚੀਰੀਦੀ ਹੈ। ਪੁਰਾਣੇ ਸਮੇਂ ਵਿਚ ਕਾਂਸ਼ੀ ਅਤੇ ਪ੍ਰਯਾਗ ਰਾਜ ਵਿੱਚ ਇੱਕ ਆਰਾ ਸੀ। ਜਿਸ ਹੇਠ ਅਨੇਕਾਂ ਲੋਕ ਮੁਕਤੀ ਪਾਉਣ ਲਈ ਕੱਟ ਮਰਦੇ ਸਨ। ਇਹ ਆਰਾ ਬਾਅਦ ਵਿੱਚ ਅੰਗਰੇਜਾਂ ਦੇ ਸਮੇਂ ਤੱਕ ਰਿਹਾ ਸੀ।

## ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ ॥੧॥ ਰਹਾਉ ॥

ਆਪ (ਕਰਵਟੁ) ਪਾਸਾ, ਪਿੱਠ, ਕੰਡ ਦੇ ਕਰਕੇ (ਮੋਕਉ) ਮੈਨੂੰ (ਕਾਹੇ ਕਉ) ਕਿਸ ਵਾਸਤੇ (ਮਾਰੇ) ਮਾਰ ਰਹੇ ਹੋ।

## ਜਉ ਤਨੁ ਚੀਰਹਿ; ਅੰਗੁ ਨ ਮੋਰਉ ॥

(ਜਉ) ਜੇਕਰ ਤੁਸੀਂ ਮੇਰੇ (ਤਨੁ) ਸਰੀਰ ਨੂੰ (ਚੀਰਹਿ) ਚੀਰ ਦੇਵੋਗੇ, ਤਾਂ ਮੈਂ ਆਪਣੇ (ਅੰਗੁ) ਅੰਗਾਂ ਨੂੰ ਕਦੇ (ਨ) ਨਹੀਂ (ਮੋਰਉ) ਮੋੜਾਂਗੀ ਭਾਵ ਮੈਂ ਫਿਰ ਵੀ ਸਦਾ ਆਪ ਦੇ ਸਨਮੁਖ ਹੀ ਰਹਾਂਗੀ।

## ਪਿੰਡੁ ਪਰੈ; ਤਉ ਪ੍ਰੀਤਿ ਨ ਤੋਰਉ ॥੨॥

ਫੇਰ ਜੇ ਮੇਰਾ (ਪਿੰਡੁ) ਸਰੀਰ ਅੰਤ ਦੇ ਸਮੇਂ (ਪਰੈ) ਡਿੱਗ ਵੀ ਪਵੇ (ਤਉ) ਤਾਂ ਵੀ ਮੈਂ ਤੁਹਾਡੇ ਨਾਲੋਂ ਪ੍ਰੀਤ (ਨ) ਨਹੀਂ (ਤੋਰਉ) ਤੋੜਾਂਗੀ।

## ਹਮ ਤੁਮ ਬੀਚੁ; ਭਇਓ ਨਹੀ ਕੋਈ ॥

(ਹਮ) ਮੇਰੇ ਤੇ (ਤਮੁ) ਤੁਹਾਡੇ (ਬੀਚੁ) ਵਿਚ ਕੋਈ ਫਰਕ, ਪਰਦਾ ਨਹੀਂ ਪਿਆ (ਭਇਓ) ਹੋਇਆ ਹੈ।

## ਤੁਮਹਿ ਸੁ ਕੰਤ; ਨਾਰਿ ਹਮ ਸੋਈ ॥੩॥

(ਤੁਮਹਿ) ਤੁਸੀਂ (ਸੁ) ਉਹੋ ਮੇਰੇ (ਕੰਤ) ਪਤੀ ਹੋ ਅਤੇ (ਹਮ) ਮੈਂ ਵੀ ਤੁਹਾਡੀ (ਸੋਈ) ਉਹੀ (ਨਾਰਿ) ਇਸਤਰੀ ਲੋਈ ਹਾਂ।

## ਕਹਤੁ ਕਬੀਰੁ; ਸੁਨਹੁ ਰੇ ਲੋਈ ॥

ਸੁਣ ਕੇ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ (ਰੇ) ਹੇ ਲੋਈ! ਮੇਰੀ ਗੱਲ (ਸੁਨਹੁ) ਸੁਨਣਾ ਕਰ।

## ਅਬ ਤੁਮਰੀ; ਪਰਤੀਤਿ ਨ ਹੋਈ ॥੪॥੨॥੩੫॥

(ਅਬ) ਹੁਣ ਸਾਨੂੰ (ਤੁਮਰੀ) ਤੇਰੇ ਉੱਤੇ (ਪਰਤੀਤਿ) ਭਰੋਸਾ (ਨ) ਨਹੀਂ (ਹੋਈ) ਹੁੰਦਾ ਕਿਉਂਕਿ ਤੂੰ ਵੀ ਦੂਸਰੀਆਂ ਇਸਤਰੀਆਂ ਵਾਂਗ ਚਲਿੱਤਰ ਕਰਦੀ ਹੈਂ।
ਲੋਈ ਨੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਤਾਂ ਆਪ ਦੇ ਕਹਿਣ 'ਤੇ ਹੀ ਚਲਿੱਤਰੀ ਕਰਕੇ ਵਿਖਾਈ ਹੈ। ਉਸ ਵਕਤ ਕਬੀਰ ਸਾਹਿਬ ਜੀ ਨੇ ਲੋਈ ਨੂੰ ਸਨਮੁਖ ਕੀਤਾ ਸੀ।

**ਅਥਵਾ :** ਕਬੀਰ ਸਾਹਿਬ ਕਹਿੰਦੇ ਹਨ ਕਿ ਹੇ ਲੋਈ! ਹੁਣ ਸਾਨੂੰ ਤੇਰੇ 'ਤੇ ਭਰੋਸਾ ਨਹੀਂ ਰਿਹਾ। ਕਿਉਂਕਿ ਤੂੰ ਮਹਾਰਾਜ ਦੇ ਨਾਮ ਨੂੰ ਬਹੁਤ ਹੀ ਸਸਤਾ ਕਰਕੇ ਜਾਣਿਆ ਹੈ। ਤੂੰ ਇਕ ਵਾਰੀ ਮਹਾਰਾਜ ਦਾ ਨਾਮ ਕਹਾ ਕੇ ਕੋਹੜ ਦੂਰ ਕਿਉਂ ਨਾ ਕੀਤਾ। ਤਿੰਨ ਵਾਰੀ ਕਹਾਉਣ ਦੀ ਕੀ ਲੋੜ ਸੀ। ਲੋਈ ਨੇ ਬੇਨਤੀ ਕੀਤੀ ਮਹਾਰਾਜ! ਮੇਰਾ ਕੋਈ ਕਸੂਰ ਨਹੀਂ। ਮੈ ਪਹਿਲੀ ਵਾਰ ਰਾਮ ਕਹਾ ਕੇ ਉਸ ਦਾ ਰੋਗ ਮੇਟਿਆ ਹੈ। ਦੂਸਰੀ ਵਾਰ ਕਹਾ ਕੇ ਉਸ ਦੇ ਵਿਕਾਰ ਮੇਟੇ ਹਨ ਅਤੇ ਤੀਸਰੀ ਵਾਰੀ ਰਾਮ ਕਹਾ ਕੇ ਉਸ ਦੇ ਤਾਈਂ ਗਿਆਨ ਬਖਸ਼ਿਆ ਹੈ। ਇਹ ਸੁਣ ਕੇ ਕਬੀਰ ਸਾਹਿਬ ਜੀ ਬੜੇ ਪ੍ਰਸੰਨ ਹੋਏ ਤੇ ਲੋਈ ਨੂੰ ਆਪਣੇ ਸਨਮੁਖ ਕਰ ਲਿਆ।
ਇਸ ਪ੍ਰਕਾਰ ਪਹਿਲੇ ਅਰਥ ਵਿੱਚ ਕਬੀਰ ਜੀ ਤੇ ਲੋਈ ਦਾ ਆਪਸ ਵਿੱਚ ਸੰਬਾਦ ਹੈ।

## ਅਰਥ ਨੰ : ੨

**ਨੋਟ :** ਦੂਸਰੇ ਅਰਥ ਵਿੱਚ ਕਬੀਰ ਸਾਹਿਬ ਜੀ ਆਪਣਾ ਚਿਤ ਟਿਕਦਾ ਨਾ ਵੇਖ ਕੇ, ਬਿਰਤੀ ਸਨਮੁਖ ਨਾ ਹੋਣ

'ਤੇ ਵਾਹਿਗੁਰੂ ਪ੍ਰਮੇਸਰ ਦੇ ਚਰਨਾਂ ਵਿੱਚ ਬੇਨਤੀ ਕਰਦੇ ਹਨ। **ਵਾ:** ਜੀਵ ਤੇ ਈਸ਼ਰ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ।

**ਕਰਵਤੁ ਭਲਾ; ਨ ਕਰਵਟ ਤੇਰੀ ॥**

ਹੇ ਪ੍ਰਮੇਸਰ ! ਜਿਹੜਾ ਸਾਡਾ ਤੇਰੇ ਵਿਚ ਚਿਤ ਨਹੀਂ ਲੱਗਦਾ। ਇਸ ਤੋਂ ਤਾਂ ਕਾਂਸੀ ਦਾ ਕਲਵੱਤ੍ਰ ਲੈ ਲੈਣਾ (ਭਲਾ) ਚੰਗਾ ਹੈ। **ਵਾ:** ਕਾਂਸ਼ੀ ਦਾ ਕਰਵੱਤ ਲੈਣਾ (ਭਲਾ) ਚੰਗਾ ਹੈ ਪਰ ਜੋ ਤੇਰੀ ਤਰਫੋਂ (ਕਰਵਟ) ਪਿੱਠ ਫੇਰਨੀ ਹੈ ਭਾਵ ਜੋ ਚਿਤ ਦਾ ਤੇਰੇ ਸਨਮੁਖ ਨਾ ਹੋਣਾ ਹੈ। ਇਹ ਚੰਗਾ (ਨ) ਨਹੀ।

**ਅਥਵਾ :** ਕਾਂਸ਼ੀ ਦਾ ਕਰਵੱਤ ਲੈ ਲੈਣਾ (ਭਲਾ) ਚੰਗਾ ਹੈ ਪਰ ਜੋ (ਤੇਰੀ) ਤੁਹਾਡੀ ਸਾਨੂੰ (ਕਰਵਟ) ਪਿੱਠ ਦੇਣੀ ਹੈ। ਇਹ ਚੰਗਾ (ਨ) ਨਹੀ।

**ਲਾਗੁ ਗਲੇ; ਸੁਨੁ ਬਿਨਤੀ ਮੇਰੀ ॥੧॥**

ਹੇ ਪ੍ਰਮੇਸਰ ! ਮੈਨੂੰ ਸਰਗੁਣ ਸਰੂਪ ਹੋ ਕੇ ਆਪਣੇ ਗਲੇ ਨਾਲ (ਲਾਗੁ) ਲਾਉਣਾ ਕਰੋ। **ਵਾ:** ਆਪ ਦੇ ਅਭੇਦ ਨਿਸ਼ਚੇ ਰੂਪ (ਗਲੇ) ਕੰਠ ਨਾਲ (ਲਾਗੁ) ਲਾਉ ਅਤੇ ਮੇਰੀ (ਬਿਨਤੀ) ਬੇਨਤੀ ਨੂੰ (ਸੁਨੁ) ਸੁਨਣਾ ਕਰੋ।

**ਹਉ ਵਾਰੀ; ਮੁਖੁ ਫੇਰਿ ਪਿਆਰੇ ॥**

ਮੈਂ (ਵਾਰੀ) ਵਾਰਨੇ ਜਾਵਾਂ। ਹੇ ਪਿਆਰੇ ਜੀ ! ਕਦੇ ਸਰਗੁਣ ਸਰੂਪ ਧਾਰ ਕੇ ਸਾਡੇ ਵੱਲ ਵੀ ਆਪ ਦਾ (ਮੁਖੁ) ਚਿਹਰਾ (ਫੇਰਿ) ਫੇਰ ਕੇ ਭਾਵ ਸਨਮੁਖ ਹੋ ਕੇ ਦਰਸ਼ਨ ਬਖਸ਼ੋ। **ਵਾ:** ਸਾਡੇ ਵੱਲ ਸਾਖਿਆਤ ਭਾਵ ਪ੍ਰਗਟ ਹੋਣ ਰੂਪ ਮੁਖ (ਫੇਰਿ) ਫੇਰਨਾ ਕਰੋ।

**ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ ॥੧॥ ਰਹਾਉ ॥**

ਆਪ (ਮੋ) ਮੇਰੇ (ਕਉ) ਤਾਈਂ ਨਾ ਸਖਿਆਤ ਹੋਣ ਰੂਪ (ਕਰਵਟੁ) ਪਾਸਾ, ਪਿੱਠ ਦੇ ਕਰਕੇ ਵਿਛੋੜੇ ਵਿੱਚ (ਕਾਹੇ) ਕਿਸ (ਕਉ) ਵਾਸਤੇ (ਮਾਰੇ) ਮਾਰ ਰਹੇ ਹੋ।

**ਜਉ ਤਨੁ ਚੀਰਹਿ; ਅੰਗੁ ਨ ਮੋਰਉ ॥**

(ਜਉ) ਜੇਕਰ ਤੁਸੀਂ ਮੇਰੇ (ਤਨੁ) ਸਰੀਰ ਨੂੰ ਆਰੇ ਨਾਲ (ਚੀਰਹਿ) ਚੀਰੋਗੇ ਤਾਂ ਮੈਂ ਕਦੇ ਅੰਗ (ਨ) ਨਹੀਂ (ਮੋਰਉ) ਮੋੜਾਂਗੀ। **ਵਾ:** (ਅੰਗੁ) ਰਿਦੇ ਨੂੰ (ਨ) ਨਹੀਂ (ਮੋਰਉ) ਮੋੜਾਂਗੀ ਭਾਵ ਬੇਮੁਖ ਨਹੀਂ ਹੋਵਾਂਗੀ।

**ਪਿੰਡੁ ਪਰੈ; ਤਉ ਪ੍ਰੀਤਿ ਨ ਤੋਰਉ ॥੨॥**

ਜੇ ਮੇਰਾ (ਪਿੰਡੁ) ਸਰੀਰ (ਪਰੈ) ਡਿੱਗ ਵੀ ਪਵੇ **ਵਾ:** ਫੱਟ ਵੀ ਜਾਵੇ (ਤਉ) ਤਾਂ ਵੀ ਮੈਂ ਆਪ ਦੇ ਨਾਲ ਪ੍ਰੀਤ (ਨ) ਨਹੀਂ (ਤੋਰਉ) ਤੋੜਾਂਗੀ।

**ਹਮ ਤੁਮ ਬੀਚੁ; ਭਇਓ ਨਹੀ ਕੋਈ ॥**

ਅਸੀਂ ਆਪ ਦੇ ਭਗਤ ਤੇ ਤੁਸੀਂ ਸਾਡੇ ਭਗਵੰਤ ਹੋ। (ਹਮ) ਸਾਡੇ ਤੇ (ਤੁਮ) ਤੁਹਾਡੇ (ਬੀਚੁ) ਵਿਚ ਕੋਈ ਪਰਦਾ ਤਾਂ ਨਹੀਂ ਪਿਆ (ਭਇਓ) ਹੋਇਆ। **ਵਾ:** ਤਤ ਤ੍ਵੰ ਦਾ ਸੋਧਨ ਕਰਨ ਨਾਲ ਕੋਈ ਭੇਦ ਤਾਂ ਨਹੀਂ ਪਿਆ ਹੋਇਆ।

**ਤੁਮਹਿ ਸੁ ਕੰਤ; ਨਾਰਿ ਹਮ ਸੋਈ ॥੩॥**

(ਤੁਮਹਿ) ਤੁਸੀਂ ਸਾਡੇ (ਸੁ) ਉਹੀ (ਕੰਤ) ਪਤੀ ਪ੍ਰਮੇਸਰ ਹੋ ਅਤੇ (ਹਮ) ਅਸੀਂ ਤੁਹਾਡੀ (ਸੋਈ) ਉਹੀ (ਨਾਰਿ) ਇਸਤਰੀ ਦੀ ਨਿਆਈਂ ਭਗਤ ਹਾਂ।

**ਕਹਤੁ ਕਬੀਰੁ; ਸੁਨਹੁ ਰੇ ਲੋਈ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਲੋਈ) ਪ੍ਰਕਾਸ਼ ਸਰੂਪ ਬ੍ਰਹਮ ! ਸਾਡੀ ਬੇਨਤੀ (ਸੁਨਹੁ) ਸੁਨਣਾ ਕਰੋ।

**ਅਬ ਤੁਮਰੀ; ਪਰਤੀਤਿ ਨ ਹੋਈ ॥੪॥੨॥੩੫॥**

ਸਾਨੂੰ (ਅਬ) ਹੁਣ ਤੱਕ (ਤੁਮਰੀ) ਤੁਹਾਡੀ (ਪਰਤੀਤਿ) ਪ੍ਰਤੀਤ (ਨ) ਨਹੀਂ ਹੋਈ ਹੈ। ਭਾਵ ਅਜੇ ਤੱਕ ਸਾਨੂੰ ਤੂੰ ਅਸਖਿਆਤ ਹੀ ਹੈ, ਪ੍ਰਗਟ ਨਹੀਂ ਹੋਇਆ। ਇਸ ਦਾ ਕੀ ਕਾਰਣ ਹੈ?

ਇਸ ਪ੍ਰਕਾਰ ਕਬੀਰ ਸਾਹਿਬ ਜੀ ਨੇ ਪ੍ਰਮੇਸਰ ਦੇ ਚਰਨਾਂ ਵਿੱਚ ਬੇਨਤੀਆਂ ਕੀਤੀਆਂ ਹਨ।

## ਅਰਥ ਨੰ : ੩

ਇਸ ਅਰਥ ਵਿਚ ਬ੍ਰਹਮ ਵਿਦਿਆ ਜਗਿਆਸੂ ਦੇ ਤਾਈਂ ਕਹਿੰਦੀ ਹੈ :

**ਕਰਵਤੁ ਭਲਾ; ਨ ਕਰਵਟ ਤੇਰੀ ॥**

ਹੇ ਜਗਿਆਸੂ ! ਮੈਨੂੰ ਕਰਵੱਤ ਲੈਣਾ (ਭਲਾ) ਚੰਗਾ ਹੈ ਪਰ ਤੇਰੀ (ਕਰਵਟ) ਪਿੱਠ ਲੈਣੀ ਮੈਨੂੰ ਚੰਗੀ (ਨ) ਨਹੀਂ।

**ਅਥਵਾ :** ਜੋ ਅਗਿਆਨੀਆਂ ਦਾ ਕਹਿਣਾ ਹੈ ਕਿ ਬ੍ਰਹਮ ਵਿਦਿਆ ਕੋਈ ਚੀਜ਼ ਨਹੀਂ ਹੈ। ਇਹ ਕਰਵੱਤ ਲੈਣਾ ਮੈਨੂੰ (ਭਲਾ) ਚੰਗਾ ਹੈ। **ਵਾ:** ਜੋ ਕੁਸੰਗੀਆਂ ਦੁਆਰਾ ਮੈਨੂੰ ਤਿਆਗ ਦੇਣਾ ਹੈ। ਇਹ ਕਰਵੱਤ ਲੈਣਾ ਮੈਨੂੰ (ਭਲਾ) ਚੰਗਾ ਹੈ। ਪਰ ਹੇ ਜਗਿਆਸੂ ! ਜੋ ਤੇਰੀ ਬ੍ਰਹਮ ਵਿਦਿਆ ਤੋਂ ਬ੍ਰਹਮ ਗਿਆਨ ਦੀ ਪ੍ਰਾਪਤੀ ਨਾ ਕਰਨ ਰੂਪ (ਕਰਵਟ) ਕੰਡ ਫੇਰਨੀ ਹੈ। ਇਹ ਚੰਗੀ (ਨ) ਨਹੀਂ।

**ਲਾਗੁ ਗਲੇ; ਸੁਨੁ ਬਿਨਤੀ ਮੇਰੀ ॥੧॥**

ਹੇ ਜਗਿਆਸੂ ! ਮੇਰੇ ਗਲੇ ਨਾਲ (ਲਾਗੁ) ਲੱਗਣਾ ਕਰ ਭਾਵ ਮੈਨੂੰ ਧਾਰਨ ਕਰਨਾ ਕਰ। ਇਹ ਮੇਰੀ ਤੇਰੇ ਤਾਂਈਂ (ਬਿਨਤੀ) ਬੇਨਤੀ ਹੈ। ਇਸ ਨੂੰ (ਸੁਨੁ) ਸੁਣਨਾ ਕਰ। ਮੈਂ ਤੇਰੇ ਜਨਮਾਂ-ਜਨਮਾਂ ਦੇ ਦੁੱਖ ਮੇਟ ਦਿਆਂਗੀ।

**ਹਉ ਵਾਰੀ; ਮੁਖੁ ਫੇਰਿ ਪਿਆਰੇ ॥**

ਹੇ ਮੇਰੇ ਪਿਆਰੇ ਜਗਿਆਸੂ ! (ਹਉ) ਮੈਂ ਤੇਰੇ ਤੋਂ (ਵਾਰੀ) ਵਾਰਨੇ ਜਾਵਾਂ। ਤੂੰ ਖੋਟੀਆਂ ਵਿਦਿਆ ਦੇ ਪੜ੍ਹਨ ਵੱਲੋਂ ਹੱਟ ਜਾ ਤੇ ਮੇਰੇ ਵੱਲ ਨੂੰ ਆਪਣਾ (ਮੁਖੁ) ਮੂੰਹ (ਫੇਰਿ) ਫੇਰਨਾ ਕਰ ਭਾਵ ਬ੍ਰਹਮ ਵਿਦਿਆ ਦੀ ਪ੍ਰਾਪਤੀ ਕਰਨਾ ਕਰ।

**ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ ॥੧॥ ਰਹਾਉ ॥**

ਹੇ ਜਗਿਆਸੂ ! ਜੋ ਤੂੰ ਮੈਨੂੰ ਨਾ ਪੜ੍ਹਨ ਰੂਪ **ਵਾ:** ਤਿਆਗਣ ਰੂਪ **ਵਾ:** ਬੇਮੁਖਤਾ ਰੂਪ (ਕਰਵਟੁ) ਕੰਡ ਦੇ ਕਰਕੇ ਬੈਠਾ ਹੈਂ। ਇਹ ਤੂੰ (ਮੋ) ਮੇਰੇ (ਕਉ) ਤਾਈਂ (ਕਾਹੇ) ਕਿਸ (ਕਉ) ਵਾਸਤੇ (ਮਾਰੇ) ਮਾਰ ਰਿਹਾ ਹੈ।

**ਜਉ ਤਨੁ ਚੀਰਹਿ; ਅੰਗੁ ਨ ਮੋਰਉ ॥**

ਹੇ ਜਗਿਆਸੂ ! (ਜਉ) ਜੇਕਰ ਤੂੰ ਮੇਰੇ ਤਾਈਂ ਗ੍ਰਹਿਣ ਕਰੇਂਗਾ ਤਾਂ ਮੈ ਤੇਰੇ (ਤਨੁ) ਦੇਹ ਅਧਿਆਸ, ਦੇਹ ਅਭਿਮਾਨ ਨੂੰ (ਚੀਰਹਿ) ਚੀਰ ਦਿਆਂਗੀ, ਨਾਸ਼ ਕਰ ਦੇਵਾਂਗੀ ਅਤੇ ਤੇਰੇ (ਅੰਗੁ) ਪਿਆਰੇ ਸਰੂਪ ਨੂੰ ਸਾਖਿਆਤ ਕਰਨ ਵੱਲੋਂ ਕਦੇ (ਨ) ਨਹੀਂ (ਮੋਰਉ) ਮੋੜਾਂਗੀ।

**ਅਥਵਾ :** (ਜਉ) ਜੇਕਰ ਤੂੰ ਮੇਰੇ (ਤਨੁ) ਸਰੀਰ ਨੂੰ (ਚੀਰਹਿ) ਚੀਰ ਵੀ ਦੇਵੇਂ ਅਰਥਾਤ ਇਹ ਕਹਿਣਾ ਕਰੇ ਹੇ ਬ੍ਰਹਮ ਵਿਦਿਆ ! ਹੁਣ ਤੇਰਾ ਮੇਰੇ ਸਰੂਪ ਵਿਚ ਕਥਨ ਨਹੀਂ ਬਣਦਾ ਤਾਂ ਵੀ ਮੈਂ (ਅੰਗੁ) ਪੱਖ (ਨ) ਨਹੀਂ (ਮੋਰਉ) ਮੋੜਾਂਗੀ। ਤੇਰੇ ਸਰੂਪ ਨੂੰ ਸਾਖਿਅਤਤਾ ਦਿੰਦੀ ਰਹਾਂਗੀ।

**ਪਿੰਡੁ ਪਰੈ; ਤਉ ਪ੍ਰੀਤਿ ਨ ਤੋਰਉ ॥੨॥**

ਹੇ ਜਗਿਆਸੂ ! ਜੇਕਰ ਤੇਰਾ (ਪਿੰਡੁ) ਸਰੀਰ (ਪਰੈ) ਡਿੱਗ ਵੀ ਪਵੇਗਾ (ਤਉ) ਤਾਂ ਵੀ ਮੈਂ ਤੇਰੇ ਨਾਲ ਪ੍ਰੀਤ

(ਨ) ਨਹੀਂ (ਤੋਰਉ) ਤੋੜਾਂਗੀ। **ਵਾ:** ਜੋ ਤੇਰੇ ਸਰੂਪ ਦੀ ਸਾਖਿਅਤਤਾ ਦੀ (ਦ੍ਰਿਸਟਾ ਰੂਪ ਜਨਾਉਣ ਦੀ) ਪ੍ਰੀਤੀ ਹੈ। ਉਹ ਨਹੀਂ ਤੋੜਾਂਗੀ। ਭਾਵ ਤੇਰੇ ਸਰੀਰ ਡਿੱਗੇ ਤੋਂ ਪਰੇ ਵੀ ਮੈਂ ਤੇਰੇ ਸਰੂਪ ਦੀ ਸਾਖਿਅਤਤਾ ਬਣਾਈ ਰੱਖਾਂਗੀ।

**ਅਥਵਾ :** ਜੇਕਰ ਮੇਰਾ (ਪਿੰਡੁ) ਸਰੀਰ ਵੀ (ਪਰੈ) ਡਿੱਗ ਪਵੇ ਅਰਥਾਤ ਤੂੰ ਇਹ ਕਹਿ ਦੇਵੇਂ ਕਿ ਹੇ ਬ੍ਰਹਮ ਵਿਦਿਆ! ਤੇਰਾ ਮੇਰੇ ਸਰੂਪ ਵਿਚ ਕੋਈ ਸਥਾਨ ਨਹੀਂ ਹੈ। (ਤਉ) ਤਾਂ ਵੀ ਮੈਂ ਤੇਰੇ ਹਿਰਦੇ ਵਿਚ (ਪ੍ਰੀਤੀ ) ਪ੍ਰੀਤੀ (ਨ) ਨਹੀਂ (ਤੋਰਉ) ਤੋੜਾਂਗੀ ਭਾਵ ਮੈਂ ਫਿਰ ਵੀ ਤੇਰੇ ਸਰੂਪ ਨੂੰ ਲਖਾਉਂਦੀ ਰਹਾਂਗੀ।

**ਹਮ ਤੁਮ ਬੀਚੁ; ਭਇਓ ਨਹੀ ਕੋਈ ॥**

ਹੇ ਜਗਿਆਸੂ! (ਹਮ) ਮੇਰੇ ਤੇ (ਤੁਮ) ਤੇਰੇ (ਬੀਚੁ) ਵਿਚ ਪੜਦਾ ਤਾਂ ਕੋਈ ਨਹੀਂ (ਭਇਓ) ਹੋਇਆ ਹੈ।

**ਤੁਮਹਿ ਸੁ ਕੰਤ; ਨਾਰਿ ਹਮ ਸੋਈ ॥੩॥**

(ਤੁਮਹਿ) ਤੂੰ (ਸੁ) ਉਹੋ ਹੀ ਆਤਮਾ ਦੀ ਪ੍ਰਾਪਤੀ ਕਰਨ ਵਾਲਾ ਜੀਵ ਰੂਪ (ਕੰਤ) ਪਤੀ ਹੈ ਅਤੇ (ਹਮ) ਮੈਂ (ਸੋਈ) ਉਹੋ ਹੀ ਤੇਰੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਬ੍ਰਹਮ ਵਿਦਿਆ ਰੂਪ (ਨਾਰਿ) ਨਾਰੀ, ਇਸਤਰੀ ਹਾਂ।

**ਕਹਤੁ ਕਬੀਰੁ; ਸੁਨਹੁ ਰੇ ਲੋਈ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਲੋਈ) ਪ੍ਰਕਾਸ਼ ਰੂਪ ਬ੍ਰਹਮ ਵਿਦਿਆ (ਸੁਨਹੁ) ਸੁਣ।

**ਅਬ ਤੁਮਰੀ; ਪਰਤੀਤਿ ਨ ਹੋਈ ॥੪॥੨॥੩੫॥**

(ਅਬ) ਹੁਣ ਤੱਕ ਮੈਨੂੰ (ਤੁਮਰੀ) ਤੇਰੀ ਪ੍ਰਤੀਤੀ (ਨ) ਨਹੀਂ ਹੋਈ ਸੀ ਕਿ ਤੂੰ ਮੇਰਾ ਐਨਾ ਫਾਇਦਾ ਕਰੇਂਗੀ। ਪਰ ਹੁਣ ਮੈਨੂੰ ਭਰੋਸਾ ਹੋ ਗਿਆ ਹੈ ਕਿ ਤੂੰ ਬੇਅੰਤ ਗੁਣਾ ਵਾਲੀ ਹੈਂ। ਹੁਣ ਮੈਂ ਤੈਨੂੰ ਜਰੂਰ ਧਾਰਨ ਕਰਾਂਗਾ। ਇਸ ਪ੍ਰਕਾਰ ਤੀਸਰੇ ਅਰਥ ਵਿੱਚ ਬ੍ਰਹਮ ਵਿਦਿਆ ਤੇ ਜਗਿਆਸੂ ਦਾ ਆਪਸ ਵਿੱਚ ਸੰਬਾਦ ਹੈ।

## ਅਰਥ ਨੰ : ੪

**ਨੋਟ :** ਚੌਥੇ ਅਰਥ ਵਿਚ ਅਭਾਸ ਬਿਰਤੀ ਸਾਖੀ ਚੇਤਨ ਦੇ ਤਾਈਂ ਕਹਿੰਦੀ ਹੈ।

**ਕਰਵਤੁ ਭਲਾ; ਨ ਕਰਵਟ ਤੇਰੀ ॥**

ਹੇ ਸਾਖੀ ਚੇਤਨ! ਜੋ ਤੂੰ ਮੈਨੂੰ ਮਿਥਿਆ ਨਿਸ਼ਚੇ ਕਰਕੇ ਕਹਿੰਦਾ ਹੈਂ ਕਿ ਹੇ ਅਭਾਸ ਬਿਰਤੀ! ਤੂੰ ਮੇਰੇ ਸਰੂਪ ਦੇ ਅੰਦਰ ਕੋਈ ਵਸਤੂ ਨਹੀਂ ਹੈ। ਮੈਨੂੰ ਇਹ ਕਰਵਤ ਲੈਣਾ (ਭਲਾ) ਚੰਗਾ ਹੈ ਪਰ ਜਿਹੜਾ ਤੂੰ ਮੇਰੇ ਤਾਈਂ (ਕਰਵਟ) ਕੰਡ ਦੇ ਛੱਡੀ ਹੈ ਭਾਵ ਜੋ ਤੇਰਾ ਮੇਰੇ ਅੰਦਰ ਸਖਿਆਤ ਨਹੀਂ ਹੋਣਾ ਹੈ, ਇਹ ਚੰਗਾ ਨਹੀਂ।

**ਲਾਗੁ ਗਲੇ; ਸੁਨੁ ਬਿਨਤੀ ਮੇਰੀ ॥੧॥**

ਹੇ ਸਾਖੀ ਚੇਤਨ! ਮੈਨੂੰ ਆਪਣੇ ਅਭੇਦ ਨਿਸ਼ਚੇ ਰੂਪ (ਗਲੇ) ਕੰਠ ਨਾਲ (ਲਾਗੁ) ਲਗਾ ਕੇ ਸਨਮੁਖ ਕਰਨਾ ਕਰ ਅਤੇ ਮੇਰੀ (ਬਿਨਤੀ) ਬੇਨਤੀ (ਸੁਨੁ) ਸੁਣਨਾ ਕਰ।

**ਹਉ ਵਾਰੀ; ਮੁਖੁ ਫੇਰਿ ਪਿਆਰੇ ॥**

ਹੇ ਮੇਰੇ ਪਿਆਰੇ ਸਾਖੀ ਚੇਤਨ! (ਹਉ) ਮੈਂ ਤੇਰੇ ਤੋਂ (ਵਾਰੀ) ਵਾਰਨੇ ਜਾਵਾਂ। ਮੈਨੂੰ ਆਪ ਦੇ ਸਨਮੁਖ ਕਰਨ ਰੂਪ ਮੁਖ (ਫੇਰਿ) ਫੇਰਨਾ ਕਰ। ਕਦੇ ਵੀ ਮੇਰੇ ਤਾਈਂ ਬੇਮੁਖ ਨਾ ਕਰਨਾ ਕਰ।

**ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ ॥੧॥ ਰਹਾਉ ॥**

ਹੇ ਸਾਖੀ ਚੇਤਨ! ਤੂੰ ਹਿਰਦੇ ਵਿਚ ਅਸਖਿਆਤ ਰਹਿਣ ਰੂਪ (ਕਰਵਟੁ) ਕੰਡ ਦੇ ਕਰਕੇ (ਮੋਕਉ) ਮੈਨੂੰ (ਕਾਹੇ) ਕਾਹਦੇ (ਕਉ) ਵਾਸਤੇ (ਮਾਰੇ) ਮਾਰ ਰਿਹਾ ਹੈਂ।

**ਜਉ ਤਨੁ ਚੀਰਹਿ; ਅੰਗੁ ਨ ਮੋਰਉ ॥**

ਹੇ ਸਾਖੀ ਚੇਤਨ ! (ਜਉ) ਜੇਕਰ ਤੂੰ ਮੇਰੇ (ਤਨੁ) ਸਰੀਰ ਨੂੰ ਮਿਥਿਆ ਕਹਿਣ ਰੂਪ (ਚੀਰਹਿ) ਚੀਰ ਦੇਵੇਂ ਭਾਵ ਜੇ ਤੂੰ ਕਹੇਂ ਕਿ ਮੇਰੇ ਸਰੂਪ ਵਿਚ ਤਾਂ ਤੇਰਾ ਕੋਈ ਥਾਂ ਨਹੀਂ ਹੈ। ਤੂੰ ਤਾਂ ਮਿਥਿਆ, ਅਣਹੋਈ ਪ੍ਰਤੀਤ ਹੁੰਦੀ ਹੈ। ਤਾਂ ਮੈਂ ਤੇਰਾ (ਅੰਗੁ) ਪੱਖ (ਨ) ਨਹੀਂ (ਮੋਰਉ) ਮੋੜਾਂਗੀ। ਅਰਥਾਤ ਮੈਂ ਫਿਰ ਵੀ ਤੇਰੇ ਨਾਲ ਹਮੇਸ਼ਾਂ ਪਿਆਰ ਰੱਖਾਂਗੀ ਅਤੇ ਤੇਰੇ ਸਰੂਪ ਨੂੰ ਦ੍ਵੰਦਵਾਦ ਤੋਂ ਰਹਿਤ ਕਰਕੇ ਸਾਖਿਆਤਤਾ ਦਾ ਪ੍ਰਚਾਰ ਕਰਦੀ ਰਹਾਂਗੀ।

**ਪਿੰਡੁ ਪਰੈ; ਤਉ ਪ੍ਰੀਤਿ ਨ ਤੋਰਉ ॥੨॥**

ਜੇ ਮੇਰਾ (ਪਿੰਡੁ) ਸਰੀਰ (ਪਰੈ) ਡਿੱਗ ਵੀ ਪਵੇਗਾ ਭਾਵ ਜੇਕਰ ਤੂੰ ਮੈਨੂੰ ਮਿਥਿਆ ਨਿਸ਼ਚੇ ਕਰ ਵੀ ਲਵੇਂਗਾ (ਤਉ) ਤਾਂ ਵੀ ਮੈਂ ਤੇਰੇ ਨਾਲੋਂ (ਪ੍ਰੀਤਿ) ਪ੍ਰੀਤੀ (ਨ) ਨਹੀਂ (ਤੋਰਉ) ਤੋੜਾਂਗੀ। ਅਰਥਾਤ ਮੈਂ ਫਿਰ ਵੀ ਜੀਵਨ ਮੁਕਤੀ ਦਾ ਆਨੰਦ ਬਖਸ਼ਦੀ ਰਹਾਂਗੀ।

**ਹਮ ਤੁਮ ਬੀਚੁ; ਭਇਓ ਨਹੀ ਕੋਈ ॥**

ਹੇ ਸਾਖੀ ਚੇਤਨ ! (ਹਮ) ਮੇਰੇ ਅਭਾਸ ਬਿਰਤੀ ਤੇ (ਤੁਮ) ਤੇਰੇ ਚੇਤਨ (ਬੀਚੁ) ਵਿਚ ਪੜਦਾ ਤਾਂ ਕੋਈ ਨਹੀਂ (ਭਇਓ) ਹੋਇਆ ਹੈ। ਭਾਵ ਮੈਂ ਤੇਰੇ ਆਸਰੇ ਪ੍ਰਕਾਸ਼ ਵਾਲੀ ਹਾਂ ਅਤੇ ਤੂੰ ਮੈਨੂੰ ਪ੍ਰਕਾਸ਼ਨ ਵਾਲਾ ਹੈਂ।

**ਤੁਮਹਿ ਸੁ ਕੰਤ; ਨਾਰਿ ਹਮ ਸੋਈ ॥੩॥**

(ਤੁਮਹਿ) ਤੂੰ (ਸੁ) ਉਹੀ ਸਾਖੀ ਚੇਤਨ ਰੂਪ (ਕੰਤ) ਪਤੀ ਹੈ ਅਤੇ ਮੈਂ ਤੇਰੀ (ਸੋਈ) ਉਹੀ ਅਭਾਸ ਬਿਰਤੀ ਰੂਪ (ਨਾਰਿ) ਇਸਤਰੀ ਹਾਂ।

**ਕਹਤੁ ਕਬੀਰੁ; ਸੁਨਹੁ ਰੇ ਲੋਈ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਲੋਈ) ਪ੍ਰਕਾਸ਼ ਰੂਪ ਅਭਾਸ ਬਿਰਤੀ ! (ਸੁਨਹੁ) ਸੁਨਣਾ ਕਰ।

**ਅਬ ਤੁਮਰੀ; ਪਰਤੀਤਿ ਨ ਹੋਈ ॥੪॥੨॥੩੫॥**

(ਅਬ) ਹੁਣ ਮੇਰੇ ਅਦ੍ਵੈਤ ਆਨੰਦ ਸਰੂਪ ਵਿਚ (ਤੁਮਰੀ) ਤੇਰੀ (ਪਰਤੀਤਿ) ਪ੍ਰਤੀਤੀ (ਨ) ਨਹੀਂ (ਹੋਈ) ਹੁੰਦੀ ਹੈ ਕਿ ਮੈਂ ਅਭਾਸ ਬਿਰਤੀ ਦੁਆਰਾ ਆਪਣੇ ਸਰੂਪ ਨੂੰ ਜਾਣਾ। ਮੈਂ ਆਪਣੇ ਆਪ ਨੂੰ ਆਪ ਹੀ ਆਦੇਸ ਕਰਦਾ ਹਾਂ। ਯਥਾ :

**ਆਪਸ ਕਉ ਆਪਹਿ ਆਦੇਸੁ ॥** *(ਅੰਗ : ੨੯੧)*

ਇਸ ਪ੍ਰਕਾਰ ਚੌਥੇ ਅਰਥ ਵਿੱਚ ਅਭਾਸ ਬਿਰਤੀ ਤੇ ਸਾਖੀ ਚੇਤਨ ਦਾ ਆਪਸ ਵਿੱਚ ਸੰਬਾਦ ਹੈ।

## ਆਸਾ ॥

**ਉਥਾਨਕਾ :**

ਇਕ ਹੰਕਾਰੀ ਬ੍ਰਾਹਮਣ ਕਬੀਰ ਸਾਹਿਬ ਜੀ ਨੂੰ ਕਹਿੰਦਾ ਕਿ ਓਏ ਜੁਲਾਹਿਆ ! ਤੂੰ ਸਾਡੇ ਪੰਡਿਤਾਂ ਦੇ ਜੰਞੂ ਆਦਿਕਾਂ ਦੀ ਤਾਂ ਨਿੰਦਿਆ ਕਰਦਾ ਹੈਂ ਤੇ ਆਪ ਹਰ ਵਕਤ ਗਿਆਨ ਦੀਆਂ ਗੱਲਾਂ ਹੀ ਮਾਰਦਾ ਰਹਿੰਦਾ ਹੈ। ਦੱਸ, ਤੂੰ ਨੀਚ ਜੁਲਾਹਾ ਹੋ ਕੇ ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਕਰ ਲਵੇਂਗਾ। ਸੁਣ ਕੇ ਕਬੀਰ ਸਾਹਿਬ ਜੀ ਕਹਿੰਦੇ ਕਿ ਤੂੰ, ਤੇਰਾ ਪਿਉ, ਤੇਰਾ ਦਾਦਾ, ਸਾਰਾ ਜਗਤ ਤੇ ਬ੍ਰਹਮ ਵੀ ਜੁਲਾਹਾ ਹੀ ਹੈ। ਬ੍ਰਾਹਮਣ ਕਹਿੰਦਾ ਮੈਨੂੰ ਸਿੱਧ ਕਰਕੇ ਵਿਖਾ। ਤਾਂ ਕਬੀਰ ਸਾਹਿਬ ਪ੍ਰਮੇਸਰ ਨੂੰ ਜੁਲਾਹਾ ਸਿੱਧ ਕਰਦੇ ਹੋਏ ਫੁਰਮਾਉਂਦੇ ਹਨ।

## ਕੋਰੀ ਕੋ ਕਾਹੂ; ਮਰਮੁ ਨ ਜਾਨਾਂ ॥

ਹੇ ਬ੍ਰਾਹਮਣ ! ਸਾਰੇ ਸੰਸਾਰ ਨੂੰ ਪੈਦਾ *(ਕੋਰੀ) ਕਰਨ ਵਾਲਾ ਜੋ ਪ੍ਰਮੇਸਰ ਹੈ। ਉਸ ਪ੍ਰਮੇਸਰ ਰੂਪ (ਕੋਰੀ) ਜੁਲਾਹੇ (ਕੋ) ਦਾ (ਕਾਹੂ) ਕਿਸੇ ਨੇ (ਮਰਮੁ) ਭੇਦ (ਨ) ਨਹੀਂ (ਜਾਨਾਂ) ਜਾਣਿਆ ਹੈ।

## ਸਭੁ ਜਗੁ ਆਨਿ; ਤਨਾਇਓ ਤਾਨਾਂ ॥੧॥ ਰਹਾਉ ॥

ਜਿਸ ਨੇ (ਆਨਿ) ਦ੍ਵੈਤ ਕਰਕੇ **ਵਾ:** (ਆਨਿ) ਦੂਜੀ ਮਾਇਆ ਕਰਕੇ ਭਾਵ ਆਪਣੇ ਆਪ ਨੂੰ ਮਾਇਆ ਸਬਲ ਕਹਾ ਕੇ (ਸਭੁ) ਸਾਰਾ (ਜਗੁ) ਸੰਸਾਰ ਰੂਪ (ਤਾਨਾਂ) ਤਾਣਾ (ਤਨਾਇਓ) ਤਾਨਿਆ ਹੈ।

**ਅਥਵਾ :** ਜੋ ਪ੍ਰਮੇਸਰ ਦੁਆਰਾ ਸੂਖਮ, ਸਥੂਲ ਤੱਤਾਂ ਦਾ (ਆਨਿ) ਲਿਆਂਦਾ ਹੋਇਆ (ਸਭੁ ਜਗੁ) ਸਾਰਾ ਜਗਤ ਹੈ। **ਵਾ:** ਪੱਚੀ ਪ੍ਰਕਿਰਤੀਆਂ ਰੂਪ ਸਾਰਾ ਜਗਤ ਹੈ। (ਤਨਾਇਓ ਤਾਨਾਂ) ਇਹ ਤਾਣਾ ਹੀ ਤਨਾਇਆ ਹੋਇਆ ਹੈ। **ਵਾ:** ਸੂਖਮ, ਸਥੂਲ ਤੱਤ ਤਾਣਾ ਹੈ। ਨੌਂ ਖੰਡ ਕਾਨੇ ਹਨ ਅਤੇ ਜੋ ਪੰਜਾਂ ਤੱਤਾਂ ਵਿਚੋਂ ਪੱਚੀ ਪ੍ਰਕਿਰਤੀਆਂ ਬਣਾਈਆਂ ਹਨ ਇਹ ਪੇਟਾ ਹੈ। ਸੁਣ ਕੇ ਬ੍ਰਾਹਮਣ ਕਹਿੰਦਾ ਮੈਨੂੰ ਤਾਂ ਪਤਾ ਨਹੀਂ ਕਿ ਈਸ਼ਰ ਕਿਵੇਂ ਜੁਲਾਹਾ ਹੈ? ਤਾਂ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਤੂੰ ਪੜ੍ਹਿਆ-ਲਿਖਿਆ ਤਾਂ ਹੈ ਨਹੀਂ। ਜੇ ਪੜ੍ਹਿਆ-ਲਿਖਿਆ ਹੁੰਦਾ ਤਾਂ ਝੱਟ ਮੰਨ ਜਾਂਦਾ। ਇਸ ਲਈ,

## ਜਬ ਤੁਮ; ਸੁਨਿ ਲੇ ਬੇਦ ਪੁਰਾਨਾਂ ॥

(ਜਬ) ਜਦੋਂ (ਤੁਮ) ਤੂੰ ਵੇਦਾਂ ਤੇ ਪੁਰਾਣਾਂ ਦੀ ਕਥਾ ਨੂੰ (ਸੁਨਿ) ਸੁਣ (ਲੇ) ਲਵੇਂਗਾ।

## ਤਬ ਹਮ; ਇਤਨਕੁ ਪਸਰਿਓ ਤਾਨਾਂ ॥੧॥

(ਤਬ) ਤਦੋਂ ਤੂੰ (ਹਮ) ਸਾਡਾ ਕਿਹਾ ਹੋਇਆ ਮੰਨ ਜਾਵੇਂਗਾ ਕਿ ਜੋ ਇਤਨਾ ਕੁ ਸੰਸਾਰ ਰੂਪ ਪਸਾਰਾ (ਪਸਰਿਓ) ਪਸਰਿਆ ਹੋਇਆ ਹੈ। ਇਹ ਮਾਇਆ ਸਬਲ ਬ੍ਰਹਮ ਈਸ਼ਰ ਦੀ ਹੀ ਬ੍ਰਹਮੰਡ ਰੂਪ (ਤਾਨਾਂ) ਤਾਣੀ ਹੀ ਬਣਾਈ ਹੋਈ ਹੈ। **ਵਾ:** (ਤਾਨਾਂ) ਜੋ ਸੰਸਾਰ ਰੂਪ ਤਾਣਾ ਤਣਿਆ ਹੋਇਆ ਹੈ। ਇਹ ਮਾਇਆ ਸਬਲ ਬ੍ਰਹਮ ਈਸ਼ਰ ਦਾ ਹੀ ਹੈ।

**ਉਪਰੋਕਤ ਦੋ ਪੰਕਤੀਆਂ ਅੰਨਵੈ ਰੀਤੀ ਅਨੁਸਾਰ ਅਰਥ :**

**ਜਬ ਤੁਮ; ਸੁਨਿ ਲੇ ਬੇਦ ਪੁਰਾਨਾਂ ॥ ਤਬ ਹਮ; ਇਤਨਕੁ ਪਸਰਿਓ ਤਾਨਾਂ ॥੧॥**

ਹੇ ਪੰਡਿਤ ! (ਜਬ) ਜਦੋਂ (ਤੁਮ) ਤੁਹਾਡੇ ਵੇਦਾਂ ਤੇ ਪੁਰਾਣਾਂ ਨੂੰ (ਸੁਨਿ) ਸੁਣ ਲਿਆ (ਤਬ) ਤਦੋਂ (ਹਮ) ਅਸੀਂ ਜਾਣ ਲਿਆ ਕਿ ਇਤਨਾ ਕੁ ਜੋ ਖੰਡ, ਬ੍ਰਹਮੰਡ ਆਦਿਕਾਂ ਦਾ ਪਸਾਰਾ (ਪਸਰਿਓ) ਪਸਰਿਆ ਹੋਇਆ ਹੈ। ਇਹ ਸਾਰਾ (ਤਾਨਾਂ) ਤਾਣਾ ਈਸ਼ਰ ਦਾ ਤਾਣਿਆ ਹੋਇਆ ਹੈ।

**ਪ੍ਰਸ਼ਨ :** ਬ੍ਰਾਹਮਣ ਕਹਿੰਦਾ ਕਿ ਤਾਣੀ ਵਿਚ ਤਾਂ ਕੰਘੀ ਹੁੰਦੀ ਹੈ। ਇਸ ਵਿੱਚ ਕਿਹੜੀ ਕੰਘੀ ਹੈ?

## ਧਰਨਿ ਅਕਾਸ ਕੀ; ਕਰਗਹ ਬਨਾਈ ॥

**ਉੱਤਰ :** ਹੇ ਬ੍ਰਾਹਮਣ ! ਜੋ (ਧਰਨਿ) ਧਰਤੀ ਤੇ ਆਕਾਸ਼ ਅੰਦਰ **ਸਸਮਾਰ ਚੱਕਰ (ਕੀ) ਦੀ ਗੰਢ ਹੈ। ਇਹ ਈਸ਼ਰ ਨੇ (ਕਰਗਹ) ਕੰਘੀ (ਬਨਾਈ) ਬਣਾਉਣਾ ਕੀਤੀ ਹੈ।

---

* **ਕੋਰੀ :** ਜੁਲਾਹਾ **ਵਾ:** ਜਿਹੜਾ ਤਾਣੀਆਂ ਦੇ ਬੁਣਨ ਵਾਲਾ, ਕੋਰੇ ਬਸਤਰਾਂ ਨੂੰ ਪਾਣ ਦੇਣ ਵਾਲਾ ਹੋਵੇ। ਉਸ ਨੂੰ ਕੋਰੀ ਕਹੀਦਾ ਹੈ।

** **ਸਸਮਾਰ ਚੱਕਰ :** ਜਿਸ ਦੇ ਆਸਰੇ ਧਰਤੀ ਤੇ ਆਕਾਸ਼ ਆਪੋ-ਆਪਣੀ ਤਰਫ ਖਿੱਚੇ ਰਹਿੰਦੇ ਹਨ ਜਾਂ ਜਿਸ ਨਾਲ ਉਪਰਲੇ ਲੋਕ ਤਾਰੇ ਆਦਿ ਉਪਰ ਵੱਲ ਨੂੰ ਖਿੱਚੇ ਰਹਿੰਦੇ ਹਨ, ਹੇਠਾਂ ਨੂੰ ਨਹੀਂ ਡਿੱਗਦੇ। ਇਸ ਚੱਕਰ ਤੋਂ ਉਪਰ ਗਈ ਹੋਈ ਕੋਈ ਵੀ ਵਸਤੂ ਹੇਠਾਂ ਨਹੀਂ ਡਿੱਗਦੀ। ਜੋ ਆਕਾਸ਼ ਵਿੱਚ ਹਵਾਈ ਜਹਾਜ ਉੱਡਦੇ ਹਨ। ਉਹ ਇਸ ਚੱਕਰ ਤੋਂ ਹੇਠਾ ਹੀ ਰਹਿੰਦੇ ਹਨ।

**ਪ੍ਰਸ਼ਨ :** ਫੇਰ ਜਿਵੇਂ ਤਾਣੀ ਵਿਚ ਨਾਲਾਂ ਇਧਰ-ਉਧਰ ਚਲਦੀਆਂ ਹਨ। ਇੱਥੇ ਕਿਹੜੀਆਂ ਨਾਲਾਂ ਹਨ?

## ਚੰਦੁ ਸੂਰਜੁ ਦੁਇ; ਸਾਥ ਚਲਾਈ ॥੨॥

**ਉੱਤਰ :** ਜੋ (ਦੁਇ) ਦੋਵੇਂ ਚੰਦ ਤੇ ਸੂਰਜ ਦਾ ਚੜ੍ਹਨਾ ਤੇ ਛਿਪਣਾ ਹੈ। ਇਹ (ਸਾਥ) ਨਾਲਾਂ ਜਾਂ ਨਲੀਆਂ (ਚਲਾਈ) ਚਲਾਈਆਂ ਹੋਈਆਂ ਹਨ।

**ਅਥਵਾ :** ਜੋ ਦੋਵੇਂ ਚੰਦ ਤੇ ਸੂਰਜ ਦਾ (ਚਲਾਈ) ਚੱਲਣਾ ਹੈ। ਇਹ (ਸਾਥ) ਨਾਲਾਂ ਹਨ।

**ਪ੍ਰਸ਼ਨ :** ਇਹ ਸੁਣ ਕੇ ਬ੍ਰਾਹਮਣ ਕਹਿੰਦਾ ਕਿ ਜੁਲਾਹੇ ਜਿਸ ਵਕਤ ਖੱਡੀ ਵਿੱਚ ਪੈਰ ਰੱਖ ਕੇ ਬੁਣਦੇ ਹਨ ਤਾਂ ਉਹਨਾਂ ਦੇ ਪੈਰਾਂ ਵਿਚ ਪਊਆਂ ਦੀ ਜੋੜੀ ਹੁੰਦੀ ਹੈ। ਇੱਥੇ ਪਊਆਂ ਦੀ ਜੋੜੀ ਕਿਹੜੀ ਹੈ?

## ਪਾਈ ਜੋਰਿ, ਬਾਤ ਇਕ ਕੀਨੀ; ਤਹ ਤਾਂਤੀ, ਮਨੁ ਮਾਨਾਂ ॥

**ਉੱਤਰ :** ਹੇ ਬ੍ਰਾਹਮਣ! ਜੋ ਇਕ ਪ੍ਰਮੇਸਰ ਨੇ ਸਾਰੀ ਸ੍ਰਿਸ਼ਟੀ ਦੀ ਬਾਤ ਆਪਣੇ ਵੱਸ (ਕੀਨੀ) ਕੀਤੀ ਹੋਈ ਹੈ ਭਾਵ ਜਦੋਂ ਚਾਹੇ ਕਿਸੇ ਨੂੰ ਜਨਮ ਦੇ ਦਿੰਦਾ ਹੈ ਅਤੇ ਜਦੋਂ ਚਾਹੇ ਕਿਸੇ ਨੂੰ ਮਾਰ ਦਿੰਦਾ ਹੈ। ਇਹ ਉਸ ਦੇ ਪਊਆਂ ਦੀ (ਜੋਰਿ) ਜੋੜੀ ਪਾਈ ਹੋਈ ਹੈ।

**ਪ੍ਰਸ਼ਨ :** ਪ੍ਰਤੱਖ ਜੁਲਾਹੇ ਦਾ ਮਨ ਤਾਂ (ਤਾਂਤੀ) ਤੰਦਾ ਭਾਵ ਧਾਗਿਆਂ ਦੇ ਜੋੜਨ ਵਿੱਚ ਲੱਗਾ ਹੁੰਦਾ ਹੈ। ਇੱਥੇ ਮਨ ਕਿਸ ਵਿੱਚ ਲੱਗਾ ਹੋਇਆ ਹੈ?

**ਉੱਤਰ :** (ਤਹ) ਤਿਸ ਪ੍ਰਮੇਸਰ ਦਾ ਮਨ (ਤਾਂਤੀ) ਤੱਤਾਂ ਰੂਪ ਧਾਗਿਆਂ ਦੇ ਜੋੜਨ ਵਿਚ (ਮਾਨਾਂ) ਮੰਨਿਆ ਭਾਵ ਲੱਗਿਆ ਹੋਇਆ ਹੈ।

**ਅਥਵਾ :** ਜੋ ਏਕਤਾ ਵਾਲੀ (ਬਾਤ) ਗੱਲ (ਕੀਨੀ) ਕਰਨੀ ਹੈ ਕਿ ਸਾਰਿਆਂ ਵਿਚ ਇਕੋ ਹੀ ਪ੍ਰਮੇਸਰ ਮਿਲਿਆ ਹੋਇਆ ਹੈ। (ਪਾਈ ਜੋਰਿ) ਇਹ ਪਊਆਂ ਦੀ ਜੋੜੀ ਹੈ ਅਤੇ (ਤਹ) ਤਿਸ (ਤਾਂਤੀ) ਸੂਖਮ, ਸਥੂਲ ਤੱਤਾਂ ਨੂੰ ਜੋੜਨ ਵਾਲੇ ਪ੍ਰਮੇਸਰ ਵਿਚ ਸਾਡਾ ਮਨ (ਮਾਨਾਂ) ਮੰਨ ਗਿਆ ਹੈ।

## ਜੋਲਾਹੇ, ਘਰੁ ਅਪਨਾ ਚੀਨ੍ਹਾ; ਘਟ ਹੀ ਰਾਮੁ ਪਛਾਨਾਂ ॥੩॥

ਹੇ ਬ੍ਰਾਹਮਣ! ਜਿਵੇਂ ਅਸੀਂ ਪ੍ਰਮੇਸਰ ਰੂਪ ਜੁਲਾਹੇ ਦੇ ਘਰ ਦਾ ਆਪਣਾ ਜਨਮ (ਚੀਨ੍ਹਾ) ਜਾਨਣਾ ਕੀਤਾ ਹੈ। ਤਿਵੇਂ ਤੂੰ ਵੀ ਆਪਣਾ ਜਨਮ ਜੁਲਾਹੇ ਦੇ ਘਰ ਦਾ ਹੀ ਸਮਝਣਾ ਕਰ ਕਿਉਂਕਿ ਸਾਰੇ ਜੀਵ-ਜੰਤ ਉਸ ਪ੍ਰਮੇਸਰ ਰੂਪ ਜੁਲਾਹੇ ਦੇ ਘਰ ਵਿਚ ਹੀ ਪੈਦਾ ਹੋਏ ਹਨ। **ਵਾ:** ਜਦੋਂ ਅਸੀਂ ਉਸ ਪ੍ਰਮੇਸਰ ਰੂਪ ਜੁਲਾਹੇ ਦੇ (ਘਰੁ) ਸਰੂਪ ਨੂੰ (ਅਪਨਾ) ਆਪਣਾ ਆਪ ਰੂਪ ਕਰਕੇ (ਚੀਨ੍ਹਾ) ਜਾਨਣਾ ਕੀਤਾ। ਤਦੋਂ ਅਸੀਂ ਉਸ (ਰਾਮੁ) ਪ੍ਰਮੇਸਰ ਨੂੰ ਆਪਣੇ (ਘਟ) ਹਿਰਦੇ ਦੇ ਅੰਦਰ ਹੀ (ਪਛਾਨਾਂ) ਪਛਾਣ ਲਿਆ।

**ਪ੍ਰਸ਼ਨ :** ਬ੍ਰਾਹਮਣ ਕਹਿੰਦਾ ਕਿ ਕਬੀਰ ਜੀ! ਤੁਸੀਂ ਪ੍ਰਮੇਸਰ ਨੂੰ ਜੁਲਾਹਾ ਬਣਾ ਕੇ ਜਗਤ ਦੀ ਉਤਪਤੀ ਤਾਂ ਕਰ ਦਿੱਤੀ ਹੈ। ਪਰ ਜਿਵੇਂ ਪ੍ਰਤੱਖ ਜੁਲਾਹਾ ਕੰਘੀ ਤੋੜ ਕੇ ਤਾਣੀ ਲਾਹ ਕੇ ਸੂਤ ਵਿੱਚ ਸੂਤ ਮਿਲਾ ਲੈਂਦਾ ਹੈ। ਇਉਂ ਪ੍ਰਮੇਸਰ ਰੂਪ ਜੁਲਾਹਾ ਪਰਲੋ ਕਿਵੇਂ ਲਿਆਵੇਗਾ?

## ਕਹਤੁ ਕਬੀਰੁ; ਕਾਰਗਹ ਤੋਰੀ ॥

**ਉੱਤਰ :** ਜਿਵੇਂ ਆਦਮੀ ਦੀ ਨਾਭੀ ਦੇ ਉਦਾਲਿਓਂ ਅਪਾਨ ਤੇ ਪ੍ਰਾਣ ਵਾਯੂ ਦੀ ਗੰਢ ਟੁੱਟਣ ਤੋਂ ਉਸ ਦੀ ਮੌਤ ਹੋ ਜਾਂਦੀ ਹੈ। ਇਸੇ ਪ੍ਰਕਾਰ, ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਪ੍ਰਮੇਸਰ ਰੂਪ ਜੁਲਾਹਾ ਧਰਤੀ ਤੇ

ਅਕਾਸ਼ ਦੀ ਸਸਮਾਰ ਚੱਕਰ ਦੀ ਗੰਢ ਰੂਪ (ਕਾਰਗਹ) ਕੰਘੀ ਨੂੰ (ਤੋਰੀ) ਤੋੜ ਦਿੰਦਾ ਹੈ ਭਾਵ ਜਦੋਂ ਧਰਤੀ ਤੇ ਅਕਾਸ਼ ਨੂੰ ਆਪਸ ਨਾਲੋਂ ਵਿਛੋੜ ਕੇ ਖੰਡਾਂ-ਬ੍ਰਹਮੰਡਾਂ ਨੂੰ ਵੱਖਰੋ-ਵੱਖਰੇ ਕਰ ਦਿੰਦਾ ਹੈ।

## ਸੂਤੈ ਸੂਤ; ਮਿਲਾਏ ਕੋਰੀ ॥੪॥੩॥੩੬॥

ਤਦੋਂ ਉਹ (ਕੋਰੀ) ਪ੍ਰਮੇਸਰ ਰੂਪ ਜੁਲਾਹਾ (ਸੂਤੈ ਸੂਤ) ਤੱਤਾਂ ਰੂਪ ਸੂਤ ਨੂੰ ਤੱਤਾਂ ਰੂਪ ਸੂਤ ਵਿੱਚ (ਮਿਲਾਏ) ਮਿਲਾ ਕੇ ਭਾਵ ਪਾਣੀ ਨੂੰ ਪਾਣੀ ਵਿੱਚ, ਅੱਗ ਨੂੰ ਅੱਗ ਵਿੱਚ, ਪ੍ਰਿਥਵੀ ਨੂੰ ਪ੍ਰਿਥਵੀ ਵਿੱਚ, ਹਵਾ ਨੂੰ ਹਵਾ ਵਿੱਚ, ਅਕਾਸ਼ ਨੂੰ ਅਕਾਸ਼ ਵਿਚ ਲੈਅ ਕਰਕੇ ਸਭ ਦਾ ਅਭਾਵ ਕਰ ਦਿੰਦਾ ਹੈ। ਇਵੇਂ ਪ੍ਰਮੇਸਰ ਰੂਪ ਜੁਲਾਹਾ ਮਹਾਂ ਪਰਲੋ ਕਰਦਾ ਹੈ।

**ਅਥਵਾ** : ਜੋ ਤਤ ਤੇ ਤ੍ਵੰ ਪਦ ਦਾ ਲਖ ਅਰਥ ਰੂਪ ਚੇਤਨ ਬ੍ਰਹਮ ਹੈ ਇਹ ਸੂਤ ਹੈ। ਜਦੋਂ ਪ੍ਰਮੇਸਰ ਰੂਪ ਜੁਲਾਹਾ ਤ੍ਵੰ ਪਦ ਦੇ ਵਾਚ ਅਰਥ ਜੀਵ ਤੇ ਤਤ ਪਦ ਦੇ ਵਾਚ ਅਰਥ ਈਸ਼ਰ ਦਾ ਤਿਆਗ ਕਰਕੇ ਸਭ ਨੂੰ ਆਪਣੇ (ਸੂਤੈ ਸੂਤ) ਚੇਤਨ-ਚੇਤਨ ਭਾਗਾਂ ਵਿਚ ਭਾਵ ਕੂਟਸਥ (ਬ੍ਰਹਮ) ਤੇ ਬ੍ਰਹਮ ਵਿਚ (ਮਿਲਾਏ) ਮਿਲਾ ਦੇਵੇਗਾ। ਉਦੋਂ ਗਿਆਨ ਪਰਲੋ ਹੋਵੇਗੀ।

## ਆਸਾ ॥

**ਉਥਾਨਕਾ** :

ਕਿਸੇ ਪਾਖੰਡੀ ਆਦਮੀ ਨੇ ਕਾਫੀ ਤੀਰਥਾਂ 'ਤੇ ਜਾ ਕੇ ਇਸ਼ਨਾਨ ਕੀਤਾ ਹੋਇਆ ਸੀ। ਹੌਲੀ-ਹੌਲੀ ਉਹ ਲੋਕਾਂ ਵਿਚ ਆਪਣੇ-ਆਪ ਨੂੰ ਬੜਾ ਵੱਡਾ ਤੀਰਥ ਯਾਤਰੀ ਕਹਾਉਣ ਲੱਗ ਪਿਆ। ਲੋਕ ਉਸ ਦੇ ਤਾਈਂ ਵੇਖ ਕੇ ਕਹਿੰਦੇ ਕਿ ਏਹ ਤਾਂ ਮੁਕਤ ਹੈ। ਪਰ ਕਬੀਰ ਸਾਹਿਬ ਜੀ ਉਸ ਪਾਖੰਡੀ ਦੇ ਅੰਦਰ ਦੀ ਹਾਲਤ ਨੂੰ ਜਾਣਦੇ ਹੋਏ ਕਿ ਇਸ ਦਾ ਹਿਰਦਾ ਸ਼ੁੱਧ ਨਹੀਂ ਹੈ, ਇਹ ਪਾਵਨ ਉਪਦੇਸ਼ ਬਖਸ਼ਦੇ ਹਨ।

## ਅੰਤਰਿ ਮੈਲੁ, ਜੇ ਤੀਰਥ ਨਾਵੈ; ਤਿਸੁ ਬੈਕੁੰਠ ਨ ਜਾਨਾਂ ॥

ਹੇ ਭਾਈ! (ਜੇ) ਜੇਕਰ ਕਿਸੇ ਪੁਰਖ ਦੇ (ਅੰਤਰਿ) ਅੰਦਰ ਪਾਪਾਂ ਦੀ, ਔਗੁਣਾਂ ਦੀ ਮੈਲ ਹੋਵੇ, ਤੇ ਬਾਹਰੋਂ ਉਹ ਤੀਰਥ ਵਿਚ ਜਾ ਕੇ (ਨਾਵੈ) ਇਸ਼ਨਾਨ ਕਰਦਾ ਹੋਵੇ। (ਤਿਸੁ) ਉਸ ਪੁਰਖ ਨੇ ਬੈਕੁੰਠ ਵਿਚ (ਨ) ਨਹੀਂ (ਜਾਨਾਂ) ਜਾਣਾ। ਭਾਵ ਉਹ ਕਦੇ ਵੀ ਮੁਕਤ ਨਹੀਂ ਹੋ ਸਕੇਗਾ।

ਕਿਸੇ ਨੇ ਕਿਹਾ ਕਿ ਕਬੀਰ ਸਾਹਿਬ ਜੀ! ਲੋਕ ਤਾਂ ਕਹਿੰਦੇ ਹਨ ਕਿ ਬੜਾ ਤੀਰਥ ਯਾਤਰੂ ਹੈ, ਅਠਾਹਠ ਤੀਰਥਾਂ 'ਤੇ ਇਸ਼ਨਾਨ ਕਰਕੇ ਆਇਆ ਹੈ। ਸੁਣ ਕੇ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ

## ਲੋਕ ਪਤੀਣੇ ਕਛੂ ਨ ਹੋਵੈ; ਨਾਹੀ ਰਾਮੁ ਅਯਾਨਾ ॥੧॥ ('ਅਇਆਨਾ' ਬੋਲੋ)

ਹੇ ਭਾਈ! ਲੋਕਾਂ ਦੇ (ਪਤੀਣੇ) ਪਤੀਜਣੇ ਕਰਕੇ, ਮੰਨਣੇ ਕਰਕੇ, ਭੋਰਸਾ ਕਰਨੇ ਕਰਕੇ ਕਿ ਬੜਾ ਸੰਤ ਹੈ, ਬੜਾ ਤੀਰਥ ਯਾਤਰੂ ਹੈ, (ਕਛੂ) ਕੁਝ ਵੀ ਪ੍ਰਾਪਤ (ਨ) ਨਹੀਂ (ਹੋਵੈ) ਹੋਣਾ। ਕਿਉਂਕਿ ਉਹ (ਰਾਮੁ) ਪ੍ਰਮੇਸਰ (ਅਯਾਨਾ) ਇਆਣਾ **ਵਾ**: (ਅਯਾਨਾ) ਅਗਿਆਤ (ਨਾਹੀ) ਨਹੀਂ ਹੈ। ਉਹ ਤਾਂ ਸਾਰਿਆਂ ਦੇ ਹਿਰਦੇ ਦੀ ਜਾਨਣ ਵਾਲਾ ਹੈ।

ਕਬੀਰ ਸਾਹਿਬ ਜੀ! ਉਹ ਤਾਂ ਦੇਵੀ-ਦੇਵਤਿਆਂ ਦੀ ਪੂਜਾ ਕਰਦਾ ਹੈ। ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਮਿੱਟੀ ਦੇ ਦੇਵੀ-ਦੇਵਤੇ ਬਣਾ ਕੇ ਉਹਨਾਂ ਅੱਗੇ ਬੱਕਰੇ ਆਦਿਕਾਂ ਦੀ ਬਲੀ ਦੇਣੀ ਕੋਈ ਚੰਗੀ ਗੱਲ ਥੋੜ੍ਹਾ ਹੈ।

**ਪ੍ਰਸ਼ਨ :** ਫੇਰ ਪੂਜਾ ਕਿਸ ਦੀ ਕਰਨੀ ਚਾਹੀਦੀ ਹੈ?

## ਪੂਜਹੁ ਰਾਮੁ; ਏਕੁ ਹੀ ਦੇਵਾ ॥

**ਉੱਤਰ :** ਹੇ ਭਾਈ! ਜੋ ਸਾਰਿਆਂ ਦਾ (ਦੇਵਾ) ਪ੍ਰਕਾਸ਼ ਰੂਪ **ਵਾ:** (ਦੇਵਾ) ਰਾਜਾ ਰੂਪ **ਵਾ:** ਸਾਰਿਆਂ ਦਾ (ਦੇਵਾ) ਪੂਜਨੀਕ (ਰਾਮੁ) ਪ੍ਰਮੇਸਰ ਹੈ। ਉਸ (ਏਕੁ) ਇਕ ਦਾ ਹੀ (ਪੂਜਹੁ) ਪੂਜਨ ਕਰੋ।

**ਪ੍ਰਸ਼ਨ :** ਸੱਚਾ ਇਸ਼ਨਾਨ ਕਿਹੜਾ ਹੈ?

## ਸਾਚਾ ਨਾਵਣੁ; ਗੁਰ ਕੀ ਸੇਵਾ ॥੧॥ ਰਹਾਉ ॥

(‘ਨਾਵਣੁ’ ਭਾਰਾ ਬੋਲੋ)

**ਉੱਤਰ :** ਹੇ ਭਾਈ! ਪ੍ਰਮੇਸਰ ਦਾ ਰੂਪ ਜੋ (ਗੁਰ) ਸਤਿਗੁਰੂ ਸਾਹਿਬ ਜੀ ਹਨ। ਉਹਨਾਂ (ਕੀ) ਦੀ ਸੇਵਾ ਕਰਿਆ ਕਰੋ। ਇਹੋ ਹੀ ਤੀਰਥਾਂ ਦਾ (ਸਾਚਾ) ਸੱਚਾ (ਨਾਵਣੁ) ਇਸ਼ਨਾਨ ਹੈ।

## ਜਲ ਕੈ ਮਜਨਿ, ਜੇ ਗਤਿ ਹੋਵੈ; ਨਿਤ ਨਿਤ ਮੇਂਡੁਕ ਨਾਵਹਿ ॥

(ਜੇ) ਜੇਕਰ ਜਲ (ਕੈ) ਦੇ ਵਿਚ (ਮਜਨਿ) ਇਸ਼ਨਾਨ ਕਰਨ ਕਰਕੇ (ਗਤਿ) ਕਲਿਆਣ (ਹੋਵੈ) ਹੋ ਜਾਵੇ **ਵਾ:** (ਮਜਨਿ) ਪੁਰਬਾਂ ਦਾ ਇਸ਼ਨਾਨ ਕਰਨੇ ਕਰਕੇ (ਗਤਿ) ਮੁਕਤੀ (ਹੋਵੈ) ਹੋ ਜਾਵੇ। ਫਿਰ ਤਾਂ (ਮੇਂਡੁਕ) ਡੱਡੂ ਵੀ (ਨਿਤ ਨਿਤ) ਨਿਤਾਪ੍ਰਤੀ ਹਰ ਰੋਜ (ਨਾਵਹਿ) ਨਹਾਉਂਦੇ ਰਹਿੰਦੇ ਹਨ। ਉਹ ਵੀ ਮੁਕਤ ਹੋ ਜਾਣੇ ਚਾਹੀਦੇ ਹਨ। ਪਰ ਉਹ ਮੁਕਤ ਨਹੀਂ ਹੁੰਦੇ।

ਇੱਥੇ ਕਬੀਰ ਸਾਹਿਬ ਜੀ ਨੇ ਇਸ਼ਨਾਨ ਦਾ ਖੰਡਨ ਨਹੀਂ ਕੀਤਾ। ਜਿਹੜੇ ਲੋਕ ਕੇਵਲ ਇਸ਼ਨਾਨ ਨਾਲ ਹੀ ਮੁਕਤੀ ਮੰਨਦੇ ਹਨ। ਕਬੀਰ ਸਾਹਿਬ ਜੀ ਨੇ ਉਹਨਾਂ ਨੂੰ ਉੱਤਰ ਦਿੱਤਾ ਹੈ। ਮੁਕਤੀ ਤਾਂ ਕੇਵਲ ਪ੍ਰਮੇਸਰ ਦਾ ਭਜਨ ਕਰਕੇ ਹੀ ਹੋਵੇਗੀ।

**ਨੋਟ :** ਕਿਤੇ-ਕਿਤੇ ‘ਗਤਿ’ ਨਾਮ ਪਵਿੱਤਰਤਾ ਦਾ ਵੀ ਹੈ। ਯਥਾ :

**ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥** (ਅੰਗ : ੧੫੦)

ਪਰ ਇੱਥੇ ‘ਗਤਿ’ ਮੁਕਤੀ ਦਾ ਵਾਚਕ ਹੈ।

## ਜੈਸੇ ਮੇਂਡੁਕ, ਤੈਸੇ ਓਇ ਨਰ; ਫਿਰਿ ਫਿਰਿ ਜੋਨੀ ਆਵਹਿ ॥੨॥

(ਜੈਸੇ) ਜਿਸ ਪ੍ਰਕਾਰ (ਮੇਂਡੁਕ) ਡੱਡੂ, ਪਾਣੀ ਵਿਚ ਹੀ ਰਹਿੰਦੇ ਹਨ (ਤੈਸੇ) ਤਿਸ ਪ੍ਰਕਾਰ ਹੀ (ਓਇ) ਉਹ (ਨਰ) ਪਾਖੰਡੀ ਪੁਰਖ ਜਾਨਣਾ ਕਰੋ। ਉਹ ਮੁਕਤ ਨਹੀਂ ਹੁੰਦੇ। ਸਗੋਂ (ਫਿਰਿ ਫਿਰਿ) ਮੁੜ-ਮੁੜ ਕੇ (ਜੋਨੀ) ਜੂਨਾਂ ਵਿਚ ਹੀ (ਆਵਹਿ) ਆਉਂਦੇ ਜਾਂਦੇ ਰਹਿੰਦੇ ਹਨ।

## ਮਨਹੁ ਕਠੋਰੁ, ਮਰੈ ਬਾਨਾਰਸਿ; ਨਰਕੁ ਨ ਬਾਂਚਿਆ ਜਾਈ ॥

ਜਿਹੜਾ (ਮਨਹੁ) ਮਨ ਦਾ (ਕਠੋਰੁ) ਕਰੜਾ ਪੁਰਸ਼ ਹੈ। ਉਹ ਭਾਂਵੇ *(ਬਾਨਾਰਸਿ) ਕਾਂਸ਼ੀ ਅੰਦਰ ਵੀ (ਮਰੈ) ਮਰ ਜਾਵੇ ਤਾਂ ਵੀ ਉਸ ਕੋਲੋਂ ਨਰਕ ਵਿੱਚ ਪੈਣ ਤੋਂ (ਬਾਂਚਿਆ) ਬਚਿਆ (ਨ) ਨਹੀਂ (ਜਾਈ) ਜਾ ਸਕਦਾ। ਭਾਵ ਉਹ ਜਰੂਰ ਨਰਕ ਵਿੱਚ ਪਵੇਗਾ।

---

* **ਬਾਨਾਰਸ :** ਬਨਾਰਸ ਦਾ ਪਹਿਲਾਂ ਨਾਮ ਕਾਂਸ਼ੀ ਸੀ ਜੋ ਕਿ ਹਿੰਦੂਆਂ ਵੱਲੋਂ ਰੱਖਿਆ ਗਿਆ ਸੀ। ਪਰ ਬਾਅਦ ਵਿੱਚ ਮੁਸਲਮਾਨਾਂ ਵੱਲੋਂ ਇਸ ਦਾ ਨਾਮ ਬਦਲ ਕੇ ਬਾਨਾਰਸ ਰੱਖ ਦਿੱਤਾ। ‘ਬਾਨਾਰਸ’ ਸ਼ਬਦ ਬਾਨਾ (ਅਰ) ਅਤੇ ਅਸੀ ਨਾਮ ਦੀਆਂ ਦੋ ਨਦੀਆਂ ਦੇ ਮੇਲ ਤੋਂ ਬਣਿਆ ਹੈ। ਇਹ ਦੋਵੇ ਨਦੀਆਂ ਕਾਂਸ਼ੀ ਦੇ ਉਦਾਲਿਓ ਲੰਘਦੀਆਂ ਹਨ ਤੇ ਕਾਂਸ਼ੀ ਇਹਨਾਂ ਦੋਹਾਂ ਦੇ ਵਿਚਾਲੇ ਵੱਸੀ ਹੋਈ ਹੈ।

**ਨੋਟ :** ਸ਼ਿਵ ਜੀ ਨੇ ਕਾਂਸ਼ੀ ਨੂੰ ਇਹ ਵਰ ਦਿੱਤਾ ਸੀ ਕਿ "**ਕਾਂਸ਼ੀ ਮਰਣਾਂਤ ਮੁਕਤੀ।**" ਜਿਹੜਾ ਵੀ ਕਾਂਸ਼ੀ ਵਿੱਚ ਮਰੇਗਾ ਉਹ ਮੁਕਤ ਹੋਵੇਗਾ।

## ਸਾਖੀ—ਪਾਨਿਨੀ ਮੁਨੀ ਦੀ

ਹਿੰਦੂ ਮੱਤ ਦੇ ਗ੍ਰੰਥਾਂ ਵਿੱਚ ਲਿਖਿਆ ਹੋਇਆ ਹੈ ਕਿ ਪਾਨਿਨੀ ਮੁਨੀ ਕਾਂਸ਼ੀ ਵਿਚ ਮਰ ਕੇ ਪ੍ਰੇਤ ਜੂਨ ਨੂੰ ਪ੍ਰਾਪਤ ਹੋਇਆ ਸੀ ਤੇ ਪ੍ਰੇਤ ਬਣ ਕੇ ਹੀ ਇਸ ਨੇ ਸਾਰੀ ਵਿਆਕਰਣ ਰਚੀ ਸੀ । ਸੋ ਜੋ ਪ੍ਰੇਤ ਦੀ ਜੂਨ ਹੈ। ਇਹ ਨਰਕ ਤੋਂ ਘੱਟ ਨਹੀਂ। ਇਸ ਜੂਨ ਵਿਚ ਭੁੱਖ ਤਾਂ ਸਵਾ ਮਣ ਦੀ ਹੁੰਦੀ ਹੈ ਪਰ ਮੂੰਹ ਦਾ ਸ਼ੇਕ ਸੂਈ ਦੇ ਨੱਕੇ ਜਿੰਤਨਾ ਹੁੰਦਾ ਹੈ। ਮਾੜੀ-ਮੋਟੀ ਕਿਤੇ-ਕਤਾਈਂ ਲਹੂ ਦੀ ਬੂੰਦ ਹੀ ਮੂੰਹ ਵਿਚ ਜਾਂਦੀ ਹੈ। ਫਿਰ ਪ੍ਰੇਤ ਜਿਹੜੇ ਵੀ ਪਦਾਰਥ ਨੂੰ ਹੱਥ ਲਾਂਉਦਾ ਹੈ। ਉਹ ਵਿਸ਼ਟਾ ਬਣ ਜਾਂਦਾ ਹੈ। ਮੈਦਾਨ ਵਾਲੇ ਹੱਥ ਧੋਣ ਤੋਂ ਬਚਿਆ ਹੋਇਆ ਪਾਣੀ ਹੀ ਪੀਣ ਨੂੰ ਮਿਲਦਾ ਹੈ। ਐਸੀ ਇਹ ਨਰਕ ਵਰਗੀ ਭੈੜੀ ਜੂਨ ਹੈ। ਇਉਂ ਪਾਨਿਨੀ ਮੁਨੀ ਕਾਂਸ਼ੀ ਵਿੱਚ ਮਰ ਕੇ ਨਰਕ ਨੂੰ ਹੀ ਪ੍ਰਾਪਤ ਹੋਇਆ ਸੀ। ਜਦੋਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਾਂਸ਼ੀ ਦੇ ਇਕ ਮੰਦਰ ਵਿਚ ਜਾ ਕੇ ਬੈਠੇ (ਜਿੱਥੇ ਅੱਜ ਕੱਲ੍ਹ *'ਗੁਰੂ ਕੇ ਬਾਗ' ਸਥਾਨ ਹੈ) ਤਾਂ ਉੱਥੇ ਪਾਨਿਨੀ ਮੁਨੀ ਨੇ ਆ ਕੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ! ਆਪ ਦੁਨੀਆਂ ਨੂੰ ਤਾਰਨ ਵਾਸਤੇ ਆਏ ਹੋ, ਕਿਰਪਾ ਕਰਕੇ ਮੇਰੀ ਵੀ ਮੁਕਤੀ ਕਰੋ। ਮਹਾਰਾਜ ਨੇ ਪੁੱਛਿਆ ਕਿ ਤੂੰ ਕੌਣ ਹੈ। ਕਹਿੰਦਾ ਜੀ ਮੈਂ ਪਾਨਿਨੀ ਮੁਨੀ ਹਾਂ। ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਭਾਈ ਮਰਦਾਨਾ ਜੀ ਦੇ ਪਾਸੋਂ ਰਬਾਬ ਵਜਾ ਕੇ ਕੀਰਤਨ ਗਾਇਆ। ਜਦੋਂ ਇਸ ਨੇ ਕੀਰਤਨ ਸੁਣਿਆ ਤਾਂ ਇਹ ਸਤਿਗੁਰਾਂ ਪਾਸੋਂ "**ਪਰੇਤਹੁ ਕੀਤੋਨੁ ਦੇਵਤਾ**" ਵਾਲੀ ਬਖਸ਼ਿਸ ਪ੍ਰਾਪਤ ਕਰਕੇ ਪ੍ਰੇਤ ਜੂਨ ਤੋਂ ਛੁੱਟ ਗਿਆ। ਫਿਰ ਜਿਸ ਵੇਲੇ ਇਸਨੇ ਆਪਣਾ ਚਤੁਰਭੁਜੀ ਵਿਸ਼ਨੂੰ ਰੂਪ ਬਣਾ ਕੇ ਮਹਾਰਾਜ ਸਾਹਿਬ ਜੀ ਦੇ ਚਰਨਾਂ ਉੱਤੇ ਮੱਥਾ ਟੇਕਿਆ ਤਾਂ ਉਸ ਵੇਲੇ ਇਹ ਮੁਕਤ ਹੋ ਕੇ ਬੈਕੁੰਠ ਨੂੰ ਚਲਿਆ ਗਿਆ ਸੀ।

## ਸਾਖੀ—ਪੰਡਿਤ ਨਿਸ਼ਚਲ ਦਾਸ ਦੀ

ਇਕ ਵਾਰ ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਨਾਲ ਬਚਨ ਕੀਤਾ ਕਿ ਜਿਸ ਵਕਤ ਅਸੀਂ ਹਰਿਦੁਆਰ ਗਏ ਸੀ ਤਾਂ ਸਾਨੂੰ ਦਾਦੂ ਦੇ ਮੰਦਰ ਪਾਸ ਪ੍ਰੇਤ ਦੀ ਜੂਨ ਵਿਚ ਪਿਆ ਹੋਇਆ ਪੰਡਿਤ ਨਿਸ਼ਚਲ ਦਾਸ ਆ ਕੇ ਮਿਲਿਆ। ਬੇਨਤੀ ਕਰਕੇ ਕਹਿੰਦਾ ਕਿ ਹੇ ਮਹਾਂਪੁਰਖੋਂ! ਤੁਸੀਂ ਮੇਰੇ ਨਮਿਤ ਅਖੰਡ ਪਾਠ ਕਰਾਉ ਤਾਂ ਜੋ ਮੇਰਾ ਭਲਾ ਹੋ ਸਕੇ। ਜਦੋਂ ਅਸੀਂ ਉਸ ਦੇ ਨਮਿਤ ਅਖੰਡ ਪਾਠ ਕਰਵਾਇਆ ਤਾਂ ਸਾਨੂੰ ਆ ਕੇ ਕਹਿਣ ਲੱਗਾ ਕਿ ਹੁਣ ਮੇਰੀ ਕਲਿਆਨ ਹੋ ਗਈ ਹੈ। ਅਸੀਂ ਪੁੱਛਿਆ ਕਿ ਤੇਰੀ ਐਸੀ ਹਾਲਤ ਕਿਵੇਂ ਹੋਈ? ਤਾਂ ਕਹਿਣ ਲੱਗਾ ਕਿ ਮੈਂ ਪ੍ਰਮੇਸਰ ਦੀ ਭਾਉ-ਭਗਤੀ ਨੂੰ ਵਿਸਾਰ ਕੇ ਵੇਦਾਂਤ ਦਾ ਹੀ ਹੰਕਾਰ ਕਰਦਾ ਰਿਹਾ ਸੀ। ਫੇਰ ਜਦੋਂ ਮੇਰੇ ਕੋਲ ਬਹੁਤ ਸਾਰੀ ਮਾਇਆ ਇੱਕਤਰ ਹੋ ਗਈ ਤਾਂ ਮੈਂ ਆਪਣੇ ਮਨ ਵਿਚ ਮਕਾਨ ਬਣਾਉਣ ਦੀ ਇੱਛਾ ਕਰ ਲਈ। ਪਰ ਮੌਤ ਹੋਣ ਕਰਕੇ ਮੇਰੀ ਇਹ ਇੱਛਾਂ ਵਿਚੇ ਹੀ ਰਹਿ ਗਈ ਤੇ ਮੈਂ ਪ੍ਰੇਤ ਜੂਨ ਵਿੱਚ ਪੈ ਗਿਆ। ਯਥਾ :

**ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥**
**ਪ੍ਰੇਤ ਜੋਨਿ ਵਲਿ ਵਲਿ ਅਉਤਰੈ॥** *(ਅੰਗ : ੫੨੬)*

ਇਸ ਪ੍ਰਕਾਰ, ਤੀਰਥ 'ਤੇ ਮਰਨ ਨਾਲ ਮੁਕਤੀ ਪ੍ਰਾਪਤ ਨਹੀਂ ਹੁੰਦੀ ਹੈ।

**ਨੋਟ :** ਪੰਡਿਤ ਨਿਸ਼ਚਲ ਦਾਸ ਵੇਦਾਂਤ ਦੇ ਬੜੇ ਮਸ਼ਹੂਰ ਪੰਡਿਤ ਹੋਏ ਹਨ। ਇਹਨਾਂ ਦੀ ਸਭ ਤੋਂ ਮਸ਼ਹੂਰ ਪੁਸਤਕ 'ਵਿਚਾਰ ਸਾਗਰ' ਹੈ।

---

* ਇੱਥੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਵੱਡਾ ਗੁਰੂ ਕਾ ਬਾਗ਼ ਸਾਹਿਬ ਅਤੇ ਨੌਵੇਂ ਸਤਿਗੁਰਾਂ ਦਾ ਛੋਟਾ ਗੁਰੂ ਕਾ ਬਾਗ਼ ਸਾਹਿਬ ਅਸਥਾਨ ਹੈ।

## ਹਰਿ ਕਾ ਸੰਤੁ, ਮਰੈ ਹਾੜੰਬੈ; ਤ ਸਗਲੀ ਸੈਨ ਤਰਾਈ ॥੩॥

ਪਰ ਇਸ ਦੇ ਉਲਟ ਜੇਕਰ (ਹਰਿ) ਹਰੀ (ਕਾ) ਦਾ ਸੰਤ, ਭਗਤ (ਹਾੜੰਬੈ) ਮਗਹਰ ਦੀ ਧਰਤੀ, ਕਾਲਰੀ ਧਰਤੀ ਵਿੱਚ ਵੀ (ਮਰੈ) ਮਰ ਜਾਵੇ (ਤ) ਤਾਂ ਉਹ ਆਪਣੀ ਸੰਗਤ ਕਰਨ ਵਾਲੇ (ਸਗਲੀ) ਸਾਰੇ (ਸੈਨ) ਸਾਥੀਆਂ ਨੂੰ ਵਾ: (ਸੈਨ) ਸਕੇ ਭਰਾ, ਭਾਈਆਂ ਨੂੰ ਵੀ (ਤਰਾਈ) ਤਾਰ ਸਕਦਾ ਹੈ।

ਜਿਵੇਂ ਕਬੀਰ ਸਾਹਿਬ ਜੀ ਨੇ ਮਗਹਰ ਦੀ ਧਰਤੀ 'ਤੇ ਜਾ ਕੇ ਮੁਕਤੀ ਪਾਈ ਹੈ। ਇਸੇ ਕਰਕੇ ਕਬੀਰ ਸਾਹਿਬ ਜੀ ਨੇ ਕਿਹਾ ਹੈ,

**ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥** *(ਅੰਗ : ੬੯੯)*

ਜੋ ਤੱਤ-ਬੇਤਾ ਹੈ। ਉਸ ਨੂੰ ਅੰਤ ਸਮੇਂ ਚੰਗੀ ਜਗ੍ਹਾਂ ਦੀ ਲੋੜ ਨਹੀਂ ਹੁੰਦੀ। ਉਸ ਦਾ ਸਰੀਰ ਭਾਵੇਂ ਹੱਡਾ ਰੋੜੀ ਵਿੱਚ ਵੀ ਕਿਉਂ ਨਾ ਛੁੱਟ ਜਾਵੇ ਤਾਂ ਵੀ ਉਹ ਪ੍ਰਮੇਸਰ ਵਿੱਚ ਜਾ ਕੇ ਹੀ ਅਭੇਦ ਹੋਵੇਗਾ। ਪਰ ਜੋ ਉਪਾਸ਼ਕ ਹੈ ਉਸ ਨੂੰ ਅੰਤ ਸਮੇ ਚੰਗੀ ਜਗ੍ਹਾਂ ਤੀਰਥ ਆਦਿਕਾਂ ਦੇ ਕਿਨਾਰੇ ਦੀ ਲੋੜ ਪੈਂਦੀ ਹੈ।

## ਸਾਖੀ—ਮਗਹਰ (ਹੜੰਬੇ) ਧਰਤੀ ਦੀ

ਜਿਥੇ ਸ਼ਿਵਜੀ ਨੇ ਕਾਂਸ਼ੀ ਵਸਾ ਕੇ ਉੱਥੇ ਮੁਕਤੀ ਦਾ ਸਦਾ ਵਰਤ ਲਾ ਦਿੱਤਾ ਕਿ "ਕਾਂਸ਼ੀ ਮਰਣਾਂਤ ਮੁਕਤੀ" ਭਾਵ ਜਿਹੜਾ ਕਾਂਸ਼ੀ ਵਿੱਚ ਮਰੇਗਾ ਉਹ ਮੁਕਤ ਹੋਵੇਗਾ। ਉਸ ਵੇਲੇ ਬਿਆਸ ਰਿਖੀ *ਲੱਖ ਵਿਦਿਆਰਥੀਆਂ ਤੇ ਰਿਖੀਆਂ ਸਮੇਤ ਉੱਥੇ ਆ ਪਹੁੰਚਿਆ। ਜਦੋਂ ਇਸ ਨੂੰ ਕਾਂਸ਼ੀ ਵਿੱਚੋਂ ਪੂਰਾ ਭੋਜਨ ਨਾ ਮਿਲਿਆ। ਤਾਂ ਇਹ ਕਹਿਣ ਲੱਗਾ ਕਿ ਚਲੋ ਗੰਗਾ ਨਦੀ ਤੋਂ ਪਾਰ ਚੱਲ ਕੇ ਕੋਈ ਥਾਂ ਵਸਾਈਏ। ਇਉਂ ਇਸ ਨੇ ਕਾਂਸ਼ੀ ਤੋਂ ਬਾਹਰ ਜਾ ਕੇ ਮਗਹਰ ਦੀ ਧਰਤੀ 'ਤੇ ਮੁਕਤੀ ਦਾ ਵਰਤ ਲਾ ਦਿੱਤਾ ਤੇ ਲੋਕਾਂ ਨੇ ਨਿਉਂਦੇ ਕਰਨੇ ਸ਼ੁਰੂ ਕਰ ਦਿੱਤੇ। ਇਸ ਥਾਂ 'ਤੇ ਹੋਰ ਵੀ ਬਹੁਤ ਸਾਰੇ ਰਿਖੀ-ਮੁਨੀ ਆ ਇੱਕਠੇ ਹੋਏ। ਬਹੁਤ ਸਾਰੇ ਰਿਖੀਆਂ ਦੇ ਇੱਕਠੇ ਹੋਣ ਤੋਂ ਲੋਕ ਬਿਆਸ ਦਾ ਆਦਰ ਕਰਨ ਲੱਗ ਪਏ। ਜਿਵੇਂ ਕਿਸੇ ਦੀ ਮੰਡੀ ਦਾ ਵਪਾਰ ਕਿਸੇ ਹੋਰ ਮੰਡੀ ਕਰਕੇ ਘੱਟ ਜਾਵੇਂ ਤਾਂ ਉਹ ਉਦਾਸ ਹੋ ਜਾਦਾ ਹੈ। ਇਸੇ ਤਰ੍ਹਾਂ ਜਦੋਂ ਬਿਆਸ ਦਾ ਬਹੁਤ ਆਦਰ ਹੋਇਆ ਤਾਂ ਇਹ ਵੇਖ ਕੇ ਸ਼ਿਵ ਜੀ ਉਦਾਸ ਹੋ ਗਿਆ ਕਿ ਮੇਰੀ ਕਾਂਸ਼ੀ ਦੀ ਸਾਰੀ ਰੌਣਕ ਹੱਟ ਕੇ ਬਿਆਸ ਕੋਲ ਚਲੀ ਗਈ ਹੈ। ਸ਼ਿਵ ਜੀ ਨੂੰ ਉਦਾਸ ਵੇਖ ਕੇ ਗਣੇਸ਼ ਕਹਿਣ ਲੱਗਾ ਕਿ ਹੇ ਪਿਤਾ! ਤੂੰ ਉਦਾਸ ਕਿਉ ਹੈ? ਸ਼ਿਵ ਜੀ ਕਹਿੰਦਾ ਕਿ ਬਿਆਸ ਨੇ ਮੇਰੇ ਸਾਹਮਣੇ ਸਦਾ ਵਰਤ ਮੁਕਤੀ ਦਾ ਲਾ ਦਿੱਤਾ ਹੈ। ਉੱਥੇ ਹੁਣ ਮੇਰੇ ਸਥਾਨ ਨਾਲੋਂ ਵੱਧ ਰੌਣਕ ਹੁੰਦੀ ਜਾ ਰਹੀ ਹੈ। ਤੂੰ ਕੋਈ ਨਾ ਕੋਈ ਕੌਤਕ ਕਰਕੇ ਬਿਆਸ ਨੂੰ ਉਸ ਜਗ੍ਹਾਂ ਤੋਂ ਉਦਾਸ ਕਰ ਦੇ। ਗਣੇਸ਼ ਕਹਿਣ ਲੱਗਾ ਕਿ ਮੈਂ ਕੋਈ ਯਤਨ ਕਰਦਾ ਹਾਂ। ਉਸ ਵੇਲੇ ਗਣੇਸ਼ ਵਿਦਿਆਰਥੀ ਬਣ ਕੇ ਬਿਆਸ ਕੋਲ ਚਲਿਆ ਗਿਆ। ਜਦੋਂ ਇਸ ਨੇ ਸੰਥਿਆ ਬਹੁਤ ਸੋਹਣੀ ਪਕਾਈ ਤਾਂ ਬਿਆਸ ਇਸ ਉਪਰ ਬੜਾ ਪ੍ਰਸੰਨ ਹੋਇਆ। ਕਹਿੰਦਾ ਕੋਈ ਵਰ ਮੰਗ ਲੈ। ਗਣੇਸ਼ ਕਹਿਣ ਲੱਗਾ ਕਿ ਵਰ ਕੀ ਮੰਗਣਾ ਹੈ, ਮੈਨੂੰ ਇਹ ਦੱਸੋ ਕਿ ਜਿਹੜਾ ਇੱਥੇ ਮਰੇਗਾ ਉਸ ਨੂੰ ਕੀ ਪ੍ਰਾਪਤ ਹੋਵੇਗਾ? ਬਿਆਸ ਜੀ ਕਹਿੰਦੇ ਕਿ ਜਿਹੜਾ ਇੱਥੇ ਮਰੇਗਾ ਉਹ ਮੁਕਤ ਹੋਵੇਗਾ। ਗਣੇਸ਼ ਨੇ ਫਿਰ ਪੁੱਛਿਆ ਕਿ ਕੀ ਹੋਊ? ਬਿਆਸ ਕਹਿੰਦਾ ਮੁਕਤ ਹੋਊ। ਤੀਜੀ ਵਾਰ ਪੁੱਛਣ 'ਤੇ ਫਿਰ ਕਿਹਾ ਕਿ ਮੁਕਤ ਹੋਊ। ਜਦੋਂ ਬਹੁਤੀ ਵਾਰ ਪੁੱਛਿਆ ਤਾਂ ਬਿਆਸ ਨੇ ਗੁੱਸੇ ਵਿਚ ਆ ਕੇ ਕਿਹਾ ਕਿ ਗਧਾ ਬਣੂ। ਉਸ ਵੇਲੇ ਗਣੇਸ਼ ਕਹਿਣ ਲੱਗਾ ਕਿ ਤਥਾ ਅਸਤੂ। ਜਿਹੜਾ ਇੱਥੇ ਮਰੇ, ਗਧਾ ਹੀ ਬਣੇ। ਇਉਂ ਕਹਿ ਕੇ ਭੱਜ ਗਿਆ। ਫਿਰ ਬਿਆਸ ਜੀ ਇੱਥੋ ਉਪਰਾਮ ਹੋ ਕੇ ਚਲੇ ਗਏ ਸੀ। ਇਸ ਪ੍ਰਕਾਰ ਜਿਸ ਧਰਤੀ ਨੂੰ ਗਣੇਸ਼ ਨੇ ਛਲ ਨਾਲ ਸਰਾਪ ਦਿਵਾ ਦਿੱਤਾ ਸੀ। ਉਸ ਦਾ ਨਾ ਮਗਹਰ ਹੈ। ਇਸਨੂੰ ਹੜੰਬੇ ਦੀ ਧਰਤੀ ਵੀ ਕਹਿ ਦਿੰਦੇ ਹਨ।

---

* ਟੀਕਿਆ ਵਿੱਚ ਸੱਠ ਹਜ਼ਾਰ ਦੱਸਦੇ ਹਨ ਪਰ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਇਕ ਲੱਖ ਦੀ ਗਿਣਤੀ ਦੱਸਿਆ ਕਰਦੇ ਸਨ।

## ਦਿਨਸੁ ਨ ਰੈਨਿ, ਬੇਦੁ ਨਹੀ ਸਾਸਤ੍ਰੁ; ਤਹਾ ਬਸੈ ਨਿਰੰਕਾਰਾ ॥

*(ਕਈ ਸਰੂਪਾਂ ਵਿਚ 'ਦਿਨਸੁ ਰੈਨਿ' ਪਾਠ ਵੀ ਹੁੰਦਾ ਹੈ)*

ਜਿੱਥੇ ਨਾ ਤਾਂ (ਦਿਨਸੁ) ਦਿਨ ਤੇ (ਰੈਨਿ) ਰਾਤ ਦੀ ਕੋਈ ਗਿਣਤੀ ਹੈ ਅਤੇ (ਨਹੀ) ਨਾ ਹੀ ਵੇਦ-ਸ਼ਾਸਤਰਾਂ ਦੀ ਕੋਈ ਪੜ੍ਹਾਈ ਹੈ ਭਾਵ ਜਿੰਨ੍ਹਾਂ ਦੇਸ਼ਾਂ ਵਿੱਚ ੬-੬ ਮਹੀਨੇ ਰਾਤ ਹੀ ਪਈ ਰਹਿੰਦੀ ਹੈ ਤੇ ਵੇਦ-ਸ਼ਾਸਤਰਾਂ ਨੂੰ ਕੋਈ ਨਹੀਂ ਜਾਣਦਾ। (ਤਹਾ) ਉੱਥੇ ਵੀ ਨਿਰੰਕਾਰ ਪ੍ਰਮੇਸਰ ਸਾਰਿਆਂ ਦਾ ਪ੍ਰਕਾਸ਼ ਰੂਪ ਹੋ ਕੇ (ਬਸੈ) ਵੱਸਦਾ ਹੈ।

**ਅਥਵਾ :** ਜਿੱਥੇ (ਦਿਨਸੁ) ਦਿਨ ਭਾਵ ਸੂਰਜ ਜੋਤਿਸ਼ ਆਦਿਕਾਂ ਦਾ ਤੇ (ਰੈਨਿ) ਰਾਤ ਆਦਿਕਾਂ ਦਾ ਕੋਈ ਭੇਦ (ਨ) ਨਹੀਂ ਹੈ ਅਤੇ ਜਿੱਥੇ ਵੇਦ-ਆਦਿਕਾਂ ਦੀ ਵੀ ਗਿਆਤ ਨਹੀਂ ਹੈ। ਫਿਰ ਜਿਸ ਸਰੂਪ ਦਾ ਸ਼ਾਸਤਰ ਆਦਿਕ ਵੀ ਕਥਨ ਨਹੀਂ ਕਰ ਸਕਦੇ। ਸੰਤ ਮਹਾਤਮਾ (ਤਹਾ) ਉਸ ਨਿਰੰਕਾਰ ਵਿੱਚ ਜਾ ਕੇ (ਬਸੈ) ਵੱਸਦੇ ਹਨ। **ਵਾ:** ਸੰਤ ਮਹਾਤਮਾ ਗਿਰਨ ਵਾਲੀਆਂ ਕਾਲ ਦੀਆਂ ਜੂਨਾਂ ਵਿੱਚ ਜਾਂ ਗਿਰਨ ਵਾਲੇ ਸੰਸਾਰ ਦੇ ਸਥਾਨਾਂ ਵਿਚ ਨਹੀਂ ਵੱਸਦੇ। ਉਹ ਤਾਂ (ਤਹਾ) ਉਸ ਨਿਰੰਕਾਰ ਦੇ ਸਰੂਪ ਵਿੱਚ (ਬਸੈ) ਵੱਸਦੇ ਹਨ।

**ਅਥਵਾ :** ਜਿਸ ਪ੍ਰਮੇਸਰ ਵਿੱਚ (ਦਿਨਸੁ) ਦਿਨ (ਰੈਨਿ) ਰਾਤ ਦਾ ਕੋਈ ਭੇਦ ਨਹੀਂ ਹੈ ਅਤੇ ਨਾ ਹੀ ਵੇਦਾਂ ਦਾ ਕਰਮ ਕਾਂਡ, ਉਪਾਸਨਾ ਕਾਂਡ ਆਦਿ ਤੇ ਸ਼ਾਸਤਰਾਂ ਦਾ ਸਿਧਾਤ ਆਦਿਕ ਹੈ। (ਤਹਾ) ਉਸ ਨਿਰੰਕਾਰ ਪ੍ਰਮੇਸਰ ਵਿੱਚ (ਬਸੈ) ਵੱਸਣਾ ਕਰੋ।

## ਕਹਿ ਕਬੀਰ, ਨਰ ਤਿਸਹਿ ਧਿਆਵਹੁ; ਬਾਵਰਿਆ ਸੰਸਾਰਾ ॥੪॥੪॥੩੭॥

ਕਬੀਰ ਸਾਹਿਬ ਜੀ (ਕਹਿ) ਕਹਿੰਦੇ ਹਨ ਕਿ ਹੇ ਸੰਸਾਰ ਦੇ (ਬਾਵਰਿਆ) ਕਮਲਿਆ (ਨਰ) ਪੁਰਸ਼ਾ! (ਤਿਸਹਿ) ਉਸ ਨਿਰੰਕਾਰ ਪ੍ਰਮੇਸਰ ਨੂੰ (ਧਿਆਵਹੁ) ਧਿਆਉਣਾ ਕਰੋ।

**ਅਥਵਾ :** ਹੇ (ਨਰ) ਮਨੁੱਖੋ ! ਤੁਸੀਂ ਸੰਸਾਰ ਵਿੱਚ (ਬਾਵਰਿਆ) ਕਮਲੇ ਹੋ ਕੇ ਕਿਉਂ ਭਟਕਦੇ ਫਿਰਦੇ ਹੋ। (ਤਿਸਹਿ) ਤਿਸ ਪ੍ਰਮੇਸਰ ਨੂੰ (ਧਿਆਵਹੁ) ਧਿਆਉਣਾ ਕਰੋ।

**ਅਥਵਾ :** ਹੇ (ਬਾਵਰਿਆ ਸੰਸਾਰਾ) ਕਮਲਿਆ ਸੰਸਾਰਾ ! ਤੂੰ (ਤਿਸਹਿ ਧਿਆਵਹੁ) ਉਸ ਨਿਰੰਕਾਰ ਨੂੰ ਧਿਆ ਕਰਕੇ ਆਪਣੇ ਕਮਲੇਪੁਣੇ ਨੂੰ ਗਵਾ ਲੈ। ਜੇਕਰ ਤੂੰ ਨਿਰੰਕਾਰ ਦੇ ਸਿਮਰਨ ਦੁਆਰਾ ਆਪਣੇ ਕਮਲੇਪੁਣੇ ਨੂੰ ਹਟਾ ਕੇ ਉਸ ਦੇ ਸਰੂਪ ਵਿੱਚ ਲੀਨ ਹੋਵੇਗਾ। ਫਿਰ ਤੈਨੂੰ (ਨਰ) ਮਨੁੱਖ **ਵਾ:** (ਨਰ) ਯੋਧਾ, ਬਹਾਦਰ, ਸੂਰਮਾ ਸਮਝਿਆ ਜਾਵੇਗਾ।

**ਨੋਟ :** ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਕਬੀਰ ਸਾਹਿਬ ਜੀ ਦੇ ੩੭ ਸ਼ਬਦ ਉਚਾਰਨ ਕਰਕੇ ਅੱਗੇ ਭਗਤ ਨਾਮਦੇਵ ਜੀ ਦੀ ਬਾਣੀ ਉਚਾਰਨ ਕਰਨ ਤੋਂ ਪਹਿਲਾਂ ਵਸਤੂ ਨਿਰਦੇਸ ਮੰਗਲ ਕਰਦੇ ਹਨ।

## ਅੰਗ : ੪੮੫

## ੴ ਸਤਿਗੁਰ ਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ। ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਆਸਾ, ਬਾਣੀ ਸ੍ਰੀ ਨਾਮਦੇਉ ਜੀ ਕੀ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਸਾ ਰਾਗ ਵਿੱਚ (ਸ੍ਰੀ) ਸ੍ਰੋਮਣੀ ਭਗਤ ਨਾਮਦੇਵ ਜੀ (ਕੀ) ਦੀ ਬਾਣੀ ਉਚਾਰਦੇ ਹਨ।

**ਭਗਤ ਨਾਮਦੇਵ ਜੀ ਦੇ ਜੀਵਨ ਪ੍ਰਤੀ ਕੁਝ ਵਿਸ਼ੇਸ ਵਿਚਾਰ :** ਭਗਤ ਨਾਮਦੇਵ ਜੀ ਪੰਡਰਪੁਰ ਦੇ ਹੋਏ ਹਨ। ਕਬੀਰ ਸਾਹਿਬ ਜੀ ਤੋਂ ਬਾਅਦ ਆਪ ਸਾਰਿਆਂ ਭਗਤਾਂ ਵਿਚੋਂ ਦੂਸਰੇ ਦਰਜੇ ਦੇ ਸ਼੍ਰੋਮਣੀ ਭਗਤ ਹੋਏ ਹਨ। ਉਂਞ ਤਾਂ ਆਪ ਨੇ "**ਨਾਮਦੇਵ ਹਰਿ ਜੀਉ ਬਸਹਿ ਸੰਗਿ॥**" ਕਿਹਾ ਹੈ। ਪਰ ਆਪ ਨੂੰ ੭੨ ਵਾਰ ਪ੍ਰਮੇਸਰ ਦੇ ਪ੍ਰਤੱਖ ਦਰਸ਼ਨ ਹੋਏ ਹਨ। ਆਪ ਨੇ ੧੪੩ ਸਾਲ ਦੀ ਉਮਰ ਵਿੱਚ ਨਗਰ ਘੁਮਾਣ (ਜ਼ਿਲ੍ਹਾ ਗੁਰਦਾਸਪੁਰ) ਵਿਖੇ ਸਮਾਧੀ ਵਿੱਚ ਸਥਿਤ ਹੋ ਕੇ ਆਪਣਾ ਸਰੀਰ ਤਿਆਗਿਆ ਸੀ। ਇੱਥੇ ਆਪ ਜੀ ਦਾ ਦੇਹੁਰਾ ਬਣਿਆ ਹੋਇਆ ਹੈ।

**ਪਹਿਲੀ ਉਥਾਨਕਾ :**

ਭਗਤ ਨਾਮਦੇਵ ਜੀ ਪੰਡਰਪੁਰ ਵਿੱਚ ਬੈਠੇ ਹੋਏ ਸਨ। ਵੇਦਾਂਤੀਆਂ ਨੇ ਆ ਕੇ ਆਪ ਜੀ ਕੋਲੋਂ ਪੁੱਛਿਆ ਕਿ ਤੁਸੀਂ ਪ੍ਰਮੇਸਰ ਨੂੰ ਕਿਵੇਂ ਸਮਝਦੇ ਹੋ। ਭਗਤ ਨਾਮਦੇਵ ਜੀ ਕਹਿਣ ਲੱਗੇ ਕਿ ਸਾਨੂੰ ਤਾਂ ਸਾਰੇ ਪਾਸੇ ਗੋਬਿੰਦ ਹੀ ਪ੍ਰਤੀਤ ਹੁੰਦਾ ਹੈ। "**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥**" ਇਹ ਸੁਣ ਕੇ ਵੇਦਾਂਤੀ ਕਹਿੰਦੇ ਕਿ ਫਿਰ ਆਹ ਜੋ ਕੁਝ ਹੈ, ਇਹ ਕਿਉ ਪ੍ਰਤੀਤ ਹੁੰਦਾ ਹੈ? ਇਹ ਸੁਣ ਕੇ ਭਗਤ ਨਾਮਦੇਵ ਜੀ ਪ੍ਰਮੇਸਰ ਨੂੰ ਅਦ੍ਵੈਤ ਰੂਪ ਕਥਨ ਕਰਦੇ ਹੋਏ ਪਰਮ ਪਵਿੱਤਰ ਉਪਦੇਸ ਬਖਸ਼ਦੇ ਹਨ।

**ਦੂਸਰੀ ਉਥਾਨਕਾ :**

ਭਗਤ ਨਾਮਦੇਵ ਜੀ ਦਾ ਨਾਨਾ ਠਾਕੁਰਾਂ ਦੀ ਪੂਜਾ ਕਰਿਆ ਕਰਦਾ ਸੀ। ਉਹ ਠਾਕੁਰ ਦੇ ਮੁਖ ਨੂੰ ਦੁੱਧ ਲਾ ਕੇ ਪਿਲਾਉਂਦਾ ਸੀ। ਉਹ ਠਾਕੁਰ ਨਾਮਦੇਵ ਜੀ ਨੇ ਲੈ ਲਿਆ। ਜਦੋਂ ਭਗਤ ਨਾਮਦੇਵ ਜੀ ਦੁੱਧ ਪਿਲਾਉਣ ਲੱਗੇ ਤਾਂ ਉਸ ਪੱਥਰ ਨੇ ਦੁੱਧ ਕੀ ਪੀਣਾ ਸੀ ਭਾਵ ਨਾ ਪੀਤਾ। ਜਦੋਂ ਠਾਕੁਰ ਨੇ ਦੁੱਧ ਨਾ ਪੀਤਾ ਤਾਂ ਨਾਮਦੇਵ ਜੀ ਕਟਾਰੀ ਮਾਰ ਕੇ ਮਰਨ ਲੱਗੇ। ਉਸ ਵਕਤ ਪ੍ਰਮੇਸਰ ਨੇ ਪ੍ਰਗਟ ਹੋ ਕੇ ਦੁੱਧ ਪੀ ਲਿਆ। ਇਸ ਤਰ੍ਹਾਂ ਭਗਤ ਨਾਮਦੇਵ ਜੀ ਹਰ ਰੋਜ਼ ਹੀ ਪ੍ਰਮੇਸਰ ਨੂੰ ਦੁੱਧ ਪਿਲਾਉਣ ਲੱਗ ਪਏ। ਇਕ ਦਿਨ ਭਗਤ ਨਾਮਦੇਵ ਜੀ ਬਸਤਰ ਧੋਣ ਵਾਸਤੇ ਗਏ ਹੋਏ ਸਨ ਤਾਂ ਪ੍ਰਮੇਸਰ ਸੰਨਿਆਸੀ ਦਾ ਰੂਪ ਧਾਰ ਕੇ ਨਾਮਦੇਵ ਜੀ ਦੇ ਘਰ ਗਿਆ। ਘਰਦਿਆਂ ਕੋਲੋਂ ਪੁੱਛਿਆ ਕਿ ਨਾਮਦੇਵ ਕਿੱਥੇ ਹੈ। ਉਹਨਾਂ ਨੇ ਕਿਹਾ ਕਿ ਘਰ ਨਹੀਂ ਹੈ। ਤਾਂ ਸੁਣਕੇ ਉਹ ਸਾਧੂ ਕਹਿਣ ਲੱਗਾ ਕਿ ਉਸ ਨੂੰ ਅਸੀਂ ਇਕ ਕੰਮ ਕਹਿਣਾ ਸੀ। ਇਹ ਕਹਿ ਕੇ ਘਰੋਂ ਚਲੇ ਗਿਆ। ਜਦੋਂ ਘਰ ਆ ਕੇ ਨਾਮਦੇਵ ਜੀ ਨੂੰ ਪਤਾ ਲੱਗਾ ਤਾਂ ਭੱਜ ਕੇ ਪਿੱਛੇ ਚਲੇ ਗਏ, ਜਾ ਕੇ ਮੱਥਾ ਟੇਕਿਆ। ਫਿਰ ਪੁੱਛਣ ਲੱਗੇ ਕਿ ਪ੍ਰਮੇਸਰ, ਕਿੱਥੇ ਰਹਿੰਦਾ ਹੈ ਤਾਂ ਸਾਧੂ ਨੇ ਕਿਹਾ ਕਿ ਸਾਰੇ ਵਿਆਪਕ ਹੈ। ਇਹ ਉਪਦੇਸ਼ ਸੁਣ ਕੇ ਨਾਮਦੇਵ ਜੀ ਘਰ ਵਾਪਿਸ ਆ ਗਏ ਤੇ ਠਾਕੁਰਾਂ ਦੀ ਪੂਜਾ ਕਰਨੀ ਛੱਡ ਦਿੱਤੀ। ਭਗਤ ਨਾਮਦੇਵ ਜੀ ਦੇ ਨਾਨੇ ਨੇ ਪੁੱਛਿਆ ਕਿ ਠਾਕੁਰਾਂ ਦੀ ਪੂਜਾ ਕਿਉਂ ਨਹੀਂ ਕਰਦਾ ਤਾਂ ਉਸ ਵਕਤ ਭਗਤ ਨਾਮਦੇਵ ਜੀ ਨੇ ਇਹ ਸ਼ਬਦ ਉਚਾਰਨ ਕੀਤਾ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਏਕ, ਅਨੇਕ ਬਿਆਪਕ, ਪੂਰਕ; ਜਤ ਦੇਖਉ, ਤਤ ਸੋਈ॥

ਹੇ ਭਾਈ! ਜੋ (ਏਕ) ਸਜਾਤੀ, ਵਿਜਾਤੀ, ਸ੍ਵੈ ਗਤ ਭੇਦ ਤੋਂ ਰਹਿਤ ਅਦ੍ਵੈਤ ਰੂਪ ਪ੍ਰਮੇਸਰ ਹੈ। ਉਹ ਅਨੇਕਾਂ ਵਿੱਚ ਵਿਆਪਕ ਹੈ **ਵਾ:** ਸਾਰੇ ਤੱਤਾਂ ਵਿੱਚ ਵਿਆਪਕ ਹੈ। ਧਰਤੀ ਵਿੱਚ ਖਿਮਾ ਰੂਪ, ਜਲ ਵਿੱਚ ਦ੍ਰਵਤਾ ਰੂਪ, ਅੱਗ ਵਿੱਚ ਪ੍ਰਕਾਸ਼ ਰੂਪ, ਹਵਾ ਵਿੱਚ ਨਿਰਲੇਪਤਾ ਰੂਪ ਤੇ ਆਕਾਸ਼ ਵਿੱਚ ਨਿਰਖੋਭਤਾ ਰੂਪ।

**ਪ੍ਰਸ਼ਨ :** ਭਗਤ ਜੀ! ਵਿਆਪਕ ਤਾਂ ਆਕਾਸ਼ ਵੀ ਹੈ?

**ਉੱਤਰ :** ਆਕਾਸ਼ ਜੜ੍ਹ ਹੈ। ਪਰ ਪ੍ਰਮੇਸਰ ਮਾਇਆ ਬਿਰਤੀ ਦੁਆਰਾ ਸਾਰਿਆਂ ਦੀ (ਪੂਰਕ) ਪੂਰਤੀ, ਪਾਲਣਾ ਕਰਨ ਵਾਲਾ ਹੈ। **ਵਾ:** ਚੇਤਨ ਸੱਤਾ ਰੂਪ ਹੋ ਕੇ ਸਾਰਿਆਂ ਵਿੱਚ (ਪੂਰਕ) ਪੂਰਿਆ ਹੋਇਆ ਹੈ। ਉਸ ਦੀ ਸੱਤਾ ਕਰਕੇ

ਹੀ ਸਾਰੀਆਂ ਇੰਦਰੀਆਂ ਦੀ ਕਿਰਿਆ ਹੁੰਦੀ ਹੈ। ਅਸੀਂ (ਜਤ) ਜਿੱਥੇ ਵੀ (ਦੇਖਉ) ਦੇਖਦੇ ਹਾਂ (ਤਤ) ਉੱਥੇ (ਸੋਈ) ਉਹ ਬ੍ਰਹਮ ਆਪ ਹੀ ਹੈ।

**ਪ੍ਰਸ਼ਨ :** ਹੇ ਨਾਮਦੇਵ ਜੀ ! ਜੇਕਰ ਹਰ ਜਗ੍ਹਾ ਇਕੋ ਹੀ ਪ੍ਰਮੇਸਰ ਹੈ, ਤਾਂ ਫਿਰ ਨਾਨਾ-ਪੁਣਾ ਕਿਉਂ ਪ੍ਰਤੀਤ ਹੋ ਰਿਹਾ ਹੈ?

**ਮਾਇਆ ਚਿਤ੍ਰ ਬਚਿਤ੍ਰ, ਬਿਮੋਹਿਤ; ਬਿਰਲਾ ਬੂਝੈ ਕੋਈ ॥੧॥**

**ਉੱਤਰ :** ਹੇ ਭਾਈ ! ਜਿਹੜੇ (ਬਚਿਤ੍ਰ) ਨਾਨਾ ਤਰ੍ਹਾਂ ਦੇ ਪਦਾਰਥ ਪ੍ਰਤੀਤ ਹੁੰਦੇ ਹਨ। ਇਹ ਸਭ ਮਾਇਆ ਦੀ ਹੀ (ਚਿਤ੍ਰ) ਚਿਤਰਕਾਰੀ ਹੈ ਅਤੇ ਜੀਵ ਇਸ ਅੰਦਰ (ਬਿ+ਮੋਹਿਤ) (ਬਿ) ਵਿਸ਼ੇਸ ਕਰਕੇ ਮੋਹਿਤ ਹੋ ਰਹੇ ਹਨ **ਵਾ:** ਜਿਵੇਂ ਇਕੋ ਬਸਤਰ 'ਤੇ ਨਾਨਾ ਪ੍ਰਕਾਰ ਦੇ ਰੰਗਾਂ ਦੀ ਚਿਤਰਕਾਰੀ ਬਣੀ ਹੁੰਦੀ ਹੈ। ਇਸੇ ਪ੍ਰਕਾਰ, ਮਾਇਆ ਰੂਪ ਬਸਤਰ ਅੰਦਰ ਤਿੰਨਾਂ ਗੁਣਾਂ ਦੇ (ਬਚਿਤ੍ਰ) ਨਾਨਾ ਪ੍ਰਕਾਰ ਦੇ (ਚਿਤ੍ਰ) ਅਕਾਰ ਚਿਤਰੇ ਹੋਏ ਹਨ। ਭਾਵ ਕੋਈ ਰਾਜਸੀ, ਕੋਈ ਤਾਮਸੀ ਤੇ ਕੋਈ ਸ਼ਾਤਕੀ ਹੈ ਅਤੇ ਇਸ ਮਾਇਆ ਨੇ ਸਾਰੇ ਜੀਵਾਂ ਨੂੰ (ਬਿਮੋਹਿਤ) ਵਿਸ਼ੇਸ ਕਰਕੇ ਮੋਹਿਤ ਕਰ ਲਿਆ ਹੈ **ਵਾ:** ਜੋ ਅੰਡਜ, ਜੇਰਜ, ਸੇਤਜ, ਉਤਭੁਜ ਖਾਣੀ ਰੂਪ (ਚਿਤ੍ਰ) ਸੁੰਦਰ ਮਾਇਆ ਪ੍ਰਤੀਤ ਹੋ ਰਹੀ ਹੈ। ਇਹ (ਬਚਿਤ੍ਰ) ਨਾਨਾਪੁਣਾ ਮਾਇਆ ਦਾ ਹੀ ਹੈ ਜੋ (ਬਿਮੋਹਿਤ) ਵਿਸ਼ੇਸ ਕਰਕੇ ਸਾਰਿਆਂ ਦੇ ਤਾਈਂ ਮੋਹਿਤ ਕਰ ਰਿਹਾ ਹੈ। ਅਤੇ ਕੋਈ ਵਿਰਲਾ ਤਤ-ਗਿਆਨੀ ਹੀ ਅਦ੍ਵੈਤ ਰੂਪ ਪ੍ਰਮੇਸਰ ਦੇ ਸਰੂਪ ਨੂੰ ਸਾਰਿਆਂ ਦੇ ਅੰਦਰ (ਬੂਝੈ) ਬੁੱਝਦਾ ਹੈ।

ਇਕ ਵਾਰ ਗਣੇਸ਼ ਦਾ ਉਪਾਸਕ ਗਰੀਬ ਹੋ ਗਿਆ। ਉਸ ਦੇ ਪਾਸ ਗਣੇਸ ਤੇ ਚੂਹੇ ਦੀ ਚਾਂਦੀ ਦੀ ਮੂਰਤੀ ਪਈ ਹੋਈ ਸੀ। ਜਦੋਂ ਸਰਾਫ ਪਾਸ ਵੇਚਣ ਵਾਸਤੇ ਲੈ ਕੇ ਗਿਆ ਤਾਂ ਉਸ ਨੇ ਚੂਹੇ ਦਾ ਮੁੱਲ ਪੱਚੀ ਗਣੇਸ਼ ਦਾ ਮੁੱਲ ਪੰਜ ਰੁਪਏ ਦੱਸਿਆ। ਕਹਿਣ ਲੱਗਾ, "ਇਹ ਕੀ ਸੁਆਮੀ ਦੇ ਪੰਜ ਤੇ ਬਾਹਨ ਦੇ ਪੱਚੀ। ਸੁਆਮੀ ਦੇ ਪੱਚੀ ਤੇ ਬਾਹਨ ਦੇ ਪੰਜ ਕਹਿ।" ਸਰਾਫ ਕਹਿਣ ਲੱਗਾ ਕਿ ਮੈਂ ਨਹੀਂ ਜਾਣਦਾ ਕਿ ਇਹਨਾਂ ਵਿਚੋਂ ਸੁਆਮੀ ਤੇ ਬਾਹਨ ਕੌਣ ਹੈ। ਮੈਂ ਤਾਂ ਚਾਂਦੀ ਦਾ ਮੁੱਲ ਪਾਇਆ ਹੈ। ਇਉਂ ਕੋਈ ਵਿਰਲਾ ਹੈ ਜੋ ਅਕਾਰਾਂ ਨੂੰ ਛੱਡ ਕੇ ਵਿਦੇਹ ਮੁਕਤੀ ਵਿਚ ਟਿਕਦਾ ਹੈ।

**ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ; ਗੋਬਿੰਦ ਬਿਨੁ ਨਹੀ ਕੋਈ ॥**

ਹੇ ਭਾਈ ! (ਸਭੁ) ਸਾਰਿਆਂ ਦੇ ਅੰਦਰ (ਗੋ+ਬਿੰਦੁ) (ਗੋ) ਪ੍ਰਿਥਵੀ ਦੀ (ਬਿੰਦੁ) ਰੱਖਿਆ ਕਰਨ ਵਾਲਾ ਪ੍ਰਮੇਸਰ ਹੈ। (ਸਭੁ) ਸਾਰਿਆਂ ਦੇ ਅੰਦਰ ਹੀ (ਗੋ+ਬਿੰਦੁ) (ਗੋ) ਇੰਦਰੀਆਂ ਦਾ (ਬਿੰਦੁ) ਪ੍ਰਕਾਸ਼ਕ ਚੇਤਨ ਹੈ (ਗੋ+ਬਿੰਦ) (ਗੋ) ਗੁਰਾਂ ਦੀ ਬਾਣੀ ਦੁਆਰਾ (ਬਿੰਦ) ਜਾਨਣੇ ਯੋਗ ਪ੍ਰਮੇਸਰ ਤੋਂ (ਬਿਨੁ) ਬਗੈਰ ਹੋਰ ਕੋਈ ਨਹੀਂ ਹੈ।

**ਅਥਵਾ :** ਭੂਤ, ਭਵਿੱਖ ਤੇ ਵਰਤਮਾਨ ਕਾਲ ਵਿੱਚ **ਵਾ:** ਸਵਰਗ, ਪਾਤਾਲ ਤੇ ਮਾਤ ਲੋਕ ਵਿੱਚ **ਵਾ:** ਸੂਖਮ, ਸਥੂਲ ਤੇ ਕਾਰਣ ਦੇਹਾਂ ਵਿੱਚ **ਵਾ:** ਉਤਮ, ਮੱਧਮ ਤੇ ਕਨਿਸ਼ਟ ਜੀਵਾਂ ਵਿੱਚ **ਵਾ:** ਰਾਜਸੀ, ਤਾਮਸੀ ਤੇ ਸ਼ਾਂਤਕੀ ਪੁਰਖਾਂ ਵਿੱਚ **ਵਾ:** ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਆਦਿਕ ਸਾਰਿਆਂ ਵਿਚ ਪ੍ਰਮੇਸਰ ਹੈ। ਉਸ ਪ੍ਰਮੇਸਰ ਤੋਂ ਬਗੈਰ ਹੋਰ ਕੋਈ ਨਹੀਂ ਹੈ। ਹੁਣ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ।

**ਸੂਤੁ ਏਕੁ, ਮਣਿ ਸਤ ਸਹੰਸ ਜੈਸੇ; ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ ॥**

(ਜੈਸੇ) ਜਿਸ ਪ੍ਰਕਾਰ (ਸਤ) ਸੈਕੜੇਂ ਤੇ (ਸਹੰਸ) ਹਜ਼ਾਰ (ਮਣਿ) *ਮਣਕਿਆਂ ਦੀ ਮਾਲਾ ਵਿੱਚ ਤਾਂਣੇ-ਪੇਟੇ

---

* ਮੁਸਲਮਾਨਾ ਇਕੋਤਰੀ ਕਈ (੧੦੧) ਤੇ ਹਿੰਦੂ ਅਠੋਤਰੀ (੧੦੮) ਮਣਕਿਆਂ ਦੀ ਮਾਲਾ ਵਰਤਦੇ ਹਨ। ਇਸ ਤੋਂ ਇਲਾਵਾ ਕਈ ਸੌ, ਕਈ ਹਜ਼ਾਰ, ਕਈ ਸੱਤ ਹਜ਼ਾਰ ਤੇ ਕਈ ਲੱਖ ਦੀ ਗਿਣਤੀ ਦੇ ਮਣਕਿਆਂ ਵਾਲੀ ਮਾਲਾ ਵੀ ਵਰਤਦੇ ਹਨ। ਸਿੱਖ ਇਕ ਸੌ ਦਸ (੧੧੦) ਜਾਂ ਗਿਆਰਾਂ (੧੧) ਮਣਕਿਆਂ ਦੀ ਮਾਲਾ ਰੱਖਦੇ ਹਨ। ਕਈ ਪੰਜ ਸੌ (੫੦੦) ਮਣਕਿਆਂ ਦੀ ਮਾਲਾ ਵੀ ਰੱਖਦੇ ਹਨ।

ਵਤ (ਏਕੁ) ਇਕ ਹੀ (ਸੂਤੁ) ਧਾਗਾ ਮਿਲਿਆ ਹੁੰਦਾ ਹੈ। ਇਸੇ ਪ੍ਰਕਾਰ ਸੰਸਾਰ ਰੂਪ ਮਾਲਾ ਦੇ ਅੰਦਰ ਵਰਣਾ, ਆਸ਼ਰਮਾ ਰੂਪ ਅਨੇਕਾਂ ਹੀ ਮਣਕੇ ਹਨ। ਪਰ ਇਹਨਾਂ ਸਾਰਿਆਂ ਵਿੱਚ (ਓਤਿ ਪੋਤਿ) ਤਾਣੇ-ਪੇਟੇ ਵਤ (ਸੋਈ) ਉਸ ਇਕ (ਪ੍ਰਭੁ) ਪ੍ਰਮੇਸਰ ਦੀ ਚੇਤਨ ਸੱਤਾ ਰੂਪ ਧਾਗਾ ਹੀ ਪਰੋਇਆ ਹੋਇਆ ਹੈ।
ਹੋਰ ਦ੍ਰਿਸ਼ਟਾਂਤ ਦੇ ਕੇ ਬ੍ਰਹਮ ਦੀ ਏਕਤਾ ਦੱਸਦੇ ਹਨ।

**ਜਲ ਤਰੰਗ ਅਰੁ ਫੇਨ ਬੁਦਬੁਦਾ; ਜਲ ਤੇ ਭਿੰਨ ਨ ਹੋਈ ॥**

ਜਿਸ ਪ੍ਰਕਾਰ ਜਲ ਦੇ ਵਿਚ (ਤਰੰਗ) ਲਹਿਰਾਂ (ਫੇਨ) ਝੱਗ (ਅਰੁ) ਅਤੇ ਬੁਲਬੁਲੇ ਹੁੰਦੇ ਹਨ। ਉਹ ਜਲ (ਤੇ) ਤੋਂ (ਭਿੰਨ) ਵੱਖਰੇ (ਨ) ਨਹੀਂ ਹੁੰਦੇ। ਇਸੇ ਪ੍ਰਕਾਰ ਜਲ ਦੀ ਨਿਆਈਂ ਸ਼ੁੱਧ ਬ੍ਰਹਮ ਹੈ। ਲਹਿਰਾਂ ਦੀ ਨਿਆਈ ਈਸ਼ਰਪੁਣਾ ਜਾਂ ਬ੍ਰਹਮਾ, ਵਿਸ਼ਨੂੰ, ਮਹੇਸ਼ ਦੇਵਤੇ ਹਨ। ਝੱਗ ਦੀ ਨਿਆਈ ਸਤੋਗੁਣੀ ਦੇਵਤਿਆਂ ਦੇ ਸਰੀਰ ਹਨ। ਬੁਲਬੁਲਿਆਂ ਦੀ ਨਿਆਈਂ ਜੀਵ ਹਨ। ਇਹ ਸਾਰੇ ਬ੍ਰਹਮ ਰੂਪ ਜਲ ਤੋਂ ਵੱਖਰੇ ਨਹੀਂ ਹਨ। ਜਿਵੇਂ ਪੌਣ ਦੇ ਵਿਕਾਰ ਕਰਕੇ ਜਲ ਵਿੱਚ ਇਹ ਸਾਰੇ ਭੇਦ ਹਨ ਐਸੇ ਹੀ ਮਾਇਆ ਤੇ ਅਵਿਦਿਆ ਦੀ ਉਪਾਧੀ ਕਰਕੇ ਸਾਰੇ ਵੱਖਰੋ-ਵੱਖਰੇ ਪ੍ਰਤੀਤ ਹੁੰਦੇ ਹਨ। ਪਰ ਜਦੋਂ ਵਿਚਾਰ ਕੇ ਵੇਖੀਏ ਤਾਂ ਪ੍ਰਮੇਸਰ ਤੋਂ ਵੱਖਰੀ ਕੋਈ ਚੀਜ਼ ਨਹੀਂ ਹੈ।

**ਇਹੁ ਪਰਪੰਚੁ, ਪਾਰਬ੍ਰਹਮ ਕੀ ਲੀਲਾ; ਬਿਚਰਤ, ਆਨ ਨ ਹੋਈ ॥੨॥**

ਜੋ (ਪਰਪੰਚੁ) ਛਲ ਰੂਪ **ਵਾ:** *ਅਸਤੀ, ਭਾਂਤੀ, ਪ੍ਰਿਅਤਾ, ਨਾਮ, ਰੂਪ ਪੰਜਾਂ ਤੋਂ ਬਣਿਆ ਹੋਇਆ ਸੰਸਾਰ ਹੈ। ਇਹ (ਪਾਰ+ਬ੍ਰਹਮ) (ਪਾਰ) ਪਾਪਾ-ਪੁੰਨਾਂ ਤੋਂ ਪਾਰ ਤੇ (ਬ੍ਰਹਮ) ਵਿਆਪਕ ਪ੍ਰਮੇਸਰ (ਕੀ) ਦੀ ਹੀ ਰਚੀ ਹੋਈ (ਲੀਲਾ) ਖੇਡ ਹੈ। ਜੇਕਰ (ਬਿਚਰਤ) ਵਿਚਾਰ ਕੇ ਵੇਖੀਏ ਤਾਂ ਉਸ ਪ੍ਰਮੇਸਰ ਤੋਂ ਵੱਖਰੀ (ਆਨ) ਹੋਰ ਕੋਈ ਵਸਤੂ ਸਿੱਧ (ਨ) ਨਹੀਂ (ਹੋਈ) ਹੋਵੇਗੀ।

**ਮਿਥਿਆ ਭਰਮੁ ਅਰੁ ਸੁਪਨ ਮਨੋਰਥ; ਸਤਿ ਪਦਾਰਥੁ ਜਾਨਿਆ ॥**

ਜਿਸ ਪ੍ਰਕਾਰ (ਮਿਥਿਆ) ਸਿੱਪੀ ਵਿਚ ਅਨਹੋਈ ਚਾਂਦੀ ਜਾਂ ਮ੍ਰਿਗ ਤ੍ਰਿਸ਼ਨਾ ਦਾ ਅਨਹੋਇਆ ਜਲ (ਭਰਮੁ) ਰੱਸੀ ਵਿੱਚ ਸੱਪ ਦਾ ਭਰਮ ਜਾਂ **ਦ੍ਰਿਸ਼ਾ ਭਰਮ (ਸੁਪਨ) ਸੁਪਨੇ ਵਿਚ ਆਪਣਾ ਕੱਟਿਆ ਹੋਇਆ ਸਿਰ ਤੱਕਣਾ ਜਾਂ ਆਪਣੇ ਵੱਲੋਂ ਦੁਸ਼ਮਣ ਨੂੰ ਮਾਰਦੇ ਹੋਏ ਵੇਖਣਾ (ਅਰੁ) ਅਤੇ (ਮਨੋਰਥ) "**ਥੋੜੈ ਥਲਿ ਥਾਨਕ ਆਰੰਭੈ**" ਥੋੜ੍ਹੇ ਥਾਂ ਵਿਚ ਵੱਡੇ-ਵੱਡੇ ਮਹੱਲ ਆਰੰਭਣ ਦੇ ਸੰਕਲਪ ਕਰਦੇ ਰਹਿਣਾ ਆਦਿਕ ਸਭ ਕੁਝ (ਮਿਥਿਆ) ਝੂਠਾ ਹੀ ਹੈ। ਇਸੇ ਪ੍ਰਕਾਰ ਸੰਸਾਰ ਦੇ ਸਾਰੇ ਪਦਾਰਥ ਝੂਠੇ ਹੀ ਹਨ। ਪਰ ਜੀਵਾਂ ਨੇ ਇਹਨਾਂ ਪਦਾਰਥਾਂ ਨੂੰ ਸੱਤ ਕਰਕੇ (ਜਾਨਿਆ) ਜਾਣਿਆ ਹੈ।

**ਅਥਵਾ :** ਜੀਵਾਂ ਨੇ (ਮਿਥਿਆ) ਅਣਹੋਏ ਪਦਾਰਥਾਂ ਨੂੰ ਭਰਮ ਕਰਕੇ (ਸੁਪਨ) ਭੜਭੂੰਜੇ ਦੇ ਸੁਪਨੇ ਦੀ ਨਿਆਈਂ (ਅਰੁ) ਅਤੇ (ਮਨੋਰਥ) ਸੇਖ ਚਿਲੀ ਦੇ ਮਨ ਦੇ ਸੰਕਲਪਾਂ ਦੀ ਨਿਆਈਂ (ਸਤਿ) ਸੱਤ ਕਰਕੇ (ਜਾਨਿਆ) ਜਾਣਿਆ ਹੈ।

---

* **"ਅਸਤੀ ਭਾਤੀ ਪ੍ਰਿਅਤਾ ਨਾਮ ਰੂਪ ਪਰਪੰਚ।"** ਇਹ ਵਸਤੂ (ਅਸਤੀ) ਹੈ ਭਾਵ ਵਸਤੂ ਨੂੰ ਸੱਤ ਕਰਕੇ ਜਾਨਣਾ। ਇਹ ਵਸਤੂ (ਭਾਤੀ) ਭਾਸਦੀ ਹੈ ਭਾਵ ਵਸਤੂ ਨੂੰ ਹਰਕਤ ਕਰਨ ਵਾਲੀ ਜਾਨਣਾ। ਇਹ ਵਸਤੂ ਮੇਰੀ (ਪ੍ਰਿਅਤਾ) ਪਿਆਰੀ ਹੈ। ਇਹ ਅਸਤੀ, ਭਾਤੀ, ਪ੍ਰਿਅਤਾ ਬ੍ਰਹਮ ਦੀਆਂ ਸੱਤਾਂ ਹਨ। ਨਾਮ ਤੇ ਰੂਪ ਮਾਇਆ ਕਰਕੇ ਹਨ। ਅਸਤੀ, ਭਾਤੀ, ਪ੍ਰਿਅਤਾ ਕਰਕੇ ਹੀ ਨਾਮ ਤੇ ਰੂਪ ਦਾ ਗਿਆਨ ਤੇ ਹਰੇਕ ਪਦਾਰਥ ਦੀ ਸਿੱਧੀ ਹੁੰਦੀ ਹੈ।

****ਦਿਸ਼ਾ ਭਰਮ :** ਇਸ ਵਿਚ ਆਦਮੀ ਨੂੰ ਚੱਕਰ ਆਉਣ ਨਾਲ ਸੂਰਜ ਪੱਛਮ ਵੱਲੋਂ ਚੜ੍ਹਿਆ ਹੋਇਆ ਪ੍ਰਤੀਤ ਹੁੰਦਾ ਹੈ।

## ਸਾਖੀ—ਦਾਣੇ ਭੁੰਨਣ ਵਾਲੇ ਭੜਭੂੰਜੇ ਦੀ

ਇਕ ਸ਼ਹਿਰ ਵਿਚ ਇਕ ਦਾਣੇ ਭੁੰਨਣ ਵਾਲਾ ਝੀਵਰ ਰਹਿੰਦਾ ਸੀ। ਇਸ ਨੇ ਕਦੇ ਵੀ ਰਾਜੇ ਦੇ ਦਰਸ਼ਨ ਨਹੀਂ ਕੀਤੇ ਸਨ। ਇਕ ਦਿਨ ਕਿਸੇ ਰਾਜੇ ਦੀ ਸਵਾਰੀ ਜਲੂਸ ਦੀ ਸ਼ਕਲ ਵਿਚ ਆ ਕੇ ਇਸ ਸ਼ਹਿਰ ਦੇ ਬਾਗ ਵਿਚ ਠਹਿਰੀ। ਭੜਭੂੰਜੇ ਨੇ ਦਰੱਖਤ ਉੱਪਰ ਚੜ੍ਹ ਕੇ ਵੇਖਿਆ ਕਿ ਰਾਜੇ ਦੇ ਉੱਪਰ ਸੁੰਦਰ ਸਰੂਪ ਵਾਲੀਆਂ ਲੜਕੀਆਂ ਚੌਰ ਕਰ ਰਹੀਆਂ ਹਨ। ਸਾਹਮਣੇ ਕੋਈ ਮਿੱਠੀ ਅਵਾਜ ਵਿਚ ਗਾ ਰਿਹਾ ਹੈ। ਰਾਜੇ ਦੇ ਚਲੇ ਜਾਣ ਤੋਂ ਬਾਅਦ ਭੜਭੂੰਜਾ ਇਹੀ ਸੋਚਦਾ ਰਿਹਾ ਕਿ ਮੈਂ ਰਾਜਾ ਹੋਵਾਂ, ਮੈਂ ਰਾਜਾ ਹੋਵਾਂ। ਹੌਲੀ-ਹੌਲੀ ਇਸ ਦੇ ਅੰਦਰ ਰਾਜਾ ਬਣਨ ਦੀ ਵਾਸ਼ਨਾ ਦ੍ਰਿੜ੍ਹ ਹੁੰਦੀ ਗਈ। ਇਕ ਦਿਨ ਇਸ ਨੂੰ ਦੁਕਾਨ 'ਤੇ ਬੈਠਿਆਂ ਹੋਇਆਂ ਨੀਂਦ ਆ ਗਈ। ਨੀਂਦ ਵਿਚ ਸੁਪਨਾ ਆਇਆ ਕਿ ਮੈਂ ਰਾਜਾ ਬਣ ਕੇ ਹਾਥੀ 'ਤੇ ਚੜ੍ਹਿਆ ਜਾ ਰਿਹਾ ਹਾਂ। ਸਾਰੀ ਪਰਜਾ ਮੈਨੂੰ ਸਲਾਮਾਂ ਕਰ ਰਹੀ ਹੈ। ਸੁੰਦਰ ਰਾਣੀਆਂ ਕੋਲ ਬੈਠੀਆਂ ਹਨ। ਉਧਰ ਜੋ ਦਾਣੇ ਭੁੰਨਾਉਣ ਵਾਲੇ ਗਾਹਕ ਆ ਰਹੇ ਸਨ। ਉਹ ਇਸ ਨੂੰ ਸੁੱਤਿਆਂ ਵੇਖ ਕੇ ਵਾਪਸ ਮੁੜੀ ਜਾਣ। ਇਹ ਵੇਖ ਕੇ ਇਸ ਦੀ ਘਰਵਾਲੀ ਨੇ ਗੁੱਸੇ ਵਿੱਚ ਆ ਕੇ ਇਸ ਦੇ ਦਾਣੇ ਭੁੰਨਣ ਵਾਲੀ ਤੱਤੀ ਕੁੰਡੀ ਲਾ ਦਿੱਤੀ। ਜਦ ਇਕ ਦਮ ਜਾਗ ਆਈ ਤਾਂ ਬੜਾ ਪਛਤਾਇਆ ਕਿ ਮੈਂ ਤਾਂ ਰਾਜਾ ਬਣ ਗਿਆ ਸੀ। ਪਰ ਤੂੰ ਮੈਨੂੰ ਜਗਾ ਕੇ ਸਾਰੀ ਖੇਡ ਹੀ ਵਿਗਾੜ ਦਿੱਤੀ।

ਇਸ ਪ੍ਰਕਾਰ ਜਿਵੇਂ ਸੁਪਨੇ ਦੇ ਪਦਾਰਥ ਝੂਠੇ ਹਨ ਜਾਗ ਕੇ ਸੱਚੇ ਨਹੀਂ ਰਹਿੰਦੇ। ਤਿਵੇਂ ਹੀ ਸੰਸਾਰ ਦੇ ਪਦਾਰਥ ਵੀ ਝੂਠੇ ਹਨ। ਪਰ ਜੀਵ ਇਹਨਾਂ ਨੂੰ ਸੱਚੇ ਮੰਨ ਰਿਹਾ ਹੈ।

## ਸਾਖੀ—ਸ਼ੇਖ ਚਿਲੀ ਦੀ

ਇਕ ਵਾਰ ਸ਼ੇਖ ਚਿਲੀ ਨੂੰ ਕਿਸੇ ਨੇ ਕਿਹਾ ਕਿ ਤੂੰ ਹਫਤੇ ਵਿਚ ਹੀ ਮਰ ਜਾਣਾ ਹੈ। ਸੁਣ ਕੇ ਸੇਖ ਚਿਲੀ ਮਰਨ ਤੋਂ ਪਹਿਲਾਂ ਹੀ ਕਬਰ ਪੁੱਟ ਕੇ ਉਸ ਵਿਚ ਬੈਠ ਗਿਆ। ਉਧਰੋਂ ਇਕ ਤੇਲੀ ਤੇਲ ਦਾ ਕੁਪਾ ਲੈ ਕੇ ਜਾ ਰਿਹਾ ਸੀ। ਸ਼ੇਖ ਚਿਲੀ ਨੂੰ ਕਬਰ ਵਿਚ ਪਿਆ ਹੋਇਆ ਵੇਖ ਕੇ ਕਹਿਣ ਲੱਗਾ ਕਿ ਜੇ ਤੂੰ ਮੇਰਾ ਤੇਲ ਦਾ ਕੁਪਾ ਫਲਾਣੇ ਪਿੰਡ ਤੱਕ ਚੁੱਕ ਕੇ ਲੈ ਚੱਲੇ ਤਾਂ ਮੈਂ ਤੈਨੂੰ ਇਸ ਦੇ ਬਦਲੇ ਮਜ਼ੂਰੀ ਦਿਆਂਗਾ। ਸ਼ੇਖ ਚਿਲੀ ਕਹਿਣ ਲੱਗਾ ਕਿ ਮਰੇ ਪਏ ਹਾਂ, ਨਹੀਂ ਤਾਂ ਤੇਰਾ ਕੁਪਾ ਜ਼ਰੂਰ ਲੈ ਚਲਦੇ। ਸੁਣ ਕੇ ਤੇਲੀ ਕਹਿੰਦਾ ਕਿ ਮਰੇ ਬੋਲਦੇ ਨਹੀਂ ਹੁੰਦੇ, ਬਾਹਰ ਨਿਕਲ ਆ। ਬਾਹਰ ਨਿਕਲ ਕੇ ਪੁੱਛਿਆ ਕਿ ਕਿੰਨੀ ਮਜ਼ੂਰੀ ਦੇਵੇਂਗਾ। ਤੇਲੀ ਕਹਿੰਦਾ ਕਿ ਦੋ ਪੈਸੇ। ਸ਼ੇਖ ਚਿਲੀ ਤੇਲ ਦਾ ਕੁਪਾ ਸਿਰ ਉੱਤੇ ਚੁੱਕ ਕੇ ਤੁਰ ਪਿਆ। ਮਨ ਵਿਚ ਸੰਕਲਪ ਕਰਨ ਲੱਗਾ ਕਿ ਦੋ ਪੈਸੇ ਦਾ ਕੀ ਲਵਾਂਗਾ। ਫਿਰ ਸੋਚਿਆ ਕਿ ਇਕ ਕੁਕੜੀ ਦਾ ਆਂਡਾ ਲੈ ਕੇ ਉਸ ਨੂੰ ਕਿਸੇ ਦੂਸਰੇ ਦੀ ਮੁਰਗੀ ਤੋਂ ਭਨਾਂ ਲਵਾਂਗਾ। ਫੇਰ ਉਸ ਤੋਂ ਬਹੁਤੇ ਸਾਰੇ ਕੁੱਕੜ-ਕੁੱਕੜੀਆਂ ਹੋ ਜਾਣਗੇ। ਜਿੰਨ੍ਹਾਂ ਵਿਚੋਂ ਮੈਂ ਕੁੱਕੜ ਤੇ ਆਂਡਿਆਂ ਨੂੰ ਵੇਚ ਦਿਆ ਕਰਾਂਗਾ। ਬਾਅਦ ਵਿਚ ਬੱਕਰੀਆਂ ਖਰੀਦ ਲਵਾਂਗਾ ਤੇ ਬੱਕਰੀਆਂ ਵੇਚ ਕੇ ਮੱਝਾਂ, ਗਾਵਾਂ ਖਰੀਦ ਲਵਾਂਗਾ। ਉਹ ਦੁੱਧ ਦਿਆ ਕਰਨਗੀਆਂ। ਫੇਰ ਸ਼ਾਦੀ ਕਰ ਲਵਾਂਗਾ, ਪੁੱਤਰ-ਧੀਆਂ ਹੋ ਜਾਣਗੇ। ਜਦੋਂ ਮੈਂ ਸੱਥ ਵਿਚ ਪੰਚਾਂ ਨਾਲ ਬੈਠਿਆਂ ਕਰੂੰਗਾ ਤਾਂ ਮੈਨੂੰ ਮੇਰੇ ਪੁੱਤਰ ਆ ਕੇ ਆਖਿਆ ਕਰਨਗੇ ਕਿ ਬਾਪੂ ਆ ਘਰ ਨੂੰ ਚੱਲੀਏ। ਮੈਂ ਅੱਗੋਂ ਕਹਾਂਗਾ, "ਹੱਟ ਜਾਉ, ਮੈਂ ਨਹੀਂ ਜਾਂਦਾ। ਐਥੇ ਤਾਂ ਮੈਂ ਖੜਪੈਂਚ ਬਣਿਆ ਬੈਠਾ ਹਾਂ।" ਇਹ ਸੋਚ ਕੇ ਜਦ ਸ਼ੇਖ ਚਿਲੀ ਨੇ ਸਿਰ ਹਿਲਾਇਆ ਤਾਂ ਸਿਰ ਦੇ ਉਪਰੋਂ ਤੇਲ ਦਾ ਕੁਪਾ ਹੇਠਾਂ ਡਿੱਗ ਪਿਆ। ਵੇਖ ਕੇ ਤੇਲੀ ਕਹਿੰਦਾ ਕਿ ਤੂੰ ਤਾਂ ਮੇਰਾ ਸਾਰਾ ਤੇਲ ਹੀ ਰੋੜ੍ਹ ਦਿੱਤਾ। ਸੁਣ ਕੇ ਸ਼ੇਖ ਚਿਲੀ ਕਹਿੰਦਾ ਕਿ ਤੂੰ ਤੇਲ ਨੂੰ ਰੋਂਦਾ ਹੈ ਮੇਰਾ ਤਾਂ ਸਾਰਾ ਪਰਿਵਾਰ ਹੀ ਰੁੜ੍ਹ ਗਿਆ ਹੈ।

ਇਸ ਪ੍ਰਕਾਰ ਜਿਵੇਂ ਸ਼ੇਖ ਚਿਲੀ ਦਾ ਮਨ ਦੇ ਸੰਕਲਪ ਦੁਆਰਾ ਬਣਾਇਆ ਹੋਇਆ ਦੋ ਪੈਸੇ ਦਾ ਪਰਿਵਾਰ ਝੂਠਾ ਸੀ। ਇਉਂ ਇਹ ਸੰਸਾਰ ਦੇ ਪਦਾਰਥ ਵੀ ਝੂਠੇ ਹਨ। ਪਰ ਜੀਵ ਇਹਨਾਂ ਨੂੰ ਸੱਤ ਕਰਕੇ ਜਾਣ ਰਹੇ ਹਨ।

**ਪ੍ਰਸ਼ਨ :** ਨਾਮਦੇਵ ਜੀ ! ਇਸ ਗੱਲ ਦੀ ਸਮਝ ਕਿਸਨੂੰ ਪੈਂਦੀ ਹੈ?

## ਸੁਕ੍ਰਿਤ ਮਨਸਾ, ਗੁਰ ਉਪਦੇਸੀ; ਜਾਗਤ ਹੀ ਮਨੁ ਮਾਨਿਆ ॥੩॥

**ਉੱਤਰ :** ਜਿੰਨ੍ਹਾਂ ਦੀ (ਮਨਸਾ) ਬੁੱਧੀ (ਗੁਰ) ਸਤਿਗੁਰੂ ਸਾਹਿਬ ਜੀ ਦੇ (ਉਪਦੇਸੀ) ਉਪਦੇਸ ਦੇ ਸਹਿਤ ਹੋ ਕੇ (ਹੀ) ਨਿਸ਼ਚੇ ਕਰਕੇ ਗਿਆਨ ਅਵਸਥਾ ਵਿਚ (ਜਾਗਤ) ਜਾਗ ਪਈ ਹੈ ਅਤੇ ਜਿੰਨ੍ਹਾਂ ਦਾ ਮਨ (ਸੁਕ੍ਰਿਤ) ਪੁੰਨ ਕਰਨ ਵਿਚ (ਮਾਨਿਆ) ਮੰਨ ਗਿਆ ਹੈ।

**ਅਥਵਾ :** ਜਿੰਨ੍ਹਾਂ ਦੀ (ਮਨਸਾ) ਬੁੱਧੀ (ਸੁਕ੍ਰਿਤ) ਸ੍ਰੇਸ਼ਟ ਪੁੰਨਾਂ ਵਾਲੀ ਕਿਰਤ ਦੇ ਸਹਿਤ ਹੈ। **ਵਾ:** (ਸੁਕ੍ਰਿਤ) ਪੁੰਨਾ ਦੇ ਸਹਿਤ ਹੈ ਅਤੇ ਜਿੰਨ੍ਹਾਂ ਦਾ ਮਨ (ਹੀ) ਨਿਸ਼ਚੇ ਹੀ (ਗੁਰ) ਗੁਰਾਂ ਦੇ (ਉਪਦੇਸੀ) ਉਪਦੇਸ਼ ਦੁਆਰਾ (ਜਾਗਤ) ਜਾਗ ਕੇ ਗਿਆਨ ਵਿਚ (ਮਾਨਿਆ) ਮੰਨ ਗਿਆ ਹੈ। ਉਹ ਇਹਨਾਂ ਚੀਜਾਂ ਨੂੰ ਮਿਥਿਆ ਜਾਣ ਕੇ ਇਹਨਾਂ ਵਿਚ ਪ੍ਰਵਿਰਤ ਨਹੀਂ ਹੁੰਦੇ। ਪ੍ਰਮੇਸਰ ਵਿਚ ਹੀ ਜੁੜਦੇ ਹਨ।

**ਅਥਵਾ :** ਜਿੰਨ੍ਹਾਂ ਦੀ ਨਿਸ਼ਕਾਮ ਕਰਮਾਂ ਰੂਪ (ਸੁਕ੍ਰਿਤ) ਪੁੰਨ ਕਰਨ ਵਾਲੀ ਨਿਰਮਲ, ਉੱਜਲ (ਮਨਸਾ) ਬੁੱਧੀ ਜਾਣ ਕੇ (ਗੁਰ) ਸਤਿਗੁਰੂ ਸਾਹਿਬ ਜੀ ਨੇ (ਉਪਦੇਸੀ) ਉਪਦੇਸ਼ ਦਿੱਤਾ ਹੈ ਕਿ ਇਹ ਉੱਜਲ ਬੁੱਧੀ ਵਾਲਾ ਹੈ, ਸਾਡੇ ਉਪਦੇਸ਼ ਨੂੰ ਧਾਰਨ ਕਰ ਲਵੇਗਾ ਅਤੇ ਜਿੰਨ੍ਹਾਂ ਦਾ ਉਸ ਉਪਦੇਸ਼ ਵਿਚ ਮਨ (ਮਾਨਿਆ) ਮੰਨ ਗਿਆ ਹੈ। ਉਹ (ਹੀ) ਨਿਸ਼ਚੇ ਕਰਕੇ ਗਿਆਨ ਅਵਸਥਾ ਵਿਚ (ਜਾਗਤ) ਜਾਗ ਪਏ ਹਨ। **ਵਾ:** (ਮਨੁ ਮਾਨਿਆ) ਜਿੰਨ੍ਹਾਂ ਦਾ ਮਨ ਬ੍ਰਹਮ ਸਰੂਪ ਵਿਚ ਮੰਨ ਗਿਆ ਹੈ। ਉਹ ਮਨ ਦੇ ਸੰਕਲਪਾਂ ਨੂੰ ਸੁਪਨੇ ਦੀ ਨਿਆਈਂ ਝੂਠੇ ਸਮਝ ਕੇ ਭਰਮ ਵਿਚ ਜਾਂ ਮਿਥਿਆ ਪਦਾਰਥਾਂ ਵਿਚ ਨਹੀਂ ਪੈਂਦੇ। ਬ੍ਰਹਮ ਵਿਚ ਹੀ ਲੀਨ ਹੋ ਜਾਂਦੇ ਹਨ। ਇਉਂ ਉਹਨਾਂ ਦੇ ਅੰਦਰ ਮਿਥਿਆ, ਭਰਮ ਆਦਿਕ ਸਭ ਕੁਝ ਚੁੱਕਿਆ ਜਾਂਦਾ ਹੈ।

**ਅਥਵਾ :** ਜਿਵੇਂ ਸੁਪਨੇ ਵਿਚ ਸੱਚ ਮੰਨੀ ਹੋਈ ਚੀਜ ਨੂੰ ਮਨ ਜਾਗਦਿਆਂ ਸਾਰ ਹੀ ਮਿਥਿਆ ਰੂਪ ਕਰਕੇ ਜਾਣ ਲੈਂਦਾ ਹੈ ਕਿ ਝੂਠੀ ਹੀ ਸੀ ਅਤੇ ਰੱਸੀ ਆਦਿ ਵਿਚ ਸੱਪ ਦਾ ਭਰਮ ਪੈਣ ਤੋਂ ਕੋਈ (ਗੁਰ) ਗਿਆਨਵਾਨ ਉਪਦੇਸ਼ ਦੇ ਕੇ ਸਮਝਾ ਦੇਵੇ ਕਿ ਇਹ ਤਾਂ ਰੱਸੀ ਹੀ ਹੈ ਤਾਂ ਮਨ ਮੰਨ ਜਾਂਦਾ ਹੈ ਕਿ ਠੀਕ, ਮੈਨੂੰ ਹੀ ਭਰਮ ਪਿਆ ਸੀ। ਇਸੇ ਤਰ੍ਹਾਂ ਜਦ ਗੁਰਾਂ ਨੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ (ਮਨਸਾ) ਬੁੱਧੀ ਵਿਚ ਉਪਦੇਸ਼ ਦੇ ਦਿੱਤਾ ਭਾਵ ਨਿਸ਼ਚੇ ਕਰਾ ਦਿੱਤਾ ਕਿ ਇਹ ਪਦਾਰਥ ਤਾਂ ਪੂਰਬਲੇ ਪੁੰਨਾਂ ਕਰਕੇ ਪ੍ਰਾਪਤ ਹੋਏ ਹਨ ਅਤੇ ਨਾਸ਼ ਹੋ ਜਾਣੇ ਹਨ ਤਾਂ ਮਨ ਮੰਨ ਗਿਆ ਕਿ ਠੀਕ ਮੈਂ ਤਾਂ ਭਰਮ ਕਰਕੇ ਹੀ ਇੰਨ੍ਹਾਂ ਨੂੰ ਸਤ ਮੰਨੀ ਬੈਠਾ ਸੀ ਅਤੇ ਇਹ ਸੰਸਾਰ ਤਾਂ ਸੁਪਨੇ ਵਤ ਮਿਥਿਆ ਹੈ। **ਵਾ:** ਗਿਆਨ ਅਵਸਥਾ ਵਿਚ ਜਾਗਦਿਆਂ ਸਾਰ ਹੀ ਪਤਾ ਚੱਲ ਗਿਆ ਕਿ ਠੀਕ ਅਸੀਂ ਤਾਂ ਐਵੇਂ ਹੀ ਸੁਪਨੇ ਵਾਂਗ ਸੱਚ ਮੰਨੀ ਬੈਠੇ ਸੀ।

## ਕਹਤ ਨਾਮਦੇਉ, ਹਰਿ ਕੀ ਰਚਨਾ; ਦੇਖਹੁ ਰਿਦੈ ਬੀਚਾਰੀ ॥

ਨਾਮਦੇਵ ਜੀ ਕਹਿੰਦੇ ਹਨ ਕਿ ਉਹ ਜਾਣਦੇ ਹਨ ਕਿ ਇਹ ਸਾਰੀ (ਹਰਿ) ਪ੍ਰਮੇਸਰ (ਕੀ) ਦੀ ਹੀ ਰਚਨਾ ਹੈ। ਜੇ ਕਿਸੇ ਨੂੰ ਸੰਸਾ ਹੈ ਤਾਂ ਗੁਰਾਂ ਦੁਆਰਾ (ਰਿਦੈ) ਹਿਰਦੇ ਵਿਚ (ਬੀਚਾਰੀ) ਵਿਚਾਰ ਕੇ (ਦੇਖਹੁ) ਦੇਖ ਲਵੋ।

**ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥** *(ਅੰਗ : ੨੯੬)*

## ਘਟ ਘਟ ਅੰਤਰਿ, ਸਰਬ ਨਿਰੰਤਰਿ; ਕੇਵਲ ਏਕ ਮੁਰਾਰੀ ॥੪॥੧॥

(ਸਰਬ) ਸਾਰੇ (ਘਟ ਘਟ) ਸਰੀਰਾਂ-ਸਰੀਰਾਂ ਦੇ (ਅੰਤਰਿ) ਅੰਦਰ **ਵਾ:** (ਘਟ ਘਟ) ਚਾਰ ਖਾਣੀਆਂ ਦੇ

ਹਿਰਦਿਆਂ (ਅੰਤਰਿ) ਅੰਦਰ ਅਤੇ (ਸਰਬ) ਸਾਰੇ ਜੜ੍ਹ ਪਦਾਰਥਾਂ ਤੇ ੧੪ ਲੋਕਾਂ ਵਿਚ (ਨਿਰੰਤਰਿ) ਇਕ-ਰਸ ਕੇਵਲ (ਏਕ) ਇਕੋ-ਇਕ (ਮੁਰਾਰੀ) ਪ੍ਰਮੇਸਰ ਹੀ ਹੈ। **ਵਾ:** (ਮੁਰਾਰੀ) ਸਰਗੁਣ ਸਰੂਪ ਧਾਰ ਕੇ ਮੁਰ ਦੈਂਤ ਆਦਿਕਾਂ ਨੂੰ ਮਾਰਨ ਵਾਲਾ ਇਕ ਬ੍ਰਹਮ ਹੀ ਹੈ। ਉਸ ਤੋਂ ਬਗੈਰ ਹੋਰ ਕੋਈ ਨਹੀਂ।

## ਆਸਾ ॥

**ਉਥਾਨਕਾ :**

ਕਿਸੇ ਨੇ ਨਾਮਦੇਵ ਜੀ ਨੂੰ ਕਿਹਾ ਕਿ ਪਹਿਲਾਂ ਤੁਸੀਂ ਠਾਕੁਰਾਂ ਦੀ ਪੂਜਾ ਕਰਦੇ ਤੇ ਭੋਗ ਲਵਾਉਂਦੇ ਸੀ। ਜਿਸ ਦੇ ਫਲਸਰੂਪ ਤਹਾਨੂੰ ਠਾਕੁਰ ਦੇ ਦਰਸ਼ਨ ਵੀ ਹੋਏ ਸੀ। ਪਰ ਹੁਣ ਤੁਸੀਂ ਪੂਜਾ ਛੱਡ ਕੇ ਕੇਵਲ ਪ੍ਰਮੇਸਰ ਦਾ ਭਜਨ ਹੀ ਕਰਦੇ ਹੋ। ਇਸ ਦਾ ਕੀ ਕਾਰਣ ਹੈ? ਤਾਂ ਭਗਤ ਨਾਮਦੇਵ ਜੀ, ਜਿਹੜੇ ਉਪਰੋਂ ਪੂਜਾ ਪ੍ਰਤਿਸ਼ਤਾ ਵਾਲੇ ਬਣੀ ਬੈਠੇ ਹਨ ਤੇ ਅੰਦਰੋਂ ਪ੍ਰਮੇਸਰ 'ਤੇ ਨਿਸ਼ਚਾ ਨਹੀਂ ਰੱਖਦੇ। ਉਹਨਾਂ ਦਾ ਖੰਡਨ ਕਰਦੇ ਹੋਏ ਫੁਰਮਾਉਂਦੇ ਹਨ।

**ਨੋਟ :** ਜਿੰਨ੍ਹਾਂ ਭਗਤਾਂ ਨੂੰ ਲੋਕ ਮੂਰਤੀ ਪੂਜਕ ਕਹਿੰਦੇ ਹਨ। ਸਤਿਗੁਰੂ ਜੀ ਉਹਨਾਂ ਦੇ ਮੁਖ ਤੋਂ ਹੀ ਮੂਰਤੀ ਪੂਜਾ ਦਾ ਖੰਡਨ ਕਰਾ ਰਹੇ ਹਨ।

### ਆਨੀਲੇ ਕੁੰਭ, ਭਰਾਈਲੇ ਊਦਕ; ਠਾਕੁਰ ਕਉ ਇਸਨਾਨੁ ਕਰਉ ॥

*('ਆਨੀ-ਲੇ', 'ਭਰਾਈ-ਲੇ' ਬੋਲੋ)*

ਇਕ ਦਿਨ ਮੇਰੇ ਮਨ ਵਿੱਚ ਵੀ ਏਹੀ ਸੰਕਲਪ ਹੋਇਆ ਸੀ ਕਿ ਮੈਂ (ਊਦਕ) ਜਲ ਦਾ (ਕੁੰਭ) ਘੜਾ (ਭਰਾਈਲੇ) ਭਰ ਕੇ (ਆਨੀਲੇ) ਲਿਆਉਣਾ ਕਰਾਂ ਅਤੇ ਉਸ ਨਾਲ ਠਾਕੁਰ ਜੀ (ਕਉ) ਦਾ ਇਸ਼ਨਾਨ (ਕਰਉ) ਕਰਾਵਾਂ। ਪਰ ਜਦੋਂ ਮੈਂ ਜਲ ਦੇ ਨਾਲ ਘੜਾ ਭਰਨ ਲੱਗਾ ਤਾਂ ਸੋਚਿਆ ਕਿ

### ਬਇਆਲੀਸ ਲਖ ਜੀ, ਜਲ ਮਹਿ ਹੋਤੇ; ਬੀਠਲੁ ਭੈਲਾ, ਕਾਇ ਕਰਉ ॥੧॥

*('ਲੱਖ' ਬੋਲੋ)*

ਹੇ (ਭੈਲਾ) ਭਾਈ ! ਜੋ (ਬਇਆਲੀਸ) ੪੨ ਲੱਖ ਜੂਨਾਂ ਦੇ (ਜੀ) ਜੀਵ ਜਲ (ਮਹਿ) ਵਿੱਚ (ਹੋਤੇ) ਹੁੰਦੇ ਹਨ। ਉਹਨਾਂ ਨੇ ਤਾਂ ਸਾਰਾ ਪਾਣੀ ਪਹਿਲਾਂ ਹੀ ਜੂਠਾ ਕੀਤਾ ਹੋਇਆ ਹੈ। ਮੈਂ ਜੂਠੇ ਪਾਣੀ ਨਾਲ ਬੀਠਲ ਦਾ ਇਸ਼ਨਾਨ (ਕਾਇ) ਕਿਵੇਂ (ਕਰਉ) ਕਰਾਵਾਂ।

**ਅਥਵਾ :** ਜੋ ੪੨ ਲੱਖ ਜੂਨਾਂ ਦੇ ਜੀਵ ਜਲ ਵਿੱਚ ਹੁੰਦੇ ਹਨ। ਬੀਠਲ ਤਾਂ ਉਹਨਾਂ ਸਾਰਿਆਂ ਵਿੱਚ (ਭੈਲਾ) ਮਿਲਿਆ ਹੋਣ ਕਰਕੇ ਪਹਿਲਾਂ ਹੀ ਉੱਥੇ ਇਸ਼ਨਾਨ ਕਰ ਰਿਹਾ ਹੈ।

ਇਸ ਲਈ ਮੈਂ (ਕਾਇ) ਕਿਸ ਵਾਸਤੇ ਪਾਣੀ ਨੂੰ ਹੋਰ ਥਾਂ ਲਿਆ ਕੇ ਇਸ਼ਨਾਨ (ਕਰਉ) ਕਰਾਵਾਂ। **ਵਾ:** (ਬੀਠਲੁ ਭੈਲਾ ਕਾਇ ਕਰਉ) ਇਉਂ ਸੋਚ ਕੇ ਮੈਂ ਬੀਠਲ ਨੂੰ ਇਸ਼ਨਾਨ ਕਰਾਉਣ ਵੱਲੋਂ ਹੱਟ ਰਿਹਾ ਹਾਂ। ਬੀਠਲ (ਭੈਲਾ) ਵਿਚਾਰਾ (ਕਾਇ) ਕੀ (ਕਰਉ) ਕਰੇ। **ਵਾ:** ਏਕ ਅੱਖਰ ਅਰਥ ਕੋਸ਼ ਅਨੁਸਾਰ, (ਬੀ+ਠ+ਲੁ) ਜਦੋਂ (ਬੀ) ਉਤਪਤੀ (ਠ) ਇਸਥਿਤੀ ਤੇ (ਲੁ) ਲੈਅਤਾ ਕਰਨ ਵਾਲਾ ਪ੍ਰਮੇਸਰ ਸਾਰਿਆਂ ਵਿੱਚ (ਭੈਲਾ) ਮਿਲਿਆ ਹੋਇਆ ਹੈ। ਫਿਰ ਮੈਂ ਉਸ ਦੀ ਵੱਖਰੀ ਪੂਜਾ (ਕਾਇ) ਕਿਸ ਵਾਸਤੇ (ਕਰਉ) ਕਰਾਂ।

## ਸਾਖੀ—ਪ੍ਰਮੇਸਰ ਦਾ 'ਬੀਠਲ' ਨਾਮ ਪੈਣ ਦੀ

ਦੱਖਣ ਵਿੱਚ ਭਗਤ ਪੁੰਡਰੀਕ ਜੀ ਹੋਏ ਹਨ। ਜਦੋਂ ਭਗਤੀ ਕਰਦਿਆਂ ਆਪ ਨੂੰ ਅੰਤਰਜਾਮੀ ਮਹਾਰਾਜ ਨੇ ਸਰਗੁਣ ਸਰੂਪ ਧਾਰ ਕੇ ਦਰਸ਼ਨ ਦਿੱਤੇ ਤਾਂ ਆਪ ਨੇ ਮਹਾਰਾਜ ਨੂੰ ਬੈਠਣ ਵਾਸਤੇ ਆਪਣੇ ਸਿਰ੍ਹਾਣੇ ਵਾਲੀ ਇੱਟ ਦਿੱਤੀ

ਸੀ। ਦੱਖਣ ਵਿੱਚ 'ਬੀਠਾ' ਨਾਮ ਇੱਟ 'ਤੇ 'ਲਾ' ਨਾਮ ਲੈਣ ਦਾ ਹੈ। ਆਪਣੇ ਭਗਤ ਪਾਸੋਂ (ਬੀਠ) ਇੱਟ (ਲ) ਲੈਣ ਕਰਕੇ ਪ੍ਰਮੇਸਰ ਦਾ ਨਾਮ ਬੀਠਲ ਪਿਆ ਹੈ। ਭਗਤ ਨਾਮਦੇਵ ਜੀ ਵੀ ਦੱਖਣ ਵਿੱਚ ਹੋਏ ਹਨ। ਇਸ ਕਰਕੇ ਆਪ ਨੇ ਪ੍ਰਮੇਸਰ ਨੂੰ ਬੀਠਲ ਕਿਹਾ ਹੈ। ਬੀਠਲ, ਠਾਕੁਰ ਆਦਿ ਪ੍ਰਮੇਸਰ ਦੇ ਕਿਰਤਨਮ ਨਾਮ ਹਨ।

**ਜਤ੍ਰ ਜਾਉ; ਤਤ ਬੀਠਲੁ ਭੈਲਾ ॥**

ਹੇ (ਭੈਲਾ) ਭਾਈ! ਮੈਂ (ਭੈਲਾ) ਵਿਚਾਰਿਆ ਹੈ ਕਿ (ਜਤ੍ਰ) ਜਿਥੇ ਵੀ ਮੈਂ (ਜਾਉ) ਜਾਦਾਂ ਹਾਂ। (ਤਤ) ਉੱਥੇ ਹੀ (ਬੀ+ਠ+ਲੁ) (ਬੀ) ਉਤਪਤੀ (ਠ) ਇਸਥਿਤੀ ਤੇ (ਲੁ) ਲੈਅਤਾ ਕਰਨ ਵਾਲਾ ਪ੍ਰਮੇਸਰ (ਭੈਲਾ) ਮਿਲਿਆ ਹੋਇਆ ਹੈ।

**ਮਹਾ ਅਨੰਦ; ਕਰੇ ਸਦ ਕੇਲਾ ॥੧॥ ਰਹਾਉ ॥**

ਉਸ ਮਹਾਂ ਅਨੰਦ ਰੂਪ ਬ੍ਰਹਮ ਵਿੱਚ ਉਸ ਦੇ ਪਿਆਰੇ (ਸਦ) ਸਦਾ (ਕੇਲਾ) ਆਨੰਦ (ਕਰੇ) ਕਰਦੇ ਹਨ।

**ਅਥਵਾ :** ਜੋ (ਸਦ) ਸਦਾ (ਕੇਲਾ) ਆਨੰਦ ਰੂਪ ਬ੍ਰਹਮ ਹੈ ਉਹ ਆਪਣੇ ਭਗਤਾਂ ਨੂੰ (ਮਹਾ ਅਨੰਦ) ਬ੍ਰਹਮਾਨੰਦ ਰੂਪ ਬੜੇ ਭਾਰੀ ਆਨੰਦ ਦੇ ਸਹਿਤ (ਕਰੇ) ਕਰ ਦਿੰਦਾ ਹੈ।

**ਅਥਵਾ :** ਜੋ ਸ੍ਰੇਸ਼ਟ (ਕੇਲਾ) ਕ੍ਰੀੜਾ ਨੂੰ ਕਰਨ ਵਾਲਾ ਤੇ ਭਗਤਾਂ ਨੂੰ ਜੀਵਨ ਮੁਕਤੀ ਦਾ ਅਨੰਦ ਦੇਣ ਵਾਲਾ ਹੈ, ਉਸ ਦੇ ਮਹਾਂ ਅਨੰਦ ਭਾਵ ਬ੍ਰਹਮਾਨੰਦ ਨੂੰ ਪ੍ਰਾਪਤ ਕਰਕੇ ਭਗਤ ਜਨ ਸਦਾ ਹੀ ਅਨੰਦ ਮਾਨਣਾ ਕਰਦੇ ਹਨ। ਕਹਿਣ ਲੱਗੇ ਕਿ ਜੇਕਰ ਪਾਣੀ ਜੂਠਾ ਹੈ ਤਾਂ ਠਾਕੁਰਾਂ ਨੂੰ ਫੁੱਲ ਹੀ ਅਰਪ ਦਿਆ ਕਰੋ। ਸੁਣ ਕੇ ਭਗਤ ਨਾਮਦੇਵ ਜੀ ਕਹਿਣ ਲੱਗੇ ਕਿ ਇਕ ਦਿਨ ਮੇਰੇ ਅੰਦਰ ਵੀ ਇਹ ਖਿਆਲ ਆਇਆ ਸੀ ਕਿ

**ਆਨੀਲੇ ਫੂਲ, ਪਰੋਈਲੇ ਮਾਲਾ; ਠਾਕੁਰ ਕੀ ਹਉ ਪੂਜ ਕਰਉ ॥**

*('ਮਾਲਾ' ਪੋਲਾ ਬੋਲੋ)*

(ਫੂਲ) ਫੁੱਲਾਂ ਦੇ ਤਾਈਂ (ਆਨੀਲੇ) ਲੈ ਆਈਏ ਤੇ ਮਾਲਾ ਦੇ ਤਾਈਂ (ਪਰੋਈਲੇ) ਪਰੋ ਲਈਏ। ਫਿਰ (ਹਉ) ਮੈਂ ਠਾਕੁਰ (ਕੀ) ਦੀ (ਪੂਜ) ਪੂਜਾਂ (ਕਰਉ) ਕਰਾਂਗਾ ਪਰ ਫੇਰ ਸੋਚਿਆ ਕਿ

**ਪਹਿਲੇ ਬਾਸੁ ਲਈ ਹੈ ਭਵਰਹ; ਬੀਠਲ ਭੈਲਾ, ਕਾਇ ਕਰਉ ॥੨॥**

ਫੁੱਲਾਂ ਦੀ (ਬਾਸੁ) ਵਾਸ਼ਨਾ ਤਾਂ ਪਹਿਲਾਂ ਹੀ (ਭਵਰਹ) ਭੌਰਿਆਂ ਨੇ ਲੈ ਲਈ ਹੈ। ਜਿਸ ਕਰਕੇ ਫੁੱਲ ਜੂਠੇ ਹੋ ਗਏ ਹਨ, ਵਿਗੜ ਗਏ ਹਨ। ਸੁਆਮੀ ਦੀ ਪੂਜਾ ਕਰਨ ਦੇ ਯੋਗ ਨਹੀਂ ਰਹੇ।

**ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥** *(ਅੰਗ : ੫੨੫)*

ਇਸ ਲਈ ਅਸੀਂ ਬੀਠਲ (ਭੈਲਾ) ਵਿਚਾਰੇ ਦੀ ਪੂਜਾ (ਕਾਇ) ਕਿਵੇਂ (ਕਰਉ) ਕਰਾਂਗੇ। **ਵਾ:** ਉਹ (ਬੀਠਲ) ਅੰਤਰਜਾਮੀ ਪ੍ਰਮੇਸਰ ਆਪ ਹੀ ਭੌਰਾ ਰੂਪ ਹੋ ਕੇ ਸੁਗੰਧੀ ਲੈ ਰਿਹਾ ਹੈ ਤੇ ਆਪ ਹੀ ਫੁੱਲਾਂ ਵਿੱਚ (ਭੈਲਾ) ਮਿਲਿਆ ਹੋਇਆ ਹੈ। ਇਸ ਲਈ ਮੈਂ (ਕਾਇ) ਕਿਸ ਵਾਸਤੇ ਫੁੱਲ ਚੜ੍ਹਾਉਣ ਦੀ ਵੱਖਰੀ ਪੂਜਾ (ਕਰਉ) ਕਰਾਂ।

**ਆਨੀਲੇ ਦੂਧੁ, ਰੀਧਾਈਲੇ ਖੀਰੰ; ਠਾਕੁਰ ਕਉ ਨੈਵੇਦੁ ਕਰਉ ॥**

ਫੇਰ ਸੰਕਲਪ ਕੀਤਾ ਕਿ (ਦੂਧੁ) ਦੁੱਧ ਚੋਅ ਕੇ (ਆਨੀਲੇ) ਲੈ ਆਈਏ ਤੇ ਉਸ ਦੀ (ਖੀਰੰ) ਖੀਰ (ਰੀਧਾਈਲੇ) ਰਿੰਨ੍ਹ ਲਈਏ ਅਤੇ ਠਾਕੁਰ ਜੀ (ਕਉ) ਨੂੰ (ਨੈਵੇਦੁ) ਮਿੱਠੇ ਭੋਜਨ ਬਣਾ ਕੇ ਭੋਗ ਲਾ ਕੇ ਅਰਪਨਾ (ਕਰਉ) ਕਰੀਏ।

## ਪਹਿਲੇ ਦੂਧੁ ਬਿਟਾਰਿਓ ਬਛਰੈ; ਬੀਠਲੁ ਭੈਲਾ, ਕਾਇ ਕਰਉ ॥੩॥

ਫੇਰ ਸੰਕਲਪ ਕੀਤਾ ਕਿ (ਦੂਧੁ) ਦੁੱਧ ਨੂੰ (ਪਹਿਲੇ) ਪਹਿਲਾਂ ਹੀ (ਬਛਰੈ) ਵੱਛੇ ਦੇ ਤਾਈਂ ਦੇ ਕੇ (ਬਿਟਾਰਿਓ) ਵਿਗਾੜ ਦਿੱਤਾ ਭਾਵ ਜੂਠਾ ਕਰ ਦਿੱਤਾ ਹੈ। ਇਹ ਦੱਸੋ ਹੁਣ ਅਸੀਂ ਬੀਠਲ (ਭੈਲਾ) ਵਿਚਾਰੇ ਨੂੰ ਜੂਠਾ ਦੁੱਧ (ਕਾਇ) ਕਿਵੇਂ ਅਰਪਨਾ (ਕਰਉ) ਕਰੀਏ।

**ਅਥਵਾ :** ਉਸ ਜੋਤੀ ਸਰੂਪ (ਬੀਠਲੁ) ਪ੍ਰਮੇਸਰ ਉਸ ਵੱਛੇ ਵਿੱਚ ਵੀ (ਭੈਲਾ) ਮਿਲ ਰਿਹਾ ਹੈ 'ਤੇ ਉਸ ਨੇ ਆਪ ਹੀ ਵੱਛਾ ਰੂਪ ਹੋ ਕੇ (ਪਹਿਲੇ) ਪਹਿਲਾਂ ਹੀ (ਦੂਧੁ) ਦੁੱਧ ਦੇ ਤਾਈਂ (ਬਿ+ਟਾਰਿਓ) (ਬਿ) ਵਿਸ਼ੇਸ ਕਰਕੇ (ਟਾਰਿਓ) ਟਾਲਣਾ ਭਾਵ ਬਟੋਰਨਾ, ਚੁੰਘਣਾ ਕੀਤਾ ਹੈ। ਅਰਥਾਤ ਪ੍ਰਮੇਸਰ ਤਾਂ ਆਪ ਹੀ ਵੱਛਾ ਰੂਪ ਹੋ ਕੇ ਪਹਿਲਾਂ ਹੀ ਦੁੱਧ ਨੂੰ ਭੋਗ ਲਾ ਰਿਹਾ ਹੈ। ਫਿਰ ਮੈਂ (ਕਾਇ) ਕਿਸ ਵਾਸਤੇ ਖੀਰ ਬਣਾਉਣਾ (ਕਰਉ) ਕਰਾਂ।

## ਈਭੈ ਬੀਠਲੁ, ਊਭੈ ਬੀਠਲੁ; ਬੀਠਲ ਬਿਨੁ, ਸੰਸਾਰੁ ਨਹੀ ॥

ਹੇ ਭਾਈ! (ਈਭੈ) ਇਸ ਲੋਕ ਵਿਚ ਵੀ (ਬੀਠਲੁ) ਪ੍ਰਮੇਸਰ ਹੈ ਤੇ (ਊਭੈ) ਉਸ ਪ੍ਰਲੋਕ ਵਿਚ ਵੀ (ਬੀਠਲ) ਭਗਵਾਨ ਹੈ। **ਵਾ:** (ਈਭੈ) ਇਹਨਾਂ ਜੀਵਾਂ ਦੇ ਅੰਦਰ ਵੀ (ਬੀਠਲੁ) ਪ੍ਰਮੇਸਰ ਹੈ ਅਤੇ ਜੋ (ਊਭੈ) ਬੈਕੁੰਠ ਵਿੱਚ ਰਹਿਣ ਵਾਲਾ ਈਸ਼ਰ ਹੈ ਉਸ ਦੇ ਵਿੱਚ ਵੀ (ਬੀਠਲੁ) ਪ੍ਰਮੇਸਰ ਹੈ। (ਬੀਠਲ) ਪ੍ਰਮੇਸਰ ਤੋਂ (ਬਿਨੁ) ਸੰਸਾਰ ਦੇ ਅੰਦਰ ਹੋਰ ਕੋਈ ਸੱਤਾ ਨਹੀਂ ਹੈ। ਜੋ ਸੰਸਾਰ ਅੰਦਰ ਪ੍ਰਮੇਸਰ ਦੀ ਸੱਤਾ ਨਾ ਹੋਵੇ ਤਾਂ ਸਾਰੇ ਮੁਰਦੇ ਹੋ ਜਾਣ।

## ਥਾਨ ਥਨੰਤਰਿ ਨਾਮਾ ਪ੍ਰਣਵੈ; ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥

(ਨਾਮਾ) ਨਾਮਦੇਵ ਜੀ (ਪ੍ਰਣਵੈ) ਬੇਨਤੀ ਪੂਰਬਕ ਕਹਿੰਦੇ ਹਨ ਕਿ ਹੇ (ਮਹੀ) ਭੂਮਾ ਰੂਪ ਸ਼ੁੱਧ ਬ੍ਰਹਮ! ਤੂੰ (ਸਰਬ) ਸਾਰਿਆਂ (ਥਾਨ) ਥਾਵਾਂ ਵਿੱਚ ਅਤੇ ਮਕਾਨ ਤੇ (ਥਨੰਤਰਿ) ਮਕਾਨਿਆਂ ਵਿੱਚ (ਪੂਰਿ ਰਹਿਓ) ਪੂਰਨ ਹੋ ਰਿਹਾ ਹੈ। **"ਮਕੀ ਤੁਹੀਂ ॥ ਮਕਾ ਤੁਹੀਂ ॥"** **ਵਾ:** (ਪੂਰਿ ਰਹਿਓ ਤੂੰ ਸਰਬ ਮਹੀ) ਹੇ ਪ੍ਰਮੇਸਰ! ਤੂੰ (ਸਰਬ) ਸਾਰੀ (ਮਹੀ) ਧਰਤੀ ਵਿੱਚ **ਵਾ:** (ਸਰਬ) ਸਾਰਿਆਂ ਦੀ (ਮਹੀ) ਬੁੱਧੀ ਵਿੱਚ (ਪੂਰਿ ਰਹਿਓ) ਪੂਰਨ ਹੋ ਰਿਹਾ ਹੈ।

ਇਉਂ ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਨੇ ਬਿਦੇਹ ਮੁਕਤਾ ਦੀ ਅਵਸਥਾ ਦਾ ਕਥਨ ਕੀਤਾ ਹੈ,

**ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨਿ ਮਹਿ ਭੂਮਾ ॥** *(ਅੰਗ : ੫੦੭)*

## ਆਸਾ ॥

**ਪਹਿਲੀ ਉਥਾਨਕਾ :**

ਪਹਿਲਾਂ ਨਾਮਦੇਵ ਜੀ ਕਿਹਾ ਕਰਦੇ ਸਨ ਕਿ **"ਹਾਥ ਪਾਉ ਕਰਿ ਕਾਮੁ ਸਭਿ ਚੀਤੁ ਨਿਰੰਜਨ ਨਾਲਿ ॥"** ਪਰ ਬਾਅਦ ਵਿੱਚ ਅਵਸਥਾ ਗਾੜ੍ਹੀ ਹੋਣ ਤੋਂ ਸਾਰੇ ਕਾਰ ਸਾਰੇ ਵਿਹਾਰ ਛੱਡ ਬੈਠੇ।

ਕਿਸੇ ਨੇ ਵੇਖ ਕੇ ਕਿਹਾ ਕਿ ਨਾਮਦੇਵ ਜੀ! ਤੁਸੀਂ ਸਾਰਾ ਕਾਰ ਵਿਹਾਰ ਕਿਉਂ ਛੱਡ ਦਿੱਤਾ ਹੈ? ਕੱਪੜੇ ਸਿਉਂਣ ਦਾ ਕੰਮ ਹੀ ਕਰ ਲਿਆ ਕਰੋ। ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਭਾਈ! ਅਸੀਂ ਤਾਂ ਸਭ ਕੁਝ ਕਰਦੇ ਹਾਂ। ਪੁੱਛਿਆ ਕਿ ਕਿਸ ਤਰ੍ਹਾਂ ਕਰਦੇ ਹੋ? ਤਾਂ ਦੱਸਦੇ ਹਨ।

**ਦੂਸਰੀ ਉਥਾਨਕਾ :**

ਭਗਤ ਨਾਮਦੇਵ ਜੀ ਦੇ ਸਬੰਧੀਆਂ ਦੇ ਘਰ ਵਿਆਹ ਧਰਿਆ ਹੋਇਆ ਸੀ। ਉਹਨਾਂ ਨੇ ਆ ਕੇ ਕਿਹਾ ਕਿ ਜੰਞ

ਵਿਚ ਜਾਣ ਲਈ ਤਿਆਰ ਹੋਵੋ ਤਾਂ ਭਗਤ ਨਾਮਦੇਵ ਜੀ ਕਹਿਣ ਲੱਗੇ ਮੇਰੇ ਕੋਲੋਂ ਜਗਤ ਦੇ ਬਿਉਹਾਰਾਂ ਵਿਚ ਉਗਝਿਆ ਨਹੀਂ ਜਾਂਦਾ। ਉਹ ਕਹਿਣ ਲੱਗੇ, "ਹੇ ਨਾਮਦੇਵ! ਵਿਆਹ 'ਤੇ ਨਹੀਂ ਜਾਣਾ ਤਾਂ ਨਾ ਜਾਹ, ਪਰ ਇਕ ਗੱਲ ਸੁਣ ਲੈ ਕਿ ਤੂੰ ਕੰਮ ਕਰਨੋ ਤਾਂ ਹਟ ਜਾਵੇਗਾ ਪਰ ਆਪਣੀ ਜਾਤ ਤੋਂ ਕਿੱਥੇ ਭੱਜ ਜਾਵੇਗਾ।" ਤਾਂ ਸੁਣ ਕੇ ਉਹਨਾਂ ਸੰਬੰਧੀਆਂ ਨੂੰ ਉੱਤਰ ਦਿੰਦੇ ਹੋਏ ਭਗਤ ਨਾਮਦੇਵ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਮਨੁ ਮੇਰੋ ਗਜੁ; ਜਿਹਬਾ ਮੇਰੀ ਕਾਤੀ ॥

*('ਗਜੁ' ਪੋਲਾ ਬੋਲੋ)*

ਹੇ ਭਾਈ! ਮਨ (ਮੇਰੋ) ਮੇਰਾ ਗਜ ਦੀ ਨਿਆਈ ਅਤੇ (ਜਿਹਬਾ) ਜ਼ਬਾਨ ਮੇਰੀ (ਕਾਤੀ) ਕੈਂਚੀ ਦੀ ਨਿਆਈ ਹੈ। ਅਰਥਾਤ ਜਿਵੇਂ ਲੱਕੜ ਦਾ ਗਜ ਸਿੱਧਾ, ਸਾਫ਼ ਤੇ ਹੱਥ ਵਿੱਚ ਰਹਿੰਦਾ ਹੈ ਇਸੇ ਪ੍ਰਕਾਰ ਅਸੀਂ ਆਪਣੇ ਮਨ ਰੂਪ ਗਜ ਨੂੰ ਪ੍ਰਮੇਸਰ ਦੇ ਸਨਮੁਖ ਕਰਨ ਰੂਪ ਸਿੱਧਾ ਕੀਤਾ ਹੈ ਵਾਸ਼ਨਾ ਰੂਪ ਕੋਈ ਵਿੰਗ ਨਹੀਂ ਰਹਿਣ ਦਿੱਤਾ। ਵਿਚਾਰ ਰੂਪ ਤੇਸੇ ਨਾਲ ਰਾਗ-ਦ੍ਵੈਖ ਰੂਪ ਖੁੰਘੀਆਂ ਲਾਹ ਕੇ ਸਾਫ਼ ਕੀਤਾ ਹੈ ਅਤੇ ਹਰ ਵਕਤ ਆਪਣੇ ਅਧੀਨ ਰੱਖਣ ਰੂਪ ਹੱਥ ਵਿੱਚ ਰੱਖਣਾ ਕੀਤਾ ਹੈ। ਫੇਰ ਜਿਸ ਪ੍ਰਕਾਰ ਕੈਂਚੀ ਦੇ ਦੋ ਫਰ ਹੁੰਦੇ ਹਨ। ਇਸੇ ਪ੍ਰਕਾਰ 'ਰਾਰਾ' ਤੇ 'ਮੰਮਾ' (ਰਾਮ) ਜੋ ਦੋ ਅੱਖਰ ਹਨ **ਵਾ:** 'ਵਾਹਿ' ਤੇ 'ਗੁਰ' (ਵਾਹਿਗੁਰੂ) ਜੋ ਦੋ ਅੱਖਰ ਹਨ। ਇਹ ਸਾਡੀ ਜ਼ਬਾਨ ਰੂਪ ਕੈਂਚੀ ਦੇ ਦੋ ਫਰ ਹਨ। ਅਤੇ ਇਸ ਨੂੰ ਗੁਰਾਂ ਦੀ ਸਿੱਖਿਆ ਰੂਪ ਸਾਣ 'ਤੇ ਲਾਉਣਾ ਕੀਤੀ ਹੈ।

## ਮਪਿ ਮਪਿ; ਕਾਟਉ ਜਮ ਕੀ ਫਾਸੀ ॥੧॥

ਜਿਵੇਂ ਗਜ ਨਾਲ ਮਿਣ-ਮਿਣ ਕੇ ਕੈਂਚੀ ਨਾਲ ਬਸਤਰ ਨੂੰ ਕੱਟੀਦਾ ਹੈ। ਇਸੇ ਪ੍ਰਕਾਰ, ਇਹ ਪਦਾਰਥ ਮਿਥਿਆ ਹਨ,ਅਣਹੋਏ ਪ੍ਰਤੀਤ ਹੋ ਰਹੇ ਹਨ। ਇਉਂ ਮੈਂ ਆਪਣੇ ਮਨ ਰੂਪ ਗਜ ਨਾਲ (ਮਪਿ ਮਪਿ) ਮਿਣ-ਮਿਣ ਕੇ ਭਾਵ ਵਿਚਾਰ- ਵਿਚਾਰ ਕੇ ਆਪਣੀ ਜ਼ਬਾਨ ਰੂਪ ਕੈਂਚੀ ਦੇ ਦੋ ਫਰਾਂ 'ਰਾਰਾ' ਤੇ 'ਮੰਮਾ' ਨਾਲ ਜਮਾਂ (ਕੀ) ਦੀ (ਫਾਸੀ) ਫਾਹੀ (ਕਾਟਉ) ਕੱਟ ਰਿਹਾ ਹਾਂ।

**ਅਥਵਾ :** ਜੋ ਆਸੁਰੀ ਸੰਪਦਾ ਵਾਲੇ ਖੋਟੇ ਕਰਮ ਜਾਂ ਕਾਮ, ਕ੍ਰੋਧ, ਰਾਗ, ਦ੍ਵੈਖ ਆਦਿਕ ਸੁਭਾਅ ਹਨ। ਇਹ ਜਮਾਂ (ਕੀ) ਦੀ (ਫਾਸੀ) ਫਾਹੀ ਵਿੱਚ ਪਾਉਣ ਵਾਲੇ ਹਨ। ਇਉਂ ਮੈ ਆਪਣੇ ਮਨ ਰੂਪ ਗਜ ਨਾਲ (ਮਪਿ ਮਪਿ) ਮਿਣ-ਮਿਣ ਕੇ ਭਾਵ ਵਿਚਾਰ-ਵਿਚਾਰ ਕੇ ਇਹਨਾਂ ਨੂੰ ਆਪਣੀ ਜ਼ਬਾਨ ਰੂਪ ਕੈਂਚੀ ਦੇ ਦੋ ਫਰ 'ਵਾਹਿ' ਤੇ 'ਗੁਰੂ' ਨਾਲ (ਕਾਟਉ) ਕੱਟ ਲਿਆ ਭਾਵ ਅਭਾਵ ਕਰ ਲਿਆ ਹੈ।

**ਅਥਵਾ :** (ਮਪਿ ਮਪਿ ਕਾਟਉ) ਅਸੀਂ 'ਸਕਾਮ ਕਰਮਾ' ਨੂੰ ਮਿਣ-ਮਿਣ ਕੇ, ਵਿਚਾਰ-ਵਿਚਾਰ ਕੇ ਕੱਟ ਦਿੱਤਾ ਹੈ ਕਿ ਇਹਨਾਂ ਸਕਾਮ ਕਰਮਾ ਕਰਕੇ ਸਵਰਗ ਦੀ ਪ੍ਰਾਪਤੀ ਤੋਂ ਬਾਅਦ ਫਿਰ ਟੇਢੀਆਂ ਜੂਨਾਂ ਵਿਚ ਆਉਣਾ ਪੈਂਦਾ ਹੈ। ਜੈਸੇ ਨੌਖ ਤੇ ਜੁਜਾਤੀ ਰਾਜਾ ਹੋਏ ਹਨ। ਇਸ ਲਈ ਹੁਣ ਅਸੀਂ ਸਕਾਮ ਕਰਮ ਨਹੀਂ ਕਰਦੇ। **ਵਾ:** ਅਸੀਂ ਨਾਨਾ ਉਪਾਸ਼ਨਾਂ ਵੀ ਵਿਚਾਰ-ਵਿਚਾਰ ਕੇ ਕੱਟ ਦਿੱਤੀਆ ਹਨ ਕਿ ਇਹਨਾਂ ਕਰਕੇ ਵੀ ਮੁਕਤ ਨਹੀਂ ਹੋਇਆ ਜਾਣਾ, ਆਉਣ-ਜਾਣ ਬਣਿਆ ਹੀ ਰਹਿੰਦਾ ਹੈ। ਯਥਾ:

**ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥**

**ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥** *(ਅੰਗ : ੮੭੪)*

**ਵਾ:** ਸੂਖਮ ਦੇਹ ਦੀ ਹੰਗਤਾ ਵੀ ਵਿਚਾਰ-ਵਿਚਾਰ ਕੇ ਕੱਟ ਦਿੱਤੀ ਹੈ ਕਿ ਸੂਖਮ ਦੇਹ ਦੀ ਹੰਗਤਾ ਕਰਕੇ ਦੇਵ-ਦੇਹੀ ਵਿੱਚ ਪੈਣਾ ਪੈਂਦਾ ਹੈ, ਸਥੂਲ ਦੇਹ ਆਦਿਕਾਂ ਵਿੱਚ ਆਉਣਾ ਪੈਂਦਾ ਹੈ। ਇਸ ਪ੍ਰਕਾਰ ਜਦੋਂ

ਸਾਰੀਆਂ ਹੰਗਤਾ ਵਿਚਾਰ-ਵਿਚਾਰ ਕੇ ਕੱਟ ਦਿੱਤੀਆਂ ਕਿ ਇਹਨਾਂ ਕਰਕੇ ਸਾਡੀ ਮੁਕਤੀ ਨਹੀਂ ਹੋਣੀ ਤਾਂ ਫਿਰ ਸਾਡੀ ਜੋ (ਜਮ ਕੀ ਫਾਸੀ) ਜਮਾ ਦੀ ਫਾਹੀ ਸੀ ਉਹ ਵੀ ਨਾਲ ਹੀ ਕੱਟੀ ਗਈ।

**ਵਾ:** ਕਾਰਣ ਦੇਹ ਦੀ ਹੰਗਤਾ ਵੀ ਮਿਣ-ਮਿਣ ਕੇ ਭਾਵ ਵਿਚਾਰ-ਵਿਚਾਰ ਕੇ ਕੱਟ ਦਿੱਤੀ ਹੈ ਕਿ ਇਸ ਕਾਰਣ ਦੇਹ ਦੀ ਹੰਗਤਾ ਕਰਕੇ ਕਾਰਕ ਅਵਸਥਾ ਵਿੱਚ ਆਈਦਾ ਹੈ। ਬਿਆਸ ਆਦਿਕ ਗਿਆਰਾਂ-ਗਿਆਰਾਂ ਹਜ਼ਾਰ ਵਰ੍ਹਾਂ ਕਾਰਕ ਅਵਸਥਾ ਵਿੱਚ ਹੀ ਰਹੇ। ਗਿਆਨ ਆਦਿਕ ਤੋਂ ਬਿਨਾਂ ਮੁਕਤੀ ਨਹੀਂ।

**ਪ੍ਰਸ਼ਨ :** ਨਾਮਦੇਵ ਜੀ! ਤੁਸੀਂ ਤਾਂ ਨੀਵੀ ਜਾਤ ਵਾਲੇ ਹੋ। ਮੁਕਤ ਕਿਵੇਂ ਹੋ ਜਾਉਗੇ?

**ਉੱਤਰ :** ਤਾਂ ਸੁਣ ਕੇ ਕਹਿੰਦੇ ਹਨ

**ਕਹਾ ਕਰਉ ਜਾਤੀ; ਕਹ ਕਰਉ ਪਾਤੀ ॥**
**ਰਾਮ ਕੋ ਨਾਮੁ; ਜਪਉ ਦਿਨ ਰਾਤੀ ॥੧॥ ਰਹਾਉ ॥**

ਹੇ ਭਾਈ! ਮੇਰੀ (ਜਾਤੀ) ਛੀਂਬੇਪੁਣੇ ਦੀ ਜਾਤ ਮੇਰਾ (ਕਹਾ) ਕੀ ਵਿਗਾੜ (ਕਰਉ) ਕਰੇਗੀ ਅਤੇ ਮੇਰੀ ਨੀਵੀਂ ਸੂਦਰਾਂ ਦੀ (ਪਾਤੀ) ਪੰਗਤੀ, ਸ੍ਰੇਣੀ ਵੀ ਮੇਰਾ (ਕਹ) ਕੀ ਵਿਗਾੜ (ਕਰਉ) ਕਰੇਗੀ ਭਾਵ ਕੋਈ ਵਿਗਾੜ ਨਹੀਂ ਕਰ ਸਕਦੀ ਕਿਉਂਕਿ ਮੈਂ (ਦਿਨ ਰਾਤੀ) ਰਾਤ-ਦਿਨ (ਰਾਮ) ਰਮੇ ਹੋਏ ਪ੍ਰਮੇਸਰ (ਕੋ) ਦਾ ਨਾਮ (ਜਪਉ) ਜਪਦਾ ਹਾਂ।

**ਅਥਵਾ :** ਜਿਹੜੀ ਮੇਰੀ ਜਾਤੀ ਅਭਿਮਾਨ ਵਾਲੀ ਬੁੱਧੀ ਹੈ ਉਹ ਵੀ ਮੇਰਾ (ਕਹਾ) ਕੀ (ਕਰਉ) ਕਰ ਸਕਦੀ ਹੈ ਅਤੇ ਜਿਹੜਾ ਮੇਰਾ (ਪਾਤੀ) ਪੰਗਤਪੁਣੇ ਦਾ ਸ੍ਰੇਣੀਪੁਣੇ ਦਾ ਹੰਕਾਰ ਹੈ। ਉਹ ਵੀ ਮੇਰਾ (ਕਹ) ਕੀ (ਕਰਉ) ਕਰ ਸਕਦਾ ਹੈ ਭਾਵ ਕੁਝ ਨਹੀਂ ਕਰ ਸਕਦਾ।

**ਵਾ:** (ਜਾਤੀ) ਬ੍ਰਹਮਣ ਖੱਤ੍ਰੀ ਆਦਿ ਜਾਤੀ ਮੇਰਾ (ਕਹਾ) ਕੀ ਵਿਗਾੜ (ਕਰਉ) ਕਰ ਸਕਦੀ ਹੈ ਅਤੇ ਜੋ (ਪਾਤੀ) ਉੱਤਮ, ਮੱਧਮ, ਕਨਿਸ਼ਟ ਆਦਿ ਪੰਗਤ, ਸ੍ਰੇਣੀ ਹੈ ਉਹ ਵੀ ਮੇਰਾ (ਕਹ) ਕੀ ਵਿਗਾੜ (ਕਰਉ) ਕਰ ਸਕਦੀ ਹੈ। ਤਾਂ ਹੁਣ (ਦਿਨ ਰਾਤੀ) ਰਾਤ ਦਿਨ (ਰਾਮ) ਵਿਆਪਕ ਪ੍ਰਮੇਸਰ (ਕੋ) ਦਾ ਨਾਮ ਹੀ (ਜਪਉ) ਜਪਦਾ ਹਾਂ ਜਿਸ ਕਰਕੇ ਅਵਿਦਿਆ ਰੂਪ ਰਾਤ ਤੋਂ ਬ੍ਰਹਮ ਗਿਆਨ ਰੂਪ ਦਿਨ ਹੁੰਦਾ ਹੈ।

**ਪ੍ਰਸ਼ਨ :** ਮਹਾਰਾਜ! ਤੁਸੀਂ ਪਹਿਲਾਂ ਕੱਪੜੇ ਰੰਗਦੇ ਤੇ ਸਿਉਂਦੇ ਸੀ। ਹੁਣ ਕਿਉਂ ਨਹੀ?

**ਰਾਂਗਨਿ ਰਾਂਗਉ; ਸੀਵਨਿ ਸੀਵਉ ॥ ਰਾਮ ਨਾਮ ਬਿਨੁ; ਘਰੀਅ ਨ ਜੀਵਉ ॥੨॥**

**ਉੱਤਰ :** ਹੇ ਭਾਈ! (ਰਾਂਗਨਿ ਰਾਂਗਉ) ਮੈਂ ਰੰਗਣ ਵਾਲਾ ਹੋ ਕੇ ਬਸਤਰਾਂ ਨੂੰ ਰੰਗਦਾ ਵੀ ਹਾਂ ਤੇ (ਸੀਵਨਿ ਸੀਵਉ) ਸਿਉਣ ਵਾਲਾ ਹੋ ਕੇ ਸਿਉਂਦਾ ਵੀ ਹਾਂ।

**ਪ੍ਰਸ਼ਨ :** ਉਹ ਕਿਵੇਂ?

**ਉੱਤਰ :** ਜੋ (ਰਾਮ) ਸਾਰਿਆਂ ਵਿਚ ਰਮੇ ਹੋਏ ਪ੍ਰਮੇਸਰ ਦੇ ਨਾਮ ਤੋਂ (ਬਿਨੁ) ਬਿਨਾਂ (ਘਰੀਅ) ਘੜੀ ਮਾਤਰ ਵੀ (ਨ ਜੀਵਉ) ਜੀਊਣਾ ਨਹੀਂ ਹੈ। ਮੇਰੇ ਵਾਸਤੇ ਇਹੋ ਹੀ ਬਸਤਰਾਂ ਦਾ ਰੰਗਣਾ ਤੇ ਸਿਉਣਾ ਹੈ।

**ਅਥਵਾ :** ਮੈ ਹੁਣ ਰੰਗਣ ਵਾਲਾ ਹੋ ਕੇ ਬਸਤਰਾਂ ਨੂੰ (ਰਾਂਗ ਨਿ ਰਾਂਗਉ) ਰੰਗ ਵੀ ਨਹੀਂ ਰੰਗਦਾ ਅਤੇ (ਸੀਵ ਨਿ ਸੀਵਉ) ਸਿਉਣ ਵਾਲਾ ਹੋ ਕੇ ਸਿਉਂਦਾ ਵੀ ਨਹੀਂ ਕਿਉਂਕਿ ਮੇਰਾ ਤਾਂ ਹੁਣ (ਰਾਮ) ਪ੍ਰਮੇਸਰ ਦੇ ਨਾਮ ਤੋਂ (ਬਿਨੁ) ਬਿਨਾਂ (ਘਰੀਅ) ਘੜੀ ਮਾਤਰ ਵੀ (ਨ ਜੀਵਉ) ਜੀਊਣਾ ਨਹੀਂ ਹੁੰਦਾ। ਇਹੋ-ਜਿਹਾ ਮੇਰਾ ਜੀਵਨ ਬਣ ਗਿਆ ਹੈ। ਇਸ ਲਈ ਹੁਣ ਮੈਂ ਬਸਤਰ ਰੰਗ ਕੇ, ਸਿਉਂ ਕੇ ਕੀ ਕਰਨੇ ਹਨ।

**ਅਥਵਾ :** ਹੇ ਭਾਈ! ਮੈਂ ਭਗਤੀ ਰੂਪ (ਰਾਂਗਨਿ) ਮੱਟੀ ਵਿੱਚ ਪ੍ਰੇਮ ਰੂਪ ਜਲ ਤੇ ਨਾਮ ਰੂਪ ਰੰਗ ਪਾ ਕੇ ਉਸ ਵਿੱਚ

ਆਪਣੇ ਮਨ ਰੂਪ ਬਸਤਰ ਨੂੰ (ਰਾਂਗਉ) ਰੰਗਣਾ ਕਰਦਾ ਹਾਂ ਅਤੇ (ਸੀਵਨਿ ਸੀਵਉ) ਜੋ ਬ੍ਰਹਮਾਕਾਰ ਬਿਰਤੀ ਕਰਕੇ ਆਪਣੀ ਟੁੱਟੀ ਹੋਈ ਸੁਰਤ ਨੂੰ ਪ੍ਰਮੇਸਰ ਵਿੱਚ ਜੋੜਨਾ ਹੈ ਇਹ (ਸੀਵਨਿ) ਸਿਉਣ ਵਾਲਾ ਹੋ ਕੇ (ਸੀਵਉ) ਸਿਉਂਦਾ ਹਾਂ। **ਵਾ:** (ਸੀਵਨਿ ਸੀਵਉ) ਸਿਉਣ ਵਾਲਾ ਹੋ ਕੇ ਪ੍ਰੇਮ ਰੂਪ ਧਾਗੇ ਦੇ ਨਾਲ ਸੁੰਨ ਸਰੂਪ ਪ੍ਰਮੇਸਰ ਦੇ ਵਿੱਚ ਬਿਰਤੀ ਨੂੰ ਜੋੜਨ ਰੂਪ ਸੂਈ ਦੇ ਨਾਲ ਜੀਵ-ਈਸ਼ ਦੇ ਭੇਦ ਗਿਆਨ ਰੂਪ ਫਟੇ ਹੋਏ ਬਸਤਰਾਂ ਨੂੰ ਵਾਚ ਅਰਥ ਦਾ ਤਿਆਗ ਕਰਕੇ ਲਖ ਅਰਥ ਵਿਚ ਜੀਵ-ਈਸ਼ ਦੀ ਏਕਤਾ ਕਰਨ ਰੂਪ ਸਿਉਂਦਾ ਵੀ ਹਾਂ ਅਤੇ (ਰਾਮ) ਵਿਆਪਕ ਪ੍ਰਮੇਸਰ ਦੇ ਨਾਮ ਤੋਂ (ਬਿਨੁ) ਬਗੈਰ ਮੈਂ (ਘਰੀਅ) ਘੜੀ ਮਾਤਰ ਵੀ (ਨ ਜੀਵਉ) ਜੀਊਂਦਾ ਵੀ ਨਹੀਂ ਰਹਿ ਸਕਦਾ। ਇਤਨਾ ਮੇਰਾ ਪ੍ਰਮੇਸਰ ਦੇ ਨਾਮ ਨਾਲ ਪਿਆਰ ਪੈ ਗਿਆ ਹੈ।

**ਭਗਤਿ ਕਰਉ; ਹਰਿ ਕੇ ਗੁਨ ਗਾਵਉ ॥**
**ਆਠ ਪਹਰ; ਅਪਨਾ ਖਸਮੁ ਧਿਆਵਉ ॥੩॥**

ਸਰੀਰ ਕਰਕੇ ਸੱਚੇ ਪਾਤਸ਼ਾਹ ਜੀ ਦੀ ਸੇਵਾ, ਟਹਿਲ ਕਰਨ ਰੂਪ (ਭਗਤਿ) ਭਗਤੀ (ਕਰਉ) ਕਰਦੇ ਹਾਂ, ਬਾਣੀ ਕਰਕੇ (ਹਰਿ) ਹਰੀ ਅਕਾਲ ਪੁਰਖ (ਕੇ) ਦੇ (ਗੁਨ) ਗੁਣਾਂ ਨੂੰ ਕੀਰਤਨ ਵਿੱਚ ਪਾ ਕੇ (ਗਾਵਉ) ਗਾਉਂਦੇ ਹਾਂ ਅਤੇ ਮਨ ਕਰਕੇ (ਆਠ ਪਹਰ) ਅੱਠੇ ਪਹਿਰ (ਅਪਨਾ) ਆਪਣੇ (ਖਸਮੁ) ਮਾਲਕ ਅਕਾਲ ਪੁਰਖ ਨੂੰ (ਧਿਆਵਉ) ਧਿਆਉਂਦੇ ਹਾਂ। **ਵਾ:** ਮਾਲਕ ਅਕਾਲ ਪੁਰਖ ਦੇ ਧਿਆਨ ਵਿੱਚ ਧੇਆਕਾਰ ਬਿਰਤੀ ਕਰਕੇ ਜੁੜੇ ਰਹਿੰਦੇ ਹਾਂ।

ਪ੍ਰਸ਼ਨ : ਨਾਮਦੇਵ ਜੀ ! ਤੁਹਾਡੇ ਕੋਲ ਸੂਈ ਤੇ ਧਾਗਾ ਕਿਹੜਾ ਹੈ?

**ਸੁਇਨੇ ਕੀ ਸੂਈ; ਰੁਪੇ ਕਾ ਧਾਗਾ ॥** *('ਰੁੱਪੇ' ਬੋਲੋ)*

**ਉੱਤਰ :** ਹੇ ਭਾਈ ! ਸਾਡੇ ਕੋਲ (ਸੁਇਨੇ ) ਸੋਨੇ (ਕੀ) ਦੀ ਸੂਈ ਤੇ (ਰੁਪੇ) ਚਾਂਦੀ (ਕਾ) ਦਾ ਧਾਗਾ ਹੈ।

**ਪ੍ਰਸ਼ਨ :** ਆਪ ਕੋਲ ਕਿਹੜੀ ਸੋਨੇ ਦੀ ਸੂਈ ਤੇ ਚਾਂਦੀ ਦਾ ਧਾਗਾ ਹੈ?

**ਉੱਤਰ :** **ਅਥਵਾ** : ਜੋ (ਸੋਇਨੇ) ਸੁੰਨ ਭਾਵ ਅਫੁਰ ਰੂਪ (ਕੀ) ਦੀ ਪ੍ਰਾਪਤੀ ਵਾਲੀ ਬ੍ਰਹਮਾਕਾਰ ਬਿਰਤੀ ਹੈ ਇਹ ਮੇਰੀ ਸੂਈ ਹੈ ਅਤੇ ਜੋ ਹਰ ਵਕਤ ਮਹਾਰਾਜ ਦੇ ਪ੍ਰੇਮ ਵਿੱਚ ਰਹਿਣਾ ਹੈ ਇਹ ਸਾਡਾ (ਰੁਪੇ) ਚਾਂਦੀ (ਕਾ) ਦਾ ਧਾਗਾ ਹੈ।

**ਅਥਵਾ :** (ਸੋਇਨੇ) ਸੋਨਾ ਨਾਮ ਸ਼ੁੱਧ ਦਾ ਹੈ। ਜੋ ਬਿਰਤੀ ਨੂੰ ਸ਼ੁੱਧ ਕਰਨਾ ਹੈ ਇਹ ਸਾਡੀ ਸੋਨੇ (ਕੀ) ਦੀ ਸੂਈ ਹੈ ਅਤੇ ਜੋ ਚਿਤ ਨੂੰ (ਰੁਪੇ) ਚਾਂਦੀ ਵਤ ਉੱਜਲ ਕਰਨਾ ਹੈ, ਇਹ ਸਾਡਾ ਚਾਂਦੀ (ਕਾ) ਦਾ ਧਾਗਾ ਹੈ। **ਵਾ:** ਜੋ ਚਿਤ ਨੂੰ ਪ੍ਰਮੇਸਰ ਵਿਚ ਅਰਪਣ ਕਰਨਾ ਹੈ, ਇਹੀ ਚਾਂਦੀ ਦਾ ਧਾਗਾ ਹੈ।

**ਅਥਵਾ :** ਰਿਤੰਬਰਾ ਬਿਰਤੀ ਰੂਪ ਸੋਨੇ ਦੀ ਸੂਈ ਹੈ ਤੇ ਮਹਾਵਾਕਾਂ ਰੂਪ ਧਾਗਾ ਹੈ।

ਨੋਟ : ਕਈ ਮਹਾਂਵਾਕ ਰੂਪ ਚਾਂਦੀ ਦਾ ਧਾਗਾ ਵੀ ਕਹਿੰਦੇ ਹਨ। ਪਰ ਇੱਥੇ ਰੁਪੇ ਦਾ ਅਰਥ ਪ੍ਰੇਮ ਰੂਪ ਚਾਂਦੀ ਦਾ ਧਾਗਾ ਕਰਨਾ।

**ਅਥਵਾ :** **(ਸੁਇ ਨੇਕੀ ਸੂਈ; ਰੁ ਪੇ ਕਾ ਧਾਗਾ)** ਜਦੋਂ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਨੇ ਭਿੰਡਰੀਂ ਇਕੋਤ੍ਰ ਸੌ ਅਖੰਡ ਪਾਠ ਦਾ ਭੋਗ ਪਾਇਆ ਸੀ, ਉਦੋਂ ਮਹਾਂਪੁਰਖ ਸੰਤ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲੇ ਭਿੰਡਰੀਂ ਹੋਣ ਤੋਂ ਬਾਅਦ ਵਾਪਸ ਜਾਂਦੇ ਕੋਕਰੀ ਆ ਕੇ ਠਹਿਰੇ ਤਾਂ ਕਹਿੰਦੇ ਕਿ ਗਿਆਨੀ ਇਸ ਪੰਕਤੀ ਦੇ ਅਰਥ ਉਲਟ ਕਰਦੇ ਹਨ, ਤਾਂ ਕਲੇਰਾਂ ਦੇ ਇਕ ਸਿੰਘ ਨੇ ਕਿਹਾ ਕਿ ਮਹਾਂਪੁਰਖੋ ਆਪ ਜੀ ਅਰਥ ਦੱਸੋ,

ਉਦੋਂ ਮਹਾਂਪੁਰਖਾਂ ਅੰਨਵੈ ਅਰਥ ਕੀਤਾ। (ਸੁਇ) ਜੋ ਸ੍ਵੈ ਆਪ ਨੇਕੀ ਕਰਨੀ ਹੈ, ਇਹ ਸੂਈ ਕਰੇ ਅਤੇ ਜੋ (ਰੁ) ਰੋ (ਪੇ) ਪੈਣਾ ਭਾਵ ਵੈਰਾਗ ਕਰਨਾ ਹੈ, ਇਹ ਧਾਗਾ ਹੈ।

## ਨਾਮੇ ਕਾ ਚਿਤੁ; ਹਰਿ ਸਉ ਲਾਗਾ ॥੪॥੩॥

ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਮੇਰਾ (ਨਾਮੇ) ਨਾਮਦੇਵ (ਕਾ) ਦਾ ਚਿਤ (ਹਰਿ) ਹਰੀ ਅਕਾਲ ਪੁਰਖ ਦੇ (ਸਉ) ਸਾਥ (ਲਾਗਾ) ਲੱਗਾ ਹੋਇਆ ਹੈ।

## ਆਸਾ ॥

**ਉਥਾਨਕਾ :**

ਇਕ ਵਾਰ ਭਗਤ ਨਾਮਦੇਵ ਜੀ ਗੁਦਾਵਰੀ ਵਿਚ ਬਸਤਰ ਧੋ ਰਹੇ ਸਨ। ਤਾਂ ਇਕ ਪਾਖੰਡੀ ਸਾਧੂਆਂ ਦਾ ਲਿਬਾਸ ਧਾਰ ਕੇ ਨਦੀ ਦੇ ਕਿਨਾਰੇ 'ਤੇ ਆ ਕੇ ਬੈਠ ਗਿਆ ਤੇ ਅੱਖਾਂ ਮੀਚ ਕੇ ਮਾਲਾ ਫੇਰਨ ਲੱਗ ਪਿਆ। ਉਧਰੋਂ ਇਕ ਸ਼ਾਹੂਕਾਰ ਨਦੀ ਵਿੱਚ ਇਸ਼ਨਾਨ ਕਰਨ ਵਾਸਤੇ ਆਇਆ ਜਦੋਂ ਉਸ ਨੇ ਆਪਣੀ ਪੈਸਿਆਂ ਵਾਲੀ *ਬਾਸਨੀ ਪੱਗ ਹੇਠਾਂ ਰੱਖ ਕੇ ਪਾਣੀ ਵਿੱਚ ਚੁੱਭੀ ਮਾਰੀ ਤਾਂ ਉਸ ਪਾਖੰਡੀ ਸਾਧ ਨੇ ਛੇਤੀ ਨਾਲ ਸ਼ਾਹੂਕਾਰ ਦੀ ਬਾਸਨੀ ਚੁੱਕ ਕੇ ਆਪਣੇ ਆਸਣ ਹੇਠਾਂ ਰੱਖ ਲਈ। ਸ਼ਾਹੂਕਾਰ ਨੇ ਜਦ ਬਾਹਰ ਆ ਕੇ ਵੇਖਿਆ ਕਿ ਮੇਰੀ ਪੈਸਿਆਂ ਵਾਲੀ ਬਾਸਨੀ ਗਾਇਬ ਹੈ ਤਾਂ ਮਨ ਵਿੱਚ ਸੋਚਿਆ ਕਿ ਆਹ ਸੰਤ ਤਾਂ ਸਮਾਧੀ ਲਾ ਕੇ ਬੈਠੇ ਹਨ। ਉਹ ਕੋਈ ਗਰੀਬ ਜਾਪਦਾ ਹੈ ਜੋ ਅੱਧੀ-ਅੱਧੀ ਦਮੜੀ ਵਾਸਤੇ ਕੱਪੜੇ ਧੋ ਰਿਹਾ ਹੈ। ਇਸਨੇ ਹੀ ਮੇਰੀ ਬਾਸਨੀ ਚੁੱਕੀ ਹੋਣੀ ਹੈ। ਇਉਂ ਸੋਚ ਕੇ ਸ਼ਾਹੂਕਾਰ ਨਾਮਦੇਵ ਜੀ ਦੇ ਗਲ ਵਿਚ ਪਰਨਾ ਪਾ ਕੇ ਕਹਿਣ ਲੱਗਾ ਕਿ ਤੂੰ ਜਿਹੜੀ ਮੇਰੀ ਬਾਸਨੀ ਚੁੱਕੀ ਹੈ ਉਸ ਨੂੰ ਵਾਪਿਸ ਕਰ। ਭਗਤ ਜੀ ਕਹਿਣ ਲੱਗੇ ਕਿ ਮੈਂ ਤਾਂ ਨਹੀਂ ਚੁੱਕੀ। ਸੁਣ ਕੇ ਸ਼ਾਹੂਕਾਰ ਕਹਿੰਦਾ ਕਿ ਏਥੇ ਤੇਰੇ ਤੋਂ ਇਲਾਵਾ ਇਕ ਸਾਧੂ ਹੈ। ਸਾਧੂ ਨੇ ਤਾਂ ਬਾਸਨੀ ਕੀ ਚੁੱਕਣੀ ਹੈ। ਮੈਨੂੰ ਤਾਂ ਤੂੰ ਹੀ ਚੋਰ ਲੱਗਦਾ ਹੈ। ਇਹ ਵੇਖ ਕੇ ਪਾਖੰਡੀ ਸਾਧੂ ਨੇ ਮਨ ਵਿੱਚ ਸੋਚਿਆ ਕਿ ਸ਼ਾਹੂਕਾਰ ਕਿਤੇ ਮੇਰੀ ਤਲਾਸ਼ੀ ਕਰਨ ਨਾ ਆ ਜਾਵੇ। ਮੈਨੂੰ ਹੀ ਕੋਈ ਤਰਕੀਬ ਲਾਉਣੀ ਚਾਹੀਦੀ ਹੈ। ਇਉਂ ਸੋਚ ਕੇ ਇਹ ਆਪਣੇ ਆਸਣ ਤੋਂ ਉੱਠ ਕੇ ਕਹਿਣ ਲੱਗਾ ਕਿ ਸ਼ਾਹੂਕਾਰਾ! ਜਾਣ ਦੇ ਜੇ ਤੇਰੇ ਕਰਮਾਂ ਵਿੱਚ ਹੁੰਦੀ ਤਾਂ ਕਾਹਤੋਂ ਗੁਆਚਦੀ। ਸ਼ਾਹੂਕਾਰ ਕਹਿੰਦਾ ਕਿ ਮੈਂ ਤਾਂ ਇਸ ਨੂੰ ਹਾਕਮ ਦੀ ਕਚਿਹਰੀ ਵਿੱਚ ਖੜ੍ਹਾਂਗਾ। ਉਸ ਵੇਲੇ ਪ੍ਰਮੇਸਰ ਨੇ ਐਸੀ ਹਵਾ ਛੱਡੀ ਕਿ ਪਾਖੰਡੀ ਸਾਧੂ ਦਾ ਆਸਣ ਹੀ ਹਵਾ ਵਿੱਚ ਉੱਡ ਗਿਆ ਤੇ ਜੋ ਉਸ ਦੇ ਹੇਠਾਂ ਬਾਸਨੀ ਰੱਖੀ ਸੀ। ਉਹ ਨੰਗੀ ਹੋ ਗਈ। ਉਸ ਵੇਲੇ ਸ਼ਾਹੂਕਾਰ ਨੇ ਭਗਤ ਜੀ ਨੂੰ ਛੱਡ ਕੇ ਪਾਖੰਡੀ ਸਾਧੂ ਨੂੰ ਫੜ੍ਹ ਲਿਆ। ਇਹ ਭਗਤ ਜੀ ਪਾਸ ਬੇਨਤੀਆਂ ਕਰਨ ਲੱਗਾ ਕਿ ਮਹਾਰਾਜ ਮੈਨੂੰ ਇਸ ਸ਼ਾਹੂਕਾਰ ਤੋਂ ਛਡਾਉ। ਨਾਮਦੇਵ ਜੀ ਤਰਸ ਕਰਕੇ ਕਹਿਣ ਲੱਗੇ ਕਿ ਹੇ ਸ਼ਾਹੂਕਾਰ! ਤੇਰੀ ਪੈਸਿਆ ਵਾਲੀ ਬਾਸਨੀ ਤੈਨੂੰ ਮਿਲ ਗਈ ਹੈ। ਭਾਵੇਂ ਕਿ ਇਸ ਨੇ ਸਾਧੂਆਂ ਵਾਲਾ ਲਿਬਾਸ ਧਾਰ ਕੇ ਇਹ ਮਾੜਾ ਕੰਮ ਕੀਤਾ ਹੈ। ਪਰ ਫਿਰ ਵੀ ਤੂੰ ਇਸ ਨੂੰ ਛੱਡਦੇ। ਸ਼ਾਹੂਕਾਰ ਨੇ ਭਗਤ ਨਾਮਦੇਵ ਜੀ ਦੇ ਕਹਿਣ 'ਤੇ ਉਸ ਪਖੰਡੀ ਨੂੰ ਛੱਡ ਦਿੱਤਾ। ਤੇ ਆਪ ਭਗਤ ਜੀ ਕੋਲੋਂ ਮਾਫੀ ਮੰਗ ਕੇ ਚਲਿਆ ਗਿਆ। ਉਸ ਵਕਤ ਭਗਤ ਨਾਮਦੇਵ ਜੀ ਉਸ ਪਾਖੰਡੀ ਦਾ ਸਾਧਾ ਦਾ ਭੇਖ ਬਣਾਇਆ ਹੋਇਆ ਵੇਖ ਕੇ ਇਹ ਪਾਵਨ ਸਿੱਖਿਆ ਦਿੰਦੇ ਹਨ।

## ਸਾਪੁ ਕੁੰਚ ਛੋਡੈ; ਬਿਖੁ ਨਹੀ ਛਾਡੈ ॥

ਹੇ ਭਾਈ! ਜਿਵੇਂ (ਸਾਪੁ) ਸੱਪ ਦਾ ਸੁਭਾਅ ਹੁੰਦਾ ਹੈ, ਕਿ ਉਹ ਆਪਣੀ (ਕੁੰਚ) ਕੁੰਜ ਤਾਂ (ਛੋਡੈ) ਛੱਡ ਦਿੰਦਾ ਹੈ ਪਰ (ਬਿਖੁ) ਜ਼ਹਿਰ ਨਹੀਂ (ਛਾਡੈ) ਛੱਡਦਾ। ਇਸੇ ਪ੍ਰਕਾਰ ਨੂੰ ਸੱਪ ਦੀ ਨਿਆਈਂ ਗ੍ਰਿਹਸਥ ਦੇ ਭੇਖ ਰੂਪ

---

* **ਬਾਸਨੀ :** ਕੱਪੜੇ ਦੀ ਬਣੀ ਲੰਮੀ ਥੈਲੀ, ਜਿਸ ਵਿਚ ਰੁਪਏ ਪਾ ਕੇ ਲੱਕ ਨਾਲ ਬੱਧੇ ਜਾਂਦੇ ਹਨ।

ਕੁੰਜ ਨੂੰ ਛੱਡ ਕੇ ਸਾਧਾ ਵਾਲਾ ਲਿਬਾਸ ਤਾਂ ਧਾਰ ਲਿਆ ਹੈ। ਪਰ ਤੇਰੇ ਪਾਸੋਂ ਵਿਸ਼ਿਆਂ ਦੀ, ਚੋਰੀ-ਠੱਗੀ ਆਦਿ ਦੀ ਜ਼ਹਿਰ ਨਹੀਂ ਛੱਡੀ ਗਈ।

## ਉਦਕ ਮਾਹਿ; ਜੈਸੇ ਬਗੁ ਧਿਆਨੁ ਮਾਡੈ ॥੧॥

ਫੇਰ (ਜੈਸੇ) ਜਿਵੇਂ (ਉਦਕ) ਪਾਣੀ ਦੇ ਕਿਨਾਰੇ (ਮਾਹਿ) ਵਿੱਚ (ਬਗੁ) ਬਗਲਾ ਮੱਛੀ ਨੂੰ ਪਕੜਣ ਵਾਸਤੇ ਧਿਆਨ (ਮਾਡੈ) ਰਚਦਾ ਹੈ, ਬਣਾਉਂਦਾ ਹੈ। ਜਦੋਂ ਮੱਛੀ ਉਛਲਦੀ ਹੈ ਤਾਂ ਉਸ ਨੂੰ ਝੱਟ ਪਕੜ ਲੈਂਦਾ ਹੈ। ਇਸ ਪ੍ਰਕਾਰ ਤੂੰ ਬਗਲੇ ਦੀ ਨਿਆਈ ਬਾਸਨੀ ਰੂਪ ਮੱਛੀ ਨੂੰ ਪਕੜਣ ਵਾਸਤੇ ਧਿਆਨ ਰਚੀ ਬੈਠਾ ਸੀ। ਜਦੋਂ ਸ਼ਾਹੂਕਾਰ ਨੇ ਚੁੱਭੀ ਲਾਈ ਤਾਂ ਤੂੰ ਉਸੇ ਵੇਲੇ ਬਾਸਨੀ ਚੁੱਕ ਕੇ ਆਪਣੇ ਆਸਣ ਹੇਠਾਂ ਲੁਕਾ ਕੇ ਰੱਖ ਲਈ ਇਵੇਂ ਦਾ ਤੂੰ ਆਪਣਾ ਸਰੀਰ ਬਣਾ ਲਿਆ ਹੈ। **ਵਾ:** ਤੂੰ ਤੀਰਥਾਂ ਦੇ ਕਿਨਾਰਿਆਂ 'ਤੇ ਪਰਾਏ ਹੱਕ ਨੂੰ ਤੱਕਣ ਰੂਪ ਧਿਆਨ ਰਚਦਾ ਹੈ ਅਤੇ ਡੱਡੀਆਂ-ਮੱਛੀਆਂ ਰੂਪ ਲੋਕਾਂ ਦੇ ਧਨ ਨੂੰ ਚੁਰਾਉਂਦਾ ਹੈ।

## ਕਾਹੇ ਕਉ ਕੀਜੈ; ਧਿਆਨੁ ਜਪੰਨਾ ॥
## ਜਬ ਤੇ; ਸੁਧੁ ਨਾਹੀ ਮਨੁ ਅਪਨਾ ॥੧॥ ਰਹਾਉ ॥

ਹੇ ਭਾਈ ! ਤੂੰ (ਕਾਹੇ ਕਉ) ਕਿਸ ਵਾਸਤੇ ਬਗਲੇ ਵਾਂਗੂ ਅੱਖਾਂ ਮੀਚ ਕੇ ਧਿਆਨ ਲਾਉਂਦਾ ਤੇ ਉਪਰੋਂ ਰਾਮ-ਰਾਮ ਦਾ (ਜਪੰਨਾ) ਜਾਪ (ਕੀਜੈ) ਕਰਦਾ ਹੈ। (ਜਬ) ਜਦੋਂ ਕਿ ਤੇਰਾ (ਅਪਨਾ) ਆਪਣਾ ਮਨ ਹੀ ਸ਼ੁੱਧ (ਨਾਹੀ) ਨਹੀਂ ਹੈ।

## ਸਿੰਘਚ ਭੋਜਨੁ; ਜੋ ਨਰੁ ਜਾਨੈ ॥ ਐਸੇ ਹੀ; ਠਗ ਦੇਉ ਬਖਾਨੈ ॥੨॥

(ਜੋ) ਜਿਹੜਾ (ਨਰੁ) ਆਦਮੀ ਹੋਰਾਂ ਨੂੰ ਮਾਰ ਕੇ (ਸਿੰਘਚ) ਸ਼ੇਰ ਦੀ ਨਿਆਈਂ ਹਿੰਸਾ ਵਾਲਾ ਭੋਜਨ ਕਰਨਾ (ਜਾਨੈ) ਜਾਣਦਾ ਹੈ। ਐਸੇ ਆਦਮੀ ਨੂੰ ਹੀ (ਠਗ) ਠੱਗਾਂ ਦਾ (ਦੇਉ) ਗੁਰੂ (ਬਖਾਨੈ) ਕਹੀਦਾ ਹੈ। ਭਾਵ ਜਿਵੇਂ ਸ਼ੇਰ ਜਾਨਵਰਾਂ ਨੂੰ ਮਾਰ-ਮਾਰ ਕੇ ਖਾਂਦਾ ਹੈ ਤਿਵੇਂ ਹੀ ਉਹ ਲੋਕਾਂ ਦੇ ਗਲ ਘੁੱਟ-ਘੁੱਟ ਕੇ ਖਾਂਦਾ ਹੈ। ਜਿਸ ਕਰਕੇ ਉਸਨੂੰ ਠੱਗਾਂ ਦਾ ਵੀ ਠੱਗ ਕਿਹਾ ਜਾਂਦਾ ਹੈ।

**ਅਥਵਾ:** ਜਿਵੇਂ (ਸਿੰਘਚ) ਤਿਤਰ ਮੂੰਹ ਤੋਂ ਤਾਂ ਸੋਹਣੀ ਬੋਲੀ ਬੋਲਦਾ ਹੈ ਕਿ **"ਸੁਬਹਾਨ ਤੇਰੀ ਕੁਦਰਤ, ਸੁਬਹਾਨ ਤੇਰੀ ਕੁਦਰਤ"** ਪਰ ਭੋਜਨ ਉਸ ਦਾ ਹਿੰਸਾ ਵਾਲਾ ਹੈ ਭਾਵ ਉਹ ਸਿਉਂਕ ਦੇ ਕੀੜੀਆਂ ਨੂੰ ਮਾਰ ਕੇ ਖਾਂਦਾ ਹੈ। ਇਸੇ ਪ੍ਰਕਾਰ ਜੋ (ਨਰੁ) ਪੁਰਸ਼ ਮਾਲਾ ਫੜ ਕੇ ਜਾਪ ਕਰਨ ਰੂਪ ਮਿੱਠੀ ਬਾਣੀ ਬੋਲਣੀ ਤਾਂ (ਜਾਨੈ) ਜਾਣਦੇ ਹਨ ਪਰ ਭੋਜਨ ਤਿਤਰ ਦੀ ਨਿਆਈਂ ਹਿੰਸਾ ਵਾਲਾ ਕਰਦੇ ਹਨ ਭਾਵ ਲੋਕਾਂ ਦੇ ਪਦਾਰਥ ਖਾਂਦਾ ਹੈ। ਐਸੇ ਪੁਰਖ ਨੂੰ ਹੀ (ਠਗ) ਠੱਗਾਂ ਦਾ (ਦੇਉ) ਰਾਜਾ (ਬਖਾਨੈ) ਕਹੀਦਾ ਹੈ। ਭਾਵ ਉਹ ਠੱਗਾਂ ਦਾ ਵੀ ਰਾਜਾ ਰੂਪ ਹੈ।

**ਅਥਵਾ :** (ਸਿੰਘ+ਅਚ) ਜਿਵੇਂ ਬਤੀਰਾ ਬੋਲਦਾ ਤਾਂ 'ਧੀਰੇ-ਧੀਰੇ' ਹੈ। ਪਰ ਆਪ ਇਤਨਾ ਤੇਜ਼ ਹੁੰਦਾ ਹੈ ਕਿ ਸ਼ੇਰ ਦੇ ਉਬਾਸੀ ਲੈਂਦਿਆਂ-ਲੈਂਦਿਆਂ (ਸਿੰਘ) ਸ਼ੇਰ ਦੇ (ਅਚ) ਖਾਂਧੇ ਹੋਏ ਭੋਜਨ ਨੂੰ ਉਸ ਦੀਆਂ ਜਾੜ੍ਹਾਂ ਵਿੱਚੋਂ ਕੱਢ ਕੇ ਲੈ ਜਾਂਦਾ ਹੈ। ਇਸੇ ਪ੍ਰਕਾਰ (ਜੋ) ਜਿਹੜੇ (ਨਰੁ) ਪੁਰਸ਼ ਧਤੀਰੇ ਦੀ ਨਿਆਈਂ ਦੂਸਰਿਆਂ ਨੂੰ ਤਾਂ ਧੀਰਜ ਦਿੰਦੇ ਹਨ ਕਿ ਚਲ ਕੋਈ ਨਾ, ਚਿੰਤਾਂ ਨਾ ਕਰ। ਜੇ ਤੇਰੀ ਪ੍ਰਾਲਬਧ ਵਿੱਚ ਹੁੰਦਾ ਤਾਂ ਫਲਾਣਾ ਪਦਾਰਥ ਤੈਨੂੰ ਜ਼ਰੂਰ ਮਿਲ ਜਾਣਾ ਸੀ। ਪਰ ਆਪ ਇਤਨਾ ਤੇਜ਼ ਹੁੰਦੇ ਹਨ ਕਿ ਲੋਕਾਂ ਦੇ ਧਨ ਪਦਾਰਥਾਂ ਨੂੰ ਛੇਤੀ ਨਾਲ ਲੁੱਟਣਾ (ਜਾਨੈ) ਜਾਣਦੇ ਹਨ। ਐਸੇ ਪੁਰਸ਼ਾਂ ਨੂੰ ਹੀ (ਠਗ) ਠੱਗਾਂ ਦੇ (ਦੇਉ) ਦੇਵਤੇ (ਬਖਾਨੈ) ਕਹੀਦਾ ਹੈ।

## ਨਾਮੇ ਕੇ ਸੁਆਮੀ; ਲਾਹਿ ਲੇ ਝਗਰਾ ॥

ਭਗਤ ਨਾਮਦੇਵ ਜੀ ਕਹਿੰਦੇ ਹਨ ਕਿ (ਲੇ) ਹੇ ਭਾਈ! ਤੂੰ ਤਾਂ ਮੇਰੇ ਗਲ ਵਿਚ ਪਰਨਾ ਪਵਾਉਣ ਲਈ ਕੋਈ ਕਸਰ ਬਾਕੀ ਨਹੀਂ ਛੱਡੀ ਸੀ। ਪਰ ਮੇਰੇ (ਨਾਮੇ) ਨਾਮਦੇਵ (ਕੇ) ਦੇ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਨੇ ਆਪਣੀ ਮਿਹਰ ਕਰਕੇ ਮੇਰੇ ਗਲੋਂ ਇਹ (ਝਗਰਾ) ਝਗੜਾ (ਲਾਹਿ) ਲਾਹ ਦਿੱਤਾ ਹੈ।

## ਅੰਗ : ੪੮੬

## ਰਾਮ ਰਸਾਇਨ; ਪੀਉ ਰੇ ਦਗਰਾ ॥੩॥੪॥

(ਰੇ) ਹੇ (ਦਗਰਾ) ਦਗੇਬਾਜ਼, ਧੋਖੇਬਾਜ਼ੀ ਕਰਨ ਵਾਲਿਆ! ਜੋ (ਰਾਮ) ਪ੍ਰਮੇਸਰ (ਰਸ+ਆਇਨ) (ਰਸ) ਰਸਾਂ ਦਾ (ਆਇਨ) ਘਰ ਹੈ। ਉਸ ਦੇ ਨਾਮ ਨੂੰ (ਪੀਉ) ਪੀਨਾ ਕਰ।

'ਦਗਰਾ' ਨਾਮ, ਦਗੜ ਰਸਤੇ ਭਾਵ ਸਿੱਧੇ ਰਸਤੇ ਦਾ ਵੀ ਹੈ। ਜਿੱਥੇ ਕਿਤਨੇ ਹੀ ਘੋੜੇ ਗੱਡੀਆਂ ਆਦਿ ਚਲ ਸਕਣ। ਜਿਵੇਂ ਕਹਾਵਤ ਹੈ "ਕਿਵੇਂ ਦਗੜ-ਦਗੜ ਜਾਂਦਾ ਹੈ"। (ਰੇ) ਹੇ ਭਾਈ! ਜੋ (ਰਸਾਇਨ) ਰਸਾਂ ਦੇ ਘਰ (ਰਾਮ) ਪ੍ਰਮੇਸਰ ਦਾ ਨਾਮ ਹੈ। ਇਸ ਦੇ ਤਾਈਂ (ਪੀਉ) ਪੀਨਾ ਕਰੋ ਕਿਉਂਕਿ ਇਹ ਵਾਹਿਗੁਰੂ ਦੇ ਮਿਲਾਪ ਦਾ (ਦਗਰਾ) ਸਿੱਧਾ ਰਸਤਾ ਹੈ।

**ਅਥਵਾ :** 'ਦਗਰਾ' ਨਾਮ ਪਿਆਲੇ ਦਾ ਵੀ ਹੈ। (ਰੇ) ਹੇ ਭਾਈ! ਜਿਵੇਂ (ਦਗਰਾ) ਪਿਆਲਾ ਪੀਣ ਕਰਕੇ ਖੁਮਾਰੀ ਭਾਵ ਮਸਤੀ ਚੜ੍ਹ ਜਾਂਦੀ ਹੈ। ਇਸੇ ਪ੍ਰਕਾਰ, ਜੇਕਰ ਤੁਸੀਂ ਵੀ (ਰਸਾਇਨ) ਰਸਾਂ ਦੇ ਘਰ (ਰਾਮ) ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਗੁਰਮਤਿ ਦੁਆਰਾ (ਪੀਉ) ਪੀਨਾ ਕਰੋ ਤਾਂ ਤਹਾਨੂੰ ਵੀ ਮਸਤੀ ਚੜ੍ਹ ਜਾਵੇਗੀ।

## ਆਸਾ ॥

ਭਗਤ ਨਾਮਦੇਵ ਜੀ ਮਨ ਦੇ ਪ੍ਰਥਾਇ ਉਪਦੇਸ਼ ਦਿੰਦੇ ਹਨ,

## ਪਾਰਬ੍ਰਹਮੁ ਜਿ ਚੀਨ੍ਸੀ; ਆਸਾ ਤੇ ਨ ਭਾਵਸੀ ॥

(ਜਿ) ਜਿਹੜੇ ਪਾਰਬ੍ਰਹਮ ਪ੍ਰਮੇਸਰ ਨੂੰ ਪਿੱਛੇ (ਚੀਨ੍ਸੀ) ਜਾਣਦੇ ਸਨ, ਹੁਣ (ਚੀਨ੍ਸੀ) ਜਾਣਦੇ ਹਨ, ਅੱਗੇ ਨੂੰ (ਚੀਨ੍ਸੀ) ਜਾਨਣਗੇ (ਤੇ) ਉਹਨਾਂ ਨੂੰ ਕਿਸੇ ਵੀ ਪਦਾਰਥ ਦੀ ਆਸਾ ਕਰਨੀ ਨਾ ਪਿੱਛੇ (ਭਾਵਸੀ) ਭਾਉਂਦੀ ਸੀ, ਨਾ ਹੁਣ (ਭਾਵਸੀ) ਭਾਉਂਦੀ ਹੈ ਅਤੇ ਨਾ ਹੀ ਅੱਗੇ ਨੂੰ (ਭਾਵਸੀ) ਭਾਵੇਗੀ। ਭਾਵ ਉਹ ਸੰਸਾਰ ਵਿਚ ਸਦਾ ਆਸਾ ਤੋਂ ਨਿਰਾਸੇ ਰਹਿੰਦੇ ਹਨ।

## ਰਾਮਾ ਭਗਤਹ ਚੇਤੀਅਲੇ; ਅਚਿੰਤ ਮਨੁ ਰਾਖਸੀ ॥੧॥

ਹੇ (ਰਾਮਾ) ਭਾਈ! ਜਿਵੇਂ (ਭਗਤਹ) ਭਗਤ ਰਾਮਾਨੰਦ ਜੀ ਨੇ ਅਚਿੰਤ ਮਨ (ਰਾਖਸੀ) ਰੱਖ ਕੇ ਪ੍ਰਮੇਸਰ ਨੂੰ (ਚੇਤੀਅਲੇ) ਚੇਤੇ ਕੀਤਾ ਸੀ, ਐਸੇ ਹੀ ਤੂੰ (ਰਾਮਾ) ਪ੍ਰਮੇਸਰ ਦੀ (ਭਗਤਹ) ਭਗਤੀ ਨੂੰ (ਚੇਤੀਅਲੇ) ਚੇਤਨਾ ਕਰ। **ਵਾ:** (ਭਗਤਹ) ਭਗਤਾਂ ਦੇ ਨਾਲ ਮਿਲ ਕੇ (ਰਾਮਾ) ਪ੍ਰਮੇਸਰ ਨੂੰ (ਚੇਤੀਅਲੇ) ਚੇਤੇ ਕਰ।

**ਅਥਵਾ :** ਜੋ (ਭਗਤਹ) ਭਗਤ (ਰਾਮਾ) ਪ੍ਰਮੇਸਰ ਨੂੰ (ਚੇਤੀਅਲੇ) ਚੇਤੇ ਰੱਖਦੇ ਹਨ। (ਅਚਿੰਤ ਮਨੁ ਰਾਖਸੀ) ਉਹਨਾਂ ਦੇ ਮਨ ਨੂੰ ਪ੍ਰਮੇਸਰ ਪਿੱਛੇ ਵੀ ਚਿੰਤਾ ਤੋਂ ਰਹਿਤ ਰੱਖਦਾ ਸੀ, ਹੁਣ ਵੀ ਰੱਖਦਾ ਹੈ ਅਤੇ ਅੱਗੇ ਨੂੰ ਵੀ ਰੱਖੇਗਾ। **ਵਾ:** (ਅਚਿੰਤ ਮਨੁ ਰਾਖਸੀ) ਉਹ ਆਪਣੇ ਮਨ ਨੂੰ ਪਿੱਛੇ ਵੀ ਚਿੰਤਾ ਤੋਂ ਰਹਿਤ ਰੱਖਦੇ ਸਨ, ਹੁਣ ਵੀ ਰੱਖਦੇ ਹਨ ਅਤੇ ਅੱਗੇ ਨੂੰ ਵੀ ਰੱਖਣਗੇ ਕਿਉਂਕਿ ਮਹਾਰਾਜ ਨੇ ਉਹਨਾਂ ਨੂੰ ਸਾਰੀਆਂ ਚਿਤਵਨੀਆਂ ਤੋਂ ਰਹਿਤ ਕਰਕੇ ਆਪਣੀ ਲਿਵ ਵਿਚ ਜੋੜ ਲਿਆ ਹੈ।

**ਕੈਸੇ ਮਨ ਤਰਹਿਗਾ ਰੇ; ਸੰਸਾਰੁ ਸਾਗਰੁ ਬਿਖੈ ਕੋ ਬਨਾ ॥**

(ਰੇ) ਹੇ ਮਨਾ ! ਤੂੰ ਸੰਸਾਰ ਸਮੁੰਦਰ ਤੋਂ (ਕੈਸੇ) ਕਿਸ ਪ੍ਰਕਾਰ (ਤਰਹਿਗਾ) ਤਰੇਂਗਾ, ਇਸ ਸੰਸਾਰ ਸਮੁੰਦਰ ਵਿਚ ਤਾਂ (ਬਿਖੈ) ਵਿਸ਼ਿਆਂ (ਕੋ) ਦਾ (ਬਨਾ) ਪਾਣੀ **ਵਾ:** ਪਦਾਰਥਾਂ ਰੂਪ (ਬਨਾ) ਪਾਣੀ ਭਰਿਆ ਹੋਇਆ ਹੈ। **ਵਾ:** (ਸੰਸਾਰੁ ਸਾਗਰੁ ਬਿਖੈ ਕੋ ਬਨਾ) ਇਹ ਸੰਸਾਰ (ਸਾ+ਗਰੁ) ਗਰਲਤਾ ਭਾਵ ਜ਼ਹਿਰ ਦੇ ਸਹਿਤ ਹੈ ਅਤੇ ਇਸ ਵਿਚ (ਬਿਖੈ) ਮਾਇਆ ਰੂਪ **ਵਾ:** (ਬਿਖੈ) ਵਿਸ਼ਿਆਂ ਰੂਪ ਬੜਾ ਭਾਰੀ (ਬਨਾ) ਜੰਗਲ ਹੈ।

**ਝੂਠੀ ਮਾਇਆ ਦੇਖਿ ਕੈ; ਭੂਲਾ ਰੇ ਮਨਾ ॥੧॥ ਰਹਾਉ ॥**

(ਰੇ) ਹੇ ਮੇਰੇ ਪਿਆਰੇ ਮਨਾ ! ਤੂੰ ਝੂਠੀ, ਅਣਹੋਈ ਮਾਇਆ ਨੂੰ ਦੇਖ ਕਰਕੇ ਪ੍ਰਮੇਸਰ ਦੇ ਨਾਮ ਦੇ ਤਾਈਂ (ਭੂਲਾ) ਭੁੱਲ ਗਿਆ ਹੈਂ।

**ਛੀਪੇ ਕੇ ਘਰਿ ਜਨਮੁ ਦੈਲਾ; ਗੁਰ ਉਪਦੇਸੁ ਭੈਲਾ ॥**

ਹੇ ਮਹਾਰਾਜ ! ਤੇਰਾ ਸ਼ੁਕਰ ਹੈ ਜੋ ਆਪ ਨੇ ਮੈਨੂੰ (ਛੀਪੇ) ਛੀਬਿਆਂ (ਕੇ) ਦੇ ਘਰ ਜਨਮ (ਦੈਲਾ) ਦੇਣਾ ਕੀਤਾ ਹੈ ਜਿਸ ਕਰਕੇ (ਗੁਰ) ਸਤਿਗੁਰੂ ਜੀ ਦਾ ਉਪਦੇਸ਼ ਮੇਰੇ ਤਾਈਂ (ਭੈਲਾ) ਪ੍ਰਾਪਤ ਹੋਇਆ ਹੈ, ਮਿਲਿਆ ਹੈ। **ਵਾ:** (ਭੈਲਾ) ਵਿਚਾਰਨਾ ਕਰੋ ਕਿ ਇਹ ਬਹੁਤ ਚੰਗਾ ਹੋ ਗਿਆ।

**ਸੰਤਹ ਕੈ ਪਰਸਾਦਿ; ਨਾਮਾ ਹਰਿ ਭੇਟੁਲਾ ॥੨॥੫॥**

(ਨਾਮਾ) ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਹੇ (ਹਰਿ) ਹਰੀ ! (ਸੰਤਹ) ਗੁਰਾਂ ਦੀ (ਪਰਸਾਦਿ) ਕਿਰਪਾ (ਕੈ) ਕਰਕੇ ਅਸੀਂ ਤੇਰੇ ਨਾਲ (ਭੇਟੁਲਾ) ਮਿਲ ਗਏ ਹਾਂ।

**ਅਥਵਾ :** (ਸੰਤਹ) ਸਾਧਸੰਗਤ ਦੀ (ਪਰਸਾਦਿ) ਕਿਰਪਾ (ਕੈ) ਕਰਕੇ ਆਪ ਸਾਨੂੰ (ਭੇਟੁਲਾ) ਮਿਲ ਗਏ ਹੋ।

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਨਾਮਦੇਵ ਜੀ ਦੇ ਆਸਾ ਰਾਗ ਵਿਚ ਉਚਾਰੇ ਪੰਜ ਸ਼ਬਦ ਸੰਪੂਰਨ ਕਰਕੇ ਅੱਗੇ ਭਗਤ ਰਵਿਦਾਸ ਜੀ ਦੀ ਬਾਣੀ ਪ੍ਰਾਰੰਭ ਕਰਦੇ ਹਨ।

**ਭਗਤ ਰਵਿਦਾਸ ਜੀ ਦੇ ਜੀਵਨ ਪ੍ਰਤੀ ਵਿਸ਼ੇਸ਼ ਵਿਚਾਰ**

ਭਗਤ ਰਵਿਦਾਸ ਜੀ ਦਾ ਜਨਮ ਕਾਂਸ਼ੀ ਵਿਚ ਹੋਇਆ ਹੈ। ਪਿਛਲੇ ਜਨਮ ਵਿਚ ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਬ੍ਰਹਮਚਾਰੀ ਸਨ ਤੇ ਭਗਤ ਰਾਮਾਨੰਦ ਜੀ ਪਾਸ ਰਹਿ ਕੇ ਉਹਨਾਂ ਦੀ ਸੇਵਾ ਕਰਦੇ ਸਨ। ਭਗਤ ਰਾਮਾਨੰਦ ਜੀ ਦਾ ਹੁਕਮ ਸੀ ਕਿ ਤੁਸੀਂ ਕਿਸੇ ਚੰਗੇ ਸ੍ਰੇਸ਼ਟਾਚਾਰ ਵਾਲੇ ਪੁਰਖ ਦੇ ਘਰੋਂ ਭਿਖਿਆ ਲਿਆ ਕੇ ਮੇਰੀ ਸੇਵਾ ਕਰਿਆ ਕਰੋ।

ਉੱਥੇ ਹੀ ਇਕ ਸੰਤੋਖਾ ਨਾਮੀ ਚਮਿਆਰ ਠੇਕੇਦਾਰ ਰਹਿੰਦਾ ਸੀ। ਇਸ ਦੇ ਘਰ ਵਿਚ ਕੋਈ ਔਲਾਦ ਨਹੀਂ ਸੀ। ਇਹ ਹਰ ਰੋਜ਼ ਬ੍ਰਹਮਚਾਰੀਆਂ ਨੂੰ ਕਿਹਾ ਕਰੇ ਤੁਸੀਂ ਮੇਰੇ ਘਰੋਂ ਵੀ ਸਵਾਮੀ ਜੀ ਵਾਸਤੇ ਸੀਧਾ ਲੈ ਜਾਇਆ ਕਰੋ। ਇਕ ਦਿਨ ਬਹੁਤ ਜਿਆਦਾ ਬਾਰਿਸ਼ ਹੋ ਰਹੀ ਸੀ। ਸੰਤੋਖੇ ਦਾ ਘਰ ਪਾਸ ਹੀ ਸੀ। ਇਸ ਨੇ ਫਿਰ ਬੇਨਤੀ ਕੀਤੀ ਕਿ ਆਪ ਮੇਰੇ ਘਰ ਦਾ ਸੀਧਾ ਲੈ ਜਾਵੋ। ਰਵਿਦਾਸ ਜੀ ਸਾਰੇ ਬ੍ਰਹਮਚਾਰੀਆਂ ਦੇ ਆਗੂ ਸਨ। ਇਹਨਾਂ ਨੇ ਕਿਹਾ ਕਿ ਜੇਕਰ ਅਸੀਂ ਬਾਹਰ ਗਏ ਤਾਂ ਤਿਲਕ ਜਾਵਾਂਗੇ। ਇਸ ਲਈ ਇਸ ਦੇ ਘਰੋਂ ਹੀ ਸੀਧਾ ਲੈ ਚਲਦੇ ਹਾਂ।

ਜਦੋਂ ਇਹਨਾਂ ਨੇ ਭਗਤ ਰਾਮਾਨੰਦ ਜੀ ਨੂੰ ਸੀਧਾ ਲਿਆ ਕੇ ਪ੍ਰਸ਼ਾਦ ਛਕਾਇਆ ਤਾਂ ਉਹਨਾਂ ਦਾ ਧਿਆਨ ਨਾ ਲੱਗੇ, ਸਾਹਮਣੇ ਚਮਿਆਰਾਂ ਦੀਆਂ ਕੂਨਾਂ ਹੀ ਕੂਨਾਂ ਦਿੱਸਣ। ਰਾਮਾਨੰਦ ਜੀ ਨੇ ਸਾਰੇ ਬ੍ਰਹਮਚਾਰੀ ਬੁਲਾ ਕੇ ਪੁੱਛਿਆ ਕਿ ਦੱਸੋ ! ਤੁਸੀਂ ਮੈਨੂੰ ਕਿਸ ਦਾ ਅੰਨ੍ਹ ਲਿਆ ਕੇ ਛਕਾਇਆ ਹੈ। ਰਵਿਦਾਸ ਜੀ ਨੇ ਸੱਚ-ਸੱਚ ਦੱਸ ਦਿੱਤਾ ਕਿ

ਮਹਾਰਾਜ ! ਸੰਤੋਖੇ ਨਾਮੀ ਠੇਕੇਦਾਰ ਨੇ ਬੇਨਤੀ ਕੀਤੀ ਸੀ, ਉਸ ਦਾ ਭੋਜਨ ਲਿਆ ਕੇ ਛਕਾਇਆ ਹੈ। ਰਾਮਾਨੰਦ ਜੀ ਕਹਿੰਦੇ ਕਿ ਜਾ ਕੇ ਪੁੱਛੋ, ਉਸ ਦੀ ਕੀ ਕਾਮਨਾ ਸੀ। ਜਦੋਂ ਜਾ ਕੇ ਪੁੱਛਿਆ ਤਾਂ ਸੰਤੋਖਾ ਕਹਿੰਦਾ ਕਿ ਮੇਰੇ ਘਰ ਵਿਚ ਕੋਈ ਪੁੱਤਰ ਨਹੀਂ ਹੈ, ਪੁੱਤਰ ਬਖਸ਼ੋ। ਜਦੋਂ ਆ ਕੇ ਦੱਸਿਆ ਕਿ ਉਹ ਪੁੱਤਰ ਦੀ ਦਾਤ ਮੰਗਦਾ ਹੈ ਤਾਂ ਰਾਮਾਨੰਦ ਜੀ ਰਵਿਦਾਸ ਜੀ ਨੂੰ ਕਹਿਣ ਲੱਗੇ ਕਿ ਮੈਂ ਤਾਂ ਉਸ ਦਾ ਪੁੱਤਰ ਨਹੀਂ ਬਣਦਾ, ਤੈਨੂੰ ਹੀ ਬਣਨਾ ਪਵੇਗਾ। ਰਵਿਦਾਸ ਜੀ ਨੇ ਬ੍ਰਹਮਚਾਰੀ ਦੇ ਰੂਪ ਵਿਚ ਬੇਨਤੀ ਕੀਤੀ ਕਿ ਮਹਾਰਾਜ ! ਮੈਂ ਆਪ ਦਾ ਦਿੱਤਾ ਹੋਇਆ ਸਰਾਪ ਤਾਂ ਸਹਾਰ ਲੈਂਦਾਂ ਹਾਂ, ਪਰ ਮੇਰੀ ਉਸ ਜਨਮ ਵਿਚ ਹੀ ਮੁਕਤੀ ਹੋ ਜਾਵੇ। ਇਹ ਸੁਣ ਕੇ ਰਾਮਾਨੰਦ ਜੀ ਕਹਿਣ ਲੱਗੇ ਕਿ ਚੰਗਾ ! ਤੂੰ ਉਸ ਜਨਮ ਵਿਚ ਨਿਹਾਲ ਹੋ ਜਾਵੇਂਗਾ।

ਇਉਂ ਭਗਤ ਰਵਿਦਾਸ ਜੀ ਨੇ ਭਗਤ ਰਾਮਾਨੰਦ ਜੀ ਦੇ ਸਰਾਪ ਕਰਕੇ ਸੰਤੋਖੇ ਚਮਿਆਰ ਦੇ ਘਰ ਜਨਮ ਧਾਰਿਆ। ਜਦੋਂ ਜਨਮ ਹੋਇਆ ਤਾਂ ਆਪ ਨੇ ਇਹ ਸੋਚ ਕੇ ਮਾਤਾ ਦਾ ਦੁੱਧ ਨਾ ਚੁੰਘਿਆ ਕਿ ਪਹਿਲਾਂ ਤਾਂ ਇਹਨਾਂ ਦੇ ਘਰੋਂ ਅੰਨ੍ਹ ਮੰਗਣ ਕਰਕੇ ਇਹ ਜਨਮ ਧਾਰਨਾ ਪਿਆ ਹੈ, ਜੇਕਰ ਦੁੱਧ ਪੀ ਲਿਆ ਤਾਂ ਪਤਾ ਨਹੀਂ ਹੋਰ ਕਿੰਨੇ ਕੁ ਜਨਮ ਧਾਰਨੇ ਪੈਣਗੇ। ਉਸ ਵਕਤ ਰਾਮਾਨੰਦ ਜੀ ਨੇ ਆ ਕੇ ਉਪਦੇਸ਼ ਦਿੱਤਾ ਕਿ ਤੇਰਾ ਕੁਝ ਨਹੀਂ ਵਿਗੜਦਾ, ਤੂੰ ਸਿਮਰਨ ਕਰ। ਫਿਰ ਆਪ ਨੇ ਮਾਤਾ ਦਾ ਦੁੱਧ ਚੁੰਘਿਆ ਸੀ। ਆਪ ਕਾਂਸ਼ੀ ਵਿਚ ਰਹਿ ਕੇ ਪ੍ਰਮੇਸਰ ਦੀ ਭਗਤੀ ਕਰਦੇ ਰਹੇ। ਆਪ ਦੀ ਭਗਤੀ ਦਾ ਪ੍ਰਤਾਪ ਵੇਖ ਕੇ ਰਾਜ ਪੂਤਾਨੇ ਦੀ ਰਾਣੀ ਝਾਲਾਂ ਬਾਈ ਆਪ ਦੀ ਸੇਵਾ ਵਿਚ ਹਾਜ਼ਰ ਹੋਈ ਸੀ। ਇੱਕ ਵਾਰ ਆਪ ਦੇ ਕੂੰਨੇ ਦੇ ਪਾਣੀ ਦਾ ਦਾਗ ਬ੍ਰਾਹਮਣ ਦੇ ਕੁੜਤੇ ਦੀ ਬਾਂਹ ਨੂੰ ਲੱਗ ਗਿਆ, ਜਦੋਂ ਧੋਬਣ ਨੇ ਉਸ ਨੂੰ ਚੂਸਿਆ ਤਾਂ ਉਸ ਨੂੰ ਬ੍ਰਹਮ ਗਿਆਨ ਹੋ ਗਿਆ। ਫਿਰ ਆਪ ਦੇ ਆਲੇ ਵਿਚ ਪਾਰਸ ਦੀ ਵੱਟੀ ਮਹੀਨਾ ਭਰ ਪਈ ਰਹੀ ਸੀ, ਪਰ ਆਪ ਨੇ ਉਹ ਨਹੀਂ ਵਰਤ। ਇਸੇ ਪ੍ਰਕਾਰ ਆਪ ਨੇ ਬ੍ਰਾਹਮਣ ਨੂੰ ਸਿਲਾ ਚੁੱਕ ਕੇ ਵੱਗਦੀ ਗੰਗਾ ਦਿਖਾਈ ਸੀ ਤੇ ਗੰਗਾ ਨੇ ਉਸ ਨੂੰ ਰਤਨ ਜੜਤ ਕੜਾ ਕੱਢ ਕੇ ਫੜਾਇਆ ਸੀ। ਵਾ: ਬ੍ਰਾਹਮਣ ਤੋਂ ਗੰਗਾ ਜਲ ਦਾ ਘੜਾ ਮੰਗਾ ਕੇ ਉਸ ਵਿਚੋਂ ਕੜਾ ਕੱਢ ਕੇ ਦਿੱਤਾ ਸੀ। ਇਤਿਆਦਿਕ ਭਗਤ ਮਾਲਾ ਵਿਚ ਆਪ ਦੀਆਂ ਬਹੁਤ ਸਾਖੀਆਂ ਦਰਜ ਹਨ।

**ਭਗਤੁ ਭਗਤੁ ਜਗਿ ਵਜਿਆ ਚਹੁੰ ਚਕਾਂ ਦੇ ਵਿਚਿ ਚਮਿਰੇਟਾ।**
**ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ।**
**ਜਿਉ ਕਰਿ ਮੈਲੇ ਚੀਥੜੇ ਹੀਰਾ ਲਾਲ ਅਮੋਲੁ ਪਲੇਟਾ।**
**ਚਹੁੰ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ।**
**ਨਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ।**
**ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ।**
**ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜ ਅਮੇਟਾ।**
**ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ।**
**ਭਗਤ ਜਨਾਂ ਹਰਿ ਮਾਂ ਪਿਉ ਬੇਟਾ॥** *(ਵਾਰ ੧੦, ਪਉੜੀ ੧੭)*

## ਆਸਾ, ਬਾਣੀ ਸ੍ਰੀ ਰਵਿਦਾਸ ਜੀਉ ਕੀ,

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਸਾ ਰਾਗ ਵਿਚ ਭਗਤ ਸ੍ਰੀ ਰਵਿਦਾਸ ਜੀ ਦੀ ਬਾਣੀ ਉਚਾਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

ਜੋ (੧) ਇਕ ਅਦ੍ਵੈਤ ਰੂਪ ਪ੍ਰਮੇਸਰ (ਓਂ) ਸਾਰਿਆਂ ਦਾ ਪ੍ਰਕਾਸ਼ਕ ਹੈ ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :**

ਭਗਤ ਰਵਿਦਾਸ ਜੀ ਦਾ ਇਕ ਸੇਵਕ ਸੀ। ਉਸ ਦਾ ਪੁੱਤਰ ਕੁਸੰਗਤ ਕਰਕੇ ਵਿਕਾਰੀ ਹੋ ਗਿਆ। ਉਹ ਆਪਣੇ ਪੁੱਤਰ ਨੂੰ ਭਗਤ ਜੀ ਕੋਲ ਲੈ ਕੇ ਆਇਆ ਤੇ ਬੇਨਤੀ ਕੀਤੀ ਕਿ ਆਪ ਮੇਰੇ ਪੁੱਤਰ ਨੂੰ ਸਮਝਾਉ। ਇਹ ਸੁਣ ਕੇ ਭਗਤ ਰਵਿਦਾਸ ਜੀ ਨਾਲੇ ਤਾਂ ਪ੍ਰਮੇਸਰ ਅੱਗੇ ਪ੍ਰਾਰਥਨਾ ਕਰਦੇ ਹਨ ਤੇ ਨਾਲ ਹੀ ਸੇਵਕ ਦੇ ਪੁੱਤਰ ਨੂੰ ਸਮਝਾਉਂਦੇ ਹੋਏ ਉਪਦੇਸ਼ ਬਖਸ਼ਦੇ ਹਨ,

## ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ; ਏਕ ਦੋਖ ਬਿਨਾਸ ॥

ਹੇ ਭਾਈ ! ਜੋ (ਮ੍ਰਿਗ) ਹਿਰਨ (ਮੀਨ) ਮੱਛੀ (ਭ੍ਰਿੰਗ) ਭੌਰਾ (ਪਤੰਗ) ਪਰਵਾਨਾ ਤੇ (ਕੁੰਚਰ) ਹਾਥੀ ਹੈ। ਇਹ ਸਾਰੇ (ਏਕ) ਇਕ-ਇਕ ਵਿਸ਼ੇ ਰੂਪ (ਦੋਖ) ਦੋਸ਼ ਕਰਕੇ (ਬਿਨਾਸ) ਨਾਸ਼ ਹੋ ਜਾਂਦੇ ਹਨ।

ਭਾਵ ਜੋ ਹਿਰਨ ਹੈ ਉਹ ਘੰਡੇਹੇੜੇ ਦਾ ਸ਼ਬਦ ਸੁਣ ਕੇ ਆਪਣੀ ਜਾਨ ਦੇ ਦਿੰਦਾ ਹੈ, ਮੱਛੀ ਜਬਾਨ ਦੇ ਰਸ ਕਰਕੇ ਮਾਸ ਸਮੇਤ ਕੁੰਡੀ ਨੂੰ ਜਾ ਫੜਦੀ ਹੈ, ਭੌਰਾ ਨਾਸਕਾਂ ਵਿਚ ਸੁਗੰਧੀ ਲੈਣ ਕਰਕੇ ਕਮਲ ਦੇ ਵਿਚ ਹੀ ਫਸ ਜਾਂਦਾ ਹੈ, ਪਤੰਗਾ ਦੀਵੇ ਦੀ ਲਾਟ ਦਾ ਰੂਪ ਵੇਖਣ ਕਰਕੇ ਸੜ ਜਾਂਦਾ ਹੈ ਅਤੇ ਹਾਥੀ ਸਪਰਸ਼ ਦੇ ਰਸ ਕਰਕੇ ਫੜਿਆ ਜਾਂਦਾ ਹੈ। ਇਉਂ ਇਹ ਜੀਵ ਇਕ-ਇਕ ਵਿਸ਼ੇ ਰੂਪ ਦੋਸ਼ ਕਰਕੇ ਮਾਰੇ ਜਾਂਦੇ ਹਨ।

## ਪੰਚ ਦੋਖ ਅਸਾਧ, ਜਾ ਮਹਿ; ਤਾ ਕੀ ਕੇਤਕ ਆਸ ॥੧॥

ਅਤੇ (ਜਾ) ਜਿਸ ਪੁਰਸ਼ (ਮਹਿ) ਵਿਚ ਇਹ (ਅਸਾਧ) ਨਾ ਸਾਧੇ ਜਾਣ ਵਾਲੇ ਸ਼ਬਦ, ਸਪਰਸ਼ ਆਦਿਕ (ਪੰਚ) ਪੰਜੇ ਵਿਸ਼ੇ ਰੂਪ (ਦੋਖ) ਦੋਸ਼ ਹਨ (ਤਾ) ਉਸ ਦੇ ਜੀਊਣ (ਕੀ) ਦੀ (ਕੇਤਕ) ਕਿੰਨੀ ਕੁ ਆਸ ਕਰਦੇ ਹੋ, ਭਾਵ ਉਹ ਤਾਂ ਝੱਟ ਹੀ ਖਤਮ ਹੋ ਜਾਵੇਗਾ।

## ਮਾਧੋ; ਅਬਿਦਿਆ ਹਿਤ ਕੀਨ ॥

ਹੇ (ਮਾਧੋ) ਮਾਇਆ ਦੇ ਪਤੀ ਪ੍ਰਮੇਸਰ ਜੀ ! ਇਹਨਾਂ ਅਗਿਆਨੀ ਜੀਵਾਂ ਨੇ (ਅਬਿਦਿਆ) *ਅਵਿਦਿਆ ਵਿਚ ਫਸ ਕੇ ਝੂਠੇ ਪਦਾਰਥਾਂ ਵਿਚ, ਝੂਠੇ ਵਿਸ਼ਿਆਂ ਵਿਚ (ਹਿਤ) ਪ੍ਰੇਮ (ਕੀਨ) ਕੀਤਾ ਹੋਇਆ ਹੈ।

---

* **ਅਵਿਦਿਆ** : ਜੋ ਗਿਆਨ ਦੇ ਪ੍ਰਕਾਸ਼ ਤੋਂ ਰਹਿਤ ਹੈ ਉਹ 'ਅਵਿਦਿਆ' ਹੈ।
**ਵਾ:** ਜਦੋਂ ਮਾਇਆ ਅੰਕੂਰ ਭਾਵ ਨੂੰ ਤਾਂ ਪ੍ਰਾਪਤ ਹੋਵੇ ਪਰ ਅਜੇ ਤਿੰਨ ਗੁਣ ਪੈਦਾ ਨਾ ਹੋਏ ਹੋਣ, ਉਸ ਨੂੰ ਮਾਇਆ ਦੀ ਸਾਮਿਆਵਸਥਾ ਕਹਿੰਦੇ ਹਨ।

**ਤੀਨ ਗੁਣਾ ਕੀ ਸਾਮਿਆ ਜੋਈ। ਨਾਮ ਪ੍ਰਧਾਨ ਕਹਾਵੈ ਸੋਈ।**

ਇਸ ਨੂੰ ਪ੍ਰਧਾਨ ਵੀ ਕਹਿ ਦਿੰਦੇ ਹਨ। ਜਦੋਂ ਤਿੰਨ ਗੁਣ ਪੈਦਾ ਹੋ ਜਾਂਦੇ ਹਨ ਤਾਂ ਉਦੋਂ ਮਾਇਆ ਦੇ ਤਿੰਨ ਰੂਪ ਪ੍ਰਗਟ ਹੁੰਦੇ ਹਨ।

੧. ਜੋ ਸ਼ੁੱਧ ਸਤੋਗੁਣ ਸਹਿਤ ਹੈ ਭਾਵ ਜਿੱਥੇ ਰਜੋਗੁਣ ਤੇ ਤਮੋਗੁਣ, ਸਤੋਗੁਣ ਨੂੰ ਨਾ ਦਬਾ ਸਕਣ, ਉਹ ਮਾਇਆ ਹੈ। ਇਸ ਮਾਇਆ ਵਿਚ ਜੋ ਬ੍ਰਹਮ ਦਾ ਪ੍ਰਤੀਬਿੰਬ ਹੈ। ਉਸ ਅਧਿਸ਼ਠਾਨ (ਬ੍ਰਹਮ) ਅਤੇ ਮਾਯਾ ਸਹਿਤ ਜਗਤ ਦੇ ਕਰਤੇ ਨੂੰ ਸਰਬੱਗ ਈਸ਼ਵਰ ਕਹੀਦਾ ਹੈ।
੨. ਜੋ ਮਲੀਨ ਸਤੋਗੁਣ ਸਹਿਤ ਹੈ ਭਾਵ ਜਿਥੇ ਸਤੋਗੁਣ, ਰਜੋਗੁਣ ਤੇ ਤਮੋਗੁਣ ਤੋਂ ਦੱਬ ਕੇ ਰਹੇ, ਉਹ **'ਅਵਿਦਿਆ'** ਹੈ। ਇਸ ਅਵਿਦਿਆ ਜੋ ਬ੍ਰਹਮ ਦਾ ਪ੍ਰਤੀਬਿੰਬ ਹੈ, ਉਸ ਅਧਿਸ਼ਠਾਨ (ਕੂਟਸਥ) ਅਤੇ ਅਵਿਦਿਆ ਸਹਿਤ ਭੋਗਤਾ ਨੂੰ ਅਲਪੱਗ ਜੀਵ ਕਹੀਦਾ ਹੈ।
੩. ਜੋ ਤਮੋਗੁਣ ਦੀ ਪ੍ਰਧਾਨਤਾ ਸਹਿਤ ਹੈ, ਉਹ ਤਮੋਗੁਣ ਪ੍ਰਧਾਨ ਪ੍ਰਕ੍ਰਿਤੀ ਹੈ।

**ਤਿੰਨ ਤਰ੍ਹਾਂ ਦੀ ਅਵਿਦਿਆ:**

੧. **ਮੂਲਾ ਅਵਿਦਿਆ** : ਸ਼ੁੱਧ ਬ੍ਰਹਮ ਤੇ ਆਤਮਾ ਨੂੰ ਆਵਰਨ ਕਰਨ ਵਾਲੀ ਜੋ ਅਵਿਦਿਆ ਹੈ, ਉਹ ਮੂਲਾ ਅਵਿਦਿਆ ਹੈ। **ਵਾ:** ਜੋ ਸਾਰੇ ਸੰਸਾਰ ਨੂੰ ਰਚਣ ਦਾ ਕਾਰਣ ਹੈ, ਜਿਸ ਨੇ ਨਾਨਾ ਜੀਵ ਰਚੇ ਹਨ।
੨. **ਤੂਲਾ ਅਵਿਦਿਆ** : ਘਟ ਆਦਿ ਰੂਪ ਉਪਾਧੀ ਚੇਤਨ ਨੂੰ ਆਵਰਨ ਕਰਨ ਵਾਲੀ ਜੋ ਅਵਿਦਿਆ ਹੈ, ਉਹ ਤੂਲਾ ਅਵਿਦਿਆ ਹੈ। **ਵਾ:** ਜੋ ਜੀਵਨ ਮੁਕਤਾਂ ਦੀ ਪ੍ਰਾਲਬਧ ਕਰਕੇ ਸਰੀਰ ਰਹਿਣ ਤੱਕ ਕਿਰਿਆ ਕਰਾਉਂਦੀ ਹੈ।
੩. **ਕਾਰਜਾ ਅਵਿਦਿਆ** : ਇਹ ਚਾਰ ਤਰ੍ਹਾਂ ਦੀ ਹੁੰਦੀ ਹੈ।
(ੳ) **ਅਸੁਚ ਮੈ ਸੁਚ ਬੁਧੀ** : ਵਿਸ਼ੇ ਅਪਵਿਤ੍ਰ ਹਨ, ਉਹਨਾਂ ਨੂੰ ਸੁੱਚੇ ਜਾਣ ਕੇ ਪ੍ਰਵਿਰਤ ਹੋਣਾ।
(ਅ) **ਅਨਿਤ ਮੈ ਨਿਤ ਬੁਧੀ** : ਪਦਾਰਥ ਨਾਸ਼ਵੰਤ ਹਨ, ਉਹਨਾਂ ਨੂੰ ਨਿੱਤ ਜਾਣ ਕੇ ਗ੍ਰਹਿਣ ਕਰਨਾ।
(ੲ) **ਅਨਾਤਮਾ ਮੈ ਆਤਮਾ ਬੁਧੀ** : ਦੇਹ ਜੜ੍ਹ ਹੈ, ਇਸ ਨੂੰ ਚੇਤਨ ਮੰਨੀ ਬੈਠਣਾ ਤੇ ਚੇਤਨ ਨੂੰ ਜੜ੍ਹ ਜਾਨਣਾ।
(ਸ) **ਅਸਤ ਮੈ ਸਤ ਬੁਧੀ** : ਸੰਸਾਰ ਅਸੱਤ ਹੈ ਇਸ ਨੂੰ ਸੱਤ ਮੰਨਣਾ ਤੇ ਸੱਤ ਸਰੂਪ ਨੂੰ ਅਸੱਤ ਮੰਨਣਾ।

## ਬਿਬੇਕ ਦੀਪ; ਮਲੀਨ ॥੧॥ ਰਹਾਉ ॥

ਜਿਸ ਕਰਕੇ ਇਹਨਾਂ ਦੇ ਅੰਤਹਕਰਣ ਦੇ ਅੰਦਰ (ਬਿਬੇਕ) ਗਿਆਨ ਰੂਪ (ਦੀਪ) ਦੀਵਾ (ਮਲੀਨ) ਮੈਲਾ ਹੋ ਰਿਹਾ ਹੈ।

**ਅਥਵਾ :** ਜੋ ਜੀਵ-ਈਸ਼ ਦੇ ਵਾਚ ਅਰਥ ਦਾ ਤਿਆਗ ਕਰਕੇ ਏਕਤਾ ਕਰਾਉਣ ਵਾਲਾ ਗਿਆਨ ਰੂਪ ਦੀਵਾ ਹੈ, ਉਹ ਮੈਲਾ ਹੋ ਰਿਹਾ ਹੈ।

ਜੇਕਰ ਦੀਵੇ ਦਾ ਤੇਲ ਮਾੜਾ ਹੋਵੇ ਤੇ ਵੱਟੀ ਵੀ ਚੰਗੀ ਨਾ ਹੋਵੇ ਤਾਂ ਧੂੰਆਂ ਹੀ ਧੂੰਆਂ ਹੋਣ ਕਰਕੇ ਸਾਰੀ ਚਿਮਨੀ ਮੈਲੀ ਹੋ ਜਾਂਦੀ ਹੈ। ਜਿਸ ਕਰਕੇ ਕੋਠੇ ਵਿਚ ਚਾਨਣ ਨਹੀਂ ਹੁੰਦਾ। ਇਸੇ ਪ੍ਰਕਾਰ, ਮੰਦ ਵਾਸ਼ਨਾ ਰੂਪ ਮਾੜਾ ਤੇਲ ਹੈ। ਬਿਰਤੀ ਰੂਪ ਵੱਟੀ ਵੀ ਚੰਗੀ ਨਹੀਂ। ਜਿਸ ਕਰਕੇ ਬੁੱਧੀ ਰੂਪ ਚਿਮਨੀ ਮੈਲੀ ਹੋ ਰਹੀ ਹੈ। ਫਲਸਰੂਪ ਸਰੀਰ ਰੂਪ **ਵਾ:** ਰਿਦੇ ਰੂਪ ਕੋਠੇ ਵਿਚ ਜੀਵ-ਈਸ਼ ਦੀ ਏਕਤਾ ਕਰਾਉਣ ਵਾਲੇ ਗਿਆਨ ਰੂਪ ਦੀਵੇ ਦਾ ਪ੍ਰਕਾਸ਼ ਕਿਸ ਪ੍ਰਕਾਰ ਹੋਵੇ ਭਾਵ ਨਹੀਂ ਹੋ ਸਕਦਾ।

## ਤ੍ਰਿਗਦ ਜੋਨਿ ਅਚੇਤ ਸੰਭਵ; ਪੁੰਨ ਪਾਪ ਅਸੋਚ ॥

ਜੋ ਢਿੱਡ ਘਸਾ ਕੇ ਤੁਰਨ ਵਾਲੀਆਂ (ਤ੍ਰਿਗਦ ਜੋਨਿ) ਟੇਢੀਆਂ ਜੂਨਾਂ ਭਾਵ ਸੱਪ, ਠੂੰਹੇ ਆਦਿ ਹਨ, ਇਹਨਾਂ ਦਾ ਵਿਸ਼ਿਆਂ ਵਿਚ (ਅਚੇਤ) ਭੁੱਲ ਜਾਣਾ (ਸੰਭਵ) ਬਣ ਸਕਦਾ ਹੈ, ਕਿਉਂਕਿ ਇਹ *ਪਾਪ-ਪੁੰਨ ਦੀ (ਅ+ਸੋਚ) (ਸੋਚ) ਵਿਚਾਰ ਤੋਂ (ਅ) ਰਹਿਤ ਹਨ ਭਾਵ ਇਹਨਾਂ ਨੂੰ ਇਹ ਸਮਝ ਨਹੀਂ ਹੈ ਕਿ ਕਿਸ ਕਰਕੇ ਪਾਪ ਤੇ ਕਿਸ ਕਰਮ ਕਰਕੇ ਪੁੰਨ ਹੁੰਦਾ ਹੈ।

## ਮਾਨੁਖਾ ਅਵਤਾਰ ਦੁਲਭ; ਤਿਹੀ ਸੰਗਤਿ ਪੋਚ ॥੨॥

ਹੇ ਭਾਈ! ਤੈਨੂੰ ਇਹ ਮਨੁੱਖਾ (ਅਵਤਾਰ) ਜਨਮ ਬਹੁਤ ਹੀ (ਦੁਲਭ) ਕਠਨਤਾਈ ਨਾਲ ਮਿਲਿਆ ਹੈ।

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥** *(ਅੰਗ : ੬੩੧)*

**ਵਾ:** ਚੌਰਾਸੀ ਲੱਖ ਜੂਨ ਵਿਚੋਂ (ਦੁਲਭ) ਕਠਿਨ ਪ੍ਰਾਪਤ ਹੋਣ ਵਾਲੀ ਮਨੁੱਖਾ ਦੇਹ ਅਵਤਾਰ ਦੀ ਨਿਆਈਂ ਹੈ ਕਿਉਂਕਿ ਇਸ ਵਿਚ ਹੀ ਸਿਮਰਨ-ਭਜਨ ਕਰਕੇ ਜੰਮਣ-ਮਰਨ ਦੀ ਬਿਪਤਾ ਤੋਂ ਛੁੱਟੀਦਾ ਹੈ।

ਪ੍ਰੰਤੂ ਤੂੰ ਇਸ ਦੁਰਲੱਭ ਦੇਹ ਨੂੰ ਪਾ ਕੇ ਫਿਰ (ਤਿਹੀ) ਉਹੀ ਕਾਮ, ਕਰੋਧ ਆਦਿਕ ਵਿਕਾਰਾਂ ਦੀ ਕੁਸੰਗਤ ਕਰਕੇ (ਪੋਚ) ਨੀਚ ਹੋ ਰਿਹਾ ਹੈਂ। **ਵਾ:** ਤਿਨ੍ਹਾਂ ਮ੍ਰਿਗਾਦਿ ਜਾਨਵਰਾਂ ਦੀ ਤਰਾਂ ਵਿਸ਼ਿਆਂ ਦੀ ਸੰਗਤ ਵਿੱਚ ਨੀਚ ਹੋ ਰਿਹਾਂ ਹੈਂ ।

**ਅਥਵਾ :** (ਅਵਤਾ) ਬਿਪਤਾ ਵਿਚ ਫਸਿਆਂ ਦੀ (ਰਖਤੀ) ਰੱਖਿਆ ਕਰਨ ਵਾਲੇ ਨੂੰ ਅਵਤਾਰ ਕਿਹਾ ਜਾਂਦਾ ਹੈ।

**ਅਵਤਾ ਰਖਤੀ ਅਵਤਾਰਾ॥**

---

* ਗੁਰਮਤਿ ਅਨੁਸਾਰ ਜੋ ਸਤਿਗੁਰੂ ਸਾਹਿਬ ਜੀ ਦੀ ਆਗਿਆ ਅਨੁਸਾਰ ਕਰਮ ਕਰਨੇ ਹਨ, ਉਹ ਪੁੰਨ ਹੈ ਅਤੇ ਜੋ ਸਤਿਗੁਰੂ ਸਾਹਿਬ ਜੀ ਦੀ ਆਗਿਆ ਤੋਂ ਉਲਟ ਕਰਮ ਕਰਨੇ ਹਨ ਉਹ ਪਾਪ ਹੈ।

**ਜੀਅ ਜੰਤ ਜਹਾ ਜਹਾ ਲਗੁ; ਕਰਮ ਕੇ ਬਸਿ ਜਾਇ ॥**

(ਜਹਾ ਜਹਾ) ਜਿਥੋਂ-ਜਿਥੋਂ (ਲਗੁ) ਤੱਕ (ਜੀਅ) ਵੱਡੇ ਬ੍ਰਹਮਾ ਤੋਂ ਲੈ ਕੇ (ਜੰਤ) ਛੋਟੇ ਮੱਛਰ ਆਦਿਕ ਜੀਵ **ਵਾ:** (ਜੀਅ) ਸਥੂਲ ਤੇ (ਜੰਤ) ਸੂਖਮ ਜੀਵ ਕਰਮਾਂ (ਕੇ) ਦੇ (ਬਸਿ) ਵੱਸ ਪੈ ਕੇ ਪ੍ਰਾਲਬਧ ਅਨੁਸਾਰ ਜੂਨਾਂ ਵਿਚ (ਜਾਇ) ਜਾਂਦੇ ਹਨ।

**ਕਾਲ ਫਾਸ ਅਬਧ ਲਾਗੇ; ਕਛੁ ਨ ਚਲੈ ਉਪਾਇ ॥੩॥** (‘ਅ-ਬੱਧ’ ਬੋਲੋ)

ਉੱਥੇ-ਉੱਥੇ ਹੀ ਉਹਨਾਂ ਨੂੰ (ਅਬਧ) ਨਾ ਕੱਟੀ ਜਾਣ ਵਾਲੀ ਕਾਲ ਦੀ (ਫਾਸ) ਫਾਹੀ ਜਾ (ਲਾਗੇ) ਲੱਗਦੀ ਹੈ ਤੇ ਉਸ ਦੇ ਕੱਟਣ ਦਾ ਵੀ (ਕਛੁ) ਕੋਈ (ਉਪਾਇ) ਉਪਾਅ ਨਹੀਂ (ਚਲੈ) ਚੱਲਦਾ।

**ਅਥਵਾ :** ਹੇ ਭਾਈ ! ਜਦੋਂ ਤੇਰੀ (ਅਬਧ) ਉਮਰ ਦੇ ਤਾਈਂ (ਅ+ਬਧ) (ਬਧ) ਕੱਟਣ ਤੋਂ (ਅ) ਰਹਿਤ **ਵਾ:** (ਬਧ) ਬੰਨ੍ਹਣ ਤੋਂ (ਅ) ਰਹਿਤ ਕਾਲ ਦੀ (ਫਾਸ) ਫਾਹੀ ਜਾ (ਲਾਗੇ) ਲੱਗੀ ਤਾਂ ਉਦੋਂ (ਕਛੁ) ਕੋਈ ਵੀ (ਉਪਾਇ) ਉਪਾਅ, ਯਤਨ ਨਹੀਂ (ਚਲੈ) ਚੱਲ ਸਕੇਗਾ।

**ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥**
**ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥** (ਅੰਗ : ੯੩੬)
**ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥** (ਅੰਗ : ੭੯੩)

**ਰਵਿਦਾਸ ਦਾਸ, ਉਦਾਸ, ਤਜ ਭ੍ਰਮੁ; ਤਪਨ ਤਪੁ, ਗੁਰ ਗਿਆਨ ॥**

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਭਾਈ ! ਜਿਹੜੇ ਸੰਸਾਰ ਦੇ ਵਿਸ਼ਿਆਂ ਨੂੰ ਸੱਚੇ ਮੰਨ ਕੇ ਭੋਗ ਰਿਹਾ ਹੈ, ਇਹ ਤੈਨੂੰ ਭਰਮ ਪਿਆ ਹੋਇਆ ਹੈ। ਤੂੰ (ਦਾਸ) ਦਾਸਾ ਭਾਵ ਧਾਰ ਕੇ ਸੰਸਾਰ ਦੇ ਵਿਸ਼ਿਆਂ ਵੱਲੋਂ (ਉਦਾਸ) ਉਪਰਾਮ ਹੋ ਕੇ ਇਸ (ਭ੍ਰਮੁ) ਭਰਮ ਨੂੰ (ਤਜ) ਤਿਆਗਣਾ ਕਰ ਅਤੇ ਜੋ ਜਲ ਧਾਰੇ ਕਰਨੇ, ਧੂਣੀਆਂ ਤੌਣੀਆਂ, ਪੁੱਠੇ ਲਟਕਣਾ, ਇਕ ਪੈਰ ਉੱਤੇ ਖੜ੍ਹਨਾ ਆਦਿਕ ਤਪ ਹਨ। ਇਹਨਾਂ ਸਾਰਿਆਂ (ਤਪਨ) ਤਪਾਂ ਵਿਚੋਂ ਜੋ ਸ਼੍ਰੋਮਣੀ ਤਪ (ਗੁਰ) ਸਤਿਗੁਰਾਂ ਦਾ ਗਿਆਨ ਹੈ, ਉਸ ਨੂੰ ਚਿਤ ਦੀ ਇਕਾਗਰਤਾ ਕਰਕੇ ਆਪਣੇ ਹਿਰਦੇ ਵਿਚ ਧਾਰਨ ਕਰ ਅਤੇ ਨਾਲ ਹੀ ਇਹ ਬੇਨਤੀ ਕਰ ਕਿ

**ਭਗਤ ਜਨ, ਭੈ ਹਰਨ; ਪਰਮਾਨੰਦ ਕਰਹੁ ਨਿਦਾਨ ॥੪॥੧॥**

ਹੇ ਭਗਤ ਜਨਾਂ ਦੇ ਭੈ ਨੂੰ (ਹਰਨ) ਮੇਟਣ ਵਾਲੇ (ਪਰਮਾਨੰਦ) ਪਰਮ ਆਨੰਦ ਸਰੂਪ ਪ੍ਰਮੇਸਰ ਜੀ ! ਅਸੀਂ (ਨਿਦਾਨ) ਮੂਰਖ ਹਾਂ। ਆਪ ਸਾਡੇ ਭੈ ਨੂੰ ਮੇਟ ਕੇ ਸਾਡੇ ਤਾਈਂ (ਪਰਮਾਨੰਦ) ਵੱਡਾ, ਭਾਰੀ ਆਨੰਦ ਬਖਸ਼ਿਸ਼ (ਕਰਹੁ) ਕਰੋ ਜੋ ਕਦੇ ਨਾਸ਼ ਨਾ ਹੋਵੇ। **ਵਾ:** ਇਹ ਮਨੁੱਖਾ ਜਨਮ (ਨਿਦਾਨ) ਅੰਤ ਦਾ ਵੇਲਾ ਹੈ। ਇਸ ਵਿਚ ਸਾਨੂੰ (ਪਰਮਾਨੰਦ) ਪਰਮ ਆਨੰਦ ਬਖਸ਼ਿਸ਼ (ਕਰਹੁ) ਕਰਨਾ ਕਰੋ। ਜਿਸ ਕਰਕੇ ਅਸੀਂ ਜੂਨਾਂ ਵਿਚ ਨਾ ਜਾਣਾ ਕਰੀਏ। **ਵਾ:** ਸਾਡੀ (ਨਿਦਾਨ) ਬੱਚਿਆਂ ਦੀ ਅਰਦਾਸ ਨੂੰ ਮੰਨ ਕੇ ਸਾਨੂੰ (ਪਰਮਾਨੰਦ) ਪਰਮ ਆਨੰਦ ਸਰੂਪ ਵਿਚ ਲੀਨ (ਕਰਹੁ) ਕਰੋ। **ਵਾ:** ਹੇ ਪਰਮਾਨੰਦ ਸਰੂਪ ਪ੍ਰਮੇਸਰ ਜੀ ! ਸਾਡੇ ਵੀ ਜੰਮਣ-ਮਰਨ ਦੇ ਭੈ ਦਾ (ਨਿਦਾਨ) ਅੰਤ ਕਰੋ।

**ਆਸਾ ॥**

**ਉਥਾਨਕਾ :**

ਜਿਸ ਵਕਤ ਅੰਤਰਜਾਮੀ ਪਾਰਬ੍ਰਹਮ ਪ੍ਰਮੇਸਰ ਨੇ ਸਰਗੁਣ ਸਰੂਪ ਧਾਰ ਕੇ ਭਗਤ ਰਵਿਦਾਸ ਜੀ ਨੂੰ ਦਰਸ਼ਨ ਬਖਸ਼ੇ

ਸਨ। ਉਸ ਵਕਤ ਭਗਤ ਰਵਿਦਾਸ ਜੀ ਨੇ ਪ੍ਰਮੇਸਰ ਦੇ ਸਨਮੁਖ ਬੇਨਤੀ ਕਰਕੇ ਕੁਝ ਵਸਤੂਆਂ ਮੰਗਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਸੰਤ ਤੁਝੀ ਤਨੁ; ਸੰਗਤਿ ਪ੍ਰਾਨ ॥

ਹੇ ਪ੍ਰਕਾਸ਼ਕਾਂ ਦੇ ਪ੍ਰਕਾਸ਼ਕ ਸੱਚੇ ਪਾਤਸ਼ਾਹ! ਤੇਰੇ ਸੰਤ (ਤੁਝੀ) ਤੇਰਾ (ਤਨੁ) ਸਰੀਰ ਹੀ ਹਨ ਭਾਵ ਜਿਹੋ-ਜਿਹਾ ਤੂੰ ਆਪ ਹੈਂ ਉਹੋ-ਜਿਹੇ ਤੇਰੇ ਸੰਤ ਹਨ। **ਵਾ:** ਤੇਰੇ ਸੰਤ (ਤੁਝੀ) ਤੇਰੇ (ਤਨੁ) ਪੁੱਤਰ ਹੀ ਹਨ ਅਤੇ ਪਿਤਾ ਤੇ ਪੁੱਤਰ ਵਿਚ ਕੋਈ ਫਰਕ ਨਹੀਂ ਹੁੰਦਾ। **ਵਾ:** ਤੇਰੇ ਸੰਤ (ਤੁਝੀ) ਤੇਰੇ (ਤਨੁ) ਪਿਆਰੇ ਹਨ। **ਵਾ:** ਤੇਰੇ ਸੰਤ (ਤੁਝੀ) ਤੇਰਾ ਹੀ (ਤਨੁ) ਸਰੂਪ ਹਨ ਅਤੇ ਉਹਨਾਂ ਦੀ ਸੰਗਤ ਮੇਰੇ (ਪ੍ਰਾਨ) ਪ੍ਰਾਣ ਹਨ। **ਵਾ:** ਮੇਰੇ ਪ੍ਰਾਣ ਉਹਨਾਂ ਦੀ ਸੰਗਤ ਵਿਚ ਵੱਸਦੇ ਹਨ। **ਵਾ:** ਮੇਰੇ ਪ੍ਰਾਣਾਂ ਨਾਲੋਂ ਵੀ ਪਿਆਰੀ ਉਹਨਾਂ ਦੀ ਸੰਗਤ ਹੈ। **ਵਾ:** ਹੇ ਪ੍ਰਮੇਸਰ! ਜਿਹੜੀ ਤੇਰੀ ਸੰਗਤ ਹੈ ਉਹ ਮੇਰੇ ਪ੍ਰਾਣਾਂ ਨਾਲੋਂ ਵੀ ਪਿਆਰੀ ਹੈ। ਜਿਵੇਂ ਪ੍ਰਾਣਾਂ ਤੋਂ ਬਗੈਰ ਬਚਿਆ ਨਹੀਂ ਜਾ ਸਕਦਾ, ਤਿਵੇਂ ਹੀ ਅਸੀਂ ਸੰਗਤ ਤੋਂ ਬਿਨਾਂ ਬਚ ਨਹੀਂ ਸਕਦੇ।

## ਸਤਿਗੁਰ ਗਿਆਨ ਜਾਨੈ; ਸੰਤ ਦੇਵਾ ਦੇਵ ॥੧॥

ਉਹਨਾਂ ਸੰਤਾਂ-ਮਹਾਂਪੁਰਖਾਂ ਦੀ ਸੰਗਤ ਕਰਕੇ ਸਤਿਗੁਰੂ ਸਾਹਿਬ ਜੀ ਦੀ ਪ੍ਰਾਪਤੀ ਹੁੰਦੀ ਹੈ। ਸਤਿਗੁਰੂ ਜੀ ਦੀ ਪ੍ਰਾਪਤੀ ਕਰਕੇ (ਗਿਆਨ) ਅਧੋਖ ਗਿਆਨ ਨੂੰ (ਜਾਨੈ) ਜਾਣ ਲਈਦਾ ਹੈ। **ਵਾ:** ਜਿੰਨ੍ਹਾਂ ਸੰਤਾਂ ਨੇ ਸਤਿਗੁਰਾਂ ਦੇ ਗਿਆਨ ਦੁਆਰਾ ਬ੍ਰਹਮ ਨੂੰ (ਜਾਨੈ) ਜਾਨਿਆ ਹੈ, ਉਹ ਸੰਤ (ਦੇਵਾ) ਪੂਜਕਾਂ ਦੇ ਵੀ (ਦੇਵ) ਪੂਜਕ ਹਨ **ਵਾ:** ਉਹ (ਦੇਵਾ ਦੇਵ) ਦੇਵਤਿਆਂ ਦੇ ਦੇਵਤੇ ਪੂਜਨੀਕ ਹਨ। **ਵਾ:** ਉਹ ਸੰਤ (ਦੇਵਾ) ਪ੍ਰਕਾਸ਼ ਰੂਪ ਨੂੰ ਪਾ ਕੇ (ਦੇਵ) ਪ੍ਰਕਾਸ਼ ਰੂਪ ਹੀ ਹੋ ਜਾਂਦੇ ਹਨ। **ਵਾ:** ਸੂਰਜ, ਚੰਦਰਮਾ ਆਦਿਕ (ਦੇਵਾ) ਪ੍ਰਕਾਸ਼ਕਾਂ ਦਾ (ਦੇਵ) ਪ੍ਰਕਾਸ਼ਕ ਜੋ ਬ੍ਰਹਮ ਹੈ, ਉਸ ਦਾ ਰੂਪ ਸੰਤ ਹਨ। **ਵਾ:** ਉਹ ਸੰਤ (ਦੇਵਾ) ਰਾਜਿਆਂ ਦੇ ਵੀ (ਦੇਵ) ਰਾਜੇ ਹਨ।

**ਅਥਵਾ :** ਸਤਿਗੁਰ ਦੁਆਰਾ ਦਿੱਤੇ ਹੋਏ ਗਿਆਨ ਕਰਕੇ ਇਹ (ਜਾਨੈ) ਜਾਨਿਆ ਹੈ ਕਿ ਸੰਤ (ਦੇਵਾ) ਦੇਵਤਿਆਂ ਦੇ ਵੀ (ਦੇਵ) ਪੂਜਨੀਕ **ਵਾ:** ਪ੍ਰਕਾਸ਼ਕ ਹਨ।

**ਅਥਵਾ :** ਜੋ (ਦੇਵਾ) ਪ੍ਰਕਾਸ਼ਕਾਂ ਦਾ ਵੀ (ਦੇਵ) ਪ੍ਰਕਾਸ਼ਕ **ਵਾ:** (ਦੇਵਾ) ਦੇਵਤਿਆਂ ਦੇ ਗੁਰੂ ਬ੍ਰਹਸਪਤਿ ਆਦਿਕਾਂ ਦਾ ਵੀ (ਦੇਵ) ਗੁਰੂ **ਵਾ:** (ਦੇਵਾ) ਰਾਜਿਆਂ ਦਾ ਵੀ (ਦੇਵ) ਰਾਜਾ **ਵਾ:** (ਦੇਵਾ) ਸੂਰਜਾਂ ਦਾ ਵੀ (ਦੇਵ) ਸੂਰਜ **ਵਾ:** (ਦੇਵਾ) ਗੁਰੂਆਂ ਦਾ ਵੀ (ਦੇਵ) ਗੁਰੂ (ਸਤਿ) ਸਤ (ਗੁਰ) ਚੇਤਨ ਆਨੰਦ ਸਰੂਪ ਵਾਹਿਗੁਰੂ ਪ੍ਰਮੇਸਰ ਹੈ। ਸੰਤ ਉਸ ਦੇ ਗਿਆਨ ਨੂੰ (ਜਾਨੈ) ਜਾਣਦੇ ਹਨ।

**ਅਥਵਾ :** ਜੋ ਸੂਰਜ ਚੰਦ੍ਰਮਾਂ ਆਦਿਕ (ਦੇਵਾ) ਪ੍ਰਕਾਸ਼ਕਾਂ ਦਾ (ਦੇਵ) ਪ੍ਰਕਾਸ਼ਕ ਅਤੇ (ਸਤਿ) ਸਤ (ਗੁਰ) ਚੇਤਨ ਆਨੰਦ ਸਰੂਪ ਪ੍ਰਮੇਸਰ ਹੈ। ਸੰਤਾਂ ਦੁਆਰਾ ਉਸ ਦਾ ਗਿਆਨ (ਜਾਨੈ) ਜਾਨਣਾ ਕਰੋ।

## ਸੰਤ ਚੀ, ਸੰਗਤਿ; ਸੰਤ ਕਥਾ ਰਸੁ ॥

ਹੇ ਸੱਚੇ ਪਾਤਸ਼ਾਹ ਜੀ! ਸਾਨੂੰ ਅੱਗੇ ਸਾਸ-ਗਿਰਾਸ ਨਾਮ ਜਪਣ ਵਾਲੇ ਸੰਤਾਂ (ਚੀ) ਦੀ ਸਰੀਰ ਕਰਕੇ ਸੰਗਤ ਬਖਸ਼ਣਾ ਕਰੋ। ਜਿਸ ਕਰਕੇ ਸੰਤਾਂ ਦੀ ਕਥਾ ਵਿਚ ਸਾਡਾ (ਰਸੁ) ਪ੍ਰੇਮ ਹੋਵੇ ਅਤੇ ਅਸੀਂ ਕੰਨਾਂ ਕਰਕੇ ਸਦਾ ਸੰਤਾਂ ਮਹਾਤਮਾ ਦੀ ਕਥਾ ਸ੍ਰਵਣ ਕਰਦੇ ਰਹੀਏ। **ਵਾ:** ਹਰ ਵਕਤ (ਰਸੁ) ਰਸਨਾ ਨਾਲ ਸੰਤਾਂ ਦੀ ਕਥਾ ਨੂੰ ਕਥਨ ਕਰਦੇ ਰਹੀਏ। **ਵਾ:** ਹੇ ਵਾਹਿਗੁਰੂ! ਅਸੀਂ ਕੰਨਾਂ ਨਾਲ ਸੰਤਾਂ-ਭਗਤਾਂ ਤੋਂ ਤੇਰੀ ਕਥਾ ਸੁਣੀਏ ਤੇ

ਉਹ ਕਥਾ ਸੁਣ ਕੇ ਸਾਨੂੰ ਰਸ ਪ੍ਰਾਪਤ ਹੋਵੇ, ਸਾਡੇ ਅੰਦਰ (ਰਸੁ) ਪ੍ਰੇਮ ਪੈਦਾ ਹੋਵੇ। **ਵਾ:** ਉਹਨਾਂ ਸੰਤਾਂ ਦੀ ਕਥਾ ਦਾ ਰਸ ਸਾਡੇ ਅੰਦਰ ਪੈਦਾ ਹੋਵੇ। **ਵਾ:** ਸੰਤਾਂ ਦੁਆਰਾ ਕੀਤੀ ਹੋਈ ਸਰੂਪ ਦੇ ਨਿਰਣੇ ਦੀ ਕਥਾ ਦਾ ਸਾਨੂੰ (ਰਸੁ) ਆਨੰਦ ਪ੍ਰਾਪਤ ਹੋਵੇ।

**ਅਥਵਾ :** ਹੇ ਵਾਹਿਗੁਰੂ ਪ੍ਰਮੇਸਰ ! ਸਾਨੂੰ ਸੰਤਾਂ (ਚੀ) ਦੀ ਸੰਗਤ ਅਤੇ ਸੰਤਾਂ ਦੀ ਸਰੂਪ ਲੱਖਣਾ ਤੇ ਤਟਸਥੀ ਲਖਣਾ ਰੂਪ ਕਥਾ ਦਾ ਰਸ ਬਖਸ਼ੋ।

**ਪ੍ਰਸ਼ਨ :** ਹੋਰ ਕੀ ਮੰਗਦੇ ਹੋ?

## ਸੰਤ ਪ੍ਰੇਮ ਮਾਝੈ; ਦੀਜੈ ਦੇਵਾ ਦੇਵ ॥੧॥ ਰਹਾਉ ॥

**ਉੱਤਰ :** ਹੇ (ਦੇਵਾ) ਪ੍ਰਕਾਸ਼ਕਾਂ ਦੇ (ਦੇਵ) ਪ੍ਰਕਾਸ਼ਕ ਪ੍ਰਮੇਸਰ ! ਸਾਡੇ (ਮਾਝੈ) ਹਿਰਦੇ ਵਿਚ ਸੰਤਾਂ-ਮਹਾਤਮਾ ਦਾ ਪ੍ਰੇਮ (ਦੀਜੈ) ਦੇਣਾ ਕਰੋ, ਬਖਸ਼ਣਾ ਕਰੋ। **ਵਾ:** ਸੰਤਾਂ ਦੇ ਚਰਨਾਂ (ਮਾਝੈ) ਵਿਚੋਂ ਸਾਨੂੰ ਆਪਣਾ ਪ੍ਰੇਮ (ਦੀਜੈ) ਦੇਣਾ ਕਰੋ, ਬਖਸ਼ਣਾ ਕਰੋ।

**ਨੋਟ :** ਇੱਥੇ 'ਮਾਝੈ' ਨਾਮ ਹਿਰਦੇ ਦਾ ਹੈ ਕਿਉਂਕਿ ਵਿਚਕਾਰ ਹਿਰਦਾ ਹੀ ਹੁੰਦਾ ਹੈ।

## ਸੰਤ ਆਚਰਣ, ਸੰਤ ਚੋ ਮਾਰਗੁ; ਸੰਤਚ, ਓਲ੍ਹਗ ਓਲ੍ਹਗਣੀ ॥੨॥

ਹੇ ਪ੍ਰਮੇਸਰ ! ਸਾਡੇ ਤਾਈਂ ਸੰਤਾਂ ਵਰਗਾ (ਆਚਰਣ) ਸ੍ਰੇਸ਼ਟਾਚਾਰ ਅਤੇ ਸੰਤਾਂ-ਮਹਾਤਮਾਂ (ਚੋ) ਦਾ (ਮਾਰਗੁ) ਰਸਤਾ ਬਖਸ਼ੋ ਭਾਵ ਜਿਵੇਂ ਸੰਤ ਜਨ ਲਿਵ ਲਗਾਉਂਦੇ ਹਨ, ਨਿਰਵੈਰ, ਨਿਰਵਿਕਾਰ ਤੇ ਪਰਉਪਕਾਰੀ ਹੁੰਦੇ ਹਨ, ਹਰ ਵਕਤ ਭਗਤੀ ਸਹਿਤ ਗਿਆਨ ਦੇ ਰਸਤੇ ਉੱਪਰ ਚਲਦੇ ਹਨ। ਅਸੀਂ ਵੀ ਉਸੇ ਤਰ੍ਹਾਂ ਦੇ ਹੋਈਏ। ਫਿਰ ਸਾਡੇ ਸਰੀਰ ਨੂੰ ਉਹਨਾਂ (ਸੰਤ+ਚ) ਸੰਤਾਂ ਦੇ (ਓਲ੍ਹਗ) ਦਾਸਾਂ ਦੀ (ਓਲ੍ਹਗਣੀ) ਦਾਸੀ ਬਣਾਉਣਾ ਕਰੋ। **ਵਾ:** ਅਸੀਂ ਆਪਣੀ ਬੁੱਧੀ ਨੂੰ ਉਹਨਾਂ (ਸੰਤਚ) ਸੰਤਾਂ ਦੇ (ਓਲ੍ਹਗ) ਦਾਸਾਂ ਦੀ (ਓਲ੍ਹਗਣੀ) ਦਾਸੀ ਬਣਾਉਣਾ ਕਰੀਏ। **ਵਾ:** (ਓਲ੍ਹਗ) ਉਹ ਜੋ ਭਗਤੀ ਕਰਨ ਦੀ ਸੁੰਦਰ ਲਗਨ ਸੰਤਾਂ ਨੂੰ ਲੱਗੀ ਹੈ। (ਓਲ੍ਹਗਣੀ) ਉਹ ਸੁੰਦਰ ਲਗਨ ਸਾਨੂੰ ਵੀ ਹਰ ਵਕਤ ਲੱਗੀ ਰਹੇ। ਭਾਵ ਜਿਵੇਂ ਉਹ ਆਪ ਭਾਉ-ਭਗਤੀ ਕਰਦੇ ਹਨ ਤਿਵੇਂ ਹੀ ਸਾਨੂੰ ਵੀ ਭਾਉ-ਭਗਤੀ ਕਰਨ ਦੀ ਦਾਤ ਬਖਸ਼ੋ।

**ਨੋਟ :** ਸ੍ਰੀ ਅੰਮ੍ਰਿਤਸਰ ਸਾਹਿਬ ਦਾ ਪਾਠ 'ਓ+ਲ੍ਹਗ ਓ+ਲ੍ਹਗਣੀ' ਹੈ ਭਾਵ (ਓ+ਲ੍ਹਗ) ਉਹ ਪ੍ਰੇਮ ਦੀ ਲਗਨ ਜੋ ਸੰਤਾਂ ਨੂੰ ਲੱਗੀ ਹੈ। (ਓ+ਲ੍ਹਗਣੀ) ਉਹ ਪ੍ਰੇਮ ਦੀ ਲਗਨ ਸਾਨੂੰ ਵੀ ਲੱਗ ਜਾਵੇ। ਮੁਖ ਪਾਠ 'ਓਲ੍ਹਗ ਓਲ੍ਹਗਣੀ' ਹੈ।

## ਅਉਰ ਇਕ ਮਾਗਉ; ਭਗਤਿ ਚਿੰਤਾਮਣਿ ॥

(ਚਿੰਤਾਮਣਿ) ਹੇ ਮਨ ਦੀਆਂ ਸਾਰੀਆਂ ਚਿਤਵਨੀਆਂ ਪੂਰੀਆਂ ਕਰਨ ਵਾਲੇ ਪ੍ਰਮੇਸਰ ! ਅਸੀਂ ਆਪ ਦੇ ਪਾਸੋਂ ਇਕ (ਅਉਰ) ਹੋਰ ਵਸਤੂ (ਮਾਗਉ) ਮੰਗਦੇ ਹਾਂ।

**ਪ੍ਰਸ਼ਨ :** ਕਿਹੜੀ ਵਸਤੂ ਮੰਗਦੇ ਹੋ?

**ਉੱਤਰ :** ਜਿਸ (ਭਗਤਿ) ਭਗਤੀ ਕਰਕੇ (ਚਿੰਤਾਮਣਿ) ਚਿੰਤਾਮਣੀ ਦੀ ਨਿਆਈਂ ਮਨ ਦੀਆਂ ਸਾਰੀਆਂ ਚਿਤਵਨੀਆਂ ਪੂਰੀਆਂ ਹੋ ਜਾਂਦੀਆਂ ਹਨ। **ਵਾ:** (ਚਿੰਤਾ+ਮਣਿ) ਮਨ ਦੀਆਂ ਸਾਰੀਆਂ ਚਿੰਤਾਂ ਪੂਰੀਆਂ ਹੋ ਜਾਂਦੀਆਂ, ਭਾਵ ਮਿਟ ਜਾਂਦੀਆਂ ਹਨ। ਅਸੀਂ ਉਸ ਭਗਤੀ ਨੂੰ ਆਪ ਜੀ ਦੇ ਪਾਸੋਂ ਮੰਗਦੇ ਹਨ।

**ਅਲੰਕਾਰ ਭਗਤੀ ਰੂਪ ਚਿੰਤਾਮਣੀ ਦਾ :** ਇਕ ਜਿਮੀਂਦਾਰ ਖੇਤ ਵਿਚ ਹਲ ਵਾਹੁਣ ਗਿਆ, ਜੇਠ ਮਹੀਨੇ

ਦੇ ਦਿਨ ਸਨ, ਹਲ ਵਾਹ ਕੇ ਇਕ ਕਿੱਕਰ ਥੱਲੇ ਲੰਮਾ ਪੈ ਗਿਆ, ਜਿਸਦੀ ਥੋੜ੍ਹੀ ਜਿਹੀ ਛਾਂ ਸੀ। ਉਪਰੋਂ ਗਰਮ ਰੇਤਾ ਪਾਸੇ ਕਰਕੇ ਹੇਠੋਂ ਠੰਡਾ ਰੇਤਾ ਪੁੱਟਣ ਲੱਗ ਪਿਆ। ਪੁੱਟਦਿਆਂ-ਪੁੱਟਦਿਆਂ ਇਕ ਕੱਚ ਦੀ ਗੋਲੀ ਜਿਹੀ ਮਿਲੀ। ਚੰਗੀ ਸੋਹਣੀ ਜਾਣ ਕੇ ਪੱਲੇ ਬੰਨ੍ਹ ਲਈ ਕਿ ਬਾਲਕ ਖੇਡੇਗਾ, ਪਰ ਉਹ ਚਿੰਤਾਮਣੀ ਸੀ। ਥੋੜ੍ਹੀ ਛਾਂ ਵੇਖ ਕੇ ਫੁਰਨਾ ਕੀਤਾ ਕਿ ਛਾਂ ਸੰਘਣੀ ਹੁੰਦੀ ਤਾਂ ਚੰਗਾ ਸੀ, ਫੁਰਨਾ ਕਰਨ ਦੀ ਦੇਰ ਹੀ ਸੀ ਕਿ ਛਾਂ ਸੰਘਣੀ ਹੋ ਗਈ। ਇਕ ਬਗੀਚੇ ਦਾ ਫੁਰਨਾ ਕੀਤਾ ਤਾਂ ਝੱਟ ਹੀ ਸੋਹਣਾ ਬਗੀਚਾ ਵੀ ਬਣ ਗਿਆ। ਫਿਰ ਚਿਤਵਿਆ ਕਿ ਤਲਾਅ ਵਿਚ ਕਿਸ਼ਤੀ ਹੋਵੇ ਤੇ ਮੈਂ ਵਿਚ ਬੈਠ ਕੇ ਸੈਰ ਕਰਾਂ। ਕਿਸ਼ਤੀ ਸਮੇਤ ਤਲਾਅ ਵੀ ਬਣ ਗਿਆ, ਵਿਚ ਬੈਠ ਕੇ ਸੈਰ ਵੀ ਕਰਨ ਲੱਗ ਪਿਆ। ਬੜਾ ਆਨੰਦ ਮਾਣ ਰਿਹਾ ਹੈ, ਮਨ ਵਿੱਚ ਹੰਕਾਰ ਵੀ ਬੜਾ ਹੈ ਕਿ ਮੇਰੀਆਂ ਚਿਤਵਨੀਆਂ ਪੂਰੀਆਂ ਹੋਣ ਲੱਗ ਪਈਆਂ ਹਨ। ਏਨੇ ਚਿਰ ਨੂੰ ਇਕ ਕਾਂ ਤਲਾਅ 'ਤੇ ਪਾਣੀ ਪੀਣ ਆ ਬੈਠਾ, ਕਿਸ਼ਤੀ ਵਿਚ ਬੈਠਾ ਕਹਿਣ ਲੱਗਾ, "ਉੱਡ ਜਾ! ਉੱਡ ਜਾ! ਰੱਬ ਦੇ ਤਲਾਅ ਉੱਤੇ ਜਾ ਕੇ ਪਾਣੀ ਪੀ! ਇਹ ਮੇਰਾ ਤਲਾਅ ਹੈ।" ਪਰ ਕਾਂ ਬੜਾ ਢੀਠ ਹੁੰਦਾ ਹੈ, ਛੇਤੀ ਕਰਕੇ ਉੱਡਦਾ ਨਹੀਂ, ਇਸਨੇ ਬਾਂਹ ਦੇ ਬਹੁਤ ਇਸ਼ਾਰੇ ਕੀਤੇ, ਪਰ ਕਾਂ ਨਾ ਉੱਡਿਆ। ਅਖੀਰ ਇਸਨੇ ਉਹ ਮਣਕਾ ਜਿਹਾ ਜੋ ਪੱਲੇ ਬੰਨ੍ਹਿਆ ਸੀ, ਵਗਾਹ ਕੇ ਮਾਰਿਆ। ਬਸ! ਮਾਰਨ ਦੀ ਹੀ ਦੇਰ ਸੀ ਕਿ ਨਾ ਉੱਥੇ ਸੰਘਣੀ ਛਾਂ, ਨਾ ਬਗੀਚਾ, ਨਾ ਤਲਾਬ, ਨਾ ਬੇੜੀ ਅਤੇ ਨਾ ਹੀ ਉਹ ਕਾਂ ਸੀ। ਵਿਚਾਰਾ ਉਸੇ ਕਿੱਕਰ ਦੀ ਥੋੜ੍ਹੀ ਜਿਹੀ ਛਾਂ ਥੱਲੇ ਪਿਆ ਹੈ। ਸੋ, ਚਿੰਤਾਮਣੀ ਵੀ ਚਿੰਤਾ ਰੂਪ ਹੀ ਹੈ, ਸੁਖ ਨਹੀਂ ਦੇ ਸਕਦੀ।

ਇਸੇ ਤਰ੍ਹਾਂ ਜੀਵ ਹੈ ਜੀਵ ਜਿਮੀਂਦਾਰ ਹੈ। ਸਕਾਮ ਕਰਮ ਕਿੱਕਰ ਹਨ। ਜੇਠ ਦਾ ਮਹੀਨਾ ਅਗਿਆਨ ਹੈ ਜੋ ਰਾਗ-ਦ੍ਵੈਖ ਦੀਆਂ ਤਿੱਖੀਆਂ ਕਿਰਨਾਂ ਨਾਲ ਤਪ ਰਿਹਾ ਹੈ, ਤ੍ਰਿਸ਼ਨਾ ਰੂਪ ਧੁੱਪ ਪੈ ਰਹੀ ਹੈ, ਨਿਮਰਤਾ ਧਾਰਨ ਕਰਨ ਰੂਪ ਠੰਡਾ ਰੇਤਾ ਪੁੱਟਣਾ ਸ਼ੁਰੂ ਕੀਤਾ ਤਾਂ ਭਗਤੀ ਰੂਪ ਚਿੰਤਾਮਣੀ ਪ੍ਰਾਪਤ ਹੋਈ। ਜਿਸ ਭਗਤੀ ਦੇ ਪ੍ਰਤਾਪ ਕਰਕੇ ਮੱਸਿਆ, ਪੁੰਨਿਆ ਦੇ ਮੇਲੇ ਲੱਗਣ ਲੱਗ ਪਏ, ਸੋਨੇ ਦੇ ਕਲਸਾਂ ਵਾਲੇ ਮੰਦਿਰ ਬਣ ਗਏ, ਦੁਨੀਆਂ ਪਿੱਛੇ ਲੱਗ ਕੇ ਸੋਭਾ ਵਡਿਆਈ ਕਰਨ ਲੱਗ ਪਈ। ਜੀਵ ਰੂਪ ਜਿਮੀਂਦਾਰ ਨੇ ਭਗਤੀ ਰੂਪ ਚਿੰਤਾਮਣੀ ਦੀ ਸ਼ਕਤੀ ਨਾ ਸਮਝੀ, ਹੰਕਾਰ ਕਰ ਬੈਠਾ ਕਿ ਮੈਂ ਕਿਤਨਾ ਵਡਭਾਗੀ ਹਾਂ, ਜੋ ਲੋਕ ਮੇਰੀ ਮੰਨਤਾ ਕਰਦੇ ਹਨ ਤਾਂ ਮਾੜਾ ਕਰਮ ਰੂਪ ਕਾਂ ਆ ਪ੍ਰਗਟਿਆ। ਇਸ ਕਰਕੇ ਭਗਤੀ ਰੂਪ ਚਿੰਤਾਮਣੀ ਗਵਾ ਕੇ ਭਾਵ ਛੱਡ ਕੇ ਉਹੋ ਜਿਹਾ ਹੀ ਖਾਲੀ ਦਾ ਖਾਲੀ ਰਹਿ ਗਿਆ।

ਜਿਵੇਂ ਨੁਸ਼ਹਿਰੇ ਵਾਲੇ ਸਹੁ ਸੁਹਾਗਣ ਦਾ ਪਾਖੰਡ ਜਾਹਿਰ ਹੋ ਗਿਆ ਸੀ, ਇਵੇਂ ਹੀ ਭਗਤੀ ਛੱਡਣ ਤੋਂ ਲੋਕ ਮੰਨਣੋਂ ਪੂਜਣੋ ਹੱਟ ਜਾਂਦੇ ਹਨ ਅਤੇ ਫਿਰ ਪਿਆ ਝੂਰਦਾ ਹੈ।

## ਜਣੀ ਲਖਾਵਹੁ; ਅਸੰਤ ਪਾਪੀਸਣਿ ॥੩॥

*(ਦੂਸਰਾ ਪਾਠ- 'ਪਾਪੀ ਸਣਿ')*

ਹੇ ਮਹਾਰਾਜ! ਜਿਹੜੇ (ਅਸੰਤ) ਅਨਾੜੀ ਹਨ ਭਾਵ ਜਿੰਨ੍ਹਾਂ ਵਿਚ ਸੰਤਪੁਣਾ ਨਹੀਂ ਹੈ।

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ ਹੀ ਅਸਮਾਨੁ ਗਿਰਾਵਹਿ ॥** *(ਅੰਗ : ੩੩੨)*

ਅਤੇ ਜਿੰਨ੍ਹਾਂ ਨੂੰ (ਪਾਪ+ਈਸਣਿ) ਪਾਪ ਹੀ (ਈਸਣਿ) ਇਸ਼ਟ ਭਾਵ ਪਿਆਰਾ ਹੈ। ਉਹਨਾਂ ਦੇ ਤਾਈਂ (ਜਣੀ) ਮਤਾਂ (ਲਖਾਵਹੁ) ਦਿਖਾਉਣਾ ਕਰੋ ਭਾਵ ਜਿਹੜੇ ਪ੍ਰਮੇਸਰ ਦਾ ਜਸ ਨਹੀਂ ਕਰਦੇ ਤੇ ਨਾ ਹੀ ਸੁਣਦੇ ਹਨ, ਝੂਠ ਬੋਲਦੇ ਹਨ। ਫਿਰ ਜਿੰਨ੍ਹਾਂ ਕੁਸੰਗੀਆਂ ਨਾਲ ਮਿਲ ਕੇ ਤੂੰ ਭੁੱਲ ਜਾਵੇ। ਐਸੇ ਪੁਰਸ਼ਾਂ ਦੇ ਸਾਨੂੰ ਕਦੇ ਵੀ ਦਰਸ਼ਨ ਨਾ ਹੋਣ।

**ਅਥਵਾ :** (ਪਾਪੀ+ਸਣਿ) ਜਿਹੜੇ ਅਸੰਤ ਪੁਰਖ ਹਨ ਉਹ ਸਣ ਦੀ ਨਿਆਈਂ ਪਾਪੀ ਹਨ। ਜਿਵੇਂ ਸਣ ਦੀ ਫਸਲ ਨੂੰ

ਵਾਲੇ ਅਲਪੱਗ ਜੀਵ ਹਾਂ। (ਸੰਗਿ ਤੁਮਾਰੇ ਬਾਸਾ) ਪਰ ਜਿਵੇਂ ਚੰਦਨ ਦੇ ਕੋਲ ਇਰੰਡ ਖੜ੍ਹਾ ਹੁੰਦਾ ਹੈ ਤਿਵੇਂ ਹੀ ਸਾਡਾ ਤੁਹਾਡੇ ਨਾਲ **ਵਾ:** ਤੁਹਾਡੀ ਸੰਗਤ ਵਿਚ ਵਾਸਾ ਹੋਇਆ ਹੈ।

## ਨੀਚ ਰੂਖ ਤੇ, ਊਚ ਭਏ ਹੈ; ਗੰਧ ਸੁਗੰਧ ਨਿਵਾਸਾ ॥੧॥

ਜਿਵੇਂ ਇਰੰਡ ਦਾ ਰੁੱਖ (ਗੰਧ) ਦੁਰਗੰਧ ਤੇ ਕੁੜੱਤਣ ਕਰਕੇ ਨੀਚ ਹੁੰਦਾ ਹੈ, ਪਰ ਜਦੋਂ ਉਹ ਚੰਦਨ ਦੇ ਨੇੜੇ ਰਹਿ ਕੇ ਉਸ ਦੀ (ਸੁਗੰਧ) ਸੁਗੰਧੀ ਦਾ ਨਿਵਾਸ ਆਪਣੇ ਅੰਦਰ ਪਾਉਂਦਾ ਹੈ ਤਾਂ ਉਹ ਵੀ (ਨੀਚ ਰੂਖ) ਨੀਵਾਂ ਰੁੱਖ (ਤੇ) ਤੋਂ (ਊਚ ਭਏ ਹੈ) ਉੱਚੇ ਹੋ ਕੇ ਭਾਵ ਚੰਦਨ ਬਣ ਕੇ ਹੀ ਵਿਕਦਾ ਹੈ। ਇਸੇ ਤਰ੍ਹਾਂ ਅਸੀਂ ਵੀ ਨੀਚ ਰੁੱਖ ਦੀ ਨਿਆਈਂ ਨਿਸ਼ਰਧਕਪੁਣੇ ਦੀ ਦੁਰਗੰਧੀ ਸਹਿਤ ਸੀ। ਪਰ ਜਦੋਂ ਸਾਡੇ ਅੰਦਰ ਆਪ ਜੀ ਦੀ ਭਗਤੀ ਰੂਪ ਸੁਗੰਧੀ ਦਾ ਨਿਵਾਸ ਹੋ ਗਿਆ ਤਾਂ ਉਦੋਂ ਅਸੀਂ ਵੀ ਨੀਚ ਤੋਂ ਉੱਚੇ ਹੋ ਗਏ, ਭਗਤ ਹੋ ਗਏ।

**ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ ਚੰਦਨੁ ਹੁਈਆ॥** *(ਅੰਗ : ੮੩੪)*

**ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥**
**ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥** *(ਅੰਗ : ੧੩੬੫)*

**ਅਥਵਾ :** ਹੇ ਪ੍ਰਮੇਸਰ! ਅਸੀਂ (ਨੀਚ ਰੂਖ) ਨੀਚ ਇਰੰਡ ਰੁੱਖ ਦੀ ਨਿਆਈਂ ਨੀਚ ਸੀ। **ਵਾ:** ਮਨੁੱਖਾ ਜਨਮ ਨੂੰ ਪਾ ਕੇ ਨੀਚ ਕਰਮਾਂ ਵਿਚ ਲੱਗੇ ਹੋਏ ਸੀ। ਪਰ ਆਪ ਨੇ ਐਸੀ ਕਿਰਪਾ ਦ੍ਰਿਸ਼ਟੀ ਕੀਤੀ ਹੈ ਕਿ ਆਪ ਜੀ ਦੀ ਸੰਗਤ ਕਰਕੇ ਅੱਜ ਅਸੀਂ ਨੀਵਿਆਂ (ਤੇ) ਤੋਂ (ਊਚ ਭਏ ਹੈ) ਉੱਚੇ ਹੋ ਗਏ ਹਾਂ। ਪਹਿਲਾਂ ਤਾਂ ਸਾਡੇ ਅੰਦਰ ਵਿਸ਼ਿਆਂ ਦੀ (ਗੰਧ) ਦੁਰਗੰਧੀ ਆਉਂਦੀ ਸੀ। ਪਰ ਹੁਣ ਸਾਡੇ ਅੰਦਰ ਆਪ ਜੀ ਦੀ ਭਗਤੀ ਰੂਪ (ਸੁਗੰਧ) ਖੁਸ਼ਬੂ ਦਾ (ਨਿਵਾਸਾ) ਨਿਵਾਸ ਹੋ ਗਿਆ ਹੈ।

## ਮਾਧਉ; ਸਤਸੰਗਤਿ ਸਰਨਿ ਤੁਮ੍ਾਰੀ ॥

ਹੇ (ਮਾਧਉ) ਮਾਇਆ ਦੇ ਪਤੀ ਪ੍ਰਮੇਸਰ! ਅਸੀਂ (ਤੁਮ੍ਾਰੀ) ਆਪ ਜੀ ਦੀ ਸਤਸੰਗਤ ਦੀ ਸ਼ਰਨ ਲੈਣਾ ਕੀਤੀ ਹੈ।

## ਹਮ ਅਉਗਨ; ਤੁਮ੍ ਉਪਕਾਰੀ ॥੧॥ ਰਹਾਉ ॥

(ਹਮ) ਅਸੀਂ (ਅਉਗਨ) ਔਗੁਣਾਂ ਦੇ ਭਰੇ ਹੋਏ ਹਾਂ।

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥** *(ਅੰਗ : ੧੪੦੬)*

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥** *(ਅੰਗ : ੧੫੬)*

ਤੇ (ਤੁਮ੍) ਤੁਸੀਂ (ਉਪਕਾਰੀ) ਉਪਕਾਰ ਕਰਨ ਵਾਲੇ ਹੋ। **ਵਾ:** (ਤੁਮ੍) ਤੁਸੀਂ ਔਗੁਣਾਂ ਵਾਲੇ ਵਿਕਾਰੀਆਂ ਉੱਤੇ ਵੀ ਸਹਾਇਤਾ ਕਰਨ ਵਾਸਤੇ ਉਪ ਸਮੀਪਤਾ ਕਰਨ ਰੂਪ ਉਪਕਾਰ ਕਰਦੇ ਹੋ।

**ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ॥**
**ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ॥** *(ਅੰਗ : ੧੬੭)*

## ਤੁਮ ਮਖਤੂਲ ਸੁਪੇਦ ਸਪੀਅਲ; ਹਮ ਬਪੁਰੇ, ਜਸ ਕੀਰਾ ॥

ਹੇ ਮਹਾਰਾਜ! (ਤੁਮ) ਤੁਸੀਂ (ਸੁਪੇਦ) ਚਿੱਟੇ ਤੇ (ਸਪੀਅਲ) ਸਹਿਤ ਪੀਲੱਤਣ ਭਾਵ ਪੀਲੇ (ਮਖਤੂਲ) ਰੇਸ਼ਮ ਦੀ ਨਿਆਈਂ ਹੋ। **ਵਾ:** (ਮਖਤੂਲ) ਕਾਲੇ ਰੇਸ਼ਮ, ਮਲਮਲ ਦੀ ਨਿਆਈਂ ਹੋ। ਫੇਰ ਜਿਵੇਂ ਕਸ਼ਮੀਰ ਆਦਿ ਵਿਚ ਰੇਸ਼ਮ ਨੂੰ ਪੈਦਾ ਕਰਨ ਵਾਲੇ ਕੀੜੇ ਰੁੱਤ ਅਨੁਸਾਰ ਸ਼ਹਿਤੂਤਾਂ ਉੱਤੇ ਚਾੜ੍ਹ ਦਿੰਦੇ ਹਨ ਤੇ ਉਹ ਸ਼ਹਿਤੂਤਾਂ

ਨੂੰ ਖਾ-ਖਾ ਕੇ *ਕਹਿਣਾ ਦੀ ਨਿਆਈਂ ਰੇਸ਼ਮ ਕੱਢ ਕੇ ਆਪਣੇ ਆਲੇ-ਦੁਆਲੇ ਰੇਸ਼ਮ ਦੇ ਲੱਛੇ ਬਣਾ ਲੈਂਦੇ ਹਨ। ਤਿਵੇਂ ਹੀ (ਹਮ) ਅਸੀਂ (ਬਪੁਰੇ) ਵਿਚਾਰੇ ਜਸ ਰੂਪ ਰੇਸ਼ਮ ਨੂੰ **ਵਾ:** ਸ੍ਰਵਣ, ਮੰਨਣ, ਨਿਧਿਆਸਣ ਰੂਪ ਰੇਸ਼ਮ ਨੂੰ ਪੈਦਾ ਕਰਨ ਵਾਲੇ (ਕੀਰਾ) ਕੀੜੇ ਹਾਂ ਤੇ ਤੁਸੀਂ ਆਪ ਹੀ ਸਤਸੰਗਤ ਰੂਪ ਸ਼ਹਿਤੂਤਾਂ ਵਿਚ ਰੱਖ ਕੇ ਸਾਡੇ ਪਾਸੋਂ ਆਪਣਾ ਜਸ ਕਰਾਉਂਦੇ ਹੋ ਅਤੇ ਆਪ ਜੀ ਦਾ ਜਸ ਕਰਨ ਕਰਕੇ ਹੀ ਲੋਕ ਸਾਨੂੰ ਚੰਗਾ ਸਮਝਦੇ ਹਨ, ਸਾਡਾ ਸਤਿਕਾਰ ਕਰਦੇ ਹਨ।

**ਅਥਵਾ :** ਹੇ ਮਹਾਰਾਜ ! (ਤੁਮ) ਤੁਸੀਂ (ਮਖਤੂਲ) ਕਾਲੇ ਰੇਸ਼ਮ ਦੀ ਨਿਆਈਂ ਨਿਰਵਿਕਲਪ ਸਮਾਧੀ ਵਿਚ ਟਿਕਾਉਣ ਵਾਲੇ ਹੋ (ਸੁਪੇਦ) ਚਿੱਟੇ ਰੇਸ਼ਮ ਦੀ ਨਿਆਈਂ ਸਤੋਮਯ ਬਿਰਤੀ ਦੇ ਅੰਦਰ ਕਿਤਨੇ ਹੀ ਖੰਡ-ਬ੍ਰਹਮੰਡ ਤੇ **"ਕੇਤੇ ਕਾਨ ਮਹੇਸ"** ਆਦਿਕ ਦਿਖਾਉਣ ਵਾਲੇ ਹੋ। **ਵਾ:** (ਸੁਪੇਦ) ਚਿੱਟੇ ਰੇਸ਼ਮ ਦੀ ਨਿਆਈਂ ਨਿਰਾਵਰਨ ਗਿਆਨ ਨੂੰ ਵੀ ਆਪ ਹੀ ਬਖਸ਼ਣ ਵਾਲੇ ਹੋ ਕਿ ਸਾਰਿਆਂ ਦੇ ਅੰਦਰ ਪ੍ਰਕਾਸ਼ ਕਰਨ ਵਾਲਾ ਆਪਣਾ ਆਪ ਰੂਪ ਹੀ ਹੈ ਅਤੇ (ਸਪੀਅਲ) ਸਹਿਤ ਪੀਲੱਤਣ ਦੇ ਜੋ **"ਆਹ ਸਰਦੋ ਰੰਗ ਜ਼ਰਦੋ"** ਜਗਿਆਸੂ ਅਵਸਥਾ ਹੈ ਇਸ ਨੂੰ ਵੀ ਆਪ ਹੀ ਬਖਸ਼ਣ ਵਾਲੇ ਹੋ। ਪਰ (ਹਮ) ਅਸੀਂ (ਬਪੁਰੇ) ਵਿਚਾਰੇ ਰੇਸ਼ਮ ਨੂੰ ਖਾਣ ਵਾਲੇ ਕੀੜਿਆਂ ਦੀ ਤਰ੍ਹਾਂ ਆਪ ਜੀ ਦੇ ਵਿਚ ਦੋਸ਼ ਕੱਢਦੇ ਹਾਂ ਕਿ ਰੱਬ ਨੇ ਸਾਨੂੰ ਖਾਣ-ਪੀਣ ਨੂੰ ਕੁਝ ਵੀ ਨਹੀਂ ਦਿੱਤਾ। ਜੇਕਰ ਕੁਝ ਦਿੱਤਾ ਹੈ ਤਾਂ ਦੁੱਖ ਹੀ ਦਿੱਤੇ ਹਨ। ਫਿਰ ਅਸੀਂ ਉਸ ਦੀ ਕੀ ਭਗਤੀ ਕਰੀਏ।

**ਅਥਵਾ :** ਹੇ ਮਹਾਰਾਜ ! ਜਿਵੇਂ ਤੂੰ ਨਰਸਿੰਘ ਰੂਪ ਧਾਰ ਕੇ ਹਰਨਾਖਸ਼ ਨੂੰ ਮਾਰਿਆ ਸੀ ਤਿਵੇਂ ਹੀ (ਤੁਮ) ਤੂੰ ਪਾਪੀ ਆਦਮੀਆਂ ਦੇ ਪਾਪ ਲਾਹੁਣ ਵਾਸਤੇ, ਬੁਰੇ ਆਚਾਰਾਂ ਵਾਲੇ ਪਾਪੀਆਂ ਨੂੰ ਨਸ਼ਟ ਕਰਨ ਵਾਸਤੇ (ਮਖਤੂਲ) ਕਾਲੇ ਰੇਸ਼ਮ ਦੀ ਨਿਆਈਂ ਸਿਆਮ ਆਦਿਕ ਰੂਪਾਂ ਨੂੰ ਧਾਰਨ ਵਾਲਾ ਹੈਂ। ਫਿਰ ਬ੍ਰਹਮ ਗਿਆਨੀਆਂ ਦੇ ਅੰਦਰ ਅਪ੍ਰੋਖ ਗਿਆਨ ਰੂਪ ਹੋ ਕੇ ਆਪ ਹੀ (ਸੁਪੇਦ) ਚਿੱਟਾ ਰੇਸ਼ਮ ਬਣਾ ਰਿਹਾ ਹੈਂ ਅਤੇ ਜਿਹੜੇ ਉਪਾਸ਼ਨਾ ਕਰਨ ਵਾਲੇ ਪੁਰਖ ਅੰਦਰੋਂ ਭਾਉ-ਭਗਤੀ ਦੀ (ਸਪੀਅਲ) ਪੀਲੱਤਣ ਦੇ ਸਹਿਤ ਹਨ, ਤੂੰ ਉਹਨਾਂ ਦੇ ਔਗੁਣਾਂ ਨੂੰ ਮੇਟ ਦਿੰਦਾ ਹੈਂ। **ਵਾ:** ਉਹਨਾਂ ਦੇ ਅੰਦਰ ਨਾਮ ਵਿਚ ਲਿਵ ਲਾਉਣ ਰੂਪ ਪੀਲੱਤਣ ਪੈਦਾ ਕਰ ਦਿੰਦਾ ਹੈ। ਭਾਵ ਜੋ ਉਪਾਸ਼ਨਾ ਵਿਚ ਮਹਾਰਾਜ ਦੇ ਨਾਮ ਦੀ ਆਸਾ ਲੱਗਣੀ ਹੈ, ਇਹ ਸਪੀਲਪੁਣਾ ਹੈ। (ਹਮ ਬਪੁਰੇ ਜਸ ਕੀਰਾ) ਹੇ ਮਹਾਰਾਜ ! (ਹਮ) ਅਸੀਂ (ਬਪੁਰੇ) ਵਿਚਾਰੇ ਤਾਂ (ਕੀਰਾ) ਤਪੜ ਦੀ ਨਿਆਈਂ ਹਾਂ ਤੇ ਆਪ ਜੀ ਦਾ ਜਸ ਰੇਸ਼ਮ ਦੀ ਨਿਆਈਂ ਹੈ। ਜਿਵੇਂ ਰੇਸ਼ਮ ਦੇ ਲੱਛਿਆਂ ਨੂੰ ਲਪੇਟ ਕੇ ਰੱਖਣ ਵਾਲੇ ਤੱਪੜ ਆਦਿਕਾਂ ਦਾ ਰੇਸ਼ਮ ਕਰਕੇ ਸਤਿਕਾਰ ਹੁੰਦਾ ਹੈ। ਤਿਵੇਂ ਹੀ ਆਪ ਦੇ ਜਸ ਰੂਪ ਰੇਸ਼ਮ ਨੂੰ ਆਪਣੇ ਤੱਪੜ ਵਤ ਹਿਰਦੇ ਵਿਚ ਲਪੇਟ ਕੇ ਰੱਖਣ ਕਰਕੇ ਭਾਵ ਆਪ ਦਾ ਜਸ ਕਰਨੇ ਕਰਕੇ ਸਾਡਾ ਵੀ ਸਤਿਕਾਰ ਹੁੰਦਾ ਹੈ। ਭਾਵ ਲੋਕ ਸਾਡਾ ਆਦਰ ਕਰਦੇ ਹਨ, ਸਾਨੂੰ ਮੱਥੇ ਟੇਕਦੇ ਹਨ।

**ਅਥਵਾ :** ਹੇ ਮਹਾਰਾਜ ! (ਤੁਮ) ਤੁਸੀਂ (ਮਖਤੂਲ) ਕਾਲੇ ਰੇਸ਼ਮ ਦੀ ਨਿਆਈਂ ਨਿਰਵਿਕਲਪ ਸਮਾਧੀ ਦੀ (ਸੁਪੇਦ) ਚਿੱਟੇ ਰੇਸ਼ਮ ਦੀ ਨਿਆਈਂ ਯਥਾਰਥ ਗਿਆਨ ਦੀ (ਸਪੀਅਲ) ਸਹਿਤ ਪੀਲੱਤਣ ਦੀ ਨਿਆਈਂ ਸ੍ਵੈ ਅਨੁਭਵ ਰੂਪ ਗਿਆਨ ਦੀ ਬਖਸ਼ਿਸ ਕਰਨ ਵਾਲੇ ਹੋ। **ਵਾ:** ਉਪਾਸ਼ਕਾਂ ਨੂੰ ਇਸ਼ਟ ਰੂਪ ਹੋ ਕੇ ਦਰਸ਼ਨ ਦੇਣ ਵਾਲੇ (ਸਪੀਅਲ) ਸਹਿਤ ਪੀਲੱਤਣ ਦੇ (ਮਖਤੂਲ) ਰੇਸ਼ਮ ਹੋ ਅਤੇ (ਹਮ) ਅਸੀਂ (ਬਪੁਰੇ) ਵਿਚਾਰੇ ਆਪ ਦੇ ਜਸ ਰੂਪ ਰੇਸ਼ਮ ਨੂੰ ਆਪਣੇ (ਕੀਰਾ) ਤੱਪੜ ਵਤ ਹਿਰਦੇ ਵਿਚ ਲਪੇਟ ਕੇ ਰੱਖਣ ਵਾਲੇ ਹਾਂ ਜਿਸ ਕਰਕੇ ਲੋਕ ਸਾਡਾ ਵੀ ਸਤਿਕਾਰ ਕਰਦੇ ਹਨ।

---

* **ਕਹਿਣਾ** : ਵੱਡੀ ਕਿਸਮ ਦੀ ਮੱਕੜੀ ਜੋ ਘਰਾਂ ਦੇ ਅੰਦਰ ਜਾਲਾ ਤਾਣਦੀ ਹੈ, ਮੱਕੜ, ਕਾਹਣਾ।

## ਸਤਸੰਗਤਿ ਮਿਲਿ ਰਹੀਐ ਮਾਧਉ; ਜੈਸੇ ਮਧੁਪ ਮਖੀਰਾ ॥੨॥

ਹੇ (ਮਾਧਉ) ਮਾਇਆ ਦੇ ਪਤੀ ਪ੍ਰਮੇਸਰ! ਅਸੀਂ ਆਪ ਜੀ ਦੀ ਸਤਸੰਗਤ ਵਿਚ ਇਸ ਪ੍ਰਕਾਰ ਮਿਲ ਕੇ ਰਹੀਏ, (ਜੈਸੇ) ਜਿਸ ਪ੍ਰਕਾਰ (ਮਧੁਪ) ਮੱਖੀਆਂ (ਮਖੀਰਾ) ਸ਼ਹਿਦ ਦੇ ਛੱਤੇ ਵਿਚ ਮਿਲੀਆਂ ਰਹਿੰਦੀਆਂ ਹਨ।

**ਅਥਵਾ :** (ਜੈਸੇ) ਜਿਸ ਪ੍ਰਕਾਰ (ਮਧੁਪ) ਭੌਰਾ ਕਮਲ ਦੇ ਫੁੱਲਾਂ ਉੱਤੇ **ਵਾ:** (ਮਧੁਪ) ਮੱਖੀਆਂ (ਮਖੀਰਾ) ਸ਼ਹਿਦ ਦੇ ਛੱਤੇ ਉੱਤੇ ਪ੍ਰੇਮ ਦੇ ਨਾਲ ਇਸਥਿਤ ਹੋ ਕੇ ਬੈਠਦੀਆਂ ਹਨ। ਆਪਸ ਵਿਚ ਵੈਰ ਵਿਰੋਧ ਨਹੀਂ ਕਰਦੀਆਂ। ਇਸ ਪ੍ਰਕਾਰ, ਅਸੀਂ ਵੀ ਵੈਰ ਛੱਡ ਕੇ ਆਪ ਜੀ ਦੀ ਸਤਸੰਗਤ ਵਿਚ ਪ੍ਰੇਮ ਦੇ ਨਾਲ ਮਿਲ ਕੇ ਰਹੀਏ। ਐਸੀ ਆਪ ਸਾਡੇ ਉੱਤੇ ਕਿਰਪਾ ਕਰੋ। **ਵਾ:** (ਜੈਸੇ ਮਧੁਪ ਮਖੀਰਾ) ਜਿਵੇਂ ਸ਼ਹਿਦ ਦੇ ਛੱਤੇ ਉੱਤੇ ਬੈਠਣ ਵਾਲੀਆਂ ਮੱਖੀਆਂ ਦਾ ਸੁਭਾਅ ਹੁੰਦਾ ਹੈ। ਮਹਾਰਾਜ ਤਿਵੇਂ ਦੇ ਅਸੀਂ ਤੇਰੇ ਭਗਤ ਹਾਂ ਭਾਵ ਜਿਵੇਂ ਸ਼ਹਿਦ ਦੀਆਂ ਮੱਖੀਆਂ ਦਾ ਸੁਭਾਅ ਕੌੜਾ ਹੁੰਦਾ ਹੈ। ਜੇ ਕਿਸੇ ਦੇ ਲੜ ਜਾਣ ਤਾਂ ਸੁਜਾਅ ਕੇ ਰੱਖ ਦਿੰਦੀਆਂ ਹਨ। ਪਰ ਜਦੋਂ ਉਹੀ ਮੱਖੀਆਂ ਅੱਕ ਦੇ, ਧਤੂਰੇ ਦੇ, ਗੁਲਾਬ ਦੇ ਫੁੱਲਾਂ ਵਿਚੋਂ ਰਸ ਲਿਆ ਕੇ ਸ਼ਹਿਦ ਪੈਦਾ ਕਰਦੀਆਂ ਹਨ ਤਾਂ ਉਹ ਉਸ ਵਿਚ ਕੁੜੱਤਣ ਪੈਦਾ ਨਹੀਂ ਕਰਦੀਆਂ ਸਗੋਂ ਮਿਠਾਸ ਹੀ ਮਿਠਾਸ ਭਰ ਦਿੰਦੀਆਂ ਹਨ। ਇਸੇ ਪ੍ਰਕਾਰ, ਮਹਾਰਾਜ! ਸਾਡੇ ਸੁਭਾਅ ਭਾਵੇਂ ਸ਼ਹਿਦ ਦੀਆਂ ਮੱਖੀਆਂ ਵਾਂਗ ਕੌੜੇ ਹਨ, ਫਿੱਕੇ ਬੋਲ ਬੋਲਣ ਵਾਲੇ ਹਾਂ। ਪਰ ਜਦੋਂ ਅਸੀਂ ਤੇਰਾ ਜਸ ਰੂਪ ਸ਼ਹਿਦ ਪੈਦਾ ਕਰਦੇ ਹਾਂ ਤਾਂ ਉਸ ਵਿਚ ਕੁੜੱਤਣ ਪੈਦਾ ਨਹੀਂ ਹੋਣ ਦਿੰਦੇ। **ਵਾ:** (ਮਧੁਪ) ਜਿਵੇਂ ਭੌਰਾ ਕਮਲ ਦੇ ਫੁੱਲ ਉੱਤੇ ਬੈਠ ਕੇ ਉਸ ਦੀ ਖੁਸ਼ਬੂ ਦੀ ਮਹਿਕ ਲੈਂਦਾ ਹੈ। ਤਿਵੇਂ ਅਸੀਂ ਵੀ ਤੇਰੇ ਚਰਨਾਂ ਕਮਲਾਂ ਦੀ ਮਹਿਕ ਵਿਚ ਸਦਾ ਜੁੜੇ ਰਹੀਏ। ਐਸੀ ਕਿਰਪਾ ਦ੍ਰਿਸ਼ਟੀ ਕਰੋ।

## ਜਾਤੀ ਓਛਾ, ਪਾਤੀ ਓਛਾ; ਓਛਾ ਜਨਮੁ ਹਮਾਰਾ ॥

ਹੇ ਮਹਾਰਾਜ! ਮੈਂ ਜਾਤੀ ਕਰਕੇ ਵੀ (ਓਛਾ) ਤੁੱਛ ਹਾਂ ਭਾਵ ਲੋਕ ਮੈਨੂੰ ਚਮਿਆਰ ਕਹਿੰਦੇ ਹਨ ਤੇ (ਪਾਤੀ) ਪੰਗਤੀ ਭਾਵ ਸ਼੍ਰੇਣੀ ਕਰਕੇ ਵੀ (ਓਛਾ) ਤੁੱਛ ਹਾਂ ਅਤੇ (ਹਮਾਰਾ) ਮੇਰਾ ਜਨਮ ਵੀ (ਓਛਾ) ਤੁੱਛ ਭਾਵ ਮਾੜੇ ਲਗਨ ਦਾ ਹੈ।

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥** *(ਅੰਗ : ੧੨੯੩)*

**ਅਥਵਾ :** ਅਸੀਂ ਜਾਤੀ ਦੇ ਅਭਿਮਾਨ ਵੱਲੋਂ ਵੀ (ਓਛਾ) ਹੋਛੇ ਹੋ ਗਏ ਹਾਂ, ਪੰਗਤੀ ਦੇ ਅਭਿਮਾਨ ਵੱਲੋਂ ਵੀ ਹੋਛੇ ਹੋ ਗਏ ਹਾਂ ਅਤੇ ਜਨਮ ਧਾਰਨ ਵੱਲੋਂ ਵੀ ਹਲਕੇ ਹੋ ਗਏ ਹਾਂ ਭਾਵ ਹੁਣ ਜਨਮ ਨਹੀਂ ਧਾਰਾਂਗੇ।

**ਨੋਟ :** ਭਾਵੇਂ ਕਿ ਭਗਤ ਰਵਿਦਾਸ ਜੀ ਦਾ ਜਨਮ ਮਾਘ ਦੀ ਪੂਰਨਮਾਸੀ ਨੂੰ ਹੋਇਆ ਸੀ। ਪਰ ਉਸ ਦਿਨ ਸੂਰਜ ਗ੍ਰਹਿਣ ਲੱਗਾ ਹੋਣ ਕਰਕੇ ਭਗਤ ਜੀ ਨੇ ਆਪਣੇ ਜਨਮ ਨੂੰ ਮਾੜੇ ਲਗਨ ਵਾਲਾ ਦੱਸਿਆ ਹੈ।

## ਰਾਜਾ ਰਾਮ ਕੀ ਸੇਵ ਨ ਕੀਨੀ; ਕਹਿ ਰਵਿਦਾਸ ਚਮਾਰਾ ॥੩॥੩॥

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਰਾਜਾ ਰੂਪ **ਵਾ:** ਪ੍ਰਕਾਸ਼ ਸਰੂਪ (ਰਾਮ) ਪ੍ਰਮੇਸਰ ਜੀ! ਅਸੀਂ ਆਪ ਜੀ (ਕੀ) ਦੀ (ਸੇਵ) ਭਗਤੀ (ਨ) ਨਹੀਂ (ਕੀਨੀ) ਕਰ ਸਕੇ ਅਤੇ ਜੋ ਲੋਕ ਹਨ, ਉਹ ਮੈਨੂੰ (ਚਮਾਰਾ) ਚਮਿਆਰ (ਕਹਿ) ਕਹਿੰਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜਾਤੀ ਓਛਾ, ਪਾਤੀ ਓਛਾ; ਓਛਾ ਜਨਮੁ ਹਮਾਰਾ ॥**

ਹੇ ਪ੍ਰਮੇਸਰ! ਅਸੀਂ (ਜਾਤੀ) ਜਾਤ ਦੇ ਅਭਿਮਾਨ ਵੱਲੋਂ (ਓਛਾ) ਹੌਲੇ ਹੋ ਗਏ ਹਾਂ ਤੇ (ਪਾਤੀ) ਪੰਗਤੀ ਭਾਵ

ਸ਼੍ਰੇਣੀ ਦੇ ਅਭਿਮਾਨ ਵੱਲੋਂ ਵੀ (ਓਛਾ) ਹਲਕੇ ਹੋ ਗਏ ਹਾਂ ਭਾਵ ਅਸੀਂ ਜਾਤ ਤੇ ਸ਼੍ਰੇਣੀ ਦੇ ਅਭਿਮਾਨ ਨੂੰ ਤਿਆਗ ਦਿੱਤਾ ਹੈ। ਫਿਰ ਜੋ (ਹਮਾਰਾ) ਸਾਡਾ ਚੰਗੇ ਵਕਤ ਦਾ ਜਨਮ ਹੈ। ਇਸ ਹੰਗਤਾ ਤੋਂ ਵੀ (ਓਛਾ) ਹਲਕੇ ਹੋ ਗਏ ਹਾਂ। **ਵਾ:** ਜਨਮ ਆਦਿਕਾਂ ਵੱਲੋਂ ਵੀ (ਓਛਾ) ਹਲਕੇ ਹੋ ਗਏ ਹਾਂ ਭਾਵ ਹੁਣ ਅਸੀਂ ਹੋਰ ਜਨਮ ਨਹੀਂ ਧਾਰਨ ਕਰਾਂਗੇ, ਚੌਰਾਸੀ ਲੱਖ ਜੂਨ ਵਿਚ ਨਹੀਂ ਪਵਾਂਗੇ।

**ਰਾਜਾ ਰਾਮ ਕੀ ਸੇਵ ਨ ਕੀਨੀ; ਕਹਿ ਰਵਿਦਾਸ ਚਮਾਰਾ ॥੩॥੩॥**

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਅਸੀਂ ਹਰ ਵਕਤ (ਰਾਜਾ) ਪ੍ਰਕਾਸ਼ ਸਰੂਪ (ਰਾਮ) ਪ੍ਰਮੇਸਰ (ਕੀ) ਦੀ (ਸੇਵਨ) ਭਾਉ-ਭਗਤੀ ਕਰਦੇ ਹਾਂ ਅਤੇ ਜੋ ਦੇਹ ਅਭਿਮਾਨ ਰੂਪ (ਚਮ+ਆਰਾ) ਚੰਮ ਹੈ, ਉਸ ਦੇ ਅਸੀਂ ਵੈਰੀ ਹਾਂ। ਭਾਵ ਹੁਣ ਸਾਡੇ ਅੰਦਰ ਦੇਹ ਅਧਿਆਸ ਨਹੀਂ ਫੁਰਦਾ ਕਿ ਮੈਂ ਦੇਹ ਹਾਂ, ਮੈਂ ਦੇਹ ਹਾਂ। ਅਸੀਂ ਇਸ ਦੇਹ ਅਧਿਆਸ ਨੂੰ ਤਿਆਗ ਦਿੱਤਾ ਹੈ।

**ਨੋਟ :** ਪਾਠ "**ਰਾਜਾ ਰਾਮ ਕੀ ਸੇਵ ਨ ਕੀਨੀ**" ਹੀ ਕਰਨਾ ਹੈ।

## ਆਸਾ ॥

**ਉਥਾਨਕਾ :**

ਭਗਤ ਰਵਿਦਾਸ ਜੀ ਦੇ ਪਾਸ ਇਕ ਪੱਥਰ ਦੀ ਸ਼ਿਲਾ ਸੀ। ਜਿਸ ਉੱਤੇ ਭਗਵਾਨ ਦੀ ਮੂਰਤੀ ਉਕਰੀ ਹੋਈ ਸੀ। ਭਗਤ ਜੀ ਉਸ ਉੱਤੇ ਜੁੱਤੀਆਂ ਰੱਖ ਕੇ ਗੰਢਿਆ ਕਰਦੇ ਸਨ। ਇਕ ਵਾਰ ਵੀਹ ਵੈਸ਼ਨੋ ਪੰਡਿਤ ਯਾਤਰਾ 'ਤੇ ਜਾ ਰਹੇ ਸਨ। ਜਦੋਂ ਉਹ ਜੁੱਤੀਆਂ ਗੰਢਾਉਣ ਵਾਸਤੇ ਭਗਤ ਜੀ ਪਾਸ ਆਏ ਤਾਂ ਉਹਨਾਂ ਨੇ ਸ਼ਿਲਾ ਵੇਖ ਦਿਲ ਵਿਚ ਬੜੀ ਘਿਰਣਾ ਕੀਤੀ। ਕਹਿੰਦੇ "ਹਰੇ-ਹਰੇ! ਇਹ ਤਾਂ ਠਾਕੁਰ ਦੀ ਘੋਰ ਬੇਅਦਬੀ ਕਰ ਰਿਹਾ ਹੈ।" ਪੰਡਿਤਾਂ ਨੇ ਰਾਇ ਕੀਤੀ ਕਿ ਅਸੀਂ ਇਸ ਤੋਂ ਠਾਕੁਰ ਲੈ ਚੱਲੀਏ। ਜਦੋਂ ਸ਼ਿਲਾ ਮੰਗੀ ਤਾਂ ਭਗਤ ਜੀ ਦੇਣ ਵਾਸਤੇ ਤਿਆਰ ਹੋ ਗਏ। ਕਹਿੰਦੇ ਕਿ ਕਿੰਨੇ ਪੈਸੇ ਦੇਈਏ। ਭਗਤ ਜੀ ਕਹਿੰਦੇ "ਜਿੰਨੇ ਮਰਜੀ ਦੇ ਦਿਉ।" ਉਸ ਵਕਤ ਵੀਹਾਂ ਪੰਡਿਤਾਂ ਨੇ ਇਕ-ਇਕ ਰੁਪਈਆ ਇਕੱਠਾ ਕਰਕੇ ਵੀਹ ਰੁਪਏ ਭਗਤ ਜੀ ਨੂੰ ਦੇ ਦਿੱਤੇ ਤੇ ਸ਼ਿਲਾ ਲੈ ਲਈ। ਜਿਹੜਾ ਸਭ ਤੋਂ ਵੱਡਾ ਪੰਡਿਤ ਸੀ। ਉਸ ਨੇ ਜਾ ਕੇ ਸ਼ਿਲਾ ਦਾ ਇਸ਼ਨਾਨ ਕਰਵਾਇਆ ਤੇ ਫਿਰ ਭੋਗ ਲਗਾ ਕੇ ਸੁੰਦਰ ਰੁਮਾਲੇ ਵਿਚ ਲਪੇਟ ਕੇ ਰੱਖ ਲਿਆ। ਜਦੋਂ ਰਾਤ ਪਈ ਤਾਂ ਸੁਪਨੇ ਵਿਚ ਠਾਕੁਰ ਜੀ ਉਸ ਦੀ ਛਾਤੀ 'ਤੇ ਆ ਚੜ੍ਹੇ। ਕਹਿੰਦੇ "ਤੂੰ ਮੇਰਾ ਭਗਤ ਨਾਲੋਂ ਵਿਛੋੜਾ ਪਾ ਦਿੱਤਾ ਹੈ" ਉਸ ਨੇ ਇਹ ਗੱਲ ਤਾਂ ਕਿਸੇ ਨੂੰ ਨਾ ਦੱਸੀ, ਪਰ ਡਰਦੇ ਹੋਏ ਨੇ ਉਹ ਸ਼ਿਲਾ ਦੂਸਰੇ ਪੰਡਿਤ ਨੂੰ ਦੇ ਦਿੱਤੀ। ਰਾਤ ਨੂੰ ਠਾਕੁਰ ਜੀ ਦੂਸਰੇ ਪੰਡਿਤ ਦੀ ਛਾਤੀ ਉੱਤੇ ਆ ਚੜ੍ਹੇ। ਉਸ ਨੇ ਸ਼ਿਲਾ ਤੀਸਰੇ ਪੰਡਿਤ ਨੂੰ ਦੇ ਦਿੱਤੀ। ਇਸ ਤਰ੍ਹਾਂ ਇੱਕੀਵੇਂ ਦਿਨ ਪਹਿਲੇ ਪੰਡਿਤ ਦੀ ਵਾਰੀ ਆਈ ਤਾਂ ਉਹ ਕਹਿਣ ਲੱਗਾ ਕਿ ਮੈਂ ਤਾਂ ਨਹੀਂ ਰੱਖਦਾ। ਅਖੀਰ ਪੰਡਿਤ ਸਲਾਹ ਮਸ਼ਵਰਾ ਕਰਕੇ ਉਸ ਸ਼ਿਲਾ ਨੂੰ ਭਗਤ ਜੀ ਪਾਸ ਲੈ ਆਏ। ਕਹਿੰਦੇ ਕਿ ਹੇ ਭਗਤ ਜੀ! ਇਹ ਠਾਕੁਰ ਸਾਡੇ ਕੋਲ ਖੁਸ਼ ਨਹੀਂ ਰਹਿੰਦਾ। ਇਸ ਨੂੰ ਤੁਸੀਂ ਹੀ ਰੱਖੋ। ਭਗਤ ਜੀ ਕਹਿੰਦੇ ਹਨ ਕਿ ਤੁਹਾਡੇ ਦਿੱਤੇ ਹੋਏ ਪੈਸੇ ਤਾਂ ਮੈਂ ਖਰਚ ਚੁੱਕਾ ਹਾਂ। ਪੰਡਿਤ ਕਹਿਣ ਲੱਗੇ ਕਿ ਅਸੀਂ ਪੈਸੇ ਛੱਡੇ, ਬਸ ਤੁਸੀਂ ਠਾਕੁਰ ਰੱਖ ਲਵੋ। ਭਗਤ ਜੀ ਕਹਿੰਦੇ ਠੀਕ ਹੈ ਭਾਈ, ਜੇ ਤੁਹਾਡੀ ਇਹੋ ਹੀ ਇੱਛਾ ਹੈ। ਭਗਤ ਜੀ ਉਸੇ ਤਰ੍ਹਾਂ ਸ਼ਿਲਾ ਉੱਤੇ ਜੁੱਤੀਆਂ ਰੱਖ ਕੇ ਗੰਢਣ ਲੱਗ ਪਏ। ਜਦੋਂ ਰਾਤ ਪਈ ਤਾਂ ਠਾਕੁਰ ਜੀ ਸੁਪਨੇ ਵਿਚ ਭਗਤ ਰਵਿਦਾਸ ਜੀ ਨੂੰ ਦਰਸ਼ਨ ਦੇ ਕੇ ਛਾਤੀ 'ਤੇ ਚੜ੍ਹ ਗਏ ਤੇ ਕਹਿੰਦੇ ਕਿ ਤੂੰ ਭਗਤ ਹੈਂ ਕਿ ਠੱਗ ਹੈਂ? ਭਗਤ ਜੀ ਕਹਿੰਦੇ ਕਿ ਮਹਾਰਾਜ! ਮੇਰੇ ਪਾਸੋਂ ਐਸੀ ਕਿਹੜੀ ਭੁੱਲ ਹੋ ਗਈ। ਠਾਕੁਰ ਜੀ ਕਹਿੰਦੇ ਕਿ ਨਾਲੇ ਤਾਂ ਵੀਹ ਰੁਪਏ ਰੱਖ ਲਏ ਤੇ ਨਾਲੇ ਮੂਰਤੀ ਵੀ ਵਾਪਿਸ ਲੈ ਲਈ। ਭਗਤ ਜੀ ਕਹਿੰਦੇ ਕਿ ਮਹਾਰਾਜ! ਮੈਂ ਉਹ ਵੀਹ ਰੁਪਏ ਕਿਹੜੇ ਆਪਣੇ ਮੁੰਡੇ ਦੇ ਮੰਗਣੇ 'ਤੇ ਲਾਏ ਹਨ। ਜਿਹੜੇ ਤੇਰੇ ਭੁੱਖੇ ਸਾਧੂ ਸੰਤ ਆਏ ਸਨ। ਉਹਨਾਂ ਦੀ ਸੇਵਾ ਵਿਚ ਹੀ ਖਰਚੇ ਹਨ। ਇਹ ਸੁਣ ਕੇ ਠਾਕੁਰ ਜੀ ਕਹਿਣ ਲੱਗੇ ਕਿ ਹੁਣ ਵੇਖ! ਅਸੀਂ

ਤੇਰੇ ਸਰੀਰ ਨੂੰ ਕਿਵੇਂ ਪੀੜਦੇ ਹਾਂ, ਕਿਵੇਂ ਭੋਰਾ-ਭੋਰਾ ਕਰਦੇ ਹਾਂ। ਤਾਂ ਉਸ ਵਕਤ ਭਗਤ ਰਵਿਦਾਸ ਜੀ ਨੇ ਇਹ ਸ਼ਬਦ ਉਚਾਰਨ ਕੀਤਾ ਸੀ।

**ਦੂਸਰੀ ਉਥਾਨਕਾ :**

ਇਕ ਵਾਰ ਸਿੰਕਦਰ ਲੋਧੀ ਨੇ ਕਾਂਸ਼ੀ ਵਿਚ ਭਗਤ ਰਵਿਦਾਸ ਜੀ ਨੂੰ ਕਿਹਾ ਕਿ ਮੇਰੇ ਕੋਲ ਬ੍ਰਾਹਮਣ ਸ਼ਿਕਾਇਤ ਕਰਦੇ ਹਨ ਕਿ ਰਵਿਦਾਸ ਠਾਕੁਰਾਂ ਦੀ ਪੂਜਾ ਕਿਉਂ ਕਰਦਾ ਹੈ। ਤੂੰ ਆਪਣੀ ਪ੍ਰਯੰਤੀ ਲੈ ਕੇ ਆ। ਮੈਂ ਗੰਗਾ ਵਿਚ ਰੋੜਨੀ ਹੈ। ਭਗਤ ਰਵਿਦਾਸ ਜੀ ਕਹਿੰਦੇ ਕਿ ਬਾਕੀ ਦੇ ਠਾਕੁਰ ਵੀ ਮੰਗਵਾਉ। ਸਿਕੰਦਰ ਲੋਧੀ ਨੇ ਸਾਰਿਆਂ ਦੀਆਂ ਪ੍ਰਯੰਤੀਆਂ ਮੰਗਵਾ ਲਈਆਂ। ਬਾਦਸ਼ਾਹ ਕਹਿਣ ਲੱਗਾ ਕਿ ਸਾਰਿਆਂ ਦੀਆਂ ਪ੍ਰਯੰਤੀਆਂ ਪਾਣੀ ਵਿਚ ਰੱਖ ਦਿਉ। ਜਿਸ ਦਾ ਠਾਕੁਰ ਹੋਵੇਗਾ ਉਸ ਕੋਲ ਆਪੇ ਤਰ ਕੇ ਆ ਜਾਵੇਗਾ। ਬ੍ਰਾਹਮਣ ਬੜੇ ਨਿਰਾਸ਼ ਹੋਏ ਕਿਉਂਕਿ ਉਹਨਾਂ ਦੇ ਠਾਕੁਰਾਂ ਉੱਤੇ ਬਹੁਤ ਧਨ ਲੱਗਾ ਹੋਇਆ ਸੀ। ਕਈਆਂ ਦੇ ਸੋਨੇ ਦੇ ਤੇ ਕਈਆਂ ਦੇ ਚਾਂਦੀ ਦੇ ਚੂੜੇ ਚਾੜ੍ਹੇ ਹੋਏ ਸਨ। ਜਦੋਂ ਸਾਰਿਆਂ ਦੇ ਠਾਕੁਰ ਗੰਗਾ ਵਿਚ ਰੱਖੇ ਤਾਂ ਸਾਰਿਆਂ ਦੀਆਂ ਪ੍ਰਯੰਤੀਆਂ ਡੁੱਬ ਗਈਆਂ। ਜਦੋਂ ਰਵਿਦਾਸ ਜੀ ਦੀ ਚੌਂਕੀ ਰਖਾਈ ਤਾਂ ਪਹਿਲਾਂ ਉਸ ਨੇ ਮੁਰਗਾਈ ਵਾਂਗ ਹੇਠਾਂ ਨੂੰ ਟੁਬਕੀ ਲਾਈ ਤੇ ਫੇਰ ਤਾਰੀਆਂ ਮਾਰ ਕੇ ਤਰਨ ਲੱਗ ਪਈ। ਰਵਿਦਾਸ ਜੀ ਕਹਿੰਦੇ ਆਉ ਮਹਾਰਾਜ! ਘਰ ਨੂੰ ਚੱਲੀਏ। ਉਹ ਚੌਂਕੀ ਮੁਰਗਾਈ ਵਾਂਗ ਤਰ ਕੇ ਭਗਤ ਜੀ ਕੋਲ ਆ ਗਈ। ਇਹ ਵੇਖ ਕੇ ਸਿਕੰਦਰ ਕਹਿਣ ਲੱਗਾ ਕਿ ਹੇ ਬ੍ਰਾਹਮਣੋ! ਤੁਸੀਂ ਇਸ ਨੂੰ ਚਮਿਆਰ ਦੱਸਦੇ ਹੋ ਤੇ ਕਹਿੰਦੇ ਹੋ ਕਿ ਇਸ ਦਾ ਸਰੀਰ ਰੱਤੀ-ਰੱਤੀ ਕਰੋ ਕਿਉਂਕਿ ਇਹ ਠਾਕੁਰਾਂ ਦੀ ਚੌਂਕੀ ਕੋਲੇ ਰੱਖਦਾ ਹੈ। ਹੁਣ ਦੱਸੋ! ਠਾਕੁਰ ਕਿਸ ਦੇ ਹਨ। ਇਹ ਤਾਂ ਰਵਿਦਾਸ ਦੇ ਹੀ ਹਨ। ਉਸ ਵਕਤ ਸਿਕੰਦਰ ਨੇ ਦੰਡ ਦੇਣਾ ਚਾਹਿਆ ਸੀ ਤੇ ਅੰਤਰਜਾਮੀ ਨੇ ਸ਼ਿਲਾ ਦੀ ਬਾਬਤ ਕਿਹਾ ਸੀ ਕਿ ਤੂੰ ਵੀਹ ਰੁਪਏ ਕਿਉਂ ਲੈ ਲਏ। ਉਸ ਵੇਲੇ ਰਵਿਦਾਸ ਜੀ ਨੇ ਇਹ ਸ਼ਬਦ ਉਚਾਰਿਆ ਹੈ।

## ਕਹਾ ਭਇਓ; ਜਉ ਤਨੁ ਭਇਓ ਛਿਨੁ ਛਿਨੁ ॥

ਹੇ ਮਹਾਰਾਜ! (ਕਹਾ) ਕੀ (ਭਇਓ) ਹੋ ਗਿਆ (ਜਉ) ਜੇ ਮੇਰਾ (ਤਨੁ) ਸਰੀਰ (ਛਿਨੁ ਛਿਨੁ) ਰੱਤੀ-ਰੱਤੀ ਵੀ (ਭਇਓ) ਹੋ ਜਾਵੇ।

**ਅਥਵਾ :** (ਜਉ) ਜੇਕਰ ਤੁਸੀਂ ਮੇਰੇ (ਤਨੁ) ਸਰੀਰ ਨੂੰ ਕੱਟ ਕਰਕੇ (ਛਿਨੁ ਛਿਨੁ) ਰੱਤੀ-ਰੱਤੀ, ਭੋਰਾ-ਭੋਰਾ ਵੀ ਕਰ ਦੇਵੋ ਤਾਂ (ਕਹਾ) ਕੀ (ਭਇਓ) ਹੋ ਜਾਵੇਗਾ।

**ਅਥਵਾ :** (ਜਉ) ਜੇਕਰ ਮੇਰਾ (ਤਨੁ) ਸਰੀਰ (ਛਿਨੁ ਛਿਨੁ) ਖਿਨ-ਖਿਨ ਕਾਲ ਵਿਚ ਛੀਨ ਭਾਵ ਨਾਸ਼ ਵੀ (ਭਇਓ) ਹੋ ਜਾਵੇ ਤਾਂ (ਕਹਾ) ਕੀ (ਭਇਓ) ਹੋ ਜਾਵੇਗਾ। ਮਹਾਰਾਜ! ਮੈਂ ਇਸ ਗੱਲ ਤੋਂ ਨਹੀਂ ਡਰਦਾ।

## ਪ੍ਰੇਮੁ ਜਾਇ; ਤਉ ਡਰਪੈ ਤੇਰੋ ਜਨੁ ॥੧॥

ਪਰ ਜੇਕਰ ਤੇਰਾ ਪ੍ਰੇਮ ਹੀ ਮੇਰੇ ਦਿਲ ਵਿਚੋਂ ਚਲਿਆ ਜਾਵੇ (ਤਉ) ਤਾਂ (ਤੇਰੋ) ਤੇਰਾ ਇਹ (ਜਨੁ) ਭਗਤ (ਡਰਪੈ) ਡਰਦਾ ਹੈ। ਉਂਝ ਨਹੀਂ ਡਰਦਾ। ਭਾਵ ਤੇਰੇ ਪ੍ਰੇਮ ਤੋਂ ਬਿਨਾਂ ਸਾਡਾ ਜੀਊਣਾ ਨਹੀਂ ਹੁੰਦਾ ਹੈ। ਜਿਵੇਂ ਭਾਈ ਮਨੀ ਸਿੰਘ ਜੀ ਨੇ ਕਿਹਾ ਹੈ,

**"ਤਨ ਗੰਦਗੀ ਦੀ ਕੋਠੜੀ ਹਰਿ ਹੀਰਿਆਂ ਦੀ ਖਾਣ।**
**ਜੇ ਸਿਰ ਦਿਤਿਆਂ ਹਰਿ ਮਿਲੇ ਤਾਂ ਭੀ ਸਸਤਾ ਜਾਣ।"**

## ਤੁਝਹਿ ਚਰਨ ਅਰਬਿੰਦ; ਭਵਨ ਮਨੁ ॥

*(ਪਾਠੰਤ੍ਰ- 'ਭਵਰ ਮਨੁ')*

ਹੇ ਸੱਚੇ ਪਾਤਸ਼ਾਹ! (ਤੁਝਹਿ) ਤੁਹਾਡੇ ਚਰਨ (ਅਰਬਿੰਦ) ਕਮਲ ਦੀ ਨਿਆਈਂ ਹਨ ਤੇ ਮੇਰੇ ਮਨ ਨੇ ਭੌਰੇ

ਦੀ ਨਿਆਈਂ ਆਪ ਦੇ ਚਰਨਾਂ ਰੂਪ ਕਮਲਾਂ ਵਿਚ ਆਪਣਾ (ਭਵਨ) ਘਰ ਬਣਾਇਆ ਹੋਇਆ ਹੈ।

**ਅਥਵਾ :** ਮੇਰਾ ਮਨ (ਭਵਨ) ਭਰਮਣ ਵਾਲੇ ਭੌਰੇ ਦੀ ਨਿਆਈਂ ਹੋ ਕੇ ਭਗਤੀ ਰੂਪ ਸੁੰਗਧੀ ਦੀ ਵਾਸ਼ਨਾ ਲੈ ਕੇ (ਤੁਝਹਿ) ਆਪ ਜੀ ਦੇ (ਚਰਨ ਅਰਬਿੰਦ) ਚਰਨਾਂ ਕਮਲਾਂ 'ਤੇ ਹੀ ਟਿਕਿਆ ਰਹਿੰਦਾ ਹੈ।

## ਪਾਨ ਕਰਤ ਪਾਇਓ; ਪਾਇਓ ਰਾਮਈਆ ਧਨੁ ॥੧॥ ਰਹਾਉ ॥

ਹੇ (ਰਾਮਈਆ) ਰਮੇ ਹੋਏ ਪ੍ਰਮੇਸਰ ! ਜਿਸ ਪ੍ਰਕਾਰ ਭੌਰਾ ਕਵਲਾਂ ਦੇ ਵਿਚ ਨਾਸ਼ਕਾਂ ਦੇ-ਦੇ ਕੇ ਉਸ ਵਿਚੋਂ ਮਹਿਕ ਨੂੰ (ਪਾਨ) ਪੀਣਾ (ਕਰਤ) ਕਰਦਾ ਹੈ। ਇਸੇ ਪ੍ਰਕਾਰ ਮੈਂ ਵੀ ਆਪ ਜੀ ਦੀ ਸਤਸੰਗਤ ਵਿਚੋਂ ਨਾਮ ਰਸ ਰੂਪ (ਪਾਨ) ਅੰਮ੍ਰਿਤ ਨੂੰ (ਪਾਇਓ) ਪਾ ਕੇ (ਪਾਨ) ਪੀਣਾ (ਕਰਤ) ਕੀਤਾ ਹੈ ਜਿਸ ਕਰਕੇ ਤੇਰੇ ਸਰੂਪ ਦੀ ਪ੍ਰਾਪਤੀ ਰੂਪ ਧਨ ਨੂੰ ਮੈਂ (ਪਾਇਓ) ਪਾ ਲਿਆ ਹੈ।

**ਅਥਵਾ :** ਹੇ (ਰਾਮਈਆ) ਪ੍ਰਮੇਸਰ ! ਜੋ ਆਪਣਾ ਸਰੂਪ ਰੂਪ ਧਨ (ਪਾਇਓ) ਪਾਉਣੇ ਯੋਗ ਸੀ। ਉਸ ਨੂੰ ਮੈਂ ਨਾਮ ਰੂਪ ਅੰਮ੍ਰਿਤ (ਪਾਨ ਕਰਤ) ਪੀਂਦਿਆ-ਪੀਂਦਿਆਂ (ਪਾਇਓ) ਪਾ ਲਿਆ ਹੈ।

**ਅਥਵਾ :** ਹੇ (ਰਾਮਈਆ) ਪ੍ਰਮੇਸਰ ! ਆਪ ਦੇ ਚਰਨਾਂ ਦੇ ਪ੍ਰੇਮ ਰੂਪ ਅੰਮ੍ਰਿਤ ਨੂੰ (ਪਾਨ) ਪੀਣੇ (ਕਰਤ) ਕਰਕੇ (ਪਾਇਓ) ਪਾਉਣੇ ਯੋਗ ਜੋ ਨਾਮ ਰੂਪ ਧਨ ਹੈ। ਉਸ ਨੂੰ ਮੈਂ (ਪਾਇਓ) ਪਾ ਲਿਆ ਹੈ।

## ਸੰਪਤਿ ਬਿਪਤਿ; ਪਟਲ ਮਾਇਆ ਧਨੁ ॥

ਹੇ ਪ੍ਰਮੇਸਰ ! ਜੋ (ਸੰਪਤਿ) ਬਿਭੂਤੀ, ਪਦਾਰਥ ਆਦਿਕ ਪ੍ਰਾਪਤ ਹੋਣੇ ਹਨ ਤੇ ਜੋ (ਬਿਪਤਿ) ਬਿਪਤਾ ਆ ਕੇ ਪੈਣੀ ਹੈ। ਇਹ ਵੀ ਤੇਰੇ ਵੱਲੋਂ ਮਾਇਆ ਰੂਪ ਧਨ ਦਾ ਇਕ (ਪਟਲ) ਪੜਦਾ ਹੈ।

**ਅਥਵਾ :** ਜੋ (ਸੰਪਤਿ) ਬਿਭੂਤੀ ਤੇ (ਮਾਇਆ) ਛਲ ਰੂਪ (ਧਨੁ) ਰੋਕੜੀ ਦੀ ਪ੍ਰਾਪਤੀ ਹੋਣੀ ਹੈ। ਇਹ ਵੀ ਇਕ ਤੇਰੇ ਵੱਲੋਂ (ਪਟਲ) ਪੜਦਾ ਹੈ ਭਾਵ ਮਾਇਆ ਬਹੁਤੀ ਹੋਣ ਤੋਂ ਆਦਮੀ ਹੰਕਾਰ ਵਿਚ ਆ ਕੇ ਪ੍ਰਮੇਸਰ ਨੂੰ ਭੁੱਲ ਜਾਂਦਾ ਹੈ ਅਤੇ ਜੋ ਧਨ ਦੀ ਸਮਾਪਤੀ ਹੋ ਕੇ ਅਰਥਾਤ ਗਰੀਬੀ ਕਰਕੇ (ਬਿਪਤਿ) ਬਿਪਤਾ ਆ ਪੈਣੀ ਹੈ। ਇਹ ਵੀ ਤੇਰੇ ਵੱਲੋਂ (ਪਟਲ) ਪੜਦਾ ਹੀ ਪੈਣਾ ਹੈ ਭਾਵ ਬਹੁਤੀ ਗਰੀਬੀ ਵਿਚ ਵੀ ਪ੍ਰਮੇਸਰ ਨੂੰ ਆਦਮੀ ਚੇਤੇ ਨਹੀਂ ਕਰਦਾ। **ਵਾ:** (ਪਟਲ ਮਾਇਆ ਧਨੁ) ਜਿਹੜੀ ਮਾਇਆ ਧਨ ਰੂਪ, ਰੋਕੜੀ ਰੂਪ ਮੰਨੀ ਹੈ। ਉਸ ਨੇ ਸਾਰੇ ਜੀਵਾਂ 'ਤੇ ਪੜਦੇ ਪਾਏ ਹੋਏ ਹਨ।

## ਅੰਗ : ੪੮੭

## ਤਾ ਮਹਿ; ਮਗਨ ਹੋਤ ਨ ਤੇਰੋ ਜਨੁ ॥੨॥

ਪਰ (ਤਾ) ਉਸ ਮਾਇਆ (ਮਹਿ) ਵਿਚ (ਤੇਰੋ) ਤੇਰਾ (ਜਨੁ) ਭਗਤ (ਮਗਨ) ਮਸਤ (ਨ) ਨਹੀਂ (ਹੋਤ) ਹੁੰਦਾ ਹੈ। ਭਾਵ ਤੇਰਾ ਸੇਵਕ ਮਾਇਆ ਆਉਣ ਦੀ ਖ਼ੁਸ਼ੀ ਵਿਚ ਹੰਕਾਰੀ ਹੋ ਕੇ ਤੈਨੂੰ ਭੁਲਾਉਂਦਾ ਨਹੀਂ ਅਤੇ ਨਾ ਹੀ ਬਿਪਤਾ ਵਿਚ ਘਬਰਾ ਕੇ ਤੇਰੇ ਸਿਮਰਨ ਨੂੰ ਤਿਆਗਦਾ ਹੈ। ਉਹ ਤਾਂ ਦੋਹਾਂ ਹਾਲਤਾਂ ਵਿਚ ਇਕ-ਰਸ ਰਹਿ ਕੇ ਤੇਰੇ ਸਿਮਰਨ ਦਾ ਰਸ ਲੈਂਦਾ ਹੈ।

ਜਿਵੇਂ ਚਿਤੌੜ ਦੀ ਰਾਣੀ ਝਾਲਾਂ ਬਾਈ ਨੇ ਜਦੋਂ ਬਹੁਤ ਸਾਰਾ ਧਨ ਤੇ ਕੱਪੜੇ ਆਦਿ ਲਿਆ ਕੇ ਭਗਤ ਰਵਿਦਾਸ ਜੀ ਦੇ ਚਰਨਾਂ ਵਿਚ ਰੱਖੇ ਸਨ ਤਾਂ ਉਦੋਂ ਭਗਤ ਜੀ ਮਾਇਆ ਨੂੰ ਵੇਖ ਕੇ ਪ੍ਰਸੰਨ ਨਹੀਂ ਹੋਏ ਸਨ ਤੇ ਜਦੋਂ ਘਰ ਵਿਚ ਬਿਪਤਾ ਆ ਬਣੀ ਸੀ। ਉਸ ਵਕਤ ਵੀ ਇਕ-ਰਸ ਸਿਮਰਨ ਵਿਚ ਹੀ ਜੁੜੇ ਰਹੇ ਸਨ।

## ਪ੍ਰੇਮ ਕੀ ਜੇਵਰੀ ਬਾਧਿਓ; ਤੇਰੋ ਜਨ ॥

ਹੇ ਸੱਚੇ ਪਾਤਸ਼ਾਹ ! ਮੈਂ (ਤੇਰੋ) ਤੇਰਾ (ਜਨ) ਭਗਤ ਤਾਂ ਤੇਰੇ ਪ੍ਰੇਮ (ਕੀ) ਦੀ (ਜੇਵਰੀ) ਰੱਸੀ ਵਿਚ (ਬਾਧਿਓ) ਬੱਝਾ ਹੋਇਆ ਹਾਂ।

**ਅਥਵਾ :** ਅਸੀਂ ਤੇਰੇ ਜਨਾਂ ਨੇ ਤੇਰੇ ਤਾਈਂ ਪ੍ਰੇਮ (ਕੀ) ਦੀ (ਜੇਵਰੀ) ਰੱਸੀ ਵਿਚ (ਬਾਧਿਓ) ਬੰਨ੍ਹ ਲਿਆ ਹੈ।

## ਕਹਿ ਰਵਿਦਾਸ; ਛੂਟਿਬੋ ਕਵਨ ਗੁਨ ॥੩॥੪॥

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ ! ਅਸੀਂ ਤਾਂ ਤੁਹਾਡਾ ਸਿਮਰਨ ਕਰਕੇ ਛੁਟ ਜਾਵਾਂਗੇ। ਪਰ ਤੁਸੀਂ (ਕਵਨ) ਕਿਸ (ਗੁਨ) ਗੁਣ **ਵਾ:** ਵਿਚਾਰ ਕਰਕੇ ਸਾਡੇ ਪ੍ਰੇਮ ਦੇ ਬੰਧਨ ਵਿਚੋਂ (ਛੂਟਿਬੋ) ਛੁੱਟੋਗੇ।

**ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥** *(ਅੰਗ : ੬੫੮)*

ਫਿਰ ਆਪ ਜੀ ਦਾ ਨਿਯਮ ਹੈ, ਪ੍ਰਣ ਹੈ ਕਿ :

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥** *(ਅੰਗ : ੧੨੫੨)*

ਐਨਾ ਤੁਸੀਂ ਆਪਣੇ ਭਗਤਾਂ ਨਾਲ ਪ੍ਰੇਮ ਕਰਦੇ ਹੋ। **ਵਾ:** (ਗੁਨ) ਵਿਚਾਰ ਕਰੋ ਕਿ ਤੁਸੀਂ (ਕਵਨ) ਕਿਸ ਦਾ ਭਜਨ ਕਰਕੇ (ਛੂਟਿਬੋ) ਛੁੱਟੋਗੇ। ਭਗਤਾਂ ਨਾਲ ਤੁਹਾਡਾ ਪਿਆਰ ਹੈ। ਇਸ ਲਈ ਭਗਤਾਂ ਦਾ ਹੀ ਸਿਮਰਨ ਕਰੋਗੇ।

## ਆਸਾ ॥

ਭਗਤ ਰਵਿਦਾਸ ਜੀ ਭਗਤੀ ਦਾ ਪ੍ਰਤਾਪ ਦੱਸਦੇ ਹਨ,

## ਹਰਿ ਹਰਿ, ਹਰਿ ਹਰਿ; ਹਰਿ ਹਰਿ ਹਰੇ ॥

ਜਿੰਨ੍ਹਾਂ ਨੇ ਮਨ ਕਰਕੇ ਹਰਿ-ਹਰਿ ਦਾ ਜਾਪ ਕੀਤਾ ਹੈ, ਬਾਨੀ ਕਰਕੇ ਹਰਿ-ਹਰਿ ਦਾ ਜਾਪ ਕੀਤਾ ਹੈ ਤੇ ਸਰੀਰ ਦੇ ਰੋਮ-ਰੋਮ ਕਰਕੇ ਹਰਿ ਹਰਿ ਦਾ ਜਾਪ ਕੀਤਾ ਹੈ, ਉਹ ਹਰੇ ਭਰੇ ਹੋ ਗਏ ਹਨ।

**ਅਥਵਾ :** ਜਿੰਨ੍ਹਾਂ ਨੇ ਹਰੀ ਦੇ ਨਾਮ ਦਾ ਸ੍ਰਵਣ ਕਰਕੇ *ਪ੍ਰਮਾਣਗਤਿ ਸੰਸਾ (ਹਰਿ) ਹਰਨਾ ਕੀਤਾ ਹੈ, ਮੰਨਣ ਕਰਕੇ **ਪ੍ਰਮੇਯਗਤਿ ਸੰਸਾ (ਹਰਿ) ਹਰਨਾ ਕੀਤਾ ਹੈ, ਨਿਧਿਆਸਣ ਕਰਕੇ ***ਵਿਪਰਜੈ ਬੁੱਧੀ (ਹਰਿ) ਹਰਨਾ ਕੀਤੀ ਹੈ ਅਤੇ ਹਰੀ ਦੇ ਨਾਮ ਦੁਆਰਾ ਹੀ ਮਲ ਨੂੰ (ਹਰਿ) ਹਰਨਾ ਕੀਤਾ ਹੈ, ਵਿਖੇਪ ਨੂੰ (ਹਰਿ) ਹਰਨਾ ਕੀਤਾ ਹੈ ਤੇ ਆਵਰਨ ਨੂੰ (ਹਰਿ) ਹਰਨਾ ਕੀਤਾ ਹੈ, ਉਹ ਹਰੇ-ਭਰੇ ਹੋ ਗਏ ਹਨ।

---

* **ਪ੍ਰਮਾਣਗਤਿ ਸੰਸਾ :** ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਨਹੀਂ ਸੁਣਿਆ, ਉਸ ਨੂੰ ਸੰਸਾ ਹੈ ਕਿ ਗੁਰਬਾਣੀ ਵਿਚ ਕੀ ਲਿਖਿਆ ਹੋਇਆ ਹੈ? ਅਦ੍ਵੈਤ ਦਾ ਕਥਨ ਕੀਤਾ ਹੈ ਕਿ ਦ੍ਵੈਤ ਦਾ? ਇਹ ਪ੍ਰਮਾਣਗਤਿ ਸੰਸਾ ਹੈ। ਇਹ ਸ੍ਰਵਣ ਕਰਕੇ ਨਾਸ਼ ਹੁੰਦਾ ਹੈ। ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਕਰਕੇ ਪਾਠ ਸ੍ਰਵਣ ਕੀਤਾ ਤਾਂ ਹੁਕਮ ਆਇਆ :

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥** *(ਅੰਗ : ੬੧੭)*

** **ਪ੍ਰਮੇਯਗਤਿ ਸੰਸਾ :** ਜੀਵ-ਈਸ਼ ਦਾ ਭੇਦ ਗਿਆਨ ਸਤਿ ਹੈ ਕਿ ਅਭੇਦ ਗਿਆਨ ਸਤ ਹੈ? ਇਹ ਸੋਚਣਾ ਕਿ ਮੈਂ ਅਲਪੱਗ ਹਾਂ, ਉਹ ਸਰਬੱਗ ਹੈ, ਏਕਤਾ ਕਿਸ ਪ੍ਰਕਾਰ ਹੋਵੇਗੀ? ਅਭੇਦ ਦੀਆਂ ਸਾਧਕ ਤੇ ਅਭੇਦ ਦੀਆਂ ਬਾਧਕ ਜੁਗਤੀਆਂ ਦੁਆਰਾ ਮੰਨਣ ਕਰਨ ਨਾਲ ਪ੍ਰਮੇਯਗਤਿ ਸੰਸਾ ਨਾਸ਼ ਹੁੰਦਾ ਹੈ।

*** **ਵਿਪਰਜੈ :** ਇਸ ਨੂੰ ਵਿਪਰੀਤ ਭਾਵਨਾ ਵੀ ਕਹਿੰਦੇ ਹਨ। ਵੇਦ ਸਾਸਤ੍ਰ ਤੇ ਗੁਰੂ ਦੇ ਕਹੇ ਤੋਂ ਉਲਟ ਚਲਣਾ ਅਤੇ ਇਹ ਕਹਿਣਾ ਕਿ ਜੇ ਰੱਬ ਹੋਵੇ ਤਾਂ ਦਿਸੇ, ਪਰ ਰੱਬ ਦਿਸਦਾ ਨਹੀਂ ਇਸ ਕਰਕੇ ਹੈ ਨਹੀਂ, ਇਸ ਨੂੰ ਵਿਪਰਜੈ ਸੰਸਾ ਕਹਿੰਦੇ ਹਨ। ਨਿਧਿਆਸਣ ਦੁਆਰਾ ਇਹ ਨਾਸ਼ ਹੁੰਦਾ ਹੈ।

ਇਸ ਅਰਥ ਨੂੰ ਇਸ ਪ੍ਰਕਾਰ ਵੀ ਕਰਦੇ ਹਨ,

ਹੇ (ਹਰੇ) ਹਰੀ ! ਜੋ ਆਪ ਦਾ ਨਾਮ ਸ੍ਰਵਣ ਦੁਆਰਾ ਪ੍ਰਮਾਣਗਤਿ ਸੰਸੇ ਨੂੰ (ਹਰਿ) ਹਰਨ ਵਾਲਾ ਹੈ, ਮੰਨਣ ਦੁਆਰਾ ਪ੍ਰਮੇਯਗਤਿ ਸੰਸੇ ਨੂੰ (ਹਰਿ) ਹਰਨ ਵਾਲਾ, ਨਿਧਿਆਸਣ ਦੁਆਰਾ ਵਿਪਰਜੈ ਬੁੱਧੀ ਨੂੰ (ਹਰਿ) ਹਰਨ ਵਾਲਾ ਹੈ, ਮਲ ਨੂੰ (ਹਰਿ) ਹਰਨ ਵਾਲਾ ਹੈ, ਵਿਖੇਪ ਨੂੰ (ਹਰਿ) ਹਰਨ ਵਾਲਾ ਤੇ ਆਵਰਨ ਨੂੰ (ਹਰਿ) ਹਰਨ ਵਾਲਾ ਹੈ, ਅਸੀਂ ਉਸ ਨਾਮ ਨੂੰ ਜਪਦੇ ਹਾਂ।

**ਅਥਵਾ :** ਜਿਸ ਵਕਤ (ਹਰਿ) ਤੰਦੂਏ ਨੇ (ਹਰਿ) ਹਾਥੀ ਦੇ ਤਾਈਂ (ਹਰਿ) 'ਹਰਿ ਹਰਿ ਛੇਤ੍ਰ' ਵਿਖੇ (ਹਰਿ) ਹਰ ਲਿਆ ਸੀ ਤਾਂ (ਹਰਿ) ਹਰੀ ਨੇ ਗਰੁੜ ਦੀ ਅਸਵਾਰੀ ਉੱਤੇ ਆਪਣੇ ਹੱਥ ਵਿਚੋਂ ਸੁਦਰਸ਼ਨ ਚੱਕਰ (ਹਰਿ) ਹਰ ਕੇ ਭਾਵ ਛੱਡ ਕੇ ਹਾਥੀ ਦੇ ਸਾਰੇ ਬੰਧਨ (ਹਰੇ) ਹਰ ਦਿੱਤੇ ਸਨ, ਨਾਸ਼ ਕਰ ਦਿੱਤੇ ਸਨ। ਇਸ ਅਰਥ ਨੂੰ ਇਸ ਪ੍ਰਕਾਰ ਵੀ ਕਰਦੇ ਹਨ,

ਜਦੋਂ (ਹਰਿ) ਤੰਦੂਏ ਨੇ (ਹਰਿ) ਹਾਥੀ ਨੂੰ (ਹਰਿ) ਪਾਣੀ ਦੇ ਅੰਦਰ (ਹਰਿ) ਹਰ ਲਿਆ ਸੀ ਭਾਵ ਆਪਣੀਆਂ ਤਾਰਾਂ ਰਾਹੀਂ ਖਿੱਚ ਲਿਆ ਸੀ ਤਾਂ ਉਸ ਦੀ ਬੇਨਤੀ ਕਰਨ ਤੋਂ (ਹਰਿ) ਹਰੀ ਨੇ ਲਛਮੀ ਨੂੰ (ਹਰਿ) ਤਿਆਗ ਕੇ ਸੁਦਰਸ਼ਨ ਚੱਕਰ ਨਾਲ ਤੰਦੂਏ ਦੀਆਂ ਤਾਰਾਂ ਨੂੰ (ਹਰੇ) ਹਰ ਦਿੱਤਾ ਸੀ ਭਾਵ ਨਾਸ਼ ਕਰ ਦਿੱਤਾ ਸੀ। ਇਉਂ 'ਹਰਿ' ਸ਼ਬਦ ਦੇ ੪੨ ਅਰਥ ਹਨ। ਕਲਗੀਧਰ ਪਾਤਸ਼ਾਹ ਜੀ ਨੇ ਇਕ ਜਗ੍ਹਾ ੧੬ 'ਹਰਿ' ਪਦ ਇਕੱਠੇ ਹੀ ਰੱਖੇ ਹਨ।

## ਸਾਖੀ—ਹਾਥੀ ਤੇ ਤੰਦੂਏ ਦੀ

'ਹਰਿ ਹਰਿ ਛੇਤ੍ਰ' ਨਾਮ ਦੇ ਸਥਾਨ 'ਤੇ (ਇਹ ਅਸਥਾਨ ਪਟਨਾ ਸਾਹਿਬ ਤੋਂ ਤਿੰਨ ਕੋਹ ਦੀ ਦੂਰੀ 'ਤੇ ਗੰਗਾ ਉਪਰ ਸੁਸ਼ੋਭਿਤ ਹੈ) ਇਕ ਹਾਥੀ ਆਪਣੇ ਪਰਿਵਾਰ ਨੂੰ ਲੈ ਕੇ ਪਾਣੀ ਪੀਣ ਵਾਸਤੇ ਪੁੱਜਾ। ਇਸ ਦੇ ਥਾਂ 'ਤੇ ਇਕ *ਤੰਦੂਆ ਵੀ ਰਹਿੰਦਾ ਸੀ। ਜਦੋਂ ਹਾਥੀ ਆਪਣੇ ਪਰਿਵਾਰ ਨੂੰ ਕਿਨਾਰੇ 'ਤੇ ਛੱਡ ਕੇ ਡੂੰਘੇ ਪਾਣੀ ਵਿਚ ਵੜਿਆ ਤਾਂ ਉਸ ਵਕਤ ਤੰਦੂਏ ਨੇ ਇਸ ਹਾਥੀ ਨੂੰ ਆਪਣੀਆਂ ਤੰਦਾਂ ਨਾਲ ਪਾਣੀ ਅੰਦਰ ਖਿੱਚ ਲਿਆ। ਹਾਥੀ ਬੜੇ ਸਿਆਣੇ ਹੁੰਦੇ ਹਨ। ਜਦੋਂ ਇਹ ਡੁੱਬ ਰਿਹਾ ਸੀ ਤਾਂ ਇਸ ਨੇ ਇਕ ਕਮਲ ਦੇ ਫੁੱਲ ਨੂੰ ਪਾਣੀ ਉੱਤੇ ਤੈਰਦਾ ਹੋਇਆ ਵੇਖਿਆ। ਇਸ ਨੇ ਆਪਣੀ ਸੁੰਡ ਨਾਲ ਉਸ ਫੁੱਲ ਨੂੰ ਚੁੱਕ ਕੇ ਪ੍ਰਮੇਸਰ ਪਾਸ ਅਰਪਣਾ ਕੀਤਾ ਅਤੇ ਪਰਾ ਬਾਣੀ ਦੁਆਰਾ ਪ੍ਰਮੇਸਰ ਨੂੰ ਚੇਤੇ ਕਰਕੇ ਕਹਿਣ ਲੱਗਾ ਕਿ ਹੇ ਪ੍ਰਮੇਸਰ ! ਤੇਰੇ ਬਿਨਾਂ ਹੁਣ ਮੇਰਾ ਕੋਈ ਵੀ ਨਹੀਂ, ਮੇਰੀ ਬਿਪਤਾ ਦੂਰ ਕਰੋ। ਜਦੋਂ ਡੁੱਬਦੇ ਹੋਏ ਹਾਥੀ ਦੀ ਕੇਵਲ ਸੁੰਡ ਹੀ ਬਾਹਰ ਰਹਿ ਗਈ ਤਾਂ ਉਸ ਵਕਤ,

**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥** *(ਅੰਗ : ੯੮੮)*

ਅੰਤਰਜਾਮੀ ਬੈਕੁੰਠ ਵਿਚੋਂ ਸੁਦਰਸ਼ਨ ਚੱਕਰ ਪਕੜ ਕੇ ਆਏ ਤੇ ਉਹਨਾਂ ਨੇ ਆਪਣੇ ਸੁਦਰਸ਼ਨ ਚੱਕਰ ਨਾਲ ਤੰਦੂਏ ਦੀਆਂ ਸਾਰੀਆਂ ਤੰਦਾਂ ਕੱਟ ਕੇ ਹਾਥੀ ਦੇ ਪ੍ਰਾਣਾਂ ਨੂੰ ਬਚਾਉਣਾ ਕੀਤਾ। ਅੱਜ ਵੀ ਇਸ ਸਥਾਨ ਉੱਤੇ ਕੱਤਕ ਦੀ ਪੂਰਨਮਾਸੀ ਨੂੰ ਭਾਰੀ ਵੱਡਾ ਮੇਲਾ ਲੱਗਦਾ ਹੈ ਅਤੇ ਬਹੁਤ ਸਾਰੇ ਹਾਥੀ ਵਿਕਣ ਵਾਸਤੇ ਆਉਂਦੇ ਹਨ।

## ਹਰਿ ਸਿਮਰਤ; ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥

ਹੇ (ਹਰਿ) ਹਰੀ ! ਜੋ ਤੇਰਾ (ਸਿਮਰਤ) ਸਿਮਰਨ ਕਰਦੇ ਹਨ ਉਹ (ਜਨ) ਪੁਰਖ (ਨਿਸਤਰਿ) ਦੁਸ਼ਤਰ ਭਾਵ ਕਠਿਨ ਤਰੇ ਜਾਣ ਵਾਲੇ ਸੰਸਾਰ ਸਮੁੰਦਰ ਤੋਂ (ਤਰੇ) ਤਰ ਗਏ ਹਨ।

---

* **ਤੰਦੂਆ :** ਇਹ ਇਕ ਅੱਠ ਤੰਦਾਂ (ਭੁਜਾਵਾਂ ਜਾਂ ਲੱਤਾਂ ਵੀ ਕਹਿ ਦਿੰਦੇ ਹਨ) ਵਾਲਾ ਸਮੁੰਦਰੀ ਜੀਵ ਹੈ। ਇਹ ਆਪਣੇ ਸ਼ਿਕਾਰ ਨੂੰ ਆਪਣੀਆਂ ਤੰਦਾਂ ਨਾਲ ਫਸਾ ਕੇ ਫੜ ਲੈਂਦਾ ਹੈ। ਇਸ ਜੀਵ ਦੀ ਤੰਦਾਂ ਸਮੇਤ ਲੰਬਾਈ ਵੱਧ ਤੋਂ ਵੱਧ ੧੪ ਫੁੱਟ ਹੁੰਦੀ ਹੈ। ਅੰਗਰੇਜੀ ਭਾਸ਼ਾ ਵਿਚ ਇਸ ਨੂੰ Octopus ਅਥਵਾ Octopada ਕਹਿੰਦੇ ਹਨ।

**ਅਥਵਾ :** ਜਿੰਨ੍ਹਾਂ ਪੁਰਖਾਂ ਦਾ ਸੰਸਾਰ-ਸਮੁੰਦਰ ਤੋਂ ਤਰਨਾ ਬੜਾ (ਨਿਸਤਰਿ) ਕਠਿਨ ਸੀ, ਉਹ (ਜਨ) ਪੁਰਖ ਵੀ (ਹਰਿ) ਹਰੀ ਦਾ (ਸਿਮਰਤ) ਸਿਮਰਨ ਕਰਕੇ (ਤਰੇ) ਤਰ ਗਏ ਹਨ।

**ਅਥਵਾ :** ਜੋ (ਹਰਿ) ਹਰੀ ਦਾ (ਸਿਮਰਤ) ਸਿਮਰਨ ਕਰਦੇ ਹਨ। ਉਹ (ਜਨ) ਪੁਰਖ ਆਪ ਵੀ (ਨਿਸਤਰਿ) ਨਿਸਤਾਰਾ ਪਾ ਗਏ ਹਨ ਅਤੇ ਆਪਣਾ ਜੀਵਨ ਜਹਾਜ ਦੀ ਨਿਆਈਂ ਬਣਾ ਕੇ ਹੋਰਨਾਂ ਨੂੰ ਵੀ (ਤਰੇ) ਤਾਰਦੇ ਹਨ। **ਵਾ:** (ਨਿ+ਸ+ਤਰਿ ਤਰੇ) ਆਪ (ਨਿ) ਵਿਸ਼ੇਸ਼ ਕਰਕੇ (ਸ) ਭਲੀ ਪ੍ਰਕਾਰ (ਤਰਿ) ਤਰੇ ਹਨ ਤੇ ਹੋਰਨਾਂ ਨੂੰ (ਤਰੇ) ਤਾਰਨਾ ਕਰਦੇ ਹਨ।

ਅੱਗੇ ਦੱਸਦੇ ਹਨ ਕਿ ਨਾਮ ਜਪ ਕੇ ਕੌਣ-ਕੌਣ ਤਰੇ ਹਨ :

## ਹਰਿ ਕੇ ਨਾਮ; ਕਬੀਰ ਉਜਾਗਰ ॥

ਹੇ (ਹਰਿ) ਪ੍ਰਮੇਸਰ! ਆਪ (ਕੇ) ਦੇ ਨਾਮ ਨੂੰ ਜਪ ਕੇ ਭਗਤ ਕਬੀਰ ਸਾਹਿਬ ਜੀ ਕੁਲ ਦੁਨੀਆਂ ਵਿਚ (ਉਜਾਗਰ) ਪ੍ਰਗਟ ਹੋਏ ਹਨ।

ਇਕ ਵਾਰ ਦਸਵੇਂ ਪਾਤਸ਼ਾਹ ਜੀ ਨੇ ਸਿੱਖਾਂ ਪਾਸੋਂ ਪੁੱਛਿਆ ਕਿ ਦੱਸੋ! ਕਬੀਰ ਸਾਹਿਬ ਜੀ ਦੇ ਵਕਤ ਕਿਹੜਾ ਰਾਜਾ ਹੋਇਆ? ਤਾਂ ਸਿੱਖਾਂ ਵਿਚੋਂ ਕਿਸੇ ਨੇ ਕੋਈ ਰਾਜਾ ਦੱਸਿਆ ਤੇ ਕਿਸੇ ਨੇ ਕੋਈ ਰਾਜਾ ਦੱਸਿਆ। ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਆਪ ਹੀ ਕਿਰਪਾ ਕਰਕੇ ਦੱਸੋ। ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਉਸ ਵਕਤ ਦਾ ਰਾਜਾ ਸਿਕੰਧਰ ਲੋਧੀ ਸੀ। ਵੇਖੋ ਸਿੱਖੋ! ਪ੍ਰਮੇਸਰ ਦੇ ਨਾਮ ਦੀ ਵਡਿਆਈ ਕਿੰਨੀ ਵੱਡੀ ਹੈ, ਕਬੀਰ ਸਾਹਿਬ ਨੂੰ ਤਾਂ ਬੱਚਾ-ਬੱਚਾ ਭਾਵ ਹਰ ਕੋਈ ਜਾਣਦਾ ਹੈ ਪਰ ਉਸ ਸਮੇਂ ਹੋਏ ਅਨੇਕਾਂ ਪੰਡਿਤਾਂ, ਹਕੀਮਾਂ, ਵਜ਼ੀਰਾਂ ਤੇ ਰਾਜਿਆਂ ਨੂੰ ਕੋਈ ਵੀ ਨਹੀਂ ਜਾਣਦਾ।

## ਜਨਮ ਜਨਮ ਕੇ; ਕਾਟੇ ਕਾਗਰ ॥੧॥

ਅਤੇ ਜੋ ਉਹਨਾਂ ਦੇ ਜਨਮਾਂ-ਜਨਮਾਂ (ਕੇ) ਦੇ ਹਿਸਾਬ-ਕਿਤਾਬ ਵਾਲੇ, ਲੇਖੇ ਵਾਲੇ (ਕਾਗਰ) ਕਾਗਜ਼ ਸਨ, ਉਹ ਸਾਰੇ (ਕਾਟੇ) ਪਾੜ ਦਿੱਤੇ ਹਨ। ਭਾਵ ਉਹਨਾਂ ਦੀ ਜਮ ਲੋਕ ਦੀ ਬਣੀ ਹੋਈ ਫਹਰਿਸਤ ਨਾਸ਼ ਹੋ ਗਈ ਹੈ।

**ਅਥਵਾ :** ਜੋ ਉਹਨਾਂ ਦੇ ਅੰਤਹਕਰਣ ਦੇ ਅੰਦਰ ਜਨਮਾਂ-ਜਨਮਾਂ ਦੇ ਸੰਸਕਾਰ ਰੂਪ (ਕਾਗਰ) ਕਾਗਜ਼ ਪਏ ਹੋਏ ਹਨ ਉਹ ਵੀ ਸਾਰੇ (ਕਾਟੇ) ਕੱਟ ਦਿੱਤੇ ਭਾਵ ਪਾੜ ਦਿੱਤੇ ਹਨ।

**ਅਥਵਾ :** ਜੋ ਉਹਨਾਂ ਦੇ ਜਨਮਾਂ-ਜਨਮਾਂ (ਕੇ) ਦੇ ਸੰਚਿਤ ਕਰਮਾਂ ਰੂਪ ਲੇਖੇ-ਪੱਤੇ ਦੇ (ਕਾਗਰ) ਕਾਗਜ਼ ਸਨ, ਉਹ ਸਾਰੇ (ਕਾਟੇ) ਪਾੜ ਦਿੱਤੇ ਹਨ।

**ਅਥਵਾ :** ਜੋ ਉਹਨਾਂ ਦੇ ਜਨਮਾਂ-ਜਨਮਾਂ ਦੇ ਅੰਤਹਕਰਣ ਰੂਪ (ਕਾਗਰ) ਕਾਗਜ ਉੱਤੇ ਸੰਚਿਤ ਕਰਮਾਂ ਰੂਪ ਲੇਖ ਸਨ, ਉਹ ਵੀ ਸਾਰੇ (ਕਾਟੇ) ਕੱਟ ਦਿੱਤੇ ਹਨ।

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥** *(ਅੰਗ : ੬੯੮)*

## ਨਿਮਤ ਨਾਮਦੇਉ; ਦੂਧੁ ਪੀਆਇਆ ॥

*('ਨਿਮੱਤ' ਨਹੀਂ ਪੜ੍ਹਨਾ)*

ਆਪਣੇ ਨਾਨੇ ਦੇ ਬਾਹਰ ਜਾਣ ਦੇ (ਨਿਮਤ) ਕਾਰਨ ਕਰਕੇ (ਨਾਨੇ ਨੇ ਕਿਹਾ ਸੀ ਕਿ ਪਿਛੋਂ ਠਾਕੁਰਾਂ ਦੀ ਸੇਵਾ ਕਰੀਂ) **ਵਾ:** (ਨਿਮਤ) ਨਿੰਮ੍ਰਤਾ ਨਾਲ ਬੇਨਤੀਆਂ ਕਰਕੇ (ਨਾਮਦੇਉ) ਨਾਮਦੇਵ ਜੀ ਨੇ ਪਹਿਲੇ ਦਿਨ ਹੀ ਅੰਤਰਜਾਮੀ ਮਹਾਰਾਜ ਜੀ ਨੂੰ ਸਾਖਿਆਤ ਕਰਕੇ, ਪ੍ਰਤੱਖ ਕਰਕੇ ਦੁੱਧ (ਪੀਆਇਆ) ਪਿਆਉਣਾ ਕੀਤਾ ਸੀ।

ਤੋਂ ਪਿਆਉਣ ਵਾਸਤੇ ਗਏ ਤਾਂ ਮਹਾਰਾਜ ਪ੍ਰਗਟ ਨਾ ਹੋਏ। ਬੇਨਤੀ ਕੀਤੀ ਕਿ ਮਹਾਰਾਜ! ਜਿਵੇਂ ਆਪ ਨੇ ਮੇਰੇ ਇਕੱਲੇ ਤੋਂ ਦੁੱਧ ਪੀਤਾ ਸੀ, ਹੁਣ ਕਿਉਂ ਨਹੀਂ ਪੀਂਦੇ। ਮਹਾਰਾਜ ਕਹਿਣ ਲੱਗੇ ਕਿ ਹੇ ਨਾਮਦੇਵ! ਤੇਰਾ ਨਾਨਾ ਮੂਰਤੀ ਪੂਜਨ ਕਰਦਾ ਹੈ, ਜੇ ਇਹ ਮੂਰਤੀ ਪੂਜਨ ਛੱਡੇ ਤਾਂ ਦਰਸ਼ਨ ਹੋਣਗੇ। ਉਸ ਵੇਲੇ ਭਗਤ ਜੀ ਨੇ ਆਪਣੇ ਨਾਨੇ ਪਾਸੋਂ ਮੂਰਤੀ ਪੂਜਨ ਛਡਾ ਕੇ ਮਹਾਰਾਜ ਜੀ ਦੇ ਦਰਸ਼ਨ ਕਰਾਏ ਸਨ। ਇਸ ਪ੍ਰਕਾਰ, ਭਗਤ ਨਾਮਦੇਵ ਜੀ ਨੂੰ ਪਹਿਲੀ ਵਾਰੀ ਪ੍ਰਮੇਸਰ ਦੇ ਪ੍ਰਤੱਖ ਦਰਸ਼ਨ ਹੋਏ ਸਨ।

**ਸੋੁਇਨ ਕਟੋਰੀ ਅੰਮ੍ਰਿਤ ਭਰੀ॥ ਲੈ ਨਾਮੇ ਹਰਿ ਆਗੈ ਧਰੀ॥**
**ਏਕੁ ਭਗਤੁ ਮੇਰੇ ਹਿਰਦੇ ਬਸੈ॥ ਨਾਮੇ ਦੇਖਿ ਨਾਰਾਇਨੁ ਹਸੈ॥**
**ਦੂਧੁ ਪੀਆਇ ਭਗਤੁ ਘਰਿ ਗਇਆ॥ ਨਾਮੇ ਹਰਿ ਕਾ ਦਰਸਨੁ ਭਇਆ॥** *(ਅੰਗ : ੧੧੬੩)*

## ਜਨ ਰਵਿਦਾਸ; ਰਾਮ ਰੰਗਿ ਰਾਤਾ ॥

(ਜਨ) ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਰਾਮ! ਮੈਂ ਵੀ ਤੇਰੇ ਪ੍ਰੇਮ ਰੰਗ ਵਿਚ (ਰਾਤਾ) ਰੰਗਿਆ ਹੋਇਆ ਹਾਂ ਅਤੇ

## ਇਉ ਗੁਰ ਪਰਸਾਦਿ; ਨਰਕ ਨਹੀ ਜਾਤਾ ॥੩॥੫॥

ਮੈਨੂੰ ਵੀ ਨਿਸ਼ਚਾ ਹੋ ਗਿਆ ਹੈ ਕਿ (ਇਉ) ਇਸ ਤਰ੍ਹਾਂ ਗੁਰਾਂ ਦੀ (ਪਰਸਾਦਿ) ਕਿਰਪਾ ਕਰਕੇ ਮੈਂ ਵੀ ਹੁਣ ਨਰਕ ਵਿਚ ਨਹੀਂ (ਜਾਤਾ) ਜਾਵਾਂਗਾ।

**ਪਹਿਲੀ ਉਥਾਨਕਾ :**

ਕਿਸੇ ਆਦਮੀ ਨੂੰ ਬਹੁਤਾ ਲੋਭ ਵਿਚ ਲੱਗਾ ਵੇਖ ਕੇ ਜੀਵਾਂ ਦੀ ਹਾਲਤ ਨੂੰ ਦੱਸਦੇ ਹੋਏ ਭਗਤ ਰਵਿਦਾਸ ਜੀ ਸ਼ਬਦ ਉਚਾਰਨ ਕਰਕੇ ਸਾਰਿਆਂ ਨੂੰ ਸਾਂਝਾ ਉਪਦੇਸ਼ ਦਿੰਦੇ ਹਨ।

**ਦੂਜੀ ਉਥਾਨਕਾ :**

ਭਗਤ ਰਵਿਦਾਸ ਜੀ ਨੂੰ 'ਪ੍ਰੇਮ ਦਾਸ' ਨਾਮੀ ਸਾਧ ਨੇ ਆ ਕੇ ਪੁੱਛਿਆ ਕਿ ਤੁਹਾਡੀ ਪ੍ਰੀਤੀ ਕਿਸਦੇ ਨਾਲ ਹੈ? ਭਗਤ ਜੀ ਕਹਿਣ ਲੱਗੇ ਕਿ ਅਸੀਂ ਤਾਂ ਸੰਸਾਰ ਰੂਪ ਬਾਜੀ ਨੂੰ ਸਿਰਜਣ ਵਾਲੇ ਬਾਜੀਗਰ ਪ੍ਰਮੇਸਰ ਨਾਲ ਪ੍ਰੀਤੀ ਕੀਤੀ ਹੈ। ਤਾਂ ਪ੍ਰੇਮ ਦਾਸ ਕਹਿਣ ਲੱਗਾ ਕਿ ਹੇ ਭਗਤ ਜੀ! ਪ੍ਰਮੇਸਰ ਨੇ ਸੰਸਾਰ ਰੂਪ ਬਾਜੀ ਕਿਹੋ ਜਿਹੀ ਸਾਜੀ ਹੈ? ਇਹ ਸੁਣ ਕੇ ਭਗਤ ਜੀ ਇਹ ਪਾਵਨ ਸ਼ਬਦ ਉਚਾਰਦੇ ਹਨ। *(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਮਾਟੀ ਕੋ ਪੁਤਰਾ; ਕੈਸੇ ਨਚਤੁ ਹੈ ॥

ਹੇ ਭਾਈ! ਵੇਖੋ, ਪੰਜਾਂ ਤੱਤਾਂ ਰੂਪ (ਮਾਟੀ) ਮਿੱਟੀ (ਕੋ) ਦਾ ਬਣਿਆ ਹੋਇਆ (ਪੁਤਰਾ) ਪੁਤਲਾ ਜੋ ਸਰੀਰ ਹੈ **ਵਾ:** ਜੋ ਜੀਵ ਹੈ, ਇਹ (ਕੈਸੇ) ਕਿਸ ਪ੍ਰਕਾਰ ਮਾਇਆ ਵਿਚ, ਖਾਣ-ਪੀਣ ਤੇ ਪਹਿਰਨ ਵਿਚ (ਨਚਤੁ) ਨੱਚਦਾ ਫਿਰਦਾ ਹੈ।

## ਦੇਖੈ ਦੇਖੈ ਸੁਨੈ ਬੋਲੈ; ਦਉਰਿਓ ਫਿਰਤੁ ਹੈ ॥੧॥ ਰਹਾਉ ॥

(ਦੇਖੈ) ਦੇਖਣ ਵਾਲੀਆਂ ਚੀਜਾਂ ਨੂੰ ਅੱਖਾਂ ਨਾਲ (ਦੇਖੈ) ਦੇਖਦਾ ਹੈ (ਸੁਨੈ) ਕੰਨਾਂ ਨਾਲ ਸੁਣਦਾ ਹੈ (ਬੋਲੈ) ਜੁਬਾਨ ਨਾਲ ਬੋਲਦਾ ਹੈ ਤੇ ਪੈਰਾਂ ਨਾਲ (ਦਉਰਿਓ) ਦੌੜਿਆ (ਫਿਰਤੁ) ਫਿਰਦਾ ਹੈ ਕਿ ਮੈਨੂੰ ਕਿਤੋਂ ਤਾਂ ਮਾਇਆ ਮਿਲ ਜਾਵੇ।

**ਅਥਵਾ :** ਜਿਧਰ ਨੂੰ ਕੋਈ (ਦੇਖੈ) ਦੇਖਦਾ ਹੈ ਉਧਰ ਨੂੰ ਆਪ (ਦੇਖੈ) ਦੇਖਣ ਲੱਗ ਪੈਂਦਾ ਹੈ ਕਿ ਇਹ ਮਾਇਆ ਨੂੰ ਦੇਖਦਾ ਹੋਣਾ ਹੈ। ਫਿਰ ਉਸ ਦੀ ਗੱਲ (ਸੁਨੈ) ਸੁਣਦਾ ਹੈ ਤੇ ਉਸ ਨਾਲ (ਬੋਲੈ) ਬੋਲਦਾ ਹੈ ਕਿ ਫਲਾਣੇ ਥਾਂ ਕਿੰਨੇ ਕੁ ਪਦਾਰਥ ਹਨ। ਜਦੋਂ ਉਹ ਅੱਗੋਂ ਦੱਸਦਾ ਹੈ ਕਿ ਹਾਂ ਬਈ! ਇੱਥੇ ਕਿੰਨੇ ਕੁ ਪਦਾਰਥ ਹਨ ਤਾਂ ਇਹ ਸੁਣ ਕੇ ਉਧਰ ਨੂੰ ਭੱਜਦਾ ਹੈ। ਜਦੋਂ ਉਥੋਂ ਕੁਝ ਨਹੀਂ ਮਿਲਦਾ ਤਾਂ ਖਾਲੀ ਹੱਥ ਵਾਪਿਸ ਮੁੜ ਆਉਂਦਾ ਹੈ। ਇਉਂ ਇਹ ਜੀਵ ਪਦਾਰਥਾਂ ਵਾਸਤੇ (ਦਉਰਿਓ) ਦੌੜਿਆ ਹੀ (ਫਿਰਤੁ) ਫਿਰਦਾ ਹੈ।

**ਅਥਵਾ :** ਜਿਧਰ ਨੂੰ ਸਾਧਾਂ ਦੀ ਜਮਾਤ ਜਾਂਦੀ ਹੋਏ (ਦੇਖੈ) ਦੇਖਦਾ ਹੈ ਉਧਰ ਨੂੰ ਆਪ (ਦੇਖੈ) ਦੇਖਣ ਲੱਗ ਪੈਂਦਾ ਹੈ। ਜਦੋਂ ਉਹ ਆਪਸ ਵਿਚ ਕਹਿੰਦੇ ਹਨ ਕਿ ਫਲਾਣੇ ਥਾਂ ਲੱਡੂਆਂ, ਮਾਲ ਪੂੜਿਆਂ, ਜਲੇਬੀਆਂ ਦਾ ਭੰਡਾਰਾ ਹੈ ਤਾਂ ਇਹ ਉਹਨਾਂ ਦੀ ਗੱਲ ਨੂੰ (ਸੁਨੈ) ਸੁਣ ਕੇ (ਬੋਲੈ) ਬੋਲਦਾ ਹੈ ਕਿ ਉਹ ਭੰਡਾਰਾ ਕਦੋਂ ਹੈ, ਮੈਂ ਵੀ ਤੁਹਾਡੇ ਨਾਲ ਹੀ ਚਲਦਾ ਹਾਂ। ਅੱਗੋਂ ਉਹ ਕਹਿੰਦੇ ਕਿ ਪੱਕਾ ਨਹੀਂ ਪਤਾ, ਪਰ ਇਹਨਾਂ ਦਿਨਾਂ ਵਿਚ ਹੀ ਹੈ। ਜਦੋਂ ਭੰਡਾਰੇ ਵਾਲੀ ਜਗ੍ਹਾ 'ਤੇ ਪਹੁੰਚਦਾ ਹੈ ਤਾਂ ਉਹ ਅੱਗੋਂ ਕਹਿੰਦੇ ਹਨ ਕਿ ਭੰਡਾਰੇ ਨੂੰ ਤਾਂ ਅਜੇ ੧੨ ਦਿਨ ਰਹਿੰਦੇ ਹਨ। ਫਿਰ ਕਹਿੰਦਾ ਹੈ ਚਲੋ ਕਈ ਨਾ, ੧੨ ਦਿਨ ਕਿਹੜੇ ਦੂਰ ਹਨ ਫਿਰ ਆ ਜਾਵਾਂਗੇ। ਇਉਂ ਇਹ ਜੀਵ ਪਦਾਰਥਾਂ ਦੇ ਲਾਲਚ (ਦਉਰਿਓ) ਦੌੜਿਆ ਹੀ (ਫਿਰਤੁ) ਫਿਰਦਾ ਹੈ। ਐਸੀ ਜੀਵ ਦੀ ਹਾਲਤ ਹੋ ਰਹੀ ਹੈ।

## ਜਬ ਕਛੁ ਪਾਵੈ; ਤਬ ਗਰਬੁ ਕਰਤੁ ਹੈ ॥

(ਜਬ) ਜਦੋਂ ਇਹ (ਕਛੁ) ਕੁਝ ਪਦਾਰਥ, ਮਾਇਆ (ਪਾਵੈ) ਪ੍ਰਾਪਤ ਕਰ ਲੈਂਦਾ ਹੈ (ਤਬ) ਤਦੋਂ ਬੜਾ (ਗਰਬੁ) ਹੰਕਾਰ (ਕਰਤੁ) ਕਰਦਾ ਹੈ ਕਿ ਮੇਰੇ ਵਰਗਾ ਕੌਣ ਹੈ।

## ਮਾਇਆ ਗਈ; ਤਬ ਰੋਵਨੁ ਲਗਤੁ ਹੈ ॥੧॥

ਅਤੇ ਜਦੋਂ ਮਾਇਆ (ਗਈ) ਚਲੀ ਜਾਂਦੀ ਹੈ (ਤਬ) ਤਦੋਂ ਫਿਰ (ਰੋਵਨੁ) ਰੋਣ-ਪਿਟਣ (ਲਗਤੁ) ਲੱਗ ਜਾਂਦਾ ਹੈ ਕਿ ਹਾਏ ਮੈਂ ਲੁੱਟਿਆ ਗਿਆ, ਮਾਰਿਆ ਗਿਆ।

## ਮਨ ਬਚ ਕ੍ਰਮ; ਰਸ ਕਸਹਿ ਲੁਭਾਨਾ ॥

ਇਹ ਮਨ, (ਬਚ) ਬਾਣੀ, (ਕ੍ਰਮ) ਸਰੀਰ ਕਰਕੇ (ਰਸ ਕਸਹਿ) ਹਰ ਵਕਤ ਰਸਾਂ-ਕਸਾਂ ਵਿਚ (ਲੁਭਾਨਾ) ਲੁਭਾਇਮਾਨ ਹੋ ਰਿਹਾ ਹੈ। **ਵਾ:** (ਰਸ) ਸ਼ਬਦ, ਸਪਰਸ਼, ਰੂਪ, ਰਸ ਆਦਿਕ ਵਿਸ਼ਿਆਂ ਵਿੱਚ (ਲੁਭਾਨਾ) ਲੁਭਾਇਮਾਨ ਹੋ ਕੇ ਹਰ ਵਕਤ (ਕਸਹਿ) ਕੱਸਿਆ ਭਾਵ ਖਿਚਿਆ ਰਹਿੰਦਾ ਹੈ।

## ਬਿਨਸਿ ਗਇਆ; ਜਾਇ ਕਹੂੰ ਸਮਾਨਾ ॥੨॥

ਜਦੋਂ ਇਹ (ਬਿਨਸਿ) ਨਾਸ਼ ਹੋ (ਗਇਆ) ਗਿਆ ਭਾਵ ਮਰ ਗਿਆ ਤਾਂ ਵਾਸ਼ਨਾ ਅਨੁਸਾਰ (ਕਹੂੰ) ਕਿਸੇ ਹੋਰ ਜੂਨ ਵਿਚ (ਜਾਇ) ਜਾ ਕੇ (ਸਮਾਨਾ) ਸਮਾ ਜਾਂਦਾ ਹੈ, ਮਿਲ ਜਾਂਦਾ ਹੈ। ਅਰਥਾਤ ਜਿਹੋ-ਜਿਹੀ ਕਿਸੇ ਦੀ ਵਾਸ਼ਨਾ ਹੁੰਦੀ ਹੈ ਉਹੋ ਜਿਹੀ ਉਸ ਨੂੰ ਦੇਹ ਪ੍ਰਾਪਤ ਹੋ ਜਾਂਦੀ ਹੈ।

**ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥** *(ਅੰਗ : ੨੪੨)*

ਜਿਵੇਂ ਦੁਨੀਚੰਦ ਦੇ ਪਿਤਾ ਦੀ ਸੁਰਤ ਅੰਤ ਵੇਲੇ ਮਾਸ ਖਾਣ ਵਿਚ ਚਲੀ ਗਈ। ਜਿਸ ਕਰਕੇ ਉਸ ਨੂੰ ਬਘਿਆੜ ਦੀ ਜੂਨ ਵਿਚ ਪੈਣਾ ਪਿਆ। ਜਦੋਂ ਦੁਨੀਚੰਦ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਦਰਸ਼ਨ

ਕਰਕੇ ਇਸ ਦੇ ਪਾਸ ਗਿਆ ਤਾਂ ਇਹ ਦੂਨੀਚੰਦ ਦੇ ਦਰਸ਼ਨ ਕਰਕੇ ਹੀ ਮੁਕਤ ਹੋ ਗਿਆ ਸੀ।

## ਕਹਿ ਰਵਿਦਾਸ; ਬਾਜੀ ਜਗੁ ਭਾਈ ॥

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ (ਭਾਈ) ਭਰਾਵੋ ! ਜਿਵੇਂ ਬਾਜੀ ਝੂਠੀ ਹੁੰਦੀ ਹੈ ਤੇ ਉਸ ਨੂੰ ਸੱਚਾ ਮੰਨਣ ਵਾਲਿਆਂ ਦੇ ਪੱਲੇ ਕੇਵਲ ਪਛੁਤਾਵਾ ਹੀ ਰਹਿ ਜਾਂਦਾ ਹੈ। ਇਸੇ ਪ੍ਰਕਾਰ, ਇਹ (ਜਗੁ) ਸੰਸਾਰ ਬਾਜੀ ਦੀ ਨਿਆਈਂ ਹੈ। ਜੋ ਇਸ ਨੂੰ ਸੱਚਾ ਮੰਨ ਕੇ ਪ੍ਰੀਤੀ ਕਰਨ ਵਾਲੇ ਹਨ ਉਹ ਤਾਂ ਬਾਰ-ਬਾਰ ਜੂਨਾਂ ਵਿਚ ਪੈ ਕੇ ਪਛਤਾਉਂਦੇ ਹੀ ਰਹਿਣਗੇ।

**ਪ੍ਰਸ਼ਨ :** ਭਗਤ ਜੀ ! ਤੁਹਾਡੀ ਕਿਸ ਨਾਲ ਪ੍ਰੀਤੀ ਹੈ?

## ਬਾਜੀਗਰ ਸਉ; ਮੋੁਹਿ ਪ੍ਰੀਤਿ ਬਨਿ ਆਈ ॥੩॥੬॥

**ਉੱਤਰ :** ਹੇ ਭਾਈ ! ਜਿਸ ਬਾਜੀਗਰ ਰੂਪ ਪ੍ਰਮੇਸਰ ਨੇ ਪੰਜਾਂ ਤੱਤਾਂ ਦੁਆਰਾ ਸੰਸਾਰ ਰੂਪ ਬਾਜੀ ਪਾਉਣਾ ਕੀਤੀ ਹੈ। (ਮੋੁਹਿ) ਮੇਰੀ ਤਾਂ ਉਸ (ਸਉ) ਨਾਲ ਪ੍ਰੀਤੀ (ਬਨਿ) ਬਣ ਆਈ ਹੈ। ਜੇਕਰ ਤੁਸੀਂ ਵੀ ਸੰਸਾਰ ਰੂਪ ਬਾਜੀ ਵਿਚ ਨਾ ਪੈ ਕੇ ਵਾਹਿਗੁਰੂ ਨਾਲ ਪ੍ਰੀਤੀ ਕਰੋਗੇ ਤਾਂ ਤੁਸੀਂ ਵੀ ਮੁਕਤ ਹੋ ਜਾਵੋਗੇ।

## ਆਸਾ, ਬਾਣੀ ਭਗਤ ਧੰਨੇ ਜੀ ਕੀ

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਸਾ ਰਾਗ ਵਿਚ ਭਗਤ ਧੰਨੇ ਜੀ (ਕੀ) ਦੀ ਬਾਣੀ ਉਚਾਰਨ ਕਰਦੇ ਹਨ।

### ਭਗਤ ਧੰਨਾ ਜੀ ਦੇ ਜੀਵਨ ਬਾਰੇ ਵਿਸ਼ੇਸ਼ ਵਿਚਾਰ

ਦਿੱਲੀ ਵਿਚ ਜਿੱਥੇ ਅੱਜਕਲ੍ਹ ਗੁਰਦੁਆਰਾ ਮੋਤੀ ਬਾਗ ਸਾਹਿਬ ਹੈ। ਉੱਥੇ ਹੀ ਭਗਤ ਧੰਨਾ ਜੀ ਦਾ ਜਨਮ ਹੋਇਆ ਹੈ, ਉੱਥੇ ਹੀ ਆਪ ਜੀ ਪਲ ਕੇ ਵੱਡੇ ਹੋਏ ਅਤੇ ਉੱਥੇ ਹੀ ਆਪ ਜੀ ਦੇ ਸਰੀਰ ਦਾ ਅੰਤ ਹੋਇਆ ਹੈ। ਭਗਤ ਜੀ ਦੇ ਸਮੇਂ ਇਸ ਸਥਾਨ ਦਾ ਨਾਮ ਹਸਤਨਾਪੁਰ ਸੀ। ਜਦੋਂ ਭਾਈ ਬੁੱਢਾ ਸਾਹਿਬ ਜੀ ਮਾਤਾ ਗੰਗਾ ਜੀ ਦੇ ਭੇਜੇ ਹੋਏ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਖਬਰ ਲੈਣ ਵਾਸਤੇ ਗਵਾਲੀਅਰ ਨੂੰ ਗਏ ਸਨ ਤਾਂ ਭਾਈ ਬੁੱਢਾ ਸਾਹਿਬ ਜੀ ਨੇ ਗੁਰੂ ਸਾਹਿਬ ਜੀ ਦਾ ਹੁਕਮ ਮੰਨ ਕੇ ਇਸ ਸਥਾਨ 'ਤੇ ਘੋੜੇ ਚਰਾਏ ਸਨ। ਫਿਰ ਭਾਈ ਬੁੱਢਾ ਸਾਹਿਬ ਜੀ ਦੇ ਛੇਵੇਂ ਸਥਾਨ 'ਤੇ ਜੋ ਭਾਈ ਗੁਰਦਿੱਤਾ ਜੀ ਹੋਏ ਹਨ (ਭਾਈ ਗੁਰਬਖਸ਼ ਸਿੰਘ 'ਰਾਮਕੁਇਰ' ਜੀ ਦੇ ਪਿਤਾ ਜੀ) ਉਹਨਾਂ ਨੇ ਨੌਵੇਂ ਪਾਤਸ਼ਾਹ ਜੀ ਦੇ ਸ਼ਹੀਦ ਹੋਣ ਤੋਂ ਇੱਥੇ ਹੀ ਸਮਾਧੀ ਲਾ ਕੇ ਆਪਣਾ ਸਰੀਰ ਛੱਡਿਆ ਸੀ। ਨਾਭਾ ਜੀ ਦੀ ਭਗਤ ਮਾਲਾ ਵਿਚ ਲਿਖਿਆ ਹੈ ਕਿ ਦਸਵੇਂ ਪਾਤਸ਼ਾਹ ਜੀ ਨੇ ਬਹਾਦਰ ਸ਼ਾਹ ਨੂੰ ਚਿਤਾਵਨੀ ਦੇਣ ਵਾਸਤੇ ਇੱਥੋਂ ਹੀ ਲਾਲ ਕਿਲ੍ਹੇ ਵੱਲ ਨੂੰ ਤੀਰ ਛੱਡਿਆ ਸੀ, ਜੋ ਕਿ ਬਹਾਦਰ ਸ਼ਾਹ ਦੇ ਮੰਜੇ ਦੇ ਪਾਵੇ ਨੂੰ ਜਾ ਕੇ ਵੱਜਾ ਸੀ। ਫੇਰ ਇਹ ਡਰ ਕੇ ਦਰਸ਼ਨਾਂ ਨੂੰ ਆਇਆ ਸੀ। (ਗੁਰਦੁਆਰਾ ਮੋਤੀ ਬਾਗ ਸਾਹਿਬ ਤੋਂ ਲਾਲ ਕਿਲਾ ਛੇ-ਸੱਤ ਮੀਲ ਦੀ ਦੂਰੀ ਉੱਤੇ ਹੈ) ਇਹ ਸਾਰੀਆਂ ਯਾਦਗਾਰਾਂ ਭਗਤ ਧੰਨਾ ਜੀ ਦੇ ਜਨਮ ਅਸਥਾਨ 'ਤੇ ਬਣੀਆਂ ਹੋਈਆਂ ਹਨ। ਫੇਰ ਜਦੋਂ ਦਸਵੇਂ ਪਾਤਸ਼ਾਹ ਜੀ ਨੇ ਪੰਜ ਪਿਆਰੇ ਕਾਇਮ ਕੀਤੇ ਸਨ ਤਾਂ ਭਗਤ ਧੰਨਾ ਜੀ ਨੇ ਭਾਈ ਧਰਮ ਸਿੰਘ ਜੀ ਦੇ ਰੂਪ ਵਿਚ ਸ੍ਰੀ ਆਨੰਦਪੁਰ ਸਾਹਿਬ ਜੀ ਕੇ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਆਪਣਾ ਸੀਸ ਭੇਟਾ ਕੀਤਾ ਸੀ। ਭਾਈ ਧਰਮ ਸਿੰਘ ਜੀ ਵੀ ਦਿੱਲੀ ਦੇ ਹੋਏ ਹਨ ਤੇ ਇਹ ਵੀ ਜੱਟ ਸਨ।

**ਵਿਸ਼ੇਸ਼ ਨੋਟ :** ਜੋ ਅੱਜ ਕੱਲ੍ਹ ਦੇ ਲਿਖਾਰੀ ਹਨ, ਉਹ ਭਗਤ ਧੰਨਾ ਜੀ ਦਾ ਜਨਮ ਰਾਜਪੂਤਾਨੇ ਆਦਿ ਕਹਿੰਦੇ ਹਨ। ਇਹ ਉਹਨਾਂ ਨੇ ਫਰਕ ਪਾ ਦਿੱਤਾ ਹੈ। ਜਿਵੇਂ ਕਿਸੇ ਨੇ ਭਾਈ ਸੰਤੋਖ ਸਿੰਘ ਜੀ ਦਾ ਜਨਮ ਨੂਰ ਦੀ ਸਰਾਂ ਦਾ ਕਹਿ ਕੇ ਉੱਥੇ ਯਾਦਗਾਰ ਬਣਾ ਦਿੱਤੀ ਹੈ। ਫਿਰ ਭਾਈ ਮਨੀ ਸਿੰਘ ਜੀ ਦਾ ਜਨਮ ਤਾਂ ਲੌਂਗੋਵਾਲ ਹੋਇਆ ਸੀ ਪਰ

ਕੁਝ ਲਿਖਾਰੀਆਂ ਨੇ ਸਿਆਲਕੋਟ ਦਾ ਲਿਖ ਦਿੱਤਾ ਹੈ। ਇਸੇ ਤਰ੍ਹਾਂ ਮਾਸਟਰ ਮੋਤਾ ਸਿੰਘ ਨੇ ਬਾਬਾ ਦੀਪ ਸਿੰਘ ਜੀ ਦਾ ਜਨਮ, ਦੁਆਬੇ ਦਾ ਕਹਿ ਕੇ ਉੱਥੇ ਯਾਦਗਾਰ ਬਣਾ ਦਿੱਤੀ ਹੈ ਅਤੇ ਜਿਵੇਂ ਗੁਰ ਬਿਲਾਸ ਵਿਚ ਪੰਜਾਂ ਪਿਆਰਿਆਂ ਨੂੰ ਵੱਖਰੇ-ਵੱਖਰੇ ਥਾਵਾਂ ਦੇ ਰਹਿਣ ਵਾਲੇ ਦੱਸਿਆ ਹੈ, ਉਸ ਤੋਂ ਵਿਰੁੱਧ ਸਾਰਿਆਂ ਨੂੰ ਪੰਜਾਬ ਦੇ ਹੀ ਲਿਖ ਦਿੱਤਾ ਹੈ। ਖਾਲਸੇ ਪੰਥ ਨੂੰ ਇਹਨਾਂ ਗੱਲਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ।

## ੴ ਸਤਿਗੁਰ ਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ। ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

੧. ਇਹ ਜੀਵ ਤਨ ਤੇ ਮਨ ਵਿਚ ਧੀਰਜ ਕਿਉਂ ਨਹੀਂ ਧਾਰਦਾ? ੨. ਪ੍ਰਮੇਸਰ ਨੂੰ ਕਿਉਂ ਭੁੱਲ ਗਿਆ ਹੈ? ੩. ਜੰਮਣ-ਮਰਨ ਵਿਚ ਕਿਉਂ ਤਣਿਆ ਗਿਆ ਹੈ? ੪. ਜਮਾਂ ਦੀ ਫਾਹੀ ਕਿਉਂ ਪੈ ਗਈ ਹੈ? ੫. ਇਕ ਰੂਪ ਕਿਵੇਂ ਹੋਵੇ? ੬. ਮੁਕਤ ਕਿਵੇਂ ਹੋਵੇ? ੭. ਪ੍ਰਮੇਸਰ ਨੂੰ ਕਿਵੇਂ ਪਛਾਣੇ? ਭਗਤ ਧੰਨਾ ਜੀ ਇਹਨਾਂ ਸਾਰੇ ਪ੍ਰਸ਼ਨਾਂ ਦੇ ਉੱਤਰ ਇਸ ਸ਼ਬਦ ਵਿਚ ਦੇ ਰਹੇ ਹਨ।

## ਭ੍ਰਮਤ ਫਿਰਤ ਬਹੁ ਜਨਮ ਬਿਲਾਨੇ; ਤਨੁ ਮਨੁ ਧਨੁ ਨਹੀ ਧੀਰੇ ॥

ਹੇ ਜੀਵ ! ਚੌਰਾਸੀ ਲੱਖ ਜੂਨ ਵਿਚ (ਭ੍ਰਮਤ) ਭਰਮਦਿਆਂ (ਫਿਰਤ) ਫਿਰਦਿਆਂ ਤੇਰੇ (ਬਹੁ) ਬਹੁਤ ਸਾਰੇ ਜਨਮ (ਬਿਲਾਨੇ) ਬਤੀਤ ਹੋ ਗਏ ਹਨ, ਗੁਜ਼ਰ ਚੁੱਕੇ ਹਨ ਅਤੇ ਜੋ ਤੂੰ ਤਨ, ਮਨ, ਧਨ ਨੂੰ ਆਪਣਾ ਮੰਨੀ ਬੈਠਾ ਹੈ। ਇਹ ਤਿੰਨੇ ਚੀਜਾਂ (ਨਹੀ ਧੀਰੇ) ਧੀਰਜ ਪਕੜਣ ਵਾਲੀਆਂ ਨਹੀਂ ਹਨ।

ਭਾਵ ਜੋ ਸਰੀਰ ਹੈ ਇਹ ਵੀ ਨਾਸ਼ਵੰਤ ਹੈ, ਚਲੇ ਜਾਣ ਵਾਲਾ ਹੈ। ਧੀਰਜ ਦੇ ਸਹਿਤ ਨਹੀਂ ਰਹੇਗਾ। ਪਹਿਲਾਂ ਇਹ ਬਾਲਕ ਸੀ, ਫੇਰ ਜਵਾਨ ਹੋ ਗਿਆ ਤੇ ਅੰਤ ਨੂੰ ਬਿਰਧ ਹੋ ਕੇ ਸਮਾਪਤ ਹੋ ਜਾਵੇਗਾ। ਫਿਰ ਕਈ ਵਾਰ ਬਾਲਕ ਜਾਂ ਜਵਾਨੀ ਦੀ ਅਵਸਥਾ ਵਿਚ ਹੀ ਇਸ ਦਾ ਅੰਤ ਹੋ ਜਾਂਦਾ ਹੈ। ਜੋ ਮਨ ਹੈ, ਇਹ ਵੀ ਅਚੱਲ ਨਹੀਂ। ਸਦਾ ਚੰਚਲ ਬਾਂਦਰ ਦੀ ਨਿਆਈਂ ਭਟਕਦਾ ਰਹਿੰਦਾ ਹੈ। ਧਨ ਪਦਾਰਥ ਵੀ ਸਦਾ ਕਾਇਮ ਨਹੀਂ ਰਹਿੰਦਾ। ਜਦੋਂ ਪ੍ਰਾਲਬਧ ਮੁਕ ਜਾਵੇ, ਉਦੋਂ ਹੀ ਲੋਕ ਕੰਗਾਲ ਹੋਏ ਦੇਖੀਦੇ ਹਨ। ਜੇ ਭਲਾ ਕਿਸੇ ਦੀ ਵਿਸ਼ੇਸ਼ ਪ੍ਰਾਲਬਧ ਹੋਵੇ ਤਾਂ ਫੇਰ **"ਪ੍ਰਾਨ ਗਏ ਕਹੁ ਕਾ ਕੀ ਮਾਇਆ ॥"** ਇਉਂ ਇਹ ਤਿੰਨੇ ਚੀਜਾਂ ਨਾਸ਼ਵੰਤ ਹਨ। ਪਰ ਜੀਵ ਇਹਨਾਂ ਤਿੰਨਾਂ ਚੀਜਾਂ ਨੂੰ ਸਤ ਮੰਨ ਕੇ ਇਹਨਾਂ ਵਿਚ ਲੱਗ ਰਿਹਾ ਹੈ। **ਵਾ:** (ਤਨੁ ਮਨੁ ਧਨੁ ਨਹੀ ਧੀਰੇ) ਜਿਹੜੇ ਪੁਰਖ ਤਨ ਮਨ ਧਨ ਵਿਚ ਲੱਗ ਕੇ ਧੀਰਜ ਦੇ ਸਹਿਤ ਨਹੀਂ ਰਹਿਣਗੇ। ਉਹਨਾਂ ਸਭਨਾਂ ਦੀ ਚੌਰਾਸੀ ਲੱਖ ਜੂਨਾਂ ਵਿਚ ਹਿਲ-ਜੁਲ ਬਣੀ ਰਹੇਗੀ।

## ਲਾਲਚ ਬਿਖੁ, ਕਾਮ ਲੁਬਧ ਰਾਤਾ; ਮਨਿ ਬਿਸਰੇ ਪ੍ਰਭ ਹੀਰੇ ॥੧॥ ਰਹਾਉ ॥

ਜਿਵੇਂ ਸ਼ਿਕਾਰੀ ਸ਼ਿਕਾਰ ਕਰਨ ਵਿਚ ਰੱਤਾ ਹੁੰਦਾ ਹੈ ਤਿਵੇਂ ਜੀਵ (ਬਿਖੁ) ਵਿਸ਼ਿਆਂ ਦੇ ਭੋਗਣ ਦੇ ਲਾਲਚ ਕਰਕੇ ਕਾਮ ਦੇ ਵਿਚ (ਲੁਬਧ) ਲੁਭਾਇਮਾਨ ਹੋ ਕੇ (ਰਾਤਾ) ਰੰਗਿਆ ਹੋਇਆ ਹੈ **ਵਾ:** (ਬਿਖੁ) ਵਿਹੁ ਰੂਪ ਮਾਇਆ ਦੇ ਲਾਲਚ ਵਿਚ ਪੈ ਕੇ ਹਰ ਵਕਤ ਪਦਾਰਥਾਂ ਦੀ (ਕਾਮ) ਕਾਮਨਾ ਵਿਚ (ਲੁਬਧ) ਲੁਭਾਇਮਾਨ ਹੋ ਕੇ (ਰਾਤਾ) ਰੰਗਿਆ ਰਹਿੰਦਾ ਹੈ। ਜਿਸ ਕਰਕੇ ਜੋ ਹੀਰੇ ਦੀ ਨਿਆਈਂ ਪ੍ਰਭੂ ਹੈ ਉਹ ਇਸ ਦੇ ਮਨ ਵਿਚੋਂ (ਬਿਸਰੇ) ਵਿਸਰ ਚੁੱਕਾ ਹੈ ਭਾਵ ਭੁੱਲ ਗਿਆ ਹੈ **ਵਾ:** (ਮਨਿ ਬਿਸਰੇ ਪ੍ਰਭ ਹੀਰੇ) ਭਾਵੇਂ ਕਿ ਹੀਰੇ ਵਤ ਪ੍ਰਭੂ ਸਾਰਿਆਂ ਦੇ ਹਿਰਦੇ ਅੰਦਰ ਹੀ ਹੈ। ਪਰ ਵਿਸ਼ਈ ਜੀਵ ਮਨ ਕਰਕੇ ਉਸ ਨਾਲੋਂ ਵਿਛੜ ਚੁੱਕੇ ਹਨ।

**ਬਿਖੁ ਫਲ ਮੀਠ ਲਗੇ ਮਨ ਬਉਰੇ; ਚਾਰ ਬਿਚਾਰ ਨ ਜਾਨਿਆ ॥**

(ਬਉਰੇ) ਕਮਲੇ ਮਨ ਨੂੰ (ਬਿਖੁ) ਵਿਸ਼ਿਆਂ ਦੇ ਫਲ (ਮੀਠ ਲਗੇ) ਮਿੱਠੇ ਭਾਵ ਪਿਆਰੇ ਲੱਗਦੇ ਹਨ। ਪਰ ਅਸਲ ਵਿਚ ਇਹ ਮਿੱਠੇ ਤੇਲੀਏ ਦੀ ਨਿਆਈਂ ਦੁਖਦਾਇਕ ਹਨ ਅਤੇ ਜੋ (ਚਾਰ) ਚਾਰੇ ਵੇਦ ਇਹਨਾਂ ਵਿਸ਼ਿਆਂ ਨੂੰ ਜ਼ਹਿਰੀਲੇ ਫਲ ਦੱਸਦੇ ਹਨ। ਉਹਨਾਂ ਦੀ (ਬਿਚਾਰ) ਵੀਚਾਰ ਨੂੰ ਇਸ ਕਮਲੇ ਮਨ ਨੇ (ਨ ਜਾਨਿਆ) ਨਹੀਂ ਜਾਣਿਆ ਹੈ। **ਵਾ:** (ਚਾਰ) ਸੁੰਦਰ ਵਿਚਾਰ ਨੂੰ (ਨ) ਨਹੀਂ (ਜਾਨਿਆ) ਜਾਣਿਆ ਹੈ। **ਵਾ:** (ਚਾਰ) ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਆਦਿਕ ਚਾਰ ਸਾਧਨਾਂ ਦੀ ਵਿਚਾਰ ਨੂੰ (ਨ ਜਾਨਿਆ) ਨਹੀਂ ਜਾਣਿਆ ਹੈ। **ਵਾ:** ਚਾਰ ਅੱਖਰਾਂ ਦਾ ਜੋ ਵਾਹਿਗੁਰੂ ਮੰਤਰ ਹੈ, ਉਸ ਨੂੰ ਨਹੀਂ ਜਾਨਣਾ ਕੀਤਾ ਹੈ।

**ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ; ਜਨਮ ਮਰਨ ਫਿਰਿ ਤਾਨਿਆ ॥੧॥**

(ਗੁਨ) ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿਕ ਵਿਸ਼ਿਆਂ ਨੂੰ ਸੁੱਖ ਰੂਪ ਸਮਝਣੇ (ਤੇ) ਕਰਕੇ ਜੀਵ ਅੰਦਰ (ਅਨ) ਹੋਰ (ਭਾਂਤੀ) ਤਰ੍ਹਾਂ ਦੀ ਭਾਵ ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿਕਾਂ ਦੀ (ਪ੍ਰੀਤਿ ਬਢੀ) ਪ੍ਰੀਤੀ ਵੱਧ ਗਈ ਹੈ। ਇਸੇ ਕਰਕੇ ਫਿਰ ਜੀਵ ਨੂੰ ਹਲਟ ਦੀਆਂ ਟਿੰਡਾਂ ਵਾਂਗੂੰ ਜੰਮਣ-ਮਰਨ ਵਿਚ (ਤਾਨਿਆ) ਤਾਣਿਆ ਗਿਆ ਹੈ ਕਿ ਹੁਣ ਤੂੰ ਸੰਸਾਰ ਵਿਚ ਆਉਂਦਾ ਜਾਂਦਾ ਰਹਿ।

**ਅਥਵਾ :** (ਗੁਨ) ਵਿਸ਼ਿਆਂ ਦੀ (ਪ੍ਰੀਤਿ) ਪ੍ਰੀਤੀ (ਤੇ) ਕਰਕੇ ਜੀਵ ਅੰਦਰ (ਭਾਂਤੀ) ਭਾਂਤ-ਭਾਂਤ ਦੇ ਪਦਾਰਥਾਂ ਵਿਚ ਚੰਬੇੜਨ ਵਾਲੀ (ਅਨ) ਦ੍ਵੈਤ (ਬਢੀ) ਵੱਧ ਗਈ ਹੈ ਜਿਸ ਕਰਕੇ ਇਹ ਸੰਸਾਰ ਦੀ ਵਾਸ਼ਨਾ ਰੂਪ ਤਾਣੇ ਵਿਚ (ਤਾਨਿਆ) ਤਾਣਿਆ ਗਿਆ ਹੈ ਅਤੇ ਵਾਸ਼ਨਾ ਦਾ ਬੱਝਾ ਹੋਣ ਕਰਕੇ ਜੰਮਣ-ਮਰਨ ਵਿਚ ਪਿਆ ਰਹਿੰਦਾ ਹੈ।

**ਅਥਵਾ :** (ਗੁਨ) ਵਿਸ਼ਿਆਂ ਦੀ ਸੰਗਤ (ਤੇ) ਕਰਕੇ ਜੀਵ ਅੰਦਰ (ਭਾਂਤੀ) ਤਰ੍ਹਾਂ-ਤਰ੍ਹਾਂ ਦੇ (ਅਨ) ਦ੍ਵੈਤ ਦੀ **ਵਾ:** ਦ੍ਵੈਤ ਦਰਸ਼ਨ ਦੀ (ਪ੍ਰੀਤਿ) ਪ੍ਰੀਤੀ (ਬਢੀ) ਵੱਧ ਗਈ ਹੈ ਜਿਸ ਕਰਕੇ ਇਸ ਨੇ ਆਤਮਾ ਨੂੰ ਆਨੰਦ ਸਰੂਪ ਨਹੀਂ ਸਮਝਿਆ। ਫਿਰ ਜਿਸ ਪ੍ਰਕਾਰ ਜੁਲਾਹਾ ਤਾਣਾ ਤਣਦਾ ਹੈ ਇਸੇ ਪ੍ਰਕਾਰ ਈਸ਼ਰ ਨੇ ਜੀਵ ਨੂੰ ਜੰਮਣ-ਮਰਨ ਵਿਚ (ਤਾਨਿਆ) ਤਾਣ ਦਿੱਤਾ ਹੈ।

**ਜੁਗਤਿ ਜਾਨਿ ਨਹੀ ਰਿਦੈ ਨਿਵਾਸੀ; ਜਲਤ ਜਾਲ, ਜਮ ਫੰਧ ਪਰੇ ॥**

ਜੋ ਪ੍ਰਮੇਸਰ (ਰਿਦੈ ਨਿਵਾਸੀ) ਹਿਰਦੇ ਵਿਚ ਨਿਵਾਸ ਕਰਦਾ ਹੈ। ਜੀਵ ਨੇ ਸਾਧਸੰਗਤ ਦੁਆਰਾ ਉਸ ਵਿਚ (ਜੁਗਤਿ) ਜੁੜਨ ਦੀ ਜੁਗਤੀ ਨਹੀਂ (ਜਾਨਿ) ਜਾਣੀ। ਜਿਸ ਕਰਕੇ ਜੀਵ ਨੂੰ ਇਸ ਲੋਕ ਵਿਚ ਕਾਮ ਆਦਿਕ ਵਿਸ਼ਿਆਂ ਦੀ, ਤ੍ਰਿਸ਼ਨਾ ਦੀ (ਜਲਤ) ਪ੍ਰਜੁਲਤ ਅਗਨੀ (ਜਾਲ) ਜਾਲਦੀ ਹੈ, ਸਾੜਦੀ ਹੈ ਤੇ ਅੰਤ ਨੂੰ ਇਹ ਜੀਵ (ਜਮ) ਜਮਾਂ ਦੀ (ਫੰਧ) ਫਾਹੀ ਵਿਚ (ਪਰੇ) ਪੈਂਦਾ ਹੈ।

**ਅਥਵਾ :** ਅੰਤਰਮੁਖ ਬਿਰਤੀ ਦੁਆਰਾ (ਰਿਦੈ) ਹਿਰਦੇ ਵਿਚ (ਨਿਵਾਸੀ) ਵੱਸਣ ਵਾਲੀ (ਜੁਗਤਿ) ਜੁਗਤੀ ਇਸ ਜੀਵ ਨੇ ਨਹੀਂ (ਜਾਨਿ) ਜਾਣੀ। ਜਿਸ ਕਰਕੇ ਜੀਵ ਇੱਥੇ ਭਾਵ ਇਸ ਲੋਕ ਵਿਚ ਤਾਂ ਮੋਹ ਦੇ ਜਾਲ ਕਰਕੇ ਤ੍ਰਿਸ਼ਨਾ ਰੂਪ ਅੱਗ ਵਿਚ (ਜਲਤ) ਜਲਦਾ ਹੈ ਅਤੇ ਅਖੀਰ ਨੂੰ (ਜਮ) ਜਮਾਂ ਦੀ (ਫੰਧ) ਫਾਹੀ ਵਿਚ (ਪਰੇ) ਪੈਂਦਾ ਹੈ।

**ਬਿਖੁ ਫਲ ਸੰਚਿ, ਭਰੇ ਮਨ ਐਸੇ; ਪਰਮ ਪੁਰਖ ਪ੍ਰਭ, ਮਨ ਬਿਸਰੇ ॥੨॥**

ਜਿਵੇਂ ਕਿਸੇ ਵੈਸ਼ਨੋ ਨੇ ਬਹੁਤੇ ਪੂੜੇ ਖਾ ਲਏ, ਪੇਟ ਵਿਚ ਦਰਦ ਹੋਣ ਲੱਗ ਪਿਆ। ਕਿਸੇ ਨੇ ਕਿਹਾ ਚੂਰਨ ਖਾ ਲੈ। ਕਹਿੰਦਾ ਜੇ ਚੂਰਨ ਖਾਣ ਜਿੰਨੀ ਥਾਂ ਹੁੰਦਾ ਤਾਂ ਹੋਰ ਪੂੜਾ ਨਾ ਅੰਦਰ ਪਾ ਲੈਂਦਾ। ਐਸੇ ਹੀ ਜੀਵ ਨੇ ਆਪਣਾ ਮਨ (ਬਿਖੁ) ਵਿਸ਼ਿਆਂ ਦੇ ਫਲ (ਸੰਚਿ) ਇਕੱਠੇ ਕਰਕੇ (ਭਰੇ) ਭਰ ਛੱਡਿਆ ਹੈ। **ਵਾ:** (ਬਿਖੁ)

ਵਿਸ਼ਿਆਂ ਨੂੰ ਫਲਾਂ ਦੀ ਤਰ੍ਹਾਂ ਸਮਝ ਕੇ (ਸੰਚਿ) ਇਕੱਤਰ ਕਰਕੇ ਆਪਣਾ (ਮਨ) ਹਿਰਦਾ (ਭਰੇ) ਭਰਨਾ ਕੀਤਾ ਹੈ। ਮਹਾਰਾਜ ਦੇ ਸਿਮਰਨ ਕਰਨ ਦਾ ਕੋਈ ਥਾਂ ਨਹੀਂ ਛੱਡਿਆ। ਜਿਸ ਕਰਕੇ ਜੀਵ ਦੇ ਮਨ ਵਿਚੋਂ ਪਰਮ ਪੁਰਖ ਪ੍ਰਭੂ (ਬਿਸਰੇ) ਭੁੱਲ ਗਿਆ ਹੈ। **ਵਾ:** ਜੋ ਸਾਰਿਆਂ ਨਾਲੋਂ (ਪਰਮ) ਵੱਡਾ ਹੈ, (ਪੁਰਖ) ਸਾਰਿਆਂ ਥਾਵਾਂ ਵਿਚ ਪੂਰਨ ਤੇ (ਪ੍ਰਭ) ਸਮਰੱਥ ਪ੍ਰਮੇਸਰ ਹੈ, ਉਹ ਜੀਵ ਦੇ ਮਨ ਵਿਚੋਂ (ਬਿਸਰੇ) ਭੁੱਲ ਚੁੱਕਾ ਹੈ।

ਨੋਟ : ਸਤਿਗੁਰੂ ਜੀ ਨੇ ਇਸ ਪੰਕਤੀ ਵਿਚੋਂ ਜੋ 'ਪਰਮ ਪੁਰਖ' ਸ਼ਬਦ ਵਰਤਿਆ ਹੈ, ਉਹ ਪ੍ਰਮੇਸਰ ਦਾ ਵਾਚਕ ਹੈ। ਸਾਂਖੀਆਂ ਵਾਲਾ ਪੁਰਖ ਨਹੀਂ ਸਮਝਣਾ। ਜਦੋਂ ਕਿਤੇ ਹਿਰਨਗਰਭ ਪਰਲੋ ਦੇ ਸਮੇਂ ਬ੍ਰਹਮੰਡ ਦਾ ਭਖਣ ਕਰਦਾ ਹੈ। ਉਸ ਸਮੇਂ ਸਾਂਖੀਆਂ ਦੇ ਪੁਰਖ ਦੀਆਂ ਤਾਂ ਡਰਦੇ ਮਾਰੇ ਚੀਕਾਂ ਹੀ ਨਿਕਲ ਜਾਂਦੀਆਂ ਹਨ।

## ਗਿਆਨ ਪ੍ਰਵੇਸੁ, ਗੁਰਹਿ ਧਨੁ ਦੀਆ; ਧਿਆਨੁ ਮਾਨੁ, ਮਨ ਏਕ ਮਏ ॥

ਜਿਸ ਨੂੰ ਗੁਰੂ ਸਾਹਿਬ ਦਾ ਗਿਆਨ ਪ੍ਰਗਟ ਹੋਇਆ ਹੈ, ਗੁਰੂ ਸਾਹਿਬ ਨੇ ਨਾਮ ਰੂਪ ਧਨ ਦਿੱਤਾ ਹੈ। ਨਾਮ ਰੂਪ ਧਨ ਨੂੰ ਸ੍ਰਵਣ ਕਰਕੇ ਫੇਰ ਮੰਨਣ ਰੂਪ ਧਨ ਪ੍ਰਾਪਤ ਕੀਤਾ ਹੈ। ਮੰਨਣ ਕਰਕੇ ਫੇਰ (ਮਨ ਏਕ) ਇਕ ਦਾ ਨਿਧਿਆਸਣ ਕੀਤਾ ਹੈ। ਇਸ ਪ੍ਰਕਾਰ ਉਹਨਾਂ ਦੇ ਨਿਧਿਆਸਣ ਕਰਨੇ ਕਰਕੇ ਤੇ ਤਤ ਤ੍ਵੰ ਦਾ ਸੋਧਨ ਕਰਨੇ ਕਰਕੇ ਫੇਰ ਅਪ੍ਰੋਖ ਗਿਆਨ ਅੰਦਰ ਪ੍ਰਵੇਸ਼ ਹੋ ਗਿਆ ਹੈ। ਅਪ੍ਰੋਖ ਗਿਆਨ ਦੇ ਪ੍ਰਵੇਸ਼ ਹੋਣੇ ਕਰਕੇ ਗੁਰਾਂ ਨੇ ਆਤਮਾਨੰਦ ਰੂਪ ਧਨ ਬਖਸ਼ ਦਿੱਤਾ ਹੈ। (ਧਿਆਨੁ ਮਾਨੁ ਮਨ ਏਕ ਮਏ) ਇਸ ਪ੍ਰਕਾਰ ਜਦੋਂ ਮਨ ਵਿਚ ਵਾਹਿਗੁਰੂ ਦੇ ਸਰੂਪ ਦਾ ਧਿਆਨ (ਮਾਨੁ) ਮੰਨਿਆ ਭਾਵ ਧਾਰਨ ਕੀਤਾ, ਤਾਂ ਧਿਆਨ ਦੇ ਪਰਿਪੱਕ ਹੋਣ ਕਰਕੇ ਉਸ (ਏਕ) ਇੱਕ ਪ੍ਰਮੇਸਰ ਦਾ (ਮਏ) ਰੂਪ ਹੀ ਹੋ ਗਏ, ਭਾਵ ਉਸ ਧਿਆਤਾ-ਧਿਆਨ-ਧੇਯ ਤ੍ਰਿਪੁਟੀ ਨੂੰ ਮੇਟ ਕੇ ਉਸ ਵਾਹਿਗੁਰੂ ਵਿਚ ਹੀ ਅਭਦੇ ਹੋ ਗਏ।

ਅਥਵਾ : ਜਿੰਨ੍ਹਾਂ ਦੇ ਤਾਈਂ ਗੁਰਹਿ (ਧਨੁ ਦੀਆ) ਗੁਰਾਂ ਨੇ ਨਾਮ ਧਨ ਦਿੱਤਾ ਹੈ ਅਤੇ ਜਿੰਨ੍ਹਾਂ ਦਾ (ਮਾਨੁ ਮਨ) ਮਨ ਨਾਮ ਵਿਚ ਮੰਨ ਗਿਆ ਹੈ। ਉਹ ਧਿਆਨ ਲਾਉਂਦੇ ਹਨ ਤੇ ਜਿੰਨ੍ਹਾਂ ਦੇ ਮਨ ਵਿਚ ਗਿਆਨ ਨੇ ਪ੍ਰਵੇਸ਼ ਕੀਤਾ ਹੈ। (ਏਕ ਮਏ) ਉਹ ਪ੍ਰਮੇਸਰ ਵਿਚ ਮਿਲ ਕੇ ਇਕ ਰੂਪ ਹੋ ਗਏ ਹਨ।

## ਪ੍ਰੇਮ ਭਗਤਿ ਮਾਨੀ, ਸੁਖੁ ਜਾਨਿਆ; ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥

ਜਿੰਨ੍ਹਾਂ ਨੇ (ਪ੍ਰੇਮ ਭਗਤਿ) ਪ੍ਰੇਮਾ ਭਗਤੀ ਨੂੰ ਸਾਧਸੰਗਤ ਦੁਆਰਾ (ਮਾਨੀ) ਮੰਨਿਆ ਹੈ ਉਹਨਾਂ ਨੇ ਹਿਰਦੇ ਵਿਚ ਸੁੱਖ ਸਰੂਪ ਨੂੰ ਜਾਨਿਆ ਹੈ। ਜਿਸ ਕਰਕੇ ਉਹ ਇਸ ਲੋਕ ਦੇ ਪਦਾਰਥਾਂ ਦੇ ਭੋਗਣ ਵੱਲੋਂ ਵੀ ਤ੍ਰਿਪਤ ਹੋ ਗਏ ਹਨ। ਫਿਰ ਸਵਰਗ ਆਦਿਕਾਂ ਦੇ ਭੋਗਾਂ ਦੀ ਵੀ ਉਹਨਾਂ ਨੂੰ ਕੋਈ ਇੱਛਾ ਨਹੀਂ ਅਤੇ ਬ੍ਰਹਮ ਲੋਕ ਦੇ ਪਦਾਰਥਾਂ ਵੱਲੋਂ ਵੀ ਉਹ (ਅਘਾਨੇ) ਰੱਜ ਗਏ ਹਨ। ਇਉਂ ਸਾਰੀਆਂ ਵਾਸ਼ਨਾ ਨੂੰ ਮੇਟ ਕੇ ਉਹ ਪੁਰਖ (ਮੁਕਤਿ ਭਏ) ਮੁਕਤ ਹੋ ਗਏ ਹਨ।

## ਜੋਤਿ ਸਮਾਇ ਸਮਾਨੀ ਜਾ ਕੈ; ਅਛਲੀ ਪ੍ਰਭੁ ਪਹਿਚਾਨਿਆ ॥

*('ਅ-ਛਲੀ' ਨਹੀਂ ਪੜ੍ਹਨਾ)*

ਜਿਸ ਪ੍ਰਮੇਸਰ ਦੀ ਜੋਤ, ਸੱਤਾ ਸਾਰਿਆਂ ਵਿਚ **ਵਾ:** ਖਟ ਜੋਤੀਆਂ ਵਿਚ (ਸਮਾਇ) ਸਮਾਈ ਹੋਈ ਹੈ। ਉਸ ਦੀ ਸਿੱਖਿਆ (ਜਾ ਕੈ) ਜਿੰਨ੍ਹਾਂ ਦੇ ਹਿਰਦੇ ਵਿਚ ਗੁਰਾਂ ਦੇ ਉਪਦੇਸ਼ ਦੁਆਰਾ (ਸਮਾਨੀ) ਸਮਾ ਗਈ, ਮਿਲ ਗਈ ਹੈ। ਉਹਨਾਂ ਨੇ (ਅਛਲੀ) ਛਲਣ ਤੋਂ ਰਹਿਤ ਪ੍ਰਭੂ ਨੂੰ (ਪਹਿਚਾਨਿਆ) ਪਛਾਣ ਲਿਆ ਹੈ। **ਵਾ:** ਜਿਸ ਦੇ ਤਾਈਂ ਕਾਮ, ਕ੍ਰੋਧ, ਮਾਇਆ ਆਦਿਕ ਕੋਈ ਨਹੀਂ ਛਲ ਸਕਦਾ, ਉਸ ਨੂੰ ਪਛਾਣ ਲਿਆ ਹੈ।

**ਧੰਨੈ ਧਨੁ ਪਾਇਆ ਧਰਣੀਧਰੁ; ਮਿਲਿ ਜਨ ਸੰਤ ਸਮਾਨਿਆ ॥੪॥੧॥**

**(ਧੰਨੈ ਧਨੁ ਪਾਇਆ ਧਰਣੀਧਰੁ)** ਭਗਤ ਧੰਨਾ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ (ਧਰਣੀ) ਧਰਤੀ ਨੂੰ (ਧਰੁ) ਧਾਰਨ ਕਰਨ ਵਾਲੇ ਪ੍ਰਮੇਸਰ ਦੇ ਨਾਮ ਰੂਪ ਧਨ ਨੂੰ ਪਾਇਆ ਹੈ। **ਵਾ:** (ਧਰਣੀ) ਬੁੱਧੀ ਦੇ ਅੰਦਰ (ਧਰਣੀ) ਖਿਮਾ (ਧਰੁ) ਧਾਰਨ ਕਰਕੇ ਨਾਮ ਰੂਪ ਧਨ ਪਾਇਆ ਹੈ। **ਵਾ:** (ਧਰਣੀ) ਭੂਮਾ ਰੂਪ ਬ੍ਰਹਮ ਨੂੰ ਹਿਰਦੇ ਵਿਚ (ਧਰੁ) ਧਾਰਨ ਕਰਨ ਰੂਪ ਧਨ ਪਾਇਆ ਹੈ।

**ਪ੍ਰਸ਼ਨ :** ਕਦੋਂ ਪਾਇਆ?

**ਉੱਤਰ :** **(ਮਿਲਿ ਜਨ ਸੰਤ ਸਮਾਨਿਆ)** ਜਦੋਂ ਸੰਤ ਜਨਾਂ ਨਾਲ ਮਿਲ ਕੇ ਸਮਤਾ ਬਿਰਤੀ ਆ ਗਈ। ਸਾਰਿਆਂ ਵਿਚ ਵਾਹਿਗੁਰੂ ਨੂੰ (ਸਮਾਨਿਆ) ਸਮਾਇਆ ਹੋਇਆ ਜਾਣ ਲਿਆ। **ਵਾ:** ਜਦੋਂ ਸੰਤ ਜਨਾਂ ਨਾਲ ਮਿਲ ਕੇ ਬਿਰਤੀ ਪ੍ਰਮੇਸਰ ਵਿਚ (ਸਮਾਨਿਆ) ਸਮਾ ਗਈ। **ਵਾ:** ਜਦੋਂ ਸੰਤ-ਜਨਾਂ ਨਾਲ ਮਿਲ ਕੇ ਮਨ ਰਾਗ-ਦ੍ਵੈਖ ਵੱਲੋਂ (ਸਮਾਨਿਆ) ਸਮਾਨ ਹੋ ਗਿਆ।

**ਅਥਵਾ :** ਜਿੰਨ੍ਹਾਂ ਦਾ ਮਨ ਸੰਤ-ਜਨਾਂ ਦੀ ਸੰਗਤ ਵਿਚ ਮਿਲ ਕੇ ਮਹਾਰਾਜ ਦੇ ਨਾਮ ਵਿਚ (ਸਮਾਨਿਆ) ਸਮਾ ਗਿਆ, ਮਿਲ ਗਿਆ ਹੈ। ਉਹਨਾਂ ਨੇ (ਧਰਣੀ) ਧਰਤੀ ਦੇ (ਧਰੁ) ਧਾਰਨ ਵਾਲੇ ਪ੍ਰਮੇਸਰ ਦੇ ਸਰੂਪ ਰੂਪ ਧਨ ਨੂੰ (ਪਾਇਆ) ਪਾ ਲਿਆ ਹੈ। ਜਦੋਂ ਤੁਸੀਂ ਵੀ ਸੰਤ-ਜਨਾਂ ਨਾਲ ਮਿਲੋਗੇ ਤਾਂ ਤੁਹਾਡਾ ਮਨ ਵੀ ਸਮਤਾ ਵਿਚ ਆ ਜਾਵੇਗਾ। ਫਿਰ ਤੁਸੀਂ ਵੀ ਵਾਹਿਗੁਰੂ ਦੇ ਸਰੂਪ ਨਾਲ ਮਿਲ ਜਾਵੋਗੇ।

**ਮਹਲਾ ੫ ॥**

**ਉਥਾਨਕਾ :**

ਜਿਸ ਵਕਤ ਸ੍ਰੀ ਰਾਮਸਰ ਸਾਹਿਬ ਵਿਖੇ ਸਾਰੇ ਭਗਤ ਰੂਪ ਧਾਰ ਕੇ ਬਾਣੀ ਲਿਖਾਉਣ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਆਏ ਤਾਂ ਉਸ ਵਕਤ ਭਗਤ ਧੰਨਾ ਜੀ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਆਪ ਜੀ ਮੈਨੂੰ ਉਪਦੇਸ਼ ਬਖਸੋ। ਤਾਂ ਸਤਿਗੁਰੂ ਜੀ ਨੇ ਭਗਤ ਧੰਨਾ ਜੀ ਨੂੰ ਸਿਰੋਪਾਉ ਬਖਸ਼ਦੇ ਹੋਏ ਉਹਨਾਂ ਦੇ ਨਾਮ 'ਤੇ ਇਹ ਪਾਵਨ ਸ਼ਬਦ ਉਚਾਰਨ ਕੀਤਾ। ਸਤਿਗੁਰੂ ਜੀ ਇਸ ਸ਼ਬਦ ਦੁਆਰਾ ਗੁਰਬਾਣੀ ਤੇ ਭਗਤ ਬਾਣੀ ਦੀ ਏਕਤਾ, ਅਭੇਦਤਾ ਦਿਖਾ ਰਹੇ ਹਨ। ਜਿੰਨਾਂ-ਜਿੰਨਾਂ ਨੇ ਪ੍ਰਮੇਸਰ ਦੀ ਭਗਤੀ ਕਰਕੇ ਜੋ-ਜੋ ਫਲ ਪ੍ਰਾਪਤ ਕੀਤਾ ਹੈ। ਉਹ ਸਤਿਗੁਰੂ ਜੀ ਦੱਸਦੇ ਹਨ। ਭਗਤ ਧੰਨਾ ਜੀ 'ਗੋਬਿੰਦ ਗੋਬਿੰਦ' ਦਾ ਜਾਪ ਕਰਿਆ ਕਰਦੇ ਸਨ। ਸੋ ਹਜ਼ੂਰ ਫੁਰਮਾਉਂਦੇ ਹਨ :

**ਗੋਬਿੰਦ ਗੋਬਿੰਦ, ਗੋਬਿੰਦ ਸੰਗਿ; ਨਾਮਦੇਉ ਮਨੁ ਲੀਣਾ ॥**

ਹੇ ਭਾਈ! ਜਦੋਂ (ਗੋ) ਇੰਦਰੀਆਂ ਦਾ (ਬਿੰਦ) ਪ੍ਰਕਾਸ਼ਕ (ਗੋ) ਪ੍ਰਿਥਵੀ ਦੀ (ਬਿੰਦ) ਰੱਖਿਆ ਕਰਨ ਵਾਲੇ ਅਤੇ (ਗੋ) ਗੁਰਾਂ ਦੀ ਬਾਣੀ ਕਰਕੇ (ਬਿੰਦ) ਜਾਨਣੇ ਯੋਗ ਪ੍ਰਮੇਸਰ (ਸੰਗਿ) ਨਾਲ (ਨਾਮਦੇਉ) ਭਗਤ ਨਾਮਦੇਵ ਜੀ ਦਾ ਮਨ (ਲੀਣਾ) ਲੀਨ ਹੋਇਆ।

**ਅਥਵਾ :** ਜਦੋਂ (ਨਾਮਦੇਉ) ਭਗਤ ਨਾਮਦੇਵ ਜੀ ਦਾ ਮਨ (ਗੋਬਿੰਦ ਗੋਬਿੰਦ ਗੋਬਿੰਦ) ਮਨ, ਬਾਣੀ, ਸਰੀਰ ਕਰਕੇ ਪ੍ਰਮੇਸਰ ਦੇ ਨਾਮ (ਸੰਗਿ) ਨਾਲ (ਲੀਣਾ) ਲੀਨ ਹੋਇਆ।

**ਆਢ ਦਾਮ ਕੋ ਛੀਪਰੋ; ਹੋਇਓ ਲਾਖੀਣਾ ॥੧॥ ਰਹਾਉ ॥**

ਉਸ ਵਕਤ (ਛੀਪਰੋ) ਛੀਂਬਿਆਂ ਦਾ ਕੰਮ ਕਰਨ ਵਾਲੇ ਭਗਤ ਨਾਮਦੇਵ ਜੀ, ਜੋ ਕਿ ਕੱਪੜੇ ਧੋ ਕੇ, ਮਾਇਕੀ

ਕੰਮ ਕਰਕੇ (ਆਢ) ਅੱਧੀ (ਦਾਮ) ਦਮੜੀ (ਕੋ) ਨੂੰ ਪ੍ਰਾਪਤ ਕਰਦੇ ਸਨ। ਉਹ (ਲਾਖੀਣਾ) ਲੱਖਾਂ ਦੀ ਕੀਮਤ ਦੇ (ਹੋਇਓ) ਹੋ ਗਏ।

**ਅਥਵਾ :** ਜਿਹੜਾ (ਛੀਪਰੋ) ਛੀਪਾ ਜਾਤੀ ਦਾ ਭਗਤ ਨਾਮਦੇਵ (ਆਢ ਦਾਮ ਕੋ) (ਦਾਮ) ਦਮਾਂ ਭਾਵ ਸਾਹਾਂ ਦੇ (ਆਢ) ਆਸਰੇ ਚੱਲਣ ਵਾਲੇ ਸਰੀਰ ਨੂੰ ਪਾਲਣ ਵਾਸਤੇ ਛਾਪਿਆਂ ਦਾ ਕੰਮ ਕਰਦਾ ਸੀ **ਵਾ:** ਜੋ ਭਗਤ ਪਹਿਲਾਂ (ਦਾਮ) ਸੁਆਸਾਂ ਨੂੰ (ਆਢ) ਆਸਰਾ ਦੇਣ ਵਾਲਾ ਅੰਨ-ਪਾਣੀ ਭਾਵ ਰੋਜ਼ੀ ਰੋਟੀ ਕਮਾਉਣ ਵਾਸਤੇ ਛਾਪੇ ਲਾਉਣ ਰੂਪ ਮਾਇਕੀ ਕੰਮ ਕਰਦਾ ਸੀ। ਉਸ ਨੂੰ ਪ੍ਰਮੇਸ਼ਰ ਨੇ ਦੁਨੀਆਂ ਵਿਚ ਇਤਨੀ ਵੱਡੀ ਵਡਿਆਈ ਦਿੱਤੀ ਕਿ ਉਹ ਨਾਮ ਜਪਣ ਕਰਕੇ ਪ੍ਰਮੇਸਰ ਦੇ (ਹੋਇਓ ਲਾਖੀਣਾ) ਲਖ ਸਰੂਪ ਨੂੰ ਲਖਣ ਭਾਵ ਜਾਨਣ ਵਾਲਾ ਹੋ ਗਿਆ।

## ਸਾਖੀ—ਭਗਤ ਨਾਮਦੇਵ ਜੀ ਦੀ

ਜਦੋਂ ਭਗਤ ਨਾਮਦੇਵ ਜੀ ਨੇ ਬਾਦਸ਼ਾਹ ਸਲੇਮ ਸ਼ਾਹ ਦੀ ਗਊ ਜਿੰਦਾ ਕੀਤੀ ਤਾਂ ਉਸ ਨੇ ਸੋਨੇ ਰਤਨਾਂ ਨਾਲ ਜੜਤ ਇਕ ਸੇਜਾ ਆਪਣੇ ਨੌਕਰਾਂ ਕੋਲੋ ਚੁਕਵਾ ਕੇ ਭਗਤ ਜੀ ਦੇ ਨਾਲ ਭੇਜ ਦਿੱਤੀ ਅਤੇ ਕਿਹਾ ਕਿ ਜਿੱਥੇ ਵੀ ਭਗਤ ਜੀ ਬੈਠਿਆ ਕਰ, ਉੱਥੇ ਹੀ ਇਹਨਾਂ ਨੂੰ ਸੇਜਾ ਡਾਹ ਦਿਆ ਕਰੋ। ਜਦੋਂ ਭਗਤ ਜੀ ਪਹਿਲੇ ਦਿਨ ਗੋਦਾਵਰੀ 'ਤੇ ਗਏ ਤਾਂ ਮਨ ਵਿਚ ਸੋਚਿਆ ਕਿ ਇਹਨਾਂ ਨੇ ਮੈਨੂੰ ਭਜਨ-ਸਿਮਰਨ ਨਹੀਂ ਕਰਨ ਦੇਣਾ। ਨੌਕਰਾਂ ਨੂੰ ਕਿਹਾ ਕਿ ਇਸ ਸੇਜਾ ਨੂੰ ਨਦੀ ਵਿਚ ਟਿਕਾ ਦਿਉ। ਜਦੋਂ ਨੌਕਰਾਂ ਨੇ ਸੇਜਾ ਨਦੀ ਵਿਚ ਰੱਖੀ ਤਾਂ ਉਹ ਪਾਣੀ ਵਿਚ ਅਲੋਪ ਹੋ ਗਈ। ਨੌਕਰਾਂ ਨੇ ਬਾਦਸ਼ਾਹ ਨੂੰ ਜਾ ਕੇ ਦੱਸ ਦਿੱਤਾ। ਬਾਦਸ਼ਾਹ ਨੂੰ ਸੁਣ ਕੇ ਬੜਾ ਹੌਲ ਪਿਆ। ਮਨ ਵਿਚ ਸੋਚਣ ਲੱਗਾ ਕਿ ਭਗਤ ਨਾਮਦੇਵ ਨੇ ਮੇਰੇ ਵੱਲੋਂ ਭੇਟਾ ਕੀਤੀ ਗਈ ਕੀਮਤੀ ਵਸਤੂ ਦੀ ਕਦਰ ਨਹੀਂ ਪਾਈ। ਨੌਕਰਾਂ ਨੂੰ ਕਹਿੰਦਾ ਕਿ ਮੇਰੇ ਵੱਲੋਂ ਜਾ ਕੇ ਕਹੋ ਕਿ ਇਹ ਮੇਰੇ ਸਾਹਿਬਜ਼ਾਦੇ ਦੀ ਸੇਜਾ ਸੀ। ਉਹ ਅੜੀ ਕਰਕੇ ਮੰਗਦਾ ਹੈ। ਤੁਸੀਂ ਸਾਨੂੰ ਇਹ ਸੇਜਾ ਦੇ ਦੇਵੋ ਅਸੀਂ ਤੁਹਾਨੂੰ ਹੋਰ ਸੇਜਾ ਦੇ ਦਿੰਦੇ ਹਾਂ। ਜਦੋਂ ਨੌਕਰਾਂ ਨੇ ਆ ਕੇ ਸੇਜਾ ਮੰਗੀ ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਜਿਸ ਨੇ ਸੇਜਾ ਦਾਨ ਕੀਤੀ ਹੈ ਉਸ ਨੂੰ ਕਹੋ ਕਿ ਆਪ ਆ ਕੇ ਕੱਢ ਲਵੇ। ਜਦੋਂ ਨੌਕਰਾਂ ਨੇ ਜਾ ਕੇ ਦੱਸਿਆ ਤਾਂ ਬਾਦਸ਼ਾਹ ਆਪਣੀਆਂ ਫੌਜਾਂ ਸਮੇਤ ਆ ਗਿਆ। ਕਹਿਣ ਲੱਗਾ ਕਿ ਮਹਾਰਾਜ! ਮੇਰੀ ਸੇਜਾ ਕਿੱਥੇ ਹੈ? ਭਗਤ ਜੀ ਕਹਿੰਦੇ ਹਨ ਕਿ ਨਦੀ ਵਿਚੋਂ ਸਿਆਣ ਕੇ ਕੱਢ ਲੈ। ਜਦੋਂ ਬਾਦਸ਼ਾਹ ਨੇ ਗੋਦਾਵਰੀ ਵੱਲ ਝਾਕਿਆ ਤਾਂ ਉੱਥੇ ਸਾਰੀ ਨਦੀ ਸੇਜਾ ਨਾਲ ਭਰੀ ਹੋਈ ਤੱਕੀ। ਬਾਦਸ਼ਾਹ ਨੇ ਲਾਲਚ ਕਰਕੇ ਸਾਰੀ ਫੌਜ ਅੰਦਰ ਵਾੜ ਦਿੱਤੀ। ਕੇਵਲ ੭੦ ਸੇਜਾਂ ਹੱਥ ਆਈਆਂ, ਬਾਕੀ ਸਾਰੀਆਂ ਪਾਣੀ ਰੂਪ ਹੋ ਗਈਆਂ। ਬਾਦਸ਼ਾਹ ਭਗਤ ਜੀ ਨੂੰ ਕਹਿਣ ਲੱਗਾ ਕਿ ਬਾਕੀ ਦੀਆਂ ਸੇਜਾ ਕਿਧਰ ਚਲੀਆਂ ਗਈਆਂ। ਭਗਤ ਜੀ ਕਹਿੰਦੇ ਤੁਹਾਡੇ ਮੱਤ ਵਿੱਚ ਲਿਖਿਆ ਹੈ ਕਿ "ਦਹ ਦੁਨੀਆਂ ਸਤਰ ਆਖਰ" ਜਿਹੜਾ ਦਾਨ ਕਰੇ ਉਸ ਨੂੰ ਇਸ ਦੁਨੀਆਂ ਵਿਚ ਦਸ ਗੁਣਾਂ ਮਿਲਦਾ ਹੈ ਤੇ ਸਤਰ ਗੁਣਾਂ ਅਖੀਰ 'ਤੇ ਮਿਲਦਾ ਹੈ। ਤੈਨੂੰ ੭੦ ਸੇਜਾਂ ਇੱਥੇ ਹੀ ਮਿਲ ਗਈਆਂ। ਹੁਣ ਬਸ ਕਰ। ਹੋਰ ਲਾਲਚ ਨਾ ਕਰ। ਜਿਸ ਦੇ ਅੰਦਰ ਬਹੁਤੀ ਤ੍ਰਿਸ਼ਨਾ ਹੈ, ਉਹ ਭਾਵੇਂ ਕਿੰਨਾ ਵੀ ਧਨੀ ਕਿਉਂ ਨਾ ਹੋਵੇ, ਕੰਗਾਲ ਹੀ ਮੰਨਿਆ ਜਾਂਦਾ ਹੈ।

**ਜਾ ਕੇ ਤ੍ਰਿਸਨਾ ਬਹੁਤ ਹੈ ਵਹੀ ਪਰਮ ਕੰਗਾਲ॥**

ਇਹ ਸੁਣ ਕੇ ਬਾਦਸ਼ਾਹ ਭਗਤ ਨਾਮਦੇਵ ਜੀ ਦੇ ਪੈਰੀਂ ਪਾ ਗਿਆ। ਗੁਰਬਾਣੀ ਵਿਚ ਵੀ ਜਿਕਰ ਆਇਆ ਹੈ,

**ਜਉ ਗੁਰਦੇਉ ਸਿਹਜ ਨਿਕਸਾਈ॥** *(ਅੰਗ : ੧੧੬੭)*

ਇਸ ਪ੍ਰਕਾਰ, ਭਗਤ ਨਾਮਦੇਵ ਜੀ ਨਾਮ ਦੇ ਪ੍ਰਤਾਪ ਕਰਕੇ ਲੱਖਾਂ ਦੀ ਕੀਮਤ ਦੇ ਹੋ ਗਏ ਸਨ।

**ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ ॥**

ਜਦੋਂ ਭਗਤ ਕਬੀਰ ਸਾਹਿਬ ਜੀ ਨੇ ਬਸਤਰ ਦਾ ਬੁਣਨਾ ਤੇ ਤਾਣੇ ਦਾ ਤਣਨਾ (ਤਿਆਗਿ ਕੈ) ਛੱਡ ਕਰਕੇ ਮਹਾਰਾਜ ਜੀ ਦੇ ਚਰਨਾਂ ਕਮਲਾਂ ਵਿਚ ਪ੍ਰੀਤ ਲਾ ਲਈ।

**ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ ॥੧॥** *(ਗੁਨੀਅ ਬੋਲੋ)*

ਤਾਂ ਉਸ ਸਮੇਂ (ਨੀਚ ਕੁਲਾ ਜੋਲਾਹਰਾ) ਨੀਵੀਂ ਕੁਲ ਵਾਲਾ ਜੁਲਾਹਾ ਭਾਵ ਕਬੀਰ ਜੀ ਮਹਾਰਾਜ ਦੀ ਕਿਰਪਾ ਕਰਕੇ (ਗੁਨੀਯ) ਗੁਣਾਂ ਦਾ (ਗਹੀਰਾ) ਖਜ਼ਾਨਾ (ਭਇਓ) ਹੋ ਗਿਆ ਭਾਵ ਬਣ ਗਿਆ।

## ਸਾਖੀ—ਭਗਤ ਕਬੀਰ ਸਾਹਿਬ ਜੀ ਦੀ

ਇਕ ਵਾਰ ਕਿਸੇ ਨੇ ਭਗਤ ਕਬੀਰ ਸਾਹਿਬ ਜੀ ਨੂੰ ਪੁੱਛਿਆ ਕਿ ਤੁਸੀਂ ਤਾਣੀ ਨੂੰ ਤਣਨਾ ਤੇ ਬਸਤਰ ਨੂੰ ਬੁਣਨਾ ਕਿਉਂ ਛੱਡ ਦਿੱਤਾ ਹੈ। ਤਾਂ ਭਗਤ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਜਿੰਨੇ ਚਿਰ ਤੱਕ ਮੈਂ ਨਲੀ ਭਾਵ ਛੇਕ ਵਿਚੋਂ ਧਾਗਾ ਪਾਉਂਦਾ ਹਾਂ ਉਤਨੇ ਚਿਰ ਤੱਕ ਮੈਨੂੰ ਮੇਰਾ ਵਾਹਿਗੁਰੂ ਭੁੱਲ ਜਾਂਦਾ ਹੈ।

**ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥** *(ਅੰਗ : ੫੨੪)*

ਮੈਂ ਇਤਨਾ ਚਿਰ ਵੀ ਵਾਹਿਗੁਰੂ ਨੂੰ ਨਹੀਂ ਭੁਲਣਾ ਚਾਹੁੰਦਾ। ਇਸ ਲਈ ਮੈਂ ਇਹ ਕੰਮ ਛੱਡ ਦਿੱਤਾ ਹੈ।

**ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥**
**ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥** *(ਅੰਗ : ੫੨੪)*

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ ॥**

(ਬੁਨਨਾ) ਜੋ **"ਸੀਧਾ ਛੋਡਿ ਅਪੂਠਾ ਬੁਨਨਾ ॥"** ਸੀ **ਵਾ:** ਜੋ ਸੰਸਾਰ ਦੇ ਨਾਲ ਪ੍ਰੇਮ ਪਾਉਣ ਰੂਪ ਬਸਤਰ ਨੂੰ ਬੁਣਨਾ ਸੀ **ਵਾ:** ਜੋ ਅਗਿਆਨ ਦੇ ਸਹਿਤ ਦੇਹ ਨੂੰ ਆਪਣਾ ਆਪ ਮੰਨਣ ਰੂਪ ਬਸਤਰ ਬੁਣਨਾ ਸੀ ਅਤੇ (ਤਨਨਾ) ਜੋ ਸੰਸਾਰ ਦੀਆਂ ਤਰਕਾਂ ਆਦਿਕਾਂ ਦਾ ਤਾਣਾ ਤਣਨਾ ਸੀ ਜਾਂ ਜੋ ਤਰਕਾਂ ਮਾਰਨ ਰੂਪ ਤਾਣਾ ਤਣਨਾ ਸੀ। ਜਦੋਂ ਕਬੀਰ ਸਾਹਿਬ ਜੀ ਨੇ ਇਸ ਨੂੰ ਤਿਆਗ (ਕੈ) ਕਰਕੇ (ਕਬੀਰਾ) ਵੱਡੇ ਪ੍ਰਮੇਸਰ ਦੇ ਚਰਨਾਂ ਕਮਲਾਂ ਵਿਚ (ਪ੍ਰੀਤਿ) ਪ੍ਰੀਤੀ ਲਾਉਣਾ ਕੀਤੀ।

**ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ ॥੧॥**

ਤਦੋਂ (ਨੀਚ) ਨੀਵਾਂ (ਕੁਲਾ) ਕੁਲ ਵਾਲਾ (ਜੋਲਾਹਰਾ) ਜੁਲਾਹਾ **ਵਾ:** ਜੁਲਾਹਿਆਂ ਵਿਚੋਂ ਵੀ ਨੀਵਾਂ ਜੁਲਾਹਾ ਭਾਵ ਭਗਤ ਕਬੀਰ (ਗੁਨੀਯ) ਗੁਣਾਂ ਦਾ **ਵਾ:** (ਗੁਨੀਯ) ਗਿਆਨ ਦਾ (ਗਹੀਰਾ) ਸਮੁੰਦਰ (ਭਇਓ) ਹੋ ਗਿਆ ਭਾਵ ਬਣ ਗਿਆ। **ਵਾ:** (ਜੋ+ਲਾਹਰਾ) ਜਿੰਨ੍ਹਾਂ ਦੇ ਅੰਦਰ ਭਗਤ ਕਬੀਰ ਜੀ ਦੀ ਨਿਆਈਂ ਪ੍ਰਮੇਸਰ ਦੇ ਪ੍ਰੇਮ ਦੀ (ਲਾਹਰਾ) ਲਹਿਰ ਉੱਠਦੀ ਹੈ ਉਹ (ਲਾਹ+ਰਾ) (ਰਾ) ਪਿਆਰੇ ਵਿਆਪਕ ਪ੍ਰਮੇਸਰ ਦਾ ਪ੍ਰਾਪਤੀ ਰੂਪ (ਲਾਹ) ਲਾਹਾ ਲੈ ਗਏ ਹਨ।

**ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ ਤਿਆਗੀ ਮਾਇਆ ॥**

ਜਿਹੜੇ ਭਗਤ ਰਵਿਦਾਸ ਜੀ ਦੀ ਜਾਤ ਦੇ ਗੁਆਂਢੀ (ਨੀਤਿ) ਨਿਤਾਪ੍ਰਤੀ (ਢੋਰ) ਮੁਰਦੇ ਪਸ਼ੂਆਂ ਦੇ ਤਾਈਂ (ਢੁਵੰਤਾ) ਢੋਂਦੇ ਸਨ। ਜਦੋਂ (ਤਿਨਿ) ਤਿਸ ਰਵਿਦਾਸ ਜੀ ਨੇ ਮਾਇਆ ਦਾ ਮੋਹ ਤਿਆਗ ਦਿੱਤਾ, ਛੱਡ ਦਿੱਤਾ।

## ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ ॥੨॥

ਤਦੋਂ ਉਹਨਾਂ ਨੇ ਬੰਦਗੀ ਕਰਕੇ (ਹਰਿ) ਹਰੀ ਦਾ ਪ੍ਰਤੱਖ ਦਰਸ਼ਨ ਪਾਇਆ। ਜਿਸ ਕਰਕੇ ਉਹ ਸਾਰੀ ਸਾਧਸੰਗਤ ਵਿਚ ਪ੍ਰਗਟ (ਹੋਆ) ਹੋ ਗਏ।

**ਅਥਵਾ :** ਜਦੋਂ ਸਾਧਸੰਗਤ ਵਿਚ ਮਿਲ ਕੇ ਭਗਤ ਰਵਿਦਾਸ ਜੀ ਨੂੰ (ਹਰਿ) ਹਰੀ ਪ੍ਰਮੇਸਰ ਦਾ (ਪਰਗਟੁ) ਪ੍ਰਤੱਖ ਦਰਸ਼ਨ (ਹੋਆ) ਹੋ ਗਿਆ ਤਾਂ ਉਸ ਵਕਤ ਭਗਤ ਜੀ ਨੇ ਆਪ ਦਰਸ਼ਨ (ਪਾਇਆ) ਪਾ ਕੇ ਹੋਰਨਾਂ ਸੰਗਤਾਂ ਨੂੰ ਵੀ ਹਰੀ ਦਾ ਦਰਸ਼ਨ ਕਰਵਾਇਆ।

## ਸਾਖੀ—ਭਗਤ ਰਵਿਦਾਸ ਜੀ ਦੇ ਮਾਇਆ ਤਿਆਗਣ ਦੀ

ਇਕ ਵਾਰ ਅੰਤਰਜਾਮੀ ਪ੍ਰਮੇਸਰ ਨੇ ਭਗਤ ਰਵਿਦਾਸ ਜੀ ਨੂੰ ਪਰਖਣ ਵਾਸਤੇ ਕਿਹਾ ਕਿ ਤੂੰ ਜੁੱਤੀਆਂ ਕਿਸ ਵਾਸਤੇ ਗੰਢਦਾ ਫਿਰਦਾ ਹੈਂ। ਇਹ ਪਾਰਸ ਦੀ ਵੱਟੀ ਆਪਣੇ ਕੋਲ ਰੱਖਿਆ ਕਰ। ਭਗਤ ਜੀ ਕਹਿੰਦੇ, "ਮਹਾਰਾਜ! ਇਸ ਪਾਰਸ ਵਿਚ ਕਿਹੜਾ ਗੁਣ ਹੈ?" ਉਸ ਵਕਤ ਮਹਾਰਾਜ ਜੀ ਨੇ ਰਵਿਦਾਸ ਜੀ ਦੀ ਛੇਕ ਕੱਢਣ ਵਾਲੀ ਆਰੀ ਤੇ ਚੰਮ ਛਿਲਣ ਵਾਲੀ ਰੰਬੀ ਨੂੰ ਪਾਰਸ ਦੀ ਵੱਟੀ ਲਾ ਕੇ ਸੋਨੇ ਦਾ ਬਣਾ ਦਿੱਤਾ। ਜਦੋਂ ਆਰੀ ਤੇ ਰੰਬੀ ਸੋਨੇ ਦੀ ਹੋ ਗਈ ਤਾਂ ਭਗਤ ਜੀ ਨੇ ਜੁੱਤੀਆਂ ਗੰਢਣ ਦਾ ਕੰਮ ਛੱਡ ਦਿੱਤਾ। ਜਦੋਂ ਲੋਕ ਜੁੱਤੀਆਂ ਗੰਢਾਉਣ ਵਾਸਤੇ ਆਉਂਦੇ ਤਾਂ ਭਗਤ ਜੀ ਨੇ ਅੱਗੋਂ ਕਹਿ ਦਿੰਦੇ ਕਿ ਮੇਰੇ ਕੋਲ ਨਾ ਆਰੀ ਤੇ ਨਾ ਹੀ ਰੰਬੀ ਹੈ। ਮੈਂ ਤੁਹਾਡੀ ਜੁੱਤੀ ਕਿਵੇਂ ਗੰਢਾ।

**ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥** *(ਅੰਗ : ੬੫੯)*

ਇਸ ਲਈ ਮੇਰੇ ਕੋਲੋਂ ਹੁਣ ਇਹ ਕੰਮ ਨਹੀਂ ਹੁੰਦਾ। ਇਕ ਮਹੀਨੇ ਬਾਅਦ ਅੰਤਰਜਾਮੀ ਪ੍ਰਮੇਸਰ ਫਿਰ ਸੰਤ ਦਾ ਰੂਪ ਧਾਰ ਕੇ ਆਏ ਤੇ ਕਹਿਣ ਲੱਗੇ ਕਿ ਹੁਣ ਤੱਕ ਤਾਂ ਤੂੰ ਕਾਫੀ ਸੋਨਾ ਬਣਾ ਲਿਆ ਹੋਣਾ ਹੈ। ਸਾਨੂੰ ਪਾਰਸ ਦੀ ਵੱਟੀ ਵਾਪਿਸ ਕਰ ਦੇ। ਭਗਤ ਜੀ ਕਹਿੰਦੇ ਕਿ ਜਿੱਥੇ ਰੱਖੀ ਸੀ ਉਥੋਂ ਲੈ ਲਵੋ। ਜਦੋਂ ਵੇਖੀ ਤਾਂ ਉੱਥੇ ਹੀ ਪਈ ਸੀ। ਪੁੱਛਣ ਲੱਗੇ ਕਿ ਤੂੰ ਸੋਨਾ ਕਿਉਂ ਨਹੀਂ ਬਣਾਇਆ। ਤਾਂ ਭਗਤ ਜੀ ਕਹਿੰਦੇ ਕਿ ਮੈਂ ਤੁਹਾਡੀ ਭਗਤੀ ਕਰਾਂ ਕਿ ਸੋਨਾ ਬਣਾਵਾਂ। ਇਸ ਪ੍ਰਕਾਰ, ਭਗਤ ਰਵਿਦਾਸ ਜੀ ਨੇ ਪਾਰਸ ਦੀ ਵੱਟੀ ਪਾ ਕੇ ਵੀ ਸੋਨਾ ਬਣਾਉਣ ਦਾ ਲਾਲਚ ਨਹੀਂ ਕੀਤਾ ਸੀ। ਐਨੇ ਵੱਡੇ ਤਿਆਗੀ ਹੋਏ ਹਨ।

## ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ ॥

ਜਿਹੜਾ ਸੈਣ ਨਾਈ ਲੋਕਾਂ ਦੇ ਸੁਨੇਹੇ, ਮੁਕਲਾਵੇ, ਮੰਗਣੇ, ਲੜਕੀ ਲਿਆਉਣ ਆਦਿਕ ਕੰਮ ਕਰਨ ਰੂਪ (ਬੁਤਕਾਰੀਆ) ਬੁਤੀਆਂ ਕਰਨ ਵਾਲਾ ਸੀ। ਉਹ ਪ੍ਰਤੱਖ ਘਰਾਂ-ਘਰਾਂ ਵਿਚ **ਵਾ:** ਸ਼ਾਸਤਰਾਂ ਰੂਪ ਘਰਾਂ-ਘਰਾਂ ਵਿੱਚ ਸੁਣਿਆ ਗਿਆ। ਭਾਵ ਗ੍ਰੰਥਾਂ ਵਿਚ ਵੀ ਉਸ ਦਾ ਜਸ ਲਿਖਿਆ ਗਿਆ ਹੈ।

## ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ ॥੩॥

ਜਦੋਂ ਸੈਣ ਭਗਤ ਦੇ ਹਿਰਦੇ ਵਿਚ ਪਾਰਬ੍ਰਹਮ ਪ੍ਰਮੇਸਰ (ਵਸਿਆ) ਵੱਸ ਗਿਆ ਤਾਂ ਉਹ ਭਗਤਾਂ ਦੀ ਗਿਣਤੀ (ਮਹਿ) ਵਿਚ (ਗਨਿਆ) ਗਿਣਿਆ ਗਿਆ, ਵਿਚਾਰਿਆ ਗਿਆ।

## ਸਾਖੀ—ਭਗਤ ਸੈਣ ਜੀ ਦੀ

**ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖ ਹੋਆ ਸੈਣੁ ਨਾਈ।**

**ਪ੍ਰੇਮਿ ਭਗਤਿ ਰਾਤੀ ਕਰੈ ਭਲਕੇ ਰਾਜ ਦੁਆਰੈ ਜਾਈ।**
**ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।**
**ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ।**
**ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ।**
**ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ।**
**ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ ਖੋਲਿ ਪੈਨ੍ਹਾਈ।**
**ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜ ਸੁਣੈ ਲੁਕਾਈ।**
**ਪਰਗਟੁ ਕਰੈ ਭਗਤਿ ਵਡਿਆਈ॥** *(ਵਾਰ ੧੦, ਪਉੜੀ ੧੬)*

ਭਗਤ ਕਬੀਰ ਸਾਹਿਬ ਜੀ ਦਾ ਪ੍ਰਤਾਪ ਸੁਣ ਕੇ ਭਗਤ ਸੈਣ ਜੀ ਨੇ ਭਗਤ ਰਾਮਾਨੰਦ ਜੀ ਤੋਂ ਉਪਦੇਸ਼ ਲੈ ਕੇ ਉਹਨਾਂ ਦਾ ਦੂਸਰਾ ਸਿੱਖ ਹੋਣਾ ਕੀਤਾ ਸੀ। ਜਿਥੇ ਸੈਣ ਜੀ ਰਿਹਾ ਕਰਦੇ ਸਨ ਉੱਥੋਂ ਦੇ ਰਾਜੇ ਦੇ ਸਰੀਰ ਨੂੰ ਕੋਈ ਭਿਆਨਕ ਰੋਗ ਸੀ। ਉਹ ਜਿੰਨੀਆਂ ਔਸ਼ਧੀਆਂ ਵਰਤਦਾ, ਪੀੜ ਉਤਨੀ ਹੀ ਵੱਧ ਜਾਂਦੀ। ਭਗਤ ਮਾਲਾ ਵਿਚ ਇਸ ਰਾਜੇ ਦਾ ਨਾਮ 'ਰਾਜਾ ਰਾਮ' ਲਿਖਿਆ ਹੋਇਆ ਹੈ। ਭਗਤ ਸੈਣ ਜੀ ਸਾਰੀ ਰਾਤ ਭਗਤੀ ਕਰਦੇ ਤੇ ਅੰਮ੍ਰਿਤ ਵੇਲੇ ਜਾ ਕੇ ਇਸ ਰਾਜੇ ਦੀ ਮੁੱਠੀ ਚਾਪੀ ਕਰਦੇ ਸਨ। ਜਦੋਂ ਸੈਣ ਜੀ ਆਪਣਾ ਹੱਥ ਰਾਜੇ ਦੇ ਸਰੀਰ ਨੂੰ ਲਾਉਂਦੇ ਤਾਂ ਭਗਤੀ ਦੇ ਪ੍ਰਤਾਪ ਕਰਕੇ ਉਸ ਦੇ ਸਰੀਰ ਨੂੰ ਸ਼ਾਂਤੀ ਆ ਜਾਂਦੀ। ਇਕ ਦਿਨ ਭਗਤ ਜੀ ਦੇ ਘਰ ਸੰਤ-ਭਗਤ ਚੱਲ ਕੇ ਆਏ। ਸਾਰੀ ਰਾਤ ਕੀਰਤਨ ਹੁੰਦਾ ਰਿਹਾ। ਭਗਤ ਜੀ ਸੰਤਾਂ ਦੀ ਸੰਗਤ ਛੱਡ ਨਾ ਸਕੇ। ਜਦੋਂ ਸੈਣ ਜੀ ਨੇ ਰਾਜ ਦਰਬਾਰ ਵਿਚ ਜਾ ਕੇ ਰਾਜੇ ਦੀ ਕੋਈ ਟਹਿਲ ਨਾ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਸੋਚਿਆ ਕਿ ਕਿਤੇ ਰਾਜਾ ਮੇਰੇ ਭਗਤ ਦੀ ਨਿਰਾਦਰੀ ਨਾ ਕਰੇ। ਇਸ ਲਈ ਆਪ ਸੈਣ ਜੀ ਦਾ ਰੂਪ ਧਾਰ ਕੇ ਚਲੇ ਗਏ। ਜਿਸ ਵਕਤ ਮਹਾਰਾਜ ਜੀ ਨੇ ਰਾਜੇ ਨੂੰ ਹੱਥ ਲਾਏ ਤਾਂ ਉਸ ਦਾ ਸਾਰਾ ਰੋਗ ਚੁੱਕਿਆ ਗਿਆ। ਸੈਣ ਜੀ ਸੰਤਾਂ ਨੂੰ ਵਿਦਾ ਕਰਕੇ ਸ਼ਰਮ ਦੇ ਸਹਿਤ ਰਾਜ ਦੁਆਰੇ ਗਏ ਕਿ ਅੱਜ ਰਾਜਾ ਮੇਰੇ ਉੱਤੇ ਬਹੁਤਾ ਨਾਰਾਜ਼ ਹੋਵੇਗਾ। ਸੈਣ ਜੀ ਦੇ ਆਉਣ ਤੋਂ ਪਹਿਲਾਂ ਹੀ ਮਹਾਰਾਜ ਅਲੋਪ ਹੋ ਗਏ। ਜਦੋਂ ਰਾਜੇ ਨੇ ਭਗਤ ਸੈਣ ਜੀ ਨੂੰ ਦੂਰੋਂ ਆਉਂਦਿਆਂ ਤੱਕਿਆ ਤਾਂ ਆਪਣੇ ਕੋਲ ਬੁਲਾ ਕੇ ਆਪਣਾ ਗਲ ਦਾ ਪੁਸ਼ਾਕਾ ਸੈਣ ਜੀ ਦੇ ਗਲ ਵਿਚ ਪਾ ਕੇ ਸਿੰਘਾਸਨ ਉੱਤੇ ਬਿਠਾ ਦਿੱਤਾ। ਭਗਤ ਜੀ ਕਹਿੰਦੇ ਕਿ ਹੇ ਰਾਜਨ! ਮੈਂ ਤਾਂ ਅੱਜ ਆਪ ਜੀ ਦੀ ਸੇਵਾ ਨਹੀਂ ਕੀਤੀ ਤੇ ਤੁਸੀਂ ਮੈਨੂੰ ਰਾਜ ਸਿੰਘਾਸਣ ਉੱਤੇ ਬਿਠਾ ਰਹੇ ਹੋ। (ਉਸ ਸਮੇਂ ਤੋਂ ਨਾਈਆਂ ਦਾ ਨਾਮ ਰਾਜੇ ਪਿਆ ਹੋਇਆ ਹੈ।) ਰਾਜਾ ਕਹਿੰਦਾ ਕਿ ਅੱਜ ਤਾਂ ਤੂੰ ਮੇਰਾ ਸਾਰਾ ਰੋਗ ਦੂਰ ਕਰਕੇ ਮੈਨੂੰ ਆਪਣੇ ਵੱਸ ਕਰ ਲਿਆ ਹੈ। ਉਸ ਵਕਤ ਭਗਤ ਸੈਣ ਜੀ ਕਹਿੰਦੇ ਕਿ ਹੇ ਰਾਜਨ! ਜਿਸ ਨੇ ਤੇਰਾ ਰੋਗ ਦੂਰ ਕੀਤਾ ਹੈ, ਮੈਨੂੰ ਉਸ ਦੇ ਦਰਸ਼ਨ ਕਰਾ। ਸੈਣ ਜੀ ਤਖਤ ਛੱਡਣ ਤੇ ਰਾਜਾ ਚਰਨ ਪਕੜ ਕੇ ਮੱਲੋ-ਮੱਲੀ ਤਖਤ ਉੱਤੇ ਬਿਠਾਵੇ। ਇਉਂ ਕਰਦੇ ਹੋਏ ਜਦੋਂ ਸੈਣ ਜੀ ਤਖਤ ਤੋਂ ਉਲਰ ਕੇ ਪਿਛਲੇ ਪਾਸੇ ਡਿੱਗਣ ਲੱਗੇ ਤਾਂ ਮਹਾਰਾਜ ਜੀ ਨੇ ਪ੍ਰਤੱਖ ਹੋ ਕੇ ਭਗਤ ਸੈਣ ਜੀ ਨੂੰ ਛਾਤੀ ਨਾਲ ਲਾ ਲਿਆ। ਕਹਿੰਦੇ ਤੈਨੂੰ ਤਾਂ ਰਾਜ ਦੀ ਵੀ ਭੁੱਖ ਨਹੀਂ। ਇਸ ਲਈ ਅਸੀਂ ਸੋਚਿਆ ਕਿ ਤੈਨੂੰ ਦਰਸ਼ਨ ਹੀ ਦੇ ਦਿੰਦੇ ਹਾਂ। ਉਸ ਵਕਤ ਭਗਤ ਜੀ ਨੇ ਆਰਤੀ ਕੀਤੀ ਸੀ।

**ਸ੍ਰੀ ਸੈਣੁ॥**
**ਧੂਪ ਦੀਪ ਘ੍ਰਿਤ ਸਾਜਿ ਆਰਤੀ॥ ਵਾਰਨੇ ਜਾਉ ਕਮਲਾ ਪਤੀ॥** *(ਅੰਗ : ੬੯੫)*

ਇਸ ਪ੍ਰਕਾਰ ਦਰਸ਼ਨ ਪ੍ਰਾਪਤ ਕਰਨ ਮਗਰੋਂ ਹੀ ਭਗਤ ਸੈਣ ਜੀ ਨੂੰ ਸੰਤੋਖ ਹੋਇਆ ਸੀ।

## ਅੰਗ : ੪੮੮

### ਇਹ ਬਿਧਿ ਸੁਨਿ ਕੈ ਜਾਟਰੋ; ਉਠਿ ਭਗਤੀ ਲਾਗਾ ॥

ਇਸ (ਬਿਧਿ) ਬਿਧੀ ਨਾਲ ਸੁਣ (ਕੈ) ਕਰਕੇ ਧੰਨਾ (ਜਾਟਰੋ) ਜੱਟ ਉੱਠ ਕਰਕੇ ਭਾਵ ਉਪਰਾਮ ਹੋ ਕੇ ਵਾਹਿਗੁਰੂ ਦੀ ਭਗਤੀ ਵਿਚ (ਲਾਗਾ) ਲੱਗ ਗਿਆ।

**ਨੋਟ :** ਸੰਪ੍ਰਦਾਇ ਵਾਲੇ ਅਰਥ ਕਰਦੇ ਹਨ ਕਿ ਇਸ ਬਿਧੀ ਨਾਲ ਸੁਣ ਕਰਕੇ ਧੰਨਾ (ਜਾਟ+ਰੋ) ਜੱਟ ਰੋ ਪਿਆ। ਰਾਗੀ ਜਵਾਲਾ ਸਿੰਘ ਜੀ ਸੈਦਪੁਰ ਵਾਲੇ ਕਹਿੰਦੇ ਹਨ ਕਿ ਇਸ ਬਿਧੀ ਨਾਲ ਸੁਣ ਕੇ (ਜਾਟ+ਰੋ) ਜੱਟ ਨੂੰ ਰੋਹ ਚੜ੍ਹ ਗਿਆ ਕਿ ਜੁਲਾਹੇ, ਛੀਂਬੇ, ਨਾਈ, ਚਮਿਆਰ ਤਰ ਗਏ। ਤੂੰ ਕਿਉਂ ਨਹੀਂ ਤਰੇਂਗਾ। ਪਰ ਅਸਲ ਵਿਚ ਇੱਥੇ 'ਜਾਟਰੋ' ਸ਼ਬਦ ਜੱਟ ਦਾ ਵਾਚਕ ਹੈ।

### ਮਿਲੇ ਪ੍ਰਤਖਿ ਗੁਸਾਈਆ; ਧੰਨਾ ਵਡਭਾਗਾ ॥੪॥੨॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਧੰਨੇ ਨੂੰ (ਗੁਸਾਈਆ) ਪ੍ਰਿਥਵੀ ਦੇ ਮਾਲਕ ਮਹਾਰਾਜ ਸਾਹਿਬ ਪ੍ਰਤੱਖ ਮਿਲੇ ਤਾਂ ਮਹਾਰਾਜ ਦੀ ਕਿਰਪਾ ਕਰਕੇ ਧੰਨਾ (ਵਡਭਾਗਾ) ਵੱਡਿਆਂ ਭਾਗਾਂ ਵਾਲਾ ਹੋ ਗਿਆ। ਕਈ ਕਹਿ ਦਿੰਦੇ ਹਨ ਕਿ ਭਗਤ ਧੰਨਾ ਜੀ ਨੇ ਪ੍ਰਮੇਸਰ ਨੂੰ ਪੱਥਰ ਪੂਜਾ ਨਾਲ ਪਾਇਆ ਹੈ। ਪਰ ਸਤਿਗੁਰੂ ਜੀ ਨੇ ਇੱਥੇ ਸਪਸ਼ਟ ਕਰ ਦਿੱਤਾ ਹੈ ਕਿ ਭਗਤ ਧੰਨਾ ਜੀ ਨੇ ਭਗਤੀ ਦੁਆਰਾ ਹੀ ਪ੍ਰਮੇਸਰ ਨੂੰ ਪਾਇਆ ਹੈ। ਜੇ ਪੱਥਰ ਪੂਜਾ ਨਾਲ ਪ੍ਰਮੇਸਰ ਮਿਲਦਾ ਹੁੰਦਾ ਫਿਰ ਤਾਂ ਤਰਲੋਚਨ ਬ੍ਰਾਹਮਣ ਨੂੰ ਵੀ ਮਿਲ ਜਾਣਾ ਚਾਹੀਦਾ ਸੀ, ਜਿਸ ਨੇ ਭਗਤ ਜੀ ਨੂੰ ਪੱਥਰ ਦਿੱਤਾ ਸੀ।

### ਸਾਖੀ—ਭਗਤ ਧੰਨਾ ਜੀ ਦੀ

ਜਦੋਂ ਭਗਤ ਧੰਨਾ ਜੀ ਨੂੰ ਅੰਤਰਜਾਮੀ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਹੋਏ ਤਾਂ ਭਗਤ ਧੰਨਾ ਜੀ ਕਹਿਣ ਲੱਗੇ ਕਿ ਮਹਾਰਾਜ ! ਤੁਸੀਂ ਮੇਰਾ ਖੂਹ ਜੋੜੋ, ਹਲ ਵਾਹੋ ਤੇ ਕਿਆਰੇ ਵੀ ਮੋੜੋ। ਮੈਂ ਤਾਂ ਕੇਵਲ ਤੁਹਾਡੀ ਭਗਤੀ ਕਰਾਂਗਾ। ਭਗਤ ਜੀ ਨੇ ਜਿੰਨੇ ਕੰਮ ਦੱਸੇ, ਅੰਤਰਜਾਮੀ ਮਹਾਰਾਜ ਉਤਨੇ ਹੀ ਰੂਪ ਧਾਰ ਕੇ ਕੰਮ ਕਰਨ ਲੱਗ ਪਏ। ਭਗਤ ਧੰਨਾ ਜੀ ਦੇ ਮਨ ਵਿਚ ਖਿਆਲ ਫੁਰਿਆ ਕਿ ਮੈਨੂੰ ਮਹਾਰਾਜ ਛੇਤੀ ਹੀ ਪ੍ਰਾਪਤ ਹੋ ਗਏ ਹਨ। ਉਸ ਵਕਤ ਸੱਚੇ ਪਾਤਸ਼ਾਹ ਜੀ ਭਗਤ ਧੰਨੇ ਨੂੰ ਜਤਾ ਕੇ ਕਹਿਣ ਲੱਗੇ ਕਿ ਧੰਨਿਆ ਆਪਣੇ ਪਿਛਲੇ ਜਨਮਾਂ ਵੱਲ ਝਾਤੀ ਮਾਰ। ਜਦੋਂ ਭਗਤ ਜੀ ਮਹਾਰਾਜ ਦੀ ਕਿਰਪਾ ਨਾਲ ਆਪਣੇ ਪਿਛਲੇ ਜਨਮਾਂ ਨੂੰ ਤੱਕਿਆ ਤਾਂ ਜਾਣਿਆ ਕਿ ਮੈਂ ਹੁਣ ਤੱਕ ੧੧੦੦ ਜਨਮ ਧਾਰ ਕੇ ਭਗਤੀ ਕੀਤੀ ਹੈ ਤਾਂ ਜਾ ਕੇ ਮਹਾਰਾਜ ਮੈਨੂੰ ਇਸ ਜਨਮ ਵਿਚ ਪ੍ਰਤੱਖ ਹੋ ਕੇ ਮਿਲੇ ਹਨ। ਧੰਨਾ ਜੀ ਨੂੰ ਮਾਣ ਹੋ ਗਿਆ ਕਿ ਐਨੀ ਛੇਤੀ ਕਿਰਪਾ ਹੋ ਗਈ ਤਾਂ ਅਕਾਸ਼ ਬਾਣੀ ਹੋਈ ਕਿ ਆਪਣੇ ਸੱਜੇ ਹੱਥ ਨਿਗ੍ਹਾ ਮਾਰ ਕੇ ਵੇਖ ਜਦੋਂ ਭਗਤ ਜੀ ਨੇ ਦੇਖਿਆ ਤਾਂ ਹੱਡੀਆਂ ਦੇ ਪਿੰਜਰਾਂ ਦਾ ਪਹਾੜ ਦਿਸਿਆ ਸੋਚਣ ਲੱਗ ਪਏ ਕਿ ਇਹ ਹੱਡੀਆਂ ਦੇ ਪਿੰਜਰਾਂ ਦਾ ਪਹਾੜ ਕਿਸਦਾ ਹੈ ਤਾਂ ਅਕਾਸ਼ ਬਾਣੀ ਹੋਈ ਕਿ ਤੇਰੇ ਪਿਛਲੇ ਜਨਮਾਂ ਦੇ ਸਰੀਰਾਂ ਦੇ ਪਿੰਜਰਾਂ ਦਾ ਪਹਾੜ ਹੈ ਤੂੰ ਐਨੇ ਜਨਮ ਪਿੱਛੇ ਭਗਤੀ ਕੀਤੀ ਤਾਂ ਹੁਣ ਇਸ ਜਨਮ ਵਿਚ ਪ੍ਰਤੱਖ ਦਰਸ਼ਨ ਹੋਏ ਹਨ। ਭਗਤ ਧੰਨਾ ਜੀ ਦੇ ਅਵਤਾਰ ਭਾਈ ਧਰਮ ਸਿੰਘ ਜੀ ਹੋਏ ਹਨ। ਜਿੰਨ੍ਹਾਂ ਨੇ ਸ੍ਰੀ ਆਨੰਦਪੁਰ ਸਾਹਿਬ ਜਾ ਕੇ ਦਸਵੇਂ ਪਾਤਸ਼ਾਹ ਨੂੰ ਆਪਣਾ ਸੀਸ ਭੇਟਾ ਕੀਤਾ ਸੀ।

**ਪਹਿਲੀ ਉਥਾਨਕਾ :**

ਇਕ ਵਾਰ ਭਗਤ ਧੰਨਾ ਜੀ ਦੇ ਤਾਈਂ ਉਹਨਾਂ ਦੀ ਮਾਤਾ ਨੇ ਦੋ ਮਣ *ਮੋਠ ਬੀਜਣ ਵਾਸਤੇ ਲਿਆ ਕੇ ਦਿੱਤੇ।

---

* **ਮੋਠ :** ਮੂੰਗੀ ਦੀ ਕਿਸਮ ਦਾ ਇਕ ਅੰਨ, ਜੋ ਸਾਉਣੀ ਦੀ ਫਸਲ ਵਿਚ ਹੁੰਦਾ ਹੈ। ਬਾਜਰੇ ਨਾਲ ਮਿਲਾ ਕੇ ਇਸ ਦੀ ਖਿਚੜੀ ਬਣਦੀ ਹੈ। ਦਾਲ ਭੀ ਬਹੁਤ ਲੋਕ ਬਣਾਉਂਦੇ ਹਨ। ਘੋੜਿਆਂ ਲਈ ਇਹ ਉੱਤਮ ਰਾਤਬ ਹੈ।

ਜਦੋਂ ਭਗਤ ਜੀ ਮੋਠ ਬੀਜਣ ਵਾਸਤੇ ਖੇਤਾਂ ਵੱਲ ਤੁਰੇ ਜਾ ਰਹੇ ਸਨ ਤਾਂ ਰਸਤੇ ਵਿਚ ਉਹਨਾਂ ਨੂੰ ਸੰਤੋਖੀ ਸਾਧੂਆਂ ਦੀ ਇਕ ਜਮਾਤ ਮਿਲੀ। ਜੋ ਕਿਸੇ ਪਾਸੋਂ ਵੀ ਮੰਗ ਕੇ ਨਹੀਂ ਖਾਂਦੇ ਸਨ। ਜਦੋਂ ਭਗਤ ਧੰਨਾ ਜੀ ਨੂੰ ਪਤਾ ਲੱਗਾ ਕਿ ਇਹ ਸਾਧੂ ਸੱਤ ਦਿਨਾਂ ਦੇ ਭੁੱਖੇ ਹਨ ਤਾਂ ਭਗਤ ਜੀ ਦੇ ਮਨ ਵਿਚ ਬੜਾ ਤਰਸ ਆਇਆ। ਉਸ ਵਕਤ ਸਾਧੂਆਂ ਦੀਆਂ ਤੂੰਬੀਆਂ ਨੂੰ ਮੋਠਾ ਨਾਲ ਭਰ ਕੇ ਕਹਿਣ ਲੱਗੇ ਕਿ ਤੁਸੀਂ ਇਹਨਾਂ ਨੂੰ ਉਬਾਲ ਕੇ ਖਾ ਲਿਉ। ਜਦੋਂ ਫਸਲ ਬੀਜਣ ਵਾਸਤੇ ਕੋਈ ਮੋਠ ਨਾ ਬਚਿਆ ਤਾਂ ਭਗਤ ਜੀ ਨੇ ਛੋਟੇ-ਛੋਟੇ ਤੇ ਬਰੀਕ ਜਿਹੇ ਰੋੜ ਇਕੱਠੇ ਕਰ ਲਏ। ਜਿਸ ਵਕਤ ਜਮੀਨ ਵਿਚ ਕੇਰਨੇ ਸ਼ੁਰੂ ਕੀਤੇ ਤਾਂ ਖੜਕਾ ਹੁੰਦਾ ਵੇਖ ਕੇ ਲੋਕ ਕਹਿਣ ਲੱਗੇ ਕਿ ਧੰਨਿਆ ! ਅੱਜ ਤੇਰਾ ਪੋਰ ਬੜਾ ਖੜਕਦਾ ਹੈ। ਧੰਨਾ ਜੀ ਕਹਿੰਦੇ ਕਿ ਮੇਰਾ ਪੋਰ ਕਾਗਜੀ ਹੈ ਤਾਂ ਖੜਕਦਾ ਹੈ। ਇਉਂ ਕਹਿ ਕੇ ਰੋੜ ਬੀਜ ਦਿੱਤੇ। ਮਹਾਰਾਜ ਜੀ ਨੇ ਐਸੀ ਕਿਰਪਾ ਕੀਤੀ ਕਿ ਖੇਤ ਵਿਚ ਤੂੰਬਿਆਂ ਦੀਆਂ ਵੇਲਾਂ ਉੱਗ ਆਈਆਂ। ਧੰਨੇ ਨੇ ਸੋਚਿਆ ਕਿ ਜੇ ਮਿੱਠੇ ਹੋਏ ਤਾਂ ਭਾਜੀ ਹੋ ਜਾਇਆ ਕਰੂ ਨਹੀਂ ਤਾਂ ਸਾਧੂਆਂ ਨੂੰ ਪਾਣੀ ਪੀਣ ਵਾਲੀਆਂ ਤੂੰਬੀਆਂ ਬਣਾ ਕੇ ਦੇ ਦੇਵਾਂਗੇ। ਇਉਂ ਸੋਚ ਕੇ ਉੱਥੇ ਹੀ ਕੁੱਲੀ ਪਾ ਕੇ ਭਜਨ-ਸਿਮਰਨ ਕਰਨ ਲੱਗ ਪਏ। ਕੁਝ ਸਮੇਂ ਬਾਅਦ ਤੂੰਬੇ ਪਕਣ 'ਤੇ ਆ ਗਏ। ਇਕ ਦਿਨ ਕੋਈ ਸ਼ਾਹੂਕਾਰ ਘੋੜੀ ਉੱਤੇ ਚੜ੍ਹਿਆ ਹੋਇਆ ਉਧਰੋਂ ਦੀ ਲੰਘ ਰਿਹਾ ਸੀ। ਉਸ ਦੀ ਵਛੇਰੀ ਤੂੰਬਿਆਂ ਦੀਆਂ ਹਰੀਆਂ ਵੇਲਾਂ ਵੇਖ ਕੇ ਧੰਨੇ ਦੇ ਖੇਤ ਵਿੱਚ ਆ ਵੜੀ। ਜਦੋਂ ਧੰਨਾ ਜੀ ਖੜਕਾ ਸੁਣ ਕੇ ਕੁੱਲੀ ਤੋਂ ਬਾਹਰ ਨਿਕਲੇ ਤਾਂ ਵਛੇਰੀ ਡਰ ਕੇ ਭੱਜ ਤੁਰੀ ਤੇ ਜਾਂਦੀ ਹੋਈ ਕਈ ਤੂੰਬੇ ਵੀ ਭੰਨ ਗਈ। ਜਦੋਂ ਧੰਨਾ ਜੀ ਉੱਥੇ ਪਹੁੰਚੇ ਤਾਂ ਵੇਖਿਆ ਕਿ ਸਾਰੇ ਤੂੰਬੇ ਮੋਠਾਂ ਦੇ ਭਰੇ ਹੋਏ ਹਨ। ਹੈਰਾਨ ਹੋ ਕੇ ਮਨ ਨੂੰ ਕਹਿਣ ਲੱਗੇ ਕਿ ਹੇ ਮਨਾ ! ਭੈ ਨਾ ਕਰਿਆ ਕਰ ਕਿ ਤੇਰੀ ਪਾਲਣਾ ਕੌਣ ਕਰੇਗਾ। ਵਾਹਿਗੁਰੂ ਪ੍ਰਮੇਸਰ ਸਾਰਿਆਂ ਦੀ ਪਾਲਣਾ ਕਰਦਾ ਹੈ। ਉਸ ਵਕਤ ਭਗਤ ਧੰਨਾ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਭਗਤ ਧੰਨਾ ਜੀ ਜਿੱਥੇ ਗਾਵਾਂ ਚਾਰਦੇ ਸਨ। ਉੱਥੇ ਤਰਲੋਚਨ ਨਾਮੇ ਪੰਡਿਤ ਠਾਕੁਰਾਂ ਦੀ ਪੂਜਾ ਕਰਿਆ ਕਰਦਾ ਸੀ। ਇੱਕ ਦਿਨ ਧੰਨਾ ਜੀ ਨੇ ਪੁੱਛਿਆ ਕਿ ਇਹ ਤੂੰ ਕੀ ਕਰਦਾ ਹੈ? ਤ੍ਰਿਲੋਚਨ ਕਹਿਣ ਲੱਗਾ ਕਿ ਮੈਂ ਠਾਕੁਰਾਂ ਦੀ ਪੂਜਾ ਕਰਦਾ ਹਾਂ। ਧੰਨਾ ਜੀ ਕਹਿਣ ਲੱਗੇ ਠਾਕੁਰ ਕੀ ਹੁੰਦੇ ਹਨ? ਤਰਲੋਚਨ ਨੇ ਦੱਸਿਆ ਕਿ ਇਹ ਸਾਡੇ ਸਾਰੀ ਸ੍ਰਿਸ਼ਟੀ ਦੇ ਕਰਨਹਾਰ ਹਨ। ਇੰਨ੍ਹਾਂ ਦੀ ਪੂਜਾ ਨਾਲ ਸਾਰੇ ਕਾਰਜ ਸਵਰਦੇ ਹਨ। ਧੰਨਾ ਕਹਿਣ ਲੱਗਾ ਕਿ ਅੱਛਾ ! ਫਿਰ ਮੈਨੂੰ ਵੀ ਇੱਕ ਠਾਕੁਰ ਦਿਓ। ਤਿਰਲੋਚਨ ਨੇ ਪਹਿਲਾਂ ਤਾਂ ਖਹਿੜਾ ਛੁਡਾਉਣ ਦਾ ਯਤਨ ਕੀਤਾ। ਪਰ ਜਦੋਂ ਧੰਨਾ ਜੀ ਨੇ ਖਹਿੜਾ ਨਾ ਛੱਡਿਆ ਤਾਂ ਇੱਕ ਪੱਥਰ ਕੱਪੜੇ ਵਿੱਚ ਵਲ੍ਹੇਟ ਕੇ ਦੇ ਦਿੱਤਾ ਤੇ ਉਸ ਦੇ ਬਦਲੇ ਗਾਂ ਲੈ ਲਈ। ਫਿਰ ਧੰਨਾ ਜੀ ਨੂੰ ਮਰਿਆਦਾ ਦੱਸੀ ਕਿ ਇਸ ਨੂੰ ਪਹਿਲਾਂ ਇਸ਼ਨਾਨ ਕਰਵਾਉਣਾ, ਫਿਰ ਫੁੱਲ ਅਰਪਣ ਕਰਨੇ ਤੇ ਫਿਰ ਇਸ ਨੂੰ ਭੋਜਨ ਛਕਾਉਣਾ। ਭਗਤ ਧੰਨਾ ਜੀ ਨੇ ਇਸੇ ਤਰ੍ਹਾਂ ਕੀਤਾ। ਪਰ ਜਦੋਂ ਭੋਜਨ ਛਕਾਉਣ ਲੱਗੇ ਤਾਂ ਉਹ ਛਕੇ ਨਾ। ਜਦੋਂ ਬਹੁਤ ਵਾਰ ਕਹਿਣ ਤੋਂ ਵੀ ਭੋਜਨ ਨਾ ਛਕਿਆ ਤਾਂ ਧੰਨਾ ਜੀ ਕਹਿਣ ਲੱਗੇ ਕਿ ਠਾਕੁਰ ਜੀ ! ਜੇ ਤੁਸੀਂ ਭੋਜਨ ਨਾ ਛਕਿਆ, ਤਾਂ ਮੈਂ ਚਿਖਾ ਬਣਾ ਕੇ ਉਸ ਵਿੱਚ ਸੜ ਕੇ ਮਰ ਜਾਵਾਂਗਾ। ਫੇਰ ਭਗਵਾਨ ਨੇ ਦਰਸ਼ਨ ਦਿੱਤੇ, ਭੋਜਨ ਛਕਿਆ ਅਤੇ ਧੰਨਾ ਜੀ ਦੇ ਡੰਗਰ ਵੀ ਚਾਰੇ। ਇੱਕ ਦਿਨ ਭਗਤ ਧੰਨਾ ਜੀ ਨੇ ਸੁਭਾਵਿਕ ਤੇ ਤਰਲੋਚਨ ਨੂੰ ਆਖਿਆ ਕਿ ਮੇਰਾ ਠਾਕੁਰ ਤਾਂ ਦਿਸਦਾ ਹੈ। ਮੇਰੇ ਕੰਮ ਵੀ ਕਰਦਾ ਹੈ। ਤੇਰਾ ਠਾਕੁਰ ਕੇਹੋ ਜਿਹਾ ਹੈ? ਇਹ ਸੁਣ ਕੇ ਤਰਲੋਚਨ ਜੀ ਨੂੰ ਪਤਾ ਲੱਗਾ ਕਿ ਧੰਨੇ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਗਈ ਹੈ। ਤਰਲੋਚਨ ਨੇ ਬੇਨਤੀ ਕੀਤੀ ਕਿ ਮੈਨੂੰ ਵੀ ਪਰਮੇਸ਼ਰ ਦੇ ਦਰਸ਼ਨ ਕਰਵਾਓ। ਭਗਤ ਜੀ ਨੇ ਬੇਨਤੀ ਕਰਕੇ ਤਰਲੋਚਨ ਜੀ ਨੂੰ ਵੀ ਪਰਮੇਸ਼ਰ ਦੇ ਦਰਸ਼ਨ ਤਾਂ ਕਰਵਾ ਦਿੱਤੇ। ਪਰ ਫੇਰ ਪਰਮੇਸ਼ਰ ਅਲੋਪ ਹੋ ਗਿਆ। ਭਗਤ ਧੰਨਾ ਜੀ ਵੀ ਗਊਆਂ ਚਰਾਉਣੀਆਂ ਛੱਡ ਕੇ ਬੈਠ ਗਏ। ਮਾਤਾ ਨੇ ਆ ਕੇ ਸਮਝਾਇਆ ਕਿ ਪੁੱਤਰ ਜੇ ਆਪਾਂ ਗਊਆਂ ਨਾ ਚਾਰਾਂਗੇ, ਤਾਂ ਰੋਟੀ ਕਿੱਥੋਂ ਖਾਵਾਂਗੇ? ਮਾਤਾ ਦੀਆਂ ਗੱਲਾਂ

ਸੁਣ ਕੇ ਭਗਤ ਜੀ ਦਾ ਚਿੱਤ ਵੀ ਡੋਲ ਗਿਆ। ਉਸ ਵੇਲੇ ਭਗਤ ਧੰਨਾ ਜੀ ਨੇ ਆਪਣੇ ਚਿੱਤ ਨੂੰ ਉਪਦੇਸ਼ ਦੇਣ ਵਾਸਤੇ ਪਾਵਨ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਰੇ ਚਿਤ ਚੇਤਸਿ ਕੀ ਨ, ਦਯਾਲ ਦਮੋਦਰ; ਬਿਬਹਿ ਨ ਜਾਨਸਿ ਕੋਈ ॥

*(ਦਇਆਲ ਬੋਲੋ)*

(ਰੇ) ਹੇ ਚਿਤ ! ਤੂੰ (ਦਯਾਲ) ਦਇਆਲੂ *(ਦਮੋਦਰ) ਪ੍ਰਮੇਸਰ ਨੂੰ (ਕੀ ਨ) ਕਿਉਂ ਨਹੀਂ (ਚੇਤਸਿ) ਚੇਤੇ ਕਰਦਾ। ਉਸ ਤੋਂ ਬਿਨਾ (ਬਿਬਹਿ) ਦੂਸਰਾ ਕੋਈ ਹੋਰ (ਨ) ਨਾ (ਜਾਨਸਿ) ਜਾਨਣਾ ਕਰ। ਉਹੀ ਸਭ ਦੀ ਪਾਲਣਾ-ਪੋਸ਼ਣਾ ਕਰਦਾ ਹੈ।

## ਜੇ ਧਾਵਹਿ ਬ੍ਰਹਮੰਡ ਖੰਡ ਕਉ; ਕਰਤਾ ਕਰੈ ਸੁ ਹੋਈ ॥੧॥ ਰਹਾਉ ॥

(ਜੇ) ਜੇਕਰ ਤੂੰ ਪਦਾਰਥਾਂ ਦਾ ਲਾਲਚ ਕਰਕੇ (ਖੰਡ) ਨੌਂ ਖੰਡਾਂ ਤੇ ਬ੍ਰਹਮੰਡਾਂ ਵਿਚ ਵੀ (ਧਾਵਹਿ) ਭੱਜਿਆ ਫਿਰੇਂ ਤਾਂ ਵੀ ਤੈਨੂੰ (ਸੁ) ਉਹੀ ਫਲ ਪ੍ਰਾਪਤ (ਹੋਈ) ਹੋਵੇਗਾ, ਜੋ ਕਰਤਾ ਪੁਰਖ ਤੇਰੇ ਕੀਤੇ ਕਰਮਾਂ ਅਨੁਸਾਰ ਦੇਣਾ (ਕਰੈ) ਕਰੇਗਾ। ਉਸ ਤੋਂ ਵੱਧ ਨਹੀਂ ਮਿਲੇਗਾ।

## ਜਨਨੀ ਕੇਰੇ, ਉਦਰ ਉਦਕ ਮਹਿ; ਪਿੰਡੁ ਕੀਆ ਦਸ ਦੁਆਰਾ ॥

ਵੇਖ ! ਜਿਸ ਪ੍ਰਮੇਸਰ ਨੇ (ਜਨਨੀ) ਮਾਤਾ (ਕੇਰੇ) ਦੇ (ਉਦਰ) ਪੇਟ ਭਾਵ ਗਰਭ (ਮਹਿ) ਵਿਚ ਤੇਰੇ ਮਾਤਾ-ਪਿਤਾ ਦੇ ਰਕਤ-ਬਿੰਦ ਰੂਪ (ਉਦਕ) ਪਾਣੀ ਤੋਂ ਤੇਰਾ ਦਸਾਂ-ਦੁਆਰਿਆਂ ਵਾਲਾ (ਪਿੰਡੁ) ਸਰੀਰ ਪੈਦਾ (ਕੀਆ) ਕੀਤਾ ਹੈ।

**ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥** *(ਅੰਗ : ੯੧੩)*

**ਅਥਵਾ :** 'ਉਦਕ' ਨਾਮ ਜਾਲੇ ਦਾ ਵੀ ਹੈ। ਜਿਸ ਪ੍ਰਮੇਸਰ ਨੇ ਮਾਤਾ ਦੇ ਗਰਭ ਵਿਚ ਤੇਰੇ ਉਦਾਲੇ (ਉਦਕ) ਜਾਲਾ ਭਾਵ ਜੇਰ ਬਣਾ ਕੇ ਤੇਰਾ ਦਸਾਂ-ਦੁਆਰਿਆਂ ਵਾਲਾ ਸਰੀਰ ਬਣਾਉਣਾ ਕੀਤਾ ਹੈ।

## ਦੇਇ ਅਹਾਰੁ, ਅਗਨਿ ਮਹਿ ਰਾਖੈ; ਐਸਾ ਖਸਮੁ ਹਮਾਰਾ ॥੧॥

ਉਹੀ ਪ੍ਰਮੇਸਰ ਮਾਤਾ ਦੇ ਗਰਭ ਦੀ ਅਗਨੀ (ਮਹਿ) ਵਿਚ ਤੇਰੀ (ਰਾਖੈ) ਰੱਖਿਆ ਕਰਦਾ ਹੈ ਅਤੇ ਤੇਰੇ ਤਾਈਂ (ਅਹਾਰੁ) ਭੋਜਨ ਵੀ (ਦੇਇ) ਦਿੰਦਾ ਹੈ। ਐਸਾ ਉਹ (ਹਮਾਰਾ) ਸਾਡਾ **ਵਾ:** (ਹਮਾਰਾ) ਤਮਾਮ ਦਾ

---

* **ਦਮੋਦਰ :** (ਦਾਮ-ਉਦਰ) ਦਾਮ ਨਾਮ ਰੱਸੀ ਦਾ ਹੈ ਅਤੇ ਉਦਰ ਨਾਮ ਪੇਟ ਦਾ ਹੈ। ਪ੍ਰਮੇਸਰ ਦਾ 'ਦਮੋਦਰ' ਨਾਮ ਸ੍ਰੀ ਕ੍ਰਿਸ਼ਨ ਜੀ ਤੋਂ ਪ੍ਰਚੱਲਿਤ ਹੋਇਆ ਹੈ। ਇਕ ਵਾਰ ਗੋਕਲ ਦੀਆਂ ਗੋਪੀਆਂ ਨੇ ਮਾਤਾ ਯਸ਼ੋਦਾ ਪਾਸ ਆ ਕੇ ਸ਼ਿਕਾਇਤ ਕੀਤੀ ਕਿ ਤੁਹਾਡਾ ਕ੍ਰਿਸ਼ਨ ਸਾਡੇ ਦੁੱਧ ਵਾਲੇ ਮੜ੍ਹੇ ਉੱਪਰ ਚੜ੍ਹ ਕੇ ਸਾਰਾ ਦੁੱਧ, ਦਹੀਂ, ਮੱਖਣ ਬਾਂਦਰਾਂ ਨੂੰ ਖੁਆ ਜਾਂਦਾ ਹੈ। ਇਹ ਸੁਣ ਕੇ ਯਸ਼ੋਦਾ ਨੇ ਗੋਕਲ ਦੇ ਸਾਰੇ ਰੱਸੇ ਇਕੱਠੇ ਕਰਕੇ ਸ੍ਰੀ ਕ੍ਰਿਸ਼ਨ ਦੇ ਪੇਟ ਨਾਲ ਵਲੇਟ ਕੇ ਉਹਨਾਂ ਨੂੰ ਉੱਖਲ ਨਾਲ ਬੰਨ੍ਹ ਦਿੱਤਾ। ਜਦੋਂ ਸ੍ਰੀ ਕ੍ਰਿਸ਼ਨ ਜੀ ਉੱਖਲ ਖਿੱਚ ਕੇ ਜਮਲ ਤੇ ਅਰਜਨ ਨਾਮ ਦੇ ਦੋ ਰੁੱਖਾਂ ਵਿਚਕਾਰੋਂ ਲੰਘੇ ਤਾਂ ਇਹ ਦੋਵੇਂ ਰੁੱਖ ਜੜ੍ਹੋਂ ਪੁੱਟੇ ਗਏ। ਉਸ ਸਮੇਂ ਸ੍ਰੀ ਕ੍ਰਿਸ਼ਨ ਨੇ ਜਮਲ ਤੇ ਅਰਜਨ ਦਾ ਉਧਾਰ ਕੀਤਾ ਜੋ ਨਾਰਦ ਮੁਨੀ ਦੇ ਸਰਾਪ ਕਰਕੇ ਨਲ ਤੇ ਕੂਬਰ ਤੋਂ ਜਮਲਾਰਜਨ ਰੁੱਖ ਬਣੇ ਸਨ। ਇਉਂ (ਦਾਮ) ਰੱਸੀ ਨੂੰ ਆਪਣੇ (ਉਦਰ) ਪੇਟ ਨਾਲ ਬੰਨ੍ਹਾਉਣੇ ਕਰਕੇ ਪ੍ਰਮੇਸਰ ਦਾ ਨਾਮ ਦਮੋਦਰ ਪਿਆ ਹੈ। **ਵਾ:** ਆਪਣੇ ਆਪ ਨੂੰ ਪ੍ਰੇਮ ਰੂਪ ਰੱਸੀ ਨਾਲ ਬੰਨ੍ਹਾਉਣੇ ਕਰਕੇ ਵੀ ਪ੍ਰਮੇਸਰ ਦਾ ਨਾਮ ਦਮੋਦਰ ਪਿਆ ਹੈ। **ਵਾ:** ਮਾਇਆ ਰੂਪ ਰੱਸੀ ਨੂੰ ਆਪਣੇ ਫੁਰਨੇ (ਸੰਕਲਪ) ਰੂਪ ਪੇਟ ਵਿਚ ਰੱਖਣੇ ਕਰਕੇ ਵੀ ਪ੍ਰਮੇਸਰ ਦਾ ਨਾਮ ਦਮੋਦਰ ਪਿਆ ਹੈ। **ਵਾ:** ਦਮੋਦਰ ਨਾਮ ਦਸਵੇਂ ਪਾਤਸ਼ਾਹ ਜੀ ਦਾ ਵੀ ਹੈ। ਕਿਉਂਕਿ ਆਪ ਜੀ ਨੇ ਆਪਣੇ ਆਪ ਨੂੰ ਸਿੱਖਾਂ ਦੀ ਤਨਖਾਹ ਵਿਚ ਬੰਧਾ ਲਿਆ ਸੀ।

(ਖਸਮੁ) ਮਾਲਕ ਹੈ। ਇਸ ਲਈ ਹੇ ਮਨਾ! ਤੂੰ ਕਿਸ ਵਾਸਤੇ ਸੰਸਾ ਕਰਦਾ ਹੈ। ਜਿਸ ਨੇ ਤੈਨੂੰ ਮਾਤਾ ਦੇ ਗਰਭ ਵਿਚ ਪਾਲਿਆ ਹੈ। ਉਹ ਤੈਨੂੰ ਰੋਜ਼ੀ ਕਿਉਂ ਨਹੀਂ ਦੇਵੇਗਾ। ਯਥਾ :

**ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥**
**ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥** *(ਅੰਗ : ੭੨੪)*

ਹੇ ਮਨਾ! ਜੇ ਤੂੰ ਕਹੇਂ ਕਿ ਉੱਥੇ ਤਾਂ ਮਾਤਾ ਦਾ ਖਾਧਾ-ਪੀਤਾ ਭੋਜਨ ਹੀ ਬੱਚੇ ਦੇ ਤਾਈਂ ਨਾੜੂਏ ਰਾਹੀਂ ਪਹੁੰਚਦਾ ਹੈ ਤਾਂ ਅਸੀਂ ਤੈਨੂੰ ਹੋਰ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਾਂ।

## ਕੁੰਮੀ ਜਲ ਮਾਹਿ, ਤਨ ਤਿਸੁ ਬਾਹਰਿ; ਪੰਖ ਖੀਰੁ ਤਿਨ ਨਾਹੀ ॥

ਵੇਖ! ਕੱਛੂ ਕੁੰਮੀ ਆਪ ਤਾਂ ਜਲ (ਮਾਹਿ) ਵਿਚ ਰਹਿੰਦੀ ਹੈ ਅਤੇ (ਤਿਸੁ) ਉਸ ਦੇ (ਤਨ) ਬੱਚੇ ਪਾਣੀ ਤੋਂ ਬਾਹਰ ਰਹਿੰਦੇ ਹਨ। ਫੇਰ (ਤਿਨ) ਉਹਨਾਂ ਬੱਚਿਆਂ ਨੂੰ ਨਾ ਹੀ ਕੋਈ (ਪੰਖ) ਖੰਭ ਹੁੰਦੇ ਹਨ ਕਿ ਉੱਡ ਕੇ ਚੋਗਾ ਚੁਗ ਆਉਣ ਤੇ ਨਾ ਹੀ ਉਸ ਕਛੂ-ਕੁੰਮੀ ਦੇ ਅਸਥਨਾਂ ਵਿਚ (ਖੀਰੁ) ਦੁੱਧ ਹੁੰਦਾ ਹੈ, ਜੋ ਉਹ ਆਪਣੇ ਬੱਚਿਆਂ ਨੂੰ ਚੁੰਘਾ ਸਕੇ।

## ਪੂਰਨ ਪਰਮਾਨੰਦ ਮਨੋਹਰ; ਸਮਝਿ ਦੇਖੁ ਮਨ ਮਾਹੀ ॥੨॥

ਉਹ (ਪਰਮਾਨੰਦ) ਪਰਮ ਆਨੰਦ ਸਰੂਪ ਤੇ (ਮਨੋਹਰ) ਮਨ ਨੂੰ ਹਰਨ ਵਾਲਾ ਸੁੰਦਰ ਪ੍ਰਮੇਸਰ ਕੱਛੂ ਕੁੰਮੀ ਦੀਆਂ ਅੱਖਾਂ ਦੇ ਨਾਲ ਹੀ ਉਸ ਦੇ ਬੱਚਿਆਂ ਦੀ (ਪੂਰਨ) ਪੂਰਤੀ ਪਾਲਣਾ ਕਰਦਾ ਹੈ। ਤੂੰ ਇਸ ਗੱਲ ਨੂੰ ਮਨ (ਮਾਹੀ) ਵਿਚ (ਸਮਝਿ) ਵਿਚਾਰ ਕੇ (ਦੇਖੁ) ਵੇਖਣਾ ਕਰ।

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ,

**ਕਛੂ ਆਂਡਾ ਧਿਆਨੁ ਧਰਿ ਕਰਿ ਪਰਪਕੁ ਨਦੀ ਵਿਚਿ ਆਣੈ ॥** *(ਵਾਰ ੧੧, ਪਉੜੀ ੯)*

ਜਿਸ ਵਕਤ ਕੱਛੂ ਕੁੰਮੀ ਪਾਣੀ ਤੋਂ ਬਾਹਰਵਾਰ ਆਂਡੇ ਦਿੰਦੀ ਹੈ ਤਾਂ ਉਸ ਦਾ ਧਿਆਨ ਹਰ ਵਕਤ ਆਪਣੇ ਆਂਡਿਆਂ ਵਿਚ ਹੀ ਰਹਿੰਦਾ ਹੈ। ਉਸ ਦੇ ਧਿਆਨ ਵਿਚ ਐਨੀ ਸ਼ਕਤੀ ਹੁੰਦੀ ਹੈ ਕਿ ਉਹ ਆਂਡੇ ਆਪਣੇ-ਆਪ ਪਕਣੇ ਸ਼ੁਰੂ ਹੋ ਜਾਂਦੇ ਹਨ। ਜਦੋਂ ਆਂਡਿਆਂ ਵਿਚੋਂ ਬੱਚੇ ਬਾਹਰ ਨਿਕਲਦੇ ਹਨ ਤਾਂ ਉਹੀ ਕੱਛੂ ਕੁੰਮੀ ਆਪਣੇ ਧਿਆਨ ਦੁਆਰਾ ਉਹਨਾਂ ਨੂੰ ਨਦੀ ਵਿਚ ਲੈ ਆਉਂਦੀ ਹੈ। ਐਸੀ ਮਹਾਰਾਜ ਸਾਹਿਬ ਜੀ ਨੇ ਕੱਛੂ ਕੁੰਮੀ ਦੀਆਂ ਅੱਖਾਂ ਵਿਚ ਆਕਰਖਣ ਸ਼ਕਤੀ ਪਾਈ ਹੋਈ ਹੈ।

ਪੰਜਵੇਂ ਪਾਤਸ਼ਾਹ ਜੀ ਫੁਰਮਾਉਂਦੇ ਹਨ,

**ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥**
**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥** *(ਅੰਗ : ੧੦)*

ਜਿਹੜੀਆਂ ਕੂੰਜਾਂ ਹੁੰਦੀਆਂ ਹਨ ਉਹ ਪਹਾੜਾਂ ਦੀਆਂ ਖੱਡਾਂ ਵਿਚ ਆਪਣੇ ਬੱਚੇ ਰੱਖ ਕੇ ਸੈਂਕੜੇ ਕੋਹਾਂ ਦੂਰ ਚਲੀਆਂ ਜਾਂਦੀਆਂ ਹਨ। ਜਿਹੜੇ ਬੱਚੇ ਕੂੰਜਾਂ ਦੇ ਚੇਤੇ ਵਿਚ ਰਹਿੰਦੇ ਹਨ। ਉਹ ਡਾਰਾਂ ਦੀਆਂ ਡਾਰਾਂ ਬਣ ਕੇ ਕੂੰਜਾਂ ਨੂੰ ਆ ਮਿਲਦੇ ਹਨ। ਇਤਨੀ ਕੂੰਜਾਂ ਦੇ ਸਿਮਰਨ ਵਿਚ ਤਾਕਤ ਹੁੰਦੀ ਹੈ।

ਜਿੰਨ੍ਹਾਂ ਦੇ ਅੰਦਰ ਕੱਛੂ-ਕੁੰਮੀ ਵਰਗਾ ਧਿਆਨ, ਕੂੰਜਾਂ ਵਰਗਾ ਸਿਮਰਨ ਤੇ ਹੰਸਾਂ ਵਰਗਾ ਗਿਆਨ ਭਾਵ ਪ੍ਰਮੇਸਰ ਦੀ ਜੋਤ ਤੇ ਮਾਇਆ ਦੀ ਅੰਸ਼ ਨੂੰ ਵੱਖਰਾ ਕਰਨਾ ਆ ਗਿਆ। ਉਹ ਗੁਰਸਿੱਖ ਬਣ ਜਾਂਦੇ ਹਨ।

ਹੇ ਮਨਾ! ਜੇ ਤੂੰ ਕਹੇ ਕਿ ਕੋਈ ਚੋਗਾ ਖਿਲਾਰ ਜਾਂਦਾ ਹੋਣਾ ਹੈ ਤਾਂ ਤੈਨੂੰ ਹੋਰ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਾਂ।

## ਪਾਖਣਿ ਕੀਟੁ, ਗੁਪਤੁ ਹੋਇ ਰਹਤਾ; ਤਾ ਚੋ ਮਾਰਗੁ ਨਾਹੀ ॥

ਜਿਹੜਾ (ਪਾਖਣਿ) ਪੱਥਰ ਵਿਚ ਰਹਿਣ ਵਾਲਾ (ਕੀਟੁ) ਸ਼ਕਰ-ਖੋਰ ਕੀੜਾ ਹੈ। ਉਹ ਪੱਥਰ ਵਿਚ ਹੀ ਗੁਪਤ (ਹੋਇ) ਹੋ ਕੇ (ਰਹਤਾ) ਰਹਿੰਦਾ ਹੈ। ਉੱਥੇ ਤਾਂ ਪ੍ਰਮੇਸਰ ਨੇ (ਤਾ) ਉਸ (ਚੋ) ਨੂੰ ਚੋਗਾ ਪਾਉਣ ਵਾਸਤੇ ਕੋਈ ਵੀ (ਮਾਰਗੁ) ਰਸਤਾ (ਨਾਹੀ) ਨਹੀਂ ਰੱਖਿਆ ਹੋਇਆ।

## ਕਹੈ ਧੰਨਾ, ਪੂਰਨ ਤਾਹੂ ਕੋ; ਮਤ ਰੇ ਜੀਅ ਡਰਾਂਹੀ ॥੩॥੩॥

ਭਗਤ ਧੰਨਾ ਜੀ ਕਹਿੰਦੇ ਹਨ ਕਿ ਪਰ ਪ੍ਰਮੇਸਰ ਫੇਰ ਵੀ (ਤਾਹੂ ਕੋ) ਉਸ ਕੀੜੇ ਨੂੰ ਵੀ ਸ਼ੱਕਰ ਦੇ ਕੇ ਉਸ ਦੀ (ਪੂਰਨ) ਪੂਰਤੀ, ਪਾਲਣਾ-ਪੋਸ਼ਣਾ ਜਰੂਰ ਕਰਦਾ ਹੈ। ਇਸ ਲਈ (ਰੇ) ਹੇ (ਜੀਅ) ਮਨਾਂ ! ਤੂੰ (ਮਤ) ਮਤਾਂ (ਡਰਾਂਹੀ) ਡਰੀਂ, ਭੈ ਕਰਨਾ ਕਰੀਂ ਕਿ ਤੇਰੀ ਪਾਲਣਾ ਕੌਣ ਕਰੇਗਾ। ਉਹ ਪ੍ਰਮੇਸਰ ਸਾਰਿਆਂ ਦੀ ਪਾਲਣਾ-ਪੋਸ਼ਣਾ ਕਰਨ ਵਾਲਾ ਹੈ।

## ਸਾਖੀ—ਸ਼ਕਰਖੋਰ ਕੀੜੇ ਦੀ

ਅਕਾਲੀ ਲਹਿਰ ਵਕਤ ਗੁਰਦੁਆਰਿਆਂ ਦੀ ਸੁਤੰਤਰਤਾ ਦਾ ਜਦੋਂ ਭਾਰੀ ਮੋਰਚਾ ਲੱਗਿਆ ਹੋਇਆ ਸੀ। ਉਸ ਵਕਤ ਸ੍ਰੀ ਮਾਨ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਸਿੰਘਾਂ ਦੇ ਜਥੇ ਸਮੇਤ ਵਿਚਰ ਕੇ ਬੜਾ ਭਾਰੀ ਪ੍ਰਚਾਰ ਕੀਤਾ। ਲੱਖਾਂ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਮੋਰਚੇ ਵਿੱਚ ਭੇਜਿਆ। ਉਸ ਵਕਤ ਮਹਾਂਪੁਰਖ ਪ੍ਰਚਾਰ ਕਰਦੇ ਹੋਏ ਗੁਰਦਾਸਪੁਰ ਦੇ ਇਲਾਕੇ ਵਿੱਚ ਪਹੁੰਚੇ। ਧਾਰੀਵਾਲ ਦੇ ਪਾਸ ਨਹਿਰ ਦੇ ਪੁਲ ਤੇ ਮਜ਼ਦੂਰ ਪੱਥਰ ਚੀਰ ਰਹੇ ਸਨ। ਉਸ ਵਿਚੋਂ ਇਕ ਕੀੜਾ ਨਿਕਲਿਆ। ਮਜ਼ਦੂਰ ਹੈਰਾਨ ਹੋਏ ਕਿ ਇਸ ਖੁਸ਼ਕ ਪੱਥਰ ਵਿੱਚ ਇਹ ਕੀੜਾ ਕਿਥੋਂ ਆਇਆ ਤੇ ਇਹ ਜਿੰਦਾ ਕਿਵੇਂ ਹੈ? ਸੰਤ ਮਹਾਂਪੁਰਖ ਓਸ ਵੇਲੇ ਓਥੋਂ ਦੀ ਲੰਘ ਰਹੇ ਸਨ। ਦੇਖ ਕੇ ਦੱਸਿਆ ਕਿ ਇਹ ਸ਼ਕਰ-ਖੋਰ ਕੀੜਾ ਹੈ। ਇਸ ਦੇ ਖਾਣ ਵਾਸਤੇ ਪ੍ਰਮੇਸਰ ਨੇ ਸ਼ੱਕਰ ਪੈਦਾ ਕੀਤੀ ਹੈ, ਜੋ ਭੂਰੇ ਰੰਗ ਦੇ ਬਰੀਕ ਬਰੀਕ ਕਿਣਕੇ ਇਸਦੇ ਅੱਗੇ ਪਏ ਹਨ ਜੁਬਾਨ ਲਾ ਕੇ 'ਮੂੰਹ ਵਿੱਚ ਪਾ ਕੇ ਦੇਖੋ'। ਜਦੋਂ ਮੂੰਹ ਵਿੱਚ ਪਾਈ ਮਿੱਠੀ ਦੇਖ ਕੇ ਬੜੇ ਅਸਚਰਜ ਹੋਏ ਤੇ ਪ੍ਰਮਾਤਮਾ ਦਾ ਸ਼ੁਕਰ ਕੀਤਾ। ਮਹਾਂਪੁਰਖ ਨੇ ਦੱਸਿਆ ਕਿ ਵਾਹਿਗੁਰੂ ਸਭ ਦੀ ਸੰਭਾਲ ਕਰਦਾ ਹੈ । ਕ੍ਰੋੜਾਂ ਬ੍ਰਹਮੰਡ ਰਚ ਕੇ ਸਭ ਨੂੰ ਰੋਜੀ ਦਿੰਦਾ ਹੈ। ਜਿੱਥੇ ਕਿਸੇ ਨੂੰ ਪੈਦਾ ਕੀਤਾ ਹੈ ਓਥੇ ਹੀ ਰੋਜੀ ਦਿੰਦਾ ਹੈ। ਉਪਰੰਤ ਇਹ ਤੁਕ ਪੜ੍ਹੀ, ਯਥਾ :

**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥** *(ਅੰਗ : ੧੦)*

ਇਸ ਪ੍ਰਕਾਰ, ਭਗਤ ਧੰਨਾ ਜੀ ਨੇ ਇਹ ਪਾਵਨ ਸ਼ਬਦ ਪ੍ਰਮੇਸਰ 'ਤੇ ਭਰੋਸਾ ਰੱਖਣ ਵਾਸਤੇ ਉਚਾਰਿਆ ਹੈ।

## ਆਸਾ, ਸੇਖ ਫਰੀਦ ਜੀਉ ਕੀ ਬਾਣੀ ॥

ਆਸਾ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ਼ੇਖ ਫਰੀਦ (ਜੀਉ) ਜੀ (ਕੀ) ਦੀ ਬਾਣੀ ਉਚਾਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ ਉਹ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਪਹਿਲੀ ਉਥਾਨਕਾ :**

ਜਦੋਂ ਭਗਤ ਫਰੀਦ ਸਾਹਿਬ ਜੀ ਨੂੰ ਪਰਮੇਸਰ ਦੀ ਪ੍ਰਾਪਤੀ ਹੋਈ ਤਾਂ ਉਸ ਵੇਲੇ ਉਹਨਾਂ ਦੇ ਚੀਦਾ ਨਾਮੀ ਭਾਣਜੇ ਨੇ ਬੇਨਤੀ ਕੀਤੀ ਕਿ ਮੈਨੂੰ ਪ੍ਰਮੇਸਰ ਦੀ ਪ੍ਰਾਪਤੀ ਕਰਵਾਉ। ਇਹ ਬੇਨਤੀ ਸੁਣ ਕੇ ਭਗਤ ਜੀ ਨੇ ਪਾਵਨ ਸ਼ਬਦ ਉਚਾਰਨ ਕਰਕੇ ਉਸਨੂੰ ਉਪਦੇਸ਼ ਬਖਸ਼ਿਸ਼ ਕੀਤਾ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਦੂਸਰੀ ਉਥਾਨਕਾ :**

ਜਿਸ ਵਕਤ ਸ਼ੇਖ ਫਰੀਦ ਜੀ ਦੇ ਪੋਤੇ ਚੇਲੇ ਸ਼ੇਖ ਬ੍ਰਹਮ ਦਾ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਾਲ ਮਿਲਾਪ ਹੋਇਆ ਤਾਂ ਸੇਖ ਬ੍ਰਹਮ ਨੇ ਇਹ ਬਾਣੀ ਸਤਿਗੁਰਾਂ ਪਾਸ ਹਾਜ਼ਰ ਕੀਤੀ ਸੀ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਹ ਬਾਣੀ ਸਿੱਖਿਆਦਾਇਕ ਤੇ ਵੈਰਾਗਮਈ ਜਾਣ ਕੇ ਗੁਰਬਾਣੀ ਵਿਚ ਚੜ੍ਹਾਈ ਹੈ।

**ਨੋਟ :** ਸ਼ੇਖ ਫਰੀਦ ਜੀ ਸ਼ੇਖ ਜਾਤੀ ਦੇ ਸਨ ਜੋ ਕਿ ਪਾਕਪਟਨ ਦੇ ਹੋਏ ਹਨ।

**ਪ੍ਰਸ਼ਨ :** ਫ਼ਰੀਦ ਸਾਹਿਬ! ਸੰਸਾਰ ਵਿਚ ਸੱਚੇ ਪੁਰਖ ਕੌਣ ਹਨ?

## ਦਿਲਹੁ ਮੁਹਬਤਿ ਜਿੰਨ੍ ; ਸੇਈ ਸਚਿਆ ॥

**ਉੱਤਰ :** ਹੇ ਭਾਈ! (ਜਿੰਨ੍) ਜਿੰਨ੍ਹਾਂ ਗੁਰਮੁਖਾਂ ਦਾ ਪ੍ਰਮੇਸਰ ਦੇ ਨਾਲ (ਦਿਲਹੁ) ਦਿਲੋਂ (ਮੁਹਬਤਿ) ਪ੍ਰੇਮ ਹੈ (ਸੇਈ) ਉਹੀ (ਸਚਿਆ) ਸੱਚ ਵਾਲੇ **ਵਾ:** ਸਚਿਆਈ ਵਾਲੇ ਪੁਰਖ ਹਨ।

## ਜਿਨ੍ ਮਨਿ ਹੋਰੁ, ਮੁਖਿ ਹੋਰੁ; ਸਿ ਕਾਂਢੇ ਕਚਿਆ ॥੧॥

ਪਰ ਜਿੰਨ੍ਹਾਂ ਦੇ ਮਨ ਵਿਚ ਕੁਝ ਹੋਰ ਤੇ ਮੁਖ ਵਿਚ ਕੁਝ ਹੋਰ ਹੈ ਭਾਵ ਜਿੰਨ੍ਹਾਂ ਦੇ ਮਨ ਵਿਚ ਪ੍ਰਮੇਸਰ ਦੇ ਪ੍ਰਤੀ ਕੋਈ ਪ੍ਰੇਮ ਨਹੀਂ ਹੈ ਤੇ ਮੂੰਹੋਂ ਪ੍ਰੇਮ ਦੀਆਂ ਗੱਲਾਂ ਕਰਦੇ ਹਨ ਜਾਂ ਜਿੰਨ੍ਹਾਂ ਦੇ ਅੰਦਰ ਦੁਨੀਆਂ ਦੀ ਮੁਹੱਬਤ ਹੈ ਤੇ ਬਾਹਰੋਂ ਰੱਬ ਦੀਆਂ ਗੱਲਾਂ ਕਰਦੇ ਹਨ। (ਸਿ) ਉਹ (ਕਚਿਆ) ਝੂਠ ਵਿਚ ਲੱਗੇ ਹੋਏ (ਕਾਂਢੇ) ਕਹੀਦੇ ਹਨ।

**ਅਥਵਾ :** ਜਿੰਨ੍ਹਾਂ ਦੇ ਮਨ ਵਿਚ ਹੋਰ ਹੀ ਵਿਸ਼ਿਆਂ ਦੀ ਇੱਛਾ ਲੱਗੀ ਰਹਿੰਦੀ ਹੈ ਤੇ ਮੁਖ ਵਿਚੋਂ ਹੋਰ ਲੋਕਾਂ ਨੂੰ ਠੱਗਣ ਵਾਸਤੇ ਹੋਰ ਹੀ ਨਾਮ ਦੀਆਂ ਗੱਲਾਂ ਬੋਲਦੇ ਹਨ। (ਸਿ) ਉਹ ਵਿਕਾਰਾਂ ਵਿੱਚ ਲੱਗੇ ਹੋਏ ਵਿਸ਼ਈ ਪੁਰਸ਼ (ਕਚਿਆ) ਕੱਚੇ (ਕਾਂਢੇ) ਕਹੇ ਜਾਂਦੇ ਹਨ।

## ਰਤੇ ਇਸਕ ਖੁਦਾਇ; ਰੰਗਿ ਦੀਦਾਰ ਕੇ ॥

ਹੇ ਭਾਈ! ਜਿਹੜੇ (ਖੁਦਾਇ) ਖੁਦਾ ਭਾਵ ਪ੍ਰਮੇਸਰ (ਕੇ) ਦੇ (ਦੀਦਾਰ) ਦਰਸ਼ਨਾਂ ਵਾਸਤੇ ਪ੍ਰਮੇਸਰ ਦੇ (ਇਸਕ) ਪ੍ਰੇਮ ਵਿਚ (ਰਤੇ) ਰੰਗੇ ਹੋਏ ਹਨ। ਉਹਨਾਂ ਨੂੰ ਵਾਹਿਗੁਰੂ ਪ੍ਰਮੇਸਰ ਆਪ (ਰੰਗਿ) ਆਨੰਦ ਬਖਸ਼ਦਾ ਹੈ। **ਵਾ:** ਉਹਨਾਂ ਨੂੰ ਸਰੂਪ ਦੇ ਦਰਸ਼ਨ ਦੇ (ਰੰਗਿ) ਆਨੰਦ ਦੀ ਪ੍ਰਾਪਤੀ ਹੁੰਦੀ ਹੈ। **ਵਾ:** ਉਹ ਵਾਹਿਗੁਰੂ ਦਾ ਹੀ (ਰੰਗਿ) ਰੂਪ ਹੋ ਜਾਂਦੇ ਹਨ।

## ਵਿਸਰਿਆ ਜਿਨ੍ ਨਾਮੁ; ਤੇ ਭੁਇ ਭਾਰੁ ਥੀਏ ॥੧॥ ਰਹਾਉ ॥

ਪਰ ਜਿੰਨ੍ਹਾਂ ਦੇ ਤਾਈਂ ਵਾਹਿਗੁਰੂ ਪ੍ਰਮੇਸਰ ਦਾ ਨਾਮ (ਵਿਸਰਿਆ) ਭੁੱਲਿਆ ਹੋਇਆ ਹੈ (ਤੇ) ਉਹ (ਭੁਇ) ਧਰਤੀ ਉੱਤੇ ਪਏ ਹੋਏ ਭਾਰ ਦੀ ਨਿਆਈਂ (ਥੀਏ) ਹੋਏ ਹਨ। **ਵਾ:** ਉਹਨਾਂ ਨੇ ਧਰਤੀ ਉੱਤੇ ਮੁਰਦੇ ਦੀ ਲੋਥ ਵਾਂਗ ਭਾਰ ਹੀ ਦਿੱਤਾ ਹੋਇਆ ਹੈ।

**ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ ॥** *(ਵਾਰ ੩੫, ਪਉੜੀ ੮)*

## ਆਪਿ ਲੀਏ ਲੜਿ ਲਾਇ; ਦਰਿ ਦਰਵੇਸ ਸੇ ॥

ਫਿਰ ਜਿੰਨ੍ਹਾਂ ਨੂੰ ਵਾਹਿਗੁਰੂ ਪ੍ਰਮੇਸਰ ਨੇ ਆਪ ਹੀ ਆਪਣੇ ਸ਼ਰਨ ਰੂਪ (ਲੜਿ) ਪੱਲੇ **ਵਾ:** ਨਾਮ ਰੂਪ (ਲੜਿ) ਪੱਲੇ **ਵਾ:** ਸੰਗਤ ਰੂਪ (ਲੜਿ) ਪੱਲੇ ਨਾਲ (ਲਾਇ) ਲਾ (ਲੀਏ) ਲਿਆ ਹੈ। (ਸੇ) ਉਹ ਵਾਹਿਗੁਰੂ ਦੀ ਸਾਧਸੰਗਤ ਰੂਪ ਦਰ ਦੇ **ਵਾ:** ਸਚਖੰਡ ਰੂਪ ਦਰ ਦੇ (ਦਰਵੇਸ) ਫੱਕਰ ਹਨ। **ਵਾ:** (ਸੇ) ਉਹ ਵਾਹਿਗੁਰੂ ਦੇ

(ਦਰਿ) ਗਿਆਨ ਵਿਚ ਅੰਤਰਮੁਖ ਹੋ ਕੇ ਇਸਥਿਤ ਹੋਣ ਵਾਲੇ (ਦਰਵੇਸ) ਫੱਕਰ ਹਨ। ਫਾਰਸੀ ਵਿਚ 'ਦਰਵੇਸ' ਨਾਮ ਫੱਕਰ ਦਾ ਹੈ। **ਵਾ:** ਅਰਬੀ ਵਿਚ 'ਦਰਵੇਸ' ਨਾਮ ਕੂਕਰ ਦਾ ਹੈ। (ਸੇ) ਉਹ ਪ੍ਰਮੇਸਰ ਦੇ ਦਰ 'ਤੇ (ਦਰਵੇਸ) ਕੂਕਰ ਦੀ ਨਿਆਈਂ ਹਨ। ਯਥਾ :

**ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥**
**ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥** *(ਅੰਗ : ੧੩੬੮)*

**ਹਮ ਕੂਕਰ ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ ਪਸਾਰਿ ॥** *(ਅੰਗ : ੬੬੯)*

**ਵਾ:** ਸੰਸਕ੍ਰਿਤ ਅਨੁਸਾਰ : (ਦਰ+ਆਵੇਸ) ਉਹ ਗਿਆਨ ਰੂਪ ਦਰ ਵਿਚ (ਆਵੇਸ) ਪ੍ਰਵੇਸ਼ ਹੋਣ ਵਾਲੇ ਹਨ।

## ਤਿਨ ਧੰਨੁ ਜਣੇਦੀ ਮਾਉ; ਆਏ ਸਫਲੁ ਸੇ ॥੨॥

(ਤਿਨ) ਉਹਨਾਂ ਨੂੰ (ਜਣੇਦੀ) ਪੈਦਾ ਕਰਨ ਵਾਲੀ (ਮਾਉ) ਮਾਤਾ ਵੀ (ਧੰਨੁ) ਧੰਨਤਾ ਦੇ ਯੋਗ ਹੈ ਅਤੇ (ਸੇ) ਉਹ ਪੁਰਖ ਸੰਸਾਰ ਵਿਚ ਜਨਮ ਧਾਰ ਕੇ ਆਏ ਹੋਏ ਸਫਲੇ ਹਨ।

**ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥** *(ਅੰਗ : ੨੯੪)*

## ਪਰਵਦਗਾਰ ਅਪਾਰ; ਅਗਮ ਬੇਅੰਤ ਤੂ ॥

ਹੇ ਵਾਹਿਗੁਰੂ ਪ੍ਰਮੇਸਰ ! ਤੂੰ ਸਾਰੇ ਸੰਸਾਰ ਦੀ (ਪਰਵਦਗਾਰ) ਪਾਲਣਾ ਕਰਨ ਵਾਲਾ, (ਅਪਾਰ) ਪ੍ਰਕਿਰਤੀ ਦੇ ਪਾਰਵਾਰ ਤੋਂ ਰਹਿਤ, ਸ਼ਾਸਤਰਾਂ ਤੇ ਮਨ ਕਰਕੇ (ਅਗਮ) ਗੰਮਤਾ ਤੋਂ ਰਹਿਤ ਅਤੇ ਕੁਰਾਨ ਸ਼ਰੀਫ ਆਦਿਕਾਂ ਕਰਕੇ ਬੇਅੰਤ ਹੈ। **ਵਾ:** ਦੁਨੀਆਂ ਦੇ ਹਿਸਾਬ-ਕਿਤਾਬ ਦੀ ਗਿਣਤੀ ਤੋਂ ਬੇਅੰਤ ਹੈ।

## ਜਿਨਾ ਪਛਾਤਾ ਸਚੁ; ਚੁੰਮਾ ਪੈਰ ਮੂੰ ॥੩॥

ਜਿੰਨ੍ਹਾਂ ਨੇ ਤੁਹਾਡੇ ਸੱਚ ਸਰੂਪ ਨੂੰ (ਪਛਾਤਾ) ਪਛਾਣ ਲਿਆ ਹੈ (ਮੂੰ) ਮੈਂ ਉਹਨਾਂ ਦੇ (ਪੈਰ) ਚਰਨਾਂ ਨੂੰ (ਚੁੰਮਾ) ਚੁੰਮਣਾ ਕਰਾਂ।

## ਤੇਰੀ ਪਨਹ ਖੁਦਾਇ; ਤੂ ਬਖਸੰਦਗੀ ॥

ਹੇ (ਖੁਦਾਇ) ਖੁਦਾ, ਪ੍ਰਮੇਸਰ ! ਅਸੀਂ ਤੇਰੀ (ਪਨਹ) ਸ਼ਰਨ ਲਈ ਹੈ ਅਤੇ ਤੂੰ (ਬਖਸੰਦਗੀ) ਬਖਸ਼ਿਸ਼ਾਂ ਕਰਨਾ ਵਾਲਾ ਹੈ।

ਨੋਟ : ਸੰਤ ਗੁਲਾਬ ਸਿੰਘ ਜੀ ਜੋ ਬੁੰਗਾ ਮਸਤੂਆਣਾ ਵਿਚ ਰਹਿੰਦੇ ਸਨ ਅਤੇ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਸੇਵਕ ਸਨ। ਉਹ ਇਸ ਪੰਕਤੀ ਵਿਚ 'ਪਨਹ' ਦੇ ਅਰਥ ਜੁੱਤੀ ਕਰਿਆ ਕਰਦੇ ਸਨ ਕਿ ਹੇ ਮਹਾਰਾਜ ! ਮੈਂ ਤੇਰੀ ਜੁੱਤੀ ਹਾਂ। ਪਰ ਫਾਰਸੀ ਵਿਚ 'ਪਨਹ' ਨਾਮ ਸ਼ਰਨ ਦਾ ਹੁੰਦਾ ਹੈ। ਇਸ ਲਈ ਇੱਥੇ 'ਪਨਹ' ਦਾ ਅਰਥ ਸ਼ਰਨ ਕਰਨਾ।

## ਸੇਖ ਫਰੀਦੈ; ਖੈਰੁ ਦੀਜੈ ਬੰਦਗੀ ॥੪॥੧॥

ਸੇਖ ਜਾਤੀ ਦੇ ਭਗਤ ਫਰੀਦ ਜੀ ਕਹਿੰਦੇ ਹਨ ਕਿ ਹੇ ਖੁਦਾ ! ਮੈਨੂੰ ਆਪਣੀ (ਬੰਦਗੀ) ਭਗਤੀ ਦੀ ਖੈਰ ਭਾਵ ਭਗਤੀ ਦਾ ਦਾਨ (ਦੀਜੈ) ਦੇਣਾ ਕਰੋ।

## ਆਸਾ ॥

**ਉਥਾਨਕਾ :**

ਸੇਖ ਫਰੀਦ ਜੀ ਦੇ ਪਾਸ ਕੋਈ ਸਾਧੂ ਆਏ ਉਹਨਾਂ ਨੇ ਆ ਕੇ ਕਿਹਾ ਕਿ ਮਹਾਰਾਜ! ਕੋਈ ਬਚਨ ਸੁਣਾਓ ਤਾਂ ਸੇਖ ਫਰੀਦ ਜੀ ਵੈਰਾਗਮਈ ਉਪਦੇਸ਼ ਦਿੰਦੇ ਹੋਏ ਫੁਰਮਾਉਂਦੇ ਹਨ,

### ਬੋਲੈ ਸੇਖ ਫਰੀਦੁ; ਪਿਆਰੇ ਅਲਹ ਲਗੇ ॥

ਸੇਖ ਫਰੀਦ ਜੀ (ਬੋਲੈ) ਬੋਲਦੇ ਹਨ ਕਿ ਹੇ ਪਿਆਰੇ! ਹਰ ਵਕਤ (ਅਲਹ) ਅੱਲ੍ਹਾ ਦੀ, ਪ੍ਰਮੇਸਰ ਦੀ ਬੰਦਗੀ ਵੱਲ ਹੀ ਲੱਗੇ ਰਹੋ। **ਵਾ:** ਹੇ ਪਿਆਰਿਓ! ਸਾਡਾ ਮਨ ਹਰ ਵਕਤ ਅੱਲ੍ਹਾ ਵਿਚ ਲੱਗਿਆ ਹੋਇਆ ਹੈ।

### ਇਹੁ ਤਨੁ ਹੋਸੀ ਖਾਕ; ਨਿਮਾਣੀ ਗੋਰ ਘਰੇ ॥

ਜਦੋਂ ਇਹ (ਤਨੁ) ਸਰੀਰ (ਖਾਕ) ਮਿੱਟੀ (ਹੋਸੀ) ਹੋ ਗਿਆ ਤਾਂ ਉਦੋਂ ਨਿਮਾਣੀ ਜਿਹੀ ਜਿੰਦ ਦਾ ਨੀਵੀਂ (ਗੋਰ) ਕਬਰ ਵਿਚ (ਘਰੇ) ਘਰ ਹੋਵੇਗਾ।

**ਨੋਟ :** ਮੁਸਲਮਾਨਾਂ ਦਾ ਮੱਤ ਹੈ ਕਿ ਜਿੰਨਾ ਚਿਰ ਕਿਆਮਤ ਦਾ ਦਿਨ ਨਹੀਂ ਆਉਂਦਾ। ਉਨੇ ਚਿਰ ਤੱਕ ਰੂਹਾਂ ਕਬਰਾਂ ਵਿਚ ਹੀ ਪਈਆਂ ਰਹਿੰਦੀਆਂ ਹਨ।

### ਆਜੁ ਮਿਲਾਵਾ, ਸੇਖ ਫਰੀਦ;

ਸੇਖ ਫਰੀਦ ਜੀ ਕਹਿੰਦੇ ਹਨ ਕਿ ਹੇ ਭਾਈ! ਤੁਹਾਡਾ (ਆਜੁ) ਅੱਜ ਭਾਵ ਇਸ ਮਨੁੱਖਾ ਜਨਮ ਵਿਚ ਵਾਹਿਗੁਰੂ ਨਾਲ ਮਿਲਾਪ ਤਾਂ ਹੀ ਹੋ ਸਕਦਾ ਹੈ।

### ਟਾਕਿਮ ਕੂੰਜੜੀਆ, ਮਨਹੁ ਮਚਿੰਦੜੀਆ ॥੧॥ ਰਹਾਉ ॥

ਜੇਕਰ ਤੁਸੀਂ ਵਿਸ਼ਿਆਂ ਵਿਚ ਲਾ ਕੇ (ਮਨਹੁ) ਮਨ ਨੂੰ (ਮਚਿੰਦੜੀਆ) ਮਚਾਉਣ ਭਾਵ ਤਪਾਉਣ ਵਾਲੀਆਂ (ਕੂੰਜੜੀਆ) ਇੰਦਰੀਆਂ ਰੂਪ ਕੂੰਜਾਂ ਦੇ ਤਾਈਂ **ਵਾ:** ਵਾਸ਼ਨਾਵਾਂ ਰੂਪ ਕੂੰਜਾਂ ਦੇ ਤਾਈਂ **ਵਾ:** ਬਿਰਤੀਆਂ ਰੂਪ ਕੂੰਜਾਂ ਦੇ ਤਾਈਂ (ਟਾਕਿਮ) ਟੋਕਣਾ ਭਾਵ ਰੋਕਣਾ ਕਰੋ। ਜਿਹੜੇ ਵਿਸ਼ਿਆਂ ਦੇ, ਵਾਸ਼ਨਾਵਾਂ ਦੇ ਮਾਰੇ ਹੋਏ ਹਨ, ਉਹਨਾਂ ਦਾ ਮਿਲਾਪ ਨਹੀਂ ਹੋ ਸਕਦਾ।

**ਅਥਵਾ :** ਜਿਨ੍ਹਾਂ ਦੀਆਂ (ਕੂੰਜੜੀਆ) ਇੰਦਰੀਆਂ ਰੂਪ ਕੂੰਜਾਂ (ਟਾਕਿਮ) ਟਹਿਕ ਆਈਆਂ ਹਨ ਭਾਵ ਜੋ ਨੇਤਰਾਂ ਨਾਲ ਮਹਾਰਾਜ ਦਾ ਦਰਸ਼ਨ ਕਰਦੇ ਹਨ, ਕੰਨਾਂ ਨਾਲ ਮਹਾਰਾਜ ਦਾ ਜਸ ਸੁਣਦੇ ਹਨ, ਰਸਨਾ ਨਾਲ ਮਹਾਰਾਜ ਦੇ ਗੁਣ ਗਾਉਂਦੇ ਹਨ। ਉਹਨਾਂ ਨੇ (ਮਨਹੁ) ਮਨ ਦੀਆਂ ਵਾਸ਼ਨਾਵਾਂ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਦੇ ਨਾਲ (ਮਚਿੰਦੜੀਆ) ਮਚਾ ਦਿੱਤਾ ਹੈ।

**ਅਥਵਾ :** 'ਮੰਮੇ' ਦੇ ਥਾਂ 'ਐੜਾ' ਲਾ ਕੇ ਜਿਨ੍ਹਾਂ ਨੇ (ਕੂੰਜੜੀਆ) ਵਾਸ਼ਨਾ ਰੂਪ ਕੂੰਜਾਂ (ਟਾਕਿਮ) ਟੋਕਣਾ ਭਾਵ ਰੋਕਣਾ ਕੀਤੀਆਂ ਹਨ ਉਹ (ਮਨਹੁ) ਮਨ ਕਰਕੇ (ਮਚਿੰਦੜੀਆ) ਅਚਿੰਤ ਭਾਵ ਚਿੰਤਾਂ ਤੋਂ ਰਹਿਤ, ਚਿਤਵਨੀ ਤੋਂ ਰਹਿਤ ਹੋ ਗਏ ਹਨ।

**ਅਥਵਾ :** ਜਿਨ੍ਹਾਂ ਦੀਆਂ (ਕੂੰਜੜੀਆ) ਬਿਰਤੀਆਂ ਰੂਪ ਕੂੰਜਾਂ ਭਗਤੀ ਵਿਚ (ਟਾਕਿਮ) ਟਹਿਕ ਆਉਣ। ਉਹਨਾਂ ਨੂੰ ਧਰਮ, ਅਰਥ, ਕਾਮ, ਮੋਖ ਆਦਿਕ (ਮਨਹੁ ਮਚਿੰਦੜੀਆ) ਮਨ ਬਾਂਛਤ ਫਲ ਪ੍ਰਾਪਤ ਹੋ ਜਾਂਦੇ ਹਨ।

**ਪੰਜ ਬਿਰਤੀਆਂ :**

੧. **ਪ੍ਰਮਾਣ** : ਜੋ ਦਿਸਣ ਵਾਲੀਆਂ ਚੀਜਾਂ ਹਨ ਉਹਨਾਂ ਸਭ ਵਿਚ ਪ੍ਰਮੇਸਰ ਨੂੰ ਤੱਕਣਾ।

੨. **ਵਿਪਰਜੇ** : ਸੰਸਾਰ ਦੀ ਤਰਫੋਂ ਆਪਣੇ ਆਪ ਨੂੰ ਉਲਟਾ ਲੈਣਾ।

੩. **ਨਿੰਦ੍ਰਾ** : ਸੰਸਾਰ ਦੇ ਵਿਸ਼ਿਆਂ ਦੀ ਤਰਫੋਂ ਸੌਂ ਜਾਣਾ।

੪. **ਵਿਕਲਪ** : ਪ੍ਰਮੇਸਰ ਦੀ ਪ੍ਰਾਪਤੀ ਕਰਨ ਦੇ ਹੀ ਸੰਕਲਪ ਉਠਾਉਣੇ।

੫. **ਸਿਮ੍ਰਿਤੀ** : ਪ੍ਰਮੇਸਰ ਦਾ ਹੀ ਸਿਮਰਨ ਕਰਨਾ।

ਇਸ ਪ੍ਰਕਾਰ ਜਿੰਨ੍ਹਾਂ ਦੀਆਂ ਪੰਜੇ ਬ੍ਰਿਤੀਆਂ ਟਹਿਕ ਆਉਣ ਉਹ ਮਨ ਬਾਂਛਤ ਫਲਾਂ ਨੂੰ ਪਾ ਲੈਂਦੇ ਹਨ।

## ਜੇ ਜਾਣਾ ਮਰਿ ਜਾਈਐ; ਘੁਮਿ ਨ ਆਈਐ ॥

ਹੇ ਜੀਵੋ ! (ਜੇ) ਜੇਕਰ ਤੁਸੀਂ ਇਹ ਗੱਲ ਨਿਸ਼ਚੇ ਕਰਕੇ (ਜਾਣਾ) ਜਾਣਦੇ ਹੋ ਕਿ ਸਾਰਿਆਂ ਨੇ ਮਰ ਕੇ ਸੰਸਾਰ ਵਿਚੋਂ (ਜਾਈਐ) ਚਲੇ ਜਾਣਾ ਹੈ ਅਤੇ ਫਿਰ (ਘੁਮਿ) ਮੁੜ ਕੇ ਦੁਨੀਆਂ ਵਿਚ (ਨ) ਨਹੀਂ (ਆਈਐ) ਆਉਣਾ।

## ਝੂਠੀ ਦੁਨੀਆ ਲਗਿ; ਨ ਆਪੁ ਵਞਾਈਐ ॥੨॥

ਤਾਂ ਫਿਰ ਤੁਹਾਨੂੰ ਝੂਠੀ ਦੁਨੀਆਂ ਵਿਚ ਲੱਗ ਕਰਕੇ (ਆਪੁ) ਆਪਣੇ-ਆਪ ਨੂੰ (ਵਞਾਈਐ) ਖਰਾਬ (ਨ) ਨਹੀਂ ਕਰਨਾ ਚਾਹੀਦਾ **ਵਾ:** (ਆਪੁ) ਆਪਣੇ ਜੀਵਨ ਨੂੰ (ਵਞਾਈਐ) ਗਵਾਉਣਾ (ਨ) ਨਹੀਂ ਚਾਹੀਦਾ। ਕਿਉਂਕਿ,

**ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥** *(ਅੰਗ : ੭੨੭)*

**ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ ॥** *(ਅੰਗ : ੮੫੫)*

**ਅਥਵਾ :** ਝੂਠੀ ਛਲ ਰੂਪ (ਦੁਨੀਆ) ਮਾਇਆ ਵਿਚ ਲੱਗ ਕਰਕੇ (ਆਪੁ) ਆਪਣੇ ਸਰੂਪ ਦੇ ਗਿਆਨ (ਵਞਾਈਐ) ਗਵਾਉਣਾ (ਨ) ਨਾ ਕਰੀਏ। ਹਰ ਵਕਤ ਪ੍ਰਮੇਸਰ ਨੂੰ ਚੇਤੇ ਰੱਖਣਾ ਕਰੀਏ।

**ਪ੍ਰਸ਼ਨ :** ਫਰੀਦ ਜੀ ! ਫਿਰ ਕੀ ਕਰਨਾ ਚਾਹੀਦਾ ਹੈ?

## ਬੋਲੀਐ ਸਚੁ ਧਰਮੁ; ਝੂਠੁ ਨ ਬੋਲੀਐ ॥

**ਉੱਤਰ :** ਹੇ ਭਾਈ ! ਜਿਥੇ ਧਰਮ ਰਹਿ ਆਵੇ ਫਿਰ ਪੁੰਨ ਤੇ ਭਲਾ ਹੁੰਦਾ ਹੋਵੇ। ਉੱਥੇ ਹਮੇਸ਼ਾਂ ਸੱਚ (ਬੋਲੀਐ) ਬੋਲਣਾ ਕਰੀਏ ਅਤੇ ਝੂਠ ਉੱਕਾ ਹੀ (ਨ) ਨਾ (ਬੋਲੀਐ) ਬੋਲਣਾ ਕਰੀਏ।

**ਅਥਵਾ :** ਜਿੱਥੇ ਧਰਮ ਦੀ ਗੱਲ ਹੋਵੇ ਉੱਥੇ ਸੱਚ ਬੋਲਣਾ ਕਰੀਏ। ਜਿੱਥੇ ਪਾਪ ਹੋਵੇ ਉੱਥੇ ਸੱਚ ਬੋਲਣ ਤੋਂ ਚੁੱਪ ਕਰ ਰਹੀਏ ਅਤੇ ਝੂਠ ਤਾਂ ਕਦੇ ਵੀ ਨਾ ਬੋਲਣਾ ਕਰੀਏ।

ਜਿਵੇਂ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਪ੍ਰਸੰਗ ਆਉਂਦਾ ਹੈ ਕਿ ਕੋਈ ਕਸਾਈ ਗਾਂ ਨੂੰ ਲੱਭਦਾ ਹੋਇਆ ਜਾ ਰਿਹਾ ਸੀ। ਰਸਤੇ ਵਿਚ ਕਿਸੇ ਸਾਧ ਤੋਂ ਗਾਂ ਦੀ ਬਾਬਤ ਪੁੱਛਿਆ। ਸਾਧ ਨੇ ਹੱਥ ਨਾਲ ਇਸ਼ਾਰਾ ਕਰ ਦਿੱਤਾ ਕਿ ਗਾਂ ਇੱਧਰ ਨੂੰ ਗਈ ਹੈ। ਕਸਾਈ ਨੇ ਉਧਰ ਨੂੰ ਜਾ ਕੇ ਗਾਂ ਨੂੰ ਮਾਰ ਦਿੱਤਾ। ਜਿਸ ਕਰਕੇ ਉਸ ਗਊ ਨੇ ਦੂਸਰੇ ਜਨਮ ਵਿਚ ਰਾਜ ਪੁੱਤਰੀ ਹੋ ਕੇ ਰਾਜ ਪੁੱਤਰ ਕਸਾਈ ਨੂੰ ਮਾਰਨਾ ਕੀਤਾ ਅਤੇ ਉਸਦਾ ਇਲਜਾਮ ਸਾਧ ਦੇ ਸਿਰ 'ਤੇ ਲਾ ਕੇ ਉਸ ਦਾ ਹੱਥ ਕਟਵਾ ਦਿੱਤਾ। ਇਹ ਪ੍ਰਸੰਗ ਸੁਣ ਕੇ ਕਈ ਕਹਿ ਦਿੰਦੇ ਹਨ ਕਿ ਜੇ ਸਾਧ ਝੂਠ ਕਹਿ ਦਿੰਦਾ ਤਾਂ ਗਾਂ ਨਾ ਮਰਦੀ। ਇਸ ਲਈ ਜਿੱਥੇ ਕਿਸੇ ਦਾ ਭਲਾ ਹੁੰਦਾ ਹੋਵੇ।

ਉੱਥੇ ਝੂਠ ਬੋਲ ਦੇਣਾ ਚਾਹੀਦਾ ਹੈ। ਪਰ ਇਹ ਗੁਰਮਤਿ ਦਾ ਸਿਧਾਂਤ ਨਹੀਂ। ਗੁਰਬਾਣੀ ਵਿਚ ਤਾਂ ਏਹੀ ਕਿਹਾ ਹੈ,

**ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥** *(ਅੰਗ : ੯੦੪)*

ਇਸ ਲਈ ਝੂਠ ਉੱਕਾ ਹੀ ਨਾ ਬੋਲੋ ਅਤੇ ਜਿੱਥੇ ਕਿਸੇ ਦਾ ਸੱਚ ਬੋਲਣ ਨਾਲ ਬੁਰਾ ਹੁੰਦਾ ਹੋਵੇ ਉੱਥੇ ਯੁਧਿਸ਼ਟਰ ਦੀ ਨਿਆਈਂ ਚੁੱਪ ਰਹੋ।

## ਸਾਖੀ—ਯੁਧਿਸ਼ਟਰ ਦੀ

ਇਕ ਦਿਨ ਯੁਧਿਸ਼ਟਰ ਨਦੀ ਦੇ ਕਿਨਾਰੇ ਉੱਤੇ ਬੈਠਾ ਤਪ ਕਰ ਰਿਹਾ ਸੀ। ਧਰਮਰਾਜੇ ਨੇ ਯੁਧਿਸ਼ਟਰ ਦੀ ਪ੍ਰੀਖਿਆ ਲੈਣ ਵਾਸਤੇ ਅਗਨੀ ਦੇਵਤੇ ਨੂੰ ਗਊ ਬਣਾ ਕੇ ਇਸਦੇ ਅੱਗੇ ਦੀ ਲੰਘਾ ਦਿੱਤਾ ਅਤੇ ਆਪ ਕਸਾਈ ਦਾ ਰੂਪ ਧਾਰ ਕੇ ਪਿੱਛੇ-ਪਿੱਛੇ ਆ ਗਿਆ। ਯੁਧਿਸ਼ਟਰ ਕੋਲ ਜਾ ਕੇ ਪੁੱਛਿਆ ਕਿ ਇੱਥੋਂ ਦੀ ਕੋਈ ਗਊ ਤਾਂ ਲੰਘੀ। ਯੁਧਿਸ਼ਟਰ ਨੇ ਸੋਚਿਆ ਕਿ ਜੇ ਸੱਚ ਕਿਹਾ ਤਾਂ ਇਹ ਗਊ ਨੂੰ ਮਾਰ ਦੇਵੇਗਾ ਅਤੇ ਜੇ ਕਿਹਾ ਕਿ ਨਹੀਂ ਲੰਘੀ ਤਾਂ ਫਿਰ ਝੂਠ ਬੋਲਿਆ ਜਾਵੇਗਾ। ਇਉਂ ਸੋਚ ਕੇ ਯੁਧਿਸ਼ਟਰ ਕਹਿਣ ਲੱਗਾ ਕਿ ਕਿਸਨੂੰ ਪੁੱਛਦੇ ਹੋ? ਧਰਮਰਾਜਾ ਕਹਿੰਦਾ ਤੈਨੂੰ ਪੁੱਛਦਾ ਹਾਂ। ਉਸ ਵਕਤ ਯੁਧਿਸ਼ਟਰ ਕਹਿੰਦਾ ਕਿ ਅੱਖਾਂ ਨੇ ਵੇਖੀ ਹੈ ਪਰ ਇਹ ਬੋਲ ਕੇ ਦੱਸ ਨਹੀਂ ਸਕਦੀਆਂ। ਜੁਬਾਨ ਬੋਲ ਕੇ ਦੱਸ ਸਕਦੀ ਹੈ ਪਰ ਉਸਨੇ ਦੇਖੀ ਨਹੀਂ ਹੈ। ਮੈਂ ਤੈਨੂੰ ਕੀ ਉੱਤਰ ਦੇਵਾਂ। ਇਹ ਸੁਣ ਕੇ ਧਰਮਰਾਜਾ ਯੁਧਿਸ਼ਟਰ ਦੇ ਪੈਰੀਂ ਪੈ ਗਿਆ। ਕਹਿੰਦਾ, "ਤੂੰ ਸੱਚ ਵੀ ਬੋਲ ਦਿੱਤਾ ਤੇ ਗਊ ਵੀ ਕਤਲ ਨਹੀਂ ਹੋਣ ਦਿੱਤੀ।"

ਇਉਂ ਜਿੱਥੇ ਸੱਚ ਬੋਲਣ ਨਾਲ ਕਿਸੇ ਦਾ ਬੁਰਾ ਹੁੰਦਾ ਹੋਵੇ ਉੱਥੇ ਚੁੱਪ ਹੀ ਵੱਟ ਲਵੇ।

## ਜੋ ਗੁਰੁ ਦਸੈ ਵਾਟ; ਮੁਰੀਦਾ ਜੋਲੀਐ ॥੩॥

ਜੋ ਸਤਿਗੁਰੂ ਸਾਹਿਬ ਜੀ (ਵਾਟ) ਰਸਤਾ (ਦਸੈ) ਦੱਸਦੇ ਹਨ। (ਮੁਰੀਦਾ) ਮੁਰੀਦ **ਵਾ:** ਸੇਵਕ ਬਣ ਕੇ ਉਸ ਰਸਤੇ ਉੱਤੇ (ਜੋਲੀਐ) ਚੱਲਣਾ ਕਰੀਏ।

**ਨੋਟ :** 'ਜੋਲੀਐ' ਲਹਿੰਦੇ ਪਾਸੇ ਦੀ ਬੋਲੀ ਹੈ।

## ਛੈਲ ਲੰਘੰਦੇ ਪਾਰਿ; ਗੋਰੀ ਮਨੁ ਧੀਰਿਆ ॥

ਜਿਵੇਂ (ਛੈਲ) ਬੱਕਰਿਆਂ ਨੂੰ ਪਾਰ (ਲੰਘੰਦੇ) ਲੰਘਦਿਆਂ ਵੇਖ ਕੇ (ਗੋਰੀ) ਗਊਆਂ ਦੇ ਮਨ ਵਿਚ (ਧੀਰਿਆ) ਧੀਰਜ ਆ ਜਾਂਦਾ ਹੈ ਕਿ ਅਸੀਂ ਵੀ ਪਾਰ ਲੰਘ ਜਾਵਾਂਗੀਆਂ।

**ਅਥਵਾ :** ਜਿਵੇਂ (ਛੈਲ) ਨੌਜੁਆਨਾਂ ਨੂੰ ਦਰਿਆਂ ਤੋਂ ਪਾਰ (ਲੰਘੰਦੇ) ਲੰਘਦਿਆਂ ਵੇਖ ਕੇ (ਗੋਰੀ) ਇਸਤਰੀਆਂ ਦੇ ਮਨ ਵਿਚ ਵੀ (ਧੀਰਿਆ) ਧੀਰਜ ਆ ਜਾਂਦਾ ਹੈ ਕਿ ਜੇ ਮਰਦ ਲੰਘ ਗਏ ਹਨ ਤਾਂ ਅਸੀਂ ਵੀ ਪਾਰ ਲੰਘ ਜਾਵਾਂਗੀਆਂ।

**ਅਥਵਾ :** ਇਸੇ ਪ੍ਰਕਾਰ, (ਛੈਲ) ਨੌਜੁਆਨਾਂ ਦੀ ਨਿਆਈਂ ਚਿਦਾਕਾਸ਼ ਵਿਚ ਵਿਚਰਨ ਵਾਲੇ ਤਤ-ਬੇਤੇ, ਬ੍ਰਹਮਗਿਆਨੀਆਂ ਨੂੰ ਸੰਸਾਰ ਸਮੁੰਦਰ ਤੋਂ ਪਾਰ (ਲੰਘੰਦੇ) ਲੰਘਦਿਆਂ ਵੇਖ ਕੇ (ਗੋਰੀ) ਇਸਤਰੀਆਂ ਦੀ ਨਿਆਈਂ ਜਗਿਆਸੂਆਂ ਦੇ ਮਨ ਵਿਚ ਵੀ (ਧੀਰਿਆ) ਧੀਰਜ ਆ ਜਾਂਦਾ ਹੈ ਕਿ ਜਿਵੇਂ ਬ੍ਰਹਮਗਿਆਨੀ ਸੰਸਾਰ ਸਮੁੰਦਰ ਤੋਂ ਲੰਘ ਗਏ ਹਨ ਤਿਵੇਂ ਅਸੀਂ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵਾਂਗੇ।

## ਕੰਚਨ ਵੰਨੇ ਪਾਸੇ; ਕਲਵਤਿ ਚੀਰਿਆ ॥੪॥

*(ਕਲਵੱਤਿ ਨਾ ਬੋਲੋ)*

ਜੋ (ਕੰਚਨ) ਸੋਨਾ ਇਕੱਤਰ ਕਰਨ ਦੇ ਪਾਸੇ ਦੀ (ਵੰਨੇ) ਤਰਫ ਲੱਗੇ ਹਨ ਕਿ ਕਿਸੇ ਨੂੰ ਮਾਰ-ਲੁੱਟ ਕੇ ਮਾਇਆ

ਸੋਨਾ ਆਦਿਕ ਇਕੱਠਾ ਕਰ ਲਈਏ। ਉਹ ਜਮਪੁਰੀ ਵਿਚ ਜਾ ਕੇ (ਕਲਵਤਿ) ਆਰੇ ਨਾਲ (ਚੀਰਿਆ) ਚੀਰੇ ਜਾਣਗੇ।

**ਅਥਵਾ :** ਜਿਹੜੇ (ਕੰਚਨ) ਸੋਨੇ ਦੇ (ਵੰਨੇ) ਰੰਗ ਵਾਲੀਆਂ ਪਰਾਈਆਂ ਇਸਤਰੀਆਂ ਦੇ ਪਾਸੇ ਵੱਲ ਲੱਗੇ ਹੋਏ ਹਨ ਭਾਵ ਜੋ ਪਰਾਏ ਸੁੰਦਰ ਰੂਪਾਂ ਨੂੰ ਤੱਕਦੇ ਰਹਿੰਦੇ ਹਨ। ਉਹ ਪ੍ਰਲੋਕ ਵਿਚ (ਕਲਵਤਿ) ਕਲਵਤ੍ਰ ਨਾਲ (ਚੀਰਿਆ) ਚੀਰੇ ਜਾਣਗੇ।

**ਅਥਵਾ :** ਜੋ ਵਿਭਚਾਰ, ਮੰਦ ਕਰਮ ਆਦਿਕ ਕਰਦੇ ਹਨ। ਉਹਨਾਂ ਦੇ (ਕੰਚਨ) ਸੋਨੇ (ਵੰਨੇ) ਰੰਗੇ ਪਾਸੇ ਭਾਵ ਪਸਲੀਆਂ (ਕਲਵਤਿ) ਕਲਵਤ੍ਰ ਨਾਲ (ਚੀਰਿਆ) ਚੀਰੀਆਂ ਜਾਣਗੀਆਂ, ਐਸਾ ਉਹਨਾਂ ਨੂੰ ਫਲ ਮਿਲੇਗਾ।

**ਅਥਵਾ :** ਜਿੰਨ੍ਹਾਂ ਨੇ ਕਿਸੇ ਦੇ (ਕੰਚਨ) ਸੋਨੇ ਆਦਿਕ ਪਰਾਏ ਧਨ ਦੀ (ਵੰਨੇ) ਤਰਫੋਂ (ਪਾਸੇ) ਪਾਸਾ ਮੋੜ ਲਿਆ ਹੈ। ਉਹਨਾਂ ਗੁਰਮੁਖਾਂ ਨੇ ਆਪਣੇ ਮੋਹ ਨੂੰ, ਵਾਸ਼ਨਾ ਨੂੰ (ਕਲਵਤਿ) ਗਿਆਨ ਰੂਪ ਆਰੇ ਨਾਲ ਮਿਥਿਆ ਨਿਸ਼ਚੇ ਕਰਕੇ (ਚੀਰਿਆ) ਚੀਰ ਲਿਆ ਭਾਵ ਮੇਟ ਲਿਆ ਹੈ।

**ਅਥਵਾ :** ਹੇ ਭਾਈ! (ਕੰਚਨ) ਸੋਨੇ ਆਦਿਕ ਦੀ (ਵੰਨੇ) ਤਰਫੋਂ ਆਪਣੇ ਪਾਸੇ ਨੂੰ (ਕਲਵਤਿ) ਗਿਆਨ ਰੂਪ ਆਰੇ ਨਾਲ (ਚੀਰਿਆ) ਚੀਰਨਾ ਕਰੋ।

### ਸੇਖ, ਹੈਯਾਤੀ ਜਗਿ; ਨ ਕੋਈ ਥਿਰੁ ਰਹਿਆ ॥ *('ਹੈਇਆਤੀ' ਬੋਲੋ)*

ਸੇਖ ਫਰੀਦ ਜੀ ਕਹਿੰਦੇ ਹਨ ਕਿ ਆਪਣੀ (ਸੇਖ) ਸ਼ੇਸ਼ ਭਾਵ ਬਾਕੀ ਰਹਿੰਦੀ ਉਮਰ ਤੋਂ ਵੱਧ (ਹੈਯਾਤੀ) ਅਮਰ ਹੋ ਕੇ (ਜਗਿ) ਸੰਸਾਰ ਵਿੱਚ ਕੋਈ ਵੀ (ਥਿਰੁ) ਇਸਥਿਤ (ਨ) ਨਹੀਂ (ਰਹਿਆ) ਰਿਹਾ ਹੈ।

**ਜਾਲ ਬਧੇ ਸਭ ਹੀ ਮ੍ਰਿਤੁ ਕੇ ਕੋਊ ਰਾਮ ਰਸੂਲ ਨ ਬਾਚਨ ਪਾਏ॥**
**ਦਾਨਵ ਦੇਵ ਫਨਿੰਦ ਧਰਾਧਰ ਭੂਤ ਭਵਿਖ ਉਪਾਏ ਮਿਟਾਏ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਨੋਟ :** 'ਹੈਯਾਤ' ਨਾਮ ਅੰਮ੍ਰਿਤ ਦਾ ਹੈ।

### ਜਿਸੁ ਆਸਣਿ ਹਮ ਬੈਠੇ; ਕੇਤੇ ਬੈਸਿ ਗਇਆ ॥੫॥

ਜਿਸ (ਆਸਣਿ) ਜਗ੍ਹਾ ਉਪਰ ਹੁਣ (ਹਮ) ਅਸੀਂ ਵਾ: (ਹਮ) ਤਮਾਮ ਜੀਵ ਬੈਠੇ ਹਨ। ਉੱਥੇ ਪਹਿਲਾਂ (ਕੇਤੇ) ਕਿਤਨੇ ਹੀ ਦੁਨੀਆਂ ਉੱਤੇ ਹਕੂਮਤਾਂ ਕਰਨ ਵਾਲੇ (ਬੈਸਿ) ਬੈਠ ਕੇ (ਗਇਆ) ਚਲੇ ਗਏ ਹਨ। ਮੁਸਲਮਾਨਾਂ ਦਾ ਮੱਤ ਹੈ ਕਿ ਜੇ ਇਕ ਕਦਮ ਚੁੱਕੀਏ ਤਾਂ ਰਾਜੇ ਦੀ ਕਬਰ ਉੱਤੇ ਅਤੇ ਜੇ ਦੂਸਰਾ ਚੁੱਕੀਏ ਤਾਂ ਵਜੀਰ ਦੀ ਕਬਰ ਉੱਤੇ ਜਾ ਟਿਕਦਾ ਹੈ। ਇਉਂ ਕਿਤਨੇ ਹੀ ਰਾਜੇ ਤੇ ਵਜ਼ੀਰ ਦੁਨੀਆਂ ਉੱਤੇ ਹੋ ਚੁੱਕੇ ਹਨ।

### ਕਤਿਕ ਕੂੰਜਾਂ, ਚੇਤਿ ਡਉ; ਸਾਵਣਿ ਬਿਜੁਲੀਆਂ ॥

(ਕਤਿਕ ਕੂੰਜਾਂ) ਜਿਵੇਂ ਕੱਤਕ ਦੇ ਮਹੀਨੇ ਵਿਚ ਕੂੰਜਾਂ ਪਹਾੜਾਂ ਵਿਚ ਬਰਫ ਪੈਣ ਕਾਰਣ ਮੈਦਾਨੀ ਇਲਾਕੇ ਵਿਚ ਆ ਜਾਂਦੀਆਂ ਹਨ ਤੇ ਬਾਅਦ ਵਿਚ ਫਿਰ ਉੱਥੇ ਹੀ ਚਲੀਆਂ ਜਾਂਦੀਆਂ ਹਨ। (ਚੇਤਿ ਡਉ) ਫੇਰ ਚੇਤ ਦੇ ਮਹੀਨੇ ਵਿਚ ਬਾਂਸ ਸੁੱਕੇ ਹੋਣ ਕਾਰਨ ਆਪਸ ਵਿਚ ਘਸਣੇ ਕਰਕੇ ਡਉਂ ਅਗਨੀ ਪੈਦਾ ਹੋ ਜਾਂਦੀ ਹੈ ਅਤੇ (ਸਾਵਣਿ ਬਿਜੁਲੀਆਂ) ਸਾਵਣ ਦੇ ਮਹੀਨੇ ਬੱਦਲਾਂ ਵਿਚੋਂ ਬਿਜਲੀਆਂ ਚਮਕਦੀਆਂ ਹਨ।

### ਸੀਆਲੇ ਸੋਹੰਦੀਆਂ; ਪਿਰ ਗਲਿ ਬਾਹੜੀਆਂ ॥੬॥

ਜਿਵੇਂ (ਸੀਆਲੇ) ਸਿਆਲ ਦੀ ਰੁੱਤ ਵਿਚ ਸੁਹਾਗਵੰਤੀ ਇਸਤਰੀ ਦੀਆਂ (ਬਾਹੜੀਆਂ) ਬਾਹਾਂ ਆਪਣੇ (ਪਿਰ) ਪਤੀ ਦੇ ਗਲ ਵਿਚ (ਸੋਹੰਦੀਆਂ) ਸੋਭਦੀਆਂ ਹਨ।

**ਨੋਟ :** ਕੱਤਕ ਦਾ ਮਹੀਨਾ 'ਵਾਸ਼ਨਾ' ਵਾਲਾ ਮਹੀਨਾ ਮੰਨਿਆ ਗਿਆ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਕਤਿਕ ਕੂੰਜਾਂ, ਚੇਤਿ ਡਉ; ਸਾਵਣਿ ਬਿਜੁਲੀਆਂ ॥**

(ਕੂੰਜਾਂ) ਜਿਹੜੀਆਂ ਜਿੰਦਾਂ ਰੂਪ ਕੂੰਜਾਂ (ਕਤਿਕ) ਵਾਸ਼ਨਾ ਰੂਪ ਸੂਤ ਨੂੰ ਕੱਤਦੀਆਂ ਰਹਿੰਦੀਆਂ ਹਨ। ਉਹ ਹਲਟ ਦੀਆਂ ਟਿੰਡਾਂ ਵਾਂਗੂ ਵਾਰ-ਵਾਰ ਆਉਂਦੀਆਂ-ਜਾਂਦੀਆਂ ਭਾਵ ਜੰਮਦੀਆਂ-ਮਰਦੀਆਂ ਰਹਿੰਦੀਆਂ ਹਨ। ਜਿਹੜੇ ਜੀਵ ਪਦਾਰਥਾਂ ਨੂੰ ਹੀ (ਚੇਤਿ) ਚੇਤੇ ਕਰਦੇ ਰਹਿੰਦੇ ਹਨ ਉਹਨਾਂ ਨੂੰ ਕਾਲ ਰੂਪ (ਡਉ) ਡਉਂ ਅਗਨੀ ਸਾੜਦੀ ਰਹਿੰਦੀ ਹੈ ਅਤੇ ਜਿੰਨ੍ਹਾ ਦੇ ਅੰਦਰ (ਸਾਵਣਿ ਬਿਜੁਲੀਆਂ) ਸਾਵਣ ਦੇ ਮਹੀਨੇ ਦੀ ਨਿਆਈਂ ਪਦਾਰਥਾਂ ਦਾ ਸ਼ੌਂਕ ਹੈ, ਉਹਨਾਂ ਦੇ ਪਦਾਰਥ ਇਕ ਦਿਨ ਬਿਜਲੀ ਦੀ ਨਿਆਈਂ ਚਮਕ ਕੇ ਦੂਸਰੇ ਦਿਨ ਨਾਸ਼ ਹੋ ਜਾਂਦੇ ਹਨ।

**ਸੀਆਲੇ ਸੋਹੰਦੀਆਂ; ਪਿਰ ਗਲਿ ਬਾਹੜੀਆਂ ॥੬॥**

ਜੋ ਜੀਵ ਰੂਪ ਇਸਤਰੀਆਂ ਅਗਿਆਨ ਕਰਕੇ (ਸੀਆਲੇ) ਜੜ੍ਹ ਹੋਈਆਂ ਹਨ। **ਵਾ:** ਜਿੰਨ੍ਹਾਂ ਜੀਵ ਰੂਪ ਇਸਤਰੀਆਂ ਅੰਦਰ ਅਗਿਆਨ ਦੀ (ਸੀਆਲੇ) ਜੜ੍ਹਤਾ ਹੈ। ਉਹਨਾਂ ਦੇ ਗਲ ਵਿਚ ਕਾਲ ਰੂਪ (ਪਿਰ) ਪਤੀ ਦੀਆਂ ਰੋਗ ਰੂਪ (ਬਾਹੜੀਆਂ) ਬਾਹਾਂ ਪਈਆਂ ਹੋਈਆਂ (ਸੋਹੰਦੀਆਂ) ਸ਼ੋਭਦੀਆਂ ਹਨ।

**ਨੋਟ :** 'ਸੀਆਲੇ' ਦਾ ਅਰਥ 'ਪਾਲਾ' ਹੈ ਅਤੇ ਇੱਥੇ ਪਾਲੇ ਤੋਂ ਜੜ੍ਹਤਾ ਦਾ ਭਾਵ ਲੈਣਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਕਤਿਕ ਕੂੰਜਾਂ, ਚੇਤਿ ਡਉ; ਸਾਵਣਿ ਬਿਜੁਲੀਆਂ ॥**

ਜਿਹੜੇ ਪ੍ਰਮੇਸਰ ਨੂੰ (ਚੇਤਿ) ਚੇਤੇ ਕਰਦੇ ਹਨ। ਉਹ ਬ੍ਰਹਮ ਅਭਿਆਸ ਰੂਪ (ਡਉ) ਅਗਨੀ ਦੁਆਰਾ ਵਾਸ਼ਨਾ ਰੂਪ ਕੂੰਜਾਂ ਨੂੰ ਸਾੜ ਦਿੰਦੇ ਹਨ ਅਤੇ ਜਿੰਨ੍ਹਾਂ ਦੇ ਅੰਦਰ ਪ੍ਰਮੇਸਰ ਦਾ (ਸਾਵਣਿ) ਸ਼ੌਂਕ ਰੂਪ ਸਾਵਣ ਦਾ ਮਹੀਨਾ ਚੜ੍ਹ ਗਿਆ ਹੈ। ਉਹਨਾਂ ਦੀ ਸਤੋਮਯ ਬਿਰਤੀ ਦੇ ਅੰਦਰ ਚਮਤਕਾਰ ਪ੍ਰਤੀਤ ਹੋਣ ਰੂਪ ਬਿਜਲੀਆਂ ਦੇ ਚਮਕਾਰੇ ਪੈਂਦੇ ਹਨ।

**ਸੀਆਲੇ ਸੋਹੰਦੀਆਂ; ਪਿਰ ਗਲਿ ਬਾਹੜੀਆਂ ॥੬॥**

(ਸੀ+ਆਲੇ) ਜਿੰਨ੍ਹਾਂ ਦੇ (ਆਲੇ) ਹਿਰਦੇ (ਸੀ) ਸੀਤਲਤਾ ਦੇ ਸਹਿਤ ਹਨ ਉਹਨਾਂ ਦੀਆਂ ਬ੍ਰਹਮਾਕਾਰ ਬਿਰਤੀਆਂ ਰੂਪ (ਬਾਹੜੀਆਂ) ਬਾਹਾਂ (ਪਿਰ) ਪਤੀ ਪ੍ਰਮੇਸਰ ਦੇ ਅਭੇਦ ਨਿਸ਼ਚੇ ਰੂਪ ਗਲ ਵਿਚ (ਸੋਹੰਦੀਆਂ) ਸੋਂਹਦੀਆਂ ਹਨ।

## ਚਲੇ ਚਲਣਹਾਰ; ਵਿਚਾਰਾ ਲੇਇ ਮਨੋ ॥

ਹੇ ਭਾਈ! ਇਸ ਵਿਚਾਰ ਦੇ ਤਾਈਂ ਆਪਣੇ (ਮਨੋ) ਮਨ ਵਿਚ (ਲੇਇ) ਲੈਣਾ ਕਰੋ ਭਾਵ ਧਾਰਨ ਕਰੋ ਕਿ ਜੋ ਚਲਣਹਾਰ ਸੰਸਾਰ ਹੈ ਇਸ ਵਿਚੋਂ ਸਾਰਿਆਂ ਜੀਵਾਂ ਨੇ ਕੂਚ ਕਰਕੇ ਚਲੇ ਜਾਣਾ ਹੈ। ਕਿਸੇ ਨੇ ਵੀ ਕਾਇਮ ਨਹੀਂ ਰਹਿਣਾ। **ਵਾ:** ਜੋ ਚਲਣਹਾਰ ਸੰਸਾਰ ਦੇ ਪਦਾਰਥ ਹਨ। ਇਹ ਵੀ ਚਲੇ ਜਾਣ ਵਾਲੇ ਹਨ। ਸਦਾ ਕਾਇਮ ਨਹੀਂ ਰਹਿਣਗੇ।

**ਅਥਵਾ :** ਇਕ ਤਾਂ ਸੰਸਾਰ ਤੋਂ ਕੂਚ ਕਰਕੇ ਚਲੇ ਗਏ ਹਨ ਅਤੇ ਇਕ ਚਲਣਹਾਰ ਹਨ।

**ਇਕਿ ਹੋਇ ਅਸਵਾਰ ਇਕਨਾ ਸਾਖਤੀ॥ ਇਕਨੀ ਬਧੇ ਭਾਰ ਇਕਨਾ ਤਾਖਤੀ॥** *(ਅੰਗ : ੧੪੨)*

**ਅਥਵਾ :** ਇਹ ਜੋ (ਮਾਹ) ਸੰਸਾਰ ਹੈ, ਇਹ ਤਾਂ (ਛਿਅ) ਛੈ ਰੂਪ ਭਾਵ ਨਾਸ਼ਵੰਤ ਹੈ। ਇਸ ਵਿਚ ਕੀ ਪ੍ਰੀਤੀ ਗੰਢਦੇ ਹੋ। ਟੁੱਟਦੀ ਨੂੰ ਦੇਰ ਨਹੀਂ ਲੱਗੇਗੀ। ਇਕ ਖਿਨ ਵਿਚ ਹੀ ਨਾਸ਼ ਹੋ ਜਾਵੇਗੀ।

ਜਿਸ ਪ੍ਰਕਾਰ ਕੁਰਾਨ ਵਿਚ ਧਰਤੀ ਤੇ ਅਸਮਾਨ ਦਾ ਸੰਬਾਦ ਆਉਂਦਾ ਹੈ, ਇਸੇ ਪ੍ਰਕਾਰ ਭਗਤ ਫਰੀਦ ਜੀ ਫੁਰਮਾਉਂਦੇ ਹਨ,

**ਜਿਮੀ ਪੁਛੈ, ਅਸਮਾਨ ਫਰੀਦਾ; ਖੇਵਟ ਕਿੰਨਿ ਗਏ ॥**

ਫਰੀਦ ਸਾਹਿਬ ਜੀ ਕਹਿੰਦੇ ਹਨ (ਜਿਮੀ) ਧਰਤੀ (ਅਸਮਾਨ) ਆਕਾਸ਼ ਨੂੰ (ਪੁਛੈ) ਪੁੱਛਦੀ ਹੈ ਕਿ ਜੋ ਪ੍ਰਿਥ, ਨਾਰਦ, ਪਰਾਸਰ ਆਦਿ ਸੰਸਾਰ ਦੇ (ਖੇਵਟ) ਮਲਾਹ ਸਨ ਉਹ (ਕਿੰਨਿ) ਕਿਧਰ ਨੂੰ ਚਲੇ ਗਏ ਹਨ?
ਤਾਂ ਅੱਗੋਂ ਆਕਾਸ਼ ਕਹਿੰਦਾ ਹੈ ਕਿ,

**ਜਾਲਣ ਗੋਰਾਂ ਨਾਲਿ; ਉਲਾਮੇ ਜੀਅ ਸਹੇ ॥੮॥੨॥**

ਉਹ ਤਾਂ (ਗੋਰਾਂ) ਕਬਰਾਂ ਦੇ ਨਾਲ ਹੀ ਆਪਣਾ (*ਜਾਲਣ) ਸਮਾਂ ਗੁਜ਼ਾਰ ਰਹੇ, ਬਤੀਤ ਕਰ ਰਹੇ ਹਨ ਅਤੇ ਜਦੋਂ ਮਹਾਰਾਜ ਸਾਹਿਬ ਜੀ ਨਿਆਂ ਕਰਨ ਵਾਲਾ ਸਰੂਪ ਧਾਰਨਗੇ, ਉਸ ਵੇਲੇ ਜਿੰਨ੍ਹਾਂ ਜੀਵਾਂ ਨੇ ਪਾਪ ਕੀਤੇ ਹਨ ਉਹਨਾਂ (ਜੀਅ) ਜੀਵਾਂ ਨੂੰ ਉਲ੍ਹਾਮੇ (ਸਹੇ) ਸਹਾਰਨੇ ਪੈਣਗੇ ਕਿ ਤੂੰ ਮਨੁੱਖਾ ਜਨਮ ਪਾ ਕੇ ਮੰਦ ਕਰਮ ਕਿਉਂ ਕਰਦਾ ਰਿਹਾ ਹੈ। **ਵਾ:** ਜਿਹੋ-ਜਿਹੇ ਜੀਵ ਨੇ ਚੰਗੇ-ਮਾੜੇ ਕਰਮ ਕੀਤੇ ਹਨ। ਉਸ ਅਨੁਸਾਰ ਹੀ (ਜੀਅ) ਜੀਵ ਨੂੰ ਕਿਆਮਤ ਵਾਲੇ ਦਿਨ ਉਲ੍ਹਾਮੇ (ਸਹੇ) ਸਹਾਰਨੇ ਪੈਣਗੇ।

**ਨੋਟ :** ਦੋ ਮੱਤ ਹਨ। ਹਿੰਦੂ ਸਰੀਰ ਨੂੰ ਸਾੜਦੇ ਹਨ ਤੇ ਮੁਸਲਮਾਨ ਕਬਰ ਵਿਚ ਦੱਬ ਦਿੰਦੇ ਹਨ। ਭਾਵੇਂ ਕੋਈ ਹਿੰਦੂ ਤੇ ਭਾਵੇਂ ਕੋਈ ਮੁਸਲਮਾਨ ਹੈ। ਅੰਤ ਵੇਲੇ ਦੋਹਾਂ ਨੂੰ ਹੀ ਆਪਣੇ ਕੀਤੇ ਹੋਏ ਕਰਮਾਂ ਅਨੁਸਾਰ ਉਲ੍ਹਾਮੇ ਸਹਾਰਨੇ ਪੈਣਗੇ।

ਮੁਸਲਮਾਨ ਮੱਤ ਅਨੁਸਾਰ ਜਿੰਨਾ ਚਿਰ ਤੱਕ ਕਿਆਮਤ ਦਾ ਦਿਨ ਨਹੀਂ ਆਉਂਦਾ। ਉਤਨਾ ਚਿਰ ਸਾਰੇ ਕਬਰਾਂ ਵਿਚ ਹੀ ਰਹਿ ਕੇ ਆਪਣਾ ਸਮਾਂ ਗੁਜ਼ਾਰਨਗੇ। ਜਦੋਂ ਕਿਆਮਤ ਦਾ ਦਿਨ ਆਵੇਗਾ ਤਾਂ ਉਸ ਦਿਨ ਸਾਰੀਆਂ ਰੂਹਾਂ ਨੂੰ ਜਗਾਇਆ ਜਾਵੇਗਾ। ਜਿਹੜੀਆਂ ਰੂਹਾਂ ਨੇ ਪਾਪ ਕੀਤੇ ਹੋਣਗੇ ਉਹਨਾਂ ਪਾਪੀ ਜਾਮਾ ਪਹਿਨਾ ਕੇ ਦੋਜ਼ਕ ਭਾਵ ਨਰਕ ਵਿਚ ਪਾਇਆ ਜਾਵੇਗਾ ਅਤੇ ਜਿੰਨ੍ਹਾਂ ਨੇ ਪੁੰਨ ਕੀਤੇ ਹੋਣਗੇ ਉਹਨਾਂ ਨੂੰ ਭਿਸਤੀ (ਪੁੰਨੀ) ਜਾਮਾ ਪਹਿਨਾ ਕੇ ਭਿਸਤ ਭਾਵ ਸਵਰਗ ਵਿਚ ਭੇਜਿਆ ਜਾਵੇਗਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜਿਮੀ ਪੁਛੈ, ਅਸਮਾਨ; ਫਰੀਦਾ, ਖੇਵਟ ਕਿੰਨਿ ਗਏ ॥**

ਜੋ (ਜਿਮੀ) ਧਰਤੀ ਉੱਤੇ ਰਹਿਣ ਵਾਲੇ ਜੀਵ ਹਨ, ਉਹ (ਅਸਮਾਨ) ਆਕਾਸ਼ ਵਿਚ ਰਹਿਣ ਵਾਲੇ ਫਰਿਸ਼ਤਿਆਂ ਪਾਸੋਂ (ਪੁਛੈ) ਪੁੱਛਦੇ ਹਨ ਕਿ ਜੋ ਨਵੇਂ ਮੱਤਾਂ ਨੂੰ ਤੋਰਨ ਵਾਲੇ (ਖੇਵਟ) ਮਲਾਹ ਸਨ। ਉਹ (ਕਿੰਨਿ) ਕਿਧਰ ਨੂੰ ਚਲੇ ਗਏ ਹਨ?

**ਅਥਵਾ :** ਜੋ (ਜਿਮੀ) ਜਮੀਨ ਦੀ ਨਿਆਈਂ ਨਿੰਮ੍ਰਤਾ ਵਾਲੇ ਜਗਿਆਸੂ ਹਨ ਉਹ (ਅਸਮਾਨ) ਚਿਦਾਕਾਸ਼ ਵਿਚ ਉਡਾਰੀਆਂ ਲਾਉਣ ਵਾਲੇ ਤੱਤ-ਬੇਤਿਆਂ ਤੋਂ (ਪੁਛੈ) ਪੁੱਛਦੇ ਹਨ ਕਿ ਹੇ ਮਹਾਤਮਾ ਜਨੋ! ਜੋ ਸੰਸਾਰ ਦੀ ਮਰਿਆਦਾ ਤੋਰਨ ਵਾਲੇ (ਖੇਵਟ) ਮਲਾਹ ਸਨ। ਉਹ (ਕਿੰਨਿ) ਕਿਧਰ ਨੂੰ ਚਲੇ ਗਏ ਹਨ?

---

* **ਜਾਲਣ :** ਅਰਬੀ ਵਿਚ 'ਜਾਲਣ' ਨਾਮ 'ਸਮਾਂ ਗੁਜ਼ਾਰਨ' ਦਾ ਹੈ।

**ਅਥਵਾ :** ਜੋ (ਜਿਮੀ) ਜ਼ਮੀਨ ਦੀ ਨਿਆਈਂ ਨਿੰਮ੍ਰਤਾ ਵਾਲੇ ਅਧਿਕਾਰੀ ਗੁਰਸਿੱਖ ਹਨ ਉਹ (ਅਸਮਾਨ) ਚਿਦਾਕਾਸ਼ ਵਿਚ ਵਿਚਰਨ ਵਾਲੇ ਸਤਿਗੁਰੂ ਸਾਹਿਬ ਜੀ ਨੂੰ ਨੀਵੇਂ ਭਾਵ ਨਿੰਮ੍ਰਤਾ ਦੇ ਸਹਿਤ ਹੋ ਕੇ (ਪੁਛੈ) ਪੁੱਛਦੇ ਹਨ ਕਿ ਹੇ ਮਹਾਰਾਜ! ਜਿਹੜੇ ਦੁਨੀਆਂ ਦੇ (ਖੇਵਟ) ਮਲਾਹ ਸਨ ਭਾਵ ਜੋ ਆਪਣੇ-ਆਪ ਨੂੰ ਅਵਤਾਰ ਕਹਾਉਂਦੇ ਸਨ ਉਹ (ਕਿੰਨਿ) ਕਿਧਰ ਨੂੰ ਚਲੇ ਗਏ ਹਨ?

ਤਾਂ ਇਹ ਸੁਣ ਕੇ ਸਤਿਗੁਰੂ ਜੀ ਉੱਤਰ ਦਿੰਦੇ ਹਨ-

**ਜਾਲਣ ਗੋਰਾਂ ਨਾਲਿ; ਉਲਾਮੇ ਜੀਅ ਸਹੇ ॥੮॥੨॥**

ਹੇ ਭਾਈ! ਹਿੰਦੂ ਆਪਣੇ ਮਲਾਹਾਂ ਰੂਪ ਅਵਤਾਰਾਂ ਨੂੰ (ਜਾਲਣ) ਜਾਲ ਭਾਵ ਸਾੜ ਦਿੰਦੇ ਹਨ ਅਤੇ ਮੁਸਲਮਾਨ (ਗੋਰਾਂ ਨਾਲਿ) ਕਬਰਾਂ ਦੇ ਵਿਚ ਦੱਬ ਜਾਂਦੇ ਹਨ, ਪਰ (ਉਲਾਮੇ ਜੀਅ ਸਹੇ) ਉਲਾਂਭੇ ਦੋਹਾਂ ਦੇ ਜੀਵ ਆਤਮਾ ਸਹਾਰਦੇ ਹਨ

ਜਿਵੇਂ ਵਿਸ਼ਨੂੰ ਭਗਵਾਨ ਨੂੰ ਨਾਰਦ ਦੇ ਸਰਾਪ ਕਰਕੇ ਸ੍ਰੀ ਰਾਮ ਚੰਦਰ ਦੇ ਰੂਪ ਵਿਚ ਸੀਤਾ ਨੂੰ ਲੱਭਣ ਸਮੇਂ ਉਲ੍ਹਾਮੇ ਲੈਣੇ ਪਏ ਸੀ। **ਵਾ:** ਜਿਵੇਂ ਕ੍ਰਿਸ਼ਨ ਨੇ ਰਾਧਕਾ ਨਾਲ ਵਿਭਚਾਰ ਕੀਤਾ ਸੀ। ਜਗੰਨਾਥ ਦੇ ਮੰਦਰ ਵਿਚ ਬਿਨਾਂ ਅੰਗਾਂ ਵਾਲੀ ਕ੍ਰਿਸ਼ਨ ਦੀ ਮੂਰਤੀ ਉਲਾਂਭੇ ਸਹਾਰਦੀ ਹੈ। ਇਉਂ ਅਵਤਾਰਾਂ ਨੂੰ ਵੀ ਉਲ੍ਹਾਮੇ ਸਹਾਰਨੇ ਪਏ ਸਨ।

## ਰਾਗ ਆਸਾ ਸੰਪੂਰਨੰ

## ਅੰਗ : ੪੮੯

## ਰਾਗ ਗੂਜਰੀ

ਗੁਰਮਤਿ ਅਨੁਸਾਰ ਗੂਜਰੀ ਦੀਪਕ ਰਾਗ ਦੀ ਰਾਗਣੀ ਹੈ। ਨਾਦ ਬਿਨੋਦ ਵਿੱਚ ਗੂਜਰੀ ਭੈਰਉ ਦੀ ਇਸਤਰੀ ਲਿਖੀ ਹੈ ਪਰੰਤੂ ਗੁਰਮਤਿ ਅਤੇ ਹਨੂੰਮਾਨ ਮੱਤ ਵਿੱਚ ਇਹ ਦੀਪਕ ਰਾਗ ਦੀ ਇਸਤਰੀ ਲਿਖੀ ਹੈ। ਜੈਸਾ ਕਿ :

**ਕਾਮੋਦੀ ਅਉ ਗੂਜਰੀ ਸੰਗਿ ਦੀਪਕ ਕੇ ਥਾਪਿ ॥੧॥** *(ਰਾਗ ਮਾਲਾ)*

ਅੰਸ ਨਯਾਸ ਗੁਰ ਇਸ ਦਾ ਧੈਵਤ ਹੈ ਅਤੇ ਸੰਪੂਰਨ ਹੈ।

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
## ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸਰ ਜਾਤੀ, ਵਿਜਾਤੀ, ਸ੍ਵੈਗਤ ਭੇਦ ਰਹਿਤ ਹੈ, ਦੇਸ਼, ਕਾਲ, ਵਸਤੂ, ਪ੍ਰਛੇਦ ਰਹਿਤ ਹੈ, ਉਹ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ, (ਸਤਿ) ਤ੍ਰੈਈ ਕਾਲ ਅਬਾਧ ਰੂਪ ਹੈ ਭਾਵ ਤਿੰਨ ਕਾਲਾਂ ਵਿੱਚ ਨਾਸ ਤੋਂ ਰਹਿਤ ਹੈ, (ਨਾਮੁ) ਪ੍ਰਸਿੱਧ ਹੈ, (ਕਰਤਾ) ਸਾਰੇ ਜਗਤ ਨੂੰ ਰਚਨ ਵਾਲਾ ਹੈ, (ਪੁਰਖੁ) ਸਾਰਿਆਂ ਥਾਵਾਂ ਵਿੱਚ ਪੂਰਨ ਹੈ, (ਨਿਰਭਉ) ਭੈ ਤੋਂ ਰਹਿਤ ਹੈ, (ਨਿਰਵੈਰੁ) ਵੈਰ ਤੋਂ ਰਹਿਤ ਹੈ, (ਅਕਾਲ ਮੂਰਤਿ) ਉਸਦਾ ਸਰੂਪ ਕਾਲ ਤੋਂ ਰਹਿਤ ਹੈ, (ਅਜੂਨੀ) ਅਜਨਮਾ ਸਰੂਪ ਹੈ ਭਾਵ ਜੂਨਾਂ ਤੋਂ ਰਹਿਤ ਹੈ, (ਸੈਭੰ) ਸੁਤੇ ਪ੍ਰਕਾਸ਼ ਸਰੂਪ ਹੈ, (ਗੁਰ) ਚੇਤਨ ਸਰੂਪ ਹੈ, (ਪ੍ਰਸਾਦਿ) ਆਨੰਦ ਸਰੂਪ ਹੈ **ਵਾ:** (ਗੁਰ) ਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਨੋਟ : ਮਹਾਂਮੰਤਰ ਦੇ ਵਿਸਥਾਰ ਸਹਿਤ ਅਰਥ ਵੇਖਣ ਲਈ ਸ੍ਰੋਮਣੀ ਦਮਦਮੀ ਸਟੀਕ ਪਹਿਲੀ ਪੋਥੀ ਦਾ ਪੰਨਾ ਨੰ: (੮੬-੯੫) ਵੇਖੋ।

## ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧ ॥

**ਉਥਾਨਕਾ:**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੱਖਣ ਵਿੱਚ ਵਿਚਰਦੇ ਹੋਏ ਸੰਗਤਾਂ ਨੂੰ ਤਾਰ ਰਹੇ ਸਨ ਤਾਂ ਉਸ ਵਕਤ ਸਤਿਗੁਰੂ ਜੀ ਨੂੰ ਇਕ ਬ੍ਰਾਹਮਣ ਮਿਲਿਆ। ਉਹ ਸਤਿਗੁਰੂ ਸਾਹਿਬ ਜੀ ਨੂੰ ਕਹਿਣ ਲੱਗਾ ਕਿ ਮਹਾਰਾਜ! ਜੇਕਰ ਆਪ ਜੀ ਠਾਕੁਰਾਂ ਦੀ ਪੂਜਾ ਕਰਿਆ ਕਰੋਗੇ ਤਾਂ ਸਾਰੀ ਦੁਨੀਆਂ ਵਿੱਚ ਆਪ ਜੀ ਦੀ ਬਹੁਤ ਭਾਰੀ ਸੋਭਾ ਹੋਵੇਗੀ। ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਭਾਈ! ਅਸੀਂ ਤਾਂ ਪ੍ਰਮੇਸਰ ਦੇ ਨਾਮ ਨੂੰ ਧਿਆਉਣ ਰੂਪ ਪੂਜਾ ਕਰਦੇ ਹਾਂ। ਉਸ ਦੇ ਨਾਮ ਤੋਂ ਬਿਨਾਂ ਉਸ ਦਾ ਪੂਜਨ ਨਹੀਂ ਹੋ ਸਕਦਾ। ਉਹ ਬ੍ਰਾਹਮਣ ਕਹਿਣ ਲੱਗਾ ਕਿ ਮਹਾਰਾਜ! ਆਪ ਕੈਸੀ ਪੂਜਾ ਕਰਦੇ ਹੋ? ਤਾਂ ਚਿੱਤ ਦੀ ਬਿਰਤੀ ਨੂੰ ਪ੍ਰਮੇਸਰ ਦੇ ਸਨਮੁੱਖ ਰੱਖ ਕਰਕੇ (ਮਹਲਾ ੧) ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰਾਗ ਗੂਜਰੀ ਵਿੱਚ (ਘਰੁ ੧) ਪਹਿਲੇ ਸੁਰਤਾਲ ਅੰਦਰ (ਚਉਪਦੇ) ਚਾਰ-ਚਾਰ ਪਉੜੀਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

## ਤੇਰਾ ਨਾਮੁ , ਕਰੀ ਚਨਣਾਠੀਆ ; ਜੇ ਮਨੁ ਉਰਸਾ ਹੋਇ ॥

ਹੇ ਪੰਡਿਤ ਜੀ! (ਜੇ) ਜੇਕਰ ਮਨ ਚੰਚਲਤਾਈ ਤੇ "ਸੁਤ ਬਿਤ ਲੋਕ ਈਖਣਾ" ਆਦਿਕ ਵਾਸ਼ਨਾ ਛੱਡ ਕਰਕੇ

*(ਉਰਸਾ) ਸਿਲਾ ਦੀ ਨਿਆਈ ਪ੍ਰਮੇਸ਼ਰ ਵੱਲ ਇਸਥਿਤ (ਹੋਇ) ਹੋ ਜਾਵੇ ਅਚੱਲ ਹੋ ਜਾਵੇ। ਤਾਂ (ਤੇਰਾ) ਤਿਸ ਪ੍ਰਮੇਸਰ ਦਾ ਨਾਮ (ਚਨਣਾਠੀਆ) ਚੰਦਨ ਦੀ ਲੱਕੜੀ ਦਾ ਟੁਕੜਾ ਕਰ ਲਈਏ ਭਾਵ ਬਣਾ ਲਈਏ।

## ਕਰਣੀ ਕੁੰਗੂ ਜੇ ਰਲੈ; ਘਟ ਅੰਤਰਿ ਪੂਜਾ ਹੋਇ ॥੧॥

ਹੇ ਪੰਡਿਤ ਜੀ! ਫਿਰ (ਜੇ) ਜੇਕਰ ਨਿਸ਼ਕਾਮ ਕਰਮਾਂ ਦੀ ਕਰਣੀ ਰੂਪ (ਕੁੰਗੂ) ਕੇਸਰ ਵਿੱਚ (ਰਲੈ) ਰਲ ਜਾਵੇ। **ਵਾ:** ਜੇਕਰ ਮਨ ਨਾਲ ਨਾਮ ਦੀ ਕਮਾਈ ਕਰਨ ਰੂਪ ਕੇਸਰ ਵਿਚ ਮਿਲ ਜਾਵੇ। **ਵਾ** : ਜੇਕਰ ਨਿਸ਼ਕਾਮ ਹੋ ਕੇ (ਕਰਣੀ) ਭਗਤੀ ਕਰਨ ਰੂਪ (ਕੁੰਗੂ) ਕੇਸਰ ਵਿੱਚ (ਰਲੈ) ਰਲ ਜਾਵੇ ਤਾਂ ਸਾਰਿਆਂ ਘਟਾਂ ਦੇ (ਅੰਤਰਿ) ਅੰਦਰ ਜੋ ਬ੍ਰਹਮ ਹੈ, ਉਸਦੀ ਪੂਜਾ (ਹੋਇ) ਹੁੰਦੀ ਹੈ। **ਵਾ:** (ਘਟ) ਹਿਰਦੇ ਦੇ ਅੰਦਰ ਅੰਤਰਮੁਖ ਬਿਰਤੀ ਕਰਕੇ ਉਸ ਪ੍ਰਮੇਸਰ ਦੀ ਪੂਜਾ ਹੁੰਦੀ ਹੈ। **ਵਾ:** ਜੋ ਸਾਰਿਆਂ ਦੇ (ਘਟ) ਹਿਰਦਿਆਂ ਦੇ ਅੰਦਰ ਵਿਆਪਕ ਪ੍ਰਮੇਸਰ ਦਾ ਅੰਤਰਮੁਖ ਹੋ ਕਰਕੇ ਪੂਜਨ ਹੋਣਾ ਹੈ। ਇਸ ਪੂਜਾ ਕਰਕੇ ਹੀ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ। ਜਿੰਨ੍ਹਾਂ ਭਗਤਾਂ ਨੇ ਆਪਣੇ ਹਿਰਦੇ ਅੰਦਰ ਪ੍ਰਮੇਸਰ ਦੀ ਲਿਵ ਲਾਉਣ ਰੂਪ ਪੂਜਾ ਕੀਤੀ ਹੈ। ਉਹਨਾਂ ਨੂੰ ਸਰੂਪ ਦੀ ਸਾਖਿਆਤਤਾ ਪ੍ਰਾਪਤ ਹੁੰਦੀ ਹੈ।

## ਪੂਜਾ ਕੀਚੈ ਨਾਮੁ ਧਿਆਈਐ; ਬਿਨੁ ਨਾਵੈ ਪੂਜ ਨ ਹੋਇ ॥੧॥ ਰਹਾਉ ॥

ਹੇ ਭਾਈ! ਪ੍ਰਮੇਸਰ ਦੇ ਨਾਮ ਨੂੰ ਧਿਆਉਣ ਰੂਪ ਪੂਜਾ (ਕੀਚੈ) ਕਰਨੀ ਕਰੀਏ ਕਿਉਂਕਿ (ਬਿਨੁ ਨਾਵੈ) ਅੰਮ੍ਰਿਤ ਨਾਮ ਜਪੇ ਤੋਂ ਬਿਨਾਂ ਪ੍ਰਮੇਸਰ ਦੀ (ਪੂਜ) ਪੂਜਾ ਨਹੀਂ (ਹੋਇ) ਹੋ ਸਕਦੀ। ਅਰਥਾਤ ਭਾਵੇਂ ਕੋਈ ਦੀਵੇ ਜਗਾਉਂਦਾ ਰਹੇ, ਪ੍ਰਕਰਮਾ ਕਰਦਾ ਰਹੇ, ਧੂਪ ਧੁਖਾਉਂਦਾ ਰਹੇ। ਪਰ ਇਹ ਸਭ ਕੁਝ ਕੀਤਾ ਹੋਇਆ ਤਾਂ ਹੀ ਸਫਲਾ ਹੈ, ਜੇਕਰ ਪ੍ਰਮੇਸਰ ਦਾ ਨਾਮ ਧਿਆਇਆ ਜਾਵੇ।

**ਪ੍ਰਸ਼ਨ :** ਮਹਾਰਾਜ! ਅਸੀਂ ਤਾਂ ਦੇਵਤਿਆਂ ਦੀਆਂ ਮੂਰਤੀਆਂ ਦਾ ਇਸਨਾਨ ਕਰਾਉਂਦੇ ਹਾਂ। ਆਪ ਜੀ ਠਾਕੁਰਾਂ ਦਾ ਕਿਹੋ ਜਿਹਾ ਇਸਨਾਨ ਕਰਾਉਂਦੇ ਹੋ?

## ਬਾਹਰਿ ਦੇਵ ਪਖਾਲੀਅਹਿ ; ਜੇ ਮਨੁ ਧੋਵੈ ਕੋਇ ॥

**ਉੱਤਰ :** ਹੇ ਪੰਡਿਤ ਜੀ! ਤੁਸੀਂ ਤਾਂ (ਬਾਹਰਿ) ਬਾਹਰਲੇ ਦੇਵਤਿਆਂ ਦੀਆਂ ਮੂਰਤੀਆਂ ਬਣਾ-ਬਣਾ ਕੇ ਉਹਨਾਂ ਨੂੰ ਨਦੀਆਂ ਤੇ ਜਾਂ ਪਾਣੀ ਵਿੱਚ (ਪਖਾਲੀਅਹਿ) ਧੋਣਾ ਕਰਦੇ ਹੋ **ਵਾ:** ਹੇ (ਦੇਵ) ਵੈਸ਼ਨੋ! ਤੁਸੀਂ ਤਾਂ ਬਾਹਰੋਂ ਇਸ ਸਰੀਰ ਨੂੰ ਤੀਰਥਾਂ 'ਤੇ ਧੋਂਦੇ ਹੋ ਪਰ (ਜੇ) ਜੇਕਰ ਕੋਈ ਗੁਰਾਂ ਦੇ ਸ਼ਬਦ ਦੁਆਰਾ ਮਨ ਦੀ ਮੈਲ, ਵਿਖੇਪ ਤੇ ਆਵਰਨ ਆਦਿਕ ਦੀ ਮੈਲ ਨੂੰ (ਧੋਵੈ) ਧੋ ਲਵੇ ਤਾਂ ਠਾਕੁਰ ਜੀ ਦਾ ਇਸਨਾਨ ਹੁੰਦਾ ਹੈ ਕਿਉਂਕਿ ਪ੍ਰਤਜ਼ਕ ਚੇਤਨ ਸਾਰਿਆਂ ਦੇ ਮਨ ਅੰਦਰ ਹੀ ਹੈ। **ਵਾ:** ਦੇਵ ਨਾਮ ਦੇਹ ਦਾ ਵੀ ਹੈ। ਜੇਕਰ ਇਸ ਸਰੀਰ ਨੂੰ ਬਾਹਰੋਂ ਹੀ ਧੋਣਾ ਕਰੀਏ ਤਾਂ ਵੀ ਸਫਾਈ ਨਹੀਂ ਹੋ ਸਕਦੀ।

**ਪ੍ਰਸ਼ਨ :** ਮਹਾਰਾਜ! ਫਿਰ ਸਾਫ਼ ਕਿਵੇਂ ਹੋ ਸਕਦਾ ਹੈ?

**ਉੱਤਰ :** **ਵਾ:** (ਜੇ) ਜੇਕਰ ਕੋਈ ਨਾਮ ਰੂਪ ਜਲ ਨਾਲ ਮਨ ਦੀ ਦੁਰਮਤ ਭਾਵ ਖੋਟੀ ਮੱਤ ਰੂਪ ਮੈਲ ਨੂੰ (ਧੋਵੈ) ਧੋਣਾ ਕਰੇ **ਵਾ:** ਜੇਕਰ ਕੋਈ ਮਨ ਦੇ ਫੁਰਨਿਆਂ ਨੂੰ ਮੇਟਣ ਰੂਪ ਮਨ ਦਾ ਇਸ਼ਨਾਨ ਕਰਾਉਣ ਕਰੇ ਭਾਵ ਮਨ ਨੂੰ ਸ਼ੁੱਧ ਕਰਨਾ ਕਰੇ ਤਾਂ ਸਫਾਈ ਹੋ ਸਕਦੀ ਹੈ। **ਵਾ:** ਜੇਕਰ (ਦੇਵ) ਪ੍ਰਕਾਸ਼ ਰੂਪ ਪ੍ਰਮੇਸਰ ਦਾ (ਪਖਾਲੀਅਹਿ) ਪੱਖ ਲੈਣਾ ਕਰੇ।

---

* **ਉਰਸਾ** : ਚੰਦਨ ਘਸਾਉਣ ਲਈ ਪੱਥਰ ਦਾ ਗੋਲ ਟੁਕੜਾ ਜੋ ਹਿੰਦੂ ਮੰਦਰਾਂ ਵਿੱਚ ਪੁਜਾਰੀਆਂ ਪਾਸ ਹੁੰਦਾ ਹੈ।

## ਜੂਠਿ ਲਹੈ ਜੀਉ ਮਾਜੀਐ ; ਮੋਖ ਪਇਆਣਾ ਹੋਇ ॥੨॥

ਤਾਂ ਫਿਰ ਅਵਿਦਿਆ ਦੀ ਜੂਠ (ਲਹੈ) ਲਹ ਜਾਂਦੀ ਹੈ (ਜੀਉ) ਰਿਦਾ (ਮਾਜੀਐ) ਮਾਂਜਿਆ ਜਾਂਦਾ ਹੈ ਅਤੇ (ਮੋਖ) ਮੁਕਤੀ ਦੀ (ਪਇਆਣਾ) ਪ੍ਰਾਪਤੀ (ਹੋਇ) ਹੋ ਜਾਂਦੀ ਹੈ।

**ਅਥਵਾ :** ਹੇ ਪੰਡਿਤ ਜੀ ! ਜੇਕਰ (ਜੀਉ) ਹਿਰਦੇ ਦੇ ਤਾਈਂ ਨਾਮ ਰੂਪ ਸਾਬਣ ਲਾ ਕੇ, ਬਿਬੇਕ ਰੂਪ ਕੂਚੀ ਦੇ ਨਾਲ, ਪ੍ਰੇਮ ਰੂਪ ਜਲ ਪਾ ਕੇ (ਮਾਜੀਐ) ਮਾਂਜਣਾ ਕਰੋਗੇ, ਸਾਫ ਕਰੋਗੇ ਤਾਂ ਇਸ ਮਨ ਦੇ ਅੰਦਰੋਂ ਝੂਠ ਬੋਲਣ ਰੂਪ (ਜੂਠਿ) ਮੈਲ ਲਹਿ ਜਾਵੇਗੀ **ਵਾ:** ਮਲ, ਵਿਖੇਪ ਦੀ ਮੈਲ ਲਹਿ ਜਾਵੇਗੀ ਅਤੇ ਤੁਹਾਨੂੰ (ਮੋਖ) ਮੁਕਤੀ ਦੀ (ਪਇਆਣਾ) ਪ੍ਰਾਪਤੀ (ਹੋਇ) ਹੋ ਜਾਵੇਗੀ ਭਾਵ ਤੁਸੀਂ ਮੁਕਤ ਹੋ ਜਾਵੋਗੇ। **ਵਾ:** ਤੁਹਾਨੂੰ ਕੇਵਲ ਮੁਕਤੀ, ਜੀਵਨ ਮੁਕਤੀ, ਵਿਦੇਹ ਮੁਕਤੀ ਦੀ ਪ੍ਰਾਪਤੀ ਹੋਵੇਗੀ **ਵਾ:** ਸਰਗੁਣ ਦੀਆਂ ਸਾਲੋਕ, ਸਾਮੀਪ ਆਦਿਕ ਚਾਰ ਮੁਕਤੀਆਂ ਦੀ ਪ੍ਰਾਪਤੀ ਹੋਵੇਗੀ। **ਵਾ:** ਤੁਹਾਡਾ (ਮੋਖ) ਮੁਕਤੀ ਦੇ ਰਸਤੇ ਵੱਲ (ਪਇਆਣਾ) ਚੱਲਣਾ (ਹੋਇ) ਹੋਵੇਗਾ। **ਵਾ:** ਜੋ ਕੇਵਲ ਮੋਖ ਰੂਪ ਹੈ ਤੇ ਸਾਰਿਆਂ ਬੰਧਨਾਂ ਤੋਂ ਰਹਿਤ ਹੈ, ਉਸ ਵੱਲ ਤੁਹਾਡੇ ਮਨ ਦਾ (ਪਇਆਣਾ) ਚੱਲਣਾ ਹੋਵੇਗਾ।

## ਪਸੂ ਮਿਲਹਿ ਚੰਗਿਆਈਆ; ਖੜੁ ਖਾਵਹਿ ਅੰਮ੍ਰਿਤੁ ਦੇਹਿ ॥

ਖੋਜ ਕਰੀਏ ਤਾਂ ਪਸ਼ੂਆਂ ਵਿੱਚੋਂ (ਚੰਗਿਆਈਆ) ਚੰਗੇ ਗੁਣ (ਮਿਲਹਿ) ਮਿਲਦੇ ਹਨ, ਭਲਿਆਈ ਹੀ ਮਿਲਦੀ ਹੈ ਕਿਉਂਕਿ ਉਹ (ਖੜੁ) ਸੁੱਕਾ ਘਾਹ (ਖਾਵਹਿ) ਖਾਂਦੇ ਹਨ ਤੇ ਅੰਮ੍ਰਿਤ ਵਰਗਾ ਦੁੱਧ (ਦੇਹਿ) ਦਿੰਦੇ ਹਨ। ਪਰ ਇਹ ਮਨੁੱਖ ੩੬ ਪ੍ਰਕਾਰ ਦੇ ਪਦਾਰਥ ਖਾ ਕੇ ਵੀ ਮੈਲ ਕਰ ਦਿੰਦਾ ਹੈ। ਪਰਾਈ ਨਿੰਦਿਆ ਰੂਪ ਮੈਲ ਖਾਂਦਾ ਹੈ। ਹੱਡ, ਮਾਸ, ਲਹੂ, ਮਿੱਝ ਆਦਿਕ ਦੀ ਬਣੀ ਹੋਈ ਦੇਹ ਦਾ ਹੰਕਾਰ ਕਰਦਾ ਹੈ।

**ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥** *(ਅੰਗ: ੩੭੪)*

## ਨਾਮ ਵਿਹੂਣੇ ਆਦਮੀ; ਧ੍ਰਿਗੁ ਜੀਵਣ ਕਰਮ ਕਰੇਹਿ ॥੩॥

ਜਿਹੜੇ *(ਆਦਮੀ) ਪੁਰਖ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਤੋਂ (ਵਿਹੂਣੇ) ਬਿਨਾ ਹਨ, ਉਹਨਾਂ ਦਾ (ਜੀਵਣ) ਜਿਉਣਾ ਵੀ **(ਧ੍ਰਿਗੁ) ਧ੍ਰਿਕਾਰ ਯੋਗ ਹੈ ਅਤੇ ਉਹਨਾਂ ਦੁਆਰਾ (ਕਰੇਹਿ) ਕੀਤੇ ਹੋਏ ਕਰਮਾਂ ਨੂੰ ਵੀ ਧ੍ਰਿਕਾਰ ਹੈ।

**ਪ੍ਰਸ਼ਨ :** ਉਹ ਪ੍ਰਮੇਸ਼ਰ ਕਿਤਨੀ ਕੁ ਦੂਰ ਹੈ ?

## ਨੇੜਾ ਹੈ, ਦੂਰਿ ਨ ਜਾਣਿਅਹੁ; ਨਿਤ ਸਾਰੇ ਸੰਮ੍ਾਲੇ ॥

**ਉੱਤਰ :** ਹੇ ਪੰਡਿਤ ਜੀ ! ਪ੍ਰਮੇਸਰ ਦਾ ਤਾਂ ਅਤਿਅੰਤ ਹੀ ਨੇੜਾ ਹੈ ਭਾਵ ਉਹ ਸਾਰਿਆਂ ਦਾ ਅੰਤਰ ਆਤਮਾ ਹੈ।

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥** *(ਚੌਪਈ ਸਾਹਿਬ)*

**ਵਾ:** ਉਸਨੂੰ ਨਿਆਇਕਾ ਵਾਂਗ ਏਕਦੇਸ਼ੀ ਭਾਵ ਦੂਰ ਨਾ (ਜਾਣਿਅਹੁ) ਜਾਨਣਾ ਕਰੋ। ਉਹ ਪ੍ਰਮੇਸਰ (ਨਿਤ) ਨਿਤਾਪ੍ਰਤੀ (ਸਾਰੇ) ਸਾਰਿਆਂ ਦੀ ਭਲੀ ਪ੍ਰਕਾਰ (ਸੰਮ੍ਾਲੇ) ਸੰਭਾਲ ਕਰਦਾ ਹੈ। ਭਾਵ ਸਾਰਿਆਂ ਨੂੰ ਰੋਜੀ ਦਿੰਦਾ ਹੈ, ਹਰ ਤਰ੍ਹਾਂ ਕਰਕੇ ਸਭਨਾਂ ਦੀ ਪਾਲਣਾ-ਪੋਸ਼ਣਾ ਕਰਦਾ ਹੈ।

---

* **ਆਦਮੀ:** ਮੁਸਲਮਾਨ ਕਹਿੰਦੇ ਹਨ ਕਿ ਆਦਮ ਦੀ ਅੰਸ ਹੋਣ ਕਰਕੇ ਆਦਮੀ ਨਾਮ ਪਿਆ ਹੈ। ਹਿੰਦੂ ਕਹਿੰਦੇ ਹਨ ਕਿ ਮਨੂੰ ਦੀ ਬੰਸ ਤੋਂ ਹੀ ਮਾਨਸ ਬਣੇ ਹਨ ਭਾਵ ਮਨੂੰ ਤੋਂ ਮਾਨਸ ਨਾਮ ਪਿਆ ਹੈ।

** **ਧ੍ਰਿਗ:** ਸੌ ਵਾਰੀ ਫਿੱਟੇ ਮੂੰਹ ਕਹੀਏ ਤਾਂ ਇਕ ਲਾਹਣਤ ਬਣਦੀ ਹੈ। ਸੌ ਲਾਹਣਤ ਦਾ ਇਕ ਧ੍ਰਿਗ ਬਣਦਾ ਹੈ।

ਜਿਵੇਂ ਮਹਿੰਦੀ ਦੇ ਪੱਤਿਆਂ ਵਿੱਚ ਪੜਦਾ ਹੁੰਦਾ ਹੈ। ਜਦੋਂ ਉਹਨਾਂ ਨੂੰ ਘਸਾਉਣਾ ਕਰੀਏ ਤਾਂ ਉਹਨਾਂ ਵਿੱਚੋਂ ਆਪਣੇ ਆਪ ਹੀ ਲਾਲੀ ਨਿਕਲ ਆਉਂਦੀ ਹੈ। ਇਸੇ ਪ੍ਰਕਾਰ ਪ੍ਰਮੇਸਰ ਅਤਿਅੰਤ ਹੀ ਨੇੜੇ ਹੈ। ਜਿੰਨਾ ਚਿਰ ਉਸਨੂੰ ਦੇਖਦੇ ਨਹੀਂ ਓਨਾਂ ਚਿਰ ਉਹ ਦੂਰ ਹੈ।

**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥** *(ਅੰਗ: ੬੨੪)*

ਜਦੋਂ ਅੰਤਰਮੁਖ ਬਿਰਤੀ ਕਰਕੇ ਦੇਖ ਲਈਦਾ ਹੈ ਤਾਂ ਉਸ ਤੋਂ ਬਿਨਾਂ ਹੋਰ ਕੋਈ ਵਸਤੂ ਨਹੀਂ ਦਿੱਸਦੀ।

## ਜੋ ਦੇਵੈ ਸੋ ਖਾਵਣਾ; ਕਹੁ ਨਾਨਕ, ਸਾਚਾ ਹੇ ॥੪॥੧॥

ਸਤਿਗੁਰੂ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਹੇ ਭਾਈ! ਉਹ ਵਾਹਿਗੁਰੂ ਪ੍ਰਮੇਸਰ (ਸਾਚਾ) ਸੱਚਾ ਹੈ ਅਤੇ ਜੋ ਵੀ ਉਹ (ਦੇਵੈ) ਦੇਣਾ ਕਰਦਾ ਹੈ (ਸੋ) ਉਹੋ ਹੀ ਸਾਰੇ ਜੀਵਾਂ ਨੇ (ਖਾਵਣਾ) ਖਾਣਾ ਕੀਤਾ ਹੈ, ਪਦਾਰਥ ਆਦਿਕਾਂ ਨੂੰ ਭੋਗਣਾ ਕੀਤਾ ਹੈ। ਇਸ ਲਈ ਉਸ ਸੱਚੇ ਤੋਂ ਬਿਨਾਂ ਸਾਰਿਆਂ ਦਾ ਤਿਆਗ ਕਰਨਾ ਕਰੋ।

**ਅਥਵਾ :** ਹੇ ਭਾਈ ! ਉਹ ਪ੍ਰਮੇਸਰ ਜੋ ਅੰਮ੍ਰਿਤ ਨਾਮ ਭਗਤ ਜਨਾਂ ਨੂੰ (ਦੇਵੈ) ਦੇਣਾ ਕਰਦਾ ਹੈ ਭਗਤ ਜਨ (ਸੋ) ਉਹੋ ਹੀ (ਖਾਵਣਾ) ਖਾਣਾ ਕਰਦੇ ਹਨ ਕਿਉਂਕਿ ਉਹਨਾਂ ਸੰਤਾਂ, ਭਗਤਾਂ ਨੇ ਜਾਣਿਆ ਹੈ ਕਿ ਉਹ (ਸਾਚਾ) ਸੱਚ ਸਰੂਪ ਹੈ।

## ਗੂਜਰੀ ਮਹਲਾ ੧ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਵਿਚਰਦੇ ਹੋਏ ਏਮਨਾਬਾਦ ਵਿਖੇ ਪਹੁੰਚੇ ਸਨ ਤਾਂ ਉੱਥੇ ਪ੍ਰਮੇਸਰ ਦੇ ਪ੍ਰਾਇਣ ਰਹਿਣ ਵਾਲੇ ਗੋਬਿੰਦ ਲੋਕ ਗੁਰੂ ਸਾਹਿਬ ਜੀ ਨੂੰ ਮਿਲੇ। ਉਹਨਾਂ ਸਾਧੂ ਮਹਾਤਮਾਂ ਦੀ ਜਮਾਤ ਨੇ ਸਤਿਗੁਰਾਂ ਦੇ ਚਰਨ ਛੂਹ ਕੇ ਨਮਸਕਾਰ ਕੀਤੀ ਅਤੇ ਸਤਿਗੁਰੂ ਸਾਹਿਬ ਜੀ ਨੇ ਵੀ ਸਾਧੂ ਜਾਣ ਕੇ ਬੜਾ ਸਤਿਕਾਰ ਕੀਤਾ, ਪਿਆਰ ਕੀਤਾ। ਉਹਨਾਂ ਨੇ ਗੁਰੂ ਸਾਹਿਬ ਜੀ ਦੇ ਤਾਈਂ ਬੇਨਤੀ ਕੀਤੀ ਕਿ ਮਹਾਰਾਜ! ਅਸੀਂ ਆਪ ਜੀ ਦੇ ਨਾਲ ਕੁਝ ਬਚਨ ਕਰਨਾ ਚਾਹੁੰਦੇ ਹਾਂ। ਤਾਂ ਮਹਾਰਾਜ ਕਹਿਣ ਲੱਗੇ ਕਿ ਅਸੀਂ ਤੁਹਾਡੇ ਪੁੱਛਣ ਤੋਂ ਬਲਿਹਾਰ ਜਾਂਦੇ ਹਾਂ। ਆਪ ਜੀ ਪੁੱਛਣਾ ਕਰੋ ਤਾਂ ਉਹਨਾਂ ਮਹਾਤਮਾ ਨੇ ਕਿਹਾ ਕਿ ਮਹਾਰਾਜ! ਅਸੀਂ ਸੁਣਿਆ ਹੈ ਕਿ ਆਪ ਜੀ ਪ੍ਰਮੇਸਰ ਦੇ ਅਵਤਾਰ ਹੋ ਤੇ ਉਸ ਬੇਅੰਤ ਪ੍ਰਮੇਸਰ ਨੂੰ ਚੰਗੀ ਤਰ੍ਹਾਂ ਜਾਣਦੇ ਵੀ ਹੋਵੋਗੇ, ਕਥਨ ਕਰਦੇ ਹੋਵੋਗੇ। ਉਦੋਂ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਉਹ ਪ੍ਰਮੇਸਰ ਬੇਅੰਤ ਹੈ। ਕਿਸੇ ਵੀ ਸਰੀਰ ਕਰਕੇ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ। ਉਹ ਅਦ੍ਵੈਤ ਸਰੂਪ ਪ੍ਰਮੇਸਰ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ। ਦੂਜਾ ਬਣ ਕੇ ਉਸ ਦਾ ਕਥਨ ਨਹੀਂ ਕੀਤਾ ਜਾ ਸਕਦਾ। ਉਦੋਂ ਉਹਨਾਂ ਮਹਾਤਮਾ ਨੇ ਕਿਹਾ ਕਿ ਮਹਾਰਾਜ! ਕਿਸੇ ਨੇ ਤਾਂ ਉਸਦਾ ਅੰਤ ਪਾਇਆ ਹੋਵੇਗਾ ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਉੱਤਰ ਦਿੰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਨਾਭਿ ਕਮਲ ਤੇ ਬ੍ਰਹਮਾ ਉਪਜੇ; ਬੇਦ ਪੜਹਿ ਮੁਖਿ ਕੰਠਿ ਸਵਾਰਿ ॥

ਹੇ ਮਹਾਤਮਾ ਜਨੋ! ਹੋਰ ਤਾਂ ਕੀ ਦੱਸੀਏ ਜੋ ਵਿਸ਼ਨੂੰ ਦੀ (ਨਾਭਿ) ਨਾਭੀ ਵਿੱਚੋਂ ਪੈਦਾ ਹੋਏ (ਕਮਲ) ਕਵਲ ਫੁੱਲ (ਤੇ) ਤੋਂ ਬ੍ਰਹਮਾਂ (ਉਪਜੇ) ਪੈਦਾ ਹੋਇਆ ਹੈ ਅਤੇ ਕੰਠ ਨੂੰ ਸਵਾਰ-ਸਵਾਰ ਕੇ ਮੁਖ ਤੋਂ (ਬੇਦ) ਵੇਦਾਂ ਦਾ ਪਾਠ (ਪੜਹਿ) ਪੜ੍ਹਦਾ ਹੈ। **ਵਾ:** ਜੋ (ਮੁਖਿ) ਮੁਖੀ ਭਾਵ ਸਾਰਿਆਂ ਵਿੱਚੋਂ ਆਦੀ ਜੀਵ ਬ੍ਰਹਮਾ ਹੈ। ਉਹ ਕੰਠ ਨੂੰ ਸਵਾਰ- ਸਵਾਰ ਕੇ (ਬੇਦ) ਵੇਦਾਂ ਨੂੰ *ਕੰਠੋਂ ਪੜ੍ਹਦਾ ਹੈ। **ਵਾ:** (ਬੇਦ) ਵੇਦਾਂ ਦੀ ਵੀਚਾਰ ਕਰਨ ਵਾਲਾ

---

* ਪੱਤਰਾ ਵੇਖੇ ਤੋਂ ਬਿਨਾ ਰਸਨਾ ਦੁਆਰਾ ਪੜ੍ਹਨ ਨੂੰ ਕੰਠੋਂ ਪੜ੍ਹਨਾ ਕਹਿੰਦੇ ਹਨ।

ਬ੍ਰਹਮਾ ਕੰਠ ਦੀ ਬੜੀ ਸੁਹਾਵਣੀ ਅਵਾਜ ਦੇ ਨਾਲ ਕੰਠ ਨੂੰ ਸਵਾਰ-ਸਵਾਰ ਕੇ ਆਪਣੇ (ਮੁਖਿ) ਮੁਖੋਂ ਵੇਦਾਂ ਦੇ ਤਾਈਂ **ਵਾ:** (ਮੁਖਿ) ਮੁਖੀ ਪ੍ਰਮੇਸਰ ਦੇ ਤਾਈਂ (ਪੜਹਿ) ਉਚਾਰਨ ਕਰਦਾ ਹੈ।

**ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ॥** *(ਅੰਗ : ੪੨੩)*

## ਤਾ ਕੋ ਅੰਤੁ ਨ ਜਾਈ ਲਖਣਾ; ਆਵਤ ਜਾਤ ਰਹੈ ਗੁਬਾਰਿ ॥੧॥

ਪਰ ਬ੍ਰਹਮਾ ਜੀ ਤੋਂ ਵੀ (ਤਾ) ਉਸ ਪ੍ਰਮੇਸਰ (ਕੋ) ਦਾ **ਵਾ:** (ਤਾ) ਉਸ ਕਮਲ ਦੀ ਨਾਲੀ (ਕੋ) ਦਾ ਅੰਤ ਨਹੀਂ (ਲਖਣਾ) ਜਾਨਿਆ (ਜਾਈ) ਜਾ ਸਕਿਆ ਤੇ ਉਸ ਨਾਲੀ ਵਿੱਚੋਂ ਬਾਹਰ (ਆਵਤ) ਆਉਂਦਿਆ ਤੇ ਨਾਲੀ ਦੇ ਅੰਦਰ (ਜਾਤ) ਜਾਦਿਆਂ (ਗੁਬਾਰਿ) ਹਨ੍ਹੇਰੇ ਵਿੱਚ ਹੀ ਰਹਿੰਦਾ (ਰਹੈ) ਰਿਹਾ। **ਵਾ:** ਹੰਕਾਰ ਕਰਕੇ ਅਗਿਆਨ ਦੇ (ਗੁਬਾਰਿ) ਹਨ੍ਹੇਰੇ ਵਿੱਚ ਹੀ ਪਿਆ ਰਿਹਾ, ਜਿਸ ਕਰਕੇ ਉਸ ਪਰਮਾਰਥ ਨੂੰ ਜਾਂ ਪ੍ਰਮੇਸਰ ਦੇ ਤਾਈਂ ਸਮਝ ਨਾ ਸਕਿਆ।

### ਸਾਖੀ—ਬ੍ਰਹਮਾ ਦੀ

ਇਕ ਵਾਰ ਬ੍ਰਹਮਾ ਜੀ ਹੰਕਾਰ ਵਿੱਚ ਆ ਕੇ ਕਹਿਣ ਲੱਗੇ ਕਿ "ਮੈ ਸੁਤੇ ਪ੍ਰਕਾਸ਼ ਰੂਪ ਹਾਂ।" ਉਸ ਵੇਲੇ ਅਕਾਸ਼ਬਾਣੀ ਹੋਈ ਕਿ ਹੇ ਬ੍ਰਹਮਾ! ਤੂੰ ਸੁਤੇ ਪ੍ਰਕਾਸ਼ ਨਹੀਂ ਹੈ। ਤੂੰ ਤਾਂ ਇਸ ਕਵਲ ਵਿੱਚੋਂ ਪੈਦਾ ਹੋਇਆ ਹੈ। ਤਦੋਂ ਇਹ ਕਹਿਣ ਲੱਗਾ ਕਿ ਮੇਰਾ ਸਰੀਰ ਤਾਂ ਬਹੁਤ ਭਾਰੀ ਹੈ ਅਤੇ ਇਹ ਕਵਲ ਕੋਮਲ ਜਿਹਾ ਹੈ। ਇਸ ਲਈ ਇਹ ਕਵਲ ਮੈਨੂੰ ਕਿਵੇਂ ਪੈਦਾ ਕਰ ਸਕਦਾ ਹੈ? ਭਾਵ ਨਹੀਂ ਪੈਦਾ ਕਰ ਸਕਦਾ। ਫਿਰ ਜਦੋਂ ਬ੍ਰਹਮਾ ਨੇ ਅਕਾਸ਼ਬਾਣੀ ਦਾ ਬਚਨ ਮੋੜਿਆ ਤਾਂ ਇਸਨੂੰ ਫੁਰਿਆ ਕਿ ਚੱਲੋ ਕਵਲ ਦੇ ਲੱਤ ਮਾਰ ਕੇ ਦੇਖਦੇ ਹਾਂ। ਜੇਕਰ ਮੇਰੇ ਲੱਤ ਮਾਰਨ ਤੇ ਇਸ ਕਵਲ ਦੀ ਨਾਲੀ ਮੁੜ ਗਈ ਤਾਂ ਸਮਝ ਲਵਾਂਗੇ ਕਿ ਮੇਰਾ ਇਸ ਵਿੱਚੋਂ ਜਨਮ ਨਹੀਂ ਹੋਇਆ। ਇਉਂ ਸੋਚ ਕੇ ਇਸ ਨੇ ਕਵਲ ਦੇ ਲੱਤ ਮਾਰੀ ਤਾਂ ਜਿਵੇਂ ਵੱਡੇ ਆਦਮੀ ਛੋਟੇ ਦੀ ਬੇਅਦਬੀ ਸਹਾਰ ਲੈਂਦੇ ਹਨ, ਇਉਂ ਉਹ ਕਮਲ ਥੱਲੇ ਨੂੰ ਝੁੱਕ ਗਿਆ। ਇਸਨੇ ਫਿਰ ਦੂਜੀ ਵਾਰ ਲੱਤ ਮਾਰੀ ਤਾਂ ਕਮਲ ਫਿਰ ਝੁੱਕ ਗਿਆ। ਜਦੋਂ ਤੀਜੀ ਵਾਰ ਲੱਤ ਮਾਰੀ ਤਾਂ ਇਹ ਉਸ ਦੇ ਵਿੱਚ ਹੀ ਡਿੱਗ ਪਿਆ। ੧੯ ਜੁੱਗ ਹੇਠਾਂ ਨੂੰ ਹੀ ਜਾਂਦਾ ਰਿਹਾ। ਕਦੇ ਇਸਦੇ ਪੈਰ ਉੱਪਰ ਹੋ ਜਾਂਦੇ ਤੇ ਸਿਰ ਹੇਠਾਂ ਨੂੰ ਹੋ ਜਾਂਦਾ ਤੇ ਕਦੇ ਸਿਰ ਉੱਪਰ ਹੋ ਜਾਂਦਾ ਤੇ ਪੈਰ ਹੇਠਾਂ ਨੂੰ ਹੋ ਜਾਂਦੇ। ਇਸ ਪ੍ਰਕਾਰ ਬ੍ਰਹਮਾ ਹੇਠਾ ਨੂੰ ਘੁੰਮਦਾ ਹੀ ਗਿਆ। ਜਦੋਂ ਇਸਨੇ ਉੱਥੇ ਹਨ੍ਹੇਰਾ ਹੀ ਹਨ੍ਹੇਰਾ ਦੇਖਿਆ ਤਾਂ ਘੁੱਪ ਹਨ੍ਹੇਰੇ ਵਿੱਚ ਹੀ ਬੇਨਤੀ ਕਰਨ ਲੱਗਾ ਕਿ ਮਹਾਰਾਜ! ਮੈਨੂੰ ਇੱਥੋਂ ਕੱਢਣਾ ਕਰ। ਫਿਰ ੧੯ ਜੁੱਗਾਂ ਵਿੱਚ ਹੀ ਪ੍ਰਮੇਸਰ ਨੇ ਇਸਨੂੰ ਬਾਹਰ ਕੱਢਿਆ।

**ਕੇਤੇ ਜੁਗ ਵਰਤੇ ਗੁਬਾਰੈ॥ ਤਾੜੀ ਲਾਈ ਅਪਰ ਅਪਾਰੈ॥**
**ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ॥**
**ਜੁਗ ਛਤੀਹ ਤਿਨੈ ਵਰਤਾਏ॥ ਜਿਉ ਤਿਸੁ ਭਾਣਾ ਤਿਵੈ ਚਲਾਏ॥**
**ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ॥** *(ਅੰਗ : ੧੦੨੬)*

ਫਿਰ ਜਦੋਂ ਬ੍ਰਹਮਾ ਜੀ ਨੂੰ ਸੁੱਧ ਆਈ ਤਾਂ ਮਹਾਰਾਜ ਜੀ ਨੇ ਕਿਹਾ ਕਿ ਤਪ ਕਰ ਤਪ ਕਰ, ਤੇ ਇਸਨੂੰ ਭਾਗਵਤ ਦੇ ਨਾਮ ਭਾਵ ਵਾਸੁਦੇਵ ਦਾ ਉਪਦੇਸ ਬਖਸ਼ਿਆ। ਫਿਰ ਜਦੋਂ ਬ੍ਰਹਮਾ ਨੇ ਇਸ ਮੰਤਰ ਨੂੰ ਲੈ ਕੇ ੧੦ ਲੱਖ ਵਰ੍ਹਾ ਤਪੱਸਿਆ ਕੀਤੀ। ਉਸ ਵੇਲੇ ਇਸਦੇ ਅੰਦਰ ਸ੍ਰਿਸ਼ਟੀ ਨੂੰ ਰਚਣ ਦੀ ਸ਼ਕਤੀ ਪੈਦਾ ਹੋਈ।

**ਨੋਟ :** ਇਹ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸ੍ਰੀ ਦਸਮ ਗ੍ਰੰਥ ਅੰਦਰ ਬ੍ਰਹਮਾ ਅਵਤਾਰ ਬਾਣੀ ਵਿੱਚ ਲਿਖਿਆ ਹੈ।

**ਅਥਵਾ :** (ਤਾ) ਉਸ ਬ੍ਰਹਮਾ ਦੇ ਕੋਲੋਂ ਹੋਰਨਾਂ ਬ੍ਰਹਮਿਆਂ ਦਾ ਅੰਤ (ਲਖਣਾ) ਜਾਨਿਆਂ ਨਹੀਂ (ਜਾਈ) ਜਾ ਸਕਿਆ। ਹਨ੍ਹੇਰੇ ਵਿਚ ਹੀ ਇੱਧਰ-ਉੱਧਰ ਆਉਂਦਾ ਜਾਂਦਾ ਰਿਹਾ।

## ਸਾਖੀ— ਬ੍ਰਹਮਿਆਂ ਦੀ

ਇਕ ਵਾਰੀ ਚੌਂਹ ਮੂੰਹਾਂ ਵਾਲਾ ਬ੍ਰਹਮਾ, ਬਗਦਾਲਭ ਰਿਖੀ ਦੇ ਅਸਥਾਨ ਤੇ ਗਿਆ। ਅੱਗੇ ਬਗਦਾਲਭ ਜੀ ਆਪਣੇ ਵੱਡੇ-ਪੁਣੇ ਤੇ ਚਿਰੰਜੀਵੀ ਹੋਣ ਦੇ ਮਾਣ ਵਿਚ ਕਿ ਇਸਦੇ ਵਰਗੇ ਮੁੰਡੇ, ਮੇਰੀ ਉਮਰ ਵਿਚ ਕਈ ਵਾਰ ਜੰਮੇ ਅਤੇ ਕਈ ਵਾਰ ਮਰੇ, ਇਸਦੇ ਸਤਿਕਾਰ ਲਈ ਕਿਸ ਵਾਸਤੇ ਉੱਠਣਾ ਹੈ। ਇਉਂ ਸੰਕਲਪ ਬਣਾ ਕੇ ਨਾ ਉੱਠਿਆ। ਏਧਰ ਬ੍ਰਹਮਾ ਨੇ ਵੀ ਆਪਣੇ ਕਰਤੇਪੁਣੇ ਦੇ ਮਾਣ ਵਿਚ ਨਮਸਕਾਰ ਨਾ ਕੀਤੀ। ਦੋਹਾਂ ਨੂੰ ਮਾਣ ਹੋਇਆ ਜਾਣਕੇ ਪਰਮੇਸਰ ਵਲੋਂ ਐਸੀ ਹਵਾ ਚੱਲੀ ਕਿ ਬਗਦਾਲਭ ਅਤੇ ਚਾਰ ਮੂੰਹਾਂ ਵਾਲੇ ਬ੍ਰਹਮਾ ਨੂੰ ਉੱਡਾ ਕੇ ਹੋਰ ਬ੍ਰਹਮੰਡ ਵਿਚ ਲੈ ਗਈ। ਅੱਗੇ ਉਸ ਲੋਕ ਵਿਚ ਅੱਠਾਂ ਮੂੰਹਾਂ ਵਾਲਾ ਬ੍ਰਹਮਾ ਬੈਠਾ ਦੇਖਿਆ। ਓਸ ਨੇ ਵੀ ਤ੍ਰਿਸਕਾਰ ਕਰਕੇ ਕਿਹਾ, ਕਿ ਇਹ ਚੌਂਹਾਂ ਮੂੰਹਾਂ ਵਾਲਾ ਬ੍ਰਹਮਾ ਕੀ ਹੈ? ਏਸ ਨੂੰ ਨੀਵੀਂ ਤੇ ਭੈੜੀ ਥਾਂ ਬਿਠਾਉ। ਫੇਰ ਪ੍ਰਮੇਸਰ ਨੇ ਅੱਠਾਂ ਮੂੰਹਾਂ ਵਾਲੇ ਬ੍ਰਹਮਾ ਨੂੰ ਵੀ ਮਾਣ ਹੋਇਆ ਜਾਣ ਕੇ ਐਸੀ ਹਵਾ ਚਲਾਈ ਕਿ ਤਿੰਨਾਂ ਨੂੰ ਉੱਡਾ ਕੇ ਸੋਲਾਂ ਮੂੰਹਾਂ ਵਾਲੇ ਬ੍ਰਹਮੇ ਦੇ ਲੋਕ ਵਿਚ ਲੈ ਗਈ। ਸੋਲਾਂ ਮੂੰਹਾਂ ਵਾਲੇ ਬ੍ਰਹਮੇ ਨੇ ਵੀ ਇਹਨਾਂ ਦਾ ਆਦਰ ਨਾ ਕੀਤਾ। ਫੇਰ ਸੋਲਾਂ ਮੂੰਹਾਂ ਵਾਲੇ ਬ੍ਰਹਮੇ ਸਣੇ, ਹਵਾ ਨੇ ਸਾਰਿਆਂ ਨੂੰ ਉਡਾਇਆ ਅਤੇ ਬੱਤੀ ਮੂੰਹਾਂ ਵਾਲਾ ਬ੍ਰਹਮਾ ਦੇਖਿਆ ਉਸ ਨੇ ਵੀ ਸਤਿਕਾਰ ਨਾ ਕੀਤਾ। ਇਉਂ ਅੱਗੇ ਤੋਂ ਅੱਗੇ ਮਾਣ ਦੇ ਮਾਰੇ ਹੋਏ ਉੱਡਦੇ ਹੀ ਉੱਡਦੇ ਗਏ। ਅਖ਼ੀਰ ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਦੇ ਦੇਸ ਪੁੱਜੇ। ਤਾਂ ਉਹ ਬ੍ਰਹਮਾ, ਬ੍ਰਹਮਿਆਂ ਦੇ ਜੱਥੇ ਆਉਂਦੇ ਵੇਖ ਕੇ ਵਿਸਮਾਦ ਹੋਇਆ, ਅੱਗੋਂ ਲੈਣ ਵਾਸਤੇ ਆਇਆ ਤੇ ਸਤਿਕਾਰ ਸਹਿਤ ਪ੍ਰੇਮ ਨਾਲ ਸਾਰਿਆਂ ਨੂੰ ਨਮਸਕਾਰ ਕੀਤੀ। ਹਵਾ ਦੇ ਉਡੌਣੇ ਕਰਕੇ ਇਹ ਭੀ ਬੌਂਦਲੇ ਹੋਏ ਪ੍ਰੇਮ ਨਾਲ ਮੱਥਾ ਟੇਕ ਕੇ ਬੈਠ ਗਏ। ਬੜੀ ਭਾਰੀ ਸਭਾ ਲੱਗ ਗਈ। ਹਜ਼ਾਰ ਮੂੰਹਾਂ ਵਾਲੇ ਬ੍ਰਹਮਾ ਨੇ ਨਿੰਮ੍ਰਤਾ ਨਾਲ ਪੁੱਛਿਆ ਆਪ ਨੇ ਬੜੀ ਕ੍ਰਿਪਾ ਕੀਤੀ, ਏਥੇ ਹੀ ਦਰਸ਼ਨ ਬਖਸ਼ੇ ਹਨ ਕੋਈ ਸੇਵਾ ਬਖਸ਼ੋ? ਇਨ੍ਹਾਂ ਦੇ ਚਿੱਤ ਹੌਲੇ ਹੋਏ ਸਨ। ਪ੍ਰੇਮ ਤੇ ਨਿੰਮ੍ਰਤਾ ਵੇਖ ਕੇ ਸੱਚ-ਸੱਚ ਕਹਿਣ ਲੱਗੇ ਕਿ ਸਾਨੂੰ ਮਾਣ ਹੋ ਗਿਆ ਸੀ। ਸੋ ਕਰਤਾਰ ਵੱਲੋਂ ਚਲਾਈ ਪੌਣ ਦੇ ਉਡਾਏ ਹੋਏ ਭ੍ਰਮਦੇ-ਭ੍ਰਮਦੇ ਇੱਥੇ ਆਪ ਜੀ ਪਾਸ ਪੁੱਜੇ ਹਾਂ। ਹੋਰ ਕੋਈ ਆਉਣ ਦਾ ਕਾਰਨ ਨਹੀਂ ਸੀ। ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਨੇ ਅਕਾਲ ਪੁਰਖ ਦੀ ਬਿਅੰਤਤਾ ਦੀ ਉਸਤਤ ਕਰਦਿਆਂ ਕਿਹਾ ਕਿ ਭਾਈ ! ਮਾਣ ਕੀ ਕਰਨਾ ਹੈ? ਮੇਰੇ ਵਰਗੇ ਉਸਦੇ ਇਕ-ਇਕ ਰੋਮ ਵਿਚ ਕਰੋੜਾਂ ਰੱਖੇ ਹੋਏ ਹਨ।

**ਸਹੰਸ ਮੁਖਨ ਕਾ ਬ੍ਰਹਮਾ ਦੇਖਾ॥ ਤਊ ਨ ਤੁਮਰਾ ਅੰਤੁ ਬਿਸੇਖਾ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਉਹ ਗਰਬ-ਪ੍ਰਹਾਰੀ, ਬਿਅੰਤ ਅਤੇ ਅਨੰਦ ਸਰੂਪ ਹੈ ਉਸ ਅੱਗੇ ਕਿਸੇ ਦਾ ਕੀ ਮਾਣ ਹੈ? ਸਾਰੇ ਬ੍ਰਹਮੇ ਤੇ ਬਗਦਾਲਭ ਰਿਖੀ ਜੀ ਮਾਣ ਛੱਡ ਕੇ ਗਰੀਬੀ ਵਿਚ ਆਏ ਤੇ ਕਿਹਾ, ਹੁਣ ਅਸੀਂ ਆਪਣਿਆਂ-ਆਪਣਿਆਂ ਆਸਣਾਂ ਤੇ ਕਿਵੇਂ ਅੱਪੜੀਏ? ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਨੇ ਕਿਹਾ ਕਿ ਉਸ ਵਾਹਿਗੁਰੂ ਅੱਗੇ ਬੇਨਤੀ ਕਰੀਏ।

(ਜਿਸ ਬਾਰੇ ਸ੍ਰੀ ਗੁਰੂ ਕਲਗੀਧਰ ਜੀ ਨੇ ਦੱਸਿਆ ਹੈ)-

**ਕਾਲ ਪੁਰਖ ਕੀ ਦੇਹਿ ਮੋ, ਕੋਟਿਕ ਬਿਸਨ ਮਹੇਸ॥**
**ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਅਰਦਾਸ ਕੀਤੀ ਤਾਂ ਫੇਰ ਐਸੀ ਪੌਣ ਚੱਲੀ, ਸਭ ਨੂੰ ਆਪਣਿਆਂ-ਆਪਣਿਆਂ ਦੇਸਾਂ ਤੇ ਇਲਾਕਿਆਂ ਵਿਚ ਪਹੁੰਚਾ ਦਿੱਤਾ। ਸੋ ਇਕ ਹੀ ਬ੍ਰਹਮਾ ਨਹੀਂ ਅਨਗਿਣਤ ਹੀ ਬ੍ਰਹਮੇ ਘਾੜਤਾਂ ਘੜਨ ਵਾਲੇ ਹਨ।

**'ਕੋਟਿ ਬ੍ਰਹਮੇ ਜਗੁ ਸਾਜਣ ਲਾਏ॥'** *(ਅੰਗ ੧੧੫੬)*

**'ਬ੍ਰਹਮਾ ਅਰੁ ਬਿਸਨ ਕੇਤੇ, ਬੇਦ ਔ ਪੁਰਾਨ ਕੇਤੇ,**
**ਸਿਮ੍ਰਿਤਿ ਸਮੂਹਨ ਕੈ, ਹੁਇ ਹੁਇ ਬਿਤਏ ਹੈ॥'** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

## ਪ੍ਰੀਤਮ ਕਿਉ ਬਿਸਰਹਿ; ਮੇਰੇ ਪ੍ਰਾਣ ਅਧਾਰ ॥

ਹੇ ਮਹਾਤਮਾ ਜਨੋ! ਉਹ ਸਾਡੇ ਮਨ ਦਾ (ਪ੍ਰੀਤਮ) ਪਿਆਰਾ **ਵਾ:** (ਪ੍ਰੀਤਮ) ਪਰਮ ਪ੍ਰੇਮ ਦਾ ਆਸ ਪਦ ਰੂਪ ਪ੍ਰਮੇਸਰ ਸਾਨੂੰ ਕਿਉਂ (ਬਿਸਰਹਿ) ਭੁੱਲੇ? ਜੋ (ਮੇਰੇ) ਸਾਡੇ (ਪ੍ਰਾਣ) ਪ੍ਰਾਣਾ ਦਾ (ਅਧਾਰ) ਆਸਰਾ ਰੂਪ ਹੈ।

## ਜਾ ਕੀ ਭਗਤਿ ਕਰਹਿ ਜਨ ਪੂਰੇ; ਮੁਨਿ ਜਨ ਸੇਵਹਿ ਗੁਰ ਵੀਚਾਰਿ ॥੧॥ ਰਹਾਉ ॥

(ਜਾ) ਜਿਸ ਪ੍ਰਮੇਸਰ (ਕੀ) ਦੀ ਭਗਤੀ (ਪੂਰੇ) ਪੂਰਨ (ਜਨ) ਪੁਰਸ਼ (ਕਰਹਿ) ਕਰਦੇ ਹਨ **ਵਾ:** ਜਿਹੜੇ ਪ੍ਰਮੇਸਰ ਦੀ ਭਗਤੀ ਕਰਦੇ ਹਨ, ਉਹ (ਪੂਰੇ) ਪੂਰਨ (ਜਨ) ਪੁਰਸ਼ **ਵਾ:** (ਪੂਰੇ) ਪੂਰਨ (ਜਨ) ਭਗਤ **ਵਾ:** (ਪੂਰੇ) ਪੂਰਨ ਗਿਆਨਵਾਨ (ਜਨ) ਪੁਰਖ ਹਨ। **ਵਾ:** ਉਹ ਪੁਰਖ (ਪੂਰੇ) ਪੂਰਨ ਸਮਾਧੀ ਵਿੱਚ ਇਸਥਿਤ ਹਨ। **ਵਾ:** ਉਹਨਾਂ ਦੇ ਤਾਈਂ ਪੂਰਨ ਅਨੰਦ ਬਣਿਆ ਰਹਿੰਦਾ ਹੈ। ਫਿਰ ਜਿੰਨੇ ਵੀ (ਮੁਨਿ) ਮੰਨਣਸ਼ੀਲ (ਜਨ) ਪੁਰਖ ਵਸਿਸ਼ਟ ਆਦਿਕ ਤੇ ਭਗਤ ਜਨ ਹਨ, ਉਹ ਸਾਰੇ ਹੀ (ਗੁਰ) ਗੁਰਾਂ ਦੀ ਵੀਚਾਰ ਦੁਆਰਾ ਪ੍ਰਮੇਸਰ ਦਾ (ਸੇਵਹਿ) ਸੇਵਨ ਕਰਦੇ ਹਨ। **ਵਾ:** ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਅੰਮ੍ਰਿਤ ਨਾਮ ਦੀ ਵੀਚਾਰ ਬਖਸ਼ਦੇ ਹਨ, ਉਹ ਮਨ,ਬਾਣੀ, ਸਰੀਰ ਕਰਕੇ ਸੇਵਾ ਭਗਤੀ ਕਰਦੇ ਹਨ।

**ਅਥਵਾ :** (ਜਾ) ਜਿਸ ਪ੍ਰਮੇਸਰ (ਕੀ) ਦੀ ਭਗਤੀ ਕਰਨ ਕਰਕੇ (ਪੂਰੇ) ਪੂਰਨ (ਜਨ) ਪੁਰਖ ਹੋ ਜਾਈਦਾ ਹੈ। ਗੁਰਾਂ ਦੀ ਵੀਚਾਰ ਦੁਆਰਾ ਮੁਨੀ ਤੇ (ਜਨ) ਭਗਤ ਆਦਿਕ ਸਾਰੇ ਉਸ ਦਾ ਸੇਵਨ ਕਰਦੇ ਹਨ।

**ਪ੍ਰਸ਼ਨ :** ਮਹਾਰਾਜ! ਉਹ ਪ੍ਰਮੇਸਰ ਕਿਹੋ ਜਿਹਾ ਹੈ?

## ਰਵਿ ਸਸਿ ਦੀਪਕ, ਜਾ ਕੇ ਤ੍ਰਿਭਵਣਿ; ਏਕਾ ਜੋਤਿ ਮੁਰਾਰਿ ॥

**ਉੱਤਰ :** ਹੇ ਮਹਾਤਮਾ ਜਨੋ! (ਜਾ) ਜਿਸ ਪ੍ਰਮੇਸਰ (ਕੇ) ਦੇ ਬਣਾਏ ਹੋਏ (ਰਵਿ) ਸੂਰਜ ਤੇ (ਸਸਿ) ਚੰਦਰਮਾਂ ਰੂਪ ਦੋ (ਦੀਪਕ) ਦੀਵੇ, (ਤ੍ਰਿਭਵਣਿ) ਤਿੰਨਾਂ ਭਵਨਾਂ ਭਾਵ ਸੁਰਗ ਲੋਕ, ਮਾਤ ਲੋਕ, ਪਤਾਲ ਲੋਕ ਵਿੱਚ ਰੋਸ਼ਨੀ ਕਰਦੇ ਹਨ, ਇਹਨਾਂ ਸਾਰਿਆਂ *ਖਟ ਜੋਤੀਆ ਵਿੱਚ ਵੀ (ਏਕਾ) ਇਕ (ਮੁਰਾਰਿ) ਪ੍ਰਮੇਸਰ ਦੀ ਹੀ ਜੋਤ ਪ੍ਰਕਾਸ਼ ਕਰ ਰਹੀ ਹੈ। **ਵਾ:** ਜੋ (ਮੁਰਾਰਿ) ਮੁਰ ਆਦਿਕ ਦੈਂਤਾਂ ਦਾ (ਆਰਿ) ਅਰੀ ਭਾਵ ਵੈਰੀ ਹੈ, ਜਿਸਨੇ ਸਰਗੁਣ ਸਰੂਪ ਧਾਰ ਕੇ ਮੁਰ ਆਦਿਕ ਦੈਤਾਂ ਨੂੰ ਮਾਰਿਆ ਸੀ **ਵਾ:** ਜੋ ਚੇਤਨ ਦੈਵੀ ਬਿਰਤੀ ਅਰੂੜ ਹੋ ਕੇ ਮੋਹ ਆਦਿਕਾਂ ਦਾ ਦੁਸ਼ਮਣ ਹੈ, ਉਹ ਸਾਰਿਆਂ ਵਿੱਚ ਇਕੋ ਹੀ ਜੋਤੀ ਸਰੂਪ ਹੈ।

**ਪ੍ਰਸ਼ਨ :** ਮਹਾਰਾਜ! ਉਹ ਪ੍ਰਮੇਸਰ ਪ੍ਰਾਪਤ ਕਿਸਨੂੰ ਹੁੰਦਾ ਹੈ?

**ਉੱਤਰ : ਅਥਵਾ :** ਜਿੰਨ੍ਹਾਂ ਪੁਰਖਾਂ ਦੇ ਹਿਰਦੇ ਅੰਦਰ (ਸਸਿ) ਚੰਦਰਮਾ ਦੀ ਨਿਆਈਂ ਬੈਰਾਗ ਤੇ ਸੂਰਜ ਦੀ ਨਿਆਈਂ ਬਿਬੇਕ ਰੂਪ (ਦੀਪਕ) ਦੀਵੇ ਪ੍ਰਕਾਸ਼ ਕਰ ਰਹੇ ਹਨ **ਵਾ:** ਜਿੰਨ੍ਹਾਂ ਦੇ ਹਿਰਦੇ ਵਿੱਚ ਪ੍ਰੋਖ ਗਿਆਨ ਰੂਪ ਚੰਦਰਮਾ ਤੇ ਅਪ੍ਰੋਖ ਗਿਆਨ ਰੂਪ ਸੂਰਜ ਚੜ੍ਹਿਆ ਹੋਇਆ ਹੈ। **ਵਾ:** ਉਨ੍ਹਾਂ ਨੂੰ ਜਾਗਰਤ, ਸੁਪਨ, ਸੁਖੋਪਤ ਅਵਸਥਾ ਰੂਪ ਤਿੰਨਾਂ ਭਵਨਾਂ **ਵਾ:** ਸਥੂਲ, ਸੂਖਮ, ਕਾਰਨ ਦੇਹਾਂ ਰੂਪ ਭਵਨਾਂ ਦੇ ਪ੍ਰਕਾਸ਼ਤਾ ਸਾਖੀ ਚੇਤਨ ਦੀ ਸੋਝੀ ਹੋ ਜਾਂਦੀ ਹੈ। **ਵਾ:** ਉਨ੍ਹਾਂ ਨੂੰ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ ਅਤੇ ਉਹ ਸਾਰਿਆਂ ਵਿਚ ਇਕ (ਮੁਰਾਰਿ) ਅਕਾਲ ਪੁਰਖ ਵਾਹਿਗੁਰੂ ਦੀ ਜੋਤ ਨੂੰ ਹੀ ਦੇਖਦੇ ਹਨ।

---

* **ਖਟ ਜੋਤੀਆਂ :** ਚੰਦਰਮਾ, ਸੂਰਜ, ਤਾਰੇ, ਬਿਜਲੀ, ਅਗਨਿ ਅਤੇ ਬੁੱਧੀ (ਬਾਣੀ) ਸਾਂਖ ਵਾਲੇ ਬੁੱਧੀ ਨੂੰ ਛੇਵੀਂ ਜੋਤੀ ਮੰਨਦੇ ਹਨ ਜਦ ਕਿ ਨਿਆਇਕ ਬਾਣੀ ਨੂੰ ਛੇਵੀਂ ਜੋਤੀ ਮੰਨਦੇ ਹਨ।

## ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ; ਮਨਮੁਖਿ ਰੈਣਿ ਅੰਧਾਰਿ ॥੨॥

ਜਿਹੜੇ ਗੁਰਮੁਖਿ ਭਾਵ ਅਧਿਕਾਰੀ ਹੁੰਦੇ ਹਨ, (ਸੁ) ਉਹ (ਗੁਰਮੁਖਿ) ਮੁਖੀ ਗੁਰਾਂ ਦੇ ਉਪਦੇਸ ਦੁਆਰਾ (ਅਹਿਨਿਸਿ) ਦਿਨ-ਰਾਤ (ਨਿਰਮਲੁ) ਉੱਜਲ ਹੋ ਜਾਂਦੇ ਹਨ। ਉਹ ਅਸੱਤ, ਜੜ੍ਹ, ਦੁੱਖ ਰੂਪ ਮਾਇਆ ਦੀ ਮੈਲ ਤੋਂ ਰਹਿਤ ਉੱਜਲ ਹੋ ਜਾਂਦੇ ਹਨ **ਵਾ**: ਉਹਨਾਂ ਨੂੰ ਅਵਿਦਿਆ ਰੂਪ (ਨਿਸਿ) ਰਾਤ ਤੋਂ ਅਪ੍ਰੋਖ ਗਿਆਨ ਰੂਪ (ਅਹਿ) ਦਿਨ ਚੜ੍ਹ ਜਾਂਦਾ ਹੈ ਤੇ ਉਹ ਉੱਜਲ ਸਰੂਪ ਨੂੰ ਪਾ ਕੇ ਨਿਰਮਲ ਹੋ ਜਾਂਦੇ ਹਨ ਅਤੇ ਮਨਮੁੱਖ ਲੋਕਾਂ ਨੂੰ ਹਰ ਵਕਤ ਅਵਿਦਿਆ ਰੂਪ (ਰੈਣਿ) ਰਾਤ ਵਿੱਚ ਭਰਮ ਦਾ (ਅੰਧਾਰਿ) ਹਨ੍ਹੇਰਾ ਪਿਆ ਰਹਿੰਦਾ ਹੈ, **ਵਾ**: ਮਨਮੁਖਾਂ ਦੀ (ਰੈਣਿ) ਅਵਸਥਾ ਰੂਪ ਰਾਤ ਵਿੱਚ ਅਵਿਦਿਆ ਦਾ (ਅੰਧਾਰਿ) ਹਨ੍ਹੇਰਾ ਜਾਂ ਅਗਿਆਨ ਦਾ ਹਨ੍ਹੇਰਾ ਪਿਆ ਰਹਿੰਦਾ ਹੈ।

## ਸਿਧ ਸਮਾਧਿ ਕਰਹਿ ਨਿਤ ਝਗਰਾ; ਦੁਹੁ ਲੋਚਨ ਕਿਆ ਹੇਰੈ ॥

ਹੇ ਮਹਾਤਮਾ ਜਨੋ! ਸਿੱਧ (ਸਮਾਧਿ) ਸਮਾਧੀਆਂ ਲਾ-ਲਾ ਕੇ (ਨਿਤ) ਨਿਤਾਪ੍ਰਤੀ (ਝਗਰਾ) ਝਗੜਾ (ਕਰਹਿ) ਕਰਦੇ ਰਹਿੰਦੇ ਹਨ **ਵਾ**: ਚਿੱਤ ਨੂੰ ਸਮਾਧੀ ਵਿੱਚ ਇਕਾਗਰ ਕਰਨ ਲਈ ਸਿੱਧ ਲੋਕ (ਨਿਤ) ਨਿਤਾਪ੍ਰਤੀ (ਝਗਰਾ) ਝਗੜਾ (ਕਰਹਿ) ਕਰਦੇ ਰਹਿੰਦੇ ਹਨ ਅਤੇ ਉਹਨਾਂ ਨੂੰ ਵੀ ਇਸ ਗੱਲ ਦਾ ਭਰਮ ਪਿਆ ਹੋਇਆ ਹੈ ਕਿ ਇੰਨ੍ਹਾਂ (ਦੁਹੁ) ਦੋਹਾਂ (ਲੋਚਨ) ਅੱਖਾਂ ਵਿੱਚ (ਹੇਰੈ) ਵੇਖਣ ਵਾਲੀ (ਕਿਆ) ਕਿਹੜੀ ਚੀਜ਼ ਹੈ?

**ਪ੍ਰਸ਼ਨ :** ਮਹਾਰਾਜ! ਆਪ ਜੀ ਹੀ ਦੱਸੋ ਕਿ ਦੋਹਾਂ ਨੇਤਰਾਂ ਵਿੱਚ ਦੇਖਣ ਵਾਲੀ ਕਿਹੜੀ ਵਸਤੂ ਹੈ?

**ਉੱਤਰ :** ਹੇ ਭਾਈ! ਦੋਹਾਂ ਨੇਤਰਾਂ ਵਿੱਚ ਦੇਖਣ ਵਾਲਾ ਸਾਰਿਆਂ ਦਾ ਦ੍ਰਿਸਟਾ ਚੇਤਨ ਹੀ ਹੈ। ਜਿਵੇਂ ਭਾਈ ਨੰਦ ਲਾਲ ਜੀ ਨੇ ਕਿਹਾ ਹੈ ਸਾਰਿਆਂ ਦੀਆਂ ਅੱਖਾਂ ਵਿੱਚ ਜਿਹੜਾ ਨੂਰ ਹੈ, ਪ੍ਰਕਾਸ਼ ਹੈ। ਉਹ ਨਿਰਗੁਣ ਸਰੂਪ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਪ ਹੀ ਹਨ। ਕਲਗੀਧਰ ਪਾਤਸ਼ਾਹ ਹੀ ਨਿਰਗੁਣ ਸਰੂਪ ਹੋ ਕੇ, ਸੱਤਾ ਰੂਪ ਹੋ ਕੇ ਸਾਰੀਆਂ ਦੇਹਾਂ ਵਿੱਚ ਵਰਤਦੇ ਹਨ।

**ਰੂਹ ਹਰ ਦਰ ਜਿਸਮ ਗੁਰੂ ਗੋਬਿੰਦ ਸਿੰਘ**<br>
**ਨੂਰ ਦਰ ਹਰ ਚਸਮ ਗੁਰੂ ਗੋਬਿੰਦ ਸਿੰਘ** *(ਭਾਈ ਨੰਦ ਲਾਲ ਜੀ)*

**ਪ੍ਰਸ਼ਨ :** **ਵਾ : (ਦੁਹੁ ਲੋਚਨ ਕਿਆ ਹੇਰੈ)** ਜਿਸ ਪ੍ਰਕਾਰ ਅੱਖਾਂ ਸਾਰਿਆਂ ਨੂੰ ਵੇਖਣ ਵਾਲੀਆਂ ਹਨ, ਇਸੇ ਪ੍ਰਕਾਰ (ਦੁਹੁ) ਦੋਹਾਂ (ਲੋਚਨ) ਅੱਖਾਂ ਨੂੰ (ਕਿਆ) ਕਿਹੜੀ ਵਸਤੂ (ਹੇਰੈ) ਵੇਖਦੀ ਹੈ?

**ਉੱਤਰ :** ਜੇਕਰ ਸ਼ੀਸੇ ਵਿੱਚ ਪ੍ਰਤਿਬਿੰਬ ਨੂੰ ਵੇਖੀਏ ਤਾਂ ਜਿਸਦੀਆਂ ਅੱਖਾਂ ਸਾਬਤ ਹੋਣ, ਓਹੀ ਵੇਖ ਸਕਦੇ ਹਨ। ਇਸੇ ਪ੍ਰਕਾਰ ਜਿੰਨ੍ਹਾਂ ਨੇ ਆਪਣੇ ਅੰਤਹਕਰਣ ਰੂਪ ਸ਼ੀਸ਼ੇ ਨੂੰ ਗਿਆਨ ਰੂਪ ਪੋਚੇ ਨਾਲ ਸਾਫ ਕੀਤਾ ਹੈ, ਫਿਰ ਜਿਸ ਵਿੱਚ ਤਿੰਨਾਂ ਗੁਣਾਂ ਦੀਆਂ ਤ੍ਰੇੜਾ ਨਹੀਂ ਹਨ, ਨਾਨਾ ਉਪਾਸਨਾ ਰੂਪ ਲਕੀਰਾਂ ਨਹੀਂ ਹਨ, ਉਹ ਪ੍ਰਤਿਬਿੰਬਪੁਣੇ ਭਾਵ ਜੀਵਪੁਣੇ ਨੂੰ ਬਾਧ ਕਰਕੇ ਬਿੰਬੀ ਰੂਪ ਭਾਵ ਆਪਣੇ ਚੇਤਨ ਰੂਪ ਨੂੰ ਦੇਖਦੇ ਹਨ। **ਵਾ**: ਜਿੰਨ੍ਹਾਂ ਦੀਆਂ (ਲੋਚਨ) ਅੱਖਾਂ ਵਿੱਚ (ਦੁਹੁ) ਦ੍ਵੈਤ ਹੈ, ਉਹ (ਕਿਆ) ਕੀ (ਹੇਰੈ) ਵੇਖ ਸਕਦੇ ਹਨ ਭਾਵ ਨਹੀਂ ਵੇਖ ਸਕਦੇ ਕਿਉਂਕਿ ਉਹਨਾਂ ਨੂੰ ਤਾਂ ਵੇਖਣ ਦੀ ਜਾਚ ਹੀ ਨਹੀਂ ਹੈ। **ਵਾ**: (ਦੁਹੁ ਲੋਚਨ) ਗੁਰਮੁਖਾਂ ਨੂੰ ਦ੍ਵੈਤ ਦੀ ਇੱਛਾ ਨਹੀਂ ਹੁੰਦੀ। **ਵਾ**: ਗੁਰਮੁਖ ਜਨਾਂ ਨੇ ਵਿਵੇਕ-ਵੈਰਾਗ ਰੂਪ (ਦੁਹੁ) ਦੋ (ਲੋਚਨ) ਨੇਤਰਾਂ ਨਾਲ **ਵਾ**: ਮਨ-ਬੁੱਧੀ ਰੂਪ ਦੋ ਨੇਤਰਾਂ ਨਾਲ ਹੋਰ (ਕਿਆ) ਕੀ (ਹੇਰੈ) ਦੇਖਣਾ ਹੈ ਭਾਵ ਕੁਝ ਨਹੀਂ ਦੇਖਦੇ ਕਿਉਂਕਿ ਉਹ ਤਾਂ ਇਕ ਚੇਤਨ ਨੂੰ ਹੀ ਦੇਖਦੇ ਹਨ।

**ਪ੍ਰਸ਼ਨ :** ਹੇ ਮਹਾਰਾਜ! ਜੋ ਪੁਰਸ਼ ਨੇਤਰਾਂ ਤੋਂ ਹੀਣੇ ਹਨ, ਉਹਨਾਂ ਦੀ ਜੋਤ ਕਿੱਧਰ ਜਾਂਦੀ ਹੈ?

## ਅੰਤਰਿ ਜੋਤਿ ਸਬਦੁ ਧੁਨਿ ਜਾਗੈ; ਸਤਿਗੁਰੁ ਝਗਰੁ ਨਿਬੇਰੈ ॥੩॥

**ਉੱਤਰ :** ਹੇ ਮਹਾਤਮਾ ਜਨੋ! ਉਹਨਾਂ ਦੇ (ਅੰਤਰਿ) ਅੰਦਰ ਵੀ ਪ੍ਰਮੇਸਰ ਦੀ ਜੋਤ ਹੈ। ਜਿਸ ਜੋਤੀ ਦੇ ਆਸਰੇ ਉਹ ਕੰਨਾਂ ਰਾਹੀਂ (ਧੁਨਿ) ਅਵਾਜ਼ ਨੂੰ ਸੁਣ ਕੇ (ਜਾਗੈ) ਜਾਗ ਪੈਂਦੇ ਹਨ ਭਾਵ ਆਪਣੀ ਮੰਜ਼ਿਲ 'ਤੇ ਪਹੁੰਚ ਜਾਂਦੇ ਹਨ, ਨਾਸਕਾ ਨਾਲ ਸੁਗੰਧੀ-ਦੁਰਗੰਧੀ ਪਰਖਦੇ ਹਨ, ਰਸਨਾ ਨਾਲ ਰਸ ਲੈਂਦੇ ਹਨ, ਮੂੰਹ ਨਾਲ ਬੋਲਦੇ ਹਨ। **ਵਾ:** ਜੇਕਰ ਜੀਵ ਗੁਰਾਂ ਦੇ ਸਬਦ ਦੀ ਕਮਾਈ ਕਰੇ ਤਾਂ (ਧੁਨਿ) ਸੁੰਦਰ ਪ੍ਰਮੇਸਰ ਦੀ ਜੋਤ (ਅੰਤਰਿ) ਅੰਦਰੋ ਹੀ (ਜਾਗੈ) ਜਾਗ ਆਉਂਦੀ ਹੈ, ਜਿਸ ਕਰਕੇ ਸਤਿਗੁਰੂ ਸਾਹਿਬ ਜੀ ਉਸਦਾ ਜੰਮਣ-ਮਰਣ ਦਾ ਸਾਰਾ (ਝਗਰੁ) ਝਗੜਾ (ਨਿਬੇਰੈ) ਨਿਬੇੜ ਦਿੰਦੇ ਹਨ।

**ਅਥਵਾ :** ਜਦੋਂ ਸਤਿਗੁਰਾਂ ਦੇ ਸ਼ਬਦ ਕਰਕੇ ਨਾਮ ਦੀ ਸੁੰਦਰ ਧੁਨੀ ਪ੍ਰਗਟ ਹੋਵੇ ਭਾਵ ਹਰ ਵਕਤ ਸ਼ਬਦ ਦਾ ਅਭਿਆਸ ਹੁੰਦਾ ਰਹੇ। ਉਦੋਂ ਗਿਆਨ ਅਵਸਥਾ ਜਾਗ ਆਉਂਦੀ ਹੈ ਅਤੇ ਜਦੋਂ ਗੁਰੂ ਸਾਹਿਬ ਜੀ ਦੀ ਕਿਰਪਾ ਹੋ ਜਾਂਦੀ ਹੈ, ਤਾਂ ਉਦੋਂ ਸਤਿਗੁਰੂ ਸਾਹਿਬ ਜੀ ਅੰਦਰੋਂ ਹੀ ਜੋਤੀ ਸਰੂਪ ਦਿਖਾ ਕੇ ਜੰਮਣ-ਮਰਨ ਦਾ ਝਗੜਾ ਨਿਬੇੜ ਦਿੰਦੇ ਹਨ, ਭਾਵ ਜੰਮਣ-ਮਰਨ ਤੋਂ ਰਹਿਤ ਕਰ ਦਿੰਦੇ ਹਨ।

**ਅਥਵਾ :** ਜਿੰਨ੍ਹਾਂ ਨੇ ਸਤਿਗੁਰਾਂ ਦੇ ਸਬਦ ਨੂੰ (ਧੁਨਿ) ਉਚਾਰਨ ਕੀਤਾ ਹੈ ਉਨ੍ਹਾਂ ਦੇ ਅੰਦਰ ਜੋਤੀ ਸਰੂਪ ਪ੍ਰਮੇਸਰ (ਜਾਗੈ) ਜਾਗਿਆ ਭਾਵ ਪ੍ਰਗਟ ਹੋ ਆਇਆ ਹੈ ਅਤੇ ਸਤਿਗੁਰਾਂ ਨੇ ਉਨ੍ਹਾਂ ਦਾ ਜੰਮਣ-ਮਰਨ ਰੂਪ ਝਗੜਾ ਨਿਬੇੜ ਦਿੱਤਾ ਹੈ।

## ਸੁਰਿ ਨਰ ਨਾਥ ਬੇਅੰਤ ਅਜੋਨੀ; ਸਾਚੈ ਮਹਲਿ ਅਪਾਰਾ ॥

(ਸੁਰਿ) ਦੇਵਤੇ (ਨਰ) ਪੁਰਸ਼ **ਵਾ:** (ਸੁਰਿ ਨਰ) *ਦੈਵੀ ਸੰਪਦਾ ਵਾਲੇ ਪੁਰਖ ਅਤੇ ਨੌਂ ਨਾਥ ਵੀ ਉਸ (ਅਜੋਨੀ) ਜੂਨਾਂ ਤੋਂ ਰਹਿਤ ਬੇਅੰਤ ਪ੍ਰਮੇਸਰ ਦਾ ਅੰਤ ਨਹੀਂ ਪਾ ਸਕਦੇ। **ਵਾ:** ਉਹ ਪ੍ਰਮੇਸਰ (ਸੁਰਿ) ਦੇਵਤਿਆਂ ਦੇ (ਨਾਥ) ਮਾਲਕ ਇੰਦਰ **ਵਾ:** (ਸੁਰਿ) ਬ੍ਰਹਮਾ ਦੇ ਸੰਕਲਪ ਤੋਂ ਪੈਦਾ ਹੋਏ ਅਜਾਨ ਸੰਗਿਆ ਵਾਲੇ ਦੇਵਤੇ ਤੇ (ਨਰ) ਮਨੁੱਖਾਂ ਦੇ (ਨਾਥ) ਮਾਲਕ ਰਾਜੇ **ਵਾ:** ਆਪਣੇ ਆਪ ਨੂੰ ਮਰਦ ਯੋਧੇ ਕਹਾਉਣ ਵਾਲੇ ਪੁਰਖਾਂ ਅਤੇ ਨੌਂ ਨਾਥ ਆਦਿਕ ਸਾਰਿਆਂ ਤੋਂ ਬੇਅੰਤ ਤੇ (ਅਜੋਨੀ) ਅਜਨਮਾ ਹੈ। ਜਿੰਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਸਬਦ ਦੀ ਕਮਾਈ ਕੀਤੀ ਹੈ। ਉਨ੍ਹਾਂ ਨੂੰ ਸਾਧਸੰਗਤ ਰੂਪ (ਸਾਚੈ) ਸੱਚੇ (ਮਹਲਿ) ਮਹੱਲ ਵਿਚੋਂ (ਅਪਾਰਾ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸ਼ਰ ਦੀ ਪ੍ਰਾਪਤੀ ਹੋਈ ਹੈ। **ਵਾ:** ਪਾਰਾਵਾਰ ਤੋਂ ਰਹਿਤ ਤੁਰੀਆ ਪਦ ਰੂਪ ਸੱਚੇ ਮਹੱਲ ਦੀ ਪ੍ਰਾਪਤੀ ਹੋਈ ਹੈ। **ਵਾ:** (ਸਾਚੈ ਮਹਲਿ) ਸਤ ਸਰੂਪ ਮਹੱਲ ਦੀ ਪ੍ਰਾਪਤੀ ਹੋਈ ਹੈ।

## ਨਾਨਕ , ਸਹਜਿ ਮਿਲੇ ਜਗਜੀਵਨ; ਨਦਰਿ ਕਰਹੁ ਨਿਸਤਾਰਾ ॥੪॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ ਗੁਰਾਂ ਦੇ ਸ਼ਬਦ ਕਰਕੇ (ਸਹਜਿ) ਸਾਂਤੀ ਪ੍ਰਾਪਤ ਹੋਈ ਹੈ, **ਵਾ:** ਜਿੰਨ੍ਹਾਂ ਦੇ ਚਿਤ ਵਿੱਚ (ਸਹਜਿ) ਗਿਆਨ ਪ੍ਰਾਪਤ ਹੋ ਗਿਆ ਹੈ, ਉਹ ਨਿਰਯਤਨ ਹੀ (ਜਗਜੀਵਨ) ਜਗਤ ਦੇ ਜੀਵਨ ਰੂਪ ਪ੍ਰਮੇਸਰ ਨਾਲ (ਮਿਲੇ) ਮਿਲ ਗਏ ਹਨ। **ਵਾ:** ਜਿਹੜੇ ਮਿੱਤਰਪੁਣੇ-ਸ਼ੱਤ੍ਰਪੁਣੇ, ਰਾਗ-ਦ੍ਵੈਸ਼ ਤੋਂ ਰਹਿਤ ਹੋ ਕੇ ਸਹਜ ਅਵਸਥਾਂ ਵਿੱਚ ਪ੍ਰਾਪਤ ਹੋਏ ਹਨ, ਉਹ (ਜਗਜੀਵਨ) ਜਗਤ ਦੇ ਜੀਵਨ

---

* ਜਿਹੜੇ ਯੋਧੇ ਹੋ ਕੇ ਮਰੇ ਹਨ ਭਾਵ ਜੰਗਾਂ ਵਿੱਚ ਮਰ-ਮਰ ਕੇ ਨਰ ਦੇਵ ਨੂੰ ਪ੍ਰਾਪਤ ਹੋਏ ਹਨ, ਉਨ੍ਹਾਂ ਨੂੰ ਦੈਵੀ ਸੰਪਦਾ ਵਾਲੇ ਪੁਰਸ਼ ਕਿਹਾ ਜਾਂਦਾ ਹੈ।

ਚੇਤਨ ਨਾਲ (ਮਿਲੇ) ਮਿਲ ਗਏ ਹਨ। ਇਸ ਲਈ ਅਸੀਂ ਵੀ ਉਸ ਪ੍ਰਮੇਸਰ ਅੱਗੇ ਬੇਨਤੀਆਂ ਕਰੀਏ ਕਿ ਹੇ (ਨਦਰਿ) ਕਿਰਪਾ ਦ੍ਰਿਸ਼ਟੀ ਕਰਨ ਵਾਲੇ ਪ੍ਰਮੇਸਰ! ਸਾਡੇ ਉੱਪਰ ਵੀ (ਨਦਰਿ) ਕਿਰਪਾ ਦ੍ਰਿਸਟੀ ਕਰਕੇ ਸਾਨੂੰ (ਨਿਸ+ਤਾਰਾ) (ਨਿਸ) ਪ੍ਰਪੰਚ ਤੋਂ (ਤਾਰਾ) ਤਾਰਨਾ ਕਰੋ **ਵਾ:** (ਨਿ) ਵਿਸ਼ੇਸ ਕਰਕੇ (ਸ) ਭਲੀ ਪ੍ਰਕਾਰ ਸਾਡਾ ਨਿਸਤਾਰਾ ਕਰੋ। **ਵਾ:** ਹੇ ਮਹਾਰਾਜ! ਗਿਆਨ ਦ੍ਰਿਸ਼ਟੀ ਕਰਕੇ ਹੀ ਸਾਡਾ ਨਿਸਤਾਰਾ ਹੋਵੇਗਾ। ਇਸ ਲਈ ਆਪ ਜੀ ਸਾਨੂੰ ਅਵਿੱਦਿਆ ਰੂਪ (ਨਿਸ) ਰਾਤ ਤੋਂ (ਤਾਰਾ) ਤਾਰਨਾ ਕਰੋ।

## ਅੰਗ ੪੯੦

## ਰਾਗੁ ਗੂਜਰੀ ਮਹਲਾ ੩ ਘਰੁ ੧

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:**

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸੱਚਖੰਡ ਰੂਪ ਸ੍ਰੀ ਗੋਇੰਦਵਾਲ ਸਾਹਿਬ ਨਗਰ ਦੇ ਵਿਚ ਬਿਰਾਜਮਾਨ ਹਨ।

**ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲਨ ਤੀਰ ਬਿਪਾਸ ਬਨਾਯਉ ॥** *(ਅੰਗ: ੧੪੦੦)*

ਸਿੱਖ ਸੰਗਤਾਂ ਨੇ ਆ ਕੇ ਸਤਿਗੁਰੂ ਸਾਹਿਬ ਜੀ ਦੇ ਚਰਨਾ ਪਾਸ ਬੇਨਤੀ ਕੀਤੀ ਕਿ ਮਹਾਰਾਜ! ਜੇਕਰ ਪ੍ਰਮੇਸਰ ਦੀ ਪ੍ਰੀਤੀ ਹੀ ਨਾ ਹੋਵੇ ਤਾਂ ਜਿਉਣ ਦਾ ਕੀ ਲਾਭ ਹੈ? ਤਾਂ ਸੰਗਤਾਂ ਦੀ ਬੇਨਤੀ ਨੂੰ ਸੁਣ ਕੇ ਤੀਸਰੇ ਪਾਤਸ਼ਾਹ ਜੀ ਨੇ ਉੱਤਰ ਦਿੰਦੇ ਹੋਏ ਰਾਗ ਗੂਜਰੀ ਦੇ ਅੰਦਰ (੧) ਪਹਿਲੇ (ਘਰੁ) ਸੁਰਤਾਲ ਵਿੱਚ ਇਹ ਪਾਵਨ ਸ਼ਬਦ ਉਚਾਰਨ ਕੀਤਾ। **ਵਾ:** ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ! ਉਪਰੋਕਤ ਸ਼ਬਦ ਵਿਚ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਹਾ ਹੈ ਕਿ ਪਸੂਆਂ ਵਿਚੋਂ ਵੀ ਚੰਗਿਆਈਆਂ ਮਿਲਦੀਆਂ ਹਨ। ਇਸ ਦਾ ਭਾਵ ਕੀ ਹੈ ? ਕੀ ਪਸੂ ਆਦਮੀਆਂ ਨਾਲੋਂ ਚੰਗੇ ਹਨ ਤਾਂ ਸੁਣ ਕੇ ਹਜ਼ੂਰ ਨੇ ਉੱਤਰ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਧ੍ਰਿਗੁ ਇਵੇਹਾ ਜੀਵਣਾ; ਜਿਤੁ ਹਰਿ ਪ੍ਰੀਤਿ ਨ ਪਾਇ ॥

ਹੇ ਭਾਈ! (ਇਵੇਹਾ) ਇਹੋ ਜਿਹਾ (ਜੀਵਣਾ) ਜਿਉਂਣਾ (ਧ੍ਰਿਗੁ) ਧ੍ਰਿਕਾਰਯੋਗ ਹੈ (ਜਿਤੁ) ਜਿਸ ਵਿਚ (ਹਰਿ) ਹਰੀ ਦੀ ਪ੍ਰੀਤੀ ਨਾ (ਪਾਇ) ਪਾਈ ਜਾਵੇ। ਭਾਵ ਜੋ ਹਰੀ ਦੀ ਪ੍ਰੀਤੀ ਤੋਂ ਬਿਨਾਂ ਖਾਲੀ ਹੋਵੇ। ਅਰਥਾਤ ਭਾਵੇਂ ਕੋਈ ਆਪਣੇ ਆਪ ਨੂੰ ਕਿਤਨਾ ਵੀ ਵੱਡਾ ਵਿਦਵਾਨ, ਜਪੀ, ਤਪੀ ਮੰਨਦਾ ਹੋਵੇ ਪਰ ਜੇਕਰ ਉਹ ਵਾਹਿਗੁਰੂ ਦੀ ਪ੍ਰੀਤ ਤੋਂ ਸੁੰਞਾ ਹੈ ਤਾਂ ਉਸਦਾ ਜੀਵਨ ਧ੍ਰਿਕਾਰਯੋਗ ਹੈ।

## ਜਿਤੁ ਕੰਮਿ ਹਰਿ ਵੀਸਰੈ; ਦੂਜੈ ਲਗੈ ਜਾਇ ॥੧॥

ਉਹ ਕੰਮ ਕਰਨੇ ਵੀ ਧ੍ਰਿਕਾਰਯੋਗ ਹਨ, (ਜਿਤੁ) ਜਿੰਨ੍ਹਾਂ (ਕੰਮਿ) ਕੰਮਾਂ ਵਿੱਚ ਪੈ ਕੇ (ਹਰਿ) ਹਰੀ ਵਾਹਿਗੁਰੂ (ਵੀਸਰੈ) ਭੁੱਲ ਜਾਂਦਾ ਹੈ ਤੇ ਚਿੱਤ (ਦੂਜੈ) ਦੂਸਰੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿੱਚ **ਵਾ:** (ਦੂਜੈ) ਦ੍ਵੈਤ ਭਾਵ ਵਿੱਚ (ਜਾਇ) ਜਾ ਕੇ (ਲਗੈ) ਲੱਗ ਜਾਂਦਾ ਹੈ। **ਵਾ:** ਜਿਹੜੇ ਪੁਰਸ਼ ਨੇ (ਦੂ+ਜੈ) (ਦੂ) ਦ੍ਵੈਤ ਦੀ (ਜੈ) ਜੈ ਜੈਕਾਰ ਕੀਤੀ ਹੈ ਭਾਵ ਜੋ ਸੰਤਸੰਗਤ ਨੂੰ ਛੱਡ ਕੇ (ਦੂਜੈ) ਦੂਸਰੇ ਭੈੜੇ ਕੰਮਾਂ ਵਿੱਚ ਲੱਗ ਜਾਂਦਾ ਹੈ, ਉਸ ਦੁਆਰਾ ਕੀਤੇ ਹੋਏ ਕੋਈ ਵੀ ਕੰਮ ਦਰਗਾਹ ਵਿੱਚ ਕਿਸੇ ਲੇਖੇ ਅੰਦਰ ਨਹੀਂ ਪੈਂਦੇ।

**ਐਸਾ ਸਤਿਗੁਰੁ ਸੇਵੀਐ ਮਨਾ, ਜਿਤੁ ਸੇਵਿਐ, ਗੋਵਿਦ ਪ੍ਰੀਤਿ ਊਪਜੈ ;**
**ਅਵਰ ਵਿਸਰਿ ਸਭ ਜਾਇ ॥**

ਹੇ ਮੇਰੇ ਮਨਾ। (ਐਸਾ) ਅਜਿਹੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ (ਸੇਵੀਐ) ਸੇਵਨਾ ਕਰੀਏ (ਜਿਤੁ) ਜਿਨ੍ਹਾਂ ਸਤਿਗੁਰਾਂ ਦਾ (ਸੇਵਿਐ) ਸੇਵਨ ਕਰਨੇ ਕਰਕੇ ਹਿਰਦੇ ਵਿੱਚ (ਗੋਵਿਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪ੍ਰਮੇਸਰ ਦੀ ਪ੍ਰੀਤੀ (ਊਪਜੈ) ਪੈਦਾ ਹੁੰਦੀ ਹੈ ਅਤੇ (ਅਵਰ) ਹੋਰ (ਸਭ) ਸਾਰੀਆਂ ਪ੍ਰੀਤੀਆਂ (ਵਿਸਰਿ) ਭੁੱਲ (ਜਾਇ) ਜਾਂਦੀਆਂ ਹਨ।

**ਹਰਿ ਸੇਤੀ ਚਿਤੁ ਗਹਿ ਰਹੈ, ਜਰਾ ਕਾ ਭਉ ਨ ਹੋਵਈ;**
**ਜੀਵਨ ਪਦਵੀ ਪਾਇ ॥੧॥ ਰਹਾਉ ॥**

ਹੇ ਭਾਈ! (ਹਰਿ) ਹਰੀ ਅਕਾਲ ਪੁਰਖ ਦੇ (ਸੇਤੀ) ਸਾਥ ਚਿੱਤ (ਗਹਿ) ਗਹਿ ਗੱਚ ਹੋ ਕੇ ਭਾਵ ਤਦਾਕਾਰ ਹੋ ਕੇ ਲੱਗਿਆ ਰਹੇ ਵਾ: (ਗਹਿ) ਪਕੜਿਆ ਰਹੇ ਵਾ: ਹਰ ਵਕਤ ਚਿੱਤ ਨੂੰ ਹਰੀ ਦੀ ਪ੍ਰੀਤ ਵਿੱਚ (ਗਹਿ) ਗ੍ਰਹਿਣ ਕਰੀ ਰੱਖੇ। ਕਦੇ ਹੋਰ ਪਾਸੇ ਭਾਵ ਚੰਚਲਤਾਈ ਵਿੱਚ ਨਾ ਜਾਣ ਦੇਵੇ। ਜਦੋਂ ਇਹ ਜੀਵ ਇਸ ਤਰ੍ਹਾਂ ਚਿਤ ਨੂੰ ਪਕੜ ਕੇ ਰੱਖੇਗਾ ਤਾਂ ਫਿਰ ਇਸ ਨੂੰ (ਜਰਾ) ਬੁਢੇਪਾ ਆਉਣ ਦਾ (ਭਉ) ਡਰ ਨਹੀਂ (ਹੋਵਈ) ਹੋਵੇਗਾ। ਵਾ: ਜੜ੍ਹਤਾ ਬਿਰਤੀ ਰੂਪ ਬੁਢੇਪਾ ਆਉਣ ਦਾ ਵੀ ਕੋਈ ਡਰ ਨਹੀਂ ਹੋਵੇਗਾ ਅਤੇ ਇਹ ਜੀਵਨ ਮੁਕਤੀ ਵਾਲੀ ਪਦਵੀ ਭਾਵ ਜੀਵਨ ਮੁਕਤ ਅਵਸਥਾ ਦੇ ਤਾਈਂ (ਪਾਇ) ਪਾ ਲਵੇਗਾ।

**ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ; ਵੇਖੁ ਜੈਸੀ ਭਗਤਿ ਬਨੀ ॥**

(ਗੋਬਿੰਦ) ਪ੍ਰਮੇਸਰ ਦੀ ਪ੍ਰੀਤੀ ਕਰਨ ਦੇ (ਸਿਉ) ਨਾਲ ਗੁਰਮੁਖਾਂ ਦੇ ਤਾਈ (ਇਕੁ) ਏਕਤਾ ਦਾ (ਸਹਜੁ) ਗਿਆਨ (ਉਪਜਿਆ) ਉਤਪੰਨ ਹੋਇਆ ਹੈ। ਵਾ: ਇਕ ਸਰੂਪ ਦਾ ਗਿਆਨ ਪੈਦਾ ਹੋ ਗਿਆ ਹੈ। ਹੇ ਭਾਈ! (ਵੇਖੁ) ਦੇਖਣਾ ਕਰ! (ਜੈਸੀ) ਇਹੋ ਜਿਹੀ ਭਗਤੀ ਦੀ ਸੋਭਾ (ਬਨੀ) ਬਣੀ ਹੈ।

**ਅਥਵਾ :** ਹੇ ਭਾਈ! ਵੇਖਣਾ ਕਰ ਕਿ ਇਕ ਜਿੰਨ੍ਹਾਂ ਦੇ ਅੰਦਰ ਗੁਰਾਂ ਦੁਆਰਾ (ਗੋਬਿੰਦ) ਪ੍ਰਮੇਸਰ ਦੇ ਨਾਲ ਪ੍ਰੀਤੀ ਪੈਦਾ ਹੋਈ ਹੈ, ਉਹਨਾਂ ਦੇ ਅੰਦਰ ਪ੍ਰਮੇਸਰ ਦਾ ਭਾਰੀ ਗਿਆਨ (ਸਹਜੁ) ਸਹਜੇ ਹੀ ਪੈਦਾ ਹੋਇਆ ਹੈ। ਇਹੋ ਜਿਹੀ ਉਹਨਾਂ ਦੀ ਭਗਤੀ ਬਣੀ ਹੋਈ ਹੈ।

ਵਾ: ਮੰਨਣਾ ਕਰੋ ਕਿ ਭਗਤੀ ਦੀ ਸੁੰਦਰ (ਬਨੀ) ਬਗੀਚੀ ਬਣੀ ਹੋਈ ਹੈ ਜਿਸ ਵਿਚ ਕਰਮਾਂ ਰੂਪ ਧਰਤੀ ਹੈ, ਸ੍ਰਵਣ ਰੂਪ ਬੀਜ ਹੈ, ਪ੍ਰੇਮ ਰੂਪ ਅੰਕੁਰ ਹੈ, ਕਰੁਣਾ-ਮੁਦਤਾ ਆਦਿਕ ਡਾਹਣੀਆਂ ਹਨ, ਸਤ-ਸੰਤੋਖ ਆਦਿਕ ਪੱਤੇ ਹਨ, ਪ੍ਰੀਤ ਰੂਪ ਫੁੱਲ ਤੇ ਗਿਆਨ ਰੂਪ ਫਲ ਲੱਗੇ ਹੋਏ ਹਨ।

**ਅਥਵਾ :** (ਅੰਨਵੈ) ਹੇ ਭਾਈ! ਵੇਖਣਾ ਕਰੋ ਕਿ (ਗੋਬਿੰਦ) ਪ੍ਰਮੇਸਰ ਦੇ ਸਾਥ ਪ੍ਰੀਤੀ ਕਰਨੇ ਕਰਕੇ ਇਹੋ ਜਿਹੀ ਭਗਤੀ ਬਣੀ ਹੋਈ ਹੈ ਕਿ ਉਨ੍ਹਾਂ ਗੁਰਮਖਾਂ ਦੇ ਅੰਦਰ (ਸਹਜੁ) ਗਿਆਨ ਪੈਦਾ ਹੋ ਗਿਆ ਹੈ। ਐਸੀ ਭਗਤੀ ਦੀ (ਬਨੀ) ਬਗੀਚੀ ਬਣਾਉਣਾ ਕੀਤੀ ਹੈ।

**ਆਪ ਸੇਤੀ ਆਪੁ ਖਾਇਆ, ਤਾ ਮਨੁ ਨਿਰਮਲੁ ਹੋਆ; ਜੋਤੀ ਜੋਤਿ ਸਮਈ ॥੨॥**

(ਦੂਸਰਾ ਪਾਠ 'ਸਮਾਈ' ਹੈ)

ਜਿੰਨ੍ਹਾਂ ਨੇ (ਆਪ) ਆਪਣੇ ਸਰੂਪ ਦੇ ਗਿਆਨ ਦੇ (ਸੇਤੀ) ਸਹਿਤ ਹੋ ਕੇ (ਆਪੁ) ਆਪਾ ਭਾਵ (ਖਾਇਆ) ਖਾ ਲਿਆ ਹੈ ਭਾਵ ਦੇਹ ਅਭਿਮਾਨ ਨੂੰ ਮੇਟ ਲਿਆ ਹੈ।

**ਵਾ:** ਜਿੰਨ੍ਹਾਂ ਨੇ (ਆਪ) ਤੂੰ ਪਦ ਦੇ ਲਖ ਅਰਥ ਨੂੰ ਸਮਝ ਕੇ (ਆਪੁ) ਤਤ ਪਦ ਦੇ ਲਖ ਅਰਥ ਨੂੰ (ਖਾਇਆ) ਖਾਧਾ ਭਾਵ ਧਾਰਨ ਕੀਤਾ ਹੈ। (ਤਾ) ਉਹਨਾਂ ਦਾ ਮਨ ਮਲ-ਵਿਖੇਪ ਆਦਿਕ ਮੈਲਾਂ ਤੋਂ ਰਹਿਤ ਹੋ ਕੇ (ਨਿਰਮਲੁ) ਉਜੱਲ ਹੋ ਗਿਆ ਹੈ ਅਤੇ ਜਿਵੇਂ ਨਦੀਆਂ-ਨਾਲੇ ਸਾਰੇ ਹੀ ਸਮੁੰਦਰ ਵਿੱਚ ਸਮਾ ਜਾਂਦੇ ਹਨ ਤਿਵੇਂ ਹੀ ਉਹਨਾਂ ਦੀ ਪ੍ਰਤਯਕ ਜੋਤ ਜੋਤੀ ਸਰੂਪ ਭਾਵ ਅਦਵੈਤ ਅਨੰਦ ਰੂਪ ਬ੍ਰਹਮ ਦੇ ਵਿੱਚ (ਸਮਈ) ਸਮਾ ਗਈ ਹੈ।

**ਨੋਟ :** ਕਰਤਾਰਪੁਰ ਸਾਹਿਬ ਵਾਲੀ ਬੀੜ ਅਤੇ ਦਮਦਮਾ ਸਾਹਿਬ ਵਾਲੀ ਬੀੜ ਦਾ ਮਿਲਾਪ ਕਰਕੇ ਦੇਖਿਆ ਹੈ। ਮੁੱਖ ਪਾਠ ਸਮਈ ਹੀ ਹੈ।

## ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ; ਜੇ ਲੋਚੈ ਸਭੁ ਕੋਇ ॥

(ਜੇ) ਜੇਕਰ ਸਭ (ਕੋਇ) ਕੋਈ (ਲੋਚੈ) ਚਾਹੁੰਣਾ ਵੀ ਕਰਨ ਤਾਂ ਵੀ ਪੂਰਬਲੇ ਨਿਸ਼ਕਾਮ ਕਰਮਾਂ ਰੂਪ ਭਾਗਾਂ ਤੋਂ (ਬਿਨੁ) ਬਿਨਾਂ (ਐਸਾ) ਅਜਿਹੇ ਜੋਤੀ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਹੀਂ (ਪਾਈਐ) ਪਾਈਦੇ।

## ਕੂੜੈ ਕੀ ਪਾਲਿ ਵਿਚਹੁ ਨਿਕਲੈ; ਤਾ ਸਦਾ ਸੁਖੁ ਹੋਇ ॥੩॥

ਜਿਹੜੀ (ਕੂੜੈ) ਝੂਠੇ ਸਰੀਰ (ਕੀ) ਦੀ (ਪਾਲਿ) ਪਾਲਣਾ-ਪੋਸਣਾ ਰੂਪ ਦੇਹ ਅਭਿਮਾਨ ਦੀ (ਪਾਲਿ) ਵੱਟ **ਵਾ:** (ਪਾਲਿ) ਪੜਦਾ ਹੈ। ਇਹ ਜਦੋਂ ਅੰਤਹਕਰਣ (ਵਿਚਹੁ) ਵਿਚੋਂ (ਨਿਕਲੈ) ਨਿਕਲ ਜਾਂਦੇ ਹਨ ਤੇ ਦੇਹ ਅਧਿਆਸ ਮਿਟ ਜਾਂਦਾ ਹੈ ਉਸ ਵਕਤ ਪੁਰਖ ਦੇ ਤਾਈਂ ਸਦਾ ਰਹਿਣ ਵਾਲਾ ਸੁੱਖ ਭਾਵ ਆਤਮਾਨੰਦ ਪ੍ਰਾਪਤ ਹੁੰਦਾ ਹੈ।

## ਨਾਨਕ, ਐਸੇ ਸਤਿਗੁਰ ਕੀ, ਕਿਆ ਓਹੁ ਸੇਵਕੁ ਸੇਵਾ ਕਰੇ;<br>ਗੁਰ ਆਗੈ ਜੀਉ ਧਰੇਇ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ (ਐਸੇ) ਅਜਿਹੇ ਬ੍ਰਹਮ ਸ੍ਰੋਤਰੀ, ਬ੍ਰਹਮ ਨੇਸਠੀ ਸਤਿਗੁਰੂ **ਵਾ:** ਜੋ ਪ੍ਰਮੇਸਰ ਦੇ ਐਸੇ ਅਵਤਾਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਸ਼ਾਹ ਜੀ ਹਨ।

**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥** *(ਅੰਗ : ੫੩)*

ਉਹਨਾਂ ਦਾ ਸੇਵਕ ਬਣ ਕੇ ਜੇਕਰ ਕੋਈ ਹੰਕਾਰ ਕਰੇ ਤਾਂ ਉਹ (ਕਿਆ) ਕੀ ਸੇਵਾ (ਕਰੇ) ਕਰ ਸਕਦਾ ਹੈ? ਭਾਵ ਕੁਝ ਨਹੀਂ ਕਰ ਸਕਦਾ।

**ਪ੍ਰਸ਼ਨ :** ਮਹਾਰਾਜ ! ਫੇਰ ਕੀ ਕਰਨਾ ਚਾਹੀਦਾ ਹੈ ?

**ਉੱਤਰ :** ਉਸਨੂੰ ਚਾਹੀਦਾ ਹੈ ਕਿ ਜਿਵੇਂ ਪੰਜਾਂ ਪਿਆਰਿਆਂ ਨੇ ਗੁਰੂ ਜੀ ਅੱਗੇ ਆਪਣੇ ਸੀਸ (ਸਿਰ) ਅਰਪਨ ਕੀਤੇ ਸੀ। ਤਿਵੇਂ ਹੀ ਗੁਰਾਂ ਅੱਗੇ ਆਪਣੇ (ਜੀਉ) ਜੀਵਨ ਨੂੰ (ਧਰੇਇ) ਰੱਖ ਦੇਵੇ **ਵਾ:** ਗੁਰੂ ਸਾਹਿਬ ਜੀ ਦੇ ਅੱਗੇ ਆਪਣੇ ਜੀਵਪੁਣੇ ਭਾਵ ਹੰਕਾਰ ਨੂੰ ਰੱਖ ਦੇਵੇ, ਅਰਪ ਦੇਵੇ।

**ਪ੍ਰਸ਼ਨ :** ਮਹਾਰਾਜ ! ਸਿੱਖ ਆਪਣੇ ਗੁਰੂ ਦੇ ਅੱਗੇ ਆਪਣੇ ਜੀਵਪੁਣੇ ਨੂੰ ਕਿਵੇਂ ਰੱਖੇ?

## ਸਤਿਗੁਰ ਕਾ ਭਾਣਾ ਚਿਤਿ ਕਰੇ; ਸਤਿਗੁਰੁ ਆਪੇ ਕ੍ਰਿਪਾ ਕਰੇਇ ॥੪॥੧॥੩॥

**ਉੱਤਰ :** ਹੇ ਭਾਈ ! ਸਤਿਗੁਰਾਂ (ਕਾ) ਦਾ (ਭਾਣਾ) ਹੁਕਮ ਚਿੱਤ ਵਿੱਚ ਵਸਾਉਣਾ ਕਰੇ, ਧਾਰਨ ਕਰੇ ਭਾਵ ਗੁਰਾਂ ਦੀ

ਆਗਿਆ ਵਿੱਚ ਚੱਲੇ। ਤਾਂ ਸਤਿਗੁਰੂ ਸਾਹਿਬ ਜੀ ਅਧਿਕਾਰੀ ਦੇ ਤਾਈਂ ਦੇਖ ਕਰਕੇ ਕਿ ਹੁਣ ਇਹ ਭਾਣਾ ਮੰਨਣ ਵਾਲਾ, ਹੁਕਮ ਵਿੱਚ ਚੱਲਣ ਵਾਲਾ ਹੋ ਗਿਆ ਹੈ, (ਆਪੇ) ਆਪ ਹੀ (ਕ੍ਰਿਪਾ) ਕਿਰਪਾ ਦ੍ਰਿਸਟੀ (ਕਰੇਇ) ਕਰ ਦਿੰਦੇ ਹਨ।

## ਗੂਜਰੀ ਮਹਲਾ ੩ ॥

**ਉਥਾਨਕਾ :**

ਉਪਰੋਕਤ ਸਬਦ ਸੁਣ ਕੇ ਸਿੱਖ ਕਹਿਣ ਲਗੇ ਕਿ ਮਹਾਰਾਜ! ਜੇਕਰ ਨਾਲ-ਨਾਲ ਠਾਕੁਰਾਂ ਦੀ ਪੂਜਾ ਵੀ ਕਰੀ ਜਾਈਏ ਤਾਂ ਕੀ ਹਰਜ਼ ਹੈ ਤਾਂ ਸੁਣ ਕੇ ਹਜ਼ੂਰ ਨੇ ਇਹ ਸ਼ਬਦ ਉਚਾਰਨ ਕੀਤਾ।

### ਹਰਿ ਕੀ ਤੁਮ ਸੇਵਾ ਕਰਹੁ; ਦੂਜੀ ਸੇਵਾ ਕਰਹੁ ਨ ਕੋਇ ਜੀ ॥

ਹੇ ਪਿਆਰੇ ਜੀ! (ਤੁਮ) ਤੁਸੀਂ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੀ (ਸੇਵਾ) ਭਗਤੀ, ਬੰਦਗੀ ਕਰਨਾ (ਕਰਹੁ) ਕਰੋ ਤੇ ਦੂਜੀ ਭਾਵ ਦੇਹਾਂ ਦੀ, ਮੂਰਤੀਆਂ ਦੀ, ਦੇਵੀ-ਦੇਵਤੇ ਆਦਿਕਾਂ ਦੀ (ਕੋਇ) ਕੋਈ ਸੇਵਾ ਨਾ ਕਰਨਾ (ਕਰਹੁ) ਕਰੋ, **ਵਾ:** (ਦੂਜੀ) ਦ੍ਵੈਤ ਵਾਲੀ ਕੋਈ ਸੇਵਾ ਨਾ ਕਰਨਾ ਕਰੋ।

**ਪ੍ਰਸ਼ਨ :** ਮਹਾਰਾਜ! ਹਰੀ ਪ੍ਰਮੇਸ਼ਰ ਦੀ ਸੇਵਾ ਦਾ ਕੀ ਲਾਭ ਹੋਵੇਗਾ?

### ਹਰਿ ਕੀ ਸੇਵਾ ਤੇ, ਮਨਹੁ ਚਿੰਦਿਆ ਫਲੁ ਪਾਈਐ; ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥੧॥

**ਉੱਤਰ:** (ਹਰਿ) ਹਰੀ ਪ੍ਰਮੇਸ਼ਰ ਦੀ (ਸੇਵਾ) ਭਗਤੀ ਕਰਨੇ ਕਰਕੇ (ਮਨਹੁ ਚਿੰਦਿਆ) ਮਨ ਬਾਂਛਤ ਫਲ ਭਾਵ ਧਰਮ, ਅਰਥ, ਕਾਮ, ਮੋਖ (ਪਾਈਐ) ਪਾ ਲਈਦੇ ਹਨ ਅਤੇ (ਦੂਜੀ) ਦੂਸਰੇ ਦੇਵੀ-ਦੇਵਤੀਆਂ ਦੀ, ਸੰਸਾਰਿਕ ਕੁਟੰਬੀਆਂ ਦੀ ਸੇਵਾ ਕਰਨੇ ਕਰਕੇ ਇਹ ਮਨੁੱਖਾ ਜਨਮ (ਬਿਰਥਾ) ਵਿਅਰਥ ਹੀ ਚਲਿਆ (ਜਾਇ) ਜਾਂਦਾ ਹੈ ਜੀ। ਫਿਰ ਆਤਮਾਨੰਦ ਦੀ ਪ੍ਰਾਪਤੀ ਰੂਪ ਲਾਭ ਪ੍ਰਾਪਤ ਨਹੀਂ ਹੁੰਦਾ।

### ਹਰਿ ਮੇਰੀ ਪ੍ਰੀਤਿ, ਰੀਤਿ ਹੈ ਹਰਿ ਮੇਰੀ; ਹਰਿ ਮੇਰੀ ਕਥਾ ਕਹਾਨੀ ਜੀ ॥

ਹੇ ਭਾਈ! (ਹਰਿ) ਹਰੀ ਅਕਾਲ ਪੁਰਖ ਦੀ ਪ੍ਰੀਤੀ ਹੀ (ਮੇਰੀ) ਸਾਡੀ (ਰੀਤਿ) ਮਰਯਾਦਾ ਹੈ **ਵਾ:** ਜੋ ਹਰੀ ਪ੍ਰਮੇਸ਼ਰ ਦੀ ਸਾਡੇ ਅੰਦਰ ਪ੍ਰੀਤੀ ਹੈ ਤੇ ਜੋ ਹਰੀ ਦੇ ਨਾਲ ਜੁੜੇ ਰਹਿਣਾ ਹੈ, ਇਹੋ ਹੀ (ਮੇਰੀ) ਸਾਡੀ (ਰੀਤਿ) ਮਰਯਾਦਾ ਹੈ ਫਿਰ ਜੋ (ਹਰਿ) ਹਰੀ ਪ੍ਰਮੇਸ਼ਰ ਦਾ ਚਿੰਤਨ ਕਰਨਾ ਹੈ। ਇਹੋ ਹੀ ਸਾਡੀ ਨਿਰਗੁਣ ਦੀ ਕਥਾ ਹੈ ਤੇ ਇਹੋ ਹੀ ਸਰਗੁਣ ਦੀ ਕਹਾਣੀ ਹੈ **ਵਾ:** ਜੋ ਸਰੂਪ ਲਖਣਾ ਕਰਕੇ ਨਿਰਗੁਣ ਬ੍ਰਹਮ ਦਾ ਕਥਨ ਕਰਨਾ ਹੈ, ਇਹ ਸਾਡੀ ਕਥਾ ਹੈ ਅਤੇ ਜੋ ਤਟੱਸਥੀ ਲਖਣਾ ਕਰਕੇ ਸਰਗੁਣ ਬ੍ਰਹਮ ਦਾ ਕਥਨ ਕਰਨਾ ਹੈ। ਇਹ ਸਾਡੀ ਕਹਾਣੀ ਹੈ। **ਵਾ:** ਸਰਗੁਣ ਦੀ ਅਵਸਥਾ ਦਾ ਕਥਨ ਕਰਨਾ ਕਹਾਣੀ ਹੈ, ਨਿਰਗੁਣ ਦੇ ਸਰੂਪ ਦਾ ਕਥਨ ਕਰਨਾ ਕਥਾ ਹੈ **ਵਾ:** ਹਰੀ ਪ੍ਰਮੇਸ਼ਰ ਹੀ ਸਾਡੀ ਕਥਾ ਤੇ ਕਹਾਣੀ ਹੈ ਜੀ।

### ਗੁਰ ਪ੍ਰਸਾਦਿ, ਮੇਰਾ ਮਨੁ ਭੀਜੈ; ਏਹਾ ਸੇਵ ਬਨੀ ਜੀਉ ॥੧॥ ਰਹਾਉ ॥

ਹੇ ਭਾਈ! (ਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ (ਮੇਰਾ) ਸਾਡਾ ਮਨ ਵਾਹਿਗੁਰੂ ਵਿੱਚ (ਭੀਜੈ) ਭਿੱਜ ਗਿਆ ਹੈ ਭਾਵ ਮੰਨ ਗਿਆ ਹੈ, ਜੁੜ ਗਿਆ ਹੈ। (ਏਹਾ) ਇਹੋ ਹੀ ਵਾਹਿਗੁਰੂ ਦੀ ਸੋਹਣੀ ਸੇਵਾ

ਨੂੰ ਇਕੱਠਾ ਕਰਨ ਵਾਸਤੇ ਝੂਠੇ ਫਰੇਬ ਵਾਲੇ ਕਰਮਾਂ ਨੂੰ (ਕਮਾਈ) ਕਮਾਉਂਦਾ ਹੈ। ਦਸਵੇਂ ਪਾਤਸ਼ਾਹ ਜੀ ਫੁਰਮਾਉਂਦੇ ਹਨ,

ਆਂਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈ ॥
ਜੋ ਧਨਵਾਨੁ ਲਖੈ ਨਿਜ ਸਵੇਕ ਤਾਹੀ ਪਰੋਸਿ ਪ੍ਰਸਾਦਿ ਜਿਮਾਵੈ ॥
ਜੋ ਧਨ ਹੀਨ ਲਖੈ ਤਿਹ ਦੇਤ ਨ ਮਾਗਨ ਜਾਤ ਮੁਖੋ ਨ ਦਿਖਾਵੈ ॥
ਲੂਟਤ ਹੈ ਪਸੁ ਲੋਗਨ ਕੋ ਕਬਹੂੰ ਨ ਪ੍ਰਮੇਸੁਰ ਕੇ ਗੁਨ ਗਾਵੈ ॥੩੦॥ (ਸ੍ਰੀ ਦਸਮ ਗ੍ਰੰਥ ਸਾਹਿਬ)

## ਕਹੈ ਨਾਨਕੁ, ਹਰਿ ਕਾ ਭਾਣਾ ਹੋਆ; ਕਹਣਾ ਕਛੂ ਨ ਜਾਈ ॥੪॥੨॥੪॥

ਸਤਿਗੁਰੂ ਸਾਹਿਬ ਜੀ (ਕਹੈ) ਕਹਿੰਦੇ ਹਨ ਕਿ ਹੇ ਭਾਈ! ਜੋ ਹਰੀ ਅਕਾਲ ਪੁਰਖ (ਕਾ) ਦਾ ਭਾਣਾ ਹੈ, ਓਸੇ ਅਨੁਸਾਰ ਹੀ ਚੰਗੇ-ਮੰਦੇ ਕਰਮਾਂ ਦਾ ਫਲ ਪ੍ਰਾਪਤ (ਹੋਆ) ਹੋਇਆ ਹੈ। ਇਸ ਲਈ ਸਾਡੇ ਪਾਸੋ (ਕਛੂ) ਕੁੱਝ ਵੀ (ਕਹਣਾ) ਕਿਹਾ ਨਹੀਂ (ਜਾਈ) ਜਾਂਦਾ।

## ਗੂਜਰੀ ਮਹਲਾ ੩ ॥

**ਉਥਾਨਕਾ:** ਅੰਤਰਜਾਮੀ ਗਰੀਬ ਨਿਵਾਜ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਨਗਰ ਦੇ ਅੰਦਰ ਬਿਰਾਜਮਾਨ ਹਨ ਅਤੇ ਸੰਗਤਾਂ ਚਾਰ-ਚੁਫੇਰੇ ਘੇਰਾ ਘੱਤ ਕੇ ਸਤਿਗੁਰੂ ਸਾਹਿਬ ਜੀ ਦੀ ਹਜ਼ੂਰੀ ਵਿੱਚ ਬੈਠੀਆਂ ਹੋਇਆ ਹਨ। ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਆਪ ਜੀ ਨੇ ਦੁਨੀਆਂ ਦੇ ਉਧਾਰ ਵਾਸਤੇ ਅਵਤਾਰ ਧਾਰਨ ਕੀਤਾ ਹੈ। ਆਪ ਜੀ ਕਿਰਪਾ ਕਰਕੇ ਦੱਸਣਾ ਕਰੋ ਕਿ ਕਲਜੁਗ ਵਿੱਚ ਦੁਰਲੱਭ ਵਸਤੂ ਕਿਹੜੀ ਹੈ ਤਾਂ ਸਿੱਖਾਂ ਦੀ ਬੇਨਤੀ ਸੁਣ ਕੇ ਹਜ਼ੂਰ ਫਰਮਾਉਂਦੇ ਹਨ:

## ਜੁਗ ਮਾਹਿ ਨਾਮੁ ਦੁਲੰਭੁ ਹੈ; ਗੁਰਮੁਖਿ ਪਾਇਆ ਜਾਇ ॥

ਹੇ ਭਾਈ! ਇਸ (ਜੁਗ) ਕਲਯੁਗ (ਮਾਹਿ) ਵਿੱਚ ਪ੍ਰਮੇਸ਼ਰ ਦਾ ਨਾਮ ਲੱਭਣਾ ਬੜਾ (ਦੁਲੰਭੁ) ਕਠਨ ਹੈ ਭਾਵ ਹੋਰ ਸਾਰੀਆਂ ਵਸਤੂਆਂ ਸਤਯੁਗ, ਤ੍ਰੇਤੇ ਤੇ ਦੁਆਪਰ ਜੁਗ ਵਿੱਚ ਪ੍ਰਾਪਤ ਹੋ ਜਾਂਦੀਆਂ ਸਨ ਪਰ ਇਸ ਕਲਯੁਗ ਵਿੱਚ ਪ੍ਰਮੇਸ਼ਰ ਦਾ ਨਾਮ ਬਹੁਤ ਕਠਿਨਾਈ ਨਾਲ ਪ੍ਰਾਪਤ ਹੁੰਦਾ ਹੈ।

**ਪ੍ਰਸ਼ਨ :** ਮਹਾਰਾਜ! ਇਹ ਪ੍ਰਾਪਤ ਕਿਵੇਂ ਹੁੰਦਾ ਹੈ?

**ਉੱਤਰ :** (ਗੁਰ+ਮੁਖਿ) ਮੁਖੀ ਗੁਰਾਂ ਦੁਆਰਾ ਪਾਇਆ (ਜਾਇ) ਜਾਂਦਾ ਹੈ **ਵਾ:** ਜਿਹੜੇ ਗੁਰਮੁਖ ਅਧਿਕਾਰੀ ਹਨ। ਉਹਨਾਂ ਦੀ ਸੰਗਤ ਵਿੱਚੋਂ ਪ੍ਰਾਪਤ ਕੀਤਾ ਜਾਂਦਾ ਹੈ।

## ਬਿਨੁ ਨਾਵੈ, ਮੁਕਤਿ ਨ ਹੋਵਈ; ਵੇਖਹੁ ਕੋ, ਵਿਉਪਾਇ ॥੧॥

ਸੱਚੇ ਪਾਤਸ਼ਾਹ ਜੀ ਦੇ ਅੰਮ੍ਰਿਤ (ਨਾਵੈ) ਨਾਮ ਤੋਂ (ਬਿਨੁ) ਬਗੈਰ ਕਿਸੇ ਜੀਵ ਦੀ (ਮੁਕਤਿ) ਕਲਿਆਣ ਨਹੀਂ (ਹੋਵਈ) ਹੋ ਸਕਦੀ। ਜੇ ਸੰਸਾ ਹੈ ਤਾਂ (ਕੋ) ਕੋਈ (ਵਿ+ਉਪਾਇ) (ਵਿ) ਵਿਸ਼ੇਸ ਕਰਕੇ (ਉਪਾਇ) ਉਪਾਅ ਭਾਵ ਯਤਨ ਕਰਕੇ **ਵਾ:** ਨਿਰਣਾ ਕਰਕੇ (ਵੇਖਹੁ) ਦੇਖ ਲਵੇ। ਅਰਥਾਤ ਬੜੇ-ਬੜੇ ਯੋਗ ਕਰਨ ਵਾਲੇ ਦੇਹ ਦੇ ਮੋਹ ਵਿਚ ਪੈ ਕੇ ਵਾਰ-ਵਾਰ ਦੇਹ ਦੇ ਵਿੱਚ ਹੀ ਆਉਂਦੇ-ਜਾਂਦੇ ਰਹਿੰਦੇ ਹਨ, ਯੱਗ ਕਰਨ ਵਾਲੇ ਸਵਰਗਾਂ ਦਾ ਸੁੱਖ ਭੋਗ ਲੈਂਦੇ ਹਨ। ਪੂਜਾ ਕਰਨ ਵਾਲੇ ਪੁਰਖਾਂ ਨੂੰ ਦੁਨੀਆਂ ਵਿੱਚ ਪ੍ਰਭਤਾ ਪ੍ਰਾਪਤ ਹੋ ਜਾਂਦੀ ਹੈ। ਸੋ ਇਸ ਪ੍ਰਕਾਰ ਨਿਰਣਾ ਕਰਕੇ ਦੇਖ ਲਵੋ ਕਿ ਗੁਰੂ ਸਾਹਿਬ ਦੀ ਦੇ ਨਾਮ ਤੋਂ ਬਿਨਾਂ ਕਿਸੇ ਦੀ ਵੀ ਮੁਕਤੀ ਨਹੀਂ ਹੋ ਸਕਦੀ।

## ਬਲਿਹਾਰੀ ਗੁਰ ਆਪਣੇ; ਸਦ ਬਲਿਹਾਰੈ ਜਾਉ ॥

ਹੇ ਭਾਈ! ਆਪਣੇ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਤੋਂ ਬਲਿਹਾਰ ਜਾਂਦੇ ਹਾਂ, (ਸਦ) ਸਦਾ (ਬਲਿਹਾਰੈ) ਕੁਰਬਾਨ ਜਾਂਦੇ ਹਾਂ।

**ਅਥਵਾ :** ਆਪਣੇ ਸਤਿਗੁਰਾਂ ਤੋਂ (ਬਲਿ+ਹਾਰੈ) (ਬਲਿ) ਸਰੀਰਿਕ ਬਲ, ਰਸਨਾ ਦੀ ਬੋਲਣ ਦੀ ਸ਼ਕਤੀ ਦਾ ਬਲ, ਧਨ ਦਾ ਬਲ, ਵਿਦਿਆ ਦਾ ਬਲ, ਰਿਧੀਆਂ ਸਿਧੀਆਂ ਦਾ ਬਲ, ਭਰਾ ਆਦਿਕਾਂ ਦਾ ਬਲ, ਰੂਹਾਨੀਅਤ ਦਾ ਬਲ (ਹਾਰੈ) ਹਾਰ ਕਰਕੇ ਸਦਾ ਸਦਾ ਕੁਰਬਾਨ ਜਾਂਦੇ ਹਾਂ।

## ਸਤਿਗੁਰ ਮਿਲਿਐ, ਹਰਿ ਮਨਿ ਵਸੈ; ਸਹਜੇ ਰਹੈ ਸਮਾਇ ॥੧॥ ਰਹਾਉ ॥

ਹੇ ਭਾਈ! ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਨਾਲ (ਮਿਲਿਐ) ਮਿਲਣ ਕਰਕੇ ਮਨ ਵਿੱਚ ਹਰੀ ਪ੍ਰਮੇਸ਼ਰ (ਵਸੈ) ਵੱਸ ਜਾਂਦਾ ਹੈ। ਫਿਰ ਜਿਵੇਂ ਨਦੀਆਂ, ਨਾਲੇ ਸਮੁੰਦਰ ਵਿੱਚ ਜਾ ਕੇ ਮਿਲ ਜਾਂਦੇ ਹਨ ਤਿਵੇਂ ਹੀ (ਸਹਜੇ) ਸੁਤੇ (ਸਹਜੇ) ਗਿਆਨ ਕਰਕੇ (ਸਹਜੇ) ਸਰੂਪਾਨੰਦ ਵਿੱਚ (ਸਮਾਇ) ਸਮਾਏ (ਰਹੈ) ਰਹੀਦਾ ਹੈ।

**ਪ੍ਰਸ਼ਨ :** ਹੇ ਸੱਚੇ ਪਾਤਸ਼ਾਹ! ਫਿਰ ਗੁਰੂ ਸਾਹਿਬ ਜੀ ਕਦੋਂ ਬਖਸ਼ਿਸ਼ ਕਰਦੇ ਹਨ?

## ਜਾਂ ਭਉ ਪਾਏ ਆਪਣਾ; ਬੈਰਾਗੁ ਉਪਜੈ ਮਨਿ ਆਇ ॥

**ਉੱਤਰ :** (ਜਾਂ) ਜਦੋਂ ਸਤਿਗੁਰੂ ਸਾਹਿਬ ਜੀ ਸਿੱਖ ਦੇ ਹਿਰਦੇ ਅੰਦਰ ਆਪਣਾ (ਭਉ) ਭੈ (ਪਾਏ) ਪਾ ਦੇਣ ਭਾਵ ਜਦੋਂ ਹਰ ਵਕਤ ਸੱਚੇ ਪਾਤਸ਼ਾਹ ਜੀ ਨੂੰ ਅੰਗ-ਸੰਗ ਸਮਝਣ ਲੱਗ ਜਾਵੇ ਕਿ ਸਤਿਗੁਰੂ ਸਾਹਿਬ ਜੀ ਹਰ ਵਕਤ ਸਾਡੀਆਂ ਗੁਪਤ ਗੱਲਾਂ ਨੂੰ ਸੁਣਦੇ ਹਨ, ਸਾਡੇ ਗੁਪਤ ਕੰਮਾਂ ਨੂੰ ਵੇਖਦੇ ਹਨ।

**ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ॥** *(ਅੰਗ : ੩੯)*

ਉਸ ਵੇਲੇ ਸਿੱਖ ਦੇ ਮਨ ਵਿੱਚ ਸੰਸਾਰ ਵੱਲੋਂ ਵੈਰਾਗ (ਆਇ) ਆ ਕੇ (ਉਪਜੈ) ਪੈਦਾ ਹੋ ਜਾਂਦਾ ਹੈ, ਭਾਵ ਚਿਤ ਉਪਰਾਮ ਹੋ ਜਾਂਦਾ ਹੈ। **ਵਾ:** ਹਿਰਦੇ ਅੰਦਰ ਪ੍ਰਮੇਸ਼ਰ ਦਾ (ਬੈਰਾਗੁ) ਪ੍ਰੇਮ (ਉਪਜੈ) ਪ੍ਰਗਟ ਹੋ ਜਾਂਦਾ ਹੈ, **ਵਾ:** (ਬੈ) ਦ੍ਵੈਤ ਦਾ (ਰਾਗੁ) ਮੋਹ (ਬੈ) ਬਿਤੀਤ ਹੋ ਜਾਂਦਾ ਹੈ ਤੇ ਇਕ ਪ੍ਰਮੇਸ਼ਰ ਦਾ ਪ੍ਰੇਮ ਪੈਦਾ ਹੋ ਜਾਂਦਾ ਹੈ।

## ਬੈਰਾਗੈ ਤੇ ਹਰਿ ਪਾਈਐ; ਹਰਿ ਸਿਉ ਰਹੈ ਸਮਾਇ ॥੨॥

(ਬੈਰਾਗੈ) ਵੈਰਾਗ (ਤੇ) ਕਰਕੇ (ਹਰਿ) ਹਰੀ ਪ੍ਰਮੇਸ਼ਰ (ਪਾਈਐ) ਪਾਈਦਾ ਹੈ, ਫਿਰ ਜਦੋਂ ਹਰੀ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਜਿਵੇਂ ਪਾਣੀ-ਪਾਣੀ ਵਿੱਚ ਮਿਲ ਜਾਂਦਾ ਹੈ, ਤਿਵੇਂ ਹੀ ਜੀਵ ਹਰ ਵਕਤ (ਹਰਿ) ਹਰੀ ਅਕਾਲ ਪੁਰਖ ਦੇ (ਸਿਉ) ਸਾਥ ਹੀ (ਸਮਾਇ) ਸਮਾਇਆ (ਰਹੈ) ਰਹਿੰਦਾ ਹੈ, ਅਭੇਦ ਹੋਇਆ ਰਹਿੰਦਾ ਹੈ।

**ਪ੍ਰਸ਼ਨ :** ਹੇ ਮਹਾਰਾਜ! ਮੁਕਤ ਪੁਰਸ਼ ਕੌਣ ਹਨ?

## ਸੇਇ ਮੁਕਤ ਜਿ ਮਨੁ ਜਿਣਹਿ; ਫਿਰਿ ਧਾਤੁ ਨ ਲਾਗੈ ਆਇ ॥

**ਉੱਤਰ :** ਹੇ ਭਾਈ! ਤਿੰਨਾਂ ਲੋਕਾਂ ਵਿੱਚ (ਸੇਇ) ਉਹ ਪੁਰਖ ਮੁਕਤ ਹਨ, (ਜਿ) ਜਿਹੜੇ ਆਪਣੇ ਮਨ ਨੂੰ (ਜਿਣਹਿ) ਜਿੱਤ ਲੈਂਦੇ ਹਨ।

**ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥**
**ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥** *(ਅੰਗ : ੨੫੮)*

ਫਿਰ ਉਹਨਾਂ ਨੂੰ ਵਾਸ਼ਨਾ ਕਰਕੇ ਜੂਨਾ ਦੀ (ਧਾਤੁ) ਧਾਉਣੀ ਨਹੀਂ (ਲਾਗੈ) ਲੱਗਦੀ **ਵਾ:** ਉਹਨਾਂ ਨੂੰ (ਧਾਤੁ)

ਮਾਇਆ ਦੀ ਧਾਉਣੀ ਨਹੀਂ ਲੱਗਦੀ। **ਵਾ:** ਵਾਸ਼ਨਾ ਦੀ ਧਉਣੀ ਨਹੀਂ ਲੱਗਦੀ **ਵਾ:** ਕਾਮ, ਕ੍ਰੋਧ ਦੀ ਧਉਣੀ ਨਹੀਂ ਲਗਦੀ। ਪਰ ਜਿੰਨ੍ਹਾਂ ਨੇ ਮਨ ਨੂੰ ਕਿਸੇ ਵੇਲੇ ਵੀ ਨਹੀਂ ਜਿੱਤਿਆ, ਉਹ ਐਂਵੇ ਹੱਥ ਹਿਲਾਉਣ ਨਾਲ ਸਵਰਗ ਵਿੱਚ ਦੇਵਤਿਆਂ ਦੀ ਗੰਮਤਾ ਵਾਲੀ ਪਦਵੀ ਨੂੰ ਨਹੀਂ ਪਾ ਸਕਦੇ।

**ਹਾਥ ਹਲਾਏ ਸੁਰਗ ਨ ਜਾਹੂ॥ ਜੋ ਮਨੁ ਜੀਤ ਸਕਾ ਨਹੀ ਕਾਹੂ॥** *(ਬਚਿਤ੍ਰ ਨਾਟਕ)*

## ਦਸਵੈ ਦੁਆਰਿ ਰਹਤ ਕਰੇ; ਤ੍ਰਿਭਵਣ ਸੋਝੀ ਪਾਇ ॥੩॥

ਉਹ ਪੁਰਖ ਜੋਗਾਨੰਦ ਵਾਸਤੇ ਨੌਂ ਗੋਲਕਾਂ ਦੇ ਵਿਸ਼ਿਆਂ ਤੋਂ ਉਪਰਾਮ ਹੋ ਕੇ ਦਸਵੇਂ ਦੁਆਰ ਵਿੱਚ (ਰਹਤ) ਰਹਿਣਾ (ਕਰੇ) ਕਰਦੇ ਹਨ **ਵਾ:** ਉਹਨਾਂ ਨੂੰ ਪ੍ਰਾਣਾਯਾਮ ਦੁਆਰਾ ਦਸਵੇਂ ਦੁਆਰ ਦੀ ਪ੍ਰਾਪਤੀ ਹੋ ਗਈ ਹੈ ਤੇ ਉੱਥੇ ਚੇਤਨ ਦੀ ਲਾਟ ਦੇ ਦਰਸ਼ਨ ਕਰਕੇ ਨਿਹਾਲ ਹੁੰਦੇ ਹਨ। **ਵਾ:** ਪੰਜਾਂ ਤੱਤਾਂ ਦੀ ਧਾਰਨਾ ਅਤੇ ਪੰਜੇ ਗੁਣ ਭਾਵ ਇੰਨ੍ਹਾਂ (ਦਸਵੈ) ਦਸਾਂ ਗੁਣਾਂ ਦੇ ਸਹਿਤ ਹੋ ਕੇ ਜਿਹੜੇ (ਦੁਆਰਿ) ਗਿਆਨ ਵਿੱਚ ਰਹਿਣਾ (ਕਰੇ) ਕਰਦੇ ਹਨ, **ਵਾ:** ਜਿਹੜੇ ਨੌਂ ਗੋਲਕਾਂ ਵਿਚਲੇ ਦਸਵੇਂ ਚੇਤਨ ਦੇ ਵਿੱਚ ਰਹਿਣਾ ਕਰਦੇ ਹਨ। ਉਹਨਾਂ ਦੇ ਤਾਈਂ (ਤ੍ਰਿਭਵਣ) ਤਿੰਨ੍ਹਾਂ ਭਵਨਾਂ ਭਾਵ ਜਾਗ੍ਰਿਤ, ਸੁਪਨ, ਸਖੋਪਤਿ ਵਿੱਚ ਭਰਮਦੇ ਫਿਰਦੇ ਮਨ ਨੂੰ ਰੋਕਣ ਦੀ ਸੋਝੀ (ਪਾਇ) ਪ੍ਰਾਪਤ ਹੋ ਜਾਂਦੀ ਹੈ। **ਵਾ:** ( ਤ੍ਰਿਭਵਣ) ਤਿੰਨਾਂ ਭਵਨਾਂ ਭਾਵ ਮਾਤ ਲੋਕ, ਸਵਰਗ ਲੋਕ ਤੇ ਪਤਾਲ ਲੋਕ ਦੀ ਸਾਰੀ ਸੋਝੀ ਪ੍ਰਾਪਤ ਹੋ ਜਾਂਦੀ ਹੈ **ਵਾ:** ਜੋ (ਤ੍ਰਿਭਵਣ) ਤਿੰਨਾਂ ਦੇਹਾਂ ਦਾ ਸਾਖੀ ਬ੍ਰਹਮ ਹੈ, ਉਸ ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ।

## ਨਾਨਕ, ਗੁਰ ਤੇ ਗੁਰੁ ਹੋਇਆ; ਵੇਖਹੁ ਤਿਸ ਕੀ ਰਜਾਇ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕਹਿੰਦੇ ਹਨ ਕਿ (ਵੇਖਹੁ) ਵੇਖੋ (ਤਿਸ) ਉਸ ਵਾਹਿਗੁਰੂ (ਕੀ) ਦੀ (ਰਜਾਇ) ਰਜਾ ਹੀ ਹੈ ਜੋ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਾਲ ਮਿਲ (ਤੇ) ਕਰਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ (ਗੁਰੁ) ਗੁਰੂ ਰੂਪ ਹੀ (ਹੋਇਆ) ਹੋ ਗਏ **ਵਾ:** ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਨਾਲ ਮਿਲ ਕਰਕੇ ਅਸੀਂ ਗੁਰੂ ਪਦਵੀ ਨੂੰ ਪ੍ਰਾਪਤ ਹੋ ਗਏ।

**ਨੋਟ :** ਇਸੇ ਤਰ੍ਹਾਂ ਦਸਾਂ ਪਾਤਸ਼ਾਹੀਆਂ ਦੇ ਅਰਥ ਲਾ ਲੈਣੇ।
ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਆਪਣਾ ਸਰੂਪ ਬਣਾਇਆ ਤੇ ਸਾਰਿਆਂ ਦੇ ਵਿੱਚ ਆਪ ਬਾਣੀ ਰੂਪ ਹੋ ਕੇ ਸ੍ਰੀ ਹਜੂਰ ਸਾਹਿਬ ਵਿਖੇ ਗੁਰਤਾਗੱਦੀ ਦੇ ਕੇ **'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ'** ਇਹ ਮਰਯਾਦਾ ਕਾਇਮ ਕੀਤੀ।

**ਅਥਵਾ :** (ਵੇਖਹੁ) ਵੇਖਣਾ ਕਰੋ। (ਤਿਸ) ਉਸ ਵਾਹਿਗੁਰੂ ਦੀ ਐਸੀ (ਰਜਾਇ) ਆਗਿਆ ਹੈ, ਕਿ ਜਿੰਨ੍ਹਾਂ ਨੇ ਉਸ ਵਾਹਿਗੁਰੂ ਦਾ ਭਾਣਾ ਮੰਨਿਆ ਹੈ, ਉਹ ਗੁਰਾਂ ਨਾਲ ਮਿਲ (ਤੇ) ਕਰਕੇ (ਗੁਰੁ) ਪੂਜਨੀਕ **ਵਾ:** ਚੇਤਨ ਸਰੂਪ (ਹੋਇਆ) ਹੋ ਗਏ ਹਨ।

## ਅੰਗ ੪੯੧

## ਇਹੁ ਕਾਰਣੁ ਕਰਤਾ ਕਰੇ; ਜੋਤੀ ਜੋਤਿ ਸਮਾਇ ॥੪॥੩॥੫॥

ਜਿੰਨੇ ਵੀ ਸੰਸਾਰ ਦੇ ਕਾਰਨ ਮੰਨੇ ਹਨ, ਕਈਆ ਨੇ ਤਿੰਨ ਗੁਣ ਮੰਨੇ ਹਨ, ਕਈਆ ਨੇ ਸੂਖਮ ਤੱਤ, ਸਥੂਲ ਤੱਤ ਆਦਿਕ ਮੰਨੇ ਹਨ, ਕਈਆਂ ਨੇ ਅਗਿਆਨ ਨੂੰ ਕਾਰਨ ਮੰਨਿਆ ਹੈ, ਕਈਆ ਨੇ ਮਾਇਆ ਨੂੰ ਕਾਰਨ ਮੰਨਿਆ ਹੈ, ਕਿਸੇ ਨੇ ਤੱਤਾਂ ਨੂੰ ਕਾਰਨ ਮੰਨਿਆ ਹੈ, ਪਰ (ਇਹੁ) ਇਨ੍ਹਾਂ ਸਾਰਿਆਂ (ਕਾਰਣੁ) ਕਾਰਨਾਂ ਨੂੰ ਕਰਤਾ ਪੁਰਖ ਵਾਹਿਗੁਰੂ ਆਪ (ਕਰੇ) ਕਰ ਰਿਹਾ ਹੈ। **ਵਾ:** ਸਾਰੇ (ਕਾਰਣੁ) ਸੰਸਾਰ ਨੂੰ ਕਰਤਾ ਪੁਰਖ

ਵਾਹਿਗੁਰੂ ਆਪ ਕਰ ਰਿਹਾ ਹੈ। **ਵਾ:** ਕਰਤਾ ਪੁਰਖ ਆਪ ਹੀ (ਇਹੁ) ਇਸ ਸਾਰੇ (ਕਾਰਣੁ) ਸੰਸਾਰ ਦਾ ਕਾਰਨ ਹੋ ਕੇ ਕਾਰਜ ਰੂਪ ਜਗਤ ਨੂੰ ਪੈਦਾ ਕਰਦਾ ਹੈ **ਵਾ:** ਜਿੰਨ੍ਹਾਂ ਦੇ ਹਿਰਦੇ ਅੰਦਰ ਕਰਤਾ ਪੁਰਖ ਸਰਧਾ, ਭਰੋਸਾ, ਭਗਤੀ, ਗਿਆਨ, ਭਾਣਾ ਮੰਨਣਾ, ਹਉਮੈ ਛੱਡਣੀ, ਨਾਮ ਵਿੱਚ ਲਿਵ ਲਾਉਣੀ ਆਦਿਕ ਸਾਧਨਾਂ ਦਾ ਕਾਰਨ ਕਰ ਦਿੰਦਾ ਹੈ, ਉਹਨਾਂ ਦੀ (ਜੋਤਿ) ਪ੍ਰਤਯਕ ਜੋਤ ਜੋਤੀ ਸਰੂਪ ਪ੍ਰਮੇਸਰ ਵਿਚ (ਸਮਾਇ) ਸਮਾ ਜਾਂਦੀ ਹੈ।

**ਅਥਵਾ :** ਜਿੰਨ੍ਹਾਂ ਦੇ ਕੋਲੋਂ ਮਹਾਰਾਜ ਏਕਤਾ ਕਰਨ ਰੂਪ ਸਾਧਨ ਆਪ ਕਰਾਉਣਾ ਕਰਦੇ ਹਨ ਤਿੰਨ੍ਹਾਂ ਦੀ ਪ੍ਰਤਯਕ ਜੋਤ ਜੋਤੀ ਸਰੂਪ ਅਕਾਲ ਪੁਰਖ ਵਿਚ ਅਭੇਦ ਹੋ ਜਾਂਦੀ ਹੈ।

## ਗੂਜਰੀ ਮਹਲਾ ੩ ॥

**ਉਥਾਨਕਾ:**

ਸ੍ਰੀ ਗੋਇੰਦਵਾਲ ਸਾਹਿਬ ਵਿਖੇ ਇਕ ਪੰਡਿਤ ਸਤਿਗੁਰੂ ਸਾਹਿਬ ਜੀ ਦੇ ਪਾਸ ਆ ਕੇ ਕਹਿਣ ਲੱਗਾ ਕਿ ਮਹਾਰਾਜ! ਰਾਮ-ਰਾਮ ਕਰਨਾ ਕਿਹੜਾ ਔਖਾ ਹੈ? ਅਸੀਂ ਰਾਮ-ਰਾਮ ਕਰ ਸਕਦੇ ਹਾਂ। ਇਹ ਸੁਣ ਕੇ ਮਹਾਰਾਜ ਕਹਿੰਦੇ ਕਿ ਹੇ ਭਾਈ! ਇਹ ਰਾਮ-ਰਾਮ ਨਹੀਂ ਕਿਹਾ ਜਾ ਸਕਦਾ। ਰਾਮ-ਰਾਮ ਕਹਿਣ ਦੇ ਵਿੱਚ ਵੀ ਭੇਦ ਹੈ।

**ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥**

**ਸੋਈ ਰਾਮ ਸਭੈ ਕਹਹਿ ਸੋਈ ਕਉਤਕਹਾਰ ॥** *(ਅੰਗ : ੧੩੭੪)*

ਸੋ ਸਤਿਗੁਰੂ ਸਾਹਿਬ ਜੀ ਉਸ ਪੰਡਿਤ ਦੇ ਤਾਈਂ ਭੇਦ ਦੱਸਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਰਾਮ ਰਾਮ ਸਭੁ ਕੋ ਕਹੈ; ਕਹਿਐ ਰਾਮੁ ਨ ਹੋਇ ॥

ਹੇ ਪੰਡਿਤ ਜੀ! (ਰਾਮ) ਰਮੇ ਹੋਏ (ਰਾਮ) ਵਿਆਪਕ ਪ੍ਰਮੇਸਰ ਦੇ ਨਾਮ ਨੂੰ ਤਾਂ ਭਾਵੇਂ (ਸਭੁ ਕੋ) ਸਭ ਕੋਈ ਹੀ ਮੁਖੋਂ (ਕਹੈ) ਕਹੀ ਜਾਂਦੇ ਹਨ, ਪਰ (ਕਹਿਐ) ਕਥਨ ਮਾਤਰ ਨਾਲ ਰਾਮ ਦਾ ਰੂਪ ਨਹੀਂ ਹੋਇਆ ਜਾਂਦਾ। ਭਾਵ ਸਿਰਫ ਕਹਿਣ ਨਾਲ ਰਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ।

**ਅਥਵਾ :** ਕਈਆਂ ਨੇ ਬਲਭੱਦਰ ਨੂੰ ਰਾਮ ਮੰਨਿਆ ਹੈ, ਕਈਆ ਨੇ ਪਰਸ ਰਾਮ ਨੂੰ ਕਈਆ ਨੇ ਤ੍ਰੇਤੇ ਦੇ ਅਵਤਾਰ ਰਾਮ ਚੰਦਰ ਜੀ ਨੂੰ ਰਾਮ ਮੰਨਿਆ ਹੈ। ਫਿਰ ਕੋਈ ਦੁੱਧ ਰਾਮ ਕਹਿੰਦਾ ਹੈ, ਕੋਈ ਮੰਨੀ ਰਾਮ ਕਹਿੰਦਾ ਹੈ, ਕੋਈ ਮੱਖਣੀ ਰਾਮ ਕਹਿੰਦਾ ਹੈ, ਇਉਂ ਕਹਿਣ ਨੂੰ ਤਾਂ ਸਾਰੀ ਦੁਨੀਆਂ ਹੀ ਰਾਮ-ਰਾਮ ਕਹੀ ਜਾਂਦੀ ਹੈ, ਪਰ ਕਹਿਣ ਕਰਕੇ ਉਹ ਪ੍ਰਮੇਸ਼ਰ ਪ੍ਰਾਪਤ ਨਹੀਂ ਹੁੰਦਾ ਹੈ।

ਜੱਲਣ ਜੱਟ ਨੂੰ ਕਿਸੇ ਨੇ ਪੁੱਛਿਆ ਸੀ ਕਿ ਤੂੰ ਕਿਹੜੇ ਰਾਮ ਦੀ ਉਪਾਸ਼ਨਾ ਕਰਦਾ ਹੈ।

**"ਏਕ ਰਾਮ ਦਸਰਥ ਕਾ ਬੇਟਾ, ਏਕ ਰਾਮ ਘਟ ਘਟ ਮਹਿ ਲੇਟਾ।**

**ਏਕ ਰਾਮ ਕਾ ਸਗਲ ਪਸਾਰਾ, ਏਕ ਰਾਮ ਸਭ ਹੂੰ ਤੇ ਨਿਆਰਾ।**

**ਕੌਣ ਰਾਮ ਦਸਰਥ ਕਾ ਬੇਟਾ, ਕੌਣ ਰਾਮ ਘਟ ਘਟ ਮਹਿ ਲੇਟਾ।**

**ਕੌਣ ਰਾਮ ਕਾ ਸਗਲ ਪਸਾਰਾ, ਕੌਣ ਰਾਮ ਸਭਹੂੰ ਤੇ ਨਿਆਰਾ।"**

ਤਾਂ ਉਹਨਾਂ ਨੇ ਕਿਹਾ ਸੀ,

**"ਸਾਕਾਰ ਰਾਮ ਦਸਰਥ ਕਾ ਬੇਟਾ ਆਕਾਰ ਰਾਮ ਘਟ ਘਟ ਮਹਿ ਲੇਟਾ।**

**ਬਿੰਦੂ ਰਾਮ ਕਾ ਸਗਲ ਪਾਸਾਰਾ, ਨਿਰਗੁਣ ਰਾਮ ਸਭਹੂੰ ਤੇ ਨਿਆਰਾ।"**

## ਗੁਰ ਪਰਸਾਦੀ, ਰਾਮੁ ਮਨਿ ਵਸੈ; ਤਾ ਫਲੁ ਪਾਵੈ ਕੋਇ ॥੧॥

ਜਦੋਂ (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ (ਰਾਮੁ) ਰਮੇ ਹੋਏ ਪ੍ਰਮੇਸ਼ਰ ਦਾ ਨਾਮ ਮਨ ਵਿੱਚ (ਵਸੈ) ਵੱਸ ਜਾਂਦਾ ਹੈ ਤਾਂ ਐਸਾ ਅਧਿਕਾਰੀ ਕਰੋੜਾ ਵਿੱਚੋਂ (ਕੋਇ) ਕੋਈ ਵਿਰਲਾ ਹੀ ਹੁੰਦਾ ਹੈ ਜੋ (ਤਾ) ਉਸ ਬ੍ਰਹਮ ਗਿਆਨ ਰੂਪ ਫਲ **ਵਾ:** ਮੁਕਤੀ ਰੂਪ ਫਲ **ਵਾ:** ਸਰੂਪ ਦੀ ਸਖਿਆਤਤਾ ਰੂਪ ਫਲ ਨੂੰ (ਪਾਵੈ) ਪਾਉਂਦਾ ਹੈ। **ਵਾ:** ਅਧਿਸ਼ਠਾਨ ਵਿੱਚ ਜਿੰਨੀ ਵੀ ਅਧਿਆਤਮ ਵਸਤੂ ਹੈ, ਉਸ ਨੂੰ ਜਾਣ ਕੇ ਅਧਿਸ਼ਠਾਨ ਵਿੱਚ ਜੁੜਨ ਰੂਪ ਫਲ ਨੂੰ ਕੋਈ ਵਿਰਲਾ ਹੀ (ਪਾਵੈ) ਪਾਉਂਦਾ ਹੈ।

## ਅੰਤਰਿ ਗੋਵਿੰਦ; ਜਿਸੁ ਲਾਗੈ ਪ੍ਰੀਤਿ ॥

ਹੇ ਭਾਈ! ਜਿਸ ਪੁਰਖ ਦੇ ਹਿਰਦੇ ਅੰਦਰ (ਗੋਵਿੰਦ) ਪ੍ਰਮੇਸ਼ਰ **ਵਾ:** (ਗੋ) ਇੰਦ੍ਰੀਆਂ ਦੇ (ਵਿੰਦ) ਪ੍ਰਕਾਸਕ ਚੇਤਨ **ਵਾ:** (ਗੋ) ਪ੍ਰਿਥਵੀ ਦੀ (ਵਿੰਦ) ਰੱਖਿਆ ਕਰਨ ਵਾਲੇ **ਵਾ:** ਗੁਰਾਂ ਦੀ ਬਾਣੀ ਕਰਕੇ ਪ੍ਰਾਪਤ ਹੋਣ ਜੋਗ ਅਕਾਲ ਪੁਰਖ ਦੀ ਪ੍ਰੀਤੀ (ਲਾਗੈ) ਲੱਗ ਜਾਂਦੀ ਹੈ। **ਵਾ:** ਜਿਸ ਪੁਰਸ਼ ਦੇ ਹਿਰਦੇ ਅੰਦਰ ਮਹਾਰਾਜ ਦੇ ਮਿਲਣ ਦਾ (ਪ੍ਰੀਤਿ) ਪ੍ਰੇਮ (ਲਾਗੈ) ਲੱਗ ਜਾਂਦਾ ਹੈ।

## ਹਰਿ ਤਿਸੁ ਕਦੇ ਨ ਵੀਸਰੈ; ਹਰਿ ਹਰਿ ਕਰਹਿ ਸਦਾ ਮਨਿ ਚੀਤਿ ॥੧॥ ਰਹਾਉ ॥

(ਤਿਸੁ) ਉਸਨੂੰ (ਹਰਿ) ਹਰੀ ਪ੍ਰਮੇਸ਼ਰ ਕਦੇ ਵੀ (ਵੀਸਰੈ) ਭੁੱਲਦਾ ਨਹੀਂ ਹੈ। ਹਰ ਵਕਤ ਚੇਤੇ ਆਉਂਦਾ ਰਹਿੰਦਾ ਹੈ।

**ਪ੍ਰਸ਼ਨ :** ਮਹਾਰਾਜ! ਉਸਨੂੰ ਹਰੀ ਪ੍ਰਮੇਸ਼ਰ ਕਿਉਂ ਨਹੀਂ ਭੁੱਲਦਾ?

**ਉੱਤਰ :** ਕਿਉਂਕਿ ਉਹ (ਚੀਤਿ) ਚਿਤਵਨੀ ਕਰਕੇ, ਮਨ ਕਰਕੇ, ਰਸਨਾ ਕਰਕੇ ਸਦਾ ਹੀ (ਹਰਿ ਹਰਿ) ਹਰੀ ਪ੍ਰਮੇਸ਼ਰ ਦਾ ਅਭਿਆਸ ਕਰਦਾ ਹੈ। **ਵਾ:** ਉਹ ਗੁਰਾਂ ਦੇ ਉਪਦੇਸ਼ ਦੁਆਰਾ ਸਦਾ ਸ੍ਰਵਣ ਕਰਕੇ, ਫਿਰ (ਚੀਤਿ) ਚਿੱਤ ਦੇ ਅੰਦਰ ਮੰਨਣ ਕਰਕੇ, ਨਿਧਿਆਸਣ ਕਰਦਾ ਹੈ।

**ਸ਼ੰਕਾ :** ਮਹਾਰਾਜ! ਅਸੀਂ ਬਹੁਤ ਸਾਰੇ ਸੰਤ ਭੇਖ ਵਾਲੇ ਰਾਮ-ਰਾਮ ਕਹਿੰਦੇ ਹੋਏ ਦੇਖੇ ਹਨ, ਪਰ ਉਹ ਛਲ ਬਹੁਤ ਕਰਦੇ ਹਨ।

## ਹਿਰਦੈ ਜਿਨ੍ ਕੈ ਕਪਟੁ ਵਸੈ; ਬਾਹਰਹੁ ਸੰਤ ਕਹਾਹਿ ॥

**ਉੱਤਰ :** ਹੇ ਭਾਈ! (ਜਿਨ੍) ਜਿੰਨ੍ਹਾਂ (ਕੈ) ਦੇ ਹਿਰਦੇ ਵਿੱਚ (ਕਪਟੁ) ਛਲ (ਵਸੈ) ਵੱਸਦਾ ਹੈ ਭਾਵ ਜਿਹੜੇ ਛਲ ਕਰਦੇ ਹਨ, ਅਤੇ (ਬਾਹਰਹੁ) ਬਾਹਰੋ ਆਪਣੇ ਆਪ ਨੂੰ ਸੰਤ (ਕਹਾਹਿ) ਕਹਾਉਂਦੇ ਹਨ।

## ਤ੍ਰਿਸਨਾ ਮੂਲਿ ਨ ਚੁਕਈ; ਅੰਤਿ ਗਏ ਪਛੁਤਾਹਿ ॥੨॥

ਉਹਨਾਂ ਦੀ ਰਸਾਂ-ਕਸਾਂ ਦੀ, ਭੋਗਾਂ ਦੀ ਤ੍ਰਿਸ਼ਨਾ (ਮੂਲਿ) ਉੱਕਾ ਹੀ (ਚੁਕਈ) ਚੁੱਕੀ ਨਹੀਂ ਜਾਂਦੀ ਭਾਵ ਉਹ ਹਰ ਵਕਤ ਭੋਗਾਂ, ਰਸਾਂ-ਕਸਾਂ ਨੂੰ ਚਾਹੁੰਦੇ ਰਹਿੰਦੇ ਹਨ ਅਤੇ (ਅੰਤਿ) ਅਖੀਰ ਆਪਣੇ ਮਨੁੱਖਾ ਜਨਮ ਨੂੰ ਗੁਆ ਕੇ ਪਸਚਾਤਾਪ ਕਰਦੇ ਹੋਏ ਇਸ ਦੁਨੀਆਂ ਤੋਂ ਕੂਚ ਕਰਕੇ ਚਲੇ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ! ਜੇਕਰ ਐਸੇ ਪੁਰਖ ਤੀਰਥਾਂ 'ਤੇ ਨਹ੍ਹਾ ਲੈਣ। ਕੀ ਫਿਰ ਉਹ ਸ਼ੁੱਧ ਨਹੀਂ ਹੋਣਗੇ?

## ਅਨੇਕ ਤੀਰਥ ਜੇ ਜਤਨ ਕਰੈ; ਤਾ ਅੰਤਰ ਕੀ ਹਉਮੈ ਕਦੇ ਨ ਜਾਇ ॥

**ਉੱਤਰ :** (ਜੇ) ਜੇਕਰ ਉਹ ਅਨੇਕਾਂ ਤੀਰਥਾਂ 'ਤੇ ਯਾਤਰਾ ਕਰਨ ਦਾ (ਜਤਨ) ਯਤਨ ਵੀ (ਕਰੈ) ਕਰੇ। **ਵਾ:** ਜੇਕਰ

ਯਤਨ ਕਰਕੇ ਅਠਾਹਠ, ਤੀਰਥਾਂ 'ਤੇ ਇਸ਼ਨਾਨ ਵੀ ਕਰ ਆਵੇ। **ਵਾ:** ਜੇਕਰ ਅਨੇਕਾਂ ਤੀਰਥਾਂ ਉੱਤੇ ਜਾ ਕੇ ਅਨੇਕਾਂ ਸਾਧਨ ਕਰਨ ਰੂਪ ਯਤਨ ਵੀ ਕਰੇ ਤਾਂ ਵੀ ਉਸ ਕਪਟੀ ਦੇ (ਅੰਤਰ) ਅੰਦਰ ਦੀ (ਹਉਮੈ) ਹੰਗਤਾ ਕਦੇ ਨਹੀਂ (ਜਾਇ) ਜਾਂਦੀ ਭਾਵ ਜੋ ਦੇਹ ਅਧਿਆਸ ਪਿਆ ਹੋਇਆ ਹੈ ਕਿ ਮੈਂ ਦੇਹ ਹਾਂ, ਮੈਂ ਦੇਹ ਹਾਂ। ਇਹ ਉਸ ਦਾ ਨਵਿਰਤ ਨਹੀਂ ਹੁੰਦਾ।

## ਜਿਸੁ ਨਰ ਕੀ ਦੁਬਿਧਾ ਨ ਜਾਇ; ਧਰਮ ਰਾਇ ਤਿਸੁ ਦੇਇ ਸਜਾਇ ॥੩॥

ਜਿਸ (ਨਰ) ਪੁਰਸ਼ (ਕੀ) ਦੀ (ਦੁਬਿਧਾ) ਦੁਚਿਤੀ (ਨ) ਨਹੀਂ (ਜਾਇ) ਜਾਂਦੀ ਭਾਵ ਜਿਸ ਪੁਰਖ ਦੇ ਚਿਤ ਅੰਦਰ ਦੁਚਿੱਤੀ ਹੈ ਕਿ ਪ੍ਰਮੇਸ਼ਰ ਦਾ ਭਜਨ ਕਰੀਏ ਜਾਂ ਦੁਨੀਆਂ ਦੀਆਂ ਮੌਜਾਂ ਮਾਣੀਏ। ਪ੍ਰਮੇਸ਼ਰ ਦੁਆਰਾ ਮੁਕਰਰ ਕੀਤਾ ਹੋਇਆ ਧਰਮ ਰਾਜਾ (ਤਿਸੁ) ਉਸ ਪੁਰਸ਼ ਨੂੰ ਪਰਲੋਕ ਵਿੱਚ (ਸਜਾਇ) ਸਜਾ (ਦੇਇ) ਦਿੰਦਾ ਹੈ, ਦੰਡ ਦਿੰਦਾ ਹੈ।

## ਕਰਮੁ ਹੋਵੈ ਸੋਈ ਜਨੁ ਪਾਏ; ਗੁਰਮੁਖਿ ਬੂਝੈ ਕੋਈ ॥

ਹੇ ਭਾਈ! ਜਿੰਨ੍ਹਾਂ ਨੇ ਨਿਸ਼ਕਾਮ ਕਰਮ ਕੀਤੇ (ਹੋਵੈ) ਹੁੰਦੇ ਹਨ **ਵਾ:** ਜਿੰਨ੍ਹਾਂ ਉੱਤੇ ਪ੍ਰਮੇਸ਼ਰ ਦੀ ਕਰਮ ਬਖਸ਼ੀ ਭਾਵ ਕਿਰਪਾਲਤਾ ਹੁੰਦੀ ਹੈ। (ਸੋਈ) ਉਹੀ (ਜਨੁ) ਪੁਰਸ਼ ਮੁਖੀ ਗੁਰਾਂ ਦੁਆਰਾ ਨਾਮ ਨੂੰ (ਪਾਏ) ਪਾਉਂਦੇ ਹਨ, ਪਰ ਕੋਈ ਵਿਰਲਾ ਗੁਰਮੁਖ ਅਧਿਕਾਰੀ ਹੀ ਗੁਰਾਂ ਦੁਆਰਾ ਇਸ ਗੱਲ ਨੂੰ (ਬੂਝੈ) ਪੁੱਛਦਾ ਹੈ, **ਵਾ:** (ਬੂਝੈ) ਬੁੱਝਦਾ ਹੈ **ਵਾ:** ਸਮਝਦਾ ਹੈ। **ਵਾ:** ਕੋਈ-ਕੋਈ ਗੁਰਮੁਖ ਪੁਰਖ ਹੀ ਸਰੂਪ ਦੀ ਸੋਝੀ ਪਾਉਂਦਾ ਹੈ।

## ਨਾਨਕ, ਵਿਚਹੁ ਹਉਮੈ ਮਾਰੇ; ਤਾਂ ਹਰਿ ਭੇਟੈ ਸੋਈ ॥੪॥੪॥੬॥

ਸਤਿਗੁਰੂ ਸਾਹਿਬ ਦੀ ਕਹਿੰਦੇ ਹਨ ਕਿ ਜੇਕਰ ਕੋਈ (ਵਿਚਹੁ) ਅੰਦਰੋਂ ਸੂਖਮ, ਅਸਥੂਲ, ਕਾਰਨ ਦੇਹ ਦੀ (ਹਉਮੈ) ਹੰਗਤਾ ਮਾਰ ਦੇਵੇ, ਨਵਿਰਤ ਕਰ ਦੇਵੇ, ਤਾਂ (ਸੋਈ) ਉਹ (ਹਰਿ) ਹਰੀ ਪ੍ਰਮੇਸ਼ਰ ਦੇ ਨਾਲ (ਭੇਟੈ) ਮਿਲ ਜਾਂਦਾ ਹੈ। **ਵਾ:** (ਸੋਈ) ਉਹ ਪੁਰਖ ਪ੍ਰਮੇਸ਼ਰ ਦਾ ਹੀ ਰੂਪ ਹੋ ਜਾਂਦਾ ਹੈ।

**ਜਿਉ ਜਲ ਮਹਿ ਜਲ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥** *(ਅੰਗ: ੨੭੮)*

## ਗੂਜਰੀ ਮਹਲਾ ੩ ॥

**ਪ੍ਰਸ਼ਨ :** ਹੇ ਮਹਾਰਾਜ! ਸ਼ਾਂਤੀ ਕਿਸ ਪੁਰਖ ਨੂੰ ਆਉਂਦੀ ਹੈ? ਅਤੇ ਸਦਾ ਹੀ ਅਚੱਲ ਬੁੱਧ ਕਿੰਨ੍ਹਾ ਦੀ ਹੁੰਦੀ ਹੈ?

## ਤਿਸੁ ਜਨ ਸਾਂਤਿ ਸਦਾ ਮਤਿ ਨਿਹਚਲ; ਜਿਸ ਕਾ ਅਭਿਮਾਨੁ ਗਵਾਏ ॥

**ਉੱਤਰ :** ਹੇ ਭਾਈ! ਮਹਾਰਾਜ ਸਾਹਿਬ ਜਿਸਦੇ ਹਿਰਦੇ ਅੰਦਰਲਾ ਦੇਹ ਅਭਿਮਾਨ, ਦੇਹ ਅਧਿਆਸ ਗਵਾ ਦਿੰਦੇ ਹਨ, **ਵਾ:** ਜਿਸਨੇ (ਅਭਿ+ਮਾਨੁ) (ਅਭਿ) ਹਿਰਦੇ ਵਿੱਚ (ਮਾਨੁ) ਮੰਨਿਆ ਹੋਇਆ ਹੈ ਕਿ ਅਸੀਂ ਵੀ ਕੁੱਝ ਹਾਂ, ਅਸੀਂ ਕਿਸੇ ਤੋਂ ਘੱਟ ਨਹੀਂ। ਐਸਾ ਹੰਕਾਰ ਸਤਿਗੁਰੂ ਸਾਹਿਬ ਜੀ ਜਿਸਦੇ ਹਿਰਦੇ ਅੰਦਰੋਂ ਗਵਾ ਦਿੰਦੇ ਹਨ। (ਤਿਸੁ) ਉਸ (ਜਨ) ਪ੍ਰੇਮੀ ਨੂੰ (ਸਾਂਤਿ) ਸ਼ਾਂਤੀ ਪ੍ਰਾਪਤ ਹੁੰਦੀ ਹੈ ਤੇ ਜਦੋਂ ਉਸਦੇ ਹਿਰਦੇ ਵਿੱਚ ਵਾਸ਼ਨਾ ਦੀ ਪੌਣ ਵਗਣੋ ਹੱਟ ਜਾਂਦੀ ਹੈ ਤਾਂ ਉਸਦੀ ਮੱਤ ਵੀ ਸਦਾ ਹੀ (ਨਿਹਚਲ) ਅੱਚਲ ਹੋ ਜਾਂਦੀ ਹੈ। **ਵਾ:** ਉਸ ਦੀ (ਮਤਿ) ਬੁੱਧ ਆਤਮ ਵਿਸ਼ੈਣੀ ਹੋ ਕੇ ਸਦਾ ਹੀ ਅਚੱਲ ਹੋ ਜਾਂਦੀ ਹੈ, **ਵਾ:** ਸਰੂਪ ਦੇ ਗਿਆਨ ਦੇ ਸਹਿਤ ਹੋ ਕੇ ਇਸਥਿਤ ਹੋ ਜਾਂਦੀ ਹੈ।

**ਨੋਟ :** ਜੋ ਦੇਹ ਵਾਸ਼ਨਾ, ਸ਼ਾਸਤਰ ਵਾਸ਼ਨਾ, ਪਠਨ ਵਾਸ਼ਨਾ, ਅਰਥ ਵਾਸ਼ਾ, "ਸੁਤ ਬਿਤ, ਲੋਕ ਈਖਣਾ ਤੀਨੋ" ਆਦਿਕ ਸਾਰੀਆਂ ਵਾਸ਼ਨਾਵਾਂ ਦਾ ਲੈ ਹੋ ਜਾਣਾ ਹੈ। ਇਸਨੂੰ ਸ਼ਾਂਤੀ ਕਿਹਾ ਜਾਂਦਾ ਹੈ।

## ਸੋ ਜਨੁ ਨਿਰਮਲੁ, ਜਿ ਗੁਰਮੁਖਿ ਬੂਝੈ; ਹਰਿ ਚਰਣੀ ਚਿਤੁ ਲਾਏ ॥੧॥

(ਸੋ) ਉਹ (ਜਨੁ) ਪੁਰਖ (ਨਿਰਮਲੁ) ਸ਼ੁੱਧ ਹਨ, (ਜਿ) ਜਿਹੜੇ (ਗੁਰਮੁਖਿ) ਮੁਖੀ ਗੁਰਾਂ ਦੁਆਰਾ (ਬੂਝੈ) ਪੁੱਛਦੇ ਹਨ, **ਵਾ:** ਜੋ ਗੁਰਮੁਖ ਬਣ ਕੇ (ਬੂਝੈ) ਬੁੱਝਦੇ ਹਨ, ਸਮਝਦੇ ਹਨ ਅਤੇ (ਹਰਿ) ਹਰੀ ਅਕਾਲ ਪੁਰਖ ਦੇ ਚਰਨਾਂ ਕਮਲਾਂ ਵਿੱਚ ਚਿੱਤ ਨੂੰ (ਲਾਏ) ਲਾਉਂਦੇ ਹਨ।

## ਹਰਿ ਚੇਤਿ, ਅਚੇਤ ਮਨਾ; ਜੋ ਇਛਹਿ ਸੋ ਫਲੁ ਹੋਈ ॥

ਹੇ ਭਾਈ ! ਆਪਣੇ ਮਨ ਨੂੰ ਇਸ ਪ੍ਰਕਾਰ ਸਿੱਖਿਆ ਦੇਈਏ ਕਿ ਹੇ ਮੇਰੇ ਪਿਆਰੇ ਮਨਾ ! ਪੱਥਰ ਆਦਿਕ (ਅਚੇਤ) ਜੜ੍ਹ ਜੂਨਾਂ ਤਾਂ ਸ੍ਵੈ-ਸੱਤਾ ਹੀਣ ਅਤੇ ਗਿਆਨ ਤੋਂ ਵਿਹੂਣੀਆਂ ਹੋਣ ਕਰਕੇ ਪ੍ਰਮੇਸ਼ਰ ਦਾ ਨਾਮ ਨਹੀਂ ਜਪ ਸਕਦੀਆਂ। ਪਰ ਤੂੰ ਕਿਉਂ ਇਨ੍ਹਾਂ ਵਾਂਗ ਜੜ੍ਹ ਹੋ ਰਿਹਾ ਹੈਂ ? **ਵਾ:** ਤੂੰ ਪ੍ਰੇਮੇਸਰ ਦੇ ਨਾਮ ਨੂੰ (ਅਚੇਤ) ਚੇਤੇ ਕਰਨ ਤੋਂ ਰਹਿਤ ਕਿਉਂ ਹੋ ਰਿਹਾ ਹੈਂ ? ਉਸ ਹਰੀ ਨੂੰ ਚੇਤੇ ਕਰ। ਕਿਉਂਕਿ ਜਦੋਂ ਤੂੰ ਹਰੀ ਨੂੰ ਚਿੱਤ ਵਿਚ ਚੇਤੇ ਕਰੇਂਗਾ। ਤਾਂ ਜੋ ਵੀ ਧਰਮ, ਅਰਥ, ਕਾਮ, ਮੋਖ ਆਦਿਕ ਫਲ ਦੀ ਮਨ ਵਿਚ ਇੱਛਾ ਕਰੇਂਗਾ (ਸੋ) ਉਹ ਫਲ ਹੀ ਤੈਨੂੰ ਆ ਕੇ ਪ੍ਰਾਪਤ (ਹੋਈ) ਹੋ ਜਾਵੇਗਾ।

## ਗੁਰ ਪਰਸਾਦੀ, ਹਰਿ ਰਸੁ ਪਾਵਹਿ;
## ਪੀਵਤ ਰਹਹਿ ਸਦਾ ਸੁਖੁ ਹੋਈ ॥੧॥ ਰਹਾਉ ॥

ਹੇ ਭਾਈ ! ਫਿਰ ਤੂੰ (ਗੁਰ ਪਰਸਾਦੀ) ਸਤਿਗੁਰਾਂ ਕੀ ਕਿਰਪਾ ਪ੍ਰਾਪਤ ਕਰਨ ਵਾਲੇ ਪੁਰਖਾਂ ਦੀ ਸੰਗਤ ਕਰਕੇ (ਹਰਿ) ਹਰੀ ਦੇ ਨਾਮ ਰਸ ਨੂੰ **ਵਾ:** (ਰਸੁ) ਅਨੰਦ ਨੂੰ (ਪਾਵਹਿ) ਪਾਵੇਂਗਾ। ਜੇਕਰ ਤੂੰ ਹਰ ਵਕਤ ਆਪਣੇ ਚਿਤ ਦੇ ਨਾਲ ਚਿੰਤਨ ਕਰਕੇ ਕੰਨਾਂ ਨਾਲ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਰੂਪੀ ਡੂਨਿਆਂ ਨਾਲ ਨਾਮ ਦਾ ਸ੍ਰਵਣ ਕਰਨ ਰੂਪ ਅੰਮ੍ਰਿਤ (ਪੀਵਤ) ਪੀਂਦਾ (ਰਹਹਿ) ਰਹੇਂਗਾ ਤਾਂ ਤੇਰੇ ਚਿੱਤ ਅੰਦਰ "**ਸੁਣਿਐ ਲਾਗੈ ਸਹਜਿ ਧਿਆਨੁ**" ਸੁਤੇ ਹੀ ਧਿਆਨ ਲੱਗ ਜਾਵੇਗਾ ਭਾਵ ਫਿਰ ਤੈਨੂੰ ਇਹ ਖਿਆਲ ਨਹੀਂ ਆਵੇਗਾ ਕਿ ਮੈਂ ਕਿਹੜੀ ਮੂਰਤਿ ਦਾ ਧਿਆਨ ਕਰਾਂ ਅਤੇ ਫਿਰ ਤੈਨੂੰ (ਸਦਾ ਸੁਖੁ) ਅਬਿਨਾਸੀ ਸੁਖ ਭਾਵ ਆਤਮਾਨੰਦ ਪ੍ਰਾਪਤ (ਹੋਈ) ਹੋ ਜਾਵੇਗਾ।

## ਸਤਿਗੁਰੁ ਭੇਟੇ ਤਾ ਪਾਰਸੁ ਹੋਵੈ; ਪਾਰਸੁ ਹੋਇ ਤ ਪੂਜ ਕਰਾਏ ॥

ਜਿਸ ਵੇਲੇ ਭਾਈ ਲਹਿਣਾ ਜੀ ਪਰਮ ਪਾਰਸ ਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਾਲ (ਭੇਟੇ) ਮਿਲੇ ਤਾਂ ਪਾਰਸ ਰੂਪ ਹੀ (ਹੋਵੈ) ਹੋ ਗਏ, ਭਾਵ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਬਣ ਗਏ। ਜਦੋਂ ਸਤਿਗੁਰੂ ਪਾਰਸ ਰੂਪ ਹੋਏ ਤਾਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਉਹਨਾਂ ਦੀ ਸਾਰੇ ਸੰਸਾਰ ਵਿਚ ਪੂਜਾ (ਕਰਾਏ) ਕਰਵਾ ਦਿੱਤੀ।

**ਅਥਵਾ :** ਪਾਰਸ ਇੱਕ ਖਾਸ ਕਿਸਮ ਦਾ ਪੱਥਰ ਹੁੰਦਾ ਹੈ, ਜਿਸ ਨਾਲ ਛੁਹਣ ਕਰਕੇ ਅੱਠ ਧਾਤਾਂ ਸੋਨਾ ਬਣ ਜਾਂਦੀਆਂ ਹਨ। ਇਸ ਕਰਕੇ ਇਹ ਵਿਸ਼ੇਸ਼ ਮੰਨਿਆ ਜਾਂਦਾ ਹੈ। ਪਰ ਪਾਰਸ ਦੀ ਇਹ ਕਮਜੋਰੀ ਵੀ ਹੁੰਦੀ ਹੈ ਕਿ ਉਹ ਧਾਤਾਂ ਨੂੰ ਸੋਨਾ ਬਣਾ ਸਕਦਾ ਹੈ, ਪਰ ਕਿਸੇ ਨੂੰ ਪਾਰਸ ਨਹੀਂ ਬਣਾ ਸਕਦਾ। ਪ੍ਰੰਤੂ ਸਤਿਗੁਰੂ ਸੱਚੇ ਪਾਤਸ਼ਾਹ ਜੀ ਪਰਮ ਪਾਰਸ ਹਨ ਕਿਉਂਕਿ ਅੱਠਾਂ ਧਾਤਾਂ ਦੀ ਨਿਆਈਂ ਜੋ ਖੱਤ੍ਰੀ, ਬ੍ਰਾਹਮਣ, ਵੈਸ਼ ਅਤੇ ਸ਼ੂਦਰ ਰੂਪ ਚਾਰ ਵਰਨ ਅਤੇ ਸ਼ੀਆ, ਸੁੰਨੀ, ਰਾਫਜੀ ਤੇ ਇਮਾਮਸਾਫੀ ਰੂਪ ਚਾਰੇ ਮਜ਼ਹਬੀ ਭੇਦ ਹਨ। ਇਨ੍ਹਾਂ ਅੱਠਾਂ ਵਿਚੋਂ ਕੋਈ ਵੀ ਪੁਰਸ਼ ਸਤਿਗੁਰਾਂ ਨਾਲ ਆ ਕੇ ਮਿਲੇ। ਤਾਂ ਉਹ ਆਪ ਵੀ ਸ਼ੁੱਧ ਸਰੂਪ ਦੇ ਬ੍ਰਹਮ ਗਿਆਨ

ਨੂੰ ਪ੍ਰਾਪਤ ਕਰਕੇ ਸੋਨੇ ਵਰਗਾ ਸ਼ੁੱਧ ਹੋ ਜਾਂਦਾ ਹੈ ਅਤੇ ਪਾਰਸ ਦੀ ਨਿਆਈਂ ਹੋ ਕੇ ਹੋਰਾਂ ਨੂੰ ਸ਼ੁੱਧ ਸਰੂਪ ਦੀ ਪ੍ਰਾਪਤੀ ਕਰਵਾਉਣ ਵਾਲਾ ਹੋ ਜਾਂਦਾ ਹੈ। ਜਦੋਂ ਉਹ ਗੁਰਮੁਖ ਹੋਰਾਂ ਨੂੰ ਵੀ ਸਰੂਪ ਦੀ ਪ੍ਰਾਪਤੀ ਕਰਵਾਉਣ ਦੀ ਸਮਰੱਥਾ ਵਾਲਾ ਹੋ ਕੇ ਪਾਰਸ ਰੂਪ ਸਤਿਗੁਰੂ ਦਾ ਰੂਪ ਹੀ ਹੋ ਜਾਵੇ। ਯਥਾ :

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥** *(ਅੰਗ : ੪੪੪)*

ਤਾਂ ਉਸ ਵੇਲੇ ਸਤਿਗੁਰੂ ਜੀ ਉਸ ਸਿੱਖ ਦੀ ਸਾਰੇ ਸੰਸਾਰ ਵਿਚ ਅਤੇ ਲੋਕ-ਪ੍ਲੋਕ ਵਿੱਚ ਪੂਜਾ ਕਰਵਾ ਦਿੰਦੇ ਹਨ। **ਵਾ:** ਉਹ ਗੁਰਮੁਖ ਐਸਾ ਪਾਰਸ ਰੂਪ ਹੁੰਦਾ ਹੈ ਕਿ ਜੋ ਆਪ ਪ੍ਰਮੇਸ਼ਰ ਦਾ (ਪੂਜ) ਪੂਜਨ ਕਰਦਾ ਹੈ ਅਤੇ ਹੋਰਾਂ ਪਾਸੋਂ ਕਰਵਾਉਂਦਾ ਹੈ।

## ਜੋ ਉਸੁ ਪੂਜੇ ਸੋ ਫਲੁ ਪਾਏ; ਦੀਖਿਆ ਦੇਵੈ ਸਾਚੁ ਬੁਝਾਏ ॥੨॥

(ਜੋ) ਜਿਹੜਾ ਵੀ ਉਸ ਪਾਰਸ ਰੂਪ ਸਤਿਗੁਰੂ ਸਾਹਿਬ ਜੀ ਦਾ (ਪੂਜੇ) ਪੂਜਨ ਕਰੇਗਾ (ਸੋ) ਉਹ ਧਰਮ, ਅਰਥ, ਕਾਮ, ਮੋਖ ਆਦਿ ਫਲ ਨੂੰ, ਮੁਕਤੀ ਰੂਪ ਫਲ ਨੂੰ ਬ੍ਰਹਮ ਗਿਆਨ ਰੂਪ ਫਲ ਨੂੰ (ਪਾਏ) ਪਾ ਲਵੇਗਾ। ਫਿਰ ਉਹ ਐਸਾ ਗੁਰੂ ਰੂਪ ਹੋਵੇਗਾ ਕਿ ਹੋਰਨਾਂ ਨੂੰ (ਦੀਖਿਆ) ਸਿੱਖਿਆ ਦੇ ਕੇ ਸੱਚੇ ਮਾਰਗ ਨੂੰ (ਬੁਝਾਏ) ਸਮਝਾ ਦੇਵੇਗਾ। **ਵਾ:** ਜਿਹੜੇ ਸਿੱਖ ਸਤਿਗੁਰਾਂ ਤੋਂ ਪੁੱਛਣ ਵਾਲੇ ਹੁੰਦੇ ਹਨ, ਉਹਨਾਂ ਦੇ ਤਾਈਂ ਸਤਿਗੁਰੂ ਸਾਹਿਬ ਦੀ ਅੰਮ੍ਰਿਤ ਨਾਮ ਦੀ ਐਸੀ (ਦੀਖਿਆ) ਸਿੱਖਿਆ ਦਿੰਦੇ ਹਨ ਕਿ ਸਤ ਸਰੂਪ ਨੂੰ (ਬੁਝਾਏ) ਸਮਝਾ ਦਿੰਦੇ ਹਨ।

**ਨੋਟ :** ਰਹਿਤ ਮਰਯਾਦਾ ਸਿੱਖਿਆ ਹੈ ਤੇ ਜਿਹੜਾ ਮੂਲ ਮੰਤਰ, ਗੁਰ ਮੰਤਰ ਹੈ, ਇਹ ਸਤਿਗੁਰਾਂ ਦੀ ਦੀਖਿਆ ਹੈ।

## ਵਿਣੁ ਪਾਰਸੈ, ਪੂਜ ਨ ਹੋਵਈ;

ਭਾਵੇਂ ਕੋਈ ਪਾਖੰਡੀ ਲੋਕ ਕਿੰਨੀਆਂ ਵੀ ਗੱਦੀਆਂ ਲਾ-ਲਾ ਕੇ, ਵੱਡੇ-ਵੱਡੇ ਗਦੇਲੇ ਲਾ-ਲਾ ਕੇ, ਚਾਨਣੀਆਂ ਚੰਦੋਏ ਲਾ-ਲਾ ਕੇ ਬੈਠ ਜਾਣ, ਪਰ ਗੁਰੂ ਰੂਪ (ਪਾਰਸੈ) ਪਾਰਸ ਨਾਲ ਮਿਲੇ ਤੋਂ (ਵਿਣੁ) ਬਿਨਾਂ ਉਨ੍ਹਾਂ ਦੀ (ਪੂਜ) ਪੂਜਾ ਨਹੀਂ (ਹੋਵਈ) ਹੋ ਸਕਦੀ। ਬਾਬਾ ਦਾਤੂ ਜੀ ਵੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਗੱਦੀ ਲਾ ਕੇ ਬੈਠ ਗਏ ਸਨ, ਪਰ ਕੋਈ ਵੀ ਨੇੜੇ ਨਾ ਆਇਆ। ਪ੍ਰਿਥੀਏ ਨੇ ਵੀ ਗੁਰਤਾਗੱਦੀ ਪ੍ਰਾਪਤ ਕਰਨ ਦੇ ਅਨੇਕਾਂ ਯਤਨ ਕੀਤੇ, ਪਰ ਸਫਲ ਨਾ ਹੋ ਸਕਿਆ। ਇਉਂ ਸਤਿਗੁਰਾਂ ਨਾਲ ਮਿਲਣ ਤੋਂ ਬਗੈਰ ਕੋਈ ਵੀ ਸਤਿਕਾਰ ਦੇ ਯੋਗ ਨਹੀਂ ਹੋ ਸਕਦਾ। **ਵਾ:** ਪਾਰਸ ਰੂਪ ਨਾਮ ਤੋਂ ਬਿਨਾਂ ਕੋਈ ਵੀ (ਪੂਜ) ਸਨਮਾਨ ਸਹਿਤ ਨਹੀਂ ਹੋ ਸਕਦਾ।

## ਵਿਣੁ ਮਨ ਪਰਚੇ, ਅਵਰਾ ਸਮਝਾਏ ॥

ਜਿਸਦਾ ਮਨ ਵਾਹਿਗੁਰੂ ਦੇ ਨਾਮ ਵਿੱਚ, ਸ਼ਬਦ ਵਿੱਚ ਨਹੀਂ ਪਰਚਿਆ, ਨਹੀਂ ਟਿਕਿਆ। ਉਹ ਆਪਣੇ ਮਨ ਦੇ ਪਰਚੇ ਤੋਂ ਬਿਨਾਂ ਭਾਵ ਪ੍ਰਮੇਸ਼ਰ ਵਿੱਚ ਜੁੜੇ ਤੋਂ ਬਿਨਾਂ (ਅਵਰਾ) ਹੋਰਨਾਂ ਨੂੰ (ਸਮਝਾਏ) ਸਮਝਾ ਕੇ ਕੀ ਕਰੇਗਾ? **ਵਾ:** (ਅਵਰਾ) ਹੋਰ ਕੀ ਸਮਝੇਗਾ? **ਵਾ:** ਜੇਕਰ ਉਹ ਅਗਿਆਨਤਾ ਦੇ (ਅਵਰਾ) ਆਵਰਨ ਵਾਲੇ ਅਗਿਆਨੀਆਂ ਨੂੰ ਸਮਝਾਉਣਾ ਚਾਹੇ ਤਾਂ ਅਗਿਆਨੀ ਉਸ ਦੇ ਪਾਸੋਂ ਕੀ ਸਮਝਣਗੇ? ਭਾਵ ਉਹ ਕਿਸੇ ਦੀ ਕਲਿਆਣ ਨਹੀਂ ਕਰ ਸਕਦਾ। ਭਾਵ ਉਹ ਪੁਰਖ ਨਾਮ ਦੀ ਕਮਾਈ ਨਾ ਹੋਣ ਕਰਕੇ ਨਾ ਤਾਂ ਆਪਣਾ ਭਲਾ ਕਰ ਸਕਦਾ ਹੈ ਤੇ ਨਾ ਹੀ ਕਿਸੇ ਨੂੰ ਉਪਦੇਸ਼ ਦੇ ਕੇ ਉਸਦੀ ਕਲਿਆਣ ਕਰ ਸਕਦਾ ਹੈ।

**ਨੋਟ:** ਜਿਵੇਂ ਜਿਸ ਮੋਹਰ ਦੇ ਅੱਖਰ ਸਾਫ ਨਾ ਹੋਣ ਤੇ ਉਸ ਵਿੱਚ ਸਿਆਹੀ ਭਰ ਕੇ ਕਾਗਜ 'ਤੇ ਲਾਈਏ ਤਾਂ ਮੋਹਰ

ਛਾਪ ਚੰਗੀ ਨਹੀਂ ਲੱਗਦੀ ਭਾਵ ਸਹੀ ਅੱਖਰ ਨਹੀਂ ਨਿਕਲਦੇ, ਪਰ ਜੇਕਰ ਮੋਹਰ ਦੇ ਅੱਖਰ ਸਾਫ ਹੋਣ ਤੇ ਉਸ ਵਿਚ ਸਿਆਹੀ ਭਰ ਕੇ ਕਾਗਜ ’ਤੇ ਠੱਪਾ ਲਾਈਏ ਤਾਂ ਸਾਫ ਸੁਥਰੇ ਅੱਖਰ ਨਿਕਲਦੇ ਹਨ। ਤਿਵੇਂ ਹੀ ਜਿਨ੍ਹਾਂ ਦੇ ਹਿਰਦੇ ਵਿੱਚ ਪ੍ਰਮੇਸ਼ਰ ਦਾ ਨਾਮ ਮੋਹਰ ਛਾਪ ਵਾਂਗ ਨਹੀਂ ਵੱਸਿਆ ਭਾਵ ਨਾਮ ਦੇ ਅੱਖਰ ਨਹੀਂ ਉਕਰੇ। ਉਹ ਵਾਹਿਗੁਰੂ ਦੇ ਨਾਮ ਨੂੰ ਕਿਸੇ ਦੇ ਅੰਦਰ ਕੀ ਵਸਾ ਸਕਦੇ ਹਨ ਭਾਵ ਨਹੀਂ ਵਸਾ ਸਕਦੇ।

**ਓਸ ਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ॥** *(ਅੰਗ : ੩੦੮)*

## ਗੁਰੂ ਸਦਾਏ ਅਗਿਆਨੀ ਅੰਧਾ; ਕਿਸੁ ਓਹੁ ਮਾਰਗਿ ਪਾਏ ॥੩॥

ਜੋ (ਅਗਿਆਨੀ) ਸਰੂਪ ਦੇ ਗਿਆਨ ਤੋਂ ਰਹਿਤ (ਅੰਧਾ) ਅੰਨ੍ਹਾ ਭਾਵ ਆਵਰਨ ਦੇ ਪੜਦੇ ਦੇ ਸਹਿਤ ਹੋਵੇ ਤੇ ਦੁਨੀਆਂ ਵਿੱਚੋ ਪੂਜਾ ਲੈਣ ਵਾਸਤੇ ਆਪਣੇ ਆਪ ਨੂੰ ਗੁਰੂ (ਸਦਾਏ) ਸਦਾਉਂਦਾ ਹੋਵੇ ਉਹ ਕਿਸ ਨੂੰ ਭਗਤੀ ਦੇ, ਬ੍ਰਹਮ ਗਿਆਨ ਦੇ (ਮਾਰਗਿ) ਰਸਤੇ ’ਤੇ (ਪਾਏ) ਪਾਵੇਗਾ, ਭਾਵ ਨਹੀਂ ਪਾ ਸਕਦਾ। ਜਿਵੇਂ ਨਿਰੰਕਾਰੀਏ ਕਹਿੰਦੇ ਹਨ ਕਿ ਮਾਸ, ਸ਼ਰਾਬ ਆਦਿਕ ਖੁੱਲੇ ਵਰਤਣੇ ਚਾਹੀਦੇ ਹਨ ਅਤੇ ਫਿਰ ਦੋਹਾਂ ਹੱਥਾਂ ਨੂੰ ਇੱਕਠੇ ਕਰਕੇ ਦਿਖਾਉਂਦੇ ਹਨ ਕਿ ਵੇਖੋ ਦੋਵਾਂ ਹੱਥਾਂ ਦੇ ਅੰਦਰ ਨਿਰੰਕਾਰ ਹੈ। ਇਹੋ ਜਿਹੇ ਗਿਆਨ ਵਾਲੇ ਅਗਿਆਨੀ ਪੁਰਖਾਂ ਦੀ ਸੰਗਤ ਕਰਕੇ ਕੁਕਰਮ ਕਰਨ ਵਾਲੇ, ਸ਼ਰਾਬ ਪੀਣ ਵਾਲੇ ਤਾਂ ਬਹੁਤ ਹੋ ਜਾਣਗੇ, ਪਰ ਇਹ ਅਗਿਆਨੀ ਲੋਕ ਕਿਸੇ ਨੂੰ ਵਾਹਿਗੁਰੂ ਦੇ ਰਸਤੇ ’ਤੇ ਕਿਵੇਂ ਪਾਉਣਗੇ। ਭਾਵ ਨਹੀਂ ਪਾ ਸਕਦੇ।

ਨੋਟ : ਇਹ ਲੋਕ ਆਪਣੇ ਆਪ ਨੂੰ ‘ਨਿਰੰਕਾਰੀਏ’ ਆਖਦੇ ਹਨ। ਪਰ ਖ਼ਾਲਸਾ ਇਨ੍ਹਾਂ ਨੂੰ ‘ਨਰਕਧਾਰੀਏ’ ਆਖਦਾ ਹੈ।

## ਨਾਨਕ, ਵਿਣੁ ਨਦਰੀ ਕਿਛੂ ਨ ਪਾਈਐ; ਜਿਸੁ ਨਦਰਿ ਕਰੇ ਸੋ ਪਾਏ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰੂ ਸਾਹਿਬ ਜੀ ਦੀ ਕਿਰਪਾ ਦ੍ਰਿਸ਼ਟੀ ਤੋਂ (ਵਿਣੁ) ਬਗੈਰ (ਕਿਛੂ) ਕੁਝ ਵੀ (ਪਾਈਐ) ਪ੍ਰਾਪਤ ਨਹੀਂ ਹੋ ਸਕਦਾ। (ਜਿਸੁ) ਜਿੰਨ੍ਹਾਂ ’ਤੇ ਸਤਿਗੁਰੂ ਸਾਹਿਬ ਜੀ ਕਿਰਪਾ ਦ੍ਰਿਸਟੀ ਕਰਦੇ ਹਨ, **ਵਾ:** ਜਿਨ੍ਹਾਂ ਨੂੰ (ਨਦਰਿ) ਗਿਆਨ ਦ੍ਰਿਸ਼ਟੀ ਬਖਸ਼ਿਸ਼ ਕਰਦੇ ਹਨ। (ਸੋ) ਉਹ ਪ੍ਰਮੇਸ਼ਰ ਦੇ ਅੰਨਦ ਨੂੰ (ਪਾਏ) ਪਾ ਸਕਦੇ ਹਨ।

## ਗੁਰ ਪਰਸਾਦੀ, ਦੇ ਵਡਿਆਈ; ਅਪਣਾ ਸਬਦੁ ਵਰਤਾਏ ॥੪॥੫॥੭॥

(ਗੁਰ) ਗੁਰੂ ਸਾਹਿਬ ਜੀ (ਪਰਸਾਦੀ) ਕਿਰਪਾ ਕਰਕੇ ਜਿੰਨ੍ਹਾਂ ਨੂੰ ਕੜਾਹ ਪ੍ਰਸ਼ਾਦ ਦੀ ਤਰ੍ਹਾਂ ਆਪਣਾ ਸ਼ਬਦ (ਵਰਤਾਏ) ਵਰਤਾ ਦਿੰਦੇ ਹਨ। ਫਿਰ ਉਹਨਾਂ ਗੁਰਮੁਖਾਂ ਨੂੰ ਹੀ ਬ੍ਰਹਮ ਵਿੱਦਿਆ, ਬ੍ਰਹਮ ਗਿਆਨ ਅਤੇ ਕੈਵਲ ਮੁਕਤੀ ਦੀ ਵਡਿਆਈ ਦੇ ਦਿੰਦੇ ਹਨ। **ਵਾ:** ਜਦੋਂ ਮਹਾਰਾਜ ਸਾਹਿਬ ਜੀ ਸੰਗਤਾਂ ਵਿੱਚ ਉਪਦੇਸ਼ ਰੂਪ ਸ਼ਬਦ ਨੂੰ ਵਰਤਾਉਂਦੇ ਹਨ ਤਾਂ ਜਿਹੜੇ ਸਿੱਖ ਚਿੱਤ ਕਰਕੇ ਸਿਮਰਨ ਕਰਨ ਲੱਗ ਜਾਂਦੇ ਹਨ, ਭਾਵ ਜਿੰਨ੍ਹਾਂ ਦਾ ਚਿੱਤ ਸਿਮਰਨ ਵਿੱਚ ਜੁੜ ਜਾਂਦਾ ਹੈ, ਉਹ ਨਿਹਾਲ ਹੋ ਜਾਂਦੇ ਹਨ।

## ਗੂਜਰੀ ਮਹਲਾ ੩ ਪੰਚਪਦੇ ॥

**ਉਥਾਨਕਾ:**

ਕਿਸੇ ਪੰਡਿਤ ਨੇ ਸਤਿਗੁਰੂ ਸਾਹਿਬ ਜੀ ਦੇ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਤੁਸੀਂ ਆਪਣੇ ਸਿੱਖਾਂ ਨੂੰ ਕਾਸ਼ੀਂ ਵਿੱਚ ਭੇਜੋ। ਉੱਥੇ ਵਿਦਿਆ ਪੜ੍ਹ ਕੇ ਤੁਹਾਡੇ ਸਿੱਖ ਬੜੇ ਵੱਡੇ ਵਿਦਵਾਨ ਹੋ ਜਾਣਗੇ ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਉਸਦੇ ਤਾਈਂ ਉੱਤਰ ਦਿੰਦੇ ਹੋਏ (ਪੰਚਪਦੇ) ਪੰਜ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

## ਨਾ ਕਾਸੀ ਮਤਿ ਊਪਜੈ; ਨਾ ਕਾਸੀ ਮਤਿ ਜਾਇ ॥

ਹੇ ਪੰਡਿਤ ! ਨਾ ਹੀ ਕਾਂਸ਼ੀ ਵਿੱਚ ਜਾ ਕੇ ਕਿਸੇ ਨੂੰ ਆਤਮ ਵਿਸੈਣੀ ਮਤ (ਊਪਜੈ) ਪੈਦਾ ਹੋ ਸਕਦੀ ਹੈ ਤੇ ਨਾ ਹੀ ਕਾਂਸ਼ੀ ਵਿੱਚ ਜਾਣ ਕਰਕੇ ਵਿਸ਼ੈ ਵਿਸ਼ੈਣੀ ਮੱਤ, ਖੋਟੀ ਮੱਤ (ਜਾਇ) ਜਾਂਦੀ ਭਾਵ ਨਾਸ਼ ਹੁੰਦੀ ਹੈ। ਇਹ ਤਾਂ ਐਂਵੇ ਕਹਿਣ ਕਹਾਉਣ ਨੂੰ ਹੀ ਗੱਲ ਹੈ ਕਾਂਸ਼ੀ ਵਿੱਚ ਜਾ ਕੇ ਅਕਲ ਆ ਜਾਂਦੀ ਹੈ।

**ਅਥਵਾ :** ਗੁਰੂ ਸਾਹਿਬ ਜੀ ਦੇ ਉਪਦੇਸ਼ ਤੇ ਮੱਤ ਨੂੰ ਧਾਰਨ ਕੀਤੇ ਤੋਂ ਬਿਨਾਂ ਨਾ ਹੀ (ਕਾਸੀ) ਕਿਸੇ ਦੇ ਤਾਈਂ ਆਤਮ ਵਿਸ਼ੈਣੀ ਮੱਤ (ਊਪਜੈ) ਪੈਦਾ ਹੁੰਦੀ ਹੈ ਤੇ ਸਤਿਗੁਰਾਂ ਦੀ ਗੁਰਮਤਿ ਧਾਰਨ ਕਰਨ ਤੋਂ ਬਿਨਾਂ ਨਾ ਹੀ (ਕਾਸੀ) ਕਿਸੇ ਦੀ ਦੁਰਮਤ (ਜਾਇ) ਜਾਂਦੀ ਹੈ।

## ਸਤਿਗੁਰ ਮਿਲਿਐ, ਮਤਿ ਊਪਜੈ; ਤਾ ਇਹ ਸੋਝੀ ਪਾਇ ॥੧॥

ਸਤਿਗੁਰੂ ਸਾਹਿਬ ਜੀ ਦੇ ਨਾਲ (ਮਿਲਿਐ) ਮਿਲਨ ਕਰਕੇ (ਮਤਿ) ਆਤਮ ਵਿਸ਼ੈਣੀ ਮਤ, **ਵਾ:** ਗੁਰਮਤਿ ਪੈਦਾ ਹੁੰਦੀ ਹੈ ਤਾਂ ਹੀ (ਇਹ) ਇਸ ਜੀਵ ਨੂੰ ਸੰਸਾਰ ਦੇ ਅੰਦਰ ਆਉਣ ਦੀ (ਸੋਝੀ) ਸਮਝ (ਪਾਇ) ਪੈਂਦੀ ਹੈ ਕਿ ਮੈਂ ਇਸ ਸੰਸਾਰ ਵਿਚ ਕਿਸ ਵਾਸਤੇ ਆਇਆ ਹਾਂ ?

## ਹਰਿ ਕਥਾ ਤੂੰ ਸੁਣਿ ਰੇ ਮਨ; ਸਬਦੁ ਮੰਨਿ ਵਸਾਇ ॥

ਹੇ ਭਾਈ ! ਆਪਣੇ ਮਨ ਨੂੰ ਸਿੱਖਿਆ ਦੇਣਾ ਕਰ ਕਿ (ਰੇ) ਹੇ ਮਨਾ ! ਤੂੰ (ਹਰਿ) ਹਰੀ ਅਕਾਲ ਪੁਰਖ ਦੀ ਪ੍ਰਾਪਤੀ ਵਾਲੀ ਕਥਾ (ਸੁਣਿ) ਸ੍ਰਵਣ ਕਰ। ਅਤੇ
ਗੁਰੂ ਸਾਹਿਬ ਜੀ ਦੇ (ਸਬਦੁ) ਉਪਦੇਸ਼ ਨੂੰ **ਵਾ:** (ਸਬਦੁ) ਸਤਿਨਾਮ ਵਾਹਿਗੁਰੂ ਸ਼ਬਦ ਨੂੰ ਮਨ ਦੇ ਵਿੱਚ (ਵਸਾਇ) ਵਸਾਉਣਾ ਕਰ।

## ਇਹ ਮਤਿ ਤੇਰੀ ਥਿਰੁ ਰਹੈ; ਤਾਂ ਭਰਮੁ ਵਿਚਹੁ ਜਾਇ ॥੧॥ ਰਹਾਉ ॥

ਹੇ ਭਾਈ ! ਜੇਕਰ ਪਦਾਰਥਾਂ ਨੂੰ ਨਿਸ਼ਚੈ ਕਰਨ ਵਾਲੀ ਤੇਰੀ ਚੰਚਲ (ਮਤਿ) ਬੁੱਧੀ ਪਦਾਰਥਾਂ ਨੂੰ ਨਿਸ਼ਚੈ ਕਰਨ ਵੱਲੋਂ ਹਟ ਕੇ ਆਤਮ ਵਿਸ਼ੈਣੀ ਹੋ ਕਰਕੇ ਸਰੂਪ ਦੀ ਵਿਚਾਰ ਵਿੱਚ (ਥਿਰੁ) ਇਸਥਿਤ ਹੋ (ਰਹੈ) ਰਹੇ ਭਾਵ ਜਦੋਂ ਬੁੱਧੀ ਇਸਥਿਤ ਹੋ ਕੇ ਸਰੂਪ ਦੇ ਧਿਆਨ ਵਿੱਚ ਟਿਕਣ ਲੱਗ ਜਾਵੇਗੀ ਤਾਂ ਤੇਰੇ ਹਿਰਦੇ (ਵਿਚਹੁ) ਅੰਦਰੋਂ ਭੇਦ ਆਦਿਕ ੫ ਪ੍ਰਕਾਰ ਦਾ ਸਾਰਾ ਭਰਮ ਚਲਿਆ (ਜਾਇ) ਜਾਵੇਗਾ।

## ਹਰਿ ਚਰਣ ਰਿਦੈ ਵਸਾਇ ਤੂ; ਕਿਲਵਿਖ ਹੋਵਹਿ ਨਾਸੁ ॥

ਹੇ ਭਾਈ ! ਤੂੰ (ਹਰਿ) ਹਰੀ ਦੇ ਪੂਜਨੀਕ ਚਰਨਾਂ ਨੂੰ (ਰਿਦੈ ) ਹਿਰਦੇ ਵਿੱਚ (ਵਸਾਇ) ਵਸਾਉਣਾ ਕਰ। ਜਿਸ ਕਰਕੇ ਤੇਰੇ ਚਾਰ ਪ੍ਰਕਾਰ ਦੇ (ਕਿਲਵਿਖ) ਪਾਪ ਨਾਸ (ਹੋਵਹਿ) ਹੋ ਜਾਣਗੇ।

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥** *(ਅੰਗ : ੧੪੧੩)*

**ਵਾ:** (ਕਿਲ+ਵਿਖ) (ਕਿਲ) ਨਿਸਚੈ ਕਰਕੇ (ਵਿਖ) ਵਿਸ਼ਿਆਂ ਦੀ ਵਿਹੁ ਚਾੜ੍ਹਨ ਵਾਲੇ ਤੇਰੇ ਸਾਰੇ ਪਾਪ ਨਾਸ਼ ਹੋ ਜਾਣਗੇ।

## ਪੰਚ ਭੂ ਆਤਮਾ ਵਸਿ ਕਰਹਿ; ਤਾ ਤੀਰਥ ਕਰਹਿ ਨਿਵਾਸੁ ॥੨॥

ਹੇ ਭਾਈ ! ਜੇਕਰ ਤੂੰ (ਪੰਚ ਭੂ ਆਤਮਾ) ਪੰਜਾਂ ਭੂਤਾਂ ਦੇ (ਆਤਮਾ) ਪੁੱਤਰ ਭਾਵ ਪੰਜਾਂ ਭੂਤਾਂ (ਤੱਤਾਂ) ਦੀ ਸਤੋਗੁਣ ਅੰਸ਼ ਤੋ ਪੈਦਾ ਹੋਏ (ਆਤਮਾ) ਮਨ ਨੂੰ **ਵਾ:** ਪੰਜ ਗਿਆਨ ਇੰਦ੍ਰੇ ਤੇ ਛੇਵੇਂ ਮਨ ਨੂੰ, **ਵਾ:** (ਪੰਚ) ਸ਼ਬਦ,

ਸਪਰਸ਼ ਆਦਿਕ ਪੰਜਾਂ ਨੂੰ, (ਪੰਚ) ਕਾਮ, ਕ੍ਰੋਧ ਆਦਿਕ ਪੰਜਾਂ ਨੂੰ ਵੱਸ (ਕਰਹਿ) ਕਰ ਲਵੇਂਗਾ, ਆਪਣੇ ਅਧੀਨ ਕਰ ਲਵੇਗਾਂ ਤਾਂ ਸਮਝ ਲੈ ਕਿ ਤੂੰ ਤੀਰਥਾਂ 'ਤੇ ਨਿਵਾਸ (ਕਰਹਿ) ਕਰਨ ਵਾਲਾ ਹੈਂ। **ਵਾ:** ਤਾਂ ਤੇਰਾ ਤੀਰਥਾਂ 'ਤੇ ਨਿਵਾਸ ਕਰਨਾ ਸਫਲਾ ਹੈ, **ਵਾ:** (ਤਾ) ਤਦ ਹੀ ਤੂੰ ਆਤਮਨੰਦ ਰੂਪ ਤੀਰਥ **ਵਾ:** ਸਤਿਗੁਰੂ ਰੂਪ ਪਵਿੱਤਰ ਤੀਰਥ ਵਿੱਚ (ਨਿਵਾਸੁ) ਟਿਕਾਅ (ਕਰਹਿ) ਕਰੇਂਗਾ **ਵਾ:** ਆਤਮਾ ਰੂਪੀ ਤੀਰਥ ਵਿੱਚ ਨਿਵਾਸ ਕਰਕੇ ਭਾਵ ਇਸਥਿਤ ਹੋ ਕੇ (ਨਿ+ਵਾਸੁ) (ਵਾਸੁ) ਵਾਸ਼ਨਾਵਾਂ ਤੋਂ (ਨਿ) ਰਹਿਤ ਹੋ ਜਾਵੇਗਾ।

## ਮਨਮੁਖਿ ਇਹੁ ਮਨੁ ਮੁਗਧੁ ਹੈ; ਸੋਝੀ ਕਿਛੂ ਨ ਪਾਇ ॥

ਮਨਮੁਖ ਲੋਕਾਂ ਦਾ ਇਹ ਮਨ (ਮੁਗਧੁ) ਬੇਸਮਝ ਹੈ, ਕਿਉਂਕਿ ਉਹਨਾਂ ਦੇ ਅੰਦਰ ਗਿਆਨ ਨਹੀਂ ਹੈ ਅਤੇ ਉਹ (ਕਿਛੂ) ਕਿਸੇ ਪ੍ਰਕਾਰ ਦੀ ਧਰਮ, ਅਰਥ ਆਦਿਕਾਂ ਦੀ ਤੇ ਸਤ, ਸੰਤੋਖ, ਦਇਆ ਧਰਮ, ਵੀਚਾਰ ਨੂੰ ਧਾਰਨ ਦੀ ਸੋਝੀ ਨਹੀਂ (ਪਾਇ) ਪਾਉਂਦੇ ਸਮਝ ਨਹੀਂ ਪ੍ਰਾਪਤ ਕਰਦੇ।

## ਹਰਿ ਕਾ ਨਾਮੁ ਨ ਬੁਝਈ; ਅੰਤਿ ਗਇਆ ਪਛੁਤਾਇ ॥੩॥

ਜੋ ਪੁਰਖ (ਹਰਿ) ਹਰੀ ਪ੍ਰਮੇਸ਼ਰ ਦਾ ਨਾਮ ਸਤਿਗੁਰਾਂ ਪਾਸੋਂ ਨਹੀਂ (ਬੁਝਈ) ਪੁੱਛਦਾ, **ਵਾ:** ਪ੍ਰਮੇਸ਼ਰ ਦਾ ਜੋ ਨਾਮ ਹੈ, ਜਿਹੜਾ ਉਸ ਨੂੰ ਨਹੀਂ (ਬੁਝਈ) ਸਮਝਦਾ। ਉਹ ਆਪਣੇ ਮਨੁੱਖਾ ਜਨਮ ਨੂੰ ਪਾ ਕੇ, ਫਿਰ ਉਸਨੂੰ ਐਵੇਂ ਹੀ ਵਿਅਰਥ ਗੁਆ ਕਰਕੇ ਅੰਤ ਨੂੰ ਦੁਨੀਆਂ ਤੋਂ (ਪਛੁਤਾਇ) ਪਸਚਾਤਾਪ ਕਰਦਾ ਹੋਇਆ ਚਲਾ ਗਿਆ ਹੈ।

## ਇਹੁ ਮਨੁ ਕਾਸੀ, ਸਭਿ ਤੀਰਥ ਸਿਮ੍ਰਿਤਿ; ਸਤਿਗੁਰ ਦੀਆ ਬੁਝਾਇ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਨੇ ਸਾਨੂੰ (ਬੁਝਾਇ) ਸਮਝਾ (ਦੀਆ) ਦਿੱਤਾ ਹੈ ਕਿ ਇਹ ਮਨ ਹੀ ਕਾਂਸ਼ੀ ਆਦਿ (ਸਭਿ) ਸਾਰੇ ਤੀਰਥ ਤੇ (ਸਿਮ੍ਰਿਤਿ) ਸਿਮ੍ਰਤੀਆਂ ਰੂਪ ਹੈ। ਅਰਥਾਤ ਜਦੋਂ ਬ੍ਰਹਮ ਵਿੱਦਿਆ ਦੀ ਪ੍ਰਾਪਤੀ ਹੋ ਜਾਵੇ, ਉਦੋਂ ਇਹ ਮਨ ਹੀ ਕਾਂਸ਼ੀ ਬਣ ਜਾਂਦਾ ਹੈ, ਜਦੋਂ ਮਨ ਵਿਸ਼ਿਆ ਵੱਲੋਂ ਹਟ ਕੇ ਸ਼ੁੱਧ ਹੋ ਜਾਵੇ, ਉਦੋਂ ਮਨ ਵਿੱਚ ਹੀ ਸਾਰੇ ਤੀਰਥ ਹਨ। ਫਿਰ ਸਿਮਰਤੀਆਂ ਵਿੱਚ ਜੋ ਮਰਯਾਦਾ ਦੱਸੀ ਗਈ ਹੈ ਕਿ ਦਾਤਣ ਕਿਵੇਂ ਪਾੜਨੀ ਚਾਹੀਦੀ ਹੈ? ਕੁਰਲਾ ਕਿਵੇਂ ਕਰਨਾ ਚਾਹੀਦਾ ਹੈ ਆਦਿ? ਜਦੋਂ ਮਨ ਇਹ ਰਹਿਣੀ ਭਾਵ ਮਰਯਾਦਾ ਰੱਖਣ ਲੱਗ ਜਾਂਦਾ ਹੈ, ਉਦੋਂ ਸਾਰੀਆਂ ਸਿਮਰਤੀਆਂ ਵੀ ਇਸ ਮਨ ਦੇ ਵਿੱਚ ਹੀ ਹਨ। **ਵਾ:** ਪ੍ਰਮੇਸ਼ਰ ਦਾ (ਸਿਮ੍ਰਿਤਿ) ਸਿਮਰਨ ਕਰਨ ਕਰਕੇ ਜਦੋਂ (ਕਾਸੀ) ਪ੍ਰਕਾਸ਼ ਰੂਪ ਪ੍ਰਮੇਸ਼ਰ ਇਸ ਮਨ ਦੇ ਅੰਦਰ ਪ੍ਰਾਪਤ ਹੋ ਜਾਂਦਾ ਹੈ। ਉਦੋਂ ਸਾਰਿਆਂ ਵਿੱਚ (ਤੀਰਥ) ਪਵਿੱਤਰ ਰੂਪ ਵੀ ਮਨ ਹੀ ਹੈ। **ਵਾ:** ਉਦੋਂ ਮਨ ਵਿੱਚ ਸਾਰੀਆਂ ਸਿੰਮ੍ਰਤੀਆਂ ਦਾ ਗਿਆਨ ਅਤੇ ਸਾਰੇ ਤੀਰਥਾਂ ਦੀ ਪਵਿੱਤਰਤਾ ਆ ਕੇ ਵੱਸ ਜਾਂਦੀ ਹੈ।

**ਅਥਵਾ:** ਸਤਿਗੁਰਾਂ ਨੇ ਇਹ ਸਮਝਾ ਦਿੱਤਾ ਹੈ ਕਿ (ਕਾਸੀ) ਪ੍ਰਕਾਸ਼ ਸਰੂਪ ਪ੍ਰਮੇਸ਼ਰ ਦੀ ਪ੍ਰਾਪਤੀ ਕਰਨਾ ਹੀ ਕਾਂਸ਼ੀ ਵਿੱਚ ਵੱਸਣ ਦੀ ਨਿਆਈਂ, ਮਨ ਦੀਆਂ ਵਾਸ਼ਨਾਵਾਂ ਨੂੰ ਰੋਕਣਾ ਤੀਰਥਾਂ 'ਤੇ ਵੱਸਣ ਦੀ ਨਿਆਈਂ ਅਤੇ ਮਨ ਕਰਕੇ ਸਿਮਰਨ ਕਰਨਾ ਹੀ ਸਿੰਮ੍ਰਤੀਆਂ ਪੜ੍ਹਨ ਦੀ ਨਿਆਈਂ ਹੈ।

ਭਾਵ ਜਿਵੇਂ ਕਾਂਸ਼ੀ ਵਿਚ ਲੋਕ ਇਸ ਲਈ ਜਾ ਕੇ ਵੱਸਦੇ ਹਨ ਕਿ ਉੱਥੇ ਵੱਸਣ ਨਾਲ ਅੰਤ ਨੂੰ ਮੁਕਤੀ ਹੋ ਜਾਂਦੀ ਹੈ। ਪ੍ਰਕਾਸ਼ ਸਰੂਪ ਪ੍ਰਮੇਸ਼ਰ ਦੀ ਪ੍ਰਾਪਤੀ ਹੋਣ ਨਾਲ ਤਾਂ ਸਹਿਜੇ ਹੀ ਕੈਵਲ ਮੁਕਤੀ ਪਾ ਲਈਦੀ ਹੈ। ਇਸ ਕਰਕੇ ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਕਾਂਸ਼ੀ ਵਿਚ ਵੱਸਣ ਦੀ ਨਿਆਈਂ ਹੈ।

**ਅਠਸਠਿ ਤੀਰਥ ਤਿਸੁ ਸੰਗਿ ਰਹਹਿ; ਜਿਨ ਹਰਿ ਹਿਰਦੈ ਰਹਿਆ ਸਮਾਇ ॥੪॥**

(ਜਿਨ) ਜਿੰਨ੍ਹਾਂ ਦੇ ਹਿਰਦੇ ਵਿੱਚ ਹਰ ਵਕਤ (ਹਰਿ) ਹਰੀ ਪ੍ਰਮੇਸ਼ਰ (ਸਮਾਇ) ਸਮਾਇਆ, ਮਿਲਿਆ ਰਹਿੰਦਾ ਹੈ, ਉਹਨਾਂ ਮਹਾਂਪੁਰਖਾਂ ਨੂੰ ਇਸ਼ਨਾਨ ਕਰਾਉਣ ਵਾਸਤੇ (ਅਠਸਠਿ) ਅਠਾਹਠ ਤੀਰਥ ਹਰ ਵਕਤ (ਤਿਸੁ) ਉਹਨਾਂ ਦੇ (ਸੰਗਿ) ਨਾਲ (ਰਹਹਿ) ਰਹਿੰਦੇ ਹਨ।

ਜਿਸ ਤਰ੍ਹਾਂ ਪਟਨਾ ਸਾਹਿਬ ਵਿਖੇ ਸੇਠ ਜੈਤ ਮੱਲ ਜੀ ਪ੍ਰਮੇਸ਼ਰ ਵਿੱਚ ਸਮਾਧੀ ਲਾ ਕੇ ਬੈਠਦੇ ਸਨ ਤੇ ਗੰਗਾ ਗਊ ਦਾ ਰੂਪ ਧਾਰ ਕੇ ਉਨ੍ਹਾਂ ਦਾ ਇਸ਼ਨਾਨ ਕਰਵਾਉਂਦੀ ਸੀ। ਏਸੇ ਤਰ੍ਹਾਂ

## ਸਾਖੀ—ਰਾਜੇ ਪਰੂਰਵ ਦੀ

ਭਗਤ ਮਾਲਾ ਵਿੱਚ ਇਹ ਪ੍ਰਸੰਗ ਆਉਂਦਾ ਹੈ ਕਿ ਰਾਜਾ ਪਰੂਰਵ ਹਰ ਵਕਤ ਨਾਮ ਨੂੰ ਸੁਣਦਾ ਤੇ ਜਪਦਾ ਰਹਿੰਦਾ ਸੀ ਅਤੇ ਇਸਦੀ ਹਰ ਵਕਤ ਨਾਮ ਵਿੱਚ ਹੀ ਲਿਵ ਲੱਗੀ ਰਹਿੰਦੀ ਸੀ। ਇੱਕ ਦਿਨ ਕਿਸੇ ਤੀਰਥਾਂ 'ਤੇ ਇਸ਼ਨਾਨ ਕਰਨ ਵਾਲੇ ਨੇ ਕਿਹਾ ਕਿ ਹੇ ਰਾਜਾ ! ਜੇ ਅਠਾਹਠ ਤੀਰਥਾਂ ਤੇ ਇਸ਼ਨਾਨ ਕਰੀਏ ਤਾਂ ਬਹੁਤ ਫ਼ਲ ਪ੍ਰਾਪਤ ਹੁੰਦਾ ਹੈ। ਇਸ ਨੇ ਸੁਣ ਕੇ ਸੰਕਲਪ ਕੀਤਾ ਕਿ ਮੈਂ ਭੀ ਅਠਾਹਠ ਤੀਰਥਾਂ 'ਤੇ ਇਸ਼ਨਾਨ ਅਤੇ ਯਾਤਰਾ ਕਰਾਂ। ਅੰਤਰਜਾਮੀ ਜੀ ਨੇ ਇਸ ਦਾ ਸੰਕਲਪ ਜਾਣ ਕੇ ਇਸ ਨੂੰ ਨਿਸ਼ਚਾ ਕਰਾਉਣ ਵਾਸਤੇ ਕਿ ਨਾਮ ਦੀ ਮਹਿਮਾ ਵੱਡੀ ਹੈ। ਅਕਾਸ਼ ਬਾਣੀ ਦੁਆਰਾ ਕਿਹਾ ਕਿ ਹੇ ਰਾਜਾ ! ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਅਤੇ ਸਿਮਰਨ ਕਰਨ ਦੇ ਬਰਾਬਰ ਤੀਰਥਾਂ ਦਾ ਇਸ਼ਨਾਨ ਨਹੀਂ ਹੋ ਸਕਦਾ।

**ਨਾਮ ਤੁਲਿ ਕਛੁ ਅਵਰੁ ਨ ਹੋਇ ॥** *(ਅੰਗ : ੨੬੫)*

ਨਾਮ ਸਭ ਤੋਂ ਵੱਡਾ ਹੈ। ਜੇ ਤੇਰੀ ਇੱਛਾ ਹੈ ਤਾਂ ਸਾਰੇ ਤੀਰਥ ਤੇਰੇ ਕੋਲ ਰੂਪ ਧਾਰ ਕੇ ਆ ਜਾਣਗੇ ਤੂੰ ਇਸ਼ਨਾਨ ਕਰ ਲਵੀਂ। ਜਿੱਥੇ ਅੰਮ੍ਰਿਤ ਵੇਲੇ ਰਾਜਾ ਭਗਤੀ ਕਰਦਾ ਸੀ ਉਸ ਥਾਂ ਇਸਦੇ ਕੋਲ ਸਾਰੇ ਤੀਰਥ ਰੂਪ ਧਾਰ ਕੇ ਆ ਗਏ। ਅਤੇ ਆਵਾਜ਼ ਆਈ ਕਿ ਲਉ ਤੁਸੀਂ ਅਠਾਹਠ ਤੀਰਥਾਂ ਦੇ ਜਲ ਵਿੱਚ ਇਸ਼ਨਾਨ ਕਰ ਲਵੋ। ਇਸ ਨੇ ਇਸ਼ਨਾਨ ਕਰ ਲਿਆ ਅਤੇ ਸਾਰੇ ਸੰਕਲਪ ਮੇਟ ਕੇ ਨਾਮ ਨੂੰ ਸਭ ਤੋਂ ਵੱਡਾ ਜਾਣਕੇ ਨਾਮ ਦੇ ਸ੍ਰਵਣ ਅਤੇ ਸਿਮਰਨ ਵਿੱਚ ਜੁੜ ਗਿਆ। ਇਸ ਪ੍ਰਕਾਰ ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ ਅਠਾਹਠ ਤੀਰਥਾਂ ਦਾ ਇਸ਼ਨਾਨ ਵੀ ਹੋ ਜਾਂਦਾ ਹੈ।

**ਨੋਟ** : ਪ੍ਰਾਣ ਸੰਗਲੀ ਵਿੱਚ ਪ੍ਰਸੰਗ ਆਉਂਦਾ ਹੈ ਕਿ ਜੋਗੀਆਂ ਨੇ ਹਾਸ ਘਾਟ, ਅਨੰਤ ਘਾਟ ਆਦਿਕ ਅਠਾਹਠ ਘਾਟ ਸਰੀਰ ਦੇ ਅੰਦਰ ਹੀ ਮੰਨੇ ਹਨ।

**ਵਾ:** ਜਿਸਨੇ ਸਰੀਰ ਅੰਦਰਲੀਆਂ ਅਠਾਹਠ ਮੋਟੀਆਂ ਨਾੜਾਂ ਦਾ ਦਮਨ ਕੀਤਾ ਹੈ। ਜੋਗਾ ਅਭਿਆਸ ਦੁਆਰਾ ਪ੍ਰਾਪਤ ਹੋਣ ਵਾਲੇ ਅਨੰਤ, ਹਾਸ ਆਦਿਕ ਘਾਟ ਉਸਦੇ ਅੰਦਰ ਪਰਗਟ ਹੋ ਜਾਂਦੇ ਹਨ। ਸਾਰੇ ਤੀਰਥ ਵੀ ਸੂਖਮ ਰੂਪ ਕਰਕੇ ਉਸਦੇ ਨਾਲ ਰਹਿੰਦੇ ਹਨ। **ਵਾ:** ਜਿੰਨ੍ਹਾਂ ਨੇ (ਅਠ+ਸਠਿ) (ਅਠ) ਪੰਜ ਗਿਆਨ ਇੰਦ੍ਰੇ ਤੇ ਤਿੰਨ ਗੁਣ ਇਨ੍ਹਾਂ ਅੱਠਾਂ ਨੂੰ ਰੋਕ ਕੇ (ਸਠਿ) ਮੂਰਖਤਾਈ ਨੂੰ ਰੋਕ ਲਿਆ ਹੈ। ਅਠਾਹਠ ਤੀਰਥ ਹਰ ਵਕਤ ਉਹਨਾਂ ਦੇ (ਸੰਗਿ) ਨਾਲ ਰਹਿੰਦੇ ਹਨ। **ਵਾ:** ਅਠਾਹਠ ਤੀਰਥਾਂ ਨੂੰ ਪਵਿੱਤਰ ਕਰਨ ਵਾਲਾ ਹਰੀ ਪ੍ਰਮੇਸ਼ਰ ਉਹਨਾਂ ਦੇ ਨਾਲ ਰਹਿੰਦਾ ਹੈ।

**ਅਥਵਾ** : ਜਿੰਨ੍ਹਾਂ ਦੇ ਹਿਰਦੇ ਵਿੱਚ ਹਰ ਵਕਤ ਹਰੀ ਦਾ ਨਾਮ (ਸਮਾਇ) ਸਮਾਇਆ ਰਹਿੰਦਾ, ਮਿਲਿਆ ਰਹਿੰਦਾ ਹੈ। ਅਠਾਹਠ ਤੀਰਥ (ਤਿਸੁ) ਉਹਨਾਂ ਮਹਾਤਮਾ ਦੀ (ਸੰਗਿ) ਸੰਗਤ ਵਿੱਚ (ਰਹਹਿ) ਰਹਿੰਦੇ ਹਨ।

**ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥ ਤਹ ਬੈਕੁੰਠੁ ਜਹ ਨਾਮੁ ਉਚਰਹਿ ॥** *(ਅੰਗ : ੮੯੦)*

ਜਿੱਥੇ ਸੰਤ ਜਨ ਆਪਣੇ ਚਰਨ ਰੱਖਦੇ ਹਨ, ਉੱਥੇ ਅਠਾਹਠ ਤੀਰਥ ਬਣ ਜਾਂਦੇ ਹਨ ਤੇ ਜਿੱਥੇ ਸੰਤ ਜਨ ਪ੍ਰਮੇਸ਼ਰ ਦਾ ਨਾਮ ਉਚਾਰਦੇ ਹਨ, ਉਹ ਬੈਕੁੰਠ ਹੀ ਬਣ ਜਾਂਦਾ ਹੈ।

**ਨੋਟ** : ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਨੇ ਕਥਾ ਵਿੱਚ ਇਸ ਪ੍ਰਕਾਰ ਬਚਨ ਕੀਤੇ ਹਨ ਕਿ

ਲੋਕ ਤੀਰਥਾਂ ਵਿੱਚ ਇਸ਼ਨਾਨ ਕਰਕੇ ਆਪਣੇ ਪਾਪਾਂ ਦੀਆਂ ਮੈਲਾਂ ਲਾਹ ਜਾਂਦੇ ਹਨ। ਫਿਰ ਉਹ ਅਠਾਹਠ ਤੀਰਥ ਸੂਖਮ ਰੂਪ ਧਾਰ ਕੇ ਆਪਣੀ ਮੈਲ ਲਾਹੁਣ ਵਾਸਤੇ ਵਿਸਾਖੀ ਅਤੇ ਦੀਪਮਾਲਾ ਵਾਲੇ ਦਿਨ ਸ੍ਰੀ ਅੰਮ੍ਰਿਤਸਰ ਸਰੋਵਰ ਵਿੱਚ ਆ ਕੇ ਮਿਲਦੇ ਹਨ।

## ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ; ਏਕੁ ਵਸਿਆ ਮਨਿ ਆਇ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ ਸਤਿਗੁਰਾਂ ਨਾਲ (ਮਿਲਿਐ) ਮਿਲ ਕੇ (ਹੁਕਮੁ) ਆਗਿਆ ਨੂੰ (ਬੁਝਿਆ) ਪੁੱਛਿਆ ਹੈ, **ਵਾ:** (ਬੁਝਿਆ) ਸਮਝਿਆ ਹੈ, ਗੁਰਾਂ ਦੇ ਉਪਦੇਸ਼ ਦੁਆਰਾ ਉਹਨਾਂ ਦੇ ਮਨ ਵਿੱਚ (ਏਕੁ) ਇਕ ਅਦ੍ਵੈਤ ਰੂਪ ਵਾਹਿਗੁਰੂ (ਆਇ) ਆ ਕੇ ਵੱਸ ਗਿਆ ਹੈ।

## ਜੋ ਤੁਧੁ ਭਾਵੈ ਸਭੁ ਸਚੁ ਹੈ; ਸਚੇ ਰਹੇ ਸਮਾਇ ॥੫॥੬॥੮॥

ਜਿੰਨ੍ਹਾਂ ਨੇ ਇਸ ਪ੍ਰਕਾਰ ਨਿਸ਼ਚਾ ਕੀਤਾ ਹੈ ਕਿ ਹੇ ਮਹਾਰਾਜ ! (ਤੁਧੁ) ਆਪ ਜੀ ਨੂੰ ਜੋ ਵੀ (ਭਾਵੈ) ਭਾਉਂਦਾ ਹੈ, ਉਹ ਸਭ ਸੱਚ ਹੀ ਹੈ। **ਵਾ:** ਤੂੰ ਆਪ ਸਤ ਸਰੂਪ ਹੈਂ, ਤੇ ਸਭ ਵਿੱਚ ਵਿਆਪਕ ਹੈਂ। ਇਸ ਕਰਕੇ ਜਿੰਨ੍ਹਾਂ ਪਦਾਰਥਾਂ, ਥਾਵਾਂ ਵਿੱਚ ਤੂੰ ਵਰਤ ਰਿਹਾ ਹੈਂ, ਉਹ ਸਭ ਸੱਚ ਹੀ ਹਨ। ਇਸ ਪ੍ਰਕਾਰ ਜਾਣ ਕੇ ਉਹ ਗੁਰਮੁਖ ਜਨ ਸੱਚੇ ਅਕਾਲ ਪੁਰਖ ਵਾਹਿਗੁਰੂ ਵਿੱਚ ਸਮਾਏ ਰਹਿੰਦੇ ਹਨ।

## ਅੰਗ ੪੯੨

## ਗੂਜਰੀ ਮਹਲਾ ੩ ਤੀਜਾ ॥

**ਨੋਟ:** ਅੱਖਰਾਂ ਵਿੱਚ ਲਿਖਿਆ ਹੋਇਆ 'ਤੀਜਾ' ਵੀ ਬੋਲਣਾ ਹੈ, ਕਿਉਂਕਿ ਕਈ ਪੋਠੋਹਾਰੀਏ , ਗੁਜਾਰਤੀ ਲੋਕ (੩) ਨੂੰ 'ਤ੍ਰੈ' ਜਾਂ 'ਤਿੰਨ' ਪੜ੍ਹਦੇ ਹਨ, ਪਰ ਸਤਿਗੁਰੂ ਸਾਹਿਬ ਜੀ ਨੇ ਇੱਥੇ ਨਾਲ ਅੱਖਰਾਂ ਵਿੱਚ ਤੀਜਾ ਲਿਖ ਕੇ ਸੰਕੇਤ ਦਿੱਤਾ ਹੈ ਕਿ (੩) ਨੂੰ ਤਿੰਨ ਜਾ ਤ੍ਰੈ ਨਹੀ, ਬਲਕਿ 'ਤੀਜਾ' ਪੜ੍ਹਨਾ ਹੈ।

**ਉਥਾਨਕਾ :**

ਜਿਸ ਪੰਡਿਤ ਪ੍ਰਤੀ ਹਜ਼ੂਰ ਨੇ ਉਪਰੋਕਤ ਸ਼ਬਦ ਉਚਾਰਿਆ, ਉਹ ਕਹਿਣ ਲੱਗਾ ਕਿ ਮਹਾਰਾਜ ! ਇੱਕ ਕਾਂਸ਼ੀ ਹੀ ਸਾਡਾ ਵਿੱਦਿਆ ਦਾ ਖ਼ਜ਼ਾਨਾ ਸੀ। ਆਪ ਜੀ ਨੇ ਉਸਦਾ ਵੀ ਖੰਡਨ ਕਰ ਦਿੱਤਾ। ਉਸ ਵਕਤ ਉਸ ਪੰਡਿਤ ਨੂੰ ਸਮਝਾਉਂਦਿਆਂ ਉਚਾਰਦੇ ਹਨ।

**ਅਥਵਾ :** ਜਿਸ ਵਕਤ ਪੰਡਿਤ ਬੇਣੀ ਆਦਿਕ ਹੋਰ ਸਿੱਖ ਗੁਰੂ ਸਾਹਿਬ ਜੀ ਦੀ ਸਰਣ ਵਿੱਚ ਆਏ ਉਸ ਵਕਤ ਗੁਰੂ ਸਾਹਿਬ ਜੀ ਨੇ ਉਹਨਾਂ ਦੇ ਤਾਈਂ ਪਰਮ ਪਵਿੱਤਰ ਉਪਦੇਸ਼ ਬਖਸ਼ਦਿਆਂ ਹੋਇਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਏਕੋ ਨਾਮੁ ਨਿਧਾਨੁ ਪੰਡਿਤ; ਸੁਣਿ ਸਿਖੁ ਸਚੁ ਸੋਈ ॥

ਹੇ *(ਪੰਡਿਤ) ਵਿਦਵਾਨ ! (ਏਕੋ) ਇਕ ਅਦਵੈਤ ਰੂਪ ਪ੍ਰਮੇਸ਼ਰ ਦਾ ਨਾਮ ਹੀ ਸਾਰਿਆਂ ਸੁੱਖਾਂ ਦਾ (ਨਿਧਾਨੁ)

---

* **ਪੰਡਿਤ** : ਜਿਸਦੀ (ਪੰਡਾ) ਬੁੱਧੀ ਸ਼ਾਸਤਰਾਂ ਦੇ ਸਿਧਾਂਤ ਜਾਨਣ ਨੂੰ ਕੁਸ਼ਲ ਹੋਵੇ, ਉਸਨੂੰ ਪੰਡਿਤ ਕਿਹਾ ਜਾਂਦਾ ਹੈ। **ਵਾ:** ਜਿਹੜਾ ਤਿੰਨਾਂ ਗੁਣਾਂ ਦੀ ਪੰਡ ਨੂੰ ਲਾਹ ਦਿੰਦਾ ਹੈ, ਉਸ ਨੂੰ ਵੀ ਪੰਡਿਤ ਕਿਹਾ ਜਾਂਦਾ ਹੈ। ਯਥਾ :

**ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥** (ਅੰਗ : ੧੨੬੧)

ਖਜ਼ਾਨਾ ਹੈ। ਸਤਿਗੁਰਾਂ ਦੁਆਰਾ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਉਸ ਨਾਮ ਨੂੰ (ਸੁਣਿ) ਸ੍ਰਵਣ ਕਰ **ਵਾ:** ਸਾਡੀ ਇਸ ਸਿੱਖਿਆ ਦੇ ਤਾਈਂ ਸੁਨਣਾ ਕਰ। ਫਿਰ ਸਤਿਗੁਰਾਂ ਦੀ (ਸਿਖੁ) ਸਿੱਖਿਆ ਦਾ ਮੰਨਣ ਕਰ, ਫਿਰ ਨਿਧਿਆਸਣ ਭਾਵ ਕਮਾਈ ਕਰ। ਜਿਸ ਕਰਕੇ ਤੂੰ (ਸੋਈ) ਉਸ ਸੱਚ ਸਰੂਪ ਪ੍ਰਮੇਸ਼ਰ ਦਾ ਰੂਪ ਹੀ ਹੋ ਜਾਵੇਂਗਾ। **ਵਾ** : ਇਹ (ਸਿਖੁ) ਸਿੱਖਿਆ ਨੂੰ ਸੁਣਨਾ ਕਰ ਕਿ ਇਕ (ਸੋਈ) ਉਹੀ ਪ੍ਰਮੇਸ਼ਰ ਹੀ (ਸਚੁ) ਸੱਚਾ ਹੈ।

### ਦੂਜੈ ਭਾਇ ਜੇਤਾ ਪੜਹਿ; ਪੜਤ ਗੁਣਤ ਸਦਾ ਦੁਖੁ ਹੋਈ ॥੧॥

ਤੂੰ (ਦੂਜੈ ਭਾਇ) ਦ੍ਵੈਤ ਭਾਵ ਨੂੰ ਲੈ ਕੇ (ਜੇਤਾ) ਜਿਤਨਾ ਵੀ (ਪੜਹਿ) ਪੜ੍ਹੇਂਗਾ। ਚਾਹੇ ਤੂੰ ਵੇਦਾਂ ਦੇ, ਵਿਆਕਰਣ ਦੇ ਪਾਠ (ਪੜਤ) ਪੜ੍ਹ ਲੈ,ਚਾਹੇ ਉਹਨਾਂ ਦੇ ਅਰਥਾਂ ਦੀ (ਗੁਣਤ) ਵਿਚਾਰ ਕਰ ਲੈ ਭਾਵ ਅਰਥ ਸਿੱਖ ਲੈ, ਪਰ ਮਾਇਕੀ ਸੁਭਾਅ ਹੋਣ ਕਰਕੇ, ਈਰਖਾ ਕਰਕੇ, ਜਲਪ, ਵਿਤੰਡਾਵਾਦ ਆਦਿਕਾਂ ਵਿੱਚ ਪੈਣ ਕਰਕੇ ਤੈਨੂੰ ਸਦਾ ਹੀ ਜੰਮਣ ਮਰਨ ਦੇ ਦੁੱਖ, **ਵਾ:** (ਦੁਖੁ) ਕਲੇਸ਼ਾਂ ਦੀ ਹੀ ਪ੍ਰਾਪਤੀ (ਹੋਈ) ਹੋਵੇਗੀ।

### ਹਰਿ ਚਰਣੀ ਤੂੰ ਲਾਗਿ ਰਹੁ; ਗੁਰ ਸਬਦਿ ਸੋਝੀ ਹੋਈ ॥

ਹੇ ਪਿਆਰਿਆ! ਤੂੰ ਆਪਣੇ ਚਿਤ ਨੂੰ ਜੋੜ ਕਰਕੇ ਹਰੀ ਦੇ ਚਰਨਾਂ ਕਮਲਾਂ ਵਿੱਚ (ਲਾਗਿ) ਲੱਗਾ ਰਹਿ ਅਤੇ ਗੁਰਾਂ ਦੇ ਸ਼ਬਦ ਦੀ ਕਮਾਈ ਕਰ। ਕਿਉਂਕਿ ਜਿਸ ਕਿਸੇ ਨੂੰ ਵੀ ਸਰੂਪ ਦੀ ਸੋਝੀ, ਸਮਝ ਪ੍ਰਾਪਤ ਹੋਈ ਹੈ, ਉਸ ਨੂੰ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਕਮਾਉਣ ਕਰਕੇ ਹੀ ਹੋਈ ਹੈ।

### ਹਰਿ ਰਸੁ ਰਸਨਾ ਚਾਖੁ ਤੂੰ; ਤਾਂ ਮਨੁ ਨਿਰਮਲੁ ਹੋਈ ॥੧॥ਰਹਾਉ ॥

ਹੇ ਪੰਡਿਤ! (ਹਰਿ) ਹਰੀ ਦੇ ਨਾਮ ਰਸ ਨੂੰ ਹਿਰਦੇ ਵਿੱਚ ਵੀ ਵਸਾ ਤੇ ਰਸਨਾ ਕਰਕੇ ਵੀ (ਚਾਖੁ) ਚੱਖਣਾ ਕਰ, ਭਾਵ ਧਾਰਨ ਕਰ ਤਾਂ ਤੇਰਾ ਮਨ ਵਿਕਾਰਾਂ ਦੀ, ਮਲ-ਵਿਖੇਪ ਆਦਿਕਾਂ ਦੀ (ਨਿਰਮਲੁ) ਮੈਲ ਤੋਂ ਰਹਿਤ ਹੋ ਕੇ ਭਾਵ ਸ਼ੁੱਧ (ਹੋਈ) ਹੋ ਜਾਵੇਗਾ।

### ਸਤਿਗੁਰ ਮਿਲਿਐ ਮਨੁ ਸੰਤੋਖੀਐ; ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ॥

ਹੇ ਭਾਈ! ਸਤਿਗੁਰਾਂ ਨਾਲ (ਮਿਲਿਐ) ਮਿਲ ਕੇ ਜਦੋਂ ਤੇਰੇ ਮਨ ਨੂੰ "ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ" ਰੂਪ ਸੰਤੋਖ ਆ ਗਿਆ ਤਾਂ ਫਿਰ ਤੈਨੂੰ ਕਦੇ ਵੀ ਤ੍ਰਿਸ਼ਨਾ ਦੀ ਭੁੱਖ ਨਹੀਂ (ਹੋਇ) ਹੋਵੇਗੀ ਭਾਵ ਨਹੀਂ ਲੱਗੇਗੀ। ਅਰਥਾਤ ਸਤਿਗੁਰਾਂ ਨਾਲ ਮਿਲ ਕੇ ਹੀ ਮਨ ਪੂਰਾ ਸੰਤੁਸ਼ਟ ਹੁੰਦਾ ਹੈ ਹੋਰ ਪਦਾਰਥਾਂ ਨੂੰ ਵੇਖਣ, ਸੁਨਣ, ਸੁੰਘਣ ਕਰਕੇ ਕਦੇ ਵੀ ਮਨ ਨੂੰ ਸੰਤੋਖ ਨਹੀਂ ਆਉਂਦਾ।

### ਨਾਮੁ ਨਿਧਾਨੁ ਪਾਇਆ; ਪਰ ਘਰਿ ਜਾਇ ਨ ਕੋਇ ॥੨॥

ਜਿੰਨਾਂ ਨੇ ਗੁਰਾਂ ਦੇ ਪਾਸੋਂ ਨਾਮ ਦਾ (ਨਿਧਾਨੁ) ਖਜਾਨਾ (ਪਾਇਆ) ਪਾ ਲਿਆ ਹੈ। ਉਹ (ਪਰ) ਪਰਾਏ ਭਾਵ ਹੋਰਾਂ ਦੇਵੀ ਦੇਵਤਿਆਂ ਦੀ (ਕੋਇ) ਕੋਈ ਵੀ ਪੂਜਾ ਆਦਿਕ ਕਰਨ ਲਈ ਉਹਨਾਂ ਦੇ ਸ਼ਿਵਾਲਿਆਂ, ਮੰਦਰਾਂ ਰੂਪ ਘਰਾਂ ਵਿੱਚ (ਜਾਇ ਨ) ਨਹੀਂ ਜਾਂਦੇ ਹਨ। **ਵਾ:** ਉਹ ਜੂਨਾਂ ਰੂਪ ਪਰਾਏ ਘਰਾਂ ਵਿੱਚ ਨਹੀਂ ਜਾਵੇਗਾ। **ਵਾ:** ਕਾਮ ਕ੍ਰੋਧ ਆਦਿਕਾਂ ਦੀ ਸੰਗਤ ਰੂਪ ਪਰਾਏ ਘਰ ਵਿੱਚ ਨਹੀਂ ਜਾਵੇਗਾ। **ਵਾ:** ਗੁਰਮਤਿ ਤੋਂ ਉਲਟ ਹੋਰਾਂ ਮੱਤਾਂ-ਮਤਾਂਤਰਾਂ ਦੇ ਭੇਖਾਂ ਰੂਪ (ਪਰ ਘਰਿ) ਪਰਾਏ ਘਰ ਵਿੱਚ ਨਹੀਂ ਜਾਵੇਗਾ।

## ਕਥਨੀ ਬਦਨੀ ਜੇ ਕਰੇ; ਮਨਮੁਖਿ ਬੂਝ ਨ ਹੋਇ ॥

ਜੇਕਰ ਕੋਈ ਮਨੁੱਖ ਗੁਰਾਂ ਪਾਸੋਂ ਉਪਦੇਸ਼ ਲੈ ਕੇ, ਉਸਨੂੰ ਧਾਰਨ ਕੀਤੇ ਤੋਂ ਬਗੈਰ (ਕਥਨੀ) ਕਥਾ ਤੇ (ਬਦਨੀ) ਕਵੀਸ਼ਰੀ ਆਦਿਕ ਕਰਨੀ ਵੀ ਸਿੱਖ ਲਵੇ, ਪਰ ਮਨ ਨੂੰ ਹੀ ਮੁਖੀ ਰੱਖੇ, ਮਨ ਦੇ ਹੀ ਆਖੇ ਲੱਗੇ ਤਾਂ ਉਸ ਨੂੰ ਪ੍ਰਮੇਸ਼ਰ ਦੀ (ਬੂਝ) ਸਮਝ ਨਹੀਂ (ਹੋਇ) ਹੋ ਸਕਦੀ।

## ਗੁਰਮਤੀ ਘਟਿ ਚਾਨਣਾ; ਹਰਿ ਨਾਮੁ ਪਾਵੈ ਸੋਇ ॥੩॥

ਜਿੰਨ੍ਹਾ ਨੂੰ ਗੁਰਮਤ ਦੀ ਪ੍ਰਾਪਤੀ ਹੋਈ ਹੈ, ਉਹ ਗੁਰਮੁਖ ਬਣੇ ਹਨ ਤੇ ਉਹਨਾਂ ਦੇ (ਘਟਿ) ਹਿਰਦੇ ਦੇ ਅੰਦਰ ਹੀ ਬ੍ਰਹਮ ਗਿਆਨ ਦਾ (ਚਾਨਣਾ) ਪ੍ਰਕਾਸ਼ ਹੋਇਆ ਹੈ ਅਤੇ (ਸੋਇ) ਉਹ ਪੁਰਖ ਜੀਵਨ ਮੁਕਤੀ ਦੇ ਵਾਸਤੇ ਹਰੀ ਪ੍ਰਮੇਸ਼ਰ ਦੇ ਨਾਮ ਦੀ (ਪਾਵੈ) ਪ੍ਰਾਪਤੀ ਕਰਦੇ ਹਨ।

## ਸੁਣਿ ਸਾਸਤ੍ਰ ਤੂੰ ਨ ਬੁਝਹੀ; ਤਾ ਫਿਰਹਿ ਬਾਰੋ ਬਾਰ ॥

ਹੇ ਪੰਡਿਤ! ਤੂੰ ਛੇ ਸ਼ਾਸ਼ਤਰ, ਅਠਾਰਾਂ ਪੁਰਾਣ ਵੀ (ਸੁਣਿ) ਸੁਣੇ ਹਨ, ਪਰ ਤੂੰ ਫਿਰ ਵੀ ਆਪਣੇ ਆਤਮਾ ਨੂੰ ਨਹੀਂ (ਬੁਝਹੀ) ਬੁੱਝਦਾ, ਸਮਝਦਾ। (ਤਾ) ਤਾਂਹੀਓ ਹੀ ਤੂੰ (ਬਾਰੋ ਬਾਰ) ਦਰਾਂ-ਦਰਾਂ 'ਤੇ ਭਟਕਦਾ (ਫਿਰਹਿ) ਫਿਰਦਾ ਰਹਿੰਦਾ ਹੈਂ ਕਿ ਕੋਈ ਮੇਰੇ ਕੋਲੋਂ ਕਥਾ ਕਰਵਾ ਲਵੋ, ਕੋਈ ਮੈਨੂੰ ਪੂਜਾ ਦੇ ਦਿਉ। **ਵਾ:** ਤਾਂਹੀਓ ਤੂੰ ਸੰਸਾਰ ਰੂਪ ਘਰ ਦੇ ਅੰਦਰ ਪ੍ਰਤੱਖ (ਬਾਰੋ ਬਾਰ) ਦਰਾਂ-ਦਰਾਂ ਵਿੱਚ ਤੁਰਿਆ ਫਿਰਦਾ ਹੈਂ। **ਵਾ:** ਤਾਂਹੀਓ ਤੂੰ ਦੇਵੀ-ਦਵੇਤਿਆਂ ਦੇ (ਬਾਰੋ ਬਾਰ) ਦਰਵਾਜਿਆਂ-ਦਰਵਾਜਿਆਂ, ਦਰਾਂ-ਦਰਾਂ ਵਿੱਚ ਤੁਰਿਆ ਫਿਰਦਾ ਹੈਂ। ਕਦੇ ਭੈਰਉ ਦੀ ਉਪਾਸ਼ਨਾ ਕਰਦਾ ਹੈਂ ਤੇ ਕਦੇ ਕਿਸੇ ਦੇਵਤੇ ਨੂੰ ਤੇ ਕਦੇ ਕਿਸੇ ਦੇਵਤੇ ਨੂੰ ਮਨਾਉਂਦਾ ਹੈਂ। **ਵਾ:** ਤਾਂਹੀਓ ਤੂੰ ਪੁਨਾ-ਪੁਨਾ ਜੂਨਾਂ ਰੂਪ (ਬਾਰੋ ਬਾਰ) ਦਰਾਂ-ਦਰਾਂ ਵਿੱਚ ਭਰਮਦਾ ਫਿਰਦਾ ਹੈਂ।

## ਸੋ ਮੂਰਖੁ ਜੋ ਆਪੁ ਨ ਪਛਾਣਈ; ਸਚਿ ਨ ਧਰੇ ਪਿਆਰੁ ॥੪॥

ਜਿਸਨੇ ਆਪਣੇ ਆਤਮ ਸਰੂਪ ਨੂੰ ਨਹੀਂ (ਪਛਾਣਈ) ਪਛਾਣਿਆ ਅਤੇ ਸੱਚ ਵਿੱਚ ਪਿਆਰ ਨਹੀਂ ਧਾਰਿਆ, (ਸੋ) ਉਹ ਮੂਰਖ ਹੈ।

**ਪ੍ਰਸ਼ਨ :** ਮਹਾਰਾਜ! ਆਤਮਾ ਸਰੂਪ ਦੀ ਪਛਾਣ ਕਿਵੇਂ ਹੁੰਦੀ ਹੈ?

**ਉੱਤਰ :** **ਵਾ:** ਜੇਕਰ (ਨ) ਪੁਰਸ਼ (ਸਚਿ) ਸੱਚੇ ਨਾਮ ਵਿੱਚ ਪਿਆਰ (ਧਰੇ) ਧਾਰਨਾ ਕਰੇ। ਤਾਂ ਆਪਣੇ ਆਤਮਾ ਸਰੂਪ ਦੀ ਪਛਾਣ ਹੁੰਦੀ ਹੈ।

## ਸਚੈ ਜਗਤੁ ਡਹਕਾਇਆ; ਕਹਣਾ ਕਛੂ ਨ ਜਾਇ ॥

(ਸਚੈ) ਸੱਚੇ ਪਾਤਸ਼ਾਹ ਨੇ (ਜਗਤੁ) ਸੰਸਾਰ ਦੇ ਜੀਵਾਂ ਦੀ ਕਰਨੀ ਅਨੁਸਾਰ ਚੰਗੇ ਕਰਮ ਕਰਨ ਵਾਲੇ ਸਕਾਮੀਆਂ ਨੂੰ ਸਵਰਗ ਆਦਿਕਾਂ ਦੀ ਵਾਸ਼ਨਾ ਵਿੱਚ ਤੇ ਮੰਦ ਕਰਮੀਆਂ ਨੂੰ ਟੇਢੀਆਂ ਜੂਨਾਂ ਵਿੱਚ ਭਰਮਾਉਣ ਰੂਪ (ਡਹਕਾਇਆ) ਭਟਕਾ ਛੱਡਿਆ ਹੈ। ਜਿਹੋ ਜਿਹਾ ਮੂੰਹ ਹੈ, ਉਹੋ ਜਿਹੀ ਸ਼ਕਲ ਦਿਖਾਈ ਹੈ ਭਾਵ ਜਿਹੋ ਜਿਹੇ ਉਹਨਾਂ ਦੇ ਕਰਮ ਸਨ। ਸੱਚੇ ਪ੍ਰਮੇਸ਼ਰ ਨੇ ਉਹਨਾਂ ਨੂੰ ਉਹੋ ਜਿਹਾ ਹੀ ਫਲ ਦਿੱਤਾ ਹੈ। ਜੇਕਰ ਆਪਣੇ ਵੱਲੋਂ ਮਹਾਰਾਜ ਨੂੰ ਕੁਝ ਕਹਿਣ ਦਾ ਯਤਨ ਕਰੀਏ, ਤਾਂ (ਕਛੂ) ਕੁੱਝ ਵੀ (ਕਹਣਾ) ਕਿਹਾ ਨਹੀਂ (ਜਾਇ) ਜਾਂਦਾ ਹੈ।

**ਅਥਵਾ :** ਜਗਤ ਨੇ ਆਪਣੇ ਆਪ ਨੂੰ (ਸਚੈ) ਸੱਚੇ ਪ੍ਰਮੇਸ਼ਰ ਵੱਲੋਂ (ਡਹਕਾਇਆ) ਭਟਕਾ ਲਿਆ ਹੈ। ਇਸ ਕਰਕੇ ਇਸ ਪਾਸੋਂ ਪ੍ਰਮੇਸਰ ਦਾ ਕੁਝ ਵੀ ਭਾਵ ਥੋੜ੍ਹਾ ਜਿੰਨਾ ਨਾਮ ਵੀ ਕਿਹਾ ਨਹੀਂ ਜਾਂਦਾ।

## ਨਾਨਕ, ਜੋ ਤਿਸੁ ਭਾਵੈ ਸੋ ਕਰੇ; ਜਿਉ ਤਿਸ ਕੀ ਰਜਾਇ ॥੫॥੭॥੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ (ਤਿਸੁ) ਉਸ ਵਾਹਿਗੁਰੂ ਨੂੰ (ਭਾਵੈ) ਭਾਉਂਦਾ ਹੈ, ਜੇਕਰ ਤੂੰ (ਸੋ) ਉਸੇ ਤਰ੍ਹਾਂ ਕਰੇਂ ਤਾਂ ਮੁਕਤ ਹੋ ਜਾਵੇਂਗਾ ਅਤੇ (ਜਿਉ) ਜਿਵੇਂ ਵੇਦਾਂ, ਸ਼ਾਸ਼ਤਰਾ ਦੁਆਰਾ (ਤਿਸ) ਉਸ ਪ੍ਰਮੇਸ਼ਰ ਦਾ ਭਾਣਾ ਮੰਨਣ (ਕੀ) ਦੀ (ਰਜਾਇ) ਆਗਿਆ ਹੈ। ਜੇਕਰ ਉਸ ਆਗਿਆ ਅਨੁਸਾਰ ਚੱਲੇਂ ਤਾਂ ਤੂੰ ਮਾਇਆ ਦੀ ਭਟਕਣ ਤੋਂ ਹੱਟ ਸਕਦਾ ਹੈਂ।

**ਅਥਵਾ** : ਜੋ ਉਸ ਵਾਹਿਗੁਰੂ ਨੂੰ (ਭਾਵੈ) ਭਾਉਂਦਾ ਹੈ, ਉਸੇ ਤਰ੍ਹਾਂ ਹੀ ਉਹ ਪਿੱਛੇ (ਕਰੇ) ਕਰਦਾ ਸੀ, ਹੁਣ ਕਰਦਾ ਹੈ ਤੇ ਅੱਗੇ ਵੀ ਉਸੇ ਤਰ੍ਹਾਂ ਹੀ ਕਰੇਗਾ। ਇਸ ਲਈ (ਜਿਉ) ਜਿਵੇਂ ਉਸ ਦੀ (ਰਜਾਇ) ਆਗਿਆ ਹੈ। ਉਸੇ ਤਰ੍ਹਾਂ ਹੀ ਚੱਲਣਾ ਚਾਹੀਦਾ ਹੈ ਭਾਵ ਉਸਦਾ ਭਾਣਾ ਮੰਨਣਾ ਚਾਹੀਦਾ ਹੈ।

ਸੋ, ਇਹ ਸੱਤ ਸ਼ਬਦ ਤੀਸਰੇ ਪਾਤਸ਼ਾਹ ਜੀ ਨੇ ਉਚਾਰਨ ਕੀਤੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

## ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧

**ਨੋਟ** : ਸ੍ਰੀ ਰਹਿਰਾਸ ਸਾਹਿਬ ਤੇ ਰਾਗੁ ਗੂਜਰੀ ਵਿਚ ਆਏ ਦੋਹਾਂ ਸ਼ਬਦਾਂ ਦੇ ਪਾਠ-ਭੇਦ ਵੇਖਣ ਵਾਸਤੇ ਵੇਖੋ 'ਸ਼੍ਰੋਮਣੀ ਦਮਦਮੀ ਸਟੀਕ' ਪਹਿਲੀ ਪੋਥੀ, ਪੰਨਾ ਨੰ. ੭੦੧

**ਪਹਿਲੀ ਉਥਾਨਕਾ** :

ਜਿਸ ਵਕਤ ਬੀਬੀ ਭਾਨੀ ਜੀ ਦਾ ਅਨੰਦ ਕਾਰਜ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਹੋਇਆ ਤਾਂ ਉਸ ਵਕਤ ਸ੍ਰੀ ਗੁਰੂ ਅਮਰਦਾਸ ਜੀ ਨੇ ਪ੍ਰਸੰਨ ਹੋ ਕੇ ਕਿਹਾ ਕਿ ਹੇ ਪੁਰਖਾ! ਸਾਡੀ ਕੁਲ ਦੀ ਮਰਯਾਦਾ ਹੈ ਕਿ ਸ਼ਾਦੀ ਤੋ ਬਾਅਦ ਜਵਾਈ ਜੋ ਕੁੱਝ ਵੀ ਮੰਗੇ, ਉਸਨੂੰ ਉਹ ਦਿੱਤਾ ਜਾਂਦਾ ਹੈ। ਇਸ ਲਈ ਹੁਣ ਜੋ ਕੁੱਝ ਵੀ ਤੁਹਾਨੂੰ ਚਾਹੀਦਾ ਹੈ, ਉਹ ਸਾਡੇ ਪਾਸੋਂ ਮੰਗਣਾ ਕਰੋ। ਅਸੀਂ ਉਹੋ ਹੀ ਤੁਹਾਨੂੰ ਦੇਣਾ ਕਰੀਏ। ਉਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜੋ ਸਤਿਗੁਰੂ ਅਮਰਦਾਸ ਜੀ ਤੋਂ ਵਰ ਮੰਗਿਆ ਸੀ। ਗੁਰਤਾਗੱਦੀ 'ਤੇ ਬਿਰਾਜਮਾਨ ਹੋਣ ਤੋਂ ਬਾਅਦ ਉਸ ਵਰ ਬਾਬਤ ਦੱਸਦੇ ਹੋਏ ਇਸ ਪਵਿੱਤਰ ਸਬਦ ਵਿੱਚ ਹਜੂਰ ਫਰਮਾਉਂਦੇ ਹਨ।

**ਦੂਸਰੀ ਉਥਾਨਕਾ** :

ਜਿਸ ਵੇਲੇ ਗੁਰਸਿੱਖ ਸਤਿਗੁਰਾਂ ਦੇ ਪਵਿੱਤਰ ਚਰਨਾਂ ਵਿੱਚ ਪਹੁੰਚੇ ਤਾਂ ਸਤਿਗੁਰੂ ਸਾਹਿਬ ਜੀ ਉਹਨਾਂ ਨੂੰ ਵਰ ਮੰਗਣ ਦੀ ਜਾਚ ਦੱਸਦੇ ਹਨ ਕਿ ਸਤਿਗੁਰਾਂ ਤੋਂ ਇਸ ਪ੍ਰਕਾਰ ਗਰੀਬੀ ਧਾਰ ਕੇ ਜਾਚਨਾ ਕਰੋ।

(੧) ਇਕ ਅਦ੍ਵੈਤ ਰੂਪ ਪ੍ਰਮੇਸ਼ਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਤੀਸਰੀ ਉਥਾਨਕਾ** :

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਬਾਉਲੀ ਸਾਹਿਬ ਜੀ ਦੀ ਕਾਰ ਸੇਵਾ ਕਰਵਾ ਰਹੇ ਸਨ। ਉਸ ਵੇਲੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਵੀ ਉੱਥੇ ਸੇਵਾ ਕਰ ਰਹੇ ਸਨ। ਦਿਨ-ਰਾਤ ਹਰ ਵਕਤ ਪਾਣੀ ਦੀਆਂ ਗਾਗਰਾਂ ਅਤੇ ਮਿੱਟੀ ਦਾ ਟੋਕਰਾ ਸਿਰ 'ਤੇ ਢੋਣ ਕਰਕੇ ਆਪ ਜੀ ਦੇ ਸੀਸ ਉੱਪਰ ਕਿਰਮ ਤਕ ਚੱਲ ਗਏ। ਇੱਕ ਦਿਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪ ਜੀ ਦੀ ਪ੍ਰੀਖਿਆ ਲੈਣ ਵਾਸਤੇ ਆਪਣੇ

ਪਾਸ ਆਵਾਜ ਮਾਰ ਕੇ ਆਖਿਆ ਕਿ ਪੁਰਖਾ! ਤੂੰ ਇਸ ਸੇਵਾ ਦੇ ਯੋਗ ਨਹੀਂ ਹੈਂ। ਤੂੰ ਆਪਣੀ ਕੀਤੀ ਮਿਹਨਤ ਬਦਲੇ ਪੈਸੇ ਲੈ ਅਤੇ ਇਸ਼ਨਾਨ ਕਰਕੇ ਵਿਹਲਾ ਹੋ। ਸ੍ਰੀ ਗੁਰੂ ਰਾਮਦਾਸ ਜੀ ਨੇ ਸੋਚਿਆ ਕਿ ਸਤਿਗੁਰੂ ਜੀ ਮੇਰੇ ਨਾਲ ਨਰਾਜ਼ ਹੋਏ ਹਨ। ਉਸ ਵੇਲੇ ਨਿਮਰਤਾ ਧਾਰ ਕੇ ਹੱਥ ਜੋੜ ਕੇ ਇਸ ਪ੍ਰਕਾਰ ਬੇਨਤੀ ਰੂਪ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਹਰਿ ਕੇ ਜਨ, ਸਤਿਗੁਰ ਸਤ ਪੁਰਖਾ;

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀਉ! ਆਪ ਜੀ (ਹਰਿ) ਹਰੀ ਦੇ (ਜਨ) ਪਿਆਰੇ **ਵਾ:** ਹਰੀ ਦੇ (ਜਨ) ਜਾਨਣ ਵਾਲੇ, **ਵਾ:** ਹਰੀ ਦੀ ਭਗਤੀ ਸੰਸਾਰ ਨੂੰ (ਜਨ) ਜਨਾਉਣ ਵਾਲੇ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤੀਜੇ ਸਰੂਪ ਹੋਣ ਕਰਕੇ ਸਤਿਗੁਰੂ ਸਰੂਪ ਹੋ **ਵਾ:** (ਸਤਿ+ਗੁਰ) ਸਤ ਸਰੂਪ ਤੇ (ਗੁਰ) ਚੇਤਨ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੇ ਸਤਿਗੁਰੂ ਹੋ ਤੇ (ਸਤ ਪੁਰਖਾ) ਅਕਾਲ ਪੁਰਖ ਰੂਪ ਹੋ **ਵਾ:** (ਸਤ) ਸੱਚ ਬੋਲਣ ਵਾਲੇ ਹੋ **ਵਾ:** ਸਤ ਸਰੂਪ ਅਤੇ (ਪੁਰਖਾ) ਪੂਰਨ ਹੋ।

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥** *(ਅੰਗ : ੨੮੬)*

ਜਿੰਨੇ ਸਤ ਸਰੂਪ ਨੂੰ ਜਾਣਿਆ ਹੈ, ਉਸਦਾ ਨਾਮ ਸਤਿਗੁਰੂ ਹੈ।

**ਅਥਵਾ :** ਹੇ ਮਹਾਰਾਜ! ਆਪ ਹਰੀ ਦੀ ਭਗਤੀ ਕਰਾਉਣ ਕਰਕੇ ਹਰੀ ਦੇ ਜਨ ਹੋ, ਨਾਮ ਦੀ ਦਾਤ ਦੇਣ ਕਰਕੇ ਸਤਿਗੁਰੂ ਹੋ ਅਤੇ ਆਪ ਹੀ (ਸਤ ਪੁਰਖਾ) ਸਤ ਪ੍ਰਤੱਗੀ ਹੋ।

**ਪਹਿਲੀ ਪ੍ਰਤੱਗਿਆ :**

ਜਿਸ ਸਮੇਂ ਆਪ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪਰਮ ਪਵਿਤ੍ਰ ਸੇਵਾ ਵਿੱਚ ਸਨ। ਉਸੇ ਵੇਲੇ ਇਕ ਦਿਨ ਪੂਰਨ ਕਿਰਪਾਲੂ ਸਤਿਗੁਰੂ ਅੰਗਦ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਤੋਂ ਸ੍ਰੀ ਖਡੂਰ ਸਾਹਿਬ ਵੱਲ ਨੂੰ ਆ ਰਹੇ ਸਨ। ਪ੍ਰੇਮ ਵਿੱਚ ਭਰ ਕੇ ਆਪ ਜੀ ਤੀਜੇ ਪਾਤਸ਼ਾਹ ਜੀ ਦੀ ਸੱਜੀ ਬਾਹ ਫੜ੍ਹ ਕੇ ਆਪਣੇ ਬਰਾਬਰ ਤੋਰਨਾ ਚਾਹਿਆ। ਪਰ ਆਪ ਜੀ ਸੰਕੋਚ ਕੇ ਪਿਛੇ ਰਹਿ ਕੇ ਤੁਰਨਾ ਚਾਹੁੰਦੇ ਸਨ ਇਉਂ ਤੁਰਦਿਆਂ ਤੁਰਦਿਆਂ ਤੋਂ ਆਪ ਜੀ ਦੀ ਖੱਬੀ ਬਾਂਹ ਹਿੱਲ ਕੇ ਦੂਜੇ ਪਾਤਸ਼ਾਹ ਜੀ ਦੇ ਪਵਿੱਤਰ ਸਰੂਪ ਤੋਂ ਅੱਗੇ ਵੱਧ ਗਈ ਤਾਂ ਉਸ ਵੇਲੇ ਚਿਤ ਵਿੱਚ ਐਸਾ ਵੈਰਾਗ ਹੋਇਆ ਕਿ ਜਿਸ ਬਾਂਹ ਨੇ ਸਤਿਗੁਰਾਂ ਦੇ ਸਰੂਪ ਤੋਂ ਅੱਗੇ ਹੋਣ ਦੀ ਬੇਅਦਬੀ ਕੀਤੀ ਹੈ। ਇਹ ਬਾਂਹ ਰੱਖਣੀ ਹੀ ਨਹੀਂ ਚਾਹੀਦੀ। ਫਿਰ ਖਿਆਲ ਕੀਤਾ, ਜੇ ਅਸੀਂ ਬਾਂਹ ਕੱਟ ਦੇਈਏ ਤਾਂ ਸਤਿਗੁਰੂ ਜੀ ਨਰਾਜ਼ ਹੋਣਗੇ। ਫਿਰ ਹਜੂਰ ਨੇ ਵੀਚਾਰਿਆ ਕਿ ਅੱਜ ਤੋਂ ਇਸ ਬਾਂਹ ਤੋਂ ਕੋਈ ਵੀ ਕੰਮ ਨਹੀਂ ਲੈਣਾ।

**ਸੋ ਮੂਆ ਜਿਸੁ ਮਨਹੁ ਬਿਸਾਰੇ ॥** *(ਅੰਗ : ੨੯੨)*

ਸਤਿ ਪ੍ਰਤੱਗੀ ਸਤਿਗੁਰਾਂ ਨੇ ਇਹ ਪ੍ਰਤੱਗਿਆਂ ਕੀਤੀ ਤੇ ਸੱਜੀ ਬਾਂਹ ਛਾਂਤੀ ਦੇ ਨਾਲ ਲਾ ਲਈ ਤੇ ਫੇਰ ਸਾਰੀ ਉਮਰ ਉਸ ਬਾਂਹ ਤੋਂ ਕੋਈ ਵੀ ਕੰਮ ਨਹੀਂ ਲਿਆ। ਐਸੇ ਸਤਿ ਪ੍ਰਤੱਗੀ ਸਤਿਗੁਰੂ ਜੀ ਹਨ।

**ਦੂਸਰੀ ਪ੍ਰਤੱਗਿਆ :**

ਸਤਿਗੁਰੂ ਜੀ ਨੇ ਗੋਇੰਦਵਾਲ ਸਾਹਿਬ ਵਿਖੇ ਰਹਿਣ ਵਾਲੀ ਬ੍ਰਿਧ ਮਾਈ ਦੇ ਬਹੁਤੀਆਂ ਬੇਨਤੀਆਂ ਕਰਨ ਤੋਂ ਉਸ ਦੇ ਮਰੇ ਪੁੱਤਰ ਨੂੰ ਜਿਉਂਦਾ ਕੀਤਾ ਅਤੇ ਤੇਈਏ ਤਾਪ ਨੂੰ ਕੈਦ ਕੀਤਾ ਸੀ, ਤਾਂ ਫਿਰ ਇਹ ਖਿਆਲ ਕੀਤਾ ਕਿ ਰਾਜਿਆਂ ਮਹਾਂਰਾਜਿਆਂ ਅਤੇ ਹੋਰ ਲੋਕਾਂ ਦੇ ਪੁੱਤਰ ਹਰ ਰੋਜ ਮਰਦੇ ਹੀ ਰਹਿਣਗੇ, ਹਰ ਰੋਜ ਸਾਡੇ ਬੂਹੇ ਅੱਗੇ ਲਿਆ ਕੇ ਪਾ ਦਿਆ ਕਰਨਗੇ ਤੇ ਹੱਠ ਕਰਨਗੇ ਕਿ ਕਿਰਪਾ ਕਰਕੇ ਜਿਉਂਦੇ ਕਰੋ। ਇਸ ਪ੍ਰਕਾਰ ਹਰ ਰੋਜ ਰੱਬ ਦੇ ਸ਼ਰੀਕ ਬਨਣਾ ਪਵੇਗਾ ਜੋ ਅੱਛਾ ਨਹੀਂ। ਭਾਣੇ ਵਿੱਚ ਰਹਿਣਾ ਚਾਹੀਦਾ ਹੈ। ਇਹ ਵੀਚਾਰ ਕੇ ਪ੍ਰਤੱਗਿਆ ਕੀਤੀ ਕਿ ਜਿੰਨ੍ਹਾਂ ਸਮਾਂ

ਅਸੀਂ ਗੁਰਿਆਈ ਕਰਨੀ ਹੈ, ਉਤਨਾ ਚਿਰ ਗੋਇੰਦਵਾਲ ਸਾਹਿਬ ਵਿੱਚ ਕੋਈ ਵੀ ਜੀਅ ਨਾ ਮਰੇ, ਜਮ ਆ ਕੇ ਪ੍ਰਵੇਸ਼ ਹੀ ਨਾ ਹੋਵੇ। ਤ੍ਰੇਤੇ ਜੁੱਗ ਵਿੱਚ ਸ੍ਰੀ ਰਾਮ ਚੰਦਰ ਜੀ ਦਾ ਤਾਂ ਪ੍ਰਣ ਸੀ ਕਿ ਜਿੰਨਾ ਚਿਰ ਅਸੀਂ ਰਾਜ ਗੱਦੀ ਤੇ ਬੈਠਣਾ ਹੈ, ਉਤਨਾ ਚਿਰ ਮਾਤਾ ਪਿਤਾ ਦੇ ਅੱਗੇ ਉਹਨਾਂ ਦਾ ਪੁੱਤਰ ਨਾ ਮਰੇ। ਪਰ ਮਹਾਰਾਜ ਜੀ ਨੇ ਬਚਨ ਕੀਤਾ ਕਿ ਕੋਈ ਭੀ ਨਾ ਮਰੇ। ਸੋ ਸਤਿਗੁਰੂ ਜੀ ਨੇ ੨੨ ਸਾਲ ਗੁਰਤਾਗੱਦੀ ਕੀਤੀ ਤੇ ਇਸ ਪ੍ਰਤੱਗਿਆ ਦੀ ਪੂਰੀ ਪਾਲਣਾ ਕੀਤੀ। ਇਤਨੇ ਸਮੇਂ ਵਿੱਚ ਸ੍ਰੀ ਗੋਇੰਦਵਾਲ ਸਾਹਿਬ ਦੀ ਬੜੀ ਭਾਰੀ ਅਬਾਦੀ ਹੋ ਗਈ। ਮਨੁੱਖ ਤਾਂ ਕੀ ਕੋਈ ਪਸ਼ੂ ਪੰਛੀ ਵੀ ਨਹੀਂ ਮਰਿਆ। ਅਣਗਿਣਤ ਲੋਕ ਮੌਤ ਤੇ ਰੋਗਾਂ ਤੋਂ ਡਰਦੇ ਇੱਥੇ ਆ ਵੱਸੇ ਸਨ। ਇਉਂ ਗਰੀਬ ਨਿਵਾਜ ਸਤਿਗੁਰੂ ਜੀ ਸੱਤਪ੍ਰਤੱਗੀ ਹਨ।

**ਨੋਟ :** ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ **"ਹਰਿ ਕੇ ਜਨ"** ਇਸ ਕਰਕੇ ਕਹਿੰਦੇ ਹਨ ਕਿਉਂਕਿ ਤੀਜੇ ਸਤਿਗੁਰੂ ਆਪ ਹਰੀ ਪ੍ਰਮੇਸ਼ਰ ਦੀ ਭਗਤੀ ਕਰਦੇ ਸਨ ਤੇ ਹੋਰਨਾਂ ਤੋਂ ਹਰੀ ਦੀ ਭਗਤੀ ਕਰਵਾਉਂਦੇ ਸਨ।

## ਹਉ ਬਿਨਉ ਕਰਉ ਗੁਰ ਪਾਸਿ ॥

ਹੇ ਅਕਾਲ ਪੁਰਖ ਦੇ ਰੂਪ ਅੰਤਰਜਾਮੀ (ਗੁਰ) ਸਤਿਗੁਰੂ ਜੀ! (ਹਉ) ਅਸੀਂ ਆਪ ਦੀ ਦੇ ਪਾਸ (ਬਿਨਉ) ਬੇਨਤੀ (ਕਰਉ) ਕਰਦੇ ਹਾਂ।

## ਹਮ ਕੀਰੇ ਕਿਰਮ, ਸਤਿਗੁਰ ਸਰਣਾਈ;

ਹੇ ਸਤਿਗੁਰੂ ਜੀ! (ਹਮ) ਅਸੀਂ ਪੈਰਾਂ ਹੇਠ ਆਉਣ ਵਾਲੇ ਧਰਤੀ ਉੱਤੇ ਤੁਰੇ ਫਿਰਦੇ ਛੋਟੇ (ਕੀਰੇ) ਕੀੜੇ ਤੇ ਕਿਰਮ ਹਾਂ। **ਵਾ:** ਅਸੀਂ ਆਪ ਜੀ ਦੇ (ਕੀਰੇ) ਦਾਸਾਂ ਦੇ (ਕਿਰਮ) ਦਾਸ ਹਾਂ, ਸੇਵਕਾਂ ਦੇ ਸੇਵਕ ਹਾਂ। **ਵਾ:** ਅਸੀਂ ਆਪ ਜੀ ਦੇ (ਕੀਰੇ) ਕੀਤੇ ਹੋਏ (ਕਿਰਮ) ਦਾਸ ਹਾਂ ਅਤੇ ਆਪ ਜੀ ਦੀ (ਸਰਣਾਈ) ਸਰਣ ਆਏ ਹਾਂ। ਆਪ ਜੀ ਤੋਂ ਬਿਨਾਂ ਸਾਡਾ ਹੋਰ ਕੋਈ ਵੀ ਆਸਰਾ ਨਹੀਂ ਹੈ।

**ਨੋਟ :** ਜੋ ਇਕ ਢੱਕ ਮਕੌੜੇ ਹੁੰਦੇ ਹਨ। ਇਕ ਉਸ ਤੋਂ ਭੀ ਛੋਟੇ-ਛੋਟੇ ਕੀੜੇ ਕੀੜੀਆਂ ਹੁੰਦੇ ਹਨ। ਜਿੰਨ੍ਹਾਂ ਵਿੱਚ ਮਾਸ ਤੇ ਹੱਡੀਆਂ ਹੋਣ ਤੇ ਜੋ ਪੈਰਾ ਥੱਲੇ ਆਉਣ ਵਾਲੇ ਹੋਣ, ਉਹ ਕੀੜੇ ਹੁੰਦੇ ਹਨ। ਜਿੰਨ੍ਹਾਂ ਵਿੱਚ ਕੋਈ ਹੱਡੀ ਪਸਲੀ ਨਾ ਹੋਵੇ, ਕੇਵਲ ਮਾਸ ਹੀ ਹੋਵੇ, ਉਹ ਕਿਰਮ ਹੁੰਦੇ ਹਨ।

## ਕਰਿ ਦਇਆ, ਨਾਮੁ ਪਰਗਾਸਿ ॥੧॥

ਜੇ ਸਤਿਗੁਰੂ ਸਾਹਿਬ ਜੀ ਪੁੱਛਣ ਕਿ ਦੱਸੋ ਭਾਈ! ਕੀ ਮੰਗਦੇ ਹੋ? ਤਹਾਨੂੰ ਕੀ ਦਾਤ ਦੇਈਏ? ਤਾਂ ਬੇਨਤੀ ਕਰੀਏ ਕਿ ਹੇ ਸਤਿਗੁਰੂ ਜੀ! ਆਪ ਦੀ ਦਇਆ ਦ੍ਰਿਸ਼ਟੀ (ਕਰਿ) ਕਰਕੇ ਸਾਡੇ ਹਿਰਦੇ ਵਿੱਚ ਅੰਮ੍ਰਿਤ ਨਾਮ ਦਾ (ਪਰਗਾਸਿ) ਪ੍ਰਕਾਸ਼ ਕਰੋ, ਨਾਮ ਪਰਗਟ ਕਰੋ ਭਾਵ ਸਾਨੂੰ ਕਦੇ ਵੀ ਆਪ ਜੀ ਦਾ ਨਾਮ ਭੁੱਲੇ ਨਾ। ਅਸੀਂ ਸਵਾਸ-ਸਵਾਸ ਆਪ ਜੀ ਦਾ ਨਾਮ ਜਪੀਏ।

**ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥** *(ਅੰਗ : ੧੨੯੧)*

ਜੇਕਰ ਸਤਿਗੁਰੂ ਜੀ ਦੁਰਲੱਭ ਵਸਤੂ ਜਾਣ ਕੇ ਚੁੱਪ ਕਰ ਰਹਿਣ ਜਾਂ ਕਹਿਣ ਕਿ ਕੋਈ ਹੋਰ ਪਦਾਰਥ ਮੰਗ ਲਉ ਤਾਂ ਫਿਰ ਬੇਨਤੀ ਕਰੀਏ :

## ਮੇਰੇ ਮੀਤ ਗੁਰਦੇਵ;

ਹੇ ਮੇਰੇ ਲੋਕ-ਪਰਲੋਕ ਦੇ (ਮੀਤ) ਮਿੱਤਰ (ਗੁਰ+ਦੇਵ) (ਗੁਰ) ਪੂਜਨੀਕ (ਦੇਵ) ਪ੍ਰਮੇਸ਼ਰ ਰੂਪ, **ਵਾ:** (ਦੇਵ) ਰਾਜਾ ਰੂਪ, **ਵਾ:** (ਦੇਵ) ਪ੍ਰਕਾਸ਼ ਰੂਪ ਗੁਰਦੇਵ ਜੀ।

## ਮੋਕਉ ਰਾਮ ਨਾਮੁ ਪਰਗਾਸਿ ॥

(ਮੋਕਉ) ਮੇਰੇ ਤਾਈਂ (ਰਾਮ) ਪ੍ਰਮੇਸ਼ਰ ਦੇ ਨਾਮ ਦਾ (ਪਰਗਾਸਿ) ਪ੍ਰਕਾਸ਼ ਕਰੋ। ਜੇ ਸਤਿਗੁਰੂ ਸਾਹਿਬ ਜੀ ਕਹਿਣ ਕਿ ਹੇ ਪੁਰਖਾ! ਨਾਮ ਤਾਂ ਤੁਸੀਂ ਜਾਣਦੇ ਹੀ ਹੋ। ਹੋਰ ਤੁਹਾਨੂੰ ਨਾਮ ਦੀ ਦਾਤ ਕੀ ਦੇਈਏ? ਤਾਂ ਇਉਂ ਕਹੀਏ ਕਿ:

## ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ;

ਹੇ ਮਹਾਰਾਜ! ਸਾਨੂੰ ਗੁਰਮਤਿ ਦੁਆਰਾ ਨਾਮ ਦੀ ਦਾਤ ਬਖਸ਼ੋ। ਗੁਰਮਤਿ ਦੁਆਰਾ ਪ੍ਰਾਪਤ ਹੋਇਆ ਨਾਮ ਮੇਰੇ (ਪ੍ਰਾਨ) ਪ੍ਰਾਣਾ ਦਾ (ਸਖਾਈ) ਸਹਾਇਕ ਹੋਵੇਗਾ।

## ਸਾਖੀ—ਜਿਮੀਂਦਾਰ ਦੀ

ਕਿਸੇ ਚੰਗੇ ਤੱਤਬੇਤੇ ਮਹਾਤਮਾ ਜਨ ਦੇ ਪਾਸ ਇਕ ਜਿਮੀਂਦਾਰ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਉਪਦੇਸ਼ ਦਿਉ। ਤਾਂ ਮਹਾਤਮਾ ਜੀ ਨੇ ਕਿਹਾ ਕਿ ਭਾਈ! ਸੇਵਾ ਕਰਿਆ ਕਰ। ਉਹ ਜਿਮੀਂਦਾਰ ਉੱਥੇ ਰਹਿ ਕੇ ਸੇਵਾ ਕਰਨ ਲੱਗ ਪਿਆ। ਇਕ ਸਾਲ ਸੇਵਾ ਕਰਦਾ ਰਿਹਾ। ਇਕ ਦਿਨ ਉਹ ਮਹਾਂਪੁਰਖਾਂ ਨੂੰ ਕਹਿਣ ਲੱਗਾ ਕਿ ਮੈਨੂੰ ਸੇਵਾ ਕਰਦੇ ਨੂੰ ਇਕ ਸਾਲ ਹੋ ਚੁੱਕਾ ਹੈ। ਪਰ ਤੁਸੀਂ ਮੈਨੂੰ ਨਾਮ ਦੀ ਦਾਤ ਨਹੀਂ ਦਿੱਤੀ। ਤਾਂ ਮਹਾਤਮਾ ਜੀ ਕਹਿਣ ਲੱਗੇ ਕਿ ਹੇ ਭਾਈ! ਇਸ਼ਨਾਨ ਕਰਕੇ ਸ੍ਰੀ ਗੁਰੂ ਗ੍ਰੰਥ ਜੀ ਦੀ ਪਾਵਨ ਹਜ਼ੂਰ ਵਿੱਚ ਆਉਣਾ ਕਰ। ਉੱਥੇ ਤੈਨੂੰ ਨਾਮ ਦੀ ਦਾਤ ਮਿਲੇਗੀ। ਉਸ ਜਿਮੀਂਦਾਰ ਨੂੰ ਗੁਰੂ ਸਾਹਿਬ ਜੀ ਦੀ ਹਜ਼ੂਰੀ ਵਿੱਚ ਬਿਠਾ ਕੇ ਮਹਾਤਮਾ ਜੀ ਨੇ ਕਿਹਾ ਕਿ ਜੋ ਪੰਜਾਂ ਪਿਆਰਿਆਂ ਦੁਆਰਾ ਨਾਮ ਦੀ ਬਖਸ਼ਿਸ਼ ਹੋਈ ਹੈ। ਉਹ ਵਾਹਿਗੁਰੂ ਨਾਮ ਉਚਾਰਨ ਕਰ। ਪਰ ਜਿਮੀਂਦਾਰ ਨਾ ਬੋਲਿਆ ਮਹਾਤਮਾ ਜੀ ਨੇ ਫਿਰ ਵਾਹਿਗੁਰੂ ਬੋਲਣ ਲਈ ਕਿਹਾ ਪਰ ਉਹ ਜਿਮੀਂਦਾਰ ਫਿਰ ਵੀ ਨਹੀਂ ਬੋਲਿਆ। ਮਹਾਤਮਾ ਜੀ ਨੇ ਜਿਮੀਂਦਾਰ ਨੂੰ ਪੁੱਛਿਆ ਕਿ ਭਾਈ! ਕੀ ਕਾਰਨ ਹੈ ਤੂੰ ਬੋਲਦਾ ਕਿਉਂ ਨਹੀਂ ਹੈ? ਜਿਮੀਂਦਾਰ ਕਹਿਣ ਲੱਗਾ ਕਿ ਇਹ ਨਾਮ ਤਾਂ ਮੇਰੀ ਮਾਤਾ ਵੀ ਜਾਣਦੀ ਸੀ। ਜਿਸ ਵਕਤ ਮੈਂ ਸੌਂ ਕੇ ਉੱਠਦਾ ਸੀ। ਉਦੋਂ ਮੇਰੀ ਮਾਂ ਕਹਿੰਦੀ ਹੁੰਦੀ ਸੀ ਕਿ ਕਹੋ ਪੁੱਤਰ ਵਾਹਿਗੁਰੂ ਫਿਰ ਜਿਸ ਵਕਤ ਅਸੀਂ ਖੇਤੀ ਦੀ ਬੀਜਾਈ ਕਰਦੇ ਸੀ ਤੇ ਉਦੋਂ ਵੀ ਇਹੋ ਹੀ ਕਹਿੰਦੇ ਸੀ ਕਿ ਵਾਹਿਗੁਰੂ ਤੇਰੀ ਆਸ 'ਤੇ ਹੀ ਅਸੀਂ ਖੇਤੀ ਬੀਜ ਰਹੇ ਹਾਂ। ਫਿਰ ਜਦੋਂ ਅਰਦਾਸ ਵਿੱਚ ਸ਼ਾਮਿਲ ਹੁੰਦੇ ਸੀ। ਉੱਥੇ ਵੀ ਵਾਹਿਗੁਰੂ ਹੀ ਕਹਿੰਦੇ ਸੀ। ਜੇਕਰ ਤੁਸੀਂ ਮੈਨੂੰ ਇਹੋ ਹੀ ਵਾਹਿਗੁਰੂ ਮੰਤਰ ਦੇਣਾ ਸੀ, ਤਾਂ ਮੇਰੇ ਕੋਲੋ ਸਾਲ ਭਰ ਸੇਵਾ ਕਿਉਂ ਕਰਵਾਈ? ਮੇਰੇ ਸਾਥੀ ਤਾਂ ਦਾਣੇ ਕੱਢ ਕੇ ਵਿਹਲੇ ਵੀ ਹੋ ਗਏ ਹਨ।" ਸੁਣ ਕੇ ਮਹਾਤਮਾ ਜੀ ਨੇ ਉਸ ਜ਼ਿਮੀਂਦਾਰ ਨੂੰ ਇੱਕ ਲਾਲ ਦੇ ਕੇ ਕਿਹਾ ਕਿ ਹੇ ਭਾਈ! ਸਾਡੇ ਕੋਲ ਇਹ ਲਾਲ ਹੈ। ਇਸ ਨੂੰ ਲਿਜਾ ਕੇ ਇਸਦਾ ਮੁੱਲ ਪੁਆ ਕੇ ਲਿਆਉਣਾ ਕਰ। ਪਰ ਖਿਆਲ ਰੱਖੀਂ ਕਿ ਕਿਸੇ ਨੂੰ ਦੇ ਕੇ ਨਾ ਆਵੀਂ। ਉਸਨੇ ਇਸ ਤਰ੍ਹਾਂ ਹੀ ਕੀਤਾ। ਉਹ ਸਭ ਤੋਂ ਪਹਿਲਾਂ ਉਸ ਮਾਈ ਦੇ ਕੋਲ ਗਿਆ ਜਿਸ ਕੋਲੋਂ ਉਹ ਆਟੇ ਦਾ ਗਜਾ ਲਿਆਉਂਦਾ ਹੁੰਦਾ ਸੀ। ਜਾ ਕੇ ਕਹਿੰਦਾ ਕਿ ਮਾਈ। ਜੇਕਰ ਮੈਂ ਤੈਨੂੰ ਇਹ ਕੀਮਤੀ ਮਣਕਾ ਦੇਵਾਂ, ਤਾਂ ਤੂੰ ਮੈਨੂੰ ਇਸ ਦੇ ਬਦਲੇ ਕੀ ਦੇਵੇਂਗੀ। ਉਹ ਮਾਈ ਕਹਿਣ ਲੱਗੀ "ਬਾਬਾ ਪਹਿਲਾਂ ਤੈਨੂੰ ਇਕ ਬੁੱਕ ਆਟੇ ਦਾ ਦਿੰਦੀ ਹੁੰਦੀ ਸੀ। ਹੁਣ ਦੋ ਬੁੱਕ ਦਿਆ ਕਰਾਂਗੀ। ਜੇਕਰ ਤੂੰ ਦੇਣਾ ਚਾਹੁੰਦਾ ਹੈ ਤਾਂ ਦੇ ਕੇ ਜਾ ਸਕਦਾ ਹੈ। ਮੈ ਇਸਨੂੰ ਆਪਣੇ ਬੱਚੇ ਦੇ ਗਲ ਵਿੱਚ ਨਜ਼ਰਬੱਟੂ ਬਣਾ ਕੇ ਪਾ ਦੇਵਾਂਗੀ। ਫਿਰ ਇਕ ਬਾਣੀਏ ਦੇ ਕੋਲ ਗਿਆ ਉਸਨੇ ਦੋ ਪੈਸੇ ਮੁੱਲ ਪਾਇਆ। ਫਿਰ ਦੂਸਰੇ ਬਾਣੀਏ ਦੇ ਕੋਲ ਗਿਆ, ਉਸ ਨੇ ਇਕ ਰੁੱਪਈਆ ਮੁੱਲ ਪਾਇਆ। ਫਿਰ ਤੀਸਰੇ ਕੋਲ ਗਿਆ ਉਸਨੇ ਲਾਲ ਦੇ ਦਰਸ਼ਨ ਕਰਕੇ ਸੌ ਰੁੱਪਈਆਂ ਮੁੱਲ ਪਾਇਆ। ਫਿਰ ਇਕ ਜੌਹਰੀ ਦੇ ਕੋਲ ਗਿਆ। ਉਸਨੇ ਲਾਲ ਦੇ ਦਰਸ਼ਨ ਕਰਕੇ ਸੌ ਰੁੱਪਈਆਂ ਨਜ਼ਰਾਨੇ ਵੱਜੋਂ ਹੀ ਦੇ ਦਿੱਤਾ ਤੇ ਕਿਹਾ ਕਿ ਇਹ ਬੇਕੀਮਤਾ ਲਾਲ ਹੈ। ਜੇਕਰ ਤੁਸੀਂ ਦੇਣਾ

ਚਾਹੁੰਦੇ ਹੋ ਤਾਂ ਮੇਰਾ ਘਰ-ਘਾਟ ਸਭ ਕੁੱਝ ਹੀ ਸੰਭਾਲ ਲਵੋ, ਪਰ ਮੈਂ ਇਸਦਾ ਮੁੱਲ ਨਹੀਂ ਦੇ ਸਕਦਾ। ਇਹ ਸੁਣ ਕੇ ਜਿਮੀਂਦਾਰ ਬੜਾ ਖੁਸ਼ ਹੋਇਆ ਤੇ ਆ ਕੇ ਮਹਾਤਮਾ ਜੀ ਨੂੰ ਕਹਿਣ ਲੱਗਾ "ਮਹਾਰਾਜ! ਸਭ ਤੋਂ ਪਹਿਲਾਂ ਇਸ ਲਾਲ ਦਾ ਮੁੱਲ ਦੋ ਬੁੱਕ ਆਟੇ ਦੇ ਮਿਲਦੇ ਸੀ। ਫਿਰ ਇਕ ਬਾਣੀਆ ਦੋ ਪੈਸੇ ਤੇ ਦੂਸਰਾ ਬਾਣੀਆਂ ੧ ਰੁੱਪਈਆ ਦਿੰਦਾ ਸੀ ਅਤੇ ਤੀਸਰਾ ਬਾਣੀਆਂ ਸੌ ਰੁੱਪਈਆਂ ਦਿੰਦਾ ਸੀ। ਪਰ ਜੌਹਰੀ ਨੇ ਤਾਂ ਇਹ ਲਾਲ ਦੇਖਣ ਸਾਰ ਹੀ ਸੌ ਰੁੱਪਈਆ ਦਰਸ਼ਨੀ ਭੇਟਾ ਦੇ ਦਿੱਤੀ ਤੇ ਕਿਹਾ ਕਿ ਮੈਂ ਇਸ ਦਾ ਮੁੱਲ ਨਹੀਂ ਦੇ ਸਕਦਾ। ਸੁਣ ਕੇ ਮਹਾਤਮਾ ਜਨ ਕਹਿਣ ਲੱਗੇ ਕਿ ਹੇ ਭਾਈ! ਪ੍ਰਮੇਸ਼ਰ ਦਾ ਨਾਮ ਵੀ ਇਸ ਲਾਲ ਦੀ ਤਰ੍ਹਾਂ ਬੇਅੰਤ ਕੀਮਤੀ ਹੈ। ਜਦੋਂ ਤੇਰੀ ਮਾਂ ਤੈਨੂੰ ਸੁੱਤੇ ਨੂੰ ਉੱਠਾ ਕੇ ਪ੍ਰਮੇਸ਼ਰ ਨਾਮ ਕਹਾਉਂਦੀ ਸੀ ਕਿ ਕਹੋ ਪੁੱਤਰ ਵਾਹਿਗੁਰੂ! ਉਦੋਂ ਇਸਦਾ ਮੁੱਲ ਆਟੇ ਦੇ ਦੋ ਬੁੱਕਾਂ ਜਿਤਨਾ ਸੀ। ਕਿਉਂਕਿ ਉਦੋਂ ਨਾ ਤਾਂ ਤੇਰੀ ਮਾਂ ਨੂੰ ਇਸ ਦੀ ਕਦਰ ਸੀ ਤੇ ਨਾ ਹੀ ਤੈਨੂੰ। ਪਰ ਉਹ ਤੇਰੇ ਕੋਲੋ ਵਾਹਿਗੁਰੂ ਕਹਾਉਂਦੀ ਸੀ। ਫਿਰ ਜਿਹੜਾ ਤੂੰ ਚੰਗੀ ਫਸਲ ਦੀ ਆਸ ਕਰਕੇ ਹਾੜੀ ਸਾਉਣੀ ਬੀਜਣ ਵੇਲੇ ਵਾਹਿਗੁਰੂ ਨੂੰ ਚੇਤੇ ਕਰਦਾ ਸੀ ਕਿ ਮੇਰੀ ਖੇਤੀ ਚੰਗੀ ਹੋਵੇ, ਉਹ ਦੋ ਪੈਸੇ ਦੇ ਮੁੱਲ ਵਰਗਾ ਸੀ। ਫਿਰ ਜਿਹੜਾ ਤੂੰ ਦੁੱਖ ਵੇਲੇ ਜਾਂ ਔਕੜ ਪੈਣ ਤੇ ਵਾਹਿਗੁਰੂ ਨੂੰ ਚੇਤਾ ਕਰਦਾ ਸੀ। ਉਹ ਇਕ ਰੁੱਪਈਏ ਦੇ ਮੁੱਲ ਵਰਗਾ ਸੀ। ਫਿਰ ਜਦੋਂ ਸਾਧਸੰਗਤ ਵਿੱਚ ਜਾ ਕੇ ਅਰਦਾਸ ਵਿੱਚ ਪੜ੍ਹਦਾ ਸੀ। ਉਹ ਸੌ ਰੁਪਈਏ ਦੇ ਮੁੱਲ ਵਰਗਾ ਸੀ। ਪਰ ਜਿਹੜਾਂ ਦੀਖਿਆ ਦੁਆਰਾ ਗੁਰਾਂ ਪਾਸੋ ਪ੍ਰਾਪਤ ਹੋਇਆ ਹੈ ਇਹ ਜੌਹਰੀ ਦੇ ਮੁੱਲ ਦੀ ਨਿਆਈ ਬੇਕੀਮਤਾ ਹੈ, ਅਮੋਲਕ ਹੈ। ਇਸਦਾ ਮੁੱਲ ਨਹੀਂ ਦਿੱਤਾ ਜਾ ਸਕਦਾ। ਇਸ ਪ੍ਰਕਾਰ ਗੁਰਮਤਿ ਅਨੁਸਾਰ ਨਾਮ ਜਪਣ ਦਾ ਇਤਨਾ ਵੱਡਾ ਮਹਾਤਮ ਹੈ।

**ਪ੍ਰਸ਼ਨ :** ਹੇ ਭਾਈ! ਗੁਰਮਤਿ ਦੁਆਰਾ ਨਾਮ ਪ੍ਰਾਪਤ ਕਰਕੇ ਹੋਰ ਕੋਈ ਦੁਨਿਆਵੀ ਪ੍ਰਾਪਤੀ ਦੀ ਵੀ ਇੱਛਾ ਹੈ ਤਾਂ ਕਹੋ?

## ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥

**ਉੱਤਰ :** ਹੇ ਮਹਾਰਾਜ! ਜਿਹੜੀ (ਹਰਿ) ਹਰੀ ਦੀ (ਕੀਰਤਿ) ਕੀਰਤਨ ਭਗਤੀ ਕਰਨੀ ਹੈ ਇਹ (ਹਮਰੀ) ਸਾਡੀ (ਰਹਰਾਸਿ) ਰਹੁ-ਰੀਤੀ ਹੈ। ਗੁਰੂ ਘਰ ਦੀ ਮਰਯਾਦਾ ਹੈ।

**ਅਥਵਾ :** ਆਪ ਜੀ ਦੇ ਚਰਨਾ ਵਿੱਚ (ਹਮਰੀ) ਸਾਡੀ (ਰਹਰਾਸਿ) ਬੇਨਤੀ ਹੈ ਕਿ ਸਾਨੂੰ ਹਰੀ ਦੀ ਕੀਰਤਨ ਭਗਤੀ ਬਖਸ਼ੋ ਜਿਸ ਕਰਕੇ ਸਾਡੀ ਪ੍ਰਮੇਸ਼ਰ ਦੇ ਨਾਲ (ਰਹ+ਰਾਸਿ) (ਰਾਸਿ) ਸਚਿਆਈ **ਵਾ:** ਸ਼ਰਧਾ ਰੂਪ ਪੂੰਜੀ (ਰਹ) ਰਹਿ ਆਵੇ।

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਿੱਧਾਂ ਨੂੰ ਵੀ ਕਿਹਾ ਸੀ ਕਿ:

**ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥** *(ਅੰਗ : ੩੬੦)*

## ਹਰਿ ਜਨ ਕੇ ਵਡਭਾਗ ਵਡੇਰੇ;

ਹੇ ਸਤਿਗੁਰੂ ਜੀ! ਹਰੀ ਦੇ ਉਨ੍ਹਾਂ (ਜਨ) ਭਗਤਾਂ ਦੇ (ਵਡਭਾਗ ਵਡੇਰੇ) ਵੱਡਿਆਂ ਤੋਂ ਵੀ ਵੱਡੇ ਭਾਗ ਹਨ, **ਵਾ:** ਸਵਰਗ ਲੋਕ ਤੇ ਬ੍ਰਹਮ ਲੋਕ ਦੀ ਪ੍ਰਾਪਤੀ ਵਾਲੇ ਵੱਡਿਆਂ ਭਾਗਾਂ ਵਾਲਿਆਂ ਤੋਂ ਵੀ ਵੱਡੇ ਭਾਗ ਹਨ।

## ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥

(ਜਿਨ) ਜਿੰਨ੍ਹਾਂ ਦੇ ਅੰਦਰ (ਹਰਿ ਹਰਿ) ਹਰੀ ਪ੍ਰਮੇਸ਼ਰ ਦੇ ਨਾਮ ਦੀ ਪ੍ਰਾਪਤੀ ਦੀ ਸ਼ਰਧਾ ਰੂਪ ਪਿਆਸ ਲੱਗੀ ਹੈ।

**ਜਿਨ ਸਰਧਾ ਰਾਮ ਨਾਮਿ ਲਗੀ ਤਿਨ੍ ਦੂਜੈ ਚਿਤੁ ਨ ਲਾਇਆ ਰਾਮ ॥** *(ਅੰਗ : ੪੪੪)*

## ਤਿਨ੍ ਧੁਰਿ ਮਸਤਕਿ ਲਿਖਿਆ ਲਿਖਾਸਿ ॥

(ਤਿਨ੍) ਉਹਨਾਂ ਦੇ ਧੁਰੋਂ ਹੀ (ਮਸਤਕਿ) ਮੱਥੇ 'ਤੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਈਸ਼ਰ ਨੇ (ਲਿਖਾਸਿ) ਲੇਖ ਲਿਖਿਆ ਹੈ। **ਵਾ:** (ਤਿਨ੍) ਉਹਨਾਂ ਦੇ (ਧੁਰਿ) ਆਦਿ ਤੋਂ ਹੀ ਪ੍ਰਮੇਸ਼ਰ ਨੇ (ਮਸਤਕਿ) ਮੱਥੇ 'ਤੇ (ਲਿਖ+ਆਸਿ) (ਲਿਖ) ਲੇਖ ਲਿਖਿਆ (ਆਸਿ) ਹੈ ਕਿ ਇਸ ਜਨਮ ਵਿੱਚ ਉਹਨਾਂ ਨੂੰ ਸਤਿਗੁਰਾਂ ਦੀ ਪ੍ਰਾਪਤੀ ਹੋਵੇਗੀ।

## ਧੰਨੁ ਧੰਨੁ ਸਤਸੰਗਤਿ, ਜਿਤੁ ਹਰਿ ਰਸੁ ਪਾਇਆ;
## ਮਿਲਿ ਨਾਨਕ ਨਾਮੁ ਪਰਗਾਸਿ ॥੪॥੧॥

ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਹੇ (ਹਰਿ) ਹਰੀ! ਉਹ ਸਤਸੰਗਤੀਏ ਪੁਰਖ ਧੰਨ ਹਨ, (ਜਿਤੁ) ਜਿੰਨ੍ਹਾਂ ਦੇ ਨਾਲ ਮਿਲ ਕੇ ਅਸੀਂ ਆਪ ਜੀ ਦੇ (ਰਸੁ) ਪ੍ਰੇਮ ਨੂੰ **ਵਾ:** (ਰਸੁ) ਅਨੰਦ ਨੂੰ (ਪਾਇਆ) ਪ੍ਰਾਪਤ ਕੀਤਾ ਹੈ ਤੇ ਆਪ ਜੀ ਦੀ ਸਤਸੰਗਤ ਵੀ ਧੰਨ ਹੈ। ਜਿਸ ਦੇ ਨਾਲ ਮਿਲ ਕੇ ਆਪ ਜੀ ਦੇ ਨਾਮ ਦਾ (ਪਰਗਾਸਿ) ਪਰਕਾਸ਼ ਹੋਇਆ ਹੈ।

**ਅਥਵਾ :** ਹੇ ਹਰੀ! ਉਹ ਸਤਸੰਗਤ ਧੰਨਤਾਯੋਗ ਹੈ, ਧੰਨਤਾਯੋਗ ਹੈ, ਜਿਸ ਨਾਲ ਮਿਲ ਕੇ ਸਾਡੇ ਅੰਦਰ ਵਾਹਿਗੁਰੂ ਨਾਮ ਦਾ ਪ੍ਰਕਾਸ਼ ਹੋਇਆ ਹੈ ਅਤੇ ਉਸ ਨਾਮ ਦੇ ਪ੍ਰਕਾਸ਼ ਕਰਕੇ ਹੀ ਅਸੀਂ ਵਾਹਿਗੁਰੂ ਦੇ ਨਾਮ ਰਸ ਨੂੰ ਪਾ ਲਿਆ ਹੈ। **ਵਾ:** ਉਹ ਸੰਤ ਜਨ ਵੀ ਧੰਨ ਹਨ ਤੇ ਉਹਨਾਂ ਦੀ ਸਤਸੰਗਤ ਕਰਨ ਵਾਲੇ ਸਤਸੰਗੀ ਪੁਰਖ ਵੀ ਧੰਨ ਹਨ। ਜਿੰਨ੍ਹਾਂ ਨਾਲ ਮਿਲ ਕੇ ਅਸੀਂ ਹਰੀ ਦੇ ਪ੍ਰੇਮ ਰਸ ਨੂੰ ਪ੍ਰਾਪਤ ਕੀਤਾ ਹੈ ਅਤੇ ਸਾਡੇ ਅੰਦਰ ਨਾਮ ਦਾ ਪ੍ਰਕਾਸ਼ ਹੋ ਗਿਆ ਹੈ। **ਵਾ:** ਸਾਡੇ ਹਿਰਦੇ ਅੰਦਰ (ਨਾਮੁ) ਪ੍ਰਸਿੱਧ ਰੂਪ ਪ੍ਰਮੇਸ਼ਰ ਆ ਕੇ ਪ੍ਰਕਾਸ਼ਮਾਨ ਹੋ ਗਿਆ ਹੈ।

## ਗੂਜਰੀ ਮਹਲਾ ੪ ॥

**ਪਹਿਲੀ ਉਥਾਨਕਾ :**

ਅੰਤਰਜਾਮੀ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਦੁੱਖ ਭੰਜਨੀ ਬੇਰੀ ਹੇਠਾਂ ਬਿਰਾਜਮਾਨ ਹਨ, ਦੀਵਾਨ ਸਜਿਆ ਹੋਇਆ ਹੈ ਅਤੇ ਸਤਿਗੁਰੂ ਸਾਹਿਬ ਜੀ ਸਭ ਸਿੱਖ ਸੰਗਤਾਂ ਦੇ ਤਾਈਂ ਅੰਮ੍ਰਿਤ ਰੂਪ ਬਾਣੀ ਦਾ ਹਿਤੋਮਈ ਉਪਦੇਸ਼ ਦਿੰਦੇ ਹੋਏ ਅਸਤੋਤਰ ਰੂਪ ਵਿੱਚ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸਨਮੁਖ ਹੋ ਕੇ ਉਪਰੋਕਤ ਸ਼ਬਦ ਰੂਪ ਬੇਨਤੀ ਕੀਤੀ। ਤਾਂ ਐਸੀ ਅਰਜ਼ ਨੂੰ ਸੁਣ ਕੇ ਨਾਲ ਦੇ ਟੋਕਰੀ ਢੋਣ ਵਾਲੇ ਮਜ਼ਦੂਰ ਤੇ ਸੇਵਾਦਾਰ ਖੁਣਸ ਖਾ ਕੇ ਆਪੋ ਵਿੱਚ ਇੱਕ-ਦੂਜੇ ਨਾਲ ਗੱਲਾਂ ਕੱਢਣ ਲੱਗੇ ਕਿ ਇਹ ਕਿਉਂ ਸ਼ੌਦਾਈ ਹੋਇਆ ਹੈ ? ਇਸ ਨੂੰ ਚਾਹੀਦਾ ਹੈ ਕਿ ਇਹ ਮਾਇਆ ਲੈ ਕੇ ਆਪਣੀ ਗੁਜ਼ਰਾਨ ਚਲਾਵੇ। ਉਹਨਾਂ ਦੀਆਂ ਐਸੀਆਂ ਗੱਲਾਂ ਸੁਣ ਕੇ ਸਤਿਗੁਰੂ ਜੀ ਉਨ੍ਹਾਂ ਨੂੰ ਸਮਝਾਉਣ ਲਈ ਪਾਵਨ ਸ਼ਬਦ ਉਚਾਰਦੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ :** ਜਿਵੇਂ ਗੁਰ-ਗੁਰ, ਵਾਹੁ-ਵਾਹੁ, ਹਰਿ-ਹਰਿ ਤੇ ਰਾਮ-ਰਾਮ ਸ਼ਬਦ ਆਉਂਦੇ ਹਨ, ਇਸੇ ਪ੍ਰਕਾਰ ਸਤਿਗੁਰੂ ਸਾਹਿਬ ਗੋਬਿੰਦ ਸ਼ਬਦ ਦਾ ਅਸਤੋਤਰ ਉਚਾਰਨ ਕਰਦੇ ਹਨ।

**ਗੋਵਿੰਦੁ ਗੋਵਿੰਦੁ, ਪ੍ਰੀਤਮੁ ਮਨਿ ਪ੍ਰੀਤਮੁ; ਮਿਲਿ ਸਤਸੰਗਤਿ ਸਬਦਿ ਮਨੁ ਮੋਹੈ ॥**

ਹੇ ਭਾਈ ! (ਗੋ+ਵਿੰਦੁ) (ਗੋ) ਪ੍ਰਿਥਵੀ ਦੀ (ਵਿੰਦੁ) ਰੱਖਿਆ ਕਰਨ ਵਾਲਾ, (ਗੋਵਿੰਦੁ) (ਗੋ) ਇੰਦਰੀਆਂ ਦਾ (ਵਿੰਦੁ) ਪ੍ਰਕਾਸ਼ਕ ਪ੍ਰਮੇਸ਼ਰ ਜੋ (ਮਨਿ) ਸ਼ਰੋਮਣੀ (ਪ੍ਰੀਤਮੁ) ਪਰਮ ਪ੍ਰੇਮ ਦਾ ਅਸਪਦ ਰੂਪ ਹੈ। ਐਸੇ ਗੋਬਿੰਦ ਦੇ (ਪ੍ਰੀਤਮੁ) ਪਿਆਰੇ ਜੋ ਸਤਿਗੁਰੂ ਸਾਹਿਬ ਜੀ ਹਨ, ਤਿੰਨਾਂ ਦੁਆਰਾ (ਗੋਵਿੰਦੁ) ਪ੍ਰਮੇਸਰ ਦਾ ਨਾਮ ਸਾਡੇ ਮਨ ਦਾ (ਪ੍ਰੀਤਮੁ) ਪਿਆਰਾ ਬਣਿਆ ਹੈ ਅਤੇ ਸੱਚੇ ਪਾਤਸ਼ਾਹ ਜੀ ਦੀ ਸਤਸੰਗਤ ਦੇ ਨਾਲ ਮਿਲਨੇ ਕਰਕੇ ਸ਼ਬਦ ਦੁਆਰਾ ਸਾਡਾ ਮਨ ਗੋਬਿੰਦ ਦੇ ਨਾਮ ਉੱਤੇ (ਮੋਹੈ) ਮੋਹਿਤ ਹੋ ਗਿਆ ਹੈ।

**ਅਥਵਾ :** ਜੋ ਗੋਬਿੰਦ ਦਾ ਰੂਪ (ਪ੍ਰੀਤਮੁ) ਪਿਆਰੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹਨ, ਉਹਨਾਂ ਦੇ (ਸਬਦਿ) ਉਪਦੇਸ਼ ਕਰਕੇ ਸਾਡੇ ਮਨ ਵਿੱਚ (ਗੋਬਿੰਦੁ) ਪ੍ਰਮੇਸ਼ਰ (ਪ੍ਰੀਤਮੁ) ਪਿਆਰਾ ਬਣ ਗਿਆ ਹੈ। ਇਸ ਕਰਕੇ ਸਤਸੰਗਤ ਦੇ ਨਾਲ ਮਿਲ ਕੇ ਸਾਡਾ ਮਨ ਮੋਹਿਤ ਹੋ ਰਿਹਾ ਹੈ। **ਵਾ:** (ਸਬਦਿ ਮਨੁ ਮੋਹੈ) ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਅਸੀਂ ਇਹ ਜਾਣ ਲਿਆ ਹੈ ਕਿ ਉਹ ਪ੍ਰਮੇਸਰ ਮਨ ਦੇ (ਮੋ) ਵਿਚ ਹੀ ਹੈ।

**ਜਪਿ ਗੋਵਿੰਦੁ, ਗੋਵਿੰਦੁ ਧਿਆਈਐ; ਸਭ ਕਉ ਦਾਨੁ ਦੇਇ ਪ੍ਰਭੁ ਓਹੈ ॥੧॥**

ਹੇ ਭਾਈ ! (ਗੋ+ਵਿੰਦੁ) ਗੁਰਾਂ ਦੀ (ਗੋ) ਬਾਨੀ ਕਰਕੇ (ਵਿੰਦੁ) ਜਾਨਣੇ ਯੋਗ ਜੋ (ਗੋਵਿੰਦੁ) ਪ੍ਰਮੇਸ਼ਰ ਹੈ, **ਵਾ:** (ਗੋਵਿੰਦੁ) ਵੇਦਾਂਤ ਦੇ ਵਾਕਾਂ ਕਰਕੇ, ਵੇਦ ਸ਼ਾਸਤਰਾਂ ਕਰਕੇ ਪ੍ਰਤਿਪਾਦਕ ਜੋ ਬ੍ਰਹਮ ਹੈ। ਉਸ ਨੂੰ ਬਾਣੀ ਕਰਕੇ (ਜਪਿ) ਜਪਣਾ ਕਰੀਏ ਤੇ ਧੇਆਕਾਰ ਬਿਰਤੀ ਦੁਆਰਾ ਮਨ ਕਰਕੇ (ਧਿਆਈਐ) ਧਿਆਉਣਾ ਕਰੀਏ। ਕਿਉਂਕਿ ਉਹੀ (ਪ੍ਰਭੁ) ਪ੍ਰਮੇਸ਼ਰ (ਸਭ ਕਉ) ਸਾਰਿਆਂ ਦੇ ਤਾਂਈ ਰੋਜੀ ਆਦਿਕਾਂ ਦਾ ਦਾਨ (ਦੇਇ) ਦੇਣ ਵਾਲਾ ਹੈ।

**ਮੇਰੇ ਭਾਈ ਜਨਾ, ਮੋਕਉ ਗੋਵਿੰਦੁ ਗੋਵਿੰਦੁ; ਗੋਵਿੰਦੁ ਮਨੁ ਮੋਹੈ ॥**

ਹੇ ਮੇਰੇ (ਭਾਈ) ਭਰਾਤਾ ਜਨ ਗੁਰਸਿੱਖੋ ! ਗੋਵਿੰਦ ਪ੍ਰਮੇਸਰ ਸਾਡੇ ਮਨ ਵਿੱਚ ਹੈ, ਗੋਬਿੰਦ ਸਾਡੇ ਤਨ ਭਾਵ ਰੋਮ-ਰੋਮ ਵਿੱਚ ਹੈ, ਗੋਬਿੰਦ ਸਾਡੀ ਰਸਨਾ 'ਤੇ ਹੈ। **ਵਾ:** ਜੋ (ਗੋਵਿੰਦੁ) ਪ੍ਰਮੇਸ਼ਰ ਸਤਜੁਗ ਵਿੱਚ ਸੇਵਕਾਂ ਦੀ ਰੱਖਿਆ ਕਰਦਾ ਸੀ, ਜੋ (ਗੋਵਿੰਦੁ) ਪ੍ਰਮੇਸ਼ਰ ਤ੍ਰੇਤੇ ਵਿੱਚ ਵਿੱਚ ਵੀ ਸੇਵਕਾਂ ਦੀ ਰੱਖਿਆ ਕਰਦਾ ਸੀ, ਜੋ (ਗੋਵਿੰਦੁ) ਪ੍ਰਮੇਸ਼ਰ ਦੁਆਪਰ ਵਿੱਚ ਵੀ ਸੇਵਕਾਂ ਦੀ ਰੱਖਿਆ ਕਰਦਾ ਸੀ। ਉਹ (ਮੋਕਉ) ਸਾਡੇ ਮਨ ਦੇ ਤਾਈ (ਮੋਹੈ) ਮੋਹਿਤ ਕਰਨ ਵਾਲਾ ਹੈ **ਵਾ:** ਉਹ ਪ੍ਰਮੇਸ਼ਰ ਸਾਡੇ ਮਨ ਦੇ (ਮੋ+ਹੈ) (ਮੋ) ਵਿੱਚ ਵਸਿਆ ਹੈ।

**ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ;**
**ਮਿਲਿ ਗੁਰ ਸਾਧਸੰਗਤਿ ਜਨੁ ਸੋਹੈ ॥੧॥ਰਹਾਉ ॥**

ਹੇ ਭਾਈ ! ਜੋ (ਗੋਵਿੰਦ ਗੋਵਿੰਦ ਗੋਵਿੰਦ) ਪ੍ਰਮੇਸ਼ਰ ਜਾਗ੍ਰਤ, ਸੁਪਨ ਸੁਖੋਪਤ ਤਿੰਨਾਂ ਅਵਸਥਾਵਾਂ ਦਾ ਸਾਖੀ ਰੂਪ ਹੈ। ਉਸਦੇ ਗੁਣਾਂ ਨੂੰ (ਗਾਵਾ) ਗਾਉਣਾ ਕਰ। **ਵਾ:** ਜੋ (ਗੋਵਿੰਦ ਗੋਵਿੰਦ ਗੋਵਿੰਦ) ਪ੍ਰਮੇਸ਼ਰ ਭੂਤ, ਭਵਿੱਖ ਤੇ ਵਰਤਮਾਨ ਕਾਲ ਵਿੱਚ ਵਿਆਪਕ ਹੈ। ਉਸਦੇ ਗੁਣਾਂ ਦੇ ਤਾਈਂ ਮਨ, ਬਾਣੀ ਸਰੀਰ ਕਰਕੇ (ਗਾਵਾ) ਗਾਉਣਾ ਕਰ। **ਵਾ:** ਬਾਲ, ਜੁਆਨੀ ਤੇ ਬਿਰਧ ਆਦਿਕ ਹਰੇਕ ਅਵਸਥਾ ਵਿੱਚ ਉਸਦੇ ਨਾਮ ਨੂੰ ਜਪਣਾ ਕਰ। ਕਿਉਂਕਿ ਜਿਹੜੇ (ਗੁਰ) ਗੁਰੂ ਸਾਹਿਬ ਜੀ ਦੀ ਕੀਰਤਨ ਗਾਉਣ ਵਾਲੀ, ਭਜਨ ਕਰਨ ਵਾਲੀ ਸਾਧਸੰਗਤ ਵਿੱਚ ਮਿਲੇ ਹਨ, ਉਹ (ਜਨੁ) ਪੁਰਖ (ਸੋਹੈ) ਸ਼ੋਭਨੀਕ ਹੋਏ ਹਨ। **ਵਾ:** ਜੋ ਸਾਧਨਾਂ ਕਰਨ

ਵਾਲੇ, ਕਮਾਈ ਕਰਨ ਵਾਲੇ (ਸਾਧ) ਸ੍ਰੇਸ਼ਟ ਮਹਾਂਪੁਰਖਾਂ ਦੀ ਸਾਧਸੰਗਤ ਹੈ। ਉਨ੍ਹਾਂ ਦੇ ਨਾਲ ਮਿਲ ਕਰਕੇ ਗੁਰਮੁਖ ਜਨ (ਸੋਹੈ) ਸੋਭਾ ਨੂੰ ਪਾਉਂਦੇ ਹਨ।

**ਸੁਖ ਸਾਗਰ ਹਰਿ ਭਗਤਿ ਹੈ, ਗੁਰਮਤਿ; ਕਉਲਾ ਰਿਧਿ ਸਿਧਿ, ਲਾਗੈ ਪਗਿ ਓਹੈ ॥**

ਜਿਸ ਨੇ ਗੁਰਾਂ ਦੀ ਮੱਤ ਧਾਰਨ ਕੀਤੀ ਹੈ, ਉਸ ਨੇ ਇਉਂ ਨਿਸ਼ਚੇ ਕੀਤਾ ਹੈ ਕਿ (ਸੁਖ) ਸੁੱਖਾਂ ਦਾ (ਸਾਗਰ) ਸਮੁੰਦਰ ਤਾਂ (ਹਰਿ) ਹਰੀ ਅਕਾਲ ਪੁਰਖ ਜੀ ਦੀ (ਭਗਤਿ) ਭਗਤੀ ਹੈ। **ਵਾ:** ਜੋ ਹਰੀ ਪ੍ਰਮੇਸ਼ਰ ਸੁੱਖਾਂ ਦਾ (ਸਾਗਰ) ਸਮੁੰਦਰ ਹੈ, ਉਸਦੀ ਭਗਤੀ ਗੁਰਮਤਿ ਦੁਆਰਾ ਪ੍ਰਾਪਤ ਹੁੰਦੀ ਹੈ। ਫਿਰ ਜਿਸ ਨੂੰ ਉਸ ਵਾਹਿਗੁਰੂ ਦੀ ਭਗਤੀ ਪ੍ਰਾਪਤ ਹੋਈ ਹੈ, (ਓਹੈ) ਉਸਦੇ (ਪਗਿ) ਚਰਣੀ (ਕਉਲਾ) ਲੱਛਮੀ ਤੇ (ਰਿਧਿ ਸਿਧਿ) ਰਿੱਧੀਆਂ ਸਿੱਧੀਆਂ ਆ ਕੇ (ਲਾਗੈ) ਲੱਗਦੀਆਂ ਹਨ।

**ਜਨ ਕਉ ਰਾਮ ਨਾਮੁ ਆਧਾਰਾ; ਹਰਿ ਨਾਮੁ ਜਪਤ ਹਰਿ ਨਾਮੇ ਸੋਹੈ ॥੨॥**

ਪ੍ਰਮੇਸ਼ਰ ਦੇ (ਜਨ) ਜਨਾਂ (ਕਉ) ਨੂੰ ਤਾਂ (ਰਾਮ) ਪ੍ਰਮੇਸ਼ਰ ਦੇ ਨਾਮ ਦਾ ਹੀ (ਆਧਾਰਾ) ਆਸਰਾ ਹੈ। ਉਹ ਬਾਣੀ ਕਰਕੇ ਹਰੀ ਦੇ ਨਾਮ ਦਾ ਜਾਪ ਕਰਦੇ ਹਨ ਅਤੇ ਹਰੀ ਦੇ ਨਾਮ ਕਰਕੇ ਹੀ ਲੋਕ-ਪਰਲੋਕ ਵਿੱਚ (ਸੋਹੈ) ਸੋਭਾ ਪਾਉਂਦੇ ਹਨ। ਮਹਾਰਾਜ ਦੇ ਜਨ ਕੋਈ ਰਿਧੀਆਂ-ਸਿਧੀਆਂ ਦਾ ਆਸਰਾ ਨਹੀਂ ਲੈਂਦੇ। ਸਗੋਂ ਰਿਧੀਆਂ-ਸਿਧੀਆਂ ਤਾਂ ਉਹਨਾਂ ਦੇ ਚਰਨੀਂ ਲੱਗੀਆਂ ਰਹਿੰਦੀਆਂ ਹਨ।

## ਅੰਗ ੪੯੩

**ਦੁਰਮਤਿ ਭਾਗਹੀਨ ਮਤਿ ਫੀਕੇ; ਨਾਮੁ ਸੁਨਤ ਆਵੈ ਮਨਿ ਰੋਹੈ ॥**

ਜਿੰਨ੍ਹਾਂ (ਦੁਰਮਤਿ) ਖੋਟੀ ਮੱਤ ਵਾਲੇ ਪੁਰਸ਼ਾਂ ਦੀ ਬੁੱਧੀ ਪ੍ਰਮਾਰਥ ਵੱਲੋ ਬਉਰੀ ਹੋਈ ਹੈ।
ਉਹ ਨਿਸ਼ਕਾਮ ਕਰਮਾ ਰੂਪ ਭਾਗਾਂ ਤੋਂ ਹੀਣੇ ਹਨ ਅਤੇ ਉਹਨਾਂ ਦੀ ਮੱਤ ਵੀ (ਫੀਕੇ) ਬੇ-ਰਸੀ ਵਾਲੀ ਹੈ ਅਤੇ ਪ੍ਰਮੇਸ਼ਰ ਦਾ ਨਾਮ ਸੁਣਦਿਆਂ ਸਾਰ ਹੀ ਉਨ੍ਹਾਂ ਦੇ ਮਨ ਵਿੱਚ (ਰੋਹੈ) ਗੁੱਸਾ (ਆਵੈ) ਆਉਂਦਾ ਹੈ।

**ਅਰਥਾਤ :** ਉਹ ਖੋਟੀ ਮੱਤ ਵਾਲੇ ਪੁਰਖ ਜਿੱਥੇ ਵੀ ਜਾਂਦੇ ਹਨ, ਜਾਂ ਜਿਸ ਨਾਲ ਵੀ ਮਿਲਦੇ ਹਨ, ਤਾਂ ਬੇਰਸੀ ਹੀ ਕਰਦੇ ਹਨ। ਫਿਰ ਉਹਨਾਂ ਦੇ ਮਨ ਵਿੱਚ ਵੀ ਬੇਰਸੀ ਹੀ ਰਹਿੰਦੀ ਹੈ, ਪਰਿਵਾਰ ਵਿੱਚ ਵੀ ਬੇਰਸੀ ਹੀ ਰਹਿੰਦੀ ਹੈ। ਤੇ ਜੇ ਕਿਸੇ ਨੂੰ ਮੱਤ ਦੇਣ ਲੱਗਦੇ ਹਨ ਤਾਂ ਵੀ ਫਿੱਕੇ ਬਚਨ ਹੀ ਬੋਲਦੇ ਹਨ। ਪ੍ਰਮੇਸ਼ਰ ਦਾ ਨਾਮ ਤਾਂ ਉੱਕਾ ਹੀ ਨਹੀਂ ਸੁਣਦੇ। ਜੇ ਕਿਧਰੇ ਕੰਨਾਂ ਵਿੱਚ ਪ੍ਰਮੇਸ਼ਰ ਦੇ ਨਾਮ ਦੀ ਕੋਈ ਅਵਾਜ਼ ਪੈ ਵੀ ਜਾਵੇ ਤਾਂ ਸੁਣ ਕੇ ਮਨ ਵਿਚ ਗੁੱਸਾ ਕਰਦੇ ਹਨ ਕਿ ਸਾਨੂੰ ਸੌਣ ਨਹੀਂ ਦਿੰਦੇ, ਤੜਕੇ ਹੀ ਸਪੀਕਰ ਲਾ ਦਿੰਦੇ ਹਨ ਆਦਿ।

**ਕਊਆ ਕਾਗ ਕਉ, ਅੰਮ੍ਰਿਤ ਰਸੁ ਪਾਈਐ; ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥੩॥**

(ਕਊਆ) ਦੇਸੀ ਕਾਂ ਤੇ (ਕਾਗ) ਪਹਾੜੀ ਕਾਂ (ਕਉ) ਨੂੰ ਜੇਕਰ (ਰਸੁ) ਪ੍ਰੇਮ ਪੂਰਵਕ ਦੇਵਤਿਆਂ ਦਾ ਅੰਮ੍ਰਿਤ ਰਸ ਵੀ ਲਿਆ ਕੇ (ਪਾਈਐ) ਪਾ ਦੇਈਏ, ਮੁਸਕਪੂਰ ਦੀਆਂ ਟਿੱਕੀਆਂ ਵੀ ਲਿਆ ਕੇ ਪਾ ਦੇਈਏ, ਤਾਂ ਵੀ ਉਹ ਉਹਨਾਂ ਨੂੰ ਨਹੀਂ ਖਾਂਦੇ। ਉਹਨਾਂ ਦੇਸੀ ਕਾਵਾਂ ਦਾ ਸੁਭਾਅ ਹੈ ਕਿ ਉਹ ਵਿਸਟਾ (ਖਾਇ) ਖਾ-ਖਾ ਕੇ ਹੀ (ਤ੍ਰਿਪਤੈ) ਰੱਜਦੇ ਹਨ ਤੇ (ਮੁਖਿ) ਮੁਖੋਂ ਕਾਂ-ਕਾਂ (ਗੋਹੈ) ਬੋਲਦੇ ਰਹਿੰਦੇ ਹਨ, ਤੇ ਪਹਾੜੀ ਕਾਂ (ਮੁਖਿ) ਮੂੰਹ ਨਾਲ (ਗੋਹੈ) ਗੋਹੇ ਵਿੱਚੋਂ ਦਾਣੇ ਚੁਗ-ਚੁਗ ਕੇ (ਖਾਇ) ਖਾਂਦੇ ਰਹਿੰਦੇ ਹਨ।

ਇਸੇ ਪ੍ਰਕਾਰ ਦੇਸੀ ਕਾਵਾਂ ਦੀ ਨਿਆਈ ਜਿਹੜੇ ਇਸ ਲੋਕ ਦੇ ਕੁਸੰਗੀ, ਮੰਦਕਰਮੀ, ਪਾਮਰ ਪੁਰਖ ਤੇ

(ਕਾਗ) ਪਹਾੜੀ ਕਾਵਾਂ ਦੀ ਨਿਆਈਂ ਜਿਹੜੇ ਵੱਡੇ ਮੰਦ ਕਰਮੀ ਪੁਰਖ ਸਕਾਮ ਕਰਮ ਕਰਕੇ ਦੇਵ ਪਦਵੀ ਨੂੰ ਪ੍ਰਾਪਤ ਹੋਏ ਹਨ ਤੇ ਆਪਣੇ ਆਪ ਨੂੰ ਵੱਡੇ ਪਹਾੜੀ ਕਾਂ ਕਹਾਉਂਦੇ ਹਨ। ਜੇਕਰ ਬ੍ਰਹਮਾਨੰਦ ਨੂੰ ਦੇਣ ਵਾਲੇ ਗਿਆਨ ਰੂਪੀ ਅੰਮ੍ਰਿਤ ਤੇ (ਰਸੁ) ਪ੍ਰੇਮ ਨੂੰ ਮਿਲਾ ਕੇ ਉਪਦੇਸ਼ ਦੇਣ ਰੂਪ ਅੰਮ੍ਰਿਤ ਉਹਨਾਂ ਦੇ ਤਾਂਈ (ਪਾਈਐ) ਪਾਉਣਾ ਕਰੀਏ, ਪਰੋਸਣਾ ਕਰੀਏ ਤਾਂ ਵੀ ਉਹ ਆਪਣੇ ਸੁਭਾਅ ਅਨੁਸਾਰ ਪਰਾਈ ਨਿੰਦਿਆਂ ਰੂਪ ਵਿਸ਼ਟਾ ਮੈਲ ਨੂੰ ਖਾ ਕੇ ਹੀ (ਤ੍ਰਿਪਤੈ) ਰੱਜਦੇ ਹਨ ਤੇ ਵਿਸ਼ਟਾ ਹੀ (ਮੁਖਿ) ਮੂਖੋਂ (ਗੋਹੈ) ਬੋਲਦੇ ਹਨ। **ਵਾ**: ਹਰ ਵਕਤ ਗੋਹੇ ਦੀ ਨਿਆਈ ਪਾਮਰਪੁਣੇ ਵਾਲੇ ਨੀਚ ਕਰਮ ਕਰਕੇ ਤ੍ਰਿਪਤ ਹੁੰਦੇ ਹਨ ਤੇ ਮੁਖੋਂ ਹੰਕਾਰ ਕਰਕੇ (ਗੋਹੈ) ਬੋਲਦੇ ਹਨ ਕਿ ਦੁਨੀਆਂ ਵਿਚ ਸਾਡੇ ਵਰਗਾ ਹੋਰ ਕੋਈ ਨਹੀਂ ਹੈ। **ਵਾ**: ਵਿਸ਼ਿਆਂ ਰੂਪ ਗੋਹੇ ਨੂੰ ਫਰੋਲਦੇ ਹਨ ਤੇ ਨਿੰਦਿਆਂ ਰੂਪ ਵਿਸ਼ਟਾ ਨੂੰ ਖਾਂਦੇ ਹਨ। **ਵਾ**: (ਕਊਆ) ਕਾਮੀ ਅਤੇ ਕਪਟੀ ਪੁਰਖ ਦੇਸੀ ਕਾਂ ਦੀ ਨਿਆਈਂ ਹੋ ਕੇ ਘਰ ਦੀਆਂ ਇਸਤ੍ਰੀਆਂ ਨੂੰ ਭੋਗ ਕੇ ਆਖਦੇ ਹਨ ਕਿ ਬੜਾ ਆਨੰਦ ਮਿਲਿਆ ਹੈ ਅਤੇ (ਕਾਗ) ਪਹਾੜੀ ਕਾਂ ਤੋਂ ਉੱਚੇ ਥਾਂ ਵੱਸਣ ਵਾਲਿਆਂ ਦਾ ਭਾਵ ਲੈਣਾ। ਉੱਚੇ ਥਾਂ ਕੀ ? ਸੁਰਗ ! ਸੁਰਗਾਂ ਵਿੱਚ ਰਹਿਣ ਵਾਲੇ ਇੰਦ੍ਰ ਆਦਿਕ ਵੀ ਧਰਤੀ ਦੀਆਂ ਇਸਤ੍ਰੀਆਂ ਨੂੰ ਭੋਗਣ ਰੂਪ ਵਿਸ਼ਟਾ ਖਾ ਕੇ ਖੁਸ਼ ਹੁੰਦੇ ਹਨ। ਜਿਸ ਤਰ੍ਹਾਂ ਇੰਦ੍ਰ ਨੇ ਗੌਤਮ ਤਪੇ ਦੀ ਇਸਤ੍ਰੀ ਅਹੱਲਿਆ ਨਾਲ ਵਿਕਾਰ ਕਮਾਏ ਸਨ।

### ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ; ਜਿਤੁ ਨਾਤੈ ਕਊਆ ਹੰਸੁ ਹੋਹੈ ॥

ਸ੍ਰੀ ਅੰਮ੍ਰਿਤਸਰ ਸਾਹਿਬ ਤੀਰਥ (ਸਤਿਵਾਦੀ) ਸਤ ਪ੍ਰਤੱਗੀ ਭਾਵ ਗੋਇੰਦਵਾਲ ਸਾਹਿਬ ਦੇ ਲੋਕਾਂ ਦਾ ਕਾਲ ਦਾ ਭੈਅ ਮੇਟਨ ਵਾਲੇ, ਤਾਪ ਆਦਿਕ ਸਾਰੇ ਰੋਗਾਂ ਨੂੰ ਕੈਦ ਕਰਨ ਵਾਲੇ, **ਵਾ**: (ਸਤਿਵਾਦੀ) (ਸਤਿ) ਸੱਚ (ਵਾਦੀ) ਕਥਨ ਕਰਨ ਵਾਲੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਨੇ ਆਪ ਇਸ ਪਾਵਨ ਥਾਂ ਦਾ ਪਤਾ ਦੱਸ ਕੇ, ਇੱਥੇ ਗੁਰ ਤੀਰਥ ਰਚਣ ਦਾ ਹੁਕਮ ਕਰਕੇ ਸਾਡੇ ਪਾਸੋਂ ਬਣਵਾਇਆ ਹੈ, (ਜਿਤੁ) ਜਿਸ ਵਿੱਚ (ਨਾਤੈ) ਨਹਾਉਣ ਭਾਵ ਇਸ਼ਨਾਨ ਕਰਕੇ ਪ੍ਰਤੱਖ (ਕਊਆ) ਕਾਂ ਵੀ ਹੰਸ (ਹੋਹੈ) ਹੋ ਜਾਂਦੇ ਹਨ।

**ਨੋਟ :** ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਦੋਂ ਸ੍ਰੀ ਨਨਕਾਣਾ ਸਾਹਿਬ ਤੋਂ ਸੁਲਤਾਨਪੁਰ ਸਾਹਿਬ ਆਇਆ-ਜਾਇਆ ਕਰਦੇ ਸਨ ਤਾਂ ਉਦੋਂ ਇਥੇ ਬ੍ਰਿਛਾਂ ਦੀ ਝਿੰਗੀ (ਝੁੰਡ) ਵਿੱਚ ਠਹਿਰਿਆ ਕਰਦੇ ਸਨ। ਫਿਰ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਸਾਹਿਬ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਤਾਗੱਦੀ ਬਖਸ਼ ਕੇ ਸ੍ਰੀ ਖਡੂਰ ਸਾਹਿਬ ਭੇਜਿਆ ਤਾਂ ਇਕ ਸਮੇਂ ਪ੍ਰੇਮ ਨਾਲ ਦੂਜੇ ਸਤਿਗੁਰੂ ਜੀ, ਹਜ਼ੂਰ ਦੇ ਦਰਸ਼ਨ ਕਰਨ ਲਈ ਸ੍ਰੀ ਖਡੂਰ ਸਾਹਿਬ ਤੋਂ ਚਲੇ ਪਏ। ਉੱਧਰ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਪ੍ਰੇਮ ਦੇ ਖਿੱਚੇ ਹੋਏ ਸ੍ਰੀ ਕਰਤਾਰਪੁਰ ਸਾਹਿਬ ਤੋਂ ਚੱਲ ਪਏ ਤਾਂ ਦੋਹਾਂ ਸਤਿਗੁਰਾਂ ਦਾ ਇੱਥੇ ਹੀ ਦਰੱਖਤਾਂ ਦੇ ਝੁੰਡ ਵਿੱਚ ਆਪਸੀ ਮਿਲਾਪ ਹੋਇਆ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਇੱਥੇ ਪਹੁੰਚ ਕੇ ਚੌਥੇ ਪਾਤਸ਼ਾਹ ਨੂੰ ਗੁਰੂ ਕਾ ਚੱਕ (ਅੰਮ੍ਰਿਤਸਰ ਸਾਹਿਬ) ਵਸਾਉਣ ਦਾ ਤੇ ਅੰਮ੍ਰਿਤ ਸਰੋਵਰ ਬਨਾਉਣ ਦਾ ਨਕਸ਼ਾ ਦੱਸਿਆ ਸੀ। ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰੂ ਕਾ ਚੱਕ (ਅੰਮ੍ਰਿਤਸਰ ਸ਼ਹਿਰ) ਵਸਾਇਆ ਅਤੇ ਕੁੱਝ ਕੁ ਅੰਮ੍ਰਿਤ ਸਰੋਵਰ ਦੀ ਕੱਚੇ ਰੂਪ ਵਿੱਚ ਸੇਵਾ ਕਰਾਈ। ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇੱਥੇ ਰਹਿ ਕੇ ਬੇਅੰਤ ਜੀਵਾਂ ਦਾ ਉਧਾਰ ਕੀਤਾ। ਸ੍ਰੀ ਅੰਮ੍ਰਿਤ ਸਰੋਵਰ ਪੱਕਾ ਅਤੇ ਸੰਪੂਰਨ ਕਰਵਾਇਆ, ਸ੍ਰੀ ਹਰਿਮੰਦਰ ਸਾਹਿਬ ਬਣਵਾਇਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਾ ਕੇ ਲਿਖਵਾਇਆ, ਸੰਤੋਖਸਰ ਅਤੇ ਰਾਮਸਰ ਤਿਆਰ ਕੀਤਾ। ਛੇਵੇਂ ਪਾਤਸ਼ਾਹ ਜੀ ਨੇ ਵੀ ਇੱਥੇ ਬਹੁਤ ਸਮਾਂ ਰਹਿਣਾ ਕੀਤਾ। ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਰਚਨਾ ਕੀਤੀ ਅਤੇ ਬੇਅੰਤ ਜੀਵਾਂ ਦਾ ਉਧਾਰ ਕੀਤਾ। ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਆਪਣੇ ਪਿਤਾ ਬਾਬਾ ਗੁਰਦਿੱਤਾ ਜੀ ਦੇ ਨਾਲ ਦਾਦਾ ਸਤਿਗੁਰੂ ਸ੍ਰੀ ਗੁਰੂ ਹਰਗੋਬਿੰਦ

ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਅਤੇ ਅੰਮ੍ਰਿਤ ਸਰੋਵਰ ਵਿੱਚ ਇਸ਼ਨਾਨ ਕਰਨ ਵਾਸਤੇ ਕਈ ਵਾਰ ਆਏ। ਜਿਸ ਵੇਲੇ ਸੱਤਵੇਂ ਪਾਤਸ਼ਾਹ ਸ੍ਰੀ ਕੀਰਤਪੁਰ ਸਾਹਿਬ ਤੋਂ ਸ੍ਰੀ ਗੋਇੰਦਵਾਲ ਸਾਹਿਬ, ਸ੍ਰੀ ਖਡੂਰ ਸਾਹਿਬ, ਸ੍ਰੀ ਅੰਮ੍ਰਿਤਸਰ ਆਏ ਸਨ (ਜਦੋਂ ਦਾਰਾ ਸ਼ਿਕੋਹ ਨੇ ਸਤਿਗੁਰਾਂ ਦਾ ਸ੍ਰੀ ਕੀਰਤਪੁਰ ਸਾਹਿਬ ਨਾ ਆਉਣਾ ਸੁਣ ਕੇ ਸ੍ਰੀ ਗੋਇੰਦਵਾਲ ਸਾਹਿਬ ਜਾ ਕੇ ਦਰਸ਼ਨ ਕੀਤੇ ਸਨ) ਉਸ ਵੇਲੇ ਅੱਠਵੇਂ ਪਾਤਸ਼ਾਹ ਵੀ ਸੱਤਵੇਂ ਪਾਤਸ਼ਾਹ ਜੀ ਦੇ ਨਾਲ ਸਨ। ਨੌਵੇਂ ਪਾਤਸ਼ਾਹ ਜੀ ਨੇ ਤਾਂ ਅਵਤਾਰ ਹੀ ਇੱਥੇ 'ਗੁਰੂ ਕੇ ਮਹਿਲ' ਵਿਖੇ ਧਾਰਿਆ ਹੈ। ਇਉਂ ਮਹਾਨ ਪਵਿੱਤਰ ਅਸਥਾਨ ਉੱਪਰ ਨੌਂ ਪਾਤਸ਼ਾਹੀਆਂ ਦੇ ਚਰਨ ਪਏ ਹਨ।

ਸਤਯੁਗ ਵਿੱਚ ਇਸ ਤੀਰਥ ਦਾ ਨਾਮ ਇਖਵਾਕ ਸਰ ਸੀ। ਕਿਉਂਕਿ ਇਖਵਾਕ ਰਾਜੇ ਨੇ ਜੱਗ ਕਰਕੇ ਇੱਥੇ ਸਰੋਵਰ ਬਣਵਾਇਆ ਸੀ ਅਤੇ ਇਹ ਸਥਾਨ ਹਵਨ ਕੁੰਡ ਵਾਲਾ ਸੀ। ਤ੍ਰੇਤੇ ਵਿੱਚ ਇਸ ਦਾ ਨਾਮ ਰਾਮਸਰ ਸੀ। ਦੁਆਪਰ ਵਿੱਚ ਇਸ ਦਾ ਸੁਧਾਸਰ ਸੀ ਤੇ ਕਲਯੁਗ ਵਿੱਚ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਇਸ ਦਾ ਨਾਮ ਅੰਮ੍ਰਿਤਸਰ ਰੱਖਿਆ ਹੈ। (ਇਹ ਪ੍ਰਸੰਗ ਇਤਿਹਾਸ ਵਿਚ ਹਨ, ਪਰ ਇਸ ਅਸਥਾਨ ਦੀ ਮਹੱਤਤਾ ਸਤਿਗੁਰਾਂ ਦੇ ਚਰਨ ਪਾਉਣ ਕਰਕੇ ਹੈ। ਇਸ ਅਸਥਾਨ ਦੀ ਸੇਵਾ ਸਤਿਗੁਰਾਂ ਨੇ ਕਰਵਾਈ ਹੈ ਅਤੇ ਇਹ ਸਿੱਖ ਪੰਥ ਦਾ ਕੇਂਦਰੀ ਅਸਥਾਨ ਹੈ।) ਜਦੋਂ ਅਕਬਰ ਬਾਦਸ਼ਾਹ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾ ਵਿੱਚ ੮੪ ਪਿੰਡ ਭੇਟਾ ਕਰਕੇ ਇਹਨਾਂ ਪਿੰਡਾਂ ਦਾ ਪਟਾ ਬੀਬੀ ਭਾਨੀ ਜੀ ਦੇ ਨਾਮ ਦਿੱਤਾ ਸੀ ਤਾਂ ਸਤਿਗੁਰੂ ਸਾਹਿਬ ਜੀ ਇਹ ਅੰਮ੍ਰਿਤਸਰ ਤੀਰਥ ਪਰਗਟ ਕਰਨੇ ਕਰਕੇ ਇਹ ਭੇਟਾ ਅੰਗੀਕਾਰ ਕੀਤੀ ਸੀ। ਨਹੀਂ ਤਾਂ ਸਤਿਗੁਰੂ ਸਾਹਿਬ ਜੀ ਕਿਸੇ ਦੀ ਵੀ ਭੇਟਾ ਅੰਗੀਕਾਰ ਨਹੀਂ ਕਰਦੇ ਸੀ। ਫਿਰ ਸਤਿਗੁਰਾਂ ਹੁਕਮ ਮੰਨ ਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਤਾਲ ਦੇ ਪੁਟਾਉਣ ਦੀ ਸੰਪੂਰਨ ਸੇਵਾ ਕੀਤੀ ਸੀ।

**ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ॥** *(ਵਾਰ : ੧, ਪਉੜੀ : ੪੭)*

## ਸਾਖੀ—ਬੀਬੀ ਰਾਜ ਕੌਰ ਦੀ।

ਪੱਟੀ ਦੇ ਰਾਜੇ ਦੁਨੀਚੰਦ ਦੀਆਂ ਪੰਜ ਧੀਆਂ ਸਨ। ਜਿੰਨ੍ਹਾਂ ਵਿੱਚੋਂ ਚਾਰ ਵਿਆਹੀਆਂ ਹੋਈਆ ਸਨ। ਪੰਜਵੀ ਰਜਨੀ ਅਜੇ ਵਿਆਹੀ ਨਹੀਂ ਸੀ।

**ਨੋਟ :** ਸੂਰਜ ਪ੍ਰਕਾਸ਼ ਵਿੱਚ ਬੀਬੀ ਰਜਨੀ ਦਾ ਨਾਮ ਰਾਜ ਕੌਰ ਲਿਖਿਆ ਹੈ।

ਜੋ ਗੁਰਮਤਿ ਦੀ ਧਾਰਨੀ ਸੀ। ਇਕ ਦਿਨ ਰਾਜੇ ਦੀਆਂ ਇਹ ਪੰਜੇ ਧੀਆਂ ਆਪੋ ਵਿੱਚ ਚਰਚਾ ਕਰਨ ਲੱਗੀਆਂ ਕਿ ਸਾਡੇ ਪਿਤਾ ਨੇ ਸਾਨੂੰ ਬਹੁਤ ਧਨ ਖਰਚ ਕਰਕੇ, ਦਾਜ ਦੇ ਕੇ ਵਿਆਹਿਆ ਹੈ। ਅਸੀਂ ਪਿਤਾ ਦੇ ਸੁੱਖ ਕਰਕੇ ਹੀ ਸੁਖੀ ਹਾਂ ਅਤੇ ਆਪਣੇ ਪਿਤਾ ਦਾ ਦਿੱਤਾ ਹੀ ਖਾਂਦੀਆਂ ਹਾਂ। ਰਾਜ ਕੌਰ ਨੇ ਮਹਾਰਾਜ ਦੀ ਬਾਣੀ ਦਾ ਸਬਦ ਸੁਣਿਆ ਸੀ।"ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥" ਇਸ ਕਰਕੇ ਉਸਨੂੰ ਇਹ ਨਿਸ਼ਚਾ ਸੀ ਕਿ ਪ੍ਰਮੇਸ਼ਰ ਸਾਰਿਆਂ ਦੀ ਪਾਲਣਾ ਕਰਦਾ ਹੈ, ਬੀਬੀ ਰਾਜ ਕੌਰ ਨੇ ਕਿਹਾ ਕਿ "ਪਿਤਾ ਨੂੰ ਵੀ ਰੱਬ ਨੇ ਹੀ ਸਾਰੇ ਸੁੱਖ ਦਿੱਤੇ ਹਨ। ਮੈਂ ਵੀ ਉਹ ਵੀ ਅਤੇ ਤੁਸੀਂ ਵੀ ਆਪਾਂ ਸਾਰੇ ਰੱਬ ਦਾ ਦਿੱਤਾ ਹੀ ਖਾਂਦੇ ਹਾਂ ਤਾਂ ਦੂਜੀਆਂ ਨੇ ਜਾ ਕੇ ਆਪਣੇ ਪਿਤਾ ਕੋਲ ਇਸ ਦੀ ਸ਼ਿਕਾਇਤ ਕੀਤੀ ਕਿ ਰਾਜ ਕੌਰ ਕਹਿੰਦੀ ਹੈ ਕਿ ਮੈ ਰੱਬ ਦਾ ਖਾਂਦੀ ਹਾਂ ਪਰ ਪਿਤਾ ਜੀ। ਅਸੀਂ ਤਾਂ ਤੁਹਾਡਾ ਦਿੱਤਾ ਹੀ ਖਾਂਦੀਆਂ ਹਾਂ। ਦੁਨੀਚੰਦ ਨੇ ਰਾਜ ਕੌਰ ਨੂੰ ਕੋਲ ਸੱਦ ਕੇ ਪੁੱਛਿਆ,"ਦੱਸ ! ਤੂੰ ਕਿਸਦਾ ਦਿੱਤਾ ਖਾਂਦੀ ਹੈਂ। ਤਾਂ ਬੀਬੀ ਨੇ ਕਿਹਾ ਕਿ ਮੈਂ ਤਾਂ ਉਸ ਅਕਾਲ ਪੁਰਖ ਦਾ ਦਿੱਤਾ ਹੀ ਖਾਂਦੀਂ ਹਾਂ। ਜਿਸਨੇ ਜੀਵ ਦੀ ਮਾਤਾ ਦੇ ਗਰਭ ਵਿੱਚ ਵੀ ਪਾਲਣਾ ਕੀਤੀ ਹੈ। ਤੁਹਾਨੂੰ ਵੀ ਉਸ ਨੇ ਹੀ ਰਾਜ ਭਾਗ ਤੇ ਸਾਰੇ ਪਦਾਰਥ ਬਖਸ਼ੇ ਹਨ।

ਇਹ ਉੱਤਰ ਸੁਣ ਕੇ ਦੁਨੀਚੰਦ ਕ੍ਰੋਧਵਾਨ ਹੋਇਆ ਤੇ ਸੋਚਿਆ ਕਿ ਅਜੇ ਤਾਂ ਮੈਂ ਇਸਨੂੰ ਵਿਆਹਿਆ ਵੀ ਨਹੀਂ। ਇਹ ਹੁਣੇ ਹੀ ਅਗੋਂ ਇਸ ਤਰ੍ਹਾਂ ਕਹਿ ਰਹੀ ਹੈ। ਇਕ ਕੋਹੜੀ ਲਾਗੋਂ ਦੀ ਰਿੜ੍ਹਿਆ ਜਾ ਰਿਹਾ ਸੀ, ਕਹਿਣ ਲੱਗਾ "ਜੇ

ਤੈਨੂੰ ਇਸ ਨਾਲ ਵਿਆਹ ਦੇਵਾਂ, ਦੇਖਾਂਗਾ ਤੇਰਾ ਰੱਬ ਤੈਨੂੰ ਕਿਸ ਤਰ੍ਹਾਂ ਖਾਣ ਨੂੰ ਦੇਵੇਗਾ? ਬੀਬੀ ਨੇ ਹੱਥ ਜੋੜ ਤੇ ਬੇਨਤੀ ਕੀਤੀ, "ਪਿਤਾ ਜੀ ! ਇਹੋ ਹੀ ਮੇਰਾ ਪਤੀ ਹੈ। ਭਾਵੇਂ ਬੀਬੀ ਨੂੰ ਮਾਤਾ ਅਤੇ ਹੋਰ ਸੰਬੰਧੀਆਂ ਨੇ ਬਥੇਰਾ ਰੋਕਿਆ ਕਿ ਤੇਰਾ ਵਿਆਹ ਕਿਸੇ ਚੰਗੇ ਥਾਂ ਕਰਾਂਗੇ। ਪਰ ਬੀਬੀ ਨੇ ਕਿਹਾ, "ਜੋ ਮੈ ਮਨ ਵਿੱਚ ਇਕ ਵਾਰ ਪਤੀ ਬਣਾ ਲਿਆ ਹੈ, ਉਸ ਨੂੰ ਹੀ ਪਤੀ ਸਮਝ ਕੇ ਸੇਵਾ ਕਰਾਂਗੀ, "ਦੁਨੀਚੰਦ ਨੇ ਬੀਬੀ ਨੂੰ ਦਾਜ ਦੇਣ ਦੀ ਥਾਂ ਕਿਹਾ, "ਮੇਰੇ ਰਾਜ ਵਿੱਚੋਂ ਮੰਗ ਕੇ ਨਾ ਖਾਂਵੀਂ"। ਬੀਬੀ ਨੇ ਸਤ ਬਚਨ ਕਹਿ ਕੇ ਆਪਣੇ ਕੋਹੜੀ ਪਤੀ ਨੂੰ ਖਾਰੀ (ਟੋਕਰੀ) ਵਿੱਚ ਪਾ ਲਿਆ ਅਤੇ ਉੱਥੋਂ ਤੁਰ ਪਈ। ਚੱਲਦਿਆਂ-ਚੱਲਦਿਆਂ ਗੁਰੂ ਕੇ ਚੱਕ (ਸ੍ਰੀ ਅੰਮ੍ਰਿਤਸਰ ਸਾਹਿਬ) ਪਹੁੰਚੀ। ਪਹਿਲਾਂ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦਾ ਛਕਿਆ। ਆਪਣੇ ਪਤੀ ਨੂੰ ਵੀ ਛਕਾਇਆ ਅਤੇ ਫਿਰ ਦੁੱਖ-ਭੰਜਨੀ ਬੇਰੀ ਹੇਠ ਖਾਰੀ (ਟੋਕਰੀ) ਨੂੰ ਰੱਖ ਕੇ ਆਪ ਮੰਗਣ ਵਾਸਤੇ 'ਤੁੰਗ' ਪਿੰਡ ਵਿੱਚ ਚਲੀ ਗਈ। ਉਸ ਦਿਨ ਵਿਸਾਖੀ ਦਾ ਪੁਰਬ ਸੀ। ਇਸ ਦੇ ਕੋਹੜੀ ਪਿੰਗਲੇ ਪਤੀ ਨੇ ਦੇਖਿਆ ਕਿ ਇਕ ਕਾਂ ਨੇ ਆ ਕੇ ਪਹਿਲਾਂ ਅੰਮ੍ਰਿਤ ਦੀ ਘੁੱਟ ਭਰੀ। ਜਦੋਂ ਚੁੰਝ ਵਿੱਚ ਅੰਮ੍ਰਿਤ ਪਾਇਆ ਤਾਂ ਉਸਦੇ ਭਾਗ ਜਾਗ ਪਏ। ਫਿਰ ਉਸ ਕਾਂ ਨੇ ਕੱਚੇ ਸਰੋਵਰ ਵਿੱਚ ਇਸ਼ਨਾਨ ਕੀਤਾ ਤਾਂ ਹੰਸ ਬਣ ਕੇ ਦੁੱਖ ਭੰਜਨੀ ਬੇਰੀ ਉੱਤੇ ਬੈਠ ਗਿਆ। ਇਸਨੇ ਉੱਦਮ ਕੀਤਾ। ਰਿੜ੍ਹ ਕੇ ਜਦੋਂ ਇਸ਼ਨਾਨ ਕੀਤਾ ਤਾਂ ਉਸਦਾ ਸਰੀਰ ਕੰਚਨ ਵਰਗਾ ਬਣ ਗਿਆ। ਜਦੋਂ ਬੀਬੀ ਨੇ ਤੁੰਗ ਪਿੰਡ ਤੋਂ ਵਾਪਸ ਆ ਕੇ ਦੇਖਿਆ ਕਿ ਇਹ ਤਾਂ ਕੋਈ ਸੁੰਦਰ ਸਰੂਪ ਵਾਲਾ ਪੁਰਸ਼ ਮੇਰੇ ਪਤੀ ਨੂੰ ਮਾਰ ਕੇ ਮੈਨੂੰ ਲੈ ਜਾਣ ਵਾਸਤੇ ਟੋਕਰੀ ਮੂਧੀ ਮਾਰ ਕੇ ਉੱਪਰ ਬੈਠਾ ਹੈ ਤਾਂ ਬੀਬੀ ਨੇ ਉੱਚੀ ਅਵਾਜ ਵਿਚ ਕਿਹਾ "ਮੈ ਤੇਰੇ ਹੱਥ ਨਹੀਂ ਆਵਾਂਗੀ, ਮੈਂ ਆਪਣੇ ਕਟਾਰ ਮਾਰ ਕੇ ਮਰ ਜਾਵਾਂਗੀ। ਛੇਤੀ ਦੱਸ ! ਮੇਰਾ ਪਤੀ ਕਿੱਥੇ ਹੈ?" ਉਸਦੇ ਪਤੀ ਨੇ ਉਸਨੂੰ ਸਮਝਾਉਣ ਦਾ ਯਤਨ ਕੀਤਾ। ਜਿਸ ਕਰਕੇ ਦੋਵੇਂ ਬਹਿਸਣ ਲੱਗੇ। ਦੋਨਾਂ ਨੂੰ ਝਗੜਦੇ ਵੇਖ ਕੇ ਬਹੁਤ ਸਾਰੇ ਲੋਕ ਇੱਕਠੇ ਹੋ ਗਏ ਅਤੇ ਫੈਸਲਾ ਕਰਾਉਣ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਲੈ ਆਏ,ਜੋ ਉਸ ਵਕਤ ਸੰਤੋਖਸਰ ਦੀ ਸੇਵਾ ਕਰਵਾ ਰਹੇ ਸਨ। ਸਤਿਗੁਰਾਂ ਨੇ ਬੀਬੀ ਨੂੰ ਧੀਰਜ ਦਿੱਤਾ 'ਤੇ ਕਿਹਾ "ਬੀਬੀ ! ਇਹੋ ਹੀ ਤੇਰਾ ਪਤੀ ਹੈ। ਇਸਨੇ ਪਿਛਲੇ ਜਨਮ ਵਿੱਚ ਕਿਸੇ ਦੀਆਂ ਲੱਤਾਂ ਤੋੜੀਆਂ ਸਨ, ਜਿਸ ਕਰਕੇ ਇਹ ਕੋਹੜੀ ਅਤੇ ਪਿੰਗਲਾ ਬਣਿਆ ਹੈ। ਇਸਨੇ ਦੁੱਖ ਭੰਜਨੀ ਬੇਰੀ ਹੇਠਾਂ ਇਸ਼ਨਾਨ ਕੀਤਾ ਹੈ ਤਾਂ ਇਸਦਾ ਸਰੀਰ ਸੋਨੇ ਵਰਗਾ ਬਣ ਗਿਆ। ਤੇਰੇ ਸਤ ਨੂੰ ਭਾਗ ਲੱਗਾ ਹੈ। ਚੱਲੋ ! ਉਸੇ ਜਗ੍ਹਾ ਦੁੱਖ-ਭੰਜਨੀ ਬੇਰੀ ਹੇਠਾਂ, ਤੇਰੇ ਮਨ ਦਾ ਸ਼ੰਕਾ ਦੂਰ ਕਰਦੇ ਹਾਂ। ਸ਼ੰਕਾ ਭਾਵੇਂ ਬੀਬੀ ਦਾ ਸਤਿਗੁਰਾਂ ਦਾ ਬਚਨ ਸੁਣ ਕੇ ਹੀ ਦੂਰ ਹੋ ਗਿਆ ਸੀ, ਪਰ ਸਭ ਦੀ ਨਿਸ਼ਚਾ ਬਣਾਉਣ ਵਾਸਤੇ ਅਤੇ ਅੰਮ੍ਰਿਤ ਸਰੋਵਰ ਦੀ ਸ਼ਕਤੀ ਦਿਖਾਉਣ ਵਾਸਤੇ ਜੋ ਇਕ ਉਂਗਲੀ ਬਾਹਰ ਰਹਿਣ ਕਰਕੇ, ਉਸ ਉਪਰ ਕੋੜ੍ਹ ਰਹਿ ਗਿਆ ਸੀ। ਸਤਿਗੁਰਾਂ ਨੇ ਕਹਿ ਕੇ ਉਹ ਉਗਲੀਂ ਵੀ ਜਲ ਵਿਚ ਪੁਆਈ ਤਾਂ ਬਿਲਕੁਲ ਠੀਕ ਹੋ ਗਈ। ਫਿਰ ਸਤਿਗੁਰੂ ਜੀ ਨੇ ਦੁਨੀਚੰਦ ਨੂੰ ਬਲਾਇਆ ਤੇ ਕਿਹਾ "ਤੂੰ ਦੂਜੀਆਂ ਬੀਬੀਆਂ ਨੂੰ ਬਹੁਤਾ ਧਨ ਦਿੱਤਾ ਹੈ, ਇਹ ਬੀਬੀ ਜੋ ਪ੍ਰਮੇਸ਼ਰ 'ਤੇ ਭਰੋਸਾ ਰੱਖਣ ਵਾਲੀ ਹੈ, ਇਸਨੂੰ ਕੁਝ ਵੀ ਨਹੀਂ ਦਿੱਤਾ। ਅਸੀਂ ਤੈਨੂੰ ਦੱਸਦੇ ਹਾਂ ਕਿ ਤੇਰੀ ਉਮਰ ਸਿਰਫ ਸਤ ਦਿਨ ਹੀ ਬਾਕੀ ਰਹਿੰਦੀ ਹੈ, ਜੇ ਭਲਾ ਚਾਹੁੰਦਾ ਹੈ। ਤਾਂ ਸਾਰਾ ਰਾਜ-ਭਾਗ ਇਸ ਬੀਬੀ ਦੇ ਪਤੀ ਨੂੰ ਦੇ ਦੇਹ।" ਦੁਨੀਚੰਦ ਨੇ ਸਤਿਗੁਰਾਂ ਦਾ ਹੁਕਮ ਮੰਨ ਕੇ ਸਾਰਾ ਰਾਜ-ਭਾਗ ਬੀਬੀ ਰਾਜ ਕੌਰ ਦੇ ਪਤੀ ਨੂੰ ਦੇ ਦਿੱਤਾ (ਕਿਉਂਕਿ ਦੁਨੀਚੰਦ ਦਾ ਕੋਈ ਲੜਕਾ ਨਹੀਂ ਸੀ) ਤੇ ਆਪ ਸਤਿਗੁਰਾਂ ਤੋਂ ਸ਼ਬਦ ਉਪਦੇਸ਼ ਲੈ ਕੇ ਨਿਹਾਲ ਹੋਇਆ। ਇਸ ਪ੍ਰਕਾਰ ਸਤਿਗੁਰਾਂ ਦੇ ਅੰਮ੍ਰਿਤ ਸਰੋਵਰ ਦੀ ਮਹਿਮਾ ਸਾਰੇ ਸੰਸਾਰ ਅੰਦਰ ਪਰਗਟ ਹੋਈ ਸੀ।

**ਅਥਵਾ :** ਸਤਿਗੁਰੂ ਸਾਹਿਬ ਜੀ ਅੰਮ੍ਰਿਤ ਨਾਮ ਦੇ ਸਰੋਵਰ ਹਨ, ਬ੍ਰਹਮ ਗਿਆਨ ਦੇ ਸਰੋਵਰ ਹਨ ਤੇ (ਸਤਿ+ਵਾਦੀ) ਸਤ ਸਰੂਪ ਦੇ (ਵਾਦੀ) ਕਥਨ ਕਰਨ ਵਾਲੇ ਹਨ, ਜਿੰਨ੍ਹਾਂ ਸਤਿਗੁਰਾਂ ਤੋਂ ਸ੍ਰਵਣ, ਮੰਨਣ, ਨਿਧਿਆਸਣ ਕਰਨ ਰੂਪ ਇਸਨਾਨ ਕਰਨ ਕਰਕੇ ਕਾਂ ਵਰਗਾ ਪਾਮਰ ਪੁਰਸ਼ ਹੰਸ ਦੀ ਨਿਆਈ ਤੱਤ ਬੇਤਾ, ਬ੍ਰਹਮ ਗਿਆਨੀ ਬਣ ਜਾਂਦਾ ਹੈ।

ਜਿਵੇਂ ਹੰਸ ਪਾਨੀ ਤੇ ਦੁੱਧ ਨੂੰ ਵੱਖੋ-ਵੱਖਰਾ ਕਰ ਦਿੰਦਾ ਹੈ ਤਿਵੇਂ ਹੀ ਉਹ ਪਾਨੀ ਦੀ ਨਿਆਈ ਮਾਇਆ ਦਾ ਮੋਹ ਤਿਆਗ ਕੇ ਬ੍ਰਹਮ ਰੂਪ ਦੁੱਧ ਦੇ ਤਾਂਈ ਭਾਵ ਸਤ, ਚਿਤ, ਅਨੰਦ ਸਰੂਪ ਨੂੰ ਗ੍ਰਹਿਣ ਕਰ ਲੈਂਦੇ ਹੈ ਅਤੇ ਜਿਸ ਦਾ ਮਨ ਪਾਪਾਂ ਕਰਕੇ ਕਾਂ ਦੀ ਨਿਆਈਂ ਕਾਲਾ ਹੋ ਰਿਹਾ ਸੀ। ਉਹ ਹੰਸਾਂ ਵਰਗਾ ਬਣ ਜਾਂਦਾ ਹੈ ਭਾਵ ਉਸ ਦਾ ਜੀਵਨ ਪਲਟ ਜਾਂਦਾ ਹੈ।

**ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥** *(ਅੰਗ : ੯੧)*

## ਨਾਨਕ ਧਨੁ ਧੰਨੁ, ਵਡੇ ਵਡਭਾਗੀ; ਜਿਨ੍ ਗੁਰਮਤਿ ਨਾਮੁ, ਰਿਦੈ ਮਲੁ ਧੋਹੈ ॥੪॥੨॥

ਧੰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਖ ਧੰਨ ਹਨ ਅਤੇ (ਵਡੇ ਵਡਭਾਗੀ) ਵੱਡਿਆਂ ਤੋਂ ਵੱਡੇ ਭਾਗਾਂ ਵਾਲੇ ਹਨ, **ਵਾ:** ਉਹਨਾਂ ਵੱਡੇ ਭਾਗਾਂ ਵਾਲੇ ਨਿਸ਼ਕਾਮ ਕਰਮਾਂ ਵਾਲੇ ਪੁਰਖਾਂ ਦੀ ਮਾਤਾ ਵੀ ਧੰਨ ਹੈ ਤੇ ਪਿਤਾ ਵੀ ਧੰਨ ਹੈ, (ਜਿਨ੍) ਜਿੰਨ੍ਹਾਂ ਦੇ ਤਾਈਂ ਗੁਰਮਤਿ ਦੁਆਰਾ ਹਿਰਦੇ ਵਿੱਚ ਨਾਮ ਪ੍ਰਾਪਤ ਹੋਇਆ ਹੈ ਅਤੇ ਉਹ ਉਸ ਨਾਮ ਦੁਆਰਾ ਜਨਮਾਂ-ਜਨਮਾਤਰਾਂ ਦੇ ਪਾਪਾਂ ਦੀ, ਅਵਿਦਿਆਂ ਦੀ ਸੰਚਿਤ ਕਰਮਾਂ ਦੀ, ਮਲ ਵਿਖੇਪ ਆਵਰਨ ਆਦਿਕਾਂ ਦੀ (ਮਲੁ) ਮੈਲ ਨੂੰ (ਧੋਹੈ) ਧੋ ਲੈਂਦੇ ਹਨ।

## ਗੂਜਰੀ ਮਹਲਾ ੪ ॥

## ਹਰਿ ਜਨ ਊਤਮ ਊਤਮ ਬਾਣੀ; ਮੁਖਿ ਬੋਲਹਿ ਪਰਉਪਕਾਰੇ ॥

ਹੇ ਭਾਈ! ਹਰੀ ਪ੍ਰਮੇਸ਼ਰ ਦੇ (ਜਨ) ਪਿਆਰੇ ਵੀ (ਊਤਮ) ਉੱਤਮ ਹਨ ਤੇ ਹਰੀ ਦੀ ਬਾਣੀ ਵੀ (ਊਤਮ) ਉੱਤਮ ਹੈ। ਜੀਵਾਂ ਦੀ ਕਲਿਆਣ ਕਰਨ ਵਾਲੀ ਹੈ, ਲਾਲਚ ਲਿਪਸਾ ਤੋਂ ਰਹਿਤ ਹੈ ਭਾਵ ਇਸ ਬਾਣੀ ਵਿੱਚ ਕਿਸੇ ਪ੍ਰਕਾਰ ਦਾ ਕੋਈ ਲਾਲਚ ਨਹੀਂ ਦਿੱਤਾ ਗਿਆ ਕਿ ਜੇਕਰ ਤੁਸੀਂ ਪੂਜਾ ਕਰੋਗੇ ਤਾਂ ਤੁਹਾਨੂੰ ਅਮੁਕਾ ਲਾਭ ਪ੍ਰਾਪਤ ਹੋਵੇਗਾ, ਤਹਾਨੂੰ ੭੨-੭੨ ਹੂਰਾਂ ਮਿਲਣਗੀਆਂ ਆਦਿ। ਅਰਥਾਤ ਇਸ ਬਾਣੀ ਵਿੱਚ ਕਰਮ ਕਾਂਡ ਦਾ ਕਥਨ ਨਹੀਂ ਕੀਤਾ ਗਿਆ। **ਵਾ:** (ਹਰਿ) ਹਰੀ ਦੇ ਭਗਤ ਜਨ ਵੀ ਉੱਤਮ ਹਨ ਤੇ ਉਹਨਾਂ ਦੇ ਮੁਖੋਂ ਜੋ ਬਾਣੀ ਨਿਕਲਦੀ ਹੈ, ਉਹ ਵੀ (ਊਤਮ) ਉੱਤਮ ਹੈ, ਸ੍ਰੇਸਟ ਹੈ, ਸਰੂਪ ਦੀ ਸਾਖਿਆਤਤਾ ਕਰਾਉਣ ਵਾਲੀ ਹੈ ਅਤੇ ਉਹ ਆਪਣੇ ਮੁਖ ਤੋਂ ਵੀ (ਪਰਉਪਕਾਰੇ) ਪਰਉਪਕਾਰ ਵਾਸਤੇ ਹੀ ਬਚਨ (ਬੋਲਹਿ) ਬੋਲਦੇ ਹਨ। **ਵਾ:** ਉਹ (ਪਰ+ਉਪ+ਕਾਰੇ) (ਪਰ) ਵੈਰੀਆਂ ਦੀ ਵੀ (ਉਪ) ਸਮੀਪਤਾ (ਕਾਰੇ) ਕਰਨ ਵਾਲੀ ਬਾਣੀ ਬੋਲਦੇ ਹਨ। **ਵਾ:** ਉਹ (ਪਰ+ਉਪਕਾਰੇ) (ਪਰ) ਦੁਸ਼ਮਣਾਂ ਉੱਪਰ ਵੀ ਉਪਕਾਰ ਹੀ ਕਰਦੇ ਹਨ ਭਾਵ ਉਹਨਾਂ ਦਾ ਵੀ ਭਲਾ ਹੀ ਕਰਦੇ ਹਨ।

## ਜੋ ਜਨੁ ਸੁਣੈ ਸਰਧਾ ਭਗਤਿ ਸੇਤੀ; ਕਰਿ ਕਿਰਪਾ ਹਰਿ ਨਿਸਤਾਰੇ ॥੧॥

(ਜੋ) ਜਿਹੜੇ (ਜਨੁ) ਪ੍ਰੇਮੀ ਭਾਉ ਭਗਤੀ ਦੇ (ਸੇਤੀ) ਸਮੇਤ ਸ਼ਰਧਾ ਨਾਲ ਉਨ੍ਹਾਂ ਦੇ ਬਚਨ (ਸੁਣੈ) ਸੁਣਨਗੇ। (ਹਰਿ) ਹਰੀ ਪ੍ਰਮੇਸ਼ਰ ਕਿਰਪਾ (ਕਰਿ) ਕਰਕੇ ਉਹਨਾਂ ਨੂੰ ਸੰਸਾਰ ਸਮੁੰਦਰ ਤੋਂ (ਨਿਸਤਾਰੇ) ਤਾਰ ਦੇਵੇਗਾ। **ਵਾ:** (ਨਿਸ+ਤਾਰੇ) (ਨਿਸ) ਪ੍ਰਪੰਚ ਤੋਂ (ਤਾਰੇ) ਤਾਰ ਦੇਵੇਗਾ।

## ਰਾਮ; ਮੋਕਉ ਹਰਿ ਜਨ ਮੇਲਿ ਪਿਆਰੇ ॥

(ਰਾਮ) ਹੇ ਭਾਈ! ਇਸ ਪ੍ਰਕਾਰ ਬੇਨਤੀਆਂ ਕਰੀਏ ਕਿ ਹੇ ਸਭ ਨੂੰ ਹਰੇ ਭਰੇ ਕਰਨ ਵਾਲੇ ਸਾਰਿਆਂ ਵਿੱਚ

(ਰਾਮ) ਰਮੇ ਹੋਏ (ਹਰਿ) ਹਰੀ ਪ੍ਰਮੇਸ਼ਰ! ਜਿਹੜੇ ਤੇਰੇ (ਜਨ) ਪਿਆਰੇ ਹਨ, ਉਹਨਾਂ ਨਾਲ (ਮੋਕਉ) ਮੈਨੂੰ (ਮੇਲਿ) ਮੇਲਣਾ ਕਰ।

**ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ;**
**ਹਮ ਪਾਪੀ, ਗੁਰਿ ਨਿਸਤਾਰੇ ॥੧॥ ਰਹਾਉ ॥**

(ਪੂਰਾ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ (ਪ੍ਰਾਨ) ਪ੍ਰਾਣਾ ਦੀ ਨਿਆਈਂ ਮੇਰੇ ਮਨ ਤੇ ਤਨ ਦੇ ਪ੍ਰੀਤਮ ਹਨ। (ਹਮ) ਸਾਨੂੰ (ਪਾਪੀ) ਪਾਪੀਆਂ ਨੂੰ ਗੁਰੂ ਸਾਹਿਬ ਜੀ ਨੇ ਸੰਸਾਰ ਸਮੁੰਦਰ ਤੋਂ (ਨਿਸਤਾਰੇ) ਤਾਰ ਦਿੱਤਾ ਹੈ।

**ਅਥਵਾ :** ਪੂਰਨ ਸਤਿਗੁਰੂ ਜੀ ਮੇਰੇ ਮਨ ਦੇ ਪ੍ਰੀਤਮ ਹਨ ਤੇ ਪ੍ਰਾਣਾ ਦੇ ਪਿਆਰੇ ਹਨ ਫਿਰ ਮੇਰੇ ਹਿਰਦੇ ਵਿੱਚ ਅਤੇ ਮੇਰੇ ਰੋਮ-ਰੋਮ ਵਿੱਚ ਵੱਸਦੇ ਹਨ। ਐਸੇ ਗੁਰਾਂ ਨੇ ਸਾਨੂੰ ਪਾਪੀਆਂ ਨੂੰ (ਨਿਸ+ਤਾਰੇ) (ਨਿਸ) ਪ੍ਰਪੰਚ ਤੋਂ (ਤਾਰੇ) ਤਾਰ ਦਿੱਤਾ ਹੈ।

**ਗੁਰਮੁਖਿ ਵਡਭਾਗੀ ਵਡਭਾਗੇ; ਜਿਨ ਹਰਿ ਹਰਿ ਨਾਮੁ ਅਧਾਰੇ ॥**

ਜਿੰਨ੍ਹਾਂ ਗੁਰਮੁਖਿ ਅਧਿਕਾਰੀਆਂ ਦੇ ਅੰਦਰੋਂ (ਵਡ+ਭਾਗੀ) (ਵਡ) ਵਡਿਆਈ ਦੀ ਇੱਛਾਂ (ਭਾਗੀ) ਭੱਜ ਗਈ ਹੈ ਭਾਵ ਜਿੰਨ੍ਹਾਂ ਨੂੰ ਵਡਿਆਈ ਦੀ ਭੁੱਖ ਨਹੀਂ ਹੈ। ਉਹ (ਵਡਭਾਗੇ) ਵੱਡਿਆਂ ਭਾਗਾਂ ਵਾਲੇ ਹਨ, ਨਿਸ਼ਕਾਮ ਕਰਮਾਂ ਵਾਲੇ ਹਨ। **ਵਾ:** ਉਹ ਗੁਰਮੁਖ ਜਨ (ਵਡਭਾਗੀ ਵਡਭਾਗੇ) ਵੱਡੇ ਭਾਗਾਂ ਵਾਲਿਆਂ ਤੋਂ ਵੀ ਵੱਡੇ ਭਾਗਾਂ ਵਾਲੇ ਹਨ, (ਜਿਨ) ਜਿੰਨ੍ਹਾਂ ਨੂੰ ਹਰਿ-ਹਰਿ ਪ੍ਰਮੇਸ਼ਰ ਦੇ ਨਾਮ ਦਾ (ਅਧਾਰੇ) ਆਸਰਾ ਹੈ।

**ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ; ਗੁਰਮਤਿ ਭਗਤਿ ਭੰਡਾਰੇ ॥੨॥**

ਹੇ ਭਾਈ! ਉਹ ਪੁਰਖ (ਹਰਿ) ਹਰੇਕ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸ਼ਰ ਦੇ ਅੰਮ੍ਰਿਤ ਰਸ ਨੂੰ ਗੁਰਾਂ ਦੇ ਪਾਸੋਂ (ਪਾਵਹਿ) ਪਾਉਂਦੇ ਹਨ। **ਵਾ:** ਜੋ ਹਰਿ-ਹਰਿ ਜਪਣਾ ਹੈ। ਇਹ ਅੰਮ੍ਰਿਤ ਹੈ। ਇਸ ਹਰੀ ਦੇ ਰਸ ਨੂੰ ਉਹ ਗੁਰਮੁਖ ਜਨ ਮਨ, ਬਾਣੀ, ਸਰੀਰ ਕਰਕੇ ਗੁਰਾਂ ਦੇ ਪਾਸੋਂ ਪ੍ਰਾਪਤ ਕਰਦੇ ਹਨ **ਵਾ:** (ਹਰਿ) ਹਰੇਕ ਦੇ ਪਾਪਾਂ ਨੂੰ ਹਰਨ ਵਾਲਾ ਹਰੀ ਜੋ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਹੈ। ਤਿਸ ਹਰੀ ਪ੍ਰਮੇਸ਼ਰ ਦੇ (ਰਸੁ) ਪ੍ਰੇਮ ਨੂੰ ਉਹ ਗੁਰਾਂ ਦੁਆਰਾ (ਪਾਵਹਿ) ਪਾਉਂਦੇ ਹਨ ਅਤੇ ਗੁਰਮਤਿ ਦੁਆਰਾ ਉਹਨਾਂ ਨੇ ਆਪਣੇ ਹਿਰਦੇ ਰੂਪ ਭੰਡਾਰੇ ਭਗਤੀ ਨਾਲ ਭਰ ਲਏ ਹਨ। **ਵਾ:** (ਗੁਰ+ਮਤਿ) ਗੁਰਾਂ ਦੀ (ਮਤਿ) ਸਿਖਿਆ ਨੂੰ ਧਾਰਨ ਕਰਕੇ ਉਨ੍ਹਾਂ ਨੇ ਅੰਤਹਕਰਣ ਰੂਪ ਭੰਡਾਰੇ ਸ਼ੁਭ ਗੁਣਾਂ ਨਾਲ ਲਬਾਲਬ ਭਰ ਲਏ ਹਨ।

**ਜਿਨ, ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ; ਤੇ ਭਾਗਹੀਣ ਜਮਿ ਮਾਰੇ ॥**

(ਜਿਨ) ਜਿੰਨ੍ਹਾਂ ਨੇ (ਸਤ ਪੁਰਖ) ਅਕਾਲ ਪੁਰਖ ਰੂਪ ਸਤਿਗੁਰਾਂ ਦਾ ਦਰਸ਼ਨ ਨਹੀਂ ਪਾਇਆ। **ਵਾ:** ਜਿੰਨ੍ਹਾਂ ਨੇ (ਸਤ ਪੁਰਖ) ਪ੍ਰਮੇਸ਼ਰ ਦਾ ਦਰਸ਼ਨ ਨਹੀਂ ਪਾਇਆ। **ਵਾ:** ਜਿੰਨ੍ਹਾਂ ਨੇ ਸਤਪੁਰਖ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦਾ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਦਰਸ਼ਨ ਨਹੀਂ ਪਾਇਆ, (ਤੇ) ਉਹ (ਭਾਗ+ਹੀਣ) ਕਰਮਾਂ ਤੋਂ ਹੀਣੇ ਹਨ ਅਤੇ ਜਮਾਂ ਦੇ ਮਾਰੇ ਹੋਏ ਹਨ ਭਾਵ ਜਮ ਉਹਨਾਂ ਨੂੰ ਮਾਰਦਾ ਰਹਿੰਦਾ ਹੈ। **ਵਾ:** ਉਹ ਪਹਿਲਾਂ (ਜਮਿ) ਜੰਮਦੇ ਭਾਵ ਪੈਦਾ ਹੁੰਦੇ ਹਨ ਤੇ ਫਿਰ (ਮਾਰੇ) ਮਾਰੇ ਜਾਂਦੇ ਹਨ ਅਰਥਾਤ ਜੰਮਦੇ-ਮਰਦੇ ਰਹਿੰਦੇ ਹਨ।

## ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ; ਦਯਿ ਮਾਰੇ ਮਹਾ ਹਤਿਆਰੇ ॥੩॥

ਫਿਰ ਉਹਨਾਂ ਦੇ ਹੱਥ ਮਨੁੱਖਾਂ ਜਨਮ ਨਹੀਂ ਆਉਂਦਾ। (ਸੇ) ਉਹ (ਕੂਕਰ) ਕੁੱਤਿਆਂ, (ਸੂਕਰ) ਸੂਰਾਂ, (ਗਰਧਭ) ਗਧਿਆਂ ਆਦਿ ਦੀਆਂ (ਜੋਨੀ) ਜੂਨਾਂ ਦੇ ਗਰਭ ਵਿੱਚ (ਪਵਹਿ) ਪੈਂਦੇ ਹਨ। **ਵਾ:** (ਸੇ) ਉਹ ਕੁੱਤਿਆਂ, ਸੂਰਾਂ ਤੇ ਗਧਿਆਂ ਦੀਆਂ ਜੂਨਾ ਵਿੱਚ ਪੈਂਦੇ ਹਨ ਤੇ ਗਰਭ ਦੇ ਵਿੱਚ ਪਏ ਹੋਏ ਗਲਦੇ ਰਹਿੰਦੇ ਹਨ। **ਵਾ:** (ਸੇ) ਉਹ ਕੂਕਰ ਦੀ ਨਿਆਈ ਲੋਭੀ, ਸੂਰ ਦੀ ਨਿਆਈ ਪਰਾਈ ਨਿੰਦਾ ਰੂਪ ਮੈਲ ਖਾਣ ਵਾਲੇ, ਤੇ ਗਧਿਆਂ ਦੀ ਨਿਆਈ ਕਾਮੀ ਪੁਰਖ ਹਨ। ਐਸੇ ਪੁਰਖ ਗਰਭ ਜੂਨਾਂ ਦੇ ਵਿੱਚ (ਪਵਹਿ) ਪੈਣਗੇ ਕਿਉਂਕਿ ਉਹ (ਹਤਿਆਰੇ) ਹੱਤਿਆ ਕਰਨ ਵਾਲੇ (ਮਹਾ) ਵੱਡੇ ਪਾਪੀ ਜਾਣ ਕੇ (ਦਯਿ) ਪ੍ਰੇਰਕ ਪ੍ਰਮੇਸ਼ਰ ਨੇ (ਮਾਰੇ) ਮਾਰ ਦਿੱਤੇ ਭਾਵ ਬੇਮੁਖ ਕਰ ਦਿੱਤੇ ਹਨ।

**ਨੋਟ :** ਗਊ, ਲੜਕੀ ਤੇ ਬ੍ਰਾਹਮਣ ਨੂੰ ਮਾਰਨ ਵਾਲਾ, ਲੜਕੀ ਨੂੰ ਵੇਚਣ ਵਾਲਾ, ਅਣਚਾਰੀ ਕਾ ਧਾਨ ਖਾਣ ਵਾਲਾ ਹਤਿਆਰਾ ਹੁੰਦਾ ਹੈ।

**ਮਦਰਾ ਪੀਣੇ ਦਿਜ ਹਤੇ ਕੰਚਨ ਲਏ ਚੁਰਾਏ ॥**
**ਗੁਰ ਸੇਜ ਗਾਮੀ ਜੋਊ ਹਤਿਆਰਾ ਇਹ ਗਾਏ ॥** *(ਸ਼ਾਸਤਰ ਪ੍ਰਮਾਣ)*

ਪਰ ਸੱਚੇ ਪਾਤਸ਼ਾਹ ਨਾਲ ਵੈਰ ਰੱਖਣ ਵਾਲਾ, ਸੰਤਾਂ ਦੀ ਨਿੰਦਿਆ ਕਰਨ ਵਾਲਾ ਮਹਾਂ ਹਤਿਆਰਾ ਹੈ। ਭਾਵ ਇੰਨ੍ਹਾਂ ਪਾਪੀਆਂ ਨਾਲੋਂ ਵੀ ਵੱਡਾ ਪਾਪੀ ਹੈ।

## ਦੀਨ ਦਇਆਲ ਹੋਹੁ ਜਨ ਊਪਰਿ; ਕਰਿ ਕਿਰਪਾ ਲੇਹੁ ਉਬਾਰੇ ॥

ਹੇ ਮਹਾਰਾਜ! ਆਪ (ਦੀਨ ਦਇਆਲ) ਗਰੀਬਾਂ ਦੇ ਉੱਪਰ, ਦਇਆ ਕਰਨ ਵਾਲੇ ਦਿਆਲੂ ਹੋ। ਇਸ ਲਈ ਸਾਡੇ ਜਨਾਂ ਦੇ ਉੱਪਰ ਵੀ ਦਿਆਲੂ (ਹੋਹੁ) ਹੋਵੋ ਅਤੇ ਕਿਰਪਾ ਕਰਕੇ ਸਾਨੂੰ ਔਗੁਣਾਂ ਤੋਂ (ਉਬਾਰੇ) ਬਚਾ ਲਵੋ। **ਵਾ:** ਸਾਨੂੰ ਸੰਸਾਰ ਸਮੁੰਦਰ ਤੋਂ ਬਚਾ ਲਵੋ।

## ਨਾਨਕ ਜਨ ਹਰਿ ਕੀ ਸਰਣਾਈ; ਹਰਿ ਭਾਵੈ ਹਰਿ ਨਿਸਤਾਰੇ ॥੪॥੩॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਹਰ ਇਕ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸ਼ਰ ਜੀ! ਮੈ (ਜਨ) ਦਾਸ ਨੇ ਮਨ, ਬਾਣੀ, ਸਰੀਰ ਕਰਕੇ ਆਪ ਜੀ ਦੀ (ਸਰਣਾਈ) ਸਰਣ ਲਈ ਹੈ। ਜਿਸ ਦਾ ਪ੍ਰੇਮ ਆਪ ਜੀ ਨੂੰ (ਭਾਵੈ) ਭਾਉਂਦਾ ਹੈ, ਉਸ ਨੂੰ ਤੁਸੀਂ ਆਪ ਹੀ (ਨਿਸਤਾਰੇ) ਤਾਰ ਲੈਂਦੇ ਹੋ।

**ਅਥਵਾ :** ਹੇ (ਹਰਿ) ਹਰੇਕ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਜਨ ਆਪ ਜੀ ਦੀ (ਸਰਣਾਈ) ਸਰਣ ਵਿੱਚ ਆਏ ਹਾਂ। ਜੇਕਰ ਆਪ ਜੀ ਦੀ (ਭਾਵੈ) ਭਾਵਨਾਂ ਸਾਡੇ ਹਿਰਦੇ ਵਿੱਚ ਹੋਵੇ ਤੇ ਅਸੀਂ ਆਪ ਜੀ ਨੂੰ (ਭਾਵੈ) ਭਾ ਜਾਈਏ ਤਾਂ ਆਪ ਜੀ ਕਿਰਪਾ ਦ੍ਰਿਸਟੀ ਕਰਕੇ ਤਾਰ ਲੈਂਦੇ ਹੋ **ਵਾ:** ਹੇ ਹਰੀ! ਆਪ ਜੀ ਕਿਰਪਾ ਦ੍ਰਿਸਟੀ ਕਰਕੇ ਸਾਨੂੰ ਤਾਰ ਲਵੋ।

## ਗੂਜਰੀ ਮਹਲਾ ੪ ॥

**ਉਥਾਨਕਾ :**

ਜਦੋਂ ਉਪਰੋਕਤ ਸ਼ਬਦ ਵਾਲੇ ਬਚਨ ਸੁਣ ਕੇ, ਸਤਿਗੁਰਾਂ ਦੇ ਨਾਲ ਟੋਕਰੀਆਂ ਢੋਣ ਵਾਲੇ ਸਿੱਖ ਚਲੇ ਗਏ। ਉਸ ਵੇਲੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਪ੍ਰੇਮ ਵਿੱਚ ਮਗਨ ਹੋਏ ਵੇਖ ਕੇ, ਕ੍ਰਿਪਾ ਦ੍ਰਿਸ਼ਟੀ ਕਰ ਕੇ, ਗੁਰਮੰਤ੍ਰ ਦੇ ਕੇ, ਪ੍ਰਮੇਸ਼ਰ ਦੇ ਨਾਮ ਦੀ ਉਪਾਸ਼ਨਾਂ ਵਿੱਚ ਜੋੜ ਦਿੱਤਾ। ਜਦੋਂ ਨਾਮ ਵਿਚ ਜੁੜੀ ਹੋਈ ਮਨ

ਦੀ ਅੰਤਰਮੁਖ ਬਿਰਤੀ ਬਾਹਰਮੁਖ ਹੋਈ ਤਾਂ ਉਸ ਵੇਲੇ ਆਪ ਜੀ ਨੇ ਮਨ ਦੇ ਪ੍ਰਥਾਇ ਇਹ ਪਾਵਨ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਹੋਹੁ ਦਇਆਲ ਮੇਰਾ ਮਨੁ ਲਾਵਹੁ;**
**ਹਉ ਅਨਦਿਨੁ ਰਾਮ ਨਾਮੁ ਨਿਤ ਧਿਆਈ ॥**

ਹੇ ਗਰੀਬ ਨਿਵਾਜ ਸੱਚੇ ਪਾਤਸ਼ਾਹ ! ਆਪ ਜੀ ਸਾਡੇ 'ਤੇ (ਦਇਆਲ) ਦਿਆਲੂ (ਹੋਹੁ) ਹੋ ਕੇ (ਮੇਰਾ) ਸਾਡਾ ਮਨ ਆਪਣੇ ਸਿਮਰਨ ਵਿੱਚ (ਲਾਵਹੁ) ਲਾਉਣਾ ਕਰੋ। ਤਾਂ ਕਿ (ਹਉ) ਅਸੀਂ (ਅਨਦਿਨੁ) ਰਾਤ-ਦਿਨ, ਨਿਤਾਪ੍ਰਤੀ ਰਾਮ ਨਾਮ ਨੂੰ ਬਾਣੀ ਕਰਕੇ ਜੱਪਣਾ ਕਰੀਏ ਤੇ ਧੇਆਕਾਰ ਬਿਰਤੀ ਦੁਆਰਾ ਹਿਰਦੇ ਕਰਕੇ (ਧਿਆਈ) ਧਿਆਉਂਦੇ ਰਹੀਏ। **ਵਾ:** ਅਸੀਂ ਰਾਤ ਦਿਨ (ਰਾਮ) ਪ੍ਰਮੇਸਰ ਦੇ ਨਾਮ ਨੂੰ ਮਨ ਕਰਕੇ, ਬਾਣੀ ਕਰਕੇ, ਤੇ ਬ੍ਰਹਮਾਕਾਰ ਬਿਰਤੀ ਕਰਕੇ ਧਿਆਉਣਾ ਕਰੀਏ।

**ਸਭਿ ਸੁਖ ਸਭਿ ਗੁਣ, ਸਭਿ ਨਿਧਾਨ ਹਰਿ;**
**ਜਿਤੁ ਜਪਿਐ, ਦੁਖ ਭੁਖ ਸਭ ਲਹਿ ਜਾਈ ॥੧॥**

ਹੇ ਹਰੀ ਪ੍ਰਮੇਸ਼ਰ ! ਰਾਜੇ ਤੋਂ ਲੈ ਕੇ ਬ੍ਰਹਮਾਂ ਦੀ ਪਦਵੀ ਤੱਕ ਦੇ (ਸਭਿ) ਸਾਰੇ ਸੁੱਖ, **ਵਾ:** ਬੈਕੁੰਠ ਦੇ ਸਾਰੇ ਸੁੱਖ, ਸਤ, ਸੰਤੋਖ, ਦਇਆ, ਧਰਮ ਵੀਚਾਰ ਆਦਿਕ (ਸਭਿ) ਸਾਰੇ ਗੁਣ ਅਤੇ ਨੌ ਨਿਧੀਆਂ ਤੇ ਅਠਾਰਾਂ ਸਿੱਧੀਆਂ ਦੇ (ਸਭਿ) ਸਾਰੇ (ਨਿਧਾਨ) ਖਜ਼ਾਨੇ ਤੇਰਾ ਨਾਮ ਹੀ ਹੈ। (ਜਿਤੁ) ਜਿਸ ਅੰਮ੍ਰਿਤ ਨਾਮ ਦੇ ਜੱਪਣ ਕਰਕੇ ਜੰਮਣ-ਮਰਣ ਦਾ ਦੁੱਖ ਤੇ (ਸਭ) ਸਾਰੀਆਂ ਆਸਾਂ ਰੂਪ (ਭੁਖ) ਭੁੱਖਾਂ ਲਹਿ (ਜਾਈ) ਜਾਂਦੀਆਂ ਹਨ ਭਾਵ ਮਿਟ ਜਾਂਦੀਆਂ ਹਨ।

**ਮਨ ਮੇਰੇ; ਮੇਰਾ ਰਾਮ ਨਾਮੁ, ਸਖਾ ਹਰਿ ਭਾਈ ॥**

ਹੇ ਮੇਰੇ ਪਿਆਰਿਓ ! ਆਪਣੇ ਮਨ ਵਿੱਚ ਨਿਸ਼ਚੇ ਕਰੋ **ਵਾ:** ਹੇ ਮੇਰੇ ਪਿਆਰੇ ਮਨਾ ! ਨਿਸ਼ਚੇ ਕਰ ਕਿ (ਮੇਰਾ) ਸਾਡਾ ਤਾਂ (ਰਾਮ) ਪ੍ਰਮੇਸ਼ਰ ਦਾ ਨਾਮ ਹੀ ਇਸ ਲੋਕ ਦਾ (ਸਖਾ) ਮਿੱਤਰ ਹੈ ਤੇ ਹਰੀ ਦਾ ਨਾਮ ਹੀ ਪਰਲੋਕ ਦਾ (ਭਾਈ) ਭਰਾਤਾ ਹੈ **ਵਾ:** ਹਰੀ ਦਾ ਨਾਮ ਹੀ ਪਰਲੋਕ ਵਿੱਚ ਸਾਡਾ (ਭਾਈ) ਭਾਵਨ ਰੂਪ ਹੋ ਕੇ ਸਾਡੀ ਸਹਾਇਤਾ ਕਰਨ ਵਾਲਾ ਹੈ, **ਵਾ:** ਹਰੀ ਦਾ ਨਾਮ ਹੀ ਸਾਨੂੰ (ਭਾਈ) ਭਾਉਂਦਾ ਹੈ।

**ਗੁਰਮਤਿ ਰਾਮ ਨਾਮੁ ਜਸੁ ਗਾਵਾ;**
**ਅੰਤਿ ਬੇਲੀ ਦਰਗਹ ਲਏ ਛਡਾਈ ॥੧॥ ਰਹਾਉ ॥**

ਅਸੀਂ (ਗੁਰ+ਮਤਿ) (ਗੁਰ) ਗੁਰਾਂ ਦੀ (ਮਤਿ) ਸਿਖਿਆ ਲੈ ਕੇ (ਰਾਮ) ਪ੍ਰਮੇਸ਼ਰ ਦੇ ਨਾਮ ਨੂੰ ਜਪਦੇ ਹਾਂ ਤੇ ਜਸ ਨੂੰ (ਗਾਵਾ) ਗਾਉਂਦੇ ਹਾਂ। **ਵਾ:** ਅਸੀਂ ਤਾਂ ਗੁਰਮਤਿ ਦੁਆਰਾ (ਰਾਮ) ਪ੍ਰਮੇਸ਼ਰ ਦੇ ਨਾਮ ਨੂੰ (ਜਸੁ) ਕੀਰਤਨ ਵਿੱਚ ਪਾ ਕੇ (ਗਾਵਾ) ਗਾਉਂਦੇ ਹਾਂ, ਕਿਉਂਕਿ ਉਹ (ਅੰਤਿ) ਅਖੀਰ ਨੂੰ ਵੀ ਪਰਲੋਕ ਵਿੱਚ (ਬੇਲੀ) ਸਹਾਇਕ ਹੋ ਕੇ, ਮਿੱਤਰ ਹੋ ਕੇ ਸਾਨੂੰ ਦਰਗਾਹ ਵਿੱਚੋਂ (ਛਡਾਈ) ਛੁਡਾ (ਲਏ) ਲਵੇਗਾ। **ਵਾ:** ਸੰਸਾਰ ਦੇ (ਦਰ+ਗਹ) (ਦਰ) ਅੰਦਰ ਵੀ ਹਰ (ਗਹ) ਜਗ੍ਹਾ ਤੋਂ ਛੁਡਾ ਲਵੇਗਾ। **ਵਾ:** (ਦਰ) ਅੰਤਹਕਰਨ ਦੇ ਅੰਦਰ ਜੋ ਕਾਮ ਆਦਿਕਾਂ ਦੀ (ਗਹ) ਜਗ੍ਹਾ ਹੈ। ਇਸ ਤੋਂ ਵੀ ਛੁਡਾ ਲਵੇਗਾ।

**ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ; ਕਰਿ ਕਿਰਪਾ ਲੋਚ ਮੇਰੈ ਮਨਿ ਲਾਈ ॥**

ਹੇ ਮਹਾਰਾਜ! (ਤੂੰ) ਤੁਸੀਂ ਆਪ ਹੀ ਦਾਤਾਂ ਦੇ ਦੇਣ ਵਾਲੇ (ਪ੍ਰਭੁ) ਸਮਰੱਥ ਹੋ, ਆਪ ਹੀ ਸਾਰਿਆਂ ਦੇ ਦਿਲ ਦੀ ਜਾਨਣ ਵਾਲੇ ਅੰਤਰਜਾਮੀ ਹੋ ਤੇ ਆਪ ਨੇ ਹੀ ਕਿਰਪਾ ਕਰਕੇ ਮੇਰੇ ਮਨ ਵਿੱਚ ਆਪ ਦੇ ਦਰਸ਼ਨਾ ਦੀ (ਲੋਚ) ਇੱਛਾ ਲਾਈ ਹੈ। **ਵਾ:** ਨਾਮ ਜਪਣ ਦੀ (ਲੋਚ) ਇੱਛਾ ਲਾਈ ਹੈ।

**ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ; ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ ॥੨॥**

(ਹਰਿ) ਹਰੀ ਅਕਾਲ ਪੁਰਖ ਦੇ (ਸੇਤੀ) ਨਾਲ ਮਨ ਕਰਕੇ ਤੇ ਤਨ ਕਰਕੇ (ਮੈ) ਸਾਡੀ (ਲੋਚ) ਇੱਛਾ (ਲਗੀ) ਲੱਗ ਗਈ ਹੈ। ਹੇ ਸਤਿਗੁਰੂ ਜੀ! ਅਸੀਂ ਆਪ ਜੀ ਦੀ ਸ਼ਰਣ ਆਏ ਹਾਂ। ਆਪ ਜੀ ਕ੍ਰਿਪਾ ਕਰਕੇ ਸਾਡੀ (ਪ੍ਰਭਿ) ਪ੍ਰਮੇਸ਼ਰ ਦੀ ਪ੍ਰਾਪਤੀ ਦੀ ਇੱਛਾ ਪੂਰੀ ਕਰੋ **ਵਾ:** ਸਤਿਗੁਰਾਂ ਦੀ (ਸਰਣਾਈ) ਸਰਣ ਪਾ ਕੇ ਪ੍ਰਭੂ ਜੀ ਨੇ ਸਾਡੀ (ਲੋਚ) ਇੱਛਾ ਪੂਰੀ ਕਰਾ ਦਿੱਤੀ ਹੈ ਭਾਵ ਆਪ ਦੀ ਪ੍ਰਾਪਤੀ ਕਰਵਾ ਦਿੱਤੀ ਹੈ।

**ਮਾਣਸ ਜਨਮੁ ਪੁੰਨਿ ਕਰਿ ਪਾਇਆ; ਬਿਨੁ ਨਾਵੈ ਧ੍ਰਿਗੁ ਧ੍ਰਿਗੁ ਬਿਰਥਾ ਜਾਈ ॥**

ਪੂਰਬਲੇ (ਪੁੰਨਿ) ਪੁੰਨਾਂ ਦੇ ਫਲ (ਕਰਿ) ਕਰਕੇ ਕਲਯੁਗ ਵਿੱਚ ਇਹ ਮਨੁੱਖਾ ਜਨਮ (ਪਾਇਆ) ਪ੍ਰਾਪਤ ਕੀਤਾ ਜਾਂਦਾ ਹੈ ਪਰ ਨਾਮ ਜਪੇ ਤੋਂ (ਬਿਨੁ) ਬਿਨਾਂ (ਬਿਰਥਾ) ਵਿਅਰਥ ਹੀ ਚਲਿਆ (ਜਾਈ) ਜਾਂਦਾ ਹੈ। ਐਸੇ ਮਨੁੱਖਾ ਜਨਮ ਨੂੰ (ਧ੍ਰਿਗੁ) ਧ੍ਰਿਕਾਰ ਹੈ, (ਧ੍ਰਿਗੁ) ਧ੍ਰਿਕਾਰ ਹੈ। **ਵਾ:** ਭਾਵੇਂ ਕੋਈ ਵੱਡਾ ਪ੍ਰਤਾਪੀ ਰਾਜਾ ਹੋਵੇ। ਵੱਡਾ ਵਿਦਵਾਨ ਵੀ ਹੋਵੇ, ਭਾਵੇਂ ਦੁਨੀਆਂ ਵਿੱਚ ਸਰਦਾਰੀ ਵੀ ਮਿਲੀ ਹੋਵੇ। ਫਿਰ ਉਸ ਨੂੰ ਰਾਜ ਭਾਗ ਵੀ ਮਿਲਿਆ ਹੋਵੇ, ਰਿੱਧੀਆਂ-ਸਿੱਧੀਆਂ ਵੀ ਮਿਲੀਆਂ ਹੋਣ, ਪਰ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਇਹ ਸਭ ਕੁੱਝ (ਬਿਰਥਾ) ਵਿਅਰਥ ਹੀ ਚਲਿਆ (ਜਾਈ) ਜਾਂਦਾ ਹੈ। ਇਸ ਲਈ ਨਾਮ ਤੋਂ ਬਿਨਾਂ ਰਿਧੀਆਂ-ਸਿਧੀਆਂ, ਰਾਜ-ਭਾਗ, ਧਨ-ਦੌਲਤ, ਮਾਣ-ਸਤਿਕਾਰ ਆਦਿਕ ਸਭ ਨੂੰ ਧ੍ਰਿਕਾਰ ਹੈ, ਧ੍ਰਿਕਾਰ ਹੈ।

**ਨਾਮ ਬਿਨਾ ਰਸ ਕਸ ਦੁਖੁ ਖਾਵੈ; ਮੁਖੁ ਫੀਕਾ ਥੁਕ ਥੂਕ ਮੁਖਿ ਪਾਈ ॥੩॥**

ਜੋ ਨਾਮ ਤੋਂ ਬਿਨਾਂ ਰਸਾਂ ਦੇ ਤਾਈਂ (ਕਸ) ਖਿੱਚ-ਖਿੱਚ ਕੇ ਖਾਣਾ ਕਰੇ, **ਵਾ:** ਜੋ ਛੇਆਂ ਰਸਾਂ ਦੇ ੩੬ ਪ੍ਰਕਾਰ ਦੇ ਭੋਜਨ ਬਣਾ-ਬਣਾ ਕੇ ਖਾਣਾ ਕਰੇ ਤੇ (ਕਸ) ਕਸੀਸ ਦੇ ਕੇ ਕੱਢੇ ਹੋਏ ਸ਼ਰਾਬ ਆਦਿਕ ਰਸਾਂ ਨੂੰ ਖੁਸ਼ ਹੋ ਕੇ ਪੀਣਾ ਕਰੇ। ਜੋ ਪਰਾਏ ਧਨ ਨੂੰ ਖੋਹ ਖਿੱਚ ਕੇ, ਕਿਸੇ ਨੂੰ ਦੁੱਖ ਦੇ ਕੇ, ਕਸ਼ਟ ਦੇ ਕੇ ਆਪ (ਖਾਵੈ) ਖਾਣਾ ਕਰੇ। ਉਸ ਦਾ ਨਾਮ ਤੋਂ ਬਿਨਾਂ ਮੁਖ ਵੀ ਫਿੱਕਾ ਹੈ **ਵਾ:** ਉਹ (ਮੁਖੁ) ਮੁਖੋਂ ਵੀ (ਫੀਕਾ) ਫਿੱਕੀਆਂ ਭਾਵ ਬੇਰਸੀ ਵਾਲੀਆਂ, ਵਿਸ਼ਿਆਂ ਵਾਲੀਆਂ ਗੱਲਾਂ ਕਰਦਾ ਹੈ। ਇਸ ਲੋਕ ਵਿੱਚ ਵੀ ਉਸਦੇ ਮੁਖ 'ਤੇ (ਥੁਕ) ਥੁੱਕਾਂ ਪੈਂਦੀਆਂ ਹਨ ਤੇ ਪ੍ਰਲੋਕ ਵਿੱਚ ਵੀ ਲਾਹਣਤਾਂ ਦੀਆਂ (ਥੂਕ) ਥੁੱਕਾਂ (ਪਾਈ) ਪੈਂਦੀਆਂ ਹਨ।

**ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ;**
**ਤਿਨ ਦਰਗਹ ਹਰਿ ਹਰਿ ਦੇ ਵਡਿਆਈ ॥**

(ਜੋ) ਜਿਹੜੇ (ਜਨ) ਭਗਤ ਜਨ (ਹਰਿ) ਹਰ ਇਕ ਨੂੰ (ਹਰਿ) ਹਰੇ-ਭਰੇ ਕਰਨ ਵਾਲੇ (ਹਰਿ) ਹਰੀ (ਪ੍ਰਭ) ਪ੍ਰਮੇਸ਼ਰ ਦਾ ਨਾਮ ਜੱਪਦੇ ਤੇ ਹਰੀ ਅਕਾਲ ਪੁਰਖ ਵਾਹਿਗੁਰੂ ਦੀ ਮਨ, ਬਾਣੀ, ਸਰੀਰ ਕਰਕੇ (ਸਰਣਾ) ਸ਼ਰਣ ਲੈਂਦੇ ਹਨ, (ਤਿਨ) ਉਹਨਾਂ ਨੂੰ (ਹਰਿ ਹਰਿ) ਹਰੀ ਪ੍ਰਮੇਸ਼ਰ ਸੱਚਖੰਡ ਵਿੱਚ ਵਡਿਆਈ (ਦੇ) ਦਿੰਦਾ ਹੈ, ਭਾਵ ਵਡਿਆਈ ਬਖਸ਼ਦਾ ਹੈ।

## ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ; ਜਨ ਨਾਨਕ ਮੇਲਿ ਲਏ ਗਲਿ ਲਾਈ ॥੪॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਪ੍ਰਭੁ) ਪ੍ਰਮੇਸ਼ਰ ਆਪਣੇ (ਜਨ ਕਉ) ਸੇਵਕਾਂ ਦੇ ਤਾਂਈ (ਸਾਬਾਸਿ) ਧੰਨਵਾਦ (ਕਹੈ) ਕਹਿੰਦਾ ਹੈ ਕਿ ਹੇ ਭਾਈ! ਤੁਸੀਂ (ਧੰਨੁ) ਧੰਨਤਾਂ ਦੇ ਯੋਗ ਹੋ। ਤੁਹਾਡੀ ਮਾਤਾ ਵੀ ਧੰਨਤਾ ਦੇ ਯੋਗ ਹੈ, ਪਿਤਾ ਵੀ ਧੰਨਤਾਂ ਦੇ ਯੋਗ ਹੈ ਤੇ ਤੁਹਾਡਾ ਜਨਮ, ਜੀਵਨ ਤੇ ਕਰਣੀ ਵੀ (ਧੰਨੁ) ਧੰਨਤਾਂ ਦੇ ਯੋਗ ਹੈ ਅਤੇ ਫਿਰ ਜਿਵੇਂ ਪਿਤਾ ਆਪਣੇ ਬੱਚੇ ਨੂੰ ਗਲ ਨਾਲ ਲਾਉਂਦਾ ਹੈ ਤਿਵੇਂ ਹੀ ਪ੍ਰਮੇਸ਼ਰ ਆਪਣੇ (ਜਨ) ਭਗਤਾਂ ਨੂੰ ਅਭੇਦ ਨਿਸ਼ਚੇ ਰੂਪ (ਗਲਿ) ਕੰਠ ਨਾਲ ਲਾ ਕੇ ਮੇਲ (ਲਏ) ਲੈਂਦਾ ਹੈ।

## ਗੂਜਰੀ ਮਹਲਾ ੪ ॥

## ਗੁਰਮੁਖਿ, ਸਖੀ ਸਹੇਲੀ ਮੇਰੀ; ਮੋ ਕਉ ਦੇਵਹੁ ਦਾਨੁ, ਹਰਿ ਪ੍ਰਾਨ ਜੀਵਾਇਆ ॥

(ਗੁਰ+ਮੁਖਿ) ਗੁਰੂ ਨੂੰ ਮੁਖੀ ਸਮਝਣ ਵਾਲੇ ਮੇਰੀ ਸਖੀ ਸਹੇਲੀ ਰੂਪ ਗੁਰਮੁਖ ਜਨੋ! **ਵਾ:** ਮੇਰੀਓ ਸ਼ਰਧਾ ਵਾਲੀਓ (ਸਖੀ) ਸਖੀਓ ਤੇ ਭਗਤੀ ਵਾਲੀਓ (ਸਹੇਲੀ) ਸਹੇਲੀਓ! (ਮੋਕਉ) ਸਾਡੇ ਤਾਈਂ ਉਪਦੇਸ਼ ਦਾ ਐਸਾ ਦਾਨ (ਦੇਵਹੁ) ਦੇਵੋ ਕਿ ਸਾਡੇ (ਪ੍ਰਾਨ) ਪ੍ਰਾਣਾ ਨੂੰ (ਜੀਵਾਇਆ) ਜਿਉਂਦੇ ਕਰਨ ਵਾਲੇ ਹਰੀ ਦੀ ਸਾਨੂੰ ਪ੍ਰਾਪਤੀ ਹੋਵੇ।

## ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ; ਜਿਨ੍ਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥੧॥

ਹੇ ਭਾਈ! (ਹਮ) ਅਸੀਂ ਗੁਰਸਿੱਖਾਂ ਦੇ (ਲਾਲੇ) ਦਾਸ ਤੇ (ਗੋਲੇ) ਸੇਵਕ (ਹੋਵਹ) ਹੋਈਏ।

**ਨੋਟ :** ਲਾਲੇ ਨਾਮ ਵੀ ਗੋਲੇ ਦਾ ਹੈ।

**ਵਾ:** ਅਸੀਂ ਗੁਰਸਿੱਖਾਂ ਦੇ (ਲਾਲੇ) ਗੋਲਿਆਂ ਦੇ ਗੋਲੇ (ਹੋਵਹ) ਹੋਈਏ। **ਵਾ:** (ਗੋਲੇ) ਗੁਲਾਮੀ ਕਰਨ ਵਾਲੇ ਹੋਈਏ, ਦਾਸਾਂ ਦੇ ਦਾਸ ਬਣੀਏ। **ਵਾ:** (ਲਾਲੇ) ਪਿਆਰੇ ਗੁਰਸਿੱਖਾਂ ਦੇ ਅਸੀਂ ਗੋਲੇ ਹੋਈਏ।

**ਪ੍ਰਸ਼ਨ :** ਉਹ ਪਿਆਰੇ ਗੁਰਸਿੱਖ ਕੌਣ ਹਨ ?

**ਉੱਤਰ :** (ਜਿਨ੍ਾ) ਜਿੰਨ੍ਹਾਂ ਨੇ (ਅਨਦਿਨੁ) ਰਾਤ-ਦਿਨ (ਪ੍ਰਭੁ) ਪੂਰਨ (ਹਰਿ) ਹਰੀ ਅਕਾਲ ਪੁਰਖ ਨੂੰ (ਧਿਆਇਆ) ਧਿਆਉਣਾ ਕੀਤਾ ਹੈ।

## ਮੇਰੈ ਮਨਿ ਤਨਿ ਬਿਰਹੁ; ਗੁਰਸਿਖ ਪਗ ਲਾਇਆ ॥

ਮਹਾਰਾਜ ਜੀ ਨੇ (ਮੇਰੈ) ਸਾਡੇ ਮਨ ਵਿੱਚ ਤੇ ਤਨ ਵਿੱਚ ਗੁਰਸਿੱਖਾਂ ਦੇ (ਪਗ) ਚਰਨਾਂ ਦਾ ਪ੍ਰੇਮ (ਲਾਇਆ) ਲਾਉਣਾ ਕੀਤਾ ਹੈ।

## ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ; ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥੧॥ ਰਹਾਉ ॥

ਗੁਰੂ ਸਾਹਿਬ ਜੀ ਦੇ ਸਿੱਖ ਸਾਡੇ (ਭਾਈ) ਭਰਾ ਹਨ ਤੇ (ਮੇਰੇ) ਸਾਡੇ (ਪ੍ਰਾਨ) ਪ੍ਰਾਣਾ ਦੇ ਵੀ (ਸਖਾ) ਪਿਆਰੇ ਹਨ **ਵਾ:** ਪ੍ਰਾਣਾ ਤੋਂ ਵੀ ਪਿਆਰੇ ਹਨ। ਹੇ ਗੁਰਸਿੱਖੋ! (ਮੋਕਉ) ਸਾਡੇ ਤਾਂਈ ਐਸਾ ਉਪਦੇਸ਼ ਬਖਸ਼ਿਸ਼ (ਕਰਹੁ) ਕਰੋ ਕਿ ਤੁਹਾਡਾ ਮਿਲਾਇਆ ਹੋਇਆ ਹਰੀ ਪ੍ਰਮੇਸ਼ਰ ਸਾਨੂੰ (ਮਿਲੈ) ਮਿਲਣਾ ਕਰੇ ਭਾਵ ਜਿਵੇਂ ਤੁਹਾਨੂੰ ਮਿਲਿਆ ਹੈ, ਤਿਵੇਂ ਹੀ ਸਾਨੂੰ ਵੀ ਮਿਲੇ।

## ਅੰਗ : ੪੯੪

**ਜਾ ਹਰਿ ਪ੍ਰਭ ਭਾਵੈ ਤਾ ਗੁਰਮੁਖਿ ਮੇਲੇ;**
**ਜਿਨ ਵਚਨ ਗੁਰੂ ਸਤਿਗੁਰ ਮਨਿ ਭਾਇਆ ॥**

(ਜਾ) ਜਦੋਂ (ਹਰਿ) ਹਰੀ ਅਕਾਲ ਪੁਰਖ (ਪ੍ਰਭ) ਵਾਹਿਗੁਰੂ ਨੂੰ (ਭਾਵੈ) ਭਾਉਂਦਾ ਹੈ ਤਾਂ ਉਦੋਂ ਹੀ ਗੁਰਮੁਖ ਜਨਾਂ ਦੇ (ਮੇਲੇ) ਮਿਲਾਪ ਹੁੰਦੇ ਹਨ। **ਵਾ:** ਜਦੋਂ ਹਰੀ ਪ੍ਰਮੇਸਰ ਨੂੰ ਜੀਵ ਦੀ ਕਰਣੀ ਭਾਅ ਜਾਂਦੀ ਹੈ। ਉਦੋਂ ਗੁਰਮੁਖਾਂ ਦਾ ਮਿਲਾਪ ਹੁੰਦਾ ਹੈ।

**ਪ੍ਰਸ਼ਨ :** ਮਹਾਰਾਜ! ਗੁਰਮੁਖ ਜਨ ਕੌਣ ਹਨ?

**ਉੱਤਰ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਦੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ, **ਵਾ:** ਗੁਰੂਆਂ ਦੇ ਗੁਰੂ ਚੇਤਨ ਸਰੂਪ ਸਤਿਗੁਰੂ ਦਾ (ਵਚਨ) ਬਚਨ (ਜਿਨ) ਜਿੰਨ੍ਹਾਂ ਦੇ ਮਨ ਵਿੱਚ (ਭਾਇਆ) ਭਾ ਗਿਆ ਹੈ, ਚੰਗਾ ਲੱਗਿਆ ਹੈ। **ਵਾ:** ਜਿੰਨ੍ਹਾਂ ਦੇ ਮਨ ਵਿਚ ਪੂਜਨੀਕ ਸਤਿਗੁਰਾਂ ਦੇ (ਵਚਨ) ਬਚਨ (ਭਾਇਆ) ਚੰਗੇ ਲੱਗੇ ਹਨ। ਉਹ ਗੁਰਮੁਖ ਜਨ ਹਨ।

**ਵਡਭਾਗੀ ਗੁਰ ਕੇ ਸਿਖ ਪਿਆਰੇ; ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ ॥੨॥**

ਉਹ (ਵਡ+ਭਾਗੀ) ਉੱਤਮ ਭਾਗਾਂ ਵਾਲੇ (ਗੁਰ) ਗੁਰੂ (ਕੇ) ਦੇ ਪਿਆਰੇ ਸਿੱਖ ਹਨ, ਜਿੰਨ੍ਹਾਂ ਨੇ (ਨਿਰ+ਬਾਣੀ) ਬੰਧਨਾਂ ਤੋਂ ਰਹਿਤ (ਹਰਿ) ਹਰੀ ਪ੍ਰਮੇਸ਼ਰ ਦੀ ਨਿਰਬਾਣ (ਪਦੁ) ਪਦਵੀ ਭਾਵ ਕੈਵਲ ਮੋਖ ਨੂੰ **ਵਾ:** (ਨਿਰ+ਬਾਣ) (ਬਾਣ) ਦੁੱਖਾਂ ਤੋਂ (ਨਿਰ) ਰਹਿਤ ਪਦਵੀ ਨੂੰ (ਪਾਇਆ) ਪਾ ਲਿਆ ਹੈ।

**ਅਥਵਾ :** ਜਿਥੇ ਕੋਈ ਵੀ (ਨਿਰ+ਬਾਣ) (ਬਾਣ) ਆਦਤ (ਨਿਰ) ਨਹੀਂ ਹੈ **ਵਾ:** ਜਿਸ ਅਗੋਚਰ ਸਰੂਪ ਨੂੰ (ਨਿਰਬਾਣੀ) ਬਾਣੀ ਕਥਨ ਨਹੀਂ ਕਰ ਸਕਦੀ। ਉਸ ਨਿਰਬਾਣ ਪਦਵੀ ਨੂੰ ਜਿੰਨ੍ਹਾਂ ਨੇ ਪਾ ਲਿਆ ਹੈ ਉਹ ਗੁਰੂ ਸਾਹਿਬ ਜੀ ਦੇ ਪਿਆਰੇ ਸਿਖ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਹਨ।

**ਸਤਸੰਗਤਿ ਗੁਰ ਕੀ ਹਰਿ ਪਿਆਰੀ; ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ ॥**

ਜਿਸ ਸਰੂਪ ਨੂੰ ਬਾਣੀ ਦੁਆਰਾ ਕਥਨ ਨਹੀਂ ਕੀਤਾ ਜਾ ਸਕਦਾ। ਉਹ (ਸਤ+ਸੰਗਤਿ) ਸਤ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ (ਗੁਰ) ਸਤਿਗੁਰੂ ਸਾਹਿਬ ਜੀ (ਕੀ) ਦੀ ਸੰਗਤ (ਹਰਿ) ਹਰੀ ਅਕਾਲ ਪੁਰਖ ਦੀ ਪਿਆਰੀ ਹੈ। **ਵਾ:** ਹਰੀ ਪ੍ਰਮੇਸਰ ਦੀ ਸੰਗਤ ਗੁਰਾਂ ਦੀ ਪਿਆਰੀ ਹੈ **ਵਾ:** ਸਤਸੰਗਤ ਗੁਰਾਂ ਦੀ ਵੀ ਪਿਆਰੀ ਹੈ ਤੇ ਹਰੀ ਦੀ ਵੀ ਪਿਆਰੀ ਹੈ।

**ਪ੍ਰਸ਼ਨ :** ਉਹ ਸੰਗਤ ਕਿਹੜੀ ਹੈ?

**ਉੱਤਰ :** (ਜਿਨ) ਜਿੰਨ੍ਹਾਂ ਦੇ ਮਨ ਵਿੱਚ (ਹਰਿ) ਹਰੇਕ ਨੂੰ ਹਰੇ-ਭਰੇ ਕਰਨ ਵਾਲੇ (ਹਰਿ) ਹਰੀ ਦਾ (ਮੀਠਾ) ਪਿਆਰਾ ਨਾਮ (ਭਾਇਆ) ਭਾ ਗਿਆ ਹੈ ਭਾਵ ਚੰਗਾ ਲੱਗ ਆਇਆ ਹੈ।

**ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ; ਸੇ ਭਾਗਹੀਣ ਪਾਪੀ, ਜਮਿ ਖਾਇਆ ॥੩॥**

ਹੇ ਭਾਈ! (ਜਿਨ) ਜਿੰਨ੍ਹਾਂ ਪੁਰਖਾਂ ਨੇ ਸਤਿਗੁਰੂ ਸਾਹਿਬ ਜੀ ਦੀ ਸੰਗਤ ਦਾ ਮਨ, ਬਾਣੀ, ਸਰੀਰ ਕਰਕੇ (ਸੰਗੁ) ਸਾਥ ਨਹੀਂ ਪਾਇਆ ਭਾਵ ਜਿਹੜੇ ਗੁਰੂ ਜੀ ਦੀ ਸੰਗਤ ਵਿੱਚ ਨਹੀਂ ਮਿਲੇ (ਸੇ) ਉਹ (ਭਾਗ+ਹੀਣ) (ਭਾਗ) ਕਰਮਾਂ ਤੋਂ ਹੀਣੇ ਹਨ, ਕਰਮਾਂ ਦੇ ਮਾਰੇ ਹੋਏ ਹਨ, ਨਿਸ਼ਕਾਮ ਕਰਮਾਂ ਤੋਂ ਰਹਿਤ ਹਨ, ਉਹਨਾਂ ਪਾਪੀ ਪੁਰਖਾਂ ਨੂੰ (ਜਮਿ) ਜਮਾਂ ਨੇ (ਖਾਇਆ) ਖਾ ਲਿਆ ਹੈ **ਵਾ:** ਉਹ (ਜਮਿ) ਜੰਮਣ-ਮਰਨ ਦੇ ਖਾਧੇ ਹੋਏ ਹਨ।

**ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ; ਹਰਿ ਆਪੇ ਗੁਰਮੁਖਿ ਮਿਲੈ ਮਿਲਾਇਆ ॥**

ਜਿੰਨ੍ਹਾਂ ਉੱਤੇ (ਕ੍ਰਿਪਾਲੁ) ਕਿਰਪਾਲੂ (ਪ੍ਰਭੁ) ਪ੍ਰਮੇਸ਼ਰ ਆਪ ਕਿਰਪਾ ਦ੍ਰਿਸਟੀ (ਧਾਰੇ) ਧਾਰਦਾ ਹੈ। (ਹਰਿ) ਹਰੀ ਪ੍ਰਮੇਸ਼ਰ ਆਪ ਹੀ ਗੁਰਮੁਖਾਂ ਦੀ ਸੰਗਤ ਦੁਆਰਾ ਮਿਲਾਇਆ ਹੋਇਆ ਉਹਨਾਂ ਪ੍ਰੇਮੀਆਂ ਨੂੰ (ਮਿਲੈ) ਮਿਲ ਪੈਂਦਾ ਹੈ।

**ਜਨੁ ਨਾਨਕੁ ਬੋਲੇ ਗੁਣ ਬਾਣੀ; ਗੁਰਬਾਣੀ ਹਰਿ ਨਾਮਿ ਸਮਾਇਆ ॥੪॥੫॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ (ਬੋਲੇ) ਬੋਲਦੇ ਭਾਵ ਕਥਨ ਕਰਦੇ ਹਨ ਕਿ ਅਸੀਂ ਇਹ (ਗੁਣ) ਗਿਆਨ ਵਾਲੀ **ਵਾ:** (ਗੁਣ) ਉਪਕਾਰ ਵਾਲੀ ਬਾਣੀ (ਬੋਲੇ) ਬੋਲਦੇ ਹਾਂ ਕਿ ਗੁਰਬਾਣੀ ਦੁਆਰਾ (ਹਰਿ) ਹਰੀ ਦੇ ਨਾਮ ਵਿੱਚ ਮਨ (ਸਮਾਇਆ) ਸਮਾ ਜਾਂਦਾ ਹੈ। ਅਭੇਦ ਹੋ ਜਾਂਦਾ ਹੈ।

**ਅਥਵਾ :** ਹੇ ਮਹਾਰਾਜ ! ਤੇਰੇ ਜਨ ਤਾਂ ਗੁਣਾਂ ਵਾਲੀ ਬਾਣੀ (ਬੋਲੇ) ਬੋਲਦੇ ਹਨ **ਵਾ:** (ਗੁਣ) ਗਿਆਨ ਆਦਿਕ ਗੁਣਾਂ ਨੂੰ ਪੈਦਾ ਕਰਨ ਵਾਲੀ ਬਾਣੀ ਬੋਲਦੇ ਹਨ। ਜਿਸ ਗੁਰਬਾਣੀ ਨੂੰ ਪੜ੍ਹਨੇ ਕਰਕੇ ਹਰੀ ਦੇ ਨਾਮ ਵਿਚ ਸਮਾਈਦਾ ਹੈ। **ਵਾ:** ਜੋ ਗੁਰਬਾਣੀ ਦੁਆਰਾ ਹਰੀ ਦੇ ਨਾਮ ਨੂੰ ਜਪਦੇ ਹਨ, ਉਹ ਪ੍ਰਮੇਸ਼ਰ ਵਿੱਚ (ਸਮਾਇਆ) ਅਭੇਦ ਹੋ ਜਾਂਦੇ ਹਨ ਭਾਵ ਉਹਨਾਂ ਨੂੰ ਪ੍ਰਮੇਸ਼ਰ ਮਿਲ ਜਾਂਦਾ ਹੈ।

**ਗੂਜਰੀ ਮਹਲਾ ੪ ॥**

**ਜਿਨ, ਸਤਿਗੁਰੁ ਪੁਰਖੁ; ਜਿਨਿ, ਹਰਿ ਪ੍ਰਭੁ ਪਾਇਆ;**
**ਮੋਕਉ ਕਰਿ ਉਪਦੇਸੁ ਹਰਿ ਮੀਠ ਲਗਾਵੈ ॥**

ਹੇ ਭਾਈ ! ਜਿੰਨ੍ਹਾਂ-ਜਿੰਨ੍ਹਾਂ ਨੇ (ਪੁਰਖੁ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੁਆਰਾ (ਹਰਿ) ਹਰੀ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਨੂੰ (ਪਾਇਆ) ਪਾ ਲਿਆ ਹੈ, ਉਹ ਗੁਰਮਤਿ ਨੂੰ ਧਾਰਨ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ਸ੍ਰੀ ਗੁਰੂ ਅੰਗਦ ਦੇਵ ਜੀ ਦੇ, ਸ੍ਰੀ ਗੁਰੂ ਅਮਰਦਾਸ ਜੀ ਦੇ ਪਿਆਰੇ ਗੁਰਮੁਖ ਜਨ (ਮੋਕਉ) ਸਾਡੇ ਤਾਂਈ ਉਪਦੇਸ਼ ਦੇਣਾ ਕਰਨ। ਜਿਸ ਕਰਕੇ ਸਾਨੂੰ (ਹਰਿ) ਹਰੀ ਦਾ ਨਾਮ (ਮੀਠ) ਮਿੱਠਾ (ਲਗਾਵੈ) ਲੱਗ ਆਵੇ।

**ਮਨੁ ਤਨੁ ਸੀਤਲੁ ਸਭ ਹਰਿਆ ਹੋਆ; ਵਡਭਾਗੀ ਹਰਿ ਨਾਮੁ ਧਿਆਵੈ ॥੧॥**

ਜਿਸ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਕਰਕੇ ਸਾਡਾ ਮਨ (ਸੀਤਲੁ) ਠੰਡਾ ਤੇ ਤਨ (ਸਭ) ਸਾਰਾ ਸ਼ੁੱਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਹਰਿਆ-ਭਰਿਆ (ਹੋਆ) ਹੋ ਗਿਆ ਹੈ। ਓਸੇ ਸਤਿਗੁਰਾਂ ਦੀ ਕਿਰਪਾ ਕਰਕੇ ਹੀ ਵੱਡਿਆਂ ਭਾਗਾਂ ਵਾਲੇ ਗੁਰਮੁਖ ਜਨ ਪ੍ਰਮੇਸ਼ਰ ਦੇ ਨਾਮ ਨੂੰ (ਧਿਆਵੈ) ਧਿਆਉਂਦੇ ਹਨ।

**ਅਥਵਾ :** ਜਿੰਨ੍ਹਾਂ (ਵਡਭਾਗੀ) ਵੱਡਿਆਂ ਭਾਗਾਂ ਵਾਲਿਆਂ ਨੇ ਹਰੀ ਦੇ ਨਾਮ (ਧਿਆਵੈ) ਧਿਆਇਆ ਹੈ। ਹਰੀ ਦੇ ਨਾਮ ਨੂੰ ਧਿਆਉਣੇ ਕਰਕੇ ਉਹਨਾਂ ਦਾ ਮਨ ਤੇ ਤਨ ਸਾਰਾ (ਸੀਤਲੁ) ਠੰਡਾ ਹੋ ਗਿਆ ਹੈ ਅਤੇ ਸ਼ੁੱਭ ਗੁਣਾਂ ਦੇ ਸਹਿਤ ਹਰਿਆ-ਭਰਿਆ ਹੋ ਗਿਆ ਹੈ।

**ਭਾਈ ਰੇ; ਮੋਕਉ ਕੋਈ ਆਇ ਮਿਲੈ, ਹਰਿ ਨਾਮੁ ਦ੍ਰਿੜਾਵੈ ॥**

(ਰੇ) ਹੇ (ਭਾਈ) ਭਰਾਵੋ ! ਕੋਈ (ਆਇ) ਆ ਕੇ (ਮੋਕਉ) ਸਾਨੂੰ (ਮਿਲੈ) ਮਿਲਣਾ ਕਰੋ ਅਤੇ ਜਿਵੇਂ ਤੁਸੀਂ ਆਪਣੇ ਹਿਰਦੇ ਵਿੱਚ ਪ੍ਰਮੇਸ਼ਰ ਦੇ ਨਾਮ ਨੂੰ ਦ੍ਰਿੜ ਕੀਤਾ ਹੈ, ਤਿਵੇਂ ਹੀ ਸਾਡੇ ਹਿਰਦੇ ਵਿੱਚ ਵੀ ਹਰੀ ਦੇ ਨਾਮ ਨੂੰ (ਦ੍ਰਿੜਾਵੈ) ਦ੍ਰਿੜਾਉਣਾ ਕਰੋ।

**ਮੇਰੇ ਪ੍ਰੀਤਮ ਪ੍ਰਾਨ, ਮਨੁ ਤਨੁ ਸਭੁ ਦੇਵਾ;**
**ਮੇਰੇ ਹਰਿ ਪ੍ਰਭ ਕੀ ਹਰਿ ਕਥਾ ਸੁਨਾਵੈ ॥੧॥ ਰਹਾਉ ॥**

ਹੇ (ਮੇਰੇ) ਸਾਡੇ ਮਨ, ਤਨ ਅਤੇ ਪ੍ਰਾਣਾ ਦੇ (ਪ੍ਰੀਤਮ) ਪਿਆਰੇ ਜੀ! ਅਸੀਂ ਉਸਨੂੰ ਮਨ ਤਨ ਆਦਿਕ ਸਭ ਕੁਝ ਹੀ ਭੇਟਾ ਕਰ (ਦੇਵਾ) ਦੇਵਾਂਗੇ। ਜਿਹੜਾ ਮੇਰੇ (ਹਰਿ) ਹਰੀ ਪ੍ਰਭੂ ਦੀ ਪ੍ਰਾਪਤੀ ਦੀ ਕਥਾ ਨੂੰ (ਹਰਿ) ਹਰ ਵਕਤ (ਸੁਨਾਵੈ) ਸਨਾਉਣਾ ਕਰੇ।

**ਧੀਰਜੁ ਧਰਮੁ ਗੁਰਮਤਿ ਹਰਿ ਪਾਇਆ;**
**ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ ॥**

ਜਿੰਨ੍ਹਾਂ ਨੇ ਗੁਰਮਤਿ ਦੁਆਰਾ ਧੀਰਜ ਤੇ "**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮ ॥**" ਰੂਪ ਧਰਮ ਧਾਰਨ ਕੀਤਾ ਹੈ। ਉਨ੍ਹਾਂ ਨੇ ਹਰੀ ਨੂੰ ਪਾ ਲਿਆ ਹੈ। **ਵਾ:** ਜਿੰਨ੍ਹਾਂ ਨੇ ਗਰਮਤਿ ਦੁਆਰਾ (ਹਰਿ) ਹਰੀ ਪ੍ਰਮੇਸ਼ਰ ਪਾਸੋਂ ਧੀਰਜ ਅਤੇ ਧਰਮ (ਪਾਇਆ) ਪ੍ਰਾਪਤ ਕੀਤਾ ਹੈ ਉਹ ਨਿਤਾਪ੍ਰਤੀ ਬਾਣੀ ਦੁਆਰਾ ਹਰੀ ਦੇ ਨਾਮ ਨੂੰ ਜਪਦੇ ਹਨ। **ਵਾ:** ਉਹ ਨਿਤਾਪ੍ਰਤੀ ਹਰੀ ਅਕਾਲ ਪੁਰਖ ਦੇ ਨਾਮ ਦੇ ਨਾਲ ਜੁੜੇ ਹੋਏ ਹਨ ਤੇ ਹਰੀ ਪ੍ਰਮੇਸ਼ਰ ਦੇ (ਸਿਉ) ਸਾਥ ਚਿੱਤ ਦੀ ਬਿਰਤੀ ਨੂੰ (ਲਾਵੈ) ਲਾਉਂਦੇ ਹਨ।

**ਨੋਟ :** ਇਕਾਂਤ ਦੇਸ਼ ਵਿੱਚ ਭੈ ਤੋਂ ਰਹਿਤ ਵਿਸ਼ੇ ਦੀ ਪ੍ਰਾਪਤੀ ਹੋਣੀ ਤੇ ਫਿਰ ਵੀ ਮਨ ਨਾ ਡੋਲਣਾ ਭਾਵ ਆਪਣੇ ਧਰਮ ਵਿੱਚ ਪੱਕਾ ਰਹਿਣਾ। ਇਹ ਧੀਰਜ ਹੈ। ਜਿਵੇਂ ਭਾਈ ਤਾਰੂ ਸਿੰਘ ਜੀ ਆਪਣੇ ਧਰਮ ਵਿੱਚ ਪੱਕੇ ਰਹੇ ਸਨ।

**ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ; ਜੋ ਬੋਲੈ, ਸੋ ਮੁਖਿ ਅੰਮ੍ਰਿਤੁ ਪਾਵੈ ॥੨॥**

ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਜਿਹੜੀ ਧੁਰ ਕੀ ਬਾਣੀ ਹੈ। ਇਹ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੇ ਬਚਨ ਹਨ, (ਜੋ) ਜਿਹੜਾ ਇਹਨਾਂ ਅੰਮ੍ਰਿਤ ਰੂਪ ਬਚਨਾਂ ਨੂੰ ਮੁਖ ਤੋਂ (ਬੋਲੈ) ਬੋਲੇਗਾ। (ਸੋ) ਉਸ ਨੂੰ ਆਪਣੇ ਮੁਖ ਵਿੱਚ ਬ੍ਰਹਮਾਨੰਦ ਰੂਪ ਅੰਮ੍ਰਿਤ (ਪਾਵੈ) ਪ੍ਰਾਪਤ ਹੋਵੇਗਾ। **ਵਾ:** ਉਸਨੂੰ ਅੰਤਹਕਰਣ ਰੂਪ ਮੁਖ ਵਿਚ ਗਿਆਨ ਰੂਪ ਅੰਮ੍ਰਿਤ ਪ੍ਰਾਪਤ ਹੋਵੇਗਾ।

**ਨਿਰਮਲੁ ਨਾਮੁ ਜਿਤੁ ਮੈਲੁ ਨ ਲਾਗੈ; ਗੁਰਮਤਿ ਨਾਮੁ ਜਪੈ ਲਿਵ ਲਾਵੈ ॥**

ਹੇ ਭਾਈ! (ਜਿਤੁ) ਜਿਸ ਪ੍ਰਮੇਸ਼ਰ ਦੇ (ਨਿਰਮਲੁ) ਉੱਜਲ ਨਾਮ ਨੂੰ ਕਦੇ ਵੀ ਮੈਲ ਨਹੀਂ (ਲਾਗੈ) ਲੱਗਦੀ। ਗੁਰਮਤਿ ਦੁਆਰਾ ਲਿਵ (ਲਾਵੈ) ਲਾ ਕੇ ਭਾਵ ਸਰੂਪ ਵਿਚ ਚਿਤ ਦੀ ਬਿਰਤੀ ਨੂੰ ਜੋੜ ਕੇ ਉਸ ਅੰਮ੍ਰਿਤ ਨਾਮ ਦਾ (ਜਪੈ) ਜਾਪ ਕਰਨਾ ਕਰੋ। **ਵਾ:** ਜੋ ਹਰੀ ਦਾ ਨਾਮ ਜਪਦੇ ਹਨ। ਨਾਮ ਉਹਨਾਂ ਦੀ ਪ੍ਰਮੇਸਰ ਵਿਚ ਲਿਵ (ਲਾਵੈ) ਲਾ ਦਿੰਦਾ ਹੈ।

**ਅਥਵਾ :** (ਜਿਤੁ) ਜਿਸ ਪ੍ਰਮੇਸਰ ਦਾ ਨਾਮ ਸਾਰੀਆਂ ਮੈਲਾਂ ਤੋਂ ਰਹਿਤ ਭਾਵ ਉੱਜਲ ਹੈ। ਉਸ ਪ੍ਰਮੇਸਰ ਦੇ ਨਾਮ ਨੂੰ ਜਿਹੜੇ ਗੁਰਮਤਿ ਦੁਆਰਾ ਜਪਦੇ ਹਨ ਅਤੇ ਸਰੂਪ ਵਿਚ ਬਿਰਤੀ ਨੂੰ ਜੋੜਦੇ ਹਨ। ਉਹਨਾਂ ਨੂੰ ਪਾਪਾਂ ਦੀ ਮੈਲ ਨਹੀਂ ਲੱਗਦੀ।

**ਨਾਮੁ ਪਦਾਰਥੁ ਜਿਨ ਨਰ ਨਹੀ ਪਾਇਆ; ਸੇ ਭਾਗਹੀਣ, ਮੁਏ ਮਰਿ ਜਾਵੈ ॥੩॥**

(ਜਿਨ) ਜਿੰਨ੍ਹਾਂ (ਨਰ) ਪੁਰਖਾਂ ਨੇ ਨਾਮ ਰੂਪ ਪਦਾਰਥ ਨੂੰ (ਪਾਇਆ) ਪ੍ਰਾਪਤ ਨਹੀਂ ਕੀਤਾ (ਸੇ) ਉਹ

(ਭਾਗਹੀਣ) ਭਾਗਾਂ ਤੋਂ ਹੀਣੇ ਬੇਮੁੱਖ ਪੁਰਸ਼ ਸਤਿਗੁਰੂ ਸਾਹਿਬ ਦੀ ਵੱਲੋਂ, ਪ੍ਰਮੇਸ਼ਰ ਵੱਲੋਂ (ਮੁਏ) ਮਰ ਗਏ ਹਨ ਅਤੇ ਮਰ ਕੇ ਜੂਨਾਂ ਵਿੱਚ (ਜਾਵੈ) ਜਾਣਗੇ।

**ਆਨਦ ਮੂਲੁ ਜਗਜੀਵਨ ਦਾਤਾ; ਸਭ ਜਨ ਕਉ ਅਨਦੁ ਕਰਹੁ ਹਰਿ ਧਿਆਵੈ ॥**

ਹੇ (ਆਨਦ) ਅਨੰਦ ਦੇ (ਮੂਲੁ) ਕਾਰਨ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ! ਤੁਸੀਂ ਸਾਰੇ (ਜਗਜੀਵਨ) ਜਗਤ ਦੇ ਜੀਵਨ ਰੂਪ ਹੋ **ਵਾ:** ਸਾਰੇ (ਜਗ+ਜੀਵਨ) ਜਗਤ ਨੂੰ (ਜੀਵਨ) ਚੇਤਨ ਸੱਤਾ ਦੇਣ ਵਾਲੇ ਹੋ ਅਤੇ ਸਾਰਿਆਂ ਨੂੰ ਰੋਜੀ ਦੇਣ ਵਾਲੇ ਦਾਤੇ ਹੋ। ਜਿਹੜੇ ਵੀ ਆਪ ਜੀ ਨੂੰ (ਧਿਆਵੈ) ਧਿਆਉਂਦੇ ਹਨ ਤੁਸੀਂ ਉਹਨਾਂ (ਸਭ) ਸਾਰੇ ਜਨਾ ਦੇ ਤਾਈਂ (ਅਨਦੁ) ਅਨੰਦ ਦੇਣਾ (ਕਰਹੁ) ਕਰਦੇ ਹੋ।

**ਤੂੰ ਦਾਤਾ ਜੀਅ ਸਭਿ ਤੇਰੇ; ਜਨ ਨਾਨਕ, ਗੁਰਮੁਖਿ ਬਖਸਿ ਮਿਲਾਵੈ ॥੪॥੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਤੂੰ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਦਾਤਾ ਹੈਂ ਤੇ (ਸਭਿ) ਸਾਰੇ ਛੋਟੇ-ਵੱਡੇ ਜੀਅ-ਜੰਤ ਤੇਰੇ ਹੀ ਹਨ। ਫਿਰ ਜਿੰਨ੍ਹਾਂ ਨੂੰ ਗੁਰਾਂ ਦੁਆਰਾ ਗੁਰਮੁਖਾਂ ਦੀ ਸੰਗਤ ਬਖਸ਼ ਦਿੰਦਾ ਹੈ। ਉਹਨਾਂ ਦੇ ਸਾਰੇ ਗੁਨਾਹਾਂ ਨੂੰ ਬਖਸ਼ ਕੇ ਗੁਰਮਤਿ ਦੀ ਦਾਤ ਦੇ ਕਰਕੇ ਆਪਣੇ ਸਰੂਪ ਵਿੱਚ (ਮਿਲਾਵੈ) ਮੇਲ ਲੈਂਦਾ ਹੈਂ।

## ੧ਓ ਸਤਿਗੁਰ ਪ੍ਰਸਾਦਿ ॥ ਗੂਜਰੀ ਮਹਲਾ ੪ ਘਰੁ ੩ ॥

(੧) ਇਕ ਅਦ੍ਵੈਤ ਰੂਪ ਪ੍ਰਮੇਸ਼ਰ (ਓ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਪਹਿਲੀ ਉਥਾਨਕਾ :**

ਜਿਸ ਵਕਤ "ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ", ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਗੁਰਤਾਗੱਦੀ ਦੀ ਬਖਸਿਸ਼ ਕਰਕੇ ਆਪ ਜੋਤੀ-ਜੋਤ ਸਮਾ ਗਏ ਤਾਂ ਬਾਬਾ ਮੋਹਨ ਤੇ ਬਾਬਾ ਮੋਹਰੀ ਦੇ ਮਨ ਵਿਚ ਖਿਆਲ ਪੈਦਾ ਹੋਇਆ ਕਿ ਇਨ੍ਹਾਂ ਦੀ ਤਾਂ ਬਹੁਤ ਪੂਜਾ ਹੁੰਦੀ ਹੈ ਇਹਨਾਂ ਦੇ ਮਨ ਦੀ ਜਾਣ ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੁਨੀਆਂ ਦੇ ਵਿਹਾਰਾਂ ਤੋਂ ਉਪਰਾਮ ਹੋ ਕੇ, ਸ੍ਰੀ ਗੋਇੰਦਵਾਲ ਸਾਹਿਬ ਵਿਖੇ ਇਕ ਕਮਰੇ ਅੰਦਰ ਸਮਾਧੀ ਵਿੱਚ ਇਸਥਿਤ ਹੋ ਕੇ ਬੈਠੇ ਰਿਹਾ ਕਰਦੇ। ਕਿਸੇ ਨਾਲ ਵੀ ਨਾ ਬੋਲਦੇ। ਜੇਕਰ ਸਾਹਿਬਜ਼ਾਦਿਆਂ ਨੇ ਆਪ ਜੀ ਦੇ ਪਾਸ ਆਉਣਾ ਤਾਂ ਉਹਨਾਂ ਨਾਲ ਵੀ ਕੋਈ ਬਚਨ ਨਹੀਂ ਕਰਦੇ। ਇਕ ਦਿਨ ਸੰਗਤਾਂ ਦੇ ਵਿੱਚ ਵਿਚਾਰ ਚੱਲੀ ਕਿ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਕਮਰੇ ਵਿੱਚ ਹੀ ਬੈਠੇ ਰਹਿੰਦੇ ਹਨ, ਬਾਹਰ ਆ ਕੇ ਦਰਸ਼ਨ ਕਿਉਂ ਨਹੀਂ ਦਿੰਦੇ। ਸਾਰੇ ਬਾਬਾ ਬੁੱਢਾ ਸਾਹਿਬ ਜੀ ਨੂੰ ਕਹਿਣ ਲੱਗੇ ਕਿ ਤੁਸੀਂ ਸਤਿਗੁਰੂ ਸਾਹਿਬ ਜੀ ਨੂੰ ਬਾਹਰ ਲੈ ਕੇ ਆਉ। ਤਾਂ ਬਾਬਾ ਬੁੱਢਾ ਸਾਹਿਬ ਜੀ ਨੇ ਕਿਹਾ ਕਿ ਭਾਈ ਮੋਹਰੀ ਜੀ ਪਹਿਲਾਂ ਚੱਲਣ। ਫਿਰ ਮੈਂ ਵੀ ਨਾਲ ਚੱਲ ਕੇ ਬੇਨਤੀ ਕਰਾਂਗਾ। ਤਦੋਂ ਭਾਈ ਮੋਹਰੀ ਜੀ ਤੇ ਬਾਬਾ ਬੁੱਢਾ ਸਾਹਿਬ ਜੀ ਨੇ ਸਤਿਗੁਰੂ ਮਹਾਰਾਜ ਜੀ ਦੇ ਪਾਸ ਆ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ! ਆਪ ਜੀ ਅੰਦਰ ਹੀ ਬੈਠੇ ਰਹਿੰਦੇ ਹੋ। ਕੀ ਤੁਸੀਂ ਸ਼ਾਹਿਬਜਾਦਿਆਂ ਨਾਲ ਪਿਆਰ ਨਹੀਂ ਕਰਦੇ? ਬਾਹਰ ਬੈਠੀ ਹੋਈ ਸਾਰੀ ਸੰਗਤ ਆਪ ਜੀ ਦੇ ਦਰਸ਼ਨ ਕਰਨਾ ਚਾਹੁੰਦੀ ਹੈ। ਕਿਰਪਾ ਕਰਕੇ ਆਪ ਜੀ ਬਾਹਰ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰੋ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਦੀਵਾਨ ਵਿਚ ਆ ਕੇ ਸੰਗਤਾਂ ਨੂੰ ਦਰਸ਼ਨ ਦਿੱਤੇ ਅਤੇ ਵੈਰਾਗ ਦੇ ਵਿਚ ਆ ਕੇ ਗੂਜਰੀ ਰਾਗ ਅੰਦਰ ਤੀਸਰੇ (ਘਰੁ) ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਮੰਤ੍ਰ ਦੇ ਕੇ ਭਜਨ ਸਿਮਰਨ ਕਰਨ ਵਿਚ ਲਾ ਦਿੱਤਾ ਤਾਂ ਆਪ ਜੀ ਹਰ ਵੇਲੇ ਸਤਿਗੁਰਾਂ ਦੀ ਹਜ਼ੂਰੀ ਵਿਚ ਰਹਿ ਕੇ ਪ੍ਰਮੇਸਰ ਦਾ ਭਜਨ ਕਰਿਆ ਕਰਦੇ। ਹੋਰ ਕੋਈ ਕਾਰਜ ਨਾ ਕਰਦੇ। ਇਹ ਦੇਖ ਕੇ ਬਾਬਾ ਮੋਹਰੀ ਜੀ ਤੇ ਬਾਬਾ ਮੋਹਨ ਜੀ ਖੁਣਸ ਖਾ ਕੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਕਹਿੰਦੇ ਕਿ ਇਸ ਖੱਤਰੀ ਨੂੰ ਤੁਸੀਂ ਘਰ ਵਿਚ ਕਿਉਂ ਰੱਖਿਆ ਹੈ। ਉਸ ਵੇਲੇ ਉਹਨਾਂ ਦੋਹਾਂ ਨੂੰ ਦੇਖ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਇਹ ਪਾਵਨ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਮਾਈ ਬਾਪ ਪੁਤ੍ਰ; ਸਭਿ ਹਰਿ ਕੇ ਕੀਏ ॥

ਹੇ ਭਾਈ! ਸਾਡੇ (ਮਾਈ) ਮਾਤਾ ਦਇਆ ਕੌਰ ਜੀ, (ਬਾਪ) ਪਿਤਾ ਹਰਦਾਸ ਜੀ, ਤੇ (ਪੁਤ੍ਰ) ਪੁੱਤਰ ਸਾਹਿਬਜ਼ਾਦੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਤੇ ਬਾਬਾ ਮਹਾਂਦੇਵ ਜੀ ਆਦਿਕ ਸਭ (ਹਰਿ) ਹਰੀ ਪ੍ਰਮੇਸ਼ਰ ਦੇ ਹੀ ਪੈਦਾ (ਕੀਏ) ਕੀਤੇ ਹੋਏ ਹਨ।

**ਅਥਵਾ :** ਖਿਮਾ ਰੂਪ ਮਾਤਾ, ਸੰਤੋਖ ਰੂਪ ਪਿਤਾ ਤੇ ਗਿਆਨ ਰੂਪ ਪੁੱਤਰ ਸਭ ਹਰੀ ਅਕਾਲ ਪੁਰਖ ਦੇ ਪੈਦਾ ਕੀਤੇ ਹੋਏ ਹਨ ਭਾਵ ਇਹ ਸਭ ਦਾਤ ਉਸ ਪ੍ਰਮੇਸ਼ਰ ਨੇ ਹੀ ਦਿੱਤੀ ਹੈ।

## ਸਭਨਾ ਕਉ ਸਨਬੰਧੁ; ਹਰਿ ਕਰਿ ਦੀਏ ॥੧॥

ਇਹਨਾਂ (ਸਭਨਾ) ਸਾਰਿਆਂ (ਕਉ) ਦਾ (ਸਨਬੰਧੁ) ਮਿਲਾਪ **ਵਾ:** ਸੰਬੰਧੀਪੁਣਾ ਵੀ (ਹਰਿ) ਹਰੀ ਨੇ ਆਪ ਹੀ ਕਰ (ਦੀਏ) ਦਿੱਤਾ ਹੈ ਭਾਵ ਆਪ ਹੀ ਕਰਮਾਂ ਅਨੁਸਾਰ ਇਕ-ਦੂਜੇ ਨਾਲ ਮੇਲ-ਮਿਲਾਪ ਬਣਾ ਦਿੱਤੇ ਹਨ।

**ਅਥਵਾ :** ਸਾਰੇ ਸੰਬੰਧੀਆਂ ਦਾ ਸੰਬੰਧ ਵੀ ਹਰੀ ਨੇ ਆਪ ਹੀ ਕਰ ਦਿੱਤਾ ਹੈ।

## ਹਮਰਾ ਜੋਰੁ; ਸਭੁ ਰਹਿਓ ਮੇਰੇ ਬੀਰ ॥

ਹੇ ਮੇਰੇ (ਬੀਰ) ਭਰਾਵੋ! ਜੋ ਬਾਬਾ ਬੁੱਢਾ ਸਾਹਿਬ ਜੀ ਆਦਿਕ ਸਾਰੇ ਸਕੇ-ਸੰਬੰਧੀਆਂ ਨੂੰ ਮਿਲਣ ਦਾ ਜੋਰ ਸੀ ਇਹ ਸਾਡਾ ਰਹਿ ਚੁੱਕਾ ਹੈ। ਭਾਵ ਹੁਣ ਸੁੱਤੇ ਸਿੱਧ ਹੀ ਸਾਰਿਆਂ ਨੂੰ ਮਿਲਦੇ ਹਾਂ।

**ਅਥਵਾ :** ਜਿਹੜਾ ਇਹਨਾਂ ਦੀ ਕੁਸ਼ਲ, ਅਨੰਦ ਪੁੱਛਣ ਦਾ, ਪਰਿਵਾਰ ਦੀ ਪਾਲਣਾ-ਪੋਸ਼ਣਾ ਕਰਨ ਦਾ (ਹਮਰਾ) ਸਾਡਾ ਜੋਰ ਸੀ, ਉਹ ਸਭ (ਰਹਿਓ) ਰਹਿ ਚੁੱਕਾ ਹੈ।

**ਅਥਵਾ :** ਸਾਧਨਾਂ ਦਾ ਜੋਰ ਦਿਖਾਉਣਾ ਜਾਂ ਰਿੱਧੀਆ-ਸਿੱਧੀਆਂ ਦੇ ਨਾਲ ਕਿਸੇ ਨੂੰ ਤਾਕਤ ਵਾਲਾ ਬਨਾਉਣਾ ਆਦਿ ਇਹ (ਸਭੁ) ਸਾਰਾ ਜੋਰ (ਹਮਰਾ) ਸਾਡਾ ਰਹਿ ਚੁੱਕਾ ਹੈ ਅਤੇ ਹੁਣ ਅਸੀਂ ਮਹਾਰਾਜ ਦੇ ਚਰਨਾਂ ਵਿੱਚ ਜੁੜੇ ਹੋਏ ਹਾਂ।

## ਹਰਿ ਕਾ ਤਨੁ ਮਨੁ; ਸਭੁ ਹਰਿ ਕੈ ਵਸਿ ਹੈ ਸਰੀਰ ॥੧॥ ਰਹਾਉ ॥

ਹੇ ਭਾਈ! ਸਾਡਾ ਤਨ ਅਤੇ ਮਨ (ਹਰਿ) ਹਰੀ ਪ੍ਰਮੇਸ਼ਰ ਦਾ ਹੀ ਹੈ ਅਤੇ ਧੀਆਂ, ਪੁੱਤਰ ਸੰਬੰਧੀ ਆਦਿਕਾਂ ਦੇ (ਸਭੁ) ਸਾਰੇ ਸਰੀਰ ਵੀ (ਹਰਿ) ਹਰੀ (ਕੈ) ਦੇ ਵੱਸ ਵਿਚ ਹੀ ਹਨ।

**ਅਥਵਾ :** (ਤਨੁ) ਕਾਰਨ, (ਮਨੁ) ਸੂਖਮ, ਸਥੂਲ ਸਰੀਰ ਹਰੀ ਦਾ ਹੀ ਦਿੱਤਾ ਹੋਇਆ ਹੈ ਅਤੇ ਇਹ ਸਾਰੇ ਸਰੀਰ ਹਰੀ ਦੇ ਵੱਸ ਵਿਚ ਹਨ। ਇਹਨਾਂ ਵਿੱਚੋਂ ਸਾਡਾ ਆਪਣਾ ਕੋਈ ਵੀ ਨਹੀਂ ਹੈ।

**ਭਗਤ ਜਨਾ ਕਉ; ਸਰਧਾ ਆਪਿ ਹਰਿ ਲਾਈ ॥**

ਹਰੀ ਪ੍ਰਮੇਸ਼ਰ ਨੇ ਆਪ ਹੀ ਆਪਣੇ ਭਗਤ ਜਨਾਂ (ਕਉ) ਨੂੰ ਸਿਮਰਨ ਭਜਨ ਦੀ ਸ਼ਰਧਾ (ਲਾਈ) ਲਾ ਦਿੱਤੀ ਹੈ।

**ਅਥਵਾ :** ਹਰੀ ਪ੍ਰਮੇਸਰ ਨੇ ਆਪ ਹੀ ਪ੍ਰੇਮੀ ਜਨਾਂ ਦੀ ਭਗਤੀ ਵਿਚ ਸ਼ਰਧਾ ਲਾ ਦਿੱਤੀ ਹੈ।

**ਵਿਚੇ ਗ੍ਰਿਸਤ; ਉਦਾਸ ਰਹਾਈ ॥੨॥**

ਉਹਨਾਂ ਭਗਤ ਜਨਾਂ ਦਾ ਚਿੱਤ (ਗ੍ਰਿਸਤ) ਗ੍ਰਹਿਸਤ (ਵਿਚੇ) ਵਿੱਚ ਰਹਿੰਦਿਆਂ ਹੋਇਆਂ ਵੀ ਸਦਾ (ਉਦਾਸ) ਉਪਰਾਮ ਹੀ (ਰਹਾਈ) ਰਹਿੰਦਾ ਹੈ। ਜਿਵੇਂ ਕਮਲ ਪਾਣੀ ਵਿੱਚ ਨਿਰਲੇਪ ਰਹਿੰਦਾ ਹੈ, ਤਿਵੇਂ ਹੀ ਉਹ ਪਰਿਵਾਰ ਰੂਪ ਪਾਣੀ ਵਿਚ ਰਹਿੰਦਾ ਹੋਇਆ ਵਾਹਿਗੁਰੂ ਦੇ ਧਿਆਨ ਵਿੱਚ ਲੀਨ ਹੋ ਕੇ ਨਿਰਲੇਪ ਰਹਿੰਦਾ ਹੈ।

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥** *(ਅੰਗ : ੧੦੭੦)*

**ਜਬ ਅੰਤਰਿ ਪ੍ਰੀਤਿ; ਹਰਿ ਸਿਉ ਬਨਿ ਆਈ ॥**

ਹੇ ਭਾਈ ! ਇਸ ਪ੍ਰਕਾਰ (ਜਬ) ਜਦੋਂ ਹਿਰਦੇ (ਅੰਤਰਿ) ਅੰਦਰੋਂ ਹਰੀ ਅਕਾਲ ਪੁਰਖ ਦੇ (ਸਿਉ) ਨਾਲ ਪ੍ਰੀਤੀ (ਬਨਿ) ਬਣ (ਆਈ) ਆਉਂਦੀ ਹੈ।

**ਤਬ ਜੋ ਕਿਛੁ ਕਰੇ; ਸੁ ਮੇਰੇ ਹਰਿ ਪ੍ਰਭ ਭਾਈ ॥੩॥**

(ਤਬ) ਤਦੋਂ ਉਹ ਗੁਰਮੁਖ ਜਨ ਜੋ (ਕਿਛੁ) ਕੁੱਝ ਵੀ (ਕਰੇ) ਕਰਦਾ ਹੈ, (ਸੁ) ਉਹ ਮੇਰੇ (ਹਰਿ) ਹਰੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਨੂੰ (ਭਾਈ) ਭਾਅ ਜਾਂਦਾ ਹੈ। ਭਾਵ ਉਹ ਪਰਉਪਕਾਰ ਵਾਸਤੇ ਚਾਹੇ ਗਿਆਨ ਨੂੰ ਕਥਨ ਕਰਨ ਰੂਪ, ਚਾਹੇ ਉਪਦੇਸ਼ ਬਖਸ਼ਣ ਰੂਪ, ਟਹਿਲ ਕਰਨ ਰੂਪ ਜੋ ਕੁੱਝ ਵੀ ਕਰਤੱਬ ਕਰਦਾ ਹੈ। ਉਹ ਸਾਰਾ ਹੀ ਸਫਲਾ ਹੋ ਜਾਂਦਾ ਹੈ। ਉਸਦੇ ਕੀਤੇ ਹੋਏ ਵੈਰਾਗ-ਵਿਵੇਕ ਆਦਿਕ ਸਾਧਨ ਵੀ ਸਫਲੇ ਹੋ ਜਾਂਦੇ ਹਨ।

**ਜਿਤੁ ਕਾਰੈ ਕੰਮਿ; ਹਮ ਹਰਿ ਲਾਏ ॥**

(ਜਿਤੁ) ਜਿਸ ਸਾਧਸੰਗਤ ਦੀ ਟਹਿਲ ਕਰਨ ਰੂਪ ਕਾਰ ਵਿੱਚ ਤੇ ਪ੍ਰਮੇਸ਼ਰ ਦੇ ਸਿਮਰਨ ਕਰਨ ਰੂਪ ਕੰਮ ਵਿਚ **ਵਾ:** ਨਿਸ਼ਕਾਮ ਕਰਮ ਕਰਨ ਵਿੱਚ **ਵਾ:** ਭਗਤੀ ਰੂਪ ਕਾਰ ਵਿੱਚ (ਹਰਿ) ਹਰੀ ਨੇ (ਹਮ) ਸਾਡੇ ਤਾਈਂ (ਲਾਏ) ਲਾਉਣਾ ਕੀਤਾ ਹੈ। ਸਾਨੂੰ ਉਹੋ ਹੀ ਕੰਮ ਕਰਨਾ ਚਾਹੀਦਾ ਹੈ।

**ਅਥਵਾ :** ਜਿਸ ਭਗਤੀ ਦੀ (ਕਾਰੈ) ਕਾਰ ਵਿਚ ਤੇ ਗੁਰੂ ਘਰ ਦੀ (ਕੰਮਿ) ਟਹਿਲ ਕਰਨ ਰੂਪ ਕੰਮ ਵਿਚ **ਵਾ:** ਭਾਉ ਭਗਤੀ ਦੀ ਕਾਰ ਵਿਚ ਤੇ ਗੁਰਮੁਖਾਂ ਦੇ ਉਧਾਰ ਕਰਨ ਦੇ ਕੰਮ ਵਿਚ **ਵਾ:** ਸਮਾਧੀ ਦੀ ਕਾਰ ਵਿਚ ਤੇ ਸੰਤਾਂ ਦੀ ਟਹਿਲ ਕਰਨ ਰੂਪ ਕੰਮ ਵਿਚ ਹਰੀ ਨੇ ਸਾਡੇ ਤਾਈਂ ਲਾਉਣਾ ਕੀਤਾ ਹੈ। ਸਾਨੂੰ ਉਹ ਹੀ ਕਾਰਜ ਕਰਨੇ ਚਾਹੀਦੇ ਹਨ।

**ਸੋ ਹਮ ਕਰਹ; ਜੁ ਆਪਿ ਕਰਾਏ ॥੪॥**

ਮਹਾਰਾਜ ਸਾਹਿਬ ਜੀ, ਆਪ ਜੋ ਵੀ ਸਾਡੇ ਕੋਲੋਂ (ਕਰਾਏ) ਕਰਾਉਂਦੇ ਹਨ। (ਹਮ) ਅਸੀਂ **ਵਾ:** (ਹਮ) ਤਮਾਮ ਜੀਵ (ਸੋ) ਉਹੋ ਹੀ ਕਰਤੱਬ (ਕਰਹ) ਕਰਦੇ ਹਾਂ।

**ਜਿਨ ਕੀ ਭਗਤਿ; ਮੇਰੇ ਪ੍ਰਭ ਭਾਈ ॥**

(ਜਿਨ) ਜਿੰਨ੍ਹਾਂ (ਕੀ) ਦੀ ਭਾਉ ਭਗਤੀ ਮੇਰੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਨੂੰ (ਭਾਈ) ਭਾਅ ਗਈ ਹੈ। ਭਾਵ ਚੰਗੀ ਲੱਗ ਆਈ ਹੈ।

**ਤੇ ਜਨ ਨਾਨਕ; ਰਾਮ ਨਾਮ ਲਿਵ ਲਾਈ ॥੫॥੧॥੭॥੧੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤੇ) ਉਹ ਗੁਰਮੁਖ ਜਨ ਆਪਣੀ (ਲਿਵ) ਬਿਰਤੀ (ਰਾਮ) ਪ੍ਰਮੇਸਰ ਦੇ ਨਾਮ ਵਿੱਚ (ਲਾਈ) ਲਾ ਕੇ ਵਾਹਿਗੁਰੂ ਵਿੱਚ ਅਭੇਦ ਹੋ ਗਏ ਹਨ।

ਨੋਟ: ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਅਠਵੇਂ ਦਿਨ ਸਤਿਗੁਰੂ ਸਾਹਿਬ ਜੀ ਨੇ ਵੈਰਾਗ ਦੇ ਵਿੱਚ ਆ ਕੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ।

## ਅੰਗ ੪੯੫

## ਗੂਜਰੀ ਮਹਲਾ ੫ ਚਉਪਦੇ ਘਰੁ ੧

## ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ, ਚੌਥੇ ਸਤਿਗੁਰਾਂ ਦੀ ਪਰਖ ਵਿੱਚ ਪੂਰੇ ਉਤਰੇ ਤਾਂ ਆਪ ਜੀ ਨੇ ਪ੍ਰਸ਼ੰਨ ਹੋ ਕੇ ਗੁਰਤਾ ਗੱਦੀ ਬਖਸ਼ੀ। ਭਾਈ ਗੁਰਦਾਸ ਜੀ ਨੂੰ ਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਆਗਰੇ ਭੇਜਿਆ ਹੋਇਆ ਸੀ। ਉਹਨਾਂ ਨੇ ਇਹ ਖਬਰ ਸੁਣੀ ਤਾਂ ਸੰਗਤਾਂ ਨਾਲ ਦਰਸ਼ਨ ਕਰਨ ਵਾਸਤੇ ਚੱਲ ਪਏ। ਸਿਆਲ ਦੀ ਰੁੱਤ ਹੋਣ ਕਰਕੇ ਬਹੁਤੀ ਠੰਢ ਸੀ, ਦੁਆਬੇ ਵਾਲੇ ਪਾਸਿਓਂ ਗੋਇੰਦਵਾਲ ਸਾਹਿਬ ਵੱਲ ਬਿਆਸ ਤੋਂ ਪਾਰ ਹੋਣਾ ਸੀ। ਪਰ ਸ਼ਾਮ ਦਾ ਸਮਾਂ ਹੋਣ ਕਰਕੇ ਕੋਈ ਵੀ ਮਲਾਹ ਬੇੜੀ ਨਹੀਂ ਪਾ ਰਿਹਾ ਸੀ। ਸਭ ਘਰਾਂ ਨੂੰ ਚਲੇ ਗਏ ਸਨ। ਭਾਈ ਸਾਹਿਬ ਨੇ ਵਿਚਾਰ ਕੀਤੀ ਕਿ ਇਕ ਤਾਂ ਸਿਆਲ ਦੀ ਰੁੱਤ ਹੈ, ਮੰਡ ਵਿੱਚ ਸੰਗਤ ਨੂੰ ਠੰਢ ਲੱਗੇਗੀ, ਦੂਜੀ ਭੁੱਖੀ ਰਹੇਗੀ। ਇਉਂ ਵਿਚਾਰ ਕੇ ਭਾਈ ਗੁਰਦਾਸ ਜੀ ਨੇ ਉਸ ਵੇਲੇ ਕਿਹਾ ਕਿ ਹੇ ਭਾਈ! ਗੁਰੂ ਸਾਹਿਬ ਜੀ ਦਾ ਬਚਨ ਹੈ।

**ਗੁਰ ਕਾ ਬਚਨੁ ਬਸੈ ਜੀਅ ਨਾਲੇ ॥**
**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥** *(ਅੰਗ : ੬੭੯)*

ਇਸ ਲਈ ਗੁਰੂ ਕੀ ਬਾਣੀ 'ਤੇ ਭਰੋਸਾ ਕਰਕੇ ਵਾਹਿਗੁਰੂ ਮੰਤਰ ਦਾ ਜਾਪ ਕਰਦੇ ਹੋਏ ਮੇਰੇ ਮਗਰ ਤੁਰੇ ਆਉ। ਭਾਈ ਸਾਹਿਬ ਜੀ ਅੱਗੇ ਲੱਗ ਕੇ ਤੁਰ ਪਏ ਤੇ ਬਾਕੀ ਸੰਗਤ ਮਗਰ-ਮਗਰ। ਗੁਰਬਾਣੀ ਦਾ ਐਸਾ ਪ੍ਰਤਾਪ ਹੋਇਆ। ਕਿ ਛੋਟੇ ਬੱਚਿਆਂ ਨੂੰ ਤਾਂ ਪਾਣੀ ਗੋਡਿਆਂ ਤੱਕ ਅਤੇ ਵੱਡਿਆਂ ਨੂੰ ਗਿੱਟਿਆਂ ਤੱਕ ਹੀ ਆਇਆ। ਜਿਸ ਬਿਆਸਾ ਨੇ ਕਦੇ ਕਿਸੇ ਨੂੰ ਲੰਘਣ ਨਹੀਂ ਸੀ ਦਿੱਤਾ। ਉਸ ਦਰਿਆਂ ਵਿੱਚੋਂ ਭਾਈ ਸਾਹਿਬ ਜੀ ਸਾਰੀ ਸੰਗਤ ਸਮੇਤ ਬਿਨਾਂ ਬੇੜੀ ਪਾਰ ਲੰਘ ਕੇ ਗੋਇੰਦਵਾਲ ਸਾਹਿਬ ਵਿੱਚ ਆ ਗਏ। ਉੱਥੇ ਬੱਚੇ ਖੇਡਦੇ ਵੇਖੇ, ਜੋ ਆਪੋ ਵਿਚੀਂ ਕਹਿ ਰਹੇ ਸਨ ਕਿ 'ਜੇ ਸਤਿਗੁਰੂ ਜੀ ਨੂੰ ਭਾਵੇ ਤਾਂ ਇਉਂ ਹੋ ਸਕਦਾ ਹੈ।' ਇਹ ਬਚਨ ਸੁਣ ਕੇ ਬੱਚਿਆਂ ਦਾ ਨਿਸ਼ਚਾ ਵੇਖ ਭਾਈ ਸਾਹਿਬ ਜੀ ਉਹਨਾਂ ਦੇ ਪੈਰੀਂ ਪੈ ਗਏ ਅਤੇ ਕਿਹਾ 'ਧੰਨ ਇਹ ਬੱਚੇ ਹਨ ਜਿੰਨ੍ਹਾਂ ਨੇ ਗੁਰੂ ਕਾ ਭਾਣਾ ਮੰਨਣਾ ਜਾਣਿਆ ਹੈ।' ਰਾਤ ਬਤੀਤ ਕਰ ਕੇ, ਅੰਮ੍ਰਿਤ ਵੇਲੇ ਸ੍ਰੀ ਬਉਲੀ ਸਾਹਿਬ ਵਿੱਚ ਇਸ਼ਨਾਨ ਕਰਕੇ, ਸਾਰੇ ਅਸਥਾਨਾਂ ਦੀ ਪਵਿੱਤ੍ਰ ਯਾਤਰਾ ਕਰ ਕੇ ਫਿਰ ਸ੍ਰੀ ਅੰਮ੍ਰਿਤਸਰ ਸਾਹਿਬ ਵਿੱਚ ਸੰਗਤਾਂ ਸਮੇਤ ਪੁੱਜੇ। ਭਾਈ ਗੁਰਦਾਸ ਜੀ ਨੇ ਮਨ ਵਿੱਚ ਸੰਕਲਪ ਕੀਤਾ ਕਿ ਸਤਿਗੁਰੂ ਜੀ ਦੀ ਪਰਖ ਕਰੀਏ ਕਿ ਠੀਕ ਹੀ ਸਤਿਗੁਰੂ ਨਾਨਕ ਦੇਵ ਜੀ ਦਾ ਪੰਜਵਾਂ ਸਰੂਪ ਹਨ। ਜੇ ਪੂਰਨ ਹਨ

ਅਤੇ ਸੱਚੇ ਸਤਿਗੁਰੂ ਹਨ ਤਾਂ ਇਹ ਮੇਰੇ ਦੋਵੇਂ ਬਿਰਤਾਂਤ ਨਦੀ ਪਾਰ ਕਰਨ ਦਾ ਅਤੇ ਬੱਚਿਆਂ ਦੇ ਪੈਰੀਂ ਪੈਣ ਦਾ, ਮੇਰੇ ਬਿਨਾਂ ਦੱਸੇ ਤੋਂ ਅੰਤਰਜਾਮਤਾ ਨਾਲ ਦੱਸ ਦੇਣ। ਫਿਰ ਪਰਖ ਕਰ ਲਵਾਂਗਾ ਕਿ ਆਪ ਜੀ ਹੀ ਗੁਰਤਾ ਗੱਦੀ ਦੇ ਮਾਲਕ ਹੋ। ਜਦੋਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਪਹੁੰਚੇ ਤਾਂ ਜਾਂਦਿਆਂ ਸਾਰ ਹੀ ਅੰਤਰਜਾਮੀ ਸੱਚੇ ਪਾਤਸ਼ਾਹ ਜੀ ਨੇ ਸਤਿਕਾਰ ਨਾਲ ਕਿਹਾ, ਭਾਈ ਸਾਹਿਬ ਜੀ! ਤੂੰ ਧੰਨ ਹੈਂ ਜੋ ਸ਼ਬਦ ਦੇ ਆਸਰੇ ਸਾਰੀ ਸੰਗਤ ਨੂੰ ਦਰਿਆ ਵਿੱਚੋਂ ਪਾਰ ਕਰ ਲਿਆਇਆ ਹੈਂ। ਸਾਰੀ ਸੰਗਤ ਨੂੰ ਨਾਮ 'ਤੇ ਦ੍ਰਿੜ ਨਿਸ਼ਚਾ ਕਰਵਾਇਆ ਹੈ। ਕਿ ਨਾਮ ਹੀ ਲੋਕ-ਪਰਲੋਕ ਵਿੱਚ ਤਾਰਨ ਵਾਲਾ ਹੈ ਅਤੇ ਅੱਗੇ ਗੋਇੰਦਵਾਲ ਸਾਹਿਬ ਜੀ ਵਿਖੇ ਬੱਚਿਆਂ ਦੇ ਭਾਣਾ ਮੰਨਣ ਤੋਂ ਭਾਈ ਸਾਹਿਬ ਜੀ ਦੇ ਮੱਥਾ ਟੇਕਣ ਦਾ ਪ੍ਰਸੰਗ ਭੀ ਸਤਿਗੁਰੂ ਜੀ ਨੇ ਦੱਸਿਆ। ਭਾਈ ਸਾਹਿਬ, ਸਤਿਗੁਰਾਂ ਨੂੰ ਪ੍ਰਤਿਆ ਕੇ, ਬੜੇ ਪ੍ਰਸੰਨ ਹੋਏ ਤੇ ਦ੍ਰਿੜ ਨਿਸ਼ਚਾ ਕਰ ਕੇ ਹਜ਼ੂਰੀ ਵਿੱਚ ਡਟ ਕੇ ਸੇਵਾ ਕੀਤੀ। ਫੇਰ ਪ੍ਰਿਥੀਏ ਜਾਂ ਮਹਾਂਦੇਵ ਕੋਲ ਨਹੀਂ ਗਏ। ਲੰਗਰ ਤਿਆਰ ਹੋਣ ਤੋਂ ਸਤਿਗੁਰਾਂ ਨੇ ਸੰਗਤ ਸਮੇਤ ਪੰਗਤ ਵਿੱਚ ਹੀ ਪ੍ਰਸ਼ਾਦਾ ਛਕਿਆ। ਸਭ ਨੂੰ ਦੋ-ਦੋ ਛੋਲਿਆ ਦੇ ਰੁੱਖੇ ਪ੍ਰਸ਼ਾਦੇ ਮਿਲੇ। ਭਾਈ ਸਾਹਿਬ ਜੀ ਦੇ ਮਨ ਵਿੱਚ ਕਈ ਵਿਚਾਰਾਂ ਆਈਆਂ ਤੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ, ਜੀ! ਇਕ ਤਾਂ ਚੌਥੇ ਪਾਤਸ਼ਾਹ ਜੀ ਦਾ ਮੁਖੀ ਸਿੱਖ ਹਾਂ ਦੂਜਾ ਤੁਹਾਡਾ ਸੰਬੰਧ ਵਿੱਚੋਂ ਮਾਮਾ ਲੱਗਦਾ ਹਾਂ ਅਤੇ ਤੀਜਾ ਸੰਗਤਾਂ ਨੂੰ ਨਾਲ ਲੈਂ ਕੇ ਪ੍ਰਾਹੁਣਚਾਰੀ ਵਿੱਚੋਂ ਆਇਆ ਹਾਂ। ਜਦੋਂ ਮੇਰੀ ਪ੍ਰਾਹੁਣਚਾਰੀ ਹੀ ਏਹੋ ਜੇਹੀ ਹੋਈ ਹੈ ਤਾਂ ਬਾਕੀ ਸਿੱਖਾਂ ਦੀ ਕੀ ਸੇਵਾ ਕਰਦੇ ਹੋਵੋਗੇ? ਸੁਣ ਕੇ ਹਜ਼ੂਰ ਨੇ ਹੱਸ ਕੇ ਕਿਹਾ, ਭਾਈ ਸਾਹਿਬ ਜੀ! ਜੋ ਪਰਾਲਬਧ ਸੀ, ਉਹ ਸਭ ਨੂੰ ਪ੍ਰਾਪਤ ਹੋ ਗਈ ਹੈ, ਅਸੀਂ ਵੀ ਤੁਹਾਡੇ ਨਾਲ ਹੀ ਪੰਗਤ ਵਿੱਚ ਬੈਠ ਕੇ ਹੀ ਪ੍ਰਸ਼ਾਦ ਛਕਿਆ ਹੈ। ਪਰ ਜੇ ਵਿਸ਼ੇਸ਼ ਪਤਾ ਕਰਨਾ ਹੈ ਤਾਂ ਸਾਡੇ ਮਾਤਾ ਜੀ ਭਾਵ ਤੁਹਾਡੀ ਭੈਣ ਬੀਬੀ ਭਾਨੀ ਜੀ ਲੰਗਰ ਵਿੱਚ ਆਪ ਪ੍ਰਸ਼ਾਦ ਪ੍ਰੋਸ ਕੇ ਸਭ ਨੂੰ ਵਰਤਾ ਰਹੇ ਹਨ। ਉਹਨਾਂ ਨੂੰ ਪੁੱਛ ਲਵੋ। ਤਾਂ ਭਾਈ ਜੀ ਨੇ ਬੀਬੀ ਜੀ ਨੂੰ ਨਮਸਕਾਰ ਕੀਤੀ ਅੱਗੋਂ ਬੀਬੀ ਜੀ ਨੇ ਅਸੀਸ ਦਿੱਤੀ ਭਾਈ ਗੁਰਦਾਸ ਜੀ ਨੇ ਪੁੱਛਿਆਂ, ਬੀਬੀ ਜੀ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਬੇਅੰਤ ਮਾਇਆ ਆਉਂਦੀ ਸੀ ਹੁਣ ਗੁਰੂ ਕੇ ਲੰਗਰ ਐਨੇ ਮਸਤਾਨੇ ਕਿਉਂ ਹੋ ਗਏ ਹਨ? ਤਾਂ ਬੀਬੀ ਜੀ ਨੇ ਦੱਸਿਆ ਕਿ ਪ੍ਰਿਥੀਆ ਤੇ ਮਹਾਂਦੇਵ ਸੰਗਤਾਂ ਦੀਆਂ ਸਾਰੀਆਂ ਭੇਟਾਵਾਂ ਸਾਂਭ ਲੈਂਦੇ ਹਨ। ਪਰ ਸਾਰੀਆਂ ਸੰਗਤਾਂ ਲੰਗਰ ਇੱਥੋਂ ਹੀ ਛਕਦੀਆਂ ਹਨ। ਇਸ ਕਰਕੇ ਆਮਦਨ ਘੱਟ ਤੇ ਖਰਚਾ ਜ਼ਿਆਦਾ ਹੈ। ਇਹ ਸੁਣ ਕੇ ਭਾਈ ਜੀ ਨੇ ਸੋਚਿਆਂ ਕਿ ਉਦਮ ਕੀਤੇ ਬਿਨਾਂ ਗੱਲ ਨਹੀਂ ਬਣਨੀ, ਸਤਿਗੁਰੂ ਜੀ ਤਾਂ ਬੇਪਰਵਾਹ ਹਨ ਮੈਨੂੰ ਉੱਦਮ ਕਰਨਾ ਚਾਹੀਦਾ ਹੈ। ਪਤਾ ਲੱਗਾ ਕਿ ਪਸ਼ੌਰ ਦੇ ਇਲਾਕੇ ਦੀ ਬਹੁਤੀ ਸੰਗਤ ਆ ਰਹੀ ਹੈ। ਭਾਈ ਜੀ ਪਹਿਲਾਂ ਹੀ ਗੁਰਦੁਆਰਾ ਪਿੱਪਲੀ ਸਾਹਿਬ ਵਾਲੇ ਅਸਥਾਨ ਤੇ ਚਲੇ ਗਏ। (ਉਸ ਜਗ੍ਹਾ ਹੁਣ ਪੰਜਵੇਂ ਪਾਤਸ਼ਾਹ ਜੀ ਦੀ ਯਾਦਗਾਰ ਵਿਚ ਗੁਰਦੁਆਰਾ ਸਾਹਿਬ ਹੈ।) ਚੌਰ ਅਤੇ ਮੰਜੀ ਸਾਹਿਬ ਰੱਖ ਕੇ ਸੰਗਤ ਨੂੰ ਸਤਿਕਾਰ ਨਾਲ ਬਿਠਾ ਕੇ ਕਿਹਾ ਕਿ ਜਿੰਨ੍ਹਾਂ ਗੁਰਸਿਖਾਂ ਨੇ ਗੁਰਤਾ ਗੱਦੀ ਦੇ ਮਾਲਕ ਪੰਜਵੇਂ ਸਤਿਗੁਰੂ ਜੀ ਨੂੰ ਭੇਟਾ ਦੇਣੀ ਹੈ। ਉਹ ਇੱਥੇ ਹੀ ਭੇਟਾ ਕਰ ਦਿਓ ਅਤੇ ਜਿੰਨ੍ਹਾਂ ਨੇ ਪ੍ਰਿਥੀਏ ਤੇ ਮਹਾਂਦੇਵ ਨੂੰ ਲੁਟਾਉਣੀ ਹੈ ਉਹਨਾਂ ਦੀ ਮਰਜੀ ਹੈ। ਹੋਰ ਵੀ ਸਾਰਾ ਕਾਰਨ ਇਹਨਾਂ ਦੇ ਈਰਖਾ ਕਰਨ ਦਾ ਦੱਸ ਦਿੱਤਾ। ਇਹ ਸੁਣ ਕੇ ਸੰਗਤਾਂ ਨੇ ਸਾਰੀ ਭੇਟਾਂ ਉੱਥੇ ਹੀ ਦੇ ਦਿੱਤੀ। ਭਾਈ ਜੀ ਉਹ ਭੇਟਾ ਲੈ ਕੇ ਤੁਰ ਪਏ ਅਤੇ ਸੰਗਤਾਂ ਨੂੰ ਕਿਹਾ ਮਗਰ-ਮਗਰ ਆਉ। ਜਦੋਂ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਨੇੜੇ ਆਏ ਤਾਂ ਪ੍ਰਿਥੀਏ ਅਤੇ ਮਹਾਂਦੇਵ ਦੇ ਆਦਮੀ ਸੰਗਤ ਨੂੰ ਘੇਰ ਕੇ ਕਹਿਣ ਲੱਗੇ ਕਿ 'ਪ੍ਰਿਥੀ ਚੰਦ ਵੱਡਾ ਗੁਰੂ ਹੈ, ਦੂਜੇ ਕਹਿੰਦੇ ਕਿ ਮਹਾਂਦੇਵ ਹੀ ਵੱਡਾ ਗੁਰੂ ਹੈ ਏਧਰ ਆਓ। ਸੰਗਤਾਂ ਨੇ ਕਿਹਾ ਕਿ ਭੇਟਾ ਤਾਂ ਸਾਰੀ ਭਾਈ ਗੁਰਦਾਸ ਜੀ ਲੈ ਗਏ ਹਨ। ਜੇ ਚਾਹੁੰਦੇ ਹੋ ਤਾਂ ਅਸੀਂ ਹੁਣ ਖਾਲੀ ਤੁਹਾਡੇ ਦਰਸ਼ਨ ਕਰ ਲੈਂਦੇ ਹਾਂ। ਸੁਣ ਕੇ ਮਸੰਦ ਢਿੱਲੇ ਪੈ ਗਏ ਅਤੇ ਛਿੱਥੇ ਜਿਹੇ ਹੋ ਕੇ ਵਾਪਸ ਮੁੜ ਗਏ। ਪ੍ਰਿਥੀਆ ਅਤੇ ਮਹਾਂਦੇਵ ਦੋਨੋਂ ਭਾਈ ਗੁਰਦਾਸ ਜੀ ਨੂੰ ਬੁਰਾ-ਭਲਾ ਕਹਿਣ ਲੱਗੇ ਕਿ ਤੂੰ ਸਾਡਾ ਵੀ ਮਾਮਾ ਹੈ ਅਸੀਂ ਸਾਰੇ ਹੀ ਤੈਨੂੰ ਇਕੋ ਜਿਹੇ ਹਾਂ। ਤੂੰ ਸਤਿਗੁਰੂ ਅਰਜਨ ਦੇਵ ਜੀ ਦਾ ਰੁਖ਼ ਕਿਉਂ ਕਰਦਾ ਹੈ?

ਇਸ ਪ੍ਰਕਾਰ ਭਾਈ ਸਾਹਿਬ ਜੀ ਉੱਦਮ ਕਰਕੇ ਪਹਿਲਾਂ ਹੀ ਭੇਟਾ ਲੈ ਆਇਆ ਕਰਦੇ। ਪ੍ਰਿਥੀਏ ਤੇ ਮਹਾਦੇਵ

ਨੇ ਸੋਚਿਆ ਕਿ ਇੱਥੇ ਤਾਂ ਭੇਟਾ ਨਹੀਂ ਮਿਲਦੀ, ਬਾਹਰ ਸੰਗਤ ਤੋਂ ਜਾ ਕਰਕੇ ਉਗਰਾਹੀ ਕਰੀਏ। ਇਹ ਪਤਾ ਲੱਗਣ ਤੋਂ ਭਾਈ ਜੀ ਨੇ ਸੰਗਤਾਂ ਨੂੰ ਪੱਤ੍ਰ ਲਿਖਕੇ ਭੇਜ ਦਿੱਤੇ ਕਿ ਸਤਿਗੁਰੂ ਜੀ ਦੀ ਕਾਰ ਭੇਟਾ ਇਹਨਾਂ ਨੂੰ ਨਹੀਂ ਦੇਣੀ, ਇਹ ਤਾਂ ਮਾਇਆ ਦੇ ਲਾਲਚੀ ਹਨ। ਸਤਿਗੁਰੂ ਤਾਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਹਨ। ਆਗਰੇ ਵੀ ਸਿੱਖ ਭੇਜ ਦਿੱਤੇ। ਇਸ ਪ੍ਰਕਾਰ ਪ੍ਰਿਥੀਆ ਤੇ ਮਹਾਂਦੇਵ ਦੋਨੋਂ ਹੀ ਧਨ ਤੋਂ ਖਾਲੀ ਵਾਪਸ ਸ੍ਰੀ ਅੰਮ੍ਰਿਤਸਰ ਸਾਹਿਬ ਆ ਗਏ ਅਤੇ ਬੜੇ ਦੁਖੀ ਹੋਏ। ਭਾਈ ਗੁਰਦਾਸ ਜੀ ਦੇ ਇਸ ਉੱਦਮ ਦਾ ਪਤਾ ਲੱਗਣ ਤੋਂ ਸਤਿਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਉਹਨਾਂ ਦੇ ਪ੍ਰਥਾਇ ਇਹ ਸ਼ਬਦ ਉਚਾਰਿਆ।

**ਨੋਟ :** ਸ੍ਰੀ ਰਹਿਰਾਸ ਸਾਹਿਬ ਤੇ ਰਾਗੁ ਗੂਜਰੀ ਵਿਚ ਆਏ ਦੋਹਾਂ ਸ਼ਬਦਾਂ ਦੇ ਪਾਠ-ਭੇਦ ਵੇਖਣ ਵਾਸਤੇ ਵੇਖੋ 'ਸ਼੍ਰੋਮਣੀ ਦਮਦਮੀ ਸਟੀਕ' ਪਹਿਲੀ ਪੋਥੀ, ਪੰਨਾ ਨੰ. ੭੧੦

ਗੂਜਰੀ ਰਾਗ ਦੇ ਅੰਦਰ ਪੰਚਮ ਪਾਤਸ਼ਾਹ ਪਹਿਲੇ (ਘਰੁ) ਸੁਰਤਾਲ ਵਿੱਚ ਉਚਾਰਨ ਕਰਦੇ ਹਨ।

(੧) ਇਕ ਅਦ੍ਵੈਤ ਰੂਪ ਪ੍ਰਮੇਸ਼ਰ (ੴ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਅਰਥ ਨੰ: ੧

## ਕਾਹੇ ਰੇ ਮਨ, ਚਿਤਵਹਿ ਉਦਮੁ;

(ਰੇ) ਹੇ ਭਾਈ ! ਤੂੰ (ਕਾਹੇ) ਕਿਸ ਵਾਸਤੇ ਮਨ ਵਿੱਚ ਉੱਦਮ (ਚਿਤਵਹਿ) ਚਿਤਵਦਾ ਹੈਂ ਕਿ ਭੇਟਾ ਲੈ ਲਈਏ

## ਜਾ ਆਹਰਿ ਹਰਿ ਜੀਉ ਪਰਿਆ ॥

(ਜਾ) ਜਦੋਂ (ਆਹਰਿ) ਉੱਦਮ ਵਿੱਚ (ਹਰਿ) ਹਰੀ ਅਕਾਲ ਪੁਰਖ (ਜੀਉ) ਜੀ ਆਪ (ਪਰਿਆ) ਪਿਆ ਹੋਇਆ ਹੈ।

**ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥** *(ਅੰਗ : ੬੩੯)*

**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥** *(ਅੰਗ : ੯੫੫)*

**ਨੋਟ :** ਗਿਆਨੀ ਸ਼ੇਰ ਸਿੰਘ ਠੀਕਰੀਆਲੇ ਨੇ ਇਸ ਦਾ ਅਰਥ ਇਸ ਪ੍ਰਕਾਰ ਕੀਤਾ ਹੈ ਕਿ ਹੇ ਮਨਾ ! ਚਿਤਵਨੀਆਂ ਕਿਉਂ ਕਰਦਾ ਹੈ? ਉੱਦਮ ਕਰਿਆ ਕਰ। ਜਿਵੇਂ ਰੱਬ ਉੱਦਮ ਵਿੱਚ ਪਿਆ ਹੋਇਆ ਹੈ। ਸੋ ਗੁਰੂ ਸਾਹਿਬ ਜੀ ਦੇ ਸਿਧਾਂਤ ਨੂੰ ਬਦਲ ਕੇ ਗਿਆਨੀ ਜੀ ਨੇ ਚਤੁਰਾਈ ਕੀਤੀ ਹੈ।

## ਸੈਲ ਪਥਰ ਮਹਿ ਜੰਤ ਉਪਾਏ;

ਦੇਖ ਜੋ (ਸੈਲ) ਖੁਸ਼ਕ ਸਿਲਾਂ ਵਿੱਚ ਅਤੇ (ਪਥਰ) ਤਰ ਪੱਥਰਾਂ ਵਿੱਚ (ਮਹਿ) ਪਹਾੜਾਂ ਵਿੱਚ (ਜੰਤ) ਜੀਵ (ਉਪਾਏ) ਪੈਦਾ ਕੀਤੇ ਹਨ।

**ਅਥਵਾ :** ਜੋ (ਸੈਲ ਪਥਰ) ਪੱਥਰ ਦੀਆਂ (ਸੈਲ) ਸਿਲਾਂ ਵਿੱਚ **ਵਾ:** ਜੋ (ਸੈਲ) ਪਹਾੜਾਂ ਦੇ ਪੱਥਰਾਂ ਵਿੱਚ ਜੀਵ ਪੈਦਾ ਕੀਤੇ ਹਨ।

## ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥

(ਤਾ ਕਾ) ਉਹਨਾਂ ਦਾ (ਰਿਜਕੁ) ਭੋਜਨ, ਖਾਣਾ, ਅੰਨ, ਜਲ ਪ੍ਰਮੇਸ਼ਰ ਨੇ (ਆਗੈ ਕਰਿ ਧਰਿਆ) ਉਹਨਾਂ ਦੇ ਪੈਦਾਂ ਹੋਣ ਤੋਂ ਪਹਿਲਾਂ ਹੀ ਪੈਦਾ (ਕਰਿ) ਕਰਕੇ (ਧਰਿਆ) ਰੱਖਿਆ ਹੈ। **ਵਾ:** ਪੈਦਾ ਕਰਕੇ ਉਹਨਾਂ ਦੇ ਅੱਗੇ ਰੱਖਿਆ ਹੈ। ਜਿਹੜੇ ਸ਼ੱਕਰ-ਖੋਰ ਕੀੜੇ ਪੱਥਰ ਦੀਆਂ ਖੁਸ਼ਕ ਸਿਲਾਂ ਵਿਚ ਪੈਦਾ ਕੀਤੇ ਹਨ, ਉਹਨਾਂ ਨੂੰ ਉੱਥੇ ਹੀ ਖਾਣ ਲਈ ਸ਼ੱਕਰ ਪੈਦਾ ਕਰ ਰੱਖੀ ਹੈ।

ਪਹਿਲੋਦੇ ਤੈਂ ਰਿਜਕੁ ਸਮਾਹਾ ॥ ਪਿਛੋਦੇ ਤੈਂ ਜੰਤੁ ਉਪਾਹਾ ॥ (ਅੰਗ : ੧੩੦)

ਸੁਨਿ ਮਰਦਾਨੇ! ਲੇਤ ਸਦਾ ਸਭ ਕੀ ਸੁਧ ਕਰਤਾਰ ॥

ਦੇਹ ਬਣੀ ਪਸਚਾਤ ਹੈ, ਪੂਰਬ ਬਣਾ ਅਹਾਰਿ ॥ (ਸ੍ਰੀ ਗੁਰ ਨਾਨਕ ਪ੍ਰਕਾਸ਼)

*ਸਾਖੀ—ਸ਼ਕਰ-ਖੋਰ ਕੀੜੇ ਦੀ

**ਉਥਾਨਕਾ :**

ਇਤਨਾ ਹੀ ਉਪਦੇਸ਼ ਅਜੇ ਭਾਈ ਗੁਰਦਾਸ ਜੀ ਨੂੰ ਦਿੱਤਾ ਸੀ। ਉਸ ਵੇਲੇ **ਭਾਈ ਮਾਧੋ ਜੀ ਜੋ ਕਸ਼ਮੀਰ ਵਿੱਚ ਪ੍ਰਚਾਰ ਕਰਨ ਲਈ ਭੇਜੇ ਹੋਏ ਸਨ, ਉਹ ਆ ਗਏ ਤੇ ਨਮਸਕਾਰ ਕੀਤੀ। ਤਾਂ ਸਤਿਗੁਰੂ ਜੀ ਨੇ ਉਹਨਾਂ ਦੇ ਸਤਿਕਾਰ ਵਾਸਤੇ ਇਹ ਦੋ ਤੁਕਾਂ ਉਚਾਰੀਆਂ। 'ਇਹ ਕਟਾਹ ਸੂਚੀ ਨਿਆਇ ਹੈ।' ਜੈਸੇ ਲੋਹੇ ਦਾ ਵੱਡਾ ਕਹਾੜਾ ਬਣਾਉਂਦੇ ਹੋਏ ਕਾਰੀਗਰ ਕੋਲ ਕੋਈ ਸੂਈ ਬਣਾਉਣ ਆ ਜਾਵੇ ਤਾਂ ਕਾਰੀਗਰ ਉਸ ਦੀ ਸੂਈ ਨੂੰ ਪਹਿਲਾਂ ਬਣਾ ਕੇ ਫੇਰ ਕੜਾਹਾ ਬਣਾਉਣ ਲੱਗ ਜਾਂਦਾ ਹੈ। ਐਸੇ ਹੀ ਸਤਿਗੁਰੂ ਹੀ ਕੜਾਹੇ ਘੜਨ ਦੀ ਨਿਆਈਂ ਭਾਈ ਗੁਰਦਾਸ ਜੀ ਨੂੰ ਉਪਦੇਸ਼ ਦੇ ਰਹੇ ਸਨ ਵਿੱਚੋਂ ਸੂਈ ਦੀ ਨਿਆਈਂ ਭਾਈ ਮਾਧੋ ਜੀ ਦਾ ਦੋ ਤੁਕਾਂ ਵਿੱਚ ਸਤਿਕਾਰ ਕਰਦੇ ਹਨ।

## ਮੇਰੇ ਮਾਧਉ ਜੀ ; ਸਤਸੰਗਤਿ ਮਿਲੇ ਸਿ ਤਰਿਆ ॥

ਹੇ ਮੇਰੇ ਪਿਆਰੇ ਭਾਈ ਮਾਧੋ ਜੀ! ਤੇਰੇ ਜੈਸੇ ਗੁਰਮੁਖਾਂ ਦੀ ਸਤਸੰਗਤਿ ਵਿੱਚ ਜੋ ਮਿਲਿਆ ਹੈ (ਸਿ) ਉਹ ਤਰਿਆ ਹੈ, ਸੰਸਾਰ ਸਮੁੰਦਰ ਤੋਂ ਪਾਰ ਹੋ ਗਿਆ ਹੈ।

## ਗੁਰ ਪਰਸਾਦਿ, ਪਰਮ ਪਦੁ ਪਾਇਆ ;

ਤੁਸੀਂ (ਗੁਰ) ਗੁਰਾਂ ਦੀ (ਪਰਸਾਦਿ) ਕਿਰਪਾ ਕਰਕੇ (ਪਰਮ ਪਦੁ) ਪਰਮ ਪਦਵੀ ਭਾਵ ਕੈਵਲ ਮੋਖ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ।

## ਸੂਕੇ ਕਾਸਟ ਹਰਿਆ ॥੧॥ ਰਹਾਉ ॥

ਭਜਨ ਸਿਮਰਨ ਦਾ ਐਸਾ ਪ੍ਰਤਾਪ ਹੈ ਕਿ ਤੇਰੇ ਸੇਵਕ ਦੀ ਸੂਲੀ ਵਾਲੀ (ਸੂਕੇ) ਸੁੱਕੀ ਹੋਈ (ਕਾਸਟ) ਲਕੜੀ ਵੀ (ਹਰਿਆ) ਹਰੀ ਹੋ ਗਈ ਸੀ।

## ਸਾਖੀ—ਭਾਈ ਮਾਧੋ ਜੀ ਦੀ

ਭਾਈ ਮਾਧੋ ਜੀ ਕਸ਼ਮੀਰ ਵਿੱਚ ਕਥਾ ਕਰਿਆ ਕਰਦੇ ਸਨ। ਸੰਗਤਾਂ ਸੁਣ ਕੇ ਬਹੁਤ ਨਿਹਾਲ ਹੁੰਦੀਆਂ। ਇਕ ਸ਼ਾਹੂਕਾਰ ਦੇ ਚੌਂਹ ਪੁਤ੍ਰਾਂ ਵਿੱਚੋਂ ਸਭ ਤੋਂ ਛੋਟਾ ਲੜਕਾ ਸਤਸੰਗੀ ਸੀ, ਜੋ ਆਪਣਾ ਬਹੁਤਾ ਸਮਾਂ ਸਤਸੰਗਤ ਦੀ ਸੇਵਾ ਕਰਕੇ ਬਤੀਤ ਕਰਿਆ ਕਰਦਾ, ਵੱਡੀ ਰਾਤ ਨੂੰ ਘਰ ਜਾਇਆ ਕਰਦਾ ਸੀ। ਘਰ ਦਾ ਵਿਹਾਰ ਘੱਟ ਕਰਦਾ ਹੋਣ ਕਰਕੇ ਇਸ ਦਾ ਪਿਤਾ ਸ਼ਾਹੂਕਾਰ ਦਿਲੋਂ ਬੜਾ ਨਰਾਜ਼ ਸੀ।

ਇਕ ਰਾਤ ਉਸ ਮਹੱਲੇ ਵਿੱਚ ਚੋਰੀ ਹੋ ਗਈ ਇਹ ਸਤਿਸੰਗੀ ਲੜਕਾ ਅੱਧੀ ਕੁ ਰਾਤ ਦੇ ਸਮੇਂ ਸੰਗਤ ਵਿੱਚੋਂ ਆਪਣੇ ਘਰ ਨੂੰ ਵਾਪਸ ਜਾ ਰਿਹਾ ਸੀ। ਚੋਰ ਨੱਸ ਗਏ ਤੇ ਪੁਲੀਸ ਨੇ ਇਸ ਨੂੰ ਫੜ੍ਹ ਲਿਆ ਤੇ ਪੁੱਛਿਆ ਤੂੰ ਕੌਣ

---

* ਵੇਖੋ ਪਹਿਲੀ ਪੋਥੀ ਦੇ ਪੰਨਾ ਨੰ : ੭੧੩

** **ਭਾਈ ਮਾਧੋ ਜੀ :** ਭਾਈ ਮਾਧੋ ਜੀ ਸੋਢੀਆਂ ਵਿਚੋਂ ਸਨ। ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਇਨ੍ਹਾਂ ਨੂੰ ਕਸ਼ਮੀਰ ਵਿਚ ਪ੍ਰਚਾਰ ਕਰਨ ਲਈ ਭੇਜਿਆ ਸੀ ਅਤੇ ਇਨ੍ਹਾਂ ਦੇ ਦਰਸ਼ਨ ਕਰਕੇ ਹੀ ਮਾਈ ਭਾਗਭਰੀ ਨੂੰ ਲਾਗ ਲੱਗੀ ਸੀ। ਜਿਸ ਦਾ ਪ੍ਰੇਮ ਵੇਖ ਕੇ ਛੇਵੇਂ ਪਾਤਸ਼ਾਹ ਜੀ ਕਸ਼ਮੀਰ ਵਿਚ ਗਏ ਸਨ।

ਹੈਂ? ਇਸ ਨੇ ਕਿਹਾ ਮੈਂ ਫਲਾਨੇ ਸ਼ਾਹੂਕਾਰ ਦਾ ਪੁਤ੍ਰ ਹਾਂ। ਜਦੋਂ ਪੁਲੀਸ ਨੇ ਸ਼ਾਹੂਕਾਰ ਤੋਂ ਪੁੱਛ ਕੀਤੀ ਤਾਂ ਉਸ ਨੇ ਗੁੱਸੇ ਨਾਲ ਕਿਹਾ ਇਹ ਮੇਰਾ ਲੜਕਾ ਹੀ ਨਹੀਂ ਹੈ। ਸਿਪਾਹੀਆਂ ਨੂੰ ਸ਼ੰਕਾ ਹੋ ਗਈ ਤਾਂ ਲੜਕੇ ਨੂੰ ਕਿਹਾ ਤੇਰਾ ਸਿਆਣੂ ਕੋਈ ਹੋਰ ਭੀ ਹੈ? ਕਿਹਾ ਕਿ ਮੈਂ ਭਾਈ ਮਾਧੋ ਜੀ ਦੀ ਸੰਗਤ ਕਰਦਾ ਹਾਂ। ਜਦੋਂ ਇਸ ਨੂੰ ਭਾਈ ਜੀ ਪਾਸ ਲੈ ਕੇ ਗਏ ਤੇ ਪੁੱਛਿਆ ਕਿ ਇਹ ਚੋਰ ਹੈ ਕਿ ਸਾਧ? ਤਾਂ ਭਾਈ ਮਾਧੋ ਜੀ ਨੇ ਕਿਹਾ ਕਿ ਸਾਧ ਚੋਰ ਸਭ ਬ੍ਰਹਮ ਹੀ ਹੈ। "ਚੋਰ ਸਾਧ ਸਭ ਬ੍ਰਹਮ ਪਛਾਨੈ ॥" ਕਿਉਂਕਿ ਭਾਈ ਜੀ ਬ੍ਰਹਮ ਗਿਆਨ ਦੀ ਮਸਤੀ ਵਿੱਚ ਰਹਿੰਦੇ ਸਨ। ਪੁਲੀਸ ਨੂੰ ਹੋਰ ਪੱਕਾ ਸ਼ੱਕ ਹੋ ਗਿਆ ਕਿ ਇਹੀ ਚੋਰ ਹੈ। ਇਸ ਨੂੰ ਜਦੋਂ ਲੋਹੇ ਦੀ ਸੂਲੀ ਤੇ ਚਾੜ੍ਹਨ ਲੱਗੇ ਤਾਂ ਸੂਲੀ ਢੱਲ ਗਈ। ਫੇਰ ਲੱਕੜ ਦੀ ਸੂਲੀ ਉੱਤੇ ਚਾੜ੍ਹਨ ਲੱਗੇ ਤਾਂ ਉਸ ਵਿੱਚੋਂ ਲਗਰਾਂ ਹਰੀਆਂ ਹੋ ਗਈਆਂ, ਫੇਰ ਉਸ ਨੂੰ ਨਿਰਦੋਸ਼ ਜਾਣਕੇ ਛੱਡ ਦਿੱਤਾ। ਉਹ ਗੱਲ ਭਾਈ ਮਾਧਉ ਜੀ ਨੂੰ ਯਾਦ ਕਰਾਈ ਹੈ।

## ਅਰਥ ਨੰ: ੨

ਮਨ ਨੂੰ ਚਿਤਵਣੀਆਂ ਤੋਂ ਹਟਾ ਕੇ ਸਿਮਰਨ ਵਿੱਚ ਜੋੜਨ ਲਈ ਇਹ ਪਾਵਨ ਸ਼ਬਦ ਉਚਾਰਿਆ ਹੈ। ਜਦੋਂ ਰਹਿਰਾਸ ਪੜ੍ਹਨ ਵੇਲੇ ਸਿਮਰਨ ਭਗਤੀ ਕਰਨ ਵੇਲੇ, ਖਾਣ-ਪੀਣ ਦੀ ਅਤੇ ਵਿਹਾਰਾਂ ਦੀ ਚਿਤਵਣੀ ਵਿੱਚ ਲੱਗ ਜਾਵੇ ਤਾਂ ਇਸ ਮਨ ਨੂੰ ਇਉਂ ਸਮਝਾਉਣਾ ਹੈ।

**ਕਾਹੇ ਰੇ ਮਨ, ਚਿਤਵਹਿ ਉਦਮੁ; ਜਾ ਆਹਰਿ ਹਰਿ ਜੀਉ ਪਰਿਆ ॥**

(ਰੇ) ਹੇ ਮੇਰੇ ਮਨਾ! (ਕਾਹੇ) ਕਿਸ ਵਾਸਤੇ ਦੁਨੀਆਂ ਦੇ ਵਿਹਾਰ ਅਤੇ ਧੰਧੇ ਕਰਨ ਦੇ ਉੱਦਮ ਦੀ ਚਿਤਵਨੀ ਕਰਦਾ ਹੈ? (ਜਾ) ਜਦੋਂ ਸਾਰਿਆਂ ਦੀ ਪਾਲਣਾ-ਪੋਸ਼ਣਾ ਕਰਨ ਲਈ ਰੋਜ਼ੀ ਦੇ (ਆਹਰਿ) ਉੱਦਮ ਵਿੱਚ (ਹਰਿ) ਹਰੀ ਅਕਾਲ ਪੁਰਖ ਜੀ ਆਪ (ਪਰਿਆ) ਪਿਆ ਹੋਇਆ ਹੈ, ਲੱਗਾ ਹੋਇਆ ਹੈ।

**ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ ॥**

**ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ ॥** *(ਅੰਗ : ੧੨੬੬)*

**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥**

**ਕਾਹੇ ਕੋ ਡੋਲਤ ਹੈ ਤੁਮਰੀ ਸੁਧਿ ਸੁੰਦਰ ਸ੍ਰੀ ਪਦਮਾਪਤਿ ਲੈ ਹੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਸੈਲ ਪਥਰ ਮਹਿ ਜੰਤ ਉਪਾਏ; ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥**

ਦੇਖੋ (ਸੈਲ) ਪੱਥਰ ਦੀਆਂ ਖੁਸ਼ਕ ਸਿਲਾਂ (ਪਥਰ) ਤਰੌਤ ਵਾਲੇ ਪਹਾੜ ਜਿੰਨ੍ਹਾਂ ਤੋਂ ਪਾਣੀ ਦੇ ਝਰਨੇ-ਝਰਦੇ ਹਨ, ਇਹਨਾਂ ਵਿੱਚ ਪ੍ਰਮੇਸ਼ਰ ਨੇ (ਜੰਤ) ਜੀਵ, ਕੀੜੇ (ਉਪਾਏ) ਪੈਦਾ ਕੀਤੇ ਹਨ ਤੇ (ਤਾ ਕਾ) ਉਹਨਾਂ ਦੀ ਰੋਜ਼ੀ ਸ਼ੱਕਰਾਦਿ (ਕਰਿ) ਕਰਕੇ ਭਾਵ ਬਣਾ ਕੇ ਪਹਿਲਾਂ ਹੀ ਉਹਨਾਂ ਦੇ ਅੱਗੇ ਰੱਖੀ ਹੈ।

**ਮੇਰੇ ਮਾਧਉ ਜੀ, ਸਤਸੰਗਤਿ ਮਿਲੇ; ਸਿ ਤਰਿਆ ॥**

ਹੇ (ਮੇਰੇ) ਸ਼ਰੋਮਣੀ (ਮਾ+ਧਉ) (ਮਾ) ਮਾਇਆ ਦੇ (ਧਉ) ਪਤੀ ਪ੍ਰਮੇਸ਼ਰ ਜੀ! ਜੋ ਆਪ ਜੀ ਦੀ (ਸਤ+ਸੰ+ਗਤਿ) ਸਤ ਸਰੂਪ ਦੀ (ਸੰ) ਭਲੀ ਪ੍ਰਕਾਰ (ਗਤਿ) ਪ੍ਰਾਪਤੀ ਕਰਾਉਣ ਵਾਲੀ ਸੰਗਤ ਨਾਲ **ਵਾ:** ਸਤਸੰਗਤ ਨਾਲ (ਮਿਲੇ) ਮਿਲਿਆ ਹੈ (ਸਿ) ਉਹ ਸੰਸਾਰ ਤੋਂ (ਤਰਿਆ) ਤਰ ਗਿਆ ਹੈ ਭਾਵ ਮੁਕਤ ਹੋ ਗਿਆ ਹੈ।

**ਗੁਰ ਪਰਸਾਦਿ, ਪਰਮ ਪਦੁ ਪਾਇਆ; ਸੂਕੇ ਕਾਸਟ ਹਰਿਆ ॥੧॥ ਰਹਾਉ ॥**

ਜਿੰਨ੍ਹਾਂ 'ਤੇ ਸਤਿਗੁਰੂ ਜੀ ਨੇ ਕਿਰਪਾ ਕੀਤੀ ਹੈ, ਉਹਨਾਂ ਨੇ ਚਾਰ ਪ੍ਰਕਾਰ ਦੀਆਂ ਮੁਕਤੀਆਂ ਨੂੰ, (ਪਰਮ ਪਦੁ) ਪਰਮ ਪਦਵੀ ਭਾਵ ਕੇਵਲ ਮੋਖ ਨੂੰ (ਪਾਇਆ) ਪਾ ਲਿਆ ਹੈ, **ਵਾ:** ਸਰੂਪ ਦੀ ਅਭੇਦਤਾ ਰੂਪ ਪਰਮ ਪਦਵੀ ਨੂੰ ਪਾ ਲਿਆ ਹੈ।

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥** *(ਅੰਗ : ੨੭੮)*

ਅਤੇ ਕੁਸੰਗਤ ਕਰਕੇ (ਸੂਕੇ) ਸੁੱਕੇ ਹੋਏ ਮਨ ਜਿਹੜੇ ਕਾਠ ਵਰਗੇ ਖੁਸ਼ਕ ਤੇ ਨਿਸ਼ਰਧਕ ਸਨ, ਉਹ ਪ੍ਰਮੇਸ਼ਰ ਦੇ ਨਾਮ ਦੀ ਤੇ ਸ਼ੁੱਭ ਗੁਣਾਂ ਦੀ ਹਰਿਆਵਲਤਾ ਕਰਕੇ ਹਰੇ-ਭਰੇ ਹੋ ਗਏ ਹਨ। ਉਹਨਾਂ ਦੇ ਤਾਈਂ ਪ੍ਰੇਮ ਰੂਪ ਫੁੱਲ, ਸਤ, ਸੰਤੋਖ ਰੂਪ ਪੱਤਰੇ, ਕਰੁਣਾ, ਮੈਤਰੀ ਆਦਿਕ ਟਾਹਣੀਆਂ, ਕਰਮ ਰੂਪ ਫੁੱਲ ਅਤੇ ਗਿਆਨ ਰੂਪ ਫਲ ਲੱਗ ਆਏ ਹਨ। ਇਸ ਪ੍ਰਕਾਰ ਉਨ੍ਹਾਂ ਦੇ ਅੰਤਹਕਰਣ ਹਰਿਆਲਵਤਾ ਦੇ ਸਹਿਤ ਹੋ ਗਏ ਹਨ।

## ਜਨਨਿ ਪਿਤਾ ਲੋਕ ਸੁਤ ਬਨਿਤਾ;

(ਜਨਨਿ) ਮਾਤਾ ਤੇ 'ਪਿਤਾ' ਜਾਂ (ਜਨਨਿ ਪਿਤਾ) ਮਾਤਾ ਦਾ ਪਿਤਾ ਭਾਵ ਨਾਨਾ (ਲੋਕ) ਹੋਰ ਜੋ ਸੰਬੰਧੀ ਹਨ, (ਸੁਤ) ਪੁੱਤਰ ਆਪਣੇ, (ਬਨਿਤਾ) ਇਸਤਰੀ **ਵਾ:** (ਸੁਤ ਬਨਿਤਾ) ਪੁੱਤਰ ਦੀ ਇਸਤ੍ਰੀ ਭਾਵ ਨੌਂਹ ਆਦਿਕ ਜੋ ਹਨ।

## ਕੋਇ ਨ ਕਿਸ ਕੀ ਧਰਿਆ॥

ਕੋਈ ਵੀ ਕਿਸੇ ਵੀ ਰੋਜ਼ੀ ਦਾ (ਧਰਿਆ) ਆਸਰਾ ਬਣਾ ਕੇ ਵਾਹਿਗੁਰੂ ਨੇ ਨਹੀਂ ਰੱਖਿਆ। ਭਾਵ ਕਿਸੇ ਦੀ ਰੋਜ਼ੀ ਕਿਸੇ ਦੇ ਆਸਰੇ ਨਹੀਂ ਹੈ। ਸਭਨਾਂ ਦੀ ਰੋਜ਼ੀ ਪ੍ਰਮੇਸ਼ਰ ਨੇ ਆਪਣੇ ਅਧੀਨ ਰੱਖੀ ਹੈ।

**ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕ ਕਹ॥**
**ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ॥**
**ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਆ ਪ੍ਰਤਿਪਾਲਕਹ॥** *(ਅੰਗ ੧੩੫੫)*

## ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ; ਕਾਹੇ ਮਨ ਭਉ ਕਰਿਆ॥੨॥

(ਠਾਕੁਰੁ) ਸੁਆਮੀ, ਮਾਲਕ ਪ੍ਰਮੇਸ਼ਰ! (ਸਿਰਿ ਸਿਰਿ) ਭਿੰਨ-ਭਿੰਨ, ਵੱਖੋ-ਵੱਖਰਾ, ਸਿਰ-ਬ-ਸਿਰ ਸਾਰਿਆਂ ਨੂੰ (ਰਿਜਕੁ) ਰੋਜੀ (ਸੰਬਾਹੇ) ਅਪੜਾਉਂਦਾ ਹੈ, ਪਹੁੰਚਾਉਂਦਾ ਹੈ। ਹੇ ਭਾਈ! ਫਿਰ ਤੂੰ (ਕਾਹੇ) ਕਿਸ ਵਾਸਤੇ ਮਨ ਵਿੱਚ (ਭਉ) ਡਰ (ਕਰਿਆ) ਕਰਦਾ ਹੈਂ? ਭਾਵ ਮਨ ਵਿਚ ਡਰਨਾ ਨਾ ਕਰ। ਜਿਹੜਾ ਸਾਰੇ ਸੰਸਾਰ ਦੀ ਪਾਲਣਾ ਕਰਦਾ ਹੈ, ਉਹ ਤੇਰੀ ਵੀ ਪਾਲਣਾ ਕਰੇਗਾ।

**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ॥**
**ਕਾਹੇ ਕੋ ਡੋਲਤ ਹੈ ਤੁਮਰੀ ਸੁਧਿ ਸੁੰਦਰ ਸ੍ਰੀ ਪਦਮਾਪਤਿ ਲੈ ਹੈ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

## ਊਡੈ, ਊਡਿ ਆਵੈ ਸੈ ਕੋਸਾ; ਤਿਸੁ ਪਾਛੈ ਬਚਰੇ ਛਰਿਆ॥

(ਊਡੈ) ਕੂੰਜਾਂ (ਊਡਿ) ਉੱਡ ਕਰਕੇ (ਸੈ) ਸੈਂਕੜੇ (ਕੋਸਾ) ਕੋਹਾਂ ਕੱਤਕ ਦੇ ਮਹੀਨੇ ਵਿੱਚ ਪਹਾੜਾਂ ਵਿੱਚ ਬਰਫ ਪੈਣ ਤੋਂ ਮੈਦਾਨੀ ਇਲਾਕੇ ਵਿਚ ਆ ਜਾਂਦੀਆ ਹਨ। (ਤਿਸੁ) ਉਹ ਆਂਡੇ ਦੇ ਕੇ ਆਪਣੇ ਬੱਚਿਆਂ ਦੇ ਤਾਈਂ (ਪਾਛੈ) ਪਿੱਛੇ ਪਹਾੜਾਂ ਦੀਆਂ ਖੱਡਾਂ ਵਿੱਚ (ਛਰਿਆ) ਛੱਡ ਆਉਂਦੀਆਂ ਹਨ। **ਵਾ:** ਬੱਚਿਆਂ ਤੋਂ ਬਿਨਾਂ (ਛਰਿਆ) ਇਕੱਲੀਆਂ ਹੀ ਆ ਜਾਂਦੀਆਂ ਹਨ। **ਵਾ:** (ਤਿਸੁ) ਆਪਣੇ ਬੱਚਿਆਂ ਨੂੰ (ਪਾਛੈ) ਪਿੱਛੇ (ਛਰਿਆ) ਇੱਕਲੇ ਛੱਡ ਆਉਂਦੀਆਂ ਹਨ **ਵਾ:** ਉਹਨਾਂ ਦੇ ਬੱਚੇ ਪਿੱਛੇ (ਛਰਿਆ) ਛੜੇ ਹੀ ਭਾਵ ਇੱਕਲੇ ਹੀ ਰਹਿ ਜਾਂਦੇ ਹਨ।

## ਉਨ ਕਵਨੁ ਖਲਾਵੈ, ਕਵਨੁ ਚੁਗਾਵੈ;

ਜਿਵੇਂ ਮਾਵਾਂ ਬੱਚਿਆਂ ਦੇ ਮੂੰਹ ਵਿੱਚ ਬੁਰਕੀਆਂ ਪਾ-ਪਾ ਕੇ ਖੁਆਉਂਦੀਆਂ ਹਨ। ਤਿਵੇਂ (ਉਨ) ਉਹਨਾਂ

ਦੇ ਬੱਚਿਆਂ ਨੂੰ ਪਿੱਛੇ (ਕਵਨੁ) ਕੌਣ (ਖਲਾਵੈ) ਖੁਵਾਉਂਦਾ ਹੋਵੇਗਾ? (ਕਵਨੁ ਚੁਗਾਵੈ) ਜਿਸ ਪ੍ਰਕਾਰ ਚਿੜੀ ਆਪਣੀ ਚੁੰਝ ਨਾਲ ਚੋਗਾ ਆਪਣੇ ਬੱਚਿਆਂ ਦੇ ਮੂੰਹ ਵਿੱਚ ਦੇ ਕੇ ਚੁਗਾਉਂਦੀ ਹੈ ਅਤੇ ਜਿਵੇਂ ਕੁਕੜੀ ਚੋਗਾ ਖਿਲਾਰ ਕੇ ਅੱਗੇ ਰੱਖ ਕੇ ਆਪਣੇ ਬੱਚਿਆਂ ਨੂੰ ਚੁਗਾਉਂਦੀ ਹੈ। ਇਸ ਪ੍ਰਕਾਰ ਕੂੰਜਾਂ ਦੇ ਬੱਚਿਆਂ ਨੂੰ (ਕਵਨੁ) ਕੌਣ (ਚੁਗਾਵੈ) ਚੁਗਾਉਂਦਾ ਹੋਵੇਗਾ?

**ਪ੍ਰਸ਼ਨ :** ਉਹ ਬੱਚੇ ਪਲਦੇ ਕਿਵੇਂ ਹਨ?

## ਮਨ ਮਹਿ ਸਿਮਰਨੁ ਕਰਿਆ ॥੩॥

**ਉੱਤਰ :** ਉਹਨਾਂ ਕੂੰਜਾਂ ਦੇ ਸਿਮਰਨ ਵਿੱਚ ਵਾਹਿਗੁਰੂ ਨੇ ਐਸੀ ਬਰਕਤ ਪਾਈ ਹੈ ਕਿ ਉਹ ਆਪਣੇ ਬੱਚਿਆਂ ਨੂੰ ਮਨ ਵਿੱਚ ਚੇਤੇ (ਕਰਿਆ) ਕਰਦੀਆਂ ਹਨ ਉਸ ਸਿਮਰਨ ਦੁਆਰਾ ਉਹਨਾਂ ਦੀ ਪਾਲਣਾ ਹੁੰਦੀ ਹੈ। ਯਥਾ :

**ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ ॥**
**ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ ॥** *(ਅੰਗ : ੧੩੭੧)*
**ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥**
**ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥** *(ਅੰਗ : ੧੬੮)*
**ਕੂੰਜ ਕਰੇਂਦੀ ਸਿਮਰਣੋ ਪੂਰਨ ਬਚਾ ਹੋਇ ਉਡੰਦਾ।** *(ਵਾਰ ੨੬ ਪਉੜੀ ੨੮)*
**ਕੂੰਜ ਰਿਦੈ ਸਿਮਰਣੁ ਕਰੈ ਲੈ ਬਚਾ ਉਡਦੀ ਅਸਮਾਣੇ।** *(ਵਾਰ ੧੧ ਪਉੜੀ ੯)*

ਉਹਨਾਂ ਦੇ ਸਿਮਰਨ ਨਾਲ ਆਂਡੇ ਪੱਕ ਕੇ ਤੇ ਬੱਚੇ ਆਂਡਿਆਂ ਵਿਚੋਂ ਨਿਕਲ ਕੇ ਡਾਰਾਂ ਦੀਆਂ ਡਾਰਾਂ ਬਣ ਕੇ ਆਪਣੇ ਮਾਪਿਆਂ ਨਾਲ ਆ ਰਲਦੇ ਹਨ। ਪਰ ਜਿਹੜੇ ਆਂਡੇ ਕੂੰਜਾਂ ਨੂੰ ਚੇਤੇ ਨ ਰਹਿਣ ਉਹ ਗਲ ਜਾਂਦੇ ਹਨ। ਸੋ ਪ੍ਰੇਮੀਆਂ ! ਸ਼ੰਕਾ ਕੀ ਕਰਦਾ ਹੈਂ? ਸਿਮਰਨ ਵਿੱਚ ਜੁੜਿਆ ਕਰ।

## ਸਭ ਨਿਧਾਨ, ਦਸ ਅਸਟ ਸਿਧਾਨ; ਠਾਕੁਰ ਕਰ ਤਲ ਧਰਿਆ ॥

ਮੇਰਾ ਵਾਹਿਗੁਰੂ (ਸਭ) ਸਾਰੀਆਂ (ਨਿਧ+ਆਨ) ਨਿੱਧੀਆਂ ਦਾ (ਆਨ) ਘਰ ਹੈ। **ਵਾ:** ਉਸ ਵਾਹਿਗੁਰੂ ਨੇ ਆਪਣਿਆਂ ਪਿਆਰਿਆਂ ਵਾਸਤੇ ਸਾਰੀਆਂ ਨਿਧੀਆਂ ਦਾ ਖਜਾਨਾ ਅਤੇ (ਦਸ ਅਸਟ ਸਿਧਾਨ) ਦੱਸ ਤੇ ਅੱਠ ਅਠਾਰਾਂ ਸਿਧੀਆਂ ਆਪਣੇ (ਕਰ) ਹੱਥ ਦੀ (ਤਲ) ਤਲੀ ਉੱਤੇ ਰੱਖੀਆਂ ਹਨ ਕਿ ਸੇਵਕ ਨੂੰ ਦੇਣ ਲੱਗਿਆਂ ਮੈਥੋਂ ਦੇਰ ਨਾ ਲੱਗੇ। ਮੇਰੇ ਪਾਸੋਂ ਉਸ ਨੂੰ ਛੇਤੀ ਬਖਸ਼ਿਸ਼ ਹੋ ਜਾਵੇ। ਐਡਾ ਉਹ ਕ੍ਰਿਪਾਲੂ ਪ੍ਰਮੇਸ਼ਰ ਹੈ। **ਵਾ:** (ਠਾਕੁਰ) ਪ੍ਰਮੇਸ਼ਰ ਨੇ ਭਗਤਾਂ ਦੇ ਹੱਥ ਦੀ ਤਲੀ ਤੇ ਰੱਖ ਦਿੱਤੀਆਂ ਹਨ, ਕਿ ਜਦੋਂ ਚਾਹੁਣ ਵਰਤ ਲੈਣ।

## ਜਨ ਨਾਨਕ ਬਲਿ ਬਲਿ, ਸਦ ਬਲਿ ਜਾਈਐ;

ਸਤਿਗੁਰੂ ਪੰਜਵੇਂ ਪਾਤਸ਼ਾਹ ਜੀ ਫੁਰਮਾਉਂਦੇ ਹਨ। (ਬਲਿ ਬਲਿ) ਜੋ ਪ੍ਰਕਾਸ਼ ਸਰੂਪ ਵਾਹਿਗੁਰੂ ਹੈ, ਉਸ ਤੋਂ (ਸਦ) ਸੈਂਕੜੇ ਵਾਰੀ **ਵਾ:** ਸਦਾ ਹੀ ਬਲਿਹਾਰ ਜਾਈਏ **ਵਾ:** ਮਨ, ਬਾਣੀ, ਸਰੀਰ ਕਰਕੇ ਸਦਾ ਕੁਰਬਾਨ ਜਾਈਏ।

## ਤੇਰਾ ਅੰਤੁ ਨ ਪਾਰਾਵਰਿਆ ॥੪॥੧॥

ਹੇ ਪ੍ਰਮੇਸ਼ਰ ! ਆਪ ਜੀ ਦਾ ਕਿਸੇ ਪਾਸੋਂ (ਪਾਰਾਵਰਿਆ) (ਪਾਰਾ) ਪਾਰ ਦਾ ਅਤੇ (ਵਰਿਆ) ਉਰਾਰ ਦਾ। ਭਾਵ (ਪਾਰਾ) ਪ੍ਰਲੋਕ ਦਾ ਅਤੇ (ਵਰਿਆ) ਉਰਾਰ ਇਸ ਲੋਕ ਦਾ ਅੰਤ ਨਹੀਂ ਪਾਇਆ ਜਾਂਦਾ। (ਪਾਰਾਵਾਰ) ਨਾਉਂ ਸਮੁੰਦਰ ਦਾ ਹੁੰਦਾ ਹੈ। ਸਮੁੰਦਰ ਦਾ ਜਿਵੇਂ ਉਰਾਰ-ਪਾਰ ਨਹੀਂ ਪਾਇਆ ਜਾਂਦਾ, ਇਉਂ ਪ੍ਰਮੇਸ਼ਰ ਦਾ ਵੀ ਅੰਤ ਨਹੀਂ ਪਾਇਆ ਜਾਂਦਾ।

# ਗੂਜਰੀ ਮਹਲਾ ੫ ਚਉਪਦੇ ਘਰੁ ੨

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਇਕ ਵੇਰੀ ਇਕ ਕਰਮਕਾਂਡੀ ਬ੍ਰਾਹਮਣ ਨੇ ਆ ਕੇ ਸਤਿਗੁਰੂ ਸਾਹਿਬ ਜੀ ਨੂੰ ਕਿਹਾ ਕਿ ਮਹਾਰਾਜ ! ਸਿੱਖਾਂ ਨੂੰ ਕੋਈ ਕਰਮ ਕਾਂਡ ਕਰਨਾ, ਤੀਰਥਾਂ 'ਤੇ ਇਸ਼ਨਾਨ ਕਰਨਾ ਜਾਂ ਪੂਜਾ ਆਦਿ ਕਰਨੀ ਸਿਖਾਇਆ ਕਰੋ। ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਉਸਦੇ ਤਾਈਂ ਉਪਦੇਸ਼ ਬਖਸ਼ਿਸ਼ ਕਰਦਿਆਂ ਹੋਇਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ। **ਵਾ:** ਜਿਹੜੇ ਲੋਕ ਆਪਣੀ ਪੂਜਾ ਕਰਾਉਣ ਵਾਸਤੇ ਲੋਕ ਦਿਖਾਵੇ ਲਈ ਕਰਮ ਕਾਂਡ ਕਰਦੇ ਹਨ ਅਤੇ ਅੰਦਰੋਂ ਸ਼ਰਧਾ ਤੋਂ ਹੀਣੇ ਤੇ ਹੰਕਾਰ ਦੇ ਸਹਿਤ ਹਨ। ਉਨ੍ਹਾਂ ਨੂੰ ਮੰਦੇ ਸੁਭਾਵਾਂ ਤੋਂ ਬਚਾਉਣ ਵਾਸਤੇ ਸਤਿਗੁਰੂ ਸਾਹਿਬ ਜੀ ਗੂਜਰੀ ਰਾਗਣੀ ਵਿਚ ਦੂਸਰੇ (ਘਰੁ) ਸੁਰਤਾਲ ਅੰਦਰ ਚਾਰ-ਚਾਰ ਪਉੜੀਆਂ ਵਾਲੇ ਸ਼ਬਦ ਉਚਾਰਨ ਕਰਦੇ ਹੋਏ ਉਨ੍ਹਾਂ ਦੇ ਤਾਈਂ ਉਪਦੇਸ਼ ਬਖਸ਼ਿਸ਼ ਕਰਦੇ ਹਨ।

(੧) ਇਕ ਅਦ੍ਵੈਤ ਰੂਪ ਪ੍ਰਮੇਸ਼ਰ ਜੋ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿ+ਗੁਰ) (ਸਤਿ) ਤ੍ਰੈਈਕਾਲ ਅਬਾਧ ਰੂਪ, (ਗੁਰ) ਚੇਤਨ ਸਰੂਪ (ਪ੍ਰਸਾਦਿ) ਅਨੰਦ ਸਰੂਪ ਹੈ। ਉਹ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਕਿਰਿਆਚਾਰ, ਕਰਹਿ ਖਟੁ ਕਰਮਾ; ਇਤੁ ਰਾਤੇ ਸੰਸਾਰੀ ॥

ਹੇ ਭਾਈ ! ਜਿਹੜੇ ਜੋਗੀਆਂ ਦੁਆਰਾ ਮੰਨੇ ਗਏ ਨਿਉਲੀ, ਧੋਤੀ ਆਦਿਕ (ਕਿਰਿਆ+ਚਾਰ) (ਚਾਰ) ਸੁੰਦਰ *ਖਟ ਕਰਮਾਂ ਦੀ ਕਿਰਿਆ ਦੇ ਕਰਤੱਬਾਂ ਨੂੰ ਕਰਦੇ ਹਨ ਅਤੇ ਸੰਧਿਆ, ਤਰਪਣ ਆਦਿਕ **ਛੇ ਪ੍ਰਕਾਰ ਦੇ ਨਿਤ ਕਰਮਾਂ ਨੂੰ ਕਰਦੇ ਹਨ, **ਵਾ:** ਵਿਦਿਆ ਪੜ੍ਹਨੀ, ਪੜ੍ਹਾਉਣੀ ਆਦਿਕ ਛੇ ਪ੍ਰਕਾਰ ਦੇ ਕਰਮਾਂ ਨੂੰ ਕਰਦੇ ਹਨ **ਵਾ:** ਜਿਹੜੇ (ਕਿਰਿਆਚਾਰ) ਕਿਰਿਆਚਾਰੀ ਹੋ ਕੇ ਖਟ ਕਰਮਾਂ ਨੂੰ ਤੇ ਨਿਉਧੀ, ਧੋਤੀ ਦੀ ਕਿਰਿਆ

---

* **ਖਟ ਕਰਮ :** ਯੋਗਮਤ ਅਨੁਸਾਰ ਖਟ ਕਰਮ :

**੧. ਧੋਤੀ :** ਚਾਰ ਉਂਗਲ ਚੌੜੀ ਪੰਦ੍ਹਾਂ ਹੱਥ ਲੰਮੀ ਬਾਰੀਕ ਵਸਤ੍ਰ ਦੀ ਪੱਟੀ, ਕੋਸੇ ਪਾਣੀ ਨਾਲ ਭਿਉਂ ਕੇ ਇਕ-ਇਕ ਹੱਥ ਰੋਜ਼ ਨਿਗਲਣ ਦਾ ਅਭਿਆਸ ਕਰਨਾ ਅਤੇ ਪੰਦਰਾਂ ਦਿਨਾਂ ਵਿਚ ਪੰਦਰਾਂ ਹੱਥ ਨਿਗਲ ਲੈਣੇ, ਪਿਛਲਾ ਕਿਨਾਰਾ ਦੰਦਾਂ ਵਿਚ ਮਜ਼ਬੂਤ ਫੜ ਰੱਖਣਾ ਅਤੇ ਪੱਟੀ ਨੂੰ ਹੌਲੀ-ਹੌਲੀ ਬਾਹਰ ਕੱਢਣਾ। ਅਜਿਹਾ ਕਰਨ ਨਾਲ ਆਦਰਾਂ (ਅੰਤੜੀ) ਦੀ ਸਫਾਈ ਹੁੰਦੀ ਹੈ।

**੨. ਨੇਤ੍ਰੀ :** ਇੱਕ ਗਿੱਠ ਲੰਮਾ ਬਾਰੀਕ ਤੇ ਮਲਾਇਮ ਜਿਹਾ ਸੂਤ ਦਾ ਡੋਰਾ ਲੈ ਕੇ ਪ੍ਰਾਣਾ ਦੇ ਬਲ ਨਾਲ ਨੱਕ ਵਿੱਚ ਚੜ੍ਹਾ ਕੇ ਉਸ ਦਾ ਸਿਰਾ ਮੂੰਹ ਦੇ ਰਸਤੇ ਕੱਢਣਾ, ਫਿਰ ਡੋਰੇ ਦੇ ਦੋਵੇਂ ਸਿਰੇ ਫੜਕੇ ਨੱਕ ਅਤੇ ਕੰਠ ਦੀ ਸਫਾਈ ਕਰਨੀ।

**੩. ਨੌਲਿ** (ਨਿਉਲੀ) ਦੋਵੇਂ ਕੰਨ੍ਹੇ ਨੀਵੇਂ ਕਰਕੇ ਪਿੱਠ ਦਾ ਵੱਲ ਕੱਢਕੇ ਸਿੱਧੇ ਬੈਠਣਾ, ਪ੍ਰਾਣਾਂ ਦੇ ਬਲ ਨਾਲ ਪੇਟ ਨੂੰ ਸੱਜੇ ਖੱਬੇ ਉੱਪਰ ਹੇਠਾਂ ਇਸ ਤਰ੍ਹਾਂ ਚਲਾਇਮਾਨ ਕਰਨਾ, ਜਿਵੇਂ ਮਧਾਣੀ ਦੇ ਫਿਰਨ ਤੋਂ ਮਟਕੇ ਵਿਚ ਦਹੀਂ ਦੀ ਹਾਲਤ ਹੁੰਦੀ ਹੈ।

**੪. ਵਸਤੀ :** ਨਾਭੀ ਤੱਕ ਪਾਣੀ ਵਿਚ ਬੈਠ ਕੇ ਛੇ ਉਂਗਲ ਲੰਮੀ, ਉਂਗਲ ਜਿਤਨੀ ਮੋਟੀ ਥੋਥੀ ਬਾਂਸ ਦੀ ਨਲਕੀ ਲੈ ਕੇ ਚਾਰ ਉਂਗਲ ਗੁਦਾ ਵਿਚ ਚੜ੍ਹਾਉਣੀ ਅਤੇ ਪ੍ਰਾਣਾਂ ਦੇ ਬਲ ਨਾਲ ਉਸ ਰਾਹੀਂ ਜਲ ਖਿਚਕੇ ਅੰਤੜੀ ਸਾਫ਼ ਕਰਨੀ।

**੫. ਤ੍ਰਾਟਕ :** ਨੇਤ੍ਰਾਂ ਦੀ ਟਕ ਕਿਸੇ ਖਾਸ ਚਿੰਨ੍ਹ ਉੱਤੇ ਲਾ ਕੇ ਉਸ ਵੇਲੇ ਤਾਈਂ ਇਕਰਸ ਦੇਖਦੇ ਰਹਿਣਾ। ਜਦੋਂ ਤਕ ਨੇਤ੍ਰਾਂ ਵਿਚ ਜਲ ਆ ਕੇ ਨਜ਼ਰ ਥੱਕ ਨਾ ਜਾਵੇ।

**੬. ਭਸ੍ਰਾ :** (ਕਪਾਲਭਾਤਿ) ਲੁਹਾਰ ਦੀ ਧੌਂਕਣੀ ਵਾਕਰ ਰੇਚਕ ਪੂਰਕ ਦੇ ਅਭਿਆਸ ਨਾਲ ਪ੍ਰਾਣਾਂ ਨੂੰ ਬਾਰ-ਬਾਰ ਚੜ੍ਹਾਉਣਾ ਤੇ ਉਤਾਰਨਾ।

** **ਬ੍ਰਾਹਮਣ ਦੇ ਛੇ ਕਰਮ :** ੧) ਪੜ੍ਹਨਾ, ੨) ਪੜ੍ਹਾਉਣਾ, ੩) ਯੱਗ ਕਰਨਾ, ੪) ਯੱਗ ਕਰਾਉਣਾ, ੫) ਦਾਨ ਦੇਣਾ, ੬) ਦਾਨ ਲੈਣਾ ਅਤੇ

**ਬ੍ਰਾਹਮਣ ਦੇ ਛੇ ਨਿੱਤ ਕਰਮ :** **ਦੋਹਰਾ : ਹੋਮ ਸੰਧਜਾ, ਜਪੁ, ਸਨਾਨ, ਪੰਚਮ ਪੂਜ ਅਥਿੱਤ ।**

**ਦੇਵ ਅਰਚਨ ਹੈ ਖਸ਼ਟਮੋ, ਖਟਹਿ ਕਰਮ ਇਹ ਨਿੱਤ ।**

ਨੂੰ ਕਰਦੇ ਹਨ। ਉਹ ਸੰਸਾਰੀ ਜੀਵ (ਇਤੁ) ਇਹਨਾਂ ਕਰਮਾਂ ਵਿੱਚ ਹੀ (ਰਾਤੇ) ਰੰਗੇ ਰਹਿੰਦੇ ਹਨ, ਤਦਾਕਾਰ ਰਹਿੰਦੇ ਹਨ।

**ਅੰਤਰਿ ਮੈਲੁ ਨ ਉਤਰੈ ਹਉਮੈ; ਬਿਨੁ ਗੁਰ ਬਾਜੀ ਹਾਰੀ ॥੧॥**

ਇੰਨ੍ਹਾਂ ਸੰਸਾਰੀ ਜੀਵਾਂ ਦੇ (ਅੰਤਰਿ) ਅੰਦਰ ਜਿਹੜੀ ਹਉਮੈ ਦੀ ਮੈਲ ਹੈ ਕਿ ਮੈਂ ਨਿਉਲੀ, ਧੋਤੀ ਆਦਿਕ ਕਰਨਾ ਜਾਣਦਾ ਹਾਂ, ਮੈਂ ਸੰਧਿਆ, ਤਰਪਣ ਆਦਿਕ ਕਰਦਾ ਹਾਂ। ਇਹ ਕਿਸੇ ਪ੍ਰਕਾਰ ਵੀ (ਉਤਰੈ) ਉੱਤਰਦੀ ਨਹੀਂ ਹੈ, ਸਗੋਂ ਇੰਨ੍ਹਾਂ ਸਾਧਨਾਂ ਦੇ ਕਰਨ ਕਰਕੇ ਵੱਧਦੀ ਹੀ ਜਾਂਦੀ ਹੈ। ਇਸ ਲਈ ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਧਾਰਨ ਕਰਨ ਤੋਂ (ਬਿਨੁ) ਬਗੈਰ ਸਾਰੇ ਹੀ ਮਨੁੱਖਾ ਜਨਮ ਦੀ ਬਾਜੀ (ਹਾਰੀ) ਹਾਰ ਰਹੇ ਹਨ।

**ਮੇਰੇ ਠਾਕੁਰ; ਰਖਿ ਲੇਵਹੁ ਕਿਰਪਾ ਧਾਰੀ ॥**

ਹੇ ਮੇਰੇ (ਠਾਕੁਰ) ਸੁਆਮੀ ਅਕਾਲ ਪੁਰਖ ! ਜਿਵੇਂ ਆਪ ਜੀ ਨੇ ਹੋਰਨਾਂ ਭਗਤਾਂ ਉੱਪਰ ਕਿਰਪਾ ਦ੍ਰਿਸਟੀ ਧਾਰ ਕੇ ਉਹਨਾਂ ਦੀ ਰੱਖਿਆ ਕੀਤੀ ਹੈ ਤਿਵੇਂ ਹੀ ਸਾਡੀ ਵੀ ਰੱਖਿਆ ਕਰਕੇ ਸਾਨੂੰ ਰਖ (ਲੇਵਹੁ) ਲੈਣਾ ਕਰੋ।

**ਕੋਟਿ ਮਧੇ ਕੋ ਵਿਰਲਾ ਸੇਵਕੁ; ਹੋਰਿ ਸਗਲੇ ਬਿਉਹਾਰੀ ॥੧॥ ਰਹਾਉ ॥**

ਹੇ ਪ੍ਰਮੇਸ਼ਰ ! (ਕੋਟਿ) ਕਰੋੜਾ (ਮਧੇ) ਵਿੱਚੋਂ (ਕੋ) ਕੋਈ ਵਿਰਲਾ ਹੀ ਆਪ ਜੀ ਦਾ ਸਵੇਕ ਹੈ। ਜਿਹੜਾ ਮਾਨ-ਅਪਮਾਨ ਤੋਂ ਰਹਿਤ ਹੋ ਕੇ ਆਪ ਜੀ ਦੀ ਭਗਤੀ ਕਰਦਾ ਹੈ। ਹੋਰ ਬਾਕੀ ਤਾਂ (ਸਗਲੇ) ਸਾਰੇ (ਬਿਉਹਾਰੀ) ਵਪਾਰੀਆਂ ਦੀ ਨਿਆਈਂ ਵਿਹਾਰਾਂ ਵਿੱਚ ਹੀ ਫਸੇ ਹੋਏ ਹਨ। ਕੋਈ ਕਿਸੇ ਵਿਹਾਰ ਵਿੱਚ ਪਿਆ ਹੋਇਆ ਹੈ। ਕੋਈ ਕਿਸੇ ਦਾ ਮੁਕਦਮਾ ਜਿਤਾਉਣ ਵਿੱਚ ਲੱਗਾ ਹੋਇਆ ਹੈ। ਕੋਈ ਸਵਰਗਾਂ ਦੀ ਪ੍ਰਾਪਤੀ ਵਾਸਤੇ ਸਕਾਮ ਕਰਮ ਕਰਦਾ ਫਿਰਦਾ ਹੈ ਆਦਿ।

**ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ; ਸਭ ਏਕਾ ਬਾਤ ਪੁਕਾਰੀ ॥**

ਅਸੀਂ ਛੇ (ਸਾਸਤ) ਸ਼ਾਸ਼ਤਰ, ਚਾਰ (ਬੇਦ) ਵੇਦ, ੨੭ (ਸਿਮ੍ਰਿਤਿ) ਸਿਮ੍ਰਤਿਆਂ ਪੁਰਾਣ ਆਦਿ (ਸਭਿ) ਸਾਰਿਆਂ ਨੂੰ (ਸੋਧੇ) ਸੋਧ ਕੇ, ਖੋਜ ਕੇ ਦੇਖਿਆ ਹੈ। (ਸਭਿ) ਸਾਰੇ ਬੁਲੰਦ ਅਵਾਜ ਦੇ ਵਿੱਚ (ਏਕਾ) ਇਕੋ (ਬਾਤ) ਗੱਲ ਨੂੰ (ਪੁਕਾਰੀ) ਪੁਕਾਰ-ਪੁਕਾਰ ਕੇ ਕਹਿ ਰਹੇ ਹਨ।

**ਪ੍ਰਸ਼ਨ :** ਕਿਹੜੀ ਗੱਲ ਕਹਿ ਰਹੇ ਹਨ?

**ਬਿਨੁ ਗੁਰ, ਮੁਕਤਿ ਨ ਕੋਊ ਪਾਵੈ; ਮਨਿ ਵੇਖਹੁ ਕਰਿ ਬੀਚਾਰੀ ॥੨॥**

**ਉੱਤਰ :** ਸਤਿਗੁਰੂ ਸਾਹਿਬ ਜੀ ਦੀ ਸਰਣ ਤੋਂ (ਬਿਨੁ) ਬਗੈਰ (ਕੋਊ) ਕੋਈ ਵੀ ਮੁਕਤੀ ਨਹੀਂ (ਪਾਵੈ) ਪਾ ਸਕਦਾ। ਭਾਵੇਂ ਉਹਨਾਂ ਪੁਸਤਕਾਂ ਦੁਆਰਾ ਆਪਣੇ ਮਨ ਵਿੱਚ ਵੀ (ਬੀਚਾਰੀ) ਵਿਚਾਰ (ਕਰਿ) ਕਰਕੇ (ਵੇਖਹੁ) ਦੇਖ ਲਵੋ **ਵਾ:** ਆਪਣੇ ਅਨੁਭਵ ਦੁਆਰਾ ਵੀ ਵੀਚਾਰ ਕਰਕੇ ਦੇਖ ਲਵੋ। **ਵਾ:** ਗੁਰਾਂ ਦੇ ਸ਼ਬਦ ਦੁਆਰਾ ਵੀ ਵਿਚਾਰ ਕਰਕੇ ਦੇਖ ਲਵੋ।

**ਅਠਸਠਿ ਮਜਨੁ ਕਰਿ ਇਸਨਾਨਾ; ਭ੍ਰਮਿ ਆਏ ਧਰ ਸਾਰੀ ॥**

ਜਿਹੜੇ (ਅਠਸਠਿ) ਅਠਾਹਠ ਤੀਰਥਾਂ ਦੇ (ਮਜਨੁ) ਪੁਰਬਾਂ ਦੇ (ਇਸਨਾਨਾ) ਇਸ਼ਨਾਨ (ਕਰਿ) ਕਰਕੇ ਆ ਰਹੇ ਹਨ। ਫਿਰ ਨੌ ਖੰਡਾਂ ਦੀ ਸਾਰੀ (ਧਰ) ਧਰਤੀ ਦੇ ਅੰਦਰ (ਭ੍ਰਮਿ) ਭਰਮਦੇ ਭਾਵ ਵਿਚਰਦੇ (ਆਏ) ਆ ਰਹੇ ਹਨ। ਕੇਦਾਰ ਨਾਥ, ਕਾਂਸ਼ੀ, ਕਾਤੀ ਆਦਿਕ ਚਾਰ ਧਾਮਾ ਵਿੱਚ ਵਿਚਰਦੇ ਆ ਰਹੇ ਹਨ।

## ਅਨਿਕ ਸੋਚ ਕਰਹਿ ਦਿਨ ਰਾਤੀ; ਬਿਨੁ ਸਤਿਗੁਰ ਅੰਧਿਆਰੀ ॥੩॥

ਸਰੀਰ ਦੀ ਪਵਿੱਤਰਤਾ ਵਾਸਤੇ ਦਿਨ (ਰਾਤੀ) ਰਾਤ (ਅਨਿਕ) ਅਨੇਕਾਂ ਪ੍ਰਕਾਰ ਦੀ ਸੌਚ ਪਵਿਤੱਰਤਾ ਦੀ ਕਿਰਿਆ (ਕਰਹਿ) ਕਰਦੇ ਰਹਿੰਦੇ ਹਨ। ਭਾਵ ਕਈ ਕਮਾਦ ਦੇ ਖੇਤਾਂ ਵਿੱਚ ਸੂਰ ਦੇ ਹੁੱਡਾਂ ਦੁਆਰਾ ਪੁੱਟੀ ਹੋਈ ਸਵਾ ਮਣ ਮਿਟੀ ਲਾ ਕੇ ਉਸ ਨਾਲ ਹੱਥ, ਪੈਰ, ਲੱਤਾਂ ਆਦਿਕ ਮਾਂਜ ਕੇ ਸਾਰੇ ਸਰੀਰ ਦੀ ਪਵਿੱਤਰਤਾ ਕਰਦੇ ਹਨ। ਇੱਥੋਂ ਤੱਕ ਕਿ ਪਾਣੀ ਨਾਲ ਆਂਦਰਾਂ ਤੱਕ ਵੀ ਧੋਂਦੇ ਹਨ। **ਵਾ:** ਦਿਨ-ਰਾਤ ਅਨੇਕਾ (ਸੋਚ) ਵਿਚਾਰਾਂ ਕਰਦੇ ਹਨ। ਪਰ ਇਤਨੇ ਸਾਧਨ ਕਰਨ ਤੋਂ ਬਾਅਦ ਵੀ ਸਤਿਗੁਰਾਂ ਦੀ ਕਿਰਪਾ ਤੋਂ ਬਿਨਾਂ ਅਵਿਦਿਆ ਦੀ (ਅੰਧਿਆਰੀ) ਹਨ੍ਹੇਰੀ ਰਾਤ ਪਈ ਹੀ ਰਹਿੰਦੀ ਹੈ ਅਰਥਾਤ ਉਹਨਾਂ ਦੇ ਅੰਦਰ ਕਿਸੇ ਪ੍ਰਕਾਰ ਵੀ ਸਮਝ ਰੂਪ ਪ੍ਰਕਾਸ਼ ਨਹੀਂ ਹੁੰਦਾ ਹੈ। **ਵਾ:** ਇਤਨੇ ਸਾਧਨ ਕਰਨ ਤੋਂ ਬਾਅਦ ਵੀ ਗੁਰਾਂ ਦੀ ਕ੍ਰਿਪਾ ਤੋਂ ਬਿਨਾਂ ਉਨ੍ਹਾਂ ਦੀ ਬੁੱਧੀ ਅਵਿਦਿਆ ਦੇ ਹਨ੍ਹੇਰੇ ਦੇ ਸਹਿਤ ਅੰਧਕਾਰ ਵਾਲੀ ਹੀ ਰਹਿੰਦੀ ਹੈ।

## ਧਾਵਤ ਧਾਵਤ ਸਭੁ ਜਗੁ ਧਾਇਓ; ਅਬ ਆਏ ਹਰਿ ਦੁਆਰੀ ॥

ਜਿਵੇਂ (ਧਾਵਤ) ਧਾਉਣ ਵਾਲੇ (ਧਾਵਤ) ਹਲਕਾਰੇ ਤੁਰੇ ਫਿਰਦੇ ਹਨ ਤਿਵੇਂ ਹੀ ਜੀਵ (ਧਾਵਤ) ਧਾ ਜਾਣ ਵਾਲੇ ਪਦਾਰਥਾਂ ਦੇ ਵਾਸਤੇ (ਧਾਵਤ) ਹਲਕਾਰਾ ਬਣ ਕੇ **ਵਾ:** (ਧਾਵਤ) ਧਾ ਜਾਣ ਵਾਲੇ ਪਦਾਰਥਾਂ ਦੀ ਧੌਣੀ ਵਿਚ ਵਾਵਰੋਲੇ ਦੀ ਤਰ੍ਹਾਂ (ਸਭੁ) ਸਾਰਾ (ਜਗੁ) ਜਗਤ (ਧਾਇਓ) ਦੌੜਦਾ ਫਿਰ ਰਿਹਾ ਹੈ। **ਵਾ:** (ਧਾਵਤ) ਹਲਕਾਰੇ ਵਾਂਗ ਦੇਵੀ-ਦੇਵਤਿਆਂ ਦੀ ਪੂਜਾ ਕਰਨ ਵਿਚ ਸਾਰਾ ਜਗ ਦੌੜਦਾ ਫਿਰ ਰਿਹਾ ਹੈ। **ਵਾ:** ਸਾਰੇ ਸਰੀਰ (ਧਾਵਤ) ਧਾ ਜਾਣ ਵਾਲੇ ਹਨ, ਇਹਨਾਂ ਨੂੰ ਪਰਖਣ ਵਾਸਤੇ ਅਸੀਂ (ਧਾਵਤ) ਹਲਕਾਰਿਆਂ ਦੀ ਨਿਆਈਂ ਸਾਰੇ ਜਗਤ ਵਿੱਚ (ਧਾਇਓ) ਦੌੜਦੇ ਫਿਰਦੇ ਰਹੇ, ਪਰ ਕਿਤਿਓਂ ਵੀ ਸ਼ਾਂਤੀ ਪ੍ਰਾਪਤ ਨਹੀਂ ਹੋਈ। ਹੇ (ਹਰਿ) ਹਰੀ! (ਅਬ) ਹੁਣ ਅਸੀਂ ਆਪ ਜੀ ਦੇ ਸਾਧਸੰਗਤ ਰੂਪ (ਦੁਆਰੀ) ਦਰਵਾਜੇ ਵਿੱਚ, ਡਿਉੜੀ ਵਿੱਚ (ਆਏ) ਆ ਕੇ ਪ੍ਰਾਪਤ ਹੋਏ ਹਾਂ।

## ਦੁਰਮਤਿ ਮੇਟਿ ਬੁਧਿ ਪਰਗਾਸੀ; ਜਨ ਨਾਨਕ ਗੁਰਮੁਖਿ ਤਾਰੀ ॥੪॥੧॥੨॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਸਤਿਗੁਰਾਂ ਨੇ ਕਿਰਪਾ ਦ੍ਰਿਸਟੀ ਕਰਕੇ ਜਿੰਨ੍ਹਾਂ ਦੇ ਅੰਦਰ (ਦੁਰ-ਮਤਿ) ਖੋਟੀ ਮੱਤ ਨੂੰ ਮੇਟ ਕੇ ਗਿਆਨ ਵਾਲੀ ਸ੍ਰੇਸਟ ਆਤਮ ਵਿਸ਼ੈਣੀ ਬੁੱਧੀ ਦਾ (ਪਰਗਾਸੀ) ਪ੍ਰਕਾਸ਼ ਕੀਤਾ ਹੈ। ਪ੍ਰਮੇਸ਼ਰ ਨੇ ਗੁਰਾਂ ਦੁਆਰਾ ਉਹਨਾਂ ਗੁਰਮੁਖਾਂ ਦੇ ਤਾਈਂ (ਤਾਰੀ) ਤਾਰ ਦਿੱਤਾ ਹੈ। **ਵਾ:** ਜਿਵੇਂ (ਤਾਰੀ) ਬੇੜੀ 'ਤੇ ਚੜ੍ਹ ਕੇ ਨਦੀ ਤੋਂ ਪਾਰ ਲੰਘ ਜਾਈਦਾ ਹੈ ਤਿਵੇਂ ਹੀ ਗੁਰਮੁਖ ਜਨ ਨਾਮ ਰੂਪ ਬੇੜੀ **ਵਾ:** ਭਗਤੀ ਰੂਪ ਬੇੜੀ ਉੱਪਰ ਚੜ੍ਹ ਕੇ ਆਸਾ ਰੂਪ ਨਦੀ ਤੋਂ ਪਾਰ ਹੋ ਗਏ ਹਨ। **ਵਾ:** ਗੁਰਮੁਖ ਜਨ ਆਪ ਨਾਮ ਰੂਪ ਬੇੜੀ 'ਤੇ ਚੜ੍ਹ ਕੇ ਤਰੇ ਹਨ ਤੇ ਹੋਰਨਾਂ ਦੇ ਤਾਈਂ (ਤਾਰੀ) ਤਾਰਦੇ ਹਨ।

## ਗੂਜਰੀ ਮਹਲਾ ੫ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਲੰਘੇ ਉੱਪਰ ਸਮਾਧੀ ਲਾ ਕੇ ਬੈਠੇ ਹੋਏ ਸਨ। ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਬਾਲ ਅਵਸਥਾ ਵਿੱਚ ਗੋਡਣੀ ਰਿੜਦੇ-ਰਿੜਦੇ ਸਤਿਗੁਰਾਂ ਦੇ ਪਲੰਘੇ ਪਾਸ ਜਾ ਪਹੁੰਚੇ। ਉਧਰੋਂ ਬੀਬੀ ਭਾਨੀ ਜੀ ਬੜੀ ਤੇਜੀ ਨਾਲ ਦੌੜ ਕੇ ਆਏ। ਕਿਉਂਕਿ ਗੁਰੂ ਸਾਹਿਬ ਜੀ ਦਾ ਹੁਕਮ ਸੀ ਕਿ ਜਦੋਂ ਅਸੀਂ ਸਮਾਧੀ ਵਿੱਚ ਇਸਥਿਤ ਹੋਈਏ ਤਾਂ ਕੋਈ ਵੀ ਬੱਚਾ ਜਾਂ ਹੋਰ ਸਾਡੇ ਪਾਸ ਨਾ ਆਵੇ। ਜਦੋਂ ਬੀਬੀ ਭਾਨੀ ਜੀ ਬਾਲਕ

ਸਤਿਗੁਰੂ ਜੀ ਨੂੰ ਲੈਣ ਵਾਸਤੇ ਗਏ। ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਹੇ ਸਪੁੱਤਰੀ! ਇਹਨਾਂ ਨੂੰ ਸਾਡੇ ਕੋਲ ਹੀ ਰਹਿਣ ਦਿਉ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲਾਂ ਦੋਵੇ ਹੱਥ ਜੋੜ ਕੇ ਮੱਥਾ ਟੇਕਿਆ ਤੇ ਫਿਰ ਪਲੰਘੇ ਨੂੰ ਹੱਥ ਪਾ ਕੇ ਖੜ੍ਹੇ ਹੋ ਗਏ ਤੇ ਉੱਚੀ ਚੀਕ ਮਾਰਨਾ ਕੀਤੀ ਤਾਂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬਾਲਕ ਸਤਿਗੁਰੂ ਜੀ ਨੂੰ ਦੋਵੇ ਹੱਥਾਂ ਨਾਲ ਚੁੱਕ ਕੇ ਉਹਨਾਂ ਦਾ ਭਾਰ ਤੋਲਿਆ। ਸਤਿਗੁਰੂ ਜੀ ਦਾ ਸਰੀਰ ਬਹੁਤ ਭਾਰੀ ਸੀ।

ਇਤਨੇ ਭਾਰੀ ਸਰੀਰ ਨੂੰ ਵੇਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ **"ਦੋਹਿਤਾ ਬਾਣੀ ਕਾ ਬੋਹਿਥਾ"** ਕਹਿ ਕੇ ਵਰ ਦਿੱਤਾ ਕਿ ਸਾਡਾ ਦੋਹਤਾ ਬਾਣੀ ਦਾ ਜਹਾਜ ਬਣਾਵੇਗਾ ਭਾਵ ਕਿ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸਾਰੇ ਸਤਿਗੁਰਾਂ ਦੀ ਬਾਣੀ ਇੱਕਤਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਣਗੇ। ਫਿਰ ਜਦੋਂ ਬਾਲਕ ਸੁਭਾਅ ਦੇ ਨਾਲ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਲੰਘੇ 'ਤੇ ਪੈਰ ਰੱਖਣ ਦੀ ਕੋਸ਼ਿਸ ਕਰਨ ਲੱਗੇ ਤਾਂ ਸਤਿਗੁਰੂ ਸਾਹਿਬ ਜੀ ਨੇ ਬੜੇ ਪ੍ਰਸੰਨ ਹੋ ਕੇ ਕਿਹਾ ਕਿ ਤੁਸੀਂ ਕਾਹਲੇ ਕਿਉਂ ਪੈਂਦੇ ਹੋ। ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸੋਂ ਗੁਰਤਾ ਗੱਦੀ ਨੂੰ ਪ੍ਰਾਪਤ ਕਰਿਓ। ਫਿਰ ਬੀਬੀ ਭਾਨੀ ਜੀ ਬਾਲਕ ਸਤਿਗੁਰੂ ਜੀ ਨੂੰ ਆਪਣੇ ਪਾਸ ਲੈ ਆਏ ਅਤੇ ਪ੍ਰਸ਼ਨ ਕੀਤਾ ਕਿ ਹੇ ਪੁੱਤਰ ਜੀ! ਕੀ ਖੱਟ ਕੇ ਆਏ ਹੋ?

ਇਸੇ ਤਰ੍ਹਾਂ ਜਦੋਂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਸਾਹਿਬ ਜੀ ਨੂੰ ਗੁਰਤਾਗੱਦੀ ਬਖਸ਼ਿਸ਼ ਕਰਕੇ ਬਾਣੀ ਉਚਾਰਨ ਲਈ ਕਿਹਾ ਤਾਂ ਸਤਿਗੁਰੂ ਸਾਹਿਬ ਜੀ ਨੇ ਗੁਰਬਾਣੀ ਦੇ ਇਹ ਪਾਵਨ ਵਾਕ ਕਹੇ:

**ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ॥** *(ਅੰਗ : ੯੭)*

ਇਸ ਪ੍ਰਕਾਰ ਜਦੋਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਗੁਰਤਾਗੱਦੀ ਮਿਲੀ ਤਾਂ ਦੂਸਰੀ ਵਾਰ ਫਿਰ ਬੀਬੀ ਭਾਨੀ ਜੀ ਨੇ ਪ੍ਰਸ਼ਨ ਕੀਤਾ ਕਿ ਹੇ ਪੁੱਤਰ ਜੀ! ਕੀ ਖੱਟੀ ਖੱਟ ਕੇ ਆਏ ਹੋ? ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਬੀਬੀ ਭਾਨੀ ਜੀ ਦੇ ਪ੍ਰਥਾਇ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਨੋਟ :** ਰਹਾਉ ਵਾਲੀ ਪਹਿਲੀ ਪੰਗਤੀ ਤੋਂ ਅਰਥ ਸੁਰੂ ਕਰਨਾ:

**ਮਾਈ; ਖਾਟਿ ਆਇਓ ਘਰਿ, ਪੂਤਾ॥**

ਹੇ (ਮਾਈ) ਮਾਤਾ ਜੀ! ਮੈਂ ਤੁਹਾਡਾ (ਪੂਤਾ) ਪੁੱਤਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੋਂ ਗੁਰਤਾਗੱਦੀ ਪ੍ਰਾਪਤ ਕਰਨ ਰੂਪ ਖੱਟੀ (ਖਾਟਿ) ਖੱਟ ਕੇ ਘਰ ਵਿੱਚ (ਆਇਓ) ਆਇਆ ਹਾਂ।

**ਅਥਵਾ :** ਮੈਂ ਤੁਹਾਡਾ ਪੁੱਤਰ ਇਹ ਖੱਟੀ ਖੱਟ ਕੇ ਘਰ ਆਇਆ ਹਾਂ ਕਿ,

## ਹਰਿ ਧਨੁ ਜਾਪ, ਹਰਿ ਧਨੁ ਤਾਪ; ਹਰਿ ਧਨੁ ਭੋਜਨੁ ਭਾਇਆ॥

ਮੈਨੂੰ ਸਤਿਗੁਰੂ ਸਾਹਿਬ ਜੀ ਤੋਂ (ਹਰਿ) ਹਰੀ ਦਾ ਨਾਮ ਧਨ ਰੂਪ *ਜਾਪ ਤੇ (ਹਰਿ) ਹਰੀ ਪ੍ਰਮੇਸਰ ਦਾ ਨਾਮ

---

* **ਤਿੰਨ ਪ੍ਰਕਾਰ ਦਾ ਜਾਪ :**

੧. ਚਿੱਤ ਦੀ ਇਕਾਗਰਤਾ ਵਾਸਤੇ ਜਾਪ ਕਰਨਾ 'ਸਾਂਤਕੀ' ਜਾਪ ਹੈ।

੨. ਕਾਮਨਾ ਪੂਰੀ ਕਰਨ ਵਾਸਤੇ ਜਾਪ ਕਰਨਾ 'ਰਾਜਸੀ' ਜਾਪ ਹੈ।

੩. ਕਿਸੇ ਨੂੰ ਮਾਰਨ ਵਾਸਤੇ ਜਾਪ ਕਰਨਾ 'ਤਾਮਸੀ' ਜਾਪ ਹੈ।

ਇਸ ਤੋਂ ਇਲਾਵਾ ਵਿਦਵਾਨਾ ਨੇ ਚਾਰ ਪ੍ਰਕਾਰ ਦਾ ਜਾਪ ਹੋਰ ਵੀ ਮੰਨਿਆ ਹੈ।

੧. ਮੱਧਮਾ (ਉਪਾਂਸੂ) ਜਾਪ ੨. ਬੈਖਰੀ ਜਾਪ ੩. ਪਸੰਤੀ ਜਾਪ ੪. ਪਰਾ ਜਾਪ।

ਬੈਖਰੀ ਜਾਪ ਨਾਲੋਂ ਮੱਧਮਾ ਵਿੱਚ ਜਾਪ ਕਰਨ ਦਾ ਸੌ ਗੁਣਾ ਜਿਆਦਾ ਫਲ ਮੰਨਿਆ ਹੈ। ਮੱਧਮਾ ਵਿੱਚ ਜਾਪ ਕਰਨ ਨਾਲੋਂ ਪਸੰਤੀ ਵਿੱਚ ਜਾਪ ਕਰਨ ਦਾ ਸੌ ਗੁਣਾਂ ਜਿਆਦਾ ਫਲ ਮੰਨਿਆ ਹੈ। ਪਸੰਤੀ ਨਾਲੋਂ ਪਰਾ ਬਾਣੀ ਵਿੱਚ ਫੁਰਨੇ ਨਾਲ ਜਿਹੜਾ ਜਾਪ ਹੋਣਾ ਹੈ ਜਾਂ ਜਿਹੜਾ ਅੱਜਪਾ ਜਾਪ ਹੋਣਾ ਹੈ। ਇਸਦਾ ਹਜਾਰਾਂ ਗੁਣਾ ਜਿਆਦਾ ਫਲ ਮੰਨਿਆ ਹੈ। ਮੱਧਮਾ ਦਾ ਉਪਾਂਸੂ ਜਾਪ ਹੈ, ਬੈਖਰੀ ਦਾ ਅੱਖਰਾਂ ਦੇ ਨਾਲ ਜਾਪ ਹੈ, ਪਸੰਤੀ ਦਾ ਧੁਨੀ ਨਾਲ ਜਾਪ ਹੈ, ਪਰਾ ਦਾ ਫੁਰਨੇ ਦੇ ਨਾਲ ਜਾਪ ਹੈ।

ਧਨ ਰੂਪ *ਤਪ ਪ੍ਰਾਪਤ ਹੋਇਆ ਹੈ ਅਤੇ (ਹਰਿ) ਹਰੀ ਪ੍ਰਮੇਸਰ ਦਾ ਨਾਮ ਧਨ ਰੂਪ ਭੋਜਨ ਮੈਨੂੰ (ਭਾਇਆ) ਚੰਗਾ ਲੱਗ ਆਇਆ ਹੈ।

**ਨਿਮਖ ਨ ਬਿਸਰਉ ਮਨ ਤੇ, ਹਰਿ ਹਰਿ; ਸਾਧਸੰਗਤਿ ਮਹਿ ਪਾਇਆ ॥੧॥**

ਹੇ ਮਾਤਾ ਜੀ! ਅਸੀਂ ਸਤਿਗੁਰਾਂ ਪਾਸੋਂ ਇਹ ਦਾਤ ਪ੍ਰਾਪਤ ਕੀਤੀ ਹੈ ਕਿ (ਹਰਿ ਹਰਿ) ਹਰੀ ਪ੍ਰਮੇਸਰ ਦਾ ਨਾਮ ਸਾਡੇ ਮਨ ਵਿੱਚੋਂ ਨਿਮਖ ਮਾਤਰ ਸਮੇਂ ਲਈ ਵੀ ਨਾ (ਬਿਸਰਉ) ਵਿਸਰੇ, ਜੋ ਅਸੀਂ ਸਤਿਗੁਰਾਂ ਦੀ ਸਾਧਸੰਗਤ (ਮਹਿ) ਵਿੱਚ ਮਿਲ ਕੇ (ਪਾਇਆ) ਪ੍ਰਾਪਤ ਕੀਤਾ ਹੈ।

**ਅਥਵਾ :** ਹਰੀ ਪ੍ਰਮੇਸਰ ਦਾ ਨਾਮ ਸਾਡੇ ਮਨ ਵਿਚੋਂ ਕਦੇ ਵੀ ਨਾ ਵਿਸਰੇ ਕਿਉਂਕਿ ਸਾਧਸੰਗਤ ਵਿਚ ਬੈਠਿ ਕੇ ਨਾਮ ਜਪਣੇ ਕਰਕੇ ਹੀ ਅਸੀਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਸੋਂ ਗੁਰਤਾਗੱਦੀ ਨੂੰ ਪ੍ਰਾਪਤ ਕੀਤਾ ਹੈ।

**ਮਾਈ; ਖਾਟਿ ਆਇਓ ਘਰਿ ਪੂਤਾ ॥**

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ (ਮਾਈ) ਮਾਤਾ ਭਾਨੀ ਜੀ! ਮੈਂ ਤੁਹਾਡਾ ਸਪੁੱਤਰ ਗੁਰਤਾਗੱਦੀ ਰੂਪ ਖੱਟੀ **ਵਾ:** **"ਦੋਹਿਤਾ ਬਾਣੀ ਕਾ ਬੋਹਿਥਾ"** ਵਰ ਪ੍ਰਾਪਤ ਕਰਨ ਰੂਪ ਖੱਟੀ ਖੱਟ ਕੇ ਘਰ (ਆਇਓ) ਆਇਆ ਹਾਂ।

**ਅਥਵਾ :** ਵਿਵੇਕ ਤੇ ਸੁਮੱਤੀ ਦਾ ਪੁੱਤਰ 'ਜਗਿਆਸੂ' ਕਹਿੰਦਾ ਹੈ ਕਿ ਹੇ ਮਾਤਾ ਸੁਮੱਤੀ! ਮੈਂ ਸਾਧਸੰਗਤ ਰੂਪ ਘਰ ਵਿਚੋਂ ਅੰਤਹਕਰਨ ਦੀ ਅੰਤਰਮੁਖ ਬਿਰਤੀ ਦੁਆਰਾ ਨਾਮ ਧਨ ਦੀ ਖੱਟੀ-ਖੱਟ ਕੇ ਸਰੂਪ ਰੂਪ ਘਰ ਵਿਚ ਆਇਆ ਹਾਂ। **ਵਾ:** ਭਗਤੀ ਰੂਪ ਖੱਟੀ ਨੂੰ ਖੱਟ ਕੇ ਆਇਆ ਹਾਂ।

**ਹਰਿ ਧਨੁ ਚਲਤੇ, ਹਰਿ ਧਨੁ ਬੈਸੇ; ਹਰਿ ਧਨੁ ਜਾਗਤ ਸੂਤਾ ॥੧॥ ਰਹਾਉ ॥**

ਐਸਾ (ਹਰਿ) ਹਰੀ ਦਾ ਪਵਿੱਤਰ ਨਾਮ ਰੂਪ ਧਨ ਅਸੀਂ ਪ੍ਰਾਪਤ ਕੀਤਾ ਹੈ ਕਿ ਅਸੀਂ (ਚਲਤੇ) ਚਲਦਿਆਂ ਹੋਇਆਂ ਵੀ ਹਰੀ ਦੇ ਨਾਮ ਧਨ ਦਾ ਜਾਪ ਕਰਦੇ ਹਾਂ। (ਬੈਸੇ) ਬੈਠਦਿਆਂ ਹੋਇਆ ਵੀ ਹਰੀ ਦੇ ਨਾਮ ਧਨ ਵਿੱਚ ਜੁੜੇ ਰਹਿੰਦੇ ਹਾਂ। (ਜਾਗਤ) ਜਾਗਦਿਆਂ ਹੋਇਆ ਵੀ ਹਰੀ ਦੇ ਨਾਮ ਧਨ ਦਾ ਜਾਪ ਕਰਦੇ ਹਾਂ ਅਤੇ (ਸੂਤਾ) ਸੁੱਤਿਆਂ ਹੋਇਆਂ ਵੀ ਸਾਨੂੰ ਹਰੀ ਪ੍ਰਮੇਸ਼ਰ ਦਾ ਨਾਮ ਧਨ ਕਦੇ ਵਿਸਰਦਾ ਨਹੀਂ ਹੈ **ਵਾ:** ਸਤਿਗੁਰੂ ਸਾਹਿਬ ਜੀ ਦੀ ਐਸੀ ਬਖਸ਼ਿਸ਼ ਹੋਈ ਹੈ ਕਿ ਗਿਆਨ ਅਵਸਥਾ ਵਿੱਚ ਜਾਗਦਿਆਂ ਹੋਇਆਂ ਤੇ ਨਿਰਵਿਕਲਪ ਸਮਾਧੀ ਵਿੱਚ ਸੁੱਤਿਆਂ ਹੋਇਆਂ ਵੀ ਹਰੀ ਦਾ ਨਾਮ ਧਨ ਸਾਨੂੰ ਭੁੱਲਦਾ ਨਹੀਂ ਹੈ।

## ਸਾਖੀ—ਸੰਤ ਸੁੱਤੇ ਵੀ ਨਾਮ ਜਪਦੇ ਹਨ

ਜਿਵੇਂ ਇਕ ਰਾਜੇ ਨੇ ਸੰਤਾਂ ਦੇ ਪਾਸ ਆ ਕੇ ਪੁੱਛਿਆ ਕਿ ਮਹਾਰਾਜ! ਜਦੋਂ ਸੰਤ ਸੌ ਜਾਂਦੇ ਹਨ, ਉਦੋਂ ਤਾਂ ਮੇਰੀ ਫੌਜ ਵਰਗੇ ਹੁੰਦੇ ਹੋਣੇ ਹਨ ਭਾਵ ਸੁੱਤੇ ਪਿਆਂ ਨੂੰ ਤਾਂ ਕੋਈ ਵੀ ਚਿਤ-ਚੇਤਾ ਨਹੀਂ ਹੁੰਦਾ ਹੋਵੇਗਾ। ਫਿਰ ਜਦੋਂ ਜਾਗਦੇ ਹੋਣਗੇ। ਉਦੋਂ ਹੀ ਭਜਨ ਕਰਦੇ ਹੋਣਗੇ। ਉਸ ਵੇਲੇ ਸੰਤਾਂ ਨੇ ਰਾਜੇ ਨੂੰ ਕਿਹਾ ਕਿ ਹੇ ਰਾਜਨ! ਸਾਡੇ ਨਾਲ ਚੱਲ, ਤੈਨੂੰ ਕੁਝ ਦਿਖਾਉਂਦੇ ਹਾਂ। ਜਿੱਥੇ ਰਾਜੇ ਦੀ ਫੌਜ ਸੁੱਤੀ ਹੋਈ ਸੀ। ਸੰਤਾਂ ਨੇ ਰਾਜੇ ਨੂੰ ਉੱਥੇ ਲਿਆ ਕੇ ਜਦੋਂ ਫੌਜੀਆਂ ਦੇ ਮੁੱਖ

---

* **ਤਿੰਨ ਪ੍ਰਕਾਰ ਦਾ ਤਪ :**

੧. ਜੇਠ ਦੇ ਮਹੀਨੇ ਵਿਚ ਚਾਰ ਧੂਣੀਆਂ ਲਾ ਕੇ ਪੰਜਵੇਂ ਸੂਰਜ ਦੀ ਤਪਸ਼ ਹੇਠਾਂ ਬੈਠਣਾ, ਵਰਤ ਰੱਖਣੇ, ਜਲਧਾਰੇ ਕਰਨੇ ਆਦਿ। ਇਹ 'ਤਾਂਮਸੀ' ਤਾਪ ਹੈ। ਇਸਦਾ ਵਾਕ ਸਿੱਧੀ ਆਦਿਕ ਫਲ ਤਾਂ ਥੋੜਾ ਹੀ ਹੈ, ਪਰ ਇਸਦੇ ਕਰਨ ਕਰਕੇ ਚਿੱਤ ਵਿਚ ਸ਼ਾਂਤੀ ਨਹੀਂ ਆਉਂਦੀ।

੨. ਇੰਦਰੀਆਂ ਦਾ ਦਮਨ ਕਰਨਾ 'ਰਾਜਸੀ' ਤਪ ਹੈ।

੩. ਚਿੱਤ ਨੂੰ ਕਥਾ-ਕੀਰਤਨ ਵਿਚ ਜੋੜਨਾ 'ਸ਼ਾਂਤਕੀ' ਤਪ ਹੈ।

ਤੇ ਪਾਣੀ ਛਿੜਕਿਆ ਤਾਂ ਫੌਜੀ ਉਠਦਿਆਂ ਸਾਰ ਹੀ ਆਪੋ-ਆਪਣੇ ਸ਼ਸ਼ਤਰ ਸੰਭਾਲਣ ਵਿੱਚ ਵਿਅਸਥ ਹੋ ਗਏ ਤੇ ਉੱਚੀ-ਉੱਚੀ ਮਾਰਲੋ-ਮਾਰਲੋ ਕਹਿਣ ਲੱਗ ਪਏ। ਤਾਂ ਸੰਤ ਰਾਜੇ ਨੂੰ ਕਹਿਣ ਲੱਗੇ ਕਿ ਹੇ ਰਾਜਨ! ਦੇਖ ਤੇਰੀ ਫੌਜ ਤਾਂ ਸੁੱਤੀ ਹੋਈ ਵੀ ਜੰਗ ਕਰਦੀ ਪਈ ਹੈ। ਫਿਰ ਜਿੱਥੇ ਸੰਤ ਬਿਰਾਜੇ ਹੋਏ ਸਨ। ਉੱਥੇ ਆ ਕੇ ਜਲ ਛਿੜਕਿਆ ਤਾਂ ਜਲ ਛਿੜਕਦਿਆਂ ਸਾਰ ਹੀ ਸੰਤ ਸਤਿਨਾਮ ਵਾਹਿਗੁਰੂ ਕਹਿ ਕੇ ਬੈਠ ਗਏ। **ਵਾ:** ਇਸ ਪ੍ਰਕਾਰ ਸੰਤ ਜਨ ਜਾਗਰਤ ਅਵਸਥਾ ਵਿੱਚ ਵੀ ਅਤੇ ਸੁੱਤੇ ਹੋਇਆਂ ਸੁਪਨ ਅਵਸਥਾ ਵਿੱਚ ਵੀ ਪ੍ਰਮੇਸ਼ਰ ਦਾ ਜਪ ਕਰਦੇ ਰਹਿੰਦੇ ਹਨ।

**ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ ॥**

**ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥** *(ਅੰਗ : ੧੩੬੭)*

**ਨੋਟ :** ਜਦੋਂ ਆਪਾਂ ਸਾਰਿਆਂ ਨੂੰ ਨੀਂਦ ਆਉਂਦੀ ਹੈ ਤਾਂ ਆਪਣੀ ਬਿਰਤੀ ਤਮੋਗੁਣ ਵਿੱਚ ਲੀਨ ਹੁੰਦੀ ਹੈ, ਪਰ ਜਦੋਂ ਮਹਾਤਮਾਂ ਜਨ ਸੌਂਦੇ ਹਨ ਤਾਂ ਉਹਨਾਂ ਦੀ ਬਿਰਤੀ ਸਤੋਗੁਣ ਵਿੱਚ ਲੀਨ ਹੁੰਦੀ ਹੈ। ਜਿਵੇਂ ਕ੍ਰਿਸ਼ਨ ਜੀ ਨੇ ਵੀ ਕਿਹਾ ਹੈ ਕਿ **"ਸਤੋ ਸੰਜਾਯਤੇ ਗਿਆਨਾ"** ਜਿੰਨ੍ਹਾਂ ਦੇ ਅੰਦਰ ਸਤੋਗੁਨ ਦਾ ਸੰਜੁਗਤ ਹੋਵੇ, ਉਹਨਾਂ ਨੂੰ ਗਿਆਨ ਪੈਦਾ ਹੁੰਦਾ ਹੈ। ਇਉਂ ਉਹਨਾਂ ਸੰਤਾਂ ਮਹਾਤਮਾਂ ਦੀ ਬਿਰਤੀ ਸਤੋਗੁਣ ਵਿੱਚ ਲੀਨ ਹੋਣ ਕਰਕੇ ਉਹਨਾਂ ਨੂੰ ਸਖੋਪਤ ਅਵਸਥਾ ਵਿੱਚ ਵੀ ਸਰੂਪ ਦਾ ਗਿਆਨ ਰਹਿੰਦਾ ਹੈ। ਇਸ ਲਈ ਸੰਤਾਂ-ਮਹਾਤਮਾਂ ਦਾ ਸੁੱਤੇ ਹੋਇਆਂ ਦਾ ਵੀ, ਮਨੁਮੁੱਖਾ ਨਾਲੋਂ, ਦੁਨਿਆਵੀ ਲੋਕਾਂ ਨਾਲੋਂ ਫਰਕ ਹੁੰਦਾ ਹੈ।

## ਹਰਿ ਧਨੁ ਇਸਨਾਨੁ, ਹਰਿ ਧਨੁ ਗਿਆਨੁ; ਹਰਿ ਸੰਗਿ ਲਾਇ ਧਿਆਨਾ ॥

(ਹਰਿ) ਹਰੀ ਦਾ ਨਾਮ ਧਨ ਹੀ ਸਾਡਾ ਤੀਰਥਾਂ ਦਾ ਇਸਨਾਨ ਹੈ। ਹਰੀ ਦਾ ਨਾਮ ਧਨ ਹੀ ਸਾਡਾ ਸਰੂਪ ਦਾ ਗਿਆਨ ਹੈ ਅਤੇ ਅਸੀਂ ਹਰੀ ਨੂੰ ਵਿਆਪਕ ਰੂਪ ਜਾਣ ਕੇ ਉਸਦੇ (ਸੰਗਿ) ਨਾਲ (ਧਿਆਨਾ) ਧਿਆਨ (ਲਾਇ) ਲਾਉਣਾ ਕੀਤਾ ਹੈ।

## ਹਰਿ ਧਨੁ ਤੁਲਹਾ, ਹਰਿ ਧਨੁ ਬੇੜੀ; ਹਰਿ ਹਰਿ ਤਾਰਿ ਪਰਾਨਾ ॥੨॥

ਸਾਡੇ ਲਈ ਤਾਂ (ਹਰਿ) ਹਰੀ ਪ੍ਰਮੇਸਰ ਦਾ ਨਾਮ ਧਨ ਹੀ ਰਾਗ-ਦ੍ਵੈਖ ਰੂਪ, ਸੰਕਲਪ-ਵਿਕਲਪ ਰੂਪ ਨਾਲਿਆਂ ਤੋਂ ਪਾਰ ਹੋਣ ਵਾਸਤੇ ਤੁਲਹਾ ਹੈ ਅਤੇ (ਹਰਿ) ਹਰੀ ਦਾ ਨਾਮ ਧਨ ਹੀ ਆਸਾ ਰੂਪ ਨਦੀ ਤੋਂ ਪਾਰ ਹੋਣ ਵਾਸਤੇ ਬੇੜੀ ਹੈ। ਫਿਰ ਅਸੀਂ (ਹਰਿ ਹਰਿ) ਹਰੀ ਅਕਾਲ ਪੁਰਖ ਦੇ ਨਾਮ ਨੂੰ ਹੀ ਸੰਸਾਰ ਰੂਪ ਸਮੁੰਦਰ ਤੋਂ (ਤਾਰਿ) ਤਾਰਨ ਵਾਸਤੇ (ਤਾਰਿ) ਜਹਾਜ ਦੀ ਨਿਆਈਂ (ਪਰਾਨਾ) ਪਛਾਣਿਆ ਹੈ। **ਵਾ:** ਅਸੀਂ ਹਰੀ ਪ੍ਰਮੇਸਰ ਦੇ ਪਾਸੋਂ ਨਾਮ ਰੂਪ ਜਹਾਜ (ਪਰਾਨਾ) ਪ੍ਰਾਪਤ ਕੀਤਾ ਹੈ।

## ਅੰਗ ੪੯੬

## ਹਰਿ ਧਨ ਮੇਰੀ ਚਿੰਤ ਵਿਸਾਰੀ; ਹਰਿ ਧਨਿ ਲਾਹਿਆ ਧੋਖਾ ॥

(ਹਰਿ) ਹਰੀ ਦੇ ਨਾਮ ਰੂਪ ਧਨ ਨੇ (ਮੇਰੀ) ਸਾਡੀ ਸਾਰੀ (ਚਿੰਤ) ਚਿੰਤਾ (ਵਿਸਾਰੀ) ਭੁੱਲਾ ਦਿੱਤੀ ਹੈ ਅਤੇ ਹਰੀ ਦੇ ਨਾਮ ਧਨ ਨੇ ਸਾਡਾ ਪ੍ਰਮਾਣਗਤ, ਪ੍ਰਮੇਯਗਤ, ਵਿਪਰਜੈ ਆਦਿਕ ਸਾਰਾ (ਧੋਖਾ) ਸੰਸਾ (ਲਾਹਿਆ) ਲਾਹ ਦਿੱਤਾ ਹੈ।

## ਹਰਿ ਧਨ ਤੇ ਮੈ ਨਵ ਨਿਧਿ ਪਾਈ; ਹਾਥਿ ਚਰਿਓ ਹਰਿ ਥੋਕਾ ॥੩॥

(ਹਰਿ) ਹਰੀ ਦੇ ਨਾਮ ਧਨ (ਤੇ) ਕਰਕੇ (ਮੈ) ਅਸੀਂ (ਨਵ ਨਿਧਿ) ਨੌਂ ਨਿਧੀਆਂ **ਵਾ:** ਨਵਧਾ ਭਗਤੀ ਰੂਪ ਨੌਂ ਨਿਧੀਆਂ (ਪਾਈ) ਪਾ ਲਈਆਂ ਹਨ। **ਵਾ:** (ਨਵ) ਨੌਂ ਗੋਲਕਾਂ ਦੇ (ਨਿਧਿ) ਅਧਾਰ ਰੂਪ ਪ੍ਰਮੇਸ਼ਰ ਦੀ

ਭਗਤੀ ਪਾਈ ਹੈ। **ਵਾ:** ਜੋ ਨੌ ਗੋਲਕਾਂ ਦਾ (ਨਿਧਿ) ਆਸਰਾ ਰੂਪ ਬ੍ਰਹਮ ਹੈ, ਉਸ ਦੀ ਬ੍ਰਹਮ ਵਿਦਿਆ ਰੂਪ ਭਗਤੀ (ਪਾਈ) ਪਾਉਣਾਂ ਕੀਤੀ ਹੈ। ਤੇ ਸਾਡੇ ਮਨ ਰੂਪ (ਹਾਥਿ) ਹੱਥ ਵਿੱਚ ਹਰੀ ਦਾ ਨਾਮ ਰੂਪ (ਥੋਕਾ) ਪਦਾਰਥ (ਚਰਿਓ) ਚੜ੍ਹ ਗਿਆ ਹੈ ਭਾਵ ਸਾਖਿਆਤ ਹੋ ਗਿਆ ਹੈ। **ਵਾ:** ਸਾਨੂੰ ਹਰੀ ਦਾ ਨਾਮ ਪਦਾਰਥ (ਥੋਕਾ) ਇਕੱਤਰ ਪ੍ਰਾਪਤ ਹੋ ਗਿਆ ਹੈ **ਵਾ:** ਗਿਆਨ, ਸਿਮਰਨ, ਭਗਤੀ, ਬ੍ਰਹਮ ਵਿੱਦਿਆ ਦੀਆਂ (ਥੋਕਾ) ਗੰਢਾਂ ਵਾਲਾ ਹਰੀ ਦਾ ਨਾਮ ਪਦਾਰਥ ਮਨ ਰੂਪ ਹੱਥ ਵਿਚ ਪ੍ਰਾਪਤ ਹੋ ਗਿਆ ਹੈ।

**ਖਾਵਹੁ ਖਰਚਹੁ ਤੋਟਿ ਨ ਆਵੈ; ਹਲਤ ਪਲਤ ਕੈ ਸੰਗੇ ॥**

ਇਸ ਨਾਮ ਧਨ ਨੂੰ ਅਸੀਂ ਆਪ (ਖਾਵਹੁ) ਖਾਂਦੇ ਭਾਵ ਧਾਰਨ ਕਰਦੇ ਹਾਂ, ਹੋਰਨਾਂ ਆਮ-ਖਾਸ ਦੇ ਤਾਈਂ, ਸੰਬੰਧੀਆਂ ਦੇ ਤਾਈਂ, ਉਪਦੇਸ਼ ਦੇਣ ਰੂਪ ਖਰਚਦੇ ਹਾਂ। **ਵਾ:** ਇਸ ਨਾਮ ਧਨ ਨੂੰ ਆਪ (ਖਾਵਹੁ) ਖਾਣ ਭਾਵ ਧਾਰਨ ਕਰਨ ਨਾਲ ਤੇ ਹੋਰਨਾਂ ਨੂੰ ਉਪਦੇਸ਼ ਦੇਣ ਰੂਪ ਖਰਚਣ ਨਾਲ ਵੀ ਇਸ ਵਿਚ ਕੋਈ (ਤੋਟਿ) ਘਾਟਾ ਨਹੀਂ (ਆਵੈ) ਆਉਂਦਾ। ਫਿਰ ਇਹ (ਹਲਤ) ਇਸ ਲੋਕ ਵਿਚ ਵੀ ਤੇ (ਪਲਤ) ਪ੍ਰਲੋਕ ਵਿਚ ਵੀ ਜੀਵ (ਕੈ) ਦੇ (ਸੰਗੇ) ਨਾਲ ਹੀ ਰਹਿੰਦਾ ਹੈ। **ਵਾ:** ਲੋਕ-ਪ੍ਰਲੋਕ ਵਿਚ ਸੰਗੀ ਹੋ ਕੇ ਸਹਾਇਤਾ ਕਰਦਾ ਹੈ।

**ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ; ਇਹੁ ਮਨੁ ਹਰਿ ਰੰਗਿ ਰੰਗੇ ॥੪॥੨॥੩॥**

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਇਹ ਨਾਮ ਧਨ ਦਾ, ਭਾਉ ਭਗਤੀ ਦਾ ਖਜ਼ਾਨਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਡੇ ਅੰਤਹਕਰਨ ਰੂਪ ਗੱਡੇ ਵਿੱਚ (ਲਾਦਿ) ਲੱਦ ਕਰਕੇ ਸਾਡੇ (ਕਉ) ਤਾਈਂ (ਦੀਆ) ਦੇਣਾ ਕੀਤਾ ਹੈ, ਬਖਸ਼ਣਾ ਕੀਤਾ ਹੈ। ਜਿਸ ਕਰਕੇ ਸਾਡਾ ਇਹ ਮਨ ਪ੍ਰਮੇਸ਼ਰ ਦੇ ਨਾਮ ਰੰਗ ਵਿੱਚ (ਰੰਗੇ) ਰੰਗਿਆ ਗਿਆ ਹੈ। **ਵਾ:** (ਰੰਗਿ) ਪ੍ਰੇਮ ਵਿਚ ਰੰਗਿਆ ਗਿਆ ਹੈ।

## ਗੂਜਰੀ ਮਹਲਾ ੫ ॥

**ਪਹਿਲੀ ਉਥਾਨਕਾ :**

ਜਦੋਂ ਮਾਤਾ ਭਾਨੀ ਜੀ ਨੇ ਸੁਣਿਆ ਕਿ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਤੀਸਰੇ ਪਾਤਸ਼ਾਹ ਪਾਸੋਂ ਨਾਮ ਧਨ ਪ੍ਰਾਪਤ ਕਰਕੇ ਆਏ ਹਨ ਤਾਂ ਉਸ ਵੇਲੇ ਮਾਤਾ ਜੀ ਨੇ ਪ੍ਰਸੰਨ ਹੋ ਕੇ ਗੁਰੂ ਸਾਹਿਬ ਜੀ ਨੂੰ ਜੋ ਅਸੀਸ ਦਿੱਤੀ। ਉਹਨਾਂ ਬਚਨਾਂ ਨੂੰ ਸਤਿਗੁਰੂ ਸਾਹਿਬ ਜੀ ਇਸ ਪਾਵਨ ਸ਼ਬਦ ਦੁਆਰਾ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਜਦੋਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਚੌਥੇ ਪਾਤਸ਼ਾਹ ਜੀ ਦਾ ਬਚਨ ਮੰਨ ਕੇ ਲਾਹੌਰ ਨੂੰ ਗਏ। ਉਦੋਂ ਮਾਤਾ ਭਾਨੀ ਜੀ ਨੂੰ ਨਮਸਕਾਰ ਕਰਨ ਗਏ ਤਾਂ ਮਾਤਾ ਜੀ ਨੇ ਅਸ਼ੀਰਵਾਦ ਦਿੱਤਾ ਸੀ। ਉਸ ਵਕਤ ਸਤਿਗੁਰਾਂ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਤੀਸਰੀ ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਸੋਂ ਗੁਰਤਾਗੱਦੀ ਦੀ ਦਾਤ ਪ੍ਰਾਪਤ ਕਰਕੇ ਘਰ ਆਏ ਤਾਂ ਉਸ ਵਕਤ ਮਾਤਾ ਭਾਨੀ ਜੀ ਨੇ ਸਤਿਗੁਰਾਂ ਨੂੰ ਜੋ ਅਸੀਸ ਬਖਸ਼ਿਸ਼ ਕੀਤੀ ਸੀ, ਉਸ ਅਸੀਸ ਨੂੰ ਹਜ਼ੂਰ ਸ਼ਬਦ ਰੂਪ ਕਰਕੇ ਉਚਾਰਨ ਕਰ ਰਹੇ ਹਨ।

**ਚੌਥੀ ਉਥਾਨਕਾ :**

ਜਿਸ ਵਕਤ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਅਨੰਦ ਕਾਰਜ ਕਰਵਾਉਣ ਵਾਸਤੇ ਜੰਞ

ਚੜ੍ਹਨ ਲੱਗੇ ਤਾਂ ਪਹਿਲਾਂ ਮਾਤਾ ਭਾਨੀ ਜੀ ਦੇ ਪਾਸ ਨਮਸਕਾਰ ਕਰਨ ਲਈ ਆਏ। ਉਸ ਵਕਤ ਮਾਤਾ ਭਾਨੀ ਜੀ ਨੇ ਜੋ ਅਸੀਸ ਬਖਸ਼ਿਸ਼ ਕੀਤੀ ਉਸ ਅਸੀਸ ਨੂੰ ਸਤਿਗੁਰੂ ਸਾਹਿਬ ਜੀ ਸ਼ਬਦ ਰੂਪ ਕਰਕੇ ਉਚਾਰਨ ਕਰ ਰਹੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ :** ਇਸ ਸ਼ਬਦ ਦੇ ਅਰਥ ਰਹਾਉ ਵਾਲੀ ਪੰਗਤੀ ਤੋਂ ਅਰੰਭ ਹੋਣਗੇ।

**ਪੂਤਾ; ਮਾਤਾ ਕੀ, ਆਸੀਸ ॥**

ਮਾਤਾ ਭਾਨੀ ਜੀ ਕਹਿੰਦੇ ਹਨ ਕਿ ਹੇ (ਪੂਤਾ) ਪੁੱਤਰ ! ਤੇਰੀ ਮਾਤਾ (ਕੀ) ਦੀ ਭਾਵ ਸਾਡੀ ਤਹਾਨੂੰ ਅਸੀਸ ਹੈ ਅਰਥਾਤ ਅਸੀਂ ਤਹਾਨੂੰ ਅਸ਼ੀਰਵਾਦ ਦਿੰਦੇ ਹਾਂ।

## ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ; ਪਿਤਰੀ ਹੋਇ ਉਧਾਰੋ ॥

ਜਿਸ ਦੇ (ਸਿਮਰਤ) ਸਿਮਰਨ ਕਰਨੇ ਕਰਕੇ "**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥**" ਆਦਿਕ (ਸਭਿ) ਸਾਰੇ (ਕਿਲਵਿਖ) ਪਾਪ (ਨਾਸਹਿ) ਨਾਸ਼ ਹੋ ਜਾਂਦੇ ਹਨ ਅਤੇ ਆਪਣੇ (ਪਿਤਰੀ) ਪਿੱਤਰਾਂ ਦੀਆਂ ਕੁਲਾਂ ਦਾ ਵੀ (ਉਧਾਰੋ) ਉਧਾਰ (ਹੋਇ) ਹੋ ਜਾਂਦਾ ਹੈ। **ਵਾ:** ਆਪਣੀਆਂ ਕੁਲਾਂ ਦਾ ਵੀ ਉਧਾਰ ਹੋ ਜਾਂਦਾ ਹੈ।

## ਸੋ ਹਰਿ ਹਰਿ ਤੁਮ ਸਦ ਹੀ ਜਾਪਹੁ; ਜਾ ਕਾ ਅੰਤੁ ਨ ਪਾਰੋ ॥੧॥

(ਸੋ) ਉਹ ਸਾਰਿਆ ਨੂੰ (ਹਰਿ) ਹਰੇ-ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸ਼ਰ ਦੇ ਨਾਮ ਨੂੰ (ਤੁਮ) ਤੁਸੀਂ ਸਦਾ ਵਾਸਤੇ (ਜਾਪਹੁ) ਜਪਣਾ ਕਰੋ। (ਜਾ ਕਾ) ਜਿਸ ਅਕਾਲ ਪੁਰਖ ਦੇ (ਪਾਰੋ) ਪਾਰਾਵਾਰ ਦਾ ਅੰਤ ਨਹੀਂ ਪਾਇਆ ਜਾਂਦਾ।

## ਪੂਤਾ; ਮਾਤਾ ਕੀ, ਆਸੀਸ ॥

ਹੇ (ਪੂਤਾ) ਪੁੱਤਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ! ਤੇਰੀ ਮਾਤਾ (ਕੀ) ਦੀ ਭਾਵ ਸਾਡੀ ਤਹਾਨੂੰ ਅਸੀਸ ਹੈ।

**ਅਥਵਾ :** ਸੁਮੱਤੀ ਰੂਪ ਮਾਤਾ ਕਹਿੰਦੀ ਹੈ ਕਿ ਹੇ ਜਗਿਆਸੂ ਰੂਪ ਪੁੱਤਰ ! ਸਾਡੀ ਇਹ ਅਸੀਸ ਹੈ ਕਿ,

## ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ;<br>ਸਦਾ ਭਜਹੁ ਜਗਦੀਸ ॥੧॥ ਰਹਾਉ ॥

(ਤੁਮ੍ ਕਉ) ਤੁਹਾਨੂੰ (ਹਰਿ ਹਰਿ) ਹਰੀ ਪ੍ਰਮੇਸਰ ਦਾ ਨਾਮ ਇਕ ਨਿਮਖ ਮਾਤਰ ਭਾਵ ਅੱਖ ਦੇ ਖੋਲਣ-ਮੀਚਣ ਜਿੰਨੇ ਸਮੇਂ ਲਈ ਵੀ ਨਾ (ਬਿਸਰਉ) ਭੁੱਲੇ। ਤੁਸੀਂ ਸਦਾ ਹੀ (ਜਗਦ+ਈਸ) (ਜਗਦ) ਜਗਤ ਦੇ (ਈਸ) ਈਸ਼ਰ ਭਾਵ ਪ੍ਰਮੇਸ਼ਰ ਦਾ (ਭਜਹੁ) ਭਜਨ ਕਰਦੇ ਰਹੋ।

## ਸਤਿਗੁਰੁ ਤੁਮ੍ ਕਉ ਹੋਇ ਦਇਆਲਾ; ਸੰਤਸੰਗਿ ਤੇਰੀ ਪ੍ਰੀਤਿ ॥

ਤੁਹਾਡੇ ਪਿਤਾ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ (ਤਮ੍ ਕਉ) ਤੁਹਾਡੇ 'ਤੇ (ਦਇਆਲਾ) ਦਿਆਲੂ (ਹੋਇ) ਹੋਣ ਅਤੇ ਜੋ (ਤੇਰੀ) ਤੁਹਾਡੀ (ਸੰਤ +ਸੰਗਿ) ਸੰਤਾਂ ਦੀ ਸੰਗਤ ਨਾਲ **ਵਾ:** ਬਾਬਾ ਬੁੱਢਾ ਜੀ ਆਦਿਕ (ਸੰਤ) ਸੰਤਾਂ, ਭਗਤਾਂ ਦੇ (ਸੰਗਿ) ਨਾਲ ਪ੍ਰੀਤੀ ਹੈ। ਉਹ ਸਦਾ ਹੀ ਬਣੀ ਰਹੇ।

## ਕਾਪੜੁ ਪਤਿ ਪਰਮੇਸਰੁ ਰਾਖੀ; ਭੋਜਨੁ ਕੀਰਤਨੁ ਨੀਤਿ ॥੨॥

ਉਹ ਪ੍ਰਮੇਸ਼ਰ ਤੁਹਾਡਾ (ਪਤਿ) ਪ੍ਰਤਿਸ਼ਟਾ ਭਾਵ ਇੱਜਤ ਰੂਪ ਕਪੜਾ ਸਦਾ ਹੀ ਬਣਾਈ (ਰਾਖੀ) ਰੱਖੇ ਅਤੇ ਤੁਸੀਂ (ਨੀਤਿ) ਨਿਤਾਪ੍ਰਤੀ ਕੀਰਤਨ ਕਰਨ ਰੂਪ ਭੋਜਨ ਛੱਕਦੇ ਰਹੋ।

**ਅਥਵਾ :** ਜੋ ਪ੍ਰਮੇਸਰ ਨੇ (ਪਤਿ) ਇੱਜਤ ਰੱਖ ਲਈ ਹੈ ਕਿ ਗੁਰਤਾ ਗੱਦੀ ਘਰ ਵਿਚ ਹੀ ਰਹਿ ਗਈ ਹੈ, ਇਹ ਤੁਹਾਨੂੰ (ਕਾਪੜੁ) ਕੱਪੜਾ ਭਾਵ ਸਿਰੋਪਾਉ ਪਹਿਨਾਇਆ ਹੈ। **ਵਾ:** ਇਹ ਪ੍ਰਮੇਸਰ ਨੇ ਤੁਹਾਨੂੰ ਪ੍ਰੇਮ ਰੂਪ ਸਿਰੋਪਾਉ ਪਹਿਨਾਇਆ ਹੈ ਅਤੇ ਜੋ ਨਿਤਾਪ੍ਰਤੀ ਕੀਰਤਨ ਕਰਨਾ ਹੈ ਇਹੀ ਤੁਹਾਨੂੰ ਭੋਜਨ ਪ੍ਰਾਪਤ ਹੋਇਆ ਹੈ।

**ਨੋਟ :** ਬਾਬਾ ਸ਼ਾਮ ਸਿੰਘ ਜੀ ੭੦ ਸਾਲ ਦਰਬਾਰ ਸਾਹਿਬ ਵਿੱਚ ਕੀਰਤਨ ਕਰਦੇ ਰਹੇ ਹਨ। ਸੰਤ ਬਾਬਾ ਅਤਰ ਸਿੰਘ ਜੀ ਮਸਤੂਆਨੇ ਵਾਲੇ ਵੀ ਆਪਣੇ ਜੀਵਨ ਕਾਲ ਵਿੱਚ ੩੫ ਸਾਲ ਰੋਜਾਨਾ ਦੋ ਵਕਤ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕਰਿਆ ਕਰਦੇ ਸਨ।

## ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ; ਹਰਿ ਸਿਮਰਤ ਅਨਦ ਅਨੰਤਾ ॥

ਤੁਸੀਂ ਅੰਮ੍ਰਿਤ ਨਾਮ ਨੂੰ (ਪੀਵਹੁ) ਪੀਣਾ ਕਰੋ ਅਤੇ ਪ੍ਰਮੇਸਰ ਵਿਚ ਅਭੇਦ ਹੋ ਕੇ (ਸਦਾ ਚਿਰੁ ਜੀਵਹੁ) ਸਦਾ ਹੀ ਚਿਰਜੀਵੀ ਹੋਣਾ ਕਰੋ **ਵਾ:** ਚਿਰਜੀਵੀ ਪ੍ਰਮੇਸ਼ਰ ਵਿਚ ਮਿਲ ਕੇ ਉਸ ਦਾ ਹੀ ਰੂਪ ਹੋਵੋ। ਫਿਰ (ਅਨੰਤਾ) ਅੰਤ ਤੋਂ ਰਹਿਤ (ਹਰਿ) ਹਰੀ ਪ੍ਰਮੇਸ਼ਰ ਦਾ (ਸਿਮਰਤ) ਸਿਮਰਨ ਕਰਨੇ ਕਰਕੇ ਤੁਹਾਡੇ ਤਾਈਂ (ਅਨੰਤਾ) ਅੰਤ ਤੋਂ ਰਹਿਤ ਬੇਅੰਤ (ਅਨਦ) ਅਨੰਦ ਪ੍ਰਾਪਤ ਹੋਵੇ।

## ਰੰਗ ਤਮਾਸਾ ਪੂਰਨ ਆਸਾ; ਕਬਹਿ ਨ ਬਿਆਪੈ ਚਿੰਤਾ ॥੩॥

ਦੁਨੀਆਂ ਦੇ ਰੰਗ-ਢੰਗ ਅਤੇ (ਤਮਾਸਾ) ਤਮਾਸ਼ੇ ਦੇਖਣ ਵੱਲੋਂ ਤੁਹਾਡੀ ਆਸਾ ਪੂਰਨ ਹੋ ਗਈ ਹੈ। ਭਾਵ ਹੁਣ ਤੁਹਾਨੂੰ ਦੁਨੀਆਂ ਦੇ ਰੰਗ ਤਮਾਸ਼ੇ ਦੇਖਣ ਦੀ ਕੋਈ ਲੋੜ ਨਹੀਂ ਹੈ। **ਵਾ:** ਜੋ ਪ੍ਰਮੇਸ਼ਰ ਨੇ ਅਨੇਕਾਂ ਪ੍ਰਕਾਰ ਦੇ ਰੰਗਾਂ ਦਾ ਸੰਸਾਰ ਰੂਪ ਤਮਾਸ਼ਾ ਬਣਾਇਆ ਹੋਇਆ ਹੈ। ਇਸ ਵਿਚ ਪਰਚਣ ਵੱਲੋਂ ਤੁਹਾਡੀ ਆਸਾ ਪੂਰਨ ਹੋ ਗਈ ਹੈ। **ਵਾ:** ਇਹ ਸੰਸਾਰ ਜਿਸ (ਰੰਗ) ਅਨੰਦ ਸਰੂਪ ਪੂਰਨ ਪ੍ਰਮੇਸ਼ਰ ਦਾ ਤਮਾਸ਼ਾ ਹੈ, ਉਸਨੇ ਤੁਹਾਡੀ ਆਸਾ (ਪੂਰਨ) ਪੂਰੀ ਕਰ ਦਿੱਤੀ ਹੈ। ਹੁਣ ਤੁਹਾਨੂੰ ਕਦੇ ਵੀ ਕਿਸੇ ਪ੍ਰਕਾਰ ਦਾ ਕੋਈ (ਚਿੰਤਾ) ਫਿਕਰ ਨਹੀਂ (ਬਿਆਪੈ) ਵਿਆਪੇਗਾ, ਭਾਵ ਕੋਈ ਫਿਕਰ ਨਹੀਂ ਲੱਗੇਗਾ।

**ਅਥਵਾ :** ਜੋ ਸੰਸਾਰ ਦੇ (ਰੰਗ) ਅਨੰਦ ਹਨ ਜਿਸਨੇ ਇੰਨ੍ਹਾਂ ਨੂੰ ਤਮਾਸਾ ਰੂਪ ਝੂਠਾ ਜਾਣ ਲਿਆ ਹੈ, ਉਸ ਦੀਆਂ ਸਾਰੀਆਂ ਆਸਾ ਪੂਰਨ ਹੋ ਗਈਆਂ ਹਨ। ਫਿਰ ਉਸਨੂੰ ਕਦੇ ਵੀ ਚਿੰਤਾ ਨਹੀਂ ਵਿਆਪਦੀ। ਜਿਵੇਂ ਪੰਚਮ ਪਾਤਸ਼ਾਹ ਜੀ ਤੱਤੀਆਂ ਲੋਹਾਂ ਉੱਪਰ ਬੈਠ ਕੇ ਵੀ ਪ੍ਰਸੰਨ ਰਹੇ ਹਨ ਕਿਸੇ ਪ੍ਰਕਾਰ ਵੀ ਕੋਈ ਚਿੰਤਾ ਨਹੀਂ ਵਿਆਪੀ।

## ਭਵਰੁ ਤੁਮਾਰਾ ਇਹੁ ਮਨੁ ਹੋਵਉ; ਹਰਿ ਚਰਣਾ ਹੋਹੁ ਕਉਲਾ ॥

ਮਾਤਾ ਭਾਨੀ ਜੀ ਕਹਿੰਦੇ ਹਨ ਕਿ (ਤੁਮਾਰਾ) ਤੁਹਾਡਾ ਇਹ ਮਨ (ਭਵਰੁ) ਭਉਰੇ ਦੀ ਨਿਆਈਂ (ਹੋਵਉ) ਹੋ ਜਾਵੇ ਤੇ (ਹਰਿ) ਹਰੀ ਅਕਾਲ ਪੁਰਖ ਦੇ ਚਰਨ (ਕਉਲਾ) ਕੰਵਲ ਦੀ ਨਿਆਈ (ਹੋਹੁ) ਜਾਣ।
ਇਥੋਂ ਤੱਕ ਮਾਤਾ ਭਾਨੀ ਜੀ ਨੇ ਸਤਿਗੁਰਾਂ ਨੂੰ ਵਰ ਦਿੱਤੇ ਹਨ, ਅੱਗੇ ਹਜ਼ੂਰ ਆਪਣੇ ਵਲੋਂ ਕਹਿੰਦੇ ਹਨ।

## ਨਾਨਕ ਦਾਸੁ ਉਨ ਸੰਗਿ ਲਪਟਾਇਓ;
## ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥੪॥੩॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਦਾਸਾਂ ਵਾਲਾ ਸੁਭਾਅ ਧਾਰ ਕੇ ਉਹਨਾਂ ਸਤਿਗੁਰਾਂ ਦੇ ਨਾਲ ਉਸੇ ਪ੍ਰਕਾਰ ਹੀ (ਲਪਟਾਇਓ) ਲਪਟ ਗਏ ਹਾਂ, ਮਿਲ ਗਏ ਹਾਂ। (ਜਿਉ) ਜਿਸ ਪ੍ਰਕਾਰ (ਚਾਤ੍ਰਿਕੁ)

ਬਬੀਹਾ (ਬੂੰਦਹਿ) ਸੁਆਂਤੀ ਬੂੰਦ ਵਿੱਚ (ਮਉਲਾ) ਪ੍ਰਸੰਨ ਹੋ ਕੇ ਮਿਲਦਾ ਹੈ। **ਵਾ:** (ਜਿਉ) ਜਿਵੇਂ ਬਬੀਹਾ ਸੁਆਂਤੀ ਬੂੰਦ ਦੇ ਮਿਲਣੇ ਕਰਕੇ (ਮਉਲਾ) ਪ੍ਰਫੁਲਿਤ ਹੋ ਜਾਂਦਾ ਹੈ। ਤਿਵੇਂ ਹੀ ਸਾਡਾ ਚਿੱਤ ਰੂਪ ਬਬੀਹਾ ਸਤਿਗੁਰੂ ਰੂਪ (ਬੂੰਦਹਿ) ਸੁਆਂਤੀ ਬੂੰਦ ਦੇ ਨਾਲ ਮਿਲ ਕਰਕੇ **ਵਾ:** ਅਭੇਦ ਨਿਸਚੇ ਰੂਪ ਸ੍ਵਾਂਤੀ ਬੂੰਦ ਦੇ ਨਾਲ ਮਿਲਣੇ ਕਰਕੇ (ਮਉਲਾ) ਪ੍ਰਫੁਲਿਤ ਹੋ ਗਿਆ ਹੈ।

## ਗੂਜਰੀ ਮਹਲਾ ੫ ॥

ਇਸ ਸ਼ਬਦ ਵਿਚ ਦੱਸਦੇ ਹਨ ਕਿ ਜੀਵ ਦੀ ਚਤੁਰਾਈ ਕਿਸੇ ਕੰਮ ਨਹੀਂ ਆਉਂਦੀ।

## ਮਤਾ ਕਰੈ ਪਛਮ ਕੈ ਤਾਈ; ਪੂਰਬ ਹੀ ਲੈ ਜਾਤ ॥

ਜੇਕਰ ਕੋਈ ਆਦਮੀ ਪੱਛਮ ਦੀ ਤਰਫ ਜਾਣ ਦੀ (ਮਤਾ) ਸਲਾਹ (ਕਰੈ) ਕਰੇ ਤਾਂ ਪ੍ਰਮੇਸ਼ਰ ਇਤਨਾਂ ਬੇਅੰਤ ਹੈ ਕਿ ਉਸਨੂੰ (ਪੂਰਬ) ਚੜ੍ਹਦੇ ਪਾਸੇ ਵੱਲ ਹੀ ਲੈ (ਜਾਤ) ਜਾਂਦਾ ਹੈ।

**ਅਥਵਾ :** ਇਸੇ ਪ੍ਰਕਾਰ ਜੇ ਕੋਈ (ਮਤਾ) ਸਲਾਹ ਕਰੇ ਕਿ ਮੈਂ ਗ੍ਰਿਹਸਤ ਵਿੱਚੋਂ ਪਿੱਛੇ ਹੱਟ ਜਾਵਾ, ਬਿਰੱਕਤ ਬਣ ਜਾਵਾਂ, ਸਾਧ ਬਣ ਜਾਵਾਂ, ਬੈਰਾਗ ਧਾਰ ਲਵਾਂ। ਤਾਂ ਪ੍ਰਮੇਸ਼ਰ ਉਸ (ਕੈ) ਦੇ ਤਾਈਂ ਪੂਰਬ ਭਾਵ ਗ੍ਰਿਹਸਤ ਵੱਲ ਨੂੰ ਹੀ ਲੈ ਜਾਂਦਾ ਹੈ। ਇਸ ਲਈ ਕਿਸੇ ਨੂੰ ਵੀ ਹੰਕਾਰ ਨਹੀਂ ਕਰਨਾ ਚਾਹੀਦਾ।

**ਅਥਵਾ :** ਇਹ ਜੀਵ ਮਾਇਆ ਦੇ ਤਾਈਂ ਇੱਕਠੀ ਕਰਨ ਵਾਸਤੇ ਮਤਾ (ਕਰੈ) ਕਰਕੇ ਮਾਇਆ ਦੇ (ਪਛਮ) ਪਿੱਛੇ ਪੈ ਜਾਂਦਾ ਹੈ। ਪਰ ਪ੍ਰਮੇਸ਼ਰ ਇਸ ਦੀ ਪ੍ਰਾਲਬਧ ਨੂੰ ਮੁਕਾ ਕੇ ਇਸਨੂੰ (ਪੂਰਬ) ਪਹਿਲਾਂ ਹੀ ਲੈ (ਜਾਤ) ਜਾਂਦਾ ਹੈ।

## ਖਿਨ ਮਹਿ, ਥਾਪਿ ਉਥਾਪਨਹਾਰਾ; ਆਪਨ ਹਾਥਿ ਮਤਾਤ ॥੧॥

ਉਹ ਅਕਾਲ ਪੁਰਖ ਵਾਹਿਗੁਰੂ ਇਕ (ਖਿਨ) ਛਿਨ ਦੇ (ਮਹਿ) ਵਿੱਚ ਹੀ ਸੰਸਾਰ ਨੂੰ (ਥਾਪਿ) ਇਸਥਿਤ ਕਰਨ ਵਾਲਾ ਤੇ (ਉਥਾਪਨਹਾਰਾ) ਪੁੱਟਣ ਵਾਲਾ ਭਾਵ ਲੈਅ ਕਰਨ ਵਾਲਾ ਹੈ। **ਵਾ:** ਜੇ ਕੋਈ ਗਿਆਨ ਦਾ ਹੰਕਾਰ ਕਰੇ ਕਿ ਮੇਰੇ ਅੰਦਰ ਗਿਆਨ (ਥਾਪਿ) ਇਸਥਿਤ ਹੈ, ਤਾਂ ਉਹ ਪ੍ਰਮੇਸ਼ਰ ਇਕ ਛਿਨ ਵਿੱਚ ਹੀ ਉਸ ਗਿਆਨ ਨੂੰ (ਉਥਾਪਨਹਾਰਾ) ਪੁੱਟ ਦੇਣ ਵਾਲਾ ਹੈ। **ਵਾ:** ਉਹ ਪ੍ਰਮੇਸ਼ਰ ਇਕ ਛਿਨ ਦੇ ਵਿੱਚ ਹੀ ਥਾਪੇ ਹੋਏ ਔਗੁਣਾਂ ਦੇ ਤਾਈਂ (ਉਥਾਪਨਹਾਰਾ) ਲੈਅ ਕਰਨ ਵਾਲਾ ਹੈ ਫਿਰ ਸਾਰੇ (ਮਤਾ+ਅੰਤ) ਮੱਤਾਂ ਦਾ ਅੰਤ ਭਾਵ ਸਿਧਾਂਤ ਇਹੀ ਹੈ ਕਿ ਉਸ ਪ੍ਰਮੇਸ਼ਰ ਨੇ ਸਭ ਕੁਝ ਆਪਣੇ (ਹਾਥਿ) ਹੱਥ ਵਿੱਚ ਹੀ ਰੱਖਿਆ ਹੋਇਆ ਹੈ। **ਵਾ:** ਸਾਰੇ ਮਤਿਆਂ ਦਾ ਅੰਤ ਕਰਨਾ ਉਸ ਪ੍ਰਮੇਸ਼ਰ ਦੇ ਆਪਣੇ ਹੱਥ ਵਿੱਚ ਹੈ।

## ਸਿਆਨਪ; ਕਾਹੂ ਕਾਮਿ ਨ ਆਤ ॥

ਹੇ ਭਾਈ! ਜਿਹੜੀ ਤੇਰੀ ਬੁੱਧੀ ਦੀ ਸਿਆਣਪ ਹੈ, ਇਹ ਲੋਕ-ਪ੍ਰਲੋਕ ਵਿੱਚ (ਕਾਹੂ) ਕਿਸੇ ਕੰਮ ਨਹੀਂ (ਆਤ) ਆਉਂਦੀ। ਭਾਵ ਇਹ ਜਿਹੜੀ ਤੂੰ ਦਲੀਲਬਾਜੀ ਕਰਦਾ ਹੈਂ। ਇਹ ਸਾਰੀ ਦਲੀਲਬਾਜੀ ਇੱਥੇ ਹੀ ਰਹਿ ਜਾਣੀ ਹੈ।

## ਜੋ ਅਨਰੂਪਿਓ ਠਾਕੁਰਿ ਮੇਰੈ; ਹੋਇ ਰਹੀ, ਉਹ ਬਾਤ ॥੧॥ ਰਹਾਉ ॥

ਹੇ ਭਾਈ! ਜੋ ਮੇਰੇ (ਠਾਕੁਰਿ) ਮਾਲਕ ਪ੍ਰਮੇਸ਼ਰ ਨੇ (ਅਨਰੂਪਿਓ) ਠਟਿਆ ਭਾਵ ਮਿਥਿਆ ਹੋਇਆ ਹੈ, **ਵਾ:** ਜੋ ਮੇਰੇ (ਠਾਕੁਰਿ) ਅਕਾਲ ਪੁਰਖ ਵਾਹਿਗੁਰੂ ਨੇ (ਅਨ+ਰੂਪਿਓ) (ਅਨ) ਨਿਰੰਤਰ (ਰੂਪਿਓ) ਅਰੋਪਣਾ ਕੀਤੀ ਹੈ। (ਉਹ) ਉਹੀ (ਬਾਤ) ਗੱਲ ਵਰਤ ਰਹੀ ਹੈ। ਉਸ ਤੋਂ ਉੱਲਟ ਹੋਰ ਕੋਈ ਕੁੱਝ ਨਹੀਂ ਕਰ ਸਕਦਾ।

ਭਾਵ ਇਹ ਉਹੀ ਜਾਣਦਾ ਹੈ ਕਿ ਜਿਸਨੇ ਔਗੁਣ ਕੀਤੇ ਹਨ। ਉਸਨੂੰ ਦੁੱਖ ਰੂਪ ਫਲ ਦੇਣਾ ਹੈ ਅਤੇ ਜਿਸਨੇ ਪੁੰਨ ਕੀਤੇ ਹਨ, ਉਸਨੂੰ ਸੁੱਖ ਰੂਪ ਫਲ ਦੇਣਾ ਹੈ।

## ਦੇਸੁ ਕਮਾਵਨ, ਧਨ ਜੋਰਨ ਕੀ ਮਨਸਾ; ਬੀਚੇ ਨਿਕਸੇ ਸਾਸ ॥

ਕਈਆਂ ਦੀ ਦੇਸ਼ਾਂ-ਵਿਦੇਸ਼ਾਂ ਵਿੱਚ ਜਾ ਕੇ ਧਨ ਨੂੰ (ਕਮਾਵਨ) ਕਮਾਉਣ ਤੇ (ਜੋਰਨ) ਇੱਕਠਾ ਕਰਨ ਦੀ (ਮਨਸਾ) ਇੱਛਾ ਹੁੰਦੀ ਹੈ ਪਰ ਇਸ ਇੱਛਾਂ, ਵਾਸ਼ਨਾਂ (ਬੀਚੇ) ਵਿੱਚ ਹੀ ਉਹਨਾਂ ਦੇ (ਸਾਸ) ਸੁਆਸ (ਨਿਕਸੇ) ਨਿਕਲ ਜਾਂਦੇ ਹਨ। ਭਾਵ ਉਹਨਾਂ ਦੀ ਇਹ ਇੱਛਾਂ ਪੂਰੀ ਨਹੀਂ ਹੁੰਦੀ।

## ਲਸਕਰ ਨੇਬ ਖਵਾਸ ਸਭ ਤਿਆਗੇ; ਜਮ ਪੁਰਿ ਊਠਿ ਸਿਧਾਸ ॥੨॥

ਰਾਜੇ ਵੀ (ਲਸਕਰ) ਫੌਜਾਂ (ਨੇਬ) ਚੋਬਦਾਰਾਂ ਅਤੇ (ਖਵਾਸ) ਚੌਰ ਬਰਦਾਰਾਂ ਆਦਿਕ (ਸਭ ) ਸਾਰਿਆਂ ਨੂੰ (ਤਿਆਗੇ) ਤਿਆਗ ਕੇ, ਛੱਡ ਕੇ ਜਮਪੁਰੀ ਨੂੰ (ਊਠਿ) ਉੱਠ ਕਰਕੇ (ਸਿਧਾਸ) ਚਲੇ ਜਾਂਦੇ ਹਨ।

## ਹੋਇ ਅਨੰਨਿ, ਮਨਹਠ ਕੀ ਦ੍ਰਿੜਤਾ; ਆਪਸ ਕਉ ਜਾਨਾਤ ॥

ਇਹ ਜੀਵ ਮਨ ਦੇ ਹਠ (ਕੀ) ਦੀ ਦ੍ਰਿੜਤਾ ਕਰਕੇ (ਅਨੰਨਿ) ਅੰਨਯ ਭਾਵ ਹੋਰ ਕਿਸੇ ਨੂੰ ਮੰਨਣ ਤੋਂ ਰਹਿਤ (ਹੋਇ) ਹੋ ਜਾਂਦਾ ਹੈ ਕਿ ਮੈਂ ਹੀ 'ਜੁੱਤੇ ਸਣੇ ਖੁਦਾ' ਹਾਂ। **ਵਾ:** (ਅਨੰਨਿ) ਅੰਨ ਤੋਂ ਰਹਿਤ ਹੋ ਜਾਂਦਾ ਹੈ ਕਿ ਮੈਂ ਹੁਣ ਨਿਰਾਹਾਰੀ ਰਹਿਣਾ ਹੈ **ਵਾ:** ਆਪਣੇ ਆਪ ਨੂੰ ਅਨੰਨ ਭਗਤ ਹੋ ਕੇ ਦਿਖਾਉਂਦਾ ਹੈ ਕਿ ਮੈਂ ਇਕ ਰਸ ਪ੍ਰਮੇਸ਼ਰ ਦਾ ਭਗਤ ਹਾਂ। ਫਿਰ (ਆਪਸ) ਆਪਣੇ ਆਪ (ਕਉ) ਨੂੰ ਬੜਾ (ਜਾਨਾਤ) ਜਣਾਉਂਦਾ ਹੈ ਕਿ ਮੈਂ ਅੰਨ ਨਹੀਂ ਖਾਂਦਾ, ਮੈਂ ਦੂਧਾਧਾਰੀ ਹਾਂ ਆਦਿ। **ਵਾ:** ਹੰਕਾਰ ਨਾਲ ਆਪਣੇ ਆਪ ਨੂੰ ਜਣਾਉਂਦਾ ਹੈ ਕਿ ਮੈਂ "ਅਹੰ ਬ੍ਰਹਮ ਅਸਮੀ" ਹਾਂ। ਜਿਵੇਂ ਕਾਨੇ ਨੇ ਕਿਹਾ ਸੀ ਕਿ :

**ਮੈ ਉਹੀ ਰੇ ਮੈ ਉਹੀ ਰੇ**
**ਜਾ ਕੋ ਨਾਰਦ ਸਾਰਦ ਖੋਜਤ ਤਾ ਕਾ ਅੰਤ ਨਾ ਪਾਵਤ ਕੋਈ ਰੇ ॥**

**ਨੋਟ :** ਜਿਹੜੀ ਇਸਤਰੀ ਆਪਣੇ ਪਤੀ ਤੋਂ ਬਗੈਰ ਕਿਸੇ ਪਾਸੇ ਨਾ ਤੱਕੇ। ਉਸਦਾ ਸਤ ਅਨੰਨ ਹੁੰਦਾ ਹੈ। ਇਸੇ ਪ੍ਰਕਾਰ ਜਿਹੜਾ ਪ੍ਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਵੀ ਦੇਵੀ-ਦੇਵਤਿਆਂ ਨੂੰ ਚੇਤੇ ਨਾ ਕਰੇ। ਉਹ ਅਨੰਨ ਭਗਤ ਹੁੰਦਾ ਹੈ। ਇਹ ਜੀਵ ਹੰਗਰੇ ਉਪਾਸ਼ਨਾ ਕਰਕੇ ਆਪਣੇ ਆਪ ਨੂੰ ਅਨੰਨ ਭਗਤ ਤਾਂ ਕਹਾਉਂਦੇ ਹਨ, ਪਰ ਇਹਨਾਂ ਕੋਲੋ ਮਨ ਦਾ ਹਠ ਨਹੀਂ ਛੁੱਟਦਾ। ਮਨ ਦੀ ਹਠਤਾ ਵਿੱਚ ਪੱਕੀ ਦ੍ਰਿੜਤਾ ਬਣਾਈ ਹੀ ਰੱਖਦੇ ਹਨ।

## ਜੋ ਅਨਿੰਦੁ ਨਿੰਦੁ ਕਰਿ ਛੋਡਿਓ; ਸੋਈ ਫਿਰਿ ਫਿਰਿ ਖਾਤ ॥੩॥

ਜੋ (ਅਨਿੰਦੁ) ਨਿੰਦਣ ਤੋਂ ਰਹਿਤ ਹੈ, ਉਸ ਨੂੰ (ਨਿੰਦੁ) ਨਿੰਦਾ (ਕਰਿ) ਕਰਕੇ (ਛੋਡਿਓ) ਛੱਡ ਦਿੱਤਾ ਹੈ ਕਿ ਅੰਨ ਖਾਣ ਨਾਲ ਮਲ ਦੋਸ਼ ਵੱਧਦਾ ਹੈ, ਪਰ (ਸੋਈ) ਉਸੇ ਅੰਨ ਨੂੰ (ਫਿਰਿ ਫਿਰਿ) ਮੁੜ ਮੁੜ ਕੇ **ਵਾ:** ਘਰਾਂ-ਘਰਾਂ ਵਿਚ ਫਿਰ-ਫਿਰ ਕੇ ਮੰਗ ਕੇ (ਖਾਤ) ਖਾਂਦਾ ਹੈ।

**ਅਥਵਾ :** ਜੋ ਗ੍ਰਿਹਸਤ ਧਰਮ (ਅਨਿੰਦੁ) ਨਿੰਦਣ ਤੋ ਰਹਿਤ ਹੈ, ਉਸਨੂੰ ਨਿੰਦਾ (ਕਰਿ) ਕਰਕੇ (ਛੋਡਿਓ) ਛੱਡ ਦਿੱਤਾ ਹੈ ਕਿ ਸੰਸਾਰ ਦੁੱਖ ਰੂਪ ਹੈ, ਪਰ ਭੁੱਖ ਲੱਗਣ ਤੋਂ (ਸੋਈ) ਉਹਨਾਂ ਗ੍ਰਹਿਸਥੀਆਂ ਦੇ ਘਰੋਂ ਹੀ (ਫਿਰਿ ਫਿਰਿ) ਮੁੜ-ਮੁੜ ਕੇ, **ਵਾ:** (ਫਿਰਿ ਫਿਰਿ) ਫੇਰੇ ਪਾ-ਪਾ ਕੇ "ਮੰਨੀ ਰਾਮ ਜੀ, ਦੁੱਧ ਰਾਮ ਜੀ, ਮਖਣੀ ਰਾਮ ਜੀ" ਕਹਿ ਕੇ (ਖਾਤ) ਖਾਂਦਾ ਫਿਰਦਾ ਹੈ।

ਕਈ ਆਪਣੇ ਆਪ ਨੂੰ ਦੂਧਾਧਾਰੀ ਦੱਸਦੇ ਹਨ ਤੇ ਕਈ ਦਹੀਂ ਪੀਣੇ ਸੰਤ ਬਣੇ ਹੋਏ ਹਨ। ਦਹੀਂ ਪੀ ਕੇ ਗੁਜਾਰਾ ਕਰਦੇ ਹਨ, ਪਰ ਪੰਜ ਸੇਰ ਦੀ ਵੱਟੀ ਗੁਪਤ ਹੀ ਖਾਂ ਜਾਂਦੇ ਹਨ। ਖੋਏ ਦੀਆਂ ਪਿੰਨੀਆਂ ਬਣਾ-ਬਣਾ ਕੇ ਖਾਂਦੇ ਹਨ। ਇਹੋ ਜਿਹੀ ਪਖੰਡੀਆਂ ਦੀ ਹਾਲਤ ਹੈ। ਯਥਾ :

**ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥**

**ਜਗ ਮਹਿ ਬਕਤੇ ਦੂਧਾਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥** *(ਅੰਗ : ੮੭੩)*

**ਅਥਵਾ :** ਜੋ (ਅਨਿੰਦੁ) ਨਿੰਦਣ ਤੋਂ ਰਹਿਤ ਸੰਤਾਂ ਨੇ ਵਿਸ਼ਿਆ ਨੂੰ ਨਿੰਦ ਕਰਕੇ ਛੱਡਿਆ ਸੀ ਕਿ ਇਹ ਵਿਸ਼ੇ ਬੁਰੇ ਹਨ, ਇਹ ਜੀਵ (ਸੋਈ) ਉਹਨਾਂ ਵਿਸ਼ਿਆ ਨੂੰ (ਫਿਰਿ ਫਿਰਿ) ਮੁੜ-ਮੁੜ ਖਾਂਦਾ-ਪੀਦਾ ਫਿਰਦਾ ਹੈ।

## ਸਹਜ ਸੁਭਾਇ ਭਏ ਕਿਰਪਾਲਾ; ਤਿਸੁ ਜਨ ਕੀ ਕਾਟੀ ਫਾਸ ॥

ਜਿਸ ਨੇ (ਸਹਜ) ਸ਼ਾਂਤੀ ਵਾਲਾ (ਸੁਭਾਇ) ਸ਼ੁਭਾਅ ਧਾਰਿਆ ਹੈ, ਉਸ ਉੱਤੇ ਮਹਾਰਾਜ ਸਾਹਿਬ ਜੀ (ਕਿਰਪਾਲਾ) ਕਿਰਪਾਲੂ (ਭਏ) ਹੋਏ ਹਨ **ਵਾ:** ਜਿਸ 'ਤੇ ਅਕਾਲ ਪੁਰਖ ਵਾਹਿਗੁਰੂ ਸ਼ਾਂਤੀ ਪੂਰਬਕ ਹੀ ਕਿਰਪਾਲੂ ਹੋਇਆ ਹੈ। (ਤਿਸੁ) ਉਸ (ਜਨ) ਭਗਤ (ਕੀ) ਦੀ ਮਹਾਰਾਜ ਜੀ ਨੇ ਜੰਮਣ-ਮਰਣ ਦੀ (ਫਾਸ) ਫਾਹੀ (ਕਾਟੀ) ਕੱਟ ਦਿੱਤੀ ਹੈ।

## ਕਹੁ ਨਾਨਕ ਗੁਰੁ ਪੂਰਾ ਭੇਟਿਆ; ਪਰਵਾਣੁ ਗਿਰਸਤ ਉਦਾਸ ॥੪॥੪॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ (ਪੂਰਾ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਭੇਟਿਆ) ਮਿਲੇ ਹਨ। ਜੇਕਰ ਉਹ ਗ੍ਰਿਹਸਤ ਵਿੱਚ ਹਨ, ਤਾਂ ਵੀ ਪ੍ਰਵਾਣ ਹਨ ਤੇ ਜੇਕਰ ਉਹ ਦੁਨੀਆਂ ਤੋਂ (ਉਦਾਸ) ਉਪਰਾਮ ਹਨ ਤਾਂ ਵੀ ਪ੍ਰਵਾਣ ਹਨ **ਵਾ:** ਜਿਹੜੇ ਗ੍ਰਿਹਸਤ ਵਿੱਚ ਰਹਿ ਕੇ (ਉਦਾਸ) ਉਪਰਾਮ ਰਹਿੰਦੇ ਹਨ, ਉਹ (ਪਰਵਾਣੁ) ਪ੍ਰਵਾਣਨੀਕ ਹਨ, ਸਫਲੇ ਹਨ।

## ਗੂਜਰੀ ਮਹਲਾ ੫ ॥

## ਨਾਮੁ ਨਿਧਾਨੁ ਜਿਨਿ ਜਨਿ ਜਪਿਓ; ਤਿਨ੍ ਕੇ ਬੰਧਨ ਕਾਟੇ ॥

ਹੇ ਭਾਈ! (ਜਿਨਿ) ਜਿੰਨ੍ਹਾਂ (ਜਨਿ) ਜਨਾਂ ਨੇ ਪ੍ਰਮੇਸ਼ਰ ਦੇ ਨਾਮ ਦੇ (ਨਿਧਾਨੁ) ਖਜਾਨੇ ਨੂੰ ਗੁਰਾਂ ਦੁਆਰਾ (ਜਪਿਓ) ਜਪਣਾ ਕੀਤਾ ਹੈ। ਮਹਾਰਾਜ ਸਾਹਿਬ ਜੀ ਨੇ (ਤਿਨ੍) ਉਹਨਾਂ (ਕੇ) ਦੇ ਜੰਮਣ-ਮਰਣ ਦੇ ਬੰਧਨ ਕਰਤਾ-ਭੋਗਤਾ ਦੇ ਬੰਧਨ, ਹੰਗਤਾ-ਮਮਤਾ ਦੇ ਬੰਧਨ (ਕਾਟੇ) ਕੱਟ ਦਿੱਤੇ ਹਨ ਅਤੇ

## ਕਾਮ ਕ੍ਰੋਧ ਮਾਇਆ ਬਿਖੁ ਮਮਤਾ; ਇਹ ਬਿਆਧਿ ਤੇ ਹਾਟੇ ॥੧॥

ਜੋ ਕਾਮ ਦੇ ਫੁਰਨੇ, ਕਰੋਧ ਦੇ ਫੁਰਨੇ, ਮਾਇਆ ਦੇ (ਬਿਖੁ) ਵਿਸ਼ੇ **ਵਾ:** ਵਿਹੁ ਰੂਪ ਮਾਇਆ ਦੀ (ਮਮਤਾ) ਮੇਰ ਆਦਿ ਹੈ। ਮਹਾਰਾਜ ਜੀ ਦੀ ਕਿਰਪਾ ਦੁਆਰਾ ਉਹ ਗੁਰਮੁਖ ਜਨ ਇਹਨਾਂ ਰੋਗਾਂ ਤੋਂ (ਹਾਟੇ) ਹੱਟ ਗਏ ਹਨ। ਭਾਵ ਪ੍ਰਮੇਸ਼ਰ ਨੇ ਉਹਨਾਂ ਨੂੰ ਬਚਾ ਲਿਆ ਹੈ।

## ਹਰਿ ਜਸੁ; ਸਾਧਸੰਗਿ ਮਿਲਿ ਗਾਇਓ ॥

ਉਹਨਾਂ ਗੁਰਮੁਖ ਜਨਾਂ ਨੇ (ਸਾਧਸੰਗਿ) ਸਾਧਸੰਗਤ ਵਿੱਚ (ਮਿਲਿ) ਮਿਲ ਕੇ (ਹਰਿ) ਹਰੀ ਦੇ (ਜਸੁ) ਕੀਰਤਨ ਨੂੰ (ਗਾਇਓ) ਗਾਉਣਾ ਕੀਤਾ ਹੈ।

## ਗੁਰ ਪਰਸਾਦਿ ਭਇਓ ਮਨੁ ਨਿਰਮਲੁ; ਸਰਬ ਸੁਖਾ ਸੁਖ ਪਾਇਅਉ ॥੧॥ ਰਹਾਉ ॥

(ਗੁਰ) ਗੁਰਾਂ ਦੀ (ਪਰਸਾਦਿ) ਕਿਰਪਾ ਕਰਕੇ ਉਹਨਾਂ ਦਾ ਮਨ (ਨਿਰਮਲੁ) ਸ਼ੁੱਧ (ਭਇਓ) ਹੋ ਗਿਆ ਹੈ ਤੇ ਉਹਨਾਂ ਨੇ (ਸਰਬ ਸੁਖਾ) ਸਾਰਿਆਂ ਸੁੱਖਾਂ ਵਿੱਚੋਂ (ਸੁਖ) ਆਤਮਾਨੰਦ ਰੂਪ ਸੁੱਖ ਨੂੰ (ਪਾਇਅਉ) ਪਾਉਣਾ ਕੀਤਾ ਹੈ। **ਵਾ:** ਜੋ ਸਾਰਿਆਂ ਸੁੱਖਾਂ ਵਿਚੋਂ ਸੁੱਖ ਸਰੂਪ ਪ੍ਰਮੇਸਰ ਹੈ, ਉਸ ਨੂੰ ਉਹਨਾਂ ਗੁਰਮੁਖ ਪੁਰਖਾਂ ਨੇ ਪਾ ਲਿਆ ਹੈ।

## ਜੋ ਕਿਛੁ ਕੀਓ ਸੋਈ ਭਲ ਮਾਨੈ; ਐਸੀ ਭਗਤਿ ਕਮਾਨੀ ॥

ਜੋ (ਕਿਛੁ) ਕੁਝ ਵੀ ਵਾਹਿਗੁਰੂ ਪ੍ਰਮੇਸ਼ਰ ਜੀ (ਕੀਓ) ਕਰ ਰਹੇ ਹਨ। ਉਹ ਗੁਰਮੁਖ ਜਨ (ਸੋਈ) ਉਸਨੂੰ (ਭਲ) ਭਲਾ ਕਰਕੇ (ਮਾਨੈ) ਮੰਨਦੇ ਹਨ। ਐਸੀ ਉਹਨਾਂ ਗੁਰਮੁਖਾਂ ਨੇ ਭਗਤੀ ਦੀ (ਕਮਾਨੀ) ਕਮਾਈ ਕੀਤੀ ਹੈ।

## ਮਿਤ੍ਰ ਸਤ੍ਰ ਸਭ ਏਕ ਸਮਾਨੇ; ਜੋਗ ਜੁਗਤਿ ਨੀਸਾਨੀ ॥੨॥

ਉਹਨਾਂ ਗੁਰਮੁਖਾਂ ਦੇ ਤਾਈਂ ਜੋ (ਮਿਤ੍ਰ) ਮਿੱਤਰ ਤੇ (ਸਤ੍ਰ) ਦੁਸਮਣ ਆਦਿ (ਸਭ) ਸਾਰੇ (ਏਕ) ਇਕ (ਸਮਾਨੇ) ਸਮਾਨ ਪ੍ਰਤੀਤ ਹੁੰਦੇ ਹਨ **ਵਾ:** ਜੋ (ਸਭ) ਸਾਰਿਆਂ ਵਿਚ (ਏਕ) ਇਕ ਪ੍ਰਮੇਸਰ ਨੂੰ ਹੀ (ਸਮਾਨੇ) ਸਮਾਇਆ ਹੋਇਆ ਜਾਣਦੇ ਹਨ ਏਹੀ ਜੋਗ ਵਿਚ (ਜੁਗਤਿ) ਜੁੜਨ ਦੀ ਅਸਲ ਨਿਸ਼ਾਨੀ ਹੈ। **ਵਾ:** ਇਹ (ਜੋਗ ਜੁਗਤਿ) ਜੁੜਨੇਯੋਗ ਬ੍ਰਹਮ ਵਿੱਚ ਜੁੜਨ ਦੀ ਅਸਲ (ਨੀਸਾਨੀ) ਨਿਸ਼ਾਨੀ ਹੈ, ਚਿੰਨ੍ਹ ਹੈ।

## ਪੂਰਨ ਪੂਰਿ ਰਹਿਓ ਸ੍ਰਬ ਥਾਈ; ਆਨ ਨ ਕਤਹੂੰ ਜਾਤਾ ॥

ਉਹ ਗੁਰਮੁਖ ਜਨ ਜਾਣਦੇ ਹਨ ਕਿ ਪੂਰਨ ਪ੍ਰਮੇਸ਼ਰ ਅਕਾਸ਼ ਦੀ ਨਿਆਈਂ (ਸ੍ਰਬ) ਸਾਰਿਆਂ (ਥਾਈ) ਥਾਵਾਂ ਵਿੱਚ (ਪੂਰਿ) ਪੂਰਨ ਹੋ (ਰਹਿਓ) ਰਿਹਾ ਹੈ ਅਤੇ ਉਹ ਆਪਣੇ ਭਗਤਾਂ ਨੂੰ ਛੱਡ ਕੇ (ਆਨ) ਹੋਰ (ਕਤਹੂੰ) ਕਿਸੇ ਪਾਸੇ ਨਹੀਂ (ਜਾਤਾ) ਜਾਂਦਾ। **ਵਾ:** ਉਹ ਪ੍ਰਮੇਸਰ ਨਾ ਤਾਂ (ਜਾਤਾ) ਪੈਦਾ ਹੁੰਦਾ ਹੈ ਤੇ ਨਾ ਹੀ ਮਰ ਕੇ ਕਿਤੇ (ਜਾਤਾ) ਜਾਂਦਾ ਹੈ। **ਵਾ:** ਉਨ੍ਹਾਂ ਗੁਰਮੁਖਾਂ ਨੇ ਉਸ ਪ੍ਰਮੇਸਰ ਤੋਂ ਬਗੈਰ ਹੋਰ ਕਿਸੇ ਨੂੰ ਵੀ ਨਹੀਂ ਜਾਣਿਆ। **ਵਾ:** ਜਿੰਨ੍ਹਾਂ ਦਾ ਧਿਆਨ ਬ੍ਰਹਮ ਦੇ ਵਿੱਚ ਜੁੜ ਗਿਆ ਹੈ, ਉਹਨਾਂ ਦਾ ਮਨ (ਆਨ) ਹੋਰ (ਕਤਹੂੰ) ਕਿਸੇ ਪਾਸੇ ਨਹੀਂ (ਜਾਤਾ) ਜਾਂਦਾ।

## ਘਟ ਘਟ ਅੰਤਰਿ ਸਰਬ ਨਿਰੰਤਰਿ; ਰੰਗਿ ਰਵਿਓ ਰੰਗਿ ਰਾਤਾ ॥੩॥

ਜਿਹੜਾ ਪ੍ਰਮੇਸ਼ਰ (ਘਟ ਘਟ) ਚਾਰੇ ਖਾਣੀਆਂ ਦੇ (ਅੰਤਰਿ) ਅੰਦਰ ਵੀ ਹੈ, ਬ੍ਰਿਛ ਪੱਥਰ ਆਦਿਕ (ਸਰਬ) ਸਾਰਿਆਂ ਦੇ ਅੰਦਰ ਵੀ (ਨਿਰੰਤਰਿ) ਇਕ ਰਸ ਹੈ ਅਤੇ ਸਾਰਿਆਂ ਰੰਗਾ ਵਿੱਚ ਵੀ (ਰਵਿਓ) ਰਮਿਆ ਹੋਇਆ ਹੈ। ਉਸਦੇ (ਰੰਗਿ) ਪ੍ਰੇਮ ਵਿੱਚ ਉਹਨਾਂ ਗੁਰਮੁਖਾਂ ਦਾ ਚਿੱਤ (ਰਾਤਾ) ਰੰਗਿਆ ਗਿਆ ਹੈ। **ਵਾ:** ਜਿਹੜਾ ਮਨ ਪਹਿਲਾਂ ਮਾਇਆ ਦੇ ਰੰਗ ਵਿੱਚ ਰੰਗਿਆ ਹੋਇਆ ਸੀ। ਹੁਣ ਉਹ ਮਹਾਰਾਜ ਜੀ ਦੇ ਉਪਦੇਸ਼ ਕਰਕੇ ਪ੍ਰੇਮ ਨਾਲ ਹਰੀ ਦੇ ਗੁਣ ਉਚਾਰਨ ਵਿੱਚ (ਰਾਤਾ) ਰੰਗਿਆ ਰਹਿੰਦਾ ਹੈ। **ਵਾ:** ਜੋ (ਰੰਗਿ) ਪ੍ਰੇਮ ਦੇ ਨਾਲ ਪ੍ਰਮੇਸਰ ਦੇ ਨਾਮ ਨੂੰ (ਰਵਿਓ) ਉਚਾਰਦਾ ਹੈ ਉਹ ਉਸ ਦੇ ਪ੍ਰੇਮ ਵਿਚ ਹੀ ਰੰਗਿਆ ਰਹਿੰਦਾ ਹੈ।

## ਭਏ ਕ੍ਰਿਪਾਲ ਦਇਆਲ ਗੁਪਾਲਾ; ਤਾ ਨਿਰਭੈ ਕੈ ਘਰਿ ਆਇਆ ॥

ਜੋ (ਕ੍ਰਿਪਾਲ) ਕਿਰਪਾ ਦੇ ਘਰ ਮਹਾਰਾਜ ਸਾਹਿਬ ਜੀ ਪਿੱਛੇ ਸਤਜੁਗ, ਤ੍ਰੇਤੇ, ਦੁਆਪਰ ਵਿੱਚ ਵੀ ਕਿਰਪਾ

ਕਰਦੇ ਸੀ। ਹੁਣ ਵੀ ਜਦੋਂ (ਗੁਪਾਲਾ) ਪ੍ਰਿਥਵੀ ਦੇ ਪਾਲਕ, ਕਿਰਪਾਲੂ ਸਰੂਪ ਪ੍ਰਮੇਸ਼ਰ ਦਿਆਲਤਾ ਦੇ ਸਹਿਤ ਹੋਏ ਤਾਂ ਉਹ ਗੁਰਮੁਖ ਜਨ ਨਿਰਭੈਤਾ (ਕੈ) ਦੇ ਘਰ ਭਾਵ ਤੁਰੀਆਂ ਪਦ ਵਿੱਚ (ਆਇਆ) ਆ ਗਏ। **ਵਾ:** ਜਿੱਥੇ ਕਾਲ ਦਾ ਭੈ ਨਹੀਂ ਹੈ। ਐਸੇ ਸਰੂਪ ਰੂਪ ਘਰ ਵਿੱਚ ਆ ਗਏ।

## ਕਲਿ ਕਲੇਸ ਮਿਟੇ ਖਿਨ ਭੀਤਰਿ; ਨਾਨਕ ਸਹਜਿ ਸਮਾਇਆ ॥੪॥੫॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਨ੍ਹਾਂ ਦੇ (ਕਲਿ) ਕਲਪਨਾ, ਕਲੇਸ਼ ਤੇ ਦੁੱਖ ਆਦਿਕ ਸਭ (ਖਿਨ) ਛਿਨ ਦੇ (ਭੀਤਰਿ) ਵਿੱਚ ਹੀ (ਮਿਟੇ) ਮਿਟ ਗਏ ਭਾਵ ਨਾਸ਼ ਹੋ ਗਏ ਹਨ ਤੇ ਉਹਨਾਂ ਦਾ ਮਨ (ਸਹਜਿ) ਸਾਂਤ ਸਰੂਪ ਵਿੱਚ (ਸਮਾਇਆ) ਸਮਾ ਗਿਆ ਹੈ।

## ਅੰਗ ੪੯੭

## ਗੂਜਰੀ ਮਹਲਾ ੫ ॥

## ਜਿਸੁ ਮਾਨੁਖ ਪਹਿ ਕਰਉ ਬੇਨਤੀ; ਸੋ ਅਪਨੈ ਦੁਖਿ ਭਰਿਆ ॥

ਹੇ ਭਾਈ! ਜਿਸ ਮਨੁੱਖ ਦੇ (ਪਹਿ) ਪਾਸ ਆਪਾਂ (ਬੇਨਤੀ) ਪ੍ਰਾਰਥਨਾ (ਕਰਉ) ਕਰਦੇ ਹਾਂ ਭਾਵ ਦੁੱਖ ਕਹਿੰਦੇ ਹਾਂ (ਸੋ) ਉਹ ਤਾਂ ਪਹਿਲਾਂ ਹੀ ਆਪਣੇ ਅਨੇਕ ਪ੍ਰਕਾਰ ਦੇ ਦੁੱਖਾਂ ਦਾ ਭਰਿਆਂ ਹੋਇਆ ਹੈ ਫਿਰ ਤੁਸੀਂ ਸੁੱਖ ਕਿੱਥੋਂ ਭਾਲਦੇ ਹੋ।

**ਦੁਖ ਕੀਆ ਪੰਡਾ ਖੁਲੀਆ ਸੁਖੁ ਨ ਨਿਕਲਿਓ ਕੋਇ ॥** *(ਅੰਗ : ੧੨੪੦)*

ਜੇਕਰ ਕਿਸੇ ਕੋਲ ਜਾ ਕੇ ਆਪਣੀ ਪੀੜਾ ਦੱਸੀਏ ਤਾਂ ਉਹ ਅੱਗੋਂ ਆਪਣੇ ਦੁੱਖਾਂ ਦੀਆਂ ਪੰਡਾ ਖੋਲ੍ਹ ਕੇ ਬੈਠ ਜਾਂਦਾ ਹੈ ਕਿ ਮੈਨੂੰ ਅਮੁਕਾ ਦੁੱਖ ਹੈ ਮੈਨੂੰ ਇਹ ਤਕਲੀਫ ਹੈ ਆਦਿ।

**ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ॥** *(ਅੰਗ : ੮੬੦)*

## ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ; ਤਿਨਿ ਭਉ ਸਾਗਰੁ ਤਰਿਆ ॥੧॥

ਪਰ (ਜਿਨਿ) ਜਿੰਨ੍ਹਾਂ ਨੇ ਸਾਰੇ ਦੁੱਖਾਂ ਤੋਂ ਰਹਿਤ, ਸੁੱਖ ਰੂਪ (ਪਾਰਬ੍ਰਹਮੁ) ਪ੍ਰਮੇਸ਼ਰ ਨੂੰ ਆਪਣੇ (ਰਿਦੈ) ਹਿਰਦੇ ਵਿੱਚ (ਅਰਾਧਿਆ) ਯਾਦ ਕੀਤਾ ਹੈ। (ਤਿਨਿ) ਉਹਨਾਂ ਨੇ (ਭਉ) ਭੈਦਾਇਕ ਸੰਸਾਰ (ਸਾਗਰੁ) ਸਮੁੰਦਰ ਤੋਂ (ਤਰਿਆ) ਤਰਨਾ ਕੀਤਾ ਹੈ।

## ਗੁਰ ਹਰਿ ਬਿਨੁ; ਕੋ ਨ ਬ੍ਰਿਥਾ ਦੁਖੁ ਕਾਟੈ ॥

ਹੇ ਭਾਈ! ਹਰਿ ਅਕਾਲ ਪੁਰਖ ਵਾਹਿਗੁਰੂ ਤੋਂ ਬਿਨਾਂ **ਵਾ:** (ਹਰਿ) ਹਰੀ ਦੇ ਰੂਪ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ (ਬਿਨੁ) ਬਗੈਰ (ਕੋ) ਕੋਈ ਵੀ ਅਵਿਦਿਆ ਦੀ (ਬ੍ਰਿਥਾ) ਪੀੜਾ ਅਤੇ ਜੰਮਣ-ਮਰਣ ਦਾ ਦੁੱਖ ਨਹੀਂ (ਕਾਟੈ) ਕੱਟ ਸਕਦਾ।

**ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥** *(ਅੰਗ : ੧੩੮੬)*

## ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ;
## ਤਿਤੁ ਮਾਨੁ ਮਹਤੁ ਜਸੁ ਘਾਟੈ ॥੧॥ ਰਹਾਉ ॥ *(ਮਹੱਤ ਬੋਲੋ)*

(ਜੇ) ਜੇਕਰ (ਪ੍ਰਭੁ) ਵਾਹਿਗੁਰੂ ਨੂੰ (ਤਜਿ) ਛੱਡ ਕੇ (ਅਵਰ) ਹੋਰ ਕਿਸੇ ਦੇਵੀ-ਦੇਵਤਿਆਂ ਦੇ ਸੇਵਕ (ਹੋਈ ਹੈ) ਹੋਏ ਰਹੀਏ ਤਾਂ (ਤਿਤੁ) ਉਸ ਸੇਵਕਾਈ ਕਰਕੇ (ਮਾਨੁ) ਮਾਣ-ਸਤਿਕਾਰ (ਮਹਤੁ) ਮਰਾਤਬਾ ਤੇ ਜਸ

(ਘਾਟੈ) ਘੱਟ ਜਾਂਦਾ ਹੈ। **ਵਾ:** **"ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ"** ਰੂਪ ਮਾਣ, **"ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥"** ਰੂਪ (ਮਹਤੁ) ਮਰਾਤਬਾ ਤੇ **"ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ"** ਰੂਪ ਜਸ (ਘਾਟੈ) ਘਟ ਜਾਂਦਾ ਹੈ। **ਵਾ:** ਤਿਸ ਸੇਵਕਾਈ ਕਰਕੇ (ਮਾਨੁ) **"ਮੈ ਅਪਨਾ ਸੁਤ ਤੋਹਿ ਨਿਵਾਜਾ"** ਰੂਪ ਮਾਣ, (ਮਹਤੁ) **"ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ"** ਰੂਪ ਮਰਾਤਬਾ ਤੇ (ਜਸੁ) **"ਹਰਿ ਹਰਿ ਜਨ ਦੁਇ ਏਕ ਹੈ"** ਰੂਪ ਜਸ ਘਟ ਜਾਂਦਾ ਹੈ। ਇਸ ਕਰਕੇ ਸਭ ਮਨੁੱਖਾਂ ਦੀ ਓਟ ਛੱਡ ਕੇ ਵਾਹਿਗੁਰੂ ਦੇ ਲੜ ਲੱਗਣਾ ਚਾਹੀਦਾ ਹੈ ਤੇ ਗੁਰਮਤਿ ਦੁਆਰਾ ਉਸਦੇ ਨਾਮ ਦੀ ਟੇਕ ਲੈਣੀ ਚਾਹੀਦੀ ਹੈ। ਯਥਾ :

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥** *(ਅੰਗ : ੨੮੧)*

## ਮਾਇਆ ਕੇ ਸਨਬੰਧ ਸੈਨ ਸਾਕ; ਕਿਤ ਹੀ ਕਾਮਿ ਨ ਆਇਆ ॥

ਜਿਤਨੇ ਵੀ (ਸਨਬੰਧ) ਸੰਬੰਧੀ, ਮਿੱਤਰ ਤੇ (ਸਾਕ) ਸਕੇ-ਸੰਬੰਧੀ ਆਦਿ ਹਨ ਇਹਨਾਂ ਸਾਰਿਆਂ ਦਾ ਮਾਇਆ (ਕੇ) ਦੇ ਨਾਲ ਹੀ (ਸੈਨ) ਸਾਥ ਹੈ। ਇਹ ਹੋਰ (ਕਿਤਹੀ) ਕਿਸੇ ਵੀ (ਕਾਮਿ) ਕੰਮ ਨਹੀਂ (ਆਇਆ) ਆਉਂਦੇ ਕਿਉਂਕਿ ਜਿਤਨਾ ਚਿਰ ਆਦਮੀ ਦੇ ਕੋਲ ਪਦਾਰਥ ਤੇ ਮਾਇਆ ਆਦਿਕ ਹੁੰਦੀ ਹੈ, ਉਤਨਾ ਚਿਰ ਹੀ ਇਹ ਸਾਰੇ ਸਾਥ ਦਿੰਦੇ ਹਨ ਤੇ ਜਦੋਂ ਆਦਮੀ ਦੇ ਕੋਲ ਪਦਾਰਥ ਖਤਮ ਹੋ ਜਾਂਦੇ ਹਨ ਜਾਂ ਕੋਈ ਔਕੜ ਪੈ ਜਾਂਦੀ ਹੈ ਤਾਂ ਸਾਰੇ ਹੀ ਸਾਥ ਛੱਡ ਕੇ ਦੌੜ ਜਾਂਦੇ ਹਨ।

**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥** *(ਅੰਗ : ੬੩੩)*

## ਸਾਖੀ—ਰਾਵਲਪਿੰਡੀ ਵਾਲੇ ਭਾਈ ਬੂਟਾ ਸਿੰਘ ਜੀ ਦੀ

ਰਾਵਲਪਿੰਡੀ ਦੇ ਵਿੱਚ ਨਾਮਧਾਰੀਆਂ ਵਿਚੋਂ ਭਾਈ ਬੂਟਾ ਸਿੰਘ ਜੀ ਹੋਏ ਹਨ। ਇਕ ਵੇਰੀ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਕੋਲ ਆਏ ਤੇ ਸੰਤਾਂ ਨੂੰ ਨਮਸਕਾਰ ਕਰਕੇ ਆਪਣੀ ਸਾਰੀ ਹਾਲਤ ਦੱਸੀ। ਕਹਿੰਦੇ "ਮਹਾਰਾਜ ਜੀ ! ਜਦੋਂ ਮੈ ਨੌਕਰੀ ਕਰਦਾ ਸੀ, ਮੇਰੇ ਕੋਲ ਬਹੁਤ ਪੈਸੇ ਸਨ। ਉਦੋਂ ਮੇਰੇ ਸੰਬੰਧੀ ਕਹਿੰਦੇ ਸੀ ਕਿ ਸਾਡਾ ਬੂਟਾ ਸਿੰਘ ਬਹੁਤ ਹੀ ਲਾਇਕ ਹੈ। ਇਹ ਦੁਨੀਆਂ ਵਿੱਚ ਸਾਡਾ ਨਾਮ ਰੋਸ਼ਨ ਕਰ ਰਿਹਾ ਹੈ। ਪਰ ਜਦੋਂ ਮੇਰੇ ਕੋਲ ਪੈਸੇ ਖਤਮ ਹੋ ਗਏ ਤੇ ਮੈ ਨੌਕਰੀ ਤੋਂ ਵਿਹਲਾ ਹੋ ਗਿਆ ਭਾਵ ਮੇਰੀ ਨੌਕਰੀ ਚਲੀ ਗਈ। ਉਦੋਂ ਇੰਨ੍ਹਾਂ ਨੇ ਮੇਰੇ ਉਤੋਂ ਕੰਬਲ ਵੀ ਲੁਹਾ ਲਿਆ ਤੇ ਕਹਿਣ ਲੱਗੇ, "ਬੂਟਾ ਸਿੰਘ ਬਹੁਤ ਨਲਾਇਕ ਹੈ"। ਇਸ ਲਈ ਮੈ ਹੁਣ ਇੰਨ੍ਹਾਂ 'ਤੇ ਭਰੋਸਾ ਨਹੀਂ ਕਰਦਾ। (ਹੁਣ ਵੀ ਰਾਵਲਪਿੰਡੀ ਵਿੱਚ ਬੂਟਾ ਸਿੰਘ ਦੇ ਬਹੁਤ ਸਾਰੇ ਮਕਾਨ ਬਣੇ ਹੋਏ ਹਨ।)

## ਹਰਿ ਕਾ ਦਾਸੁ ਨੀਚ ਕੁਲੁ ਊਚਾ;
## ਤਿਸੁ ਸੰਗਿ ਮਨ ਬਾਂਛਤ ਫਲ ਪਾਇਆ ॥੨॥

(ਹਰਿ) ਜੀ ਪ੍ਰਮੇਸ਼ਰ (ਕਾ) ਦਾ (ਦਾਸੁ) ਸੇਵਕ ਭਾਂਵੇ (ਨੀਚ) ਨੀਵੀਂ ਕੁਲ ਵਿੱਚ ਵੀ ਹੋਵੇ ਤਾਂ ਵੀ ਨਾਮ ਜਪਣੇ ਕਰਕੇ ਉਹ (ਊਚਾ) ਉੱਚਾ ਹੈ, ਕਿਉਂਕਿ ਉਸਦੀ (ਸੰਗਿ) ਸੰਗਤ ਕਰਕੇ ਧਰਮ, ਅਰਥ, ਕਾਮ, ਮੋਖ ਆਦਿਕ ਮਨ (ਬਾਂਛਤ) ਇੱਛਤ ਫਲਾਂ ਨੂੰ (ਪਾਇਆ) ਪਾ ਲਈਦਾ ਹੈ।

## ਲਾਖ ਕੋਟਿ ਬਿਖਿਆ ਕੇ ਬਿੰਜਨ; ਤਾ ਮਹਿ ਤ੍ਰਿਸਨ ਨ ਬੂਝੀ ॥

ਜੋ (ਲਾਖ) ਲੱਖਾਂ (ਕੋਟਿ) ਕਰੋੜਾਂ (ਬਿਖਿਆ) ਮਾਇਆ (ਕੇ) ਦੇ (ਬਿੰਜਨ) ਭੋਜਨ ਹਨ (ਤਾ) ਇਨ੍ਹਾਂ (ਮਹਿ) ਵਿਚ ਲੱਗਣ ਕਰਕੇ ਕਿਸੇ ਦੀ ਵੀ (ਤ੍ਰਿਸਨ) ਤ੍ਰਿਸ਼ਨਾ ਨਹੀਂ (ਬੂਝੀ) ਬੁਝਦੀ।

**ਅਥਵਾ :** ਜੇਕਰ ਕੋਲ (ਲਾਖ) ਲੱਖਾਂ ਫੌਜਾਂ ਹੋਣ, (ਕੋਟਿ) ਕਰੋੜਾਂ ਕਿਲ੍ਹੇ ਉਸਰੇ ਹੋਣ, (ਬਿਖਿਆ) ਮਾਇਆ ਦੇ ਅਨੇਕਾਂ ਪ੍ਰਕਾਰ ਦੇ (ਬਿੰਜਨ) ਭੋਜਨ ਹੋਣ **ਵਾ:** (ਲਾਖ) ਲੱਖਾਂ (ਕੋਟਿ) ਕਿਲੇ ਹੋਣ, ਕਰੋੜਾਂ ਹਾਥੀ ਘੋੜੇ ਆਦਿਕ ਹੋਣ, (ਬਿਖਿਆ) ਵਿਸ਼ਿਆਂ ਦੇ ਭੋਗਣ ਵਾਸਤੇ ਕਰੋੜਾਂ ਪਦਾਰਥ, ਸੁੰਦਰ ਇਸਤਰੀਆਂ, ਅਪੱਛਰਾਂ ਆਦਿਕ ਹੋਣ। (ਤਾ) ਤਾਂ ਵੀ ਇਹਨਾਂ ਦੇ ਵਿਚ ਪਰਵਿਰਤ ਹੋਣ ਕਰਕੇ ਕਿਸੇ ਦੀ ਤ੍ਰਿਸ਼ਨਾ ਨਹੀਂ (ਬੂਝੀ) ਬੁਝਦੀ ਭਾਵ ਨਵਿਰਤ ਨਹੀਂ ਹੁੰਦੀ, ਸਗੋਂ ਹੋਰ ਵੱਧਦੀ ਜਾਂਦੀ ਹੈ।

## ਸਿਮਰਤ ਨਾਮੁ ਕੋਟਿ ਉਜੀਆਰਾ; ਬਸਤੁ ਅਗੋਚਰ ਸੂਝੀ ॥੩॥

ਜਿਹੜਾ ਪ੍ਰਮੇਸ਼ਰ ਦਾ ਨਾਮ (ਸਿਮਰਤ) ਸਿਮਰੇਗਾ, ਉਸ ਦੇ ਤਾਈਂ (ਕੋਟਿ) ਕ੍ਰੋੜਾਂ ਸੂਰਜਾਂ ਵਰਗਾ ਵਾਹਿਗੁਰੂ ਦਾ (ਉਜੀਆਰਾ) ਪ੍ਰਕਾਸ਼ ਹੋਵੇਗਾ ਅਤੇ ਜਿਹੜੀ ਚੇਤਨ ਵਸਤੂ (ਅਗੋਚਰ) ਇੰਦ੍ਰੀਆਂ ਦੇ ਅਵਿਸ਼ੇ ਹੈ। **ਭਾਵ** ਜੋ ਅੱਖਾਂ ਨਾਲ ਦੇਖੀ ਨਹੀਂ ਜਾਂਦੀ, ਕੰਨਾ ਨਾਲ ਸੁਣੀ ਨਹੀਂ ਜਾਂਦੀ, ਚਮੜੀ ਨਾਲ ਸਪਰਸ਼ ਕਰਕੇ ਨਹੀਂ ਜਾਣੀ ਜਾਂਦੀ, ਸੁਗੰਧੀ-ਦੁਰਗੰਧੀ ਨਾ ਹੋਣ ਕਰਕੇ ਨਾਸਕਾਂ ਨਾਲ ਨਹੀਂ ਜਾਣੀ ਜਾਂਦੀ ਅਤੇ ਮਿਠਾ ਕੌੜਾ ਸਵਾਦ ਨਾ ਹੋਣ ਕਰਕੇ ਜੁਬਾਨ ਨਾਲ ਨਹੀਂ ਜਾਣੀ ਜਾਂਦੀ। ਉਹ (ਸੂਝੀ) ਦਿਸ ਆਵੇਗੀ। **ਵਾ:** ਜੋ ਇੰਦਰੀਆਂ ਤੇ ਅਗੋਚਰ ਬ੍ਰਹਮ ਆਤਮਾ ਰੂਪ ਵਸਤੂ ਹੈ, ਉਹ ਦਿਸ ਆਵੇਗੀ।

## ਫਿਰਤ ਫਿਰਤ ਤੁਮ੍ਰੈ ਦੁਆਰਿ ਆਇਆ; ਭੈ ਭੰਜਨ ਹਰਿ ਰਾਇਆ ॥

ਹੇ ਜੰਮਣ-ਮਰਣ ਦੇ ਭੈ ਨੂੰ (ਭੰਜਨ) ਕੱਟਣ ਵਾਲੇ (ਰਾਇਆ) ਰਾਜਾ ਰੂਪ **ਵਾ:** ਪ੍ਰਕਾਸ਼ ਸਰੂਪ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ! ਮੈਂ ਚੌਰਾਸੀ ਲਖ ਜੂਨ ਵਿਚ (ਫਿਰਤ ਫਿਰਤ) ਫਿਰਦਾ-ਫਿਰਦਾ (ਤੁਮ੍ਰੈ) ਤੁਹਾਡੇ ਸਾਧਸੰਗਤ ਰੂਪ (ਦੁਆਰਿ) ਦਰਵਾਜੇ 'ਤੇ **ਵਾ:** ਗਿਆਨ ਰੂਪ ਦਰਵਾਜੇ ਵਿੱਚ ਆਇਆ ਹਾਂ।

## ਸਾਧ ਕੇ ਚਰਨ ਧੂਰਿ ਜਨੁ ਬਾਛੈ; ਸੁਖੁ ਨਾਨਕ ਇਹੁ ਪਾਇਆ ॥੪॥੬॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਜਨੁ) ਦਾਸ ਤੁਹਾਡੀ (ਸਾਧ) ਸਾਧ ਸੰਗਤ ਦੇ ਚਰਨਾਂ ਦੀ (ਧੂਰਿ) ਧੂੜੀ ਨੂੰ (ਬਾਛੈ) ਚਾਹੁੰਦੇ ਹਾਂ ਕਿਉਂਕਿ ਅਸੀਂ (ਇਹੁ) ਇਸ ਦੇ ਵਿਚੋਂ ਹੀ ਸੁੱਖ (ਪਾਇਆ) ਪ੍ਰਾਪਤ ਕੀਤਾ ਹੈ।

## ਗੂਜਰੀ ਮਹਲਾ ੫ ਪੰਚਪਦਾ ਘਰੁ ੨, ੧ੴ ਸਤਿਗੁਰ ਪ੍ਰਸਾਦਿ ॥

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗੂਜਰੀ ਰਾਗ ਵਿੱਚ (੨) ਦੂਸਰੇ (ਘਰੁ) ਸੁਰਤਾਲ ਅੰਦਰ (ਪੰਚਪਦਾ) ਪੰਜਾਂ ਪਉੜੀਆਂ ਵਾਲਾ ਵੈਰਾਗਮਈ ਸ਼ਬਦ ਉਚਾਰਨ ਕਰਦੇ ਹਨ।

(੧) ਇਕ ਅਦ੍ਵੈਤ ਰੂਪ ਪ੍ਰਮੇਸ਼ਰ (ੴ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਪ੍ਰਥਮੇ ਗਰਭ ਮਾਤਾ ਕੈ ਵਾਸਾ; ਊਹਾ ਛੋਡਿ ਧਰਨਿ ਮਹਿ ਆਇਆ ॥

ਹੇ ਜੀਵ! (ਪ੍ਰਥਮੇ) ਪਹਿਲਾਂ ਤੂੰ ਮਾਤਾ ਦੇ ਗਰਭ ਵਿੱਚ (ਵਾਸਾ) ਵੱਸਣਾ ਕੀਤਾ, ਫਿਰ (ਊਹਾ) ਉਸ ਥਾਂ ਨੂੰ (ਛੋਡਿ) ਛੱਡ ਕੇ ਤੂੰ (ਧਰਨਿ) ਧਰਤੀ (ਮਹਿ) ਵਿੱਚ ਆਇਆ ਭਾਵ ਤੂੰ ਮਾਤਾ ਦੇ ਗਰਭ ਨੂੰ ਛੱਡ ਕੇ ਧਰਤੀ ਉੱਤੇ ਪ੍ਰਗਟ ਹੋ ਗਿਆ। ਅਰਥਾਤ ਤੇਰਾ ਜਨਮ ਹੋਇਆ।

**ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥** *(ਅੰਗ :੭੦੬)*

ਮਾਤਾ ਦੇ ਗਰਭ ਵਿੱਚ ਜਠਰਾ ਅਗਨੀ ਇੰਨੀ ਤੇਜ ਹੁੰਦੀ ਹੈ ਕਿ ਕੱਚੇ ਰੋੜ ਖਾ ਕੇ ਵੀ ਹਜਮ ਹੋ ਜਾਂਦੇ ਹਨ, ਪਰ ਪ੍ਰਮੇਸ਼ਰ ਨੇ ਓਥੇ ਵੀ ਤੈਨੂੰ **"ਪ੍ਰਤਿਪਾਲਿ ਮਾਤਾ ਉਦਰਿ ਰਾਖੇ ਲਗਨਿ ਦੇਤ ਨ ਸੇਕ"** ਸੇਕ ਨਹੀਂ ਲੱਗਣ ਦਿੱਤਾ। ਭਾਵ ਉਥੇ ਤੇਰੀ ਰੱਖਿਆ ਕੀਤੀ। ਫਿਰ ਜਦੋਂ ਤੇਰਾ ਜਨਮ ਹੋਇਆ ਤਾਂ ਤੂੰ ਅਚੇਤ ਹੋ ਗਿਆ। ਕਿਉਂਕਿ ਮਾਤਾ ਦੇ ਗਰਭ ਵਿੱਚ ਤੈਨੂੰ ਆਪਣੇ ਸੌ ਜਨਮ ਦਾ ਗਿਆਨ ਸੀ ਕਿ ਮੈਂ ਕਿੰਨੇ ਚੰਗੇ ਤੇ ਕਿੰਨੇ ਮਾੜੇ ਕਰਮ ਕੀਤੇ ਹਨ। ਤੂੰ ਉਹਨਾਂ ਕਰਮਾਂ ਨੂੰ ਜਾਣਦਾ ਹੋਇਆ ਹੀ ਪ੍ਰਮੇਸ਼ਰ ਅੱਗੇ ਅਰਦਾਸਾ ਕਰਦਾ ਸੀ ਕਿ ਹੇ ਮਹਾਰਾਜ! ਮੈਨੂੰ ਇਸ ਮਾਤਾ ਦੇ ਗਰਭ ਰੂਪ ਤੰਗ ਕਠੋੜੀ ਦੀ ਕੈਦ ਵਿੱਚੋਂ ਛੁਡਾ ਲੈਣਾ ਕਰ। ਮੈਂ ਇਥੋਂ ਬਾਹਰ ਜਾ ਕੇ ਸੁਆਸ-ਸੁਆਸ ਤੇਰਾ ਸਿਮਰਨ ਭਜਨ ਕਰਾਂਗਾ, ਧਰਮ ਦੀ ਕਿਰਤ ਕਰਕੇ ਵੰਡ ਕੇ ਖਾਇਆ ਕਰਾਂਗਾ ਅਤੇ ਦਸਵਾਂ ਹਿੱਸਾ ਤੇਰੇ ਨਾਮ ਦਾ ਕੱਢਿਆ ਕਰਾਂਗਾ। ਪਰ ਜਦੋਂ ਤੂੰ ਜਨਮ ਧਾਰਿਆ ਤਾਂ ਮਾਇਆ ਦੇ ਪ੍ਰਭਾਵ ਕਰਕੇ ਸਾਰੇ ਕਰਮ ਭੁਲਾ ਦਿੱਤੇ। ਯਥਾ :

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥** *(ਅੰਗ : ੯੨੧)*

**ਵਿਚਹੁ ਗਰਭੈ ਨਿਕਲਿ ਆਇਆ ॥**
**ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥** *(ਅੰਗ : ੧੦੦੭)*

## ਚਿਤ੍ਰ ਸਾਲ ਸੁੰਦਰ ਬਾਗ ਮੰਦਰ; ਸੰਗਿ ਨ ਕਛਹੂ ਜਾਇਆ ॥੧॥

ਫਿਰ ਬਾਲਕ ਅਵਸਥਾ ਵਿੱਚ ਤੇਰਾ ਚਿੱਤ ਖੇਡਾਂ ਖੇਡਣ ਵਿੱਚ ਲੱਗਾ ਰਿਹਾ, ਕਿਸ਼ੋਰ ਅਵਸਥਾ ਵਿੱਚ ਖਾਣ ਪੀਣ ਪਹਿਨਣ ਵਿੱਚ ਲੱਗਾ ਰਿਹਾ ਫਿਰ ਤੂੰ ਢਲਦੀ ਜਵਾਨੀ ਵਿੱਚ (ਚਿਤ੍ਰ ਸਾਲ) ਚਿੱਤਰਕਾਰੀ ਵਾਲੇ ਘਰ ਬਣਵਾਏ ਜਿੰਨ੍ਹਾਂ ਘਰਾਂ ਵਿੱਚ ਲੱਗੀਆਂ ਤਸਵੀਰਾਂ ਨੂੰ ਦੇਖ ਕੇ ਆਦਮੀ ਦਾ ਮਨ ਵਿਕਾਰੀ ਹੋ ਜਾਂਦਾ ਸੀ। ਸੁੰਦਰ ਬਾਗ ਬਣਵਾਏ ਤੇ ਉਹਨਾਂ ਬਾਗਾ ਵਿੱਚ ਸੁੰਦਰ ਮਕਾਨ ਬਣਵਾਏ, ਪਰ ਹੇ ਜੀਵ! ਤੇਰਾ ਇਹ ਬਣਾਇਆ ਹੋਇਆ ਸਭ ਕੁੱਝ ਇੱਥੇ ਹੀ ਰਹਿ ਗਿਆ (ਕਛਹੂ) ਕਿਸੇ ਵੀ ਪਦਾਰਥ ਨੇ ਤੇਰੇ (ਸੰਗਿ) ਨਾਲ ਪ੍ਰਲੋਕ ਵਿੱਚ ਨਹੀਂ (ਜਾਇਆ) ਜਾਣਾ ਕੀਤਾ।

## ਅਵਰ ਸਭ ਮਿਥਿਆ; ਲੋਭ ਲਬੀ ॥

ਹੇ (ਲਬੀ) ਲਾਲਚੀ ਜੀਵ! (ਅਵਰ) ਹੋਰ ਜਿਤਨੇ ਵੀ ਪਦਾਰਥ ਹਨ ਇਹ ਸਾਰੇ ਮ੍ਰਿਗ ਤ੍ਰਿਸ਼ਨਾ ਦੀ ਨਿਆਈ (ਮਿਥਿਆ) ਅਣਹੋਏ ਪ੍ਰਤੀਤ ਹੋ ਰਹੇ ਹਨ। ਪਰ ਤੂੰ ਇਹਨਾਂ ਪਦਾਰਥਾਂ ਨੂੰ ਜੋੜਨ ਵਾਸਤੇ ਲੋਭ ਕਰਦਾ ਹੈਂ।

**ਅਥਵਾ :** (ਅਵਰ) ਹੋਰ (ਸਭ) ਸਾਰੇ ਲੋਕ ਖਾਣ ਦੇ (ਲਬੀ) ਲਭ ਤੇ ਮਾਇਆ ਦੇ ਜੋੜਨ ਦੇ ਲੋਭ ਵਿਚ ਲੱਗੇ ਹੋਏ ਹਨ। ਪਰ,

## ਗੁਰਿ ਪੂਰੇ ਦੀਓ ਹਰਿ ਨਾਮਾ; ਜੀਅ ਕਉ ਏਹਾ ਵਸਤੁ ਫਬੀ ॥੧॥ ਰਹਾਉ ॥

ਹੇ ਭਾਈ! ਸਾਡੇ ਤਾਈਂ ਤਾਂ (ਪੂਰੈ) ਪੂਰਨ (ਗੁਰਿ) ਸਤਿਗੁਰਾਂ ਨੇ ਇਹਨਾਂ ਔਗੁਣਾਂ ਤੋਂ ਬਚਣ ਵਾਸਤੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦਾ ਪਵਿੱਤਰ ਨਾਮ ਦਿੱਤਾ ਹੈ ਅਤੇ ਇਹ ਨਾਮ ਰੂਪ ਵਸਤੂ ਹੀ ਸਾਡੇ (ਜੀਅ) ਹਿਰਦੇ (ਕਉ) ਨੂੰ (ਫਬੀ) ਫੱਬਦੀ ਹੈ, ਭਾਵ ਸੱਜਦੀ ਹੈ। ਅਰਥਾਤ ਚੰਗੀ ਲੱਗਦੀ ਹੈ।

## ਇਸਟ ਮੀਤ ਬੰਧਪ ਸੁਤ ਭਾਈ; ਸੰਗਿ ਬਨਿਤਾ ਰਚਿ ਹਸਿਆ ॥

ਹੇ ਜੀਵ! ਜਿਨ੍ਹਾਂ (ਇਸਟ ਮੀਤ) ਪਿਆਰੇ ਮਿੱਤਰਾਂ (ਬੰਧਪ) ਸੰਬੰਧੀਆਂ (ਸੁਤ) ਪੁੱਤਰਾਂ ਤੇ (ਭਾਈ) ਭਰਾ **ਵਾ:** (ਸੁਤ ਭਾਈ) ਭਰਾ ਦੇ ਪੁੱਤਰ ਭਾਵ ਭਤੀਜਿਆਂ ਤੇ (ਬਨਿਤਾ) ਇਸਤਰੀ ਦੇ (ਸੰਗਿ) ਨਾਲ ਮਿਲ ਕੇ ਵਿਸ਼ਿਆਂ ਵਿਚ ਰਚ-ਰਚ ਕੇ (ਹਸਿਆ) ਖੁਸ਼ ਹੋ ਰਿਹਾ ਹੈਂ।

## ਜਬ ਅੰਤੀ ਅਉਸਰੁ ਆਇ ਬਨਿਓ ਹੈ; ਉਨ੍ ਪੇਖਤ ਹੀ ਕਾਲਿ ਗ੍ਰਸਿਆ ॥੨॥

ਹੇ ਭਾਈ! (ਜਬ) ਜਦੋਂ (ਅੰਤੀ) ਅੰਤ ਦਾ (ਅਉਸਰੁ) ਵੇਲਾ ਆ ਕੇ (ਬਨਿਓ) ਬਣਿਆ ਤਾਂ (ਉਨ੍) ਉਹਨਾਂ ਸਾਰਿਆਂ ਦੇ (ਪੇਖਤ) ਵੇਖਦਿਆਂ-ਵੇਖਦਿਆਂ ਹੀ ਕਾਲ ਨੇ ਤੈਨੂੰ (ਗ੍ਰਸਿਆ) ਪਕੜ ਲੈਣਾ ਹੈ। ਭਾਵ ਉਸ ਸਮੇਂ ਪਿਆਰੇ ਮਿੱਤਰ, ਮਾਤਾ-ਪਿਤਾ, ਭੈਣ-ਭਰਾ, ਪੁੱਤਰ-ਪੁੱਤਰੀਆਂ ਤੇ ਇਸਤਰੀ ਆਦਿਕਾਂ ਨੇ ਸਾਥ ਨਹੀਂ ਦੇਣਾ।

## ਕਰਿ ਕਰਿ ਅਨਰਥ ਬਿਹਾਝੀ ਸੰਪੈ ; ਸੁਇਨਾ ਰੂਪਾ ਦਾਮਾ ॥

ਹੇ ਭਾਈ! ਜਿਹੜਾ ਇਸ ਜੀਵ ਨੇ (ਅਨਰਥ) ਉਪੱਦ੍ਰਵ ਕਰ-ਕਰ ਕੇ ਭਾਵ ਅਨੇਕ ਪ੍ਰਕਾਰ ਦੇ ਛਲ ਬਲ ਕਰਕੇ ਬਿਘਨ ਪਾ-ਪਾ ਕੇ (ਸੰਪੈ) ਹਾਥੀ, ਘੋੜੇ, ਮੋਟਰ-ਕਾਰਾਂ ਆਦਿਕ ਵਿਭੂਤੀ (ਬਿਹਾਝੀ) ਇੱਕਠੀ ਕੀਤੀ ਹੈ ਅਤੇ ਜੋ (ਸੁਇਨਾ) ਸੋਨਾ, (ਰੂਪਾ) ਚਾਂਦੀ ਤੇ ਅਮਰੀਕਾ, ਰੂਸ, ਚੀਨ ਆਦਿਕ ਦੇਸਾਂ ਦੇ (ਦਾਮਾ) ਦੱਮੜੇ ਭਾਵ ਰੁਪਏ ਇੱਕਠੇ ਕੀਤੇ ਹਨ। ਇਹ ਸਭ ਕੁਝ ਉਤਨੇ ਚਿਰ ਤੱਕ ਹੀ ਹਨ, ਜਿਤਨੇ ਚਿਰ ਤੱਕ (ਦਾਮਾ) ਸਾਹ ਹਨ। ਜਦੋਂ ਇਸ ਜੀਵ ਦੇ ਸਾਹ ਰੁੱਕ ਗਏ, ਉਦੋਂ ਕੋਈ ਵੀ ਵਸਤੂ ਨਹੀਂ ਰਹਿਣੀ ਹੈ।

## ਭਾੜੀ ਕਉ ਓਹੁ ਭਾੜਾ ਮਿਲਿਆ; ਹੋਰੁ ਸਗਲ ਭਇਓ ਬਿਰਾਨਾ ॥੩॥

ਉਹਨਾਂ ਇੱਕਠੇ ਕੀਤੇ ਹੋਇ ਪਦਾਰਥਾਂ ਵਿੱਚੋਂ ਜਿਤਨਾ ਇਸ ਜੀਵ ਨੇ ਖਾ-ਪੀ ਲਿਆ। ਉਹ ਤਾਂ ਇਸ (ਭਾੜੀ) ਜੀਵ (ਕਉ) ਨੂੰ ਭਾੜਾ (ਮਿਲਿਆ) ਮਿਲ ਗਿਆ। **ਵਾ:** ਭਾੜਾ ਲੈਣ ਵਾਲਾ ਜੋ (ਭਾੜੀ) ਜੀਵ ਹੈ। ਇਸ ਨੂੰ ਮਰਨ ਤੋਂ ਮਗਰੋਂ ਉਹ ਭਾੜਾ ਮਿਲ ਗਿਆ ਜਿਹੜਾ ਜਮਾਂ ਦੇ ਮਾਰਗ ਵਾਸਤੇ ਲੋਕ ਦਿੰਦੇ ਹਨ। **ਵਾ:** ਇਸ ਜੀਵ ਨੇ ਜੋ ਪਦਾਰਥ ਭੋਗੇ ਹਨ ਉਹ ਤਾਂ ਏਥੇ ਹੀ ਰਹਿ ਗਏ ਤੇ ਜੋ ਪੁੰਨ ਦਾਨ ਕੀਤੇ ਸੀ, ਉਹ ਪ੍ਰਲੋਕ ਨੂੰ ਨਾਲ ਲੈ ਕੇ ਜਾਣ ਵਾਸਤੇ ਭਾੜਾ ਮਿਲ ਗਿਆ। ਬਾਕੀ ਹੋਰ (ਸਗਲ) ਸਾਰਾ ਇੱਕਠਾ ਕੀਤਾ ਹੋਇਆ ਧਨ (ਬਿਰਾਨਾ) ਬਿਗਾਨਾ (ਭਇਓ) ਹੋ ਗਿਆ। ਭਾਵ ਜਿਸ ਦੇ ਹੱਥ ਆਇਆ ਉਸਨੇ ਹੀ ਸਾਂਭ ਲਿਆ। **ਵਾ:** ਜਿਹੜਾ ਧਨ ਸ਼ਰਾਬ ਪੀਣ ਵਿੱਚ ਲਾ ਦਿੱਤਾ, ਖਾਣ-ਪੀਣ ਵਿੱਚ ਲਾ ਦਿੱਤਾ ਉਹ (ਬਿਰਾਨਾ) ਵਿਰਾਨ ਹੀ (ਭਇਓ) ਹੋ ਗਿਆ। ਸਾਰਾ ਐਂਵੇ ਨਿਸ਼ਫਲ ਹੀ ਚਲਿਆ ਗਿਆ। ਤੇ ਫਿਰ ਜੂਨਾਂ ਵਿੱਚ ਪੈ ਕੇ ਇਸ ਜੀਵ ਨੂੰ ਉਹ ਭੋਗਣਾ ਪਿਆ। **ਵਾ:** ਹੋਰ ਬਿਰਾਨ ਕਰਨ ਵਾਲੀਆਂ ਚੀਜਾਂ ਵਿਚ ਲੱਗ ਕੇ ਬਿਗਾਨਾ ਹੋ ਗਿਆ। **ਵਾ:** ਖਾਣ ਪੀਣ ਦੀਆਂ ਵਸਤੂਆਂ ਵਿਚ ਲੱਗ ਕੇ ਵਿਰਾਨ ਹੋ ਗਿਆ ਹੈ।

ਨੋਟ : ਹਿੰਦੂ ਮਤ ਅਨੁਸਾਰ ਜਦੋਂ ਮਰੇ ਹੋਏ ਜੀਵ ਨੂੰ ਲੈ ਕੇ ਪਿੰਡ ਤੋਂ ਬਾਹਰ ਨਿਕਲਦੇ ਹਨ ਤਾਂ ਪੰਡਿਤ ਜੌਂਆਂ ਦੇ ਪਿੰਡ ਭਰਦੇ ਹਨ ਤੇ ਮਰੇ ਹੋਏ ਜੀਵ ਦੇ ਸਿਰ ਪਾਸ ਮੱਘੀ ਭੰਨਦੇ ਹਨ ਕਿ ਜੇਕਰ ਦਸਵੇਂ ਦੁਆਰ ਵਿਚ ਸੁਾਸ ਹੋਣ ਤਾਂ ਉਹ ਵੀ ਨਿਕਲ ਜਾਣ। ਇਉਂ ਜੀਵ ਨੂੰ ਪ੍ਰਲੋਕ ਦੇ ਰਸਤੇ ਵਾਸਤੇ ਭਾੜਾ ਦਿੰਦੇ ਹਨ। ਪਰ ਗੁਰਮਤਿ ਵਿਚ ਇਹ ਕਰਮਕਾਂਡ ਆਦਿ ਕਰਨਾ ਵਰਜਿਤ ਹੈ।

## ਹੈਵਰ ਗੈਵਰ ਰਥ ਸੰਬਾਹੇ; ਗਹੁ ਕਰਿ ਕੀਨੇ ਮੇਰੇ ॥

ਹੇ ਜੀਵ! ਜੋ ਤੂੰ (ਹੈ-ਵਰ) (ਹੈ) (ਵਰ) ਸ੍ਰੇਸ਼ਟ ਦਰਿਆਈ (ਹੈ) ਘੋੜੇ, (ਗੈ+ਵਰ) (ਵਰ) ਸ੍ਰੇਸ਼ਟ ਚਿੱਟੇ ਐਰਾਵਤ (ਗੈ) ਹਾਥੀ, ਜੰਗੀ ਰੱਥ ਆਦਿਕ (ਸੰਬਾਹੇ) ਇਕੱਤਰ ਕੀਤੇ ਹਨ, **ਵਾ:** ਜੋ (ਸੰ+ਬਾਹੇ) (ਸੰ) ਭਲੀ ਪ੍ਰਕਾਰ (ਬਾਹੇ) ਬਾਹਾਂ ਵਾਲੀਆਂ ਫੌਜਾਂ ਇੱਕਠੀਆਂ ਕੀਤੀਆਂ ਹੋਈਆਂ ਹਨ ਰੱਥਾਂ ਵਿੱਚ ਘੋੜੇ ਆਦਿਕ ਜੋੜਨੇ ਕੀਤੇ ਹਨ ਤੇ (ਗਹੁ) ਖਿਆਲ ਕਰਕੇ ਇਹਨਾਂ ਤੇ ਮੇਰ ਕੀਤੀ ਹੈ ਕਿ ਇਹ ਮੇਰੇ ਹਨ। **ਵਾ:** ਭਲੀ ਪ੍ਰਕਾਰ (ਬਾਹੇ) ਅਸਵਾਰੀਆਂ ਆਪਦੀਆਂ ਜਾਣ ਕਰਕੇ (ਗਹੁ) ਗ੍ਰਹਿਣ (ਕੀਨੇ) ਕੀਤੀਆਂ ਹੋਈਆਂ ਹਨ ਕਿ ਇਹ ਸਭ ਮੇਰੇ ਹਨ **ਵਾ:** ਜੋ (ਗਹੁ) ਹਠ ਕਰਕੇ ਆਪਣੇ ਮੰਨੇ ਹੋਏ ਹਨ।

## ਜਬ ਤੇ ਹੋਈ ਲਾਂਮੀ ਧਾਈ; ਚਲਹਿ ਨਾਹੀ ਇਕ ਪੈਰੇ ॥੪॥

(ਜਬ ਤੇ) ਜਿਸ ਵੇਲੇ (ਲਾਂਮੀ) ਲੰਮੀ (ਧਾਈ) ਦੌੜ ਭਾਵ ਪ੍ਰਲੋਕ ਦੀ ਲੰਬੀ ਯਾਤਰਾ ਹੋਈ ਤਾਂ ਉਦੋਂ ਇਨਾਂ ਵਿਚੋਂ ਕਿਸੇ ਨੇ ਇਕ (ਪੈਰੇ) ਪੈਰ ਵੀ ਤੇਰੇ ਨਾਲ ਨਹੀਂ (ਚਲਹਿ) ਚੱਲਣਾ **ਵਾ:** ਉਦੋਂ ਇਸ ਦੇਹੀ ਨੇ ਵੀ ਇਕ ਪੈਰ ਨਾਲ ਨਹੀਂ ਚਲਣਾ, ਢਲ ਕੇ ਏਥੇ ਹੀ ਡਿੱਗ ਪੈਣਾ ਹੈ।

## ਨਾਮੁ ਧਨੁ ਨਾਮੁ ਸੁਖ ਰਾਜਾ; ਨਾਮੁ ਕੁਟੰਬ ਸਹਾਈ ॥

ਹੇ ਭਾਈ! ਸਾਡੇ ਲਈ ਤਾਂ ਪ੍ਰਮੇਸਰ ਦਾ ਨਾਮ ਹੀ ਅਸਲ ਧਨ ਹੈ, ਨਾਮ ਹੀ (ਸੁਖ ਰਾਜਾ) ਰਾਜ ਦੇ ਸੁਖ ਦੇਣ ਵਾਲਾ ਹੈ, **ਵਾ:** ਨਾਮ ਹੀ (ਰਾਜਾ) ਰਾਜਿਆਂ ਦੀ ਨਿਆਈਂ ਬਣਾਉਣ ਵਾਲਾ ਹੈ। ਯਥਾ :

**ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥** *(ਅੰਗ : ੧੧੫੫)*

**ਵਾ:** ਨਾਮ ਹੀ ਰਾਜ ਦਾ ਸੁਖ ਹੈ।

***ਸਾਖੀ—ਅਦਨ ਦੇਸ ਦੇ ਅਧਮ ਬਾਦਸਾਹ ਦੀ**

ਅਤੇ ਪ੍ਰਮੇਸਰ ਦਾ ਨਾਮ ਹੀ (ਕੁਟੰਬ) ਇਸਤਰੀ ਤੋਂ ਵਧਿਆ ਹੋਇਆ ਪਰਿਵਾਰ ਹੈ ਜੋ ਸਾਡੀ ਲੋਕ-ਪ੍ਰਲੋਕ ਵਿਚ (ਸਹਾਈ) ਸਹਾਇਤਾ ਕਰਨ ਵਾਲਾ ਹੈ।

## ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ; ਓਹ ਮਰੈ ਨ ਆਵੈ ਜਾਈ ॥੫॥੧॥੮॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਾਨੂੰ ਤਾਂ (ਗੁਰਿ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਹਾਥੀ, ਘੋੜੇ, ਆਦਿਕ ਦੀ ਥਾਂ ਨਾਮ ਦੀ (ਸੰਪਤਿ) ਵਿਭੂਤੀ (ਦੀਈ) ਦਿੱਤੀ ਹੈ ਜੋ ਨਾ ਤਾਂ (ਮਰੈ) ਮਰਿਆਂ ਦੂਰ (ਜਾਈ) ਜਾਂਦੀ ਹੈ ਤੇ ਨਾ ਹੀ ਜੰਮਿਆਂ ਉਰੇ (ਆਵੈ) ਆਉਂਦੀ ਹੈ **ਵਾ:** ਜਿਸ ਨੂੰ ਨਾਮ ਦੀ ਵਿਭੂਤੀ ਪ੍ਰਾਪਤ ਹੋ ਜਾਂਦੀ ਹੈ। ਉਹ ਪੁਰਖ ਨਾ ਤਾਂ ਮਰਦਾ ਹੈ ਅਤੇ ਨਾ ਹੀ ਜੂਨਾਂ ਵਿੱਚ ਆਉਂਦਾ ਜਾਂਦਾ ਹੈ।

# ਗੂਜਰੀ ਮਹਲਾ ੫ ਤਿਪਦੇ ਘਰੁ ੨

# ੧ੴ ਸਤਿਗੁਰ ਪ੍ਰਸਾਦਿ ॥

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗੂਜਰੀ ਰਾਗ ਦੇ (੨) ਦੂਸਰੇ (ਘਰੁ) ਸੁਰਤਾਲ ਅੰਦਰ

* ਸ਼੍ਰੋਮਣੀ ਦਮਦਮੀ ਸਟੀਕ, ਪੋਥੀ ਚੌਥੀ ਦੇ ਪੰਨਾ ਨੰ: ੧੬੦ 'ਤੇ ਵੇਖੋ।

(ਤਿਪਦੇ) ਤਿੰਨ ਪਦਿਆਂ ਵਾਲਾ ਸਬਦ ਉਚਾਰਨ ਕਰਦੇ ਹਨ। ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਦਸਦੇ ਹਨ ਕਿ ਸਤਿਗੁਰੂ ਦੀ ਸੰਗਤ ਕਰਨੇ ਕਰਕੇ ਸਾਰੇ ਬੰਧਨ ਟੁੱਟ ਜਾਂਦੇ ਹਨ।
(੧) ਇਕ ਅਦਵੈਤ ਰੂਪ ਪ੍ਰਮੇਸ਼ਰ (ੴ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਦੂਖ ਬਿਨਸੇ ਸੁਖ ਕੀਆ ਨਿਵਾਸਾ; ਤ੍ਰਿਸਨਾ ਜਲਨਿ ਬੁਝਾਈ ॥

ਹੇ ਭਾਈ! ਮਹਾਰਾਜ ਦੇ ਗੁਰਮੁਖਾਂ ਪਿਆਰਿਆਂ ਦੇ ਜੰਮਣ-ਮਰਣ ਦੇ ਦੁਖ (ਬਿਨਸੇ) ਨਾਸ਼ ਹੋ ਗਏ ਹਨ, ਜਿਸ ਕਰਕੇ ਉਹਨਾਂ ਨੇ ਪ੍ਰਮੇਸ਼ਰ ਦੇ ਸੁਖ ਸਰੂਪ ਵਿੱਚ (ਨਿਵਾਸਾ) ਟਿਕਾਅ ਕੀਤਾ ਹੈ ਅਤੇ ਮਹਾਰਾਜ ਨੇ ਨਾਮ ਰੂਪ ਜਲ ਪਾ ਕੇ ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਦੀ ਜਲਨਿਤਾ (ਬੁਝਾਈ) ਬੁਝਾ ਦਿੱਤੀ ਹੈ।

## ਨਾਮੁ ਨਿਧਾਨੁ ਸਤਿਗੁਰੂ ਦ੍ਰਿੜਾਇਆ; ਬਿਨਸਿ ਨ ਆਵੈ ਜਾਈ ॥੧॥

**ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥** *(ਅੰਗ : ੩੧੭)*

ਸਤਿਗੁਰੂ ਸਾਹਿਬ ਜੀ ਨੇ ਗੁਰਸਿੱਖਾਂ ਦੇ ਹਿਰਦੇ ਵਿੱਚ ਨਾਮ ਦਾ ਐਸਾ (ਨਿਧਾਨੁ) ਖਜਾਨਾ (ਦ੍ਰਿੜਾਇਆ) ਦ੍ਰਿੜ ਕਰਵਾ ਦਿੱਤਾ ਹੈ। ਜੋ ਨਾ ਤਾਂ (ਬਿਨਸਿ) ਨਾਸ਼ ਹੁੰਦਾ ਹੈ ਤੇ ਨਾ ਹੀ (ਆਵੈ ਜਾਈ) ਆਉਂਦਾ ਜਾਂਦਾ ਹੈ। **ਵਾ:** ਨਾਮ ਜਪਣ ਵਾਲਾ ਜੀਵ ਨਾ ਹੀ ਜਨਮ ਧਾਰ ਕੇ ਆਉਂਦਾ ਹੈ ਤੇ ਨਾ ਹੀ ਮਰ ਕੇ ਕਿਸੇ ਦੇਸ਼ ਨੂੰ ਜਾਂਦਾ ਹੈ। ਭਾਵ ਉਹ ਮੁਕਤ ਹੋ ਜਾਂਦਾ ਹੈ। **ਵਾ:** ਨਾਮ ਜਪਣ ਵਾਲਾ ਜੀਵ ਬਾਲ, ਜੁਆਨੀ ਤੇ ਬਿਰਧ ਅਵਸਥਾ ਵਿਚ ਪ੍ਰਮੇਸਰ ਤੋਂ ਬੇਮੁਖ ਹੋਣ ਰੂਪ ਬਿਨਸਦਾ ਨਹੀਂ ਹੈ ਤੇ ਮਰ ਕੇ ਆਉਂਦਾ ਜਾਂਦਾ ਨਹੀਂ ਹੈ। **ਵਾ:** ਜਿਵੇਂ ਨੌਂਖ ਰਾਜਾ ਆਪਣੀ ਪਦਵੀਂ ਤੋਂ ਬਿਨਸ ਗਿਆ ਸੀ ਤੇ ਇੰਦਰ ਗੌਤਮ ਦੇ ਘਰੋਂ ਸਰਾਪ ਲੈ ਕੇ ਆਪਣੀ ਪਦਵੀਂ ਤੋਂ ਬਿਨਸ ਗਿਆ ਸੀ। ਤਿਵੇਂ ਉਹ ਨਾਮ ਜਪਣ ਵਾਲਾ ਜੀਵ ਬਿਨਸਦਾ ਨਹੀਂ ਹੈ। **ਵਾ:** ਨਾਮ ਜਪਣ ਵਾਲਿਆਂ ਦੀ ਬਿਰਤੀ ਸੰਸਾਰਾਕਾਰ ਹੋਣ ਰੂਪ ਬਿਨਸਦੀ ਨਹੀਂ ਹੈ।

## ਹਰਿ ਜਪਿ; ਮਾਇਆ ਬੰਧਨ ਤੂਟੇ ॥

ਜਿੰਨ੍ਹਾਂ-ਜਿੰਨ੍ਹਾਂ ਨੇ (ਹਰਿ) ਹਰੀ ਅਕਾਲ ਪੁਰਖ ਦਾ (ਜਪਿ) ਜਾਪ ਕੀਤਾ ਹੈ ਉਹਨਾਂ ਦੇ ਅੰਦਰੋਂ ਮਹਾਰਾਜ ਜੀ ਦੀ ਕਿਰਪਾ ਕਰਕੇ ਮਾਇਆ ਦੇ ਬੰਧਨ (ਤੂਟੇ ) ਟੁੱਟ ਗਏ ਹਨ। **ਵਾ:** ਹੰਗਤਾ ਮਮਤਾ ਦੇ ਸਾਰੇ ਬੰਧਨ ਟੁੱਟ ਗਏ ਹਨ।

## ਭਏ ਕ੍ਰਿਪਾਲ ਦਇਆਲ ਪ੍ਰਭ ਮੇਰੇ; ਸਾਧਸੰਗਤਿ ਮਿਲਿ ਛੂਟੇ ॥੧॥ ਰਹਾਉ ॥

ਇਉਂ ਜਿਹੜੇ ਮੇਰੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਪਿਛਲੇ ਜੁੱਗਾਂ ਵਿੱਚ ਵੀ ਦਿਆਲੂ ਸਨ ਉਹ ਦਇਆ ਦੇ ਘਰ ਪ੍ਰਮੇਸ਼ਰ ਜੀ ਹੁਣ ਕਲਜੁਗ ਵਿਚ ਜਿੰਨ੍ਹਾਂ 'ਤੇ ਕਿਰਪਾਲੂ (ਭਏ) ਹੋਏ ਹਨ। ਉਹ ਸਾਧਸੰਗਤ ਨਾਲ ਮਿਲ ਕਰਕੇ (ਛੂਟੇ) ਛੁੱਟ ਗਏ ਹਨ। ਭਾਵ ਨਿਹਾਲ ਹੋ ਗਏ।

### ਅੰਗ ੪੯੮

## ਆਠ ਪਹਰ ਹਰਿ ਕੇ ਗੁਨ ਗਾਵੈ; ਭਗਤਿ ਪ੍ਰੇਮ ਰਸਿ ਮਾਤਾ ॥

ਅਸੀਂ (ਆਠ) ਅੱਠੇ ਪਹਿਰ (ਹਰਿ) ਅਕਾਲ ਪੁਰਖ ਵਾਹਿਗੁਰੂ (ਕੇ) ਦੇ ਗੁਣਾਂ ਨੂੰ (ਗਾਵੈ) ਗਾਉਂਦੇ ਹਾਂ। ਜਿਸ ਕਰਕੇ ਸਾਡਾ ਮਨ (ਭਗਤਿ) ਪ੍ਰੇਮਾ ਭਗਤੀ ਦੇ ਰਸ ਵਿੱਚ (ਮਾਤਾ) ਮਸਤ ਹੋ ਗਿਆ ਹੈ

## ਹਰਖ ਸੋਗ ਦੁਹੁ ਮਾਹਿ ਨਿਰਾਲਾ; ਕਰਣੈਹਾਰੁ ਪਛਾਤਾ ॥੨॥

ਹੁਣ ਅਸੀਂ (ਹਰਖ) ਖੁਸ਼ੀ ਤੇ (ਸੋਗ) ਗਮੀ (ਦੁਹੁ) ਦੋਨਾਂ (ਮਾਹਿ) ਵਿੱਚ (ਨਿਰਾਲਾ) ਅਸੰਗ ਰਹਿਣ ਲੱਗ ਗਏ ਹਾਂ। ਭਾਵ ਸਾਡਾ ਚਿੱਤ ਪਦਾਰਥਾਂ ਦੇ ਆਉਣ ਨਾਲ ਖੁਸ਼ ਨਹੀਂ ਹੁੰਦਾ ਤੇ ਪਦਾਰਥਾਂ ਦੇ ਜਾਣ ਨਾਲ ਦੁੱਖੀ ਨਹੀਂ ਹੁੰਦਾ ਅਰਥਾਤ ਇਕ ਸਮਾਨ ਰਹਿੰਦਾ ਹੈ।

**ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ ॥** *(ਅੰਗ : ੮੮੩)*

ਅਤੇ ਅਸੀਂ (ਕਰਣੈਹਾਰੁ) ਸਾਰੇ ਸੰਸਾਰ ਨੂੰ ਕਰਨ ਵਾਲੇ ਪ੍ਰਮੇਸ਼ਰ ਦੀ (ਪਛਾਤਾ) ਪਛਾਣ ਕਰ ਲਈ ਹੈ।

## ਜਿਸ ਕਾ ਸਾ ਤਿਨ ਹੀ ਰਖਿ ਲੀਆ; ਸਗਲ ਜੁਗਤਿ ਬਣਿ ਆਈ ॥

ਜਿਸ ਵਾਹਿਗੁਰੂ ਦਾ ਸੇਵਕ ਬਣਿਆ ਸੀ (ਤਿਨ ਹੀ) ਉਸ ਪ੍ਰਮੇਸ਼ਰ ਨੇ ਆਪਣਾ ਸੇਵਕ ਜਾਣ ਕੇ ਰੱਖਿਆ ਕਰ ਲਈ ਹੈ। **ਵਾ:** ਜਿਸ ਪ੍ਰਮੇਸਰ ਦਾ ਇਹ ਸਾਰਾ ਜਗਤ ਪੈਦਾ ਕੀਤਾ ਹੋਇਆ ਹੈ, ਉਸੇ ਨੇ ਰੱਖਿਆ ਕਰ ਲਈ ਹੈ। ਇਹ (ਸਗਲ) ਸਾਰੀਆਂ (ਜੁਗਤਿ) ਜੁਗਤੀਆਂ ਮਹਾਰਾਜ ਦੀ ਪ੍ਰੇਮਾ ਭਗਤੀ ਕਰਕੇ ਬਣ ਆਈਆਂ ਹਨ। ਜਿਸ ਕਰਕੇ ਗਿਆਨ-ਧਿਆਨ ਆਦਿਕ ਸਾਰੇ ਫਲ ਪ੍ਰਾਪਤ ਹੋ ਗਏ ਹਨ। **ਵਾ:** ਜਿੰਨ੍ਹਾਂ ਦਾ ਚਿੱਤ ਵਾਸ਼ਨਾ ਤੋਂ ਰਹਿਤ ਹੋ ਗਿਆ ਹੈ ਉਹਨਾਂ ਦੇ ਤਾਈਂ ਪ੍ਰਮੇਸ਼ਰ ਵਿੱਚ ਜੁੜਨ ਦੀਆਂ ਸਾਰੀਆਂ ਜੁਗਤੀਆਂ ਬਣ ਆਈਆਂ ਹਨ।

## ਕਹੁ ਨਾਨਕ ਪ੍ਰਭ ਪੁਰਖ ਦਇਆਲਾ; ਕੀਮਤਿ ਕਹਣੁ ਨ ਜਾਈ ॥੩॥੧॥੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜਾ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਸਾਰਿਆਂ ਥਾਵਾਂ ਵਿੱਚ ਪੂਰਨ ਹੈ **ਵਾ:** ਸਾਰਿਆਂ ਨੂੰ ਪੁਰਸ਼ਾਰਥ ਭਾਵ ਉੱਦਮ ਦੇਣ ਵਾਲਾ ਹੈ ਤੇ (ਦਇਆਲਾ) ਦਇਆ ਦਾ ਘਰ ਹੈ ਉਸਦੇ ਗੁਣਾਂ ਦੀ ਕੀਮਤ ਨਹੀਂ (ਕਹਣੁ) ਕਹੀ (ਜਾਈ) ਜਾਂਦੀ ਅਰਥਾਤ ਉਹ ਪ੍ਰਮੇਸ਼ਰ ਬੇਅੰਤ ਗੁਣਾਂ ਦਾ ਮਾਲਕ ਹੈ।

## ਗੂਜਰੀ ਮਹਲਾ ੫ ਦੁਪਦੇ ਘਰੁ ੨

ਰਾਗ ਗੂਜਰੀ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ (੨) ਦੂਸਰੇ (ਘਰੁ) ਸੁਰਤਾਲ ਅੰਦਰ (ਦੁਪਦੇ) ਦੋ-ਦੋ ਪਉੜੀਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸ਼ਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ। ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਨਾਮ ਦੀ ਵਡਿਆਈ ਦੱਸਦੇ ਹਨ।

ਨੋਟ : ਇਸ ਸ਼ਬਦ ਦੇ ਅਰਥ 'ਰਹਾਉ' ਵਾਲੀ ਪੰਕਤੀ ਤੋਂ ਆਰੰਭ ਹੋਣਗੇ।

### ਠਾਕੁਰ; ਐਸੋ ਨਾਮੁ ਤੁਮ੍ਾਰੋ ॥

ਹੇ (ਠਾਕੁਰ) ਪ੍ਰਮੇਸ਼ਰ! (ਤੁਮ੍ਾਰੋ) ਤੁਹਾਡਾ ਨਾਮ (ਐਸੋ) ਐਸਾ ਉੱਜਲ ਕਰਨ ਵਾਲਾ ਹੈ ਕਿ ਜਿੰਨ੍ਹਾਂ ਨੇ ਵੀ ਆਪ ਜੀ ਦਾ ਨਾਮ ਜਪਿਆ ਹੈ।

## ਪਤਿਤ ਪਵਿਤ੍ਰ ਲੀਏ ਕਰਿ ਅਪੁਨੇ; ਸਗਲ ਕਰਤ ਨਮਸਕਾਰੋ ॥

ਉਹਨਾਂ ਅਜਾਮਲ ਵਰਗੇ (ਪਤਿਤ) ਪਾਪੀਆਂ ਨੂੰ ਵੀ ਤੁਸੀਂ ਪਵਿੱਤਰ (ਕਰਿ) ਕਰਕੇ (ਅਪੁਨੇ) ਆਪਣੇ ਬਣਾ (ਲੀਏ) ਲਿਆ ਹੈ। (ਸਗਲ) ਸਾਰੀ ਦੁਨੀਆਂ ਉਹਨਾਂ ਦੇ ਤਾਈਂ (ਨਸਮਕਾਰੋ) ਨਮਸਕਾਰ, ਬੰਦਨਾ (ਕਰਤ) ਕਰਦੀ ਹੈ।

## ਬਰਨੁ ਜਾਤਿ ਕੋਊ ਪੂਛੈ ਨਾਹੀ; ਬਾਛਹਿ ਚਰਨ ਰਵਾਰੋ ॥੧॥

ਫਿਰ ਉਹਨਾਂ ਦੇ ਤਾਈਂ ਇਹ (ਕੋਊ) ਕੋਈ ਵੀ (ਨਾਹੀ) ਨਹੀਂ (ਪੂਛੈ) ਪੁੱਛਦਾ ਕਿ ਤੁਹਾਡਾ ਬ੍ਰਾਹਮਣ, ਖੱਤਰੀ, ਵੈਸ਼ ਆਦਿਕਾਂ ਵਿੱਚੋਂ ਕਿਹੜਾ (ਬਰਨੁ) ਵਰਣ ਹੈ ਤੇ ਤੁਹਾਡੀ ਹਿੰਦੂਆਂ ਤੇ ਮੁਸਲਮਾਨਾਂ ਵਿੱਚੋਂ ਕਿਹੜੀ (ਜਾਤਿ) ਜਾਤ ਹੈ। ਸਾਰੇ ਲੋਕ ਉਹਨਾਂ ਦੇ ਚਰਨਾਂ ਦੀ (ਰਵਾਰੋ) ਧੂੜ ਹੀ (ਬਾਛਹਿ) ਚਾਹੁੰਦੇ ਹਨ। ਜਿਵੇਂ ਬਾਲਮੀਕ ਦਾ ਪ੍ਰਸੰਗ ਆਉਂਦਾ ਹੈ। ਕਿ ਉਹ ਪਹਿਲਾਂ ਲੋਕਾਂ ਨੂੰ ਮਾਰ ਕੇ ਲੁੱਟਦਾ ਹੁੰਦਾ ਸੀ। ਪਰ ਬਾਅਦ ਵਿੱਚ ਪ੍ਰਮੇਸ਼ਰ ਦੇ ਨਾਮ ਦੇ ਪ੍ਰਤਾਪ ਕਰਕੇ ਐਨਾ ਪਵਿੱਤਰ ਹੋ ਗਿਆ ਕਿ ਭਗਵਾਨ ਸ੍ਰੀ ਕ੍ਰਿਸ਼ਨ ਨੇ ਪਾਂਡਵਾਂ ਦੇ ਜੱਗ ਨੂੰ ਸਫਲ ਕਰਨ ਵਾਸਤੇ ਉਸ ਦੇ ਆਪ ਚਰਨ ਧੋਤੇ ਸਨ। ਜਿਵੇਂ ਭਗਤ ਰਵਿਦਾਸ ਜੀ ਨੂੰ ਸਾਰੇ ਬ੍ਰਾਹਮਣ ਕਹਿੰਦੇ ਸਨ ਕਿ ਤੂੰ ਸਾਰਾ ਅੰਨ ਭਿੱਟ ਦਿੱਤਾ ਹੈ ਤਾਂ ਪ੍ਰਮੇਸਰ ਨੇ ਭਗਤ ਰਵਿਦਾਸ ਜੀ ਦੇ ਦੋ-ਦੋ ਰੂਪ ਧਾਰ ਲਏ ਸੀ ਤੇ ਇਹ ਦੇਖ ਕੇ ਚਾਰੇ ਵਰਨਾ ਦੇ ਲੋਕ ਭਗਤ ਰਵਿਦਾਸ ਜੀ ਦੇ ਪੈਰੀ ਪੈ ਗਏ ਸੀ। ਯਥਾ :

**ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥** *(ਅੰਗ : ੭੩੩)*

## ਠਾਕੁਰ; ਐਸੋ ਨਾਮੁ ਤੁਮ੍ਾਰੋ ॥

ਹੇ (ਠਾਕੁਰ) ਸੁਆਮੀ ਅਕਾਲ ਪੁਰਖ ਵਾਹਿਗੁਰੂ ! (ਐਸੋ) ਐਸਾ (ਤੁਮ੍ਾਰੋ) ਆਪ ਜੀ ਦਾ ਪਵਿੱਤਰ ਨਾਮ ਹੈ।

## ਸਗਲ ਸ੍ਰਿਸਟਿ ਕੋ ਧਣੀ ਕਹੀਜੈ; ਜਨ ਕੋ ਅੰਗੁ ਨਿਰਾਰੋ ॥੧॥ ਰਹਾਉ ॥

ਹੇ ਸੱਚੇ ਪਾਤਸ਼ਾਹ ! ਭਾਵੇਂ ਕਿ ਤੁਸੀਂ (ਸਗਲ) ਸਾਰੀ (ਸ੍ਰਿਸਟਿ) ਸ੍ਰਿਸ਼ਟੀ (ਕੋ) ਦੇ (ਧਣੀ) ਮਾਲਕ (ਕਹੀਜੈ) ਕਹੇ ਜਾਂਦੇ ਹੋ, ਫੇਰ ਵੀ ਤੁਹਾਡਾ ਸੁਭਾਅ ਹੈ ਕਿ ਤੁਸੀਂ ਆਪ ਦੇ ਜਨਾਂ (ਕੋ) ਦਾ (ਅੰਗੁ) ਪੱਖ (ਨਿਰਾਰੋ) ਨਿਆਰੇ ਵੱਖਰੇ ਹੋ ਕੇ ਕਰਦੇ ਹੋ। ਜਿਵੇਂ ਪ੍ਰਹਿਲਾਦ ਦੀ ਰੱਖਿਆ ਕਰਨ ਵਾਸਤੇ ਨਰ ਸਿੰਘ ਰੂਪ ਧਾਰਿਆ ਸੀ।

## ਸਾਧਸੰਗਿ ਨਾਨਕ ਬੁਧਿ ਪਾਈ; ਹਰਿ ਕੀਰਤਨੁ ਆਧਾਰੋ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ ਸਾਧਸੰਗਤ ਵਿੱਚ ਮਿਲ ਕਰਕੇ (ਬੁਧਿ) ਆਤਮ-ਵਿਸ਼ੈਣੀ ਬੁੱਧੀ, **ਵਾ:** ਗਿਆਨ ਵਾਲੀ ਬੁੱਧੀ (ਪਾਈ) ਪ੍ਰਾਪਤ ਕੀਤੀ ਹੈ। ਉਨ੍ਹਾਂ ਨੇ (ਹਰਿ) ਹਰੀ ਦੀ ਕੀਰਤਨ ਭਗਤੀ ਨੂੰ ਆਪਣੇ ਜੀਵਨ ਦਾ (ਆਧਾਰੋ) ਆਸਰਾ ਬਣਾਉਣਾ ਕੀਤਾ ਹੈ। **ਵਾ:** ਹੇ ਭਾਈ ! ਰਸਨਾ ਕਰਕੇ (ਹਰਿ) ਹਰੀ ਦਾ ਕੀਰਤਨ ਕਰਨਾ ਕਰੋ ਅਤੇ ਹਿਰਦੇ ਵਿੱਚ ਹਰੀ ਦੇ ਨਾਮ ਦਾ (ਆਧਾਰੋ) ਆਸਰਾ ਲੈਣਾ ਕਰੋ ਕਿਉਂਕਿ

## ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ; ਮੁਕਤਿ ਭਇਓ ਚੰਮਿਆਰੋ ॥੨॥੧॥੧੦॥

ਇਹਨਾਂ ਸਾਧਨਾਂ ਕਰਕੇ ਹੀ ਛੀਂਬਿਆਂ ਵਿਚੋਂ (ਨਾਮਦੇਉ) ਨਾਮਦੇਵ ਜੀ, ਬਾਣੀਆਂ ਵਿਚੋਂ ਤ੍ਰਿਲੋਚਨ ਜੀ, ਜੁਲਾਹਿਆਂ ਵਿਚੋਂ (ਕਬੀਰ ਦਾਸਰੋ) ਦਾਸਾ ਭਾਵ ਵਾਲੇ ਕਬੀਰ ਜੀ ਅਤੇ (ਚੰਮਿਆਰੋ) ਚਮਿਆਰਾਂ ਵਿੱਚੋਂ ਰਵਿਦਾਸ ਜੀ ਮੁਕਤ (ਭਇਓ) ਹੋਏ ਹਨ। **ਵਾ:** ਜੋ ਤ੍ਰਿਲੋਚਨ ਜੀ ਸਨ ਉਹਨਾਂ ਦੇ ਘਰ ਪ੍ਰਮੇਸ਼ਰ ਤੇਰ੍ਹਾਂ ਮਹੀਨੇ (ਦਾਸਰੋ) ਦਾਸਾ ਭਾਵ ਧਾਰ ਕੇ ਰਹੇ ਸਨ।

## ਗੂਜਰੀ ਮਹਲਾ ੫ ॥

ਸਿੱਖਾਂ ਨੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਆਪ ਕਿਰਪਾ ਕਰਕੇ ਅਕਾਲ ਪੁਰਖ ਵਾਹਿਗੁਰੂ ਦੀ ਕਥਾ ਬਾਬਤ ਕੁਝ ਦੱਸਣਾ ਕਰੋ। ਤਾਂ ਸੁਣ ਕੇ ਹਜ਼ੂਰ ਫਰਮਾਉਂਦੇ ਹਨ।

**ਨੋਟ :** ਇਸ ਸ਼ਬਦ ਦੇ ਅਰਥ 'ਰਹਾਉ' ਵਾਲੀ ਪੰਕਤੀ ਤੋਂ ਆਰੰਭ ਹੋਣਗੇ।

**ਪ੍ਰਭ ਕੀ; ਅਗਮ ਅਗਾਧਿ ਕਥਾ ॥**

ਹੇ ਗੁਰਸਿੱਖੋ! (ਪ੍ਰਭ) ਅਕਾਲ ਪੁਰਖ ਵਾਹਿਗੁਰੂ (ਕੀ) ਦੀ ਕਥਾ (ਅਗਮ) ਸ਼ਾਸਤਰਾਂ ਕਰਕੇ ਅਗੰਮ ਅਤੇ ਵੇਦਾਂ ਕਰਕੇ ਅਗਾਧ ਬੋਧ ਹੈ ਭਾਵ ਵੇਦ ਆਦਿਕਾਂ ਦੀ ਵਿਚਾਰ ਕਰਕੇ ਕਥਨ ਨਹੀਂ ਕੀਤੀ ਜਾਂਦੀ।

**ਅਥਵਾ :** ਪ੍ਰਮੇਸਰ ਦੀ ਕਥਾ ਸੰਕਲਪਾਂ ਵਿਕਲਪਾਂ ਕਰਕੇ (ਅਗਮ) ਅਗੰਮ ਹੈ ਅਤੇ ਵੇਦਾਂ-ਸ਼ਾਸਤਰਾਂ ਕਰਕੇ (ਅਗਾਧਿ) ਡੂੰਘੀ ਹੈ।

## ਹੈ ਨਾਹੀ ਕੋਊ ਬੂਝਨਹਾਰੋ; ਜਾਨੈ ਕਵਨੁ ਭਤਾ ॥

ਦੁਨੀਆਂ ਵਿੱਚ ਐਸਾ (ਕੋਊ) ਕੋਈ ਵੀ (ਨਾਹੀ) ਨਹੀਂ ਹੈ, ਜੋ ਵਾਹਿਗੁਰੂ ਨੂੰ ਸ਼ਕਤੀ ਬਿਰਤੀ ਦੇ ਨਾਲ (ਬੂਝਨਹਾਰੋ) ਬੂਝਣ ਵਾਲਾ ਹੋ ਕੇ ਸਮਝ ਲਵੇ ਅਤੇ (ਜਾਨੈ) ਜਾਣ ਲਵੇ ਕਿ ਉਹ (ਕਵਨੁ) ਕਿਹੜੇ (ਭਤਾ) ਭਾਂਤ ਭਾਵ ਤਰ੍ਹਾਂ ਦਾ ਹੈ। **ਵਾ:** ਜੋ ਸਾਰੀਆਂ (ਭਤਾ) ਭਾਂਤਾਂ ਤਰੀਕਿਆਂ ਨੂੰ ਬਣਾਉਣ ਵਾਲਾ ਹੈ **ਵਾ:** ਜੋ ਸਾਰਿਆਂ ਨੂੰ (ਭਤਾ) ਭਾਂਤ ਭਾਵ ਪ੍ਰਕਾਸ਼ਨ ਵਾਲਾ ਹੈ **ਵਾ:** ਜੋ (ਭਤਾ) ਭਾਂਤ ਭਾਵ ਅਸਤੀ, ਭਾਤੀ, ਪ੍ਰਿਅਤਾ ਰੂਪ ਹੈ। ਉਸ ਨੂੰ (ਕਵਨੁ) ਕੌਣ (ਜਾਨੈ) ਜਾਣ ਸਕਦਾ ਹੈ ਭਾਵ ਕੋਈ ਨਹੀਂ ਜਾਣ ਸਕਦਾ। **ਵਾ:** ਉਸ ਪ੍ਰਮੇਸਰ ਦੇ (ਭਤਾ) ਭਾਂਤ ਭਾਵ ਤਰੀਕੇ ਨੂੰ ਕੌਣ ਜਾਣ ਸਕਦਾ ਹੈ ਭਾਵ ਕੋਈ ਨਹੀਂ ਜਾਣ ਸਕਦਾ ਕਿ ਉਸ ਨੇ ਅੱਗੇ ਕੀ ਕਰਨਾ ਹੈ।

**ਸ਼ੰਕਾ :** ਮਹਾਰਾਜ! ਲੰਮੀ ਉਮਰ ਵਾਲਾ ਸ਼ਿਵਜੀ ਤੇ ਸ੍ਰਿਸ਼ਟੀ ਨੂੰ ਰਚਣ ਵਾਲਾ ਬ੍ਰਹਮਾ ਤਾਂ ਜਾਣਦਾ ਹੋਵੇਗਾ।

## ਸਿਵ ਬਿਰੰਚਿ ਅਰੁ ਸਗਲ ਮੋਨਿ ਜਨ; ਗਹਿ ਨ ਸਕਾਹਿ ਗਤਾ ॥੧॥

**ਉੱਤਰ :** ਹੇ ਭਾਈ! ਲੰਮੀ ਉਮਰ ਵਾਲੇ (ਸਿਵ) ਸ਼ਿਵ ਜੀ, ਸ੍ਰਿਸ਼ਟੀ ਨੂੰ ਰਚਣ ਵਾਲੇ (ਬਿਰੰਚਿ) ਬ੍ਰਹਮਾ (ਅਰੁ) ਅਤੇ ਮੋਨ ਧਾਰਨ ਵਾਲੇ (ਸਗਲ) ਸਾਰੇ (ਮੋਨਿ) ਮੋਨੀਆਂ ਅਤੇ ਆਪਣੇ ਆਪ ਨੂੰ (ਜਨ) ਭਗਤ ਕਹਾਉਣ ਵਾਲੇ ਸਨਕ, ਸਨੰਦਨ ਆਦਿਕਾਂ ਵਿੱਚੋਂ ਕੋਈ ਵੀ ਪ੍ਰਮੇਸ਼ਰ ਦੀ (ਗਤਾ) ਮਰਿਯਾਦਾ, ਰੀਤੀ, ਗਤੀ (ਗਹਿ) ਨੂੰ ਗ੍ਰਹਿਣ (ਨ) ਨਹੀਂ ਕਰ (ਸਕਾਹਿ) ਸਕਦਾ, ਪਕੜ ਨਹੀਂ ਸਕਦਾ ਕਿ ਇਸ ਪ੍ਰਕਾਰ ਉਸ ਦੀ ਗਤੀ, ਮਰਿਯਾਦਾ ਹੈ।

**ਹਰਿ ਕੀ ਗਤਿ ਨਹਿ ਕੋਊ ਜਾਨੈ ॥**
**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥** *(ਅੰਗ : ੫੩੭)*

## ਪ੍ਰਭ ਕੀ; ਅਗਮ ਅਗਾਧਿ ਕਥਾ ॥

ਹੇ ਗੁਰਸਿੱਖੋ! (ਪ੍ਰਭ) ਅਕਾਲ ਪੁਰਖ ਵਾਹਿਗੁਰੂ (ਕੀ) ਦੀ ਕਥਾ (ਅਗਮ) ਮਨ ਦੇ ਸੰਕਲਪਾ ਦੀ ਗੰਮਤਾ ਤੋਂ ਪਰ੍ਹੇ ਤੇ (ਅਗਾਧਿ) ਡੂੰਘੀ ਵਿਚਾਰ ਵਾਲੀ ਹੈ।

## ਸੁਨੀਐ ਅਵਰ ਅਵਰ ਬਿਧਿ ਬੁਝੀਐ; ਬਕਨ ਕਥਨ ਰਹਤਾ ॥੧॥ ਰਹਾਉ ॥

ਵਾਹਿਗੁਰੂ ਪ੍ਰਮੇਸ਼ਰ ਦੀ ਕਥਾ (ਸੁਨੀਐ) ਸੁਣੀਦੀ ਤਾਂ (ਅਵਰ) ਹੋਰ ਤਰੀਕੇ ਨਾਲ ਹੈ ਕਿ ਵਾਹਿਗੁਰੂ ਪ੍ਰਮੇਸ਼ਰ ਆਪਣੇ ਪਿਆਰਿਆਂ ਭਗਤਾਂ ਤੇ ਤਾਈਂ ਦਰਸ਼ਨ ਦਿੰਦਾ ਹੈ, ਉਹਨਾਂ ਦੀ ਪ੍ਰਤਿਪਾਲਣਾ ਤੇ ਰੱਖਿਆ ਕਰਦਾ ਹੈ ਅਤੇ (ਬੁਝੀਐ) ਬੁਝੀਦੀ (ਅਵਰ) ਹੋਰ (ਬਿਧਿ) ਤਰ੍ਹਾਂ ਹੈ ਕਿ ਉਹ (ਬਕਨ) ਮੁਖ ਕਰਕੇ ਕਥਨ ਕਰਨ ਤੋਂ

**ਸ਼ੰਕਾ :** ਮਹਾਰਾਜ ! ਜੇ ਔਕੜ ਦਾ ਸਮਾਂ ਆ ਜਾਵੇ।

## ਜਹ ਜਹ ਅਉਸਰੁ ਆਇ ਬਨਿਓ ਹੈ; ਤਹਾ ਤਹਾ ਹਰਿ ਧਿਆਇਓ ॥੧॥

**ਉੱਤਰ :** ਹੇ ਭਾਈ ! (ਜਹ ਜਹ) ਜਿੱਥੇ-ਜਿੱਥੇ ਵੀ ਕੋਈ ਔਕੜ ਦਾ (ਅਉਸਰੁ) ਵੇਲਾ (ਆਇ) ਆ (ਬਨਿਓ) ਬਣਦਾ ਹੈ (ਤਹਾ ਤਹਾ) ਉੱਥੇ-ਉੱਥੇ ਉਹ (ਹਰਿ) ਹਰੀ ਪ੍ਰਮੇਸ਼ਰ ਨੂੰ ਹੀ (ਧਿਆਇਓ) ਧਿਆਉਂਦੇ ਹਨ, ਹਰ ਵਕਤ ਪ੍ਰਮੇਸ਼ਰ ਦੇ ਧਿਆਨ ਵਿੱਚ ਹੀ ਜੁੜੇ ਰਹਿੰਦੇ ਹਨ। ਪ੍ਰਮੇਸ਼ਰ ਆਪ ਹੀ ਆਪਣੇ ਬਾਲਕਾਂ ਦੀ ਨਿਆਈਂ ਜਾਣ ਕੇ ਉਹਨਾਂ ਦੀ ਰੱਖਿਆ ਕਰਦਾ ਹੈ।

## ਸਾਖੀ—ਮੂਲ ਮੰਤਰ ਦੇ ਮਹਾਤਮ ਦੀ

ਬੰਗਾਲ ਦੇ ਇਲਾਕੇ ਵਿੱਚ ਕਿਸੇ ਆਦਮਖਾਣੇ ਸਾਧ ਨੇ ਮੰਤਰ ਸਿੱਧ ਕੀਤੇ ਹੋਏ ਸਨ। ਉਹ ਲੋਕਾਂ ਨੂੰ ਪਹਿਲਾਂ ਮੰਤਰ ਨਾਲ ਮਾਰ ਲੈਂਦਾ ਸੀ ਤੇ ਫੇਰ ਉਹਨਾਂ ਨੂੰ ਖਾਂਦਾ ਸੀ। ਇਕ ਦਿਨ ਕੋਈ ਸੰਤ ਉਸ ਪਾਸੇ ਵੱਲ ਨੂੰ ਤੁਰੇ ਜਾ ਰਹੇ ਸਨ। ਕਿਸੇ ਨੇ ਕਿਹਾ ਕਿ ਉਧਰ ਨਾ ਜਾਉ। ਪਰ ਸੰਤ ਚਲੇ ਗਏ। ਜਦੋਂ ਉਸ ਦੀ ਕੁਟੀਆ ਸਾਹਮਣੇ ਗਏ ਤਾਂ ਕਹਿਣ ਲੱਗਾ ਕਿ ਮੈਂ ਤੁਹਾਨੂੰ ਇਕ ਤਮਾਸ਼ਾ ਦਿਖਾਵਾਂ। ਸੰਤ ਕਹਿੰਦੇ ਕਿ ਦਿਖਾ। ਸੰਤਾਂ ਦੇ ਹੱਥ ਵਿੱਚ ਧਾਗੇ ਦਾ ਇਕ ਪਾਸਾ ਫੜਾ ਦਿੱਤਾ ਤੇ ਦੂਸਰਾ ਪਾਸਾ ਆਪ ਫੜ ਕੇ ਕੁਟੀਆਂ ਤੋਂ ਬਾਹਰ ਜਾ ਕੇ ਮੰਤਰ ਪੜ੍ਹਨ ਲੱਗ ਪਿਆ। ਉਸ ਵਕਤ ਸੰਤ ਵੱਲ ਧਾਗੇ ਰਾਹੀ ਅੱਗ ਦੀ ਲਾਟ ਜਿਹੀ ਆਈ। ਵੇਖ ਕੇ ਸੰਤ ਮੂਲ ਮੰਤਰ ਦਾ ਪਾਠ ਕਰਨ ਲੱਗ ਪਏ। ਅੱਗ ਨੇ ਉਸੇ ਵਕਤ ਪਿੱਛੇ ਮੁੜ ਕੇ ਇਹ ਸਾਧ ਨੂੰ ਮਾਰ ਦਿੱਤਾ। ਜਦੋਂ ਲੋਕਾਂ ਨੂੰ ਪਤਾ ਲੱਗਾ ਤਾਂ ਸਾਰੇ ਸ਼ਹਿਰ ਵਿੱਚ ਉਸ ਦਾ ਜਲੂਸ ਕੱਢਿਆ ਕਿ ਚੰਗਾ ਹੋਇਆ ਜੋ ਮਾਰ ਦਿੱਤਾ। ਇਉਂ ਔਕੜ ਦੇ ਸਮੇਂ ਪ੍ਰਮੇਸ਼ਰ ਦੇ ਪਿਆਰੇ ਪ੍ਰਮੇਸ਼ਰ ਨੂੰ ਹੀ ਧਿਆਉਂਦੇ ਹਨ ਤੇ ਪ੍ਰਮੇਸ਼ਰ ਆਪਣੇ ਜਾਣ ਕੇ ਉਹਨਾਂ ਦੀ ਰੱਖਿਆ ਕਰਦਾ ਹੈ।

## ਪ੍ਰਭ ਕੋ; ਭਗਤਿ ਵਛਲੁ ਬਿਰਦਾਇਓ ॥

ਆਪਣੀ (ਭਗਤਿ) ਭਗਤੀ ਕਰਨ ਵਾਲੇ ਭਗਤਾਂ ਨਾਲ (ਵਛਲੁ) ਪਿਆਰ ਕਰਨਾ ਉਸ (ਪ੍ਰਭ) ਪ੍ਰਭੂ ਅਕਾਲ ਪੁਰਖ (ਕੋ) ਦਾ ਆਪਣਾ (ਬਿਰਦਾਇਓ) ਬਿਰਦ, ਪ੍ਰਣ ਹੈ।

## ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ; ਜਨ ਕਉ ਲਾਡ ਲਡਾਇਓ ॥੧॥ ਰਹਾਉ ॥

ਜਿਵੇਂ ਮਾਤਾ-ਪਿਤਾ ਬੱਚੇ ਦੀ ਪ੍ਰਤਿਪਾਲਣਾ ਕਰਦੇ ਹਨ। ਤਿਵੇਂ ਹੀ ਵਾਹਿਗੁਰੂ ਪ੍ਰਮੇਸ਼ਰ ਆਪਣੇ ਭਗਤਾਂ ਨੂੰ ਆਪਣੇ (ਬਾਰਿਕ) ਬਾਲਕਾਂ (ਕੀ) ਦੀ ਨਿਆਈਂ ਜਾਣ ਕੇ ਉਨ੍ਹਾਂ ਦੀ (ਕਰੇ ਪ੍ਰਤਿਪਾਲ) ਪ੍ਰਤਿਪਾਲਣਾ ਕਰਦਾ ਹੈ। ਫਿਰ ਜਿਵੇਂ ਮਾਤਾ-ਪਿਤਾ ਆਪਣੇ ਬੱਚਿਆ ਨੂੰ ਲਾਡ ਲਡਾਉਂਦੇ ਹਨ ਤਿਵੇਂ ਹੀ ਅਕਾਲ ਪੁਰਖ ਆਪਣੇ ਜਨਾਂ (ਕਉ) ਨੂੰ ਪ੍ਰਸੰਨ ਹੋ ਕਰਕੇ ਪ੍ਰੇਮ ਦੇ ਲਾਡ (ਲਡਾਇਓ) ਲਡਾਉਂਦਾ ਹੈ। **ਵਾ:** (ਲਾਡ ਲਡਾਇਓ) (ਲਾਡ) ਆਨੰਦ ਵਿੱਚ ਖਿਲਾਉਂਦਾ ਹੈ ਭਾਵ ਆਨੰਦ ਸਰੂਪ ਦੇ ਵਿੱਚ ਲਿਵਲੀਨ ਕਰਦਾ ਹੈ। ਪ੍ਰਮੇਸਰ ਆਪਣੇ ਪਿਆਰੇ ਭਗਤਾਂ ਨੂੰ ਜੋ ਆਪਣੇ ਸਰੂਪ ਦਾ ਆਨੰਦ ਬਖਸ਼ਦਾ ਹੈ। ਏਹੀ ਲਾਡ ਲਡਾਉਣਾ ਹੈ।

## ਜਪ ਤਪ ਸੰਜਮ ਕਰਮ ਧਰਮ; ਹਰਿ ਕੀਰਤਨੁ ਜਨਿ ਗਾਇਓ ॥

ਜੋ ਕਿਸੇ ਦੇਵਤੇ ਦੇ ਮੰਤਰ ਦਾ (ਜਪ) ਜਾਪ ਕਰਨਾ, (ਤਪ) ਧੂਣੀਆਂ ਤਾਉਣ ਰੂਪ ਜਾਂ ਵਰਤ ਰੱਖਣ ਰੂਪ ਤਪ ਕਰਨਾ, (ਸੰਜਮ) ਇੰਦਰੀਆਂ ਨੂੰ ਸਾਧਨਾਂ ਕਰਕੇ ਰੋਕਣ ਦਾ ਯਤਨ ਕਰਨਾ, (ਕਰਮ) ਨਿੱਤ, ਨਮਿੱਤ, ਪ੍ਰਾਸ਼ਚਿਤ, ਕਾਮੁਕ ਆਦਿਕ ਕਰਮ ਅਤੇ (ਧਰਮ) ਜੱਗ ਆਦਿਕ ਧਰਮ ਕਰਨੇ ਹਨ। ਵਾਹਿਗੁਰੂ ਦੇ (ਜਨਿ)

ਜਨਾਂ ਨੇ ਇਹਨਾਂ ਦੀ ਜਗ੍ਹਾ 'ਤੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦਾ ਹੀ ਕੀਰਤਨ (ਗਾਇਓ) ਗਾਉਣਾ ਕੀਤਾ ਹੈ। ਭਾਵ ਉਹਨਾਂ ਵਾਸਤੇ ਵਾਹਿਗੁਰੂ ਦਾ ਕੀਰਤਨ ਹੀ ਸਭ ਕੁੱਝ ਹੈ।

## ਸਰਨਿ ਪਰਿਓ ਨਾਨਕ ਠਾਕੁਰ ਕੀ; ਅਭੈ ਦਾਨੁ ਸੁਖੁ ਪਾਇਓ ॥੨॥੩॥੧੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਗੁਰਮੁਖ ਹਨ ਉਹ (ਠਾਕੁਰ) ਅਕਾਲ ਪੁਰਖ (ਕੀ) ਦੀ (ਸਰਨਿ ਪਰਿਓ) ਸ਼ਰਨ ਪਏ ਹਨ ਅਤੇ ਮਹਾਰਾਜ ਸਾਹਿਬ ਜੀ ਨੇ ਕਿਰਪਾ ਕਰਕੇ ਉਹਨਾਂ ਨੂੰ (ਅਭੈ) ਨਿਰਭੈ ਪਦਵੀ ਦਾ ਦਾਨ ਦਿੱਤਾ ਹੈ। ਜਿਸ ਕਰਕੇ ਉਹਨਾਂ ਨੇ ਸੁੱਖ ਨੂੰ (ਪਾਇਓ) ਪਾਉਣਾ ਕੀਤਾ ਹੈ।

ਜਿਸ ਵਕਤ ਸੰਤ ਗਿਆਨੀ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਮੋਗੇ, ਨਗਰ ਤਖ਼ਤੂਪੁਰੇ ਤੋਂ ਗੁਰਮਤਿ ਪ੍ਰਚਾਰ ਦੀ ਲਹਿਰ ਚਲਾ ਰਹੇ ਸਨ। ਉਦੋਂ ਇਕ ਦਿਨ ਇਕ ਅਫ਼ਸਰ ਸੰਤਾਂ ਪਾਸੋਂ ਪਾਣੀ ਦਾ ਮਾਮਲਾ ਲੈਣ ਆਇਆ ਕਿ ਨਹਿਰ ਦਾ ਮੋਘਾ ਭੰਨ੍ਹ ਕੇ ਇਸ ਗੁਰਦੁਆਰੇ ਲਈ ਪਾਣੀ ਵਰਤਿਆ ਜਾਂਦਾ ਹੈ। ਇਸਦਾ ਜੁਰਮਾਨਾ ਦਿੱਤਾ ਜਾਵੇ। ਪਰ ਜਦੋਂ ਉਹ ਅਫ਼ਸਰ ਦੀਵਾਨ ਵਿੱਚ ਆਇਆ। ਉਦੋਂ ਮਹਾਂਪੁਰਖ ਵਾਜੇ ਨਾਲ ਉਪਰੋਕਤ (ਮਿਲਬੇ ਕੀ ਮਹਿਮਾ) ਸ਼ਬਦ ਕੀਰਤਨ ਕਰ ਰਹੇ ਸਨ। ਉਹ ਕੀਰਤਨ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਮਾਮਲਾ ਲੈਣ ਦੀ ਬਜਾਇ ਬਾਰਾਂ ਨਾਲ ਦਾ ਮੋਘਾ ਪੱਕਾ ਗੁਰਦੁਆਰਾ ਸਾਹਿਬ ਦੇ ਨਾਮ ਲਾ ਗਿਆ ਸੀ।

## ਗੂਜਰੀ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਸਭਨਾਂ ਦੇ ਤਾਈਂ ਹਿਤੋ-ਮਯ ਉਪਦੇਸ਼ ਦਿੰਦੇ ਹਨ ਤੇ ਸਾਧਸੰਗਤ ਦੇ ਮਿਲਾਪ ਦੀ ਮਹਿਮਾ ਦੱਸਦੇ ਹਨ।

## ਦਿਨੁ ਰਾਤੀ ਆਰਾਧਹੁ ਪਿਆਰੋ; ਨਿਮਖ ਨ ਕੀਜੈ ਢੀਲਾ ॥

ਹੇ (ਪਿਆਰੋ) ਪਿਆਰੇ! ਰਾਤ-ਦਿਨ ਉਸ ਪਿਆਰੇ ਪ੍ਰਮੇਸ਼ਰ ਨੂੰ ਦਿਲ ਦੀ ਭਾਵਨਾ ਨਾਲ (ਆਰਾਧਹੁ) ਯਾਦ ਕਰਦੇ ਰਹੋ, ਚੇਤੇ ਕਰੋ। ਉਸ ਪ੍ਰਮੇਸ਼ਰ ਨੂੰ ਚੇਤੇ ਕਰਨ ਵੱਲੋਂ (ਨਿਮਖ) ਅੱਖ ਦੇ ਖੋਲਣ-ਮੀਚਣ ਜਿੰਨਾਂ ਸਮਾਂ ਵੀ (ਢੀਲਾ) ਢਿੱਲ, ਦਲਿੱਦਰ, ਆਲਸ (ਨ ਕੀਜੈ) ਨਾ ਕਰਿਆ ਕਰੋ ਕਿ ਫੇਰ ਕਰ ਲਵਾਂਗੇ।

**ਬੇਨਤੀ :** ਮਹਾਰਾਜ! ਪ੍ਰਮੇਸਰ ਦਾ ਨਾਮ ਜਪਣ ਵਿਚ ਸਾਡੀ ਸ਼ਰਧਾ ਨਹੀਂ ਲੱਗਦੀ?

## ਸੰਤ ਸੇਵਾ ਕਰਿ ਭਾਵਨੀ ਲਾਈਐ; ਤਿਆਗਿ ਮਾਨੁ ਹਾਠੀਲਾ ॥੧॥

**ਉੱਤਰ :** ਹੇ ਭਾਈ! (ਸੰਤ) ਜਿੰਨ੍ਹਾਂ ਨੂੰ ਪ੍ਰਮੇਸ਼ਰ ਸਾਸ-ਗਿਰਾਸ ਨਹੀਂ ਵਿਸਰਦਾ, ਉਹਨਾਂ ਸੰਤਾਂ ਦੀ (ਸੇਵਾ) ਟਹਿਲ (ਕਰਿ) ਕਰਕੇ ਵਾਹਿਗੁਰੂ ਦੇ ਵਿੱਚ (ਭਾਵਨੀ) ਸ਼ਰਧਾ (ਲਾਈਐ) ਲਾਉਣਾ ਕਰੀਏ **ਵਾ:** (ਭਾਵਨੀ) ਭਾਵਨਾ-ਸ਼ਰਧਾ ਲਾ ਕੇ ਸੰਤਾਂ ਦੀ ਸੇਵਾ ਕਰੀਏ, **ਵਾ:** ਸੰਤਾਂ ਦੀ ਸੇਵਾ ਕਰੀਏ ਤੇ ਪ੍ਰਮੇਸਰ ਵਿਚ ਸ਼ਰਧਾ ਧਾਰਨ ਕਰੀਏ ਅਤੇ (ਮਾਨੁ) ਮਾਣ ਨਾ ਕਰੀਏ ਕਿ ਮੈਂ ਹੀ ਵੱਡਾ ਸੇਵਕ ਹਾਂ ਤੇ (ਹਾਠੀਲਾ) ਹੱਠ ਕਰਨਾ ਵੀ ਛੱਡੀਏ ਕਿ ਮੈਂ ਇਹੀ ਸੇਵਾ ਕਰਾਂਗਾ ਜਾਂ ਮੈਂ ਤਾਂ ਸੇਵਾ ਕਰਾਂਗਾ ਜੇ ਮੇਰਾ ਇਹ ਕਾਰਜ ਪੂਰਾ ਹੋ ਜਾਵੇ। ਇਸ ਪ੍ਰਕਾਰ ਮਾਣ ਤੇ ਹੱਠ ਦੋਵਾਂ ਦਾ ਤਿਆਗ ਕਰੀਏ। **ਵਾ:** (ਹਾਠ+ਈਲਾ) ਹੱਠ ਦਾ (ਈਲਾ) ਘਰ ਤੇ (ਮਾਨੁ) ਮਾਣ ਦੀ ਇੱਛਾ ਰੱਖਣੀ ਕਿ ਮੈਨੂੰ ਸੇਵਕ ਜਾਣ ਕੇ ਵੱਡੇ-ਵੱਡੇ ਸਿਰੋਪਾਉ ਮਿਲਣ। ਇਹਨਾਂ ਨੂੰ (ਤਿਆਗਿ) ਛੱਡਣਾ ਕਰੀਏ।

## ਮੋਹਨੁ; ਪ੍ਰਾਨ ਮਾਨ ਰਾਗੀਲਾ ॥

ਜੋ ਸਾਰਿਆਂ ਦੇ ਚਿੱਤਾਂ ਨੂੰ (ਮੋਹਨੁ) ਮੋਹਿਤ ਕਰਨ ਵਾਲਾ **ਵਾ:** (ਮੋ+ਹਨੁ) ਭਗਤਾਂ ਦੇ (ਮੋ) ਮੋਹ ਆਦਿਕ ਵਿਕਾਰਾਂ ਨੂੰ (ਹਨੁ) ਮੇਟਣ ਵਾਲਾ, (ਪ੍ਰਾਨ) ਪ੍ਰਾਣਾਂ ਵਿੱਚ ਵੱਸਣ ਵਾਲਾ **ਵਾ:** ਪ੍ਰਾਣਾਂ ਦਾ ਦਾਤਾ, **ਵਾ:** ਪ੍ਰਾਣਾਂ ਤੋਂ ਪਿਆਰਾ (ਮਾਨ) ਗਿਆਨ ਸਰੂਪ **ਵਾ:** (ਮਾਨ) ਸਤਿਕਾਰ ਦੇਣ ਵਾਲਾ **ਵਾ:** (ਮਾਨ) ਮੰਨਣ ਕਰਨ ਯੋਗ (ਰਾਗੀਲਾ) ਰੰਗ ਭਾਵ ਪ੍ਰੇਮ **ਵਾ:** ਆਨੰਦ ਦਾ (ਈਲਾ) ਘਰ **ਵਾ:** ਆਨੰਦ ਦੇ ਦੇਣ ਵਾਲਾ (ਰਾਗੀਲਾ) ਅਨੰਦੀ ਪ੍ਰਮੇਸ਼ਰ ਹੈ। **ਵਾ:** ਅਸੀਂ ਉਸਨੂੰ ਸਾਰਿਆਂ ਦੇ ਪ੍ਰਾਨਾਂ ਅਤੇ (ਮਾਨ) ਮਨ ਵਾਲਾ (ਪ੍ਰਾਨ) ਪਛਾਣਿਆ ਹੈ।

## ਬਾਸਿ ਰਹਿਓ ਹੀਅਰੇ ਕੈ ਸੰਗੇ; ਪੇਖਿ ਮੋਹਿਓ ਮਨੁ ਲੀਲਾ ॥੧॥ ਰਹਾਉ ॥

ਉਹ ਸਾਡੇ (ਹੀਅਰੇ) ਹਿਰਦੇ (ਕੈ) ਦੇ (ਸੰਗੇ) ਨਾਲ (ਬਾਸਿ) ਵੱਸ (ਰਹਿਓ) ਰਿਹਾ ਹੈ। ਉਸ ਵਾਹਿਗੁਰੂ ਦੀਆਂ ਲੀਲਾ ਭਾਵ ਕੌਤਕਾਂ ਨੂੰ, ਖੇਡ ਨੂੰ (ਪੇਖਿ) ਵੇਖ-ਵੇਖ ਕੇ ਸਾਡਾ ਮਨ ਉਸਦੇ ਵਿੱਚ (ਮੋਹਿਓ) ਮੋਹਿਤ ਹੋ ਗਿਆ ਹੈ।

## ਜਿਸੁ ਸਿਮਰਤ ਮਨਿ ਹੋਤ ਅਨੰਦਾ; ਉਤਰੈ ਮਨਹੁ ਜੰਗੀਲਾ ॥

ਉਸ ਵਾਹਿਗੁਰੂ ਦੇ ਸਿਮਰਨ ਕਰਨੇ ਕਰਕੇ ਮਨ ਵਿੱਚ ਬੜਾ ਭਾਰੀ ਅੰਨਦ ਪੈਦਾ (ਹੋਤ) ਹੁੰਦਾ ਹੈ ਅਤੇ ਜਿਸ ਤਰ੍ਹਾਂ ਰੇਗਮਾਰ ਘਸਾਉਣ ਨਾਲ ਲੋਹੇ ਤੋਂ ਜੰਗਾਲ ਲਹਿ ਜਾਂਦਾ ਹੈ। ਇਸੇ ਤਰ੍ਹਾਂ ਨਾਮ ਰੂਪ ਰੇਗਮਾਰ ਨਾਲ ਅਭਿਆਸ ਕਰਨ ਰੂਪ ਘਸਾਉਣ ਨਾਲ (ਮਨਹੁ) ਮਨ ਰੂਪ ਲੋਹੇ ਤੋਂ ਵਾਸ਼ਨਾਵਾਂ, ਵਿਸ਼ਿਆਂ ਦਾ ਲੱਗਾ ਹੋਇਆ (ਜੰਗੀਲਾ) ਜੰਗਾਲ (ਉਤਰੈ) ਉਤਰ ਜਾਂਦਾ ਹੈ।

## ਮਿਲਬੇ ਕੀ ਮਹਿਮਾ ਬਰਨਿ ਨ ਸਾਕਉ; ਨਾਨਕ ਪਰੈ ਪਰੀਲਾ ॥੨॥੪॥੧੩॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ (ਪਰੈ ਪਰੀਲਾ) ਪਰੇ ਤੋਂ ਪਰੇ ਵਾਹਿਗੁਰੂ ਹੈ। ਉਸ ਦੇ ਪਿਆਰਿਆਂ ਵਿੱਚ **ਵਾ:** ਵਾਹਿਗੁਰੂ ਦੇ ਸਰੂਪ ਵਿੱਚ (ਮਿਲਬੇ) ਮਿਲਣ (ਕੀ) ਦੀ ਜੋ (ਮਹਿਮਾ) ਵਡਿਆਈ ਹੈ। ਇਹ (ਬਰਨਿ) ਕਥਨ (ਨ) ਨਹੀਂ ਕੀਤੀ ਜਾ (ਸਾਕਉ) ਸਕਦੀ। ਇਹ ਮਹਿਮਾ ਤਾਂ (ਪਰੈ) ਪਰੇ ਤੋਂ (ਪਰੀਲਾ) ਪਰੇ ਹੈ। **ਵਾ:** ਇਸਦਾ ਪਰੇ ਤੋਂ (ਪਰ+ਈਲਾ) (ਪਰ) ਪਰੇ (ਈਲਾ) ਘਰ ਹੈ। ਜਿਵੇਂ ਤਾਸ਼ ਦੀ ਖੇਡ ਵਿੱਚ 'ਯੱਕਾ' ਏਕੇ ਦਾ ਵਾਚਕ ਹੁੰਦਾ ਹੈ। ਪਰ ਉਹ ਬਾਦਸ਼ਾਹ, ਬੇਗਮ, ਗੋਲੇ ਨੂੰ ਜਿੱਤ ਲੈਂਦਾ ਹੈ। ਇਸੇ ਪ੍ਰਕਾਰ ਜੋ ਆਪਸ ਵਿੱਚ ਜਾਂ ਸਾਧਸੰਗਤ ਵਿੱਚ ਜਾਂ ਇਕ ਪ੍ਰਮੇਸ਼ਰ ਵਿੱਚ ਜੁੜਨਾ ਹੈ। ਇਹ ਯੱਕਾ ਹੈ। ਇਸ ਯੱਕੇ ਨਾਲ ਹੰਕਾਰ ਰੂਪ ਬਾਦਸ਼ਾਹ, ਮਾਇਆ ਰੂਪ ਬੇਗਮ ਤੇ ਮਨ ਰੂਪ ਗੋਲੇ ਨੂੰ ਜਿੱਤ ਸਕੀਦਾ ਹੈ।

**ਅਥਵਾ :** ਜੋ ਸਾਧਸੰਗਤ ਨਾਲ ਮਿਲ ਕੇ ਸਮ ਦ੍ਰਿਸ਼ਟੀ ਧਾਰਨ ਕਰਨੀ ਭਾਵ ਗਰੀਬ-ਅਮੀਰ ਸਭ ਨੂੰ ਇਕ ਸਮਾਨ ਦੇਖਣਾ ਤੇ ਗਰੀਬਾਂ ਦੀ ਰੱਖਿਆ ਕਰਨੀ। ਇਹ ਆਪਸ ਵਿਚ ਮਿਲਨਾ ਹੈ। ਇਸ ਏਕਤਾ ਰੂਪ ਮਿਲਾਪ ਦੀ ਮਹਿਮਾ ਵੀ ਕਹੀ ਨਹੀਂ ਜਾਂਦੀ ਇਹ ਵੀ ਪਰੇ ਤੋਂ ਪਰੇ ਹੈ।

**ਅਥਵਾ :** ਪ੍ਰਮੇਸਰ ਵਿਚ ਮਿਲੇ ਹੋਏ ਮਹਾਂਪੁਰਖਾਂ ਦੀ ਮਹਿਮਾ ਵੀ ਪਰੇ ਤੋਂ ਪਰੇ ਹੈ। ਕਥਨ ਨਹੀਂ ਕੀਤੀ ਜਾ ਸਕਦੀ।

## ਗੂਜਰੀ ਮਹਲਾ ੫ ॥

**ਉਥਾਨਕਾ :** ਗਰੀਬ ਨਿਵਾਜ ਸਤਿਗੁਰੂ ਸੱਚੇ ਪਾਤਸ਼ਾਹ ਜੀ ਮਾਇਆ ਦੀ ਪ੍ਰਬਲਤਾ ਬਾਰੇ ਦੱਸਦੇ ਹੋਏ ਬਚਨ ਉਚਾਰਦੇ ਹਨ :

**ਨੋਟ :** ਰਹਾਉ ਦੀ ਪੰਕਤੀ ਤੋਂ ਅਰਥ ਆਰੰਭ ਕਰਨਾ :

**ਬਲਵੰਤਿ; ਬਿਆਪਿ ਰਹੀ ਸਭ ਮਹੀ ॥**

ਹੇ ਭਾਈ। ਇਹ ਮਾਇਆ ਇਸ ਪ੍ਰਕਾਰ (ਬਲਵੰਤਿ) ਬਲ ਵਾਲੀ ਹੋ ਕੇ (ਸਭ) ਸਾਰਿਆਂ ਵਿੱਚ (ਬਿਆਪਿ) ਵਿਆਪਕ ਹੋ ਰਹੀ ਹੈ ਕਿ:

## ਮੁਨਿ ਜੋਗੀ ਸਾਸਤ੍ਰਗਿ ਕਹਾਵਤ; ਸਭ ਕੀਨੇ ਬਸਿ ਅਪਨਹੀ ॥

ਜੋ ਆਪਣੇ ਆਪ ਨੂੰ (ਮੁਨਿ) ਮਨਨਸ਼ੀਲ ਕਹਾਉਣ ਵਾਲੇ ਨਾਰਦ ਅਤੇ ਵਿਸ਼ਿਸ਼ਟ ਆਦਿਕ *ਮੁਨੀ, ਵਾ: ਮੋਨ ਧਾਰਨ ਕਰਨ ਵਾਲੇ (ਮੁਨਿ) ਮੋਨੀ ਲੋਕ ਹੋਏ ਹਨ। ਫਿਰ (ਜੋਗੀ) ਜੋਗ ਦੀ ਸਾਧਨਾ ਕਰਨ ਵਾਲੇ ਮਛਿੰਦਰ ਨਾਥ, ਗੋਰਖ ਨਾਥ ਆਦਿਕ ਜੋਗੀ ਅਤੇ ਜੋ ਵਿਆਸ ਆਦਿਕ ਆਪ ਨੂੰ (ਸਾਸਤ੍ਰਗਿ) ਸ਼ਾਸ਼ਤਰਾਂ ਦੇ ਗਿਆਤਾ (ਕਹਾਵਤ) ਕਹਾਉਂਦੇ ਸਨ। ਮਾਇਆ ਨੇ ਪ੍ਰਬਲ ਹੋ ਕੇ ਇਹ (ਸਭ) ਸਾਰੇ (ਅਪਨ+ਹੀ) (ਹੀ) ਨਿਸ਼ਚੇ ਕਰਕੇ (ਅਪਨ) ਆਪਣੇ (ਬਸਿ) ਵੱਸ ਵਿੱਚ (ਕੀਨੇ) ਕਰ ਲਏ ਹਨ।

## ਤੀਨਿ ਦੇਵ ਅਰੁ ਕੋੜਿ ਤੇਤੀਸਾ; ਤਿਨ ਕੀ ਹੈਰਤਿ ਕਛੁ ਨ ਰਹੀ ॥੧॥

ਇਸ ਮਾਇਆ ਨੇ (ਤੀਨਿ) ਤਿੰਨੇ ਦੇਵਤੇ ਵਿਸ਼ਨੂੰ, ਬ੍ਰਹਮਾ, ਸ਼ਿਵਜੀ (ਅਰੁ) ਅਤੇ ਬ੍ਰਹਮਾ ਦੇ ਸੰਕਲਪ ਤੋਂ ਪੈਦਾ ਹੋਣ ਵਾਲੇ ਅਜਾਨ ਸੰਗਿਆ ਵਾਲੇ (ਤੇਤੀਸਾ) ਤੇਤੀ (ਕੋੜਿ) ਕਰੋੜ ਦੇਵਤਿਆਂ ਨੂੰ ਵੀ ਆਪਣੇ ਵੱਸ ਵਿੱਚ ਕਰ ਲਿਆ। ਇਸ ਮਾਇਆ ਦੇ ਅੱਗੇ (ਤਿਨ) ਉਹਨਾਂ ਦੇਵਤਿਆਂ (ਕੀ) ਦੀ ਵੀ (ਕਛੁ) ਕੁਝ (ਹੈਰਿਤ) ਹੋਸ਼, ਅਕਲ ਨਹੀਂ ਰਹੀ। ਕਿਉਂਕਿ:

**ਦੇਵੀ ਦੇਵਾ ਮੂਲੁ ਹੈ ਮਾਇਆ ॥** (ਅੰਗ : ੧੨੯)

ਦੇਵੀ ਦੇਵਤੇ ਆਦਿਕ ਸਾਰਿਆਂ ਦਾ ਮੁੱਢ ਮਾਇਆ ਹੀ ਹੈ। ਇਸ ਕਰਕੇ ਮਾਇਆ ਦੇ ਵੱਸ ਹੋ ਕੇ ਦੇਵਤੇ ਆਪਣੀ ਪੂਜਾ-ਪ੍ਰਤਿਸ਼ਠਾ ਕਰਾਉਣ ਅਤੇ ਅਪੱਛਰਾਂ ਦੇ ਨਾਚ ਦੇਖਣ ਵਿੱਚ ਭੁੱਲ ਕੇ ਹੀ ਭਰਮਦੇ ਫਿਰਦੇ ਰਹੇ ਹਨ ਅਤੇ ਇਸੇ ਮਾਇਆ ਵਿੱਚ ਲੱਗ ਕੇ ਬ੍ਰਹਮਾ ਨੇ ਆਪਣੀ ਪੁੱਤਰੀ ਸਰਸੁਤੀ ਤੋਂ ਰੋਹਣੀ ਨਾਮੇ ਪੁੱਤਰ ਪੈਦਾ ਕੀਤਾ। ਵਿਸ਼ਨੂੰ ਬਿੰਦਾ ਰਾਖਸ਼ਣੀ ਦਾ ਸਤ ਤੋੜਨ ਕਰਕੇ ਗੰਡਕਾ ਨਦੀ ਦਾ ਪੱਥਰ ਬਣਿਆ, ਜਿਸਨੂੰ 'ਠਾਕਰੁ' ਆਖਦੇ ਹਨ ਅਤੇ ਜਦੋਂ ਸ਼ਿਵਜੀ ਮੋਹਣੀ ਅਵਤਾਰ 'ਤੇ ਮੋਹਿਤ ਹੋਇਆ, ਤਾਂ ਉਸਦੀ ਖਾਰਜ ਹੋਈ ਧਾਤੂ ਦੇ ਅੰਸ਼ ਤੋਂ ਗੋਰਖ ਨਾਥ ਤੇ ਮਛਿੰਦਰ ਨਾਥ ਵਰਗੇ ਪੈਦਾ ਹੋਏ। ਇਸ ਤਰ੍ਹਾਂ ਮਾਇਆ ਨੇ ਆਪਣਾ ਮੋਹ ਪਾ ਕੇ ਤਿੰਨੇ ਦੇਵਤਿਆਂ ਦਾ ਸਤ ਗਵਾ ਦਿੱਤਾ ਸੀ ਅਤੇ ਹੋਰ ਦੇਵਤੇ ਵੀ ਵਿਸ਼ਿਆਂ ਪ੍ਰਾਇਣ ਹੋ ਕੇ ਮਾਇਆ ਵਿੱਚ ਫਸੇ ਰਹੇ ਹਨ।

## ਸਾਖੀ—ਮਾਇਆ ਤੇ ਵਿਰੱਕਤ ਦੀ

ਇਕ ਵਾਰ ਮਾਇਆ ਇਕ ਇਸਤਰੀ ਦਾ ਰੂਪ ਧਾਰ ਕੇ ਕੰਡਿਆਲਾ ਤੇ ਸੰਗਲ ਚੁੱਕੀ ਫਿਰੇ। ਇਕ ਵਿਰੱਕਤ ਸਾਧੂ ਨੇ ਵੇਖ ਕੇ ਪੁੱਛਿਆ ਕਿ ਬੀਬੀ! ਤੂੰ ਕੌਣ ਹੈਂ? ਤੇ ਇਹ ਕੰਡਿਆਲਾ ਤੇ ਸੰਗਲ ਕਿਉਂ ਲਈ ਫਿਰਦੀ ਹੈਂ? ਮਾਇਆ ਨੇ ਜਵਾਬ ਦਿੱਤਾ ਕਿ ਮੈਂ ਮਾਇਆ ਹਾਂ। ਜਿਹੜੇ ਆਪਣੇ ਆਪ ਨੂੰ ਮੈਥੋਂ ਨਿਰਲੇਪ ਦੱਸਦੇ ਹਨ। ਮੈਂ ਇਹ ਕੰਡਿਆਲਾ ਉਨ੍ਹਾਂ ਦੇ ਮੂੰਹ ਵਿਚ ਦੇ ਕੇ ਉਨ੍ਹਾਂ ਦੀ ਅਸਵਾਰੀ ਕਰਦੀ ਹਾਂ। ਸਾਧੂ ਥੋੜ੍ਹਾ ਜਿਹਾ ਗੁਮਾਨੀ ਹੋ ਕੇ ਕਹਿਣ ਲੱਗਾ, ਤੂੰ ਮੇਰੇ ਵਰਗਾ ਵਿਰੱਕਤ ਨਹੀਂ ਦੇਖਿਆ ਹੋਣਾ ਫਿਰ। ਇਹ ਗੱਲ ਸੁਣਕੇ ਮਾਇਆ ਜੋਰ ਨਾਲ ਹੱਸ ਪਈ ਤੇ ਕਹਿਣ ਲੱਗੀ,

---

* **ਮੁਨੀ :** ਰਿਖੀ ਅਤੇ ਮੁਨੀ ਵਿੱਚ ਇਹ ਫਰਕ ਹੈ ਕਿ ਜਿਹੜੇ ਸ਼ਿਰਫ ਜੰਗਲਾਂ ਵਿੱਚ ਰਹਿ ਕੇ ਕੰਦ-ਮੂਲ ਖਾ ਕੇ ਤਪੱਸਿਆ ਕਰਦੇ ਹਨ, ਉਹ ਰਿਖੀ ਹੁੰਦੇ ਹਨ। ਅਤੇ ਜਿਹੜੇ ਜੰਗਲਾਂ ਵਿੱਚ ਵੀ ਰਹਿੰਦੇ ਹੋਣ ਤੇ ਘਰਾਂ ਵਿੱਚ ਆ ਕੇ ਉਪਦੇਸ਼ ਦੇ ਜਾਂਦੇ ਹੋਣ, ਉਹਨਾਂ ਨੂੰ 'ਮੁਨੀ' ਕਿਹਾ ਜਾਂਦਾ ਹੈ।

ਕਿ ਤੇਰੇ ਵਰਗੇ ਵਿਰੱਕਤ ਦੀ ਤਾਂ ਮੈਂ ਬਿਨਾਂ ਕੜਿਆਲੇ ਤੋਂ ਅਸਵਾਰੀ ਕਰ ਲੈਂਦੀ ਹਾਂ। ਇਹ ਕਹਿ ਕੇ ਮਾਇਆ ਉੱਥੋਂ ਗੁਪਤ ਹੋ ਗਈ। ਤੇ ਕੁਝ ਦਿਨਾਂ ਬਾਅਦ ਇਕ ਸ਼ਾਹੂਕਾਰ ਦੀ ਨੂੰਹ ਦਾ ਰੂਪ ਧਾਰਕੇ ਉਸ ਸਾਧੂ ਦੀ ਸੇਵਾ ਕਰਨ ਲੱਗ ਪਈ। ਹਰ ਰੋਜ਼ ਗੜਵੀ ਦੁੱਧ ਦੀ ਲਿਆ ਕੇ ਸਾਧੂ ਨੂੰ ਛਕਾਇਆ ਕਰੇ। ਇਕ ਦਿਨ ਐਸਾ ਕੌਤਕ ਕੀਤਾ ਕਿ ਹਨ੍ਹੇਰੀ ਤੇ ਮੀਂਹ ਚਲਾ ਦਿੱਤਾ ਤੇ ਸਾਧੂ ਨੂੰ ਆਖਣ ਲੱਗੀ ਬਾਬਾ ਜੀ! ਮੇਰੇ ਘਰ ਦੇ ਰਾਹ ਵਿਚ ਨਦੀ ਹੈ। ਮੈਨੂੰ ਪਾਣੀ ਤੋਂ ਬਹੁਤ ਡਰ ਲੱਗ ਰਿਹਾ ਹੈ। ਕਿਰਪਾ ਕਰਕੇ ਮੈਨੂੰ ਉਹ ਨਦੀ ਪਾਰ ਕਰਵਾ ਦਿਉ। ਉਹ ਸਾਧੂ ਨੇ ਨਦੀ ਕੰਢੇ ਜਾ ਕੇ, ਇਸਨੂੰ ਨਦੀ ਪਾਰ ਕਰਵਾਉਣ ਲਈ ਆਪਣੇ ਮੋਢਿਆਂ ਤੇ ਬਿਠਾ ਲਿਆ। ਨਦੀ ਦੇ ਵਿਚਕਾਰ ਜਾ ਕੇ ਇਹ ਸਾਧੂ ਨੂੰ ਅੱਡੀਆਂ ਮਾਰਨ ਲੱਗ ਪਈ। ਤੇ ਕਹਿਣ ਲੱਗੀ, 'ਦੇਖਿਆ? ਤੈਨੂੰ ਕਿਹਾ ਸੀ ਨਾ ਕਿ ਤੇਰੇ ਵਰਗੇ ਉੱਤੇ ਤਾਂ ਕੰਡਿਆਲੇ ਤੋਂ ਬਿਨਾਂ ਹੀ ਸਵਾਰੀ ਕਰ ਲੈਂਦੀ ਹਾਂ। ਇਹ ਸੁਣ ਕੇ ਸਾਧੂ ਨੇ ਚਲਾ ਕੇ ਮਾਰੀ। ਉਸ ਵੇਲੇ ਉੱਥੋਂ ਮੀਂਹ, ਹਨ੍ਹੇਰੀ ਅਤੇ ਨਦੀ ਆਦਿਕ ਸਭ ਕੁਝ ਗਾਇਬ ਹੋ ਗਿਆ। ਇਹ ਕੌਤਕ ਵੇਖ ਕੇ ਸਾਧੂ ਬਹੁਤ ਹੈਰਾਨ ਹੋਇਆ ਤੇ ਪਛਤਾਵਾ ਕਰਦਾ ਆਪਣੀ ਕੁਟੀਆ ਵਿਚ ਮੁੜ ਆਇਆ।

ਇਸ ਪ੍ਰਕਾਰ ਇਸ ਮਾਇਆ ਨੇ ਜਦੋਂ ਦੇਵੀ-ਦੇਵਤਿਆਂ ਤੇ ਰਿਸ਼ੀਆਂ-ਮੁਨੀਆਂ ਨੂੰ ਵੀ ਭਰਮਾ ਲਿਆ ਤਾਂ ਉਹਨਾਂ ਦੀ ਹੈਰਨਾਗੀ ਦੀ ਹੱਦ ਨਾ ਰਹੀ।

## ਅੰਗ : ੪੯੯

### ਬਲਵੰਤਿ; ਬਿਆਪਿ ਰਹੀ ਸਭ ਮਹੀ ॥

ਇਸ ਪ੍ਰਕਾਰ ਇਹ ਮਾਇਆ ਐਸੀ (ਬਲਵੰਤਿ) ਬਲ ਵਾਲੀ ਹੋ ਕੇ (ਸਭ) ਸਾਰੀ (ਮਹੀ) ਪ੍ਰਿਥਵੀ ਵਿੱਚ, **ਵਾ:** (ਸਭ) ਸਾਰਿਆਂ ਦੇ ਮਨ (ਮਹੀ) ਅੰਦਰ ਵਿਆਪ ਰਹੀ, ਲੱਗ ਰਹੀ ਹੈ।

### ਅਵਰੁ ਨ ਜਾਨਸਿ ਕੋਊ ਮਰਮਾ; ਗੁਰ ਕਿਰਪਾ ਤੇ ਲਹੀ ॥੧॥ ਰਹਾਉ ॥

ਇਸ ਮਾਇਆ ਦੇ (ਮਰਮਾ) ਭੇਦ ਨੂੰ (ਅਵਰੁ) ਹੋਰ (ਕੋਊ) ਕੋਈ ਆਵਰਨ ਵਾਲੇ ਪੁਰਖ ਨਹੀਂ (ਜਾਨਸਿ) ਜਾਨ ਸਕਦੇ ਪਰ ਅਸੀਂ (ਗੁਰ) ਸਤਿਗੁਰੂ ਸਾਹਿਬ ਜੀ ਦੀ ਕਿਰਪਾ (ਤੇ) ਕਰਕੇ ਇਸਦਾ ਭੇਦ (ਲਹੀ) ਲਖਿਆ, ਜਾਣ ਲਿਆ, **ਵਾ:** (ਲਹੀ) ਪ੍ਰਾਪਤ ਕਰ ਲਿਆ ਹੈ। ਇਸ ਮਾਇਆ ਨੇ ਖੰਡਾਂ-ਬ੍ਰਹਮੰਡਾਂ ਦੇ ਸਾਰੇ ਜੀਵਾਂ ਨੂੰ ਆਪਣੇ ਮੋਹ ਵਿੱਚ ਪਾਇਆ ਹੋਇਆ ਹੈ। ਯਥਾ:

**ਉਨਿ ਮੋਹੇ ਬਹੁਤੇ ਬ੍ਰਹਮੰਡ ॥** *(ਅੰਗ : ੮੯੨)*

ਅਤੇ ਇਹ ਜੀਵਾਂ ਨੂੰ ਪਰਚਾ ਕੇ ਠੱਗ ਲੈਂਦੀ ਹੈ। ਯਥਾ:

**ਮੁਖਿ ਬੇਰਾਵੈ ਅੰਤਿ ਠਗਾਵੈ ॥ ਇਕਤੁ ਠਉਰ ਓਹ ਕਹੀ ਨ ਸਮਾਵੈ ॥** *(ਅੰਗ : ੮੯੨)*

ਇਸ ਕਰਕੇ ਇਸਦੇ ਭੇਦ ਨੂੰ ਕੋਈ ਨਹੀਂ ਜਾਣ ਸਕਦਾ। ਪਰ ਗੁਰੂ ਸਾਹਿਬ ਜੀ ਦੀ ਕਿਰਪਾ ਸਦਕਾ ਗੁਰਮੁਖਾਂ ਨੇ ਇਸਨੂੰ ਖੋਟੀ ਅਤੇ ਮਿਥਿਆ ਨਿਸ਼ਚੇ ਕੀਤਾ ਹੈ। ਯਥਾ:

**ਮਨਿ ਤਨਿ ਲਾਗੈ ਹੋਇ ਕੈ ਮੀਠੀ ॥ ਗੁਰ ਪ੍ਰਸਾਦਿ ਮੈ ਖੋਟੀ ਡੀਠੀ ॥** *(ਅੰਗ : ੩੯੨)*

ਇਸ ਪ੍ਰਕਾਰ ਗੁਰਾਂ ਦੀ ਕਿਰਪਾ ਕਰਕੇ ਇਹ ਮਾਇਆ ਸਾਡੇ ਮਗਰੋਂ (ਲਹੀ) ਲੱਥ ਗਈ ਹੈ।

### ਜੀਤਿ ਜੀਤਿ ਜੀਤੇ ਸਭਿ ਥਾਨਾ; ਸਗਲ ਭਵਨ ਲਪਟਹੀ ॥

ਹੇ ਭਾਈ! ਇਸ ਮਾਇਆ ਨੇ ਬ੍ਰਹਮਪੁਰੀ ਨੂੰ (ਜੀਤਿ) ਜਿੱਤ ਕੇ, ਵਿਸ਼ਨੂੰਪੁਰੀ ਨੂੰ ਵੀ (ਜੀਤਿ) ਜਿੱਤ ਕੇ, ਫਿਰ ਹੋਰ ਸਾਰੇ (ਥਾਨਾ) ਸਥਾਨ ਵੀ (ਜੀਤੇ) ਜਿੱਤ ਲਏ। **ਵਾ:** ਜਿਹੜਾ ਨਾਰਦ ਆਖਦਾ ਸੀ ਕਿ ਮੈਂ

ਬ੍ਰਹਮਚਰਜ ਧਾਰਿਆ ਹੈ। ਇਸ ਮਾਇਆ ਨੇ ਉਸਨੂੰ ਰਾਜਕੁਮਾਰੀ ਵਿਆਹੁਣ ਦੇ ਚੱਕਰ ਵਿਚ ਪਾ ਕੇ, ਬਾਂਦਰ ਦਾ ਮੂੰਹ ਲਵਾ ਕੇ (ਜੀਤਿ) ਜਿੱਤ ਲਿਆ। ਏਸੇ ਤਰ੍ਹਾਂ ਜੋ ਸ਼ਿਵ ਆਖਦਾ ਸੀ ਕਿ ਮੈਂ ਕਾਮ ਨੂੰ ਜਿੱਤਿਆ ਹੋਇਆ ਹੈ। ਉਸਨੂੰ ਮੋਹਣੀ ਅਵਤਾਰ ਦਿਖਾ ਕੇ, ਭ੍ਰਿਸ਼ਟ ਕਰਕੇ (ਜੀਤਿ) ਜਿੱਤ ਲਿਆ। ਫਿਰ ਜਿਹੜਾ ਵਿਸ਼ਨੂੰ ਆਪਣੇ ਆਪ ਨੂੰ ਅਜਿੱਤ ਅਖਵਾਉਂਦਾ ਸੀ, ਉਹ ਲੱਛਮੀ ਦੀਆਂ ਗੱਲਾਂ ਸੁਣਾ ਕੇ ਹਰ ਵੇਲੇ ਮੱਛੀ ਦੇ ਅਕਾਰ ਨੂੰ ਚਿਤਵਨ ਵਿਚ ਲਾ ਕੇ ਜਿੱਤ ਲਿਆ।

ਇਸ ਪ੍ਰਕਾਰ ਇਸ ਮਾਇਆ ਨੇ ਸਭ ਨੂੰ ਜਿੱਤ ਲਿਆ ਹੈ। **ਵਾ:** ਇਸ ਮਾਇਆ ਨੇ ਬ੍ਰਹਮਚਰਜ ਦੇ ਧਾਰਨੀ ਲੋਕ ਕਾਮ ਰੂਪ ਹੋ ਕੇ ਜਿੱਤ ਲਏ। ਸ਼ਾਂਤੀ ਦੇ ਧਾਰਨੀ ਪੁਰਖਾਂ ਨੂੰ ਕ੍ਰੋਧ ਰੂਪ ਹੋ ਕੇ ਜਿੱਤ ਲਿਆ। ਸੰਤੋਖ ਦੇ ਧਾਰਨੀਆਂ ਨੂੰ ਲੋਭ ਰੂਪ ਹੋ ਕੇ ਜਿੱਤ ਲਿਆ ਤੇ ਸਭ ਥਾਵਾਂ ਵਿਚ ਨਿਮਰਤਾ ਰੱਖਣ ਵਾਲੇ ਲੋਕ ਹੰਕਾਰ ਰੂਪ ਹੋ ਕੇ ਜਿੱਤ ਲਏ ਹਨ। **ਵਾ:** ਇਸ ਮਾਇਆ ਨੇ ਮਨ ਕਰਕੇ ਵੀ ਜੀਵਾਂ ਨੂੰ ਜਿੱਤ ਲਿਆ ਹੈ, ਬਾਣੀ ਕਰਕੇ ਵੀ ਜਿੱਤ ਲਿਆ ਹੈ ਅਤੇ ਸਰੀਰਾਂ ਕਰਕੇ ਵੀ ਸਭ ਥਾਵਾਂ ਵਿਚ ਰਹਿਣ ਵਾਲੇ ਜੀਵ ਜਿੱਤ ਲਏ ਹਨ। **ਵਾ:** (ਜੀਤਿ ਜੀਤਿ) ਜਿਹੜੇ ਜਿੱਤਿਆਂ ਨੂੰ ਜਿੱਤਣ ਵਾਲੇ ਅਜਿੱਤ ਕਹਾਉਂਦੇ ਸੀ। ਉਹਨਾਂ ਨੂੰ ਸਾਰਿਆਂ ਥਾਵਾਂ 'ਤੇ ਮਾਇਆ ਨੇ ਜਿੱਤ ਲਿਆ। ਇਸ ਤਰ੍ਹਾਂ ਇਹ (ਸਗਲ) ਸਾਰੇ ਚੌਦਾਂ (ਭਵਨ) ਲੋਕਾਂ ਵਿਚ, **ਵਾ:** ਸਾਰੇ (ਭਵਨ) ਸੰਸਾਰ ਵਿਚ **ਵਾ:** ਸਾਰੇ ਜੀਵਾਂ ਦੇ ਹਿਰਦਿਆਂ ਰੂਪ (ਭਵਨ) ਘਰਾਂ ਵਿਚ (ਲਪਟਹੀ) ਲਪਟ ਰਹੀ, ਚਿੰਬੜ ਰਹੀ ਭਾਵ ਲੱਗ ਰਹੀ ਹੈ।

## ਕਹੁ ਨਾਨਕ ਸਾਧ ਤੇ ਭਾਗੀ; ਹੋਇ ਚੇਰੀ ਚਰਨ ਗਹੀ ॥੨॥੫॥੧੪॥

ਸਤਿਗੁਰੂ ਸਾਹਿਬ ਜੀ (ਕਹੁ) ਕਹਿੰਦੇ ਹਨ, ਹੇ ਭਾਈ! ਇਹ ਮਾਇਆ (ਸਾਧ) ਸਤਿਗੁਰਾਂ ਤੋਂ ਦੂਰ ਭੱਜੀ ਹੋਈ ਹੈ। ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਇਸਨੂੰ ਆਪਣੇ ਤੋਂ ੧੨ ਕੋਹ, ਦੂਜੇ ਸਤਿਗੁਰਾਂ ਨੇ ੬ ਕੋਹ, ਤੀਜੇ ਸਤਿਗੁਰਾਂ ਨੇ ੬ ਕੋਹ, ਤੀਜੇ ਸਤਿਗੁਰਾਂ ਨੇ ੩ ਕੋਹ ਤੇ ਚੌਥੇ ਸਤਿਗੁਰਾਂ ਨੇ ਆਪਣੇ ਦਰਵਾਜੇ ਦੇ ਬਾਹਰ ਰੱਖਿਆ ਹੈ। **ਵਾ:** ਜਿੰਨ੍ਹਾਂ ਨੇ ਆਪਣੇ ਅਸਾਧ ਮਨ ਨੂੰ ਸਾਧਿਆ, ਹੈ। ਯਥਾ:

**ਗੁਰਮੁਖਿ ਸਾਧਿ ਅਸਾਧੁ ਸਾਧੁ ਵਖਾਣੀਐ ॥** *(ਵਾਰ ੧੯, ਪਉੜੀ ੧੫)*

ਐਸੇ ਭਾਈ ਬੁੱਢਾ ਸਾਹਿਬ ਜੀ ਵਰਗੇ (ਸਾਧ) ਸ੍ਰੇਸ਼ਟ ਪੁਰਖਾਂ, ਸੰਤ ਜਨਾਂ (ਤੇ) ਪਾਸੋਂ ਇਹ ਮਾਇਆ (ਭਾਗੀ) ਭੱਜੀ ਹੈ ਅਤੇ (ਚੇਰੀ) ਚੇਲੀ, ਦਾਸੀ ਬਣਕੇ ਉਹਨਾਂ ਦੇ ਚਰਨਾਂ ਨੂੰ (ਗਹੀ) ਪਕੜਦੀ ਹੈ ਕਿ ਹੇ ਸੰਤੋ! ਮੈਨੂੰ ਆਪਣੀ ਦਾਸੀ ਜਾਣ ਕੇ ਆਪਣੇ ਪਾਸ ਰੱਖ ਲਉ ਜੀ ਪਰ ਫਿਰ ਵੀ ਸੰਤ ਇਸਦੇ ਛਲ ਨੂੰ ਜਾਣ ਕਰਕੇ, ਇਸਨੂੰ ਗ੍ਰਹਿਣ ਨਹੀਂ ਕਰਦੇ। ਯਥਾ:

**ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ਅਰਦਾਸਿ ॥**
**ਜੋ ਤੂੰ ਕਹਹਿ ਸੁ ਕਾਰ ਕਮਾਵਾ ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥** *(ਅੰਗ : ੩੭੦)*

## ਗੂਜਰੀ ਮਹਲਾ ੫ ॥

**ਉਥਾਨਕਾ :**

ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਬਾਲਕ ਸਰੂਪ ਵਿੱਚ ਸਨ। ਉਸ ਵੇਲੇ ਸਤਿਗੁਰਾਂ ਦੇ ਸਰੀਰ ਉੱਤੇ ਬਹੁਤ ਪ੍ਰਕਾਰ ਦੇ ਕਸ਼ਟ ਆਏ। ਕਦੇ ਪ੍ਰਿਥੀਏ ਦੇ ਭੇਜੇ ਜੋਗੀ ਨੇ ਸਤਿਗੁਰੂ ਜੀ ਨੂੰ ਸੱਪ ਤੋਂ ਡੰਗ ਮਰਵਾਉਣ ਦੀ ਕੋਸ਼ਿਸ਼ ਕੀਤੀ, ਕਦੇ ਪਾਪਨ ਪੂਤਨਾ ਦਾਈ ਨੇ ਅਸਥਨਾਂ ਨੂੰ ਜ਼ਹਿਰ ਲਾ ਕੇ ਦੁੱਧ ਚੁੰਘਾਉਣਾ ਚਾਹਿਆ ਅਤੇ ਕਿਸੇ ਵੇਲੇ ਦੁਸ਼ਟ ਬ੍ਰਾਹਮਣ ਨੇ ਦਹੀਂ ਵਿੱਚ ਜ਼ਹਿਰ ਮਿਲਾ ਕੇ ਖਵਾਉਣ ਦੀ ਕੋਸ਼ਿਸ਼ ਕੀਤੀ। ਪਰ ਅਕਾਲ ਪੁਰਖ ਵਾਹਿਗੁਰੂ ਨੇ ਹਰ

ਵਾਰ ਸਤਿਗੁਰਾਂ ਦੀ ਰੱਖਿਆ ਕੀਤੀ। ਇਸੇ ਤਰ੍ਹਾਂ ਜਿਸ ਵੇਲੇ ਸਤਿਗੁਰੂ ਜੀ ਦੇ ਸਰੀਰ 'ਤੇ ਤਾਪ ਦਾ ਕਸ਼ਟ ਆਇਆ। ਉਸ ਵੇਲੇ ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸਾਹਿਬਜ਼ਾਦੇ ਦੀ ਰੱਖਿਆ ਵਾਸਤੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਨਮੁਖ ਬੇਨਤੀ ਕਰਦਿਆਂ ਸੋਰਠ ਰਾਗ ਅੰਦਰ ਸ਼ਬਦ ਉਚਾਰਨ ਕੀਤੇ। ਵਾਹਿਗੁਰੂ ਦੀ ਕਿਰਪਾ ਸਦਕਾ ਤਾਪ ਦਾ ਕਸ਼ਟ ਵੀ ਨਵਿਰਤ ਹੋਇਆ। ਤਾਂ ਉਸ ਵੇਲੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਅਕਾਲ ਪੁਰਖ ਵੱਲੋਂ ਸਾਹਿਬਜ਼ਾਦੇ ਦੀ ਰੱਖਿਆ ਕਰਨ ਤੇ, ਸ਼ੁਕਰਾਨੇ ਦਾ ਸ਼ਬਦ ਉਚਾਰਨ ਕੀਤਾ ਹੈ।

### ਦੁਇ ਕਰ ਜੋੜਿ ਕਰੀ ਬੇਨੰਤੀ; ਠਾਕੁਰੁ ਅਪਨਾ ਧਿਆਇਆ ॥

ਹੇ ਭਾਈ! ਜਦੋਂ ਅਸੀਂ (ਦੁਇ) ਦੋ (ਕਰ) ਹੱਥ (ਜੋੜਿ) ਜੋੜ ਕੇ (ਬੇਨੰਤੀ) ਅਰਦਾਸ ਬੇਨਤੀ (ਕਰੀ) ਕੀਤੀ ਅਤੇ ਆਪਣੇ (ਠਾਕੁਰੁ) ਮਾਲਕ ਅਕਾਲ ਪੁਰਖ ਵਾਹਿਗੁਰੂ ਨੂੰ (ਧਿਆਇਆ) ਧਿਆਉਣਾ ਕੀਤਾ। ਤਾਂ

### ਹਾਥ ਦੇਇ ਰਾਖੇ ਪਰਮੇਸਰਿ; ਸਗਲਾ ਦੁਰਤੁ ਮਿਟਾਇਆ ॥੧॥

ਉਸ ਪ੍ਰਮੇਸਰ ਨੇ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਸਾਰੇ ਬੁਖਾਰ ਆਦਿਕ ਕਸ਼ਟਾਂ ਤੋਂ (ਹਾਥ) ਹੱਥ (ਦੇਇ) ਦੇ ਕੇ (ਰਾਖੇ) ਰੱਖ ਲਏ ਹਨ, ਭਾਵ ਵਾਹਿਗੁਰੂ ਨੇ ਸਤਿਗੁਰਾਂ ਦੀ ਰੱਖਿਆ ਕੀਤੀ ਹੈ ਅਤੇ (ਦੁਰਤੁ) ਪਾਪ ਕਰਨ ਵਾਲੇ ਪੂਤਨਾ ਆਦਿਕ (ਸਗਲਾ) ਸਾਰੇ ਪਾਪੀਆਂ ਨੂੰ (ਮਿਟਾਇਆ) ਮਿਟਾ ਦਿੱਤਾ, ਨਾਸ਼ ਕਰ ਦਿੱਤਾ ਹੈ।

### ਠਾਕੁਰ; ਹੋਏ ਆਪਿ ਦਇਆਲ ॥

ਉਹ (ਠਾਕੁਰ) ਸੁਆਮੀ ਅਕਾਲ ਪੁਰਖ ਵਾਹਿਗੁਰੂ ਜੀ ਆਪ (ਦਇਆਲ) ਦਿਆਲੂ ਹੋਏ ਹਨ।

### ਭਈ ਕਲਿਆਣ ਆਨੰਦ ਰੂਪ ਹੁਈ ਹੈ; ਉਬਰੇ ਬਾਲ ਗੁਪਾਲ ॥੧॥ ਰਹਾਉ ॥

ਵਾਹਿਗੁਰੂ ਦੀ ਕਿਰਪਾ ਸਦਕਾ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਦੀ (ਕਲਿਆਣ) ਰੱਖਿਆ (ਭਈ) ਹੋਈ ਅਤੇ ਉਨ੍ਹਾਂ ਨੂੰ ਆਨੰਦ ਸਰੂਪ ਦੀ ਪ੍ਰਾਪਤੀ (ਹੁਈ) ਹੋਈ ਹੈ। ਇਸ ਤਰ੍ਹਾਂ (ਬਾਲ ਗੁਪਾਲ) ਨੰਨ੍ਹੇ ਬੱਚੇ ਦੇ ਰੂਪ ਵਿੱਚ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ (ਉਬਰੇ) ਬਚੇ ਹਨ।

ਜਦੋਂ ਪ੍ਰਿਥੀਏ ਦੇ ਭੇਜੇ ਹੋਏ ਜੋਗੀ ਨੇ ਡੰਗ ਮਰਵਾਉਣ ਲਈ ਸੱਪ ਛੱਡਿਆ, ਤਾਂ ਸਤਿਗੁਰਾਂ ਨੇ ਹੱਥ ਨਾਲ ਸੱਪ ਨੂੰ ਫੜ੍ਹ ਕੇ ਹੱਥ ਦੇ ਅੰਗੂਠੇ ਨਾਲ ਉਸਦੀ ਸਿਰੀ ਦੱਬ ਕੇ ਸੱਪ ਮਾਰ ਦਿੱਤਾ। ਫੇਰ ਜਦ ਪਾਪਨ ਦਾਈ ਪੂਤਨਾ ਨੇ ਛਾਤੀ ਨੂੰ ਜ਼ਹਿਰ ਲਾ ਕੇ ਦੁੱਧ ਚੁੰਘਾਉਣਾ ਚਾਹਿਆ, ਤਾਂ ਸਤਿਗੁਰਾਂ ਨੇ ਉਸਦੀ ਵੀ ਉਥੇ ਹੀ ਕਲਿਆਣ ਕਰ ਦਿੱਤੀ ਅਤੇ ਜਿਹੜੇ ਬ੍ਰਾਹਮਣ ਰਸੋਈਏ ਨੇ ਦਹੀਂ ਵਿੱਚ ਜ਼ਹਿਰ ਮਿਲਾ ਕੇ ਖੁਆਲਣ ਦਾ ਜਤਨ ਕੀਤਾ। ਉਹ

ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥ (ਅੰਗ : ੧੧੩੭)

ਇਸ ਪ੍ਰਕਾਰ ਅਕਾਲ ਪੁਰਖ ਵਾਹਿਗੁਰੂ ਨੇ ਵਾਰ-ਵਾਰ ਬਾਲ ਗੋਪਾਲ ਸਤਿਗੁਰੂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਰੱਖਿਆ ਕੀਤੀ।

### ਮਿਲਿ ਵਰ ਨਾਰੀ ਮੰਗਲੁ ਗਾਇਆ; ਠਾਕੁਰ ਕਾ ਜੈਕਾਰੁ ॥

ਸਭ (ਨਾਰੀ) ਇਸਤਰੀਆਂ ਨੇ ਆਪਣੇ (ਵਰ) ਪਤੀਆਂ ਨਾਲ (ਮਿਲਿ) ਮਿਲ ਕਰਕੇ (ਠਾਕੁਰ) ਅਕਾਲ ਪੁਰਖ ਪ੍ਰਮੇਸਰ (ਕਾ) ਦਾ ਜੈ ਜੈ ਕਾਰ ਕਰਦਿਆਂ (ਮੰਗਲੁ) ਮੰਗਲਾਚਾਰ (ਗਾਇਆ) ਗਾਉਣਾ ਕੀਤਾ ਹੈ।

**ਕਹੁ ਨਾਨਕ ਤਿਸੁ ਗੁਰ ਬਲਿਹਾਰੀ;**
**ਜਿਨਿ ਸਭ ਕਾ ਕੀਆ ਉਧਾਰੁ ॥੨॥੬॥੧੫॥**

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ, ਹੇ ਭਾਈ ! (ਤਿਸੁ) ਉਸ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ (ਬਲਿਹਾਰੀ) ਬਲਿਹਾਰ ਕੁਰਬਾਨ ਜਾਣਾ ਕਰੀਏ, (ਜਿਨਿ) ਜਿੰਨ੍ਹਾਂ ਸਤਿਗੁਰਾਂ ਨੇ (ਸਭ) ਸਾਰੇ ਜੀਆਂ ਦਾ ਉਧਾਰ ਕਰਨਾ (ਕੀਆ) ਕੀਤਾ ਹੈ। ਯਥਾ:

**ਜੱਟ ਤਾਰੇ ਭੱਟ ਤਾਰੇ ਲਕੜੀ ਕੇ ਕੱਟ ਤਾਰੇ, ਛੱਤ੍ਰੀ ਬ੍ਰਾਹਮਣ ਜੌ ਭੂਪਤ ਸੁਹਾਤ ਹੈ।**
**ਨਾਈ ਤੇ ਸੁਨਾਰ ਤਾਰੇ ਕਰਦੇ ਵਾਪਾਰ ਤਾਰੇ, ਛੀਪੇ ਔ ਕਹਾਰ ਤਾਰੇ ਸਾਮ ਜੋਈ ਆਤ ਹੈ।**
**ਨਰ ਨਾਰ ਬ੍ਰਿਧ ਬਾਲ ਹਿੰਦੂ ਔ ਮੁਸਲਮਾਨ, ਦੇਸੀ ਪ੍ਰਦੇਸੀ ਤਾਰੇ ਚਰਨ ਪ੍ਰਸਾਤ ਹੈ।**
**ਪਿਯਾਰੇ ਗੁਰੂ ਨਾਨਕ ਜੀ ਗਿਣਤੀ ਨੇ ਆਵੈ ਮੋਹਿ, ਤਾਰੇ ਗਿਣੇ ਜਾਤ, ਤੇਰੇ ਤਾਰੇ ਨ ਗਿਣਾਤ ਹੈ।**

*(ਇਤਿਹਾਸਕ ਪ੍ਰਮਾਣ)*

## ਅਰਥ ਨੰ: ੨

**ਦੁਇ ਕਰ ਜੋੜਿ ਕਰੀ ਬੇਨੰਤੀ; ਠਾਕੁਰੁ ਅਪਨਾ ਧਿਆਇਆ ॥**

ਜਦੋਂ ਜਗਿਆਸੂ ਨੇ ਮਨ-ਬੁੱਧੀ ਰੂਪ (ਦੁਇ) ਦੋਵੇਂ (ਕਰ) ਹੱਥ (ਜੋੜਿ) ਜੋੜ ਕੇ (ਬੇਨੰਤੀ) ਬੇਨਤੀ (ਕਰੀ) ਕੀਤੀ ਅਤੇ ਆਪਣੇ (ਠਾਕੁਰੁ) ਸੁਆਮੀ ਅਕਾਲ ਪੁਰਖ ਵਾਹਿਗੁਰੂ ਨੂੰ (ਧਿਆਇਆ) ਧਿਆਉਣਾ ਕੀਤਾ। ਤਾਂ

**ਹਾਥ ਦੇਇ ਰਾਖੇ ਪਰਮੇਸਰਿ; ਸਗਲਾ ਦੁਰਤੁ ਮਿਟਾਇਆ ॥੧॥**

ਉਸ (ਪਰਮੇਸਰਿ) ਪ੍ਰਮੇਸਰ ਨੇ ਆਪਣਾ ਕਿਰਪਾ ਰੂਪ (ਹਾਥ) ਹੱਥ (ਦੇਇ) ਦੇ ਕਰਕੇ ਆਪਣੇ ਸੇਵਕਾਂ ਨੂੰ ਵਿਸ਼ੇ-ਵਿਕਾਰਾਂ ਤੋਂ ਕੁਸੰਗਤ ਤੋਂ ਅਤੇ ਜਮਾਂ ਤੋਂ (ਰਾਖੇ) ਰੱਖ ਲਿਆ ਹੈ ਅਤੇ ਉਹਨਾਂ ਦਾ (ਸਗਲਾ) ਸਾਰਾ (ਦੁ+ਰਤੁ) (ਦੁ) ਦ੍ਵੈਤ ਵਿੱਚ (ਰਤੁ) ਪ੍ਰੀਤੀ ਕਰਵਾਉਣ ਵਾਲਾ ਪਾਪ (ਮਿਟਾਇਆ) ਮਿਟਾ ਦਿੱਤਾ ਹੈ।

**ਠਾਕੁਰ; ਹੋਏ ਆਪਿ ਦਇਆਲ ॥**

ਇਸ ਤਰ੍ਹਾਂ ਜਦੋਂ (ਠਾਕੁਰ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਆਪ ਦਿਆਲੂ ਹੋਏ ਤਾਂ

**ਭਈ ਕਲਿਆਣ ਆਨੰਦ ਰੂਪ ਹੁਈ ਹੈ; ਉਬਰੇ ਬਾਲ ਗੁਪਾਲ ॥੧॥ ਰਹਾਉ ॥**

ਜਗਿਆਸੂਆਂ ਨੂੰ ਚਾਰ ਪ੍ਰਕਾਰ ਦੀ ਬੈਕੁੰਠ ਦੀਆਂ (ਕਲਿਆਣ) ਮੁਕਤੀਆਂ ਦੀ ਪ੍ਰਾਪਤੀ ਵੀ (ਭਈ) ਹੋ ਗਈ ਅਤੇ ਪੰਜਵੀਂ ਕੈਵਲ ਮੋਖ ਨੂੰ ਪ੍ਰਾਪਤ ਕਰਕੇ ਉਹਨਾਂ ਦੀ ਬਿਰਤੀ ਆਨੰਦ ਸਰੂਪ ਹੀ (ਹੁਈ) ਹੋ ਗਈ ਹੈ। **ਵਾ:** ਉਹਨਾਂ ਨੂੰ ਅਨੰਦ ਸਰੂਪ ਦੀ ਪ੍ਰਾਪਤੀ ਹੋਈ ਹੈ। **ਵਾ:** ਉਹ ਅਨੰਦ ਸਰੂਪ ਹੀ (ਹੁਈ ਹੈ) ਹੋ ਗਏ ਹਨ। ਇਸ ਤਰ੍ਹਾਂ (ਗੁਪਾਲ) ਧਰਤੀ ਦੇ ਪਾਲਕ ਪ੍ਰਮੇਸਰ ਦੀ ਕਿਰਪਾ ਕਰਕੇ (ਬਾਲ) ਜਗਿਆਸੂ ਵਿਕਾਰਾਂ ਤੋਂ (ਉਬਰੇ) ਬਚ ਗਏ ਹਨ।

**ਮਿਲਿ ਵਰ ਨਾਰੀ ਮੰਗਲੁ ਗਾਇਆ; ਠਾਕੁਰ ਕਾ ਜੈਕਾਰੁ ॥**

ਭਗਤਾਂ, ਜਗਿਆਸੂਆਂ ਰੂਪ (ਨਾਰੀ) ਇਸਤਰੀਆਂ ਨੇ ਤੱਤਬੇਤੇ ਮਹਾਤਮਾ ਜਨਾਂ ਨਾਲ (ਮਿਲਿ) ਮਿਲ ਕਰਕੇ (ਵਰ) ਪਤੀ ਅਕਾਲ ਪੁਰਖ ਪ੍ਰਮੇਸਰ ਦੇ (ਮੰਗਲੁ) ਮੰਗਲਾਚਾਰ ਨੂੰ (ਗਾਇਆ) ਗਾਉਣਾ ਕੀਤਾ ਹੈ ਅਤੇ ਸਦਾ ਆਪਣੇ (ਠਾਕੁਰ) ਸੁਆਮੀ ਵਾਹਿਗੁਰੂ (ਕਾ) ਦਾ ਜੈ ਜੈ ਕਾਰ ਬੋਲਦੇ ਹਨ।

**ਕਹੁ ਨਾਨਕ ਤਿਸੁ ਗੁਰ ਬਲਿਹਾਰੀ; ਜਿਨਿ ਸਭ ਕਾ ਕੀਆ ਉਧਾਰੁ ॥੨॥੬॥੧੫॥**

ਸਤਿਗੁਰੂ ਜੀ ਕਹਿੰਦੇ ਹਨ, ਹੇ ਭਾਈ ! (ਤਿਸੁ) ਉਹਨਾਂ ਸਤਿਗੁਰਾਂ ਤੋਂ ਬਲਿਹਾਰ ਕੁਰਬਾਨ ਜਾਣਾ ਕਰੀਏ,

(ਜਿਨਿ) ਜਿੰਨ੍ਹਾਂ ਨੇ ਆਪਣੀ ਸ਼ਰਨ ਵਿੱਚ ਆਉਣ ਵਾਲੇ (ਸਭ) ਸਾਰੇ ਜੀਵਾਂ ਦਾ ਉਧਾਰ (ਕੀਆ) ਕਰ ਦਿੱਤਾ ਹੈ।

## ਗੂਜਰੀ ਮਹਲਾ ੫ ॥

## ਮਾਤ ਪਿਤਾ ਭਾਈ ਸੁਤ ਬੰਧਪ; ਤਿਨ੍ ਕਾ ਬਲੁ ਹੈ ਥੋਰਾ ॥

ਜਿਹੜੇ (ਮਾਤ) ਮਾਤਾ, ਪਿਤਾ, (ਭਾਈ) ਭਰਾ, (ਸੁਤ) ਪੁੱਤਰ ਅਤੇ (ਬੰਧਪ) ਰਿਸ਼ਤੇਦਾਰ ਚਾਚੇ-ਤਾਏ ਆਦਿਕ ਰੱਖਿਆ ਕਰਨ ਵਾਲੇ ਮੰਨੇ ਹਨ, (ਤਿਨ੍) ਉਹਨਾਂ (ਕਾ) ਦਾ ਜੀਵ ਦੀ ਰੱਖਿਆ ਕਰਨ ਵਿੱਚ (ਬਲੁ) ਜੋਰ (ਥੋਰਾ) ਥੋੜ੍ਹਾ ਹੈ।

ਭਾਵੇਂ ਸਬੰਧੀ ਲੋਕ ਜੀਵ ਦੀ ਰੱਖਿਆ ਕਰਨ ਵਾਸਤੇ ਅਨੇਕਾਂ ਪ੍ਰਕਾਰ ਨਾਲ ਦਵਾਈਆਂ-ਬੂਟੀਆਂ ਆਦਿਕ ਯਤਨ ਕਰਦੇ ਹਨ। ਫਿਰ ਵੀ ਉਹ ਰੱਖਿਆ ਕਰਨ ਵਿੱਚ ਪ੍ਰਮੇਸਰ ਜਿਤਨੇ ਸਮਰੱਥ ਨਹੀਂ ਹੋ ਸਕਦੇ। ਇਸ ਕਰਕੇ ਉਹਨਾਂ ਦਾ ਬਲ ਥੋੜ੍ਹਾ ਹੀ ਹੈ ਜਾਂ ਇਹ ਸੰਬੰਧੀ ਤਾਂ ਦੁੱਖਾਂ ਅਤੇ ਜਮਾਂ ਤੋਂ ਆਪਣੀ ਹੀ ਰੱਖਿਆ ਨਹੀਂ ਕਰ ਸਕਦੇ। ਜੀਵ ਦੀ ਕੀ ਰੱਖਿਆ ਕਰਨਗੇ ਇਸ ਕਰਕੇ ਇੰਨ੍ਹਾਂ ਦਾ ਬਲ ਥੋੜ੍ਹਾ ਹੈ।

**ਅਥਵਾ :** ਜਦੋਂ ਗੁਰੂ ਸਾਹਿਬ ਜੀ ਨੇ ਕਿਰਪਾ ਕੀਤੀ ਤਾਂ ਜਗਿਆਸੂ ਉੱਤੇ ਅਵਿਦਿਆ ਰੂਪ (ਮਾਤ) ਮਾਤਾ, ਅਗਿਆਨ ਰੂਪ ਪਿਤਾ, ਕਾਮ-ਕ੍ਰੋਧ ਆਦਿਕ (ਭਾਈ) ਭਰਾਵਾਂ, ਸੰਕਲਪਾਂ-ਵਿਕਲਪਾਂ ਰੂਪ (ਸੁਤ) ਪੁੱਤਰਾਂ ਅਤੇ ਹੰਕਾਰ ਆਦਿਕ (ਬੰਧਪ) ਰਿਸ਼ਤੇਦਾਰਾਂ ਦਾ ਬਲ (ਥੋਰਾ) ਥੋੜ੍ਹਾ ਹੀ ਰਹਿ ਗਿਆ ਹੈ। ਭਾਵ ਗੁਰੂ ਸਾਹਿਬ ਦੀ ਕਿਰਪਾ ਕਰਕੇ ਜੀਵ ਉੱਤੇ ਆਸੁਰੀ ਸੰਪਦਾ ਰੂਪ ਪਰਿਵਾਰ ਦਾ ਜੋਰ ਨਹੀਂ ਰਹਿੰਦਾ।

## ਅਨਿਕ ਰੰਗ ਮਾਇਆ ਕੇ ਪੇਖੇ;

ਹੇ ਭਾਈ! ਰਾਜਸੀ, ਤਾਮਸੀ, ਸਾਂਤਕੀ ਰੂਪ ਹੋ ਕੇ ਚਿੰਬੜਨ ਵਾਲੀ ਇਸ ਮਾਇਆ (ਕੇ) ਦੇ (ਅਨਿਕ) ਅਨੇਕਾਂ ਰਿਧੀਆਂ-ਸਿਧੀਆਂ ਆਦਿਕ ਰੰਗ-ਢੰਗ (ਪੇਖੇ) ਵੇਖੇ ਜਾਂਦੇ ਹਨ। **ਵਾ:** ਅਸੀਂ ਮਾਇਆ ਦੇ ਅਨੇਕਾਂ (ਰੰਗ) ਅਨੰਦ (ਪੇਖੇ) ਵੇਖਣਾ ਕੀਤੇ ਹਨ। ਪਰ

## ਕਿਛੁ ਸਾਥਿ ਨ ਚਾਲੈ ਭੋਰਾ ॥੧॥

ਹੇ ਜੀਵ! ਇਸ ਮਾਇਆ ਦੇ ਜਿਹੜੇ ਪਦਾਰਥਾਂ ਵਿੱਚ ਲੱਗ ਕੇ ਤੂੰ (ਭੋਰਾ) ਭੋਲਾ ਹੋ ਰਿਹਾ ਹੈਂ। ਜਦੋਂ ਕਾਲ ਰੂਪ (ਭੋਰਾ) ਦਿਨ ਚੜ੍ਹੇਗਾ। ਉਸ ਵੇਲੇ ਇਹਨਾਂ ਵਿੱਚੋਂ (ਭੋਰਾ) ਭੋਰਾ ਮਾਤ੍ਰ ਭਾਵ ਥੋੜ੍ਹਾ ਮਾਤ੍ਰ (ਕਿਛੁ) ਕੁਝ ਵੀ ਤੇਰੇ ਨਾਲ ਨਹੀਂ ਚੱਲੇਗਾ।

## ਠਾਕੁਰ ਤੁਝ ਬਿਨੁ ਆਹਿ ਨ ਮੋਰਾ ॥

ਹੇ (ਠਾਕੁਰ) ਸੁਆਮੀ ਅਕਾਲ ਪੁਰਖ ਵਾਹਿਗੁਰੂ ਜੀ! (ਤੁਝ) ਆਪ ਜੀ ਤੋਂ (ਬਿਨੁ) ਬਿਨਾਂ (ਮੋਰਾ) ਮੇਰਾ, ਹੋਰ ਕੋਈ ਆਸਰਾ (ਨ) ਨਹੀਂ (ਆਹਿ) ਹੈ।

## ਮੋਹਿ ਅਨਾਥ ਨਿਰਗੁਨ ਗੁਣੁ ਨਾਹੀ; ਮੈ ਆਹਿਓ ਤੁਮ੍ਰਾ ਧੋਰਾ ॥੧॥ ਰਹਾਉ ॥

(ਮੋਹਿ) ਮੈਨੂੰ (ਅਨਾਥ) ਯਤੀਮ (ਨਿਰਗੁਨ) ਗੁਣਾਂ ਤੋਂ ਹੀਣੇ ਨੂੰ ਕੋਈ (ਗੁਣੁ) ਗਿਆਨ ਅਤੇ ਸਤ, ਸੰਤੋਖ ਆਦਿਕ ਗੁਣ ਪ੍ਰਾਪਤ (ਨਾਹੀ) ਨਹੀਂ ਹੈ। ਇਸ ਲਈ ਮੈ (ਤੁਮ੍ਰਾ) ਆਪ ਜੀ ਦਾ (*ਧੋਰਾ) ਆਸਰਾ (ਆਹਿਓ) ਚਾਹਿਆ ਹੈ।

* **ਧੋਰਾ:** ਕਿਨਾਰੇ ਦਾ ਨਾਮ ਹੈ। ਏਥੇ 'ਕਿਨਾਰੇ' ਤੋਂ 'ਆਸਰੇ' ਦਾ ਭਾਵ ਅਰਥ ਲਾਉਣਾ।

## ਬਲਿ ਬਲਿ ਬਲਿ ਬਲਿ ਚਰਣ ਤੁਮ੍ਹਾਰੇ; ਈਹਾ ਊਹਾ ਤੁਮ੍ਹਾਰਾ ਜੋਰਾ ॥

ਹੇ ਵਾਹਿਗੁਰੂ! ਮੈ (ਤੁਮ੍ਹਾਰੇ) ਆਪ ਜੀ ਦੇ ਪਾਵਨ ਪਵਿੱਤਰ-ਚਰਣਾਂ ਤੋਂ ਮਨ ਕਰਕੇ (ਬਲਿ) ਬਲਿਹਾਰ ਜਾਂਦਾ ਹਾਂ, ਬਾਣੀ ਕਰਕੇ (ਬਲਿ) ਬਲਿਹਾਰ ਜਾਂਦਾ ਹਾਂ। ਸਰੀਰ ਕਰਕੇ (ਬਲਿ) ਬਲਿਹਾਰ ਜਾਂਦਾ ਹਾਂ ਅਤੇ ਰੋਮ-ਰੋਮ ਕਰਕੇ ਵੀ (ਬਲਿ) ਬਲਿਹਾਰ ਜਾਂਦਾ ਹਾਂ। **ਵਾ:** ਹੇ ਸੱਚੇ ਪਾਤਸ਼ਾਹ! ਅਸੀਂ ਤੇਰੇ (ਬਲਿ) ਪ੍ਰਕਾਸ਼ ਸਰੂਪ ਤੋਂ ਮਨ, ਬਾਣੀ, ਕਰਕੇ (ਬਲਿ) ਬਲਿਹਾਰ ਜਾਂਦੇ ਹਾਂ ਅਤੇ ਆਪ ਜੀ ਦੇ ਪਵਿੱਤਰ ਚਰਣਾਂ ਤੋਂ ਵੀ (ਬਲਿ ਬਲਿ) ਬਲਿਹਾਰ ਕੁਰਬਾਨ ਜਾਂਦੇ ਹਾਂ। (ਈਹਾ) ਇੱਥੇ ਲੋਕ ਵਿੱਚ ਵੀ ਅਤੇ (ਊਹਾ) ਉੱਥੇ, ਉਸ ਲੋਕ ਪ੍ਰਲੋਕ ਵਿੱਚ ਵੀ (ਤੁਮ੍ਹਾਰਾ) ਆਪ ਜੀ ਦਾ ਹੀ ਜੋਰ ਹੈ। ਇਸ ਲੋਕ ਵਿੱਚ ਵੀ ਆਪ ਜੀ ਦਾ ਹੀ ਬਲ ਹੈ ਅਤੇ ਪ੍ਰਲੋਕ ਵਿੱਚ ਵੀ ਆਪ ਜੀ ਨਾਮ ਦਾ ਬਲ ਦੇ ਕੇ ਆਪਣੇ ਪਿਆਰਿਆਂ ਦੀ ਜਮਾਂ ਆਦਿਕਾਂ ਤੋਂ ਰੱਖਿਆ ਕਰਨ ਵਾਲੇ ਹੋ।

## ਸਾਧਸੰਗਿ ਨਾਨਕ ਦਰਸੁ ਪਾਇਓ; ਬਿਨਸਿਓ ਸਗਲ ਨਿਹੋਰਾ ॥੨॥੭॥੧੬॥

ਸਤਿਗੁਰੂ ਜੀ ਫੁਰਮਾਉਂਦੇ ਹਨ, ਹੇ ਭਾਈ! ਜਦੋਂ (ਸਾਧਸੰਗਿ) ਸਾਧ ਸੰਗਤ ਦੁਆਰਾ ਉਸ ਵਾਹਿਗੁਰੂ ਪ੍ਰਮੇਸਰ ਦੇ (ਦਰਸੁ) ਦਰਸ਼ਨਾਂ ਨੂੰ (ਪਾਇਓ) ਪ੍ਰਾਪਤ ਕੀਤਾ, ਤਾਂ ਹੋਰ ਦੇਵੀ ਦੇਵਤੇ ਆਦਿਕਾਂ ਨੂੰ ਮਨਾਉਣ ਰੂਪ (ਸਗਲ) ਸਾਰਾ (ਨਿਹੋਰਾ) ਅਹਿਸਾਨ (ਬਿਨਾਸਿਓ) ਨਾਸ਼ ਹੋ ਗਿਆ ਹੈ।

## ਗੂਜਰੀ ਮਹਲਾ ੫ ॥

**ਨੋਟ :** ਰਹਾਉ ਦੀ ਪੰਕਤੀ ਤੋਂ ਅਰਥ ਆਰੰਭ ਕਰਨਾ।

### ਸਾਜਨ; ਐਸੋ ਸੰਤੁ ਸਹਾਈ ॥

ਹੇ (ਸਾਜਨ) ਸੱਜਣੋ! ਸੰਤ ਮਹਾਤਮਾ (ਐਸੋ) ਇਹੋ ਜਿਹੇ ਜੀਵ ਦੇ (ਸਹਾਈ) ਸਹਾਇਤਾ ਕਰਨ ਵਾਲੇ ਹਨ:

## ਆਲ ਜਾਲ ਭ੍ਰਮ ਮੋਹ ਤਜਾਵੈ; ਪ੍ਰਭ ਸੇਤੀ ਰੰਗੁ ਲਾਈ ॥

ਜੋ ਸੰਸਾਰ ਰੂਪ, ਸਰੀਰ ਰੂਪ, ਅਗਿਆਨ ਰੂਪ (ਆਲ) ਘਰ **ਵਾ:** ਪ੍ਰਤੱਖ (ਆਲ) ਘਰ ਦੇ ਸਾਰੇ (ਜਾਲ) ਬੰਧਨਾਂ, ਭੇਦ, ਕਰਤੱਤ ਅਦਿਕ ਭਰਮ ਅਤੇ ਬਿਬੇਕ ਦੇ ਅਭਾਵ ਰੂਪ ਮੋਹ ਨੂੰ ਭਾਵ ਬਿਰਤੀ ਵੱਲੋਂ ਗਿਆਨ ਨੂੰ ਭੁਲਾ ਕੇ ਪਦਾਰਥਾਂ ਵਿਚ ਮੋਹਿਤ ਹੋ ਜਾਣ ਨੂੰ (ਤਜਾਵੈ) ਛੁਡਵਾ ਦੇਣ। **ਵਾ:** ਜਿਹੜੀ ਆਪਣੀ ਲੜਕੀ ਦੇ ਘਰ ਓਲਾਦ ਹੁੰਦੀ ਹੈ। ਉਹਨਾਂ ਦੋਹਤੇ, ਦੋਹਤੀਆਂ ਆਦਿਕਾ ਨੂੰ 'ਆਲ' ਕਿਹਾ ਜਾਂਦਾ ਹੈ।
ਇਸ ਪ੍ਰਕਾਰ ਜੋ 'ਆਲ' ਅਤੇ ਆਪਣੀ ਔਲਾਦ ਪੁੱਤਰ, ਧੀਆਂ ਆਦਿਕ ਹਨ। ਇਹ ਸਭ (ਜਾਲ) ਬੰਧਨ ਰੂਪ ਹਨ ਉਹਨਾਂ ਦੇ ਮੋਹ ਨੂੰ ਅਤੇ ਪੰਜ ਪ੍ਰਕਾਰ ਦੇ ਭਰਮ ਨੂੰ ਛਡਵਾ ਕੇ **ਵਾ:** ਸਰੀਰ ਰੂਪ (ਆਲ) ਘਰ ਵਿਚ ਪਏ ਅਗਿਆਨ ਅਤੇ ਸਰੀਰਾਂ ਦੇ ਮੋਹ ਨੂੰ ਛੁਡਵਾ ਕੇ (ਪ੍ਰਭ) ਪ੍ਰਭੂ ਪ੍ਰਮੇਸਰ (ਸੇਤੀ) ਨਾਲ (ਰੰਗੁ) ਪ੍ਰੇਮ (ਲਾਈ) ਲਾ ਦੇਣ। **ਵਾ:** ਉਹ ਸੰਤ ਆਪ ਵੀ ਪ੍ਰਮੇਸਰ ਵਿਚ ਪ੍ਰੇਮ (ਲਾਈ) ਲਾਉਂਦੇ ਭਾਵ ਕਰਦੇ ਹਨ ਤੇ ਹੋਰਾਂ ਦਾ ਵੀ ਵਾਹਿਗੁਰੂ ਵਿਚ ਪ੍ਰੇਮ ਲਾ ਦਿੰਦੇ ਹਨ।

## ਮਨ ਕਉ ਇਹ ਉਪਦੇਸੁ ਦ੍ਰਿੜਾਵੈ; ਸਹਜਿ ਸਹਜਿ ਗੁਣ ਗਾਈ ॥੧॥

ਮਨ (ਕਉ) ਨੂੰ ਇਹ ਉਪਦੇਸ਼ (ਦ੍ਰਿੜਾਵੈ) ਦ੍ਰਿੜ ਕਰਵਾਉਣ ਕਿ (ਸਹਜਿ) ਸ਼ਾਂਤੀ ਪੂਰਬਕ (ਸਹਜਿ) ਧੀਰਜ ਨਾਲ ਪ੍ਰਮੇਸਰ ਦੇ ਗੁਣਾਂ ਨੂੰ (ਗਾਈ) ਗਾਉਣਾ ਕਰੀਏ। ਯਥਾ:

**ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥ ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥** *(ਅੰਗ : ੪੭੮)*

ਜਿਸ ਤਰ੍ਹਾਂ ਜੇਕਰ ਦੁੱਧ ਨੂੰ ਬਹੁਤ ਹੌਲੀ ਰਿੜਕੀਏ, ਤਾਂ ਦੁੱਧ ਠੰਡਾ ਹੋ ਜਾਂਦਾ ਹੈ ਅਤੇ ਜੇ ਬਹੁਤ ਤੇਜ ਰਿੜਕੀਏ ਤਾਂ ਉਹ ਤੇਲ ਜਿਹਾ ਬਣ ਜਾਂਦਾ ਹੈ ਤੇ ਉਸ ਵਿੱਚੋਂ ਮੱਖਣ ਨਹੀਂ ਨਿਕਲਦਾ। ਇਸ ਕਰਕੇ ਦੁੱਧ ਨੂੰ ਸਹਜ ਨਾਲ ਰਿੜਕ ਕੇ ਉਸ ਵਿੱਚੋਂ ਮੱਖਣ ਪ੍ਰਾਪਤ ਕਰੀਦਾ ਹੈ। ਇਸੇ ਪ੍ਰਕਾਰ ਜੇ ਕੋਈ ਬਹੁਤਾ ਹੌਲੀ ਨਾਮ ਜਪੇ ਭਾਵ ਨੇਮ ਨਾਲ ਸਿਮਰਨ ਨਾ ਕਰੇ ਤਾਂ ਦੁੱਧ ਵਾਂਗ ਸਰੀਰ ਠੰਡਾ ਹੋ ਜਾਂਦਾ ਹੈ, ਭਾਵ ਉਮਰ ਪੂਰੀ ਹੋ ਜਾਂਦੀ ਹੈ ਅਤੇ ਜੇ ਕੋਈ ਬਹੁਤ ਕਾਹਲੀ ਨਾਲ ਭਜਨ ਕਰੇ ਤਾਂ

**ਖਿਨੁ ਆਗੈ ਖਿਨੁ ਪੀਛੈ ॥** *(ਅੰਗ: ੩੧੪)*

ਵਾਲੀ ਗੱਲ ਬਣ ਜਾਂਦੀ ਹੈ। ਇੱਕ ਦਿਨ ਤਾਂ ਬਹੁਤਾ ਭਜਨ ਕਰਕੇ ਆਗੂ ਬਣ ਜਾਂਦਾ ਹੈ। ਪਰ ਦੂਜੇ ਦਿਨ ਪੁੜਪੁੜੀਆਂ ਦੁਖਣ ਲੱਗ ਜਾਂਦੀਆਂ ਹਨ ਤੇ ਸਰੀਰ ਢਿੱਲਾ ਪੈ ਜਾਂਦਾ ਹੈ। ਫਿਰ ਕੁਝ ਵੀ ਭਜਨ ਸਿਮਰਨ ਨਹੀਂ ਹੁੰਦਾ। ਇਸ ਕਰਕੇ ਹੌਲੀ-ਹੌਲੀ ਮਨ ਨੂੰ ਟਿਕਾ ਕੇ ਸਹਜ ਨਾਲ ਭਜਨ ਸਿਮਰਨ ਕਰਣਾ ਚਾਹੀਦਾ ਹੈ ਤਾਂ ਕਿ ਮਨ ਹੰਭ ਨਾ ਜਾਵੇ। ਇਸ ਪ੍ਰਕਾਰ ਧੀਰਜ ਨਾਲ ਹਰੀ ਦੇ ਗੁਣ ਗਾਉਣੇ ਕਰਕੇ ਸਮਾਧੀ ਲੱਗ ਜਾਂਦੀ ਹੈ।

## ਸਾਜਨ; ਐਸੋ ਸੰਤੁ ਸਹਾਈ ॥

ਹੇ (ਸਾਜਨ) ਸੱਜਣੋ ! (ਐਸੋ) ਐਸੇ (ਸਾਜਨ) ਪਿਆਰੇ ਸੰਤ ਮਹਾਪੁਰਖ ਇਸ ਲੋਕ ਵਿੱਚ ਵੀ ਅਤੇ ਪ੍ਰਲੋਕ ਵਿੱਚ (ਸਹਾਈ) ਸਹਾਇਤਾ ਕਰਨ ਵਾਲੇ ਹਨ। ਉਹ ਆਪ ਵਾਹਿਗੁਰੂ ਦਾ ਸਿਮਰਨ ਕਰਦੇ ਹਨ ਅਤੇ ਹੋਰਾਂ ਨੂੰ ਸਿਮਰਨ ਕਰਨ ਵਿੱਚ ਲਾਉਂਦੇ ਹਨ।

**ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥** *(ਅੰਗ : ੯੨੯)*

## ਜਿਸੁ ਭੇਟੇ ਤੂਟਹਿ ਮਾਇਆ ਬੰਧ; ਬਿਸਰਿ ਨ ਕਬਹੂੰ ਜਾਈ ॥੧॥ ਰਹਾਉ ॥

(ਜਿਸੁ) ਜਿੰਨ੍ਹਾਂ ਦੇ (ਭੇਟੇ) ਮਿਲਣੇ ਕਰਕੇ ਮਾਇਆ ਦੇ ਸਾਰੇ (ਬੰਧ) ਬੰਧਨ (ਤੂਟਹਿ) ਟੁੱਟ ਜਾਂਦੇ ਹਨ।

**ਪ੍ਰਸ਼ਨ :** ਮਾਇਆ ਦੇ ਬੰਧਨ ਟੁੱਟਣ ਦਾ ਕੀ ਲਾਭ ਹੈ?

**ਉੱਤਰ :** ਜਿਸਦੇ ਮਾਇਆ ਦੇ ਬੰਧਨ ਟੁੱਟ ਜਾਂਦੇ ਹਨ, ਉਹਨਾਂ ਨੂੰ (ਕਬਹੂੰ) ਕਦੇ ਵੀ ਪ੍ਰਮੇਸਰ (ਬਿਸਰਿ) ਭੁੱਲ ਨਹੀਂ (ਜਾਈ) ਜਾਂਦਾ।

**ਪ੍ਰਸ਼ਨ :** ਸੰਤ ਦੀ ਕੀ ਨਿਸ਼ਾਨੀ ਹੈ?

**ਉੱਤਰ :** **ਅਥਵਾ** : ਜਿਸਨੂੰ ਪ੍ਰਮੇਸਰ (ਕਬਹੂੰ) ਕਦੇ ਵੀ (ਬਿਸਰਿ ਨ) ਭੁੱਲ ਨਹੀਂ ਜਾਂਦਾ। ਯਥਾ :

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥** *(ਅੰਗ : ੩੧੯)*

## ਕਰਤ ਕਰਤ ਅਨਿਕ ਬਹੁ ਭਾਤੀ; ਨੀਕੀ ਇਹ ਠਹਰਾਈ ॥

ਹੇ ਭਾਈ ! ਲੋਕ ਤਾਂ ਵੇਦਾਂ ਦੇ ਦੱਸੇ ਹੋਏ (ਬਹੁ) ਬਹੁਤੇ ਕਰਮ-ਕਾਂਡ ਅਤੇ ਸ਼ਾਸਤ੍ਰਾਂ ਵਿੱਚ ਦੱਸੇ ਹੋਏ (ਅਨਿਕ) ਅਨੇਕਾਂ (ਭਾਤੀ) ਪ੍ਰਕਾਰ ਦੇ (ਕਰਤ) ਕਰਤੱਬਾਂ ਅਤੇ ਉਪਾਸ਼ਨਾ ਨੂੰ (ਕਰਤ) ਕਰਦੇ ਹਨ। **ਵਾ:** (ਅਨਿਕ) ਅਨੇਕ ਤਰ੍ਹਾਂ ਦੇ ਨਿਉਲੀ, ਧੋਤੀ ਆਦਿਕ ਕਰਬੱਤਾਂ ਨੂੰ (ਕਰਨ) ਕਰਦੇ ਹਨ ਤੇ (ਬਹੁ ਭਾਤੀ) ਬਹੁਤ ਪ੍ਰਕਾਰ ਦੀ ਸ਼ਾਸਤਰਾਂ ਦੀ ਵਿਚਾਰ (ਕਰਤ) ਕਰਦੇ ਹਨ। **ਵਾ:** ਅਨੇਕਾਂ ਵਿਹਾਰ ਦੇ (ਕਰਤ) ਕਰਤੱਬਾਂ ਨੂੰ ਕਰਦੇ ਹਨ ਅਤੇ ਵੇਦਾਂ ਦੇ ਦੱਸੇ ਤਰੀਕੇ ਅਨੁਸਾਰ ਬਹੁਤ ਤਰ੍ਹਾਂ ਦੇ ਜੱਗ ਆਦਿਕ ਕਰਮਾਂ ਨੂੰ ਵੀ (ਕਰਤ) ਕਰਦੇ ਹਨ।

ਪਰ ਅਸੀਂ ਸਾਧਸੰਗਤ ਦੀ ਕਿਰਪਾ ਕਰਕੇ ਇਹ (ਨੀਕੀ) ਅੱਛੀ ਗੱਲ ਚਿੱਤ ਵਿੱਚ (ਠਹਰਾਈ) ਵਸਾਈ ਹੈ, ਮਿਥਨਾ ਕੀਤੀ ਹੈ ਕਿ

**ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ; ਭਵਜਲੁ ਪਾਰਿ ਪਰਾਈ ॥੨॥੮॥੧੭॥**

ਸਾਰੇ ਨਿੱਤ, ਨਮਿੱਤ ਆਦਿਕ ਕਰਮਾਂ ਅਤੇ ਨਾਨਾ ਪ੍ਰਕਾਰ ਦੀ ਉਪਾਸ਼ਨਾ ਕਰਨ ਨਾਲੋਂ ਚੰਗਾ ਹੈ ਕਿ ਸਾਧੂਆਂ ਦੀ ਸੰਗਤ ਵਿੱਚ (ਮਿਲਿ) ਮਿਲ ਕਰਕੇ (ਹਰਿ) ਹਰੀ ਅਕਾਲ ਪੁਰਖ ਦੇ (ਜਸੁ) ਕੀਰਤਨ ਨੂੰ (ਗਾਵੈ) ਗਾਉਣਾ ਕਰੀਏ। ਇਸ ਤਰ੍ਹਾਂ (ਭਵਜਲੁ) ਸੰਸਾਰ ਸਮੁੰਦਰ ਤੋਂ ਪਾਰ (ਪਰਾਈ) ਪੈ ਜਾਈਦਾ ਹੈ ਅਤੇ ਆਪਣੀ ਸੰਗਤ ਨਾਲ ਮਿਲਣ ਵਾਲਿਆਂ ਨੂੰ ਵੀ ਪਾਰ (ਪਰਾਈ) ਪਹੁੰਚਾ ਦੇਈਦਾ ਹੈ।

## ਗੂਜਰੀ ਮਹਲਾ ੫ ॥

**ਖਿਨ ਮਹਿ ਥਾਪਿ ਉਥਾਪਨਹਾਰਾ; ਕੀਮਤਿ ਜਾਇ ਨ ਕਰੀ ॥**

ਹੇ ਭਾਈ! ਜਿਹੜਾ ਹਰੀ ਅਕਾਲ ਪੁਰਖ ਖਿਨ ਮਾਤ੍ਰ ਸਮੇਂ (ਮਹਿ) ਵਿੱਚ ਜਗਤ ਨੂੰ (ਥਾਪਿ) ਥਾਪ ਕੇ ਭਾਵ ਪੈਦਾ ਕਰਕੇ, ਪਾਲਣਾ ਕਰਕੇ (ਉਥਾਪਨਹਾਰਾ) ਪਰਲੋ ਕਰਨ ਵਾਲਾ ਹੈ। **ਵਾ:** ਜੋ ਵਾਹਿਗੁਰੂ (ਥਾਪਿ) ਥਾਪੇ ਹੋਏ ਕਾਮ, ਕ੍ਰੋਧ ਅਤੇ ਅਗਿਆਨ ਆਦਿਕ ਅਉਗੁਣਾਂ ਨੂੰ ਇਕ ਖਿਨ (ਮਹਿ) ਵਿੱਚ ਹੀ (ਉਥਾਪਨਹਾਰਾ) ਉਥਾਪਨ ਕਰਨ ਵਾਲਾ, ਮਿਟਾ ਦੇਣ ਵਾਲਾ ਅਤੇ ਗਿਆਨ ਨੂੰ ਸਥਾਪਨ ਕਰਨ ਵਾਲਾ ਹੈ। ਉਸ ਵਾਹਿਗੁਰੂ ਦੇ ਗੁਣਾਂ ਦੀ ਕਿਸੇ ਪਾਸੋਂ ਵੀ ਕੀਮਤ (ਨ) ਨਹੀਂ ਪ੍ਰਾਪਤ (ਕਰੀ) ਕੀਤੀ (ਜਾਇ) ਜਾਂਦੀ। ਉਸਦੇ ਗੁਣ ਬਿਅੰਤ ਹਨ।

**ਰਾਜਾ ਰੰਕੁ ਕਰੈ ਖਿਨ ਭੀਤਰਿ; ਨੀਚਹ ਜੋਤਿ ਧਰੀ ॥੧॥**

ਉਹ ਵਾਹਿਗੁਰੂ (ਰੰਕੁ) ਕੰਗਾਲ ਦੇ ਤਾਈਂ ਖਿਨ ਮਾਤ੍ਰ ਸਮੇਂ (ਭੀਤਰਿ) ਅੰਦਰ ਰਾਜਾ (ਕਰੈ) ਕਰ ਦਿੰਦਾ ਭਾਵ ਬਣਾ ਦਿੰਦਾ ਹੈ ਅਤੇ ਜਿਹੜਾ ਆਪਣੇ ਰਾਜਾ ਹੋਣ ਦਾ ਹੰਕਾਰ ਕਰੇ, ਉਸ ਰਾਜੇ ਨੂੰ ਝੱਟ ਹੀ ਕੰਗਾਲ ਬਣਾ ਦਿੰਦਾ ਹੈ। ਜੇ ਕਰਕੇ ਉਹ ਕਿਸੇ (ਨੀਚਹ) ਨੀਚ ਵਿੱਚ ਵੀ ਆਪਣਾ ਗਿਆਨ ਬੁੱਧੀ ਰੂਪ (ਜੋਤਿ) ਪ੍ਰਕਾਸ਼ (ਧਰੀ) ਰੱਖ ਦੇਵੇ, ਤਾਂ ਉਹ ਨੀਵੇਂ ਆਦਮੀ ਵੀ ਗਿਆਨ ਪ੍ਰਾਪਤ ਕਰਕੇ ਸਾਰੀ ਦੁਨੀਆਂ ਵਿੱਚ ਪ੍ਰਕਾਸ਼ ਵਾਲੇ ਹੋ ਜਾਂਦੇ ਹਨ। ਯਥਾ:

**ਜਿਸੁ ਨੀਚ ਕਉ ਕੋਈ ਨ ਜਾਨੈ ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥...**
**ਜਾ ਕੈ ਨਿਕਟਿ ਨ ਆਵੈ ਕੋਈ ॥ ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ ॥** *(ਅੰਗ : ੩੮੬)*

ਜਿਸ ਤਰ੍ਹਾਂ ਅੱਠਵੇਂ ਪਾਤਸ਼ਾਹ ਜੀ ਨੇ ਕਿਰਪਾ ਕਰਕੇ ਛੱਜੂ ਝੀਵਰ ਨੂੰ ਗਿਆਨ ਦੀ ਜੋਤ ਬਖ਼ਸ਼ ਕੇ, ਉਸ ਪਾਸੋਂ ਗੀਤਾ ਦੇ ਅਰਥ ਕਰਵਾਏ ਸਨ।

**ਅਥਵਾ :** ਹੇ ਭਾਈ! ਜਿੰਨ੍ਹਾਂ (ਨੀਚਹ) ਨੀਵੇਂ ਤੋਂ ਨੀਵੇਂ **ਵਾ:** ਨਿੰਮ੍ਰਤਾ ਵਾਲੇ ਜੀਵਾਂ ਅੰਦਰ ਪ੍ਰਮੇਸਰ ਨੇ ਆਪਣੇ ਗਿਆਨ ਦੀ ਜੋਤ (ਧਰੀ) ਰੱਖ ਦਿੱਤੀ, ਉਹ (ਰੰਕੁ) ਕੰਗਾਲਾਂ ਦੀ ਨਿਆਈਂ ਸ਼ੁੱਭ ਗੁਣਾਂ ਰੂਪ ਸੰਪਦਾ ਤੋਂ ਹੀਣੇ ਅਗਿਆਨੀ ਜੀਵਾਂ ਨੂੰ ਵੀ ਖਿਨ ਮਾਤ੍ਰ (ਭੀਤਰਿ) ਅੰਦਰ (ਰਾਜਾ) ਈਸ਼ਰ ਰੂਪ **ਵਾ:** (ਰਾਜਾ) ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਵਾਲੇ ਬਣਾ ਦਿੰਦੇ ਹਨ।

**ਧਿਆਈਐ; ਅਪਨੋ ਸਦਾ ਹਰੀ ॥**

ਹੇ ਭਾਈ! ਜੋ ਹਰੀ ਅਕਾਲ ਪੁਰਖ ਸਾਰਿਆਂ ਦਾ ਆਪਣਾ ਆਤਮਾ ਸਰੂਪ ਹੈ ਅਤੇ ਜਿਸ ਕਰਕੇ ਸਾਰੀ

ਸ੍ਰਿਸ਼ਟੀ ਚੇਤਨ ਸੱਤਾ ਰੂਪ ਹਰਿਆਵਲਤਾ ਦੇ ਸਹਿਤ ਹੋ ਰਹੀ ਹੈ, ਉਸ ਹਰੀ ਨੂੰ ਸਦਾ (ਅਪਨੋ) ਆਪਣਾ ਆਤਮਾ ਰੂਪ ਜਾਣ ਕੇ (ਧਿਆਈਐ) ਧਿਆਉਣਾ ਕਰੀਏ। ਕਿਉਂਕਿ ਸਾਰੀ ਦੁਨੀਆਂ ਦੀਆਂ ਹੋਰ ਸਾਰੀਆਂ ਚੀਜਾਂ ਤਾਂ ਬਿਗਾਨੀਆਂ ਹਨ, ਇੱਕੋ ਪਿਆਰਾ ਪ੍ਰਮੇਸ਼ਰ ਹੀ ਆਪਣਾ ਹੈ ਜੀ।

## ਸੋਚ ਅੰਦੇਸਾ ਤਾ ਕਾ ਕਹਾ ਕਰੀਐ; ਜਾ ਮਹਿ ਏਕ ਘਰੀ ॥੧॥ ਰਹਾਉ ॥

ਹੇ ਭਾਈ! (ਜਾ) ਜਿੰਨ੍ਹਾਂ ਪਦਾਰਥਾਂ (ਮਹਿ) ਵਿੱਚ (ਏਕ) ਇੱਕ (ਘਰੀ) ਘੜੀ ਮਾਤ੍ਰ ਸਮੇਂ ਦਾ ਆਨੰਦ ਹੈ ਤੇ ਜਿਸ ਸਰੀਰ ਵਿਚ ਘੜੀ ਮਾਤ੍ਰ ਭਾਵ ਬਹੁਤ ਥੋੜਾ ਸਮਾਂ ਹੀ ਰਹਿਣਾ ਹੈ। **ਵਾ:** (ਜਾ) ਜਿਹੜੇ ਪਦਾਰਥਾਂ ਅਤੇ ਦੇਹੀ ਨੇ (ਏਕ) ਇੱਕ (ਘਰੀ) ਘੜੀ ਮਾਤ੍ਰ (ਮਹਿ) ਵਿੱਚ ਨਾਸ਼ ਹੋ ਜਾਣਾ ਹੈ। (ਤਾ) ਉਹਨਾਂ (ਕਾ) ਦਾ (ਕਹਾ) ਕੀ (ਸੋਚ) ਵਿਚਾਰ ਅਤੇ (ਅੰਦੇਸਾ) ਸੰਸਾ ਕਰਨਾ ਹੈ? ਭਾਵ ਨਾਸ਼ਵਾਨ ਪਦਾਰਥਾਂ ਦਾ ਵਿਚਾਰ ਤੇ ਸੰਸਾ ਨਹੀਂ ਕਰਨਾ ਚਾਹੀਦਾ।

**ਅਥਵਾ :** ਮਹਾਂਪੁਰਖ ਸ੍ਰੀਮਾਨ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਇਸ ਪੰਕਤੀ ਦਾ ਅਰਥ ਇਸ ਪ੍ਰਕਾਰ ਕਰਿਆ ਕਰਦੇ ਸਨ।

ਹੇ ਗੁਰਮੁਖੋ! (ਜਾ) ਜਿਸ ਕੰਮ ਦੇ ਕਰਨ ਵਿੱਚ ਅਤੇ ਜਿਸ ਦੇਹ ਪਦਾਰਥ ਦੇ ਨਾਸ਼ ਹੋਣ (ਮਹਿ) ਵਿੱਚ ਹਾਲੇ (ਏਕ) ਇੱਕ (ਘਰੀ) ਘੜੀ ਮਾਤ੍ਰ ਸਮਾਂ ਵੀ ਬਕਾਇਆ ਹੈ। (ਤਾ) ਉਸਦੇ ਬਾਬਤ (ਕਾ) ਕੀ ਅਤੇ (ਕਹਾ) ਕਿਸ ਵਾਸਤੇ (ਸੋਚ) ਵਿਚਾਰ ਤੇ (ਅੰਦੇਸਾ) ਸੰਸਾ ਕਰਨਾ ਹੈ? ਇਸ ਕਰਕੇ ਸਦਾ ਬੇਫਿਕਰ ਹੋ ਕੇ ਵਾਹਿਗੁਰੂ ਦੇ ਗੁਣ ਗਾਉਣ ਵਿੱਚ ਲੱਗੇ ਰਹਿਣਾ ਚਾਹੀਦਾ ਹੈ।

(ਮਹਾਂਪੁਰਖ ਸ੍ਰੀਮਾਨ ਸੰਤ ਬਾਬਾ ਬਿਸ਼ਨ ਸਿੰਘ ਜੀ 'ਮੁਰਾਲੇ ਵਾਲੇ' ਲਗਾਤਰ ੨੩ ਘੰਟੇ ਵਾਹਿਗੁਰੂ ਮੰਤਰ ਦਾ ਜਾਪ ਕਰਿਆ ਕਰਦੇ ਅਤੇ ਇੱਕ ਘੰਟਾ ਬਿਰਾਜਿਆ ਕਰਦੇ ਸਨ। ਫਿਰ ਉਸ ਇਕ ਘੰਟੇ ਬਾਬਤ ਵੀ ਉਹ ਇਸ ਪ੍ਰਕਾਰ ਦਾ ਬਚਨ ਕਰਿਆ ਕਰਦੇ ਸਨ, "ਜਿਸ ਤਰ੍ਹਾਂ ਦਰਿਆ 'ਤੇ ਤੇਈ ਘੰਟੇ ਬੰਨ੍ਹ ਲਾਈ ਰੱਖੀਏ ਤੇ, ਇੱਕ ਘੰਟਾ ਛੱਡ ਦੇਈਏ ਤਾਂ ਉਹ ਪਾਣੀ ਬੰਨ੍ਹ ਨੂੰ ਰੋੜ੍ਹ ਕੇ ਲੈ ਜਾਂਦਾ ਹੈ। ਇਸ ਤਰ੍ਹਾਂ ਜੋ ਇਕ ਘੰਟਾ ਵੀ ਆਰਾਮ ਕਰਨਾ ਹੈ, ਇਸਨੂੰ ਅਸੀਂ ਦਰਿਆ ਦਾ ਬੰਨ੍ਹ ਟੁੱਟਣ ਵਾਂਗ ਸਮਝਦੇ ਹਾਂ।" ਉਹਨਾਂ ਮਹਾਂਪੁਰਖਾਂ ਦਾ ਐਸਾ ਨਿਸ਼ਚਾ ਸੀ। ਇਸੇ ਕਰਕੇ ਇਸ ਪ੍ਰਕਾਰ ਅਰਥ ਕਰਿਆ ਕਰਦੇ ਸਨ ਕਿ ਸਾਰੇ ਵਿਚਾਰ ਅਤੇ ਸੰਸੇ ਛੱਡਕੇ ਬੇਫਿਕਰ ਹੋ ਕੇ ਵਾਹਿਗੁਰੂ ਵਿੱਚ ਜੁੜੋ।)

## ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ; ਮਨ ਸਰਨਿ ਤੁਮਾਰੈ ਪਰੀ ॥

ਹੇ ਮੇਰੇ ਪੂਰੇ ਸਤਿਗੁਰੂ ਸੱਚੇ ਪਾਤਸ਼ਾਹ ਜੀਓ! ਸਾਨੂੰ ਤਾਂ (ਤੁਮ੍ਰੀ) ਆਪ ਜੀ ਦੀ (ਟੇਕ) ਓਟ ਹੈ ਅਤੇ ਸਾਡੇ ਮਨ ਦੀ ਬਿਰਤੀ (ਤੁਮਾਰੈ) ਆਪ ਜੀ ਦੀ (ਸਰਨਿ) ਸ਼ਰਨ ਵਿੱਚ ਆ (ਪਰੀ) ਪਈ ਹੈ। **ਵਾ:** ਸਾਨੂੰ ਮਨ ਕਰਕੇ ਵੀ ਆਪ ਜੀ ਦੀ ਹੀ ਟੇਕ ਹੈ ਅਤੇ ਅਸੀਂ ਸਰੀਰ ਕਰਕੇ ਵੀ ਆਪ ਦੀ ਸ਼ਰਨ ਵਿਚ ਪਏ ਹਾਂ।

## ਅਚੇਤ ਇਆਨੇ ਬਾਰਿਕ ਨਾਨਕ ਹਮ; ਤੁਮ ਰਾਖਹੁ ਧਾਰਿ ਕਰੀ ॥੨॥੯॥੧੮॥

ਹੇ ਸੱਚੇ ਪਾਤਸ਼ਾਹ ਜੀ! (ਹਮ) ਅਸੀਂ ਆਪ ਜੀ ਦੇ ਸਿਮਰਨ ਵੱਲੋਂ (ਅਚੇਤ) ਭੁੱਲੇ ਹੋਏ (ਇਆਨੇ) ਅਗਿਆਤ **ਵਾ:** ਸ਼ਾਸਤਰ ਗਿਆਨ ਤੋਂ ਰਹਿਤ (ਬਾਰਿਕ) ਬੱਚੇ ਹਾਂ। (ਤੁਮ) ਆਪ ਜੀ ਆਪਣਾ ਕਿਰਪਾ ਭਰਿਆ (ਕਰੀ) ਹੱਥ (ਧਾਰਿ) ਧਾਰ ਕੇ ਰੱਖ ਕੇ ਸਾਡੇ ਤਾਈਂ (ਰਾਖਹੁ) ਰੱਖਣਾ ਕਰੋ ਜੀ। **ਵਾ:** (ਹਮ ਤੁਮ ਰਾਖਹੁ ਧਾਰਿ ਕਰੀ) ਤੁਸੀਂ (ਕਰੀ) ਕਿਰਪਾ (ਧਾਰਿ) ਧਾਰਨ ਕਰਕੇ ਸਾਡੀ (ਹਮ) ਤਮਾਮ ਜੀਵਾਂ ਦੀ (ਰਾਖਹੁ)

ਰੱਖਿਆ ਕਰੋ ਜੀ। **ਵਾ:** ਹੇ ਪ੍ਰਮੇਸਰ ! ਜਿਸ ਤਰ੍ਹਾਂ ਹਰੀਹਰ ਛੇਤ੍ਰ ਵਿੱਚ (ਤੁਮ) ਆਪ ਜੀ ਨੇ (ਕਰੀ) ਹਾਥੀ ਦੀ ਅਰਦਾਸ ਬੇਨਤੀ ਸੁਣਕੇ ਉਸਦੀ ਰੱਖਿਆ ਕੀਤੀ ਸੀ। ਇਸੇ ਤਰ੍ਹਾਂ ਹੁਣ (ਕਰੀ) ਕਲਜੁਗ ਦੇ ਸਮੇਂ ਤੋਂ ਸਾਡੇ ਤਾਈਂ (ਰਾਖਹੁ) ਰੱਖਣਾ ਕਰੋ।

**ਦ੍ਰਿਸ਼ਟਾਂਤ** : ਹੇ ਮਹਾਰਾਜ ! ਜਿਸ ਤਰ੍ਹਾਂ ਹਰੀਹਰ ਛੇਤ੍ਰ ਵਿੱਚ ਐਰਾਵਤ ਹਾਥੀ ਨੂੰ ਤੰਦੂਏ ਨੇ ਤਾਰਾਂ ਪਾ ਕੇ ਫੜ ਲਿਆ ਸੀ। ਜਦੋਂ ਹਾਥੀ ਨੇ ਰੱਖਿਆ ਦੀ ਅਰਦਾਸ ਕੀਤੀ, ਤਾਂ

**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥** (ਅੰਗ : ੯੮੮)

ਆਪ ਨੇ ਬੈਕੁੰਠ ਤੋਂ ਚੱਕਰ ਸਮੇਤ ਆ ਕੇ ਹਾਥੀ ਦੇ ਪ੍ਰਾਣਾਂ ਦੀ ਰੱਖਿਆ ਕੀਤੀ ਸੀ। ਏਸੇ ਪ੍ਰਕਾਰ **ਦਾ ਦ੍ਰਿਸ਼ਟਾਂਤ:** ਇਹ ਸੰਸਾਰ ਰੂਪ ਹਰੀਹਰ ਛੇਤ੍ਰ ਸਰੋਵਰ ਹੈ। ਇਸ ਵਿੱਚ ਪਦਾਰਥਾਂ ਦਾ ਪਾਣੀ ਭਰਿਆ ਹੋਇਆ ਹੈ। ਇਸ ਵਿੱਚੋਂ ਅਗਿਆਨ ਰੂਪ ਤੰਦੂਏ ਨੇ ਆਪਣੀਆਂ ਵਾਸ਼ਨਾ ਰੂਪ ਤਾਰਾਂ ਪਾ ਕੇ ਸਾਨੂੰ ਗ੍ਰਸ ਲਿਆ, ਪਕੜ ਲਿਆ ਹੈ। ਆਪ ਕਿਰਪਾ ਧਾਰ ਕੇ ਗਿਆਨ ਰੂਪ ਚੱਕਰ ਨਾਲ ਵਾਸ਼ਨਾ ਰੂਪ ਤਾਰਾਂ ਕੱਟ ਕੇ ਸਾਡੀ ਰੱਖਿਆ ਕਰੋ ਜੀ ! **ਵਾ:** ਹੇ ਮਹਾਰਾਜ ! ਜਿਸ ਤਰ੍ਹਾਂ (ਕਰੀ) ਮਲਾਹ ਆਪਣੀ ਬੇੜੀ ਵਿੱਚ ਚੜ੍ਹਨ ਵਾਲਿਆਂ ਨੂੰ ਕਿਨਾਰੇ ਲਾ ਦਿੰਦਾ ਹੈ। ਇਸੇ ਪ੍ਰਕਾਰ ਅਸੀਂ ਆਪ ਜੀ ਦੀ ਨਾਮ ਰੂਪ ਬੇੜੀ ਤੇ ਚੜ੍ਹੇ ਹਾਂ। ਆਪ ਜੀ ਮਲਾਹ ਬਣ ਕੇ ਸਾਨੂੰ ਇਸ ਸੰਸਾਰ ਸਾਗਰ ਤੋਂ ਪਾਰ ਕਰਕੇ ਮੁਕਤੀ ਰੂਪ ਕਿਨਾਰੇ ਤੇ ਪਹੁੰਚਾ ਦਿਉ ਜੀ।

## ਗੂਜਰੀ ਮਹਲਾ ੫ ॥

## ਤੂੰ ਦਾਤਾ ਜੀਆ ਸਭਨਾ ਕਾ; ਬਸਹੁ ਮੇਰੇ ਮਨ ਮਾਹੀ ॥

ਹੇ ਸੱਚੇ ਪਾਤਸ਼ਾਹ ! ਤੂੰ (ਸਭਨਾ) ਸਾਰੇ ਜੀਆਂ (ਕਾ) ਦਾ ਦਾਤਾ ਹੈਂ। ਸਾਰੇ ਜੀਵ ਜਾਚਕ ਹਨ ਤੇ ਇਕੋ ਤੂੰ ਹੀ ਸਭ ਨੂੰ ਦਾਤਾਂ ਦੇਣ ਵਾਲਾ ਹੈ। ਯਥਾ :

**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥** (ਅਕਾਲ ਉਸਤਤ)

ਹੇ ਅੰਤਰਜਾਮੀ ! ਆਪ ਕਿਰਪਾ ਕਰਕੇ ਮੇਰੇ ਮਨ (ਮਾਹੀ) ਵਿਚ (ਬਸਹੁ) ਵੱਸਣਾ ਕਰੋ ਭਾਵ ਆਪ ਜੀ ਮੈਨੂੰ ਕਦੇ ਨਾ ਵਿਸਰੋ।

## ਚਰਣ ਕਮਲ ਰਿਦ ਮਾਹਿ ਸਮਾਏ; ਤਹ ਭਰਮੁ ਅੰਧੇਰਾ ਨਾਹੀ ॥੧॥

ਹੇ ਵਾਹਿਗੁਰੂ ! ਜਿੰਨ੍ਹਾਂ ਦੇ (ਰਿਦ) ਹਿਰਦੇ (ਮਾਹਿ) ਵਿੱਚ ਆਪ ਜੀ ਦੇ ਚਰਣ ਕਮਲ ਵਾਂਗ ਪ੍ਰਕਾਸ਼ ਰੂਪ ਹੋ ਕੇ (ਸਮਾਏ) ਸਮਾ ਗਏ, (ਤਹ) ਉੱਥੇ ਉਸ ਹਿਰਦੇ ਵਿਚ ਪੰਜ ਪ੍ਰਕਾਰ ਦਾ ਭਰਮ ਅਤੇ ਅਗਿਆਨ ਦੇ ਆਵਰਨ ਅਤੇ ਵਿਖੇਪ ਰੂਪ ਸ਼ਕਤੀਆਂ ਦਾ (ਅੰਧੇਰਾ) ਹਨੇਰਾ ਨਹੀਂ ਰਹਿੰਦਾ ਹੈ।

## ਠਾਕੁਰ ਜਾ ਸਿਮਰਾ; ਤੂੰ ਤਾਹੀ ॥

ਹੇ ਸਰਬ ਕੇ (ਠਾਕੁਰ) ਸੁਆਮੀ ਅਕਾਲ ਪੁਰਖ ਵਾਹਿਗੁਰੂ ! (ਜਾ) ਜਿੱਥੇ ਵੀ ਆਪ ਜੀ ਦਾ (ਸਿਮਰਾ) ਸਿਮਰਨ ਕਰੀਏ, (ਤਾਹੀ) ਉੱਥੇ ਹੀ (ਤੂੰ) ਆਪ ਜੀ ਸਾਖਿਆਤ ਹੋ ਜਾਂਦੇ ਹੋ।

## ਕਰਿ ਕਿਰਪਾ ਸਰਬ ਪ੍ਰਤਿਪਾਲਕ; ਪ੍ਰਭ ਕਉ ਸਦਾ ਸਲਾਹੀ ॥੧॥ ਰਹਾਉ ॥

ਹੇ (ਸਰਬ) ਸਾਰਿਆਂ ਦੇ (ਪ੍ਰਤਿ) ਤਾਈਂ (ਪਾਲਕ) ਪਾਲਣ ਵਾਲੇ (ਪ੍ਰਭ) ਸਮਰੱਥ ਵਾਹਿਗੁਰੂ ! ਸਾਡੇ ਉੱਤੇ ਐਸੀ ਕਿਰਪਾ ਦ੍ਰਿਸ਼ਟੀ (ਕਰਿ) ਕਰੋ ਕਿ ਅਸੀਂ ਸਦਾ-ਸਦਾ ਆਪ ਜੀ (ਕਉ) ਨੂੰ (ਸਲਾਹੀ) ਸਲਾਹੁੰਦੇ ਰਹੀਏ।

## ਸਾਸਿ ਸਾਸਿ ਤੇਰਾ ਨਾਮੁ ਸਮਾਰਉ; ਤੁਮ ਹੀ ਕਉ ਪ੍ਰਭ ਆਹੀ ॥

ਹੇ (ਸਾਸਿ) ਸਵਾਸਾਂ ਦੇ (ਸਾਸਿ) ਸੁਾਸ ਰੂਪ ਪ੍ਰਮੇਸਰ ! ਅਸੀਂ ਆਉਂਦੇ-ਜਾਂਦੇ (ਸਾਸਿ) ਸਵਾਸਾਂ ਨਾਲ (ਤੇਰਾ) ਆਪ ਜੀ ਦਾ ਨਾਮ (ਸਮਾਰਉ) ਸੰਭਾਲਦੇ ਭਾਵ ਯਾਦ ਕਰਦੇ ਅਤੇ (ਤੁਮ) ਆਪ ਜੀ (ਕਉ) ਨੂੰ ਹੀ (ਆਹੀ) ਚਾਹੁੰਦੇ ਰਹੀਏ। ਸਾਡੇ ਹਿਰਦੇ ਅੰਦਰ ਕਦੇ ਕਿਸੇ ਹੋਰ ਪਦਾਰਥ ਦੀ ਚਾਹਨਾ ਜਾਂ ਇੱਛਾ ਨਾ ਆਵੇ।

## ਨਾਨਕ ਟੇਕ ਭਈ ਕਰਤੇ ਕੀ; ਹੋਰ ਆਸ ਬਿਡਾਣੀ ਲਾਹੀ ॥੨॥੧੦॥੧੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ ਇੱਕ ਕਰਤੇ ਅਕਾਲ ਪੁਰਖ ਵਾਹਿਗੁਰੂ (ਕੀ) ਦੀ (ਟੇਕ) ਓਟ ਪ੍ਰਾਪਤ (ਭਈ) ਹੋ ਗਈ, ਉਹਨਾਂ ਨੇ ਹੋਰ (ਬਿਡਾਣੀ) ਹੈਰਾਨ ਕਰਨ ਵਾਲੀ, **ਵਾ**: (ਬਿਡਾਣੀ) ਬਿਗਾਨੀ, ਦੇਵੀ-ਦੇਵਤਿਆਂ ਦੀ ਆਸ (ਲਾਹੀ) ਲਾਹ ਦਿੱਤੀ ਹੈ।

### ਅੰਗ : ੫੦੦

## ਗੂਜਰੀ ਮਹਲਾ ੫ ॥

ਹੇ ਭਾਈ ! ਅਕਾਲ ਪੁਰਖ ਵਾਹਿਗੁਰੂ ਅੱਗੇ ਇਸ ਪ੍ਰਕਾਰ ਬੇਨਤੀਆਂ ਕਰੀਏ :

## ਕਰਿ ਕਿਰਪਾ ਅਪਨਾ ਦਰਸੁ ਦੀਜੈ; ਜਸੁ ਗਾਵਉ ਨਿਸਿ ਅਰੁ ਭੋਰ ॥

ਹੇ ਸਰਬ ਵਿਆਪੀ ਵਾਹਿਗੁਰੂ ! ਆਪ ਜੀ ਕਿਰਪਾ ਕਰਕੇ ਮੈਨੂੰ ਆਪਣਾ ਪਵਿੱਤਰ (ਦਰਸੁ) ਦਰਸ਼ਨ ਬਖਸ਼ (ਦੀਜੈ) ਦੇਣਾ ਕਰੋ ਅਤੇ ਮੈਂ (ਨਿਸਿ) ਰਾਤ (ਅਰੁ) ਅਤੇ (ਭੋਰ) ਦਿਨੇ, ਹਰ ਵਕਤ ਆਪ ਜੀ ਦੇ (ਜਸੁ) ਕੀਰਤਨ ਨੂੰ (ਗਾਵਉ) ਗਾਉਣਾ ਕਰਾਂ। **ਵਾ**: ਜੋ ਆਪ ਜੀ ਦਾ (ਜਸੁ) ਕੀਰਤਨ, ਅਵਿਦਿਆ ਰੂਪ (ਨਿਸਿ) ਰਾਤ ਦੇ (ਅਰੁ) ਵੈਰੀ ਗਿਆਨ ਰੂਪ (ਭੋਰ) ਸੂਰਜ, **ਵਾ**: ਦਿਨ ਦੀ ਪ੍ਰਾਪਤੀ ਕਰਵਾਉਣ ਵਾਲਾ ਹੈ। ਅਸੀਂ ਉਸ ਜਸ ਨੂੰ ਦਿਨੇ ਰਾਤ ਹਰ ਵਕਤ (ਗਾਵਉ) ਗਾਉਣਾ ਕਰੀਏ।

## ਕੇਸ ਸੰਗਿ ਦਾਸ ਪਗ ਝਾਰਉ; ਇਹੈ ਮਨੋਰਥ ਮੋਰ ॥੧॥

ਹੇ ਗਰੀਬ ਨਿਵਾਜ ! (ਮੋਰ) ਮੇਰਾ (ਇਹੈ) ਇਹ ਹੀ (ਮਨੋਰਥ) ਸੰਕਲਪ ਹੈ ਕਿ ਮੈਂ ਆਪਣੇ ਕੇਸਾਂ ਨਾਲ ਆਪ ਜੀ ਦੇ ਦਾਸਾਂ ਦੇ ਚਰਨਾਂ ਨੂੰ (ਝਾਰਉ) ਝਾੜਨਾ ਕਰਾਂ। **ਵਾ**: ਜੋ ਨਿਸ਼ਕਾਮ ਕਰਮਾਂ ਰੂਪ ਕੇਸਾਂ (ਸੰਗਿ) ਸਹਿਤ, ਵਾਹਿਗੁਰੂ ਦੇ ਦਾਸਾਂ ਨਾਲ ਪ੍ਰੇਮ ਕਰਨਾ ਹੈ। ਇਹ ਚਰਨ (ਝਾਰਉ) ਝਾੜਨਾ ਕਰਾਂ। **ਵਾ**: ਹੱਥਾਂ (ਕੇ) ਦੇ (ਸੰਗਿ) ਨਾਲ ਫੜ ਕੇ, ਨਿੰਮ੍ਰਤਾ (ਸ) ਸਹਿਤ ਹੋ ਕੇ ਗੁਰਮੁਖਾਂ ਦੇ ਪ੍ਰਤੱਖ ਚਰਨਾਂ ਨੂੰ ਝਾੜਨਾ ਕਰਾਂ।

## *ਸਾਖੀ—ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅਤੇ ਬਾਬਾ ਸ੍ਰੀ ਚੰਦ ਜੀ ਦੀ

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਵਿਰਾਜ ਰਹੇ ਸਨ । ਉਸ ਵੇਲੇ ਇਕ ਦਿਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਵੱਡੇ ਸਾਹਿਬਜਾਦੇ ਬਾਬਾ ਸ੍ਰੀ ਚੰਦ ਜੀ ਆਪ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਸਤਿਗੁਰੂ ਜੀ ਦੁੱਖ ਭੰਜਨੀ ਬੇਰੀ ਹੇਠ ਦਿਵਾਨ ਸਜਾ ਕੇ ਬੈਠੇ ਹੋਏ ਸਨ। ਸਤਿਗੁਰਾਂ ਨੇ ਗੁਰੂ ਪੁੱਤਰ ਜਾਣ ਕੇ ਬਾਬਾ ਸ੍ਰੀ ਚੰਦ ਸਾਹਿਬ ਜੀ ਦਾ ਬਹੁਤ ਸਤਿਕਾਰ ਕੀਤਾ ਤੇ ਉਸ ਵੇਲੇ ਬਾਬਾ ਸ੍ਰੀ

---

* ਇਹ ਸਾਖੀ ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨਾਲ ਸਬੰਧਿਤ ਲਿਖੀ ਹੈ। ਪਰ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਹੋਈ ਲਿਖੀ ਹੈ।

ਚੰਦ ਜੀ ਪ੍ਰੀਖਿਆ ਕਰਨ ਵਾਸਤੇ ਕਹਿਣ ਲੱਗੇ, "ਮਹਾਰਾਜ! ਆਪ ਜੀ ਨੇ ਆਪਣਾ ਦਾੜ੍ਹਾ ਇਤਨਾ ਕਿਉਂ ਵਧਾਇਆ ਹੋਇਆ ਹੈ?" ਤਾਂ ਸਤਿਗੁਰੂ ਜੀ ਨੇ ਇੱਕ ਹੱਥ ਵਿਚ ਦਾੜ੍ਹਾ ਪਕੜ ਲਿਆ ਤੇ ਦੂਸਰਾ ਹੱਥ ਬਾਬਾ ਜੀ ਦੇ ਚਰਨਾਂ ਨੂੰ ਲਾ ਦਿੱਤਾ। ਇਹ ਵੇਖ ਕੇ ਬਾਬਾ ਸ੍ਰੀ ਚੰਦ ਜੀ ਛੇਤੀ ਨਾਲ ਉੱਠ ਕੇ ਸਤਿਗੁਰਾਂ ਦੇ ਚਰਨੀਂ ਪੈ ਗਏ, ਤੇ ਕਹਿਣ ਲੱਗੇ, "ਮਹਾਰਾਜ! ਆਪ ਜੀ ਸਾਡੇ ਚਰਨਾਂ ਨੂੰ ਹੱਥ ਕਿਉਂ ਲਗਾਉਂਦੇ ਹੋ। ਇਹ ਤਾਂ ਸਾਡਾ ਫਰਜ ਬਣਦਾ ਹੈ ਕਿ ਅਸੀਂ ਆਪ ਜੀ ਦੇ ਚਰਨਾਂ ਨੂੰ ਪਰਸੀਏ।" ਤਾਂ ਸਤਿਗੁਰੂ ਜੀ ਕਹਿਣ ਲੱਗੇ, "ਬਾਬਾ ਜੀ! ਅਸੀਂ ਤਾਂ ਤੁਹਾਡੇ ਸਵਾਲ ਦਾ ਉੱਤਰ ਦਿੱਤਾ ਹੈ ਕਿ ਅਸੀਂ ਇਹ ਦਾੜ੍ਹਾ ਆਪ ਜੈਸੇ ਮਹਾਂਪੁਰਖਾਂ ਦੇ ਚਰਨ ਝਾੜਨ ਲਈ ਵਧਾਇਆ ਹੈ।" ਇਹ ਸੁਣ ਕੇ ਬਾਬਾ ਜੀ ਆਖਣ ਲੱਗੇ, "ਸਤਿਗੁਰੂ ਜੀ! ਆਪ ਜੀ ਤਾਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਸਰੂਪ ਹੋ। ਮੈਂ ਆਪ ਜੀ ਤੋਂ ਚਰਨ ਕਿਵੇਂ ਝੜ੍ਹਾ ਸਕਦਾ ਹਾਂ।" ਇਹ ਕਹਿ ਕੇ ਬਾਬਾ ਸ੍ਰੀ ਚੰਦ ਜੀ ਨੇ ਫਿਰ ਸਤਿਗੁਰਾਂ ਦੇ ਚਰਨਾਂ 'ਤੇ ਨਮਸਕਾਰ ਕੀਤੀ।

**ਵਾ:** ਕੇਸਾਂ ਦੇ (ਸੰਗਿ) ਸਹਿਤ ਹੋ ਕੇ, ਭਾਵ ਕੇਸਾਧਾਰੀ ਰਹਿਤ ਵਾਲੇ ਗੁਰਸਿੱਖੀ ਸਰੂਪ ਨੂੰ ਧਾਰਨ ਕਰਕੇ ਗੁਰੂ ਕੇ ਸੇਵਕਾਂ ਦੇ ਭਾਵ ਸਾਧਸੰਗਤ ਦੇ ਤੱਪੜ ਤੇ ਜੋੜੇ ਆਦਿਕ (ਝਾਰਉ) ਝਾੜਨਾ ਕਰੀਏ।

## ਠਾਕੁਰ; ਤੁਝ ਬਿਨੁ ਬੀਆ ਨ ਹੋਰ ॥

ਹੇ (ਠਾਕੁਰ) ਸੁਆਮੀ ਅਕਾਲ ਪੁਰਖ ਵਾਹਿਗੁਰੂ ਜੀ! (ਤੁਝ) ਆਪ ਜੀ ਤੋਂ (ਬਿਨੁ) ਬਿਨਾਂ (ਬੀਆ) ਦੂਜਾ ਹੋਰ ਕੋਈ ਨਹੀਂ ਹੈ। **ਵਾ:** ਆਪ ਤੋਂ ਬਿਨਾਂ ਹੋਰ ਕੋਈ (ਬੀਆ) ਪੈਦਾ ਹੀ ਨਹੀਂ ਹੋਇਆ। ਸਭ ਥਾਵਾਂ ਵਿਚ ਕੇਵਲ ਆਪ ਜੀ ਦਾ ਹੀ ਪ੍ਰਕਾਸ਼ ਹੋ ਰਿਹਾ ਹੈ। ਯਥਾ:

**ਜਿਮੀ ਜਮਾਨ ਕੇ ਬਿਖੈ ਸਮਸਤਿ ਏਕ ਜੋਤਿ ਹੈ।**
**ਨ ਘਾਟਿ ਹੈ ਨ ਬਾਢਿ ਹੈ ਨ ਘਾਟਿ ਬਾਢਿ ਹੋਤ ਹੈ ॥** *(ਅਕਾਲ ਉਸਤਤਿ)*

## ਚਿਤਿ ਚਿਤਵਉ ਹਰਿ ਰਸਨ ਅਰਾਧਉ; ਨਿਰਖਉ ਤੁਮਰੀ ਓਰ ॥੧॥ ਰਹਾਉ ॥

ਹੇ (ਹਰਿ) ਹਰੀ! ਆਪ ਜੀ ਦਾ ਦਰਸ਼ਨ ਪ੍ਰਾਪਤ ਕਰਨ ਵਾਸਤੇ ਅਸੀਂ ਆਪਣੇ ਚਿੱਤ ਦੀ ਚਿਤਵਨੀ ਦੁਆਰਾ ਵੀ ਆਪ ਜੀ ਨੂੰ (ਚਿਤਵਉ) ਚਿਤਵਦੇ ਭਾਵ ਚੇਤੇ ਕਰਦੇ ਰਹਿੰਦੇ ਹਾਂ **ਵਾ:** ਹੇ (ਚਿਤਿ) ਚੇਤਨ ਪ੍ਰਮੇਸ਼ਰ! ਅਸੀਂ ਹਰ ਵੇਲੇ ਚਿੱਤ ਵਿਚ ਏਹੀ ਚਿਤਵਦੇ ਹਾਂ ਕਿ ਤੁਸੀਂ ਸਾਡੇ ਹਿਰਦੇ ਵਿਚ ਆ ਕੇ ਪਰਗਟ ਹੋਣਾ ਕਰੋ। ਤੇ ਪ੍ਰਤੱਖ ਰਸਨਾ **ਵਾ:** ਪ੍ਰੀਤੀ ਰੂਪ ਰਸਨਾ ਦੁਆਰਾ ਵੀ ਆਪ ਜੀ ਨੂੰ (ਅਰਾਧਉ) ਅਰਾਧਦੇ ਰਹਿੰਦੇ ਹਾਂ।

**(ਨਿਰਖਉ ਤੁਮਰੀ ਓਰ)** ਮਹਾਰਾਜ! ਅਸੀਂ ਹਰ ਵਕਤ ਪ੍ਰਤੱਖ ਅੱਖਾਂ **ਵਾ:** ਮਨ-ਬੁੱਧੀ ਰੂਪ ਅੱਖਾਂ ਨਾਲ (ਤੁਮਰੀ) ਆਪ ਜੀ ਦੇ ਦਰਸ਼ਨਾਂ ਨੂੰ (ਨਿਰਖਉ) ਦੇਖਣਾ ਕਰੀਏ ਜੀ। **ਵਾ:** (ਨਿਰਖਉ) ਦੇਖਦੇ ਰਹਿੰਦੇ ਹਾਂ। ਜਿਹੜੀਆਂ ਅੱਖਾਂ ਵਿਕਾਰਾਂ ਦੀ ਦ੍ਰਿਸ਼ਟੀ ਕਰਕੇ ਪਰ ਧਨ, ਪਰ ਤਨ ਨੂੰ ਦੇਖਦੀਆਂ ਰਹਿੰਦੀਆਂ ਹਨ ਅਤੇ ਸਾਧ ਸੰਗਤ ਤੇ ਸਤਿਗੁਰਾਂ ਦਾ ਦਰਸ਼ਨ ਨਹੀਂ ਕਰਦੀਆਂ। ਉਹਨਾਂ ਬਾਰੇ ਇਸ ਪ੍ਰਕਾਰ ਬਚਨ ਹੈ :

**ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥** *(ਅੰਗ : ੧੩੬੨)*

ਅਤੇ ਜਿਹੜੇ ਨੇਤਰ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਦੇ ਰਹਿੰਦੇ ਹਨ। ਉਹ ਬੇਕੀਮਤੀ ਹੋ ਜਾਂਦੇ ਹਨ। ਯਥਾ:

**ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ ॥** *(ਅੰਗ : ੭੨੪)*

ਇਸ ਕਰਕੇ ਮਹਾਰਾਜ ਸਾਹਿਬ ਜੀ ਦੇ ਦਰਸ਼ਨ ਕਰਕੇ ਆਪਣੇ ਨੇਤਰ ਸਫਲ ਕਰਨੇ ਚਾਹੀਦੇ ਹਨ।

## ਦਇਆਲ ਪੁਰਖ ਸਰਬ ਕੇ ਠਾਕੁਰ; ਬਿਨਉ ਕਰਉ ਕਰ ਜੋਰਿ ॥

ਹੇ (ਦਇਆਲ) ਦਇਆ ਦੇ ਘਰ (ਸਰਬ) ਸਾਰਿਆਂ (ਕੇ) ਦੇ (ਠਾਕੁਰ) ਸੁਆਮੀ ਅਕਾਲ ਪੁਰਖ ਪ੍ਰਮੇਸਰ ! ਅਸੀਂ ਦੋਵੇਂ (ਕਰ) ਹੱਥ (ਜੋਰਿ) ਜੋੜ ਕੇ ਆਪ ਜੀ ਦੇ ਅੱਗੇ (ਬਿਨਉ) ਬੇਨਤੀ, ਪ੍ਰਾਰਥਨਾ (ਕਰਉ) ਕਰਦੇ ਹਾਂ।

## ਨਾਮੁ ਜਪੈ ਨਾਨਕੁ ਦਾਸੁ ਤੁਮਰੋ; ਉਧਰਸਿ ਆਖੀ ਫੋਰ ॥੨॥੧੧॥੨੦॥

ਹੇ ਸੱਚੇ ਪਾਤਸ਼ਾਹ ! ਅਸੀਂ (ਤੁਮਰੋ) ਆਪ ਜੀ ਦੇ ਦਾਸ ਬਣ ਕੇ ਹਰ ਵਕਤ ਨਾਮ (ਜਪੈ) ਜਪਦੇ ਰਹੀਏ। ਜਿਸ ਨਾਮ ਦੇ ਜਪਨੇ ਕਰਕੇ (ਆਖੀ) ਅੱਖ ਦੇ (ਫੋਰ) ਫਰਕਨ ਮਾਤ੍ਰ ਵਿਚ ਜੀਵ ਦਾ (ਉਧਰਸਿ) ਉਧਾਰ ਹੋ ਜਾਂਦਾ ਹੈ। **ਵਾ:** ਹੇ ਮਹਾਰਾਜ ! ਆਪ ਕਿਰਪਾ ਕਰਕੇ ਸਾਡੀਆਂ ਮਨ-ਬੁੱਧੀ ਰੂਪ (ਆਖੀ) ਅੱਖਾਂ ਤੇ ਪਏ ਭਰਮ ਦੇ (ਫੋਰ) ਫੋਲਿਆਂ ਨੂੰ ਕੱਟ ਕੇ ਗਿਆਨ ਰੂਪ ਅੱਖਾਂ ਫੋਰ ਕੇ, ਖੋਲ੍ਹ ਕੇ ਭਾਵ ਬਖਸ਼ ਕੇ ਅੱਖ ਦੇ ਫਰਕਨ ਮਾਤ੍ਰ ਸਮੇਂ ਵਿਚ ਸਾਡਾ (ਉਧਰਸਿ) ਉਧਾਰ ਕਰ ਦਿਉ ਜੀ।

## ਗੂਜਰੀ ਮਹਲਾ ੫ ॥

ਇਸ ਸ਼ਬਦ ਅੰਦਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਮਾਇਆ ਦਾ ਪ੍ਰਤਾਪ ਦਿਖਾਉਂਦੇ ਹੋਏ ਫੁਰਮਾਉਂਦੇ ਹਨ ਕਿ ਹੇ ਭਾਈ ! ਮਾਇਆ ਐਸੀ ਪ੍ਰਬਲ ਹੈ ਕਿ :

## ਬ੍ਰਹਮ ਲੋਕ ਅਰੁ ਰੁਦ੍ਰ ਲੋਕ; ਆਈ ਇੰਦ੍ਰ ਲੋਕ ਤੇ ਧਾਇ ॥

ਇਹ ਮਾਇਆ (ਬ੍ਰਹਮ) ਬ੍ਰਹਮਾ ਦੇ ਲੋਕ ਵਿੱਚ ਗਈ, ਤਾਂ ਉੱਥੇ ਇਸਨੇ ਕਾਮ ਰੂਪ ਹੋ ਕੇ ਬ੍ਰਹਮਾ ਨੂੰ ਹੀ ਮਾਰ ਲਿਆ। ਬ੍ਰਹਮਾ ਨੇ ਕਾਮ ਅਧੀਨ ਹੋ ਕੇ ਆਪਣੀ ਪੁੱਤਰੀ ਸੁਰਸਤੀ ਨੂੰ ਦੇਖਣ ਲਈ ਪੰਜ *ਮੂੰਹ ਬਣਾ ਲਏ। ਫਿਰ ਉਸ ਤੋਂ 'ਰੋਹਣੀ' ਨਾਮੇ ਪੁੱਤਰ ਪੈਦਾ ਕੀਤਾ। ਫਿਰ ਇਸ ਮਾਇਆ ਨੇ (ਰੁਦ੍ਰ) ਸ਼ਿਵ ਜੀ ਦੇ ਲੋਕ, ਕੈਲਾਸ਼ ਪਰਬਤ ਉੱਤੇ ਜਾ ਕੇ ਮੋਹਣੀ ਅਵਤਾਰ ਰਾਹੀਂ ਸ਼ਿਵ ਜੀ ਨੂੰ ਹੀ ਮੋਹਿਤ ਕਰ ਲਿਆ। ਉੱਥੋਂ (ਧਾਇ) ਦੌੜ ਕੇ ਮਾਇਆ ਇੰਦ੍ਰ ਦੇ ਲੋਕ ਸਵਰਗ ਵਿੱਚ (ਆਈ) ਆ ਗਈ **ਵਾ:** ਸਵਰਗ 'ਤੇ (ਧਾਇ) ਧਾਵਾ ਕਰਨ ਆਈ ਤੇ ਇੰਦਰ ਨੂੰ ਪਕੜ ਕੇ ਗੌਤਮ ਰਿਖੀ ਦੇ ਘਰ ਵਿੱਚੋਂ ਸਰਾਪ ਦਿਵਾ ਕੇ ਕੋਹੜੀ ਬਣਾ ਦਿੱਤਾ ਅਤੇ ਫਿਰ ਸਵਰਗ (ਤੇ) ਤੋਂ ਵੀ (ਧਾਇ) ਦੌੜ ਕੇ ਮਾਤ ਲੋਕ ਵਿੱਚ (ਆਈ) ਆ ਗਈ ਹੈ।

## ਸਾਧਸੰਗਤਿ ਕਉ ਜੋਹਿ ਨ ਸਾਕੈ; ਮਲਿ ਮਲਿ ਧੋਵੈ ਪਾਇ ॥੧॥

ਪਰ ਸਾਧੂਆਂ ਦੀ ਸੰਗਤ ਕਰਨ ਵਾਲਿਆਂ (ਕਉ) ਨੂੰ ਇਹ ਮਾਇਆ (ਜੋਹਿ) ਤਾੜ, ਦੇਖ ਨਹੀਂ (ਸਾਕੈ) ਸਕਦੀ। ਸਗੋਂ ਉਹਨਾਂ ਦੇ ਸੱਜੇ-ਖੱਬੇ (ਪਾਇ) ਚਰਨਾਂ ਨੂੰ (ਮਲਿ ਮਲਿ) ਮਲ ਮਲ ਕੇ (ਧੋਵੈ) ਧੋਂਦੀ ਹੈ। ਜਿੰਨ੍ਹਾਂ ਨੂੰ

**ਸਿਰ ਊਪਰਿ ਠਾਢਾ ਗੁਰੁ ਸੂਰਾ ॥** *(ਅੰਗ : ੨੯੩)*

ਸਿਰ ਉੱਪਰ ਹਰ ਵਕਤ ਸੂਰਮੇ ਗੁਰੂ ਸਾਹਿਬ ਜੀ ਖੜ੍ਹੇ ਭਾਵ ਹਾਜ਼ਰ ਨਾਜ਼ਰ ਦਿਖਾਈ ਦਿੰਦੇ ਹਨ। ਐਸੇ ਸਾਧੂਆਂ ਦੀ ਸੰਗਤ ਕਰਨ ਵਾਲਿਆਂ ਉੱਤੇ ਮਾਇਆ ਦਾ ਕੋਈ ਜੋਰ ਨਹੀਂ ਚੱਲਦਾ।

## ਅਬ ਮੋਹਿ; ਆਇ ਪਰਿਓ ਸਰਨਾਇ ॥

ਹੇ ਭਾਈ ! (ਅਬ) ਹੁਣ (ਮੋਹਿ) ਮੈਂ ਤਾਂ (ਆਇ) ਆ ਕਰਕੇ ਸਤਿਗੁਰਾਂ ਦੀ (ਸਰਨਾਇ) ਸ਼ਰਨ ਵਿੱਚ (ਪਰਿਓ) ਪੈ ਗਿਆ ਹਾਂ।

---

* **ਮੂੰਹ:** ਬ੍ਰਹਮਾ ਨੇ ਸੁਰਸਤੀ ਨੂੰ ਦੇਖਣ ਲਈ ਚਾਰ ਦਿਸ਼ਾਵਾਂ ਵੱਲ ਚਾਰ ਮੂੰਹ ਅਤੇ ਪੰਜਵਾਂ ਮੂੰਹ ਆਕਾਸ਼ ਵੱਲ ਲਗਾ ਲਿਆ, ਤਾਂ ਕਿ ਜਿਧਰ ਵੀ ਸੁਰਸਤੀ ਜਾਵੇ, ਇਹ ਉਸਨੂੰ ਦੇਖਦਾ ਰਹੇ। ਬਾਅਦ ਵਿੱਚ ਸ਼ਿਵਜੀ ਨੇ ਇਸਦਾ ਪੰਜਵਾਂ ਸਿਰ ਕੱਟ ਦਿੱਤਾ ਸੀ।

## ਗੁਹਜ ਪਾਵਕੋ ਬਹੁਤੁ ਪ੍ਰਜਾਰੈ;
## ਮੋਕਉ ਸਤਿਗੁਰਿ ਦੀਓ ਹੈ ਬਤਾਇ ॥੧॥ ਰਹਾਉ ॥

ਇਹ ਮਾਇਆ, ਤ੍ਰਿਸ਼ਨਾ, ਭੋਗਾਂ ਦੀ ਇੱਛਾ, ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਰੂਪ ਬਹੁਤ (ਗੁਹਜ) ਗੁੱਝੀ, ਗੁਪਤ ਜੋ ਅੰਦਰੇ ਅੰਦਰ ਸਾੜ੍ਹਨ ਵਾਲੀ (ਪਾਵਕੋ) ਅੱਗ ਹੈ ਅਤੇ ਜੀਵਾਂ ਨੂੰ ਮਮਤਾ ਰੂਪ ਹੋ ਕੇ ਚਿੰਬੜ ਕੇ (ਪ੍ਰ+ਜਾਰੈ) (ਪ੍ਰ) ਵਿਸ਼ੇਸ਼ ਕਰਕੇ (ਜਾਰੈ) ਸਾੜ੍ਹ ਰਹੀ ਹੈ **ਵਾ**: ਹਿਰਦੇ ਰੂਪ (ਗੁਹਜ) ਗੁਪਤ ਅੰਗ ਨੂੰ ਬਹੁਤਾ ਸਾੜਨ ਵਾਲੀ ਹੈ। ਪਰ ਸਤਿਗੁਰੂ ਜੀ ਨੇ (ਮੋਕਉ) ਮੈਨੂੰ ਇਹ ਭੇਦ ਇਸ ਪ੍ਰਕਾਰ (ਬਤਾਇ) ਦੱਸ (ਦੀਓ) ਦਿੱਤਾ ਹੈ ਕਿ ਇਹ ਮਾਇਆ :

**ਮੁਖਿ ਬੇਰਾਵੈ ਅੰਤਿ ਠਗਾਵੈ ॥** *(ਅੰਗ : ੯੯੨)*

ਪਹਿਲਾ ਜੀਵ ਨੂੰ ਵਰਾਅ ਲੈਂਦੀ ਹੈ, ਫਿਰ ਠੱਗੀ ਮਾਰ ਲੈਂਦੀ ਹੈ। ਇਸ ਕਰਕੇ ਕਦੇ ਇਸਦਾ ਭਰੋਸਾ ਨਹੀਂ ਕਰਨਾ।

## ਸਿਧ ਸਾਧਿਕ ਅਰੁ ਜਖ੍ ਕਿੰਨਰ ਨਰ; ਰਹੀ ਕੰਠਿ ਉਰਝਾਇ ॥

ਇਹ ਮਾਇਆ ਮਛਿੰਦਰ ਨਾਥ ਆਦਿਕਾਂ ਸਿੱਧਾਂ ਸੌਰਭ ਰਿਖੀ ਆਦਿਕ (ਸਾਧਿਕ) ਸਾਧਨਾ ਕਰਨ ਵਾਲਿਆਂ, ਨਿਰਤਕਾਰੀ ਕਰਨ ਵਾਲੇ ਜੱਤਲ ਜੱਖਾਂ, *ਕਿੰਨਰਾਂ (ਅਰੁ) ਅਤੇ (ਨਰ) ਪੁਰਖਾਂ ਦੇ ਵੀ (ਕੰਠਿ) ਗਲ ਵਿੱਚ (ਉਰਝਾਇ) ਉਲਝ ਰਹੀ, ਚਿੰਬੜ ਰਹੀ ਹੈ।

ਗੋਰਖ ਨਾਥ ਸਿੱਧ ਦਾ ਗੁਰੂ ਮਛਿੰਦਰ ਨਾਥ ਪਦਮਣੀ ਦਾ ਲਾਲਚ ਕਰਕੇ ਸੰਗਲਾਦੀਪ ਦੇ ਰਾਜੇ ਅਮਰੂ ਦੀ ਮੁਰਦਾ ਦੇਹ ਵਿੱਚ ਜਾ ਵੜਿਆ ਸੀ। ਸੌਰਭ ਰਿਖੀ ਨੇ ਜੰਗਲ ਵਿੱਚ ਬੈਠ ਕੇ ਇੰਨੀ ਭਾਰੀ ਸਾਧਨਾ ਕੀਤੀ ਕਿ ਉਸਦੇ ਸਾਰੇ ਸਰੀਰ ਤੇ ਵਰਮੀ ਆਦਿਕ ਜੰਮ ਗਈ। ਇੱਕ ਦਿਨ ਰਾਜੇ ਦੀਆਂ ਲੜਕੀਆਂ ਨੇ ਆ ਕੇ ਉਸਦੀਆਂ ਅੱਖਾਂ ਵਿੱਚ ਸੂਈਆਂ ਮਾਰ ਦਿੱਤੀਆਂ। ਜਦ ਰਾਜੇ ਨੇ ਭੁੱਲ ਬਖਸ਼ਾਉਣ ਲਈ ਬੇਨਤੀ ਕੀਤੀ, ਤਾਂ ਸੌਰਭ ਰਿਖੀ ਕਹਿਣ ਲੱਗਾ, "ਮੈਨੂੰ ਆਪਣੀਆਂ ਲੜਕੀਆਂ ਦਾਨ ਕਰ ਦੇ।" ਰਾਜੇ ਨੇ ਆਖਿਆ, "ਮਹਾਰਾਜ! ਆਪ ਬਿਰਧ ਹੋ ਤੇ ਮੇਰੀਆ ਲੜਕੀਆਂ ਨੌਜੁਆਨ ਹਨ।" ਇਹ ਸੁਣ ਕੇ ਸੌਰਭ ਰਿਖੀ ਨੇ ਐਸਾ ਦਿਬ ਰੂਪ ਧਾਰਨ ਕੀਤਾ ਕਿ ਰਾਜੇ ਦੀਆਂ ਸਾਰੀਆਂ ਲੜਕੀਆਂ ਨੇ ਹੀ ਇਸਨੂੰ ਵਰ ਲਿਆ। ਇਸ ਪ੍ਰਕਾਰ ਮਾਇਆ ਨੇ ਸਿੱਧਾਂ ਅਤੇ ਸਾਧਿਕਾਂ ਨੂੰ ਵੀ ਨਹੀਂ ਛੱਡਿਆ।

## ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ;
## ਜਾ ਕੈ ਕੋਟਿ ਐਸੀ ਦਾਸਾਇ ॥੨॥੧੨॥੨੧॥

ਸਤਿਗੁਰੂ ਜੀ ਕਹਿੰਦੇ ਹਨ, ਹੇ ਭਾਈ! ਸਾਡਾ ਜਨਾਂ ਦਾ ਉਸ (ਕਰਤੈ) ਕਰਤੇ (ਪ੍ਰਭਿ) ਪ੍ਰਮੇਸਰ ਨੇ (ਅੰਗੁ) ਪੱਖ (ਕੀਆ) ਕੀਤਾ ਹੈ। (ਜਾ) ਜਿਸ (ਕੈ) ਦੇ ਦਰ ਵਿੱਚ (ਐਸੀ) ਇਹੋ ਜਿਹੀਆਂ (ਕੋਟਿ) ਕਰੋੜਾਂ (ਦਾਸਾਇ) ਦਾਸੀਆਂ ਰੱਖੀਆਂ ਹੋਈਆਂ ਹਨ। ਜਿਸ ਤਰ੍ਹਾਂ ਸ੍ਰੀ ਅੰਗਦ ਦੇਵ ਸਾਹਿਬ ਜੀ ਨੇ ਖਡੂਰ ਵਾਸੀਆਂ ਨੂੰ ਜੁਆਲਾ ਮੁਖੀ ਦੇਵੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਦਰਵਾਜੇ ਤੇ ਝਾੜੂ ਲਾਉਂਦੀ ਹੋਈ ਦਿਖਾਈ ਸੀ।

---

* **ਕਿੰਨਰਾਂ**: ਮੁਸਲਮਾਨਾਂ ਦੇ ਮਤ ਵਿੱਚ ਤਾਂ ਇਸ ਪ੍ਰਕਾਰ ਦੀਆਂ ਤਸਵੀਰਾਂ ਬਣੀਆ ਹੋਈਆ ਹਨ, ਕਿ ਕਿੰਨਰ ਉਹ ਜੀਵ ਹਨ, ਜਿੰਨ੍ਹਾਂ ਦਾ ਥੱਲੇ ਦਾ ਧੜ ਘੋੜੇ ਦਾ ਅਤੇ ਛਾਤੀ ਤੋਂ ਉੱਪਰ ਦਾ ਹਿੱਸਾ ਪੁਰਖ ਵਰਗਾ ਹੁੰਦਾ ਹੈ ਅਤੇ ਇਹਨਾਂ ਨੇ ਹੱਥ ਵਿੱਚ ਤੀਰ ਕਮਾਨ ਫੜਿਆ ਹੁੰਦਾ ਹੈ। ਹਿੰਦੂ ਧਰਮ ਅਨੁਸਾਰ ਕਿੰਨਰ ਦਾ ਰੂਪ ਇਸ ਤੋਂ ਉਲਟ ਦੱਸਿਆ ਜਾਂਦਾ ਹੈ ਭਾਵ ਧੜ ਪੁਰਖ ਦਾ ਤੇ ਸਿਰ ਘੋੜੇ ਦਾ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਕੁੱਲ ਮਿਲਾ ਕੇ 'ਕਿੰਨਰਾ' ਦਾ ਅਰਥ ਹੈ (ਕਿੰ+ਨਰ) ਕਿੰਚਤ ਮਾਤ੍ਰ (ਕਿੰ) ਘੋੜੇ ਅਤੇ ਕਿੰਚਤ ਮਾਤ੍ਰ (ਨਰ) ਪੁਰਖ ਦੇ ਆਕਾਰ ਵਾਲੇ ਜੀਵ ਨੂੰ 'ਕਿੰਨਰ' ਆਖਦੇ ਹਨ।

**ਗੂਜਰੀ ਮਹਲਾ ੫ ॥**

**ਅਪਜਸੁ ਮਿਟੈ ਹੋਵੈ ਜਗਿ ਕੀਰਤਿ; ਦਰਗਹ ਬੈਸਣੁ ਪਾਈਐ ॥**

ਹੇ ਭਾਈ ! ਜਿਨ੍ਹਾਂ ਕੁਲਾਂ ਅੰਦਰ ਬੰਦਗੀ ਕਰਨ ਵਾਲਾ ਚੰਗਾ ਪੁੱਤਰ ਪੈਦਾ ਹੋ ਜਾਵੇ, ਉਹਨਾਂ ਕੁਲਾਂ ਦਾ (ਅਪਜਸੁ) ਬਦਨਾਮੀ ਦਾ ਕਲੰਕ (ਮਿਟੈ) ਮਿਟ ਜਾਂਦਾ ਹੈ ਤੇ ਉਹਨਾਂ ਦੀ ਸਾਰੀ (ਜਗਿ) ਜਗਤ ਵਿੱਚ (ਕੀਰਤਿ) ਵਡਿਆਈ (ਹੋਵੈ) ਹੋ ਜਾਂਦੀ ਹੈ। ਫਿਰ ਉਹ (ਦਰਗਹ) ਦਰਗਾਹ, ਸੱਚਖੰਡ ਅੰਦਰ (ਬੈਸਣੁ) ਬੈਠਨ ਦੀ ਜਗ੍ਹਾ ਵੀ (ਪਾਈਐ) ਪਾ ਲੈਂਦੇ ਹਨ। **ਵਾ:** ਹੇ ਜੀਵ ! ਨਾਮ ਦੇ ਜਪਨੇ ਕਰਕੇ ਤੂੰ (ਦਰ) ਅੰਦਰ ਤੁਰੀਆਪਦ ਰੂਪ (ਗਹ) ਜਗ੍ਹਾ ਤੇ ਸਰੂਪ ਰੂਪ (ਬੈਸਣੁ) ਸਿੰਘਾਸਣ ਪ੍ਰਾਪਤ ਕਰ ਲਵੇਂਗਾ।

**ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ; ਸੁਖ ਅਨਦ ਸੇਤੀ ਘਰਿ ਜਾਈਐ ॥੧॥**

ਉਹਨਾਂ ਦਾ ਜਮਾਂ ਦਾ (ਤ੍ਰਾਸ) ਡਰ ਵੀ ਖਿਨ (ਮਹਿ) ਵਿੱਚ ਨਾਸ਼ (ਹੋਇ) ਹੋ ਜਾਂਦਾ ਹੈ ਅਤੇ ਉਹ ਇਸ ਲੋਕ ਵਿੱਚ ਵੀ ਸੁਖ ਭੋਗਦੇ ਹਨ ਅਤੇ ਪ੍ਰਲੋਕ ਰੂਪ ਘਰ ਵਿਚ ਵੀ ਅਨੰਦ ਸਰੂਪ (ਸੇਤੀ) ਦੇ ਸਹਿਤ ਹੋ ਕੇ ਜਾਂਦੇ ਹਨ। **ਵਾ:** ਫਿਰ (ਅਨਦ) ਅਨੰਦ (ਸੇਤੀ) ਨਾਲ ਸੱਚਖੰਡ ਰੂਪ ਘਰ ਵਿੱਚ ਚਲੇ (ਜਾਈਐ) ਜਾਂਦੇ ਹਨ। **ਵਾ:** ਉਹ ਅਨੰਦ (ਸੇਤੀ) ਨਾਲ ਆਪਣੇ ਸੁਖ ਸਰੂਪ ਰੂਪ (ਘਰਿ) ਘਰ ਵਿੱਚ (ਜਾਈਐ) ਚਲੇ ਜਾਂਦੇ ਹਨ।

**ਜਾ ਤੇ; ਘਾਲ ਨ ਬਿਰਥੀ ਜਾਈਐ ॥**

ਹੇ ਭਾਈ ! (ਜਾ) ਜਿਸ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਨ (ਤੇ) ਕਰਕੇ ਕੀਤੀ ਹੋਈ (ਘਾਲ) ਕਮਾਈ (ਬਿਰਥੀ) ਨਿਸ਼ਫਲ ਨਹੀਂ (ਜਾਈਐ) ਜਾਂਦੀ।

**ਆਠ ਪਹਰ ਸਿਮਰਹੁ ਪ੍ਰਭੁ ਅਪਨਾ; ਮਨਿ ਤਨਿ ਸਦਾ ਧਿਆਈਐ ॥੧॥ ਰਹਾਉ ॥**

ਉਸ ਆਪਣੇ (ਪ੍ਰਭੁ) ਸਮਰੱਥ ਵਾਹਿਗੁਰੂ ਦਾ (ਆਠ) ਅੱਠੇ ਪਹਿਰ ਹਰ ਵਕਤ (ਸਿਮਰਹੁ) ਸਿਮਰਨ ਕਰੀਏ ਅਤੇ ਆਪਣੇ ਮਨ, ਤਨ ਅਤੇ ਰੋਮ-ਰੋਮ ਕਰਕੇ ਸਦਾ (ਧਿਆਈਐ) ਧਿਆਉਣਾ ਕਰੀਏ।

**ਮੋਹਿ ਸਰਨਿ ਦੀਨ ਦੁਖ ਭੰਜਨ; ਤੂੰ ਦੇਹਿ ਸੋਈ ਪ੍ਰਭ ਪਾਈਐ ॥**

ਹੇ (ਦੀਨ) ਗਰੀਬਾਂ ਦੇ ਦੁੱਖਾਂ ਨੂੰ (ਭੰਜਨ) ਭੰਨਣ ਭਾਵ ਨਾਸ਼ ਕਰਨ ਵਾਲੇ ਵਾਹਿਗੁਰੂ ! (ਮੋਹਿ) ਮੈ ਤਾਂ ਆਪ ਜੀ ਦੀ (ਸਰਨਿ) ਸ਼ਰਣ ਵਿੱਚ ਹੀ ਆਇਆ ਹਾਂ। ਜਿਸਨੂੰ (ਤੂੰ) ਆਪ ਜੀ ਕਿਰਪਾ ਕਰ ਦਿੰਦੇ ਹੋ। ਹੇ ਪ੍ਰਭੂ ! (ਸੋਈ) ਉਹੀ ਪੁਰਖ ਆਪ ਜੀ ਦੇ ਸਰੂਪਾਨੰਦ ਨੂੰ (ਪਾਈਐ) ਪ੍ਰਾਪਤ ਕਰਦੇ ਹਨ।

**ਚਰਣ ਕਮਲ ਨਾਨਕ ਰੰਗਿ ਰਾਤੇ; ਹਰਿ ਦਾਸਹ ਪੈਜ ਰਖਾਈਐ ॥੨॥੧੩॥੨੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਸੱਚੇ ਪਾਤਸ਼ਾਹ ਜੀਉ ! ਜਿਹੜੇ ਪੁਰਖ ਆਪ ਜੀ ਦੇ ਕਮਲ ਸਰੀਖੇ ਚਰਨਾਂ ਦੇ (ਰੰਗਿ) ਪ੍ਰੇਮ ਵਿੱਚ (ਰਾਤੇ) ਰੰਗੇ ਹੋਏ ਹਨ। ਹੇ (ਹਰਿ) ਹਰੀ ! ਆਪ ਜੀ ਪਿੱਛੇ ਵੀ ਉਹਨਾਂ ਦਾਸਾਂ ਦੀ ਪੈਜ ਰੱਖਦੇ ਆਏ ਹੋ, ਹੁਣ ਵੀ ਰੱਖਦੇ ਹੋ ਅਤੇ ਅੱਗੇ ਵੀ (ਰਖਾਈਐ) ਰੱਖਣਾ ਕਰੋਗੇ।

**ਗੂਜਰੀ ਮਹਲਾ ੫ ॥**

**ਬਿਸੂੰਭਰ ਜੀਅਨ ਕੋ ਦਾਤਾ; ਭਗਤਿ ਭਰੇ ਭੰਡਾਰ ॥**

ਹਜ਼ੂਰ ਫੁਰਮਾਉਂਦੇ ਹਨ, ਹੇ ਭਾਈ ! ਜੋ ਪ੍ਰਮੇਸਰ ਪ੍ਰਾਣਾਂ ਨਾਲ ਤੇ ਚੇਤਨ ਸੱਤਾ ਨਾਲ (ਬਿਸੂੰ+ਭਰ) (ਭਰ)

ਸੰਪੂਰਨ (ਬਿਸੁੰ) ਵਿਸ਼ਵ, ਸੰਸਾਰ ਦੀ (ਭਰ) ਪੂਰਤੀ ਭਾਵ ਪਾਲਨਾ ਕਰਨ ਵਾਲਾ, **ਵਾ:** (ਬਿਸੁੰ) ਵਿਸ਼ਵ ਭਰ ਦੀ (ਭਰ) ਭਰਨ ਪੋਖਣ ਕਰਨ ਵਾਲਾ ਪ੍ਰਮੇਸਰ ਸਾਰੇ (ਜੀਅਨ) ਜੀਆਂ (ਕੋ) ਦਾ ਦਾਤਾ ਹੈ। ਸੰਤਾਂ ਮਹਾਂਪੁਰਖਾਂ **ਵਾ:** ਗੁਰੂ ਸਾਹਿਬ ਦੇ ਹਿਰਦੇ ਰੂਪ ਭੰਡਾਰੇ ਉਸ ਪ੍ਰਮੇਸਰ ਦੀ (ਭਗਤਿ) ਭਗਤੀ ਦੇ ਨਾਲ ਭਰੇ ਪਏ ਹਨ।

## ਜਾ ਕੀ ਸੇਵਾ ਨਿਫਲ ਨ ਹੋਵਤ; ਖਿਨ ਮਹਿ ਕਰੇ ਉਧਾਰ ॥੧॥

(ਜਾ) ਜਿਸ ਪ੍ਰਮੇਸਰ (ਕੀ) ਦੀ ਕੀਤੀ ਹੋਈ (ਸੇਵਾ) ਭਗਤੀ (ਨਿਫਲ) ਨਿਸ਼ਫਲ ਨਹੀਂ (ਹੋਵਤ) ਹੁੰਦੀ, ਖਾਲੀ ਨਹੀਂ ਜਾਂਦੀ। ਉਹ ਵਾਹਿਗੁਰੂ ਪ੍ਰਮੇਸਰ ਖਿਨ (ਮਹਿ) ਵਿੱਚ ਹੀ ਜੀਆਂ ਦਾ (ਉਧਾਰ) ਨਿਸਤਾਰਾ (ਕਰੇ) ਕਰ ਦਿੰਦਾ ਹੈ।

## ਮਨ ਮੇਰੇ; ਚਰਨ ਕਮਲ ਸੰਗਿ ਰਾਚੁ ॥

ਹੇ ਮੇਰੇ ਪਿਆਰੇ ਮਨ ! ਪ੍ਰੇਮ ਨਾਲ ਉਸ ਪਿਆਰੇ ਅਕਾਲ ਪੁਰਖ ਵਾਹਿਗੁਰੂ ਦੇ ਕਮਲ ਸਰੀਖੇ ਚਰਨਾਂ (ਸੰਗਿ) ਨਾਲ (ਰਾਚੁ) ਰਚਨਾ ਕਰ। **ਵਾ:** ਜੋ (ਚਰਨ) ਅਧਿਸ਼ਠਾਨ ਰੂਪ ਤੇ ਕਮਲ ਵੱਤ ਨਿਰਲੇਪ ਪ੍ਰਮੇਸਰ ਹੈ। ਉਸਦੇ ਵਿਚ ਪ੍ਰੇਮ (ਸੰਗਿ) ਨਾਲ ਰਚਨਾ ਕਰ।

## ਸਗਲ ਜੀਅ ਜਾ ਕਉ ਆਰਾਧਹਿ; ਤਾਹੂ ਕਉ ਤੂੰ ਜਾਚੁ ॥੧॥ ਰਹਾਉ ॥

(ਜਾ) ਜਿਸ ਪ੍ਰਮੇਸਰ (ਕਉ) ਨੂੰ (ਸਗਲ) ਸਾਰੇ ਜੀਅ-ਸੰਤ ਆਪਣਾ ਮਤਲਬ ਪਏ ਤੋਂ (ਆਰਾਧਹਿ) ਆਰਾਧਦੇ ਯਾਦ ਕਰਦੇ ਹਨ। ਤੂੰ (ਤਾਹੂ) ਉਸੇ ਪ੍ਰਮੇਸਰ (ਕਉ) ਨੂੰ ਹੀ (ਜਾਚੁ) ਮੰਗਣਾ ਕਰ। ਹੋਰ ਕੁਝ ਵੀ ਮੰਗਣਾ ਜੋਗ ਨਹੀਂ ਹੈ।

## ਸਾਖੀ—ਜਿਮੀਂਦਾਰ ਤੇ ਰਾਜੇ ਦੀ

ਇੱਕ ਸਮੇ ਇੱਕ ਮੁਸਲਮਾਨ ਰਾਜਾ ਸ਼ਿਕਾਰ ਖੇਡਦਾ ਹੋਇਆ ਸ਼ਿਕਾਰ ਦਾ ਪਿੱਛਾ ਕਰਦਿਆਂ ਆਪਣੇ ਰਾਜ ਤੇ ਸੈਨਾ ਤੋਂ ਬਹੁਤ ਅੱਗੇ ਨਿਕਲ ਗਿਆ। ਅਚਾਨਕ ਉਸਨੂੰ ਬਹੁਤ ਪਿਆਸ ਲੱਗ ਗਈ। ਉਸਨੇ ਇੱਕ ਜਿਮੀਂਦਾਰ ਨੂੰ ਦੂਰ ਇੱਕ ਖੇਤ ਹਲ ਵਾਹੁੰਦਿਆਂ ਦੇਖਿਆ ਅਤੇ ਉਸਦੇ ਪਾਸ ਜਾ ਕੇ ਪਾਣੀ ਮੰਗਿਆ। ਜਿਮੀਂਦਾਰ ਨੇ ਰਾਜੇ ਨੂੰ ਠੰਡਾ ਪਾਣੀ ਪਿਆਇਆ। ਰਾਜੇ ਨੇ ਬਹੁਤਾ ਖੁਸ਼ ਹੋ ਕੇ ਉਸ ਜਿਮੀਂਦਾਰ ਨੂੰ ਆਪਣੀ ਇੱਕ ਅੰਗੂਠੀ ਦਿੱਤੀ ਤੇ ਕਿਹਾ ਕਿ ਜਦੋਂ ਵੀ ਕੋਈ ਲੋੜ ਹੋਵੇ, ਮੇਰੇ ਕੋਲ ਆ ਜਾਵੀਂ। ਕਿਸੇ ਸਮੇਂ ਜਿਮੀਂਦਾਰ ਨੂੰ ਲੋੜ ਪੈਣ ਤੇ ਰਾਜੇ ਦੀ ਗੱਲ ਯਾਦ ਆਈ। ਉਹ ਅੰਗੂਠੀ ਲੈ ਕੇ ਰਾਜੇ ਨੂੰ ਮਿਲਣ ਵਾਸਤੇ ਚੱਲ ਪਿਆ। ਰਾਜੇ ਦੀ ਦਿੱਤੀ ਹੋਈ ਨਿਸ਼ਾਨੀ ਨੂੰ ਵੇਖ ਕੇ ਵਜ਼ੀਰ ਉਸਨੂੰ ਰਾਜੇ ਨੂੰ ਮਿਲਵਾਉਣ ਵਾਸਤੇ ਰਾਜ ਮਹਿਲ ਵਿੱਚ ਲੈ ਗਿਆ। ਅੱਗੇ ਜਾਂਦਿਆਂ ਨੂੰ ਰਾਜਾ ਨਮਾਜ ਅਦਾ ਕਰਕੇ ਦੁਆ ਮੰਗ ਰਿਹਾ ਸੀ। ਜਿਮੀਂਦਾਰ ਨੇ ਵਜ਼ੀਰ ਨੂੰ ਪੁੱਛਿਆ, "ਇਹ ਰਾਜਾ ਕੀ ਕਰ ਰਿਹਾ ਹੈ?" ਤਾਂ ਵਜ਼ੀਰ ਆਖਣ ਲੱਗਾ, "ਰਾਜਾ ਖੁਦਾ ਪਾਸੋਂ ਮੰਗ ਰਿਹਾ ਹੈ।" ਜਿਮੀਂਦਾਰ ਸੁਣਕੇ ਬਹੁਤ ਹੈਰਾਨ ਹੋਇਆ ਤੇ ਕਹਿਣ ਲੱਗਾ, "ਇਹ ਅਜੇ ਮੰਗਤਾ ਹੀ ਹੈ? ਹੱਛਾ ਫਿਰ ਜਿਸ ਤੋਂ ਇਹ ਮੰਗਤਾ ਬਣ ਕੇ ਮੰਗਦਾ ਹੈ, ਮੈਂ ਵੀ ਉਸੇ ਤੋਂ ਹੀ ਮੰਗ ਲਵਾਂਗਾ" ਇਹ ਕਹਿ ਕੇ ਜਿਮੀਂਦਾਰ ਮੁੜ ਆਇਆ। ਇਸ ਪ੍ਰਕਾਰ ਜਿਸ ਪ੍ਰਮੇਸਰ ਪਾਸੋਂ ਆਪਣੀ ਲੋੜ ਅਨੁਸਾਰ ਸਭ ਜੀਅ ਮੰਗਦੇ ਹਨ। ਉਸ ਪ੍ਰਮੇਸਰ ਪਾਸੋਂ ਹੀ ਮੰਗਣਾ ਚਾਹੀਦਾ ਹੈ। ਕਿਉਂਕਿ:

**ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥** *(ਅੰਗ : ੯੫੮)*

## ਨਾਨਕ ਸਰਣਿ ਤੁਮ੍ਾਰੀ ਕਰਤੇ; ਤੂੰ ਪ੍ਰਭ ਪ੍ਰਾਨ ਅਧਾਰ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਹੇ (ਕਰਤੇ) ਕਰਤਾ ਪੁਰਖ ਵਾਹਿਗੁਰੂ! ਅਸੀਂ (ਤੁਮ੍ਾਰੀ) ਆਪ ਜੀ ਦੀ (ਸਰਣਿ) ਸ਼ਰਨ ਵਿੱਚ ਆਏ ਹਾਂ ਅਤੇ ਹੇ ਪ੍ਰਭੂ (ਤੂੰ) ਆਪ ਹੀ ਸਾਡੇ ਪ੍ਰਾਣਾ ਦਾ (ਅਧਾਰ) ਆਸਰਾ ਰੂਪ ਹੋ ਜੀ।

## ਹੋਇ ਸਹਾਈ ਜਿਸੁ ਤੂੰ ਰਾਖਹਿ; ਤਿਸੁ ਕਹਾ ਕਰੇ ਸੰਸਾਰੁ ॥੨॥੧੪॥੨੩॥

ਹੇ ਮਹਾਰਾਜ! ਜਿਸ ਦੇ (ਸਹਾਈ) ਸਹਾਇਤਾ ਕਰਨ ਵਾਲੇ (ਹੋਇ) ਹੋ ਕੇ ਆਪ ਜੀ ਮਾਤਾ ਦੇ ਗਰਭ ਵਿੱਚ ਵੀ ਅਤੇ ਇਸ ਲੋਕ ਵਿੱਚ ਵੀ (ਰਾਖਹਿ) ਰੱਖਿਆ ਕਰਦੇ ਹੋ। (ਤਿਸੁ) ਉਸਨੂੰ (ਸੰਸਾਰੁ) ਮਗਰਮੱਛ ਦੀ ਨਿਆਈਂ ਨਿਗਲ ਜਾਣ ਵਾਲੇ ਸੰਸਾਰੀ ਜੀਵ (ਕਹਾ) ਕੀ (ਕਰੇ) ਕਰ ਸਕਦੇ ਹਨ। **ਵਾ: 'ਸੰਸਰਿਤੀ ਸੰਸਾਰ ॥'** ਜੋ *ਪ੍ਰਣੰਮ ਭਾਵ ਨੂੰ ਪ੍ਰਾਪਤ ਹੋਣ ਵਾਲੇ ਭਾਵ ਜੋ ਬਦਲਦੇ ਜਾਂਦੇ ਹਨ, ਐਸੇ ਤਬਦੀਲੀਆਂ ਪ੍ਰਾਪਤ ਕਰਨ ਵਾਲੇ ਜੀਵ ਉਹਨਾਂ ਦਾ ਕੀ ਵਿਗਾੜ ਸਕਦੇ ਹਨ?

ਇਸੇ ਪ੍ਰਕਾਰ ਸੰਸਾਰ ਦੇ ਜੀਵ ਜਨਮ ਤੋਂ ਬਾਲ, ਬਾਲਕ ਤੋਂ ਜੁਆਨ ਤੇ ਜੁਆਨ ਤੋਂ ਬਿਰਧ ਤਾਂ ਹੁੰਦੇ ਹਨ। ਪਰ ਬਿਰਧ ਤੋਂ ਜੁਆਨ ਤੇ ਜੁਆਨ ਤੋਂ ਬਾਲਕ ਰੂਪ ਨਹੀਂ ਹੋ ਸਕਦੇ। ਇਸ ਤਰ੍ਹਾਂ ਪ੍ਰਣੰਮ ਭਾਵ ਨੂੰ ਪ੍ਰਾਪਤ ਹੋਣ ਵਾਲੇ ਹਨ।

## ਗੂਜਰੀ ਮਹਲਾ ੫ ॥

## ਅਰਥ ਨੰ: ੧

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਬਾਲਕ ਰੂਪ ਗੁਰੂ ਹਰਗੋਬਿੰਦ ਸਾਹਿਬ ਦੇ ਤਾਪ ਉਤਰਨ ਤੋਂ ਅਕਾਲ ਪੁਰਖ ਦਾ ਧੰਨਵਾਦ ਕਰਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

## ਜਨ ਕੀ ਪੈਜ; ਸਵਾਰੀ ਆਪ ॥

ਹੇ ਭਾਈ! ਵਾਹਿਗੁਰੂ ਨੇ ਆਪਣੇ (ਜਨ) ਸੇਵਕਾਂ ਦੀ (ਪੈਜ) ਪ੍ਰਤੱਗਿਆ ਆਪ (ਸਵਾਰੀ) ਸਵਾਰਨਾ ਕੀਤੀ ਹੈ।

## ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ; ਉਤਰਿ ਗਇਓ ਸਭੁ ਤਾਪ ॥੧॥ ਰਹਾਉ ॥

ਹੇ (ਗੁਰਿ) ਸਤਿਗੁਰੂ! ਆਪ ਜੀ ਨੇ ਕਿਰਪਾ ਕਰਕੇ (ਹਰਿ) ਹਰੀ ਪ੍ਰਮੇਸਰ ਦਾ ਨਾਮ ਹੀ (ਅਵਖਧੁ) ਦਵਾਈ ਰੂਪ ਕਰਕੇ (ਦੀਓ) ਦਿੱਤਾ ਹੈ। ਜਿਸ ਕਰਕੇ ਸਾਹਿਬਜਾਦੇ ਹਰਗੋਬਿੰਦ ਸਾਹਿਬ ਜੀ ਦਾ (ਸਭੁ) ਸਾਰਾ ਤਾਪ ਉੱਤਰ ( ਗਇਓ) ਗਿਆ ਹੈ। (ਰਹਾਉ) ਵਿਸ਼ਰਾਮ ਦੇ ਕੇ ਅੱਗੇ ਫੁਰਮਾਉਂਦੇ ਹਨ।

---

* **ਪ੍ਰਣਾਮ (ਪ੍ਰਣੰਮ) : "ਸਮਸੱਤਾ ਅਨਯਥਾ ਰੂਪ; ਪ੍ਰਣਾਮ :"** ਜਿੱਥੇ ਪਦਾਰਥ ਦੀ ਸੱਤਾ ਸਮਾਨ ਰਹੇ ਅਤੇ ਰੂਪ ਬਦਲ ਜਾਵੇ, ਉਸਨੂੰ ਪ੍ਰਣੰਮ ਭਾਵ ਆਖਦੇ ਹਨ। ੧. ਪਰਮਾਰਥਿਕ ਸੱਤਾ ੨. ਵਿਵਹਾਰਿਕ ਸੱਤਾ ਅਤੇ ੩. ਪ੍ਰਤੀਭਾਸਿਕ ਸੱਤਾ

੧. ਪਰਮਾਰਥਿਕ ਸੱਤਾ ਕੇਵਲ 'ਬ੍ਰਹਮ' ਦੀ ਹੈ।

੨. ਜਾਗ੍ਰਤ ਅਵਸਥਾ ਦੇ ਸਾਰੇ ਪਦਾਰਥ ਵਿਵਾਹਾਰਿਕ ਸੱਤਾ ਵਿੱਚ ਗਿਣੇ ਜਾਂਦੇ ਹਨ ਅਤੇ

੩. ਕਾਲਪਨਿਕ ਅਤੇ ਸੁਪਨੇ ਦੇ ਸਾਰੇ ਪਦਾਰਥ 'ਪ੍ਰਤੀਭਾਸਿਕ ਸੱਤਾ' ਦੇ ਮੰਨੇ ਗਏ ਹਨ।

**ਪ੍ਰਣਾਮ ਦੀ ਉਦਾਹਰਨ:** ਜਿਸ ਤਰ੍ਹਾਂ ਦੁੱਧ ਤੋਂ ਦਹੀ ਬਣਦਾ ਹੈ। ਦੁੱਧ ਵਿਵਹਾਰਿਕ ਸੱਤਾ ਦਾ ਪਦਾਰਥ ਹੈ। ਦੁੱਧ ਤੋਂ ਬਣੇ ਹੋਏ ਦਹੀ ਦੀ ਸੱਤਾ ਤਾਂ ਵਿਵਹਾਰਿਕ ਹੀ ਹੈ, ਪਰ ਰੂਪ ਹੋਰ ਬਣ ਜਾਂਦਾ ਹੈ। ਇਸ ਤਰ੍ਹਾਂ ਪਦਾਰਥ ਦਾ ਇੱਕ ਰੂਪ ਤੋਂ ਦੂਜੇ ਐਸੇ ਰੂਪ ਵਿੱਚ ਬਦਲਣਾ, ਜਿਸ ਤੋਂ ਉਹ ਪਰਤ ਕੇ ਪਹਿਲਾਂ ਰੂਪ ਧਾਰਨ ਨਹੀ ਕਰ ਸਕਦਾ। ਇਸਦਾ ਨਾਮ 'ਪ੍ਰਣਾਮ ਭਾਵ (ਪ੍ਰਣੰਮ ਭਾਵ) ਨੂੰ ਪ੍ਰਾਪਤ ਹੋਣਾ' ਹੈ। ਜਿਸ ਪ੍ਰਕਾਰ ਦੁੱਧ ਤੋਂ ਦਹੀਂ, ਦਹੀਂ ਤੋਂ ਲੱਸੀ ਤਾਂ ਬਣ ਸਕਦੀ ਹੈ। ਪਰ ਲੱਸੀ ਤੋਂ ਵਾਪਸ ਦਹੀਂ ਅਤੇ ਦਹੀਂ ਤੋਂ ਦੁੱਧ ਨਹੀ ਬਣ ਸਕਦਾ।

**ਹਰਿਗੋਬਿੰਦੁ ਰਖਿਓ ਪਰਮੇਸਰਿ; ਅਪਨੀ ਕਿਰਪਾ ਧਾਰਿ ॥**

ਉਸ ਅਕਾਲ ਪੁਰਖ ਵਾਹਿਗੁਰੂ ਪ੍ਰਮੇਸਰ ਨੇ ਆਪਣੀ ਕਿਰਪਾ ਦ੍ਰਿਸ਼ਟੀ ਧਾਰਨ ਕਰਕੇ ਸਾਹਿਬਜ਼ਾਦੇ ਹਰਗੋਬਿੰਦ ਸਾਹਿਬ ਜੀ ਦੇ ਤਾਈਂ (ਰਖਿਓ) ਰੱਖਣਾ ਕੀਤਾ।

ਪ੍ਰਿਥੀ ਚੰਦ ਨੇ ਸਤਿਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੂੰ ਬ੍ਰਾਹਮਣ ਰਸੋਈਏ ਰਾਹੀ ਜ਼ਹਿਰ ਖੁਆਲਣ ਦਾ ਯਤਨ ਕੀਤਾ, ਸਪੇਰੇ ਤੋਂ ਸਾਹਿਬਜ਼ਾਦੇ ਵੱਲ ਸੱਪ ਛੁਡਵਾਇਆ, ਫਿਰ ਦਾਈ ਵੀ ਛਾਤੀ 'ਤੇ ਜ਼ਹਿਰ ਲਾ ਕੇ ਦੁੱਧ ਪਿਆਉਣ ਲਈ ਆਈ। ਪਰ ਹਰ ਵਾਰ ਵਾਹਿਗੁਰੂ ਨੇ ਆਪ ਸਾਹਿਬਜ਼ਾਦਾ ਰੂਪ ਸਤਿਗੁਰਾਂ ਦੀ ਰੱਖਿਆ ਕੀਤੀ।

**ਮਿਟੀ ਬਿਆਧਿ ਸਰਬ ਸੁਖ ਹੋਏ; ਹਰਿ ਗੁਣ ਸਦਾ ਬੀਚਾਰਿ ॥੧॥**

ਫਿਰ ਸਾਹਿਬਜ਼ਾਦੇ ਜੋ ਸੀਤਲਾ, ਬਿਆਧੀ ਰੋਗ ਰੂਪ ਹੋ ਕੇ ਨਿਕਲੀ ਸੀ, ਉਹ ਵੀ (ਮਿਟੀ) ਮਿਟ ਗਈ, ਤਾਂ (ਸਰਬ) ਸਾਰੇ ਸੁਖ ਪ੍ਰਾਪਤ ਹੋ ਗਏ। ਇਸ ਕਰਕੇ ਅਸੀਂ ਸਦਾ (ਹਰਿ) ਹਰੀ ਪ੍ਰਮੇਸਰ ਦੇ ਗੁਣਾਂ ਨੂੰ (ਬੀਚਾਰਿ) ਵਿਚਾਰਦੇ ਰਹਿੰਦੇ ਹਾਂ ਕਿ ਇਹ ਸਾਰਾ ਉਸ ਹਰੀ ਵਾਹਿਗੁਰੂ ਦਾ ਹੀ (ਗੁਣ) ਉਪਕਾਰ ਹੈ ਜੋ ਸਾਹਿਬਜ਼ਾਦੇ ਨੂੰ ਅਰੋਗਤਾ ਪ੍ਰਾਪਤ ਹੋਈ ਹੈ।

**ਅੰਗੀਕਾਰੁ ਕੀਓ ਮੇਰੈ ਕਰਤੈ; ਗੁਰ ਪੂਰੇ ਕੀ ਵਡਿਆਈ ॥**

ਹੇ ਭਾਈ! ਮੇਰੇ ਕਰਤੇ ਪੁਰਖ ਵਾਹਿਗੁਰੂ ਨੇ ਸਾਡਾ ਸੇਵਕਾਂ ਦਾ ਇਹ (ਅੰਗੀਕਾਰੁ) ਪੱਖ (ਕੀਓ) ਕੀਤਾ ਹੈ, ਕਿ ਸਾਹਿਬਜ਼ਾਦੇ ਹਰਿਗੋਬਿੰਦ ਸਾਹਿਬ ਜੀ ਨੂੰ ਸਾਵਧਾਨ ਰੱਖਿਆ ਹੈ। ਗੁਰਤਾਗੱਦੀ ਦੇ ਮਾਲਕ ਦੀ ਰੱਖਿਆ ਕੀਤੀ ਹੈ। ਇਹ ਸਾਰੀ ਪੂਰੇ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਹੀ ਵਡਿਆਈ ਹੈ। ਜੋ ਸਾਡੀ ਬੇਨਤੀ ਮੰਨ ਕੇ ਸਾਹਿਬਜ਼ਾਦੇ ਦਾ ਤਾਪ ਲਾਹ ਦਿੱਤਾ ਹੈ।

**ਅਬਿਚਲ ਨੀਵ ਧਰੀ ਗੁਰ ਨਾਨਕ; ਨਿਤ ਨਿਤ ਚੜੈ ਸਵਾਈ ॥੨॥੧੫॥੨੪॥**

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਇਹ ਗੁਰਤਾਗੱਦੀ ਦੀ **ਵਾ:** ਗੁਰਸਿੱਖੀ ਦੀ, (ਅਬਿਚਲ) ਅਚੱਲ (ਨੀਵ) ਨੀਂਹ (ਧਰੀ) ਰੱਖੀ ਹੈ। ਇਹ ਨਿਤਾਪ੍ਰਤੀ (ਸਵਾਈ) ਦੂਣੀ ਹੋ ਕੇ (ਚੜੈ) ਚੜ੍ਹੇਗੀ। ਭਾਵ ਸਦਾ ਚੜ੍ਹਦੀਕਲਾ ਵਿੱਚ ਰਹੇਗੀ।

ਪ੍ਰਿਥੀਚੰਦ ਨੇ ਆਪਣੀ ਘਰਵਾਲੀ ਨੂੰ ਕਿਹਾ ਸੀ ਕਿ "ਕਰਮੋ! ਤੂੰ ਸੰਸਾ ਨਾ ਕਰ। ਇਹਨਾਂ (ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਤੇ ਮਾਤਾ ਗੰਗਾ ਜੀ) ਦੇ ਘਰ ਪੁੱਤਰ ਨਹੀਂ ਪੈਦਾ ਹੋਵੇਗਾ। ਇਸ ਕਰਕੇ ਇਹਨਾਂ ਤੋਂ ਬਾਅਦ ਗੁਰਿਆਈ ਦਾ ਮਾਲਕ ਸਾਡਾ ਪੁੱਤਰ ਮਿਹਰਬਾਨ ਹੀ ਹੋਵੇਗਾ।" ਪਰ ਅਕਾਲ ਪੁਰਖ ਵਾਹਿਗੁਰੂ ਦੇ ਹੁਕਮ ਅਤੇ ਬਾਬਾ ਬੁੱਢਾ ਸਾਹਿਬ ਜੀ ਦੇ ਵਰ ਸਦਕੇ ਜੋ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਹੋਇਆ, ਇਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਗੁਰਿਆਈ ਦੀ ਅਚੱਲ ਨੀਂਹ ਰੱਖੀ ਹੈ। ਇਹ ਸਦਾ ਹੀ ਕਾਇਮ ਰਹੇਗੀ।

## ਅਰਥ ਨੰ: ੨

**ਜਨ ਕੀ ਪੈਜ; ਸਵਾਰੀ ਆਪ ॥**

ਹੇ ਮਹਾਰਾਜ! ਜਿਹੜੇ ਆਪ ਜੀ ਦੇ (ਜਨ) ਸੇਵਕ ਹੋਏ ਹਨ। ਉਹਨਾਂ ਦੀ ਕੀਤੀ ਹੋਈ ਹਰੇਕ (ਪੈਜ) ਪ੍ਰਤੱਗਿਆ **ਵਾ:** ਪ੍ਰਣ ਰੂਪ **ਵਾ:** ਨਿਯਮ ਰੂਪ ਪ੍ਰਤੱਗਿਆ **ਵਾ:** ਭਗਤੀ ਦੀ ਪੈਜ ਆਪ ਜੀ ਨੇ ਆਪ (ਸਵਾਰੀ) ਸਵਾਰਨਾ ਕੀਤੀ ਹੈ।

ਜਿਸ ਤਰ੍ਹਾਂ ਦਮਦਮੀ ਟਕਸਾਲ ਦੇ ਪਹਿਲੇ ਮੁਖੀ ਅਮਰ ਸ਼ਹੀਦ ਬ੍ਰਹਮ ਗਿਆਨੀ ਬਾਬਾ ਦੀਪ ਸਿੰਘ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਨੂੰ ਆਜ਼ਾਦ ਕਰਵਾ ਕੇ ਹੀ ਸ਼ਹੀਦੀ ਦੇਣ ਦੀ ਪ੍ਰਤੱਗਿਆ ਕੀਤੀ ਤਾਂ ਉਹਨਾਂ ਦਾ ਸੀਸ ਧੜ ਤੋਂ ਵੱਖ ਹੋਣ ਤੋਂ ਬਾਅਦ ਵੀ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਪ੍ਰਤੱਗਿਆ ਪੂਰੀ ਕਰਵਾਈ ਅਤੇ ਬਾਬਾ ਜੀ ਨੇ ਸੀਸ ਤਲੀ ਤੇ ਰੱਖ ਕੇ ਯੁੱਧ ਕੀਤਾ ਸੱਚਖੰਡ ਸਾਹਿਬ ਨੂੰ ਆਜ਼ਾਦ ਕਰਵਾ ਕੇ ਹੀ ਸ਼ਹੀਦੀ ਪ੍ਰਾਪਤ ਕੀਤੀ।

**ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ; ਉਤਰਿ ਗਇਓ ਸਭੁ ਤਾਪ ॥੧॥ ਰਹਾਉ ॥**

ਹੇ ਸਤਿਗੁਰੂ ਜੀ! ਜਿੰਨ੍ਹਾਂ ਨੂੰ ਆਪ ਜੀ ਨੇ (ਹਰਿ ਹਰਿ) ਪ੍ਰਮੇਸਰ ਦਾ ਨਾਮ (ਅਵਖਧੁ) ਔਖਧੀ, ਦਵਾਈ ਰੂਪ ਕਰਕੇ (ਦੀਓ) ਦਿੱਤਾ ਹੈ। ਉਹਨਾਂ ਦਾ ਆਧੀ, ਬਿਆਧੀ , ਉਪਾਧੀ ਜਾਂ *ਅਧਿਆਤਮ, ਅਧੀਭੂਤ ਅਤੇ ਅਧੀਦੈਵ ਰੂਪ (ਸਭੁ) ਸਾਰਾ ਤਾਪ ਉਤਰ (ਗਇਓ ) ਗਿਆ ਹੈ।

**ਹਰਿਗੋਬਿੰਦੁ ਰਖਿਓ ਪਰਮੇਸਰਿ; ਅਪਨੀ ਕਿਰਪਾ ਧਾਰਿ ॥**

ਹੇ ਭਾਈ! ਉਹ ਜਿਹੜੇ (ਹਰਿ+ਗੋ+ਬਿੰਦੁ) (ਗੋ) ਧਰਤੀ ਦੀ (ਬਿੰਦੁ) ਰੱਖਿਆ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਨੇ ਆਪਣੀ ਕਿਰਪਾ ਦ੍ਰਿਸ਼ਟੀ (ਧਾਰਿ) ਧਾਰਨ ਕਰਕੇ ਆਪਣੇ ਜਗਿਆਸੂਆਂ ਨੂੰ, ਸੇਵਕਾਂ ਨੂੰ (ਰਖਿਓ) ਰੱਖਣਾ ਕੀਤਾ ਹੈ।

**ਮਿਟੀ ਬਿਆਧਿ ਸਰਬ ਸੁਖ ਹੋਏ; ਹਰਿ ਗੁਣ ਸਦਾ ਬੀਚਾਰਿ ॥੧॥**

ਉਹਨਾਂ ਦੇ ਵਾਇ, ਪਿੱਤ, ਕਫ ਆਦਿਕ ਦੇ ਵਿਗਾੜ ਤੋਂ ਪੈਦਾ ਹੋਏ ਜਿਹੜੇ (ਬਿਆਧਿ) ਰੋਗ ਸਨ, ਉਹ (ਮਿਟੀ) ਮਿਟ ਗਏ ਹਨ **ਵਾ:** ਆਧੀ, ਬਿਆਧੀ, ਉਪਾਧੀ ਤਿੰਨੇ ਤਾਪ ਮਿਟ ਗਏ ਹਨ ਅਤੇ (ਸਰਬ) ਸਾਰੇ ਸੁਖ ਪ੍ਰਾਪਤ (ਹੋਏ) ਹੋ ਗਏ ਫਿਰ ਉਹ (ਸਦਾ) ਹਰ ਵਕਤ (ਹਰਿ) ਹਰੀ ਪ੍ਰਮੇਸਰ ਦੇ ਗੁਣਾਂ ਦੀ ਵਿਚਾਰ ਕਰਦੇ ਰਹਿੰਦੇ ਹਨ।

**ਅੰਗੀਕਾਰੁ ਕੀਓ ਮੇਰੈ ਕਰਤੈ; ਗੁਰ ਪੂਰੇ ਕੀ ਵਡਿਆਈ ॥**

ਹੇ ਭਾਈ! ਮੇਰੇ (ਕਰਤੈ) ਕਰਣਹਾਰੇ ਅਕਾਲ ਪੁਰਖ ਵਾਹਿਗੁਰੂ ਨੇ ਆਪਣੇ ਸੇਵਕਾਂ ਦਾ (ਅੰਗੀਕਾਰੁ) ਪੱਖ (ਕੀਓ) ਕੀਤਾ ਹੈ। **ਵਾ:** ਆਪਣੇ ਸੇਵਕਾਂ ਦੀ ਬੇਨਤੀ ਨੂੰ (ਅੰਗੀਕਾਰੁ) ਗ੍ਰਹਿਣ ਕੀਤਾ ਹੈ। ਇਹ ਸਾਰੀ ਪੂਰੇ ਗੁਰੂ ਸਾਹਿਬ ਜੀ ਦੀ ਹੀ ਵਡਿਆਈ ਹੈ।

**ਅਬਿਚਲ ਨੀਵ ਧਰੀ ਗੁਰ ਨਾਨਕ; ਨਿਤ ਨਿਤ ਚੜੈ ਸਵਾਈ ॥੨॥੧੫॥੨੪॥**

ਹੇ ਭਾਈ! ਸ੍ਰੀ (ਗੁਰ) ਗੁਰੂ ਨਾਨਕ ਦੇਵ ਸਾਹਿਬ ਜੀ ਨੇ ਇਹ ਭਾਉ ਭਗਤੀ ਦੀ **ਵਾ:** ਅਬਿਨਾਸੀ ਸਰੂਪ ਦੇ ਗਿਆਨ ਦੀ **ਵਾ:** ਸਾਧਸੰਗਤ ਦੀ **ਵਾ:** ਬ੍ਰਹਮ ਵਿਦਿਆ ਦੀ (ਅਬਿਚਲ) ਅਚੱਲ (ਨੀਵ) ਨੀਂਹ (ਧਰੀ) ਰੱਖੀ ਹੈ। **ਵਾ:** ਬ੍ਰਹਮ ਰੂਪ ਕਿਲ੍ਹੇ ਵਿਚ ਇਸਥਿਤ ਹੋਣ ਵਾਸਤੇ ਸ਼ਰਧਾ ਤੇ ਭਗਤੀ ਦੀ ਅਚੱਲ ਨੀਂਹ ਰੱਖੀ ਹੈ। ਇਸਦੀ (ਸਵਾਈ) ਤੁਰੀਆਪਦ ਅਤੇ ਸ਼ੁੱਭ-ਇੱਛਾ ਆਦਿਕਾਂ ਦੀ ਪ੍ਰਾਪਤੀ ਰੂਪ ਵਡਿਆਈ (ਨਿਤ) ਨਿਤਾਪ੍ਰਤਿ (ਚੜੈ) ਚੜ੍ਹਦੀ ਹੈ ਭਾਵ ਅੱਗੇ ਤੋਂ ਅੱਗੇ ਇਹ ਅਵਸਥਾ ਲੀਨਤਾ ਵੱਲ ਤੁਰੀ ਜਾ ਰਹੀ ਹੈ।

## ਗੂਜਰੀ ਮਹਲਾ ੫ ॥

**ਉਥਾਨਕਾ :** ਗਰੀਬ ਨਿਵਾਜ ਸੱਚੇ ਪਾਤਸ਼ਾਹ ਜੀ ਮੋਹ ਛੁਡਵਾਉਣ ਵਾਸਤੇ ਵੈਰਾਗਮਈ ਉਪਦੇਸ਼ ਬਖਸ਼ਦੇ ਹਨ:

---

* ੧. **ਅਧਿਆਤਮ ਤਾਪ:** ਮਨ ਦੇ ਆਸਰੇ ਹੋਣ ਵਾਲੇ ਕਾਮ, ਕ੍ਰੋਧ ਆਦਿਕਾਂ ਨੂੰ 'ਅਧਿਆਤਮ ਤਾਪ' ਆਖਦੇ ਹਨ।

੨. **ਅਧੀਭੂਤ ਤਾਪ:** ਜੋ ਪੰਜ ਤੱਤਾਂ ਦੀਆਂ ਵਾਇ, ਪਿੱਤ, ਕਫ , ਰੁਧਰ ਆਦਿਕ ਖਿਲਤਾ ਦੇ ਵਿਗੜਨ ਕਰਕੇ ਪੈਦਾ ਹੁੰਦੇ ਹਨ, ਉਹਨਾਂ ਨੂੰ 'ਅਧੀਭੂਤ ਤਾਪ' ਕਿਹਾ ਜਾਂਦਾ ਹੈ।

੩. **ਅਧੀਦੈਵ ਤਾਪ:** ਪ੍ਰੇਤ ਪੀੜਾ ਹੋਣੀ, ਜਾਂ ਲੜਾਈ- ਝਗੜੇ ਹੋ ਜਾਣੇ, ਅਦਾਲਤੀ ਕੇਸ ਆਦਿਕ ਪੈ ਜਾਣੇ, ਇਹ 'ਅਧੀਦੈਵ' ਤਾਪ ਹਨ। ਇਹ ਤਿੰਨ ਪ੍ਰਕਾਰ ਦੇ ਤਾਪ ਹਨ। ਅਧਿਆਤਮ ਨੂੰ ਆਧੀ, ਅਧੀਭੂਤ ਨੂੰ ਬਿਆਧੀ ਤੇ ਅਧੀਦੈਵ ਨੂੰ ਉਪਾਧੀ ਤਾਪ ਵੀ ਆਖਦੇ ਹਨ।

**ਵਾ:** ਜੀਵਾਂ ਦੀ ਹਾਲਤ ਦੱਸਦੇ ਹੋਏ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਕਬਹੂ; ਹਰਿ ਸਿਉ ਚੀਤੁ ਨ ਲਾਇਓ ॥**

ਹੇ ਭਾਈ ! ਤੂੰ (ਕਬਹੂ) ਕਦੇ ਵੀ ਉਸ (ਹਰਿ) ਹਰੀ ਅਕਾਲ ਪੁਰਖ (ਸਿਉ) ਨਾਲ ਆਪਣਾ (ਚੀਤੁ) ਚਿੱਤ ਨਹੀਂ (ਲਾਇਓ) ਲਾਉਣਾ ਭਾਵ ਜੋੜਨਾ ਕੀਤਾ।

## ਅੰਗ : ੫੦੧

**ਧੰਧਾ ਕਰਤ ਬਿਹਾਨੀ ਅਉਧਹਿ; ਗੁਣ ਨਿਧਿ ਨਾਮੁ ਨ ਗਾਇਓ ॥੧॥ ਰਹਾਉ ॥**

ਹੇ ਭਾਈ ! ਧਾਅ ਜਾਣ ਵਾਲੇ ਭਾਵ ਚਲੇ ਜਾਣ ਵਾਲੇ ਪਦਾਰਥਾਂ ਦੇ ਲਈ ਧੰਧਾ (ਕਰਤ) ਕਰਦਿਆਂ ਤੇਰੀ ਸਾਰੀ (ਅਉਧਹਿ) ਉਮਰ (ਬਿਹਾਨੀ) ਗੁਜਰ ਗਈ ਹੈ। ਤੂੰ ਕਦੇ ਗੁਣਾਂ ਦੇ (ਨਿਧਿ) ਸਮੁੰਦਰ **ਵਾ:** ਗੁਣਾਂ ਦੇ (ਨਿਧਿ) ਖਜ਼ਾਨੇ ਪ੍ਰਮੇਸਰ ਦੇ ਨਾਮ ਨੂੰ (ਗਾਇਓ) ਗਾਉਣਾ ਹੀ ਨਹੀਂ ਕੀਤਾ। ਆਪਣੇ ਸਾਰੇ ਜੀਵਨ ਨੂੰ ਵਿਅਰਥ ਹੀ ਗਵਾ ਲਿਆ ਹੈ

***ਕਉਡੀ ਕਉਡੀ ਜੋਰਤ ਕਪਟੇ; ਅਨਿਕ ਜੁਗਤਿ ਕਰਿ ਧਾਇਓ ॥**

ਹੇ ਭਾਈ ! ਤੂੰ ਲੋਕਾਂ ਨਾਲ ਅਨੇਕਾਂ ਪ੍ਰਕਾਰ ਦੇ (ਕਪਟੇ) ਛਲ ਕਰਕੇ (ਕਉਡੀ) ਕੌਡੀ-ਕੌਡੀ ਕਰਕੇ ਭਾਵ ਥੋੜ੍ਹੀ-ਥੋੜ੍ਹੀ ਕਰਕੇ ਮਾਇਆ ਨੂੰ (ਜੋਰਤ) ਜੋੜਦਾ, ਇਕੱਠੀ ਕਰਦਾ ਹੈਂ। ਤੂੰ (ਅਨਿਕ) ਅਨੇਕਾਂ ਜੁਗਤੀਆਂ (ਕਰਿ) ਕਰਕੇ ਪਦਾਰਥਾਂ ਵਾਸਤੇ (ਧਾਇਓ) ਦੌੜਿਆ ਫਿਰਦਾ ਹੈ ਕਿ ਇੱਥੋਂ ਵੀ ਪਦਾਰਥ ਪ੍ਰਾਪਤ ਹੋ ਜਾਣ, ਮੈਨੂੰ ਉਥੋਂ ਵੀ ਪਦਾਰਥ ਪ੍ਰਾਪਤ ਹੋ ਜਾਣ। ਪਰ ਉਹ ਪਦਾਰਥ ਤੇਰੇ ਅਨੇਕ (ਜੁਗਤਿ) ਜੁਗਤੀਆਂ ਕਰਨ ਦੇ ਬਾਵਜੂਦ ਵੀ (ਧਾਇਓ) ਧਾ ਜਾਂਦੇ, ਚਲੇ ਜਾਂਦੇ ਭਾਵ ਨਾਸ਼ ਹੋ ਜਾਂਦੇ ਹਨ। **ਵਾ:** ਪਦਾਰਥਾਂ ਦੀ ਪ੍ਰਾਪਤੀ ਵਾਸਤੇ ਅਨੇਕਾਂ (ਜੁਗਤਿ) ਜੁਗਤੀਆਂ ਕਰਦਾ ਹੋਇਆ ਇਹ ਜੀਵ (ਧਾਇਓ) ਧਾ ਜਾਂਦਾ, ਨਾਸ਼ ਹੋ ਜਾਂਦਾ ਹੈ।

**ਬਿਸਰਤ ਪ੍ਰਭ ਕੇਤੇ ਦੁਖ ਗਨੀਅਹਿ; ਮਹਾ ਮੋਹਨੀ ਖਾਇਓ ॥੧॥**

ਹੇ ਭਾਈ ! (ਪ੍ਰਭ) ਵਾਹਿਗੁਰੂ ਦੇ (ਬਿਸਰਤ) ਭੁੱਲ ਜਾਣ ਕਰਕੇ ਤੈਨੂੰ (ਕੇਤੇ) ਕਿਤਨੇ ਕੁ ਦੁੱਖ ਪ੍ਰਾਪਤ ਹੋਣਗੇ? ਉਹ (ਗਨੀਅਹਿ) ਗਿਣੇ ਨਹੀਂ ਜਾ ਸਕਦੇ। ਭਾਵ ਪ੍ਰਮੇਸਰ ਨੂੰ ਭੁੱਲ ਜਾਣ ਕਰਕੇ ਤੈਨੂੰ ਬਿਅੰਤ ਦੁੱਖ ਪ੍ਰਾਪਤ ਹੋਣਗੇ। ਇਸ (ਮਹਾ) ਬਹੁਤੀ (ਮੋਹਨੀ) ਮੋਹ ਲੈਣ ਵਾਲੀ ਮਾਇਆ ਨੇ ਤੈਨੂੰ (ਖਾਇਓ) ਖਾ ਲਿਆ, **ਵਾ:** (ਖਾਇਓ) ਖੈ ਕਰ ਦਿੱਤਾ, ਨਾਸ਼ ਕਰ ਦਿੱਤਾ ਹੈ।

ਜੇ ਕਰਕੇ ਤੂੰ ਇਸ ਮਾਇਆ ਤੋਂ ਬਚਣਾ ਚਾਹੁੰਦਾ ਹੈ, ਤਾਂ ਉਸ ਅਕਾਲ ਪੁਰਖ ਵਾਹਿਗੁਰੂ ਅੱਗੇ ਇਸ ਤਰ੍ਹਾਂ ਅਰਦਾਸ ਕਰ ਕਿ

**ਕਰਹੁ ਅਨੁਗ੍ਰਹੁ ਸੁਆਮੀ ਮੇਰੇ; ਗਨਹੁ ਨ ਮੋਹਿ ਕਮਾਇਓ ॥**

ਹੇ ਮੇਰੇ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ! ਜੇ ਆਪ ਜੀ ਸਾਡੇ 'ਤੇ (ਅਨੁਗ੍ਰਹੁ) ਕਿਰਪਾ ਦ੍ਰਿਸ਼ਟੀ (ਕਰਹੁ) ਕਰੋ ਅਤੇ (ਮੋਹਿ) ਮੇਰੀਆਂ (ਕਮਾਇਓ) ਕਮਾਈਆਂ ਹੋਈਆਂ ਗਲਤੀਆਂ ਦੀ ਗਿਣਤੀ

---

* **ਕਉਡੀ :** ਪੁਰਾਣੇ ਸਮਿਆਂ ਦਾ ਸਭ ਤੋਂ ਘੱਟ ਮੁੱਲ ਦਾ ਸਿੱਕਾ ਸੀ। ਇਸ ਕਰਕੇ 'ਕਉਡੀ' ਤੋਂ 'ਨਿਗੂਣੀ ਵਸਤੂ' ਦਾ ਭਾਵ ਲਿਆ ਜਾਂਦਾ ਹੈ। ਸ੍ਰੀਮਾਨ ਪੰਡਤ ਹਜ਼ਾਰਾ ਸਿੰਘ ਜੀ ਕ੍ਰਿਤ 'ਸ੍ਰੀ ਗੁਰੂ ਗ੍ਰੰਥ ਕੋਸ਼' ਅਨੁਸਾਰ, "ਕੌਡੀ ਸਮੁੰਦਰ ਵਿੱਚੋਂ ਨਿਕਲੇ ਇੱਕ ਨਿੱਕੇ ਜਿਹੇ ਜੀਵ ਦਾ ਘਰ ਹੁੰਦਾ ਹੈ, ਜੋ ਚੂਨੇ ਦਾ ਬਣਿਆ ਹੁੰਦਾ ਹੈ। ਗਰੀਬ ਦੇਸ਼ਾਂ ਵਿੱਚ ਇਹ ਸਿੱਕੇ ਦੇ ਤੌਰ ਤੇ ਵਰਤਿਆਂ ਜਾਂਦਾ ਹੈ। ਪੁਰਾਣੇ ਸਮੇਂ ਅੰਦਰ ਇੱਕ ਪੈਸੇ ਦੀਆਂ ਲਗਭਗ ੬੪ (ਚੌਂਹਠ) ਕੌਡੀਆਂ ਹੁੰਦੀਆਂ ਸਨ।

ਨਾ (ਗਨਹੁ) ਗਿਨਣਾ ਕਰੋ ਵਾ: ਸਾਡੀਆਂ ਗਲਤੀਆਂ ਨੂੰ ਨਾ (ਗਨਹੁ) ਵਿਚਾਰੋ। ਤਾਂ ਹੀ ਅਸੀਂ ਬਖਸ਼ੇ ਜਾਵਾਂਗੇ। ਯਥਾ:

ਲੇਖੈ ਕਤਹਿ ਨ ਛੂਟੀਐ ਖਿਨ ਖਿਨ ਭੂਲਨਹਾਰ ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥ (ਅੰਗ: ੨੬੧)

## ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ; ਨਾਨਕ ਹਰਿ ਸਰਣਾਇਓ ॥੨॥੧੬॥੨੫॥

ਹੇ (ਗੋ-ਬਿੰਦ) (ਗੋ) ਪ੍ਰਿਥਵੀ ਦੇ (ਬਿੰਦ) ਰਾਖੇ ਪ੍ਰਮੇਸਰ! ਆਪ ਜੀ ਪਿੱਛੇ ਸਤਿਜੁਗ ਵਿੱਚ ਵੀ (ਦਇਆਲ) ਦਇਆਲੂ ਸੀ, ਤ੍ਰੇਤੇ ਜੁਗ ਵਿੱਚ ਵੀ ਕ੍ਰਿਪਾਲੂ ਸੀ, ਦੁਆਪਰ ਵਿੱਚ ਵੀ ਸੁੱਖਾਂ ਦੇ (ਸਾਗਰ) ਸਮੁੰਦਰ ਸੀ ਅਤੇ ਹੁਣ ਕਲਜੁਗ ਵਿੱਚ ਵੀ ਸੁੱਖਾਂ ਦੇ ਸਮੁੰਦਰ ਹੋ। ਵਾ: ਆਪ ਜੀ ਭੂਤਕਾਲ ਵਿੱਚ ਵੀ ਦਇਆਲੂ ਸੀ, ਵਰਤਮਾਨ ਵਿੱਚ ਵੀ ਕ੍ਰਿਪਾਲੂ ਹੋ ਅਤੇ ਭਵਿੱਖ ਵਿੱਚ ਵੀ ਸੁੱਖਾਂ ਦੇ ਸਮੁੰਦਰ ਹੋਵੋਗੇ। ਇਸ ਕਰਕੇ ਹੇ (ਹਰਿ) ਹਰੀ! ਅਸੀਂ ਆਪ ਜੀ ਦੀ (ਸਰਣਾਇਓ) ਸ਼ਰਨ ਵਿੱਚ ਆਏ ਹਾਂ।

## ਗੂਜਰੀ ਮਹਲਾ ੫ ॥

## ਰਸਨਾ; ਰਾਮ ਰਾਮ ਰਵੰਤ ॥

ਹੇ ਭਾਈ! ਜਿਸ ਤਰ੍ਹਾਂ ਸੰਤ ਮਹਾਪੁਰਖ ਆਪਣੀ ਰਸਨਾ ਨਾਲ (ਰਾਮ) ਰਮੇ ਹੋਏ (ਰਾਮ) ਪ੍ਰਮੇਸਰ ਨੂੰ (ਰਵੰਤ) ਉਚਾਰਦੇ ਹਨ, ਏਸੇ ਤਰ੍ਹਾਂ ਤੂੰ ਵੀ ਗੁਰਾਂ ਦੁਆਰਾ ਉਸ (ਰਾਮ) ਵਿਆਪਕ ਪ੍ਰਮੇਸਰ ਦੇ ਨਾਮ ਨੂੰ ਰਸਨਾ ਨਾਲ (ਰਵੰਤ) ਉਚਾਰਨਾ ਕਰ।

## ਛੋਡਿ ਆਨ ਬਿਉਹਾਰ ਮਿਥਿਆ; ਭਜੁ ਸਦਾ ਭਗਵੰਤ ॥੧॥ ਰਹਾਉ ॥

ਜਿਸ ਤਰ੍ਹਾਂ ਨਾਮ ਜਪਣ ਵਾਲਿਆਂ ਨੇ (ਆਨ) ਹੋਰ ਦ੍ਵੈਤ ਦੇ (ਮਿਥਿਆ) ਅਣਹੋਏ ਪ੍ਰਤੀਤ ਹੋਣ ਵਾਲੇ (ਬਿਉਹਾਰ) ਵਿਹਾਰ (ਛੋਡਿ) ਛੱਡ ਦਿੱਤੇ ਹਨ। ਇਸੇ ਤਰ੍ਹਾਂ ਤੂੰ ਵੀ ਇਹਨਾਂ (ਆਨ) ਦ੍ਵੈਤ ਦੇ ਵਿਹਾਰਾਂ ਨੂੰ (ਮਿਥਿਆ) ਅਣਹੋਏ ਹੋਏ ਪ੍ਰਤੀਤ ਹੋਣ ਵਾਲੇ ਜਾਣ ਕੇ (ਛੋਡਿ) ਛੱਡ ਕਰਕੇ ਸਦਾ ਇੱਕ (ਭਗਵੰਤ) ਪ੍ਰਮੇਸਰ ਨੂੰ (ਭਜੁ) ਭਜਨਾ ਕਰ।

## ਨਾਮੁ ਏਕੁ ਅਧਾਰੁ ਭਗਤਾ; ਈਤ ਆਗੈ ਟੇਕ ॥

ਹੇ ਭਾਈ! (ਭਗਤਾ) ਭਗਤ ਜਨਾਂ ਨੇ (ਏਕੁ) ਇੱਕ ਨਾਮ ਦਾ ਹੀ (ਅਧਾਰੁ) ਆਸਰਾ ਲਿਆ ਹੈ ਅਤੇ (ਈਤ) ਏਥੇ, ਇਸ ਲੋਕ ਵਿੱਚ ਵੀ ਤੇ (ਆਗੈ) ਅੱਗੇ ਪ੍ਰਲੋਕ ਵਿੱਚ ਵੀ ਨਾਮ ਦੀ ਹੀ (ਟੇਕ) ਓਟ ਲਈ ਹੈ।

## ਕਰਿ ਕ੍ਰਿਪਾ ਗੋਬਿੰਦ ਦੀਆ; ਗੁਰ ਗਿਆਨੁ ਬੁਧਿ ਬਿਬੇਕ ॥੧॥

ਜਿਨ੍ਹਾਂ ਨੂੰ (ਗੋਬਿੰਦ) ਪ੍ਰਮੇਸਰ ਨੇ ਕਿਰਪਾ ਕਰਕੇ ਗੁਰਾਂ ਦੁਆਰਾ ਇਹ ਦਾਤ (ਦੀਆ) ਦਿੱਤੀ ਹੈ। ਉਹਨਾਂ ਦੀ (ਬੁਧਿ) ਬੁੱਧੀ ਅੰਦਰ (ਬਿਬੇਕ) ਜੀਵ-ਈਸ਼ ਦੀ ਏਕਤਾ ਵਾਲਾ (ਗੁਰ) ਵੱਡਾ ਅਪ੍ਰੋਖ ਗਿਆਨ ਪੈਦਾ ਹੋਇਆ ਹੈ। ਵਾ: ਉਹਨਾਂ ਨੂੰ (ਗੁਰ) ਸਤਿਗੁਰਾਂ ਦੇ ਗਿਆਨ ਕਰਕੇ (ਬਿਬ+ਏਕ) (ਬਿਬ) ਦੋਵਾਂ, ਭਾਵ ਜੀਵ-ਈਸ਼ ਦੀ (ਏਕ) ਏਕਤਾ ਵਾਲੀ ਆਤਮ ਵਿਸ਼ੈਣੀ (ਬੁਧਿ) ਬੁੱਧੀ ਪ੍ਰਾਪਤ ਹੋਈ ਹੈ।

**ਅਥਵਾ :** ਜਦੋਂ (ਗੋਬਿੰਦ) ਪ੍ਰਮੇਸਰ ਨੇ ਕਿਰਪਾ ਦ੍ਰਿਸ਼ਟੀ ਕਰਕੇ ਗੁਰਾਂ ਨਾਲ ਮਿਲਾ (ਦੀਆ) ਦਿੱਤਾ, ਤਾਂ ਗੁਰਾਂ ਨੇ (ਬਿਬੇਕ) ਜੀਵ-ਈਸ਼ ਦੀ ਏਕਤਾ ਵਾਲਾ ਗਿਆਨ ਬੁੱਧੀ ਦੇ ਵਿਚ ਦੇ ਦਿੱਤਾ। **ਵਾ:** ਤਾਂ ਗੁਰਾਂ ਦੇ ਗਿਆਨ ਕਰਕੇ ਜੀਵ-ਈਸ਼ ਦੀ ਏਕਤਾ ਰੂਪ ਗਿਆਨ ਨੂੰ ਬੁੱਧੀ ਦੇ ਅੰਦਰ ਪਾ ਲਿਆ।

**ਅਥਵਾ:** ਹੇ ਭਾਈ! (ਗੋਬਿੰਦ) (ਗੋ) ਧਰਤੀ ਦੀ (ਬਿੰਦ) ਰੱਖਿਆ ਕਰਨ ਵਾਲੇ ਅਕਾਲ ਪੁਰਖ ਨੇ ਕਿਰਪਾ ਕਰਕੇ, ਗੁਰੂ ਰੂਪ ਹੋ ਕੇ ਜੁਗਤੀਆਂ ਰੂਪ ਸਲਾਈਆਂ ਨਾਲ ਸਾਡੇ ਮਨ-ਬੁੱਧ ਰੂਪ ਨੇਤਰਾਂ ਵਿਚ (ਬਿਬ+ਏਕ) (ਬਿਬ) ਦ੍ਵੈਤ ਨੂੰ ਮੇਟ ਕੇ (ਏਕ) ਏਕਤਾ ਵਿਚ ਇਸਥਿਤ ਕਰਨ ਵਾਲਾ ਗਿਆਨ ਰੂਪ ਸੁਰਮਾ ਪਾ ਦਿੱਤਾ ਹੈ।

## ਕਰਣ ਕਾਰਣ ਸੰਮ੍ਰਥ ਸ੍ਰੀਧਰ; ਸਰਣਿ ਤਾ ਕੀ ਗਹੀ ॥

ਹੇ ਭਾਈ! ਜੋ ਸਾਰੇ (ਕਰਣ) ਕਾਰਜਾਂ ਤੇ ਕਾਰਣਾਂ ਨੂੰ ਕਰਣ ਵਾਲਾ, ਸਰਬ ਕਲਾ (ਸੰਮ੍ਰਥ) ਸਮਰੱਥ (ਸ੍ਰੀ) ਲੱਛਮੀ **ਵਾ:** (ਸ੍ਰੀ) ਸੋਭਾ ਨੂੰ (ਧਰ) ਧਾਰਨ ਕਰਨ ਵਾਲਾ (ਸ੍ਰੀ) ਸ਼ਿਰੋਮਣੀ ਪ੍ਰਮੇਸਰ ਹੈ। ਅਸੀਂ ਮਾਣ-ਤਾਣ ਛੱਡ ਕੇ ਆਪਣੇ ਹਿਰਦੇ ਵਿੱਚ (ਤਾ) ਉਸ (ਕੀ) ਦੀ ਸ਼ਰਣ (ਗਹੀ) ਪਕੜੀ, ਗ੍ਰਹਿਣ ਕੀਤੀ ਹੈ।

## ਮੁਕਤਿ ਜੁਗਤਿ ਰਵਾਲ ਸਾਧੂ ; ਨਾਨਕ ਹਰਿ ਨਿਧਿ ਲਹੀ ॥੨॥੧੭॥੨੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਸਾਧੂਆਂ ਦੀ ਸੰਗਤ ਵਿੱਚ ਮਿਲ ਕੇ ਆਪਣੇ ਮਾਣ-ਸਤਿਕਾਰ ਦੀ ਇੱਛਾ ਅਤੇ ਗੁਣਾਂ ਦਾ ਹੰਕਾਰ ਛੱਡ ਕੇ, ਸਾਧੂਆਂ ਦੇ ਚਰਣਾਂ ਦੀ (ਰਵਾਲ) ਧੂੜ ਬਣ ਕੇ ਰਹਿਣਾ ਹੈ। ਯਥਾ:

**ਤਜਿ ਲਾਜ ਅਹੰਕਾਰੁ ਸਭੁ ਤਜੀਐ ਮਿਲਿ ਸਾਧੂ ਸੰਗਿ ਰਹੀਜੈ ॥** *(ਅੰਗ: ੧੩੨੬)*

ਇਹ (ਮੁਕਤਿ) ਮੁਕਤੀ ਪ੍ਰਾਪਤ ਕਰਨ ਦੀਆਂ (ਜੁਗਤਿ) ਜੁਗਤੀਆਂ ਹਨ। ਇਸ ਪ੍ਰਕਾਰ ਜੋ ਸਾਧਸੰਗਤ ਦੀ (ਰਵਾਲ) ਧੂੜ ਬਣੇ ਹਨ, ਉਹਨਾਂ ਨੇ ਮੁਕਤੀ ਨੂੰ ਵੀ ਪਾਇਆ ਹੈ ਅਤੇ (ਨਿਧਿ) ਖਜਾਨੇ ਰੂਪ (ਹਰਿ) ਹਰੀ ਪ੍ਰਮੇਸਰ ਨੂੰ ਵੀ (ਲਹੀ) ਲੈ ਲਿਆ, ਪ੍ਰਾਪਤ ਕਰ ਲਿਆ ਹੈ।

**ਅਥਵਾ :** ਉਨ੍ਹਾਂ ਨੇ ਹਰੀ ਦੇ ਨਾਮ ਰੂਪ (ਨਿਧਿ) ਖਜਾਨੇ ਨੂੰ ਲੈ ਕੇ ਸਾਧਸੰਗਤ ਦੀ ਧੂੜ ਹੋਣ ਰੂਪ ਮੁਕਤੀ ਦੀਆਂ ਜੁਗਤੀਆਂ ਪ੍ਰਾਪਤ ਕਰ ਲਈਆਂ ਹਨ। **ਵਾ:** ਹੇ ਭਾਈ! ਹਰੀ ਦੇ ਨਾਮ ਰੂਪ ਖਜਾਨੇ ਨੂੰ (ਲਹੀ) ਪ੍ਰਾਪਤ ਕਰੀਏ। ਕਿਉਂਕਿ ਇਹੋ ਹੀ ਮੁਕਤੀ ਦੀ ਪ੍ਰਾਪਤੀ ਦੀਆਂ ਜੁਗਤੀਆਂ ਹਨ।

**ਅਥਵਾ :** ਜੋ ਸਾਧਸੰਗਤ ਦੀ ਧੂੜ ਹੈ। ਇਹ ਮੁਕਤੀ ਦੀ ਜੁਗਤੀ ਹੈ ਇਸ ਕਰਕੇ ਮੁਕਤੀ ਵੀ ਪ੍ਰਾਪਤ ਹੋ ਜਾਂਦੀ ਹੈ ਅਤੇ ਹਰੀ ਰੂਪ ਖਜ਼ਾਨੇ ਨੂੰ ਵੀ ਪ੍ਰਾਪਤ ਕਰ ਲਈਦਾ ਹੈ।

## ਗੂਜਰੀ ਮਹਲਾ ੫ ਘਰੁ ੪ ਚਉਪਦੇ

ਗੂਜਰੀ ਰਾਗਣੀ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਚੌਥੇ (ਘਰੁ) ਸੁਰਤਾਲ ਵਿੱਚ (ਚਉਪਦੇ) ਚਾਰ-ਚਾਰ ਪਉੜੀਆਂ ਵਾਲੇ ਸ਼ਬਦ ਉਚਾਰਨ ਕਰਕੇ ਹਿਤ ਮਈ ਉਪਦੇਸ ਬਖਸ਼ਿਸ਼ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਛਾਡਿ ਸਗਲ ਸਿਆਣਪਾ; ਸਾਧ ਸਰਣੀ ਆਉ ॥

ਹੇ ਭਾਈ! ਤੂੰ ਆਪਣੀ ਬੁੱਧੀ ਦੀਆਂ (ਸਗਲ) ਸਾਰੀਆਂ ਸਿਆਣਪਾਂ (ਛਾਡਿ) ਛੱਡ ਦੇਣਾ ਕਰ ਅਤੇ

ਸਾਧੂਆਂ ਦੀ (ਸਰਣੀ) ਸ਼ਰਨ ਵਿੱਚ (ਆਉ) ਆਉਣਾ ਕਰ। ਕਿਉਂਕਿ ਪੁਰਖ ਦੀ ਬੁੱਧੀ ਵਿੱਚ ਸਦਾ ਹੀ ਇਸ ਤਰ੍ਹਾਂ ਦੀਆਂ ਸਿਆਣਪਾਂ ਤੇ ਦਲੀਲ ਬਾਜੀਆਂ ਫੁਰਦੀਆਂ ਹੀ ਰਹਿੰਦੀਆ ਹਨ ਕਿ ਜੇਕਰ ਇਹ ਕੰਮ ਇਸ ਤਰ੍ਹਾਂ ਨਾ ਹੋਇਆ, ਤਾਂ ਇਸ ਤਰ੍ਹਾਂ ਹੋ ਜਾਵੇਗਾ। ਇਸ ਤਰ੍ਹਾਂ ਆਦਮੀ ਇੱਕ ਦਲੀਲ ਢਾਹੁੰਦਾ ਹੈ ਤੇ ਦੂਜੀ ਕਾਇਮ ਕਰ ਲੈਂਦਾ ਹੈ। ਇਸ ਕਰਕੇ ਇਸਦਾ ਆਪਣੇ ਆਪ 'ਤੇ ਭਰੋਸਾ ਨਹੀਂ ਬੱਝਦਾ। ਇਸ ਕਰਕੇ ਬੁੱਧੀ ਨੂੰ ਚੰਚਲ ਕਰਨ ਵਾਲੀਆਂ ਇਹੋ ਜਿਹੀਆਂ ਸਾਰੀਆਂ ਸਿਆਣਪਾ ਛੱਡ ਕੇ ਸਾਧੂਆਂ ਦੀ ਸ਼ਰਨ ਵਿੱਚ ਪੈਣਾ ਚਾਹੀਦਾ ਹੈ।

## ਪਾਰਬ੍ਰਹਮ ਪਰਮੇਸਰੋ; ਪ੍ਰਭੂ ਕੇ ਗੁਣ ਗਾਉ ॥੧॥

ਹੇ ਭਾਈ! ਜੋ (ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ (ਬ੍ਰਹਮ) ਵਿਆਪਕ, (ਪਰਮ+ਈਸਰੋ) ਪਰਮ (ਈਸਰੋ) ਐਸ਼੍ਵਰਜ ਵਿਭੂਤੀ ਵਾਲਾ ਹੈ। ਤੂੰ ਉਸ (ਪ੍ਰਭੂ) ਸਮਰੱਥ ਵਾਹਿਗੁਰੂ (ਕੇ) ਦੇ ਗੁਣਾਂ ਨੂੰ (ਗਾਉ) ਗਾਉਣਾ ਕਰ ਅਤੇ ਆਪਣੇ ਚਿੱਤ ਨੂੰ ਇਸ ਤਰ੍ਹਾਂ ਉਪਦੇਸ਼ ਦੇਣਾ ਕਰ ਕਿ :

## ਰੇ ਚਿਤ; ਚਰਣ ਕਮਲ ਅਰਾਧਿ ॥

(ਰੇ) ਹੇ ਮੇਰੇ ਚਿਤ! ਜੋ ਮਹਾਰਾਜ ਸਾਹਿਬ ਜੀ ਦੇ (ਚਰਣ) ਪੂਜਨੀਕ ਚਰਣ, ਕਮਲ ਵਾਂਗ ਪ੍ਰਕਾਸ਼ ਰੂਪ ਅਤੇ ਨਿਰਲੇਪ ਹਨ, ਉਹਨਾਂ ਨੂੰ ਦਿਲ ਦੀ ਭਾਵਨਾ ਨਾਲ (ਅਰਾਧਿ) ਯਾਦ ਕਰ। ਤਾਂ

## ਸਰਬ ਸੂਖ ਕਲਿਆਣ ਪਾਵਹਿ; ਮਿਟੈ ਸਗਲ ਉਪਾਧਿ ॥੧॥ ਰਹਾਉ ॥

ਤੂੰ ਇਕ ਰਾਜੇ ਦੇ ਦਰਜੇ ਤੋਂ ਲੈ ਕੇ ਬ੍ਰਹਮਾ ਦੇ ਦਰਜੇ ਤੱਕ ਦੇ (ਸਰਬ) ਸਾਰੇ (ਸੂਖ) ਸੁਖਾਂ ਨੂੰ, ਚਾਰ ਪ੍ਰਕਾਰ ਦੀਆਂ ਸਾਰੂਪ, ਸਾਮੀਪ, ਸਾਲੋਕ ਤੇ ਸਾਯੁਜ (ਕਲਿਆਣ) ਮੁਕਤੀਆਂ **ਵਾ:** (ਕਲਿਆਣ) ਕੈਵਲ ਮੁਕਤੀ, ਬਿਦੇਹ ਮੁਕਤੀ, ਜੀਵਨ ਮੁਕਤੀ ਨੂੰ (ਪਾਵਹਿ) ਪਾ ਲਵੇਂਗਾ। ਫਿਰ ਤੇਰੀਆਂ (ਸਗਲ) ਸਾਰੀਆਂ ਪ੍ਰੇਤ ਪੀੜਾਂ ਆਦਿਕ (ਉਪਾਧਿ) ਉਪਾਧੀਆਂ ਵੀ (ਮਿਟੈ) ਮਿਟ ਜਾਣਗੀਆਂ, ਨਾਸ਼ ਹੋ ਜਾਣਗੀਆਂ।

## ਮਾਤ ਪਿਤਾ ਸੁਤ ਮੀਤ ਭਾਈ; ਤਿਸੁ ਬਿਨਾ ਨਹੀ ਕੋਇ ॥

ਹੇ ਭਾਈ! ਇਹ ਨਿਸ਼ਚਾ ਕਰ ਕਿ ਜੋ (ਮਾਤ) ਮਾਤਾ-ਪਿਤਾ (ਸੁਤ) ਪੁੱਤਰ, (ਮੀਤ) ਮਿੱਤਰ, (ਭਾਈ) ਭਰਾ ਆਦਿਕ ਰਿਸ਼ਤੇਦਾਰ ਹਨ, ਇਹਨਾਂ ਵਿੱਚੋਂ (ਤਿਸੁ) ਉਸ ਪ੍ਰਮੇਸਰ ਤੋਂ ਬਿਨਾਂ (ਕੋਇ) ਕੋਈ ਵੀ ਤੇਰਾ ਨਹੀਂ ਹੈ। ਭਾਵ ਜਦੋਂ ਤੱਕ ਤੇਰੇ ਅੰਦਰ ਵਾਹਿਗੁਰੂ ਦੀ ਜੋਤ, ਚੇਤਨ ਸੱਤਾ ਹੈ, ਓਦੋਂ ਤੱਕ ਹੀ ਸਭ ਦਾ ਤੇਰੇ ਨਾਲ ਪ੍ਰੇਮ ਹੈ। ਜਦੋਂ ਤੇਰਾ ਸਰੀਰ ਮੁਰਦਾ ਹੋ ਜਾਵੇਗਾ, ਉਸ ਵੇਲੇ ਕਿਸੇ ਨੇ ਵੀ ਤੇਰਾ ਨਹੀਂ ਬਣਨਾ। ਇਸ ਕਰਕੇ ਉਸ ਪ੍ਰਮੇਸਰ ਨਾਲ ਪਿਆਰ ਪਾਉਣਾ ਕਰੋ। ਉਸ ਤੋਂ ਬਿਨਾ ਹੋਰ ਕੋਈ ਵੀ ਕਿਸੇ ਦਾ ਨਹੀਂ ਹੈ।

## ਈਤ ਊਤ ਜੀਅ ਨਾਲਿ ਸੰਗੀ; ਸਰਬ ਰਵਿਆ ਸੋਇ ॥੨॥

ਹੇ ਭਾਈ! ਜਿਹੜਾ ਅਕਾਲ ਪੁਰਖ ਵਾਹਿਗੁਰੂ (ਈਤ) ਇਸ ਲੋਕ ਵਿੱਚ ਅਤੇ (ਊਤ) ਉਸ ਪ੍ਰਲੋਕ ਵਿੱਚ (ਜੀਅ) ਹਿਰਦੇ ਦੇ ਨਾਲ **ਵਾ:** (ਈਤ) ਚਤੁਰ ਲੋਕਾਂ ਦੇ ਅਤੇ (ਊਤ) ਮੂਰਖਾਂ ਦੇ ਵੀ (ਜੀਅ) ਹਿਰਦੇ ਨਾਲ (ਸੰਗੀ) ਸਾਥੀ ਹੈ। (ਸੋਇ) ਉਹ ਪ੍ਰਮੇਸਰ (ਸਰਬ) ਸਭ ਥਾਵਾਂ ਤੇ (ਰਵਿਆ) ਵਿਆਪਕ ਹੋ ਰਿਹਾ ਹੈ।

## ਕੋਟਿ ਜਤਨ ਉਪਾਵ ਮਿਥਿਆ; ਕਛੁ ਨ ਆਵੈ ਕਾਮਿ ॥

ਜੋ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਮਨ ਕਰਕੇ (ਕੋਟਿ) ਕਰੋੜਾਂ ਜਤਨ ਕਰਨੇ ਤੇ ਲੋਕਾਂ ਨਾਲ ਵਲ-ਛਲ ਕਰਨ ਵਾਸਤੇ ਸਰੀਰ ਕਰਕੇ ਉਪਾਅ ਕਰਨੇ **ਵਾ:** ਬੁੱਧੀ ਕਰਕੇ ਕ੍ਰੋੜਾਂ ਜਤਨ ਅਤੇ ਮਨ ਕਰਕੇ ਉਪਾਅ

ਚਿਤਵਨੇ, ਸਾਰੇ (ਮਿਥਿਆ) ਅਣਹੋਏ ਹੀ ਹਨ। **ਵਾ:** ਜੋ ਮਾਇਆ ਇਕੱਠੀ ਕਰਨ ਲਈ ਸਰੀਰ ਕਰਕੇ ਕ੍ਰੋੜਾਂ ਯਤਨ ਕਰਨੇ ਤੇ ਵਿਸ਼ਿਆਂ ਲਈ ਮਨ ਕਰਕੇ ਉਪਾਅ ਕਰਕੇ ਹਨ। **ਵਾ:** ਜੋ ਮਾਇਆ ਇਕੱਤਰ ਕਰਨ ਵਾਸਤੇ ਉਪਾਵਾਂ ਦੁਆਰਾ ਕ੍ਰੋੜਾਂ ਯਤਨ ਕਰਦੇ ਹਨ। ਇਹ ਸਭ ਮਿਥਿਆ ਹੀ ਹਨ। ਕਿਉਂਕਿ ਇਹਨਾਂ ਵਿੱਚੋਂ (ਕਛੁ) ਕੁਝ ਵੀ ਪ੍ਰਲੋਕ ਵਿੱਚ ਤੇਰੇ (ਕਾਮਿ) ਕੰਮ ਨਹੀਂ (ਆਵੈ) ਆਵੇਗਾ।

## ਸਰਣਿ ਸਾਧੂ ਨਿਰਮਲਾ; ਗਤਿ ਹੋਇ ਪ੍ਰਭ ਕੈ ਨਾਮਿ ॥੩॥

ਹੇ ਭਾਈ! ਸਾਧੂਆਂ ਦੀ **ਵਾ:** ਸਾਧਸੰਗਤ ਦੀ ਸ਼ਰਣ ਵਿੱਚ ਪੈ ਕੇ ਮਨ (ਨਿਰ+ਮਲਾ) ਪਾਪਾਂ ਦੀ, ਵਿਕਾਰਾਂ ਦੀ ਮੈਲ ਤੋਂ **ਵਾ:** ਮਲ, ਵਿਖੇਪ ਆਦਿਕ (ਮਲਾ) ਮੈਲ ਤੋਂ (ਨਿਰ) ਰਹਿਤ ਹੋ ਜਾਂਦਾ ਹੈ ਅਤੇ ਸਤਸੰਗਤ ਨਾਲ ਮਿਲਕੇ (ਪ੍ਰਭ) ਪ੍ਰਭੂ (ਕੈ) ਦੇ ਨਾਮ ਨੂੰ ਜਪਣ ਕਰਕੇ (ਗਤਿ) ਮੁਕਤੀ ਹੋ ਜਾਂਦੀ ਹੈ।

**ਅਥਵਾ :** **ਅੰਨਵੈ** : (ਸਾਧੂ) ਸਾਧੂਆਂ ਦੀ ਸਰਣ ਪੈ ਕੇ ਪ੍ਰਮੇਸਰ ਦੇ (ਨਿਰਮਲਾ) ਉਜਲ ਨਾਮ ਨੂੰ ਜਪਣਾ ਕਰ। ਤੇਰੀ ਮੁਕਤੀ ਹੋ ਜਾਵੇਗੀ।

## ਅਗਮ ਦਇਆਲ ਪ੍ਰਭੂ ਊਚਾ; ਸਰਣਿ ਸਾਧੂ ਜੋਗੁ ॥

ਜਿਹੜਾ ਪ੍ਰਮੇਸਰ ਸ਼ਾਸ਼ਤਰਾਂ ਕਰਕੇ ਵੀ (ਅਗਮ) ਗੰਮਤਾ ਤੋਂ ਰਹਿਤ ਹੈ, ਭਾਵ ਸ਼ਾਸਤ੍ਰ ਵੀ ਜਿਸਦਾ ਅੰਤ ਨਹੀਂ ਪਾ ਸਕਦੇ। **ਵਾ:** ਜੋ ਪ੍ਰਮੇਸਰ ਮਨ ਦੇ ਸੰਕਲਪਾ, ਵਿਕਲਪਾ ਕਰਕੇ (ਅਗਮ) ਗੰਮਤਾਂ ਤੋਂ ਰਹਿਤ ਤੇ (ਦਇਆਲ) ਦਇਆ ਦਾ ਘਰ ਹੈ। ਉਹ ਸਰਬ ਕਲਾ (ਪ੍ਰਭੂ) ਸਮਰੱਥ ਅਤੇ (ਊਚਾ) ਤਿੰਨਾਂ ਗੁਣਾਂ ਤੋਂ ਅਤੀਤ ਹੈ। ਉਸਦੀ ਪ੍ਰਾਪਤੀ ਵਾਸਤੇ ਸਾਧਸੰਗਤ ਦੀ ਸ਼ਰਨ ਲੈਣੀ ਜੋਗ ਹੈ, ਚੰਗੀ ਹੈ। **ਵਾ:** ਹੇ ਭਾਈ! ਜਿਹੜੇ (ਸਾਧੂ) ਮਹਾਤਮਾਂ ਪੁਰਖ ਸਦਾ ਉਸ ਪ੍ਰਮੇਸਰ ਦੀ ਸ਼ਰਨ ਵਿੱਚ (ਜੋਗੁ) ਜੁੜੇ ਰਹਿੰਦੇ ਹਨ, ਉਹਨਾਂ ਦੀ 'ਨਿਆਈ' ਤੈਨੂੰ ਵੀ ਸਾਧਸੰਗਤ ਦੁਆਰਾ ਪ੍ਰਮੇਸ਼ਰ ਦੀ ਸ਼ਰਨ ਲੈਣੀ ਜੋਗ ਹੈ। **ਵਾ:** ਹੇ ਭਾਈ! ਹਰੀ ਪ੍ਰਮੇਸਰ ਸਾਧੂਆਂ ਦੀ ਸੰਗਤ ਦੁਆਰਾ ਪ੍ਰਾਪਤ ਹੋਣੇ ਯੋਗ ਹੈ। ਪਰ

## ਤਿਸੁ ਪਰਾਪਤਿ ਨਾਨਕਾ; ਜਿਸੁ ਲਿਖਿਆ ਧੁਰਿ ਸੰਜੋਗੁ ॥੪॥੧॥੨੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਦਾਤ (ਤਿਸੁ) ਉਹਨਾਂ ਨੂੰ ਪ੍ਰਾਪਤ ਹੋਈ ਹੈ, (ਜਿਸੁ) ਜਿੰਨ੍ਹਾਂ ਦੇ ਪਹਿਲੇ ਜਨਮਾਂ ਵਿੱਚ ਨਿਸ਼ਕਾਮ ਕਰਮ ਕੀਤੇ ਹੋਣ ਕਰਕੇ (ਧੁਰਿ) ਧੁਰੋਂ, ਅੰਤਰਜਾਮੀ ਵਾਹਿਗੁਰੂ ਨੇ ਮੱਥੇ ਉੱਤੇ ਸੰਜੋਗ (ਲਿਖਿਆ) ਲਿਖ ਦਿੱਤਾ ਹੈ। **ਵਾ:** ਪ੍ਰਮੇਸਰ ਦੀ ਕਿਰਪਾ ਸਦਕਾ ਹੀ ਗੁਰਮੁਖ ਜਨਾ ਨੇ ਸਤਿਗੁਰਾਂ ਨਾਲ (ਸੰਜੋਗੁ) ਜੁੜਨਾ ਕੀਤਾ ਹੈ।

**ਅਥਵਾ :** ਹੇ ਭਾਈ! ਉਨ੍ਹਾਂ ਨੂੰ ਹਰੀ ਦੇ ਗਿਆਨ ਸਰੂਪ ਦੀ ਪ੍ਰਾਪਤੀ **ਵਾ:** ਹਰੀ ਦੀ ਪ੍ਰਾਪਤੀ ਹੁੰਦੀ ਹੈ। ਜਿੰਨ੍ਹਾਂ ਦੇ ਮੱਥੇ 'ਤੇ ਧੁਰੋਂ, ਆਦਿ ਤੋਂ ਹੀ ਪ੍ਰਮੇਸਰ ਨਾਲ ਸੰਜੋਗ ਹੋਣਾ ਲਿਖਿਆ ਹੈ।

## ਗੂਜਰੀ ਮਹਲਾ ੫ ॥

## ਆਪਨਾ ਗੁਰੁ ਸੇਵਿ ਸਦ ਹੀ; ਰਮਹੁ ਗੁਣ ਗੋਬਿੰਦ ॥

ਹੇ ਭਾਈ! (ਗੁਰੁ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਆਪਣੇ ਸਤਿਗੁਰੂ ਜਾਣ ਕੇ (ਸਦ) ਸਦਾ ਹੀ **ਵਾ:** (ਸਦ) ਸੈਂਕੜੇ ਵਾਰ (ਸੇਵਿ) ਸੇਵਿਆ ਕਰੋ, ਉਨ੍ਹਾਂ ਦਾ ਭਜਨ ਕਰਿਆ ਕਰੋ ਅਤੇ (ਗੋਬਿੰਦ) ਅਕਾਲ ਪੁਰਖ ਵਾਹਿਗੁਰੂ ਦੇ ਗੁਣਾਂ ਨੂੰ (ਰਮਹੁ) ਉਚਾਰਨ ਕਰਿਆ ਕਰੋ। ਇਸ ਸਾਰੀ ਦੁਨੀਆਂ ਅੰਦਰ ਸਿਰਫ਼ ਸਤਿਗੁਰੂ ਸਾਹਿਬ ਜੀ ਹੀ ਆਪਣੇ ਹਨ, ਹੋਰ ਕੋਈ ਵੀ ਆਪਣਾ ਨਹੀਂ ਹੈ। ਕਿਉਂਕਿ ਜਦੋਂ ਔਕੜ ਪੈਂਦੀ

ਹੈ, ਉਸ ਵੇਲੇ ਸਾਰੇ ਸਾਥ ਛੱਡ ਜਾਂਦੇ ਹਨ ਅਤੇ ਇਕ ਸਤਿਗੁਰੂ ਸਾਹਿਬ ਜੀ ਹੀ ਰੱਖਿਆ ਕਰਦੇ ਹਨ। ਇਸ ਕਰਕੇ ਉਹਨਾਂ ਜੋਤੀ ਸਰੂਪ ਸਤਿਗੁਰਾਂ ਨੂੰ ਸਦਾ ਆਪਣੇ ਅੰਗ-ਸੰਗ ਸਮਝਣਾ ਕਰੋ।

**ਸਾਸਿ ਸਾਸਿ ਅਰਾਧਿ ਹਰਿ ਹਰਿ; ਲਹਿ ਜਾਇ ਮਨ ਕੀ ਚਿੰਦ ॥੧॥**

ਸਾਰਿਆਂ ਨੂੰ (ਹਰਿ) ਹਰੇ-ਭਰੇ ਕਰਣ ਵਾਲੇ (ਹਰਿ) ਹਰੀ ਪ੍ਰਮੇਸਰ ਨੂੰ (ਸਾਸਿ ਸਾਸਿ) ਆਉਂਦੇ-ਜਾਂਦੇ ਸਵਾਸਾਂ ਨਾਲ (ਅਰਾਧਿ) ਯਾਦ ਕਰਿਆ ਕਰੋ, ਜਿਸ ਕਰਕੇ ਚਿਖਾ ਦੀ ਨਿਆਈਂ ਸਾੜਨ ਵਾਲੀਆਂ ਤੁਹਾਡੇ ਮਨ ਦੀਆਂ ਸਾਰੀਆਂ (ਚਿੰਦ) ਚਿੰਤਾਵਾਂ ਲਹਿ (ਜਾਇ) ਜਾਣਗੀਆਂ।

**ਮੇਰੇ ਮਨ; ਜਾਪਿ ਪ੍ਰਭ ਕਾ ਨਾਉ ॥**

ਹੇ ਮੇਰੇ ਪਿਆਰੇ ਮਨਾ! ਉਸ (ਪ੍ਰਭ) ਸਮਰੱਥ ਅਕਾਲ ਪੁਰਖ ਵਾਹਿਗੁਰੂ ਦਾ ਅੰਮ੍ਰਿਤ (ਨਾਉ) ਨਾਮ (ਜਾਪਿ) ਜਪਣਾ ਕਰ। ਤਾਂ

**ਸੂਖ ਸਹਜ ਅਨੰਦ ਪਾਵਹਿ; ਮਿਲੀ ਨਿਰਮਲ ਥਾਉ ॥੧॥ ਰਹਾਉ ॥**

ਤੂੰ ਉਸ ਸਹਜ (ਸੂਖ) ਸੁਖ ਨੂੰ **ਵਾ:** *ਅਚੁਤ ਸੁਖ ਰੂਪ ਪ੍ਰਮੇਸ਼ਰ ਦੇ ਅਨੰਦ ਨੂੰ (ਪਾਵਹਿ) ਪਾ ਲਵੇਂਗਾ। ਅਤੇ ਤੈਨੂੰ ਐਸਾ (ਨਿਰਮਲ) ਸ਼ੁੱਧ ਸਰੂਪ ਰੂਪ ਥਾਂ **ਵਾ:** ਤੁਰੀਆ ਪਦ ਰੂਪ ਉੱਜਲ (ਥਾਉ) ਥਾਂ (ਮਿਲੀ) ਮਿਲ ਜਾਵੇਗਾ, ਜਿਸ ਵਿੱਚ ਲਾਲਚ, ਲਿਪਸਾ ਅਤੇ ਮਾਇਆ ਦੀ ਆਵਰਨ, ਵਿਖੇਪ ਆਦਿਕ ਕੋਈ ਮੈਲ ਨਹੀਂ ਹੈ।

**ਸਾਧਸੰਗਿ ਉਧਾਰਿ ਇਹੁ ਮਨੁ; ਆਠ ਪਹਰ ਆਰਾਧਿ ॥**

ਹੇ ਭਾਈ! (ਸਾਧਸੰਗਿ) ਸਾਧਸੰਗਤ ਵਿੱਚ ਮਿਲ ਕੇ (ਇਹੁ) ਇਸ ਮਨ ਦਾ ਉਧਾਰ ਕਰ।

**ਪ੍ਰਸ਼ਨ :** ਸਾਧਸੰਗਤ ਵਿੱਚ ਮਿਲਕੇ ਮਨ ਦਾ ਉਧਾਰ ਕਿਵੇਂ ਹੋਵੇ?

**ਉੱਤਰ :** ਸਾਧਸੰਗਤ ਵਿੱਚ ਮਿਲਕੇ (ਆਠ) ਅੱਠੇ ਪਹਿਰ ਦਿਲ ਦੀ ਭਾਵਨਾ ਨਾਲ ਵਾਹਿਗੁਰੂ ਨੂੰ (ਆਰਾਧਿ) ਯਾਦ ਕਰਿਆ ਕਰ, ਤਾਂ ਇਸ ਮਨ ਦਾ **ਵਾ:** (ਇਹੁ) ਇਸ (ਮਨੁ) ਜੀਵ ਦਾ ਉਧਾਰ ਹੋਵੇਗਾ।

**ਕਾਮੁ ਕ੍ਰੋਧੁ ਅਹੰਕਾਰੁ ਬਿਨਸੈ; ਮਿਟੈ, ਸਗਲ ਉਪਾਧਿ ॥੨॥**

ਫਿਰ ਜਿਹੜੇ ਤੇਰੇ ਅੰਦਰ ਕਾਮ, ਕ੍ਰੋਧ ਅਤੇ ਅਹੰਕਾਰ ਆਦਿਕ ਵਿਕਾਰਾਂ ਦੇ ਫੁਰਨੇ ਫੁਰਦੇ ਰਹਿੰਦੇ ਹਨ, ਉਹ ਸਾਰੇ (ਬਿਨਸੈ) ਨਾਸ਼ ਹੋ ਜਾਣਗੇ ਅਤੇ ਹੋਰ ਕਿਸੇ ਕਰਕੇ ਚਿੰਬੜਨ ਵਾਲੀਆਂ ਵੈਰ, ਵਿਰੋਧ ਆਦਿਕਾਂ ਦੀਆਂ (ਸਗਲ) ਸਾਰੀਆਂ (ਉਪਾਧਿ) ਉਪਾਧੀਆਂ (ਮਿਟੈ) ਮਿਟ ਜਾਣਗੀਆਂ।

**ਅਟਲ ਅਛੇਦ ਅਭੇਦ ਸੁਆਮੀ; ਸਰਣਿ ਤਾ ਕੀ ਆਉ ॥**

ਜੋ ਸਤ, ਚਿਤ, ਅਨੰਦ ਸਰੂਪ ਪ੍ਰਮੇਸਰ ਆਪਣੀ ਪਦਵੀ ਤੋਂ (ਅਟਲ) ਟਲਣ ਤੋਂ ਰਹਿਤ, (ਅ+ਛੇਦ) ਸ਼ਾਸਤਰਾਂ ਕਰਕੇ (ਛੇਦ) ਕੱਟਣ ਤੋਂ (ਅ) ਰਹਿਤ ਹੈ। ਯਥਾ :

**ਨੈਨੰ ਛਿਦੰਤੀ ਸ਼ਸ਼ਤ੍ਰਾਣੀ ਨੈਨੰ ਦਹੰਤੀ ਪਾਵਕਾ ॥** *(ਸ਼ਾਸਤ੍ਰ ਪ੍ਰਮਾਣ)*

ਅਤੇ ਗੁਰਾਂ ਤੋਂ ਬਿਨਾਂ (ਅਭੇਦ) ਭੇਦ ਪਾਉਣ ਤੋਂ ਰਹਿਤ, **ਵਾ:** ਅਸ਼ੁੱਧ ਮਨ ਕਰਕੇ ਭੇਦ ਪਾਉਣ ਤੋਂ ਰਹਿਤ ਸਰਬ ਕਾ (ਸੁਆਮੀ) ਮਾਲਕ ਹੈ ਭਾਵ ਜਿਸ ਪ੍ਰਮੇਸਰ ਵਿੱਚ ਇਹ ਵਿਸ਼ੇਸ਼ਣ ਹਨ। ਤੂੰ (ਤਾ) ਉਸ (ਕੀ) ਦੀ ਸ਼ਰਣ ਵਿੱਚ (ਆਉ) ਆਉਣਾ ਕਰ।

---

* **ਅਚੁਤ :** ਗਿਰਨ ਤੋਂ ਰਹਿਤ ਜੋ ਕਦੇ ਆਪਣੀ ਪਦਵੀ ਤੋਂ ਗਿਰਦਾ ਨਹੀਂ।

## ਚਰਣ ਕਮਲ ਅਰਾਧਿ ਹਿਰਦੈ; ਏਕ ਸਿਉ ਲਿਵ ਲਾਉ ॥੩॥

ਆਪਣੇ (ਹਿਰਦੈ) ਹਿਰਦੇ ਅੰਦਰ ਮਹਾਰਾਜ ਸਾਹਿਬ ਦੇ ਪੂਜਨੀਕ ਚਰਣਾਂ ਨੂੰ ਕਮਲ ਵਤ ਪ੍ਰਕਾਸ਼ਮਇ ਅਤੇ ਨਿਰਲੇਪ ਸਮਝ ਕੇ (ਅਰਾਧਿ) ਅਰਾਧਿਆ ਕਰ ਅਤੇ ਉਸ (ਏਕ) ਇੱਕ ਵਾਹਿਗੁਰੂ ਦੇ (ਸਿਉ) ਨਾਲ ਹਰ ਵਕਤ ਲਿਵ (ਲਾਉ) ਲਾਉਣਾ ਕਰ।

## ਪਾਰਬ੍ਰਹਮਿ ਪ੍ਰਭਿ ਦਇਆ ਧਾਰੀ; ਬਖਸਿ ਲੀਨੇ੍ ਆਪਿ ॥

ਜਿਨ੍ਹਾਂ ਦੇ ਉੱਤੇ ਉਸ ਪਾਰਬ੍ਰਹਮ (ਪ੍ਰਭਿ) ਸਮਰੱਥ ਵਾਹਿਗੁਰੂ ਨੇ (ਦਇਆ) ਕਿਰਪਾ ਦ੍ਰਿਸ਼ਟੀ (ਧਾਰੀ) ਧਾਰਨ ਕੀਤੀ ਹੈ, ਉਹਨਾਂ ਦੇ ਸਾਰੇ ਅਉਗੁਣ ਆਪ ਹੀ ਬਖਸ਼ (ਲੀਨੇ੍) ਲਏ ਹਨ ਤੇ ਨਾਮ ਦੀ ਦਾਤ ਦੁਆਰਾ ਉਹਨਾਂ ਦਾ ਜੰਮਣ-ਮਰਣ ਤੋਂ ਛੁਟਕਾਰਾ ਕਰਵਾ ਦਿੱਤਾ ਹੈ। **ਵਾ:** ਉਹ ਪ੍ਰੇਮੀ ਜਨ ਜੰਮਣ-ਮਰਣ ਤੋਂ ਛੁਡਾ ਕੇ ਆਪ ਹੀ ਪ੍ਰਮੇਸਰ ਨੇ ਬਖਸ਼ ਲਏ ਹਨ।

## ਸਰਬ ਸੁਖ ਹਰਿ ਨਾਮੁ ਦੀਆ; ਨਾਨਕ ਸੋ ਪ੍ਰਭੁ ਜਾਪਿ ॥੪॥੨॥੨੮॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ, ਹੇ ਪ੍ਰਾਣੀ! **ਵਾ:** ਜਿਸਨੂੰ ਹਰੀ ਨੇ ਅੰਮ੍ਰਿਤ ਨਾਮ ਦੇ ਦਿੱਤਾ ਹੈ। ਉਸਨੂੰ ਸਾਰੇ ਹੀ ਸੁੱਖ ਪ੍ਰਾਪਤ ਹੋ ਗਏ ਹਨ। **ਵਾ:** ਜੋ ਸਤਿਗੁਰਾਂ ਨੇ ਤੇਰੇ ਤਾਈਂ (ਸਰਬ) ਸਾਰੇ ਸੁਖਾਂ ਨੂੰ ਦੇਣ ਵਾਲਾ (ਹਰਿ) ਹਰੀ ਅਕਾਲ ਪੁਰਖ ਦਾ ਨਾਮ (ਦੀਆ) ਦਿੱਤਾ ਹੈ, (ਸੋ) ਉਸ (ਪ੍ਰਭੁ) ਪ੍ਰਭੂ ਦਾ ਨਾਮ (ਜਾਪਿ) ਜਪਣਾ ਕਰ। ਕਿਉਂਕਿ ਉਸ ਨਾਮ ਦੇ ਜਪਣ ਕਰਕੇ ਤੇਰੇ ਸਾਰੇ ਪਾਪ (ਜਾਪਿ) ਜਪਤ ਹੋ ਜਾਣਗੇ, ਅਤੇ ਤੇਰੀ ਕਲਿਆਣ ਹੋ ਜਾਵੇਗੀ।

## ਗੂਜਰੀ ਮਹਲਾ ੫ ॥

## ਗੁਰ ਪ੍ਰਸਾਦੀ ਪ੍ਰਭੁ ਧਿਆਇਆ; ਗਈ ਸੰਕਾ ਤੂਟਿ ॥

ਹੇ ਭਾਈ! ਜਿੰਨ੍ਹਾਂ ਗੁਰ ਪ੍ਰਸਾਦੀਆਂ ਨੇ (ਗੁਰ) ਸਤਿਗੁਰਾਂ ਦੀ (ਪ੍ਰਸਾਦੀ) ਕਿਰਪਾ ਦੁਆਰਾ ਇੱਕ ਚਿੱਤ ਹੋ ਕੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਨੂੰ ਧਿਆਇਆ ਹੈ। ਉਹਨਾਂ ਦੀ ਪ੍ਰਮਾਣਗਤਿ, ਪ੍ਰਮੇਯਗਤਿ ਅਤੇ ਸਰੂਪ ਦੇ ਭਰਮ ਆਦਿਕ ਦੀ ਅਨੇਕ ਪ੍ਰਕਾਰ ਦੀ ਸ਼ੰਕਾ (ਤੂਟਿ) ਟੁੱਟ ਗਈ ਹੈ।

ਜਿਸ ਤਰ੍ਹਾਂ ਜਿਸ ਆਦਮੀ ਦੇ ਪੇਟ ਵਿੱਚ ਕਸੂਰ ਹੋਵੇ, ਉਸਦੇ ਪੇਟ ਵਿੱਚ ਦਰਦ ਹੁੰਦਾ ਹੈ ਅਤੇ ਕਈ ਤਰ੍ਹਾਂ ਦੇ ਉਬਾਲੇ ਉੱਠਦੇ ਹਨ। ਜਦੋਂ ਦਵਾਈ ਖਾ ਲਈਏ। ਤਾਂ ਦਰਦ ਆਪੇ ਮਿਟ ਜਾਂਦਾ ਹੈ। ਏਸੇ ਤਰ੍ਹਾਂ ਹਿਰਦੇ ਵਿੱਚ ਜਿਹੜੀਆਂ ਸ਼ੰਕਾਵਾਂ ਸਨ ਕਿ ਜੀਵ-ਈਸ਼ ਦਾ ਭੇਦ ਸਤ ਹੈ ਜਾਂ ਅਭੇਦ ਸਤ ਹੈ? ਮਾਇਆ ਦਾ ਸਰੂਪ ਕੀ ਹੈ? ਜੀਵ-ਈਸ਼ ਦਾ ਸਰੂਪ ਕੀ ਹੈ? ਆਤਮਾ ਦਾ ਸਰੂਪ ਕੀ ਹੈ? ਪ੍ਰਮਾਤਮਾਂ ਦਾ ਸਰੂਪ ਕੀ ਹੈ ਆਦਿ। ਇਹ ਸਾਰੀਆਂ ਸੰਕਾਵਾਂ ਅਗਿਆਨ ਕਰਕੇ ਹੀ ਪੈਦਾ ਹੁੰਦੀਆਂ ਸਨ। ਪਰ ਹੁਣ ਮਹਾਰਾਜ ਸਾਹਿਬ ਜੀ ਦੀ ਕਿਰਪਾ ਕਰਕੇ, ਅਗਿਆਨ ਦੇ ਮਿਟ ਜਾਣ ਕਰਕੇ ਸਾਰੀਆਂ ਸ਼ੰਕਾਵਾਂ ਨਵਿਰਤ ਹੋ ਗਈਆਂ ਹਨ।

### ਅੰਗ : ੫੦੨

## ਦੂਖ ਅਨੇ੍ਰਾ ਭੈ ਬਿਨਾਸੇ; ਪਾਪ ਗਏ ਨਿਖੂਟਿ ॥੧॥

ਉਹਨਾਂ ਦੇ ਜਨਮ-ਮਰਣ ਦਾ ਦੁੱਖ, ਅਗਿਆਨਤਾ ਦਾ (ਅਨੇ੍ਰਾ) ਹਨੇਰਾ, ਕਾਲ ਆਦਿਕਾਂ ਦੇ ਭੈ (ਬਿਨਾਸੇ) ਨਾਸ਼ ਹੋ ਗਏ ਹਨ ਅਤੇ ਸਾਰੇ ਪਾਪ ਵੀ (ਨਿਖੂਟਿ) ਨਿਖੁੱਟ ਗਏ, ਮੁੱਕ ਗਏ ਭਾਵ ਨਵਿਰਤ ਹੋ ਗਏ ਹਨ। **ਅਰਥਾਤ :** ਜੋ ਅੰਤਹਕਰਣ ਰੂਪ ਕਾਗਜ਼ ਦੇ ਉੱਪਰ ਸੰਚਿਤ ਕਰਮਾਂ ਰੂਪ ਲੇਖ ਲਿਖੇ ਹੁੰਦੇ ਹਨ। ਜਦੋਂ ਉਹ

ਬ੍ਰਹਮ ਅਭਿਆਸ ਰੂਪ ਅਗਨੀ ਦੁਆਰਾ ਅੰਤਹਕਰਣ ਦਾ ਅਭਿਮਾਨ ਸਾੜਨ ਕਰਕੇ ਸੜ ਜਾਂਦੇ ਹਨ। ਫਿਰ ਉਹ ਜਨਮ ਦੇਣ ਦਾ ਕਾਰਨ ਨਹੀਂ ਬਣਦੇ। ਹੰਗਤਾ ਰਹਿਤ ਕਰਮ ਨਾ ਕਰਨ ਕਰਕੇ ਕਿਰੇਮਾਨ ਕਰਮ ਪੈਦਾ ਹੀ ਨਹੀਂ ਹੁੰਦੇ ਅਤੇ ਜਿਹੜੀ ਪ੍ਰਾਲਬਧ ਹੁੰਦੀ ਹੈ। ਉਹ ਭੋਗ ਕੇ ਨਵਿਰਤ ਹੋ ਜਾਂਦੀ ਹੈ। ਇਉਂ ਸਾਰੇ ਪਾਪ ਲਹਿ ਜਾਂਦੇ ਹਨ। ਭਾਵ ਨਵਿਰਤ ਹੋ ਜਾਂਦੇ ਹਨ।

## ਹਰਿ ਹਰਿ ਨਾਮ ਕੀ; ਮਨਿ ਪ੍ਰੀਤਿ ॥

ਜਿੰਨ੍ਹਾਂ ਦੇ (ਮਨਿ) ਮਨ ਵਿੱਚ (ਹਰਿ) ਹਰ ਇਕ ਨੂੰ ਹਰੇ-ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਦੀ (ਪ੍ਰੀਤਿ) ਪ੍ਰੀਤੀ ਹੈ।

## ਮਿਲਿ ਸਾਧ ਬਚਨ ਗੋਬਿੰਦ ਧਿਆਏ; ਮਹਾ ਨਿਰਮਲ ਰੀਤਿ ॥੧॥ ਰਹਾਉ ॥

ਉਹ (ਸਾਧ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ (ਮਿਲਿ) ਮਿਲ ਕੇ ਸਤਿਗੁਰਾਂ ਦੇ ਬਚਨ ਮੰਨ ਕੇ (ਗੋਬਿੰਦ) ਪ੍ਰਮੇਸਰ ਨੂੰ (ਧਿਆਏ) ਧਿਆਉਂਦੇ ਹਨ। ਉਨ੍ਹਾਂ ਪੁਰਖਾਂ ਦੀ ਇਹ ਬਹੁਤ ਹੀ ਉੱਜਲ (ਰੀਤਿ) ਮਰਯਾਦਾ ਹੈ। **ਵਾ:** ਇਹ ਗੁਰੂ ਘਰ ਦੀ (ਮਹਾ) ਬਹੁਤੀ (ਨਿਰਮਲ) ਉੱਜਲ (ਰੀਤਿ) ਰੀਤੀ ਮਰਯਾਦਾ ਹੈ।

**ਨੋਟ :** ਇੱਥੇ 'ਸਾਧ' ਦਾ ਅਰਥ ਗੁਰੂ ਨਾਨਕ ਦੇਵ ਸਾਹਿਬ ਜੀ ਹੀ ਸਮਝਣਾ ਕਿਉਂਕਿ ਸਤਿਗੁਰੂ ਜੀ ਤੋਂ ਵੱਡਾ ਸਾਧੂ ਕੋਈ ਨਹੀਂ ਹੋ ਸਕਦਾ। ਸਤਿਗੁਰੂ ਜੀ ਉਦਾਸੀ ਵੀ ਸਨ, ਸੰਨਿਆਸੀ ਵੀ ਸਨ। ਏਸੇ ਕਰਕੇ ਭਾਈ ਗੁਰਦਾਸ ਜੀ ਨੇ ਸਤਿਗੁਰੂ ਜੀ ਲਈ 'ਸਾਧ' ਸ਼ਬਦ ਵਰਤ ਕੇ ਇਹ ਬਚਨ ਲਿਖਿਆ ਹੈ ਕਿ: **ਥੰਮੇ ਕੋਇ ਨ ਸਾਧੁ ਬਿਨੁ।** ਇਸ ਸੰਸਾਰ ਵਿੱਚ ਜੁਲਮ ਅਤੇ ਅਗਿਆਨਤਾ ਦੀ ਚੱਲ ਰਹੀ ਹਨੇਰੀ ਨੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਬਿਨਾਂ ਹੋਰ ਕੋਈ ਨਹੀਂ ਰੋਕ ਸਕਦਾ ਸੀ। ਇਸ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੇ ਸਰੂਪ ਸਤਿਗੁਰਾਂ ਨੂੰ ਸ੍ਰਿਸ਼ਟੀ ਅੰਦਰ ਭੇਜਿਆ ਹੈ। ਯਥਾ:

**ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ ॥** *(ਅੰਗ : ੯੨੯)*

ਐਸੇ ਸਾਧ ਸਤਿਗੁਰਾਂ ਦੇ ਅਮੋਲਕ ਬਚਨਾਂ ਨੂੰ ਸੁਣ ਕੇ ਅਤੇ ਕਮਾ ਕੇ ਹੀ ਜੀਵਾਂ ਦਾ ਉਧਾਰ ਹੁੰਦਾ ਹੈ।

**ਉਤਮ ਸਲੋਕ ਸਾਧ ਕੇ ਬਚਨ ॥ ਅਮੁਲੀਕ ਲਾਲ ਏਹਿ ਰਤਨ ॥**
**ਸੁਨਤ ਕਮਾਵਤ ਹੋਤ ਉਧਾਰ ॥ ਆਪਿ ਤਰੈ ਲੋਕਹ ਨਿਸਤਾਰ ॥** *(ਅੰਗ: ੨੯੫)*

## ਜਾਪ ਤਾਪ ਅਨੇਕ ਕਰਣੀ; ਸਫਲ ਸਿਮਰਤ ਨਾਮ ॥

ਹੇ ਭਾਈ ! ਜੋ ਮੰਤਰਾਂ ਦੇ ਜਾਪ ਕਰਨੇ, ਧੂਣੀਆਂ ਤਾਉਣੀਆਂ ਆਦਿਕ (ਤਾਪ) ਤਪ ਕਰਨੇ ਅਤੇ ਹੋਰ ਅਨੇਕ ਪ੍ਰਕਾਰ ਨਾਲ ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰਨੀ **ਵਾ:** ਸਕਾਮ ਕਰਮਾਂ ਦੀ ਕਮਾਈ ਕਰਨੀ ਹੈ **ਵਾ:** ਜੋ ਜਪ-ਤਪ ਅਤੇ ਅਨੇਕਾਂ ਪ੍ਰਕਾਰ ਦੀਆਂ ਪਰਉਪਕਾਰ ਵਾਲੀਆਂ ਕਰਣੀਆਂ ਹਨ। ਇਹ ਸਭ ਕਰਤੂਤਾਂ ਪ੍ਰਮੇਸਰ ਦਾ ਨਾਮ (ਸਿਮਰਤ) ਜਪਣੇ ਕਰਕੇ ਹੀ ਸਫਲ ਹੋਣਗੀਆਂ। ਜਿਸ ਤਰ੍ਹਾਂ ਕਿਸੇ ਕਾਗਜ਼ ਦੇ ਉੱਤੇ ਜਿੰਨੀਆਂ ਮਰਜ਼ੀ ਸਿਫ਼ਰਾਂ ਲਿਖੀ ਜਾਈਏ। ਉਨ੍ਹਾਂ ਦੀ ਕੋਈ ਕੀਮਤ ਨਹੀਂ ਹੁੰਦੀ। ਪਰ ਜੇਕਰ ਉਨ੍ਹਾਂ ਸਿਫ਼ਰਾਂ ਅੱਗੇ ਏਕਾ ਲਾ ਦਿੱਤਾ ਜਾਵੇ ਤਾਂ ਹਰ ਇਕ ਸਿਫ਼ਰ ਨਾਲ ਕੀਮਤ ਵੱਧਦੀ ਹੀ ਜਾਂਦੀ ਹੈ। ਇਸੇ ਤਰ੍ਹਾਂ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਜਿੰਨੇ ਮਰਜੀ ਸਾਧਨ ਕਰ ਲਈਏ ਉਨ੍ਹਾਂ ਦੀ ਕੋਈ ਕੀਮਤ ਨਹੀਂ ਪੈਂਦੀ। ਪਰ ਜੇਕਰ ਨਾਲ ਨਾਮ ਜਪਿਆ ਜਾਵੇ ਤਾਂ ਸਾਰੇ ਸਾਧਨ ਸਫਲੇ ਹੋ ਜਾਂਦੇ ਹਨ।

## ਕਰਿ ਅਨੁਗ੍ਰਹੁ ਆਪਿ ਰਾਖੇ; ਭਏ ਪੂਰਨ ਕਾਮ ॥੨॥

ਸੱਚੇ ਪਾਤਸ਼ਾਹ ਵਾਹਿਗੁਰੂ ਨੇ ਆਪ (ਅਨੁਗ੍ਰਹੁ) ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਜਿੰਨ੍ਹਾਂ ਨੂੰ (ਰਾਖੇ) ਰੱਖ

ਲਿਆ ਹੈ। ਉਹਨਾਂ ਦੇ ਸਾਰੇ (ਕਾਮ) ਕੰਮ (ਪੂਰਨ) ਪੂਰੇ (ਭਏ) ਹੋ ਗਏ ਹਨ **ਵਾ:** ਉਹਨਾਂ ਨੂੰ ਧਰਮ ਅਰਥ, ਕਾਮ, ਮੋਖ ਆਦਿਕ ਸਾਰੇ ਪਦਾਰਥ ਪ੍ਰਾਪਤ (ਭਏ) ਹੋ ਗਏ ਹਨ ਅਤੇ ਉਨ੍ਹਾਂ ਦੀਆਂ ਸਾਰੀਆਂ (ਕਾਮ) ਕਾਮਨਾਵਾਂ ਵੀ (ਪੂਰਨ) ਪੂਰੀਆਂ ਹੋ ਗਈਆਂ ਹਨ।

ਹੇ ਜਗਿਆਸੂ ਜਨੋ ! ਤੁਸੀਂ ਵੀ ਪ੍ਰਮੇਸਰ ਦੇ ਚਰਨਾਂ ਵਿੱਚ ਇਸ ਪ੍ਰਕਾਰ ਬੇਨਤੀਆਂ ਕਰੋ:

**ਸਾਸਿ ਸਾਸਿ ਨ ਬਿਸਰੁ ਕਬਹੂੰ; ਬ੍ਰਹਮ ਪ੍ਰਭ ਸਮਰਥ ॥**

ਹੇ ਸਰਬ ਕਲਾ ਸਮਰੱਥ (ਬ੍ਰਹਮ) ਵਿਆਪਕ, (ਪ੍ਰਭ) ਸੁਆਮੀ ਵਾਹਿਗੁਰੂ ਜੀ ! ਆਪ ਜੀ ਸੁਆਸ-ਸੁਆਸ ਕਰਕੇ ਕਦੇ ਵੀ ਸਾਨੂੰ (ਬਿਸਰੁ) ਭੁੱਲੋ ਨਾ ਜੀ।

**ਗੁਣ ਅਨਿਕ ਰਸਨਾ ਕਿਆ ਬਖਾਨੈ; ਅਗਨਤ ਸਦਾ ਅਕਥ ॥੩॥**

ਹੇ ਮਹਾਰਾਜ ! ਆਪ ਜੀ ਦੇ (ਅਨਿਕ) ਅਨੇਕਾਂ ਗੁਣ ਹਨ, ਅਸੀਂ ਇੱਕ ਰਸਨਾ ਨਾਲ (ਕਿਆ) ਕਿਹੜੇ-ਕਿਹੜੇ ਗੁਣ (ਬਖਾਨੈ) ਕਥਨ ਕਰੀਏ ਕਿਉਂਕਿ ਆਪ ਜੀ ਦੇ ਗੁਣਾਂ ਦਾ ਅੰਤ ਤਾਂ ਸ਼ੇਸ਼ਨਾਗ ਵੀ ਨਹੀਂ ਪਾ ਸਕਿਆ। ਆਪ ਜੀ ਦੇ ਗੁਣ (ਅਗਨਤ) ਗਿਣਤੀ ਤੋਂ ਰਹਿਤ ਹਨ।

**ਅਗਨਤ ਗੁਣ ਠਾਕੁਰ ਪ੍ਰਭ ਤੇਰੇ ॥** *(ਅੰਗ : ੮੦੨)*

ਆਪ ਜੀ ਦਾ ਸਰੂਪ ਸਦਾ (ਅਕਥ) ਕਥਨ ਕਰਨ ਤੋਂ ਰਹਿਤ ਹੈ। ਭਾਵ ਸ਼ਕਤੀ, ਬਿਰਤੀ ਦੁਆਰਾ ਆਪ ਜੀ ਦੇ ਸਰੂਪ ਦਾ ਕਥਨ ਨਹੀਂ ਕੀਤਾ ਜਾ ਸਕਦਾ।

**ਦੀਨ ਦਰਦ ਨਿਵਾਰਿ ਤਾਰਣ; ਦਇਆਲ ਕਿਰਪਾ ਕਰਣ ॥**

ਹੇ ਸਭਨਾ 'ਤੇ ਕਿਰਪਾ ਕਰਨ ਵਾਲੇ (ਦਇਆਲ) ਦਇਆ ਦੇ ਘਰ ਵਾਹਿਗੁਰੂ ਜੀ ! ਆਪ ਜੀ (ਦੀਨ) ਗਰੀਬਾਂ ਦੀਆਂ (ਦਰਦ) ਪੀੜਾਂ ਨੂੰ **ਵਾ:** ਅਵਿਦਿਆ ਦੀਆਂ ਦਰਦਾਂ ਨੂੰ (ਨਿਵਾਰਿ) ਮੇਟਣ ਵਾਲੇ ਹੋ ਅਤੇ ਵਿਸ਼ਿਆ ਰੂਪ ਜਲ ਨਾਲ ਭਰੇ ਇਸ ਸੰਸਾਰ ਸਮੁੰਦਰ ਤੋਂ ਤਾਰਣ ਵਾਲੇ ਹੋ। **ਵਾ:** ਆਪ ਜੀ ਨੇ ਦਿਆਲੂ ਹੋ ਕੇ ਮਾਤਾ ਦੇ ਗਰਭ ਵਿੱਚ ਰੱਖਿਆ ਕੀਤੀ ਹੈ ਅਤੇ ਆਪ ਜੀ ਹੀ ਪ੍ਰਲੋਕ ਵਿੱਚ ਵੀ ਸਹਾਇਤਾ ਕਰਨ ਵਾਸਤੇ ਕਿਰਪਾ ਦ੍ਰਿਸ਼ਟੀ ਕਰਨ ਵਾਲੇ ਹੋ।

**ਅਟਲ ਪਦਵੀ ਨਾਮ ਸਿਮਰਣ; ਦ੍ਰਿੜੁ ਨਾਨਕ ਹਰਿ ਹਰਿ ਸਰਣ ॥੪॥੩॥੨੯॥**

ਸਤਿਗੁਰੂ ਸਾਹਿਬ ਜੀ ਆਖਦੇ ਹਨ ਹੇ (ਹਰਿ) ਹਰ ਇਕ ਨੂੰ (ਹਰਿ) ਹਰੇ-ਭਰੇ ਕਰਨ ਵਾਲੇ ਹਰੀ ਪ੍ਰਮੇਸਰ ਜੀ ! ਆਪ ਜੀ ਦੇ ਨਾਮ ਦਾ ਸਿਮਰਣ ਕਰਣ ਨਾਲ ਸਰੂਪਾਨੰਦ, ਆਤਮਾਨੰਦ ਜਾਂ ਤੁਰੀਆਪਦ ਰੂਪ (ਅਟਲ) ਟਲਣ ਤੋਂ ਰਹਿਤ ਪਦਵੀ ਪ੍ਰਾਪਤ ਹੋ ਜਾਂਦੀ ਹੈ। ਇਸ ਕਰਕੇ ਅਸੀਂ ਆਪ ਜੀ ਦੀ ਸ਼ਰਣ ਦ੍ਰਿੜ ਕੀਤੀ ਹੈ ਭਾਵ ਪੱਕੀ ਤਰ੍ਹਾਂ ਨਾਲ ਆਪਣੇ ਦਿਲ ਵਿੱਚ ਵਸਾ ਲਈ ਹੈ।

**ਗੂਜਰੀ ਮਹਲਾ ੫ ॥**

**ਅਹੰਬੁਧਿ ਬਹੁ ਸਘਨ ਮਾਇਆ; ਮਹਾ ਦੀਰਘ ਰੋਗੁ ॥**

ਹੇ ਭਾਈ ! ਜਿਹੜੇ ਸੰਸਾਰੀ ਪੁਰਖਾਂ ਨੇ (ਅਹੰ) ਹੰਕਾਰ ਵਾਲੀ (ਬੁਧਿ) ਬੁੱਧੀ ਧਾਰਣ ਕਰਕੇ ਮਾਇਆ ਦੇ (ਬਹੁ) ਬਹੁਤੇ (ਸਘਨ) ਸੰਘਣੇ ਪਦਾਰਥਾਂ ਵਿੱਚ ਚਿੱਤ ਲਾਇਆ ਹੋਇਆ ਹੈ। ਉਹਨਾਂ ਨੂੰ ਪਦਾਰਥਾਂ ਦੇ ਮੋਹ ਦਾ ਅਤਿਸ਼ੈ ਕਰਕੇ (ਮਹਾ) ਬਹੁਤ (ਦੀਰਘ) ਵੱਡਾ ਰੋਗ, ਕੋਹੜ ਰੋਗ ਲੱਗਾ ਹੋਇਆ ਹੈ।

**ਅਥਵਾ :** ਜੋ ਹੰਕਾਰ ਵਾਲੀ ਬੁੱਧੀ ਅਤੇ ਬਹੁਤੀ ਸੰਘਣੀ ਮਾਇਆ ਦੀ ਇੱਛਾ ਹੈ। **ਵਾ:** ਜੋ (ਸਘਨ) ਸੰਘਣੀ ਭਾਵ ਘਣੀ ਮਾਇਆ ਚਿੰਬੜੀ ਹੋਈ ਹੈ। ਇਹ ਬਹੁਤ (ਦੀਰਘ) ਵੱਡਾ ਰੋਗ ਹੈ।

**ਅਥਵਾ :** ਮਾਇਆ ਵਿਚ ਚਿੱਤ ਲਾਉਣਾ ਹੀ ਬਹੁਤ ਵੱਡਾ ਰੋਗ ਹੈ। ਇਹ ਰੋਗ ਪੁਰਖਾਂ ਅੰਦਰ ਹੰਕਾਰ ਵਾਲੀ ਬੁੱਧੀ ਅਤੇ ਸੰਘਣੇ ਬੱਦਲਾਂ ਦੀ ਨਿਆਈਂ ਮੋਹ ਰੂਪ ਭਿਆਨਕ ਬਦਲਾਂ ਨੂੰ ਪੈਦਾ ਕਰਣ ਵਾਲਾ ਹੈ।

## ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ; ਕਰਣ ਕਾਰਣ ਜੋਗੁ ॥੧॥

ਇਸ ਰੋਗ ਨੂੰ ਮੇਟਣ ਵਾਸਤੇ (ਗੁਰਿ) ਸਤਿਗੁਰੂ ਸਾਹਿਬ ਜੀ ਨੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ (ਗੁਰਿ) ਵੱਡਾ ਨਾਮ ਰੂਪ (ਅਉਖਧੁ) ਦਾਰੂ (ਦੀਨੋ) ਦਿੱਤਾ ਹੈ। **ਵਾ:** (ਨ+ਆਮੁ) (ਆਮੁ) ਰੋਗ ਤੋਂ (ਨ) ਰਹਿਤ ਹੋਣ ਲਈ ਨਾਮ ਦੀ ਦਵਾਈ ਦਿੱਤੀ ਹੈ ਜੋ ਸਾਰੇ ਕਾਰਜਾਂ ਦੇ ਕਰਣ ਵਿੱਚ (ਜੋਗੁ) ਸਮਰੱਥ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਨੇ (ਹਰਿ ਨਾਮੁ) ਹਰੇਕ ਨਾਵਾਂ ਵਿਚੋਂ ਨਾਮ ਰੂਪ ਦਵਾਈ ਦਿੱਤੀ ਹੈ। ਜੋ ਸਾਰੇ ਕਾਰਣਾਂ ਦੇ ਕਰਨ ਨੂੰ ਜੋਗ ਹੈ।

## ਮਨਿ ਤਨਿ ਬਾਛੀਐ; ਜਨ ਧੂਰਿ ॥

ਹੇ ਭਾਈ ! (ਮਨਿ) ਮਨ ਕਰਕੇ ਅਤੇ (ਤਨਿ) ਸਰੀਰ ਕਰਕੇ ਪ੍ਰਭੂ ਪ੍ਰਮੇਸਰ ਦੇ (ਜਨ) ਸੇਵਕਾਂ ਦੇ ਚਰਣਾਂ ਦੀ (ਧੂਰਿ) ਧੂੜੀ ਨੂੰ (ਬਾਛੀਐ) ਚਾਹੁੰਣਾ ਕਰੀਏ।

## ਕੋਟਿ ਜਨਮ ਕੇ ਲਹਹਿ ਪਾਤਿਕ; ਗੋਬਿੰਦ ਲੋਚਾ ਪੂਰਿ ॥੧॥ ਰਹਾਉ ॥

ਸੰਤਾਂ ਦੀ ਚਰਣ ਧੂੜ ਮਿਲਣ ਕਰਕੇ (ਕੋਟਿ) ਕਰੋੜਾਂ ਜਨਮਾਂ (ਕੇ) ਦੇ ਕੀਤੇ ਹੋਏ (ਪਾਤਿਕ) ਪਾਪ (ਲਹਹਿ) ਲਹਿ ਜਾਣਗੇ। ਇਸ ਕਰਕੇ ਪ੍ਰਮੇਸਰ ਅੱਗੇ ਬੇਨਤੀ ਕਰੋ ਕਿ ਹੇ (ਗੋਬਿੰਦ) ਪ੍ਰਮੇਸਰ ! ਕਿਰਪਾ ਕਰਕੇ ਸਾਡੀ ਇਹ (ਲੋਚਾ) ਇੱਛਾਂ (ਪੂਰਿ) ਪੂਰੀ ਕਰੋ ਕਿ ਅਸੀਂ ਸਦਾ ਆਪ ਦੇ ਦਾਸਾਂ ਦੀ ਚਰਣ ਧੂੜੀ ਨੂੰ ਚਾਹੁੰਦੇ ਰਹੀਏ **ਵਾ:** (ਗੋਬਿੰਦ) ਪ੍ਰਮੇਸਰ ਨੇ ਸਾਡੀ (ਲੋਚਾ) ਇੱਛਾ ਪੂਰੀ ਕਰ ਦਿੱਤੀ ਹੈ।

## ਆਦਿ ਅੰਤੇ ਮਧਿ ਆਸਾ; ਕੂਕਰੀ ਬਿਕਰਾਲ ॥

ਹੇ ਭਾਈ ! ਇਹ ਆਸਾ (ਬਿਕਰਾਲ) ਭਿਆਨਕ (ਕੂਕਰੀ) ਕੁੱਤੀ ਬਣ ਕੇ (ਆਦਿ) ਆਰੰਭ ਵੇਲੇ, ਮੱਧ ਕਾਲ ਵੇਲੇ, ਅੰਤ ਵੇਲੇ ਵੀ ਜੀਵਾਂ ਨੂੰ ਚਿੰਬੜੀ ਹੀ ਰਹਿੰਦੀ ਹੈ। ਭਾਵ ਜਦੋਂ ਜੀਵਾਂ ਦੇ ਕਰਮ ਈਸ਼ਰ ਦੇ ਉਭੇ ਮੁਖ ਭਾਵ ਸਨਮੁਖ ਹੁੰਦੇ ਹਨ ਤਾਂ ਈਸ਼ਰ ਨੂੰ ਇੱਛਾ ਫੁਰਦੀ ਹੈ ਤਾਂ ਜੀਵ ਜਨਮ ਧਾਰਦਾ ਹੈ ਤੇ ਮੱਧ ਕਾਲ ਵੇਲੇ ਵੀ ਜੀਵ ਆਸਾ ਦੀਆਂ ਘੁੰਮਣ ਘੇਰੀਆਂ ਵਿਚ ਪਿਆ ਰਹਿੰਦਾ ਹੈ ਅਤੇ ਅੰਤ ਨੂੰ ਵੀ ਆਸਾ ਕਰਕੇ ਜੂਨਾਂ ਵਿਚ ਭਟਕਦਾ ਰਹਿੰਦਾ ਹੈ।

**ਅਥਵਾ :** (ਆਦਿ) ਜਨਮ ਤੋਂ ਲੈ ਕੇ ਮੱਧ ਤੱਕ ਤੇ ਮੱਧ ਤੋਂ ਲੈ ਕੇ ਅੰਤ ਤੱਕ ਜੀਵਾਂ ਨੂੰ ਇਸ ਆਸਾ ਰੂਪ ਕੁੱਤੀ ਨੇ (ਬਿਕਰਾਲ) ਖਰਾਬ ਕਰ ਛੱਡਿਆ ਹੈ।

**ਅਥਵਾ :** ਜਿਹੜੇ ਪਦਾਰਥ ਆਦਿ ਵਿਚ ਨਹੀਂ ਸੀ ਤੇ ਅੰਤ ਵਿਚ ਨਹੀਂ ਰਹਿਣੇ ਉਹ ਮੱਧ ਵਿਚ ਕਿੱਥੇ ਹੋਣੇ ਹਨ। ਭਾਵ ਨਹੀਂ ਹੋਣੇ। ਉਹਨਾਂ ਪਦਾਰਥਾਂ ਵਿਚ ਲਾ ਕੇ ਇਸ ਆਸਾ ਰੂਪ ਕੁੱਤੀ ਨੇ ਜੀਵ ਨੂੰ ਖਰਾਬ ਕਰ ਛੱਡਿਆ ਹੈ।

**ਅਥਵਾ :** ਇਹ ਆਸਾ ਰੂਪ (ਬਿਕਰਾਲ) ਭਿਆਨਕ (ਕੂਕਰੀ) ਕੁੱਤੀ ਜੀਵ ਨੂੰ ਜੀਵਨ ਦੇ (ਆਦਿ) ਬਚਪਨ ਵਿੱਚ (ਮਧਿ) ਜਵਾਨੀ ਵਿੱਚ ਅਤੇ (ਅੰਤੇ) ਬੁਢਾਪੇ ਦੀ ਅਵਸਥਾ ਵਿੱਚ ਵੀ ਚਿੰਬੜੀ ਰਹਿੰਦੀ ਹੈ। ਇਸ ਤਰ੍ਹਾਂ

ਇਸਨੇ ਸਾਰੇ ਸੰਸਾਰ ਨੂੰ (ਬਿਕਰਾਲ) ਖਰਾਬ ਕਰ ਛੱਡਿਆ ਹੈ। **ਵਾ:** ਭਿਆਨਕ ਕਰ ਛੱਡਿਆ ਹੈ। **ਵਾ:** (ਆਸਾ ਕੂਕਰੀ ਬਿਕਰਾਲ) ਇਸ ਆਸਾ ਨੇ ਇੰਦਰੀਆਂ ਰੂਪ ਕੁੱਤੀਆਂ ਨੂੰ ਵਿਸ਼ਿਆ ਵਿੱਚ ਲਾ ਕੇ (ਬਿਕਰਾਲ) ਖਰਾਬ ਕਰ ਛੱਡਿਆ ਹੈ। **ਵਾ:** ਇਸ ਆਸਾ ਰੂਪ ਕੁੱਤੀ ਨੇ ਅੰਤਹਕਰਣ ਨੂੰ ਭਿਆਨਕ ਕਰ ਛੱਡਿਆ ਹੈ।

**ਅਥਵਾ :** ਇਹ ਆਸਾ ਭਿਆਨਕ (ਕੂਕਰੀ) ਕੁੱਤੀ ਬਣ ਕੇ ਸੰਸਾਰ ਨੂੰ ਆਦਿ ਕਾਲ ਤੋਂ ਭਾਵ ਜਦੋਂ ਤੋਂ ਇਹ ਸੰਸਾਰ ਬਣਿਆ ਹੈ, ਓਦੋਂ ਤੋਂ ਹੀ ਲੱਗੀ ਹੋਈ ਹੈ ਅਤੇ ਮੱਧ ਕਾਲ ਤੋਂ ਭਾਵ ਜਦੋਂ ਸਤਿਜੁਗ, ਤ੍ਰੇਤਾ ਆਦਿਕ ਜੁੱਗਾਂ ਦੀ ਮਰਿਆਦਾ ਬਣੀ ਓਦੋਂ ਤੋਂ ਹੀ ਜੀਵਾਂ ਨੂੰ ਲੱਗੀ ਹੋਈ ਹੈ ਅਤੇ ਜਦੋਂ ਇਸ ਸੰਸਾਰ ਵਿੱਚ ਪਰਲੋ ਹੋਵੇਗੀ ਓਦੋਂ ਵੀ ਇਹ ਆਸਾ ਜੀਵਾਂ ਵਿਚ ਬਣੀ ਹੀ ਰਹੇਗੀ।

**ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥** *(ਅੰਗ: ੫੧੭)*

**ਅਥਵਾ :** ਇਹ ਆਸਾ ਐਸੀ (ਬਿਕਰਾਲ) ਭਿਆਨਕ (ਕੂਕਰੀ) ਕੁੱਤੀ ਬਣੀ ਹੋਈ ਹੈ ਕਿ ਜੋ ਆਦਿ ਕਾਲ ਵਿੱਚ ਬ੍ਰਹਮਾ ਆਦਿਕ ਹੋਏ ਹਨ, ਉਹਨਾਂ ਨੂੰ ਵੀ ਭੋਗਾਂ ਦੀ ਆਸਾ ਫੁਰੀ ਹੈ। ਮੱਧ ਵਿੱਚ ਵੀ ਹੁਣ ਇਹ ਸਾਰਾ ਸੰਸਾਰ ਆਸਾ ਵਿੱਚ ਹੀ ਬੱਧਾ ਹੋਇਆ ਹੈ ਅਤੇ ਅੰਤ ਵਿੱਚ ਜੋ ਕਲਕੀ ਆਦਿਕ ਅਵਤਾਰ ਹੋਣਗੇ, ਉਹਨਾਂ ਨੂੰ ਵੀ ਆਪਣਾ ਮਾਨ ਕਰਵਾਉਣ ਦੀ ਆਸਾ ਫੁਰੇਗੀ। ਇਸ ਕਰਕੇ ਉਹ ਵੀ ਆਪਣਾ ਹੀ ਨਾਮ ਜਪਾਉਣ ਲੱਗ ਜਾਣਗੇ। ਇਸ ਤਰ੍ਹਾਂ ਇਹ ਆਸਾ ਸਾਰੇ ਸੰਸਾਰ ਨੂੰ ਖਰਾਬ ਕਰ ਰਹੀ ਹੈ ਅਤੇ ਕਰੇਗੀ।

## ਗੁਰ ਗਿਆਨ ਕੀਰਤਨ ਗੋਬਿੰਦ ਰਮਣੰ; ਕਾਟੀਐ ਜਮ ਜਾਲ ॥੨॥

ਹੇ ਭਾਈ ! ਆਪਣੇ ਮਲ, ਵਿਖੇਪ ਆਦਿਕ ਦੋਸ਼ਾ ਨੂੰ ਮੇਟਣ ਵਾਸਤੇ (ਗੁਰ) ਗੁਰੂ ਸਾਹਿਬ ਜੀ ਦੇ ਦਿੱਤੇ ਹੋਏ ਗਿਆਨ ਦੁਆਰਾ (ਗੁਰ) ਅਪ੍ਰੋਖ ਗਿਆਨ ਨੂੰ ਧਾਰਨ ਕਰੀਏ ਅਤੇ (ਗੋਬਿੰਦ) ਪ੍ਰਮੇਸਰ ਦੇ (ਕੀਰਤਨ) ਜੱਸ ਨੂੰ (ਰਮਣੰ) ਉਚਾਰਨਾ ਕਰੀਏ। ਜਿਸ ਕਰਕੇ ਜਮਾਂ ਦੇ ਜਾਲ ਨੂੰ (ਕਾਟੀਐ) ਕੱਟ ਲਈਦਾ ਹੈ ਭਾਵ ਮੁਕਤ ਹੋ ਜਾਈਦਾ ਹੈ।

**ਅਥਵਾ :** (ਗੋਬਿੰਦ) ਪ੍ਰਮੇਸਰ ਦਾ ਕੀਰਤਨ (ਰਮਣੰ) ਉਚਾਰਨੇ ਕਰਕੇ ਸਾਨੂੰ (ਗੁਰ ਗਿਆਨ) ਅਪ੍ਰੋਖ ਗਿਆਨ ਪ੍ਰਾਪਤ ਹੋਇਆ ਹੈ ਅਤੇ ਸਾਡੇ ਜਮਾਂ ਦੇ ਜਾਲ ਵੀ ਕੱਟੇ ਗਏ ਹਨ।

**ਅਥਵਾ :** ਸਾਡੇ ਹਿਰਦੇ ਵਿਚ ਗੁਰਾਂ ਦਾ ਗਿਆਨ ਹੈ ਅਤੇ ਅਸੀਂ ਹਰੀ ਦੇ ਸੰਤਾਂ ਨਾਲ ਮਿਲ ਕੇ ਰਸਨਾ ਦੁਆਰਾ (ਰਮਣੰ) ਰਮੇ ਹੋਏ (ਗੋਬਿੰਦ) ਪ੍ਰਮੇਸਰ ਦੇ ਕੀਰਤਨ ਨੂੰ (ਰਮਣੰ) ਉਚਾਰਦੇ ਹਾਂ। ਜਿਸ ਕਰਕੇ ਸਾਡੇ ਜਮਾਂ ਦੇ ਜਾਲ ਵੀ ਕੱਟੇ ਗਏ ਹਨ ਅਤੇ ਸਾਰੇ ਦੁੱਖ ਵੀ ਨਵਿਰਤ ਹੋ ਗਏ ਹਨ।

## ਕਾਮ ਕ੍ਰੋਧ ਲੋਭ ਮੋਹ ਮੂਠੇ; ਸਦਾ ਆਵਾ ਗਵਣ ॥

ਕਾਮ, ਕ੍ਰੋਧ, ਲੋਭ, ਮੋਹ ਆਦਿਕ ਵਿਕਾਰਾਂ ਕਰਕੇ ਬਹੁਤ ਜੀਵ (ਮੂਠੇ) ਲੁੱਟੇ ਗਏ ਹਨ ਅਤੇ ਇਹਨਾਂ ਵਿਕਾਰਾਂ ਦੀ ਸੰਗਤ ਕਰਕੇ ਜੀਵਾਂ ਨੂੰ ਸਦਾ ਹੀ (ਆਵਾ) ਆਉਣਾ (ਗਵਣ) ਜਾਣਾ ਭਾਵ ਜੰਮਣ-ਮਰਨਾ ਬਣਿਆ ਹੀ ਰਹਿੰਦਾ ਹੈ। ਕਾਮ ਕਰਕੇ ਸਿੰਙੀ ਰਿਖੀ ਲੁਟਿਆ ਗਿਆ ਸੀ। ਕ੍ਰੋਧ ਕਰਕੇ ਦੁਰਬਾਸਾ ਰਿਖੀ ਦੀ ਨਿਰਾਦਰੀ ਹੋਈ ਸੀ। ਲੋਭ ਵਿਚ ਆ ਕੇ ਵਿਸ਼ਵਾਮਿੱਤਰ ਨੇ ਸੂਰ ਬਣ ਕੇ ਹਰੀ ਚੰਦ ਦਾ ਬਾਗ ਪੁੱਟਿਆ ਸੀ ਕਿ ਹਰੀ ਚੰਦ ਵਿਸ਼ਿਸ਼ਟ ਦਾ ਚੇਲਾ ਕਿਉਂ ਬਣਿਆ ਹੈ, ਮੇਰਾ ਚੇਲਾ ਕਿਉਂ ਨਹੀਂ ਬਣਿਆ। ਮੋਹ ਵਿਚ ਫਸਿਆ ਹੋਇਆ ਵਿਸ਼ਿਸ਼ਟ ਮੁਨੀ ੧੦੦ ਪੁੱਤਰਾਂ ਦੀ ਮੌਤ ਦੀ ਖ਼ਬਰ ਸੁਣ ਕੇ ਬਿਆਸਾ ਵਿਚ ਫਾਹੀ ਪਾ ਕੇ ਡੁੱਬਣ ਲੱਗਾ ਸੀ। ਇਉਂ ਵਿਕਾਰਾਂ ਕਰਕੇ ਲੁੱਟੇ ਹੋਇਆਂ ਦਾ ਆਉਣਾ-ਜਾਣਾ ਲੱਗਾ ਹੀ ਰਹਿੰਦਾ ਹੈ।

## ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ; ਮਿਟਤ ਜੋਨੀ ਭਵਣ ॥੩॥

ਜੋ ਵਾਹਿਗੁਰੂ ਦੀ ਪ੍ਰੇਮਾ ਭਗਤੀ ਵੀ ਕਰਦੇ ਹਨ ਤੇ (ਗੁ+ਪਾਲ) (ਗੁ) ਪ੍ਰਿਥਵੀ ਦੇ (ਪਾਲ) ਪਾਲਕ ਪ੍ਰਮੇਸਰ ਦਾ ਸਿਮਰਨ ਵੀ ਕਰਦੇ ਹਨ। ਉਹਨਾਂ ਦੇ ਸਾਰੇ ਵਿਕਾਰ ਵੀ (ਮਿਟਤ) ਮਿਟ ਜਾਂਦੇ ਹਨ ਤੇ (ਜੋਨੀ) ਜੂਨੀਆਂ ਵਿੱਚ (ਭਵਣ) ਭਟਕਣਾ ਵੀ ਮਿਟ ਜਾਂਦਾ ਹੈ।

## ਮਿਤ੍ਰ ਪੁਤ੍ਰ ਕਲਤ੍ਰ ਸੁਰਹਿਦ; ਤੀਨਿ ਤਾਪ ਜਲੰਤ ॥

ਹੇ ਭਾਈ ! ਕੋਈ ਪੁਰਖ ਮਿਤਰਾਂ, ਪੁੱਤਰਾਂ, (ਕਲਤ੍ਰ) ਇਸਤ੍ਰੀ ਦੇ ਮੋਹ ਵਿਚ ਪਿਆ ਹੋਇਆ ਹੈ ਅਤੇ ਕੋਈ (ਸੁਰਹਿਦ) ਹਿਰਦੇ ਦੇ ਪਿਆਰੇ ਸ੍ਰੇਸ਼ਟ, ਅਜੀਜ ਸੱਜਣਾਂ ਦੇ ਮੋਹ ਵਿਚ **ਵਾ:** ਸੁਹਿਰਦ ਦੋਸਤਾਂ ਦੇ ਮੋਹ ਵਿਚ ਪਿਆ ਹੋਇਆ ਹੈ। ਪਰ ਇਹਨਾਂ ਦੇ ਮੋਹ ਵਿੱਚ ਪੈਣ ਵਾਲੇ ਪੁਰਖ ਆਧੀ, ਬਿਆਧੀ, ਉਪਾਧੀ ਰੂਪ ਤਿੰਨਾ ਤਾਪਾਂ ਵਿੱਚ (ਜਲੰਤ) ਜਲਦੇ, ਸੜ੍ਹਦੇ ਹੀ ਵੇਖੀਦੇ ਹਨ।

**ਅਥਵਾ :** ਕਿਸੇ ਨੂੰ ਮਿੱਤਰਾਂ ਦਾ ਦੁੱਖ, ਕਿਸੇ ਨੂੰ ਪੁੱਤਰਾਂ ਦਾ ਦੁੱਖ, ਕਿਸੇ ਨੂੰ ਇਸਤਰੀ ਦਾ ਦੁੱਖ ਤੇ ਕਿਸੇ ਨੂੰ ਸੁਹਿਰਦ, ਪਿਆਰਿਆਂ ਦਾ ਦੁੱਖ ਹੈ। ਇਉਂ ਸਾਰੇ ਤਿੰਨਾਂ ਤਾਪਾਂ ਵਿਚ ਹੀ ਸੜਦੇ ਵੇਖੀਦੇ ਹਨ।

## ਜਪਿ ਰਾਮ ਰਾਮਾ ਦੁਖ ਨਿਵਾਰੇ; ਮਿਲੈ ਹਰਿ ਜਨ ਸੰਤ ॥੪॥

ਜਿੰਨ੍ਹਾਂ ਨੇ ਹਰੀ ਪ੍ਰਮੇਸਰ ਦੇ ਸੰਤ ਜਨਾਂ ਨਾਲ ਮਿਲਕੇ (ਰਾਮ) ਰਮੇ ਹੋਏ (ਰਾਮਾ) ਰਾਮ ਪ੍ਰਮੇਸਰ ਨੂੰ (ਜਪਿ) ਜਪਿਆ ਹੈ। ਮਹਾਰਾਜ ਸਾਹਿਬ ਜੀ ਨੇ ਉਹਨਾਂ ਦੇ ਜੰਮਣ-ਮਰਣ ਦੇ ਸਾਰੇ ਦੁੱਖ (ਨਿਵਾਰੇ) ਮੇਟ ਦਿੱਤੇ ਹਨ ਭਾਵ ਨਵਿਰਤ ਕਰ ਦਿੱਤੇ ਹਨ।

## ਸਰਬ ਬਿਧਿ ਭ੍ਰਮਤੇ ਪੁਕਾਰਹਿ; ਕਤਹਿ ਨਾਹੀ ਛੋਟਿ ॥

ਹੇ ਭਾਈ ! ਅਸੀਂ (ਸਰਬ) ਸਾਰੀਆਂ (ਬਿਧਿ) ਵਿਧੀਆ ਨਾਲ ਖੋਜ ਕੇ ਵੇਖਿਆ ਹੈ ਕਿ ਸੰਸਾਰੀ ਜੀਵ ਜੂਨਾਂ ਵਿੱਚ ਪੈ ਕੇ (ਭ੍ਰਮਤੇ) ਭਰਮਦੇ ਹੋਏ (ਪੁਕਾਰਹਿ) ਪੁਕਾਰਾਂ, ਫਰਿਆਦਾਂ ਕਰਦੇ ਫਿਰਦੇ ਹਨ। **ਵਾ:** ਕੋਈ ਕਹਿੰਦਾ ਹੈ ਕਿ ਜੋਗ ਦੁਆਰਾ ਛੁਟਕਾਰਾ ਹੋ ਜਾਂਦਾ ਹੈ। ਕੋਈ ਕਹਿੰਦਾ ਹੈ ਕਿ ਪੂਜਾ ਦੁਆਰਾ ਛੁਟਕਾਰਾ ਹੋ ਜਾਂਦਾ ਹੈ। ਕੋਈ ਕਹਿੰਦਾ ਹੈ ਕਿ ਤਪ ਦੁਆਰਾ ਛੁਟਕਾਰਾ ਹੋ ਜਾਂਦਾ ਹੈ। ਪਰ ਇੰਨ੍ਹਾਂ ਸਾਰੀਆਂ ਵਿਧੀਆਂ ਕਰਕੇ ਜੀਵ ਭਰਮਦੇ ਹੋਏ ਜੂਨਾਂ ਵਿਚ ਪੈ ਕੇ ਪੁਕਾਰਾਂ ਕਰਦੇ ਰਹਿੰਦੇ ਹਨ। ਪ੍ਰਮੇਸਰ ਦੇ ਨਾਮ ਤੋਂ ਬਿਨਾਂ (ਕਤਹਿ) ਕਿਤੇ ਵੀ ਇਹਨਾਂ ਦਾ ਵਿਕਾਰਾਂ ਅਤੇ ਜੂਨੀਆਂ ਤੋਂ, ਨਰਕਾਂ ਤੋਂ (ਛੋਟਿ) ਛੁਟਕਾਰਾਂ ਨਹੀਂ ਹੁੰਦਾ। ਇਸ ਕਰਕੇ

## ਹਰਿ ਚਰਣ ਸਰਣ ਅਪਾਰ ਪ੍ਰਭ ਕੇ; ਦ੍ਰਿੜੁ ਗਹੀ ਨਾਨਕ ਓਟ ॥੫॥੪॥੩੦॥

ਅਸੀਂ ਤਾਂ ਕਵਲ ਵਤ ਪ੍ਰਕਾਸ਼ਮਇ (ਚਰਣ) ਪੂਜਨੀਕ, (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ (ਪ੍ਰਭ) ਸਮਰੱਥ (ਹਰਿ) ਹਰੀ ਪ੍ਰਮੇਸਰ (ਕੇ) ਦੇ ਚਰਣਾਂ ਦੀ, ਸ਼ਰਨ ਦੀ ਓਟ (ਦ੍ਰਿੜੁ) ਪੱਕੀ ਤਰ੍ਹਾਂ (ਗਹੀ) ਗ੍ਰਹਿਣ ਕੀਤੀ ਹੈ।

## ਗੂਜਰੀ ਮਹਲਾ ੫ ਘਰੁ ੪ ਦੁਪਦੇ

## ੴ ਸਤਿਗੁਰ ਪ੍ਰਸਾਦਿ ॥

ਗੂਜਰੀ ਰਾਗਣੀ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਚੌਥੇ (ਘਰੁ) ਸੁਰਤਾਲ ਵਿੱਚ (ਦੁਪਦੇ) ਦੋ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਆਰਾਧਿ ਸ੍ਰੀਧਰ ਸਫਲ ਮੂਰਤਿ; ਕਰਣ ਕਾਰਣ ਜੋਗੁ ॥

ਹੇ ਭਾਈ! ਉਸ (ਸ੍ਰੀ+ਧਰ) (ਸ੍ਰੀ) ਲੱਛਮੀ, ਮਾਇਆ ਨੂੰ **ਵਾ:** (ਸ੍ਰੀ) ਸੋਭਾ ਨੂੰ (ਧਰ) ਧਾਰਣ ਕਰਨ ਵਾਲੇ ਪ੍ਰਮੇਸ਼ਰ ਨੂੰ ਦਿਲ ਦੀ ਭਾਵਨਾ ਨਾਲ (ਆਰਾਧਿ) ਯਾਦ ਕਰਣਾ ਕਰ।

**ਪ੍ਰਸ਼ਨ :** ਪ੍ਰਮੇਸ਼ਰ ਦਾ ਸਰੂਪ ਕੈਸਾ ਹੈ?

**ਉੱਤਰ :** ਉਸ ਪ੍ਰਮੇਸ਼ਰ ਦਾ (ਮੂਰਤਿ) ਸਰੂਪ ਗਿਆਨ ਫਲ ਦੇ ਸਹਿਤ ਹੈ ਅਤੇ ਉਹ ਸਾਰਿਆਂ ਕਾਰਜਾਂ ਤੇ ਕਾਰਣਾਂ ਦੇ ਕਰਨ ਨੂੰ (ਜੋਗੁ) ਸਮਰੱਥ ਹੈ।

## ਗੁਣ ਰਮਣ ਸ੍ਰਵਣ ਅਪਾਰ ਮਹਿਮਾ; ਫਿਰਿ ਨ ਹੋਤ ਬਿਓਗੁ ॥੧॥

ਜਿਸ ਵਾਹਿਗੁਰੂ ਦੀ ਮਹਿਮਾ (ਅਪਾਰ) ਪਾਰਾਵਾਰ ਤੋਂ ਰਹਿਤ ਹੈ, ਉਸਦੇ ਸੁੰਦਰ ਗੁਣਾਂ ਨੂੰ ਰਸਨਾ ਕਰਕੇ (ਰਮਣ) ਉਚਾਰਣ ਕਰੋ ਅਤੇ ਉਸਦੇ ਜਸ ਨੂੰ ਕੰਨਾ ਨਾਲ ਸ੍ਰਵਣ ਕਰੋ। ਫਿਰ ਤੁਹਾਡਾ ਕਦੇ ਵੀ ਉਸ ਵਾਹਿਗੁਰੂ ਪ੍ਰਮੇਸ਼ਰ ਨਾਲੋਂ (ਬਿਓਗੁ) ਵਿਛੋੜਾ (ਨ ਹੋਤ) ਨਹੀਂ ਹੋਵੇਗਾ। ਤੁਹਾਡਾ ਚਿਤ ਸਦਾ ਵਾਸਤੇ ਵਾਹਿਗੁਰੂ ਦੇ ਵਿਚ ਜੁੜ ਜਾਵੇਗਾ।

**ਅਥਵਾ :** ਜਿਹੜੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੇ ਗੁਣਾਂ ਨੂੰ ਰਸਨਾ ਕਰਕੇ ਉਚਾਰਦੇ ਅਤੇ ਕੰਨਾਂ ਨਾਲ ਸੁਣਦੇ ਹਨ। ਉਨ੍ਹਾਂ ਦਾ ਮਨ ਟਿਕ ਜਾਂਦਾ ਹੈ। ਭਾਵ ਉਨ੍ਹਾਂ ਦੀ ਪ੍ਰਮੇਸਰ ਵਿਚ ਲਿਵ ਲੱਗ ਜਾਂਦੀ ਹੈ। ਫਿਰ ਮੁੜ ਕੇ ਉਨ੍ਹਾਂ ਪੁਰਖਾਂ ਦਾ ਪ੍ਰਮੇਸਰ ਨਾਲੋਂ ਵਿਛੋੜਾ ਨਹੀਂ ਹੁੰਦਾ। ਇਸ ਕਰਕੇ ਗੁਣਾਂ ਨੂੰ ਉਚਾਰਨ ਕਰਨ ਤੇ ਸ੍ਰਵਣ ਕਰਨ ਦੀ ਮਹਿਮਾ (ਅਪਾਰ) ਪਾਰਾਵਾਰ ਤੋਂ ਰਹਿਤ ਹੈ।

## ਮਨ; ਚਰਣਾਰਬਿੰਦ ਉਪਾਸ ॥

ਹੇ ਮੇਰੇ ਮਨਾ! ਮਹਾਰਾਜ ਸਾਹਿਬ ਜੀ ਦੇ (ਚਰਣਾਰਬਿੰਦ) ਚਰਣਾ-ਕਮਲਾਂ ਦੀ (ਉਪਾਸ) ਉਪਾਸ਼ਨਾ ਕਰ, ਭਗਤੀ ਕਰ, ਕਿਉਂਕਿ

## ਕਲਿ ਕਲੇਸ ਮਿਟੰਤ ਸਿਮਰਣਿ; ਕਾਟਿ ਜਮਦੂਤ ਫਾਸ ॥੧॥ ਰਹਾਉ ॥

ਉਸ ਅਕਾਲ ਪੁਰਖ ਵਾਹਿਗੁਰੂ ਦੇ (ਸਿਮਰਣਿ) ਸਿਮਰਨ ਕਰਕੇ ਸਾਰੀ (ਕਲਿ) ਕਲਪਨਾ ਵੀ ਮਿਟ ਜਾਂਦੀ ਹੈ। ਆਧੀ, ਬਿਆਧੀ, ਉਪਾਧੀ ਆਦਿਕ ਸਾਰੇ ਕਲੇਸ਼ ਵੀ ਨਾਸ਼ ਹੋ ਜਾਂਦੇ ਹਨ ਅਤੇ ਜਮਦੂਤਾਂ ਦੀ (ਫਾਸ) ਫਾਹੀ ਵੀ (ਕਾਟਿ) ਕੱਟੀ ਜਾਂਦੀ ਹੈ।

**ਅਥਵਾ :** ਪ੍ਰਮੇਸ਼ਰ ਦੇ ਸਿਮਰਨ ਕਰਕੇ ਸਭ ਤਰ੍ਹਾਂ ਦੀ (ਕਲਿ) ਲੜਾਈ ਤੇ ਰਾਗ, ਦ੍ਵੈਸ਼, ਅਵਿਦਿਆ, ਅਸੰਮਤਾ, ਅਭਿਨਿਵੇਸ਼ ਰੂਪ ਕਲੇਸ਼ ਵੀ ਮਿਟ ਜਾਂਦੇ ਹਨ ਤੇ ਜਮਦੂਤਾਂ ਦੀ ਜਨਮ-ਮਰਣ ਰੂਪ ਫਾਹੀ ਵੀ ਕੱਟੀ ਜਾਂਦੀ ਹੈ।

## ਸਤ੍ਰੁ ਦਹਨ ਹਰਿ ਨਾਮ ਕਹਨ; ਅਵਰ ਕਛੁ ਨ ਉਪਾਉ ॥

ਹਰੀ ਪ੍ਰਮੇਸਰ ਦੇ ਨਾਮ ਨੂੰ ਕਹਿਣ ਭਾਵ ਉਚਾਰਨੇ ਕਰਕੇ ਪ੍ਰਤੱਖ (ਸਤ੍ਰੁ) ਵੈਰੀ ਵੀ ਸੜ ਜਾਂਦੇ ਹਨ **ਵਾ:** ਜੋ (ਹਰਿ) ਹਰੀ ਪ੍ਰਮੇਸ਼ਰ ਦਾ ਨਾਮ (ਕਹਨ) ਕਹਿਣਾ ਹੈ, ਇਹ ਕਾਮ, ਕ੍ਰੋਧ ਆਦਿਕ ਵੈਰੀਆਂ ਨੂੰ **ਵਾ:** ਅਗਿਆਨ ਅਦਿਕ (ਸਤ੍ਰੁ) ਵੈਰੀਆਂ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਨਾਲ (ਦਹਨ) ਸਾੜਨ ਵਾਲਾ ਹੈ।

ਇਨ੍ਹਾਂ ਵੈਰੀਆਂ ਨੂੰ ਨਾਸ਼ ਕਰਨ ਲਈ, ਇਸ ਤੋਂ ਬਿਨਾਂ (ਅਵਰ) ਹੋਰ (ਕਛੁ) ਕੁਝ ਵੀ (ਉਪਾਉ) ਉਪਾਅ ਨਹੀਂ ਹੈ।

## ਕਰਿ ਅਨੁਗ੍ਰਹੁ ਪ੍ਰਭੁ ਮੇਰੇ; ਨਾਨਕ ਨਾਮ ਸੁਆਉ ॥੨॥੫॥੩੧॥

ਹੇ ਮੇਰੇ ਵਾਹਿਗੁਰੂ ਜੀ! ਆਪ ਜੀ ਐਸੀ (ਅਨੁਗ੍ਰਹੁ) ਕਿਰਪਾ ਦ੍ਰਿਸ਼ਟੀ ਕਰੋ ਕਿ ਸਾਨੂੰ ਅੱਠੇ ਪਹਿਰ ਆਪ ਜੀ ਦੇ ਨਾਮ ਦਾ (ਸੁਆਉ) ਸੁਆਦ ਪ੍ਰਾਪਤ ਹੁੰਦਾ ਰਹੇ। **ਵਾ:** ਇਹੋ ਹੀ ਸਾਡਾ (ਸੁਆਉ) ਪ੍ਰਯੋਜਨ ਹੈ। **ਵਾ:** ਨਾਮ ਜਪਣਾ ਹੀ ਸਾਡਾ ਪ੍ਰਯੋਜਨ ਹੈ। **ਵਾ:** ਆਪ ਜੀ ਐਸੀ ਕਿਰਪਾ ਕਰੋ ਕਿ ਸਾਨੂੰ ਨਾਮ ਰੂਪ (ਸੁਆਉ) ਲਾਭ ਪ੍ਰਾਪਤ ਹੋਵੇ ਜੀ।

## ਗੂਜਰੀ ਮਹਲਾ ੫ ॥

## ਤੂੰ ਸਮਰਥੁ ਸਰਨਿ ਕੋ ਦਾਤਾ; ਦੁਖ ਭੰਜਨੁ ਸੁਖ ਰਾਇ ॥

ਹੇ ਪ੍ਰਮੇਸ਼ਰ! ਤੂੰ ਸਰਬ ਕਲਾ ਸਮਰੱਥ, ਸਰਣ ਆਏ ਹੋਏ (ਕੋ) ਨੂੰ (ਦਾਤਾ) ਦਾਤਾਂ ਦੇਣ ਵਾਲਾ, ਜੰਮਣ-ਮਰਣ ਦੇ ਦੁੱਖਾਂ ਨੂੰ (ਭੰਜਨੁ) ਨਾਸ਼ ਕਰਣ ਵਾਲਾ ਅਤੇ ਸੁੱਖ ਸਰੂਪ ਤਾਈਂ (ਰਾਇ) ਪ੍ਰਕਾਸ਼ਣ ਵਾਲਾ (ਰਾਇ) ਰਾਜਾ ਸਰੂਪ ਹੈ। **ਵਾ:** ਸੁੱਖਾਂ ਦਾ ਰਾਜਾ ਹੈ।

## ਜਾਹਿ ਕਲੇਸ ਮਿਟੇ ਭੈ ਭਰਮਾ; ਨਿਰਮਲ ਗੁਣ ਪ੍ਰਭ ਗਾਇ ॥੧॥

ਹੇ (ਪ੍ਰਭ) ਸਮਰੱਥ ਪ੍ਰਭੂ ਪ੍ਰਮੇਸ਼ਰ ਜੀ! ਆਪ ਜੀ ਦੇ ਗੁਣਾਂ ਨੂੰ (ਗਾਇ) ਗਾਉਂਣੇ ਕਰਕੇ ਚਿੱਤ (ਨਿਰਮਲ) ਸ਼ੁੱਧ ਹੋ ਜਾਂਦਾ ਹੈ, ਅਵਿਦਿਆ ਆਦਿਕ ਕਲੇਸ਼ ਵੀ (ਜਾਹਿ) ਚਲੇ ਜਾਂਦੇ ਹਨ ਅਤੇ *ਸੱਤ ਪ੍ਰਕਾਰ ਦਾ ਭੈ ਤੇ **ਪੰਜ ਪ੍ਰਕਾਰ ਦਾ ਭਰਮ ਵੀ (ਮਿਟੇ) ਮਿਟ ਜਾਂਦਾ ਹੈ।

## ਗੋਵਿੰਦ; ਤੁਝ ਬਿਨੁ ਅਵਰੁ ਨ ਠਾਉ ॥

ਹੇ (ਗੋਵਿੰਦ) ਪ੍ਰਮੇਸ਼ਰ ਜੀ! ਭੈ ਤੇ ਭਰਮ ਆਦਿਕਾਂ ਤੋਂ ਬਚਣ ਲਈ (ਤੁਝ) ਆਪ ਜੀ ਤੋਂ (ਬਿਨੁ) ਬਿਨਾਂ ਸਾਡੇ ਲਈ (ਅਵਰੁ) ਹੋਰ ਕੋਈ (ਨ ਠਾਉ) ਥਾਂ ਟਿਕਾਣਾ ਨਹੀਂ ਹੈ।

## ਕਰਿ ਕਿਰਪਾ ਪਾਰਬ੍ਰਹਮ ਸੁਆਮੀ; ਜਪੀ ਤੁਮਾਰਾ ਨਾਉ ॥ ਰਹਾਉ ॥

ਹੇ ਪਾਰਬ੍ਰਹਮ ਪ੍ਰਮੇਸ਼ਰ (ਸੁਆਮੀ) ਮਾਲਕ ਵਾਹਿਗੁਰੂ ਜੀ! ਆਪ ਜੀ ਸਾਡੇ 'ਤੇ ਕਿਰਪਾ ਦ੍ਰਿਸ਼ਟੀ ਕਰੋ ਕਿ ਅਸੀਂ ਹਰ ਵਕਤ (ਤੁਮਾਰਾ) ਆਪ ਜੀ ਦਾ (ਨਾਉ) ਨਾਮ (ਜਪੀ) ਜਪਦੇ ਰਹੀਏ। ਕਿਉਂਕਿ

**ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ॥ ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥**
**ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ॥** *(ਅੰਗ : ੧੬੧)*

## ਸਤਿਗੁਰ ਸੇਵਿ ਲਗੇ ਹਰਿ ਚਰਨੀ; ਵਡੈ ਭਾਗਿ ਲਿਵ ਲਾਗੀ ॥

ਜਿਹੜੇ ਪੁਰਖ (ਹਰਿ) ਹਰੀ ਅਕਾਲ ਪੁਰਖ ਦੇ (ਚਰਨੀ) ਚਰਣਾਂ ਨੂੰ ਪੂਜਨ ਵਿੱਚ ਅਤੇ ਸਤਿਗੁਰਾਂ ਦੀ (ਸੇਵਿ)

---

* **ਸੱਤ ਪ੍ਰਕਾਰ ਦਾ ਭੈ :** ਯਹ ਭੈ, ਪ੍ਰਲੋਕ ਭੈ, ਜਨਮ, ਵੇਦਨਾ, ਜਾਤ।
ਅਨਰੱਖਿਆ ਅਰੁ ਗੁਪਤ ਭੈ, ਅਕਸਮਾਤ੍ ਭੈ ਸਾਤ।

** **ਪੰਜ ਪ੍ਰਕਾਰ ਦਾ ਭਰਮ :** ਭੇਦ ਭਰਮ ਕਰਤੱਤ ਭਰਮ, ਪੁਨ ਸੰਗ ਭਰਮ ਵਿਕਾਰ।
ਬ੍ਰਹਮ ਇਤਰ ਜਗ ਸੱਤ ਹੈ, ਪਾਂਚੋਂ ਭਰਮ ਸੰਸਾਰ।

ਸੇਵਾ ਕਰਨ ਵਿੱਚ ਲੱਗੇ ਹਨ। ਉਹਨਾਂ (ਵਡੈ) ਵੱਡੇ ਭਾਗਾਂ ਵਾਲੇ ਨਿਸ਼ਕਾਮ ਕਰਮੀਆਂ ਦੀ ਵਾਹਿਗੁਰੂ ਵਿੱਚ ਲਿਵ (ਲਾਗੀ) ਲੱਗ ਗਈ, ਭਾਵ ਬਿਰਤੀ ਜੁੜ ਗਈ ਹੈ।

## ਅੰਗ : ੫੦੩

### ਕਵਲ ਪ੍ਰਗਾਸ ਭਏ ਸਾਧਸੰਗੇ; ਦੁਰਮਤਿ ਬੁਧਿ ਤਿਆਗੀ ॥੨॥

ਸਾਧਸੰਗਤ ਵਿੱਚ ਮਿਲਣ ਕਰਕੇ ਉਹਨਾਂ ਦੇ ਰਿਦੇ ਕਵਲ (ਪ੍ਰਗਾਸ ਭਏ) ਖਿੜ ਆਏ ਹਨ। ਕਰੁਣਾ, ਮੈਤ੍ਰੀ, ਮੁਦਤਾ ਆਦਿਕ ਗੁਣਾਂ ਰੂਪ ਪੰਖੜੀਆਂ ਖਿੜ ਆਈਆਂ ਹਨ ਤੇ ਇਨ੍ਹਾਂ ਵਿਚੋਂ ਭਗਤੀ ਰੂਪ ਮਹਿਕ ਆਉਂਦੀ ਰਹਿੰਦੀ ਹੈ। **ਵਾ:** ਸਾਧਸੰਗਤ ਕਰਨੇ ਕਰਕੇ ਉਨ੍ਹਾਂ ਦਾ ਰਿਦਾ ਕਵਲ ਸ਼ੁੱਭ ਗੁਣਾਂ ਦੇ ਸਹਿਤ ਖਿੜ ਆਇਆ ਹੈ*। **ਵਾ:** ਰਿਦੇ ਕਵਲ ਵਿਚ ਪ੍ਰਕਾਸ਼ ਹੋ ਗਿਆ ਹੈ ਅਤੇ ਉਹਨਾਂ ਨੇ ਖੋਟੀ ਮਤ ਵਾਲੀ ਬੁੱਧੀ ਤਿਆਗ ਦਿੱਤੀ ਹੈ **ਵਾ:** ਉਹਨਾਂ ਨੇ ਆਪਣੀ ਬੁੱਧੀ ਵਿਚੋਂ (ਦੁਰ) ਖੋਟੇ ਪੁਰਖਾਂ ਵਾਲੀ ਮੱਤ ਤਿਆਗ ਦਿੱਤੀ ਹੈ। ਭਾਵ ਸ਼ਰਾਬ ਪੀਣੀ, ਮਾਸ ਖਾਣਾ, ਚੋਰੀ ਯਾਰੀ ਕਰਨੀ ਆਦਿਕ ਇਹ ਮੰਦੀ ਮੱਤ ਛੱਡ ਦਿੱਤੀ ਹੈ। **ਵਾ:** ਖੋਟੇ ਪੁਰਖਾਂ ਦੀ (ਦੁਰ) ਖੋਟੀ (ਮਤਿ) ਸਿੱਖਿਆ ਤਿਆਗ ਦਿੱਤੀ ਹੈ।

### ਆਠ ਪਹਰ ਹਰਿ ਕੇ ਗੁਣ ਗਾਵੈ; ਸਿਮਰੈ ਦੀਨ ਦੈਆਲਾ ॥

ਉਹ ਪ੍ਰੇਮੀ ਪੁਰਖ (ਆਠ) ਅੱਠੇ ਪਹਿਰ ਹਰੀ ਦੇ ਗੁਣਾਂ ਨੂੰ (ਗਾਵੈ) ਗਾਉਂਦੇ ਹਨ ਅਤੇ ਹਰ ਵਕਤ (ਦੀਨ) ਗਰੀਬਾਂ ਉੱਤੇ ਦਇਆ ਕਰਣ ਵਾਲੇ (ਦੈਆਲਾ) ਦਇਆ ਦੇ ਘਰ ਪ੍ਰਮੇਸ਼ਰ ਦਾ ਹੀ (ਸਿਮਰੈ) ਸਿਮਰਨ ਕਰਦੇ ਰਹਿੰਦੇ ਹਨ।

### ਆਪਿ ਤਰੈ ਸੰਗਤਿ ਸਭ ਉਧਰੈ; ਬਿਨਸੇ ਸਗਲ ਜੰਜਾਲਾ ॥੩॥

ਉਹ ਆਪ ਵੀ (ਤਰੈ) ਤਰ ਜਾਂਦੇ, ਮੁਕਤ ਹੋ ਜਾਂਦੇ ਹਨ ਤੇ ਉਹਨਾਂ ਦੀ ਸੰਗਤ ਕਰਨ ਵਾਲੇ ਵੀ (ਸਭ) ਸਾਰੇ (ਉਧਰੈ) ਉਧਰ ਜਾਂਦੇ ਹਨ ਅਤੇ ਉਹਨਾਂ ਦੇ (ਸਗਲ) ਸਾਰੇ (ਜੰਜਾਲਾ) ਬੰਧਨ ਵੀ ਨਾਸ਼ ਹੋ ਜਾਂਦੇ ਹਨ।

### ਚਰਣ ਅਧਾਰੁ ਤੇਰਾ ਪ੍ਰਭ ਸੁਆਮੀ; ਓਤਿ ਪੋਤਿ ਪ੍ਰਭੁ ਸਾਥਿ ॥

ਹੇ ਮੇਰੇ (ਸੁਆਮੀ) ਮਾਲਕ (ਪ੍ਰਭ) ਅਕਾਲ ਪੁਰਖ ਵਾਹਿਗੁਰੂ ! ਆਪ ਜੀ ਦੇ ਭਗਤ ਜਨਾਂ ਨੂੰ (ਤੇਰਾ) ਤੁਹਾਡੇ ਚਰਣਾਂ-ਕਮਲਾਂ ਦਾ ਹੀ (ਅਧਾਰੁ) ਆਸਰਾ ਹੈ। ਹੇ ਪ੍ਰਭੂ ਜੀ ! ਆਪ ਜੀ ਆਪਣੇ ਭਗਤਾਂ (ਸਾਥਿ) ਨਾਲ (ਓਤਿ ਪੋਤਿ) ਤਾਣੇ-ਪੇਟੇ ਵਾਂਗ ਮਿਲੇ ਹੋਏ ਹੋ। ਭਾਵ ਭਗਤ ਜਨ ਆਪ ਜੀ ਵਿੱਚ ਮਿਲੇ ਰਹਿੰਦੇ ਹਨ ਤੇ ਆਪ ਜੀ ਸਦਾ ਭਗਤਾਂ ਵਿਚ ਰੰਗੇ ਰਹਿੰਦੇ ਹੋ। **ਵਾ:** ਤੁਸੀਂ ਤਾਣੇ-ਪੇਟੇ ਵਤ ਆਪਣੇ ਭਗਤਾਂ ਦੇ (ਸਾਥਿ) ਸਾਥੀ ਹੋ ਕੇ ਅੰਗ-ਸੰਗ ਰਹਿੰਦੇ ਹੋ।

### ਸਰਨਿ ਪਰਿਓ ਨਾਨਕ ਪ੍ਰਭ ਤੁਮਰੀ; ਦੇ ਰਾਖਿਓ ਹਰਿ ਹਾਥ ॥੪॥੩੨॥

ਸਤਿਗੁਰੂ ਸਾਹਿਬ ਜੀ ਆਖਦੇ ਹਨ ਹੇ ਪ੍ਰਭੂ ਅਕਾਲ ਪੁਰਖ ਜੀ ! ਅਸੀਂ (ਤੁਮਰੀ) ਆਪ ਜੀ ਦੀ ਸ਼ਰਣ ਵਿੱਚ (ਪਰਿਓ) ਪਏ ਹਾਂ। ਆਪ ਜੀ ਨੇ ਕਿਰਪਾ ਦਾ ਹੱਥ ਦੇ ਕੇ ਲੋਕ-ਪ੍ਰਲੋਕ ਵਿੱਚ ਆਪਣੇ ਸੇਵਕਾਂ ਦੀ (ਰਾਖਿਓ) ਰੱਖਿਆ ਕੀਤੀ ਹੈ।

---

* ਜੋਗੀ ਤਾਂ ਪੌਣ ਦੇ ਜ਼ੋਰ ਨਾਲ ਸਿੱਧਾ ਕਰਦੇ ਹਨ ਪਰ ਗੁਰਮਤਿ ਵਿਚ ਜੋ ਪਰਮੇਸਰ ਦੇ ਸਨਮੁਖ ਹੋਣਾ ਹੈ। ਇਹ ਰਿਦੇ ਕਵਲ ਨੂੰ ਸਿੱਧਾ ਕਰਨਾ ਹੈ ਅਤੇ ਜੋ ਮਨਮੁਖ ਹੋਣਾ ਹੈ। ਇਹ ਰਿਦੇ ਕਵਲ ਨੂੰ ਮੂਧਾ ਕਰਨਾ ਹੈ।

# ਗੂਜਰੀ ਅਸਟਪਦੀਆ ਮਹਲਾ ੧ ਘਰੁ ੧
## ੧ਓ ਸਤਿਗੁਰ ਪ੍ਰਸਾਦਿ ॥

**ਪਹਿਲੀ ਉਥਾਨਕਾ** :

ਕੋਈ ਵੈਸ਼ਣਵ ਪੰਡਿਤ ਸੀ। ਜੋ ਸਪਤ ਸਲੋਕੀ ਗੀਤਾ ਪੜ੍ਹਿਆ ਕਰਦਾ ਸੀ। ਉਸ ਨੇ ਸਤਿਗੁਰੂ ਸਾਹਿਬ ਜੀ ਨੂੰ ਸੰਸਾਰ ਦੀ ਰਚਨਾ ਬਾਰੇ ਪੁੱਛਿਆ ਕਿ ਸੰਸਾਰ ਦੀ ਰਚਨਾ ਕਿਸ ਪ੍ਰਕਾਰ ਦੀ ਹੈ ਤਾਂ ਸਤਿਗੁਰੂ ਸਾਹਿਬ ਜੀ ਅਲੰਕਾਰ ਬੰਨ੍ਹ ਕੇ ਉਸਦੇ ਤਾਈਂ ਉਪਦੇਸ਼ ਬਖਸ਼ਿਸ਼ ਕਰਦੇ ਹਨ।

**ਦੂਸਰੀ ਉਥਾਨਕਾ** :

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਸਨ ਤਾਂ ਉਸ ਵਕਤ ਇਕ ਬ੍ਰਾਹਮਣ ਸਤਿਗੁਰਾਂ ਦੇ ਪਾਸ ਦਰਸ਼ਨ ਕਰਨ ਵਾਸਤੇ ਆਇਆ। ਇਹ ਬ੍ਰਾਹਮਣ ਆਪਣੇ ਆਪ ਨੂੰ ਵਿਦਵਾਨ ਕਹਾਉਂਦਾ ਸੀ। ਇਸ ਨੇ ਗੁਰੂ ਸਾਹਿਬ ਜੀ ਅੱਗੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਮਾਲਾ ਕਿਸ ਪ੍ਰਕਾਰ ਦੀ ਫੇਰਿਆਂ ਕਰਾਂ? ਅਤੇ ਪ੍ਰਮੇਸਰ ਦੀ ਪ੍ਰਾਪਤੀ ਕਿਸ ਪ੍ਰਕਾਰ ਹੁੰਦੀ ਹੈ? ਮੈਨੂੰ ਇਹ ਗਿਆਨ ਕਰਾਉਣਾ ਕਰੋ। ਤਾਂ ਸਤਿਗੁਰੂ ਸਾਹਿਬ ਜੀ ਇਸ ਨੂੰ ਰਹਾਉ ਵਾਲੀਆਂ ਪਕੰਤੀਆਂ ਵਿੱਚ ਉੱਤਰ ਦਿੰਦੇ ਹੋਏ ਸ਼ਬਦ ਉਚਾਰਣ ਕਰਦੇ ਹਨ।

**ਤੀਸਰੀ ਉਥਾਨਕਾ** :

ਧੰਨਾ ਨਾਮੀ ਬ੍ਰਾਹਮਣ ਸਤਿਗੁਰੂ ਜੀ ਦੇ ਪਾਸ ਆ ਕੇ ਕਹਿਣ ਲੱਗਾ ਕਿ ਮਹਾਰਾਜ! ਤੁਹਾਡੇ ਮਤ ਵਿਚ ਤਾਂ ਠਾਕੁਰਾਂ ਦੀ ਪੂਜਾ ਕੀਤੀ ਨਹੀਂ ਜਾਂਦੀ ਫਿਰ ਦੱਸਣਾ ਕਰੋ ਕਿ ਤੁਹਾਡੀ ਕਲਿਆਣ ਕਿਸ ਤਰ੍ਹਾਂ ਹੋਵੇਗੀ। ਤਾਂ ਸਤਿਗੁਰੂ ਸਾਹਿਬ ਜੀ ਉਸ ਨੂੰ ਉੱਤਰ ਦਿੰਦੇ ਹੋਏ ਗੂਜਰੀ ਰਾਗਣੀ ਦੇ ਅੰਦਰ ਪਹਿਲੇ ਘਰ ਸੁਰਤਾਲ ਵਿੱਚ (ਅਸਟਪਦੀਆ) ਅੱਠ-ਅੱਠ ਪਉੜੀਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ। (੧) ਇਕ ਅਦ੍ਵੈਤ ਰੂਪ ਪ੍ਰਮੇਸਰ, (ਓ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

ਨੋਟ : ਰਹਾਉ ਵਾਲੀਆਂ ਪਕੰਤੀਆਂ ਤੋਂ ਅਰਥ ਸ਼ੁਰੂ ਕਰਨਾ।

**ਚੇਤਹੁ; ਬਾਸੁਦੇਉ ਬਨਵਾਲੀ ॥ ਰਾਮੁ ਰਿਦੈ; ਜਪਮਾਲੀ ॥੧॥ ਰਹਾਉ ॥**

ਹੇ ਭਾਈ! ਸਾਰਿਆਂ ਨੂੰ ਆਪਣੇ ਵਿੱਚ (ਬਾਸੁ+ਦੇਉ) (ਬਾਸੁ) ਵਾਸਾ (ਦੇਉ) ਦੇਣ ਵਾਲੇ (ਦੇਉ) ਪ੍ਰਕਾਸ ਸਰੂਪ, (ਦੇਉ) ਪੂਜਨੀਕ 'ਤੇ (ਬਨ+ਵਾਲੀ) ਸੰਸਾਰ ਰੂਪ (ਬਨ) ਬਾਗ ਦੇ (ਵਾਲੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਚੇਤਹੁ) ਚੇਤੇ ਕਰਨ ਨਾਲ ਹੀ ਉਸ ਦੀ ਪ੍ਰਾਪਤੀ ਹੁੰਦੀ ਹੈ ਅਤੇ ਜਿਹੜਾ (ਰਾਮੁ) ਪ੍ਰਮੇਸਰ ਨੂੰ ਆਪਣੇ ਹਿਰਦੇ ਵਿੱਚ ਵਸਾਉਣਾ ਹੈ, ਇਹੋ ਹੀ (ਜਪਮਾਲੀ) ਜਪਣ ਵਾਲੀ ਮਾਲਾ ਹੈ। **ਵਾ:** ਇਸ ਜਪਣ ਵਾਲੀ ਮਾਲਾ ਨੂੰ ਲੈ ਕਰਕੇ ਉਸ ਪ੍ਰਮੇਸ਼ਰ ਨੂੰ ਜਪਣਾ ਕਰ। **ਵਾ:** ਜੋ ਰੁਦ੍ਰਾਖਸ ਵਾਲੀ ਮਾਲਾ, ਉੱਨ ਵਾਲੀ ਮਾਲਾ, ਤੁਲਸੀ ਵਾਲੀ ਮਾਲਾ, ਲੋਹੇ ਵਾਲੀ ਮਾਲਾ ਤੇ ਕਾਠ ਵਾਲੀ ਮਾਲਾ ਨੂੰ ਫੇਰਨ ਦੀ ਥਾਂ ਹਿਰਦੇ ਵਿੱਚ ਪ੍ਰਮੇਸਰ ਦੇ ਨਾਮ ਨੂੰ ਜਪਣਾ ਹੈ। ਇਹੋ ਹੀ ਜਪਮਾਲਾ ਲੈ ਕੇ ਜਪਣਾ ਕਰ। ਯਥਾ :

**ਹਰਿ ਜਪਿ ਜਾਪੁ ਜਪਉ ਜਪਮਾਲੀ ਗੁਰਮੁਖਿ ਆਵੈ ਸਾਦੁ ਮਨਾ ॥** (ਅੰਗ: ੧੩੩੨)

**ਪ੍ਰਸ਼ਨ :** ਮਹਾਰਾਜ ! ਵਿਕਾਰਾਂ ਦੀ ਨਵਿਰਤੀ ਕਿਸ ਪ੍ਰਕਾਰ ਹੋਵੇਗੀ?

## ਏਕ ਨਗਰੀ ਪੰਚ ਚੋਰ ਬਸੀਅਲੇ; ਬਰਜਤ ਚੋਰੀ ਧਾਵੈ ॥

**ਉੱਤਰ :** ਹੇ ਭਾਈ ! ਇਸ (ਏਕ) ਇਕ ਦੇਹ ਰੂਪ ਨਗਰੀ ਵਿੱਚ **ਵਾ:** ਸੰਸਾਰ ਰੂਪ ਨਗਰੀ ਵਿਚ **ਵਾ:** ਅੰਤਹਕਰਣ ਰੂਪ ਨਗਰੀ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪ (ਪੰਚ) ਪੰਜ ਚੋਰ (ਬਸੀਅਲੇ) ਵੱਸਦੇ ਹਨ। ਯਥਾ:

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥** *(ਅੰਗ : ੬੦੦)*

ਜਿਹੜੇ ਜੀਵ ਆਤਮਾ ਦੇ (ਬਰਜਤ) ਰੋਕਦਿਆਂ-ਰੋਕਦਿਆਂ ਹੀ ਇੰਦਰੀਆਂ, ਗੋਲਕਾਂ ਰੂਪ ਗਲੀਆ ਦੁਆਰਾ ਚੋਰੀ-ਚੋਰੀ ਧਾਵਾ ਕਰ ਦਿੰਦੇ ਹਨ। ਭਾਵ ਚੋਰੀ-ਚੋਰੀ ਅੰਦਰ ਪ੍ਰਵੇਸ਼ ਹੋ ਜਾਂਦੇ ਹਨ **ਵਾ:** ਮਨ ਨੂੰ ਵਿਸ਼ਿਆਂ ਵੱਲ ਲਾਉਣ ਰੂਪ ਚੋਰੀ-ਚੋਰੀ ਧਾਵਾਂ ਕਰ ਦਿੰਦੇ ਹਨ, ਭਾਵ ਇੰਦ੍ਰੀਆਂ ਰੂਪ ਦਰਵਾਜਿਆਂ ਦੁਆਰਾ ਸ਼ਬਦ, ਸਪਰਸ਼, ਰੂਪ, ਰਸ, ਗੰਧ ਹੋ ਕੇ ਦੌੜ ਕੇ ਬਾਹਰ ਚਲੇ ਜਾਂਦੇ ਹਨ ਅਤੇ ਫਿਰ ਦੌੜ ਕੇ ਅੰਦਰ ਹੀ ਆ ਜਾਂਦੇ ਹਨ ਤੇ ਆ ਕੇ ਹਿਰਦੇ ਨੂੰ ਅਪਵਿੱਤਰ ਕਰ ਦਿੰਦੇ ਹਨ। ਜਿਸ ਤੋਂ ਬਾਅਦ ਜੀਵ ਅੱਖਾਂ ਨਾਲ ਪਰਾਇਆ ਰੂਪ ਦੇਖਣ ਲੱਗ ਜਾਂਦਾ ਹੈ, ਕੰਨਾਂ ਨਾਲ ਨਿੰਦਿਆਂ ਸੁਣਨ ਲੱਗ ਜਾਂਦਾ ਹੈ, ਰਸਨਾ ਨਾਲ ਰਸ-ਕਸ ਲੈਣ ਲੱਗ ਜਾਂਦਾ ਹੈ।

## ਤ੍ਰਿਹਦ ਸਮਾਲ ਰਖੈ ਜੋ ਨਾਨਕ; ਮੋਖ ਮੁਕਤਿ ਸੋ ਪਾਵੈ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਜੋ) ਜਿਹੜਾ ਆਪਣੇ ਆਪ ਨੂੰ ਇੰਨਾਂ ਕਾਮ, ਕ੍ਰੋਧ, ਆਦਿਕ ਪੰਜੇ (ਤ੍ਰਿਹਦ) ਚੋਰਾਂ ਤੋਂ (ਸਮਾਲ) ਸੰਭਾਲ ਕੇ (ਰਖੈ) ਰੱਖੇ (ਸੋ) ਉਹ ਪੁਰਖ ਹੀ ਸਾਲੋਕ, ਸਾਮੀਪ, ਸਾਰੂਪ, ਸਾਯੁਜ ਬੈਕੁੰਠ ਦੀਆਂ (ਮੋਖ) ਮੁਕਤੀਆਂ ਅਤੇ ਕੈਵਲਯ (ਮੁਕਤਿ) ਮੁਕਤੀ ਨੂੰ (ਪਾਵੈ) ਪ੍ਰਾਪਤ ਕਰ ਸਕਦਾ ਹੈ।

**ਅਥਵਾ :** ਜਿਹੜਾ ੧੪ ਇੰਦਰੀਆਂ ਨੂੰ ੧੪ ਵਿਸ਼ਿਆਂ ਵੱਲ ਪ੍ਰੇਰਨ ਵਾਲੇ ੧੪ (ਤ੍ਰਿਹਦ) ਦੇਵਤਿਆਂ ਤੋਂ ਆਪਣੇ ਦੈਵੀ ਸੰਪਦਾ ਰੂਪ (ਸ+ਮਾਲ) ਮਾਲ ਨੂੰ (ਸ) ਸੰਭਾਲ ਕੇ ਰੱਖੇ ਉਹ ਪੁਰਖ ਇਸ ਸੰਸਾਰ ਵਿਚ (ਮੋਖ) ਜੀਵਨ ਮੁਕਤੀ ਨੂੰ ਪ੍ਰਾਪਤ ਕਰਦਾ ਹੈ ਅਤੇ ਕੈਵਲ ਮੁਕਤੀ, ਨੂੰ ਪ੍ਰਾਪਤ ਕਰਕੇ ਬੈਕੁੰਠ ਵਿਚ ਜਾ ਕੇ ਵਿਦੇਹ ਮੁਕਤੀ ਨੂੰ ਪਾਉਂਦਾ ਹੈ।

**੧੪ ਦੇਵਤੇ :** ਜਿਹੜੇ ਚੌਦਾਂ ਇੰਦਰੀਆਂ ਦੇ ੧੪ ਦੇਵਤੇ ਹਨ ਇਹ ਇੰਦਰੀਆਂ ਨੂੰ ਪ੍ਰੇਰ ਕੇ ਵਿਸ਼ਿਆਂ ਵਿੱਚ ਜੋੜਦੇ ਹਨ। ਜੋ ਇਸ ਪ੍ਰਕਾਰ ਹਨ :

| | **ਚੌਦਾਂ ਇੰਦਰੀਆਂ** (ਅਧਿਆਤਮ) | **ਚੌਦਾਂ ਦੇਵਤੇ** (ਅਧਿਦੈਵ) | **ਚੌਦਾਂ ਵਿਸ਼ੇ** (ਅਧਿਭੂਤ) |
|---|---|---|---|
| | **ਪੰਜ ਗਿਆਨ ਇੰਦਰੈ:** | | |
| ੧ | ਸ੍ਰੋਤ੍ਰ (ਕੰਨ) | ਦਿਸ਼ਾ | ਸ਼ਬਦ |
| ੨ | ਤ੍ਵਚਾ (ਚਮੜੀ) | ਵਾਯੂ | ਸ਼ਪਰਸ |
| ੩ | ਨੇਤ (ਅੱਖਾਂ) | ਸੂਰਜ | ਰੂਪ |
| ੪ | ਰਸਨਾ (ਜੀਭ) | ਵਰੁਣ | ਰਸ |
| ੫ | ਘ੍ਰਾਣ (ਨੱਕ) | ਅਸ਼ਵਨੀ ਕੁਮਾਰ | ਗੰਧ |

| | **ਪੰਜ ਕਰਮ ਇੰਦਰੇ** : | | |
|---|---|---|---|
| ੬ | ਵਾਕ (ਜੀਭ) | ਅਗਨੀ | ਵਚਨ (ਕਿਰਿਆ) |
| ੭ | ਹਸਤ (ਹੱਥ) | ਇੰਦਰ | ਲੈਣਾ-ਦੇਣਾ |
| ੮ | ਪਾਦ (ਪੈਰ) | ਵਾਮਨ ਜੀ | ਗਮਨ |
| ੯ | ਉਪਸਥ | ਪ੍ਰਜਾਪਤੀ | ਰਤੀ ਭੋਗ |
| ੧੦ | ਗੁਦਾ | ਯਮ | ਮਲ ਤਿਆਗ |
| | **ਚਾਰ ਅੰਤਹਕਰਣ:** | | |
| ੧੧ | ਮਨ | ਚੰਦਰਮਾ | ਸੰਕਲਪ ਵਿਕਲਪ |
| ੧੨ | ਬੁੱਧ | ਬ੍ਰਹਮਾ | ਨਿਸ਼ਚੇ |
| ੧੩ | ਚਿੱਤ | ਵਾਸੁਦੇਵ | ਚਿੰਤਨ |
| ੧੪ | ਅਹੰਕਾਰ | ਰੁਦਰ | ਅਹੰਪਨਾ |

ਇਹਨਾਂ ਨੂੰ ੧੪ ਇੰਦਰੀਆਂ ਦੀ ਤ੍ਰਿਪੁਟੀ ਵੀ ਕਿਹਾ ਜਾਂਦਾ ਹੈ।

**ਅਥਵਾ :** (ਤ੍ਰਿਹ ਦਸ ਮਾਲ) ਜਿਹੜਾ (ਤ੍ਰਿਹ) ਤਿੰਨਾਂ ਗੁਣਾਂ ਤੇ ਦਸ ਇੰਦਰੀਆਂ ਤੋਂ ਆਪਣੇ ਸ਼ੁੱਭ ਗੁਣਾਂ, ਦੈਵੀ ਸੰਪਦਾ ਦੇ ਮਾਲ ਨੂੰ ਸੰਭਾਲ ਕੇ ਰੱਖੇ। **ਵਾ:** ਜਿਹੜਾ ਤਿੰਨ ਗੁਣਾਂ ਤੇ ਦਸ ਇੰਦ੍ਰੀਆਂ ਨੂੰ (ਮਾਲ) ਮਲ ਕੇ ਭਾਵ ਦਮਨ ਕਰਕੇ ਰੱਖੇ। **ਵਾ:** ਜਿਹੜਾ ਤਿੰਨਾਂ ਗੁਣਾਂ ਨੂੰ ਮੇਟ ਕੇ ਦਸ ਇੰਦ੍ਰੀਆਂ ਦਾ ਦਮਨ ਕਰਕੇ ਸ਼ੁੱਭ ਗੁਣਾਂ ਰੂਪ ਮਾਲ ਨੂੰ ਸੰਭਾਲ ਕੇ ਰੱਖੇ। ਉਹ ਸਾਲੋਕ, ਸਾਮੀਪ ਆਦਿਕ ਬੈਕੁੰਠ ਦੀਆਂ ਮੁਕਤੀਆਂ ਤੇ ਕੈਵਲ ਮੁਕਤੀ ਨੂੰ ਪਾ ਸਕਦਾ ਹੈ।

**ਨੋਟ:** ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ "ਤ੍ਰਿਹ ਦਸ ਮਾਲ" ਪਾਠ ਕਰਦੇ ਹਨ ਪਰ ਸ੍ਰੀ ਦਮਦਮਾ ਸਾਹਿਬ ਦਾ ਪਾਠ 'ਤ੍ਰਿਹਦ ਸਮਾਲ' ਹੈ ਇਸ ਕਰਕੇ ਮੁਖ ਪਾਠ ਸ੍ਰੀ ਦਮਦਮਾ ਸਾਹਿਬ ਵਾਲਾ ਹੀ ਰੱਖਣਾ ਹੈ।

**ਚੇਤਹੁ; ਬਾਸੁਦੇਉ ਬਨਵਾਲੀ ॥ ਰਾਮੁ ਰਿਦੈ; ਜਪਮਾਲੀ ॥੧॥ ਰਹਾਉ ॥**

ਹੇ ਭਾਈ! ਸਾਰਿਆਂ ਨੂੰ (ਬਾਸੁ+ਦੇਉ) (ਬਾਸੁ) ਵਾਸਾ (ਦੇਉ) ਦੇਣ ਵਾਲੇ, ਸੰਸਾਰ ਰੂਪ (ਬਨ+ਵਾਲੀ) (ਬਨ) ਬਾਗ ਦੇ (ਵਾਲੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਚੇਤਹੁ) ਚੇਤੇ ਕਰਨਾ ਕਰੋ ਅਤੇ ਉਸ (ਰਾਮੁ) ਪ੍ਰਮੇਸਰ ਦੇ ਤਾਈਂ ਹਿਰਦੇ ਰੂਪ ਜਪਮਾਲਾ ਲੈ ਕੇ ਜਪਣਾ ਕਰੋ।

**ਅਥਵਾ :** **ਅੰਨਵੈ :** ਹਿਰਦੇ ਵਿਚ (ਰਾਮੁ) ਪ੍ਰਮੇਸਰ ਨੂੰ ਵਸਾਉਣ ਰੂਪ ਜਪਮਾਲਾ ਬਣਾ ਕੇ ਸਾਰਿਆਂ ਨੂੰ ਆਪਣੇ ਵਿਚ ਵਾਸਾ ਦੇਣ ਵਾਲੇ ਸੰਸਾਰ ਰੂਪ ਬਨ ਦੇ (ਵਾਲੀ) ਮਾਲਕ ਪ੍ਰਮੇਸਰ ਨੂੰ (ਚੇਤਹੁ) ਚੇਤਨਾ ਕਰੋ, ਭਾਵ ਯਾਦ ਕਰੋ।

**ਪ੍ਰਸ਼ਨ :** ਮਹਾਰਾਜ! ਉਸ ਪ੍ਰਮੇਸਰ ਦਾ ਧਿਆਨ ਕਿਸ ਪ੍ਰਕਾਰ ਕਰਨਾ ਕਰੀਏ?

**ਉਰਧ ਮੂਲ ਜਿਸੁ ਸਾਖ ਤਲਾਹਾ; ਚਾਰਿ ਬੇਦ ਜਿਤੁ ਲਾਗੇ ॥**

**ਉਤਰ :** ਹੇ ਭਾਈ! ਜਿਸ ਵੈਰਾਟ ਰੂਪ ਬ੍ਰਿਛ **ਵਾ:** ਬ੍ਰਹਮੰਡ ਰੂਪ ਬ੍ਰਿਛ **ਵਾ:** ਸੰਸਾਰ ਰੂਪ ਬ੍ਰਿਛ ਦੇ (ਉਰਧ) ਉਤਲੇ ਸਤ ਲੋਕ (ਮੂਲ) ਮੁੱਢ ਦੀ ਨਿਆਈਂ ਹਨ 'ਤੇ ਮਾਤਲੋਕ ਆਦਿਕ (ਤਲਾਹਾ) ਹੇਠਲੇ ਸਤ ਲੋਕ (ਸਾਖ) ਟਾਹਣੀਆਂ ਦੀ ਨਿਆਈਂ ਹਨ ਅਤੇ (ਜਿਤੁ) ਜਿਸ ਨਾਲ ਚਾਰੇ ਵੇਦ ਪੱਤਿਆਂ ਦੀ ਨਿਆਈਂ (ਲਾਗੇ) ਲਗੇ

ਹੋਏ ਹਨ। **ਵਾ:** ਜਿਸ ਵਿਚ ਚਾਰ ਖਾਣੀਆਂ ਦੇ ਜੀਵ ਪੱਤਰਾਂ ਦੀ ਨਿਆਈਂ ਲੱਗੇ ਹੋਏ ਹਨ। **ਵਾ:** ਜਿਸ ਵਿੱਚ ਕਰਮਕਾਂਡ ਕਰਨ ਵਾਲੇ ਪੁਰਸ਼ ਪੱਤਿਆਂ ਦੀ ਨਿਆਈਂ ਲੱਗੇ ਹੋਏ ਹਨ। **ਵਾ:** ਜਿਸ ਨੂੰ ਕਰਮ ਕਾਂਡ ਦਾ ਕਥਨ ਕਰਨ ਵਾਲੀਆਂ ੮੦ ਹਜ਼ਾਰ ਸਰੁਤੀਆਂ ਰੂਪ ਪੱਤਰੇ, ਉਪਾਸ਼ਨਾ ਕਾਂਡ ਦਾ ਕਥਨ ਕਰਨ ਵਾਲੀਆਂ ੧੬ ਹਜ਼ਾਰ ਸਰੁਤੀਆਂ ਰੂਪ ਫੁੱਲ ਲੱਗੇ ਹਨ ਤੇ ਗਿਆਨ ਕਾਂਡ ਦਾ ਕਥਨ ਕਰਨ ਵਾਲੀਆਂ ੪ ਹਜ਼ਾਰ ਸਰੁਤੀਆਂ ਰੂਪ ਫਲ ਲੱਗੇ ਹੋਏ ਹਨ। **ਵਾ:** (ਬੇਦ) ਜਾਣ ਲੈਣਾ ਕਰੋ, ਜਿਸ ਵਿਚ ਚਾਰ ਵੇਦਾਂ ਨੂੰ ਕਥਨ ਕਰਨ ਵਾਲੇ ਲੱਗੇ ਹੋਏ ਹਨ।

**ਅਥਵਾ :** ਜੋ (ਉਰਧ) ਉਤਕ੍ਰਿਸਟ ਪ੍ਰਮੇਸਰ ਦਾ ਬਣਾਇਆ ਹੋਇਆ ਸੰਸਾਰ ਰੂਪ ਬ੍ਰਿਛ ਹੈ। ਜਿਸ ਦੀ (ਮੂਲ) ਮੁੱਢ ਸਾਂਖੀਆਂ ਨੇ ਪ੍ਰਧਾਨ (ਤਿੰਨਾਂ ਗੁਣਾਂ ਦੀ ਸਾਮਯ ਅਵਸਥਾ) ਮੰਨੀ ਹੈ। "ਤੀਨ ਗੁਣਾ ਕੀ ਸਾਮਿਆਂ ਜੋਈ ਨਾਮ ਪ੍ਰਧਾਨ ਕਹਾਵੈ ਸੋਈ" ਜਿਸ ਦੇ ਮਹੀਤਤ ਅੰਕੁਰ ਹਨ, ਤ੍ਰਿਦਾ ਹੰਕਾਰ ਰੂਪ (ਸਾਖ) ਟਾਹਣੀਆਂ ਹਨ ਤੇ (ਤਲਾਹਾ) ਤਲ੍ਹੇ, ਥੱਲੇ ਭਾਵ ਉਸ ਦੇ ਅੱਗੇ ਜਿਹੜੇ ਪੰਜ ਤਨ ਮਾਤਰਾ (ਪੰਜ ਸੂਖਮ ਤੱਤ) ਹਨ ਤੇ ਉਨ੍ਹਾਂ ਤੋਂ ਅੱਗੇ ਜਿਹੜੇ ਸਤਾਰਾਂ ਤੱਤ ਬਣੇ ਹਨ। ਇਹ ਥੱਲੇ ਦੀਆਂ ਟਾਹਣੀਆਂ ਹਨ ਅਤੇ ਚਾਰ ਵੇਦ ਜਿਸ ਵਿਚ ਪੱਤਿਆਂ ਦੀ ਨਿਆਈਂ ਲੱਗੇ ਹੋਏ ਹਨ। ਇਸ ਪ੍ਰਕਾਰ ਸਾਂਖ ਮੱਤ ਅਨੁਸਾਰ ਇਹ ਇਕ ਬ੍ਰਿਛ ਬਣਿਆ ਹੋਇਆ ਹੈ।

**ਸਹਜ ਭਾਇ ਜਾਇ ਤੇ ਨਾਨਕ; ਪਾਰਬ੍ਰਹਮ ਲਿਵ ਜਾਗੇ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹੋ ਜਿਹਾ ਬ੍ਰਹਮੰਡ ਰੂਪ ਬ੍ਰਿਛ (ਸਹਜ) ਸਹਜੇ ਹੀ **ਵਾ:** ਸੁਤੇ ਸਿਧ ਹੀ (ਭਾਇ) ਪ੍ਰਕਾਸ਼ ਸਰੂਪ ਤੋਂ (ਜਾਇ) ਪੈਦਾ ਹੋਇਆ ਹੈ ਅਤੇ ਜਿਹੜੇ ਇਸ ਸਾਜੇ ਹੋਏ ਬ੍ਰਹਮੰਡ ਨੂੰ ਬ੍ਰਿਛ ਦੀ ਨਿਆਈਂ ਜਾਣ ਕੇ ਪਾਰਬ੍ਰਹਮ ਪ੍ਰਮੇਸਰ ਦੀ ਲਿਵ ਵਿੱਚ ਲੱਗੇ ਹਨ (ਤੇ) ਉਹ ਗਿਆਨ ਅਵਸਥਾ ਵਿੱਚ (ਜਾਗੇ) ਜਾਗ ਪਏ ਹਨ।

ਅਥਵਾ : ਜੋ ਪਾਰਬ੍ਰਹਮ ਪ੍ਰਮੇਸਰ ਦੀ ਲਿਵ ਵਿਚ ਜਾਗੇ ਹਨ, ਉਨ੍ਹਾਂ ਦੇ ਅੰਦਰ (ਸਹਜ) ਗਿਆਨ ਦਾ (ਭਾਇ) ਪ੍ਰਕਾਸ਼ (ਜਾਇਤੇ) ਪੈਦਾ ਹੋ ਜਾਂਦਾ ਹੈ।

**ਉਪਰੋਕਤ ਦੋ ਪੰਕਤੀਆ ਦਾ ਦੂਸਰਾ ਅਰਥ :**

**ਉਰਧ ਮੂਲ ਜਿਸੁ ਸਾਖ ਤਲਾਹਾ; ਚਾਰਿ ਬੇਦ ਜਿਤੁ ਲਾਗੇ ॥**

ਮਨੁੱਖ ਦਾ (ਉਰਧ) ਉਤਲਾ ਸਿਰ (ਮੂਲ) ਮੁੱਢ ਦੀ ਨਿਆਈਂ ਹੈ, ਜਿਸ ਦੇ (ਤਲਾਹਾ) ਹੇਠਾਂ ਬਾਹਾਂ, ਹੱਥ-ਲੱਤਾ ਆਦਿ (ਸਾਖ) ਟਾਹਣੀਆਂ ਦੀ ਨਿਆਈਂ ਹਨ ਅਤੇ ਚਾਰੇ ਵੇਦ (ਜਿਤੁ) ਜਿਸ ਮਨੁਖਾਂ ਜਨਮ ਦੇ ਕਥਨ ਕਰਨ ਵਿੱਚ (ਲਾਗੇ) ਲਗੇ ਹੋਏ ਹਨ ਕਿ ਮਨੁਖਾਂ ਜਨਮ ਵਿੱਚ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ, ਇਸ ਲਈ ਮਨੁਖਾਂ ਜਨਮ ਨੂੰ ਸਫਲਾ ਕਰਨਾ ਚਾਹੀਦਾ ਹੈ। ਇਸ ਪ੍ਰਕਾਰ ਇਹ ਉਲਟੇ ਬ੍ਰਿਛ ਦੀ ਨਿਆਈਂ ਮਨੁੱਖਾ ਦੇਹ ਹੈ।

**ਅਥਵਾ :** ਜੋ (ਉਰਧ) ਉਤਾਂਹ ਨੂੰ ਉੱਚਾ ਦਸਵਾਂ ਦੁਆਰ ਹੈ। ਉਹ (ਮੂਲ) ਮੁੱਢ ਦੀ ਨਿਆਈਂ ਹੈ। (ਤਲਾਹਾ) ਤਲੇ ਭਾਵ ਥੱਲੇ ਦੀਆਂ ਨਾੜੀਆਂ ਜਿਸ ਦੀਆਂ (ਸਾਖ) ਟਾਹਣੀਆਂ ਹਨ **ਵਾ:** ਦਸਮ ਦੁਆਰ (ਉਰਧ) ਉਤਕ੍ਰਿਸਟ ਬ੍ਰਿਛ ਦੀ ਨਿਆਈਂ ਹੈ। ਜਿਸ ਦਾ ਮੂਰਧਨੀ ਅਸਥਾਨ (ਮੂਲ) ਮੁੱਢ ਹੈ। ਸੁਖਮਨਾ ਆਦਿ ਨਾੜੀਆਂ ਥੱਲੇ ਦੀਆਂ (ਤਲਾਹਾ) ਥੱਲੇ ਦੀਆਂ ਸਾਖਾਂ ਹਨ ਅਤੇ ਚਾਰੇ ਵੇਦ ਜਿਸ ਜੋਗ ਆਦਿਕਾਂ ਦੇ ਕਥਨ ਕਰਨ ਵਿੱਚ ਹੀ ਲਗੇ ਹੋਏ ਹਨ ਕਿ ਜੋਗ ਸਾਧ ਕੇ ਦਸਵੇਂ ਦੁਆਰ ਦੀ ਪ੍ਰਾਪਤੀ ਕਰੋ।

**ਅਥਵਾ :** ਉਹ (ਉਰਧ) ਉਤਕ੍ਰਿਸਟ ਪ੍ਰਮੇਸਰ ਬ੍ਰਿਛ ਰੂਪ ਹੈ ਤੇ ਸਾਰਿਆਂ ਦਾ (ਮੂਲ) ਕਾਰਨ ਰੂਪ ਹੈ, ਜਿਸ ਦੀਆਂ ਸਾਖੀ

ਚੇਤਨ ਆਦਿ (ਸਾਖ) ਟਾਹਣੀਆਂ ਹਨ **ਵਾ:** ਜਿਸਨੂੰ (ਸਾਖ) ਸਾਖੀ ਚੇਤਨ ਕਰਕੇ ਕਥਨ ਕੀਤਾ ਜਾਂਦਾ ਹੈ, ਫਿਰ ਉਹ (ਤਲਾਹਾ) ਤਲੇ ਭਾਵ ਥੱਲੇ ਹੈ ਅਰਥਾਤ ਨਿਮਰਤਾ ਰੂਪ ਹੈ, ਸਾਰਿਆਂ ਤੋਂ ਡੂੰਘਾ ਹੈ, ਅਤਿਅੰਤ ਹੀ ਮਾਣ, ਹੰਕਾਰ ਤੋਂ ਰਹਿਤ ਸਰੂਪ ਵਾਲਾ ਹੈ। **ਵਾ:** ਉਸ ਨੂੰ (ਤਲਾਹਾ) ਨਿਮਰਤਾ ਕਰਕੇ ਪ੍ਰਾਪਤ ਕਰੀਦਾ ਹੈ। ਚਾਰੇ ਵੇਦ ਵੀ ਜਿਸ ਦੇ ਕਥਨ ਕਰਨ ਵਿੱਚ ਹੀ (ਲਾਗੇ) ਲਗੇ ਹੋਏ ਹਨ। ਯਥਾ:

**ਨੇਤ ਨੇਤ ਕਥੰਤਿ ਬੇਦਾ॥ ਊਚ ਮੂਚ ਅਪਾਰ ਗੋਬਿੰਦਹ॥** *(ਅੰਗ : ੧੩੫੯)*

**ਅਥਵਾ :** ਜੋ (ਉਰਧ) ਉਤਕ੍ਰਿਸਟ ਰੂਪ ਪ੍ਰਮੇਸਰ ਬ੍ਰਿਛ ਰੂਪ ਹੈ ਤੇ ਸਾਰਿਆਂ ਦਾ (ਮੂਲ) ਅਧਿਸ਼ਠਾਨ ਸਰੂਪ ਹੈ, ਜਿਸ ਦੇ ਤਾਈਂ (ਸਾਖ) ਸਾਖੀ ਰੂਪ ਕਰਕੇ ਤੇ (ਤਲਾਹਾ) ਥੱਲੇ ਭਾਵ *ਚਿਦਾਭਾਸ ਰੂਪ ਕਰਕੇ ਕਥਨ ਕੀਤਾ ਜਾਂਦਾ ਹੈ। ਫਿਰ ਉਹ (ਚਾਰਿ) ਸੁੰਦਰ ਸਰੂਪ ਹੈ, (ਬੇਦ) ਗਿਆਨ ਸਰੂਪ ਹੈ। ਜਿਹੜੇ ਉਸ ਵਿੱਚ (ਲਾਗੇ) ਲੱਗੇ ਹਨ, ਉਨ੍ਹਾਂ ਦੀ ਜਿੱਤ ਹੋਈ ਹੈ।

**ਅਥਵਾ :** ਜਿਸ ਦੇ (ਮੂਲ) ਅੰਤਹਕਰਣ ਦੇ ਅੰਦਰ (ਉਰਧ) ਉਤਕ੍ਰਿਸ਼ਟ ਰੂਪ ਪ੍ਰਮੇਸਰ ਦੀ ਭਗਤੀ ਰੂਪ (ਸਾਖ) ਸ਼ਾਖਾ ਪੈਦਾ ਹੋ ਗਈ ਹੈ, ਉਹ ਸਾਰਿਆਂ ਦੇ (ਤਲਾਹਾ) ਥੱਲੇ ਹੋ ਗਿਆ ਹੈ ਭਾਵ ਉਸ ਨੇ ਹੰਕਾਰ ਛੱਡ ਕੇ ਨਿਮਰਤਾ ਧਾਰਨ ਕਰ ਲਈ ਹੈ ਅਤੇ ਫਿਰ ਚਾਰੇ ਵੇਦ ਜਿਸ ਭਾਵ ਉਸ ਮਨੁੱਖ ਦੇ ਸਰੂਪ ਨੂੰ ਕਥਨ ਕਰਨ ਵਿੱਚ ਲੱਗੇ ਹੋਏ ਹਨ।

**ਅਥਵਾ :** (ਉਰਧ) ਉਤਕ੍ਰਿਸਟ ਸਾਭਾਸ ਅੰਤਹਕਰਣ ਵਿਚ ਚੇਤਨ ਤਤ-ਆਤਮਾ ਬ੍ਰਿਛ ਦੀ ਨਿਆਈਂ ਹੈ। ਜਿਸਦਾ (ਮੂਲ) ਮੁੱਢ ਸ਼ੁੱਧ ਬ੍ਰਹਮ ਹੈ। ਭਗਤੀ ਰੂਪ ਸਾਖਾ ਹਨ। ਜੋ ਨਿਮਰਤਾ ਧਾਰੀ ਹੈ, ਇਹ (ਤਲਾਹਾ) ਥੱਲੇ ਦੀਆਂ ਟਾਹਣੀਆਂ ਹਨ। (ਜਿਤੁ) ਜਿਸ ਦੇ ਹਿਰਦੇ ਵਿਚ ਇਸ ਪ੍ਰਕਾਰ ਦਾ ਬ੍ਰਿਛ ਬਣ ਰਿਹਾ ਹੈ। ਉਸ ਤਤ-ਬੇਤੇ ਦੇ ਸਰੂਪ ਨੂੰ ਕਥਨ ਕਰਨ ਵਿਚ ਚਾਰ ਵੇਦ ਲੱਗੇ ਹੋਏ ਹਨ।

**ਪ੍ਰਸ਼ਨ :** ਮਹਾਰਾਜ ਉਹ ਅਕਾਲ ਵਾਹਿਗੁਰੂ ਕੈਸਾ ਹੈ?

**ਅਥਵਾ :** ਜੋ ਪ੍ਰਮੇਸਰ (ਉਰਧ) ਉਤਕ੍ਰਿਸਟ, ਉੱਚਾ ਭਾਵ ਤਿੰਨਾਂ ਗੁਣਾਂ ਤੋਂ ਅਤੀਤ ਹੈ ਸਾਰੇ ਸੰਸਾਰ ਦਾ (ਮੂਲ) ਕਾਰਨ ਰੂਪ ਹੈ **ਵਾ:** (ਮੂਲ) ਭੂਮਾ ਰੂਪ ਬ੍ਰਹਮ ਹੈ ਜਿਸ ਦੀਆਂ ਬ੍ਰਹਮਾ, ਵਿਸ਼ਨੂੰ, ਸਿਵ ਜੀ ਤਿੰਨਾਂ ਗੁਣਾਂ ਦੀਆਂ ਸਾਖਾਂ ਬਣੀਆਂ ਹੋਈਆਂ ਹਨ। **ਵਾ:** ਜਾਗ੍ਰਿਤ, ਸੁਖਨ, ਸਖੋਪਤ ਤਿੰਨ ਅਵਸਥਾਵਾਂ ਰੂਪ ਥੱਲੇ ਦੀਆਂ ਟਾਹਣੀਆਂ ਬਣੀਆਂ ਹੋਈਆਂ ਹਨ। ਉਹ ਪ੍ਰਮੇਸਰ ਆਪ ਤਿੰਨਾਂ ਦਾ ਸਾਖੀ ਰੂਪ ਹੈ। ਈਸਰਪੁਣਾ ਬੀਜ ਰੂਪ ਹੈ, ਹਿਰਨਗਰਭਪੁਣਾ ਅੰਕੁਰ ਰੂਪ ਹੈ, ਵੈਰਾਟਪੁਣਾ ਮੂਲ ਰੂਪ ਹੈ।

**ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ॥** *(ਅੰਗ : ੪੭੯)*

ਬ੍ਰਹਮਾ ਪੱਤਰੇ ਰੂਪ, ਸ਼ਿਵ ਜੀ ਫੁੱਲ ਰੂਪ, ਵਿਸ਼ਨੂੰ ਡਾਲੀ ਰੂਪ ਤੇ ਬ੍ਰਹਮ ਗਿਆਨੀ ਫਲ ਰੂਪ ਹੈ ਅਤੇ (ਜਿਤੁ) ਜਿਹੜੇ ਚਾਰੇ ਵੇਦ ਹਨ। ਉਹ ਇਸ ਦੇ ਕਥਨ ਕਰਨ ਵਿਚ ਲੱਗੇ ਹੋਏ ਹਨ। ਇਸ ਪ੍ਰਕਾਰ ਇਹ ਬ੍ਰਿਛ ਬਣ ਰਿਹਾ ਹੈ।

**ਅਥਵਾ :** ਉਹ (ਉਰਧ) ਉਤਕ੍ਰਿਸਟ ਰੂਪ ਸ਼ੁੱਧ ਬ੍ਰਹਮ ਸਾਰਿਆਂ ਦਾ (ਮੂਲ) ਕਾਰਣ ਰੂਪ ਹੈ। ਜਿਸ ਦੀ ਲਿਵ ਵਿਚ ਲੱਗਣ ਵਾਲੇ ਮਹਾਤਮਾ, ਤੱਤਬੇਤੇ ਇਸ ਗੱਲ ਦੀ (ਸਾਖ) ਗਵਾਹੀ ਭਰਦੇ ਹਨ ਕਿ ਹੇ ਭਾਈ ਤੁਸੀਂ! (ਤਲਾਹਾ) ਸਾਰਿਆਂ ਦੇ ਚਰਨਾਂ ਦੇ ਤਲੇ ਦੀ ਧੂੜ ਬਣਨਾ ਕਰੋ। ਜਿਹੜਾ ਵੀ ਉਸ (ਚਾਰਿ) ਸੁੰਦਰ ਤੇ (ਬੇਦ) ਗਿਆਨ ਸਰੂਪ ਪ੍ਰਮੇਸਰ ਦੀ ਲਿਵ ਵਿੱਚ ਲਗੇਗਾ ਉਸ ਦੀ ਸਦਾ ਹੀ ਜਿੱਤ ਹੋਵੇਗੀ।

---

* **ਚਿਦਾਭਾਸ:** ਜੋ ਚੇਤਨ (ਬ੍ਰਹਮ) ਦੇ ਲੱਛਣ ਤੋਂ ਰਹਿਤ ਹੋਵੇ ਪਰ ਚੇਤਨ ਦੀ ਨਿਆਈਂ ਹੀ ਪ੍ਰਤੀਤ ਹੋਵੇ ਉਸਨੂੰ ਚਿਦਾਭਾਸ ਕਹਿੰਦੇ ਹਨ।

**ਸਹਜ ਭਾਇ ਜਾਇ ਤੇ ਨਾਨਕ; ਪਾਰਬ੍ਰਹਮ ਲਿਵ ਜਾਗੇ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਸਹਜ ਭਾਇ) ਸਾਂਤੀ ਸੁਭਾਅ ਧਾਰਨਾ ਕਰੋ। **ਵਾ:** ਜਿੰਨ੍ਹਾਂ ਦੇ ਅੰਦਰ (ਸਹਜ) ਸੁਤੇ ਹੀ **ਵਾ:** ਸਹਜ ਅਵਸਥਾ ਵਿਚ (ਭਾਇ) ਪ੍ਰਕਾਸ਼ ਸਰੂਪ ਬ੍ਰਹਮ ਪ੍ਰਗਟ ਹੋ ਗਿਆ ਹੈ ਅਤੇ ਜਿਹੜੇ ਪਾਰਬ੍ਰਹਮ ਪ੍ਰਮੇਸਰ ਦੀ ਲਿਵ ਵਿੱਚ ਲੱਗ ਕਰਕੇ ਗਿਆਨ ਅਵਸਥਾ ਵਿੱਚ (ਜਾਗੇ) ਜਾਗ ਪਏ ਹਨ ਉਨ੍ਹਾਂ ਨੂੰ ਸਰੂਪ ਦੀ ਸਾਖਿਆਤਤਾ ਹੋ ਗਈ ਹੈ।

**ਅਥਵਾ :** ਜੋ (ਸਹਜ) ਸ਼ਾਂਤੀ ਤੇ (ਭਾਇ) ਪ੍ਰੇਮ ਨਾਲ ਪਾਰਬ੍ਰਹਮ ਦੀ ਲਿਵ ਵਿਚ ਜਾਗੇ ਹਨ। ਉਨ੍ਹਾਂ ਦੇ ਤਾਈਂ (ਭਾਇ) ਪ੍ਰਕਾਸ਼ ਸਰੂਪ ਦਾ ਗੁਹਜ ਗਿਆਨ ਪੈਦਾ ਹੋ ਗਿਆ ਹੈ।

**ਅਥਵਾ :** ਜਿਹੜਾ ਜਗਿਆਸੂ (ਸਹਜ) ਅਚੁਤ ਸਰੂਪ ਤੇ ਪ੍ਰਕਾਸ਼ ਸਰੂਪ ਵਿਚ ਲਿਵ ਲਾਉਂਦਾ ਹੈ। ਉਸਦੇ ਹਿਰਦੇ ਵਿਚ ਪ੍ਰਕਾਸ਼ (ਜਾਇਤੇ) ਉਤਪੰਨ ਹੁੰਦਾ ਹੈ ਕਿਉਂਕਿ ਉਸਦੀ ਪਾਰਬ੍ਰਹਮ ਪ੍ਰਮੇਸਰ ਵਿਚ ਲਿਵ ਜਾਗ ਪੈਂਦੀ ਹੈ।

## ਪਾਰਜਾਤੁ ਘਰਿ ਆਗਨਿ ਮੇਰੈ; ਪੁਹਪ ਪਤ੍ਰ ਤਤੁ ਡਾਲਾ ॥

ਹੇ ਭਾਈ ! (ਮੇਰੈ) ਸਾਡੇ ਸਰੀਰ ਰੂਪ ਘਰ ਦੇ ਅੰਦਰ ਅੰਤਹਕਰਣ ਰੂਪ (ਆਗਨਿ) ਵਿਹੜੇ ਵਿੱਚ ਸਤ ਅਨੰਦ ਸਰੂਪ, ਅਸਤੀ, ਭਾਂਤੀ, ਪ੍ਰਿਅਤਾ ਰੂਪ ਬ੍ਰਹਮ, (ਪਾਰਜਾਤੁ) ਕਲਪਤਰ ਬ੍ਰਿਛ ਦੀ ਨਿਆਈਂ ਲੱਗਾ ਹੋਇਆ ਹੈ (ਤਤੁ) ਤਿਸ ਨੂੰ ਧਰਮ ਰੂਪ (ਪੁਹਪ) ਫੁੱਲ, (ਪਤ੍ਰ) ਨਿਸ਼ਕਾਮ ਕਰਮਾ ਰੂਪ ਪੱਤੇ, ਬ੍ਰਹਮਾਨੰਦ ਰੂਪ ਫਲ ਅਤੇ ਕਰੁਣਾ, ਮੈਤਰੀ, ਮੁਦਤਾ ਰੂਪ ਸੋਹਣੀਆ (ਡਾਲਾ) ਟਾਹਣੀਆਂ ਲੱਗੀਆਂ ਹੋਈਆ ਹਨ। **ਵਾ:** (ਤਤੁ) ਤਿਸ ਨੂੰ (ਪਹੁਪ) ਭਗਤੀ ਰੂਪ ਫੁੱਲ, (ਪਤ੍ਰ) ਸਤ, ਸੰਤੋਖ ਆਦਿਕ ਪੱਤੇ ਅਤੇ ਕਰਣਾ, ਮੈਤ੍ਰੀ, ਮੁਦਤਾ ਆਦਿਕ ਸੁੰਦਰ ਟਾਹਣੀਆਂ ਲੱਗੀਆਂ ਹੋਈਆਂ ਹਨ।

**ਅਥਵਾ :** ਜਿੰਨ੍ਹਾਂ ਦੇ ਸਰੀਰ ਰੂਪ ਘਰ ਦੇ ਅੰਤਹਕਰਣ ਰੂਪ ਵਿਹੜੇ ਵਿੱਚ ਲੱਗੇ ਹੋਏ ਪ੍ਰੇਮ ਰੂਪ ਕਲਪਤਰ ਬ੍ਰਿਛ ਨੂੰ ਅਪ੍ਰੋਖ ਗਿਆਨ ਰੂਪ ਫੁੱਲ, ਨਿਸ਼ਕਾਮ ਕਰਮਾਂ ਰੂਪ ਪੱਤੇ ਤੇ ਉਪਾਸ਼ਨਾਂ ਰੂਪ ਸੋਹਣੀਆਂ (ਡਾਲਾ) ਟਾਹਣੀਆਂ ਲਗੀਆਂ ਹੋਈਆਂ ਹਨ। ਉਹ ਪ੍ਰਮੇਸਰ ਦੀ ਪ੍ਰਾਪਤੀ ਵਾਲੇ (ਮੇਰੈ) ਸਾਡੇ ਸ਼ਿਰੋਮਣੀ ਹੋ ਗਏ ਹਨ।

**ਅਥਵਾ:** ਜੋ ਸਾਰੀਆਂ (ਪਾਰ+ਜਾਤੁ) (ਜਾਤੁ) ਜਾਤਾਂ ਤੋਂ (ਪਾਰ) ਪਰੇ ਕਲਪਤਰ ਬ੍ਰਿਛ ਦੀ ਨਿਆਈਂ ਬ੍ਰਹਮ ਹੈ। ਉਹ ਜਿੰਨ੍ਹਾਂ ਦੇ ਹਿਰਦੇ ਰੂਪ ਘਰ ਵਿੱਚ ਪਰਗਟ ਹੋਇਆ ਹੈ, ਉਨ੍ਹਾਂ ਨੇ ਸਾਰਿਆਂ ਦੇ ਦ੍ਰਿਸ਼ਟਾ ਰੂਪ ਬ੍ਰਹਮ ਨੂੰ ਵੇਖ ਲਿਆ ਹੈ। ਉਹ ਕਹਿੰਦੇ ਹਨ ਕਿ ਇਹ ਸਾਰਾ ਸੰਸਾਰ ਮੇਰੇ ਹੀ (ਆਗਨਿ) ਅੰਗ ਹਨ। **ਵਾ:** ਉਹ ਸਾਰਿਆਂ ਵਿੱਚ ਆਪਣੇ (ਆਗਨਿ) ਪਿਆਰੇ ਨੂੰ ਹੀ ਵੇਖਦੇ ਹਨ। **ਵਾ:** ਉਹ ਸਾਰਿਆਂ ਦੇ ਅੰਦਰ ਆਪਣੇ ਆਪ ਨੂੰ ਹੀ ਵੇਖਦੇ ਹਨ ਜਿਸ ਕਰਕੇ ਉਹ ਧਰਮ ਦਾ ਉਪਦੇਸ਼ ਦੇਣ ਰੂਪ ਫੁੱਲ, ਨਿਸ਼ਕਾਮ ਕਰਮਾਂ ਰੂਪ ਪੱਤਰ, ਉਪਾਸ਼ਨਾਂ ਰੂਪ ਟਾਹਣੀਆ ਅਤੇ ਤਤ ਸਰੂਪ ਦੇ ਗਿਆਨ ਰੂਪ ਫਲ ਲਾ ਦਿੰਦੇ ਹਨ।

**ਅਥਵਾ :** ਜਿੰਨਾਂ ਦੇ ਸਰੀਰ ਰੂਪ ਘਰ ਦੇ ਹਿਰਦੇ ਰੂਪ ਵਿਹੜੇ ਵਿਚ ਪ੍ਰੇਮ ਰੂਪ ਕਲਪਤਰ ਬ੍ਰਿਛ ਲੱਗਾ ਹੋਇਆ ਹੈ। ਉਨ੍ਹਾਂ ਦੇ ਤਾਈਂ (ਪੁਹਪ) ਉਪਦੇਸ਼ (ਡਾਲਾ) ਉਪਾਸ਼ਨਾ ਅਤੇ (ਪਤ੍ਰ) ਕਰਮ ਤੇ ਗਿਆਨ ਦੀ ਕੋਈ ਲੋੜ ਨਹੀਂ ਰਹਿ ਜਾਂਦੀ। **ਵਾ:** (ਪੁਹਪ ਪਤ੍ਰ ਤਤੁ ਡਾਲਾ) ਭੂਮਾ ਰੂਪ ਸ਼ੁੱਧ ਬ੍ਰਹਮ ਧਰਤੀ ਦੀ ਨਿਆਈਂ ਹੈ। ਈਸ਼ਰ ਬੀਜ ਰੂਪ ਹੈ। ਹਿਰਨਗਰਭ ਅੰਕੂਰ ਦੀ ਨਿਆਈਂ ਹੈ, ਵੈਰਾਟ ਮੂਲ ਰੂਪ ਹੈ। ਬ੍ਰਹਮਾ ਪੱਤਿਆਂ ਦੀ ਨਿਆਈਂ ਹੈ। ਵਿਸ਼ਨੂੰ ਡਾਹਣੀਆਂ ਦੀ ਨਿਆਈਂ ਹੈ ਤੇ ਸ਼ਿਵ ਜੀ ਫੁੱਲਾਂ ਦੀ ਨਿਆਈਂ ਹੈ ਅਤੇ ਤਤ-ਬੇਤੇ ਫਲ ਦੀ ਨਿਆਈਂ ਹਨ ਜੋ ਬ੍ਰਹਮਾਨੰਦ ਰੂਪ ਰਸ ਦੇ ਸਹਿਤ ਹਨ।

## ਸਰਬ ਜੋਤਿ ਨਿਰੰਜਨ ਸੰਭੂ; ਛੋਡਹੁ ਬਹੁਤੁ ਜੰਜਾਲਾ ॥੩॥

ਉਹ ਕਹਿੰਦੇ ਹਨ ਕਿ ਜੋ ਸਾਰੀਆਂ ਖਟ ਜੋਤੀਆਂ ਦਾ ਪ੍ਰਕਾਸ਼ਕ, (ਨਿਰੰਜਨ) ਮਾਇਆ ਕਾਲਖ ਤੋਂ ਰਹਿਤ ਪ੍ਰਮੇਸਰ ਹੈ। ਉਹ (ਸੰਭੂ) ਸਭ ਨੂੰ ਸੰਭਾਲਨ ਵਾਲਾ ਹੈ। **ਵਾ:** ਜੋ (ਸਰਬ) ਸਾਰਿਆਂ ਦੇ ਅੰਦਰ (ਜੋਤਿ) ਜੋਤੀ ਸਰੂਪ **ਵਾ:** ਪ੍ਰਕਾਸ਼ ਸਰੂਪ ਅਤੇ (ਨਿਰੰਜਨ) ਮਾਇਆ ਕਾਲਖ ਤੋਂ ਰਹਿਤ ਸ਼ੁੱਧ ਬ੍ਰਹਮ ਹੈ, ਉਸ ਨੂੰ (ਸੰਭੂ) ਸੰਭਾਲਣਾ ਭਾਵ ਯਾਦ ਕਰਨਾ ਕਰੋ। **ਵਾ:** ਜੋ (ਸੰਭੂ) ਸੁਤੇ ਪ੍ਰਕਾਸ਼ ਸਰੂਪ ਹੈ, ਸ੍ਵੈ ਅਨੁਭਵ ਪ੍ਰਕਾਸ਼ ਸਰੂਪ ਬ੍ਰਹਮ ਹੈ। ਯਥਾ:

**ਅਜੂਨੀ ਸੈਭੰ ॥** *(ਅੰਗ: ੧)*

**ਅਮੋਘ ਦਰਸਨ ਆਜੂਨੀ ਸੰਭਉ ॥** *(ਅੰਗ : ੧੦੮੨)*

**ਆਜੂਨੀ ਸੰਭਉ ॥** *(ਅੰਗ : ੧੨੦੧)*

ਉਸਨੂੰ ਸੰਭਾਲਣਾ ਕਰ ਅਤੇ ਜਿਹੜੇ ਤੁਹਾਨੂੰ ਮਾਇਆ ਦੇ, ਦੁਨੀਆਂ ਦੇ ਬਹੁਤੇ (ਜੰਜਾਲਾ) ਬੰਧਨ ਪਏ ਹੋਏ ਹਨ, ਇਹਨਾਂ ਨੂੰ (ਛੋਡਹੁ) ਛੱਡ ਦਿਉ। **ਵਾ:** ਜਿਹੜੇ ਤੁਹਾਨੂੰ ਦੇਹ ਅਧਿਆਸ ਆਦਿਕ ਅਨੇਕ ਤਰ੍ਹਾਂ ਦੇ ਭਾਰੀ ਜੰਜਾਲ ਪਏ ਹੋਏ ਹਨ ਇਹਨਾਂ ਨੂੰ ਤਿਆਗ ਦੇਣਾ ਕਰੋ। **ਵਾ:** (ਜੰ+ਜਾਲਾ) ਕਾਮ ਕ੍ਰੋਧ ਦੇ (ਜੰ) ਜਾਲਾਂ ਵਿੱਚ ਪਾਕੇ (ਜਾਲਾ) ਸਾੜਨ ਵਾਲੀ ਮਾਇਆ ਦੇ ਤਾਈਂ ਛੱਡ ਦੇਣਾ ਕਰੋ।

## ਸੁਣਿ ਸਿਖਵੰਤੇ ਨਾਨਕੁ ਬਿਨਵੈ; ਛੋਡਹੁ ਮਾਇਆ ਜਾਲਾ ॥

ਸਤਿਗੁਰੂ ਸਾਹਿਬ ਜੀ (ਬਿਨਵੈ) ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ (ਸਿਖਵੰਤੇ) ਸਿੱਖਿਆ ਲੈਣ ਵਾਲੇ ਅਧਿਕਾਰੀ! ਸਤ ਸ਼ਾਸਤਰਾਂ ਦੁਆਰਾ ਇਹ ਉਪਦੇਸ਼ (ਸੁਣਿ) ਸੁਣਨਾ ਕਰ ਕਿ ਜਿਹੜੇ ਤੁਹਾਨੂੰ ਮਾਇਆ ਦੇ ਮਮਤਾ ਰੂਪ (ਜਾਲਾ) ਬੰਧਨ ਪਏ ਹੋਏ ਹਨ ਇਹਨਾਂ ਤਾਈਂ (ਛੋਡਹੁ) ਤਿਆਗ ਦੇਣਾ ਕਰੋ।

## ਮਨਿ ਬੀਚਾਰਿ ਏਕ ਲਿਵ ਲਾਗੀ; ਪੁਨਰਪਿ ਜਨਮੁ ਨ ਕਾਲਾ ॥੪॥

ਜਿੰਨ੍ਹਾਂ ਦੇ ਮਨ ਵਿੱਚ ਸਰੂਪ ਦੀ ਵੀਚਾਰ ਕਰਨੇ ਕਰਕੇ (ਏਕ) ਇਕ ਰਸ ਲਿਵ (ਲਾਗੀ) ਲੱਗ ਗਈ ਹੈ ਉਹ (ਪੁਨਰ+ਅਪਿ) (ਪਨੁਰ) ਫੇਰ ਦੁਬਾਰਾ (ਅਪਿ) ਨਿਸ਼ਚੇ ਕਰਕੇ ਜਨਮ ਨਹੀਂ ਧਾਰਨਗੇ, ਉਹ ਫੇਰ ਦੁਬਾਰਾ ਮਾਤਾ ਦੇ ਗਰਭ ਵਿੱਚ ਨਹੀਂ ਆਉਣਗੇ ਅਤੇ ਨਾ ਹੀ ਉਨ੍ਹਾਂ ਨੂੰ (ਕਾਲਾ) ਕਾਲ ਚਿੰਬੜੇਗਾ। ਭਾਵ ਉਹ ਮ੍ਰਿਤੂ ਦੇ ਵੱਸ ਨਹੀਂ ਹੋਣਗੇ ਬਲਕਿ ਮੁਕਤ ਹੋ ਜਾਣਗੇ।

**ਅਥਵਾ :** ਜਿੰਨ੍ਹਾਂ ਨੇ ਮਨ ਵਿਚ ਸਰੂਪ ਦੀ ਵਿਚਾਰ ਕੀਤੀ ਹੈ ਉਹਨਾਂ ਦੀ ਇਕ ਰਸ ਲਿਵ ਲੱਗੀ ਹੈ ਉਨ੍ਹਾਂ ਨੇ ਹੀ ਵੈਰਾਗ ਦੁਆਰਾ ਜਾਣਿਆ ਹੈ ਕਿ ਇਹ ਮਨੁਖਾਂ ਜਨਮ (ਪੁਨਰਪਿ) ਦੁਬਾਰਾ ਫਿਰ ਨਹੀਂ ਮਿਲਣਾ ਅਤੇ ਨਾ ਹੀ ਇਹ ਵਾਹਿਗੁਰੂ ਜੀ ਦੀ ਪ੍ਰਾਪਤੀ ਦਾ ਸ਼ੁਭ (ਕਾਲਾ) ਸਮਾਂ ਦੁਬਾਰਾ ਹੱਥ ਆਉਣਾ ਹੈ।

**ਅਥਵਾ :** ਜਿਹੜੇ ਮਨ ਵਿਚ ਸਰੂਪ ਦੀ ਵਿਚਾਰ ਕਰਦੇ ਹਨ। (ਪੁਨਰ) ਫਿਰ ਉਨ੍ਹਾਂ ਦੀ (ਅਪਿ) ਨਿਸ਼ਚੇ ਕਰਕੇ (ਜਨਮ) ਜੰਮਣ (ਕਾਲਾ) ਮਰਨ ਤੋਂ ਰਹਿਤ ਇਕ ਪ੍ਰਮੇਸਰ ਵਿਚ ਲਿਵ ਲੱਗ ਜਾਂਦੀ ਹੈ। **ਵਾ:** (ਪੁਨਰਪਿ) ਫਿਰ ਉਹਨਾਂ ਲਿਵ ਲਾਉਣ ਵਾਲਿਆਂ ਦਾ ਜੰਮਣ-ਮਰਨ ਨਹੀਂ ਹੁੰਦਾ।

**ਅਥਵਾ :** ਜਿੰਨਾਂ ਨੇ ਮਨ ਵਿਚ ਸਰੂਪ ਦੀ ਵਿਚਾਰ ਕਰਕੇ ਇਸ ਰਸ ਲਿਵ ਲਾਈ ਹੈ। ਉਨ੍ਹਾਂ ਨੇ ਨਿਹਚੇ ਕੀਤਾ ਹੈ ਨਾ ਹੀ ਜਨਮ ਹੈ, ਤੇ ਨਾ ਹੀ (ਕਾਲ) ਮਰਨ ਹੈ।

**ਅਥਵਾ :** ਹੇ ਭਾਈ! ਮਨ ਵਿਚ ਵਿਚਾਰਨਾ ਕਰ ਕਿ ਜਿੰਨ੍ਹਾਂ ਦੀ ਇਕ ਰਸ ਲਿਵ ਲੱਗੀ ਹੈ। ਉਨ੍ਹਾਂ ਨੇ ਜਾਣਿਆ ਹੈ ਕਿ ਫਿਰ ਮੁੜ ਕੇ ਮਨੁੱਖਾਂ ਜਨਮ ਹੱਥ ਵਿਚ ਨਹੀਂ ਆਉਣਾ ਅਤੇ ਨਾ ਹੀ ਇਹ (ਕਾਲ) ਸਮਾਂ ਪ੍ਰਾਪਤ ਹੋਣਾ ਹੈ)

## ਸੋ ਗੁਰੂ ਸੋ ਸਿਖੁ ਕਥੀਅਲੇ; ਸੋ ਵੈਦੁ ਜਿ ਜਾਣੈ ਰੋਗੀ ॥

(ਸੋ) ਓਹੀ ਗੁਰੂ (ਕਥੀਅਲੇ) ਕਿਹਾ ਜਾਂਦਾ ਹੈ ਜੋ ਬ੍ਰਹਮ ਸਰੋਤਰੀ ਬ੍ਰਹਮ ਨੇਸ਼ਠੀ ਹੋਵੇ ਤੇ ਸਿੱਖ ਵੀ (ਸੋ) ਓਹੀ (ਕਥੀਅਲੇ) ਕਿਹਾ ਜਾਂਦਾ ਹੈ ਜੋ ਚਾਰ ਸਾਧਨਾਂ (ਵੈਰਾਗ, ਵਿਵੇਕ ਖਟ ਸੰਪਤੀ, ਮੋਖ ਇੱਛਾਂ) ਦੇ ਸਹਿਤ ਹੋਵੇ। **ਵਾ:** ਓਹੀ ਤਤ ਪਦ ਦਾ ਲਖ ਅਰਥ ਈਸ਼ਰ ਰੂਪ ਪ੍ਰਬੁੱਧ ਚੇਤਨ ਸਰੂਪ ਗੁਰੂ ਕਿਹਾ ਜਾਂਦਾ ਹੈ ਜੋ ਆਪਣੀ ਸਰਬੱਗਤਾ ਤੇ ਸ਼ਕਤੀ ਦੇ ਨਾਲ ਸਿੱਖ ਦੇ ਹਿਰਦੇ ਦੇ ਅੰਦਰੋਂ ਹੰਗਤਾ, ਅਵਿਦਿਆ, ਵਿਕਾਰ ਆਦਿਕ ਨੂੰ ਮੇਟ ਕੇ ਪ੍ਰਮੇਸਰ ਵਿੱਚ ਲਿਵ ਲਾ ਦੇਵੇ, ਜਾਂ ਜਿਹੜਾ ਸਿੱਖ ਦੇ ਆਵਰਨ ਦਾ ਪੜਦਾ ਭੰਨ ਕੇ ਅਪ੍ਰੋਖ ਗਿਆਨ ਦੀ ਪ੍ਰਾਪਤੀ ਕਰਾ ਦੇਵੇ ਤੇ (ਸੋ) ਓਹੀ ਆਪ੍ਰਬੁੱਧ ਚੇਤਨ ਸਰੂਪ ਸਿੱਖ ਕਿਹਾ ਜਾਂਦਾ ਹੈ, ਜਿਹੜਾ ਆਪਣੇ ਅੰਦਰ ਪ੍ਰਮੇਸਰ ਦਾ ਭੈ ਧਾਰਨ ਕਰਦਾ ਹੋਵੇ ਪ੍ਰਮੇਸਰ ਨਾਲ ਪ੍ਰੇਮ ਕਰਦਾ ਹੋਵੇ, ਧਰਮ ਨੂੰ ਮੰਨਣ ਵਾਲਾ ਹੋਵੇ ਹਉਮੈ ਦਾ ਤਿਆਗੀ ਹੋਵੇ, ਤੇ ਨਾਮ ਵਿੱਚ ਲਿਵ ਲਾਉਣ ਵਾਲਾ ਹੋਵੇ। ਫਿਰ (ਸੋ) ਓਹੀ ਵੈਦ ਕਿਹਾ ਜਾਂਦਾ ਹੈ (ਜੇ) ਜਿਹੜਾ ਰੋਗੀ ਦੇ ਰੋਗ ਨੂੰ (ਜਾਣੈ) ਜਾਣ ਲਵੇ। **ਵਾ:** ਹਉਮੈ ਦਾ ਰੋਗ ਸਾਰਿਆਂ ਨੂੰ ਜਨਮ ਤੋਂ ਲੈ ਕੇ ਹੀ ਚਿੰਬੜਿਆ ਹੋਇਆ ਹੈ ਇਸ ਲਈ ਜਿਹੜਾ ਵੀ ਇਸ ਹਉਮੈ ਦੇ ਰੋਗ ਦੀ ਨਵਿਰਤੀ ਕਰਨਾਂ ਜਾਣਦਾ ਹੋਵੇ, ਉਹੀ ਵੈਦ ਹੈ। **ਵਾ:** ਜਿਹੜਾ ਆਪਣੇ ਗੁਰੂ ਦੇ ਪਾਸ ਜਾ ਕੇ ਆਪਣੇ ਸਾਰੇ ਦੁਖ ਕਲੇਸ਼ ਵੈਰਾਗ ਦੇ ਨਾਲ ਦਸ ਦੇਵੇ ਕਿ ਮਹਾਰਾਜ ਮੈਨੂੰ ਆਧੀ ਬਿਆਧੀ ਉਪਾਧੀ ਆਦਿਕ ਦਾ ਰੋਗ ਹੈ, ਉਹ ਰੋਗੀ ਹੈ ਅਤੇ ਜਿਹੜਾ ਗੁਰੂ ਸਿੱਖ ਰੂਪ ਰੋਗੀ ਦੇ ਅੰਦਰਲੇ ਹਉਮੈ ਆਦਿਕ ਸਾਰੇ ਰੋਗਾਂ ਨੂੰ ਜਾਣ ਲਵੇ ਉਹ ਵੈਦ ਹੈ।

**ਅਥਵਾ :** ਓਹੀ ਗੁਰੂ ਕਿਹਾ ਜਾਂਦਾ ਹੈ, ਜੋ ਸੰਸਾਰ ਨੂੰ ਹਉਮੈ ਦੇ ਰੋਗ ਕਰਕੇ ਰੋਗੀ ਜਾਣੇ ਤੇ ਆਪ ਅਰੋਗ ਰਹੇ (ਸੋ) ਉਹੀ ਸਿੱਖ ਕਿਹਾ ਜਾਂਦਾ ਹੈ ਜੋ ਆਪ ਨੂੰ ਦੁੱਖ ਦੇ ਸਹਿਤ ਜਾਣ ਕੇ ਗੁਰਾਂ ਪਾਸੋਂ ਅਗਿਆਨ ਦੇ ਰੋਗ ਦੀ ਨਵਿਰਤੀ ਕਰਾਵੇ। ਫਿਰ ਓਹੀ ਵੈਦ ਹੈ ਜਿਹੜਾ ਰੋਗੀ ਦੀ ਮਰਜ ਪਛਾਣ ਕੇ ਮਰੀਜ਼ ਨੂੰ ਦਵਾਈ ਦੇ ਕੇ ਅਰੋਗ ਕਰੇ। **ਵਾ:** ਓਹੀ ਤਤ-ਬੇਤੇ ਰੂਪ ਵੈਦ ਹਨ ਜੋ ਜਗਿਆਸੂਆਂ ਦੇ ਹਉਮੈ ਦੇ ਰੋਗ ਨੂੰ ਜਾਣ ਕੇ ਮੇਟਣ ਵਾਲੇ ਹਨ।

ਜੇਕਰ ਰੋਗ ਕੋਈ ਹੋਰ ਹੋਵੇ ਤੇ ਵੈਦ ਦਵਾਈ ਕੋਈ ਹੋਰ ਦੇ ਦੇਵੇ ਤਾਂ ਰੋਗੀ ਦਾ ਰੋਗ ਹੋਰ ਵੀ ਵੱਧ ਜਾਂਦਾ ਹੈ। ਇਸ ਲਈ ਭਾਈ ਗੁਰਦਾਸ ਜੀ ਵੀ ਜ਼ਿਕਰ ਕਰਦੇ ਹਨ ਕਿ ਉਹ ਵੈਦ ਕਦੇ ਵੀ ਨਹੀਂ ਲਉਣਾ ਚਾਹੀਦਾ ਜਿਹੜਾ ਹਉਮੈ ਦੇ ਰੋਗ ਨੂੰ ਮੇਟ ਨਾ ਸਕੇ। ਯਥਾ:

**ਹਉਮੈ ਰੋਗੁ ਨ ਕਟਈ ਓਹੁ ਵੈਦੁ ਨ ਲਾਈਐ ॥** *(ਵਾਰ ੨੭, ਪਉੜੀ ੧੫)*

**ਪ੍ਰਸ਼ਨ :** ਮਹਾਰਾਜ! ਫਿਰ ਅਸਲ ਵੈਦ ਕਿਹੜਾ ਹੈ?

**ਉੱਤਰ :** ਹੇ ਭਾਈ! ਅਸਲ ਵੈਦ ਤਾਂ ਸਤਿਗੁਰੂ ਸਾਹਿਬ ਜੀ ਹੀ ਹਨ ਜੋ ਨਾਮ ਦਾ ਮੰਤਰ ਦ੍ਰਿੜ ਕਰਾ ਕੇ ਹਉਮੈ ਦੇ ਰੋਗ ਨੂੰ ਕੱਟ ਦਿੰਦੇ ਹਨ। ਯਥਾ:

**ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥** *(ਅੰਗ: ੬੫੭)*

## ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ; ਧੰਧੈ ਗਿਰਹੀ ਜੋਗੀ ॥੫॥

(ਤਿਸੁ) ਉਸ ਗੁਰੂ ਵਾਸਤੇ ਸੰਸਾਰ ਅੰਦਰ ਆਵਾਗਾਉਣ ਆਦਿਕ ਦਾ ਕਿਸੇ ਪ੍ਰਕਾਰ ਦਾ ਕੋਈ ਕਾਰਣ ਨਹੀਂ ਹੈ ਅਤੇ ਨਾ ਹੀ ਉਸ ਦੇ ਤਾਈਂ ਵਾਸ਼ਨਾਂ ਆਦਿਕ ਦਾ ਕੋਈ ਕੰਮ ਧੰਧਾ ਹੈ। **ਵਾ:** ਉਸ ਵਾਸਤੇ (ਕੰਮੁ) ਕਾਮਨਾ ਦੇ ਸਹਿਤ ਧੰਧਿਆਂ ਵਿਚ ਧਉਣ ਦਾ ਕਿਸੇ ਪ੍ਰਕਾਰ ਦਾ ਕੋਈ ਕਾਰਣ ਨਹੀਂ ਹੈ। **ਵਾ:** ਜਿਸ ਸਿੱਖ ਦੇ ਅੰਦਰ

ਗੁਰੂ ਦਾ ਉਪਦੇਸ਼ ਵਸਿਆ ਹੋਇਆ ਹੈ। (ਤਿਸੁ) ਉਸ ਸਿੱਖ ਵਾਸਤੇ ਵੀ ਜੰਮਣ ਮਰਣ ਦਾ ਕਾਰਣ ਵਾਸ਼ਨਾ ਰੂਪ ਕੋਈ ਧੰਧਾ ਨਹੀਂ ਹੈ। **ਵਾ:** ਉਸ ਗੁਰੂ ਦੇ ਤਾਈਂ ਕਰਮਾਂ ਦੇ ਵੱਸ ਹੋ ਕੇ ਸੰਸਾਰ ਵਿਚ ਆਉਣ ਜਾਣ ਦਾ ਕਾਰਣ ਰੂਪ ਕੋਈ ਕੰਮ ਨਹੀਂ ਹੈ ਤੇ ਸਿੱਖ ਨੂੰ ਵੀ ਜੂਨਾਂ ਵਿਚ ਆਉਣ-ਜਾਣ ਦਾ ਕੋਈ ਧੰਧਾ ਨਹੀਂ ਹੈ। **ਵਾ:** ਉਨ੍ਹਾਂ ਤਾਈਂ ਕਾਰਣ ਦੇਹ ਨਾਲ ਵੀ ਕੋਈ ਪ੍ਰਯੋਜਨ ਨਹੀਂ ਹੈ, ਸੂਖਮ ਦੇਹ ਨਾਲ ਵੀ ਕੋਈ ਕੰਮ ਨਹੀਂ ਹੈ ਤੇ ਸਥੂਲ ਦੇਹ ਨਾਲ ਵੀ ਕੋਈ ਧੰਧਾ ਨਹੀਂ ਹੈ **ਵਾ:** ਉਹਨਾਂ ਦੇ ਤਾਈਂ ਜੰਮਣ-ਮਰਨ ਦਾ ਕਾਰਣ ਤੇ ਕਰਮਾਂ-ਧਰਮਾਂ ਦਾ ਧੰਧਾ ਨਹੀਂ ਰਹਿ ਜਾਂਦਾ ਪਰ ਜਿਹੜੇ (ਧੰਧੈ) ਧੰਧਿਆ ਵਿੱਚ ਫਸੇ ਹੋਏ ਹਨ, ਉਹ ਜੋਗੀ ਵੀ (ਗਿਰਹੀ) ਗ੍ਰਹਿਸਥੀ ਦੀ ਨਿਆਈਂ ਹਨ। **ਵਾ:** ਜਿੰਨ੍ਹਾਂ ਨੇ ਧੰਧਿਆਂ ਨੂੰ (ਗਿਰਹੀ) ਗ੍ਰਹਿਣ ਭਾਵ ਪਕੜ ਕੇ ਨਾਸ਼ ਕਰ ਦਿੱਤਾ ਹੈ ਉਹ ਪ੍ਰਮੇਸਰ ਦੀ ਲਿਵ ਵਿੱਚ ਲਗੇ ਹੋਏ ਗ੍ਰਹਿਸਥੀ ਵੀ ਜੋਗੀ ਦੀ ਨਿਆਈਂ ਹਨ।

**ਅਥਵਾ :** ਉਹ (ਧੰਧਾ) ਧੰਧਿਆਂ ਨੂੰ ਕਰਨ ਵਾਲਾ 'ਗੁਰੂ' ਚਾਹੇ ਗ੍ਰਹਿਸਥੀ ਹੈ ਚਾਹੇ ਜੋਗੀ ਹੈ, (ਤਿਸੁ) ਉਸ ਵਾਸਤੇ ਨਾ ਹੀ ਜੰਮਣ ਮਰਣ ਦਾ ਕਾਰਣ ਰੂਪ ਕੋਈ 'ਕੰਮ' ਹੈ ਅਤੇ ਨਾ ਹੀ ਜੂਨਾਂ ਵਿੱਚ ਧਾਉਣ ਵਾਲਾ ਵਾਸ਼ਨਾ ਰੂਪ ਕੋਈ ਧੰਧਾ ਹੈ।

ਜਿਵੇਂ ਬੱਦਲ ਸੁੱਕੀ ਹੋਈ ਖੇਤੀ ਨੂੰ ਹਰਿਆਵਲਤਾ ਦੇ ਸਹਿਤ ਕਰਨ ਵਾਸਤੇ ਆਉਂਦੇ ਹਨ, ਤਿਵੇਂ ਹੀ ਬਦਲ ਰੂਪ ਗੁਰੂ ਸਾਹਿਬ ਜੀ (ਕਾਰਣਿ) ਕਲਿਆਣ ਕਰਨ ਵਾਸਤੇ, ਸਿੱਖਾਂ ਦੀਆਂ ਸ਼ੁਭ ਗੁਣਾਂ ਦੀਆਂ ਕੁਮਲਾਈਆਂ ਹੋਈਆਂ ਖੇਤੀਆਂ ਨੂੰ ਸਰਸਬਜ ਕਰਨ ਵਾਸਤੇ ਉਪਦੇਸ਼ ਰੂਪ ਵਰਖਾ ਕਰਨ ਲਈ ਸੰਸਾਰ ਵਿੱਚ ਪ੍ਰਗਟ ਹੁੰਦੇ ਹਨ ਜਾਂ ਜਦੋਂ ਜੀਆਂ ਦੇ ਬਹੁਤ ਸਾਰੇ ਪੁੰਨ ਫਲ ਦੇਣ ਲਈ ਤਿਆਰ ਹੁੰਦੇ ਹਨ ਤੇ ਮੰਦ ਕਰਮਾਂ ਦਾ ਨਾਸ਼ ਹੋਣਾ ਹੁੰਦਾ ਹੈ, ਉਦੋਂ ਗੁਰੂ ਸਾਹਿਬ ਜੀ ਦੇਹ ਧਾਰ ਕੇ ਜੀਆਂ ਦੇ ਮੰਦ ਕਰਮ ਨਾਸ਼ ਕਰਦੇ ਹਨ ਅਤੇ ਦੈਵੀ ਗੁਣਾਂ, ਬ੍ਰਹਮ ਗਿਆਨ ਦਾ ਪ੍ਰਕਾਸ਼ ਕਰਦੇ ਹਨ। ਇਸ ਪ੍ਰਕਾਰ ਉਹ ਜੀਆਂ ਦੇ ਕਲਿਆਣ ਵਾਸਤੇ ਆਉਂਦੇ ਹਨ, ਨਾ ਕਿ ਆਪਣੇ ਕਰਮਾਂ ਦੇ ਭੋਗਣ ਵਾਸਤੇ ਆਉਂਦੇ ਹਨ। ਉਹ ਤਾਂ ਸੁਤੰਤਰ ਹਨ।

### ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ; ਲੋਭੁ ਮੋਹੁ ਤਿਸ ਮਾਇਆ ॥

ਜਿੰਨ੍ਹਾਂ ਮਹਾਤਮਾਂ ਜਨਾਂ ਨੇ ਕਾਮ ਦੇ ਫੁਰਨੇ, ਕ੍ਰੋਧ ਦੇ ਫੁਰਨੇ, ਦੇਹ ਦੇ ਅਭਿਮਾਨ, ਪਦਾਰਥਾਂ ਨੂੰ ਜੋੜਨ ਦੇ ਲੋਭ, ਸਰੀਰਾਂ ਦੇ ਮੋਹ, (ਤਿਸ) ਤ੍ਰਿਸ਼ਨਾ ਅਤੇ ਮਾਇਆ ਆਦਿਕ ਸਾਰਿਆਂ ਨੂੰ (ਤਜੀਅਲੇ) ਤਿਆਗ ਦਿੱਤਾ ਹੈ।

### ਮਨਿ ਤਤੁ ਅਵਿਗਤੁ ਧਿਆਇਆ; ਗੁਰ ਪਰਸਾਦੀ ਪਾਇਆ ॥੬॥

ਉਨ੍ਹਾਂ ਨੇ ਆਪਣੇ ਮਨ ਅੰਦਰ (ਤਤੁ) ਤੱਤ ਸਰੂਪ **ਵਾ:** ਸਿਧਾਂਤ ਰੂਪ (ਅਵਿਗਤੁ) ਵਿਅਕਤੀਗਤ ਅਕਾਰਾਂ ਤੋਂ ਰਹਿਤ **ਵਾ:** ਪ੍ਰਾਪਤ ਸਰੂਪ **ਵਾ:** ਵਿਸ਼ੇਸ਼ ਕਰਕੇ ਗਿਆਨ ਸਰੂਪ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਧਿਆਇਆ) ਧਿਆਉਣਾ ਕੀਤਾ ਹੈ ਅਤੇ (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ ਉਸ ਸਰੂਪ ਨੂੰ ਮਨ ਦੇ ਅੰਦਰੋਂ ਹੀ ਸਾਖਿਆਤ ਕਰਕੇ (ਪਾਇਆ) ਪ੍ਰਾਪਤ ਕਰ ਲਿਆ ਹੈ।

### ਗਿਆਨੁ ਧਿਆਨੁ ਸਭ ਦਾਤਿ ਕਥੀਅਲੇ; ਸੇਤ ਬਰਨ ਸਭਿ ਦੂਤਾ ॥

ਗਿਆਨ ਤੇ ਧਿਆਨ ਆਦਿਕ (ਸਭ) ਸਾਰੀਆਂ (ਦਾਤਿ) ਦਾਤਾਂ ਉਸ ਪ੍ਰਮੇਸਰ ਦੀਆਂ ਹੀ (ਕਥੀਅਲੇ) ਕਥਨ ਕਰੀਦੀਆਂ ਹਨ। **ਵਾ:** ਪ੍ਰਮੇਸਰ ਦੀਆਂ ਗਿਆਨ ਤੇ ਧਿਆਨ ਆਦਿਕ ਸਾਰੀਆਂ ਦਾਤਾਂ ਬਾਰੇ ਓਹੀ ਕਥਨ ਕਰ ਸਕਦਾ ਹੈ ਜਿਸ ਨੂੰ ਇਹ ਪ੍ਰਾਪਤ ਹੁੰਦੀਆਂ ਹਨ। **ਵਾ:** ਜਿਹੜੀ ਨਿਰਗੁਣ ਸਰੂਪ ਦੇ ਗਿਆਨ

ਤੇ ਸਰਗੁਣ ਸਰੂਪ ਦੇ ਧਿਆਨ ਦੀ ਪ੍ਰਾਪਤੀ ਹੋਣੀ ਹੈ, ਇਹ ਸਭ ਸਤਿਗੁਰੂ ਸਾਹਿਬ ਜੀ ਦੀ ਹੀ ਦਾਤ ਹੈ, ਤੇ ਗੁਰੂ ਸਾਹਿਬ ਜਿੰਨ੍ਹਾਂ ਨੂੰ ਇਹ ਬ੍ਰਹਮ ਵਿਦਿਆ ਦੀ ਦਾਤ ਬਖਸ਼ਿਸ਼ ਕਰਦੇ ਹਨ, ਉਹਨਾਂ ਨੂੰ ਹੀ ਇਹ ਦਾਤ (ਕਥੀਅਲੇ) ਕਥਨ ਕਰਦੇ ਹਨ ਭਾਵ ਉਹਨਾਂ ਨੂੰ ਹੀ ਇਹ ਦਾਤ ਪ੍ਰਾਪਤ ਹੁੰਦੀ ਹੈ। **ਵਾ:** ਉਹਨਾਂ ਨੂੰ ਅਪ੍ਰੋਖ ਗਿਆਨ ਭਾਵ ਸਾਰਿਆਂ ਥਾਵਾਂ ਵਿੱਚ ਆਪਣੇ ਦਿਬਯ ਸਰੂਪ, ਜੋਤੀ ਸਰੂਪ, ਸਤ ਚਿਤ ਅਨੰਦ ਸਰੂਪ ਦੀ ਸਾਖਿਅਤਤਾ ਰੂਪ ਗਿਆਨ ਅਤੇ ਸਾਰਿਆਂ ਅੰਦਰ ਜੋਤੀ ਸਰੂਪ ਨੂੰ ਜਾਣ ਕੇ ਉਸ ਦਾ ਪੂਜਨ ਕਰਨ ਰੂਪ ਧਿਆਨ ਆਦਿਕ ਸਾਰਾ ਕੁਝ ਗੁਰਾਂ ਦੀ ਦਾਤ ਕਰਕੇ ਹੀ ਪ੍ਰਾਪਤ ਹੁੰਦਾ ਕਥਨ ਕਰੀਦਾ ਹੈ ਅਤੇ ਜਦੋਂ ਸਤਿਗੁਰੂ ਸਾਹਿਬ ਜੀ ਗਿਆਨ ਦਾ ਕਥਨ ਕਰਦੇ ਹਨ ਤਾਂ ਤਦੋਂ ਉਨ੍ਹਾਂ ਦੇ ਅੰਦਰਲੇ ਕਾਮ, ਕ੍ਰੋਧ ਆਦਿਕ (ਸਭਿ) ਸਾਰਿਆਂ (ਦੂਤਾ) ਜਮਦੂਤਾਂ ਦੇ ਮੂੰਹ (ਸੇਤ) ਚਿੱਟੇ (ਬਰਨ) ਰੰਗ ਦੇ ਹੋ ਜਾਂਦੇ ਹਨ। ਭਾਵ ਫਿਕੇ ਪੈ ਜਾਂਦੇ ਹਨ। ਫਿਰ ਉਹ ਲਾਲੀ ਦੇ ਸਹਿਤ ਹੋ ਕੇ ਝਗੜਾ ਨਹੀਂ ਕਰ ਸਕਦੇ, ਉਹਨਾਂ ਨੂੰ ਦਬਾਅ ਨਹੀਂ ਸਕਦੇ। **ਵਾ:** (ਦੂਤਾ) ਅਜਰਾਇਲ, ਮੇਕਾਈਲ ਆਦਿਕ ਜਮਦੂਤਾਂ ਦੇ ਮੂੰਹ ਵੀ ਚਿੱਟੇ ਫੂਸ ਹੋ ਜਾਂਦੇ ਹਨ। **ਵਾ:** ਜਿਵੇਂ ਅਸੀਂ ਕਹਿ ਦਿੰਦੇ ਹਾਂ ਕਿ ਫਲਾਣਾ ਮੂੰਹ ਕਾਲਾ ਕਰਕੇ ਭੱਜ ਗਿਆ ਹੈ ਤਿਵੇਂ ਹੀ ਉਹ ਜਮਦੂਤ ਡਰ ਦੇ ਸਹਿਤ ਪੀਲਾ ਮੂੰਹ ਕਰਕੇ ਭੱਜ ਜਾਂਦੇ ਹਨ, ਮਹਾਂਪੁਰਖਾਂ ਦੇ ਨੇੜੇ ਵੀ ਨਹੀਂ ਆਉਂਦੇ । ਯਥਾ:

**ਜਮਦੂਤੁ ਨ ਆਵੈ ਨੇਰੈ ॥** *(ਅੰਗ: ੬੩੦)*

**ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥** *(ਅੰਗ : ੧੦੫੪)*

## ਬ੍ਰਹਮ ਕਮਲ ਮਧੁ ਤਾਸੁ ਰਸਾਦੰ; ਜਾਗਤ ਨਾਹੀ ਸੂਤਾ ॥੭॥

ਜਿਵੇਂ ਕਮਲ ਪਾਣੀ ਤੋਂ ਨਿਰਲੇਪ ਰਹਿੰਦਾ ਹੈ ਤਿਵੇਂ ਹੀ ਕਮਲ ਰੂਪ ਚਿਦਾਕਾਸੀ ਬ੍ਰਹਮ ਸੰਸਾਰ ਰੂਪ ਮਾਇਆ ਦੇ ਮੋਹ ਰੂਪ ਪਾਣੀ ਤੋਂ ਸਤੁੰਤਰ ਰਹਿਣ ਵਾਲਾ ਹੈ, ਉਸ ਦੇ ਤਾਈਂ ਕਿਸੇ ਪ੍ਰਕਾਰ ਵੀ ਪਾਪ ਪੁੰਨ ਦਾ ਲੇਪ ਨਹੀਂ ਲੱਗਦਾ। ਯਥਾ:

**ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥** *(ਅੰਗ : ੮੬੮)*

**ਵਾ:** ਜਿਵੇਂ ਕਮਲ ਵਿੱਚ ਭੌਰਾਂ ਹੁੰਦਾ ਹੈ ਤੇ ਉਹ ਰਸ ਨੂੰ ਗ੍ਰਹਿਣ ਕਰਦਾ ਰਹਿੰਦਾ ਹੈ। ਤਿਵੇਂ ਹੀ ਬ੍ਰਹਮ ਬੇਤਾ ਬ੍ਰਹਮ ਰੂਪ ਕਮਲ ਦੇ ਵਿਚੋਂ (ਮਧੁ) ਭੌਰੇ ਦੀ ਨਿਆਈਂ ਹੋ ਕੇ (ਤਾਸੁ) ਤਿਸ ਬ੍ਰਹਮ ਦੇ ਬ੍ਰਹਮਾਨੰਦ ਰੂਪ (ਰਸ+ਅਦੰ) ਰਸ ਦਾ (ਅਦੰ) ਅਦਨ ਕਰਦਾ ਹੈ। **ਵਾ:** ਮਧੁ ਨਾਮ ਸ਼ਹਿਦ ਤੇ ਸੁਗੰਧੀ ਦਾ ਵੀ ਹੈ। ਇਸ ਲਈ ਜਿਵੇਂ ਭੌਰਾ ਕਮਲ ਵਿੱਚੋਂ ਸੁਗੰਧੀ ਤੇ ਸ਼ਹਿਦ ਨੂੰ ਗ੍ਰਹਿਣ ਕਰਦਾ ਹੈ। ਤਿਵੇਂ ਹੀ ਭੌਰਾ ਰੂਪ ਬ੍ਰਹਮ ਬੇਤਾ ਉਸ ਬ੍ਰਹਮ ਰੂਪ ਕਮਲ ਦੇ ਵਿੱਚੋਂ ਭਗਤੀ ਰੂਪ ਸੁਗੰਧੀ ਦੇ ਸਹਿਤ ਜੀਵਨ ਮੁਕਤੀ ਦੇ ਰਸ ਨੂੰ ਅਦਨ ਭਾਵ ਗ੍ਰਹਿਣ ਕਰਦਾ ਹੈ। **ਵਾ:** ਬ੍ਰਹਮ ਬੇਤਾ ਭੌਰੇ ਦੀ ਨਿਆਈਂ ਹੋ ਕੇ ਬ੍ਰਹਮ ਰੂਪ ਕਮਲ ਦੇ ਵਿੱਚੋਂ (ਤਿਸੁ) ਉਸ ਪ੍ਰਮੇਸਰ ਦੇ ਅਨੰਦ ਰੂਪ ਰਸ ਨੂੰ ਅੰਮ੍ਰਿਤ ਰੂਪ ਜਾਣ ਕੇ ਅਦਨ ਕਰਦਾ ਹੈ। **ਵਾ:** ਤਿਸ (ਰਸ+ਅਦੰ) ਰਸ ਦਾ (ਅਦੰ) ਆਦੀ ਬਣਿਆ ਹੋਇਆ ਹੈ **ਵਾ:** ਪਹਿਲਾਂ ਤਾਂ ਉਹ ਵਿਸ਼ਿਆ ਦੇ ਰਸ ਨੂੰ ਛੱਡਦਾ ਹੈ ਤੇ ਫੇਰ ਨਿਰਬਿਖਈ ਭਾਵ ਵਿਸ਼ਿਆ ਤੋਂ ਰਹਿਤ ਆਤਮਨੰਦ ਨੂੰ ਅਦਨ ਕਰਦਾ ਹੈ, ਇਉਂ ਉਹ ਸਦਾ ਹੀ ਗਿਆਨ ਅਵਸਥਾ ਵਿੱਚ ਜਾਗਦਾ ਹੈ ਤੇ ਕਦੇ ਵੀ ਅਵਿਦਿਆ, ਪ੍ਰਮਾਦਤਾਈ ਦੀ ਨੀਂਦ ਵਿੱਚ ਨਹੀਂ (ਸੂਤਾ) ਸੌਂਦਾ। **ਵਾ:** ਉਸ ਦੀ ਦ੍ਰਿਸ਼ਟੀ ਵਿੱਚ ਨਾ ਹੀ ਕੋਈ ਜਾਗਦਾ ਹੈ ਅਤੇ ਨਾ ਹੀ ਕੋਈ ਸੁੱਤਾ ਹੈ, ਭਾਵ ਉਹ ਸਾਰਿਆਂ ਵਿੱਚ ਆਤਮ ਰੂਪ ਨੂੰ ਹੀ ਵੇਖਦਾ ਹੈ। ਇਉਂ ਉਸ ਦੇ ਅੰਦਰੋਂ ਦੁੰਦਵਾਦ ਮਿਟ ਗਿਆ ਹੈ। **ਵਾ:** ਉਹ ਦੁਨੀਆਂ ਦੀ ਜਾਗਰਤ ਅਵਸਥਾ (ਦੁਨੀਆਂ ਦੇ ਰਾਜਸੀ ਤਾਮਸੀ, ਸਾਂਤਕੀ ਸੁਭਾਵਾਂ ਵਿੱਚ ਮਾਇਆ ਦੀ ਇਕੱਤਰਤਾਂ ਕਰਨ ਵਿੱਚ ਤੇ ਚਤੁਰਾਈ ਕਰਨ ਵਿੱਚ ਜਾਗਣਪੁਣਾ) ਵੱਲ **ਵਾ:** ਦੁਨੀਆਂ ਦੀ ਵਡਿਆਈ ਵੱਲ ਕਦੇ ਵੀ

ਨਹੀਂ ਜਾਗਦਾ ਬਲਕਿ ਉਹ ਤਾਂ ਨਿਰਵਿਕਲਪ ਸਮਾਧੀ ਵਿੱਚ (ਸੂਤਾ) ਬਿਰਾਜਿਆ ਹੋਇਆ ਹੁੰਦਾ ਹੈ। **ਵਾ:** ਉਹ ਨਾ ਤਾਂ ਜਾਗਦਿਆਂ ਵਿੱਚ ਹੈ ਅਤੇ ਨਾ ਹੀ ਸੁਤਿਆਂ ਵਿੱਚ ਹੈ ਕਿਉਂਕਿ ਉਹ ਤਾਂ ਬਿਰਤੀ ਨੂੰ ਅੰਤਰਮੁਖ ਕਰਕੇ ਆਤਮਨੰਦ ਨੂੰ ਲੈਂਦਾ ਹੈ। **ਵਾ:** ਉਹ ਜਗਤ ਨੂੰ ਜਾਗਦਾ ਹੋਇਆ ਨਹੀਂ ਸਮਝਦਾ ਕਿਉਂਕਿ ਉਹ ਜਾਣਦਾ ਹੈ ਕਿ ਸਾਰਾ ਜਗਤ ਅਵਿਦਿਆ ਦੀ ਨੀਂਦ ਵਿੱਚ ਸੁੱਤਾ ਹੋਇਆ ਹੈ। **ਵਾ:** ਜੋ ਜਗਿਆਸੂ ਜਨ ਉਸ ਤਤ ਬੇਤੇ ਮਹਾਤਮਾਂ ਦੀ ਸੰਗਤ ਕਰਦੇ ਹਨ ਉਹ ਵੀ ਗਿਆਨ ਅਵਸਥਾ ਵਿੱਚ ਜਾਗ ਪੈਂਦੇ ਹਨ ਤੇ ਫਿਰ ਕਦੇ ਵੀ ਅਵਿਦਿਆਂ ਦੀ ਨੀਂਦ ਵਿੱਚ ਨਹੀਂ ਸੌਂਦੇ। **ਵਾ:** ਜਿਹੜਾ ਗਿਆਨ ਅਵਸਥਾਂ ਵਿੱਚ ਜਾਗ ਰਿਹਾ ਕਦੇ ਵੀ ਪ੍ਰਮਾਦਤਾਈ ਦੀ ਨੀਂਦ ਵਿਚ ਨਹੀਂ ਸੌਂਦਾ। ਉਹ ਹਿਰਦੇ ਰੂਪ ਕਮਲ ਵਿੱਚੋਂ ਬ੍ਰਹਮ ਸਰੂਪ ਦੀ ਸਾਖਿਆਤਤਾ ਦੇ ਰਸ ਨੂੰ ਅਦਨ ਭਾਵ ਗ੍ਰਹਿਣ ਕਰਦਾ ਹੈ। **ਵਾ:** ਉਨ੍ਹਾਂ ਮਹਾਂਪੁਰਖਾਂ ਦੀ ਨਿਗ੍ਹਾ ਵਿਚ ਨਾ ਤਾਂ ਕੋਈ ਸੁੱਤਾ ਹੈ ਤੇ ਨਾ ਹੀ ਕੋਈ ਜਾਗਦਾ ਹੈ। **ਵਾ:** ਜਿਹੜਾ ਜਗਿਆਸੂ ਉਨ੍ਹਾਂ ਮਹਾਂਪੁਰਖਾਂ ਦੀ ਸੰਗਤ ਕਰਦਾ ਹੈ, ਉਹ ਪ੍ਰਮੇਸਰ ਵੱਲ ਜਾਗਦਾ ਹੈ ਕਦੇ ਵੀ ਪ੍ਰਮੇਸਰ ਤੋਂ ਬੇਮੁਖ ਹੋਣ ਰੂਪ ਨਹੀਂ ਸੌਂਦਾ।

**ਮਹਾ ਗੰਭੀਰ ਪਤ੍ਰ ਪਾਤਾਲਾ; ਨਾਨਕ ਸਰਬ ਜੁ ਆਇਆ ॥**

*(ਦੂਸਰਾ ਪਾਠ 'ਜੁਆਇਆ')*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜੁ) ਜਿਸ (ਮਹਾ) ਬਹੁਤੇ (ਗੰਭੀਰ) ਡੂੰਘੇ ਵੈਰਾਟ ਰੂਪ ਬ੍ਰਿਛ ਨੂੰ ਹੇਠਲੇ (ਪਾਤਾਲਾ) ਸੱਤ ਪਤਾਲ ਰੂਪ (ਪਤ੍ਰ) ਪਤਰ ਲੱਗੇ ਹੋਇ ਹਨ। ਉਹ ਸਾਰਿਆਂ ਵਿਚ ਆਇਆ ਹੋਇਆ ਵਿਆਪਕ ਸਰੂਪ ਸੰਤਾਂ ਮਹਾਂਪੁਰਖਾਂ ਨੇ ਸਾਖਿਆਤ ਕੀਤਾ ਹੈ।

**ਪ੍ਰਸ਼ਨ :** ਉਹ ਕਿਤਨਾ ਕੁ ਡੂੰਘਾ ਹੈ?

**ਉੱਤਰ :** ਉਹ ਪਾਤਾਲਾ ਦਾ ਵੀ ਪਤਾਲ ਰੂਪ ਹੈ।

**ਵਾ:** ਵੇਦ ਰੂਪ ਬ੍ਰਿਛ ਬਹੁਤ ਹੀ ਡੂੰਘਾ ਹੈ ਜਿਸ ਵਿੱਚ ਕਰਮਕਾਂਡ ਰੂਪ ਪੱਤੇ ਉਪਾਸ਼ਨਾਂ ਰੂਪ ਫੁਲ ਤੇ ਗਿਆਨ ਰੂਪ ਫਲ ਲਗੇ ਹੋਏ ਹਨ।

**ਅਥਵਾ :** ਜਿਸ (ਪਤ੍ਰ) ਜੀਵ ਨੇ (ਪ+ਤ੍ਰ) (ਤ੍ਰ) ਨਿਮ੍ਰਤਾ ਧਾਰੀ ਹੈ ਅਤੇ (ਪਾ+ਤਾਲਾ) (ਪਾ) ਪ੍ਰਮੇਸਰ ਦੀ (ਤਾਲਾ) ਤਲਾਸ਼ ਕੀਤੀ ਹੈ। **ਵਾ:** ਆਪਣਾ ਅੰਤਹਕਰਣ ਤਲਾਅ ਦੀ ਨਿਆਈ ਡੂੰਘਾ ਕੀਤਾ ਹੈ। ਉਸ ਨੇ ਡੂੰਘੇ ਤੋਂ ਡੂੰਘੇ ਸਰੂਪ ਰੂਪ ਤਲਾਅ ਵਿੱਚੋਂ ਆਤਮਨੰਦ ਰੂਪ ਜਲ ਨੂੰ (ਪ) ਪ੍ਰਾਪਤ ਕਰ ਲਿਆ ਹੈ ਅਤੇ (ਜੁ) ਜੋ ਸਾਰਿਆਂ ਵਿੱਚ ਆਇਆ ਹੋਇਆ ਹੈ ਉਸ ਸਰੂਪ ਨੂੰ ਸਾਖਿਆਤ ਕਰ ਲਿਆ ਹੈ।

**ਅਥਵਾ :** (ਜੁ) ਜਿਸ ਜੀਵ ਨੇ ਸਾਰਿਆਂ ਵਿਚ ਆਏ ਹੋਏ ਪ੍ਰਮੇਸਰ ਨੂੰ ਜਾਣ ਲਿਆ ਹੈ, ਉਸ ਨੇ ਆਪਣਾ ਅੰਤਹਕਰਨ (ਤ੍ਰ) ਨੀਂਵਾਂ ਕਰਕੇ ਭਾਵ ਅਭਿਮਾਨ ਛੱਡ ਕੇ ਬਹੁਤੇ ਡੂੰਘੇ ਤੋਂ ਡੂੰਘੇ (ਪ) ਪ੍ਰਮੇਸਰ ਦੇ (ਤਾਲਾ) ਸਰੂਪ ਨੂੰ (ਪਾ) ਪ੍ਰਾਪਤ ਕਰ ਲਿਆ ਹੈ।

**ਅਥਵਾ :** ਜਿੰਨ੍ਹਾਂ ਬਹੁਤੀ ਗੰਭੀਰਤਾ ਵਾਲੇ ਪੁਰਖਾਂ ਦੇ ਤਾਈਂ ਨਿਸ਼ਕਾਮ ਕਰਮਾਂ ਰੂਪ ਪਤਰੇ ਲੱਗੇ ਹੋਏ ਹਨ ਉਨ੍ਹਾਂ ਨੇ ਜੋ ਸਾਰਿਆਂ ਵਿਚ ਆਇਆ ਹੋਇਆ ਪ੍ਰਮੇਸਰ ਦਾ (ਤਾਲਾ) ਸਰੂਪ ਹੈ, ਉਸ ਦੇ ਤਾਈਂ (ਪਾ) ਪ੍ਰਾਪਤ ਕਰ ਲਿਆ ਹੈ।

**ਉਪਦੇਸ ਗੁਰੂ ਮਮ ਪੁਨਹਿ ਨ ਗਰਭੰ; ਬਿਖੁ ਤਜਿ ਅੰਮ੍ਰਿਤੁ ਪੀਆਇਆ ॥੮॥੧॥**

ਜਗਿਆਸੂ ਕਹਿੰਦਾ ਹੈ ਕਿ ਹੇ ਭਾਈ ! (ਮਮ) ਸਾਡੇ ਬ੍ਰਹਮ ਨੇਸ਼ਠੀ ਬ੍ਰਹਮ ਸ਼੍ਰੋਤਰੀ ਸਤਿਗੁਰੂ ਸਾਹਿਬ ਜੀ ਨੇ ਸਾਨੂੰ ਐਸਾ ਉਪਦੇਸ ਬਖਸ਼ਿਸ਼ ਕੀਤਾ ਹੈ ਅਤੇ (ਬਿਖੁ) ਵਿਸ਼ਿਆਂ ਦੀ ਵਿਹੁ ਦਾ (ਤਜਿ) ਤਿਆਗ ਕਰਕੇ

ਐਸਾ ਆਤਮਨੰਦ ਰੂਪ ਅੰਮ੍ਰਿਤ (ਪੀਆਇਆ) ਪਿਆਇਆ ਹੈ ਕਿ ਹੁਣ ਸਾਡਾ (ਗਰਭੰ) ਮਾਤਾ ਦੇ ਗਰਭ ਵਿੱਚ (ਪੁਨਹਿ) ਫਿਰ ਦੁਬਾਰਾ ਆਉਣਾ ਨਹੀਂ ਹੋਵੇਗਾ। **ਵਾ:** ਐਸਾ ਅੰਮ੍ਰਿਤ ਪਿਆਇਆ ਹੈ ਕਿ ਬ੍ਰਹਮਾਨੰਦ ਵਿੱਚ ਲੀਨ ਹੋ ਗਏ ਹਾਂ।

## ਗੂਜਰੀ ਮਹਲਾ ੧ ॥

**ਨੋਟ :** ਇਸ ਸ਼ਬਦ ਦੇ ਅਰਥ ਰਹਾਉ ਵਾਲੀ ਪਕੰਤੀ ਤੋਂ ਅਰੰਭ ਹੋਣਗੇ।

**ਐ ਜੀ, ਜਪੁ ਤਪੁ ਸੰਜਮੁ; ਸਚੁ ਅਧਾਰ ॥**

(ਐ) ਹੇ ਮਹਾਰਾਜ ਜੀ ! ਜਿਹੜਾ ਬਾਣੀ ਕਰਕੇ ਜਪ ਕਰਨਾ ਸਰੀਰ ਕਰਕੇ ਤਪ ਕਰਨਾ ਅਤੇ (ਸੰਜਮੁ) ਇੰਦਰੀਆਂ ਦਾ ਦਮਨ ਕਰਨਾ ਹੈ ਇਹਨਾਂ ਸਾਰਿਆਂ ਨਾਲੋਂ (ਸਚੁ) ਸਤ ਚਿਤ ਅਨੰਦ ਸਰੂਪ ਦਾ ਲਿਆ ਹੋਇਆ (ਅਧਾਰ) ਆਸਰਾ ਹੀ ਸਾਡਾ ਸਭ ਕੁਝ ਹੈ।

**ਅਥਵਾ :** ਹੇ ਪਿਆਰੇ ਜੀ ! ਜੋ ਅਸੀਂ ਸਤ ਚਿਤ ਅਨੰਦ ਦਾ ਆਸਰਾ ਲਿਆ ਹੋਇਆ ਹੈ, ਇਹੀ ਸਾਡੇ ਸਰੀਰ ਕਰਕੇ ਤਪ, ਬਾਣੀ ਕਰਕੇ ਜਪ ਤੇ ਇੰਦਰੀਆਂ ਦੇ ਦਮਨ ਹਨ।

### ਕਵਨ ਕਵਨ ਜਾਚਹਿ ਪ੍ਰਭ ਦਾਤੇ; ਤਾ ਕੇ ਅੰਤ ਨ ਪਰਹਿ ਸੁਮਾਰ ॥

ਹੇ ਦਾਤਾਰ ਪ੍ਰਭੂ ਜੀ ! ਤੁਹਾਡੇ ਪਾਸੋਂ (ਕਵਨ ਕਵਨ) ਕਿਹੜੇ-ਕਿਹੜੇ (ਜਾਚਹਿ) ਮੰਗਦੇ ਹਨ ਜੇਕਰ ਇਸ ਦੀ (ਸੁਮਾਰ) ਗਿਣਤੀ ਵੀ ਕਰ ਲਈਏ ਤਾਂ ਵੀ ਉਹਨਾਂ ਮੰਗਣ ਵਾਲਿਆਂ ਦਾ ਅੰਤ ਨਹੀਂ (ਪਰਹਿ) ਪਾਇਆ ਜਾ ਸਕਦਾ, ਕਿਉਂਕਿ ਤੁਹਾਡੇ ਪਾਸੋਂ ਤਾਂ ਦੇਵੀ-ਦੇਵਤੇ, ਪੀਰ, ਫਕੀਰ, ਪੈਗੰਬਰ ਆਦਿਕ ਸਾਰੀ ਸ੍ਰਿਸ਼ਟੀ ਦੇ ਜੀਅ ਮੰਗਦੇ ਹਨ। **ਵਾ:** ਜੇਕਰ ਗਿਣਤੀ ਕਰੀਏ ਤਾਂ ਉਸ ਪ੍ਰਮੇਸਰ ਦਾ ਵੀ ਅੰਤ ਨਹੀਂ ਪਾਇਆ ਜਾਂਦਾ।

### ਜੈਸੀ ਭੂਖ ਹੋਇ ਅਭ ਅੰਤਰਿ; ਤੂੰ ਸਮਰਥੁ ਸਚੁ ਦੇਵਣਹਾਰ ॥੧॥

ਸਨਮੁਖ ਬਿਰਤੀ ਕਰਕੇ ਕਹਿੰਦੇ ਹਨ ਕਿ ਹੇ (ਸਮਰਥੁ) ਸਰਬ ਕਲਾ ਸਮਰਥ (ਸਚੁ) ਸਚੇ ਅਕਾਲ ਪੁਰਖ ਵਾਹਿਗੁਰੂ ਜੀ (ਜੈਸੀ) ਜਿਹੋ ਜਿਹੀ ਕਿਸੇ ਦੇ (ਅਭ) ਹਿਰਦੇ ਦੇ (ਅੰਤਰਿ) ਅੰਦਰ (ਭੂਖ) ਭੁੱਖ (ਹੋਇ) ਹੁੰਦੀ ਹੈ (ਤੂੰ) ਤੁਸੀਂ (ਦੇਵਣਹਾਰ) ਦਾਤਾ ਦੇਣ ਵਾਲੇ ਓਹੋ ਜਿਹੀ ਹੀ ਦਾਤ ਬਖਸ਼ ਦਿੰਦੇ ਹੋ।

### ਐ ਜੀ, ਜਪੁ ਤਪੁ ਸੰਜਮੁ; ਸਚੁ ਅਧਾਰ ॥

(ਐ) ਹੇ ਪਿਆਰੇ ਜੀ ! ਜਿਹੜਾ ਬਾਣੀ ਕਰਕੇ ਜਪ ਕਰਨਾ, ਸਰੀਰ ਕਰਕੇ ਤਪ ਕਰਨਾ ਹੈ ਅਤੇ (ਸੰਜਮੁ) ਇੰਦਰੀਆਂ ਦਾ ਦਮਨ ਕਰਨਾ ਹੈ ਇੰਨ੍ਹਾਂ ਸਾਰਿਆਂ ਨਾਲੋਂ ਤੁਹਾਡੇ (ਸਚੁ) ਸਚ ਸਰੂਪ **ਵਾ:** (ਸਚੁ) ਸਚੇ ਨਾਮ ਦਾ ਲਿਆ ਹੋਇਆ (ਅਧਾਰ) ਆਸਰਾ ਹੀ ਸਾਡਾ ਸਭ ਕੁੱਝ ਹੈ।

### ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ; ਤੇਰੀ ਭਗਤਿ ਭਰੇ ਭੰਡਾਰ ॥੧॥ਰਹਾਉ ॥

ਹੇ (ਹਰਿ) ਹਰੇਕ ਨੂੰ ਹਰੇ ਭਰੇ ਕਰਨ ਵਾਲੇ (ਹਰਿ) ਪ੍ਰਮੇਸਰ ਜੀ ! ਸੰਤਾਂ ਭਗਤਾਂ ਦੇ ਹਿਰਦੇ ਰੂਪ ਭੰਡਾਰੇ ਤੁਹਾਡੀ ਭਗਤੀ ਦੇ ਨਾਲ ਭਰੇ ਪਏ ਹਨ ਇਸ ਲਈ ਕਿਰਪਾ ਕਰਕੇ ਸਾਨੂੰ ਵੀ ਆਪਣਾ ਨਾਮ (ਦੇਹਿ) ਦੇਣਾ ਕਰੋ ਤਾਂ ਜੋ ਅਸੀਂ ਵੀ ਤੁਹਾਡੇ ਨਾਮ ਨੂੰ ਜਪ ਕਰਕੇ ਸੁੱਖ (ਪਾਈਐ) ਪਾਉਣਾ ਕਰੀਏ। **ਵਾ:** ਜੇ ਤੁਸੀਂ ਆਪਣਾ ਨਾਮ ਦਿੰਦੇ ਹੋ ਤਾਂ ਹੀ ਅਸੀਂ ਸੁੱਖ ਪਾਈਦਾ ਹੈ।

**ਸੁੰਨ ਸਮਾਧਿ ਰਹਹਿ ਲਿਵ ਲਾਗੇ; ਏਕਾ ਏਕੀ ਸਬਦੁ ਬੀਚਾਰ ॥**

ਜਿਹੜੇ (ਸੁੰਨ) ਅਫੁਰ **ਵਾ:** ਨਿਰਵਿਕਲਪ (ਸਮਾਧਿ) ਸਮਾਧੀ ਵਿੱਚ ਲਿਵ (ਲਾਗੇ) ਲਾ ਕੇ ਜੁੜੇ (ਰਹਹਿ) ਰਹਿੰਦੇ ਹਨ। **ਵਾ:** ਜਿਹੜੇ ਦਸਵੇਂ ਦੁਆਰ ਵਿੱਚ ਲਿਵ ਲਾ ਕੇ ਜੁੜੇ ਰਹਿੰਦੇ ਹਨ। **ਵਾ:** ਜਿੰਨ੍ਹਾਂ ਦੀ (ਸਮਾ+ਧੀ) (ਧੀ) ਬੁੱਧੀ (ਸੁੰਨ) ਅਫੁਰ ਸਰੂਪ ਪ੍ਰਮੇਸਰ ਵਿੱਚ (ਸਮਾ) ਅਭੇਦ ਹੋ ਗਈ ਹੈ ਉਹ (ਸਬਦ) ਬ੍ਰਹਮ ਦੀ ਹੀ (ਬੀਚਾਰ) ਵਿਚਾਰ ਕਰਦੇ ਰਹਿੰਦੇ ਹਨ ਕਿ (ਏਕਾ ਏਕੀ) ਇਕ ਬ੍ਰਹਮ ਹੀ ਨਿਰਗੁਣ ਸਰੂਪ ਹੈ ਤੇ ਇਕ ਬ੍ਰਹਮ ਹੀ ਸਰਗੁਣ ਸਰੂਪ ਹੈ। **ਵਾ:** ਇਕ ਬ੍ਰਹਮ ਹੀ ਮਾਇਆ ਸਬਲ ਰੂਪ ਹੈ ਤੇ ਇਕ ਬ੍ਰਹਮ ਹੀ ਅਸੰਗ ਰੂਪ ਹੈ। **ਵਾ:** ਇਕ ਬ੍ਰਹਮ ਹੀ ਪਹਿਲਾਂ ਸੀ, ਇਕ ਬ੍ਰਹਮ ਹੀ ਹੁਣ ਹੈ ਤੇ ਇਕੋ ਬ੍ਰਹਮ ਹੀ ਅੱਗੇ ਹੋਵੇਗਾ। **ਵਾ:** ਇਕ ਅਦ੍ਵੈਤ ਬ੍ਰਹਮ ਹੀ ਜੀਵ ਰੂਪ ਹੈ ਤੇ ਇਕ ਬ੍ਰਹਮ ਹੀ ਈਸ਼ਰ ਸਰੂਪ ਹੈ। ਅਗਲੀਆਂ ਤਿੰਨ ਪੰਗਤੀਆਂ ਵਿੱਚ ਪਹਿਲਾਂ *ਗਿਆਨ ਪਰਲੌ ਦਾ ਕਥਨ ਕਰਦੇ ਹਨ।

**ਜਲੁ ਥਲੁ ਧਰਣਿ ਗਗਨੁ ਤਹ ਨਾਹੀ; ਆਪੇ ਆਪੁ ਕੀਆ ਕਰਤਾਰ ॥੨॥**

ਜਿਥੇ ਸਰੂਪ ਦੀ ਸਾਖਿਆਤਤਾ ਤੋਂ ਇਲਾਵਾ ਜਲ (ਥਲੁ) ਮਾਰੂਥਲ (ਧਰਣਿ) ਧਰਤੀ ਅਤੇ (ਗਗਨੁ) ਅਕਾਸ਼ ਆਦਿਕ ਕੁਝ ਵੀ ਨਹੀਂ ਹੈ (ਤਹ) ਉੱਥੇ ਉਹਨਾਂ ਤਤ-ਬੇਤੇ ਮਹਾਂਪੁਰਖਾਂ ਨੇ (ਕਰਤਾਰ) ਸਾਰੇ ਜਗਤ ਨੂੰ ਕਰਨ ਵਾਲੇ ਪ੍ਰਮੇਸਰ ਨੂੰ (ਆਪੇ ਆਪੁ) ਆਪਣਾ ਆਪ ਰੂਪ ਅਨੁਭਵ ਕੀਤਾ ਹੈ ਕਿ ਅਸੀਂ ਹੀ ਕਰਤਾਰ ਸਰੂਪ ਹਾਂ। ਇਉਂ ਉਹ ਵੱਖਰਾਂ ਨਹੀਂ ਜਾਣਦੇ। ਯਥਾ :

**ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥** *(ਅੰਗ : ੪੭੫)*

**ਨਾ ਤਦਿ ਮਾਇਆ ਮਗਨੁ ਨ ਛਾਇਆ; ਨਾ ਸੂਰਜ ਚੰਦ ਨ ਜੋਤਿ ਅਪਾਰ ॥**

(ਤਦਿ) ਤਦੋਂ ਉੱਥੇ ਸਰੂਪ ਦੀ ਸਖਿਆਤਤਾ ਵਿੱਚ ਨਾ ਮਾਇਆ ਹੈ, ਨਾ ਜੀਵਾਂ ਨੂੰ (ਮਗਨੁ) ਮਸਤ ਕਰਨ ਵਾਲੀ (ਛਾਇਆ) ਅਵਿਦਿਆ ਹੈ, **ਵਾ:** (ਛਾਇਆ) ਨਾ ਅਵਿਦਿਆ ਦਾ ਪ੍ਰਤੀਬਿੰਬ ਚਿਦਾਭਾਸ ਭਾਵ ਜੀਵ ਹੈ ਨਾ (ਸੂਰਜ) ਅਪ੍ਰੋਖ ਗਿਆਨ ਹੈ ਤੇ ਨਾ ਹੀ (ਚੰਦ) ਪ੍ਰੋਖ ਗਿਆਨ ਹੈ। **ਵਾ:** ਨਾ ਬਿਬੇਕ ਆਦਿਕ ਸੂਰਜ ਹੁੰਦਾ ਹੈ ਤੇ ਨਾ ਹੀ ਵੈਰਾਗ ਆਦਿਕ ਚੰਦਰਮਾ ਹੁੰਦਾ ਹੈ।

**ਪ੍ਰਸ਼ਨ :** ਫਿਰ ਓਥੇ ਕੀ ਹੁੰਦਾ ਹੈ?

**ਉੱਤਰ :** ਉਥੇ ਤਾਂ ਕੇਵਲ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਆਪੇ-ਆਪ (ਜੋਤਿ) ਜੋਤੀ ਸਰੂਪ ਹੈ।

**ਸਰਬ ਦ੍ਰਿਸਟਿ ਲੋਚਨ ਅਭ ਅੰਤਰਿ ; ਏਕਾ ਨਦਰਿ ਸੁ ਤ੍ਰਿਭਵਣ ਸਾਰ ॥੩॥**

ਜਿਹੜਾ (ਸਰਬ) ਸਾਰਿਆਂ ਦੇ (ਲੋਚਨ) ਨੇਤਰਾਂ ਦੇ ਅੰਦਰ (ਦ੍ਰਿਸਟਿ) ਦ੍ਰਿਸਟਾ ਰੂਪ ਭਾਵ ਸਾਰਿਆਂ ਦੀਆਂ ਅੱਖਾਂ ਦੇ ਅੰਦਰ ਵੇਖਣ ਵਾਲਾ ਅਤੇ ਸਾਰਿਆਂ ਦੇ (ਅਭ) ਹਿਰਦਿਆਂ ਦੇ (ਅੰਤਰਿ) ਅੰਦਰ ਜੋਤੀ ਸਰੂਪ ਹੈ। ਉਸ (ਏਕਾ) ਇਕ ਅਕਾਲ ਪੁਰਖ ਵਾਹਿਗੁਰੂ ਦੀ ਜਿੰਨ੍ਹਾਂ 'ਤੇ (ਨਦਰਿ) ਕਿਰਪਾ ਦ੍ਰਿਸ਼ਟੀ ਹੋਈ ਹੈ ਉਹਨਾਂ ਦੇ ਅੰਦਰ ਐਸੀ ਦਿਬਯ ਦ੍ਰਿਸ਼ਟੀ ਜਾਗ ਪੈਂਦੀ ਹੈ ਕਿ (ਸੁ) ਉਹ (ਤ੍ਰਿਭਵਣ) ਤਿੰਨਾਂ ਭਵਣਾਂ ਵਿੱਚ ਸਾਰ ਰੂਪ ਬ੍ਰਹਮ ਨੂੰ ਹੀ ਵੇਖਦੇ ਹਨ।

---

* **ਗਿਆਨ ਪਰਲੋ** : ਜਿਤਨਾ ਵੀ ਅਗਿਆਨ ਜਨਜ ਭਾਵ ਅਵਿਦਿਆ ਕਰਕੇ ਸੰਸਾਰ ਬਣਿਆ ਹੋਇਆ ਹੈ। ਇਸ ਸਾਰੇ ਦੀ ਬ੍ਰਹਮ ਗਿਆਨ ਕਰਕੇ ਪਰਲੋ ਹੋ ਜਾਣੀ, ਭਾਵ ਕੇਵਲ ਇਕ ਅਦ੍ਵੈਤ ਰੂਪ ਨੂੰ ਦੇਖ ਲੈਣਾ, ਇਸ ਨੂੰ ਗਿਆਨ ਪਰਲੋ ਕਿਹਾ ਜਾਂਦਾ ਹੈ।

**ਅਥਵਾ :** ਹੇ ਜੀਵ! ਜੋ ਇਕ (ਨਦਰਿ) ਨਦਰੀ ਪ੍ਰਮੇਸਰ ਤਿੰਨਾਂ ਲੋਕਾਂ ਦੀ (ਸਾਰ) ਖਬਰ ਲੈ ਰਿਹਾ ਹੈ ਅਤੇ ਜੋ ਸਾਰਿਆਂ ਦੇ ਰਿਦੇ ਤੇ ਨੇਤਰਾਂ ਵਿਚ ਦ੍ਰਿਸ਼ਟਾ ਰੂਪ ਹੋ ਕੇ ਵਿਆਪ ਰਿਹਾ ਹੈ ਉਸ ਨੂੰ ਯਾਦ ਕਰਨਾ ਕਰ।

**ਉਪਰੋਕਤ ਚਾਰ ਪਕੰਤੀਆਂ ਦਾ ਦੂਸਰਾ ਅਰਥ:**

ਹੁਣ *ਮਹਾਂ ਪਰਲੋ ਦਾ ਪ੍ਰਕਰਣ ਕਥਨ ਕਰਦੇ ਹਨ।

**ਸੁੰਨ ਸਮਾਧਿ ਰਹਹਿ ਲਿਵ ਲਾਗੇ; ਏਕਾ ਏਕੀ ਸਬਦੁ ਬੀਚਾਰ ॥**

ਜਦੋਂ ਮਹਾਂ ਪਰਲੋ ਦਾ ਸਮਾਂ ਆਉਂਦਾ ਹੈ ਤਾਂ ਪ੍ਰਮੇਸਰ ਈਸ਼ਰ ਨੂੰ ਵੀ ਆਪਦੇ ਵਿਚ ਲੈਅ ਕਰਕੇ ਲਿਵ (ਲਾਗੇ ਲਾ ਕਰਕੇ (ਸੁੰਨ) ਸਮਾਧੀ ਵਿਚ ਇਸਥਿਤ ਰਹਿੰਦਾ ਹੈ। ਉਸ ਵਕਤ (ਏਕਾ ਏਕੀ) ਇਕੋ-ਇਕ (ਸਬਦੁ) ਬ੍ਰਹਮ ਹੀ (ਬੀਚਾਰ) ਵੀਚਾਰੀਦਾ ਹੈ।

**ਜਲੁ ਥਲੁ ਧਰਣਿ ਗਗਨੁ ਤਹ ਨਾਹੀ; ਆਪੇ ਆਪੁ ਕੀਆ ਕਰਤਾਰ ॥੨॥**

ਫਿਰ (ਤਹ) ਤਦੋਂ ਉੱਥੇ (ਜਲੁ) ਪਾਣੀ (ਥਲੁ) ਮਾਰੂਥਲ (ਧਰਣਿ) ਧਰਤੀ (ਗਗਨੁ) ਅਕਾਸ਼ ਆਦਿਕ ਕੁਝ ਵੀ (ਨਾਹੀ) ਨਹੀਂ ਰਹਿੰਦਾ।

**ਪ੍ਰਸ਼ਨ :** ਮਹਾਰਾਜ! ਕਿਵੇਂ?

**ਉੱਤਰ :** **(ਆਪੇ ਆਪੁ ਕੀਆ ਕਰਤਾਰ)** ਹੇ ਭਾਈ! ਜਿਵੇਂ ਇੱਕ ਮੱਕੜੀ ਆਪਣੇ ਮੂੰਹ ਵਿੱਚ ਜਾਲਾ ਕੱਢ ਕੇ ਬਣਾਉਂਦੀ ਹੈ ਅਤੇ ਫਿਰ ਆਪਣੇ ਵਿੱਚ ਹੀ ਲੀਨ ਕਰ ਲੈਂਦੀ ਹੈ ਤਿਵੇਂ ਹੀ (ਕਰਤਾਰ) ਪ੍ਰਮੇਸਰ ਨੇ (ਆਪੇ) ਆਪ ਹੀ ਪ੍ਰਕਿਰਤੀ ਦੁਆਰਾ ਸਾਰਾ ਪਸਾਰਾ ਕੀਤਾ ਹੈ ਅਤੇ ਉਹ ਆਪ ਹੀ ਪਰਲੋ ਵੇਲੇ ਇਸ ਪਸਾਰੇ ਨੂੰ ਲੈਅ ਕਰ ਲੈਂਦਾ ਹੈ। ਇਉਂ ਮਹਾਂ ਪਰਲੋ ਦੇ ਸਮੇਂ ਇਕ ਅਦ੍ਵੈਤ ਸਰੂਪ ਪ੍ਰਮੇਸਰ ਵਿੱਚ ਹੀ ਸਭ ਕੁਝ ਲੈਅ ਹੋ ਜਾਂਦਾ ਹੈ। ਪਰ ਉਹ ਇਕ ਅਦ੍ਵੈਤ ਰੂਪ ਹੀ ਰਹਿੰਦਾ ਹੈ।

**ਅਥਵਾ :** ਜੋ (ਜਲੁ) ਪਾਣੀ ਦੀ ਨਿਆਈਂ ਉਤਮ ਅਧਿਕਾਰੀ (ਥਲੁ) ਮਾਰੂਥਲ ਦੀ ਨਿਆਈਂ ਕਨਿਸ਼ਟ ਅਧਿਕਾਰੀ (ਧਰਣਿ) ਧਰਤੀ ਦੀ ਨਿਆਈਂ ਖਿਮਾ ਵਾਲੇ ਅਤੇ (ਗਗਨਿ) ਅਕਾਸ਼ ਦੀ ਨਿਆਈਂ ਸਾਫ਼ ਹਿਰਦੇ ਵਾਲੇ ਹਨ। ਉਹ ਵੀ ਮਹਾਂ ਪਰਲੋ ਦੇ ਸਮੇਂ (ਤਹ) ਉੱਥੇ ਨਹੀਂ ਹੁੰਦੇ। ਕਿਉਂਕਿ ਉਥੇ ਮਹਾਂ ਪਰਲੋਂ ਦੇ ਸਮੇਂ ਤਾਂ ਆਪਣਾ ਆਪ ਰੂਪ ਇਕ ਕਰਤਾ ਪੁਰਖ ਵਾਹਿਗੁਰੂ ਹੀ ਹੁੰਦਾ ਹੈ।

**ਨਾ ਤਦਿ ਮਾਇਆ ਮਗਨੁ ਨ ਛਾਇਆ; ਨਾ ਸੂਰਜ ਚੰਦ ਨ ਜੋਤਿ ਅਪਾਰ ॥**

ਫਿਰ (ਤਦਿ) ਤਦੋਂ ਉੱਥੇ ਨਾ ਤਾਂ (ਮਗਨੁ) ਮਸਤ ਕਰਨ ਵਾਲੀ ਮਾਇਆ ਹੈ ਨਾ ਜੀਵ ਭਾਵ ਪੈਦਾ ਕਰਨ ਵਾਲੀ (ਛਾਇਆ) ਅਵਿਦਿਆ ਹੈ। **ਵਾ:** ਤਦੋਂ ਓਥੇ ਨਾ ਤਾਂ ਮਾਇਆ ਰਹਿੰਦੀ ਹੈ ਨਾ ਮਾਇਆ ਵਿਚ ਮਗਨ ਹੋਣ ਵਾਲਾ ਈਸ਼ਰ ਰਹਿੰਦਾ ਹੈ (ਭਾਵ ਜਦੋਂ ਸ਼ੁੱਧ ਈਸ਼ਰ ਹੀ ਨਾ ਰਿਹਾ ਤਾਂ ਮਾਇਆ ਕਿਵੇਂ ਰਹੇਗੀ ਅਰਥਾਤ ਨਹੀਂ ਰਹਿ ਸਕਦੀ ਕਿਉਂਕਿ ਮਾਇਆ ਤਾਂ ਸਬਲ ਈਸ਼ਰ ਵਿਚ ਹੀ ਰਹਿ ਸਕਦੀ ਹੈ) ਨਾ (ਛਾਇਆ) ਅਵਿਦਿਆ ਰਹਿੰਦੀ ਹੈ ਨਾ ਸੂਰਜ ਰਹਿੰਦਾ ਹੈ ਅਤੇ ਨਾ ਹੀ ਚੰਦਰਮਾ ਰਹਿੰਦਾ ਹੈ। **ਵਾ:** ਤਦੋਂ ਉਥੇ ਮਹਾਂ ਪਰਲੋਂ ਦੇ ਸਮੇਂ ਨਾ ਤਾਂ ਮਸਤ ਕਰਨ ਵਾਲੀ ਮਾਇਆ ਵਿੱਚ ਪੈਣ ਵਾਲਾ ਪ੍ਰਤੀਬਿੰਬ ਭਾਵ

---

* **ਮਹਾਂ ਪਰਲੋ :** ਜਦੋਂ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਤਿੰਨਾਂ ਦੀਆਂ ਉਮਰਾਂ ਪੂਰੀਆਂ ਹੋ ਜਾਂਦੀਆਂ ਹਨ ਤਾਂ ਜਿਵੇਂ ਕੋਈ ਮਦਾਰੀ ਸਾਰੀਆਂ ਚੀਜਾਂ ਨੂੰ ਝੋਲੀ ਵਿਚ ਪਾ ਲੈਂਦਾ ਹੈ। ਇਸੇ ਪ੍ਰਕਾਰ ਉਹ ਅੰਤਰਜਾਮੀ ਪ੍ਰਮੇਸ਼ਰ ਉਸ ਵੇਲੇ ਸਾਰੀ ਸ੍ਰਿਸ਼ਟੀ ਦੀ ਰਚਨਾ ਨੂੰ ਆਪਣੀ ਇੱਛਾ ਰੂਪ ਝੋਲੀ ਵਿਚ ਪਾ ਕੇ ਸਾਰੇ ਜਗਤ ਦੀ ਪਰਲੋਂ ਕਰ ਦਿੰਦਾ ਹੈ। ਫਿਰ ਉਹ ਇਕ ਆਪ ਹੀ ਰਹਿ ਜਾਂਦਾ ਹੈ। ਉਸ ਇਕ ਤੋਂ ਬਗੈਰ ਹੋਰ ਕੋਈ ਰਚਨਾ ਨਹੀਂ ਹੁੰਦੀ। ਨਾ ਹੀ ਪੰਜ ਸਥੂਲ ਤੱਤ, ਨਾ ਹੀ ਸੂਖਮ ਤੱਤ ਹੁੰਦੇ ਹਨ। ਤਿੰਨ ਤਰ੍ਹਾਂ ਦੀ ਹੋਰ ਪਰਲੋ ਮੰਨੀ ਜਾਂਦੀ ਹੈ। ਵਿਸਥਾਰ ਸਹਿਤ ਵੇਖਣ ਲਈ ਚੌਥੀ ਪੋਥੀ ਦਾ ਪੰਨਾ ਨੰ: ੪੪੯ ਵੇਖੋ।

ਮਾਇਆ ਉਪਹਿਤ ਚੇਤਨ ਈਸ਼ਵਰ ਹੁੰਦਾ ਹੈ ਨਾ (ਛਾਇਆ) ਅਵਿਦਿਆ ਉਪਹਿਤ ਚੇਤਨ ਜੀਵ ਹੁੰਦਾ ਹੈ ਨਾ ਸੂਰਜ ਹੁੰਦਾ ਹੈ ਅਤੇ ਨਾ ਹੀ ਚੰਦਰਮਾ ਹੁੰਦਾ ਹੈ।

**ਪ੍ਰਸ਼ਨ :** ਮਹਾਰਾਜ ! ਫਿਰ ਓਥੇ ਹੁੰਦਾ ਕੌਣ ਹੈ?

**ਉੱਤਰ :** ਹੇ ਭਾਈ ! ਤਦੋਂ ਮਹਾਂਪਰਲੋ ਦੇ ਸਮੇਂ ਤਾਂ ਓਥੇ ਕੇਵਲ (ਅਪਾਰ) ਪ੍ਰਕਿਰਤੀ ਦੇ ਪਾਰਵਾਰ ਤੋਂ ਰਹਿਤ ਜੋਤੀ ਸਰੂਪ ਪ੍ਰਮੇਸਰ ਆਪ ਹੀ ਹੁੰਦਾ ਹੈ।

**ਸਰਬ ਦ੍ਰਿਸਟਿ ਲੋਚਨ ਅਭ ਅੰਤਰਿ; ਏਕਾ ਨਦਰਿ ਸੁ ਤ੍ਰਿਭਵਣ ਸਾਰ ॥੩॥**

ਜਿਹੜਾ ਸਾਰਿਆਂ ਦੇ (ਲੋਚਨ) ਨੇਤਰਾਂ ਵਿੱਚ (ਦ੍ਰਿਸਟਿ) ਦ੍ਰਿਸ਼ਟਾ ਰੂਪ ਹੋ ਕੇ ਵੇਖਣ ਵਾਲਾ ਪ੍ਰਮੇਸਰ ਸਾਰਿਆਂ ਦੇ (ਅਭ) ਹਿਰਦਿਆਂ ਦੇ (ਅੰਤਰੇ) ਅੰਦਰ ਹੀ ਹੈ। **ਵਾ:** ਜਿਸ ਦੇ ਹਿਰਦੇ ਦੇ ਅੰਦਰ ਹੀ ਸਾਰੀ ਰਚਨ ਸਮਾਈ ਹੋਈ ਹੈ। ਉਸ ਅਕਾਲ ਪੁਰਖ ਵਾਹਿਗੁਰੂ ਜੀ ਦੀ (ਏਕਾ) ਏਕਤਾ ਵਾਲੀ (ਨਦਰਿ) ਨਿਗਾਹ ਜਿੰਨ੍ਹਾਂ ਜਗਿਆਸੂਆਂ 'ਤੇ ਹੋਈ ਹੈ (ਸੁ) ਉਹ ਜਾਗਰਤ, ਸੁਪਨ, ਸੁਖੋਪਤ (ਤ੍ਰਿਭਵਣ) ਤਿੰਨਾਂ ਭਵਨਾ ਵਿੱਚ ਇੱਕੋ ਸਾਰ ਰੂਪ ਬ੍ਰਹਮ ਨੂੰ ਹੀ ਵੇਖਦੇ ਹਨ। **ਵਾ:** ਜਿੰਨ੍ਹਾਂ 'ਤੇ (ਏਕਾ) ਇਕ ਗਿਆਨ ਵਾਲੀ (ਨਦਰਿ) ਦ੍ਰਿਸ਼ਟੀ ਹੋਈ ਹੈ। (ਸੁ) ਉਹ (ਤ੍ਰਿਭਵਣ) ਸਵਰਗ ਲੋਕ, ਮਾਤਲੋਕ, ਪਤਾਲ ਲੋਕ ਤਿੰਨਾਂ ਭਵਣਾ **ਵਾ:** ਤਿੰਨਾਂ ਦੇਹਾਂ ਵਿੱਚ ਸਾਰ ਰੂਪ ਪ੍ਰਮੇਸਰ ਨੂੰ ਹੀ ਵੇਖਦੇ ਹਨ। **ਵਾ:** ਉਹ (ਤ੍ਰਿਭਵਣ) ਭੂਤਕਾਲ ਵਰਤਮਾਨ ਕਾਲ, ਭਵਿਖਿਅਤ ਕਾਲ ਤਿੰਨਾਂ ਭਵਣਾ ਵਿੱਚ (ਸਾਰ) ਤਤ ਸਰੂਪ ਨੂੰ ਹੀ ਵੇਖਦੇ ਹਨ।

## ਅੰਗ : ੫੦੪

ਹੁਣ ਉੱਤਪਤੀ ਦੀ ਬਾਬਤ ਦੱਸਦੇ ਹਨ।

**ਪਵਣੁ ਪਾਨੀ ਅਗਨਿ ਤਿਨਿ ਕੀਆ; ਬ੍ਰਹਮਾ ਬਿਸਨੁ ਮਹੇਸ ਅਕਾਰ ॥**

ਇਹ (ਪਵਣੁ) ਹਵਾ, ਪਾਣੀ ਤੇ (ਅਗਨਿ) ਅੱਗ ਵੀ (ਤਿਨਿ) ਉਸੇ ਪ੍ਰਮੇਸਰ ਨੇ (ਕੀਆ) ਪੈਦਾ ਕੀਤੇ ਹਨ ਅਤੇ ਬ੍ਰਹਮਾ (ਬਿਸਨੁ) ਵਿਸ਼ਨੂੰ (ਮਹੇਸ) ਸ਼ਿਵਜੀ ਦੇ ਅਕਾਰ ਵੀ ਉਸੇ ਅਕਾਲ ਪੁਰਖ ਵਾਹਿਗੁਰੂ ਜੀ ਨੇ ਹੀ ਬਣਾਉਣਾ ਕੀਤੇ ਹਨ।

**ਅਥਵਾ :** (ਪਵਣੁ) ਪੌਣ ਵਿੱਚੋਂ ਰਜੋਗੁਣ, ਪਾਣੀ ਵਿੱਚੋਂ ਸਤੋਗੁਣ ਤੇ ਅਗਨੀ ਵਿੱਚੋਂ ਤਮੋਗੁਣ ਆਦਿਕ (ਤਿਨਿ) ਤਿੰਨਾਂ ਗੁਣਾਂ ਨੂੰ ਵੀ ਉਸੇ ਨੇ ਹੀ ਪੈਦਾ ਕੀਤਾ ਹੈ ਅਤੇ ਇੰਨਾਂ ਤਿੰਨਾਂ ਗੁਣਾਂ ਵਿੱਚੋਂ ਰਜੋਗੁਣੀ ਬ੍ਰਹਮਾ, ਸਤੋਗੁਣੀ ਵਿਸ਼ਨੂੰ ਤੇ ਤਮੋਗੁਣੀ ਸ਼ਿਵਜੀ ਆਦਿਕ ਅਕਾਰ ਵੀ ਉਸੇ ਪ੍ਰਮੇਸਰ ਨੇ ਪੈਦਾ ਕੀਤੇ ਹਨ।

**ਅਥਵਾ :** ਪਵਣ ਦੀ ਨਿਆਈ ਨਿਰਲੇਪ, ਪਾਨੀ ਦੀ ਨਿਆਈ ਸਾਂਤ ਚਿਤ ਅਤੇ ਅਗਨੀ ਦੀ ਨਿਆਈ ਪ੍ਰਕਾਸ਼ ਵਾਲੇ ਪੁਰਖਾਂ ਨੇ ਜਾਣਿਆਂ ਹੈ ਕਿ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿਕ ਸਾਰਿਆਂ ਜੀਆਂ ਦੇ ਅਕਾਰਾਂ ਨੂੰ ਇਕੋ ਬ੍ਰਹਮ ਨੇ ਹੀ ਬਣਾਇਆ ਹੈ।

**ਅਥਵਾ :** ਬ੍ਰਹਮਾ ਪੌਣ ਦੀ ਨਿਆਈਂ ਵਿਸ਼ਨੂੰ ਪਾਨੀ ਦੀ ਨਿਆਈਂ ਅਤੇ ਸ਼ਿਵ ਜੀ ਅਗਨੀ ਦੀ ਨਿਆਈਂ ਹੈ। ਇਉਂ ਸਾਰੇ ਅਕਾਰ (ਤਿਨਿ) ਉਸੇ ਪ੍ਰਮੇਸਰ ਦੇ ਰਚੇ ਹੋਏ ਹਨ।

**ਵਾ:** ਜੀਵ ਦੇ ਸ੍ਵੈਧਿਸ਼ਟਾਨ ਚੱਕਰ (ਕਾਮ ਕੁੰਡੇ) ਵਿੱਚ ਬ੍ਰਹਮਾ ਦਾ ਵਾਸਾ ਹੈ, ਮਣੀਪੂਰਕ ਚੱਕਰ (ਨਾਭੀ) ਵਿਚ ਵਿਸ਼ਨੂੰ ਦਾ ਵਾਸਾ ਹੈ ਅਤੇ ਅਨਾਹਤ ਚੱਕਰ (ਰਿਦੇ) ਵਿੱਚ ਸ਼ਿਵ ਜੀ ਦਾ ਵਾਸਾ ਹੈ। ਇਉਂ ਸਾਰੇ ਅਕਾਰਾਂ ਵਿਚ ਬ੍ਰਹਮਾ ਵਿਸ਼ਨੂੰ ਸ਼ਿਵ ਜੀ ਦੇ ਅਕਾਰ ਉਸੇ ਦੇ ਬਣਾਏ ਹੋਏ ਹਨ।

**ਅਥਵਾ :** ਜਿੰਨ੍ਹਾਂ ਜਗਿਆਸੂਆਂ ਨੇ ਗੁਰਾਂ ਦੇ ਸ਼ਬਦ ਨੂੰ ਸੁਆਸਾਂ ਦੇ ਨਾਲ (ਪਾਣੀ) ਪ੍ਰੇਮ ਸਹਿਤ ਜਪਿਆ ਹੈ ਉਨ੍ਹਾਂ

ਦੇ ਰਿਦੇ ਵਿਚ ਅਗਨੀ ਦੀ ਨਿਆਈਂ ਪ੍ਰਕਾਸ਼ ਹੋ ਗਿਆ ਹੈ **ਵਾ:** ਜਿੰਨ੍ਹਾਂ ਨੇ ਪਵਣ ਦੀ ਨਿਆਈਂ ਚੰਚਲ ਮਨ ਨੂੰ ਪਾਣੀ ਦੀ ਨਿਆਈਂ ਸ਼ਾਂਤ ਕੀਤਾ ਹੈ, ਉਨ੍ਹਾਂ ਦੇ ਅੰਦਰ ਅਗਨੀ ਦੀ ਨਿਆਈਂ ਪ੍ਰਕਾਸ਼ ਹੋ ਗਿਆ ਹੈ **ਵਾ:** ਜਿਨ੍ਹਾਂ ਨੇ (ਪਵਣੁ) ਵਾਸ਼ਨਾਂ ਨੂੰ ਰੋਕ ਕੇ ਬ੍ਰਹਮਾ ਦਾ ਭਜਨ ਕੀਤਾ ਹੈ, ਉਹ ਬ੍ਰਹਮਾ ਦਾ ਅਕਾਰ ਬਣ ਗਏ ਹਨ, ਜਿੰਨ੍ਹਾਂ ਨੇ ਆਪਣੇ ਮਨ ਨੂੰ ਪਦਾਰਥਾਂ ਰੂਪ ਪਾਣੀ ਵਲੋਂ ਰੋਕ ਕੇ ਵਿਸ਼ਨੂੰ ਦਾ ਅਰਾਧਨ ਕੀਤਾ ਹੈ, ਉਹ ਵਿਸ਼ਨੂੰ ਦਾ ਅਕਾਰ ਬਣ ਗਏ ਹਨ ਅਤੇ ਜਿੰਨ੍ਹਾਂ ਨੇ (ਅਗਨਿ) ਤ੍ਰਿਸ਼ਨਾਂ ਨੂੰ ਰੋਕ ਕੇ ਸ਼ਿਵ ਜੀ ਦਾ ਅਰਾਧਨ ਕੀਤਾ ਹੈ, ਉਹ ਸ਼ਿਵ ਜੀ ਦਾ ਹੀ ਅਕਾਰ ਹੋ ਗਏ ਹਨ।

## ਸਰਬੇ ਜਾਚਿਕ ਤੂੰ ਪ੍ਰਭੁ ਦਾਤਾ; ਦਾਤਿ ਕਰੇ ਅਪੁਨੈ ਬੀਚਾਰ ॥੪॥

ਪਰ ਫੇਰ ਵੀ ਇਹ (ਸਰਬੇ) ਸਾਰੇ (ਜਾਚਿਕ) ਮੰਗਤੇ ਹੀ ਹਨ ਤੇ ਹੇ (ਪ੍ਰਭੁ) ਪ੍ਰਮੇਸਰ! ਇਕ ਤੂੰ ਹੀ ਦਾਤਾ ਹੈਂ। ਯਥਾ :

**ਏਕੁ ਦਾਤਾਰੁ ਸਗਲ ਹੈ ਜਾਚਿਕ ਦੂਸਰ ਕੈ ਪਹਿ ਜਾਵਉ ॥** *(ਅੰਗ : ੪੦੧)*

**ਤੂੰ ਦਾਤਾ ਸਭ ਜਾਚਿਕ ਤੇਰੇ ਤੁਧੁ ਬਿਨੁ ਕਿਸੁ ਸਾਲਾਹੀ ॥** *(ਅੰਗ : ੪੩੭)*

**ਸਭਿ ਜਾਚਿਕ ਤੂ ਏਕੋ ਦਾਤਾ ਮਾਗਹਿ ਹਾਥ ਪਸਾਰੀ ॥** *(ਅੰਗ : ੫੦੭)*

ਅਤੇ ਆਪਣੀ (ਬੀਚਾਰ) ਵੀਚਾਰ ਅਨੁਸਾਰ ਹੀ ਦਾਤ (ਕਰੇ) ਕਰਦਾ ਹੈਂ। **ਵਾ:** ਜਿਹੋ ਜਿਹੀ ਕਿਸੇ ਦੀ ਕਰਣੀ ਹੈ ਉਸੇ ਕਰਣੀ ਦੇ ਅਨੁਸਾਰ ਆਪ ਹੀ ਵਿਚਾਰ ਕੇ ਦਾਤ ਕਰਦਾ ਹੈਂ।

## ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ; ਦੇਦੇ ਤੋਟਿ ਨਾਹੀ ਭੰਡਾਰ ॥

ਹੇ ਸਰਬ ਕੇ (ਨਾਇਕ) ਪ੍ਰੇਰਕ **ਵਾ:** ਸੁਆਮੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ! ਬ੍ਰਹਮਾ ਦੇ ਸੰਕਲਪ ਨਾਲ ਪੈਦਾ ਹੋਣ ਵਾਲੇ (ਤੇਤੀਸ) ੩੩ (ਕੋਟਿ) ਕਰੋੜ ਦੇਵਤੇ ਵੀ ਤੁਹਾਡੇ ਪਾਸੋਂ ਹੀ (ਜਾਚਹਿ) ਮੰਗਦੇ ਹਨ ਅਤੇ ਸਾਰਿਆਂ ਨੂੰ ਦਾਤਾਂ (ਦੇਦੇ) ਦਿੰਦਿਆਂ ਹੋਇਆਂ ਵੀ ਤੁਹਾਡੇ ਭੰਡਾਰੇ ਵਿੱਚ (ਤੋਟਿ) ਘਾਟਾ (ਨਾਹੀ) ਨਹੀਂ ਆਉਂਦਾ। ਯਥਾ :

**ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ ॥** *(ਅੰਗ : ੫੩)*

**ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥** *(ਅੰਗ : ੨੫੭)*

**ਦੇਦੇ ਤੋਟਿ ਨਹੀ ਭੰਡਾਰ ॥** *(ਅੰਗ : ੧੧੪੪)*

## ਊਂਧੈ ਭਾਂਡੈ ਕਛੁ ਨ ਸਮਾਵੈ; ਸੀਧੈ ਅੰਮ੍ਰਿਤੁ ਪਰੈ ਨਿਹਾਰ ॥੫॥

ਜਿਵੇਂ ਮੂਧੇ ਭਾਂਡੇ ਵਿਚ ਭਾਵੇਂ ਸੌ ਗਊਆਂ ਦਾ ਦੁੱਧ ਚੋ ਕੇ ਪਾਉਣਾ ਚਾਹੀਏ, ਉਸ ਵਿਚ ਕੋਈ ਇਕ ਵੀ ਬੂੰਦ ਪੈਂਦੀ ਨਹੀਂ ਹੈ, ਪਰ ਸਿੱਧਾ ਭਾਂਡਾ ਇਕੋਂ ਮੱਝ ਥੱਲਿਓਂ ਭਰਦਾ ਦੇਖੀਦਾ ਹੈ ਤਿਵੇਂ ਹੀ ਜਿਹੜੇ (ਊਂਧੈ) ਉਲਟੇ ਭਾਵ ਬੇਮੁਖ ਪੁਰਸ਼ ਹਨ, ਉਹਨਾਂ ਦੇ ਅੰਤਹਕਰਣ ਰੂਪ ਭਾਂਡੇ ਵਿੱਚ (ਕਛੁ) ਕੋਈ ਵੀ ਉਪਦੇਸ਼ ਨਹੀਂ (ਸਮਾਵੈ) ਸਮਾਉਂਦਾ ਪਰ (ਸੀਧੈ) ਸਿੱਧੇ ਭਾਵ ਸਨਮੁੱਖ ਪੁਰਖਾਂ ਦੇ ਹਿਰਦੇ ਰੂਪ ਭਾਂਡੇ ਵਿੱਚ ਅੰਮ੍ਰਿਤ ਰੂਪ ਆਤਮਨੰਦ ਦੁੱਧ ਦੀ ਨਿਆਈਂ (ਪਰੈ) ਪੈਂਦਾ ਹੋਇਆ (ਨਿਹਾਰ) ਦੇਖੀਦਾ ਹੈ। **ਵਾ:** ਸਨਮੁਖ ਹਿਰਦੇ ਵਾਲੇ ਪੁਰਖ (ਨਿਹਾਰ) ਨਿਹਾਲ ਹੁੰਦੇ ਹਨ।

## ਸਿਧ ਸਮਾਧੀ ਅੰਤਰਿ ਜਾਚਹਿ; ਰਿਧਿ ਸਿਧਿ ਜਾਚਿ ਕਰਹਿ ਜੈਕਾਰ ॥

ਹੇ ਮਹਾਰਾਜ! ਸਿਧ ਲੋਕ ਸਮਾਧੀ (ਅੰਤਰਿ) ਵਿੱਚ ਟਿਕ ਕੇ ਪ੍ਰਮੇਸਰ ਦੇ ਤਾਈਂ (ਜਾਚਹਿ) ਮੰਗਦੇ ਹਨ।

**ਵਾ:** ਸਿਧ ਲੋਕ ਸਮਾਧੀ ਲਾ ਕੇ ਚਿਤ ਅੰਦਰ ਕਾਮਨਾਵਾਂ ਹੀ ਰੱਖੀ ਬੈਠੇ ਹਨ ਕਿ ਸਾਨੂੰ ਰਿਧੀਆਂ-ਸਿਧੀਆਂ ਪ੍ਰਾਪਤ ਹੋ ਜਾਣ ਜਿਨ੍ਹਾਂ ਵਿੱਚੋਂ ਕਈ (ਰਿਧਿ) ਰਿਧੀਆਂ ਹੀ (ਜਾਚਿ) ਮੰਗਦੇ ਹਨ ਕਿ ਮੇਰਾ ਪੰਜ ਸੇਰ ਅੰਨ ਅੱਠ ਦਿਨ ਤੱਕ ਚੱਲਦਾ ਰਹੇ ਤੇ ਕਈ ਸਿਧੀਆਂ ਹੀ ਮੰਗਦੇ ਹਨ ਕਿ ਮੈਂ ਲੋਕਾਂ ਨੂੰ ਦਿਸਿਆ ਹੀ ਨਾ ਕਰਾਂ, ਜਿਥੇ ਹੋਵਾਂ ਹੀ ਨਾ, ਓਥੇ ਪ੍ਰਗਟ ਹੋ ਜਾਇਆ ਕਰਾਂ। ਇਉਂ ਰਿਧੀਆਂ-ਸਿਧੀਆਂ ਹੀ ਮੰਗਦੇ ਹਨ ਤੇ ਫਿਰ ਜਦੋਂ ਰਿਧੀਆਂ ਸਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ ਉਦੋਂ ਤੁਹਾਡੀ ਜੈ ਜੈਕਾਰ (ਕਰਹਿ) ਕਰਦੇ ਹਨ। **ਵਾ:** ਤੁਹਾਡੇ ਨਾਮ ਦੀ ਜੈ ਜੈਕਾਰ ਕਰਦੇ ਹਨ।

**ਜੈਸੀ ਪਿਆਸ ਹੋਇ ਮਨ ਅੰਤਰਿ; ਤੈਸੋ ਜਲੁ ਦੇਵਹਿ ਪਰਕਾਰ ॥੬॥**

ਹੇ ਮਹਾਰਾਜ ! (ਜੈਸੀ) ਜਿਹੋ ਜਿਹੀ ਕਿਸੇ ਦੇ ਮਨ (ਅੰਤਰਿ) ਅੰਦਰ (ਪਿਆਸ) ਇੱਛਾ **ਵਾ:** ਤ੍ਰਿਸ਼ਨਾ (ਹੋਇ) ਹੁੰਦੀ ਹੈ (ਤੈਸੋ) ਉਸੇ ਪ੍ਰਕਾਰ ਦਾ ਪਦਾਰਥਾਂ ਰੂਪ ਜਲ ਉਸ ਨੂੰ ਬਖਸ਼ (ਦੇਵਹਿ) ਦਿੰਦੇ ਹੋ।

**ਬਡੇ ਭਾਗ ਗੁਰੁ ਸੇਵਹਿ ਅਪੁਨਾ; ਭੇਦੁ ਨਾਹੀ ਗੁਰਦੇਵ ਮੁਰਾਰ ॥**

ਹੇ ਪ੍ਰਭੂ ਜੀ ! (ਬਡੇ) ਵੱਡਿਆਂ ਉੱਤਮ (ਭਾਗ) ਭਾਗਾਂ ਵਾਲੇ (ਗੁਰੁ) ਸਤਿਗੁਰਾਂ ਨੂੰ (ਅਪੁਨਾ) ਆਪਣਾ ਜਾਣ ਕੇ ਉਹਨਾਂ ਦਾ (ਸੇਵਹਿ) ਸੇਵਨ ਕਰਦੇ ਹਨ। ਫਿਰ ਉਹਨਾਂ ਨੇ ਜਾਣ ਲਿਆ ਹੈ ਕਿ (ਗੁਰਦੇਵ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੇ (ਮੁਰਾਰ) ਪ੍ਰਮੇਸਰ ਵਿੱਚ ਕੋਈ (ਭੇਦੁ) ਫ਼ਰਕ (ਨਾਹੀ) ਨਹੀਂ ਹੈ। ਭਾਵ ਅਕਾਲ ਪੁਰਖ ਵਾਹਿਗੁਰੂ ਤੇ ਗੁਰੂ ਸਾਹਿਬ ਜੀ ਇਕ ਹੀ ਰੂਪ ਹਨ। ਯਥਾ:

**ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥** *(ਅੰਗ : ੭੭)*

**ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥** *(ਅੰਗ : ੪੪੨)*

**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ ॥** *(ਅੰਗ : ੧੪੦੯)*

**ਤਾ ਕਉ ਕਾਲੁ ਨਾਹੀ ਜਮੁ ਜੋਹੈ; ਬੂਝਹਿ ਅੰਤਰਿ ਸਬਦੁ ਬੀਚਾਰ ॥੭॥**

ਜਿਹੜੇ ਆਪਣੇ (ਅੰਤਰਿ) ਅੰਦਰ ਗੁਰਾਂ ਦੇ ਸ਼ਬਦ ਦੁਆਰਾ (ਸਬਦੁ) ਬ੍ਰਹਮ ਦੀ (ਬੀਚਾਰ) ਵੀਚਾਰ ਨੂੰ (ਬੂਝਹਿ) ਬੁੱਝ ਲੈਂਦੇ ਹਨ (ਤਾ) ਉਹਨਾਂ ਦੇ (ਕਉ) ਤਾਈਂ ਕਾਲ ਪੋਹ ਨਹੀਂ ਸਕਦਾ ਅਤੇ (ਜਮਕਾਲ) ਕਾਲੇ ਕਰਨ ਵਾਲਾ ਜਮ ਵੀ (ਜੋਹੈ) ਤਾੜ ਨਹੀਂ ਸਕਦਾ। **ਵਾ:** ਤਾੜ ਕੇ (ਜੋਹੈ) ਦੇਖ ਨਹੀਂ ਸਕਦਾ।

**ਅਬ ਤਬ ਅਵਰੁ ਨ ਮਾਗਉ ਹਰਿ ਪਹਿ; ਨਾਮੁ ਨਿਰੰਜਨ ਦੀਜੈ ਪਿਆਰਿ ॥**

ਹੇ (ਹਰਿ) ਪ੍ਰਮੇਸਰ ਜੀ ! ਅਸੀਂ ਤੁਹਾਡੇ (ਪਹਿ) ਪਾਸੋਂ (ਅਬ) ਹੁਣ ਵੀ ਤੇ ਜਦੋਂ ਲੋੜ ਪਵੇਗੀ ਤਦੋਂ ਵੀ (ਅਵਰੁ) ਹੋਰ ਕੁਝ ਨਹੀਂ (ਮਾਗਉ) ਮੰਗਾਂਗੇ। **ਵਾ:** ਅਸੀਂ ਤੁਹਾਡੇ ਪਾਸੋਂ (ਅਬ) ਹੁਣ ਵਰਤਮਾਨ (ਤਬ) ਤਦੋਂ ਭੂਤਕਾਲ ਤੇ ਅਗਲੇ ਭਵਿੱਖ ਕਾਲ ਵਿੱਚ (ਅਵਰੁ) ਹੋਰ ਕੋਈ ਚੀਜ ਨਹੀਂ (ਮਾਗਉ) ਮੰਗਦੇ। ਸਾਡਾ ਪਿਆਰ ਤਾਂ ਏਸੇ ਗੱਲ ਵਿੱਚ ਹੈ ਕਿ ਤੁਸੀਂ ਸਾਨੂੰ ਆਪਦਾ (ਨਿਰੰਜਨੁ) ਸ਼ੁੱਧ ਸਰੂਪ ਨਾਮ ਬਖਸ਼ (ਦੀਜੈ) ਦਿਉ। ਕਿਉਂਕਿ ਤੁਹਾਡੇ ਨਾਮ ਕਰਕੇ ਹੀ ਸਾਰੇ ਪਦਾਰਥ ਚਰਨਾਂ ਵਿੱਚ ਆ ਕੇ ਦਾਸ ਬਣ ਜਾਂਦੇ ਹਨ। **ਵਾ:** ਹੇ ਸ਼ੁੱਧ ਸਰੂਪ ਵਾਹਿਗੁਰੂ ਜੀ ! ਤੁਸੀਂ ਸਾਡੇ ਅੰਦਰ ਆਪਦੇ ਨਾਮ ਦਾ ਪਿਆਰ ਬਖਸ਼ੋ। **ਵਾ:** ਆਪ ਜੀ ਦਾ ਅੰਮ੍ਰਿਤ ਨਾਮ ਸਾਨੂੰ (ਪਿਆਰਿ) ਪਿਆਲ ਦੇਵੋ ਜੀ।

**ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ; ਹਰਿ ਜਸੁ ਦੀਜੈ ਕਿਰਪਾ ਧਾਰਿ ॥੮॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਪ੍ਰਮੇਸਰ ਜੀ ! ਜਿਵੇਂ ਬਬੀਹਾ ਬੱਦਲਾਂ ਹੇਠ ਹੋ ਕੇ ਸ੍ਵਾਂਤੀ

ਬੂੰਦ ਮੰਗਦਾ ਹੈ, ਤਿਵੇਂ ਹੀ ਅਸੀਂ ਆਪ ਜੀ ਦੇ ਪਾਸੋਂ ਤੁਹਾਡੇ ਬ੍ਰਹਮਾਨੰਦ ਅੰਮ੍ਰਿਤ ਜਲ ਰੂਪ ਸ੍ਵਾਂਤੀ ਬੂੰਦ ਨੂੰ (ਮਾਗੈ) ਮੰਗਦੇ ਹਾਂ। **ਵਾ:** ਸਾਡਾ ਚਿਤ ਰੂਪ ਬਬੀਹਾ ਅੰਮ੍ਰਿਤ ਨਾਮ ਰੂਪ ਸ੍ਵਾਂਤੀ ਬੂੰਦ ਨੂੰ ਮੰਗਦਾ ਹੈ। ਇਸ ਲਈ ਤੁਸੀਂ ਕਿਰਪਾ ਦ੍ਰਿਸ਼ਟੀ ਧਾਰ ਕੇ ਸਾਨੂੰ ਆਪਦਾ (ਜਸੁ) ਕੀਰਤਨ (ਦੀਜੈ) ਦੇਣਾ ਕਰੋ ਜਿਸ ਕੀਰਤਨ ਨੂੰ ਕਰਕੇ ਅਸੀਂ "**ਨਾਨਕ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥**" ਵਾਲੀ ਦਾਤ ਨੂੰ ਪ੍ਰਾਪਤ ਕਰ ਸਕੀਏ।

## ਗੂਜਰੀ ਮਹਲਾ ੧ ॥

ਨੋਟ : ਸ਼ਬਦ ਰਹਾਉ ਵਾਲੀ ਤੁਕ ਤੋਂ ਆਰੰਭ ਹੋਵੇਗਾ।

**ਭਾਈ ਰੇ; ਰਾਮ ਨਾਮਿ ਚਿਤੁ ਲਾਈ ॥**

(ਰੇ) ਹੇ ਭਾਈ! (ਰਾਮ) ਵਿਆਪਕ ਪ੍ਰਮੇਸਰ ਦੇ ਨਾਮ ਵਿੱਚ ਆਪਣੇ ਚਿੱਤ ਨੂੰ (ਲਾਈ) ਲਾਉਣਾ ਕਰੋ, ਕਿਉਂਕਿ ਜੇਕਰ ਤੁਸੀਂ ਸੰਸਾਰਕ ਪਦਾਰਥਾਂ ਨੂੰ ਮੰਗਦੇ ਰਹੋਗੇ ਤਾਂ ਵਾਸ਼ਨਾਂ ਦੇ ਬਧੇ ਹੋਏ ਜੰਮਦੇ ਮਰਦੇ ਰਹੋਗੇ, ਤੁਹਾਡੀ ਮੁਕਤੀ ਨਹੀਂ ਹੋਵੇਗੀ।

### ਐ ਜੀ, ਜਨਮਿ ਮਰੈ ਆਵੈ ਫੁਨਿ ਜਾਵੈ; ਬਿਨੁ ਗੁਰ ਗਤਿ ਨਹੀ ਕਾਈ ॥

(ਐ) ਹੇ ਪਿਆਰੇ ਜੀ! ਵਾਸ਼ਨਾਂ ਦੇ ਬਧੇ ਹੋਏ ਜੀਵ (ਜਨਮਿ) ਜੰਮਦੇ (ਮਰੈ) ਮਰਦੇ ਅਤੇ (ਫੁਨਿ) ਮੁੜ-ਮੁੜ ਕੇ ਜੂਨਾਂ ਵਿੱਚ (ਆਵੈ) ਆਉਂਦੇ (ਜਾਵੈ) ਜਾਂਦੇ ਰਹਿੰਦੇ ਹਨ। ਯਥਾ: "**ਜਨਮਿ ਮਰੈ ਫਿਰਿ ਆਵੈ ਜਾਏ ॥**" (ਗੁਰ) ਸਤਿਗੁਰੂ ਸਾਹਿਬ ਜੀ ਦੀ ਸਿੱਖਿਆ ਤੋਂ (ਬਿਨੁ) ਬਿਨਾਂ (ਕਾਈ) ਕਿਸੇ ਦੀ ਵੀ (ਗਤਿ) ਮੁਕਤੀ ਨਹੀਂ ਹੁੰਦੀ। **ਵਾ:** ਗੁਰੂ ਸਾਹਿਬ ਜੀ ਦੀ ਸਿੱਖਿਆ ਤੋਂ ਬਿਨਾਂ ਜੀਵ ਦੇ ਉੱਤੇ ਅਵਿਦਿਆਂ ਰੂਪ (ਕਾਈ) ਛਾਈ ਭਾਵ ਪੜਦਾ ਪਿਆ ਰਹਿੰਦਾ ਹੈ। ਜਿਸ ਕਰਕੇ ਇਨਾਂ ਦੀ ਮੁਕਤੀ ਨਹੀਂ ਹੁੰਦੀ।

### ਗੁਰਮੁਖਿ ਪ੍ਰਾਣੀ ਨਾਮੇ ਰਾਤੇ; ਨਾਮੇ ਗਤਿ ਪਤਿ ਪਾਈ ॥੧॥

ਪਰ ਜਿਹੜੇ ਪ੍ਰਾਣੀ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਸਤਿਗੁਰਾਂ ਦੁਆਰਾ (ਨਾਮੇ) ਨਾਮ ਵਿੱਚ (ਰਾਤੇ) ਰੰਗੇ ਗਏ ਹਨ ਉਹਨਾਂ ਨੇ (ਨਾਮੇ) ਨਾਮ ਕਰਕੇ (ਪਤਿ) ਪਤੀ ਪ੍ਰਮੇਸਰ ਦੀ ਪ੍ਰਾਪਤੀ ਰੂਪ (ਗਤਿ) ਕੈਵਲਯ ਮੁਕਤੀ (ਪਾਈ) ਪ੍ਰਾਪਤ ਕਰ ਲਈ ਹੈ। **ਵਾ:** ਉਹਨਾਂ ਨੇ ਨਾਮ ਕਰਕੇ (ਗਤਿ) ਮੁਕਤੀ ਤੇ (ਪਤਿ) ਇੱਜ਼ਤ ਪਾ ਲਈ ਹੈ। **ਵਾ:** ਪਤੀ ਪ੍ਰਮੇਸਰ ਦੀ ਪ੍ਰਾਪਤੀ ਪਾ ਲਈ ਹੈ। ਯਥਾ:

**ਨਾਮੇ ਹੀ ਸਭ ਜਾਤਿ ਪਤਿ ਨਾਮੇ ਗਤਿ ਪਾਈ ॥** *(ਅੰਗ : ੧੨੪੦)*

**ਵਾ:** ਉਹਨਾਂ ਨੇ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਮੁਕਤੀ ਪ੍ਰਾਪਤ ਕਰ ਲਈ ਹੈ।

### ਭਾਈ ਰੇ ; ਰਾਮ ਨਾਮਿ ਚਿਤੁ ਲਾਈ ॥

(ਰੇ) ਹੇ ਭਾਈ! ਆਪਣੇ ਚਿਤ ਦੀ ਬਿਰਤੀ ਨੂੰ (ਰਾਮ) ਪ੍ਰਮੇਸਰ ਦੇ ਨਾਮ ਵਿੱਚ (ਲਾਈ) ਲਾਉਣਾ ਕਰੀਏ।

### ਗੁਰ ਪਰਸਾਦੀ ਹਰਿ ਪ੍ਰਭ ਜਾਚੇ; ਐਸੀ ਨਾਮ ਬਡਾਈ ॥੧॥ ਰਹਾਉ ॥

ਹੇ ਭਾਈ! ਜਿਸ ਪ੍ਰਕਾਰ ਰਾਣੀ ਨੇ ਰਾਜੇ ਨੂੰ ਕਿਹਾ ਸੀ ਕਿ ਮੈਨੂੰ ਤਾਂ ਕੇਵਲ ਤੇਰੇ ਸਰੂਪ ਦੀ ਹੀ ਲਾਲਸਾ ਹੈ ਤਾਂ ਉਸ ਨੂੰ ਰਾਜਾ ਵੀ ਪ੍ਰਾਪਤ ਹੋ ਗਿਆ ਸੀ ਤੇ ਬਾਕੀ ਰਾਣੀਆਂ ਨਾਲੋਂ ਪਦਾਰਥ ਵੀ ਵੱਧ ਪ੍ਰਾਪਤ ਹੋ ਗਏ ਸੀ। ਇਸੇ ਪ੍ਰਕਾਰ ਹੀ (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ (ਹਰਿ) ਹਰੀ (ਪ੍ਰਭ) ਅਕਾਲ

ਪੁਰਖ ਵਾਹਿਗੁਰੂ ਜੀ **ਵਾ:** ਹਰੀ ਪ੍ਰਮੇਸਰ ਦੇ ਨਾਮ ਨੂੰ ਹੀ (ਜਾਚੇ) ਮੰਗਣਾ ਕਰੀਏ ਕਿ ਮਹਾਰਾਜ ਸਾਨੂੰ ਆਪ ਜੀ ਦਾ ਨਾਮ ਪ੍ਰਾਪਤ ਹੋਵੇ। ਕਿਉਂਕਿ ਨਾਮ ਦੇ ਜਪਣੇ ਕਰਕੇ ਐਸੀ **"ਜਿਨਿ ਜਾਤਾ ਸੋ ਤਿਸ ਹੀ ਜੇਹਾ"॥** ਰੂਪ (ਬਡਾਈ) ਵਡਿਆਈ ਪ੍ਰਾਪਤ ਹੋ ਜਾਂਦੀ ਹੈ।

**ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ; ਕੇਤੇ ਉਦਰੁ ਭਰਨ ਕੈ ਤਾਈ ॥**

(ਐ) ਹੇ ਮੇਰੇ ਪਿਆਰੇ ਜੀ! ਕਿਤਨੇ ਕੁ ਲੋਕ ਭਿਖਿਆ (ਕਉ) ਨੂੰ ਮੰਗਣ ਦੇ ਵਾਸਤੇ ਬਹੁਤੇ ਭੇਖ (ਕਰਹਿ) ਕਰਦੇ ਭਾਵ ਬਣਾਉਂਦੇ ਹਨ ਅਤੇ ਕਿਤਨੇ ਕੁ ਲੋਕ ਆਪਣੇ (ਉਦਰੁ) ਪੇਟ (ਕੈ) ਦੇ ਤਾਈਂ ਭਰਨ ਨਾਲ ਹੀ ਹਿਸਾਬ ਕਿਤਾਬ ਰੱਖਦੇ ਹਨ ਕਿ ਪੇਟ ਭਰ ਲਵੇ। ਇਹੀ ਸਾਧਪੁਣਾ ਹੈ, ਇਹੀ ਜੋਗਪੁਣਾ ਹੈ।

**ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ; ਬਿਨੁ ਗੁਰ ਗਰਬੁ ਨ ਜਾਈ ॥੨॥**

ਹੇ ਭਾਈ! ਇਸ (ਪ੍ਰਾਨੀ) ਪ੍ਰਾਣੀ ਨੂੰ (ਹਰਿ) ਪ੍ਰਮੇਸਰ ਦੀ ਭਾਉ ਭਗਤੀ ਤੋਂ (ਬਿਨੁ) ਬਗੈਰ ਸੁੱਖ ਪ੍ਰਾਪਤ ਨਹੀਂ ਹੋ ਸਕਦਾ ਅਤੇ ਗ੍ਰਿਹਸਤ ਨੂੰ ਛੱਡ ਕੇ ਹੋਰਨਾਂ ਭੇਖਾਂ ਨੂੰ ਧਾਰਨ ਦਾ (ਗਰਬੁ) ਹੰਕਾਰ ਵੀ ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ (ਬਿਨੁ) ਬਿਨਾਂ ਕਿਸੇ ਦਾ ਨਹੀਂ (ਜਾਈ) ਜਾਂਦਾ।

**ਐ ਜੀ, ਕਾਲੁ ਸਦਾ ਸਿਰ ਊਪਰਿ ਠਾਢੇ; ਜਨਮਿ ਜਨਮਿ ਵੈਰਾਈ ॥**

(ਐ ਜੀ) ਹੇ ਪਿਆਰੇ ਜੀ! ਜਿਹੜੇ ਕਾਲ ਦੇ ਅਜਰਾਈਲ ਮੇਕਾਈਲ ਆਦਿਕ ਦੂਤ ਸਦਾ ਹੀ ਸਿਰ ਉੱਪਰ (ਠਾਢੇ) ਖੜੇ ਰਹਿੰਦੇ ਹਨ। ਇਹ ਸਾਡੇ ਜਨਮਾਂ ਜਨਮਾਂ ਦੇ (ਵੈਰਾਈ) ਵੈਰੀ ਹਨ ਜੋ ਹਰੇਕ ਜਨਮ-ਜਨਮ ਵਿਚ ਅੰਤ ਵੇਲੇ ਸਾਡੀ ਜਿੰਦ ਦੇ ਤਾਈਂ ਕੱਢ ਕੇ ਲੈ ਜਾਂਦੇ ਹਨ।

ਨੋਟ: 'ਠਾਢੇ' ਸ਼ਬਦ ਬਹੁਵਚਨ ਦਾ ਵਾਚਕ ਹੈ ਇਸ ਲਈ ਏਥੇ ਅਜਰਾਈਲ ਮੇਕਾਈਲ ਆਦਿਕ ਦੂਤ ਖੜੇ ਰਹਿੰਦੇ ਅਰਥ ਕਰਨਾ ਹੈ।

**ਪ੍ਰਸ਼ਨ :** ਮਹਾਰਾਜ! ਇੰਨ੍ਹਾਂ ਦੂਤਾਂ ਤੋਂ ਕੋਈ ਬਚ ਵੀ ਸਕਿਆ ਹੈ?

**ਸਾਚੈ ਸਬਦਿ ਰਤੇ ਸੇ ਬਾਚੇ; ਸਤਿਗੁਰ ਬੂਝ ਬੁਝਾਈ ॥੩॥**

**ਉੱਤਰ :** ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਨੇ (ਸਾਚੈ) ਸਚੇ ਸ਼ਬਦ ਵਿੱਚ (ਰਤੇ) ਰੰਗੇ ਜਾਣ ਦੀ (ਬੂਝ) ਸਿੱਖਿਆ (ਬੁਝਾਈ) ਸਮਝਾਈ ਹੈ (ਸੇ) ਉਹ ਸਤਿਗੁਰਾਂ ਦੀ ਸਿੱਖਿਆ ਕਰਕੇ (ਬਾਚੇ) ਬਚ ਗਏ ਹਨ, ਭਾਵ ਉਹਨਾਂ ਨੂੰ ਕਾਲ ਵੀ ਪੋਹ ਨਹੀਂ ਸਕਦਾ। ਯਥਾ :

**ਸੇ ਜਨ ਬਾਚੇ ਜੋ ਪ੍ਰਭਿ ਰਾਖੇ॥** *(ਅੰਗ : ੩੫੨)*

**ਗੁਰ ਸਰਣਾਈ ਜੋਹਿ ਨ ਸਾਕੈ; ਦੂਤੁ ਨ ਸਕੈ ਸੰਤਾਈ ॥**

(ਗੁਰ) ਸਤਿਗੁਰਾਂ ਦੀ ਸਰਣ ਵਿੱਚ ਆਉਣ ਵਾਲਿਆਂ ਨੂੰ ਕਾਲ ਵੀ (ਜੋਹਿ) ਤਾੜ ਨਹੀਂ ਸਕਦਾ **ਵਾ:** ਦੇਖ ਨਹੀਂ ਸਕਦਾ ਅਤੇ (ਦੂਤੁ) ਜਮਦੂਤ ਵੀ (ਸੰਤਾਈ) ਸਤਾ ਨਹੀਂ (ਸਕੈ) ਸਕਦੇ **ਵਾ:** (ਸੰਤਾਈ) ਦੁੱਖ ਨਹੀਂ ਦੇ ਸਕਦੇ। **ਵਾ:** ਕਾਮ, ਕ੍ਰੋਧ ਆਦਿਕ ਜਮਦੂਤ ਵੀ ਦੁੱਖ ਨਹੀਂ ਦੇ ਸਕਦੇ।

**ਅਵਿਗਤ ਨਾਥ ਨਿਰੰਜਨਿ ਰਾਤੇ; ਨਿਰਭਉ ਸਿਉ ਲਿਵ ਲਾਈ ॥੪॥**

ਜਿਹੜੇ (ਅਵਿਗਤ) ਵਿਅਕਤੀ ਤੋਂ ਰਹਿਤ **ਵਾ:** ਪ੍ਰਾਪਤ ਸਰੂਪ **ਵਾ:** ਗਿਆਨ ਸਰੂਪ (ਨਿਰੰਜਨਿ) ਸ਼ੁੱਧ ਸਰੂਪ (ਨਾਥ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਵਿੱਚ (ਰਾਤੇ) ਰੰਗੇ ਹੋਏ ਹਨ ਉਹ ਆਪਣੀ (ਲਿਵ) ਬਿਰਤੀ ਨੂੰ ਪ੍ਰਮੇਸਰ ਦੇ (ਸਿਉ) ਨਾਲ (ਲਾਈ) ਲਾਉਣੇ ਕਰਕੇ (ਨਿਰਭਉ) ਨਿਰਭੈ ਹੋ ਗਏ ਹਨ। ਯਥਾ:

**ਨਿਰਭਉ ਜਪੈ ਸਗਲ ਭਉ ਮਿਟੈ ॥** *(ਅੰਗ : ੨੯੩)*

## ਐ ਜੀਉ ਨਾਮੁ ਦਿੜਹੁ ਨਾਮੇ ਲਿਵ ਲਾਵਹੁ; ਸਤਿਗੁਰ ਟੇਕ ਟਿਕਾਈ ॥

(ਐ) ਹੇ ਮੇਰੇ ਪਿਆਰੇ (ਜੀਉ) ਜੀ ! ਪ੍ਰਮੇਸਰ ਦੇ ਨਾਮ ਨੂੰ ਹਿਰਦੇ ਵਿੱਚ (ਦਿੜਹੁ) ਪੱਕਾ ਕਰਕੇ ਵਸਾਉਣਾ ਕਰੋ, (ਨਾਮੇ) ਨਾਮ ਵਿੱਚ (ਲਿਵ) ਬਿਰਤੀ ਨੂੰ (ਲਾਵਹੁ) ਲਾਉਣਾ ਕਰੋ ਅਤੇ ਇਕ ਸਤਿਗੁਰੂ ਸਾਹਿਬ ਜੀ ਦੀ (ਟੇਕ) ਓਟ (ਟਿਕਾਈ) ਟਿਕਾਉਣਾ ਕਰੋ। ਭਾਵ **"ਸਣ ਟੋਪੀ ਸਣ ਕਪੜੀ ਜੁਤੇ ਸਣੇ ਖੁਦਾ"** ਨਾ ਬਣੋ।

## ਜੋ ਤਿਸੁ ਭਾਵੈ ਸੋਈ ਕਰਸੀ; ਕਿਰਤੁ ਨ ਮੇਟਿਆ ਜਾਈ ॥੫॥

ਜੋ (ਤਿਸੁ) ਉਸ ਵਾਹਿਗੁਰੂ ਜੀ ਨੂੰ (ਭਾਵੈ) ਭਾਉਂਦਾ ਸੀ (ਸੋਈ) ਓਹੀ ਪਿੱਛੇ (ਕਰਸੀ) ਕਰਦਾ ਸੀ। **ਵਾ:** ਜੋ ਉਸ ਨੂੰ ਭਾਉਂਦਾ ਹੈ ਓਹੀ ਹੁਣ ਕਰਦਾ ਹੈ **ਵਾ:** ਜੋ ਉਸ ਨੂੰ ਅੱਗੇ ਭਾਵੇਗਾ ਓਹੀ ਕਰੇਗਾ। ਯਥਾ:

**ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥** *(ਅੰਗ : ੬)*

**ਜੋ ਤਿਸੁ ਭਾਵੈ ਸੋਈ ਕਰਸੀ ॥** *(ਅੰਗ: ੧੦੪੭)*

**ਜੋ ਤਿਸੁ ਭਾਵੈ ਸੋਈ ਕਰਸੀ ਜੋ ਸਚੇ ਮਨਿ ਭਾਇਦਾ ॥** *(ਅੰਗ : ੧੦੫੯)*

**ਜੋ ਤੁਧੁ ਭਾਵੈ ਸੋਈ ਕਰਸੀ ਅਵਰੁ ਨ ਕਰਣਾ ਜਾਈ ॥** *(ਅੰਗ : ੧੧੫੫)*

ਉਸ ਦੀ ਕੀਤੀ ਹੋਈ ਕਿਰਤ ਨੂੰ ਮੇਟਿਆ ਨਹੀਂ (ਜਾਈ) ਜਾ ਸਕਦਾ ਯਥਾ :

**ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ ਜਾਈ ਰੇ ॥** *(ਅੰਗ: ੧੫੬)*

**ਵਾ:** ਜੀਵ ਦਾ ਕੀਤਾ ਹੋਇਆ ਕਰਮ ਕਿਸੇ ਪਾਸੋਂ ਵੀ ਮੇਟਿਆ ਨਹੀਂ ਜਾ ਸਕਦਾ ਯਥਾ:

**ਅਵੱਸਮੇਵ ਭੁਗਤੱਬਿਯੰ ਕਿਰਤੰ ਕਰਮੰ ਸੁਭਾਸੁਭੰ ॥ ਅਭੁਗਤੰ ਨ ਖੀਅਤੰ ॥** *(ਗੀਤਾ)*

**ਵਾ:** ਜਿਹੜਾ ਵੀ ਪ੍ਰਮੇਸਰ ਦਾ (ਕਿਰਤੁ) ਕੀਰਤਨ ਕਰੇਗਾ। ਉਸ ਨੂੰ ਪ੍ਰਮੇਸਰ ਦੀ ਪ੍ਰਾਪਤੀ ਰੂਪ ਫਲ ਪ੍ਰਾਪਤ ਹੋਵੇਗਾ ਜੋ ਕਿਸੇ ਤੋਂ ਵੀ ਮੇਟਿਆ ਨਹੀਂ ਜਾ ਸਕੇਗਾ।

## ਐ ਜੀ ਭਾਗਿ ਪਰੇ ਗੁਰ ਸਰਣਿ ਤੁਮਾਰੀ; ਮੈ ਅਵਰ ਨ ਦੂਜੀ ਭਾਈ ॥

(ਐ) ਹੇ ਮੇਰੇ ਪਿਆਰੇ (ਗੁਰ) ਸਤਿਗੁਰੂ ਸਾਹਿਬ ਜੀ ! ਮੈਂ (ਭਾਗਿ) ਭੱਜ ਕੇ (ਤੁਮਾਰੀ) ਤੁਹਾਡੀ ਸ਼ਰਨ ਵਿੱਚ (ਪਰੇ) ਪੈ ਗਿਆ ਹਾਂ, ਕਿਉਂਕਿ (ਮੈ) ਮੈਨੂੰ (ਅਵਰ) ਹੋਰ ਕੋਈ (ਦੂਜੀ) ਦੂਸਰੀ ਸ਼ਰਨ (ਭਾਈ) ਭਾਉਂਦੀ ਹੀ ਨਹੀਂ ਹੈ। **ਵਾ:** ਹੇ ਭਾਈ ! ਮੈਨੂੰ ਮਹਾਰਾਜ ਦੀ ਓਟ ਤੋਂ ਬਿਨਾਂ ਹੋਰ ਦੂਸਰੀ ਕੋਈ ਵੀ ਟੇਕ ਨਹੀਂ ਹੈ। ਯਥਾ:

**ਮੈ ਹਰਿ ਬਿਨੁ ਟੇਕ ਧਰ ਅਵਰ ਨ ਕਾਈ ਤੂ ਕਰਤੇ ਰਾਖੁ ਮੈ ਨਿਮਾਣੀ ਹੇ ॥** *(ਅੰਗ : ੧੦੭੧)*

**ਵਾ:** (ਦੂਜੀ) ਦ੍ਵੈਤ ਕਰਕੇ ਜੋ ਸਵਰਗ ਨਰਕ ਵਿਚ ਜਾਣਾ ਹੈ। ਇਹ ਮੈਨੂੰ ਭਾਉਂਦਾ ਨਹੀਂ ਹੈ। **ਵਾ:** ਮੈਨੂੰ (ਅਵਰ) ਹੋਰ (ਦੂਜੀ) ਦੂਜੇ ਦੇਵੀ-ਦੇਵਤਿਆਂ ਦੀ ਸ਼ਰਨ ਚੰਗੀ ਨਹੀਂ ਲੱਗਦੀ।

## ਅਬ ਤਬ ਏਕੋ ਏਕੁ ਪੁਕਾਰਉ; ਆਦਿ ਜੁਗਾਦਿ ਸਖਾਈ ॥੬॥

ਹੇ ਭਾਈ ! ਅਸੀਂ ਤਾਂ (ਅਬ ਤਬ) ਜਦੋਂ ਕਦੋਂ (ਏਕੋ ਏਕੁ) ਇਕੋ ਇਕ ਪ੍ਰਮੇਸਰ ਦੇ ਨਾਮ ਨੂੰ ਹੀ (ਪੁਕਾਰਉ) ਪੁਕਾਰਦੇ ਭਾਵ ਉਚਾਰਦੇ ਹਾਂ। **ਵਾ:** ਅਸੀਂ ਤਾਂ (ਅਬ) ਹੁਣ ਇਸ ਕਾਲ ਵਿੱਚ ਵੀ (ਤਬ) ਤਦੋਂ ਅਗਲੇ ਆਉਣ ਵਾਲੇ ਸਮੇਂ ਵਿੱਚ ਵੀ ਉਸ (ਏਕੋ ਏਕੁ) ਇਕੋ ਇਕ ਪ੍ਰਮੇਸਰ ਅੱਗੇ ਹੀ (ਪੁਕਾਰਉ) ਫਰਿਆਦ ਕਰਦੇ ਹਾਂ ਜੋ ਸਾਰੇ ਜਗਤ ਦੇ (ਆਦਿ) ਮੁੱਢ ਵਿੱਚ ਅਤੇ (ਜੁਗਾਦਿ) ਜੁਗਾਂ ਆਦਿਕਾਂ ਦੇ ਵਿੱਚ (ਸਖਾਈ) ਸਹਾਇਤਾ ਕਰਨ ਵਾਲਾ ਹੈ। ਯਥਾ:

**ਹਰਿ ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥** (ਅੰਗ ੪੫੧)

**ਵਾ:** ਜੋ ਸਾਰੇ ਜਗਤ ਦੇ ਆਦਿ ਅਤੇ ਜੁਗਾਂ ਆਦਿਕਾਂ ਦੇ ਵਿੱਚ ਸਦਾ ਸਦਾ (ਸੁਆਮੀ) ਪਿਆਰਾ ਹੈ।

## ਐ ਜੀ ਰਾਖਹੁ ਪੈਜ ਨਾਮ ਅਪੁਨੇ ਕੀ; ਤੁਝ ਹੀ ਸਿਉ ਬਨਿ ਆਈ ॥

(ਐ) ਹੇ ਮੇਰੇ ਪਿਆਰੇ ਜੀ! (ਅਪੁਨੇ) ਆਪਣੇ ਨਾਮ ਜਪਣ ਵਾਲਿਆਂ ਸੇਵਕਾਂ ਭਗਤਾਂ ਦੀ (ਪੈਜ) ਇੱਜ਼ਤ (ਰਾਖਹੁ) ਰੱਖਣਾ ਕਰੋ। **ਵਾ:** ਆਪਣੇ ਨਾਮ ਜਪਣ ਵਾਲਿਆਂ ਦੀ (ਪੈਜ) ਪ੍ਰਤਿੱਗਿਆ ਭਾਵ ਨਿਯਮ ਨੂੰ ਰੱਖਣਾ ਕਰੋ, ਕਿਉਂਕਿ ਇਕ ਤੁਹਾਡੇ (ਸਿਉ) ਨਾਲ ਹੀ ਸਾਡੀ ਪ੍ਰੀਤੀ ਬਣ ਆਈ ਹੈ।

## ਕਰਿ ਕਿਰਪਾ ਗੁਰ ਦਰਸੁ ਦਿਖਾਵਹੁ; ਹਉਮੈ ਸਬਦਿ ਜਲਾਈ ॥੭॥

ਹੇ (ਗੁਰ) ਗੁਰੂ ਸਰੂਪ ਅਕਾਲ ਪੁਰਖ ਵਾਹਿਗੁਰੂ ਜੀ! ਕਿਰਪਾ (ਕਰਿ) ਕਰਕੇ ਸਾਨੂੰ ਆਪਣੇ (ਦਰਸੁ) ਦਰਸ਼ਨ (ਦਿਖਾਵਹੁ) ਦਿਖਾਉਣਾ ਕਰੋ। ਯਥਾ:

**ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ ਲੋਚ ਘਣੇਰੀ ॥** (ਅੰਗ ੧੭੦)

ਤਾਂ ਜੋ ਅਸੀ ਤੁਹਾਡੇ ਸ਼ਬਦ ਦੀ ਕਮਾਈ ਕਰਕੇ ਹਉਮੈ ਨੂੰ (ਜਲਾਈ) ਜਲਾਉਣਾ ਕਰੀਏ, ਕਿਉਂਕਿ "**ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ ॥**" **ਵਾ:** ਅਸੀਂ ਗੁਰਾਂ ਦੇ ਸ਼ਬਦ ਕਰਕੇ ਹਉਮੈ ਨੂੰ ਜਾਲ ਲਿਆ ਹੈ।

## ਐ ਜੀ ਕਿਆ ਮਾਗਉ ਕਿਛੁ ਰਹੈ ਨ ਦੀਸੈ; ਇਸੁ ਜਗ ਮਹਿ ਆਇਆ ਜਾਈ ॥

(ਐ) ਹੇ ਮੇਰੇ ਪਿਆਰੇ ਜੀ! ਦੁਨੀਆਂ ਪਾਸੋਂ, ਗੁਰਾਂ ਪਾਸੋਂ (ਕਿਆ) ਕਿਹੜੀ ਚੀਜ਼ (ਮਾਗਉ) ਮੰਗਣਾ ਕਰੀਏ (ਕਿਛੁ) ਕੋਈ ਵੀ ਚੀਜ਼ ਏਥੇ ਸਥਿਰ (ਰਹੈ) ਰਹਿੰਦੀ ਤਾਂ (ਦੀਸੈ) ਦਿਸਦੀ ਨਹੀਂ ਹੈ, ਭਾਵ ਸਭ ਚੀਜ਼ਾਂ ਨਾਸ਼ ਹੋ ਜਾਣ ਵਾਲੀਆਂ ਹਨ ਅਤੇ ਇਸ (ਜਗ) ਜਗਤ (ਮਹਿ) ਵਿੱਚ ਆਇਆ ਹੋਇਆ ਹਰੇਕ ਜੀਅ ਏਥੋਂ (ਜਾਈ) ਚਲਿਆ ਜਾਵੇਗਾ। **ਵਾ:** ਪਿਛਲੇ ਚਲੇ ਗਏ ਹਨ, ਹੁਣ ਜਾ ਰਹੇ ਹਨ ਅਤੇ ਅੱਗੇ ਨੂੰ ਆਏ ਹੋਏ ਵੀ ਚਲੇ ਜਾਣਗੇ। ਯਥਾ:

**ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥ ਦੇਖਤ ਨੈਨ ਚਲਿਓ ਜਗੁ ਜਾਈ ॥** (ਅੰਗ ੪੮੧)

## ਨਾਨਕ ਨਾਮੁ ਪਦਾਰਥੁ ਦੀਜੈ; ਹਿਰਦੈ ਕੰਠਿ ਬਣਾਈ ॥੮॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਸਾਨੂੰ ਤੁਸੀ ਆਪਦਾ ਨਾਮ ਰੂਪ ਪਦਾਰਥ (ਦੀਜੈ) ਦੇਣਾ ਕਰੋ ਜਿਸ ਨੂੰ ਅਸੀਂ ਗਹਿਣਾ (ਬਣਾਈ) ਬਣਾ ਕੇ ਹਿਰਦੇ ਰੂਪ ਕੰਠ ਵਿੱਚ ਰੱਖਣਾ ਕਰੀਏ। **ਵਾ:** ਜਿਵੇਂ ਗਲੇ ਵਿੱਚ ਪਾਉਣ ਵਾਲਾ ਕੰਠਾਂ ਭਾਵ ਗਹਿਣਾ ਹੁੰਦਾ ਹੈ, ਤਿਵੇਂ ਹੀ ਤੁਹਾਡੇ ਨਾਮ ਨੂੰ ਸੁਆਸਾਂ ਰੂਪ ਧਾਗੇ ਵਿੱਚ ਪਰੋ ਕੇ ਹਿਰਦੇ ਰੂਪ ਕੰਠ ਵਿੱਚ ਰੱਖਣਾ ਕਰੀਏ। **ਵਾ:** ਅਸੀਂ ਚੌਹਾਂ ਬਾਣੀਆਂ, ਬੈਖਰੀ, ਮਧਮਾ, ਪਸੰਤੀ, ਪਰਾ ਵਿੱਚ ਵੀ ਤੁਹਾਡੇ ਨਾਮ ਨੂੰ (ਕੰਠਿ) ਭੂਖਨ ਦੀ ਨਿਆਈਂ ਬਣਾ ਕੇ ਰਖੀਏ।

## ਗੂਜਰੀ ਮਹਲਾ ੧ ॥

ਜੋ ਸਤੋਮਈ ਬਿਰਤੀ ਕਰਕੇ ਉੱਤਮਤਾਈ ਦਾ ਤੇ ਰਜੋਮਈ ਬਿਰਤੀ ਕਰਕੇ ਮੱਧਮਤਾਈ ਦਾ ਹੰਕਾਰ ਕਰਨਾ ਹੈ ਇਹ ਪ੍ਰਮੇਸਰ ਦੀ ਪ੍ਰਾਪਤੀ ਦਾ ਕਾਰਣ ਨਹੀਂ ਹੈ ਕਿਉਂਕਿ ਸਤੋਮਈ ਬਿਰਤੀ ਕਰਕੇ ਜਸ ਦੀ ਹੰਗਤਾ ਬਣੀ ਰਹਿੰਦੀ ਹੈ ਅਤੇ ਰਜੋਮਈ ਬਿਰਤੀ ਕਰਕੇ ਜੀਵ ਵਿਸ਼ਿਆ ਵਿੱਚ ਪਰਾਇਣ ਰਹਿੰਦਾ ਹੈ, ਫਿਰ ਤਮੋਗੁਣ ਬਿਰਤੀ ਵੀ ਪ੍ਰਮੇਸਰ ਦੀ ਪ੍ਰਾਪਤੀ ਦਾ ਕਾਰਣ ਨਹੀ ਹੈ ਕਿਉਂਕਿ ਇਸ ਵਿੱਚ ਵੀ ਜੀਵ ਕਾਮ, ਕ੍ਰੋਧ ਆਦਿਕ

ਤਮੋਗੁਣਾਂ ਦੇ ਅਧੀਨ ਰਹਿੰਦਾ ਹੈ। ਇਸ ਲਈ ਮਹਾਰਾਜ ਰਾਜਸੀ, ਸਾਤਕੀ, ਤਾਮਸੀ ਤਿੰਨਾਂ ਗੁਣਾਂ ਨੂੰ ਅਤੇ ਉੱਤਮ ਮਧਿਮ ਕਨਿਸ਼ਟ ਦੇ ਅਭਿਮਾਨ ਨੂੰ ਮੇਟਣ ਵਾਸਤੇ ਅਕਾਲ ਪੁਰਖ ਵਾਹਿਗੁਰੂ ਦੇ ਸਨਮੁਖ ਅਰਦਾਸ ਕਰਨ ਦੀ ਜਾਚ ਦਸਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

## ਐ ਜੀ, ਨਾ ਹਮ ਉਤਮ ਨੀਚ ਨ ਮਧਿਮ; ਹਰਿ ਸਰਣਾਗਤਿ ਹਰਿ ਕੇ ਲੋਗ ॥

(ਐ) ਹੇ ਪਿਆਰੇ ਜੀ! ਨਾ ਤਾਂ (ਹਮ) ਅਸੀਂ ਸਤੋਗੁਣੀ ਪੁਰਖ ਬਣ ਕੇ ਆਪਣੇ ਆਪ ਨੂੰ ਉੱਤਮ ਮੰਨਦੇ ਹਾਂ **ਵਾ:** ਨਾ ਅਸੀਂ ਰਿਧੀਆਂ-ਸਿਧੀਆਂ ਦੇ ਮਾਲਕ ਬਣ ਕੇ ਆਪਣੇ ਆਪ ਨੂੰ ਸਤੋਗੁਣੀ ਉੱਤਮ ਕਹਾਉਂਦੇ ਹਾਂ, ਨਾ ਤਮੋਗੁਣ ਕਰਕੇ (ਨੀਚ) ਨੀਵੇਂ ਕਰਮ ਕਰਦੇ ਹਾਂ, **ਵਾ:** ਨਾ ਨੀਵੇਂ ਕਾਮ, ਕ੍ਰੋਧ ਆਦਿਕ ਸਹਿਤ ਰਹਿੰਦੇ ਹਾਂ ਅਤੇ ਨਾ ਹੀ ਅਸੀਂ ਆਪਣੇ ਆਪ ਨੂੰ ਰਜੋਗੁਣ ਦੇ ਪ੍ਰਤਾਪ ਕਰਕੇ ਉੱਦਮ ਕਰਨ ਤੇ ਪਦਾਰਥਾਂ ਨੂੰ ਇਕੱਠੇ ਕਰਕੇ ਭੋਗਾਂ ਨੂੰ ਭੋਗਣ ਵਾਲੇ ਮੱਧਮ ਮੰਨਦੇ ਹਾਂ **ਵਾ:** ਨਾ ਤਾਂ ਅਸੀਂ ਗਿਆਨ ਵਾਲੇ ਉੱਤਮ ਹਾਂ, ਨਾ ਉਪਾਸ਼ਨਾਂ ਵਾਲੇ ਨੀਚ ਹਾਂ ਅਤੇ ਨਾ ਹੀ ਨਖਿੱਧ ਕਰਮ ਕਰਨ ਵਾਲੇ ਹਾਂ। **ਵਾ:** ਨਾ ਤਾਂ, ਅਸੀਂ 'ਸੋਹੰ' ਕਹਿਣ ਵਾਲੇ ਉੱਤਮ ਹਾਂ, ਨਾ 'ਦੇਹੋ ਹੰ' ਕਹਿਣ ਵਾਲੇ ਨੀਚ ਹਾਂ ਤੇ ਨਾ ਹੀ 'ਦਾਸੋ ਹੰ', 'ਭਗਤੋ ਹੰ' ਕਹਿਣ ਵਾਲੇ ਮਧਮ ਹਾਂ। **ਵਾ:** ਨਾ ਤਾਂ ਅਸੀਂ (ਉਤਮ) ਸਤੋਗੁਣ ਕਰਕੇ ਵਡਿਆਈ ਦੇ ਇੱਛੁਕ ਹਾਂ, ਨਾ ਮੱਧਮ ਰਜੋਗੁਣ ਕਰਕੇ ਵਿਸ਼ੇ ਪਰਾਇਣ ਹਾਂ ਤੇ ਨਾ ਹੀ ਨੀਚ ਤਮੋਗੁਣ ਕਰਕੇ ਕ੍ਰੋਧ ਆਦਿਕ ਦੇ ਅਧੀਨ ਹਾਂ। **ਵਾ:** ਨਾ ਤਾਂ ਅਸੀਂ ਉੱਤਮ ਨਿਸ਼ਕਾਮ ਕਰਮ ਕਰਨ ਵਾਲੇ ਹਾਂ ਨਾ ਨੀਚ ਨਖਿੱਧ ਕਰਮ ਕਰਨ ਵਾਲੇ ਹਾਂ ਤੇ ਨਾ ਹੀ ਮਧਮ ਉਪਾਸ਼ਨਾ ਆਦਿਕ ਕਰਨ ਵਾਲੇ ਹਾਂ। ਹੇ (ਹਰਿ) ਹਰੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਤਾਂ ਆਪ ਜੀ (ਕੇ) ਦੇ (ਲੋਗ) ਲੋਕ ਹਾਂ ਤੇ ਆਪ ਜੀ ਦੀ (ਸਰਣ+ਆ+ਗਤਿ) ਸ਼ਰਨ ਨੂੰ (ਆ) ਆ ਕੇ (ਗਤਿ) ਪ੍ਰਾਪਤ ਹੋਏ ਹਾਂ।

## ਨਾਮ ਰਤੇ ਕੇਵਲ ਬੈਰਾਗੀ; ਸੋਗ ਬਿਜੋਗ ਬਿਸਰਜਿਤ ਰੋਗ ॥੧॥

ਹੇ ਮਹਾਰਾਜ! ਅਸੀਂ (ਕੇਵਲ) ਕੈਵਲਯ ਮੁਕਤੀ ਦੀ ਪ੍ਰਾਪਤੀ ਵਾਸਤੇ ਵੈਰਾਗੀ ਹੋ ਕੇ ਆਪ ਜੀ ਦੇ ਨਾਮ ਵਿੱਚ (ਰਤੇ) ਰੰਗੇ ਹੋਏ ਹਾਂ **ਵਾ:** ਸਾਡੇ ਅੰਦਰ ਤਾਂ ਕੇਵਲ ਇਕੋ-ਇਕ ਤੁਹਾਡੀ ਪ੍ਰਾਪਤੀ ਦਾ ਹੀ ਵੈਰਾਗ ਹੈ ਅਤੇ ਜਿਹੜਾ ਪਦਾਰਥਾਂ ਦੇ (ਬਿਜੋਗ) ਵਿਛੋੜੇ ਦਾ (ਸੋਗ) ਦੁੱਖ ਅਤੇ ਪਦਾਰਥਾਂ ਦੀ ਪ੍ਰਾਪਤੀ ਦਾ ਹੰਕਾਰ ਰੋਗ ਹੈ। ਇਹ ਵੀ ਸਾਡੇ ਅੰਦਰੋਂ (ਬਿਸਰਜਿਤ) ਨਵਿਰਤ ਹੋ ਗਏ ਹਨ। ਭਾਵ ਨਾਸ਼ ਹੋ ਗਏ ਹਨ। **ਵਾ:** ਵਿਜੋਗ ਦੇ ਨਵਿਰਤ ਹੋ ਜਾਣ ਨਾਲ ਰੋਗ ਤੇ ਸੋਗ ਵੀ ਚਲੇ ਗਏ ਹਨ ਭਾਵ ਨਾਸ਼ ਹੋ ਗਏ ਹਨ।

## ਭਾਈ ਰੇ; ਗੁਰ ਕਿਰਪਾ ਤੇ, ਭਗਤਿ ਠਾਕੁਰ ਕੀ ॥

(ਰੇ) ਹੇ (ਭਾਈ) ਭਰਾਵੋ! ਪ੍ਰਮੇਸਰ ਸਰੂਪ (ਗੁਰ) ਸਤਿਗੁਰਾਂ ਦੀ ਕਿਰਪਾ ਹੋਣ 'ਤੇ ਹੀ (ਠਾਕੁਰ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ (ਕੀ) ਦੀ (ਭਗਤਿ) ਭਗਤੀ ਹੁੰਦੀ ਹੈ।

### ਅੰਗ : ੫੦੫

## ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ; ਨਾ ਜਮ ਕਾਣਿ ਨ ਜਮ ਕੀ ਬਾਕੀ ॥੧॥ ਰਹਾਉ ॥

ਜਿੰਨ੍ਹਾਂ ਦੇ ਹਿਰਦੇ ਵਿੱਚ ਸਤਿਗੁਰੂ ਸਾਹਿਬ ਜੀ ਦੇ (ਵਾਕਿ) ਬਚਨ ਅਤੇ (ਹਰਿ) ਹਰੀ ਦਾ ਨਾਮ ਵਸਿਆ

ਹੋਇਆ ਹੈ, **ਵਾ:** ਜਿੰਨ੍ਹਾਂ ਨੇ ਹਿਰਦੇ ਵਿਚ ਗੁਰਾਂ ਦੇ ਬਚਨਾਂ ਦੁਆਰਾ ਉੱਜਲ ਹਰੀ ਦਾ ਨਾਮ ਵਸਾਇਆ ਹੈ। ਉਹਨਾਂ ਦੇ ਚਿੱਤ ਮਲ-ਵਿਖੇਪ ਆਦਿਕਾਂ ਦੀਆਂ (ਨਿਰ+ਮਲ) (ਮਲ) ਮੈਲਾਂ ਤੋਂ (ਨਿਰ) ਰਹਿਤ ਹੋਣ ਕਰਕੇ ਸ਼ੁੱਧ ਹਨ। ਉਹਨਾਂ ਨੂੰ ਨਾ ਤਾਂ (ਜ+ਮ) (ਜ) ਜੰਮਣ ਤੇ (ਮ) ਮਰਨ ਦੀ (ਕਾਣਿ) ਕਣੌਡ ਰਹਿ ਗਈ ਹੈ ਅਤੇ ਨਾ ਹੀ ਜਮਾਂ ਦਾ ਕੋਈ ਹਿਸਾਬ ਕਿਤਾਬ ਬਾਕੀ ਰਹਿ ਗਿਆ ਹੈ। **ਵਾ:** ਜਿਹੜਾ ਸੰਚਿਤ ਕਰਮਾਂ ਕਰਕੇ ਪ੍ਰਲੋਕ ਵਿੱਚ ਹਿਸਾਬ ਕਿਤਾਬ ਦੇਣਾ ਹੈ ਇਹ ਵੀ ਜਮਾਂ ਦਾ ਉਹਨਾਂ 'ਤੇ ਕੋਈ ਬਕਾਇਆ ਨਹੀਂ ਰਹਿ ਗਿਆ।

## ਹਰਿ ਗੁਣ ਰਸਨ ਰਵਹਿ ਪ੍ਰਭ ਸੰਗੇ; ਜੋ ਤਿਸੁ ਭਾਵੈ ਸਹਜਿ ਹਰੀ ॥

ਉਹ ਮਨ ਕਰਕੇ ਵੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਸੰਗੇ) ਨਾਲ ਮਿਲੇ ਹੋਏ ਹਨ ਅਤੇ (ਰਸਨ) ਪ੍ਰੀਤ ਰੂਪ ਰਸਨਾ ਨਾਲ ਵੀ (ਹਰਿ) ਹਰੀ ਦੇ ਗੁਣਾਂ ਨੂੰ (ਰਵਹਿ) ਉਚਾਰਦੇ ਹਨ। ਫਿਰ ਜੋ (ਤਿਸੁ) ਉਸ ਪ੍ਰਮੇਸਰ ਨੂੰ (ਭਾਵੈ) ਭਾਉਂਦੇ ਹਨ ਉਹ (ਸਹਜਿ) ਸਹਜੇ ਹੀ ਹਰੀ ਅਕਾਲ ਪੁਰਖ ਵਾਹਿਗੁਰੂ ਵਿੱਚ ਮਿਲੇ ਰਹਿੰਦੇ ਹਨ। **ਵਾ:** ਜੋ ਵੀ ਉਸ ਸਚੇ ਪਾਤਸ਼ਾਹ ਜੀ ਨੂੰ ਚੰਗੇ ਲੱਗਦੇ ਹਨ। ਉਹ ਪ੍ਰਮੇਸਰ ਉਨ੍ਹਾਂ ਦੀ ਬਿਰਤੀ ਨੂੰ ਸ਼ੁੱਭ ਗੁਣਾਂ ਦੇ ਨਾਲ ਸਹਜੇ ਹੀ ਹਰੀ ਭਰੀ ਕਰ ਦਿੰਦੇ ਹਨ।

## ਬਿਨੁ ਹਰਿ ਨਾਮ ਬ੍ਰਿਥਾ ਜਗਿ ਜੀਵਨੁ; ਹਰਿ ਬਿਨੁ ਨਿਹਫਲ ਮੇਕ ਘਰੀ ॥੨॥

ਉਹਨਾਂ ਪਿਆਰਿਆਂ ਨੇ ਜਾਣਿਆ ਹੈ ਕਿ (ਹਰਿ) ਪ੍ਰਮੇਸਰ ਦੇ ਨਾਮ ਤੋਂ (ਬਿਨੁ) ਬਿਨਾਂ ਜੀਵ ਦਾ (ਜਗਿ) ਜਗਤ ਵਿਚ ਜੀਵਨ ਜਿਊਣਾ (ਬ੍ਰਿਥਾ) ਨਿਸਫਲ ਹੈ ਅਤੇ ਜਿਹੜਾ (ਮੇਕ) ਇਕ (ਘਰੀ) ਘੜੀ ਲਈ ਵੀ (ਹਰਿ) ਅਕਾਲ ਪੁਰਖ ਵਾਹਿਗੁਰੂ ਤੋਂ (ਬਿਨੁ) ਬਗੈਰ ਰਹਿਣਾ ਹੈ ਇਹ ਵੀ ਨਿਸਫਲ ਹੀ ਹੈ।

## ਐ ਜੀ ਖੋਟੇ ਠਉਰ ਨਾਹੀ ਘਰਿ ਬਾਹਰਿ; ਨਿੰਦਕ ਗਤਿ ਨਹੀ ਕਾਈ ॥

(ਐ) ਹੇ ਪਿਆਰੇ ਜੀ ! ਜਿੰਨ੍ਹਾਂ ਦੇ ਹਿਰਦੇ ਵਿੱਚ ਸੱਚਾ ਨਾਮ ਨਹੀਂ ਵਸਿਆ ਉਹਨਾਂ ਸ੍ਰੇ ਧਰਮ ਤੋਂ ਹੀਣੇ ਵਿਕਾਰੀ ਪੁਰਸ਼ਾਂ ਨੂੰ ਨਾ ਤਾਂ ਘਰਿ ਇਸ ਲੋਕ ਵਿਚ (ਠਉਰ) ਜਗ੍ਹਾ ਮਿਲਦੀ ਹੈ ਤੇ (ਨਾਹੀ) ਨਾ ਹੀ ਬਾਹਰ ਪ੍ਰਲੋਕ ਵਿਚ ਥਾਂ ਮਿਲਦੀ ਹੈ। **ਵਾ:** ਐਸੇ ਵਿਕਾਰੀ ਪੁਰਸ਼ਾਂ ਨੂੰ ਨਾ ਤਾਂ (ਘਰਿ) ਸਾਧਸੰਗਤ ਰੂਪ ਘਰ ਵਿੱਚ (ਠਉਰ) ਥਾਂ ਮਿਲਦੀ ਹੈ ਅਤੇ ਨਾ ਹੀ ਬਾਹਰ ਸੰਸਾਰ ਵਿੱਚ ਥਾਂ ਮਿਲਦੀ ਹੈ। **ਵਾ:** ਉਹ ਨਾ ਤਾਂ ਹਿਰਦੇ ਰੂਪ ਘਰ ਵਿੱਚ ਟਿਕ ਸਕਦੇ ਹਨ ਅਤੇ ਨਾ ਹੀ ਬਾਹਰ ਦੁਨੀਆਂ ਵਿੱਚ ਆਦਰ ਪਾਉਂਦੇ ਹਨ। **ਵਾ:** ਉਹਨਾਂ ਨੂੰ ਨਾ ਤਾਂ ਸਚਖੰਡ ਰੂਪ ਘਰ ਵਿੱਚ ਥਾਂ ਮਿਲਦੀ ਹੈ ਅਤੇ ਨਾ ਹੀ ਬਾਹਰ ਜੂਨਾਂ ਵਿੱਚ ਥਾਂ ਮਿਲਦੀ ਹੈ। **ਵਾ:** ਉਹੋ ਜਿਹੇ ਖੁਟਿਆਈ ਵਾਲੇ ਪੁਰਸ਼ ਚਾਹੇ (ਘਰਿ) ਗ੍ਰਹਿਸਥ ਵਿੱਚ ਰਹਿਣ ਤੇ ਚਾਹੇ ਬਾਹਰ ਜੰਗਲਾਂ ਵਿੱਚ ਉਪਰਾਮ ਹੋ ਕੇ ਬੈਰਾਗੀ ਬਣੇ ਫਿਰਨ, ਉਨ੍ਹਾਂ ਦਾ ਮਨ ਕਦੇ ਵੀ ਇਕ ਥਾਂ ਨਹੀਂ ਟਿਕਦਾ ਅਤੇ ਉਹਨਾਂ ਨਿੰਦਕ ਪੁਰਸ਼ਾਂ ਦੀ (ਕਾਈ) ਅਵਿਦਿਆ ਦੇ ਪ੍ਰਤਾਪ ਕਰਕੇ ਕਿਤੋਂ ਵੀ (ਗਤਿ) ਗਤੀ ਨਹੀਂ ਹੋ ਸਕਦੀ। ਯਥਾ :

ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ ॥ *(ਅੰਗ : ੩੮੧)*

ਨਿੰਦਕ ਕੀ ਗਤਿ ਕਤਹੂ ਨਾਹਿ ॥ *(ਅੰਗ : ੧੧੪੫)*

## ਰੋਸੁ ਕਰੈ ਪ੍ਰਭੁ ਬਖਸ ਨ ਮੇਟੈ; ਨਿਤ ਨਿਤ ਚੜੈ ਸਵਾਈ ॥੩॥

ਜਿਸ ਪ੍ਰਕਾਰ ਬਹੁਤੇ ਲੋਕ ਇਕ ਆਦਮੀ ਤੋਂ ਉਲਟ ਹੋਣ ਜਾਣ ਤਾਂ ਹਕੂਮਤ ਦੇ ਲੋਕ ਵੀ ਉਸ ਆਦਮੀ ਨਾਲ ਮੇਲ ਮਿਲਾਪ ਨਹੀਂ ਰੱਖਦੇ ਕਿ ਜੇਕਰ ਅਸੀਂ ਇਸ ਨਾਲ ਸਾਂਝ ਰੱਖਾਂਗੇ ਤਾਂ ਬਾਕੀ ਸਾਰੇ ਲੋਕ ਸਾਡੇ ਵੀ ਉਲਟ ਹੋ ਜਾਣਗੇ, ਇਉਂ ਉਹ ਡਰ ਜਾਂਦੇ ਹਨ। ਪਰ ਏਧਰ ਨਿੰਦਕ ਲੋਕਾਂ ਦੇ (ਰੋਸੁ) ਗੁੱਸਾ (ਕਰੈ) ਕਰਨ

ਤੋਂ ਵੀ ਉਹ ਅਕਾਲ ਪੁਰਖ ਆਪਣੀ (ਬਖਸ) ਬਖਸ਼ਿਸ਼ **ਵਾ:** ਦਾਤ ਨੂੰ (ਮੇਟੈ) ਮੇਟਦਾ ਨਹੀਂ ਹੈ। ਭਾਵ ਨਿੰਦਕਾਂ ਦੇ ਗੁੱਸਾ ਕਰਨ ਤੇ ਵੀ ਆਪਣੇ ਪਿਆਰਿਆਂ ਨੂੰ ਦਾਤਾਂ ਦਿੰਦਾ ਰਹਿੰਦਾ ਹੈ। ਜਿਉਂ-ਜਿਉਂ ਨਿੰਦਕ ਨਿੰਦਿਆਂ ਕਰਦੇ ਹਨ ਤਿਵੇਂ-ਤਿਵੇਂ ਹੀ (ਨਿਤ ਨਿਤ) ਨਿਤਾਪ੍ਰਤੀ ਉਹਨਾਂ ਪਿਆਰਿਆਂ ਦੀ ਸੋਭਾ ਬੜੀ ਭਾਰੀ (ਸਵਾਈ) ਦੂਣੀ ਚਾਉਣੀ ਤੁਰੀਆ ਅਵਸਥਾ ਵਿੱਚ (ਚੜੈ) ਚੜ੍ਹਦੀ ਜਾਂਦੀ ਹੈ।

## ਐ ਜੀ, ਗੁਰ ਕੀ ਦਾਤਿ ਨ ਮੇਟੈ ਕੋਈ; ਮੇਰੈ ਠਾਕੁਰਿ ਆਪਿ ਦਿਵਾਈ ॥

(ਐ) ਮੇਰੇ ਪਿਆਰੇ ਜੀ ! (ਮੇਰੈ) ਸਾਡੇ (ਠਾਕੁਰਿ) ਮਾਲਕ ਪੁਰਖ ਵਾਹਿਗੁਰੂ ਜੀ ਨੇ ਗੁਰਾਂ ਦੁਆਰਾ ਆਪ ਹੀ ਗੁਰਮੁਖ ਜਨਾਂ ਦੇ ਤਾਈਂ ਬਖਸ਼ਿਸ਼ (ਦਿਵਾਈ) ਦਿਵਾਉਣਾ ਕੀਤੀ ਹੈ। ਇਸ ਲਈ (ਗੁਰ) ਸਤਿਗੁਰੂ ਸਾਹਿਬ ਜੀ ਦੀ ਆਪਣੇ ਪਿਆਰਿਆਂ ਨੂੰ ਬਖਸ਼ਿਸ਼ ਕੀਤੀ ਹੋਈ ਬ੍ਰਹਮ ਵਿਦਿਆ, ਭਗਤੀ ਦੀ ਦਾਤ ਨੂੰ (ਮੇਟੈ) ਮੇਟਣ ਵਿੱਚ ਕੋਈ ਵੀ ਨਿੰਦਕ ਪੁਰਸ਼ ਸਮਰੱਥ ਨਹੀਂ ਹੈ।

## ਨਿੰਦਕ ਨਰ ਕਾਲੇ ਮੁਖ ਨਿੰਦਾ; ਜਿਨ ਗੁਰ ਕੀ ਦਾਤਿ ਨ ਭਾਈ ॥੪॥

ਉਨ੍ਹਾਂ ਨਿੰਦਕ (ਨਰ) ਪੁਰਸ਼ਾਂ ਦੇ (ਮੁਖ) ਮੂੰਹ (ਨਿੰਦਾ) ਨਿੰਦਿਆ ਕਰਨੇ ਕਰਕੇ ਇਸ ਲੋਕ ਵਿੱਚ ਵੀ ਅਤੇ ਅੱਗੇ ਪ੍ਰਲੋਕ ਵਿੱਚ ਵੀ ਲਾਹਨਤਾਂ ਦੇ ਨਾਲ ਕਾਲੇ ਹੁੰਦੇ ਹਨ। (ਜਿਨ) ਜਿੰਨ੍ਹਾਂ ਨੂੰ ਗੁਰੂ ਸਾਹਿਬ ਜੀ (ਕੀ) ਦੀ ਪਿਆਰਿਆਂ ਨੂੰ ਦਿੱਤੀ ਹੋਈ ਭਗਤੀ, ਬ੍ਰਹਮ ਵਿਦਿਆ ਦੀ ਦਾਤ (ਭਾਈ) ਚੰਗੀ ਨਹੀਂ ਲੱਗਦੀ।

## ਐ ਜੀ, ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ; ਬਿਲਮ ਨ ਅਧੂਆ ਰਾਈ ॥

('ਅਧੂ-ਆ' ਬੋਲੋ)

(ਐ) ਹੇ (ਪ੍ਰਭੁ) ਵਾਹਿਗੁਰੂ ਜੀ ! ਜਿਹੜੇ ਆਪ ਜੀ ਦੀ ਸਰਣ ਵਿੱਚ (ਪਰੇ) ਪੈ ਗਏ ਹਨ, ਉਹਨਾਂ ਨੂੰ ਤੁਸੀਂ ਭਗਤੀ ਦੀ ਬਖਸ਼ਿਸ਼ ਕਰਕੇ ਆਪਣੇ ਨਾਲ (ਮਿਲਾਵੈ) ਮਿਲਾਉਣ ਵਿੱਚ (ਅਧੂਆ) ਅੱਧੇ ਰਾਈ ਦੇ ਦਾਣੇ ਜਿੰਨੀ ਭਾਵ ਥੋੜੀ ਜਿਹੀ ਵੀ (ਬਿਲਮ) ਦੇਰੀ ਨਹੀਂ ਲਾਉਂਦੇ **ਵਾ:** ਉਹਨਾਂ ਨੂੰ ਆਪਣੇ ਵਿੱਚ ਮਿਲਾਉਣ ਲਗਿਆ ਤੁਹਾਨੂੰ ਅੱਧੀ ਰਤੀ ਕਾਲ ਜਿੰਨੀ ਵੀ ਦੇਰੀ ਨਹੀਂ ਲੱਗਦੀ। **ਵਾ:** ਜੋ ਸਾਰਿਆਂ ਦੇ ਅਧਿਸ਼ਠਾਨ ਸਰੂਪ ਬ੍ਰਹਮ ਨੂੰ (ਅਧੂਆ) ਅਰਾਧਦੇ ਹਨ ਉਹ (ਅਧੂਆ) ਅਧਵਾਟੇ ਨਹੀਂ ਰਹਿੰਦੇ ਅਤੇ ਉਹਨਾਂ ਨੂੰ (ਰਾਈ) ਪ੍ਰਕਾਸ਼ ਆਉਣ ਲੱਗਿਆਂ ਦੇਰੀ ਨਹੀਂ ਲੱਗਦੀ। **ਵਾ:** ਉਨ੍ਹਾਂ ਨੂੰ (ਅਧੂਆ) ਅਧਿਸ਼ਠਾਨ ਪ੍ਰਮੇਸਰ (ਰਾਈ) ਪ੍ਰਕਾਸ਼ ਭਾਵ ਪ੍ਰਗਟ ਹੋਣ ਲਗਿਆਂ ਦੇਰੀ ਨਹੀਂ ਲੱਗਦੀ। **ਵਾ:** ਉਨ੍ਹਾਂ ਨੇ ਜਾਣ ਲਿਆ ਹੈ ਕਿ ਜੋ ਅਧਿਸ਼ਠਾਨ ਸਰੂਪ ਬ੍ਰਹਮ ਹੈ ਉਹ ਸਾਰਿਆਂ ਵਿੱਚ (ਰਾਈ) ਮਿਲਿਆ ਹੋਇਆ ਹੈ।

## ਆਨਦ ਮੂਲੁ ਨਾਥੁ ਸਿਰਿ ਨਾਥਾ; ਸਤਿਗੁਰੁ ਮੇਲਿ ਮਿਲਾਈ ॥੫॥

ਹੇ (ਆਨਦ) ਅਨੰਦ ਸਰੂਪ (ਮੂਲੁ) ਕਾਰਣ ਰੂਪ **ਵਾ:** (ਆਨਦ ਮੂਲੁ) ਅਨੰਦ ਦੇ ਕਾਰਣ ਰੂਪ ਅਤੇ ਸਾਰਿਆਂ (ਨਾਥੁ) ਮਾਲਕਾਂ ਦੇ (ਸਿਰਿ) ਸ਼ਿਰੋਮਣੀ (ਨਾਥਾ) ਸੁਆਮੀ **ਵਾ:** (ਨਾਥੁ ਸਿਰਿ ਨਾਥਾ) ਪਾਤਸ਼ਾਹਾਂ ਦੇ ਸ਼੍ਰੋਮਣੀ ਪਾਤਸ਼ਾਹ ਅਕਾਲ ਪੁਰਖ ਵਾਹਿਗੁਰੂ ਜੀ ! ਸਤਿਗੁਰੂ ਸਾਹਿਬ ਜੀ ਨੇ ਸਾਡੇ ਸਾਰਿਆਂ ਸਿੱਖਾਂ ਦੀ ਬਿਰਤੀ ਆਪ ਜੀ ਦੇ ਮੇਲ ਵਿੱਚ (ਮਿਲਾਈ) ਮਿਲਾਉਣਾ ਕੀਤੀ ਹੈ।

## ਐ ਜੀ ਸਦਾ ਦਇਆਲੁ ਦਇਆ ਕਰਿ ਰਵਿਆ; ਗੁਰਮਤਿ ਭ੍ਰਮਨਿ ਚੁਕਾਈ ॥

(ਐ) ਹੇ (ਦਇਆਲੁ) ਦਿਆਲੂ ਵਾਹਿਗੁਰੂ ਜੀ ! ਤੁਸੀਂ ਪਿੱਛੇ ਸਤਿਜੁਗ ਤ੍ਰੇਤੇ ਦੁਆਪਰ ਵਿੱਚ ਵੀ ਸਦਾ ਦਿਆਲੂ ਸੀ ਅਤੇ ਹੁਣ ਕਲਜੁਗ ਵਿੱਚ ਵੀ ਦਇਆ ਦ੍ਰਿਸ਼ਟੀ (ਕਰਿ) ਕਰਕੇ (ਰਵਿਆ) ਵਿਆਪਕ ਹੋ ਰਹੇ

ਹੋ। ਜਿੰਨ੍ਹਾਂ ਨੇ ਗੁਰਮਤਿ ਧਾਰਨ ਕਰਕੇ ਤੁਹਾਡੇ ਨਾਮ ਨੂੰ ਉਚਾਰਿਆ ਹੈ, ਤੁਸੀਂ ਉਹਨਾਂ ਦੀ ਜੂਨਾਂ ਵਿੱਚ ਭ੍ਰਮਣ ਵਾਲੀ ਬਿਰਤੀ (ਚੁਕਾਈ) ਚੱਕ ਦਿੱਤੀ ਹੈ। **ਵਾ:** (ਚੁਕਾਈ) ਦੂਰ ਕਰ ਦਿੱਤੀ ਹੈ।

## ਪਾਰਸੁ ਭੇਟਿ ਕੰਚਨੁ ਧਾਤੁ ਹੋਈ; ਸਤਸੰਗਤਿ ਕੀ ਵਡਿਆਈ ॥੬॥

ਜਿਵੇਂ ਪਾਰਸ ਨਾਲ ਮਿਲ ਕੇ ਅੱਠ ਧਾਂਤਾ ਸੋਨਾ ਬਣ ਜਾਂਦੀਆਂ ਹਨ ਤਿਵੇਂ ਹੀ ਜੋ ਗੁਰਾਂ ਦੇ ਸ਼ਬਦ ਰੂਪ ਪਾਰਸ ਨਾਲ (ਭੇਟਿ) ਮਿਲ ਕਰਕੇ ਮੁਸਲਮਾਨ ਦੇ ਚਾਰ ਮਜਹਬ ਤੇ ਹਿੰਦੂਆਂ ਦੇ ਚਾਰ ਵਰਨ, ਚਾਰ ਵਰਨ ਤੇ ਚਾਰ ਆਸ਼ਰਮ ਅੱਠ ਧਾਤਾਂ ਦੀ ਨਿਆਈਂ (ਕੰਚਨੁ) ਸੋਨੇ ਵਤ ਸ਼ੁੱਧ ਸਰੂਪ (ਹੋਈ) ਹੋ ਗਏ ਹਨ। ਇਹ ਸਤਸੰਗਤ (ਕੀ) ਦੀ ਹੀ ਵਡਿਆਈ ਹੈ। ਭਾਵ ਜੋ ਵੀ ਸਤਸੰਗਤ ਵਿੱਚ ਮਿਲਦਾ ਹੈ ਉਹ ਪਵਿੱਤਰ ਹੋ ਜਾਂਦਾ ਹੈ।

## ਹਰਿ ਜਲੁ ਨਿਰਮਲੁ ਮਨੁ ਇਸਨਾਨੀ; ਮਜਨੁ ਸਤਿਗੁਰੁ ਭਾਈ ॥

ਜਿੰਨ੍ਹਾਂ ਦਾ ਮਨ (ਹਰਿ) ਪ੍ਰਮੇਸਰ ਦੇ ਨਾਮ ਰੂਪ (ਨਿਰਮਲੁ) ਉੱਤਮ ਅੰਮ੍ਰਿਤ ਜਲ ਦਾ ਇਸਨਾਨੀ ਹੈ ਭਾਵ ਨਾਮ ਵਿੱਚ ਇਸਨਾਨ ਕਰਦਾ ਹੈ ਉਹਨਾਂ ਨੂੰ ਸਤਿਗੁਰੂ ਸਾਹਿਬ ਜੀ ਦੀ (ਭਾਈ) ਭਾਵਨਾ ਲੱਗੀ ਹੋਣ ਕਰਕੇ (ਮਜਨੁ) ਪੁਰਬ ਲੱਗਾ ਹੋਇਆ ਹੈ। **ਵਾ:** ਜੋ ਸਤਿਗੁਰੂ ਸਾਹਿਬ ਜੀ ਨੂੰ ਭਾਅ ਗਏ ਹਨ ਉਹਨਾਂ ਨੂੰ ਮਨੁੱਖਾਂ ਜਨਮ ਦਾ ਪੁਰਬ ਪ੍ਰਾਪਤ ਹੋਇਆ ਹੈ। **ਵਾ:** ਜਿੰਨ੍ਹਾਂ ਦਾ ਮਨ ਹਰੀ ਦੇ ਅੰਮ੍ਰਿਤ ਰੂਪ ਉੱਜਲ ਜਲ ਵਿਚ **"ਸੁਣਿਆ ਮੰਨਿਆ ਮਨਿ ਕੀਤਾ ਭਾਉ ॥"** ਰੂਪ ਇਸ਼ਨਾਨ ਕਰਦਾ ਹੈ, ਉਨ੍ਹਾਂ ਦੀ ਭਾਵਨਾ ਸਤਿਗੁਰਾਂ ਨੂੰ ਭਾਅ ਗਈ ਹੈ।

## ਪੁਨਰਪਿ ਜਨਮੁ ਨਾਹੀ ਜਨ ਸੰਗਤਿ; ਜੋਤੀ ਜੋਤਿ ਮਿਲਾਈ ॥੭॥

ਉਹਨਾਂ ਸੰਗਤ ਕਰਨ ਵਾਲੇ ਮਹਾਰਾਜ ਜੀ ਦੇ (ਜਨ) ਗੁਰਮੁਖ ਜਨਾਂ ਦੀ ਇਹੋ ਵਡਿਆਈ ਹੈ ਕਿ ਉਨ੍ਹਾਂ ਨੂੰ (ਪੁਨਰ+ਅਪਿ) (ਅਪਿ) ਅਪੀ ਭਾਵ ਨਿਸ਼ਚੇ ਕਰਕੇ (ਪੁਨਰ) ਫੇਰ ਦੁਬਾਰਾ ਜਨਮਾਂ ਵਿਚ ਆਉਣਾ (ਨਾਹੀ) ਨਹੀਂ ਪਵੇਗਾ। ਕਿਉਂਕਿ ਉਹਨਾਂ ਦੀ (ਜੋਤਿ) ਪਰਤਕ ਜੋਤ ਜੋਤੀ ਸਰੂਪ **ਵਾ:** (ਜੋਤੀ) ਅਦ੍ਵੈਤਾਨੰਦ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੇ ਵਿੱਚ ਮੇਲ ਲਈ ਹੈ। ਯਥਾ :

**ਗੁਰਮੁਖਿ ਜੋਤੀ ਜੋਤਿ ਮਿਲਾਈ ॥** *(ਅੰਗ : ੩੬੨)*

## ਤੂੰ ਵਡ ਪੁਰਖੁ ਅਗੰਮ ਤਰੋਵਰੁ; ਹਮ ਪੰਖੀ ਤੁਝ ਮਾਹੀ ॥

ਫਿਰ ਉਹ ਜਾਣਦੇ ਹਨ ਕਿ ਹੇ ਮਹਾਰਾਜ ! ਤੂੰ (ਵਡ) ਵੱਡਾ (ਪੁਰਖੁ) ਪੂੰ ਆਦਿਕ ਨਰਕਾਂ ਤੋਂ ਰੱਖਿਆ ਕਰਨ ਵਾਲਾ (ਅਗੰਮ) ਮਨ ਦੀ ਗੰਮਤਾ ਤੋਂ ਪਰੇ (ਤਰੋਵਰੁ) ਬ੍ਰਹਮ ਰੂਪ ਸ੍ਰੇਸ਼ਟ ਬ੍ਰਿਛ ਹੈ। **ਵਾ:** ਤਰ੍ਹਾਂ-ਤਰ੍ਹਾਂ ਦੇ ਬ੍ਰਿਛਾ ਵਿਚੋਂ ਸ੍ਰੇਸ਼ਟ ਬ੍ਰਿਛ ਹੈ ਅਤੇ ਜਿਵੇ ਪੰਛੀ ਬ੍ਰਿਛਾਂ ਦੇ ਆਸਰੇ ਰਹਿੰਦੇ ਹਨ ਤਿਵੇਂ ਹੀ (ਹਮ) ਅਸੀਂ ਵੈਰਾਗ-ਵਿਵੇਕ ਰੂਪ ਖੰਭਾਂ ਨਾਲ ਉਡਾਰੀਆਂ ਲਾਉਣ ਵਾਲੇ ਤਮਾਮ ਸੰਤ ਭਗਤ (ਪੰਖੀ) ਪੰਛੀਆਂ ਦੀ ਨਿਆਈਂ (ਤੁਝ) ਤੁਹਾਡੇ (ਮਾਹੀ) ਵਿੱਚ ਹੀ ਰਹਿ ਕੇ ਗਿਆਨ ਰੂਪ, ਬ੍ਰਹਮਾਨੰਦ ਰੂਪ, ਧਰਮ ਰੂਪ ਫਲਾਂ ਨੂੰ ਖਾਣ ਵਾਲੇ ਹਾਂ। **ਵਾ:** ਸ਼ਾਂਤੀ ਰੂਪ ਛਾਂ ਨੂੰ ਮਾਨਣ ਵਾਲੇ ਹਾਂ।

## ਨਾਨਕ ਨਾਮੁ ਨਿਰੰਜਨ ਦੀਜੈ; ਜੁਗਿ ਜੁਗਿ ਸਬਦਿ ਸਲਾਹੀ ॥੮॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ ! ਸਾਨੂੰ ਤਾਂ ਆਪਦਾ (ਨਿਰਜੰਨ) ਸ਼ੁੱਧ ਅੰਮ੍ਰਿਤ ਨਾਮ ਰੂਪ ਫਲ ਬਖਸ਼ (ਦੀਜੈ) ਦਿਉ। ਸਾਡੇ ਅੰਦਰ ਇਤਨਾਂ ਚਾਅ ਹੈ ਕਿ ਅਸੀਂ (ਜੁਗਿ ਜੁਗਿ) ਜੁਗਾਂ ਜੁਗਾਂ ਵਿੱਚ

ਤੁਹਾਡੇ ਸ਼ਬਦ ਦੁਆਰਾ ਤੁਹਾਡੇ ਨਾਮ ਨੂੰ (ਸਲਾਹੀ) ਸਲਾਉਂਦੇ ਰਹੀਏ। ਭਾਵ ਹਰ ਵਕਤ ਸਿਮਰਨ ਹੀ ਕਰਦੇ ਰਹੀਏ। **ਵਾ:** ਹੇ (ਜੁਗਿ) ਦੋ ਭਾਵ ਜੀਵ ਤੇ ਈਸ਼ ਦੇ ਅੰਦਰ (ਜੁਗਿ) ਜੁੜੇ ਹੋਏ (ਸਬਦਿ) ਬ੍ਰਹਮ ਜੀ! ਜਿਹੜੇ *ਚਾਰੇ ਅੰਤਰੰਗ ਸਾਧਨਾਂ ਦੇ ਸੰਯਕੁਤ ਜੁੜੇ ਹੋਏ ਹਨ। ਉਹ ਗੁਰਾਂ ਦੇ (ਸਬਦਿ) ਉਪਦੇਸ਼ ਦੁਆਰਾ ਤੁਹਾਡੀ ਸਿਫਤ ਕਰਦੇ ਹਨ।

## ਗੂਜਰੀ ਮਹਲਾ ੧ ਘਰੁ ੪

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਇਕ ਦੱਖਣੀ ਪੰਡਿਤ ਸਤਿਗੁਰਾਂ ਦੇ ਪਾਸ ਆ ਕੇ ਪ੍ਰਸ਼ਨ ਕਰਨ ਲੱਗਾ ਕਿ ਮਹਾਰਾਜ! ਪ੍ਰਮੇਸਰ ਨੂੰ ਕਿਵੇਂ ਅਰਾਧਣਾ ਚਾਹੀਦਾ ਹੈ? ਤਾਂ ਹਜੂਰ ਰਾਗ ਗੂਜਰੀ ਵਿੱਚ ਚੌਥੇ ਘਰ ਸੁਰਤਾਲ ਅੰਦਰ ਪ੍ਰਮੇਸਰ ਨੂੰ ਅਰਾਧਣ ਦੀ ਜਾਚ ਦਸਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

**ਨੋਟ :** ਕਈ ਥਾਈਂ ਇਹ ਵੀ ਜ਼ਿਕਰ ਆਉਂਦਾ ਹੈ ਕਿ ਸਤਿਗੁਰਾਂ ਨੇ ਇਹ ਸ਼ਬਦ ਕਾਂਸ਼ੀ ਦੇ ਪੰਡਿਤਾਂ ਦੇ ਪ੍ਰਥਾਏ ਉਚਾਰਨ ਕੀਤਾ ਹੈ।

(੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

### ਭਗਤਿ ਪ੍ਰੇਮ ਆਰਾਧਿਤੰ; ਸਚੁ ਪਿਆਸ ਪਰਮ ਹਿਤੰ ॥

ਹੇ ਭਾਈ! ਉਸ ਪ੍ਰਮੇਸਰ ਨੂੰ ਸਰੀਰ, ਬਾਣੀ ਕਰਕੇ ਭਾਵਨਾਂ ਦੇ ਨਾਲ ਪ੍ਰੇਮਾ ਭਗਤੀ ਦੁਆਰਾ (ਆਰਾਧਿਤੰ) ਯਾਦ ਕਰਨਾ ਚਾਹੀਦਾ ਹੈ ਅਤੇ ਹਿਰਦੇ **ਵਾ:** ਮਨ ਵਿੱਚ ਵੀ (ਸਚੁ) ਸਚੇ ਦੇ ਦਰਸ਼ਨਾਂ ਦੀ (ਪਰਮ) ਅਤਿਅੰਤ ਪਿਆਸ ਹੋਣੀ ਚਾਹੀਦੀ ਹੈ।

**ਅਥਵਾ :** ਜਿੰਨ੍ਹਾਂ ਦੇ ਅੰਦਰ ਸਚੇ ਅੰਮ੍ਰਿਤ ਨਾਮ ਦੀ ਪਿਆਸ ਹੈ ਅਤੇ ਜੋ ਪ੍ਰਮੇਸਰ ਦੇ ਪਰਮ (ਹਿੰਤ) ਪਿਆਰ ਵਾਲੇ ਹਨ ਉਹ ਭਗਤ ਜਨ ਪ੍ਰਮੇਸਰ ਨੂੰ ਪਿਆਰ ਨਾਲ ਅਰਾਧਦੇ ਹਨ।

### ਬਿਲਲਾਪ ਬਿਲਲ ਬਿਨੰਤੀਆ; ਸੁਖ ਭਾਇ ਚਿਤ ਹਿਤੰ ॥੧॥

ਜਿਸ ਪ੍ਰਕਾਰ ਜਦੋਂ ਮਾਤਾ ਬੱਚੇ ਦੇ ਮੁੱਖ ਵਿੱਚੋਂ ਅਸਥਨ ਬਾਹਰ ਕੱਢ ਲੈਂਦੀ ਹੈ ਤਾਂ ਭੁੱਖਾ ਬੱਚਾ ਵਿਰਲਾਪ ਕਰਦਾ ਹੈ। ਏਸੇ ਪ੍ਰਕਾਰ ਹੀ ਜਿਹੜੇ (ਬਿਲਲਾਪ ਬਿਲਲ) ਵਿਰਲਾਪ ਹੀ ਵਿਰਲਾਪ ਕਰਕੇ **ਵਾ:** (ਬਿਲਲਾਪ ਬਿਲਲ) **ਬਿਲਲਿਆਂ ਬੱਚਿਆਂ ਦੇ ਵਾਂਗ ਇਕਰਸ ਬਿਰਲਾਪ ਕਰਕੇ (ਬਿਨੰਤੀਆ) ਬੇਨਤੀਆਂ ਕਰਦੇ ਹਨ ਉਹਨਾਂ ਨੂੰ ਚਿਤ ਵਿਚ (ਹਿਤੰ) ਪ੍ਰੇਮ ਹੋਣ ਕਰਕੇ ਸੁੱਖ ਪ੍ਰਾਪਤ (ਭਾਇ) ਹੋਇਆ ਹੈ। **ਵਾ:** ਸੁੱਖ ਸਰੂਪ ਦਾ (ਭਾਇ) ਪ੍ਰਕਾਸ਼ ਹੋਇਆ ਹੈ।

### ਜਪਿ ਮਨ; ਨਾਮੁ ਹਰਿ ਸਰਣੀ ॥

ਹੇ ਮੇਰੇ ਪਿਆਰੇ ਮਨਾ! (ਹਰਿ) ਹਰੀ, ਅਕਾਲ ਪੁਰਖ ਵਾਹਿਗੁਰੂ ਜੀ ਦੀ ਸਰਣੀ ਪੈ ਕੇ ਨਾਮ ਦਾ (ਜਪਿ) ਜਾਪ ਕਰਨਾ ਕਰ।

---

* **ਚਾਰ ਅੰਤਰੰਗ ਸਾਧਨ :** ੧. ਸ੍ਰਵਣ, ੨. ਮੰਨਣ, ੩. ਨਿਧਿਆਸਣ, ੪. ਤਤ ਤ੍ਵੰ ਦਾ ਸੋਧਨ।

** **ਬਿਲਲਿਆ :** ਜਿਹੜਾ ਬੱਚਾ ਸਾਹ ਹੀ ਨਾ ਲਵੇ 'ਤੇ ਇਕ ਰਸ "ਆ ਆ ਆ" ਕਰੀ ਜਾਵੇ, ਉਸ ਨੂੰ ਬਿਲਲਿਆਂ ਕਹੀਦਾ ਹੈ।

## ਸੰਸਾਰ ਸਾਗਰ ਤਾਰਿ ਤਾਰਣ; ਰਮ ਨਾਮ ਕਰਿ ਕਰਣੀ ॥੧॥ ਰਹਾਉ ॥

**ਬੇਨਤੀ :** ਹੇ ਮਹਾਰਾਜ! ਸਾਨੂੰ ਇਸ ਸੰਸਾਰ (ਸਾਗਰ) ਸਮੁੰਦਰ ਤੋਂ ਨਾਮ ਦੇ (ਤਾਰਿ) ਜਹਾਜ਼ ਤੇ ਚਾੜ ਕੇ (ਤਾਰਣ) ਤਾਰਨਾ ਕਰੋ।

**ਉੱਤਰ :** ਹੇ ਭਾਈ! ਨਾਮ ਨੂੰ (ਰਮ) ਉਚਾਰਨਾਂ ਕਰੋ, ਨਾਮ ਦੀ (ਕਰਣੀ) ਕਮਾਈ ਕਰਨਾ ਕਰੋ ਫੇਰ ਤੁਸੀਂ ਇਸ ਸੰਸਾਰ ਸਮੁੰਦਰ ਤੋਂ ਤਰ ਜਾਵੋਗੇ।

## ਏ ਮਨ ਮਿਰਤ ਸੁਭ ਚਿੰਤੰ; ਗੁਰ ਸਬਦਿ ਹਰਿ ਰਮਣੰ ॥

(ਏ) ਹੇ ਮਨਾ! ਤੂੰ ਸ਼ੁਭ (ਚਿੰਤੰ) ਚਿਤਵਨੀ ਵਲੋਂ (ਮਿਰਤ) ਮਰਿਆ ਹੋਇਆ ਹੈ ਜਦ ਕਿ ਤੈਨੂੰ ਸ਼ੁੱਭ ਚਿਤਵਨੀ ਵਿੱਚ ਲੱਗਣਾ ਚਾਹੀਦਾ ਸੀ। **ਵਾ:** ਹੇ ਸ਼ੁੱਭ ਚਿਤਵਨੀ ਵੱਲੋਂ ਮਰੇ ਹੋਏ ਮਨ ਜੋ ਹਰੀ ਸਰੂਪ ਸਤਿਗੁਰੂ ਸਾਹਿਬ ਜੀ ਹਨ, ਉਨ੍ਹਾਂ ਦੇ ਸ਼ਬਦ ਨੂੰ ਉਚਾਰਨ ਕਰ।

**ਪ੍ਰਸ਼ਨ :** ਮਹਾਰਾਜ! ਸ਼ੁੱਭ ਚਿਤਵਨੀ ਕਿਹੜੀ ਹੈ?

**ਉੱਤਰ :** ਜਿਹੜਾ ਗੁਰਾਂ ਦੇ (ਸਬਦਿ) ਉਪਦੇਸ਼ ਦੁਆਰਾ (ਹਰਿ) ਪ੍ਰਮੇਸਰ ਨੂੰ ਹਰ ਵਕਤ (ਰਮਣੰ) ਉਚਾਰਨ ਕਰਨਾ ਹੈ ਇਹੀ ਸ਼ੁੱਭ ਚਿਤਵਨੀ ਹੈ।

## ਮਤਿ ਤਤੁ ਗਿਆਨੰ ਕਲਿਆਣ ਨਿਧਾਨੰ; ਹਰਿ ਨਾਮ ਮਨਿ ਰਮਣੰ ॥੨॥

(ਮਤਿ) ਬੁੱਧੀ ਦੇ ਅੰਦਰ ਤਤ ਸਰੂਪ ਦਾ (ਗਿਆਨੰ) ਗਿਆਨ ਹੋ ਜਾਣਾ ਹੀ (ਕਲਿਆਣ) ਮੁਕਤੀ ਦਾ (ਨਿਧਾਨੰ) ਖਜ਼ਾਨਾ ਹੈ।

**ਪ੍ਰਸ਼ਨ :** ਮਹਾਰਾਜ! ਤਤ ਸਰੂਪ ਦਾ ਗਿਆਨ ਕਿਵੇਂ ਹੁੰਦਾ ਹੈ?

**ਉੱਤਰ :** ਹੇ ਭਾਈ (ਹਰਿ) ਪ੍ਰਮੇਸਰ ਦੇ ਨਾਮ ਨੂੰ ਮਨ ਕਰਕੇ (ਰਮਣੰ) ਉਚਾਰਨ ਕਰਨ ਦੇ ਨਾਲ ਤਤ ਸਰੂਪ ਦਾ ਗਿਆਨ ਹੋ ਜਾਂਦਾ ਹੈ।

**ਅਥਵਾ :** ਹੇ ਭਾਈ! ਜੋ ਹਰੀ ਦੇ ਨਾਮ ਨੂੰ ਮਨ ਦੁਆਰਾ ਉਚਾਰਨ ਕਰਕੇ ਮਤ ਦੇ ਅੰਦਰ ਤਤ ਸਰੂਪ ਦੇ ਗਿਆਨ ਨੂੰ ਪ੍ਰਾਪਤ ਕਰਨਾ ਹੈ, ਇਹੀ ਕਲਿਆਣ, ਰੱਖਿਆ ਦਾ ਖਜ਼ਾਨਾ ਹੈ। **ਵਾ:** ਜਦੋਂ ਹਰੀ ਦੇ ਨਾਮ ਨੂੰ ਮਨ ਵਿਚ ਉਚਾਰਨ ਕੀਤਾ ਤਾਂ ਬੁੱਧੀ ਦੇ ਅੰਦਰ ਤਤ ਸਰੂਪ ਦਾ ਗਿਆਨ ਪ੍ਰਾਪਤ ਹੋਇਆ।

## ਚਲ ਚਿਤ ਵਿਤ ਭ੍ਰਮਾ ਭ੍ਰਮੰ; ਜਗੁ ਮੋਹ ਮਗਨ ਹਿਤੰ ॥

ਜਿਵੇਂ ਭਰਮੀ ਆਦਮੀ ਭਰਮਾਇਆ ਹੋਇਆ ਭਰਮਦਾ ਫਿਰਦਾ ਰਹਿੰਦਾ ਹੈ। ਤਿਵੇਂ ਹੀ (ਚਲ) ਚੰਚਲ ਚਿੱਤ ਧਨ ਦੀ ਪ੍ਰਾਪਤੀ ਵਾਸਤੇ (ਭ੍ਰਮਾ ਭ੍ਰਮੰ) ਭ੍ਰਮਣ ਵਾਲਾ ਹੋ ਕੇ ਹਰ ਵਕਤ ਭਰਮਦਾ ਰਹਿੰਦਾ ਹੈ। **ਵਾ:** ਇਹ ਚੰਚਲ ਚਿੱਤ ਧਨ ਦੇ ਵਾਸਤੇ ਮਾਇਆ ਦਾ ਭ੍ਰਮਾਇਆ ਹੋਇਆ ਚੱਕਰ ਦੀ ਨਿਆਈਂ ਹਰ ਵਕਤ ਭਰਮਦਾ ਰਹਿੰਦਾ ਹੈ। **ਵਾ:** ਇਹ ਚੰਚਲ ਚਿੱਤ ਪੰਜ ਪ੍ਰਕਾਰ ਦੇ ਭਰਮਾ ਰੂਪ ਚੱਕਰ ਦਾ ਭਰਮਾਇਆ ਹੋਇਆ ਹਰ ਵਕਤ ਭਰਮਦਾ ਰਹਿੰਦਾ ਹੈ ਫਿਰ ਕੋਈ ਇਕ ਨਹੀਂ ਸਗੋਂ (ਜਗੁ) ਜਗਤ ਦੇ ਸਾਰੇ ਜੀਵ (ਹਿਤੰ) ਪ੍ਰੇਮ ਲਾ ਕਰਕੇ ਮਾਇਆ ਦੇ ਮੋਹ ਵਿੱਚ ਮਗਨ ਹੋ ਰਹੇ ਹਨ। **ਵਾ:** ਜਿਵੇਂ (ਭ੍ਰਮਾ) ਭੌਰਾ ਫੁੱਲ ਦੇ ਉੱਤੇ ਭਰਮਦਾ ਹੈ ਤਿਵੇਂ ਹੀ ਜੀਵ ਧਨ ਦੇ ਵਾਸਤੇ ਭਰਮਦਾ ਹੈ। **ਵਾ:** ਤਿਵੇਂ ਹੀ ਜੀਵ ਪਦਾਰਥਾਂ ਦਾ ਭਰਮਾਇਆ ਹੋਇਆ ਅਵਿਦਿਆ ਕਰਕੇ ਭਰਮਦਾ ਹੈ।

## ਥਿਰੁ ਨਾਮੁ ਭਗਤਿ ਦਿੜੰ ਮਤੀ; ਗੁਰ ਵਾਕਿ ਸਬਦ ਰਤੰ ॥੩॥

ਹੇ ਭਾਈ ! (ਥਿਰੁ) ਇਸਥਿਤ ਰਹਿਣ ਵਾਲਾ ਤਾਂ ਪ੍ਰਮੇਸਰ ਦਾ ਨਾਮ ਜਾਂ ਭਗਤੀ ਹੀ ਹੈ, ਇਸ ਨੂੰ ਆਪਣੀ (ਮਤੀ) ਬੁੱਧੀ ਦੇ ਅੰਦਰ (ਦਿੜੰ) ਦ੍ਰਿੜ ਕਰ ਅਤੇ ਗੁਰਾਂ ਦੇ (ਵਾਕਿ) ਬਚਨਾਂ ਦੁਆਰਾ ਸ਼ਬਦ ਵਿਚ (ਰਤੰ) ਪ੍ਰੀਤੀ ਕਰ।

**ਅਥਵਾ :** ਜਿੰਨ੍ਹਾਂ ਨੇ ਨਾਮ ਜਪ ਕਰਕੇ ਭਗਤੀ ਦ੍ਰਿੜ ਕੀਤੀ ਹੈ, ਉਨ੍ਹਾਂ ਦੀ ਮਤ ਇਸਥਿਤ ਹੋ ਗਈ ਹੈ। **ਵਾ:** ਹੇ ਭਾਈ ! (ਦਿੜੰ) ਦ੍ਰਿੜ (ਮਤੀ) ਬੁੱਧੀ ਕਰਕੇ (ਥਿਰੁ) ਇਸਥਿਤ ਰਹਿਣ ਵਾਲਾ ਨਾਮ ਜਪਣਾ ਕਰੀਏ, ਸਰੀਰ ਕਰਕੇ ਸੇਵਾ ਭਗਤੀ ਕਰਨਾ ਕਰੀਏ ਅਤੇ ਗੁਰੂ ਸਾਹਿਬ ਜੀ ਦੇ (ਵਾਕਿ) ਬਚਨਾਂ ਦੁਆਰਾ ਮਨ ਕਰਕੇ (ਸਬਦ) ਬ੍ਰਹਮ ਵਿੱਚ (ਰਤੰ) ਪ੍ਰੀਤੀ ਕਰਨਾ ਕਰੀਏ।

## ਭਰਮਾਤਿ ਭਰਮੁ ਨ ਚੂਕਈ; ਜਗੁ ਜਨਮਿ ਬਿਆਧਿ ਖਪੰ ॥

ਹੇ ਭਾਈ ! ਵੈਦਯਨਾਥ, ਕੇਦਰਨਾਥ ਆਦਿਕ ਥਾਂ-ਥਾਂ ਤੇ (ਭਰਮਾ+ਅਤਿ) (ਭਰਮਾ) ਭਰਮਣੇ ਕਰਕੇ (ਅਤਿ) ਅਤਿਅੰਤ ਭਰਮ ਕਦੇ ਵੀ (ਚੂਕਈ) ਚੱਕਿਆ ਨਹੀਂ ਜਾਂਦਾ ਜਿਸ ਕਰਕੇ (ਜਗੁ) ਜਗਤ ਜੰਮਣ-ਮਰਨ ਰੂਪ (ਬਿਆਧਿ) ਰੋਗ ਵਿਚ (ਖਪੰ) ਖਪ ਰਿਹਾ ਹੈ। **ਵਾ:** ਜਿਸ ਕਰਕੇ (ਜਗੁ) ਜੀਵ ਜੰਮਦੇ-ਮਰਦੇ ਅਤੇ ਕਾਮ ਕ੍ਰੋਧ ਆਦਿਕ (ਬਿਆਧਿ) ਰੋਗਾਂ ਵਿੱਚ (ਖਪੰ) ਖਪਦੇ ਰਹਿੰਦੇ ਹਨ।

## ਅਸਥਾਨੁ ਹਰਿ ਨਿਹਕੇਵਲੰ; ਸਤਿ ਮਤੀ ਨਾਮ ਤਪੰ ॥੪॥

(ਹਰਿ) ਪ੍ਰਮੇਸਰ ਦਾ ਸਤਸੰਗਤ ਰੂਪ, ਸ਼ੁੱਧ ਅਸਥਾਨ ਹੀ (ਨਿਹ+ਕੇਵਲੰ) (ਨਿਹ) ਵਿਸ਼ੇਸ਼ ਕਰਕੇ (ਕੇਵਲੰ) ਕੈਵਲਯ ਮੁਕਤੀ ਦੇਣ ਵਾਲਾ ਹੈ ਅਤੇ ਜਿਹੜਾ ਆਪਣੀ (ਮਤੀ) ਬੁੱਧੀ ਨੂੰ (ਸਤਿ) ਨਿਸਚੇ ਕਰਕੇ ਨਾਮ ਵਿੱਚ ਜੋੜਨਾ ਹੈ, ਇਹੀ ਸਰੀਰ ਕਰਕੇ ਨਾਮ ਦਾ ਤਪ ਕਰਨਾ ਹੈ।

**ਅਥਵਾ :** ਜਿਹੜਾ ਆਪਣੀ (ਮਤੀ) ਬੁੱਧੀ ਵਿੱਚ ਨਾਮ ਦ੍ਰਿੜ ਕਰਨਾ ਹੈ ਇਹੀ (ਹਰਿ) ਹਰੀ ਪ੍ਰਮੇਸਰ ਦਾ ਕੈਵਲਯ ਮੋਖ ਦੇ ਦੇਣ ਵਾਲਾ ਅਸਲੀ ਅਸਥਾਨ ਹੈ ਅਤੇ ਇਹੀ (ਸਤਿ) ਨਿਸ਼ਚੇ ਕਰਕੇ ਤਪ ਹੈ।

**ਅਥਵਾ :** ਬੁੱਧੀ ਦੇ ਅੰਦਰ ਨਿਸ਼ਚੇ ਕਰਕੇ ਨਾਮ ਰੂਪ ਤਪ ਕਰਨ ਭਾਵ ਨਾਮ ਦੀ ਕਮਾਈ ਕਰਨ ਦੇ ਨਾਲ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ (ਨਿਹਕੇਵਲੰ) ਸ਼ੁੱਧ ਸਰੂਪ ਰੂਪ ਅਸਥਾਨ ਪ੍ਰਾਪਤ ਹੁੰਦਾ ਹੈ।

## ਇਹੁ ਜਗੁ ਮੋਹ ਹੇਤ ਬਿਆਪਿਤੰ; ਦੁਖੁ ਅਧਿਕ ਜਨਮ ਮਰਣੰ ॥

(ਇਹੁ) ਇਸ (ਜਗੁ) ਜਗਤ ਵਿੱਚ (ਬਿਆਪਿਤੰ) ਲੱਗੇ ਰਹਿਣ ਦਾ (ਹੇਤ) ਕਾਰਣ ਮੋਹ ਹੀ ਹੈ ਅਤੇ ਏਸੇ ਮੋਹ ਕਰਕੇ ਹੀ (ਜਨਮ ਮਰਣੰ) ਜੰਮਣ-ਮਰਣ ਦਾ (ਅਧਿਕ) ਬਹੁਤਾ ਦੁੱਖ ਚਿੰਬੜਿਆਂ ਰਹਿੰਦਾ ਹੈ।

**ਅਥਵਾ :** ਇਸ ਸੰਸਾਰ ਵਿੱਚ ਅਗਿਆਨ ਹੀ ਮੋਹ ਦਾ ਕਾਰਣ ਹੈ ਭਾਵ ਅਗਿਆਨ ਕਰਕੇ ਹੀ ਸਾਰਾ ਸੰਸਾਰ ਮੋਹ ਵਿੱਚ (ਬਿਆਪਿਤੰ) ਪਰਵਿਰਤ ਹੋਇਆ ਰਹਿੰਦਾ ਹੈ ਅਤੇ ਏਸੇ ਅਗਿਆਨ ਕਰਕੇ ਹੀ ਜੀਵ ਨੂੰ ਜੰਮਣ-ਮਰਣ ਦਾ ਬਹੁਤਾ ਦੁੱਖ ਲੱਗਾ ਹੋਇਆ ਹੈ।

**ਅਥਵਾ :** ਮੋਹ ਦੇ (ਹੇਤ) ਕਾਰਣ ਕਰਕੇ ਇਹਨਾਂ (ਜਗੁ) ਜੀਵਾਂ ਨੂੰ ਜੰਮਣ-ਮਰਨ ਦਾ (ਅਧਿਕ) ਬਹੁਤਾ ਦੁਖ (ਬਿਆਪਿਤੰ) ਲੱਗ ਰਿਹਾ ਹੈ।

**ਪ੍ਰਸ਼ਨ :** ਮਹਾਰਾਜ ! ਇਸ ਤੋਂ ਬਚਾਅ ਕਿਵੇਂ ਹੋ ਸਕਦਾ ਹੈ?

## ਭਜੁ ਸਰਣਿ ਸਤਿਗੁਰ ਊਬਰਹਿ; ਹਰਿ ਨਾਮੁ ਰਿਦ ਰਮਣੰ ॥੫॥

**ਉੱਤਰ :** ਹੇ ਭਾਈ ! ਭੱਜ ਕੇ ਸਤਿਗੁਰਾਂ ਦੀ ਸ਼ਰਨ ਵਿੱਚ ਪੈਣ ਦੇ ਨਾਲ ਅਤੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਰਿਦ) ਹਿਰਦੇ ਵਿੱਚ (ਰਮਣੰ) ਉਚਾਰਨ ਦੇ ਨਾਲ ਹੀ (ਊਬਰਹਿ) ਬਚਾਅ ਹੋ ਸਕਦਾ ਹੈ।

## ਗੁਰਮਤਿ ਨਿਹਚਲ ਮਨਿ ਮਨੁ; ਮਨੰ ਸਹਜ ਬੀਚਾਰੰ ॥

(ਗੁਰ+ਮਤਿ) ਗੁਰਾਂ ਦੀ (ਮਤਿ) ਸਿਖਿਆ ਨੂੰ ਮਨ ਦੇ ਵਿੱਚ (ਮਨੁ) ਮੰਨਣ ਕਰਕੇ (ਨਿਹਚਲ) ਅਚੱਲ ਭਾਵ ਇਸਥਿਤ ਕਰਨ ਦੇ ਨਾਲ (ਮਨੰ) ਮਨ ਵਿੱਚ (ਸਹਜ) ਸਰੂਪ ਦਾ (ਬੀਚਾਰੰ) ਵਿਚਾਰ ਪ੍ਰਾਪਤ ਹੋ ਜਾਂਦਾ ਹੈ।

**ਅਥਵਾ :** ਗੁਰਾਂ ਦੀ ਅਚੱਲ ਮਤ ਨੂੰ ਮੰਨਣ ਦੇ ਨਾਲ ਅਤੇ (ਮਨਿ) ਸ਼ਿਰੋਮਣੀ ਪ੍ਰਮੇਸਰ ਦੇ (ਮਨੁ) ਮੰਤਰ ਨੂੰ (ਮਨੰ) ਮਨ ਵਿਚ ਹਰ ਵਕਤ ਵਿਚਾਰਨ ਦੇ ਨਾਲ ਗਿਆਨ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ।

**ਅਥਵਾ :** ਜਿੰਨ੍ਹਾਂ ਨੇ ਗੁਰਮਤਿ ਦੁਆਰਾ ਅਚੱਲ ਪ੍ਰਮੇਸਰ ਦਾ ਮਨ ਵਿੱਚ ਮੰਨਣ ਕੀਤਾ ਹੈ। **ਵਾ:** ਜਿੰਨ੍ਹਾਂ ਨੇ ਅਚੱਲ ਗੁਰਮਤਿ ਦਾ ਮਨ ਵਿੱਚ ਮੰਨਣ ਕੀਤਾ ਹੈ ਉਹਨਾਂ ਨੂੰ ਸਹਿਜ ਸਰੂਪ ਦੀ ਵੀਚਾਰ ਪ੍ਰਾਪਤੀ ਹੋਈ ਹੈ।

**ਅਥਵਾ :** ਜਿੰਨ੍ਹਾਂ ਨੇ (ਮਨਿ) ਸ਼੍ਰੋਮਣੀ ਗੁਰਾਂ ਦੇ (ਮਨੁ) ਮੰਤਰ ਕਰਕੇ (ਮਨੰ) ਮਨ ਨੂੰ ਅਚੱਲ ਕੀਤਾ ਹੈ, ਉਨ੍ਹਾਂ ਨੇ ਗੁਰਾਂ ਦੀ ਸਿੱਖਿਆ ਦੁਆਰਾ ਸਹਜ ਸਰੂਪ ਦੀ ਵੀਚਾਰ ਪ੍ਰਾਪਤ ਕਰ ਲਈ ਹੈ ਅਤੇ ਉਨ੍ਹਾਂ ਦੀ ਮਤ ਨਿਹਚਲ ਹੋ ਗਈ ਹੈ।

## ਸੋ ਮਨੁ ਨਿਰਮਲੁ, ਜਿਤੁ ਸਾਚੁ ਅੰਤਰਿ; ਗਿਆਨ ਰਤਨੁ ਸਾਰੰ ॥੬॥

(ਸੋ) ਉਹ ਮਨ (ਨਿਰਮਲੁ) ਸ਼ੁੱਧ ਹੋ ਜਾਂਦਾ ਹੈ (ਜਿਤੁ) ਜਿਸ ਦੇ (ਅੰਤਰਿ) ਅੰਦਰ ਸੱਚਾ ਪ੍ਰਮੇਸਰ ਵੱਸ ਜਾਂਦਾ ਹੈ ਅਤੇ ਜਿਸ ਦੇ ਅੰਦਰ ਵਾਹਿਗੁਰੂ ਵੱਸ ਜਾਂਦਾ ਹੈ ਉਸਨੂੰ ਗਿਆਨ ਰੂਪ (ਸਾਰੰ) ਸ੍ਰੇਸ਼ਟ ਰਤਨ ਪ੍ਰਾਪਤ ਹੋ ਜਾਂਦਾ ਹੈ। **ਵਾ:** ਜੋ ਸਾਰ ਰੂਪ ਬ੍ਰਹਮ ਰਤਨ ਦੀ ਨਿਆਈਂ ਅਮੋਲਕ ਹੈ ਉਸ ਦਾ ਵੈਰਾਗ ਗਿਆਨ ਪ੍ਰਾਪਤ ਹੋ ਜਾਂਦਾ ਹੈ।

## ਭੈ ਭਾਇ ਭਗਤਿ, ਤਰੁ ਭਵਜਲੁ ਮਨਾ; ਚਿਤੁ ਲਾਇ ਹਰਿ ਚਰਣੀ ॥

ਹੇ ਮਨਾ ! ਭੈ ਦੇ ਸੰਯੁਕਤ ਹੋ ਕੇ (ਭਾਇ) ਪ੍ਰੇਮਾ (ਭਗਤਿ) ਭਗਤੀ ਕਰਨਾ ਕਰ ਅਤੇ (ਹਰਿ) ਹਰੀ ਪ੍ਰਮੇਸਰ ਦੇ (ਚਰਣੀ) ਚਰਨ ਕਮਲਾਂ ਵਿੱਚ ਆਪਣੇ ਚਿਤ ਦੀ ਬਿਰਤੀ ਨੂੰ (ਲਾਇ) ਲਾਉਣਾ ਕਰ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਤੂੰ (ਭਵਜਲੁ) ਸੰਸਾਰ ਸਮੁੰਦਰ ਤੋਂ ਤਰ ਜਾਵੇਂਗਾ।

## ਅੰਗ ੫੦੬

## ਹਰਿ ਨਾਮੁ ਹਿਰਦੈ ਪਵਿਤ੍ਰੁ ਪਾਵਨੁ; ਇਹੁ ਸਰੀਰੁ ਤਉ ਸਰਣੀ ॥੭॥

ਹੇ ਪਿਆਰੇ ! ਹਿਰਦੇ ਵਿੱਚ (ਹਰਿ) ਅਕਾਲ ਪਰਖੁ ਵਾਹਿਗੁਰੂ ਜੀ ਦਾ ਪਵਿੱਤਰ ਨਾਮ ਵੱਸ ਜਾਣ ਦੇ ਨਾਲ ਤੂੰ ਵੀ (ਪਾਵਨੁ) ਪਵਿੱਤਰ ਹੋ ਜਾਵੇਂਗਾ। ਫਿਰ ਜਦੋਂ ਤੂੰ ਨਾਮ ਕਰਕੇ ਪਵਿੱਤਰ ਹੋ ਜਾਵੇਂਗਾ ਤਾਂ ਤੂੰ ਇਸ ਸਰੀਰ ਦਾ ਅਭਿਮਾਨ ਛਡ ਕੇ ਆਪ ਕਹੇਂਗਾ ਕਿ ਮਹਾਰਾਜ ! ਹੁਣ ਇਹ ਸਰੀਰ (ਤਉ) ਆਪ ਜੀ ਦੀ (ਸਰਣੀ) ਸ਼ਰਨ ਵਿੱਚ ਹੀ ਹੈ।

## ਲਬ ਲੋਭ ਲਹਰਿ ਨਿਵਾਰਣੰ; ਹਰਿ ਨਾਮ ਰਾਸਿ ਮਨੰ ॥

ਹੇ ਪਿਆਰਿਆ ! ਖਾਣ ਦੇ ਲਬ, ਪਦਾਰਥਾਂ ਨੂੰ ਜੋੜਨ ਦੇ ਲੋਭ ਅਤੇ ਤ੍ਰਿਸ਼ਨਾ ਦੀ ਲਹਿਰ ਨੂੰ ਆਪਣੇ ਅੰਦਰੋਂ (ਨਿਵਾਰਣੰ) ਨਵਿਰਤ ਕਰਨਾ ਕਰ। ਕਿਉਂਕਿ ਇਸ ਤਰ੍ਹਾਂ ਕਰਨ ਦੇ ਨਾਲ ਤੈਨੂੰ (ਹਰਿ) ਪ੍ਰਮੇਸਰ ਦੇ ਨਾਮ ਦੀ (ਰਾਸਿ) ਸ਼ਰਧਾ ਰੂਪ ਪੂੰਜੀ ਤੇਰੇ (ਮਨੰ) ਮਨ ਵਿੱਚ ਹੀ ਪ੍ਰਾਪਤ ਹੋ ਜਾਵੇਗੀ।

## ਮਨੁ ਮਾਰਿ ਤੁਹੀ ਨਿਰੰਜਨਾ; ਕਹੁ ਨਾਨਕਾ ਸਰਨੰ ॥੮॥੧॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਜੇ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰ ਲਵੇ ਤਾਂ ਉਲਟ ਕੇ (ਤੁਹੀ) ਤੂੰ ਹੀ (ਨਿਰੰਜਨਾ) ਸ਼ੁੱਧ ਸਰੂਪ ਪ੍ਰਮੇਸਰ ਦਾ ਰੂਪ ਹੋ ਜਾਵੇ।

**ਪ੍ਰਸ਼ਨ :** ਪਰ ਮਹਾਰਾਜ ! ਮੈ ਆਪਣੇ ਮਨ ਨੂੰ ਕਿਵੇਂ ਮਾਰਾਂ?

**ਉੱਤਰ :** ਹੇ ਭਾਈ ਅਕਾਲ ਪੁਰਖ ਵਾਹਿਗੁਰੂ ਜੀ ਦੀ ਸ਼ਰਨ ਲੈਣਾ ਕਰ ਫੇਰ ਹੀ ਮਨ ਦਾ ਮੰਦਾ ਸੁਭਾਅ ਮਰੇਗਾ, ਅਤੇ ਤੂੰ ਹੀ ਸ਼ੁੱਧ ਸਰੂਪ ਪ੍ਰਮੇਸਰ ਹੋ ਜਾਵੇਗਾ।

## ਗੂਜਰੀ ਮਹਲਾ ੩ ਘਰੁ ੧

## ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਇਕ ਵਾਰ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਕੁਝ ਰਾਸਧਾਰੀਏ ਆ ਕੇ ਕਹਿਣ ਲੱਗੇ ਕਿ ਮਹਾਰਾਜ ਆਪ ਜੀ ਦੀ ਆਗਿਆ ਹੋਵੇ ਤਾਂ ਕੀ ਅਸੀਂ ਆਪ ਜੀ ਦੇ ਕੋਲ ਰਾਸ ਪਾ ਲਈਏ, ਨੱਚ ਲਈਏ। ਸੁਣ ਕੇ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਤੁਸੀ ਇਕੱਲੇ ਨਹੀਂ ਨੱਚਦੇ, ਸਾਰੀ ਦੁਨੀਆਂ ਹੀ ਨੱਚ ਰਹੀ ਹੈ। ਅਸੀਂ ਤਹਾਨੂੰ ਦੱਸਦੇ ਹਾਂ ਕਿ ਦੁਨੀਆਂ ਅੰਦਰ ਕਿਸ-ਕਿਸ ਪ੍ਰਕਾਰ ਦੀ ਨਿਰਤਕਾਰੀ ਹੋ ਰਹੀ ਹੈ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਰਾਸਧਾਰੀਆਂ ਨੂੰ ਉਪਦੇਸ਼ ਦਿੰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕੀਤਾ ਹੈ।

**ਅਥਵਾ :** ਕੋਈ ਪੁਰਖ ਠਾਕੁਰਾਂ ਦਾ ਉਪਾਸ਼ਕ ਸੀ ਤੇ ਠਾਕੁਰਾਂ ਅੱਗੇ ਨੱਚਦਾ ਰਹਿੰਦਾ ਸੀ। ਇਕ ਵਾਰ ਗੁਰੂ ਜੀ ਨੇ ਉਸਨੂੰ ਨੱਚਣ ਦਾ ਕਾਰਨ ਪੁੱਛਿਆ ਤਾਂ ਕਹਿਣ ਲੱਗਾ ਕਿ ਜਿਸ ਤਰ੍ਹਾਂ ਰਾਧਕਾ ਆਦਿਕਾਂ ਦੇ ਨਿਰਤਕਾਰੀ ਕਰਨ ਤੋਂ ਕ੍ਰਿਸ਼ਨ ਜੀ ਖੁਸ਼ ਹੁੰਦੇ ਸਨ। ਇਸੇ ਤਰ੍ਹਾਂ ਮੂਰਤੀਆਂ ਅੱਗੇ ਨੱਚਣ ਕਰਕੇ ਠਾਕੁਰ ਵੀ ਖੁਸ਼ ਹੋ ਜਾਂਦੇ ਹੋਣਗੇ। ਇਹ ਗੱਲ ਸੁਣਕੇ ਸਤਿਗੁਰੂ ਜੀ ਨੇ ਉਸਨੂੰ ਅਸਲ ਨਿਰਤਕਾਰੀ ਦੱਸਣ ਲਈ ਇਹ ਸ਼ਬਦ ਉਚਾਰਿਆ ਹੈ।

ਗੂਜਰੀ ਰਾਗ ਵਿੱਚ ਤੀਸਰੇ ਪਾਤਸ਼ਾਹ ਪਹਿਲੇ (ਘਰੁ) ਸੁਰਤਾਲ ਵਿੱਚ ਉਪਦੇਸ਼ ਦਿੰਦੇ ਹੋਏ ਫਰਮਾਉਂਦੇ ਹਨ,

(੧) ਅਦ੍ਵੈਤ ਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਨਿਰਤਿ ਕਰੀ; ਇਹੁ ਮਨੁ ਨਚਾਈ ॥

ਹੇ ਭਾਈ ! ਜਿਹੜਾ (ਇਹੁ) ਇਸ ਮਨ ਨੂੰ ਪਰਾਈ ਨਿੰਦਿਆ ਤੇ ਪਦਾਰਥਾਂ ਵੱਲੋਂ (ਨ+ਚਾਈ) (ਨ) ਵਿਸ਼ੇਸ਼ ਕਰਕੇ (ਚਾਈ) ਚੁੱਕ ਕੇ ਰੱਖਣਾ ਹੈ ਭਾਵ ਉੱਚਾ ਕਰ ਲੈਣਾ ਹੈ **ਵਾ:** ਜੋ ਇਸ ਮਨ ਨੂੰ ਦਸਾਂ ਇੰਦਰਿਆਂ ਦੇ ਵਿਸ਼ਿਆਂ ਤੋਂ ਉੱਚਾ ਕਰਕੇ (ਚਾਈ) ਚਲੌਣਾ ਹੈ। ਇਹ (ਨਿਰਤਿ) ਨਿਰਤਕਾਰੀ (ਕਰੀ) ਕਰਨਾ ਕਰੋ। **ਵਾ:** ਇਹ ਮਨ ਤੋਂ ਨ੍ਰਿਤਕਾਰੀ ਕਰਾਈਏ।

**ਅਥਵਾ :** ਹੇ ਭਾਈ! ਸਤਿਗੁਰਾਂ ਦੇ ਸ਼ਬਦ ਦਾ ਜੋ (ਨਿਰਤਿ) ਨਿਰਣਾ (ਕਾਰੀ) ਕਰਨਾ ਹੈ **ਵਾ:** ਜੋ (ਨਿ) ਵਿਸ਼ੇਸ਼ ਕਰਕੇ ਪ੍ਰਮੇਸ਼ਰ ਵਿਚ (ਰਤਿ) ਪ੍ਰੀਤੀ (ਕਰੀ) ਕਰਨੀ ਹੈ। ਇਹ ਹੀ ਅਸਲ ਨਿਰਤਕਾਰੀ ਹੈ ਅਤੇ ਏਸੇ ਨਿਰਤਕਾਰੀ ਵਿਚ ਮਨ ਨੂੰ ਨਚਾਉਣਾ ਚਾਹੀਦਾ ਹੈ।

**ਅਥਵਾ :** ਜਿਹੜਾ (ਨਿ+ਰਤਿ) (ਨਿ) ਅਤਿਸ਼ੈ ਕਰਕੇ (ਰਤਿ) ਪ੍ਰੀਤੀ ਦੁਆਰਾ ਮਨ ਨੂੰ ਪ੍ਰਮੇਸਰ ਦੇ (ਨਿਰਤਿ ਕਰੀ) ਨਿਰਣੇ ਕਰਨ ਵਿੱਚ ਲਾਉਣਾ ਹੈ। ਇਹੋ ਹੀ ਇਸ ਮਨ ਨੂੰ (ਨਚਾਈ) ਨਚਾਉਣਾ ਕਰੀਏ।

**ਅਥਵਾ :** ਸਤਿਗੁਰੂ ਜੀ ਸਰੂਪ ਦਾ (ਨਿਰਤਿ) ਨਿਰਣਾ (ਕਰੀ) ਕਰਨ ਵਾਲੇ ਹਨ ਆਪਣੇ (ਇਹੁ) ਇਸ ਮਨ ਨੂੰ (ਨ) ਨਿਸ਼ਚਾ ਕਰਕੇ ਪਦਾਰਥਾਂ ਵੱਲੋਂ (ਚਾਈ) ਚੁੱਕ ਕੇ ਗੁਰੂ ਸਾਹਿਬ ਜੀ ਨਾਲ ਮਿਲ ਕੇ ਆਤਮਾ ਦਾ ਨਿਰਣਾ ਕਰਨ ਰੂਪ ਨੱਚਣਾ ਕਰ।

## ਗੁਰ ਪਰਸਾਦੀ; ਆਪੁ ਗਵਾਈ ॥

(ਗੁਰ) ਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ ਆਪਣੇ ਅੰਦਰੋਂ (ਆਪੁ) ਆਪਾ-ਭਾਵ ਅਰਥਾਤ ਹੰਕਾਰ ਨੂੰ (ਗਵਾਈ) ਗਵਾਉਣਾ ਕਰੀਏ।

## ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ; ਜੋ ਇਛੀ ਸੋਈ ਫਲੁ ਪਾਈ ॥੧॥

ਜੋ ਚਿਤ ਨੂੰ (ਥਿਰੁ) ਇਸਥਿਤ (ਰਾਖੈ) ਰੱਖਦਾ ਹੈ, (ਸੋ) ਉਹ ਪੁਰਖ ਮੁਕਤ (ਹੋਵੈ) ਹੋ ਜਾਂਦਾ ਹੈ ਅਤੇ ਫਿਰ ਉਹ ਧਰਮ, ਅਰਥ, ਕਾਮ, ਮੋਖ ਆਦਿਕ ਜੋ ਵੀ ਫਲ ਦੀ (ਇਛੀ) ਇੱਛਾ ਕਰਦਾ ਹੈ, (ਸੋਈ) ਉਹੋ ਹੀ ਫਲ ਨੂੰ (ਪਾਈ) ਪਾ ਲੈਂਦਾ ਹੈ।

**ਪ੍ਰਸ਼ਨ :** ਮਹਾਰਾਜ! ਨ੍ਰਿਤਕਾਰੀ ਕਿੱਥੇ ਕਰੀਏ?

## ਨਾਚੁ ਰੇ ਮਨ; ਗੁਰ ਕੈ ਆਗੈ ॥

**ਉੱਤਰ :** (ਰੇ) ਹੇ ਮਨਾ! ਜੋ ਗੁਰਾਂ ਦੀ (ਆਗੈ) ਆਗਿਆ ਵਿੱਚ ਬੈਠ ਕਰਕੇ ਪ੍ਰਮੇਸਰ ਦੇ ਸਰੂਪ ਦਾ ਨਿਰਣਾ ਕਰਨਾ ਹੈ (ਗੁਰ ਕੈ ਆਗੈ) ਸਤਿਗੁਰਾਂ ਦੇ ਅੱਗੇ ਇਹੋ (ਨਾਚੁ) ਨ੍ਰਿਤਕਾਰੀ ਕਰ। **ਵਾ:** ਗੁਰਾਂ ਦੀ (ਆਗੈ) ਆਗਿਆ ਵਿੱਚ ਚੱਲਣ ਦਾ ਨਿਰਣਾ ਕਰਨ ਰੂਪ (ਨਾਚੁ) ਨ੍ਰਿਤਕਾਰੀ ਕਰ। ਕਿਉਂਕਿ ਗੁਰਾਂ ਦੀ ਆਗਿਆ ਵਿੱਚ ਚੱਲਣ ਦਾ ਨਾਮ ਹੀ ਨ੍ਰਿਤਕਾਰੀ ਹੈ।

**ਅਥਵਾ :** (ਰੇ) ਹੇ ਭਾਈ! ਜੋ ਗੁਰਾਂ ਦੀ (ਆਗੈ) ਆਗਿਆ ਵਿੱਚ ਚੱਲਣਾ ਹੈ। ਇਹੋ ਹੀ ਮਨ ਦਾ (ਨਾਚੁ) ਨੱਚਣਾ ਹੈ।

## ਗੁਰ ਕੇ ਭਾਣੈ ਨਾਚਹਿ, ਤਾ ਸੁਖੁ ਪਾਵਹਿ; ਅੰਤੇ ਜਮ ਭਉ ਭਾਗੈ ॥ ਰਹਾਉ ॥

ਜੇ ਤੂੰ ਗੁਰੂ ਸਾਹਿਬ ਦੇ ਭਾਣੇ ਵਿੱਚ ਚੱਲਣ ਰੂਪ (ਨਾਚਹਿ) ਨੱਚਣਾ ਕਰੇਂ, ਨ੍ਰਿਤਕਾਰੀ ਕਰੇਂ ਤਾਂ ਸੁੱਖ ਸਰੂਪ ਨੂੰ (ਪਾਵਹਿ) ਪਾ ਲਵੇਂਗਾ ਅਤੇ ਜਿਹੜਾ ਤੇਰਾ (ਅੰਤੇ) ਅੰਤੇ ਦੇ ਵੇਲੇ ਦਾ (ਜਮ) ਜਮਾਂ ਦਾ (ਭਉ) ਡਰ ਹੈ। **ਵਾ:** (ਜਮ) ਜੰਮਣ-ਮਰਨ ਦਾ ਡਰ ਹੈ। ਉਹ ਵੀ (ਭਾਗੈ) ਭੱਜ ਜਾਵੇਗਾ ਭਾਵ ਦੂਰ ਹੋ ਜਾਵੇਗਾ।

## ਆਪਿ ਨਚਾਏ ਸੋ ਭਗਤੁ ਕਹੀਐ; ਆਪਣਾ ਪਿਆਰੁ ਆਪਿ ਲਾਏ ॥

ਇਉਂ ਜਿਹੜੇ (ਆਪਿ) ਆਪਣੇ-ਆਪ ਨੂੰ ਗੁਰਾਂ ਦੇ ਭਾਣੇ ਵਿੱਚ ਚੱਲਣ ਰੂਪ **ਵਾ:** ਸਰੂਪ ਦਾ ਨਿਰਣਾ ਕਰਵਾਉਣ ਰੂਪ (ਨਚਾਏ) ਨਚਾਉਂਦੇ ਹਨ। **ਵਾ:** ਜਿਹੜੇ (ਆਪਿ) ਆਪਣੇ-ਆਪ ਦਾ ਭਾਵ ਨਿਜ ਸਰੂਪ

ਦਾ ਨਿਰਣਾ ਕਰਨ ਰੂਪ (ਨਚਾਏ) ਨ੍ਰਿਤਕਾਰੀ ਕਰਦੇ ਹਨ। **ਵਾ:** ਜਿਹੜੇ ਹਿਰਦੇ ਵਿਚੋਂ (ਆਪਿ) ਆਪਣੇ ਹੰਕਾਰ ਨੂੰ (ਨ+ਚਾਏ) (ਨ) ਨਿਸ਼ਚੇ ਕਰਕੇ (ਚਾਏ) ਚੁੱਕ ਦਿੰਦੇ ਹਨ (ਸੋ) ਉਹ ਭਗਤ (ਕਹੀਐ) ਕਹੀਦੇ ਹਨ ਅਤੇ ਸੱਚੇ ਪਾਤਸ਼ਾਹ ਜੀ ਆਪ ਹੀ ਉਹਨਾਂ ਨੂੰ ਆਪਣਾ ਪਿਆਰ (ਲਾਏ) ਲਾਉਂਦੇ ਹਨ।

## ਆਪੇ ਗਾਵੈ ਆਪਿ ਸੁਣਾਵੈ; ਇਸੁ ਮਨ ਅੰਧੇ ਕਉ ਮਾਰਗਿ ਪਾਏ ॥੨॥

ਅਕਾਲ ਪੁਰਖ ਸੱਚੇ ਪਾਤਸ਼ਾਹ ਜੀ (ਆਪੇ) ਆਪ ਹੀ ਸਤਿਗੁਰੂ ਰੂਪ ਹੋ ਕੇ ਨਿਰਗੁਣ ਸਰੂਪ ਦੇ ਗੁਣ (ਗਾਵੈ) ਗਾਉਂਦੇ ਹਨ ਤੇ (ਆਪਿ) ਆਪ ਹੀ ਤਤ-ਬੇਤੇ ਰੂਪ ਹੋ ਕੇ ਜਗਿਆਸੂਆਂ ਨੂੰ ਉਪਦੇਸ਼ (ਸੁਣਾਵੈ) ਸੁਣਾਉਂਦੇ ਹਨ। **ਵਾ:** (ਆਪੇ ਗਾਵੈ) ਆਪ ਹੀ ਰਸਨਾ ਕਰਕੇ ਕੀਰਤਨ ਗਾਉਣ ਵਾਲੇ ਹਨ ਤੇ (ਆਪਿ ਸੁਣਾਵੈ) ਆਪ ਹੀ ਉਪਦੇਸ਼ਤਾ ਰੂਪ ਹੋ ਕੇ ਉਪਦੇਸ਼ ਨੂੰ ਸੁਣਾਉਣ ਵਾਲੇ ਹਨ ਅਤੇ ਜੋ ਵਿਵੇਕ-ਵੈਰਾਗ ਰੂਪ ਨੇਤਰਾਂ ਤੋਂ ਹੀਣਾ ਅੰਨ੍ਹਾ ਭਾਵ ਅਗਿਆਨੀ ਮਨ ਹੈ। ਸਤਿਗੁਰੂ ਜੀ ਇਸ (ਅੰਧੇ) ਅੰਨ੍ਹੇ ਅਗਿਆਨੀ ਮਨ (ਕਉ) ਨੂੰ ਭਾਉ-ਭਗਤੀ ਦੇ (ਮਾਰਗਿ) ਰਸਤੇ 'ਤੇ (ਪਾਏ) ਪਾਉਂਦੇ ਹਨ।

**ਅਥਵਾ :** ਜੀਵ (ਆਪੇ ਗਾਵੈ) ਆਪ ਹੀ ਪ੍ਰਮੇਸਰ ਦੇ ਜਸ ਨੂੰ ਗਾਉਣਾ ਕਰੇ ਤੇ (ਆਪਿ ਸੁਣ+ਆਵੈ) ਆਪ ਹੀ ਆਪਣੇ ਮਨ ਨੂੰ ਸੁਣਾਵੇ। **ਵਾ:** ਜੇ ਕੋਈ ਸ੍ਰੋਤਾ ਸੁਣਨ ਵਾਸਤੇ ਆਵੇ ਤਾਂ (ਆਪੇ ਗਾਵੈ) ਆਪ ਪ੍ਰਮੇਸਰ ਦੇ ਜਸ ਨੂੰ ਗਾਉਣਾ ਕਰੇ ਤੇ ਜੇ ਕੋਈ ਪ੍ਰਮੇਸਰ ਦੇ ਜਸ ਨੂੰ ਗਾਉਣ ਵਾਲਾ ਆ ਜਾਵੇ ਤਾਂ (ਆਪਿ ਸੁਣਾਵੈ) ਆਪ ਸੁਣਨ ਵਿੱਚ ਆਵੇ। ਇਸ ਤਰ੍ਹਾਂ ਇਸ (ਅੰਧੇ) ਅੰਨ੍ਹੇ ਅਗਿਆਨੀ ਮਨ (ਕਉ) ਨੂੰ ਪ੍ਰਮੇਸਰ ਦੀ ਭਾਉ-ਭਗਤੀ ਦੇ (ਮਾਰਗਿ) ਰਸਤੇ 'ਤੇ (ਪਾਏ) ਪਾਉਣਾ ਕਰੇ।

## ਅਨਦਿਨੁ ਨਾਚੈ ਸਕਤਿ ਨਿਵਾਰੈ; ਸਿਵ ਘਰਿ ਨੀਦ ਨ ਹੋਈ ॥

ਹੇ ਭਾਈ! ਜੋ (ਅਨਦਿਨੁ) ਰਾਤ-ਦਿਨ ਇਸ ਪ੍ਰਕਾਰ (ਨਾਚੈ) ਨੱਚਦਾ ਹੈ, ਨ੍ਰਿਤਕਾਰੀ ਕਰਦਾ ਹੈ, ਉਹ ਆਪਣੇ ਅੰਦਰੋਂ (ਸਕਤਿ) ਮਾਇਆ ਦੇ ਮੋਹ ਨੂੰ (ਨਿਵਾਰੈ) ਨਵਿਰਤ ਕਰ ਲੈਂਦਾ ਹੈ **ਵਾ:** (ਸਕਤਿ) ਤਮੋਗੁਣ ਨੂੰ (ਨਿਵਾਰੈ) ਨਵਿਰਤ ਭਾਵ ਅਭਾਵ ਕਰ ਲੈਂਦਾ ਹੈ ਤੇ (ਸਿਵ ਘਰਿ) ਕਲਿਆਣ ਸਰੂਪ ਘਰ ਵਿੱਚ **ਵਾ:** (ਸਿਵ ਘਰਿ) ਸਤੋਗੁਣ ਰੂਪ ਘਰ ਵਿਚ **ਵਾ:** ਦਸਮ ਦੁਆਰ ਰੂਪ ਘਰ ਵਿਚ ਇਸਥਿਤ ਹੁੰਦਾ ਹੈ ਭਾਵ ਆਪਣੀ ਬਿਰਤੀ ਨੂੰ ਸਤੋਗੁਣ ਵਿੱਚ ਟਿਕਾਉਂਦਾ ਹੈ। ਉਸ ਨੂੰ ਫੇਰ (ਨੀਦ ਨ ਹੋਈ) ਅਵਿਦਿਆ ਰੂਪ ਨੀਂਦ **ਵਾ:** ਪ੍ਰਮਾਦਤਾਈ ਰੂਪ ਨੀਂਦ ਨਹੀਂ ਹੁੰਦੀ ਅਤੇ

## ਸਕਤੀ ਘਰਿ ਜਗਤੁ ਸੂਤਾ, ਨਾਚੈ ਟਾਪੈ ਅਵਰੋ ਗਾਵੈ;<br>ਮਨਮੁਖਿ ਭਗਤਿ ਨ ਹੋਈ ॥੩॥

(ਸਕਤੀ ਘਰਿ) ਮਾਇਆ ਦੇ ਘਰ ਵਿੱਚ **ਵਾ:** ਪ੍ਰਤੱਖ ਘਰਾਂ ਵਿਚ **ਵਾ:** ਸਰੀਰਾਂ ਰੂਪ ਘਰਾਂ ਵਿਚ **ਵਾ:** ਤਮੋਗੁਣ ਦੇ ਘਰ ਵਿਚ ਸਾਰਾ ਜਗਤ ਅਵਿਦਿਆ ਰੂਪ ਨੀਂਦ ਵਿੱਚ (ਸੂਤਾ) ਸੁੱਤਾ ਪਿਆ (ਨਾਚੈ ਟਾਪੈ) ਨੱਚਦਾ-ਟੱਪਦਾ ਫਿਰਦਾ ਹੈ ਅਤੇ (ਅਵਰੋ) ਆਵਰਨ ਵਾਲਿਆਂ ਹੋਰ ਹੀ ਗੱਲਾਂ (ਗਾਵੈ) ਗਾਉਂਦਾ ਹੈ। **ਵਾ:** ਮਾਇਆ ਦੀ ਪ੍ਰਾਪਤੀ ਵਾਸਤੇ (ਅਵਰੋ) ਹੋਰ ਦੇਵੀ-ਦੇਵਤਿਆਂ ਨੂੰ ਗਾਉਂਦੇ ਹਨ। ਯਥਾ :

**ਸੰਪੈ ਕਉ ਈਸਰੁ ਧਿਆਈਐ ॥** *(ਅੰਗ : ੬੩੭)*

ਇਹਨਾਂ ਨੱਚਣ-ਟੱਪਣ ਵਾਲੇ ਮਨਮੁਖ ਲੋਕਾਂ ਤੋਂ ਪ੍ਰਮੇਸਰ ਦੀ (ਭਗਤਿ) ਭਗਤੀ (ਨ ਹੋਈ) ਨਹੀਂ ਹੋ ਸਕਦੀ।

## ਸੁਰਿ ਨਰ ਵਿਰਤਿ ਪਖਿ ਕਰਮੀ ਨਾਚੇ; ਮੁਨਿ ਜਨ ਗਿਆਨ ਬੀਚਾਰੀ ॥

(ਸੁਰਿ) ਦੇਵਤੇ, (ਨਰ) ਪੁਰਖ **ਵਾ:** ਜੰਗਾਂ ਜੁੱਧਾਂ ਵਿਚ ਸੂਰਮਤਾਈ ਨਾਲ ਲੜ ਕੇ ਮਰਨ ਕਾਰਨ 'ਨਰ' ਸੰਗਿਆ ਵਾਲੇ ਬਣੇ ਦੇਵਤੇ (ਵਿਰਤਿ) ਪ੍ਰਵਿਰਤੀ ਦੇ (ਪਖਿ) ਪੱਖ ਵਿੱਚ ਪਏ ਹੋਏ, (ਕਰਮੀ) ਕਰਮ ਕਰਨ ਰੂਪ ਨੱਚ ਰਹੇ ਹਨ। **ਵਾ:** ਕਰਮ-ਕਾਂਡਾ ਵਿੱਚ ਪਏ ਹੋਏ ਆਪਣੇ (ਕਰਮੀ) ਕਰਮਾਂ ਅਨੁਸਾਰ ਜੂਨਾਂ ਵਿੱਚ (ਨਾਚੇ) ਨੱਚਦੇ ਫਿਰਦੇ ਹਨ **ਵਾ:** (ਸੁਰਿ) ਦੇਵਤੇ ਤੇ (ਨਰ) ਪੁਰਖ (ਕਰਮੀ) ਕਰਮ-ਕਾਂਡੀ ਹੋ ਕੇ (ਵਿਰਤਿ) ਪ੍ਰਵਿਰਤੀ (ਪਖਿ) ਪੱਖ ਵਿੱਚ (ਨਾਚੇ) ਨੱਚ ਰਹੇ ਹਨ ਅਤੇ ਜਿਹੜੇ (ਮੁਨਿ) ਮੁਨੀ ਜਨ ਹਨ, ਉਹ (ਗਿਆਨ ਬੀਚਾਰੀ) ਗਿਆਨ ਦੀ ਵਿਚਾਰ ਵਿੱਚ ਖੁਸ਼ ਹੋ ਕੇ ਨੱਚ ਉੱਠਦੇ ਹਨ ਕਿ ਸਾਨੂੰ ਗਿਆਨ ਹੋ ਗਿਆ ਹੈ।

## ਸਾਖੀ—ਮੰਕਨ ਮੁਨੀ ਦੀ

ਇਕ ਮੰਕਨ ਨਾਮ ਦਾ ਮੁਨੀ ਹਰੇ ਪੱਤੇ ਖਾ ਕੇ ਤਪ ਤਪੱਸਿਆ ਕਰਦਾ ਸੀ। ਇਕ ਵਾਰ ਉਸਦੇ ਕੋਈ ਤਿੱਖੀ ਚੀਜ਼ ਵੱਜਣ ਕਰਕੇ ਫਟ ਪੈ ਗਿਆ। ਉਸਨੇ ਦੇਖਿਆ ਕਿ ਉਸਦੇ ਸਰੀਰ ਵਿਚੋਂ ਹਰੇ ਰੰਗ ਦਾ ਖ਼ੂਨ ਨਿਕਲ ਰਿਹਾ ਸੀ। ਇਹ ਦੇਖ ਕੇ ਉਹ ਖੁਸ਼ੀ ਨਾਲ ਨੱਚਣ ਲੱਗ ਪਿਆ। ਕਿ ਮੇਰੀ ਤਪੱਸਿਆ ਸਫਲ ਹੋ ਰਹੀ ਹੈ। ਉਸ ਦੇ ਤਪ ਦੇ ਪ੍ਰਤਾਪ ਕਰਕੇ ਧਰਤੀ ਕੰਬਣ ਲੱਗ ਪਈ, ਤਾਂ ਸ਼ਿਵ ਨੇ ਉਸਨੂੰ ਰੋਕਣ ਲਈ ਇਕ ਰਿਖੀ ਦਾ ਰੂਪ ਧਾਰਿਆ ਤੇ ਉਸਦੇ ਪਾਸ ਜਾ ਕੇ ਕਹਿਣ ਲੱਗਾ, ਕਿਉਂ ਨੱਚ ਰਿਹਾ ਹੈ? ਉਸ ਨੇ ਆਖਿਆ ਕਿ ਮੈਂ ਇਤਨੀ ਤਪੱਸਿਆ ਕੀਤੀ ਹੈ ਕਿ ਮੇਰੇ ਸਰੀਰ ਵਿਚ ਲਹੂ ਵੀ ਹਰੇ ਰੰਗ ਦਾ ਹੋ ਗਿਆ ਹੈ। ਇਹ ਸੁਣ ਕੇ ਸ਼ਿਵ ਨੇ ਹੱਸ ਕੇ ਆਪਣੇ ਸਰੀਰ ਦੀ ਨਾੜੀ ਕੱਟ ਕੇ ਉਸ ਵਿਚੋਂ ਭਸਮ ਕੱਢ ਕੇ ਦਿਖਾਈ ਤੇ ਕਿਹਾ, 'ਦੇਖ ਤੂੰ ਕਿਸ ਗੱਲ ਦਾ ਹੰਕਾਰ ਕਰਦਾ ਹੈ? ਮੈਂ ਇਤਨੀ ਤਪੱਸਿਆ ਕੀਤੀ ਹੈ ਕਿ ਮੇਰੀਆਂ ਨਾੜਾਂ ਵੀ ਭਸਮ ਹੋ ਗਈਆਂ ਹਨ।' ਇਹ ਦੇਖ ਕੇ ਮੰਕਨ ਮੁਨੀ ਦਾ ਹੰਕਾਰ ਟੁੱਟ ਗਿਆ ਤੇ ਉਹ ਨੱਚਣੋਂ ਹਟ ਗਿਆ।

## ਸਿਧ ਸਾਧਿਕ ਲਿਵ ਲਾਗੀ ਨਾਚੇ; ਜਿਨ ਗੁਰਮੁਖਿ ਬੁਧਿ ਵੀਚਾਰੀ ॥੪॥

ਜਦੋਂ ਸਿੱਧਾਂ ਅਤੇ (ਸਾਧਿਕ) ਸਾਧਨਾਂ ਨੂੰ ਕਰਨ ਵਾਲਿਆਂ ਦੀ ਲਿਵ (ਲਾਗੀ) ਲੱਗ ਜਾਂਦੀ ਹੈ ਤਾਂ ਉਦੋਂ ਉਹ ਖੁਸ਼ ਹੋ ਕੇ (ਨਾਚੇ) ਨੱਚਣ ਲੱਗ ਜਾਂਦੇ ਹਨ ਕਿ ਵਾਹ ਬਈ ਵਾਹ। ਸਾਨੂੰ ਸਮਾਧੀਆਂ ਪ੍ਰਾਪਤ ਹੋ ਗਈਆ ਹਨ। ਪਰ (ਜਿਨ) ਜਿੰਨ੍ਹਾਂ ਗੁਰਮੁਖਾਂ ਨੇ (ਬੁਧਿ) ਬੁੱਧੀ ਵਿੱਚ (ਵੀਚਾਰੀ) ਵਿਚਾਰਿਆ ਹੈ, ਉਹ ਜਾਣਦੇ ਹਨ ਕਿ ਇਹ ਸਭ ਤਾਂ ਮਾਇਆ ਦੀ ਹੀ ਰਚਨਾ ਹੈ। **ਵਾ:** ਜਿੰਨ੍ਹਾਂ ਗੁਰਮੁਖਾਂ ਨੇ ਬੁੱਧੀ ਵਿਚ ਸਰੂਪ ਦੀ ਵਿਚਾਰ ਕੀਤੀ ਹੈ। ਉਹ ਇਨ੍ਹਾਂ ਨੱਚਣ-ਟੱਪਣ ਵਾਲਿਆਂ ਤੋਂ ਚੰਗੇ ਹਨ।

## ਖੰਡ ਬ੍ਰਹਮੰਡ ਤ੍ਰੈਗੁਣ ਨਾਚੇ; ਜਿਨ ਲਾਗੀ ਹਰਿ ਲਿਵ ਤੁਮਾਰੀ ॥

ਹੇ (ਹਰਿ) ਹਰੀ! (ਜਿਨ) ਜਿੰਨ੍ਹਾਂ ਨਿਸ਼ਕਾਮੀ ਪੁਰਖਾਂ ਦੀ (ਤੁਮਾਰੀ) ਤੁਹਾਡੇ ਵਿੱਚ ਲਿਵ (ਲਾਗੀ) ਲੱਗੀ ਹੋਈ ਹੈ। ਉਹ ਇਸ ਗਿਆਨ ਨੂੰ ਜਾਣਦੇ ਹਨ ਕਿ ਇਸ ਧਰਤੀ ਦੇ ਨੌਂ ਖੰਡ ਤੇ ਸਾਰੇ ਬ੍ਰਹਮੰਡ ਵੀ **ਵਾ:** ਖੰਡਾਂ-ਬ੍ਰਹਮੰਡਾਂ ਵਿੱਚ ਵੱਸਣ ਵਾਲੇ ਸਾਰੇ ਜੀਵ (ਤ੍ਰੈਗੁਣ) ਤਿੰਨਾਂ ਗੁਣਾਂ ਵਿੱਚ (ਨਾਚੇ) ਨੱਚ ਰਹੇ ਹਨ, ਨ੍ਰਿਤਕਾਰੀ ਕਰ ਰਹੇ ਹਨ। ਸਤੋਗੁਣੀ ਜੀਵ ਗਿਆਨ ਨੂੰ ਪ੍ਰਾਪਤ ਕਰਕੇ, ਰਜੋਗੁਣੀ ਉੱਦਮ ਨਾਲ ਮਾਇਆ ਪ੍ਰਾਪਤ ਹੋਣ ਕਰਕੇ ਅਤੇ ਤਮੋਗੁਣੀ ਕਿਸੇ ਨੂੰ ਕੁੱਟ-ਮਾਰ ਕੇ ਕ੍ਰੋਧ ਪੂਰਾ ਹੋਣ ਕਰਕੇ ਖ਼ੁਸ਼ ਹੋ ਕੇ ਨੱਚਦੇ ਹਨ।

## ਜੀਅ ਜੰਤ ਸਭੇ ਹੀ ਨਾਚੇ; ਨਾਚਹਿ ਖਾਣੀ ਚਾਰੀ ॥੫॥

ਫੇਰ (ਜੀਅ ਜੰਤ) ਸੂਖਮ ਤੇ ਸਥੂਲ ਜੀਵ (ਸਭੇ) ਸਾਰੇ ਹੀ ਵਿਸ਼ਿਆਂ ਦੇ ਪਰਾਇਣ ਹੋ ਕੇ (ਨਾਚੇ) ਨੱਚ ਰਹੇ,

ਨ੍ਰਿਤਕਾਰੀ ਕਰ ਰਹੇ ਹਨ ਅਤੇ (ਖਾਣੀ ਚਾਰੀ) ਅੰਡਜ, ਜੇਰਜ, ਸੇਤਜ, ਉਤਭੁਜ ਰੂਪ ਚਾਰੇ ਖਾਣੀਆਂ ਦੇ ਜੀਵ ਭੀ (ਨਾਚਹਿ) ਨੱਚ ਰਹੇ ਹਨ।

**ਜੋ ਤੁਧੁ ਭਾਵਹਿ ਸੇਈ ਨਾਚਹਿ; ਜਿਨ ਗੁਰਮੁਖਿ ਸਬਦਿ ਲਿਵ ਲਾਏ ॥**

ਹੇ ਪ੍ਰਮੇਸਰ! (ਜਿਨ) ਜਿੰਨ੍ਹਾਂ ਗੁਰਮੁਖਾਂ ਦੀ ਆਪ ਗੁਰਾਂ ਦੁਆਰਾ ਸ਼ਬਦ ਵਿੱਚ ਲਿਵ (ਲਾਏ) ਲਾ ਦਿੰਦੇ ਹੋ ਅਤੇ ਜੋ (ਤੁਧੁ) ਤੁਹਾਡੇ 'ਤੇ (ਭਾਵਹਿ) ਭਾਵਨਾ ਕਰਦੇ ਹਨ **ਵਾ:** ਜੋ (ਤੁਧੁ) ਤੁਹਾਨੂੰ (ਭਾਵਹਿ) ਭਾਉਂਦੇ ਹਨ (ਸੇਈ) ਉਹੋ ਹੀ ਨਿਰਣਾ ਕਰਨ ਰੂਪ (ਨਾਚਹਿ) ਨੱਚਦੇ ਹਨ। **ਵਾ:** ਉਨ੍ਹਾਂ ਦਾ ਹੀ ਨਿਰਣਾ ਕਰਨ ਰੂਪ ਨੱਚਣਾ ਉੱਤਮ ਹੈ।

**ਸੇ ਭਗਤ ਸੇ ਤਤੁ ਗਿਆਨੀ; ਜਿਨ ਕਉ ਹੁਕਮੁ ਮਨਾਏ ॥੬॥**

(ਸੇ) ਉਹੀ (ਭਗਤ) ਭਗਤੀ ਕਰਨ ਵਾਲੇ ਉਪਾਸ਼ਕ ਹਨ ਤੇ (ਸੇ) ਉਹੀ (ਤਤੁ ਗਿਆਨੀ) ਤੱਤ ਸਰੂਪ ਦੇ ਗਿਆਨਵਾਨ ਹਨ (ਜਿਨ) ਜਿੰਨ੍ਹਾਂ (ਕਉ) ਨੂੰ ਪ੍ਰਮੇਸਰ ਆਪਣਾ (ਹੁਕਮੁ) ਭਾਣਾ (ਮਨਾਏ) ਮਨਾ ਲੈਂਦਾ ਹੈ **ਵਾ:** ਆਪਣਾ (ਹੁਕਮੁ) ਭਾਣਾ (ਮਨਾਏ) ਮਨਾਉਂਦਾ ਹੈ।

**ਏਹਾ ਭਗਤਿ ਸਚੇ ਸਿਉ ਲਿਵ ਲਾਗੈ; ਬਿਨੁ ਸੇਵਾ ਭਗਤਿ ਨ ਹੋਈ ॥**

ਹੇ ਭਾਈ! ਨੱਚਣ-ਟੱਪਣ ਦਾ ਨਾਮ ਭਗਤੀ ਨਹੀਂ ਜਿਹੜੀ (ਸਚੇ) ਸੱਚੇ ਅਕਾਲ ਪੁਰਖ (ਸਿਉ) ਨਾਲ ਲਿਵ (ਲਾਗੈ) ਲੱਗ ਜਾਣੀ ਹੈ। (ਏਹਾ) ਇਹੋ ਹੀ ਅਸਲੀ (ਭਗਤਿ) ਭਗਤੀ ਹੈ। ਪਰ ਸਤਿਗੁਰਾਂ ਦੀ ਸੇਵਾ ਤੋਂ (ਬਿਨੁ) ਬਗੈਰ ਕਿਸੇ ਦੇ ਪਾਸੋਂ ਵੀ ਅਕਾਲ ਪੁਰਖ ਦੀ (ਭਗਤਿ) ਭਗਤੀ (ਨ ਹੋਈ) ਨਹੀਂ ਹੋ ਸਕਦੀ।

**ਜੀਵਤੁ ਮਰੈ ਤਾ ਸਬਦੁ ਬੀਚਾਰੈ; ਤਾ ਸਚੁ ਪਾਵੈ ਕੋਈ ॥੭॥**

ਜੇਕਰ ਜੀਵਤ ਭਾਵ ਤੋਂ (ਮਰੈ) ਮਰ ਕੇ (ਤਾ) ਤਿਸ ( ਸਬਦੁ) ਬ੍ਰਹਮ ਸਰੂਪ ਦੀ (ਬੀਚਾਰੈ) ਵਿਚਾਰ ਕਰੇ ਤਾਂ ਕੋਈ ਪੁਰਖ (ਸਚੁ) ਸੱਚੇ ਸਰੂਪ ਨੂੰ ਸੰਸਾਰ ਦੇ ਅੰਦਰ (ਪਾਵੈ) ਪਾ ਸਕਦਾ ਹੈ।

**ਮਾਇਆ ਕੈ ਅਰਥਿ ਬਹੁਤੁ ਲੋਕ ਨਾਚੇ; ਕੋ ਵਿਰਲਾ ਤਤੁ ਬੀਚਾਰੀ ॥**

ਹੇ ਭਾਈ! ਮਾਇਆ (ਕੈ) ਦੇ (ਅਰਥਿ) ਵਾਸਤੇ ਤਾਂ ਬਹੁਤ ਲੋਕ ਨਚਾਰ ਬਣ-ਬਣ ਕੇ (ਨਾਚੇ) ਨੱਚਦੇ ਹਨ। ਪਰ (ਤਤੁ) ਸਿਧਾਂਤ ਰੂਪ ਪ੍ਰਮੇਸਰ ਦੀ (ਬੀਚਾਰੀ) ਵਿਚਾਰ ਕਰਨ ਵਾਲਾ (ਕੋ) ਕੋਈ ਵਿਰਲਾ ਹੀ ਹੈ।

**ਗੁਰ ਪਰਸਾਦੀ ਸੋਈ ਜਨੁ ਪਾਏ; ਜਿਨ ਕਉ ਕ੍ਰਿਪਾ ਤੁਮਾਰੀ ॥੮॥**

ਹੇ ਪ੍ਰਮੇਸਰ! (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ (ਸੋਈ) ਉਹੀ (ਜਨੁ) ਪੁਰਖ ਸਰੂਪ ਦੇ ਵਿਚਾਰ ਨੂੰ (ਪਾਏ) ਪਾਉਂਦਾ ਹੈ। (ਜਿਨ) ਜਿੰਨ੍ਹਾਂ ਦੇ (ਕਉ) ਤਾਈਂ (ਤੁਮਾਰੀ) ਆਪ ਜੀ ਦੀ ਕਿਰਪਾ ਹੋਈ ਹੈ।

**ਇਕੁ ਦਮੁ ਸਾਚਾ ਵੀਸਰੈ; ਸਾ ਵੇਲਾ ਬਿਰਥਾ ਜਾਇ ॥**

ਜਿਹੜਾ ਇਕ (ਦਮੁ) ਸਾਹ ਵੀ (ਸਾਚਾ) ਸੱਚੇ ਪਾਤਸ਼ਾਹ ਦਾ (ਵੀਸਰੈ) ਭੁੱਲ ਜਾਣਾ ਹੈ, (ਸਾ) ਉਹ ਸਾਹ ਦਾ ਵੇਲਾ (ਬਿਰਥਾ) ਵਿਅਰਥ ਹੀ ਨਿਸਫਲ ਹੀ ਚਲਿਆ (ਜਾਇ) ਜਾਂਦਾ ਹੈ।

**ਸਾਹਿ ਸਾਹਿ ਸਦਾ ਸਮਾਲੀਐ; ਆਪੇ ਬਖਸੇ ਕਰੇ ਰਜਾਇ ॥੯॥**

ਹੇ ਭਾਈ! ਜੋ (ਸਾਹਿ ਸਾਹਿ) ਸਾਹਾ ਦਾ ਸਾਹ ਰੂਪ ਪ੍ਰਮੇਸਰ ਹੈ, ਉਸ ਨੂੰ (ਸਾਹਿ ਸਾਹਿ) ਸੁਆਸ-ਸੁਆਸ

ਸਦਾ (ਸਮਾਲੀਐ) ਸੰਭਾਲੀਏ ਭਾਵ ਯਾਦ ਕਰੀਏ। ਫਿਰ ਉਹ (ਆਪੇ) ਆਪ ਹੀ ਆਪਣੇ (ਰਜਾਇ) ਹੁਕਮ ਨੂੰ ਮਨਾ ਕਰਕੇ ਭਾਵ ਤੁਹਾਨੂੰ ਆਪਣੇ ਭਾਣੇ ਵਿੱਚ ਚਲਾ ਕਰਕੇ (ਬਖਸੇ ਕਰੇ) ਬਖਸ਼ ਲੈਣਾ ਕਰੇਗਾ।

## ਸੇਈ ਨਾਚਹਿ ਜੋ ਤੁਧੁ ਭਾਵਹਿ; ਜਿ ਗੁਰਮੁਖਿ ਸਬਦੁ ਵੀਚਾਰੀ ॥

ਹੇ ਪ੍ਰਮੇਸਰ ਜੀ ! (ਜਿ) ਜਿਹੜੇ ਗੁਰਮੁਖਾਂ ਦੀ ਸੰਗਤ ਦੁਆਰਾ (ਸਬਦੁ) ਬ੍ਰਹਮ ਦੀ (ਵੀਚਾਰੀ) ਵਿਚਾਰ ਕਰਦੇ ਹਨ। ਉਹ (ਤੁਧੁ) ਆਪ ਜੀ ਨੂੰ (ਭਾਵਹਿ) ਭਾਅ ਜਾਂਦੇ ਹਨ (ਸੇਈ) ਉਹੀ ਨਿਰਣਾ ਕਰਨ ਰੂਪ (ਨਾਚਹਿ) ਨੱਚਦੇ ਹਨ।

## ਕਹੁ ਨਾਨਕ ਸੇ ਸਹਜ ਸੁਖੁ ਪਾਵਹਿ; ਜਿਨ ਕਉ ਨਦਰਿ ਤੁਮਾਰੀ ॥੧੦॥੧॥੬॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਅਕਾਲ ਪੁਰਖ ਵਾਹਿਗੁਰੂ ਜੀ ! (ਸੇ) ਉਹ ਪੁਰਖ (ਸਹਜ) ਸਹਿਜੇ ਹੀ, ਨਿਰਯਤਨ ਹੀ (ਸੁਖੁ) ਸੁੱਖ ਸਰੂਪ ਨੂੰ (ਪਾਵਹਿ) ਪਾ ਲੈਂਦੇ ਹਨ। (ਜਿਨ) ਜਿੰਨ੍ਹਾਂ (ਕਉ) ਦੇ ਉੱਤੇ (ਤੁਮਾਰੀ) ਆਪ ਜੀ ਦੀ (ਨਦਰਿ) ਕਿਰਪਾ ਦ੍ਰਿਸ਼ਟੀ ਹੋਈ ਹੈ।

## ਗੂਜਰੀ ਮਹਲਾ ੪ ਘਰੁ ੨

ਗੂਜਰੀ ਰਾਗ ਵਿੱਚ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੂਸਰੇ (ਘਰੁ) ਸੁਰਤਾਲ ਵਿੱਚ ਸਿੱਖਾਂ ਦੇ ਅੰਦਰ ਪ੍ਰੇਮ ਦੀ ਲਗਨ ਪ੍ਰਗਟ ਕਰਨ ਵਾਸਤੇ **ਵਾ:** ਸਿੱਖਾਂ ਦੇ ਪੁੱਛਣ ਤੋਂ ਕਿ ਸਾਡੇ ਅੰਦਰ ਪ੍ਰਮੇਸਰ ਦੇ ਪ੍ਰੇਮ ਦੀ ਲਗਨ ਕਿਵੇਂ ਪ੍ਰਗਟ ਹੋਵੇ ਪਾਵਨ ਪਵਿੱਤਰ ਉਪਦੇਸ਼ ਬਖਸ਼ਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ। ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਰਿ ਬਿਨੁ ਜੀਅਰਾ ਰਹਿ ਨ ਸਕੈ; ਜਿਉ ਬਾਲਕੁ ਖੀਰ ਅਧਾਰੀ ॥

ਹੇ ਭਾਈ ! (ਜਿਉ) ਜਿਵੇਂ ਦੁੱਧ ਦੰਦੀਆਂ ਵਾਲਾ (ਬਾਲਕੁ) ਬੱਚਾ ਮਾਤਾ ਦੇ ਅਸਥਨਾਂ ਦੇ (ਖੀਰ) ਦੁੱਧ ਦੇ (ਅਧਾਰੀ) ਆਸਰੇ ਹੁੰਦਾ ਹੈ ਭਾਵ ਮਾਤਾ ਦੇ ਦੁੱਧ ਤੋਂ ਬਗੈਰ ਰਹਿ ਨਹੀਂ ਸਕਦਾ। ਇਉਂ ਸਾਡਾ (ਜੀਅਰਾ) ਹਿਰਦਾ ਵੀ (ਹਰਿ) ਹਰੀ ਤੋਂ (ਬਿਨੁ) ਬਗੈਰ ਰਹਿ (ਨ ਸਕੈ) ਨਹੀਂ ਸਕਦਾ ਅਰਥਾਤ ਮਹਾਰਾਜ ਸਾਹਿਬ ਹੀ ਸਾਡੇ ਮਾਤਾ-ਪਿਤਾ ਦੀ ਨਿਆਈਂ ਹਨ। ਉਹਨਾਂ ਦੇ ਉਪਦੇਸ਼ ਰੂਪ ਦੁੱਧ ਦੇ ਆਸਰੇ ਹੀ ਅਸੀਂ ਜੀਊਂਦੇ ਹਾਂ।

## ਅਗਮ ਅਗੋਚਰ ਪ੍ਰਭੁ ਗੁਰਮੁਖਿ ਪਾਈਐ; ਅਪੁਨੇ ਸਤਿਗੁਰ ਕੈ ਬਲਿਹਾਰੀ ॥੧॥

ਜੋ (ਅਗਮ) ਮਨ ਦੀ ਗਮਤਾ ਤੋਂ ਪਰੇ ਤੇ (ਅਗੋਚਰ) ਇੰਦਰੀਆਂ ਦੇ ਵਿਸ਼ਿਆਂ ਤੋਂ ਪਰੇ (ਪ੍ਰਭੁ) ਸਮਰੱਥ ਪ੍ਰਮੇਸਰ ਹੈ। ਉਸ ਨੂੰ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਦੁਆਰਾ (ਪਾਈਐ) ਪਾਈਦਾ ਹੈ। ਇਸ ਲਈ ਅਸੀਂ ਆਪਣੇ (ਸਤਿਗੁਰ) ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਅੰਗਦ ਦੇਵ ਸਾਹਿਬ ਜੀ, ਸਤਿਗੁਰੂ ਅਮਰਦਾਸ ਸਾਹਿਬ ਜੀ (ਕੈ) ਦੇ (ਬਲਿਹਾਰੀ) ਬਲਿਹਾਰ ਜਾਂਦੇ ਹਾਂ।

## ਮਨ ਰੇ; ਹਰਿ ਕੀਰਤਿ ਤਰੁ ਤਾਰੀ ॥

(ਰੇ) ਹੇ ਮਨਾ ! ਤੂੰ (ਹਰਿ) ਹਰੀ ਦੀ (ਕੀਰਤਿ) ਕੀਰਤਨ ਭਗਤੀ ਕਰਕੇ ਨਰਕਾਂ ਵਾਲੀ ਲਹੂ ਮਿੱਝ ਨਾਲ ਭਰੀ ਬੈਤਰਨੀ ਨਦੀ ਤੋਂ, ਆਸਾ ਰੂਪ (ਤਾਰੀ) ਨਦੀ ਤੋਂ (ਤਰੁ) ਤਰ ਜਾ। **ਵਾ:** ਸੰਸਾਰ ਸਮੁੰਦਰ ਤੋਂ ਤਾਰੀ

ਮਾਰ ਕੇ (ਤਰੁ) ਤਰ ਜਾਣਾ ਕਰ। **ਵਾ:** (ਹਰਿ) ਹਰੀ ਦੀ (ਕੀਰਤਿ) ਕੀਰਤੀ, ਜਸ-ਵਡਿਆਈ (ਤਾਰੀ) ਬੇੜੀ ਦੀ ਨਿਆਈਂ ਹੈ। ਤੂੰ ਇਸ 'ਤੇ ਸਵਾਰ ਹੋ ਕੇ ਸੰਸਾਰ ਸਮੁੰਦਰ ਤੋਂ (ਤਰੁ) ਤਰ ਜਾ। **ਵਾ:** ਭਗਤੀ ਰੂਪ (ਤਾਰੀ) ਬੇੜੀ ਦੁਆਰਾ ਆਪ (ਤਰੁ) ਤਰਨਾ ਕਰ ਤੇ ਹੋਰਨਾਂ ਨੂੰ ਵੀ (ਤਾਰੀ) ਤਾਰਨਾ ਕਰੀ।

**ਗੁਰਮੁਖਿ ਨਾਮੁ ਅੰਮ੍ਰਿਤ ਜਲੁ ਪਾਈਐ; ਜਿਨ ਕਉ ਕ੍ਰਿਪਾ ਤੁਮਾਰੀ ॥ ਰਹਾਉ ॥**

ਮਹਾਰਾਜ! (ਜਿਨ) ਜਿੰਨ੍ਹਾਂ ਦੇ (ਕਉ) ਤਾਈਂ (ਤੁਮਾਰੀ) ਆਪ ਜੀ ਦੀ ਕਿਰਪਾ ਦ੍ਰਿਸ਼ਟੀ ਹੋਈ ਹੈ ਉਹਨਾਂ ਨੇ (ਗੁਰ+ਮੁਖਿ) ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਦੀ ਸੰਗਤ ਕਰਕੇ (ਅੰਮ੍ਰਿਤ) ਅਮਰ ਕਰਨ ਵਾਲਾ ਨਾਮ ਰੂਪ ਜਲ ਪਾਉਣਾ ਕੀਤਾ ਹੈ।

## ਅੰਗ : ੫੦੭

**ਸਨਕ ਸਨੰਦਨ ਨਾਰਦ ਮੁਨਿ ਸੇਵਹਿ; ਅਨਦਿਨੁ ਜਪਤ ਰਹਹਿ ਬਨਵਾਰੀ ॥**

ਹੇ (ਬਨਵਾਰੀ) ਸੰਸਾਰ ਰੂਪ (ਬਨ) ਬਾਗ ਦੇ ਵਾਲੀ ਭਾਵ ਮਾਲਕ ਪ੍ਰਮੇਸਰ! ਬ੍ਰਹਮਾ ਦੇ ਚਾਰੇ ਪੁੱਤਰ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਤੇ (ਮੁਨਿ) ਨਾਰਦ ਮੁਨੀ ਆਦਿਕ ਅਨੇਕਾਂ ਆਪ ਨੂੰ ਪ੍ਰੇਮਾ ਭਗਤੀ ਕਰਕੇ (ਸੇਵਹਿ) ਸੇਵਦੇ ਹਨ ਅਤੇ (ਅਨਦਿਨੁ) ਰਾਤ-ਦਿਨ ਆਪ ਦਾ ਨਾਮ (ਜਪਤ) ਜਪਦੇ (ਰਹਹਿ) ਰਹਿੰਦੇ ਹਨ।

### ਸਾਖੀ—ਬ੍ਰਹਮਾ ਦੇ ਚਾਰ ਪੁੱਤਰਾਂ ਦੀ

ਬ੍ਰਹਮਾ ਦੇ ਸੰਕਲਪ ਨਾਲ ਪੈਦਾ ਕੀਤੇ ਹੋਏ ਚਾਰੇ ਪੁੱਤਰ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਵਿਰੱਕਤ ਸਨ। ਇਕ ਵਾਰ ਬ੍ਰਹਮਾ ਨੇ ਕਿਹਾ "ਪੁੱਤਰੋ! ਤੁਸੀ ਰਾਜ-ਭਾਗ ਸਾਂਭੋ, ਮੈਂ ਤਪ ਕਰਨਾ ਹੈ।" ਸੁਣ ਕੇ ਕਹਿਣ ਲੱਗੇ, "ਪਿਤਾ ਜੀ! ਅਸੀਂ ਸਲਾਹ ਕਰਕੇ ਦੱਸਾਂਗੇ।" ਆਪਸ ਵਿੱਚ ਸਲਾਹ ਕੀਤੀ ਕਿ ਤਪ ਵਿੱਚ ਸੁੱਖ ਹੈ ਤੇ ਰਾਜ ਵਿੱਚ ਦੁੱਖ ਹੈ। ਸਾਡਾ ਪਿਤਾ ਤਾਂ ਸਾਨੂੰ ਕਲੇਸ਼ ਵਿੱਚ ਪਾ ਰਿਹਾ ਹੈ। ਅਸੀਂ ਤਪ ਕਰਨਾ ਨਾ ਛੱਡੀਏ। ਉਸ ਵੇਲੇ ਇਹ ਚਾਰੇ ਸਲਾਹ ਕਰਕੇ ਤਪ ਕਰਨ ਵਾਸਤੇ ਚਲੇ ਗਏ, ਬ੍ਰਹਮਾ ਨੂੰ ਜਾ ਕੇ ਉੱਤਰ ਵੀ ਨਹੀਂ ਦਿੱਤਾ ਸੀ। ਜਿਸ ਵੇਲੇ ਬ੍ਰਹਮਾ ਨੇ ਜਾ ਕੇ ਪੁੱਛਿਆ ਕਿ ਤੁਸੀਂ ਮੈਨੂੰ ਕੋਈ ਉੱਤਰ ਕਿਉਂ ਨਹੀਂ ਦਿੱਤਾ। ਤਾਂ ਕਹਿਣ ਲੱਗੇ ਕਿ ਪਿਤਾ ਜੀ! ਅਸੀਂ ਉਸੇ ਤਪ ਵਿਚ ਪ੍ਰਵਿਰਤ ਹੋ ਗਏ ਹਾਂ। ਜਿਸ ਵਿੱਚ ਤੁਸੀਂ ਪ੍ਰਵਿਰਤ ਹੋਣਾ ਚਾਹੁੰਦੇ ਸੀ। ਇਸ ਕਰਕੇ ਜਵਾਬ ਦੇਣ ਦੀ ਜ਼ਰੂਰਤ ਹੀ ਨਹੀਂ ਰਹੀ। ਇਹ ਸੁਣਕੇ ਬ੍ਰਹਮਾ ਮੁੜ ਆਇਆ। ਫਿਰ ਇਸਨੇ ਨਾਰਦ ਨੂੰ ਪੈਦਾ ਕੀਤਾ ਤੇ ਉਸਨੂੰ ਵੀ ਕਿਹਾ ਕਿ ਰਾਜ ਦੀ ਸੰਭਾਲ ਕਰ। ਇਸਨੇ ਕਿਹਾ, 'ਪਿਤਾ ਜੀ! ਰਾਜ ਸੰਭਾਲਣ ਵਿਚ ਮੇਰੀ ਰੁਚੀ ਨਹੀਂ, ਪਰ ਮੈਂ ਤੁਹਾਡਾ ਬਚਨ ਵੀ ਨਹੀਂ ਮੋੜ ਸਕਦਾ। ਇਸ ਕਰਕੇ ਮੈਂ ਤੁਹਾਡਾ ਅੱਧਾ ਕੰਮ ਕਰ ਦਿਆ ਕਰਾਂਗਾ ਕਿ ਤੁਹਾਨੂੰ ਏਧਰ-ਉਧਰ ਦੀਆਂ ਗੱਲਾਂ ਲਿਆ ਕੇ ਦੱਸ ਦਿਆਂ ਕਰਾਂਗਾ ਤੇ ਅੱਧਾ ਕੰਮ ਪ੍ਰਭੂ ਦੀ ਭਗਤੀ ਦਾ ਕਰਾਂਗਾ। ਇਸ ਤਰ੍ਹਾਂ ਕਹਿ ਕੇ ਨਾਰਦ ਨੇ ਵੀ ਰਾਜ-ਭਾਗ ਛੱਡ ਕੇ ਪ੍ਰਭੂ ਦੀ ਭਗਤੀ ਕੀਤੀ ਸੀ।

**ਸਰਣਾਗਤਿ ਪ੍ਰਹਲਾਦ ਜਨ ਆਏ; ਤਿਨ ਕੀ ਪੈਜ ਸਵਾਰੀ ॥੨॥**

ਹੇ ਮਹਾਰਾਜ! ਜੋ ਪ੍ਰਹਿਲਾਦ ਆਦਿਕ (ਜਨ) ਭਗਤ ਸੰਸਾਰ ਵਿੱਚ (ਆਏ) ਆ ਕੇ ਆਪ ਜੀ ਦੀ ਸ਼ਰਨ ਨੂੰ ਪ੍ਰਾਪਤ ਹੋਏ ਹਨ (ਤਿਨ) ਉਹਨਾਂ (ਕੀ) ਦੀ ਆਪ ਨੇ (ਪੈਜ) ਇੱਜ਼ਤ (ਸਵਾਰੀ) ਰੱਖੀ ਹੈ। **ਵਾ:** ਜੋ ਉਹਨਾਂ ਦੀ (ਪੈਜ) ਪ੍ਰਤੱਗਿਆ ਸੀ ਕਿ ਅਸੀਂ ਰਾਮ ਦਾ ਨਾਮ ਨਹੀਂ ਛੱਡਣਾ, ਹਰ ਵਕਤ ਜਪਣਾ ਹੈ। ਨਹੀਂ ਤਾਂ ਗੁਰੂ ਦੀ ਕੁਲ ਨੂੰ ਕਲੰਕ ਲੱਗੇਗਾ। ਉਹ ਪ੍ਰਤੱਗਿਆ ਆਪ ਜੀ ਨੇ ਨਾਮ ਦਾ ਪ੍ਰਤਾਪ ਵਿਖਾ ਕੇ ਆਪ ਹੀ (ਸਵਾਰੀ) ਰੱਖੀ ਹੈ।

ਇਕੁ ਰਾਮੁ ਨ ਛੋਡਉ ਗੁਰਹਿ ਗਾਰਿ॥ ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ॥
ਕਾਢਿ ਖੜਗੁ ਕੋਪਿਓ ਰਿਸਾਇ॥ ਤੁਝ ਰਾਖਨਹਾਰੋ ਮੋਹਿ ਬਤਾਇ॥
ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ॥ ਹਰਨਾਖਸੁ ਛੇਦਿਓ ਨਖ ਬਿਦਾਰ ॥ (ਅੰਗ : ੧੧੬੪)

## ਅਲਖ ਨਿਰੰਜਨੁ ਏਕੋ ਵਰਤੈ; ਏਕਾ ਜੋਤਿ ਮੁਰਾਰੀ ॥

ਹੇ (ਅਲਖ) ਲਖਣ ਤੋਂ ਰਹਿਤ (ਨਿਰੰਜਨੁ) ਸ਼ੁੱਧ ਸਰੂਪ ਪ੍ਰਮੇਸਰ ! ਸਾਰਿਆਂ ਵਿੱਚ (ਏਕੋ) ਇਕ ਤੂੰ ਹੀ (ਵਰਤੈ) ਵਰਤ ਰਿਹਾ ਹੈ। ਹੇ ਸਰਗੁਣ ਸਰੂਪ ਧਾਰ ਕੇ (ਮੁਰ+ਅਰੀ) ਮੁਰ ਦੈਂਤ ਆਦਿਕਾਂ ਨੂੰ (ਆਰੀ) ਕੱਟਣ ਵਾਲੇ ਪ੍ਰਮੇਸਰ ! ਸਾਰਿਆਂ ਵਿੱਚ (ਏਕਾ ਜੋਤਿ) ਇਕ ਤੇਰੀ ਹੀ ਜੋਤ ਵਿਆਪਕ ਹੈ। **ਵਾ:** ਖਟ ਜੋਤੀਆਂ ਵਿਚ ਵੀ ਤੇਰੀ ਹੀ ਜੋਤ ਵਰਤਦੀ ਹੈ। **ਵਾ:** ਜੋ ਚੇਤਨ ਬਿਰਤੀ ਅਰੂੜ ਹੋ ਕੇ ਮੋਹ ਆਦਿਕਾਂ ਦਾ (ਅਰੀ) ਦੁਸ਼ਮਣ ਉਸ ਇਕੋਂ ਦੀ ਜੋਤ ਹੀ ਸਾਰੀਆਂ ਵਿੱਚ ਹੈ।

## ਸਭਿ ਜਾਚਿਕ, ਤੂ ਏਕੋ ਦਾਤਾ; ਮਾਗਹਿ ਹਾਥ ਪਸਾਰੀ ॥੩॥

ਹੇ ਅਕਾਲ ਪੁਰਖ ਵਾਹਿਗੁਰੂ ! (ਸਭਿ) ਸਾਰੇ ਹੀ (ਜਾਚਿਕ) ਮੰਗਤੇ ਹਨ। ਤੂੰ (ਏਕੋ) ਇਕੋ ਹੀ ਦਾਤਾਂ ਦੇਣ ਵਾਲਾ ਹੈ। ਸਾਰੇ ਆਪ ਜੀ ਦੇ ਪਾਸੋਂ (ਹਾਥ) ਹੱਥ (ਪਸਾਰੀ) ਪਸਾਰ ਕੇ ਭਾਵ ਬਾਹਵਾਂ ਲੰਮੀਆਂ ਕਰਕੇ (ਮਾਗਹਿ) ਮੰਗ ਰਹੇ ਸਨ। **ਵਾ:** ਸਾਰੇ ਹੀ ਮਨ ਦੇ ਸੰਕਲਪਾਂ ਰੂਪ (ਹਾਥ) ਹੱਥਾਂ ਨੂੰ (ਪਸਾਰੀ) ਪਸਾਰ-ਪਸਾਰ ਕੇ ਆਪ ਜੀ ਪਾਸੋਂ (ਮਾਗਹਿ) ਮੰਗ ਰਹੇ ਹਨ।

## ਭਗਤ ਜਨਾ ਕੀ ਊਤਮ ਬਾਣੀ; ਗਾਵਹਿ ਅਕਥ ਕਥਾ ਨਿਤ ਨਿਆਰੀ ॥

ਹੇ ਸੱਚੇ ਪਾਤਸ਼ਾਹ ਜੀ ! ਆਪ ਜੀ ਦੇ ਭਗਤ ਜਨਾਂ (ਕੀ) ਦੀ ਜਸ ਰੂਪ ਬਾਣੀ ਉੱਤਮ ਹੈ ਕਿਉਂਕਿ ਉਹ (ਨਿਤ) ਨਿਤਾਪ੍ਰਤੀ ਸੰਸਾਰ ਤੋਂ (ਨਿਆਰੀ) ਅਸੰਗ, ਨਿਰਲੇਪ ਕਰਨ ਵਾਲੀ ਤੇ (ਅਕਥ) ਕਹਿਣ ਤੋਂ ਰਹਿਤ ਕਥਾ ਨੂੰ (ਗਾਵਹਿ) ਗਾਉਂਦੇ ਹਨ।

## ਸਫਲ ਜਨਮੁ ਭਇਆ ਤਿਨ ਕੇਰਾ; ਆਪਿ ਤਰੇ ਕੁਲ ਤਾਰੀ ॥੪॥

(ਤਿਨ) ਉਹਨਾਂ ਪਿਆਰਿਆਂ ਸੰਤਾਂ-ਭਗਤਾਂ (ਕੇਰਾ) ਦਾ ਜਨਮ ਸਫਲਾ (ਭਇਆ) ਹੋ ਗਿਆ ਹੈ। ਉਹ (ਆਪਿ ਤਰੇ) ਆਪ ਵੀ ਤਰ ਗਏ ਹਨ ਤੇ ਆਪ ਦੀਆਂ ਕੁਲਾਂ ਨੂੰ ਵੀ (ਤਾਰੀ) ਤਾਰ ਲਿਆ ਹੈ। **ਵਾ:** (ਕੁਲ) ਸਮੂਹ ਭਾਵ ਸਭ ਨੂੰ ਤਾਰ ਦਿੰਦੇ ਹਨ। ਜਿਸ ਤਰ੍ਹਾਂ ਰਾਜੇ ਜਨਕ ਨੇ ਨਰਕ ਖਾਲੀ ਕਰਵਾਏ ਸਨ। **ਵਾ:** ਜਿਹੜੀ ਦੈਵੀ ਕੁਲ ਆਸੁਰੀ ਸੰਪਦਾ ਨੇ ਦਬਾਈ ਹੋਈ ਸੀ। ਗਿਆਨ ਨੂੰ ਪ੍ਰਾਪਤ ਕਰਕੇ ਉਹ ਵੀ ਤਾਰ ਦਿੱਤੀ।

## ਮਨਮੁਖ ਦੁਬਿਧਾ ਦੁਰਮਤਿ ਬਿਆਪੇ; ਜਿਨ ਅੰਤਰਿ ਮੋਹ ਗੁਬਾਰੀ ॥

ਇਕ ਮਨਮੁਖ ਲੋਕ (ਦੁਬਿਧਾ) ਦੁਚਿਤੇ ਪੁਣੇ ਤੇ (ਦੁਰਮਤਿ) ਖੋਟੀ ਮੱਤ ਵਿੱਚ (ਬਿਆਪੇ) ਲੱਗੇ ਹੋਏ ਹਨ। (ਜਿਨ) ਜਿੰਨ੍ਹਾਂ ਦੇ (ਅੰਤਰਿ) ਅੰਦਰ ਮੋਹ ਦਾ (ਗੁਬਾਰੀ) ਗਾੜ੍ਹਾ ਹਨੇਰਾ ਪਿਆ ਹੋਇਆ ਹੈ।

## ਸੰਤ ਜਨਾ ਕੀ ਕਥਾ ਨ ਭਾਵੈ; ਓਇ ਡੂਬੇ ਸਣੁ ਪਰਵਾਰੀ ॥੫॥

ਉਹਨਾਂ ਨੂੰ (ਸੰਤ ਜਨਾ) ਸੰਤਾਂ-ਭਗਤਾਂ (ਕੀ) ਦੀ ਸੰਗਤ ਕਰਕੇ ਕਥਾ ਸੁਣਨੀ (ਭਾਵੈ) ਚੰਗੀ (ਨ) ਨਹੀਂ ਲੱਗਦੀ। (ਓਇ) ਉਹ ਤਾਂ (ਸਣੁ ਪਰਵਾਰੀ) ਸਣੇ ਪਰਿਵਾਰ ਦੇ ਨਿੰਦਿਆ ਵਿੱਚ ਹੀ (ਡੂਬੇ) ਡੁੱਬੇ ਰਹਿੰਦੇ ਹਨ।

ਕਦੇ ਵੀ ਮਿਲ ਕੇ ਸਤਸੰਗਤ ਵਿੱਚ ਨਹੀਂ ਆਉਂਦੇ। **ਵਾ:** ਦੈਵੀ ਸੰਪਦਾ ਰੂਪ ਪਰਿਵਾਰ ਨੂੰ ਪ੍ਰਾਪਤ ਨਹੀਂ ਹੁੰਦੇ ਹਮੇਸ਼ਾ ਆਸੁਰੀ ਸੰਪਦਾ ਰੂਪ (ਸਣ ਪਰਵਾਰੀ) ਪਰਿਵਾਰ ਦੇ ਸਣੇ ਹੀ ਵਿਕਾਰਾਂ ਵਿੱਚ (ਡੂਬੇ) ਡੁੱਬੇ ਰਹਿੰਦੇ ਹਨ।

## ਨਿੰਦਕੁ ਨਿੰਦਾ ਕਰਿ ਮਲੁ ਧੋਵੈ; ਓਹੁ ਮਲਭਖੁ ਮਾਇਆਧਾਰੀ ॥

ਨਿੰਦਕ ਲੋਕ (ਨਿੰਦਾ ਕਰਿ) ਨਿੰਦਿਆ ਕਰਕੇ ਸੰਤਾ-ਮਹਾਤਮਾ ਦੀ (ਮਲੁ) ਮੈਲ (ਧੋਵੈ) ਧੋਂਦੇ ਹਨ। ਇਉਂ ਉਹ ਮਾਇਆਧਾਰੀ ਪਰਾਈ ਨਿੰਦਿਆ ਰੂਪ ਤੇ ਪਰਾਇਆ ਹੱਕ ਖਾਣ ਰੂਪ (ਮਲ) ਮੈਲ ਨੂੰ (ਭਖੁ) ਖਾਣ ਵਾਲੇ ਹਨ। **ਵਾ:** ਨਾਲੇ ਤਾਂ ਉਹ (ਮਾਇਆਧਾਰੀ) ਮਾਇਆ ਰੱਖਦੇ ਹਨ ਤੇ ਨਾਲੇ (ਮਲਭਖੁ) ਮੈਲ ਖਾਣ ਵਾਲੇ ਕੁੱਕੜਾਂ, ਬੱਕਰਿਆਂ ਆਦਿਕਾਂ ਨੂੰ (ਭਖੁ) ਖਾ ਜਾਂਦੇ ਹਨ। ਇਹੋ-ਜਿਹੇ ਉਹਨਾਂ ਦੇ ਭੈੜੇ ਆਚਾਰ ਹਨ। **ਵਾ:** ਫੇਰ (ਓਹੁ) ਉਹੀ ਮਾਇਆਧਾਰੀ (ਮਲਭਖੁ) ਮੈਲ ਨੂੰ ਭੱਖਨ ਕਰਨ ਵਾਲੇ ਕੁੱਕੜ ਆਦਿਕਾਂ ਦੀ ਜੂਨ ਵਿੱਚ ਜਾ ਕੇ ਪੈਂਦੇ ਹਨ ਤੇ ਲੋਕ ਉਹਨਾਂ ਦੇ ਤਾਈਂ ਵੀ ਉਸੇ ਤਰ੍ਹਾਂ ਹੀ ਖਾਂਦੇ ਹਨ।

## ਸੰਤ ਜਨਾ ਕੀ ਨਿੰਦਾ ਵਿਆਪੇ; ਨਾ ਉਰਵਾਰਿ ਨ ਪਾਰੀ ॥੬॥

ਜੋ (ਸੰਤ ਜਨਾ) ਸੰਤਾਂ-ਭਗਤਾਂ (ਕੀ) ਦੀ ਨਿੰਦਿਆ ਵਿੱਚ (ਵਿਆਪੇ) ਲੱਗੇ ਹੋਏ ਹਨ। ਉਹਨਾਂ ਦਾ (ਨਾ ਉਰਵਾਰਿ) ਨਾ ਇਹ ਲੋਕ ਤੇ (ਨ ਪਾਰੀ) ਨਾ ਹੀ ਪ੍ਰਲੋਕ ਸੁਧਰਿਆ ਹੈ। ਭਾਵ ਇਸ ਲੋਕ ਵਿਚ ਉਹਨਾਂ ਨੂੰ ਫਿਰ ਤੋਂ ਮਨੁੱਖਾ ਜਨਮ ਨਹੀਂ ਮਿਲਣਾ ਤੇ ਪ੍ਰਲੋਕ ਵਿੱਚ ਉਹ ਮੁਕਤ ਨਹੀਂ ਹੋਣਗੇ।

## ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ; ਹਰਿ ਕਰਤੈ ਸਭ ਕਲ ਧਾਰੀ ॥

ਹੇ ਭਾਈ ! (ਏਹੁ) ਇਹ ਜੋ (ਪਰਪੰਚੁ) ਅਸਤੀ, ਭਾਤੀ, ਪ੍ਰਿਅਤਾ, ਨਾਮ, ਰੂਪ, (ਪਰ) ਵਿਸ਼ੇਸ਼ ਕਰਕੇ ਇੰਨ੍ਹਾਂ (ਪੰਚੁ) ਪੰਜਾਂ ਸੱਤਾਵਾਂ ਤੋਂ ਮਿਲ ਕੇ ਜਗਤ ਬਣਿਆ ਹੈ। **ਵਾ:** ਇਹ (ਪਰਪੰਚੁ) ਪੰਜਾਂ ਤੱਤਾਂ ਕਰਕੇ ਬਣਿਆ ਹੋਇਆ ਜਗਤ ਰੂਪ ਖੇਲ ਸਭ (ਕਰਤੈ) ਕਰਤਾ ਪੁਰਖ ਨੇ ਹੀ (ਕੀਆ) ਕੀਤਾ ਹੈ ਅਤੇ ਉਸ (ਹਰਿ) ਹਰੀ (ਕਰਤੈ) ਕਰਤਾਰ ਨੇ (ਸਭ) ਸਾਰਿਆਂ ਵਿੱਚ ਆਪਣੀ (ਕਲ) ਸ਼ਕਤੀ (ਧਾਰੀ) ਧਾਰਨ ਕੀਤੀ ਹੋਈ ਹੈ।

## ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ; ਸੂਤੁ ਖਿੰਚੈ ਏਕੰਕਾਰੀ ॥੭॥

ਸਭ (ਜੁਗ) ਜੁੱਗਾਂ ਦੇ ਜੀਵਨ (ਅੰਤਰਿ) ਅੰਦਰ (ਏਕੋ) ਇਕ (ਹਰਿ) ਹਰੀ ਪ੍ਰਮੇਸਰ ਦੀ ਚੇਤਨ ਸੱਤਾ ਰੂਪ **ਵਾ:** ਮਰਿਆਰਾ ਰੂਪ (ਸੂਤੁ) ਧਾਗਾ ਤਾਣੇ-ਪੇਟੇ ਵਤ ਅਨੁਸੂਤ ਰੂਪ ਹੋ ਕੇ (ਵਰਤੈ) ਵਰਤ ਰਿਹਾ ਹੈ। **ਵਾ:** ਸਾਰਿਆਂ ਜੁੱਗਾਂ ਦੀ ਮਰਿਆਦਾ ਵਿੱਚ ਇੱਕੋ ਹੀ ਹਰੀ ਵਰਤ ਰਿਹਾ ਹੈ। ਜਦੋਂ ਪ੍ਰਮੇਸਰ ਆਪਣਾ ਇਹ ਚੇਤਨ ਸੱਤਾ ਰੂਪ **ਵਾ:** ਮਰਿਆਦਾ ਰੂਪ (ਸੂਤੁ) ਧਾਗਾ (ਖਿੰਚੈ) ਖਿੱਚ ਲੈਂਦਾ ਹੈ, ਤਾਂ ਉਦੋਂ (ਏਕੰਕਾਰੀ) ਇਕ ਆਪ ਹੀ ਰਹਿ ਜਾਂਦਾ ਹੈ। **ਵਾ:** (ਏਕੰ+ਅਕਾਰੀ) ਇਕੋ ਆਕਾਰ ਸਰੂਪ ਰਹਿ ਜਾਂਦਾ ਹੈ। ਬਾਕੀ ਦੇ ਸਾਰੇ ਆਕਾਰ ਸਮਾਪਤ ਹੋ ਜਾਂਦੇ ਹਨ।

## ਰਸ ਨਿਰਸਨਿ ਰਸਿ ਗਾਵਹਿ ਹਰਿ ਗੁਣ; ਰਸਨਾ ਹਰਿ ਰਸੁ ਧਾਰੀ ॥

ਜਿਹੜੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਦੇ (ਨਿ+ਰਸਨਿ) (ਰਸਨਿ) ਰਸਾਂ ਤੋਂ (ਨਿ) ਰਹਿਤ ਹੋ ਕੇ **ਵਾ:** (ਰਸ) ਰਸਾਂ ਤੋਂ (ਨਿਰਸਨਿ) ਨਿ-ਰਸ ਹੋ ਕੇ **ਵਾ:** ਨਿਰਾਸ਼ ਹੋ ਕੇ (ਰਸਿ) ਪ੍ਰੇਮ ਦੇ ਨਾਲ (ਹਰਿ) ਹਰੀ ਦੇ ਗੁਣਾਂ ਨੂੰ (ਗਾਵਹਿ) ਗਾਉਂਦੇ ਹਨ। ਉਹਨਾਂ ਨੇ ਪ੍ਰਤੱਖ ਰਸਨਾ ਵਿਚ **ਵਾ:** ਪ੍ਰੀਤੀ ਰੂਪ ਰਸਨਾ ਵਿੱਚ ਵੀ (ਹਰਿ) ਹਰੀ ਦੇ ਨਾਮ ਰਸ ਨੂੰ (ਧਾਰੀ) ਧਾਰਨ ਕੀਤਾ ਹੈ।

**ਅਥਵਾ :** ਜਿਹੜੇ (ਰਸਨਿ) ਰਸਨਾ ਨਾਲ (ਰਸਨਿ) ਰਸਾਂ ਕੇ (ਰਸਿ) ਪ੍ਰੇਮ ਪੂਰਵਕ (ਹਰਿ) ਹਰੀ ਦੇ ਗੁਣਾਂ ਨੂੰ (ਗਾਵਹਿ) ਗਾਉਂਦੇ ਹਨ। **ਵਾ:** ਜਿਹੜੇ (ਹਰਿ) ਹਰੀ ਦੇ (ਗੁਣ) ਗਿਆਨ ਸਹਿਤ ਹਨ। ਉਹਨਾਂ ਦੀ ਰਸਨਾ (ਹਰਿ) ਹਰੀ ਦੇ ਰਸ ਨੂੰ (ਧਾਰੀ) ਧਾਰਨ ਵਾਲੀ ਹੈ।

**ਅਥਵਾ :** ਜੇ (ਰਸਨਿ) ਰਸਨਾ ਦੇ ਨਾਲ, (ਰਸਨਿ) ਰਸਨਾ ਦੇ ਨਾਲ* (ਰਸਿ) ਪ੍ਰੀਤੀ ਪੂਰਬਕ ਹਰੀ ਦੇ ਗੁਣਾਂ ਨੂੰ (ਗਾਵਹਿ) ਗਾਉਣਾ ਚਾਹੀਦਾ ਹੈ, ਇਸ ਤਰ੍ਹਾਂ ਕਰਨ ਨਾਲ ਰਸਨਾਂ ਦੇ ਅੰਦਰ ਹਰੀ ਦੇ ਨਾਮ ਰਸ ਨੂੰ ਧਾਰਨ ਕਰ ਲਈਦਾ ਹੈ। **ਵਾ:** ਜਿੰਨ੍ਹਾਂ ਦੀ ਹਰੀ ਦੇ ਪ੍ਰੇਮ ਵਿਚ ਪ੍ਰੀਤੀ ਹੈ। ਉਨ੍ਹਾਂ ਦੀ ਬਿਰਤੀ ਹਰੀ ਨੂੰ ਪਿਆਰੀ ਲੱਗਦੀ ਹੈ।

**ਨੋਟ :** ਤਖ਼ਤ ਸ੍ਰੀ ਦਮਦਮਾ ਸਾਹਿਬ ਜੀ ਦਾ ਮੁਖ ਪਾਠ 'ਰਸ ਨਿਰਸਨਿ ਰਸਿ' ਹੈ। ਦੂਜਾ ਪਾਠ 'ਰਸਨਿ ਰਸਨਿ ਰਸ' ਕਰਦੇ ਹਨ। ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ ਵੀ 'ਰਸਨਿ ਰਸਨਿ ਰਸ' ਪਾਠ ਕਰਦੇ ਹਨ।

## ਨਾਨਕ ਹਰਿ ਬਿਨੁ ਅਵਰੁ ਨ ਮਾਗਉ; ਹਰਿ ਰਸ ਪ੍ਰੀਤਿ ਪਿਆਰੀ ॥੮॥੧॥੭॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਅਸੀਂ (ਹਰਿ) ਹਰੀ ਤੋਂ (ਬਿਨੁ) ਬਗੈਰ (ਅਵਰੁ) ਹੋਰ ਕੁਝ (ਨ ਮਾਗਉ) ਨਹੀਂ ਮੰਗਦੇ। ਸਾਨੂੰ ਤਾਂ ਹਿਰਦੇ ਵਿੱਚ (ਹਰਿ) ਹਰੀ ਦੇ ਨਾਮ ਰਸ ਦੀ ਪ੍ਰੀਤਿ ਹੀ ਪਿਆਰੀ ਲੱਗਦੀ ਹੈ ਭਾਵ ਅਸੀਂ ਸਦਾ ਹੀ ਹਰੀ ਦੇ ਪ੍ਰੇਮ ਵਾਲੀ ਬਾਣੀ ਵਿੱਚ ਜੁੜੇ ਰਹਿੰਦੇ ਹਾਂ। **ਵਾ:** ਸਾਡੇ ਹਿਰਦੇ ਵਿਚ ਵੀ ਹਰੀ ਦੇ ਨਾਮ ਦਾ ਰਸ ਵੱਸਿਆ ਹੋਇਆ ਹੈ। ਬਾਣੀ ਕਰਕੇ ਵੀ ਸਾਡੀ ਹਰੀ ਦੇ ਨਾਮ ਰਸ ਵਿਚ ਹੀ ਪ੍ਰੀਤੀ ਹੈ ਅਤੇ ਸਰੀਰ ਕਰਕੇ ਵੀ ਸਾਨੂੰ ਹਰੀ ਦੇ ਨਾਮ ਰਸ ਦੀ ਪ੍ਰੀਤੀ ਵਿਚ ਪਿਆਰ ਹੈ। **ਵਾ:** ਜਿੰਨ੍ਹਾਂ ਦੀ ਹਰੀ ਦੇ ਨਾਮ ਰਸ ਵਿਚ ਪ੍ਰੀਤੀ ਹੈ। ਉਨ੍ਹਾਂ ਦੀ ਬੋਲੀ ਹੋਈ ਪ੍ਰੇਮ ਵਾਲੀ ਬਾਣੀ ਵੀ ਪਿਆਰੀ ਲੱਗਦੀ ਹੈ।

## ਗੂਜਰੀ ਮਹਲਾ ੫ ਘਰੁ ੨

ਰਾਗ ਗੂਜਰੀ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੂਸਰੇ (ਘਰੁ) ਸੁਰਤਾਲ ਵਿੱਚ ਅਸਟਪਦੀ ਉਚਾਰਨ ਕਰਦੇ ਹੋਏ ਇਕ ਤਾਂ ਪਿਤਾ ਅਕਾਲ ਪੁਰਖ ਵਾਹਿਗੁਰੂ ਦੀ ਮਹਿਮਾ ਸਰਬ ਰੂਪ ਕਰਕੇ ਕਥਨ ਕਰਦੇ ਹਨ ਅਤੇ ਦੂਸਰੇ ਜੋ **ਵਿਦੇਹ ਮੁਕਤ ਮਹਾਂਪੁਰਖਾਂ ਦੀ ਸਾਰਿਆਂ ਵਿੱਚ ਪ੍ਰਮੇਸ਼ਰ ਦੇਖਣ ਦੀ ਦ੍ਰਿਸ਼ਟੀ ਹੁੰਦੀ ਹੈ। ਉਸ ਦਾ ਨਿਰੂਪਨ ਕਰਦੇ ਹਨ।

---

* ਬੀਪਸਾ ਅਲੰਕਾਰ ਦੁਆਰਾ ਇਕੋ ਗੱਲ ਨੂੰ ਦ੍ਰਿੜ ਕਰਵਾਉਣ ਲਈ ਦੁਹਰਾ ਕੇ ਆਖਦੇ ਹਨ।

** **ਵਿਦੇਹ ਮੁਕਤ** : ਇਕ ਤਾਂ ਬੁੱਧ ਗਿਆਨੀ ਹੁੰਦੇ ਹਨ, ਜੋ ਸਭ ਕੁਝ ਪੜ੍ਹ-ਸੁਣ ਕੇ, ਉਸਦੇ ਉਲਟੇ ਅਰਥ ਕਰਕੇ ਵਿਸ਼ਿਆਂ ਵਿਚ ਪ੍ਰਵਿਰਤ ਹੋ ਜਾਂਦੇ ਹਨ। ਜਿਸ ਪ੍ਰਕਾਰ, '**ਅਹੰਬ੍ਰਹਮ ਅਸਮੀ। ਨਿਸੰਗ ਭੋਗ ਲੱਛਮੀ।**' ਆਦਿ। ਦੂਸਰੇ ਚੁੰਚ ਗਿਆਨੀ ਹੁੰਦੇ ਹਨ, ਜੋ ਪੜ੍ਹੇ-ਸੁਣੇ ਵਿਚੋਂ ਕੁਝ ਵੀ ਧਾਰਨ ਨਹੀਂ ਕਰਦੇ। ਪਰ ਚਰਚਾਵਾਂ ਕਰਨ ਵਾਸਤੇ ਮੂੰਹੋਂ ਗਿਆਨ ਦੀਆਂ ਗੱਲਾਂ ਕਰਦੇ ਰਹਿੰਦੇ ਹਨ। ਇਕ ਜੀਵਨ ਮੁਕਤ ਗਿਆਨੀ ਪੁਰਖ ਹੁੰਦੇ ਹਨ, ਜੋ ਸਭ ਵਿਚ ਇਕ ਪ੍ਰਮੇਸਰ ਨੂੰ ਦੇਖਦੇ ਹਨ ਜਿਸ ਤਰ੍ਹਾਂ ਭਾਈ ਘਨੱਈਆ ਜੀ ਸਰਬ ਰੂਪਾਂ ਵਿਚ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਹੀ ਤੱਕਦੇ ਸਨ। (ਆਪਣੇ ਇਸ਼ਟ ਨੂੰ ਸਭ ਥਾਈਂ ਵੇਖਣਾ, ਇਹ ਉਪਾਸ਼ਕ ਅਵਸਥਾ ਹੁੰਦੀ ਹੈ ਅਤੇ ਚੌਥੇ ਵਿਦੇਹ ਮੁਕਤ ਹੁੰਦੇ ਹਨ। ਜੋ ਆਪਣੇ ਅੰਦਰ ਉਸ ਪ੍ਰਮੇਸਰ ਨੂੰ ਦੇਖਦੇ ਹਨ ਤੇ ਉਸੇ ਵਿਚ ਮਸਤ ਰਹਿੰਦੇ ਹਨ। ਜਿਸ ਤਰ੍ਹਾਂ ਭਾਈ ਨੰਦ ਲਾਲ ਸਿੰਘ ਜੀ ਅੰਦਰ ਬਾਹਰ ਸਭ ਥਾਵਾਂ ਤੇ ਸਾਰਿਆਂ ਵਿਚ ਕਲਗੀਧਰ ਪਾਤਸ਼ਾਹ ਜੀ ਨੂੰ ਹੀ ਤੱਕਦੇ ਸਨ ਅਤੇ ਹਰ ਵੇਲੇ ਉਹਨਾਂ ਦੇ ਸਰੂਪ ਦੇ ਧਿਆਨ ਵਿਚ ਹੀ ਜੁੜੇ ਰਹਿੰਦੇ ਸਨ।

ਵਿਦੇਹ ਮੁਕਤ ਮਹਾਂਪੁਰਖ ਸਾਰਿਆਂ ਵਿੱਚ ਇਕ ਅਦ੍ਵੈਤ ਰੂਪ ਪ੍ਰਮੇਸ਼ਰ ਨੂੰ ਹੀ ਵੇਖਦਾ ਹੈ। ਉਹ ਜਾਣਦਾ ਹੈ ਕਿ ਪ੍ਰਮੇਸ਼ਰ ਆਪ ਹੀ ਰਾਜਾ ਰੂਪ ਹੋ ਕੇ ਰਾਜ ਕਰ ਰਿਹਾ ਹੈ, ਆਪ ਹੀ ਜਿਮੀਂਦਾਰ ਹੋ ਕੇ ਜ਼ਮੀਨ ਵਾਲਾ ਬਣ ਰਿਹਾ ਹੈ। ਇਉਂ ਉਹ ਸਾਰਿਆਂ ਵਿੱਚ ਆਪਣਾ-ਆਪ ਹੀ ਵੇਖਦਾ ਹੈ। ਉਸ ਦੇ ਅੰਦਰ ਕੋਈ ਦੁੰਦਵਾਦ ਨਹੀਂ ਰਹਿੰਦਾ। ਫੇਰ ਜਿਵੇਂ ਜਲ ਵਿੱਚ ਜਲ ਮਿਲ ਜਾਂਦਾ ਹੈ। ਇਸੇ ਪ੍ਰਕਾਰ ਵਿਦੇਹ ਮੁਕਤ ਪੁਰਖ ਪ੍ਰਮੇਸ਼ਰ ਵਿੱਚ ਮਿਲ ਜਾਂਦਾ ਹੈ। ਉਸ ਦੀ ਐਸੀ ਅਵਸਥਾ ਹੋ ਜਾਂਦੀ ਹੈ ਕਿ ਉਸ ਕੋਲੋਂ ਸਰੀਰ ਕਰਕੇ ਕੋਈ ਵੀ ਕਿਰਿਆ ਨਹੀਂ ਹੁੰਦੀ। ਜੀਵਨ ਮੁਕਤ ਪੁਰਖ ਸਰੀਰ ਕਰਕੇ ਵਿਹਾਰ ਤਾਂ ਕਰਦਾ ਹੈ ਪਰ ਉਸ ਦਾ ਤਿਆਗ ਵਿਦੇਹ ਮੁਕਤ ਪੁਰਖ ਜਿੰਨਾ ਹੀ ਹੁੰਦਾ ਹੈ।

**ਅਥਵਾ :** ਸਤਿਗੁਰੂ ਜੀ ਜੀਵਨ ਮੁਕਤ ਮਹਾਂਪੁਰਖਾਂ ਦੀ ਅਵਸਥਾ ਦਾ ਕਥਨ ਕਰਦੇ ਹਨ। **ਵਾ:** ਗੁਰਸਿੱਖਾਂ ਨੇ ਪੁੱਛਿਆ ਕਿ ਮਹਾਰਾਜ। ਹਰੀ ਦੇ ਜੱਸ ਨੂੰ ਕਿਵੇਂ ਉਚਾਰਨਾ ਚਾਹੀਦਾ ਹੈ? ਤਾਂ ਹਜ਼ੂਰ ਫੁਰਮਾਉਂਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸ਼ਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ। ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਮਿਲਦਾ ਹੈ।

## ਰਾਜਨ ਮਹਿ ਤੂੰ ਰਾਜਾ ਕਹੀਅਹਿ;

ਹੇ ਵਾਹਿਗੁਰੂ ਪ੍ਰਮੇਸ਼ਰ ! ਜੋ ਬ੍ਰਹਮਾ ਆਦਿਕ ਰਾਜੇ ਮੰਨੇ ਹਨ। **ਵਾ:** ਜੋ ਜਨਕ ਆਦਿਕ ਵਿਦੇਹ ਮੁਕਤ ਰਾਜੇ ਹੋਏ ਹਨ। ਤੂੰ ਉਹਨਾਂ ਸਾਰਿਆਂ (ਰਾਜਨ) ਰਾਜਿਆਂ ਦੇ (ਮਹਿ) ਵਿੱਚੋਂ ਵੱਡਾ ਰਾਜਾ (ਕਹੀਅਹਿ) ਕਹੀਦਾ ਹੈਂ ਭਾਵ ਉਹਨਾਂ ਵਿੱਚ ਤੇਰਾ ਹੀ ਰਾਜਪੁਣਾ ਹਕੂਮਤਪੁਣਾ ਵਰਤਦਾ ਹੈ ਤੇ ਉਹ ਸਭ ਤੇਰੇ ਹੁਕਮ ਵਿਚ ਹੀ ਚੱਲਦੇ ਹਨ।

**ਤੁਮ ਹੋ ਸਭ ਰਾਜਨ ਕੇ ਰਾਜਾ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਕੋਊ ਹਰਿ ਸਮਾਨਿ ਨਹੀ ਰਾਜਾ ॥** *(ਅੰਗ : ੮੫੬)*

## ਸਾਖੀ—ਰਾਜੇ ਜਨਕ ਦੀ

ਰਾਜਾ ਜਨਕ ਵਿਦੇਹ ਮੁਕਤ ਰਾਜਾ ਹੋਇਆ ਹੈ। ਇਕ ਵਾਰ ਸੁਕਦੇਵ ਨੇ ਆ ਕੇ ਪੁੱਛਿਆ ਕਿ ਤੇਰੇ ਕੋਲ ਰਾਜ-ਭਾਗ ਹੈ, ਸੋਨੇ ਦੇ ਮੰਦਰ ਹਨ। ਅੱਗੋਂ ਰਾਜਾ ਕਹਿੰਦਾ ਕਿ ਇਹ ਠੀਕ ਹੈ ਕਿ ਮੈਂ ਸਰੀਰ ਕਰਕੇ ਰਾਜਗੱਦੀ 'ਤੇ ਬੈਠਾ ਹੋਇਆ ਹਾਂ, ਪਰ ਇਹ ਰਾਜ ਤੇ ਸੋਨੇ ਦੇ ਮੰਦਰ ਮੇਰੇ ਹਿਰਦੇ ਵਿੱਚ ਤਾਂ ਨਹੀਂ ਵੱਸੇ ਹੋਏ। ਸੁਣ ਕੇ ਸੁਕਦੇਵ ਕਹਿੰਦਾ ਹੈ ਕਿ ਮੈ ਵਿਰੱਕਤ ਹਾਂ ਤੇ ਤੂੰ ਗ੍ਰਿਹਸਥੀ ਬਣਿਆ ਹੋਇਆ ਹੈ। ਰਾਜਾ ਜਨਕ ਕਹਿਣ ਲੱਗਾ ਕਿ ਇਹ ਤਾਂ ਕਰਤਾਰ ਹੀ ਜਾਣਦਾ ਹੈ ਕਿ ਕੌਣ ਗ੍ਰਿਹਸਥੀ ਤੇ ਕੌਣ ਵਿਰੱਕਤ ਹੈ। ਉਸ ਵੇਲੇ ਰਾਜੇ ਜਨਕ ਨੇ ਜੋਗ ਸ਼ਕਤੀ ਨਾਲ ਆਪਣੇ ਮਹਿਲ ਦੀ ਡਿਉਢੀ ਨੂੰ ਅੱਗ ਲਾ ਦਿੱਤੀ। ਸੇਵਕਾਂ ਨੇ ਆ ਕੇ ਦੱਸਿਆ ਕਿ ਡਿਉਢੀ ਨੂੰ ਅੱਗ ਲੱਗ ਗਈ ਹੈ। ਰਾਜਾ ਕਹਿੰਦਾ ਕੋਈ ਗੱਲ ਨਹੀਂ, ਸੜ ਲੈਣ ਦਿਉ। ਸੁਕਦੇਵ ਆਪਣੀ ਤੂੰਬੀ ਤੇ ਫੌਹੜੀ ਡਿਉਢੀ ਵਿੱਚ ਰੱਖ ਕੇ ਆਇਆ ਸੀ। ਇਸ ਲਈ ਉੱਠ ਕੇ ਜਾਣ ਲੱਗਾ। ਰਾਜੇ ਜਨਕ ਨੇ ਪੁੱਛਿਆ ਕਿ ਕਿੱਥੇ ਚੱਲਿਆ ਹੈਂ? ਕਹਿੰਦਾ ਕਿ ਮੇਰਾ ਸਮਾਨ ਡਿਉਢੀ ਵਿੱਚ ਪਿਆ ਹੋਇਆ ਹੈ। ਉਹ ਲੈਣ ਵਾਸਤੇ ਚਲਿਆ ਹਾਂ। ਸੁਣ ਕੇ ਰਾਜੇ ਜਨਕ ਨੇ ਆਖਿਆ ਕਿ ਹੇ ਸੁਕਦੇਵ ! ਮੇਰੇ ਮਹਿਲ ਦੀ ਡਿਉਢੀ ਸਾਰੀ ਸੜ ਗਈ ਮੈਂ ਪਰਵਾਹ ਨਹੀਂ ਕੀਤੀ ਤੇ ਤੂੰ ਆਪਣੀ ਤੂੰਬੀ ਤੇ ਫੌਹੜੀ ਦਾ ਮੋਹ ਨਹੀਂ ਛੱਡ ਸਕਿਆ। ਹੁਣ ਦੱਸ ਤੂੰ ਗ੍ਰਿਹਸਥੀ ਹੈ ਕਿ ਮੈਂ ਗ੍ਰਿਹਸਥੀ ਹਾਂ? ਸੁਣ ਕੇ ਸੁਕਦੇਵ ਰਾਜੇ ਜਨਕ ਦੇ ਪੈਰੀਂ ਪੈ ਗਿਆ।

**ਅਥਵਾ :** ਹੇ ਪ੍ਰਮੇਸ਼ਰ ! ਇਸ ਸੰਸਾਰ ਦੇ (ਰਾਜਨ) ਪ੍ਰਕਾਸ਼ਕ ਜੋ ਮਾਇਆ ਤੇ ਈਸ਼ਰ ਆਦਿਕ ਮੰਨੇ ਹਨ। **ਵਾ:** ਜੋ ਸਾਰੇ ਸੰਸਾਰ ਨੂੰ ਪ੍ਰਕਾਸ਼ ਦੇਣ ਵਾਲੇ ਸੂਰਜ, ਚੰਦ ਆਦਿਕ ਪ੍ਰਕਾਸ਼ਕ ਹਨ ਤੂੰ ਉਨ੍ਹਾਂ ਸਾਰੇ ਪ੍ਰਕਾਸ਼ਕਾਂ (ਮਹਿ) ਵਿਚ ਵੀ (ਰਾਜਾ) ਪ੍ਰਕਾਸ਼ ਦੇਣ ਵਾਲਾ ਸਭ ਦਾ ਪ੍ਰਕਾਸ਼ਕ ਕਿਹਾ ਜਾਂਦਾ ਹੈ।

## ਭੂਮਨ ਮਹਿ ਭੂਮਾ ॥

(ਭੂਮਨ) ਜਿਮੀਂਦਾਰਾਂ (ਮਹਿ) ਵਿੱਚ ਬੜੀ ਭਾਰੀ ਖੇਤੀ ਕਰਨ ਵਾਲਾ ਵੱਡਾ (ਭੂਮਾ) ਜਿਮੀਂਦਾਰ **ਵਾ:** ਜਗੀਰਦਾਰਾਂ ਵਿਚੋਂ ਜਗੀਰਦਾਰ ਹੈ। ਭਾਵ ਇਹ ਸਾਰੀ ਸ੍ਰਿਸਟੀ ਤੇਰੀ ਹੀ ਖੇਤੀ ਹੈ। ਤੂੰ ਆਪ ਹੀ ਚਾਰ ਖਾਣੀਆਂ ਵਾਲੀ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈਂ ਤੇ ਆਪ ਹੀ ਪਰਲੋ ਕਰ ਲੈਂਦਾ ਹੈਂ।

**ਅਥਵਾ :** ਹੇ ਭੂਮਾ ਰੂਪ ਬ੍ਰਹਮ ! ਇਸ ਸੰਸਾਰ (ਮਹਿ) ਵਿਚ ਸਭ ਜੀਵਾਂ ਨੂੰ ਦੇਹਾਂ ਰੂਪ (ਭੂਮਨ) ਧਰਤੀਆਂ ਵੀ ਤੂੰ ਹੀ ਦਿੱਤੀਆਂ ਹਨ।

**ਅਥਵਾ :** 'ਭੂਮ' ਨਾਮ ਧਰਤੀ ਦਾ ਹੈ ਤੇ ਧਰਤੀ ਪਵਿੱਤਰ ਮੰਨੀ ਜਾਂਦੀ ਹੈ। ਇਸ ਤਰ੍ਹਾਂ ਸਾਰੀਆਂ (ਭੂਮਨ) ਪਵਿੱਤਰ ਵਸਤੂਆਂ ਵਿਚ (ਭੂਮਾ) ਪਵਿੱਤਰਤਾਈ, ਸ਼ੁੱਧਤਾਈ ਵੀ ਤੇਰੀ ਦਿੱਤੀ ਹੀ ਹੈ।

## ਠਾਕੁਰ ਮਹਿ ਠਕੁਰਾਈ ਤੇਰੀ;

ਸਭ (ਠਾਕੁਰ) ਮਾਲਕਾਂ ਦੇ (ਮਹਿ) ਵਿੱਚ ਤੇਰਾ ਹੀ (ਠਕੁਰਾਈ) ਸੁਆਮੀ ਪੁਣਾ ਹੈ।

**ਅਥਵਾ :** ਠਾਕੁਰਾਂ ਵਿਚ ਠਾਕੁਰਪੁਣਾ ਤੇ ਛੱਤ੍ਰੀਆਂ ਵਿਚ ਛੱਤ੍ਰੀ ਪੁਣਾ ਵੀ ਤੇਰਾ ਹੀ ਹੈ।

**ਅਥਵਾ :** ਜੋ (ਠਾ+ਕੁ+ਰ) (ਕੁ) ਉਤਪਤੀ ਕਰਨ ਵਾਲਾ ਸ਼ਿਵ ਹੈ। ਇਹਨਾਂ ਵਿਚ ਇਹ ਉਤਪਤੀ, ਇਸਥਿਤੀ ਤੇ ਲੈਅਤਾ ਦੀ ਜੋ ਸ਼ਕਤੀ ਹੈ। ਉਹ ਵੀ ਤੇਰੀ ਹੀ ਦਿੱਤੀ ਹੋਈ ਹੈ।

## ਕੋਮਨ ਸਿਰਿ ਕੋਮਾ ॥੧॥

ਅਤੇ ਜਿੰਨੀਆਂ ਵੀ (ਕੋਮਨ) ਕੌਮਾਂ, ਫਿਰਕੇ ਮੰਨੇ ਹਨ। ਉਹਨਾਂ ਸਾਰੀਆਂ (ਕੋਮਾ) ਕੌਮਾਂ ਵਿੱਚੋ ਤੂੰ ਸਭ ਦਾ (ਸਿਰਿ) ਸ਼੍ਰੋਮਣੀ ਹੈ।

**ਅਥਵਾ :** ਜਿੰਨੀਆਂ ਵੀ ਹਿੰਦੂ, ਮੁਸਲਮਾਨ ਆਦਿਕ (ਕੋਮਨ) ਕੌਮਾਂ ਹਨ। ਉਹਨਾਂ ਵਿੱਚੋਂ ਆਪ ਦਾ ਖ਼ਾਲਸਾ ਪੰਥ ਰੂਪ ਕੌਮ ਸ਼੍ਰੋਮਣੀ ਹੈ।

**ਅਥਵਾ :** ਕਵੀ ਦਰਬਾਰਾਂ ਤੇ ਸਭਾਵਾਂ ਆਦਿਕ ਕੌਮਾ ਤੋਂ ਆਪ ਦੀ ਸਤਸੰਗਤ ਰੂਪ (ਕੋਮਾ) ਕੌਮ (ਸਿਰਿ) ਸ੍ਰੋਮਣੀ ਹੈ।

**ਅਥਵਾ :** (ਕੋਮਨ) ਸੁਸਾਇਟੀਆਂ ਵਿਚੋਂ ਤੇਰੀ ਸਤਸੰਗਤ ਰੂਪ ਸੋਸਾਇਟੀ (ਸਭਾ) ਸਭ ਤੋਂ ਸ਼ਿਰੋਮਣੀ, ਵੱਡੀ ਹੈ।

**ਅਥਵਾ :** ਜੋ ਆਸੁਰੀ ਸੰਪਦਾ ਆਦਿਕ (ਕੋਮਨ) ਕੌਮਾਂ ਹਨ। ਉਹਨਾਂ ਵਿੱਚੋਂ ਆਪ ਦੀ ਦੈਵੀ ਸੰਪਦਾ ਰੂਪ, ਭਗਤੀ ਰੂਪ, ਬਿਬੇਕ ਰੂਪ (ਕੋਮਾ) ਕੌਮ (ਸਿਰਿ) ਸ੍ਰੋਮਣੀ ਹੈ।

## ਪਿਤਾ ਮੇਰੋ; ਬਡੋ ਧਨੀ ਅਗਮਾ ॥

ਹੇ (ਮੇਰੋ) ਮੇਰੇ ਪਿਤਾ ਅਕਾਲ ਪੁਰਖ ਵਾਹਿਗੁਰੂ ਜੀ ! ਤੁਸੀਂ ਸਾਰਿਆਂ ਤੋਂ (ਮੇਰੋ) ਸ਼੍ਰੋਮਣੀ (ਬਡੋ) ਵੱਡੇ (ਧਨੀ) ਮਾਲਕ ਹੋ ਅਤੇ (ਅਗਮਾ) ਗੰਮਤਾ ਤੋਂ ਰਹਿਤ ਹੋ।

**ਅਥਵਾ :** ਹੇ ਭਾਈ ! ਜੋ (ਮੇਰੋ) ਸਾਡਾ ਪਿਤਾ ਅਕਾਲ ਪੁਰਖ ਵਾਹਿਗੁਰੂ ਹੈ ਉਹ (ਬਡੋ) ਵੱਡਾ (ਧਨੀ) ਮਾਲਕ ਹੈ। ਉਸ ਦੀ ਸ਼ਾਸਤਰਾਂ ਕਰਕੇ (ਅਗਮਾ) ਗੰਮਤਾ ਨਹੀਂ ਪਾਈ ਜਾਂਦੀ। **ਵਾ:** ਉਹ ਮਨ ਦੀ (ਅਗਮਾ) ਗੰਮਤਾ ਤੋਂ ਰਹਿਤ ਹੈ ਭਾਵ ਮਨ ਦੇ ਸੰਕਲਪਾਂ-ਵਿਕਲਪਾਂ ਦਾ ਵਿਸ਼ਾ ਨਹੀਂ ਹੈ।

## ਉਸਤਤਿ ਕਵਨ ਕਰੀਜੈ ਕਰਤੇ; ਪੇਖਿ ਰਹੇ ਬਿਸਮਾ ॥੧॥ ਰਹਾਉ ॥

ਹੇ (ਕਰਤੇ) ਕਰਤਾ ਪੁਰਖ ਵਾਹਿਗੁਰੂ ! ਆਪ ਦੀ (ਕਵਨ) ਕਿਹੜੀ-ਕਿਹੜੀ (ਉਸਤਤਿ) ਸਿਫਤ (ਕਰੀਜੈ) ਕਥਨ ਕਰੀਏ ਕਿਉਂਕਿ ਆਪ ਦੇ ਤਾਂ ਬੇਅੰਤ ਗੁਣ ਹਨ, ਕਥਨ ਨਹੀਂ ਕੀਤੇ ਜਾ ਸਕਦੇ। ਇਸ ਲਈ ਆਪ ਦੀ ਮਹਿਮਾ ਨੂੰ (ਪੇਖਿ) ਵੇਖ ਕੇ **ਵਾ:** ਆਪ ਦੀ ਸੰਸਾਰ ਰੂਪ ਰਚਨਾ ਨੂੰ ਦੇਖ ਕੇ (ਬਿਸਮਾ) ਬਿਸਮਾਦ, ਹੈਰਾਨ ਹੀ ਹੋ (ਰਹੇ) ਰਹੀਦਾ ਹੈ।

## ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ;

(ਸੁਖੀਅਨ) ਸੁਖੀਆਂ ਦੇ (ਮਹਿ) ਵਿੱਚੋਂ ਸ੍ਵੈ-ਅਨੁਭਵ ਸੱਤਾ ਦੇ ਵਿੱਚ ਇਸਥਿਤ ਹੋ ਕੇ ਆਨੰਦ ਨੂੰ ਮਾਨਣ ਵਾਲਾ ਸਭ ਤੋਂ ਵੱਡਾ (ਸੁਖੀਆ) ਸੁਖੀ ਤੂੰ ਆਪ (ਕਹੀਅਹਿ) ਕਹੀਦਾ ਹੈ।

**ਅਥਵਾ :** (ਸੁਖੀਅਨ) ਸੁਖੀਆਂ ਦੇ (ਮਹਿ) ਵਿੱਚੋਂ ਆਤਮਾਨੰਦ ਦੇ ਸੁੱਖ ਨੂੰ ਦੇਣ ਵਾਲਾ ਵੱਡਾ (ਸੁਖੀਆ) ਸੁਖੀ ਤੂੰ ਆਪ (ਕਹੀਅਹਿ) ਕਹੀਦਾ ਹੈ।

**ਅਥਵਾ :** ਤੂੰ ਆਪ ਹੀ ਵਿਸ਼ੇਨੰਦੀਆਂ ਅਤੇ ਭਜਨਾਨੰਦੀਆਂ ਵਿਚੋਂ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਰੂਪ ਬ੍ਰਹਮਾਨੰਦੀ ਹੋ ਕੇ ਵੱਡਾ ਸੁਖੀ ਕਹੀਦਾ ਹੈਂ। ਜਿਹੜਾ ਵਿਸ਼ਿਆਨੰਦ ਹੈ, ਇਹ ਕਟੋਰੇ ਦੇ ਪਾਣੀ ਦੀ ਨਿਆਈਂ ਜੂਠਾ ਹੋਣ ਵਾਲਾ ਹੈ। ਜੋਗਾਨੰਦ ਸੰਕਲਪਾਂ ਦਾ ਬੱਝਾ ਹੋਇਆ ਹੈ। ਸਾਧਨਾਂ ਦਾ ਆਨੰਦ ਬਰਸਾਤੀ ਨਾਲੇ ਦੀ ਨਿਆਈਂ ਹੈ। ਪਰ ਹੇ ਮਹਾਰਾਜ! ਆਪ ਦਾ ਆਤਮਾਨੰਦ ਸਮੁੰਦਰ ਦੀ ਨਿਆਈਂ ਹੈ, ਜੋ ਨਾ ਕਦੇ ਮੁੱਕਦਾ ਤੇ ਨਾ ਹੀ ਕਦੇ ਜੂਠਾ ਹੁੰਦਾ ਹੈ।

## ਦਾਤਨ ਸਿਰਿ ਦਾਤਾ ॥

ਫਿਰ ਤੂੰ ਬ੍ਰਹਮਾ ਆਦਿਕ (ਦਾਤਨ) ਦਾਤਿਆਂ ਦਾ ਵੀ (ਸਿਰਿ) ਸ੍ਰੋਮਣੀ ਦਾਤਾ ਹੈ।

**ਅਥਵਾ :** ਜੋ ਰਾਜੇ ਕਰਨ ਆਦਿਕ ਦਾਨ ਦੇਣ ਵਾਲੇ ਦਾਤੇ ਭਾਵ ਦਾਨੀ ਹੋਏ ਹਨ। ਉਨ੍ਹਾਂ ਸਾਰੇ ਦੁਨੀਆਂ ਵਿਚੋਂ ਪ੍ਰਮੇਸਰ ਧਰਮ ਅਰਥ ਆਦਿਕਾਂ ਦਾ, ਬ੍ਰਹਮ ਗਿਆਨ ਦਾ ਤੇ ਕੈਵਲ ਮੁਕਤੀ, ਜੀਵਨ ਮੁਕਤੀ ਆਦਿਕਾਂ ਦਾ ਦਾਨ ਦੇਣ ਵਾਲਾ ਸ਼੍ਰੋਮਣੀ ਦਾਤਾ ਹੈ।

**ਅਥਵਾ :** ਦਾਤਿਆਂ ਵਿਚੋਂ ਗੁਰੂ ਰੂਪ ਹੋ ਕੇ ਬ੍ਰਹਮ ਵਿਦਿਆ ਤੇ ਅੰਮ੍ਰਿਤ ਆਦਿਕ (ਸਿਰਿ) ਸ਼੍ਰੋਮਣੀ ਦਾਤਾਂ ਦੇਣ ਵਾਲਾ ਹੈਂ।

## ਤੇਜਨ ਮਹਿ ਤੇਜਵੰਸੀ ਕਹੀਅਹਿ;

ਹੇ ਸੱਚੇ ਪਾਤਸ਼ਾਹ ਜੀ! ਆਪ ਸਾਰੇ (ਤੇਜਨ) ਤੇਜ ਵਾਲਿਆਂ (ਮਹਿ) ਵਿੱਚੋਂ ਵੱਡੇ ਤੇਜਵੰਸ਼ੀ ਭਾਵ ਵੱਡੇ ਤੇਜ ਪ੍ਰਤਾਪ ਵਾਲੇ (ਕਹੀਅਹਿ) ਕਹਾਉਂਦੇ ਹੋ। ਵਾ: ਸਾਰੇ ਤੇਜ ਪ੍ਰਕਾਸ਼ ਦੇਣ ਵਾਲੇ ਅਗਨੀ, ਸੂਰਜ, ਆਦਿਕਾਂ ਵਿਚ ਵੀ ਤੇਰਾ ਹੀ ਪ੍ਰਕਾਸ਼ ਹੈ।

**ਅਥਵਾ :** ਜੋ (ਤੇਜਨ) ਪ੍ਰਕਾਸ਼ ਵਾਲੇ ਰਾਮਚੰਦਰ ਆਦਿਕ (ਤੇਜਵੰਸੀ) ਸੂਰਜਵੰਸ਼ੀ ਹੋਏ ਹਨ। ਆਪ ਸਤਿਗੁਰੂ ਨਾਨਕ ਦੇਵ ਰੂਪ ਹੋ ਕੇ ਉਹਨਾਂ (ਤੇਜ+ਵੰਸੀ) ਪ੍ਰਕਾਸ਼ ਵਾਲਿਆਂ ਦੀ ਵੰਸ਼ (ਮਹਿ) ਵਿੱਚੋਂ ਵੀ ਵੱਡੇ (ਤੇਜਨ) ਪ੍ਰਕਾਸ਼ ਵਾਲੇ (ਕਹੀਅਹਿ) ਕਹਾ ਰਹੇ ਹੋ।

**ਅਥਵਾ :** (ਤੇਜਨ) ਪ੍ਰਕਾਸ਼ਵਾਨਾਂ ਵਿਚੋਂ ਸ੍ਰੇਸ਼ਟ (ਤੇਜਵੰਸੀ) ਪ੍ਰਕਾਸ਼ਵਾਨ ਕਹਾਉਂਦੇ ਹੋ।

## ਰਸੀਅਨ ਮਹਿ ਰਾਤਾ ॥੨॥

ਅਤੇ ਜਿਹੜੇ (ਰਸੀਅਨ) ਰਸੀਏ ਹਨ ਭਾਵ ਜੋ ਕ੍ਰਿਸ਼ਨ ਆਦਿਕ ਰਸਾਂ ਦੇ ਗਿਆਤੇ ਮੰਨੇ ਹਨ। ਉਹਨਾਂ (ਮਹਿ) ਵਿੱਚ ਵੀ ਤੂੰ ਆਪ ਹੀ (ਰਾਤਾ) ਰੱਤਾ ਹੋਇਆ ਅਰਥਾਤ ਮਿਲਿਆ ਹੋਇਆ ਹੈ।

**ਅਥਵਾ :** ਸਾਰਿਆਂ ਆਨੰਦ ਲੈਣ ਵਾਲੇ (ਰਸੀਅਨ) ਰਸੀਆਂ (ਮਹਿ) ਵਿੱਚੋਂ ਤੂੰ ਆਪ ਦੇ ਸਰੂਪਾਨੰਦ ਵਿੱਚ (ਰਾਤਾ) ਰੰਗਿਆ ਹੋਇਆ ਹੈ।

**ਅਥਵਾ :** ਜੋ (ਰਸੀਅਨ) ਭੌਰਿਆਂ ਦੀ ਨਿਆਈਂ ਹੋ ਕੇ ਰਸਾਂ-ਕਸਾਂ ਨੂੰ ਲੈਣ ਵਾਲੇ ਹਨ। ਉਨ੍ਹਾਂ ਵਿਚੋਂ ਵੀ ਤੂੰ ਰਸੀਆ ਰੂਪ ਹੋ ਕੇ (ਰਾਤਾ) ਰੰਗਿਆ ਭਾਵ ਮਿਲਿਆ ਹੋਇਆ ਹੈਂ।

**ਅਥਵਾ :** ਸਭ ਤਰ੍ਹਾਂ ਦੇ (ਰਸੀਅਨ) ਰਸਾਂ ਵਿਚੋਂ ਤੇਰਾ ਨਾਮ ਰਸ ਹੀ (ਰਾਤਾ) ਰੰਗਨੇ ਜੋਗ ਹੈ ਭਾਵ ਦੁਨੀਆਂ ਦੇ ਰਸਾਂ ਨੂੰ ਛੱਡ ਕੇ ਪ੍ਰਮੇਸਰ ਦੇ ਨਾਮ ਰਸ ਵਿਚ ਹਿਰਦੇ ਨੂੰ ਰੰਗਣਾ ਚਾਹੀਦਾ ਹੈ।

## ਸੂਰਨ ਮਹਿ ਸੂਰਾ ਤੂੰ ਕਹੀਅਹਿ;

ਰਥੀ, ਮਹਾਂਰਥੀ, ਅਤਰਥੀ ਆਦਿਕ (ਸੂਰਨ) ਸੂਰਮਿਆਂ (ਮਹਿ) ਵਿੱਚੋਂ ਤੂੰ ਸੰਸਾਰ ਦੇ ਸਭ ਤੋਂ ਵੱਡੇ ਸੂਰਮੇ, ਕਾਲ ਨੂੰ ਵੀ ਲੈਅ ਕਰਨ ਵਾਲਾ ਵੱਡਾ (ਸੂਰਾ) ਸੂਰਮਾ (ਕਹੀਅਹਿ) ਕਹੀਦਾ ਹੈ। **"ਮਨਿ ਜੀਤੈ ਜਗੁ ਜੀਤੁ"** ਵਾਲੀ ਪਦਵੀ ਦੇਣ ਵਾਲਾ ਹੈ।

## ਭੋਗਨ ਮਹਿ ਭੋਗੀ ॥

ਜੋ ਕ੍ਰਿਸ਼ਨ ਆਦਿਕ ੧੬੦੦੦ ਗੋਪੀਆਂ ਨਾਲ ਸ਼ਾਦੀਆਂ ਕਰਨ ਵਾਲੇ ਭੋਗੀ ਹੋਏ ਹਨ। ਉਨ੍ਹਾਂ (ਭੋਗਨ) ਭੋਗਣ ਵਾਲੇ ਭੋਗੀਆਂ (ਮਹਿ) ਵਿੱਚੋਂ ਤੂੰ ਵੱਡਾ ਭਾਰੀ (ਭੋਗੀ) ਭੋਗਣ ਵਾਲਾ ਹੈ।

**ਅਥਵਾ :** ਜੋ ਕਾਲ ਸਾਰੇ ਸੰਸਾਰ ਦਾ ਭੋਗ ਪਾਉਣ ਭਾਵ ਨਾਸ਼ ਕਰਨ (ਮਹਿ) ਵਿਚ ਲੱਗਾ ਰਹਿੰਦਾ ਹੈ। ਤੂੰ ਉਸ ਕਾਲ ਦਾ ਵੀ ਭੋਗ ਪਾਉਣ ਵਾਲਾ, ਨਾਸ਼ ਕਰਨ ਵਾਲਾ ਹੈ। ਭਾਵ ਅੰਤ ਨੂੰ ਕਾਲ ਦਾ ਵੀ ਭੱਖਨ ਕਰ ਜਾਣ-ਵਾਲਾ ਹੈਂ। **ਵਾ:** ਜੋ ਪਤਾਲ ਵਿਚ ਸ਼ੇਸ਼ਨਾਗ ਆਦਿਕ ਹਨ। ਤਿੰਨਾਂ ਦਾ ਭੀ ਤੂੰ ਭੋਗ, ਪਾਉਣ ਵਾਲਾ, ਨਾਸ਼ ਕਰਨ ਵਾਲਾ ਹੈਂ। ਇਸ ਕਰਕੇ ਵੱਡਾ ਭੋਗੀ ਹੈਂ।

## ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ;

ਜੋ ਮੁਸਲਮਾਨਾਂ ਵਿਚ *ਬਾਬਾ ਆਦਮ ਆਦਿਕ ਅਤੇ ਹਿੰਦੂਆਂ ਵਿਚੋਂ ਰਾਵਨ ਆਦਿਕ ਵੱਡੇ ਗ੍ਰਿਹਸਥੀ ਮੰਨੇ ਹਨ। ਤੂੰ ਉਹਨਾਂ ਸਾਰਿਆਂ (ਗ੍ਰਸਤਨ) ਗ੍ਰਹਿਸਥੀਆਂ (ਮਹਿ) ਵਿੱਚੋਂ (ਬਡੋ) ਵੱਡਾ (ਗ੍ਰਿਹਸਤੀ) ਗ੍ਰਹਿਸਥੀ ਹੈ ਭਾਵ ਤੂੰ ਆਪ ਹੀ ਸਾਰੇ ਸੰਸਾਰ ਰੂਪ ਪਰਿਵਾਰ ਦਾ ਮਾਲਕ ਹੈਂ ਅਤੇ ਜਿਸ ਤਰ੍ਹਾਂ ਆਮ ਗ੍ਰਹਿਸਥੀ ਆਦਮੀ ਘਰ ਪਰਿਵਾਰ ਦੀ ਖਬਰ ਸਾਰ ਰੱਖਦਾ ਹੈ। ਇਉਂ ਤੂੰ ਆਪਨੇ ਰੋਮ-ਰੋਮ ਵਿਚ ਕਰੋੜਾਂ ਖੰਡਾਂ-ਬ੍ਰਹਿਮੰਡਾਂ ਨੂੰ ਧਾਰਨ ਕਰਕੇ ਸਭ ਦੀ ਖ਼ਬਰ ਰੱਖਦਾ ਹੈਂ।

## ਜੋਗਨ ਮਹਿ ਜੋਗੀ ॥੩॥

ਅਤੇ ਜੋ ਗੋਰਖਨਾਥ ਆਦਿਕ ਜੋਗੀ ਹੋਏ ਹਨ ਉਹਨਾਂ (ਜੋਗਨ) ਜੋਗੀਆਂ (ਮਹਿ) ਵਿੱਚੋਂ ਤੂੰ ਵੱਡਾ ਜੋਗੀ ਹੈ।

**ਅਥਵਾ :** ਤੇਰੇ ਨਾਲ (ਜੋਗਨ) ਜੁੜਨ ਵਾਲੇ ਪੁਰਖਾਂ (ਮਹਿ) ਅੰਦਰ ਤੂੰ ਆਪ ਵੀ (ਜੋਗੀ) ਜੁੜਿਆ ਹੋਇਆ ਹੈ।

## ਕਰਤਨ ਮਹਿ ਤੂੰ ਕਰਤਾ ਕਹੀਅਹਿ;

ਦੁਨੀਆਂ ਦੇ ਅੰਦਰ ਜੋ ਬ੍ਰਹਮਾ ਆਦਿਕ ਕਰਤੇ ਮੰਨੇ ਹਨ। **ਵਾ:** ਜੋ ਅਗਿਆਨ ਤੇ ਪ੍ਰਮਾਣੂ ਆਦਿਕ ਤੱਤ ਸ੍ਰਿਸ਼ਟੀ ਦੇ ਕਰਤੇ ਮੰਨੇ ਹਨ। ਉਹਨਾਂ ਸਾਰਿਆਂ (ਕਰਤਨ) ਕਰਤਿਆਂ (ਮਹਿ) ਵਿੱਚੋਂ ਤੂੰ ਵੱਡਾ ਕਰਤਾ (ਕਹੀਅਹਿ) ਕਹੀਦਾ ਹੈ। ਭਾਵ ਤੂੰ ਕਰਤਾ ਹੋ ਕੇ ਬ੍ਰਹਮਾ ਆਦਿਕ ਸਾਰੇ ਕਰਤਿਆਂ ਨੂੰ ਵੀ ਕਰਨ ਵਾਲਾ ਭਾਵ ਬਣਾਉਣ ਵਾਲਾ ਹੈਂ।

---

* ਮੁਸਲਮਾਨ ਮੰਨਦੇ ਹਨ ਕਿ ਖੁਦਾ ਨੇ ਸਭ ਤੋਂ ਪਹਿਲਾਂ ਬਾਬਾ ਆਦਮ ਨੂੰ ਗ੍ਰਿਹਸਥੀ ਬਣਾਇਆ ਸੀ। ਇਸ ਕਰਕੇ ਉਹ ਵੱਡਾ ਗ੍ਰਿਹਸਥੀ ਹੈ ਤੇ ਰਾਵਣ ਦਾ ਇਕ ਲੱਖ ਪੁੱਤਰ ਤੇ ਸਵਾ ਲੱਖ ਪੋਤਰਾ ਸੀ। ਇਸ ਕਰਕੇ ਹਿੰਦੂ ਇਤਿਹਾਸ ਵਿਚੋਂ ਰਾਵਣ ਵੱਡਾ ਗ੍ਰਹਿਸਥੀ ਹੋਇਆ ਹੈ।

## ਆਚਾਰਨ ਮਹਿ ਆਚਾਰੀ ॥

ਜੋ ਦੁਨੀਆਂ ਦੇ ਅੰਦਰ ਰਾਮਚੰਦ੍ਰ ਤੇ ਦੱਤਾ ਤ੍ਰੇਉ ਵਰਗੇ ਸ੍ਰੇਸ਼ਟਾਚਾਰ ਕਰਨ ਵਾਲੇ ਹੋਏ ਹਨ। ਉਹਨਾਂ (ਆਚਾਰਨ) ਸ੍ਰੇਸ਼ਟਾਚਾਰ ਕਰਨ ਵਾਲਿਆਂ (ਮਹਿ) ਵਿੱਚੋਂ ਤੂੰ ਵੱਡਾ (ਆਚਾਰੀ) ਸ੍ਰੇਸ਼ਟਾਚਾਰੀ ਹੈ।

**ਅਥਵਾ :** (ਆਚਾਰਨ) ਸ੍ਰੇਸ਼ਟਾਚਾਰ ਕਰਨ ਵਾਲਿਆਂ (ਮਹਿ) ਵਿੱਚ ਜੋ (ਆਚਾਰੀ) ਸ੍ਰੇਸ਼ਟਾਚਾਰ ਰੂਪ ਕਰਤੱਬ ਹੈ। ਉਹ ਆਪ ਦਾ ਹੀ ਦਿੱਤਾ ਹੋਇਆ ਹੈ।

## ਸਾਹਨ ਮਹਿ ਤੂੰ ਸਾਚਾ ਸਾਹਾ;

ਜੋ ਕੁਬੇਰ ਆਦਿਕ ਸ਼ਾਹੂਕਾਰ ਮੰਨੇ ਹਨ। ਉਹਨਾਂ ਸਾਰੇ (ਸਾਹਨ) ਸ਼ਾਹੂਕਾਰਾਂ (ਮਹਿ) ਵਿੱਚੋਂ ਤੂੰ ਨਾਮ ਦੀ ਸਵਾਸਾਂ ਦੀ ਅਤੇ ਸ਼ੁੱਭ ਗੁਣਾਂ ਦੀ ਪੂੰਜੀ ਦੇਣ ਵਾਲਾ (ਸਾਚਾ) ਸੱਚਾ (ਸਾਹਾ) ਸ਼ਾਹੂਕਾਰ ਹੈਂ।

**ਅਥਵਾ :** ਦੁਨੀਆਂ ਦੇ ਪਾਤਸ਼ਾਹ ਅਖਵਾਉਣ ਵਾਲਿਆਂ ਵਿਚੋਂ ਤੂੰ (ਸਾਚਾ ਸਾਹਾ) ਸੱਚਾ ਪਾਤਸ਼ਾਹ ਹੈਂ।

## ਵਾਪਾਰਨ ਮਹਿ ਵਾਪਾਰੀ ॥੪॥

ਅਤੇ ਉੱਤਮ, ਕਨਿਸ਼ਟ ਆਦਿਕ (ਵਾਪਾਰਨ) ਵਪਾਰੀਆਂ (ਮਹਿ) ਵਿੱਚੋਂ ਵੀ ਤੂੰ ਆਪ ਹੀ ਉੱਤਮ ਜਗਿਆਸੂ ਰੂਪ ਹੋ ਕੇ ਨਾਮ ਦਾ ਚੰਗਾ ਵਪਾਰੀ ਬਣ ਰਿਹਾ ਹੈਂ।

## ਦਰਬਾਰਨ ਮਹਿ ਤੇਰੋ ਦਰਬਾਰਾ;

ਹੇ ਸੱਚੇ ਪਾਤਸ਼ਾਹ ! ਸਾਰੇ ਖੰਡਾਂ-ਬ੍ਰਹਮੰਡਾਂ ਰੂਪ ਦਰਬਾਰਾਂ ਵਿਚੋਂ ਤੇਰਾ ਇਹ ਮਾਤਲੋਕ ਰੂਪ ਦਰਬਾਰ ਉੱਤਮ ਹੈ।

**ਅਥਵਾ :** ਮਾਤਲੋਕ ਦੇ ਵਿੱਚ ਸਾਰਿਆਂ (ਦਰਬਾਰਨ) ਦਰਬਾਰਾਂ (ਮਹਿ) ਵਿੱਚੋਂ ਤੇਰਾ ਵੱਡਾ (ਦਰਬਾਰਾ) ਦਰਬਾਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ਼੍ਰੋਮਣੀ ਹੈ।

**ਅਥਵਾ :** ਸਾਰਿਆਂ (ਦਰਬਾਰਨ) ਦਰਬਾਰਾਂ (ਮਹਿ) ਵਿੱਚੋਂ (ਤੇਰੋ) ਤੇਰਾ (ਦਰਬਾਰਾ) ਸਾਧਸੰਗਤ ਰੂਪ ਦਰਬਾਰ ਵੱਡਾ ਹੈ।

**ਅਥਵਾ :** ਸਾਰਿਆਂ (ਦਰਬਾਰਨ ) ਸਰੂਪਾਂ (ਮਹਿ) ਵਿੱਚੋਂ (ਤੇਰੋ) ਤੇਰਾ ਸਤ, ਚਿਤ, ਆਨੰਦ (ਦਰਬਾਰਾ) ਸਰੂਪ ਵੱਡਾ ਹੈ ਅਤੇ

## ਸਰਨ ਪਾਲਨ ਟੀਕਾ ॥

ਆਪ ਸ਼ਰਨ ਆਇਆਂ ਦੀ (ਪਾਲਨ) ਪਾਲਣਾ ਕਰਨ ਵਾਲਿਆਂ ਵਿੱਚੋਂ (ਟੀਕਾ) ਸ਼੍ਰੋਮਣੀ ਹੋ। ਕਿਉਂਕਿ ਆਪ ਨੇ ਅਜਾਮਲ ਵਰਗੇ ਪਾਪੀਆਂ ਨੂੰ ਵੀ ਸ਼ਰਨ ਦਿੱਤੀ ਹੈ।

**ਅਥਵਾ :** ਆਪ ਸ਼ਰਨ ਆਇਆ ਦੀ ਪਾਲਣਾ ਕਰਕੇ ਉਹਨਾਂ ਦੇ ਤਾਈਂ (ਟੀਕਾ) ਇਸਥਿਤ ਕਰਾਉਣ ਵਾਲੇ ਹੋ। **ਵਾ:** ਆਪ (ਟੀਕਾ) ਤਿਲਕ ਸਰੂਪ ਹੋ। **ਵਾ:** ਸਭ ਦੇ ਅੰਦਰ (ਟੀਕਾ) ਟਿਕੇ ਹੋਏ ਹੋ। **ਵਾ:** ਸਦਾ (ਟੀਕਾ) ਇਸਥਿਤ ਰੂਪ ਹੋ।

## ਲਖਿਮੀ ਕੇਤਕ ਗਨੀ ਨ ਜਾਈਐ;

ਹੇ ਪ੍ਰਮੇਸ਼ਰ ਤੇਰੀ ਸਾਰੀ ਸ੍ਰਿਸ਼ਟੀ ਦੀ (ਲਖਿਮੀ) ਮਾਇਆ ਭਾਵੇਂ (ਕੇਤਕ) ਕਿੰਨੀ ਵੀ ਕਿਉਂ ਨਾ ਗਿਣੀਏ, (ਗਨੀ) ਗਿਣੀ (ਨ) ਨਹੀਂ (ਜਾਈਐ) ਜਾਂਦੀ ਹੈ। ਰਾਜਿਆਂ ਦੇ ਖਜ਼ਾਨੇ ਤੇ ਬਿਭੂਤੀ ਗਿਣੀ ਜਾਂਦੀ ਹੈ। ਪਰ ਪ੍ਰਮੇਸਰ ਦੀ ਬਿਰਤੀ ਮਾਪੀ ਤੇ ਗਿਣੀ ਨਹੀਂ ਜਾਂਦੀ।

**ਅਥਵਾ :** ਤੇਰੀ ਭਗਤੀ ਰੂਪ (ਲਖਿਮੀ) ਲਛਮੀ (ਕੇਤਕ) ਕਿੰਨੀ ਕੁ ਹੈ। ਉਹ ਵੀ (ਗਨੀ) ਗਿਣੀ (ਨ) ਨਹੀਂ (ਜਾਈਐ) ਜਾ ਸਕਦੀ।

## ਗਨਿ ਨ ਸਕਉ ਸੀਕਾ ॥੫॥

ਫੇਰ ਤੇਰਾ (ਸੀਕਾ) ਸਿੱਕਾ ਭਾਵ ਤੇਰੀ ਹਕੂਮਤ ਨੂੰ ਵੀ ਕੋਈ (ਗਨਿ) ਗਿਣ (ਨ) ਨਹੀਂ (ਸਕਉ) ਸਕਦਾ ਕਿ ਤੇਰੀ ਹਕੂਮਤ ਕਿੱਥੋਂ ਤੱਕ ਚੱਲਦੀ ਹੈ।

**ਅਥਵਾ :** ਤੇਰਾ ਹੁਕਮ ਰੂਪ (ਸੀਕਾ) ਸਿੱਕਾ ਵੀ ਕਿਸੇ ਪਾਸੋਂ (ਗਨਿ ਨ ਸਕਉ) ਗਿਣਿਆ ਨਹੀਂ ਜਾ ਸਕਦਾ ਕਿ ਤੂੰ ਆਪਣੇ ਹੁਕਮ ਨਾਲ ਕਿੰਨੀ ਕੁ ਸ੍ਰਿਸ਼ਟੀ ਸਾਜੀ ਹੈ।

**ਅਥਵਾ :** ਤੇਰਾ ਭਾਂਤ-ਭਾਂਤ ਦੇ ਬਣਾਏ ਹੋਏ (ਸੀਕਾ) ਸਰੀਰਾਂ ਰੂਪ ਸਿੱਕੇ **ਵਾ:** ਜੂਨਾਂ ਰੂਪ ਸਿੱਕੇ ਵੀ ਕੋਈ (ਗਨਿ) ਗਿਣ (ਨ) ਨਹੀਂ (ਸਕਉ) ਸਕਦਾ। ਵੇਖੋ ਕਿੰਨੀ ਅਸਚਰਜਤਾ ਹੈ। ਕਿਸੇ ਦੀ ਆਪਸ ਵਿੱਚ ਰਫਤਾਰ, ਗੁਫਤਾਰ ਤੇ ਦਸਤਾਰ ਨਹੀਂ ਮਿਲਦੀ ਤੇ ਨਾ ਹੀ ਕੋਈ ਇਕ ਦੂਸਰੇ ਨਾਲ ਰਲਦਾ ਹੈ। ਯਥਾ :

**ਕੋਇ ਨ ਕਿਸ ਹੀ ਜੇਹਾ ਉਪਾਇਆ ॥** *(ਅੰਗ : ੧੦੫੬)*

**ਅਥਵਾ :** ਜਿੰਨ੍ਹਾਂ ਨੂੰ ਤੇਰੇ ਪ੍ਰੇਮ ਦੀ (ਸੀਕਾ) ਸਿੱਕਾ ਲੱਗੀ ਹੋਈ ਹੈ। ਉਹਨਾਂ ਪ੍ਰੇਮੀਆਂ ਨੂੰ ਵੀ (ਗਨਿ) ਗਿਣਿਆ (ਨ) ਨਹੀਂ ਜਾ (ਸਕਉ) ਸਕਦਾ।

**ਅਥਵਾ :** ਤੇਰਾ ਪ੍ਰੇਮ ਰੂਪ ਸਿੱਕਾ ਵੀ ਗਿਣਿਆ ਨਹੀਂ ਜਾ ਸਕਦਾ। ਭਾਵ ਤੂੰ ਅਥਾਹ ਪ੍ਰੇਮ ਕਰਨ ਵਾਲਾ ਹੈਂ।

## ਨਾਮਨ ਮਹਿ ਤੇਰੋ ਪ੍ਰਭ ਨਾਮਾ;

ਹੇ (ਪ੍ਰਭ) ਪ੍ਰਮੇਸ਼ਰ ! ਸਾਰਿਆਂ ਜਾਤੀ, ਕਿਰਿਆ ਆਦਿ (ਨਾਮਨ) ਨਾਵਾਂ (ਮਹਿ) ਵਿੱਚੋਂ (ਤੇਰੋ) ਤੇਰਾ 'ਸਤਿਨਾਮ' ਵਾਹਿਗੁਰੂ ਰੂਪ (ਨਾਮਾ) ਨਾਮ ਹੀ ਵੱਡਾ ਹੈ।

**ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿ ਨਾਮੁ ਤੇਰਾ ਪਰਾ ਪੂਰਬਲਾ ॥** *(ਅੰਗ : ੧੦੮੩)*

## ਗਿਆਨਨ ਮਹਿ ਗਿਆਨੀ ॥

ਅਤੇ (ਗਿਆਨਨ) ਗਿਆਨੀਆਂ (ਮਹਿ) ਵਿਚੋਂ ਤੂੰ ਵੱਡਾ (ਗਿਆਨੀ) ਗਿਆਨਵਾਨ ਹੈ।

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥** *(ਚੌਪਈ ਸਾਹਿਬ)*

**ਅਥਵਾ :** ਸਭ ਪ੍ਰਕਾਰ ਦੇ ਗਿਆਨਾਂ ਵਿਚੋਂ ਤੇਰੇ ਨਾਮ ਦਾ ਸ੍ਰਵਣ ਗਿਆਨ, ਮੰਨਣ ਗਿਆਨ ਚੰਗਾ ਹੈ ਅਤੇ ਤੇਰੇ ਨਿਰਗੁਣ ਸਰੂਪ ਦੀ ਸਾਖਿਆਤਤਾ ਦਾ ਗਿਆਨ ਸ਼੍ਰੋਮਣੀ ਹੈ।

## ਜੁਗਤਨ ਮਹਿ ਤੇਰੀ ਪ੍ਰਭ ਜੁਗਤਾ;

ਹੇ (ਪ੍ਰਭ) ਪ੍ਰਮੇਸ਼ਰ ! (ਜੁਗਤਨ) ਜੁਗਤੀਆਂ (ਮਹਿ) ਵਿੱਚੋਂ ਜਿਹੜੀ ਤੇਰੀ ਭਾਣਾ ਮਨਾਉਣ ਦੀ (ਜੁਗਤਾ) ਜੁਗਤ ਹੈ, ਇਹ ਸਭ ਤੋਂ ਸ਼੍ਰੋਮਣੀ ਹੈ।

## ਇਸਨਾਨਨ ਮਹਿ ਇਸਨਾਨੀ ॥੬॥

ਅਤੇ (ਇਸਨਾਨਨ) ਇਸ਼ਨਾਨੀਆਂ (ਮਹਿ) ਵਿਚ ਤੂੰ ਵੱਡਾ ਇਸ਼ਨਾਨ ਰੂਪ ਹੋ ਰਿਹਾ ਹੈ। ਭਾਵ ਤੂੰ ਸਾਰਿਆਂ ਦੇ ਅੰਦਰ ਸ੍ਰਵਣ ਮੰਨਣ ਕਰਨ ਰੂਪ ਅੰਤਰ ਆਤਮੇ ਇਸਥਿਤ ਹੋ ਕੇ ਸਰੂਪਾਕਾਰ ਬਿਰਤੀ ਕਰਨ ਰੂਪ ਇਸ਼ਨਾਨ ਕਰ ਰਿਹਾ ਹੈਂ।

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**
**ਅੰਤਰਗਤਿ ਤੀਰਥਿ ਮਲਿ ਨਾਉ ॥** *(ਜਪੁਜੀ ਸਾਹਿਬ)*

**ਅਥਵਾ :** ਸਭ ਪ੍ਰਕਾਰ ਦੇ ਇਸ਼ਨਾਨਾਂ ਵਿਚੋਂ ਤੇਰੇ ਨਾਮ ਦਾ ਸ੍ਰਵਨ, ਕਰਨ ਰੂਪ ਇਸ਼ਨਾਨ ਸ਼੍ਰੋਮਣੀ ਹੈ।

## ਸਿਧਨ ਮਹਿ ਤੇਰੀ ਪ੍ਰਭ ਸਿਧਾ;

ਹੇ (ਪ੍ਰਭ) ਪ੍ਰਮੇਸ਼ਰ ! ਗੋਰਖ ਨਾਥ ਆਦਿਕ (ਸਿਧਨ) ਸਿੱਧਾਂ (ਮਹਿ) ਵਿੱਚ ਵੀ ਜੋ ਰਿਧੀਆਂ-ਸਿਧੀਆਂ ਆਦਿ (ਸਿਧਾ) ਸ਼ਕਤੀ ਪਰਗਟ ਹੈ। ਤੇਰੀ ਹੀ ਦਿੱਤੀ ਹੋਈ ਹੈ।

**ਅਥਵਾ :** ਜਦੋਂ ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰੂਪ ਧਾਰ ਕੇ ਸਿੱਧਾਂ ਨਾਲ ਲੁਕਣ ਮੀਟੀ ਖੇਡ ਕੇ ਉਨ੍ਹਾਂ ਨੂੰ ਅਕਾਸ਼ਾਂ ਪਾਤਾਲਾਂ ਵਿਚੋਂ ਖੜਾਂਵ ਨਾਲ ਲੱਭ ਕੇ, ਉਨ੍ਹਾਂ ਦਾ ਹੰਕਾਰ ਤੋੜਿਆ ਸੀ, ਉਦੋਂ ਤੋਂ ਉਨ੍ਹਾਂ ਸਿੱਧਾਂ ਵਿਚ ਵੀ ਆਪ ਦੀ (ਸਿਧਾ) ਸ਼ਕਤੀ ਪ੍ਰਗਟ ਹੈ।

**ਅਥਵਾ :** (ਸਿਧਨ) ਮੁਕਤ ਪੁਰਖਾਂ (ਮਹਿ) ਵਿੱਚ ਤੇਰਾ ਹੀ ਮੁਕਤ ਸਰੂਪ (ਸਿਧਾ) ਪ੍ਰਗਟ ਹੈ ਅਤੇ

**ਅਥਵਾ :** ਸਿਧੀਆਂ ਵਿਚੋਂ ਤੇਰੀ ਮੁਕਤੀ ਦੀ ਪ੍ਰਾਪਤੀ ਵਾਲੀ ਕੈਵਲ ਮੁਕਤੀ ਰੂਪ ਸਿਧੀ ਵੱਡੀ ਹੈ।

## ਕਰਮਨ ਸਿਰਿ ਕਰਮਾ ॥

ਸਭ ਪ੍ਰਕਾਰ ਦੇ (ਕਰਮਨ) ਕਰਮਾਂ ਵਿਚੋਂ ਆਪ ਦੀ ਪ੍ਰਾਪਤੀ ਵਾਲੇ ਨਿਸ਼ਕਾਮ (ਕਰਮਾ) ਕਰਮ (ਸਿਰਿ) ਸ਼੍ਰੋਮਣੀ ਹਨ।

**ਅਥਵਾ :** (ਕਰਮਨ) ਕਿਰਪਾ ਕਰਨ ਵਾਲਿਆਂ ਵਿਚੋਂ ਤੂੰ (ਸਿਰਿ) ਸ਼੍ਰੋਮਣੀ (ਕਰਮਾ) ਕਿਰਪਾ ਕਰਨ ਵਾਲਾ ਹੈਂ।
**ਵਾ:** (ਕਰਮਨ) ਕਰਮ ਬਖਸ਼ੀ ਕਰਨ ਵਾਲਿਆਂ ਵਿਚੋਂ ਤੂੰ ਸ਼੍ਰੋਮਣੀ ਕਰਮ ਬਖਸ਼ੀ ਕਰਨ ਵਾਲਾ ਹੈਂ।

**ਅਥਵਾ :** ਸਭ ਪ੍ਰਕਾਰ ਦੀ ਕਿਰਪਾ ਵਿਚੋਂ ਤੇਰੀ ਜੂਨਾਂ ਤੋਂ ਛੁਡਾ ਲੈਣ ਵਾਲੀ ਕਿਰਪਾ ਵੱਡੀ ਹੈ।

**ਅਥਵਾ :** ਸਾਧ ਸੰਗਤ ਨਾਲ ਮਿਲ ਕੇ ਨਾਮ ਦੀ ਕਮਾਈ ਕਰਨੀ ਸਭ (ਕਰਮਨ) ਕਰਮਾਂ ਦਾ (ਸਿਰਿ) ਸ਼੍ਰੋਮਣੀ (ਕਰਮਾ) ਕਰਮ ਹੈ।

## ਆਗਿਆ ਮਹਿ ਤੇਰੀ ਪ੍ਰਭ ਆਗਿਆ;

ਹੇ (ਪ੍ਰਭ) ਸਮਰੱਥ ਪ੍ਰਮੇਸ਼ਰ ! ਆਗਿਆ (ਮਹਿ) ਵਿੱਚੋਂ ਤੇਰੀ "**ਸੁਰਤੀ ਸਿਮ੍ਰਤੀ ਮਮਈ ਆਗਿਆ**" ਸੁਰਤੀਆਂ ਸਿੰਮ੍ਰਿਤੀਆਂ ਦੁਆਰਾ ਭਜਨ ਕਰਨ ਦੀ ਆਗਿਆ ਹੈ।

**ਅਥਵਾ :** ਸਭ ਪ੍ਰਕਾਰ ਦੀ ਆਗਿਆ ਵਿਚੋਂ ਆਪ ਦੀ ਸਤਿਨਾਮ ਦਾ ਜਾਪ ਕਰਨ ਦੀ ਸਭ ਤੋਂ ਵੱਡੀ ਤੇ ਵਿਸ਼ੇਸ਼ ਆਗਿਆ ਹੈ।

## ਹੁਕਮਨ ਸਿਰਿ ਹੁਕਮਾ ॥੭॥

ਅਤੇ (ਹੁਕਮਨ) ਹੁਕਮਾਂ ਵਿੱਚੋਂ (ਸਿਰਿ) ਸ਼੍ਰੋਮਣੀ ਤੇਰਾ (ਹੁਕਮਾ) ਹੁਕਮ ਹੈ।

**ਅਥਵਾ :** ਤੇਰਾ (ਹੁਕਮਨ) ਕਾਲ ਰੂਪ ਹੁਕਮ ਸਭ ਕਿ ਪ੍ਰਕਾਰ ਦੇ ਹੁਕਮਾਂ ਵਿਚੋਂ (ਸਿਰਿ) ਸ਼੍ਰੋਮਣੀ (ਹੁਕਮਾ) ਹੁਕਮ ਹੈ। ਭਾਵ ਜਦੋਂ ਤੇਰਾ ਹੁਕਮ ਹੁੰਦਾ ਹੈ '**ਜੋ ਆਇਆ ਸੋ ਚਲਸੀ, ਸਭ ਕੋਈ ਆਈ ਵਾਰੀਐ ॥**' ਤਾਂ ਉਦੋਂ ਸਭ ਨੂੰ ਚਲਣਾ ਪੈਂਦਾ ਹੈ। ਚਾਹੇ ਕੋਈ ਪੈਗੰਬਰ ਜਾਂ ਅਵਤਾਰ ਵੀ ਕਿਉਂ ਨਾ ਹੋਵੇ।

**ਅਥਵਾ :** ਸਾਰੇ ਸੰਸਾਰ ਨੂੰ ਆਪ ਜੀ ਦੇ ਹੁਕਮ ਵਿਚ ਚਲਾਉਣ ਵਾਲਾ ਜੋ ਕਾਲ ਹੈ, ਉਸਦੇ ਸਿਰ ਉੱਤੇ ਵੀ ਆਪ ਦਾ ਹੀ ਹੁਕਮ ਹੈ।

## ਅੰਗ : ੫੦੮

### ਜਿਉ ਬੋਲਾਵਹਿ ਤਿਉ ਬੋਲਹ ਸੁਆਮੀ; ਕੁਦਰਤਿ ਕਵਨ ਹਮਾਰੀ ॥

ਹੇ (ਸੁਆਮੀ) ਮਾਲਕ ਪ੍ਰਮੇਸ਼ਰ ! (ਹਮਾਰੀ) ਸਾਡੇ ਵਿੱਚ (ਕਵਨ) ਕੀ (ਕੁਦਰਤਿ) ਸ਼ਕਤੀ ਹੈ ਕਿ ਅਸੀਂ ਆਪ ਦੇ ਸਰੂਪ ਬਾਬਤ ਕੁਝ ਕਥਨ ਕਰ ਸਕੀਏ। **ਵਾ:** ਸਾਡੀ (ਹਮਾਰੀ) ਤਮਾਮ ਜੀਵਾਂ ਦੀ (ਕਵਨ) ਕੀ (ਕੁਦਰਤਿ) ਸ਼ਕਤੀ ਹੈ ਕਿ ਅਸੀਂ ਆਪ ਦੇ ਜਸ ਨੂੰ ਪੂਰਨ ਤੌਰ 'ਤੇ ਕਹਿ ਸਕੀਏ। ਇਹ ਤਾਂ (ਜਿਉ) ਜਿਵੇਂ ਆਪ ਸਾਥੋਂ (ਬੋਲਾਵਹਿ) ਬੁਲਾਉਂਦੇ ਹੋ (ਤਿਉ) ਤਿਵੇਂ ਹੀ ਅਸੀਂ (ਬੋਲਹ) ਬੋਲਣਾ ਕਰਦੇ ਹਾਂ।

### ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ ॥੮॥੧॥੮॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭ) ਪ੍ਰਭੂ ਅਕਾਲ ਪੁਰਖ ਜੋ ਆਪ ਜੀ (ਕੀ) ਦੀ (ਅਤਿ) ਅਤਿਅੰਤ ਪਿਆਰੀ (ਸਾਧਸੰਗਿ) ਸਾਧਸੰਗਤ ਹੈ। ਅਸੀਂ ਉਸ ਵਿੱਚ ਮਿਲ ਕੇ ਆਪ ਦੇ ਜਸ ਨੂੰ (ਗਾਇਓ) ਗਾਉਣਾ ਕੀਤਾ ਹੈ।

### ਗੂਜਰੀ ਮਹਲਾ ੫ ਘਰੁ ੪

ਰਾਗ ਗੂਜਰੀ ਅੰਦਰ (ਮਹਲਾ ੫) ਪੰਜਵੇਂ ਪਾਤਸ਼ਾਹ (ਘਰੁ ੪) ਚੌਥੇ ਸੁਰਤਾਲ ਵਿੱਚ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸ਼ਬਦ "**ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ॥**" ਦੀ ਧਾਰਨਾ 'ਤੇ ਇਹ ਪਾਵਨ ਉਚਾਰਨ ਕਰਦੇ ਹਨ।

### ੧ਓ ਸਤਿਗੁਰ ਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸ਼ਰ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ। ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

### ਨਾਥ ਨਰਹਰ ਦੀਨ ਬੰਧਵ; ਪਤਿਤ ਪਾਵਨ ਦੇਵ ॥

ਹੇ ਪ੍ਰਮੇਸ਼ਰ ! ਆਪ ਸਾਰਿਆਂ ਦੇ (ਨਾਥ) ਸੁਆਮੀ ਹੋ **ਵਾ:** ਸਾਰਿਆਂ ਨੂੰ ਆਪਣੇ ਹੁਕਮ ਵਿੱਚ (ਨਾਥ) ਨੱਥਣ ਵਾਲੇ ਹੋ। (ਨਰਹਰ) ਨਰਸਿੰਘ ਆਦਿਕਾਂ ਦੇ ਰੂਪ ਧਾਰਨ ਵਾਲੇ ਹੋ **ਵਾ:** (ਨਰਹਰ) ਨਰਾਂ ਨੂੰ ਹਰੇ-ਭਰੇ ਕਰਨ ਵਾਲੇ ਹੋ **ਵਾ:** (ਨਰ) ਨਿਯੰਤਾ ਪ੍ਰੇਰਕ ਰੂਪ ਹੋ ਅਤੇ ਸਾਰਿਆਂ ਦੀ ਚਿੰਤਾਂ ਨੂੰ (ਹਰ) ਹਰਨ ਵਾਲੇ ਹੋ (ਦੀਨ) ਗਰੀਬਾਂ ਦੇ (ਬੰਧਵ) ਸੰਬੰਧੀ ਹੋ ਭਾਵ ਗਰੀਬ ਦੀ ਸੰਬੰਧੀਆਂ ਦੀ ਨਿਆਈਂ ਰੱਖਿਆ ਅਤੇ ਸਹਾਇਤਾ ਕਰਨ ਵਾਲੇ ਹੋ। ਅਜਾਮਲ ਵਰਗੇ (ਪਤਿਤ) ਪਾਪੀਆਂ ਨੂੰ (ਪਾਵਨ) ਪਵਿੱਤਰ ਕਰਨ ਵਾਲੇ ਹੋ ਅਤੇ ਸਾਰਿਆਂ ਦੇ (ਦੇਵ) ਪ੍ਰਕਾਸ਼ਕ ਹੋ **ਵਾ:** (ਦੇਵ) ਰਾਜਾ ਰੂਪ ਹੋ **ਵਾ:** (ਦੇਵ) ਪੂਜਨੀਕ ਹੋ **ਵਾ:** (ਦੇਵ) ਗੁਰੂ ਹੋ। **ਵਾ:** ਪ੍ਰਕਾਸ਼ਕਾਂ ਦੇ ਪ੍ਰਕਾਸ਼ਕ, ਰਾਜਿਆਂ ਦੇ ਰਾਜੇ, ਪੂਜਨੀਕਾਂ ਦੇ ਪੂਜਨੀਕ ਹੋ ਤੇ ਸਭ ਨੂੰ ਪਵਿੱਤਰ ਕਰਨ ਵਾਲੇ ਹੋ।

### ਭੈ ਤ੍ਰਾਸ ਨਾਸ ਕ੍ਰਿਪਾਲ ਗੁਣ ਨਿਧਿ; ਸਫਲ ਸੁਆਮੀ ਸੇਵ ॥੧॥

ਫੇਰ (ਭੈ) ਸੱਤ ਪ੍ਰਕਾਰ ਦੇ ਭੈ ਨੂੰ, ਜੰਮਣ-ਮਰਨ ਦੇ ਭੈ ਨੂੰ, ਭੈਦਾਇਕ ਜਮਾਂ ਨੂੰ (ਤ੍ਰਾਸ) ਡਰ ਦੇ ਕੇ ਨਾਸ਼ ਕਰਨ ਵਾਲੇ ਹੋ **ਵਾ:** (ਭੈ) ਕਾਮ ਕ੍ਰੋਧ ਆਦਿਕਾਂ ਦੇ ਭੈ ਨੂੰ ਤੇ ਜਮ ਆਦਿਕਾਂ ਦੇ (ਤ੍ਰਾਸ) ਡਰ ਨੂੰ ਨਾਸ਼ ਕਰਨ ਵਾਲੇ ਹੋ। **ਵਾ:** (ਭੈ) ਇਸ ਲੋਕ ਦੇ ਭੈ ਨੂੰ ਤੇ (ਤ੍ਰਾਸ) ਪ੍ਰਲੋਕ ਦੇ ਡਰ ਨੂੰ ਨਾਸ਼ ਕਰਨ ਵਾਲੇ ਹੋ। (ਕ੍ਰਿਪਾਲ) ਕਿਰਪਾ

ਦਾ ਘਰ ਤੇ (ਗੁਣ ਨਿਧਿ) ਗੁਣਾਂ ਦਾ ਸਮੁੰਦਰ ਹੋ। ਹੇ ਸੁਆਮੀ! ਜੋ ਆਪ ਦੀ ਭਗਤੀ ਰੂਪ (ਸੇਵ) ਸੇਵਾ ਕਰਨੀ ਹੈ। ਇਹ ਸਫਲੀ ਹੈ। **ਵਾ:** (ਸ+ਫਲ) ਸਹਿਤ ਗਿਆਨ ਫਲ ਦੇ ਹੈ।

**ਅਥਵਾ :** ਜੋ ਕ੍ਰਿਪਾਲੂ ਗੁਣਾਂ ਦੇ (ਨਿਧਿ) ਖਜ਼ਾਨੇ ਸਤਿਗੁਰੂ ਹਨ। ਉਨ੍ਹਾਂ ਦਾ ਭੈ ਧਾਰਨ ਕਰਨ ਨਾਲ ਜਮ ਆਦਿਕਾਂ ਦੇ (ਤ੍ਰਾਸ) ਡਰ ਨਾਸ਼ ਹੋ ਜਾਂਦੇ ਹਨ। ਐਸੇ ਸਤਿਗੁਰਾਂ ਦੀ ਸੇਵਾ ਸਫਲੀ ਹੈ।

## ਹਰਿ ਗੋਪਾਲ; ਗੁਰ ਗੋਬਿੰਦ ॥

ਹੇ ਸਾਰਿਆਂ ਦੇ ਮਨਾ ਨੂੰ ਹਰੇ-ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸ਼ਰ! ਆਪ (ਗੋ+ਪਾਲ) ਪ੍ਰਿਥਵੀ ਦੇ ਪਾਲਕ ਹੋ (ਗੁਰ) ਸਾਰਿਆਂ ਦੇ ਗੁਰੂ ਰੂਪ ਹੋ **ਵਾ:** (ਗੁਰ) ਗੁਰੂ ਨਾਨਕ ਰੂਪ ਹੋ (ਗੋ+ਬਿੰਦ) ਪ੍ਰਿਥਵੀ ਦੀ ਰੱਖਿਆਂ ਕਰਨ ਵਾਲੇ ਹੋ **ਵਾ:** (ਗੋ) ਗੁਰਾਂ ਦੀ ਬਾਣੀ ਕਰਕੇ (ਬਿੰਦ) ਜਾਨਣੇ ਯੋਗ ਹੋ।

**ਅਥਵਾ :** ਹੇ ਭਾਈ! (ਗੁਰ ਗੋਬਿੰਦ) ਜੋ ਧੰਨ ਸ੍ਰੀ ਗੁਰੂ ਨਾਨਕ ਗੁਰੂ ਦੇਵ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹਨ, ਉਹ ਉਸ (ਗੋਪਾਲ) ਪ੍ਰਿਥਵੀ ਦੇ ਪਾਲਣਹਾਰ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦਾ ਹੀ ਸਰੂਪ ਹਨ।

## ਚਰਣ ਸਰਣ ਦਇਆਲ ਕੇਸਵ; ਤਾਰਿ ਜਗ ਭਵ ਸਿੰਧ ॥੧॥ ਰਹਾਉ ॥

ਹੇ (ਦਇਆਲ) ਦਇਆ ਦੇ ਘਰ (ਕੇਸਵ) *ਕੇਸਾਧਾਰੀ ਪ੍ਰਮੇਸ਼ਰ! **ਵਾ:** (**ਕੇਸਵ) ਜਲ ਵਿੱਚ ਸੈਨ ਕਰਨ ਵਾਲੇ ਪ੍ਰਮੇਸ਼ਰ! ਅਸੀਂ ਆਪ ਦੇ ਚਰਨਾਂ ਦੀ ਸ਼ਰਨ ਹਾਂ। **ਵਾ:** (ਚਰਣ ਸਰਣ) ਹੇ (ਚਰਣ) ਅਧਿਸ਼ਠਾਨ ਸਰੂਪ ਪ੍ਰਮੇਸ਼ਰ! ਅਸੀਂ ਆਪ ਦੀ ਸ਼ਰਨ ਹਾਂ। ਆਪ ਸਾਨੂੰ ਨਾਮ ਰੂਪ ਜਹਾਜ਼ 'ਤੇ ਚਾੜ੍ਹ ਕੇ (ਭਵ) ਭੈਦਾਇਕ (ਜਗ) ਸੰਸਾਰ (ਸਿੰਧ) ਸਮੁੰਦਰ ਤੋਂ (ਤਾਰਿ) ਤਾਰਨਾ ਕਰੋਂ।

## ਕਾਮ ਕ੍ਰੋਧ ਹਰਨ, ਮਦ ਮੋਹ ਦਹਨ; ਮੁਰਾਰਿ ਮਨ ਮਕਰੰਦ ॥

ਹੇ ਪ੍ਰਮੇਸ਼ਰ! ਆਪ ਕਾਮ-ਕ੍ਰੋਧ ਨੂੰ (ਹਰਨ) ਨਾਸ਼ ਕਰਨ ਵਾਲੇ ਅਤੇ (ਮਦ) ਹੰਕਾਰ ਤੇ ਮੋਹ ਨੂੰ (ਦਹਨ) ਸਾੜਨ ਵਾਲੇ ਹੋ। ਹੇ (ਮੁਰ+ਅਰਿ) ਮੁਰ ਆਦਿਕ ਦੈਤਾਂ ਦੇ (ਅਰਿ) ਨਾਸ਼ਕ ਪ੍ਰਮੇਸ਼ਰ! ਸਾਡਾ ਮਨ ਰੂਪ ਭੌਰਾ ਆਪ ਦੇ ਚਰਨਾਂ ਕਮਲਾਂ ਵਿੱਚੋਂ ਸ਼ਰਧਾ ਰੂਪ (***ਮਕਰੰਦ) ਧੂੜ ਚਾਹੁੰਦਾ ਹੈ **ਵਾ:** (ਮਕਰੰਦ) ਰਸ ਚਾਹੁੰਦਾ ਹੈ। ਆਪ ਸਾਡੇ 'ਤੇ ਕਿਰਪਾ ਦ੍ਰਿਸ਼ਟੀ ਕਰੋ।

## ਜਨਮ ਮਰਣ ਨਿਵਾਰਿ ਧਰਣੀਧਰ; ਪਤਿ ਰਾਖੁ ਪਰਮਾਨੰਦ ॥੨॥

ਹੇ (ਧਰਣੀਧਰ) (ਧਰਣੀ) ਧਰਤੀ ਨੂੰ ਆਪ ਦੇ (ਧਰ) ਆਸਰੇ ਧਾਰਨ ਵਾਲੇ ਪ੍ਰਮੇਸ਼ਰ! ਸਾਡੇ ਜੰਮਣ ਤੇ ਮਰਨ ਨੂੰ (ਨਿਵਾਰਿ) ਨਵਿਰਤ ਕਰੋ। ਹੇ ਪਰਮਾਨੰਦ ਸਰੂਪ ਪ੍ਰਮੇਸ਼ਰ! ਸਾਡੀ (ਪਤਿ) ਇੱਜ਼ਤ ਆਪ (ਰਾਖੁ) ਰੱਖਣਾ ਕਰੋ।

## ਜਲਤ ਅਨਿਕ ਤਰੰਗ ਮਾਇਆ; ਗੁਰ ਗਿਆਨ ਹਰਿ ਰਿਦ ਮੰਤ ॥

ਹੇ ਸੱਚੇ ਪਾਤਸ਼ਾਹ ਜੀ! ਜੋ ਮਾਇਆ ਦੀਆਂ (ਅਨਿਕ) ਅਨੇਕ ਪ੍ਰਕਾਰ ਦੀਆਂ ਰਾਜਸੀ, ਤਾਮਸੀ, ਸਾਂਤਕੀ

---

* **ਕੇਸਵ (ਕੇਸਾਧਾਰੀ) :** ਯਥਾ : **ਸੋਹਣਾ ਨਕ ਜਿਨ ਲੰਮੜੇ ਵਾਲਾ।**

** **ਕੇਸਵ :** ਕਿੰ ਸੇਇਤੀ ਇਤੀ ਕੇਸਵਾ :। 'ਕਿੰ' ਨਾਮ ਜਲ ਦਾ ਹੈ। ਜਲ ਵਿੱਚ ਸੈਨ ਕਰਨ ਵਾਲਾ ਹੋਣ ਕਰਕੇ ਪ੍ਰਮੇਸ਼ਰ ਦਾ ਨਾਮ ਕੇਸਵ ਪਿਆ ਹੈ।

*** **ਮਕਰੰਦ :** ਫੁੱਲ ਦੇ ਵਿੱਚ ਜੋ ਤੁਰੀਆਂ ਹੁੰਦੀਆਂ ਹਨ। ਇਹ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ। ਇਹਨਾਂ ਦੇ ਮੂੰਹ ਉੱਤੇ ਧੂੜਾ ਜਿਹਾ ਹੁੰਦਾ ਹੈ। ਜਿਸ ਨੂੰ 'ਪਰਾਗ' ਕਹਿੰਦੇ ਹਨ। ਇਹਨਾਂ ਦੇ ਵਿੱਚ ਜੋ ਰਸ ਹੁੰਦਾ ਹੈ। ਉਸ ਨੂੰ 'ਮਕਰੰਦ' ਕਹੀਦਾ ਹੈ।

ਫੁਰਨਿਆਂ ਰੂਪ (ਤਰੰਗ) ਲਹਿਰਾਂ ਉੱਡ ਰਹੀਆਂ ਹਨ। **ਵਾ:** ਜੋ ਮਾਇਆ ਦੀ ਇੱਛਾ ਤ੍ਰਿਸ਼ਨਾ ਰੂਪ (ਅਨਿਕ) ਅਨੇਕ ਪ੍ਰਕਾਰ ਦੀਆਂ (ਤਰੰਗ) ਲਹਿਰਾਂ ਭਾਵ ਲਾਟਾਂ ਉੱਡ ਰਹੀਆਂ ਹਨ। **ਵਾ:** ਜੋ ਮਾਇਆ ਰੂਪ ਬੜਵਾਨਲ ਅੱਗ ਹੈ ਜਿਸਦੀਆਂ ਤ੍ਰਿਸ਼ਨਾਂ ਰੂਪ ਲਹਿਰਾਂ ਹਨ। ਸਾਰੇ ਜੀਵ ਇਹਨਾਂ ਵਿੱਚ ਪੈ ਕੇ (ਜਲਤ) ਸੜ ਰਹੇ ਹਨ। ਹੇ (ਹਰਿ) ਹਰੀ ! ਇਹਨਾਂ ਲਹਿਰਾਂ ਤੋਂ ਬਚਾਉਣ ਵਾਸਤੇ ਆਪ ਸਾਡੇ (ਰਿਦ) ਹਿਰਦੇ ਵਿੱਚ ਗੁਰਾਂ ਦੇ (ਮੰਤ) ਮੰਤਰ ਦੁਆਰਾ ਗਿਆਨ ਬਖ਼ਸ਼ਿਸ਼ ਕਰੋ।

**ਅਥਵਾ :** ਹੇ (ਹਰਿ) ਹਰੀ ! ਜਿੰਨ੍ਹਾਂ ਦੇ (ਰਿਦ) ਹਿਰਦੇ ਵਿੱਚ ਆਪ ਨੇ ਨਾਮ ਰੂਪ (ਮੰਤ) ਮੰਤਰ ਵਸਾ ਦਿੱਤਾ ਹੈ। ਉਹਨਾਂ ਨੂੰ (ਗੁਰ ਗਿਆਨ) ਅਪ੍ਰੋਖ ਗਿਆਨ ਪ੍ਰਾਪਤ ਹੋਇਆ ਹੈ **ਵਾ:** ਜਿੰਨ੍ਹਾਂ ਨੇ ਗੁਰਾਂ ਦੇ ਗਿਆਨ ਰੂਪ ਮੰਤ੍ਰ ਕਰਕੇ ਹਰੀ ਨੂੰ ਹਿਰਦੇ ਵਿਚੋਂ ਹੀ ਜਾਣ ਲਿਆ ਹੈ ਅਤੇ ਉਹ ਫਿਰ ਮਾਇਆ ਦੇ (ਅਨਿਕ) ਅਨੇਕਾਂ ਫੁਰਨਿਆਂ ਰੂਪ (ਤਰੰਗ) ਲਹਿਰਾਂ ਦੇ ਤਾਈਂ ਬ੍ਰਹਮ ਅਭਿਆਸ ਰੂਪ ਅਗਨੀ ਨਾਲ (ਜਲਤ) ਜਾਲ ਦਿੰਦੇ ਹਨ।

## ਛੇਦਿ ਅਹੰਬੁਧਿ ਕਰੁਣਾਮੈ; ਚਿੰਤ ਮੇਟਿ ਪੁਰਖ ਅਨੰਤ ॥੩॥

ਹੇ (ਕਰੁਣਾ+ਮੈ) (ਕਰੁਣਾ) ਕਿਰਪਾਲੂ (ਮੈ) ਸਰੂਪ ਪ੍ਰਮੇਸ਼ਰ ! ਸਾਡੀ (ਅਹੰ) ਹੰਕਾਰ ਵਾਲੀ (ਬੁਧਿ) ਬੁੱਧੀ (ਛੇਦਿ) ਕੱਟਣਾ ਕਰੋ। ਹੇ (ਪੁਰਖ) ਪੂਰਨ **ਵਾ:** (ਪੁ) ਪੂੰ ਆਦਿਕ ਨਰਕਾਂ ਤੋਂ (ਰਖ) ਰੱਖਿਆ ਕਰਨ ਵਾਲੇ (ਅਨੰਤ) ਅੰਤ ਤੋਂ ਰਹਿਤ ਪ੍ਰਮੇਸ਼ਰ ! ਸਾਡੀ ਜੰਮਣ-ਮਰਨ ਦੀ (ਚਿੰਤ) ਚਿੰਤਾ ਨੂੰ ਭਾਵ ਚਿਤ ਦੀ ਬਿਹਬਲ ਹੋਈ ਹਾਲਤ ਨੂੰ (ਮੇਟਿ) ਮੇਟਣਾ ਕਰੋ।

## ਸਿਮਰਿ ਸਮਰਥ ਪਲ ਮਹੂਰਤ; ਪ੍ਰਭ ਧਿਆਨੁ ਸਹਜ ਸਮਾਧਿ ॥

ਹੇ ਸਮਰੱਥ ਪ੍ਰਮੇਸ਼ਰ ! ਆਪ ਦਾ ਪਲ-ਪਲ ਤੇ *ਮਹੂਰਤ ਕਾਲ ਵਿੱਚ ਵੀ (ਸਿਮਰਿ) ਸਿਮਰਨ ਕਰੀਏ। ਹੇ (ਪ੍ਰਭ) ਪ੍ਰਭੂ ! ਜਦੋਂ ਤੇਰੇ ਵਿੱਚ ਧਿਆਨ ਲੱਗ ਜਾਵੇ ਤਾਂ (ਸਹਜ) ਸੁਤੇ ਹੀ ਸਰੂਪ ਵਿਚ (ਸਮਾਧਿ) ਸਮਾਧੀ ਲੱਗ ਜਾਂਦੀ ਹੈ ਭਾਵ ਜੋ ਬਿਰਤੀ ਹੈ ਉਹ ਸੁਤੇ ਹੀ ਸਰੂਪ ਵਿਚ ਸਮਾ ਜਾਂਦੀ, ਲੀਨ ਹੋ ਜਾਂਦੀ ਹੈ।

## ਦੀਨ ਦਇਆਲ ਪ੍ਰਸੰਨ ਪੂਰਨ; ਜਾਚੀਐ ਰਜ ਸਾਧ ॥੪॥

ਹੇ (ਦੀਨ) ਗਰੀਬਾਂ 'ਤੇ ਦਇਆਲਤਾ ਕਰਨ ਵਾਲੇ, ਸਭ ਨੂੰ ਪ੍ਰਸੰਨਤਾ ਦੇਣ ਵਾਲੇ (ਪੂਰਨ) ਸਾਰਿਆਂ ਦੇ ਪੇਟਾਂ ਦੀ ਪੂਰਤੀ ਕਰਨ ਵਾਲੇ **ਵਾ:** (ਪ੍ਰਸੰਨ) ਅਨੰਦ ਤੇ (ਪੂਰਨ) ਵਿਆਪਕ ਸਰੂਪ ਪ੍ਰਮੇਸ਼ਰ ! ਆਪ ਸਾਡੇ 'ਤੇ ਇਹ ਕਿਰਪਾ ਕਰੋ ਕਿ ਅਸੀਂ ਸਦਾ ਹੀ ਆਪ ਜੀ ਦੇ ਪਾਸੋਂ ਤੁਹਾਡੇ ਵਿੱਚ ਜੁੜੇ ਹੋਏ (ਸਾਧ) ਸਾਧੂਆਂ ਦੀ (ਰਜ) ਧੂੜ ਨੂੰ (ਜਾਚੀਐ) ਜਾਚਨਾ ਕਰੀਏ ਮੰਗਣਾ ਕਰੀਏ।

## ਮੋਹ ਮਿਥਨ ਦੁਰੰਤ ਆਸਾ; ਬਾਸਨਾ ਬਿਕਾਰ ॥

ਜੋ (ਮੋਹ ਮਿਥਨ) (ਮਿਥਨ) ਮਿਥਿਆ ਪਦਾਰਥਾਂ ਦਾ ਮੋਹ ਹੈ। **ਵਾ:** ਸਰੀਰਾਂ ਦਾ ਮੋਹ ਤੇ (ਮਿਥਨ) ਮਿਥਿਆ ਪਦਾਰਥਾਂ ਦੀ (ਦੁਰੰਤ) ਬੇਅੰਤ ਆਸਾ ਲੱਗੀ ਹੋਈ ਹੈ ਜਿਸਦਾ (ਦੁਰ+ਅੰਤ) ਅੰਤ ਲੈਣਾ (ਦੁਰ) ਕਠਿਨ ਹੈ। ਅਤੇ ਜੋ ਖਿਨ-ਖਿਨ ਕਾਲ ਵਿੱਚ "**ਸੁਤ ਬਿਤ ਲੋਕ ਈਖਣਾ ਤੀਨੀ**" ਰੂਪ ਵਾਸ਼ਨਾ ਤੇ ਕਾਮ ਆਦਿਕ ਵਿਕਾਰ ਚਿੰਬੜੇ ਹੋਏ ਹਨ।

## ਰਖੁ ਧਰਮ, ਭਰਮ ਬਿਦਾਰਿ ਮਨ ਤੇ; ਉਧਰੁ ਹਰਿ ਨਿਰੰਕਾਰ ॥੫॥

ਹੇ (ਹਰਿ) ਹਰੀ ਨਿਰੰਕਾਰ ! ਇਹਨਾਂ ਤੋਂ ਆਪ ਸਾਡੀ (ਰਖੁ) ਰੱਖਿਆ ਕਰੋ। **ਵਾ:** (ਰਖੁ ਧਰਮ) ਸਾਡੇ

---

* **ਮਹੂਰਤ:** ਸੱਠ ਪਲਾਂ ਦੀ ਇਕ ਘੜੀ ਹੁੰਦੀ ਹੈ ਅਤੇ ਦੋ ਘੜੀਆਂ ਦਾ ਇਕ ਮਹੂਰਤ ਹੁੰਦਾ ਹੈ।

ਧਰਮ ਦੀ ਰੱਖਿਆ ਕਰੋ ਭਾਵ ਐਸੀ ਕਿਰਪਾ ਕਰੋ ਕਿ ਅਸੀਂ ਆਪ ਜੀ ਦੀ ਸਿੱਖੀ ਨੂੰ ਕੇਸਾਂ-ਸੁਆਸਾਂ ਨਾਲ ਨਿਭਾ ਸਕੀਏ ਅਤੇ ਮਨ (ਤੇ) ਤੋਂ ਭਰਮ ਨੂੰ (ਬਿਦਾਰਿ) ਕੱਟ ਕੇ ਸਾਡਾ (ਉਧਰੁ) ਉਧਾਰ ਕਰ ਦਿਉ।

**ਅਥਵਾ :** ਹੇ ਭਾਈ ! ਵਾਸ਼ਨਾ, ਵਿਕਾਰਾਂ ਭਰਮ ਨੂੰ ਮਨ ਵਿਚੋਂ (ਬਿਦਾਰਿ) ਮੇਟ ਕੇ, ਮਨ ਵਿਚ ਧਰਮ ਨੂੰ ਧਾਰਨ ਕਰਕੇ ਰੱਖੋ। **ਵਾ:** ਮਨ ਵਿਚ ਪ੍ਰੇਮ ਧਾਰ ਕੇ ਗੁਰਸਿੱਖੀ ਧਰਮ ਧਾਰਨ ਕਰਕੇ ਰੱਖੋ। **ਵਾ:** ਗੁਰਮਤਿ ਅਨੁਸਾਰ ਇਹ ਧਰਮ ਰੱਖਣਾ ਕਰੋ ਕਿ :

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥** *(ਅੰਗ : ੧੯੬)*

ਇਸ ਧਰਮ ਦੇ ਸਹਿਤ ਹੋ ਕੇ (ਹਰਿ) ਹਰੀ ਨਿਰੰਕਾਰ ਦਾ ਭਜਨ ਕਰਕੇ ਸੰਸਾਰ ਤੋਂ ਉਧਰਨਾ ਕਰੋ।

## ਧਨਾਢਿ ਆਢਿ ਭੰਡਾਰ ਹਰਿ ਨਿਧਿ; ਹੋਤ ਜਿਨਾ ਨ ਚੀਰ ॥

ਹੇ (ਹਰਿ) ਹਰੀ ! ਜਿੰਨ੍ਹਾਂ ਦੇ ਕੋਲ ਸਰੀਰ ਢੱਕਣ ਵਾਸਤੇ ਕੋਈ (ਚੀਰ) ਬਸਤਰ (ਨ) ਨਹੀਂ ਸੀ (ਹੋਤ) ਹੁੰਦੇ। ਉਹ ਤੇਰੇ ਨਾਮ ਰੂਪ **ਵਾ:** ਭਗਤੀ ਰੂਪ (ਨਿਧਿ) ਖਜ਼ਾਨੇ ਨੂੰ **ਵਾ:** ਗਿਆਨ ਰੂਪ ਖਜ਼ਾਨੇ ਨੂੰ ਪਾ ਕੇ ਵੱਡੇ-ਵੱਡੇ (ਧਨਾਢਿ) ਧਨੀਆਂ ਦੇ (ਆਢਿ) ਆਸਰਾ ਬਣ ਗਏ ਹਨ। **ਵਾ:** ਜੋ (ਆਢਿ) ਅੱਧੀ-ਅੱਧੀ ਦਮੜੀ ਜਿੰਨੀ ਵੁੱਕਤ ਤੇ ਕੀਮਤ ਵਾਲੇ ਪੁਰਖ ਸਨ। ਯਥਾ : **'ਆਢ ਦਾਮ ਕੋ ਛੀਪਰੋ'** **ਵਾ:** ਜੋ ਥੋੜੇ (ਧਨਾਢਿ) ਧਨ ਵਾਲੇ ਆਪਣੇ ਆਪ ਨੂੰ ਧਨ ਦਾ (ਆਢਿ) ਆਸਰਾ ਮੰਨਣ ਵਾਲੇ ਸਨ। ਉਹ ਹਰੀ ਦੇ ਨਾਮ ਦੇ ਖਜ਼ਾਨੇ ਨੂੰ ਪਾ ਕੇ ਹੋਰਾਂ ਦਾ ਆਸਰਾ ਬਣ ਗਏ।

## ਖਲ ਮੁਗਧ ਮੂੜ ਕਟਾਖ੍ਹ ਸ੍ਰੀਧਰ; ਭਏ ਗੁਣ ਮਤਿ ਧੀਰ ॥੬॥

ਹੇ (ਸ੍ਰੀ) ਲੱਛਮੀ ਭਾਵ ਮਾਇਆ ਨੂੰ (ਧਰ) ਧਾਰਨ ਵਾਲੇ ਪ੍ਰਮੇਸ਼ਰ ! ਜਦੋਂ ਆਪ ਨੇ (ਖਲ) ਸ਼ਾਸਤਰ ਗਿਆਤ ਤੋਂ ਰਹਿਤ (ਮੂੜ) ਬੇਸਮਝ, (ਮੁਗਧ) ਵਿਹਾਰਾਂ ਕਰਕੇ ਮੁਗਧ ਪੁਰਸ਼ਾਂ ਵੱਲ (ਕਟਾਖ੍ਹ) ਕਿਰਪਾ ਦ੍ਰਿਸ਼ਟੀ ਕਰਕੇ ਅੱਖਾਂ ਨਾਲ ਤੱਕਣਾ ਕੀਤਾ ਤਾਂ ਉਹ ਵੀ (ਗੁਣ) ਗੁਣਾਂ ਵਾਲੀ **ਵਾ:** (ਗੁਣ) ਗਿਆਨ ਵਾਲੀ **ਵਾ:** (ਗੁਣ) ਉਪਕਾਰ ਵਾਲੀ ਮੱਤ ਵਾਲੇ (ਧੀਰ) ਧੀਰਜਧਾਰੀ (ਭਏ) ਹੋ ਗਏ।

'ਮੂਰਖ' ਉਹ ਹੁੰਦਾ ਹੈ, ਜਿਸਨੂੰ ਦੱਸੀ ਹੋਈ ਅਕਲ ਵੀ ਨਾ ਆਵੇ। 'ਮੂੜ੍ਹ' ਉਹ ਵਿਅਕਤੀ ਹੁੰਦਾ ਹੈ, ਜਿਹੜਾ ਅਕਲ ਵਾਲੀ ਗੱਲ ਸੁਣਕੇ ਉਸਨੂੰ ਮੰਨਣ ਜਾਂ ਧਾਰਨ ਕਰਨ ਦੀ ਬਜਾਇ, ਸਗੋਂ ਅੱਗੋਂ ਹੁੱਜਤਾਂ ਕਰੇ ਕਿ ਮਹਾਰਾਜ ਵਿਦਵਾਨ ਜਨੋ ! ਅਸੀਂ ਤਾਂ ਜਿਸ ਚਲ੍ਹੇ ਵਿੱਚ ਪਏ ਹਾਂ। ਏਥੇ ਹੀ ਪਏ ਰਹਾਂਗੇ। ਪਰ ਤੁਸੀਂ ਸਾਨੂੰ ਮੱਤ ਦੇਂਦਿਆਂ ਖੂਹੀ ਵਿਚ ਡਿੱਗੋਗੇ। ਅਸੀਂ ਫਿਰ ਵੀ ਤੁਹਾਡੀ ਪੂਛ ਫੜ ਕੇ ਤਰ ਜਾਵਾਂਗੇ। ਇਸ ਤਰ੍ਹਾਂ ਦੀਆਂ ਹੁੱਜਤਾਂ ਕਰਕੇ ਅਕਲ ਦੇਣ ਵਾਲੇ ਨੂੰ ਵੀ ਪਸ਼ੂ ਸਾਬਤ ਕਰਦੇ ਹਨ।

'ਖਲ' ਉਹ ਹੁੰਦਾ ਹੈ, ਜਿਸਨੂੰ ਬਾਣੀ ਕਰਕੇ ਬੋਲਣਾ ਹੀ ਨਾ ਆਉਂਦਾ ਹੋਵੇ ਕਿ ਕਿੱਥੋਂ, ਕਦੋਂ ਤੇ ਕੀ ਬੋਲਣਾ ਹੈ? ਏਸੇ ਤਰ੍ਹਾਂ ਸ਼ਾਸਤਰਾਂ ਅਤੇ ਵਿਹਾਰ ਦੇ ਗਿਆਨ ਤੋਂ ਹੀਣੇ ਮੂਰਖ ਪੁਰਖ ਨੂੰ 'ਮੁਗਧ' ਆਖਿਆ ਜਾਂਦਾ ਹੈ। ਪ੍ਰਮੇਸਰ ਦੀ ਕਿਰਪਾ ਨਾਲ ਐਸੇ ਸਭ ਤਰ੍ਹਾਂ ਦੇ ਮੂਰਖ ਸਹਿਜੇ ਹੀ ਤਰ ਜਾਂਦੇ ਹਨ। ਇਸ ਕਰਕੇ :

ਹੇ ਭਾਈ ! ਆਪਣੇ ਮਨ ਦੇ ਤਾਈਂ ਇਸ ਪ੍ਰਕਾਰ ਸਿੱਖਿਆ ਦੇਈਏ,

## ਜੀਵਨ ਮੁਕਤ ਜਗਦੀਸ ਜਪਿ ਮਨ; ਧਾਰਿ ਰਿਦ ਪਰਤੀਤਿ ॥

ਹੇ ਮੇਰੇ ਪਿਆਰੇ ਮਨਾ ! ਜੇ ਤੂੰ ਜੀਵਨ ਮੁਕਤੀ ਦਾ ਆਨੰਦ ਲੈਣਾ ਹੈ ਤਾਂ ਮਨ ਕਰਕੇ (ਜਗਦੀਸ) ਜਗਤ

ਦੇ ਮਾਲਕ ਪ੍ਰਮੇਸ਼ਰ ਦਾ (ਜਪਿ) ਜਾਪ ਕਰਨਾ ਕਰ ਅਤੇ (ਰਿਦ) ਹਿਰਦੇ ਵਿੱਚ ਗੁਰਾਂ ਦੇ ਬਚਨਾਂ 'ਤੇ (ਪਰਤੀਤਿ) ਭਰੋਸਾ (ਧਾਰਿ) ਧਾਰਨਾ ਕਰ।

**ਅਥਵਾ :** ਹੇ (ਜਗਦੀਸ) ਪ੍ਰਮੇਸ਼ਰ! ਜਿੰਨ੍ਹਾਂ ਨੇ (ਰਿਦ) ਹਿਰਦੇ ਵਿੱਚ (ਪਰਤੀਤਿ) ਭਰੋਸਾ ਧਾਰ ਕੇ ਮਨ ਦੁਆਰਾ ਤੇਰਾ ਨਾਮ (ਜਪਿ) ਜਪਿਆ ਹੈ। ਉਹ (ਜੀਵਨ) ਜਿਉਂਦੇ ਮੁਕਤ ਹੋਏ ਹਨ। ਯਥਾ:

**ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥** *(ਅੰਗ : ੨੯੪)*

## ਜੀਅ ਦਇਆ ਮਇਆ ਸਰਬਤ੍ਰ ਰਮਣੰ; ਪਰਮਹੰਸਹ ਰੀਤਿ ॥੭॥

ਜੋ ਪ੍ਰਮੇਸ਼ਰ ਦੇ (ਮਇਆ) ਸਰੂਪ ਨੂੰ (ਸਰਬਤ੍ਰ) ਸਾਰਿਆਂ ਵਿੱਚ (ਰਮਣੰ) ਰਮਿਆ ਭਾਵ ਵਿਆਪਕ ਜਾਣ ਕੇ (ਜੀਅ) ਜੀਵਾਂ 'ਤੇ ਦਇਆ ਕਰਨੀ ਹੈ, ਇਹ (ਪਰਮਹੰਸਹ) ਤੱਤ-ਬੇਤਿਆਂ ਦੀ (ਰੀਤਿ) ਰੀਤੀ, ਮਰਯਾਦਾ ਹੈ। ਜੇ ਤੂੰ ਵੀ ਇਸ ਪ੍ਰਕਾਰ ਪ੍ਰਮੇਸ਼ਰ ਨੂੰ ਵਿਆਪਕ ਜਾਣ ਕੇ ਜੀਵਾਂ 'ਤੇ ਦਇਆ ਕਰੇਂਗਾ। ਉਹਨਾਂ ਨੂੰ ਕਦੇ ਵੀ ਮਾਰ ਕੇ ਨਹੀਂ ਖਾਵੇਂਗਾ ਤਾਂ ਉਹ ਮਿਹਰਬਾਨ ਪ੍ਰਮੇਸ਼ਰ ਤੇਰੇ 'ਤੇ ਵੀ ਮਿਹਰਬਾਨੀ ਕਰੇਗਾ।

**ਅਥਵਾ :** ਜੋ ਦਇਆਲੂ (ਮਇਆ) ਸਰੂਪ ਪ੍ਰਮੇਸ਼ਰ ਨੂੰ (ਸਰਬਤ੍ਰ) ਸਾਰੇ (ਜੀਅ) ਜੀਵਾਂ ਵਿੱਚ ਵਿਆਪਕ ਜਾਣ ਕੇ (ਰਮਣੰ) ਉਚਾਰਨਾ ਹੈ। ਇਹੀ (ਪਰਮਹੰਸਹ) ਤੱਤ-ਬੇਤਿਆਂ ਦੀ (ਰੀਤਿ) ਮਰਯਾਦਾ ਹੈ। **ਵਾ:** (ਪਰਮਹੰਸਹ ਰੀਤਿ) ਜਿਵੇਂ ਹੰਸ ਦੁੱਧ ਤੇ ਪਾਣੀ ਨੂੰ ਵੱਖੋ-ਵੱਖਰਾ ਕਰ ਦਿੰਦੇ ਹਨ ਅਤੇ ਦੁੱਧ ਨੂੰ ਗ੍ਰਹਿਣ ਕਰਕੇ, ਪਾਣੀ ਦਾ ਤਿਆਗ ਕਰ ਦਿੰਦੇ ਹਨ। ਇਸੇ ਪ੍ਰਕਾਰ ਹੰਸਾਂ ਦੀ ਨਿਆਈਂ (ਪਰਮਹੰਸਹ) ਤੱਤ-ਬੇਤਿਆਂ ਦੀ (ਰੀਤਿ) ਰੀਤੀ ਮਰਯਾਦਾ ਹੈ। ਉਹ ਮਾਇਆ ਦੇ ਮੋਹ ਰੂਪ ਪਾਣੀ ਨੂੰ ਛੱਡ ਕੇ ਸਤਸੰਗਤ ਰੂਪ ਦੁੱਧ **ਵਾ:** ਸਤ, ਚਿਤ, ਆਨੰਦ ਸਰੂਪ ਰੂਪ ਦੁੱਧ ਨੂੰ ਗ੍ਰਹਿਣ ਕਰਦੇ ਹਨ।

## ਦੇਤ ਦਰਸਨੁ ਸ੍ਰਵਨ ਹਰਿ ਜਸੁ; ਰਸਨ ਨਾਮ ਉਚਾਰ ॥ *(ਪਾਠਾਂਤ੍ਰ 'ਨੇਤ')*

ਜੋ ਹਰ ਵਕਤ (ਹਰਿ) ਹਰੀ ਦੇ (ਜਸੁ) ਕੀਰਤਨ ਨੂੰ (ਸ੍ਰਵਨ) ਕੰਨਾਂ ਨਾਲ ਸੁਣਦੇ ਰਹਿੰਦੇ ਹਨ ਅਤੇ (ਰਸਨ) ਰਸਨਾ ਕਰਕੇ ਨਾਮ ਨੂੰ ਉਚਾਰਦੇ ਰਹਿੰਦੇ ਹਨ, ਉਹਨਾਂ ਨੂੰ ਮਹਾਰਾਜ ਦਰਸ਼ਨ (ਦੇਤ) ਦੇ ਕੇ ਨਿਹਾਲ ਕਰ ਦਿੰਦੇ ਹਨ।

**ਅਥਵਾ :** ਜੋ (ਨੇਤ) ਨੇਤਰਾਂ ਨਾਲ (ਹਰਿ) ਹਰੀ ਦਾ ਦਰਸ਼ਨ ਕਰਦੇ ਹਨ, (ਸ੍ਰਵਨ) ਕੰਨਾਂ ਨਾਲ ਹਰੀ ਦਾ ਜਸ ਸੁਣਦੇ ਹਨ ਅਤੇ (ਰਸਨ) ਰਸਨਾ ਕਰਕੇ ਨਾਮ ਨੂੰ (ਉਚਾਰ) ਉਚਾਰਦੇ ਹਨ।

## ਅੰਗ ਸੰਗ ਭਗਵਾਨ ਪਰਸਨ;
## ਪ੍ਰਭ ਨਾਨਕ ਪਤਿਤ ਉਧਾਰ ॥੮॥੧॥੨॥੫॥੧॥੧॥੨॥੫੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹਨਾਂ ਦੇ (ਅੰਗ) ਹਿਰਦੇ (ਸੰਗ) ਨਾਲ ਹੀ ਭਗਵਾਨ ਹੈ ਅਤੇ ਉਹ ਉਸ ਦੇ ਨਾਲ (ਪਰਸਨ) ਮਿਲ ਜਾਂਦੇ ਹਨ, ਇਸ ਪ੍ਰਕਾਰ (ਪ੍ਰਭ) ਪ੍ਰਭੂ (ਪਤਿਤ) ਪਾਪੀਆਂ ਦਾ ਵੀ ਉਧਾਰ ਕਰ ਦਿੰਦਾ ਹੈ। **ਵਾ:** ਜੋ (ਅੰਗ) ਹਿਰਦੇ ਦੀ ਭਾਵਨਾ (ਸੰਗ) ਨਾਲ, ਸੰਗਤ ਵਿਚ ਜਾ ਕੇ (ਪਰਸਨ) ਮਿਲੇ ਹਨ। ਉਹ (ਭਗਵਾਨ) ਖਟ ਭਗਾਂ ਸੰਪੰਨ ਪ੍ਰਮੇਸਰ ਦੇ (ਅੰਗ) ਸਰੂਪ ਦੇ (ਸੰਗ) ਨਾਲ ਪਰਸਨਾ ਕਰਦੇ ਹਨ ਭਾਵ ਸਰੂਪ ਦੀ ਪ੍ਰਾਪਤੀ ਵਾਲੇ ਹੋ ਜਾਂਦੇ ਹਨ।

**ਨੋਟ :** ਸਤਿਗੁਰੂ ਜੀ ਨੇ ਇਸ ਅਸਟਪਦੀ ਵਿੱਚ ਪ੍ਰਮੇਸ਼ਰ ਦਾ ਅਸਤੋਤ੍ਰ ਰੂਪ ਕਰਕੇ ਕਥਨ ਕੀਤਾ ਹੈ।

## ਗੂਜਰੀ ਕੀ ਵਾਰ, ਮਹਲਾ ੩

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੂਜਰੀ ਦੀ ਵਾਰ ਉਚਾਰਨ ਕਰਦੇ ਹਨ।

**ਨੋਟ :** *ਵਾਰ ਨਾਮ ਪਉੜੀ ਦਾ ਹੈ। ਇਸ ਵਾਰ ਵਿਚ ਸਾਰੀਆਂ ਪਉੜੀਆਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ।

## ਸਿਕੰਦਰ ਬਿਰਾਹਿਮ ਕੀ, ਵਾਰ ਕੀ ਧੁਨੀ ਗਾਉਣੀ ॥

ਗੂਜਰੀ ਦੀ ਵਾਰ ਉੱਪਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਆਗਿਆ ਕਰਕੇ ਭਾਈ ਗੁਰਦਾਸ ਜੀ ਪਾਸੋਂ 'ਸਿਕੰਦਰ ਬਿਰਾਹਿਮ ਦੀ ਵਾਰ ਦੀ ਧੁਨੀ' ਲਿਖਵਾਈ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਰਾਗਾਂ ਦੀਆਂ ਵਾਰਾਂ ਉੱਤੇ ਚੜ੍ਹਾਈਆਂ ਨੌਂ ਧੁਨੀਆਂ ਵਿੱਚੋਂ ਚੌਥੇ ਸਥਾਨ 'ਤੇ ਹੈ।

ਇੱਥੇ ਸਤਿਗੁਰੂ ਜੀ ਨੇ 'ਗੂਜਰੀ ਕੀ ਵਾਰ' ਸਿਕੰਦਰ ਬਿਰਾਹਿਮ ਕੀ ਧੁਨੀ ਉੱਪਰ ਗਾਉਣ ਦੀ ਆਗਿਆ ਕੀਤੀ ਹੈ।

**ਸਿਕੰਦਰ ਤੇ ਬਿਰਾਹਿਮ ਦੋਵੇਂ ਪਾਤਸ਼ਾਹੀ ਟਕੇ ਭਰਨ ਵਾਲੇ ਰਜਵਾੜਿਆਂ ਦੇ ਮਾਲਕ ਸਨ। ਬਿਰਾਹਿਮ ਇਤਨੇ ਭੈੜੇ ਆਚਰਣ ਵਾਲਾ ਸੀ ਕਿ ਇਸਦੇ ਦੇਸ਼ ਵਿਚ ਜਿਹੜਾ ਵੀ ਪੁਰਖ ਇਸਤ੍ਰੀ ਨੂੰ ਵਿਆਹ ਕੇ ਲਿਆਉਂਦਾ, ਬਿਰਾਹਿਮ ਪਹਿਲੀ ਰਾਤ ਉਸ ਇਸਤ੍ਰੀ ਨੂੰ ਆਪਣੇ ਘਰ ਰੱਖ ਕੇ ਮੰਦ ਕਰਮ ਕਰਦਾ ਤੇ ਫੇਰ ਉਸ ਪੁਰਖ ਨੂੰ ਦਿੰਦਾ ਸੀ। ਲੋਕ ਇਸਦੇ ਹੁਕਮ ਤੋਂ ਡਰ ਕੇ ਆਪ ਹੀ ਆਪਣੀ ਇਸਤਰੀ ਨੂੰ ਪਹਿਲੀ ਰਾਤ ਇਸਦੇ ਪਾਸ ਭੇਜ ਦਿਆ ਕਰਦੇ ਸਨ। ਇੱਕ ਬ੍ਰਾਹਮਣ ਮੁਕਲਾਵਾ ਲੈ ਕੇ ਜੰਗਲ ਵਿਚ ਆ ਰਿਹਾ ਸੀ। ਬਿਰਾਹਿਮ ਉੱਥੇ ਸ਼ਿਕਾਰ ਖੇਡਦਾ ਫਿਰਦਾ ਸੀ।

ਇਸੇ ਜੰਗਲ ਵਿਚ ਸਿਕੰਦਰ ਵੀ ਸ਼ਿਕਾਰ ਖੇਡਣ ਆਇਆ ਹੋਇਆ ਸੀ। ਜਦੋਂ ਬਿਰਾਹਿਮ ਨੇ ਬ੍ਰਾਹਮਣ ਦੀ ਇਸਤ੍ਰੀ ਨੂੰ ਹੱਥ ਪਾਉਣਾ ਚਾਹਿਆ, ਤਾਂ ਬ੍ਰਾਹਮਣ ਇਸ ਤੋਂ ਡਰਦਾ ਹੋਇਆ ਭੱਜ ਕੇ ਆਪਣੀ ਇਸਤ੍ਰੀ ਸਮੇਤ ਸਿਕੰਦਰ ਦੀ ਸ਼ਰਨ ਜਾ ਪਿਆ।

ਜਦੋਂ ਬਿਰਾਹਿਮ ਨੂੰ ਪਤਾ ਲੱਗਾ, ਤਾਂ ਉਸਨੇ 'ਸਿਕੰਦਰ' ਨੂੰ ਚਿੱਠੀ ਲਿਖੀ ਕਿ ਤੂੰ ਮੇਰੀ ਢੱਕ ਭਾਵ ਕੈਦੀ ਨੂੰ ਸੰਭਾਲ ਕੇ ਰੱਖਿਆ ਹੈ। ਜਾਂ ਇਹ ਮੈਨੂੰ ਵਾਪਿਸ ਕਰ ਦੇ ਜਾਂ ਮੇਰੇ ਨਾਲ ਜੰਗ ਕਰ। ਸਿਕੰਦਰ ਨੇ ਚਿੱਠੀ ਦਾ ਜਵਾਬ ਦਿੰਦਿਆਂ ਆਖਿਆਂ ਕਿ ਸੂਰਮੇ ਲੋਕ ਸ਼ਰਨ ਆਇਆ ਨੂੰ ਮੋੜਦੇ ਨਹੀਂ। ਜੇ ਤੂੰ ਜੰਗ ਕਰਨਾ ਚਾਹੇ ਤਾਂ ਕਰ ਲੈ। ਇਹ ਸੁਣ ਕੇ ਬਿਰਾਹਿਮ ਚੜ੍ਹਾਈ ਕਰਕੇ ਸਿਕੰਦਰ ਨਾਲ ਯੁੱਧ ਕਰਨ ਲਈ ਆ ਗਿਆ। ਪਰ ਵਿਕਾਰੀ ਆਦਮੀ ਹੋਣ ਕਰਕੇ ਇਹ ਮੁਕਾਬਲੇ ਅੰਦਰ ਆਪਣੀ ਫੌਜ ਸਮੇਤ ਹਾਰ ਗਿਆ ਤੇ ਜਿਉਂਦਾ ਫੜ੍ਹਿਆ ਗਿਆ। ਸਿਕੰਦਰ ਨੇ ਇਸਨੂੰ ਫੜ੍ਹ ਕੇ ਕੈਦ ਕਰ ਲਿਆ ਤੇ ਕੈਦ ਵਿਚ ਛੇ ਮਹੀਨੇ ਭੁੱਖਾ-ਤਿਹਾਇਆ ਹੀ ਰੱਖਿਆ। ਤਾਂ ਇਸਨੇ ਸਿਕੰਦਰ ਪਾਸੋਂ ਮਾਫੀ ਮੰਗੀ ਤੇ ਅੱਗੇ ਵਾਸਤੇ ਇਹੋ ਜਿਹੇ ਕੁਕਰਮ ਕਰਨ ਤੋਂ ਤੌਬਾ ਕੀਤੀ।

ਬਿਹਾਰਿਮ ਦੇ ਤੌਬਾ ਕਰਨ ਤੋਂ ਸਿਕੰਦਰ ਨੇ ਇਸ ਨੂੰ ਕੈਦ ਤੋਂ ਛੱਡ ਦਿੱਤਾ ਤੇ ਇਸ ਦੀ ਰਿਆਸਤ ਇਸਨੂੰ ਬਹਾਲ ਕਰ ਦਿੱਤੀ। ਇਸ ਤਰ੍ਹਾਂ ਸਿਕੰਦਰ ਨੇ ਧਰਮ ਕੀਤਾ ਸੀ।

---

* **ਵਾਰ** : ਪਦ ਦੇ ਹੋਰ ਅਰਥ 'ਸ਼੍ਰੋਮਣੀ ਦਮਦਮੀ ਸਟੀਕ' ਦੀ ਦੂਸਰੀ ਪੋਥੀ ਵਿੱਚ ਮਾਝ ਰਾਗ ਦੀ ਵਾਰ ਦੀ ਆਰੰਭਤਾ ਵਿੱਚ ਦੇਖੋ ਜੀ।

**ਸਿਕੰਦਰ** : ਇਹ ਨਾ ਤਾਂ ਸਿਕੰਦਰ ਲੋਧੀ ਸੀ ਤੇ ਨਾ ਹੀ ਸਿਕੰਦਰ ਆਜ਼ਮ। ਬਿਰਾਹਿਮ ਨੂੰ ਹਰਾਉਣ ਵਾਲਾ, ਕੋਈ ਹੋਰ ਸਿਕੰਦਰ ਰਾਜਾ ਹੋਇਆ ਹੈ।

ਜਦੋਂ ਸਤਿਗੁਰੂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਢਾਢੀ ਨੱਥੇ ਤੇ ਅਬਦੁੱਲੇ ਪਾਸੋਂ ਇਹ ਵਾਰ ਸੁਣੀ, ਤਾਂ ਇਸਨੂੰ ਧਰਮ ਦੀ ਵਾਰ ਜਾਣ ਕੇ, ਇਸ ਵਾਰ ਦੀ ਧੁਨ 'ਤੇ ਗੂਜਰੀ ਦੀ ਵਾਰ ਗਾਉਣ ਦਾ ਹੁਕਮ ਕੀਤਾ ਹੈ। ਇਸਦੀ ਪੰਜ ਤੁਕਾਂ ਵਾਲੀ ਪਉੜੀ ਇਸ ਤਰ੍ਹਾਂ ਹੈ।

**ਪਾਪੀ ਖਾਨ ਬਿਰਾਹਿਮ ਪਰ ਚੜ੍ਹਿਆ ਸਿਕੰਦਰ।**
**ਭੇੜ ਦੁਹਾਂ ਦਾ ਮੱਚਿਆ ਬਡ ਰਣ ਦੇ ਅੰਦਰ।**
**ਫੜਿਆ ਖਾਨ ਬਿਰਾਹਿਮ ਨੂੰ ਕਰ ਫਤਿਹ ਸਿਕੰਦਰ।**
**ਬੰਧਿਆ ਸੰਗਲ ਪਾਇ ਕੇ ਜਣੁ ਕੀਲੇ ਬੰਦਰ।**
**ਅਪਨਾ ਹੁਕਮ ਮਨਾਇ ਕੈ ਛੱਡਿਆ ਜਗ ਅੰਦਰ।**

*('ਕਰ ਬਡ ਆਡੰਬਰ' ਪਾਠ ਵੀ ਆਉਂਦਾ ਹੈ)*

**ਅੰਤ੍ਰੀਵ ਅਰਥ** : 'ਵਾਰ' ਨਾਮ ਸੂਰਮਿਆਂ ਦੇ ਮੁਕਾਬਲੇ ਦਾ ਹੁੰਦਾ ਹੈ। ਇੱਥੇ ਗੁਰਮੁਖਾਂ ਅਤੇ ਮਨਮੁਖਾਂ ਦਾ ਮੁਕਾਬਲਾ ਹੈ। ਜਿਸ ਵਿੱਚੋਂ ਗੁਰਮੁਖ ਜਿੱਤ ਕੇ ਅਤੇ ਮਨਮੁਖ ਹਾਰ ਕੇ ਜਾਣਗੇ।
ਜੋ (ਬਿਰਾਹਿਮ) ਬਰਾਹ ਭਾਵ ਸੂਰ ਦੀ ਨਿਆਈਂ ਹੰਕਾਰੀ ਤੇ ਪਰਾਏ ਹੱਕ ਰੂਪ ਬਿਸ਼ਟਾ ਨੂੰ ਚੱਖਣ ਭਾਵ ਖਾਣ ਵਾਲਾ ਹੋਵੇ, ਉਹ ਮਨ 'ਬਿਰਾਹਿਮ' ਹੈ। **ਵਾ**: (ਬਿ+ਰਾਹਿਮ) ਰਹਿਮ ਤੋਂ (ਬਿ) ਰਹਿਤ ਤੋਂ ਹੋ ਕੇ ਮਾਰਨ ਵਾਲਾ (ਮ) ਮੋਹ ਰੂਪ 'ਬਿਰਾਹਿਮ' ਹੈ ਅਤੇ (ਸਿਕ+ਅੰਦਰ) ਮਨ ਅੰਦਰ ਪ੍ਰੇਮ ਦੀ ਸਿੱਕ ਪੈਦਾ ਕਰਨ ਵਾਲਾ ਬਿਬੇਕ ਰੂਪ ਸਿਕੰਦਰ ਹੈ, ਜੋ ਮੋਹ ਰੂਪ ਬਿਰਾਹਿਮ ਨੂੰ ਜਿੱਤਣ ਵਾਲਾ ਹੈ।

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਬ੍ਰਹਮ (ੴ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਲੋਕੁ ਮਃ ੩ ॥

**ਪਹਿਲੀ ਉਥਾਨਕਾ** :

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸੁਭਾਇਮਾਨ ਸਨ। ਸੰਗਤਾਂ ਨੇ ਪ੍ਰਸ਼ਨ ਕੀਤਾ, ਮਹਾਰਾਜ! ਇਹ ਜਗਤ ਬੇਮੁਖ ਹੋ ਕੇ ਕਿਉਂ ਮਰ ਰਿਹਾ ਹੈ? ਤਾਂ ਹਜ਼ੂਰ ਫੁਰਮਾਉਂਦੇ ਹਨ,

**ਦੂਸਰੀ ਉਥਾਨਕਾ** :

ਭਾਗਾ ਨਾਮੀ ਸਿੱਖ ਨੇ ਸਤਿਗੁਰਾਂ ਪਾਸ ਆ ਕੇ ਦੋ ਪ੍ਰਸ਼ਨ ਕੀਤੇ ਕਿ ਜੀਵ ਦੇ ਮਰਨ ਦਾ ਕੀ ਕਾਰਣ ਹੈ ਤੇ ਜੀਵਨ ਦਾ ਕੀ ਕਰਨ ਹੈ ਤਾਂ ਸੁਣ ਕੇ ਹਜ਼ੂਰ ਨੇ ਉੱਤਰ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਇਹੁ ਜਗਤੁ ਮਮਤਾ ਮੁਆ; ਜੀਵਣ ਕੀ ਬਿਧਿ ਨਾਹਿ ॥

ਹੇ ਭਾਈ! ਇਹ ਸਾਰਾ (ਜਗਤੁ) ਸੰਸਾਰ ਮਾਇਆ ਦੀ (ਮਮਤਾ) ਮੇਰ ਵਿਚ ਹੀ (ਮੁਆ) ਮਰ ਗਿਆ ਹੈ **ਵਾ**: ਪਦਾਰਥਾਂ ਦੀ ਮੇਰ ਵਿਚ ਮਰ ਗਿਆ ਹੈ। ਇਸ ਨੂੰ ਪ੍ਰਮੇਸ਼ਰ ਦੇ ਸਿਮਰਨ ਵਿਚ ਜੁੜ ਕੇ (ਜੀਵਣ) ਜਿਉਣ (ਕੀ) ਦੀ (ਬਿਧਿ) ਵਿਧੀ, ਤਰੀਕਾ (ਨਾਹਿ) ਨਹੀਂ ਆਉਂਦਾ ਹੈ। **ਵਾ**: ਇਸ ਨੂੰ ਅਸੱਤ, ਜੜ੍ਹ, ਦੁਖ ਰੂਪ

ਮਾਇਆ ਦਾ ਤਿਆਗ ਕਰਕੇ ਸਤ ਚਿੱਤ ਅਨੰਦ ਸਰੂਪ ਦੇ ਤਾਈਂ ਗ੍ਰਹਿਣ ਕਰਨ ਦੀ ਵਿਧੀ ਨਹੀਂ ਆਉਂਦੀ। **ਵਾ:** ਇਸ ਸੰਸਾਰ ਦੇ ਜੀਵਾਂ ਨੂੰ ਹਰੀ ਪ੍ਰਮੇਸਰ ਦੀ ਤਰਫ਼ ਜਿਊਣ ਦੀ (ਬਿਧਿ) ਜੁਗਤੀ ਨਹੀਂ ਆਉਂਦੀ।

**ਪ੍ਰਸ਼ਨ :** ਮਹਾਰਾਜ ਜੀਵਨ ਮੁਕਤੀ ਦੀ ਪਦਵੀ ਨੂੰ ਕੌਣ ਪ੍ਰਾਪਤ ਕਰ ਸਕਦਾ ਹੈ?

## ਗੁਰ ਕੈ ਭਾਣੈ ਜੋ ਚਲੈ; ਤਾਂ ਜੀਵਣ ਪਦਵੀ ਪਾਹਿ ॥

**ਉੱਤਰ :** ਜੀਵਨ ਮੁਕਤੀ ਦੀ ਪਦਵੀ ਨੂੰ ਤਾਂ ਉਹੀ ਪੁਰਖ (ਪਾਹਿ) ਪ੍ਰਾਪਤ ਕਰ ਸਕਦਾ ਹੈ। (ਜੋ) ਜਿਹੜਾ (ਗੁਰ) ਸਤਿਗੁਰੂ ਸਾਹਿਬ ਜੀ (ਕੈ) ਦੇ (ਭਾਣੈ) ਭਾਣੇ ਵਿਚ (ਚਲੈ) ਚੱਲਦਾ ਹੈ।

## ਓਇ ਸਦਾ ਸਦਾ ਜਨ ਜੀਵਤੇ; ਜੋ ਹਰਿ ਚਰਣੀ ਚਿਤੁ ਲਾਹਿ ॥

(ਜੋ) ਜਿਹੜੇ ਭਗਤ ਜਨ ਆਪਣੇ ਚਿੱਤ ਦੀ ਬਿਰਤੀ ਨੂੰ (ਹਰਿ) ਹਰੀ ਅਕਾਲ ਪੁਰਖ ਦੇ ਚਰਨਾਂ ਨਾਲ (ਲਾਹਿ) ਲਾਉਂਦੇ ਭਾਵ ਜੋੜਦੇ ਹਨ। (ਓਇ) ਉਹ ਆਤਮ ਜੀਵਨ ਕਰਕੇ ਸਦਾ-ਸਦਾ (ਜੀਵਤੇ) ਜਿਉਂਦੇ ਹਨ।

## ਨਾਨਕ ਨਦਰੀ ਮਨਿ ਵਸੈ; ਗੁਰਮੁਖਿ ਸਹਜਿ ਸਮਾਹਿ ॥੧॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਜੇਕਰ (ਨਦਰੀ) ਗਿਆਨ ਦ੍ਰਿਸਟੀ ਕਰਨ ਵਾਲੇ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਦੁਆਰਾ ਉਹ ਪ੍ਰਮੇਸ਼ਰ ਆ ਕੇ (ਮਨਿ) ਮਨ ਵਿਚ (ਵਸੈ) ਵੱਸ ਜਾਵੇ, ਤਾਂ ਉਹ ਗੁਰਮੁਖ ਪੁਰਖ ਸਹਜ ਸਰੂਪ ਵਿਚ (ਸਮਾਹਿ) ਸਮਾ ਜਾਂਦੇ ਹਨ। **ਵਾ:** ਉਨ੍ਹਾਂ ਨੂੰ (ਸਮਾਹਿ) ਸਮਾਹੜਾ ਭਾਵ ਅਨੰਦ ਪ੍ਰਾਪਤ ਹੋ ਜਾਂਦਾ ਹੈ।

### ਮਃ ੩ ॥

## ਅੰਦਰਿ ਸਹਸਾ ਦੁਖੁ ਹੈ; ਆਪੈ ਸਿਰਿ ਧੰਧੈ ਮਾਰ ॥

ਹੇ ਭਾਈ ! ਜਦੋਂ ਤੱਕ ਜੀਆਂ ਦੇ ਹਿਰਦੇ ਅੰਦਰ ਪ੍ਰਮਾਣ, ਪ੍ਰਮੇਯ ਆਦਿਕ (ਸਹਸਾ) ਸੰਸਾ ਹੈ, ਉਦੋਂ ਤੱਕ ਹੀ ਇਹਨਾਂ ਨੂੰ ਜਨਮ-ਮਰਨ ਰੂਪ ਦੁੱਖ ਲੱਗਾ ਹੋਇਆ ਹੈ। ਇਹ ਜੀਵ (ਆਪੈ) ਆਪਣੇ ਆਪ ਹੀ (ਧੰਧੈ) ਧੰਦਿਆਂ ਵਿਚ ਸਿਰ ਮਾਰਦੇ ਫਿਰਦੇ ਹਨ। ਭਾਵ ਇਹਨਾਂ ਜੀਵਾਂ ਨੂੰ ਧੰਦਿਆਂ ਵਿਚ ਕਿਸੇ ਹੋਰ ਨੇ ਨਹੀਂ ਫਸਾਇਆ। ਇਹ ਆਪਣੀ ਇੱਛਾ ਨਾਲ ਧੰਦਿਆਂ ਵਿਚ ਲੱਗੇ ਹੋਏ ਹਨ।

## ਦੂਜੈ ਭਾਇ ਸੁਤੇ ਕਬਹਿ ਨ ਜਾਗਹਿ; ਮਾਇਆ ਮੋਹ ਪਿਆਰ ॥

ਇਹਨਾਂ ਜੀਵਾਂ ਦਾ ਮਾਇਆ ਦੇ ਮੋਹ ਨਾਲ ਮਨ, ਬਾਣੀ, ਸਰੀਰ ਕਰਕੇ ਐਸਾ ਪਿਆਰ ਬਣਿਆ ਹੈ ਕਿ ਇਹ ਆਪ ਹੀ (ਦੂਜੈ ਭਾਇ) ਦ੍ਵੈਤ ਭਾਵ ਵਿਚ ਲੱਗ ਕੇ ਅਵਿਦਿਆ ਦੀ ਨੀਂਦ ਵਿਚ ਸੁੱਤੇ ਹੋਏ ਹਨ। (ਕਬਹਿ) ਕਦੇ ਵੀ ਗਿਆਨ ਅਵਸਥਾ ਵਿਚ (ਜਾਗਹਿ) ਜਾਗਦੇ ਨਹੀਂ ਹਨ।

**ਪ੍ਰਸ਼ਨ :** ਮਹਾਰਾਜ ! 'ਮਨਮੁਖ' ਦੀ ਕੀ ਨਿਸ਼ਾਨੀ ਹੁੰਦੀ ਹੈ?

## ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ; ਇਹੁ ਮਨਮੁਖ ਕਾ ਆਚਾਰੁ ॥

**ਉੱਤਰ :** ਹੇ ਭਾਈ ! ਮਨਮੁਖ ਪੁਰਖਾਂ (ਕਾ) ਦਾ ਐਸਾ ਖੋਟਾ (ਆਚਾਰੁ) ਕਰਤੱਬ, ਆਚਰਣ ਹੁੰਦਾ ਹੈ ਕਿ ਉਹ ਅਵਿਦਿਆ ਦੀ ਨੀਂਦ ਵਿਚੋਂ ਜਾਗਣ ਲਈ ਨਾ ਤਾਂ ਨਾਮ ਨੂੰ (ਚੇਤਹਿ) ਚੇਤੇ ਕਰਦੇ ਹਨ ਅਤੇ ਨਾ ਹੀ (ਸਬਦੁ) ਬ੍ਰਹਮ ਦੀ, **ਵਾ:** ਸਤਿਗੁਰਾਂ ਦੇ (ਸਬਦੁ) ਉਪਦੇਸ਼ ਦੀ (ਵੀਚਾਰਹਿ) ਵਿਚਾਰ ਕਰਦੇ ਹਨ।

## ਅੰਗ : ੫੦੯

### ਹਰਿ ਨਾਮੁ ਨ ਪਾਇਆ ਜਨਮੁ ਬਿਰਥਾ ਗਵਾਇਆ; ਨਾਨਕ ਜਮੁ ਮਾਰਿ ਕਰੇ ਖੁਆਰ ॥੨॥

ਮਨਮੁਖਾਂ ਨੇ ਸਤਿਗੁਰਾਂ ਤੋਂ (ਹਰਿ) ਹਰੀ ਅਕਾਲ ਪੁਰਖ ਦੇ ਨਾਮ ਨੂੰ ਨਹੀਂ ਪਾਇਆ ਤੇ ਆਪਣੇ ਜਨਮ ਨੂੰ (ਬਿਰਥਾ) ਨਿਸ਼ਫਲ (ਗਵਾਇਆ) ਗਵਾ ਲਿਆ ਹੈ।

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐਸੇ ਮਨਮੁਖਾਂ ਨੂੰ ਦੰਡ ਦੇਣ ਲਈ ਪ੍ਰਮੇਸ਼ਰ ਨੇ ਜਮਦੂਤਾਂ ਨੂੰ ਰੱਖਿਆ ਹੋਇਆ ਹੈ। ਜੋ ਮਨਮੁਖਾਂ ਨੂੰ ਮਾਰ ਕੇ, ਜੂਨਾਂ ਵਿਚ ਪਾ ਕੇ (ਖੁਆਰ) ਖਰਾਬ ਕਰਨਗੇ।

### ਪਉੜੀ ॥

ਸਤਿਗੁਰੂ ਜੀ ਸ੍ਰਿਸ਼ਟੀ ਦੇ ਉਤਪੱਤੀਵਾਦ ਬਾਰੇ ਦੱਸਦੇ ਹੋਏ ਉਚਾਰਨ ਕਰਦੇ ਹਨ।

**ਸ਼ੰਕਾ :** ਮਹਾਰਾਜ ! ਜਦੋਂ ਸ੍ਰਿਸ਼ਟੀ ਰਚੀ ਹੈ, ਉਦੋਂ ਉਸ ਪ੍ਰਮੇਸਰ ਨੇ ਕਿਸੇ ਦੀ ਸਲਾਹ ਤਾਂ ਲਈ ਹੀ ਹੋਵੇਗੀ।

### ਆਪਨਾ ਆਪੁ ਉਪਾਇਓਨੁ; ਤਦਹੁ ਹੋਰੁ ਨ ਕੋਈ ॥

**ਉੱਤਰ :** ਹੇ ਭਾਈ! ਉਸ ਅਕਾਲ ਪੁਰਖ ਵਾਹਿਗੁਰੂ ਨੇ (ਆਪਨਾ ਆਪੁ) ਆਪਣੇ ਆਪ ਤੋਂ ਹੀ ਸਾਰਾ ਜਗਤ (ਉਪਾਇਓਨੁ) ਪੈਦਾ ਕੀਤਾ ਹੈ। (ਤਦਹੁ) ਉਸ ਸਮੇਂ ਪ੍ਰਮੇਸ਼ਰ ਨੂੰ ਸਲਾਹ ਦੇਣ ਵਾਲਾ ਹੋਰ ਕੋਈ ਨਹੀਂ ਸੀ। **ਵਾ:** ਉਦੋਂ ਪਹਿਲਾਂ ਉਸ ਪ੍ਰਮੇਸਰ ਨੇ ਹੋਰ ਕੋਈ ਵੀ ਬਣਾਇਆ ਨਹੀਂ ਸੀ। ਉਹ ਵਾਹਿਗੁਰੂ ਐਸਾ 'ਬੇਵਜੀਰ' ਸਰੂਪ ਹੈ।

### ਮਤਾ ਮਸੂਰਤਿ ਆਪਿ ਕਰੇ; ਜੋ ਕਰੇ ਸੁ ਹੋਈ ॥

ਉਹ ਪ੍ਰਮੇਸ਼ਰ ਆਪ ਹੀ (*ਮਤਾ ਮਸੂਰਤਿ) ਸਲਾਹ-ਮਸ਼ਵਰਾ ਕਰਦਾ ਸੀ ਅਤੇ ਜੋ ਉਹ ਕਰਦਾ ਸੀ ਉਹ ਹੁੰਦਾ ਸੀ। ਜੋ ਹੁਣ ਕਰਦਾ ਹੈ, ਉਹ ਹੁੰਦਾ ਹੈ ਅਤੇ ਜੋ ਅੱਗੇ ਕਰੇਗਾ, ਉਹੀ ਹੋਵੇਗਾ।

### ਤਦਹੁ ਆਕਾਸੁ ਨ ਪਾਤਾਲੁ ਹੈ; ਨਾ ਤ੍ਰੈ ਲੋਈ ॥

ਫਿਰ (ਤਦਹੁ) ਉਸ ਵੇਲੇ ਤਮੋਗੁਣ ਦਾ ਕਾਰਜ ਰੂਪ ਆਕਾਸ਼ ਤੇ ਪਤਾਲ ਵੀ ਨਹੀਂ ਸੀ ਅਤੇ ਨਾ ਹੀ ਉਦੋਂ ਸਵਰਗ ਲੋਕ, ਮਾਤ-ਲੋਕ ਅਤੇ ਬ੍ਰਹਮਲੋਕ ਆਦਿਕ (ਤ੍ਰੈ) ਤਿੰਨੇ (ਲੋਈ) ਲੋਕ ਸਨ। **ਵਾ:** ਤਿੰਨੇ ਲੋਕ ਬ੍ਰਹਮਾ, ਵਿਸ਼ਨੂੰ, ਸ਼ਿਵਜੀ **ਵਾ:** ਉੱਤਮ ਮਧਮ ਕਨਿਸ਼ਟ ਵੀ ਨਹੀਂ ਸਨ। **ਵਾ:** ਤਿੰਨੇ ਲੋਕ ਦੇਵਤੇ, ਮਨੁੱਖ, ਦੈਂਤ ਵੀ ਨਹੀਂ ਸਨ। **ਵਾ:** ਤਿੰਨਾ ਲੋਕਾਂ ਵਿਚ ਪ੍ਰਕਾਸ਼ ਕਰਨ ਵਾਲੇ ਚੰਦ ਤੇ ਸੂਰਜ ਵੀ ਨਹੀਂ ਸਨ।

### ਤਦਹੁ ਆਪੇ ਆਪਿ ਨਿਰੰਕਾਰੁ ਹੈ; ਨਾ ਓਪਤਿ ਹੋਈ ॥

(ਤਦਹੁ) ਓਦੋਂ ਵੀ ਪ੍ਰਮੇਸ਼ਰ ਆਪਣਾ ਰੂਪ ਆਪ ਹੀ ਸੀ ਅਤੇ ਹੁਣ ਵੀ ਆਪ ਹੀ ਹੈ। ਉਸ ਸਮੇਂ ਕਿਸੇ ਬ੍ਰਹਮਾ ਵਿਸ਼ਨੂੰ ਸ਼ਿਵ ਜੀ ਆਦਿਕ ਦੀ (ਓਪਤਿ) ਉਤਪੱਤੀ ਨਹੀਂ ਹੋਈ ਸੀ। **ਵਾ:** ਉਸ ਸਮੇਂ ਸ੍ਰਿਸ਼ਟੀ ਦੀ ਉਤਪਤੀ ਵੀ ਨਹੀਂ ਹੋਈ ਸੀ। **ਵਾ:** ਪ੍ਰਕਿਰਤੀ ਦੀ ਉਤਪਤੀ ਵੀ ਨਹੀਂ ਹੋਈ ਸੀ।

---

* **ਮਤਾ ਮਸੂਰਤਿ :** ਅੰਤ੍ਰਿੰਗ ਕਮੇਟੀ ਨਾਲ ਕੀਤੀ ਜਾਣ ਵਾਲੀ ਮੀਟਿੰਗ ਨੂੰ 'ਮਤਾ' ਅਤੇ ਜਨਰਲ ਇੱਕਤ੍ਰਤਾ ਕਰਕੇ ਕੀਤੀ ਮੀਟਿੰਗ ਨੂੰ 'ਮਸੂਰਤਿ' ਆਖਦੇ ਹਨ।

## ਜਿਉ ਤਿਸੁ ਭਾਵੈ ਤਿਵੈ ਕਰੇ; ਤਿਸੁ ਬਿਨੁ ਅਵਰੁ ਨ ਕੋਈ ॥੧॥

(ਜਿਉ) ਜਿਵੇਂ (ਤਿਸੁ) ਉਸ ਵਾਹਿਗੁਰੂ ਨੂੰ ਪਿੱਛੇ (ਭਾਵੈ) ਚੰਗਾ ਲੱਗਦਾ ਸੀ, ਉਹ (ਤਿਵੈ) ਓਵੇਂ ਹੀ (ਕਰੇ) ਕਰਦਾ ਸੀ, ਜਿਵੇਂ ਹੁਣ ਉਸ ਨੂੰ ਭਾਉਂਦਾ ਹੈ ਤਿਵੇਂ ਹੀ ਕਰਦਾ ਹੈ ਅਤੇ ਜਿਵੇਂ ਉਸ ਨੂੰ ਅੱਗੇ ਭਾਵੇਗਾ ਤਿਵੇਂ ਹੀ ਕਰੇਗਾ। ਉਸ ਤੋਂ ਬਿਨਾਂ ਪਹਿਲਾਂ ਵੀ ਅਵਰ ਅਸਥਾਨ ਵਿਚ ਕੋਈ ਨਹੀਂ ਸੀ, ਹੁਣ ਵੀ ਕੋਈ ਨਹੀਂ ਹੈ ਅਤੇ ਅੱਗੇ ਆਉਣ ਵਾਲੇ ਸਮੇਂ ਵਿਚ ਵੀ ਕੋਈ ਨਹੀਂ ਹੋਵੇਗਾ। **ਵਾ:** ਗਿਆਨਵਾਨਾਂ ਦੀ ਦ੍ਰਿਸ਼ਟੀ ਵਿਚ ਉਸ ਤੋਂ ਬਿਨਾਂ ਹੋਰ ਕੋਈ ਵੀ ਨਹੀਂ ਹੈ।

## ਸਲੋਕੁ ਮਃ ੩ ॥
## ਸਾਹਿਬੁ ਮੇਰਾ ਸਦਾ ਹੈ; ਦਿਸੈ ਸਬਦੁ ਕਮਾਇ ॥

ਹੇ ਭਾਈ ! ਮੇਰਾ (ਸਾਹਿਬੁ) ਮਾਲਕ ਵਾਹਿਗੁਰੂ ਸਦਾ-ਸਦਾ ਰਹਿਣ ਵਾਲਾ ਹੈ । ਜੇ ਕੋਈ ਵੇਖਣਾ ਚਾਹੇ ਤਾਂ ਸ਼ਬਦ ਦੀ (ਕਮਾਇ) ਕਮਾਈ ਕਰਕੇ ਉਹ (ਦਿਸੈ) ਦਿਸਦਾ ਭਾਵ ਪ੍ਰਤੱਖ ਹੁੰਦਾ ਹੈ। **ਵਾ:** ਜਿਹੜਾ ਪੁਰਖ ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰਦਾ ਹੈ, ਉਸਨੂੰ ਵਾਹਿਗੁਰੂ ਦੇ ਦਰਸ਼ਨ ਹੋ ਜਾਂਦੇ ਹਨ।

## ਓਹੁ ਅਉ ਹਾਣੀ ਕਦੇ ਨਾਹਿ; ਨਾ ਆਵੈ ਨਾ ਜਾਇ ॥

ਉਸ ਪ੍ਰਮੇਸ਼ਰ ਦਾ ਕਦੇ ਕੋਈ ਵੀ ਨਾ ਹਾਣੀ ਸੀ, ਨਾ ਹੈ (ਅਉ) ਅਤੇ ਨਾ ਹੋਵੇਗਾ। ਭਾਵ ਉਸ ਵਾਹਿਗੁਰੂ ਦੀ ਬਰਾਬਰਤਾ ਕਰਨ ਵਾਲਾ ਕੋਈ ਨਹੀਂ ਹੋ ਸਕਦਾ। **ਵਾ:** ਜਿਵੇਂ ਇਸ ਜੀਵ ਦੀ ਹਾਨੀ ਹੋ ਜਾਂਦੀ ਹੈ ਤਿਵੇਂ ਉਸ ਪ੍ਰਮੇਸ਼ਰ ਦੀ ਕਦੇ ਵੀ (ਅਉ) ਬਹੁੜੋ ਕੋਈ (ਹਾਣੀ) ਹਾਨੀ ਨਹੀਂ ਹੋ ਸਕਦੀ। ਉਹ ਪ੍ਰਮੇਸ਼ਰ ਨਾ ਕਿਤੇ ਜਨਮ ਧਾਰ ਕੇ ਆਉਂਦਾ ਹੈ ਤੇ ਨਾ ਹੀ ਮਰ ਕੇ ਕਿਤੇ (ਜਾਇ) ਜਾਂਦਾ ਹੈ।

## ਸਦਾ ਸਦਾ ਸੋ ਸੇਵੀਐ; ਜੋ ਸਭ ਮਹਿ ਰਹੈ ਸਮਾਇ ॥

(ਸੋ) ਉਸ ਸਦਾ ਰਹਿਣ ਵਾਲੇ ਪ੍ਰਮੇਸ਼ਰ ਨੂੰ ਸਦਾ ਹੀ (ਸੇਵੀਐ) ਸੇਵਨਾ ਕਰੀਏ। ਜੋ ਵਾਹਿਗੁਰੂ ਸਭ (ਮਹਿ) ਵਿਚ (ਸਮਾਇ) ਸਮਾ ਰਿਹਾ, ਮਿਲ ਰਿਹਾ ਹੈ।

## ਅਵਰੁ ਦੂਜਾ ਕਿਉ ਸੇਵੀਐ; ਜੰਮੈ ਤੈ ਮਰਿ ਜਾਇ ॥

ਹੇ ਭਾਈ ! (ਅਵਰੁ) ਹੋਰ ਕਿਸੇ ਦੂਜੇ ਨੂੰ ਕਿਉਂ (ਸੇਵੀਐ) ਸੇਵਨ, ਪੂਜਨਾ ਕਰੀਏ? ਜਿਹੜਾ ਆਪ (ਜੰਮੈ) ਜੰਮਣ ਵਾਲਾ ਅਤੇ (ਮਰਿ) ਮਰ ਕਰਕੇ (ਜਾਇ) ਚਲੇ ਜਾਣ ਵਾਲਾ ਹੈ। ਉਹ ਸੇਵਾ ਕਰਨ ਜੋਗ ਨਹੀਂ ਹੈ।

## ਨਿਹਫਲੁ ਤਿਨ ਕਾ ਜੀਵਿਆ, ਜਿ ਖਸਮੁ ਨ ਜਾਣਹਿ ਆਪਣਾ; ਅਵਰੀ ਕਉ ਚਿਤੁ ਲਾਇ ॥

(ਜਿ) ਜਿਹੜੇ ਪੁਰਖ ਆਪਣੇ (ਖਸਮੁ) ਮਾਲਕ ਅਕਾਲ ਪੁਰਖ ਵਾਹਿਗੁਰੂ ਨੂੰ ਨਹੀਂ (ਜਾਣਹਿ) ਜਾਣਦੇ ਹਨ ਤੇ (ਅਵਰੀ) ਹੋਰ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਦੇ ਹਨ **ਵਾ:** ਹੋਰ ਪਦਾਰਥਾਂ ਵਿਚ ਚਿੱਤ (ਕਉ) ਨੂੰ ਲਾਈ ਰੱਖਦੇ ਹਨ। (ਤਿਨ) ਉਹਨਾਂ ਦਾ (ਜੀਵਿਆ) ਜਿਉਂਇਆ ਹੋਇਆ ਜੀਵਨ (ਨਿਹਫਲੁ) ਵਿਅਰਥ ਹੈ।

## ਨਾਨਕ ਏਵ ਨ ਜਾਪਈ; ਕਰਤਾ ਕੇਤੀ ਦੇਇ ਸਜਾਇ ॥੧॥

ਮਹਾਰਾਜ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਏਵ) ਇਸ ਪ੍ਰਕਾਰ (ਜਾਪਈ) ਜਾਣਿਆ ਨਹੀਂ ਜਾਂਦਾ ਕਿ ਉਹਨਾਂ ਅਕ੍ਰਿਤਘਣਾਂ ਨੂੰ ਕਰਤਾ ਪੁਰਖ ਪ੍ਰਮੇਸ਼ਰ (ਕੇਤੀ) ਕਿਤਨੀ ਕੁ (ਸਜਾਇ) ਸਜਾ (ਦੇਇ) ਦੇਵੇਗਾ? ਇਹ ਤਾਂ ਜਾਂ ਉਹ ਸਜ਼ਾ ਦੇਣ ਵਾਲਾ ਪ੍ਰਮੇਸ਼ਰ ਜਾਣੇਗਾ ਜਾਂ ਉਹ ਸਜ਼ਾ ਭੁਗਤਣ ਵਾਲੇ ਹੀ ਜਾਨਣਗੇ।

### ਮਃ ੩ ॥

## ਸਚਾ ਨਾਮੁ ਧਿਆਈਐ; ਸਭੋ ਵਰਤੈ ਸਚੁ ॥

ਹੇ ਭਾਈ! ਸੱਚਾ ਨਾਮ (ਧਿਆਈਐ) ਧਿਆਉਣਾ ਕਰੀਏ। ਉਹ (ਸਚੁ) ਸੱਚਾ ਪ੍ਰਮੇਸ਼ਰ (ਸਭੋ) ਸਾਰਿਆਂ ਵਿਚ (ਵਰਤੈ) ਵਰਤ ਰਿਹਾ ਹੈ।

**ਅਥਵਾ :** ਜਦੋਂ ਸੱਚੇ ਨਾਮ ਨੂੰ ਧਿਆਉਣਾ ਕਰੀਏ ਤਾਂ ਦਿਬ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ, ਜਿਸ ਕਰਕੇ ਸਾਰਿਆਂ ਵਿਚ ਵਰਤਣ ਵਾਲਾ ਸੱਚਾ ਪਾਤਸ਼ਾਹ ਪ੍ਰਮੇਸ਼ਰ ਪ੍ਰਗਟ ਹੋ ਆਉਂਦਾ ਹੈ। ਭਾਵ ਪ੍ਰਮੇਸ਼ਰ ਦਾ ਸਾਖਿਆਤਕਾਰ ਹੋ ਜਾਂਦਾ ਹੈ।

## ਨਾਨਕ ਹੁਕਮੁ ਬੁਝਿ ਪਰਵਾਣੁ ਹੋਇ; ਤਾ ਫਲੁ ਪਾਵੈ ਸਚੁ ॥

ਇਹ ਸਤਿਗੁਰਾਂ ਦੁਆਰਾ ਅਕਾਲ ਪੁਰਖ ਵਾਹਿਗੁਰੂ ਦਾ ਹੁਕਮ ਹੈ। ਜੇਕਰ ਇਸ ਨੂੰ (ਬੁਝਿ) ਸਮਝ ਕੇ (ਪਰਵਾਣੁ) ਪ੍ਰਮਾਣਨੀਕ ਹੋਈਏ, (ਤਾ) ਤਾਂ ਹੀ (ਸਚੁ) ਸੱਚੇ ਸੁੱਖ ਸਰੂਪ ਦੀ ਪ੍ਰਾਪਤੀ ਰੂਪ ਫਲ ਨੂੰ (ਪਾਵੈ) ਪਾਈਦਾ ਹੈ।

## ਕਥਨੀ ਬਦਨੀ ਕਰਤਾ ਫਿਰੈ; ਹੁਕਮੈ ਮੂਲਿ ਨ ਬੁਝਈ ਅੰਧਾ ਕਚੁਨਿ ਕਚੁ ॥੨॥

ਹੇ ਭਾਈ! ਜੇ ਕਰਕੇ ਕੋਈ ਦੁਨੀਆਂ ਵਿਚ ਬਹੁਤੀ (ਕਥਨੀ) ਕਥਾ (ਬਦਨੀ) ਕਵੀਸ਼ਰੀ ਆਦਿਕ (ਕਰਤਾ) ਕਰਦਾ ਫਿਰੇ, ਪਰ ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰਨ ਰੂਪ (ਹੁਕਮੈ) ਹੁਕਮ ਨੂੰ (ਮੂਲਿ) ਜਨਮ ਤੋਂ ਲੈ ਕੇ ਉੱਕਾ ਹੀ ਨ (ਬੁਝਈ) ਸਮਝੇ ਭਾਵ ਆਪ ਸ਼ਬਦ ਦੀ ਕਮਾਈ ਉੱਕਾ ਹੀ ਨਾ ਕਰੇ। ਉਹ (ਅੰਧਾ) ਅਗਿਆਨੀ ਹੈ। ਉਸਦੇ ਕੰਮ (ਕਚੁਨਿ) ਕੱਚੇ ਹਨ ਤੇ ਉਹ ਆਪ ਵੀ (ਕਚੁ) ਕੱਚਾ ਹੈ। **ਵਾ:** (ਕਚੁਨਿ ਕਚੁ) ਉਹ ਕੱਚ ਤੋਂ ਵੀ ਕੱਚਾ ਹੈ। **ਵਾ:** ਉਹ ਕੱਚਾ ਅਗਿਆਨੀ ਕੱਚੇ ਪਦਾਰਥਾਂ ਵਿਚ ਲੱਗ ਰਿਹਾ ਹੈ।

**ਨੋਟ :** ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ 'ਕਚੁ ਨਿਕਚੁ' ਪਾਠ ਕਰਦੇ ਹਨ। ਇਸ ਪਾਠ ਅਨੁਸਾਰ 'ਕੱਚੇ ਤੋਂ ਵੀ ਨਿਕੰਮਾ ਹੈ' ਅਰਥ ਸਮਝਣਾ।

### ਪਉੜੀ ॥

## ਸੰਜੋਗੁ ਵਿਜੋਗੁ ਉਪਾਇਓਨੁ; ਸ੍ਰਿਸਟੀ ਕਾ ਮੂਲੁ ਰਚਾਇਆ ॥

ਉਸ ਪ੍ਰਮੇਸ਼ਰ ਨੇ ਸ੍ਰਿਸ਼ਟੀ ਦੇ (ਮੂਲੁ) ਮੁੱਢ ਅਗਿਆਨ ਕਰਕੇ ਸੰਸਾਰ ਨੂੰ (ਰਚਾਇਆ) ਰਚਾਉਣਾ ਕੀਤਾ ਹੈ। ਜਿਹੜੇ ਜੀਵ ਅਗਿਆਨ ਵਿਚ ਲੱਗੇ ਹੋਏ ਹਨ, ਇਸ ਅਗਿਆਨ ਨੇ ਉਹਨਾਂ ਜੀਵਾਂ ਦਾ ਪ੍ਰਮੇਸ਼ਰ ਨਾਲੋਂ (ਵਿਜੋਗੁ) ਵਿਛੋੜਾ (ਉਪਾਇਓਨੁ) ਪੈਦਾ ਕਰ ਦਿੱਤਾ ਅਤੇ ਜਿੰਨ੍ਹਾਂ ਨੇ ਅਗਿਆਨ ਵੱਲੋਂ (ਵਿਜੋਗੁ) ਵਿਛੋੜਾ ਕਰ ਲਿਆ, ਉਹਨਾਂ ਦਾ ਪ੍ਰਮੇਸ਼ਰ ਨੇ ਆਪਣੇ ਨਾਲ (ਸੰਜੋਗੁ) ਮਿਲਾਪ ਪੈਦਾ ਕਰ ਦਿੱਤਾ, ਭਾਵ ਉਹਨਾਂ ਨੂੰ ਆਪਣੇ ਨਾਲ ਮਿਲਾ ਲਿਆ ਹੈ।

**ਅਥਵਾ :** ਜੋ ਸ੍ਰਿਸਟੀ ਦਾ ਮੂਲ 'ਬ੍ਰਹਮ' ਹੈ। ਉਸਨੇ ਮਾਇਆ, ਅਗਿਆਨ ਦੁਆਰਾ ਸ਼੍ਰਿਸਟੀ ਨੂੰ ਰਚਾਇਆ ਹੈ। ਨਾਮ ਜਪਣ ਵਾਲਿਆਂ ਦਾ ਉਸ ਨਾਲ (ਸੰਜੋਗੁ) ਮਿਲਾਪ ਹੋ ਜਾਂਦਾ ਹੈ ਅਤੇ ਨਾਮ ਨਾ ਜਪਣ ਵਾਲਿਆਂ ਨੇ ਬੇਮੁਖ ਹੋ ਕੇ ਉਸ ਬ੍ਰਹਮ ਨਾਲੋਂ (ਵਿਜੋਗੁ) ਵਿਛੋੜਾ (ਉਪਾਇਓਨੁ) ਪੈਦਾ ਕਰ ਲਿਆ ਹੈ। **ਵਾ:** ਸਰੀਰਾਂ ਦੇ (ਸੰਜੋਗੁ) ਸੰਬੰਧ ਅਤੇ ਸਰੀਰਾਂ ਦੇ (ਵਿਜੋਗੁ) ਤਿਆਗਣ ਦੇ ਲੇਖ ਵੀ ਉਸੇ ਪ੍ਰਮੇਸ਼ਰ ਨੇ ਹੀ ਜੀਵਾਂ ਦੇ ਪੂਰਬਲੇ ਕਰਮਾਂ ਅਨੁਸਾਰ ਲਿਖ ਕੇ (ਉਪਾਇਓਨੁ) ਪੈਦਾ ਕੀਤੇ ਹਨ। **ਵਾ:** ਸਤਿਗੁਰੂ ਸਾਹਿਬ ਜੀ ਨੇ ਗੁਰਮੁਖਾਂ ਨੂੰ ਮਾਇਆ ਤੋਂ ਛੁਡਾ ਕੇ ਮੂਲ ਰੂਪ ਪ੍ਰਮੇਸਰ ਵਿਚ (ਰਚਾਇਆ) ਰਚਾ ਦਿੱਤਾ ਹੈ। **ਵਾ:** ਦੇਵੀ-ਦੇਵਤਿਆਂ ਦਾ ਮੂਲ ਵੀ ਮਾਇਆ ਹੀ ਹੈ।

## ਹੁਕਮੀ ਸ੍ਰਿਸਟਿ ਸਾਜੀਅਨੁ; ਜੋਤੀ ਜੋਤਿ ਮਿਲਾਇਆ ॥

ਜਿਹੜੇ ਇਸ ਗੱਲ ਨੂੰ ਜਾਣਦੇ ਹਨ ਕਿ ਮਾਇਆ ਨੇ ਵਾਹਿਗੁਰੂ ਦੇ (ਹੁਕਮੀ) ਹੁਕਮ ਵਿਚ ਪੈ ਕੇ ਸ੍ਰਿਸ਼ਟੀ ਨੂੰ (ਸਾਜੀਅਨੁ) ਸਾਜਿਆ ਭਾਵ ਪੈਦਾ ਕੀਤਾ ਹੈ। ਉਹ ਆਪ ਜੋਤੀ ਸਰੂਪ ਵਿਚ ਮਿਲ ਜਾਂਦੇ ਹਨ ਤੇ ਉਹਨਾਂ ਨੇ ਹੋਰਨਾਂ ਨੂੰ ਵੀ ਵਾਹਿਗੁਰੂ ਦੀ ਜੋਤ ਵਿਚ (ਮਿਲਾਇਆ) ਮਿਲਾ ਦਿੱਤਾ ਹੈ।

**ਅਥਵਾ :** ਜੋ ਪੁਰਖ ਇਸ ਪ੍ਰਕਾਰ ਜਾਣਦੇ ਹਨ ਕਿ ਹੁਕਮੀ ਪ੍ਰਮੇਸ਼ਰ ਨੇ ਆਪ ਇਹ ਸ੍ਰਿਸ਼ਟੀ ਸਾਜੀ ਹੈ। ਉਹ ਉਸ ਵਾਹਿਗੁਰੂ ਦੇ ਹੁਕਮ ਅੰਦਰ ਚੱਲਦੇ ਹਨ। ਉਹਨਾਂ ਗੁਰਮੁਖਾਂ ਨੂੰ (ਜੋਤੀ) ਅਦ੍ਵੈਤ ਜੋਤੀ ਸਰੂਪ ਪ੍ਰਮੇਸ਼ਰ ਨੇ ਆਪਣੀ ਜੋਤ ਵਿਚ (ਮਿਲਾਇਆ) ਮੇਲ ਲਿਆ ਹੈ। **ਵਾ:** ਉਨ੍ਹਾਂ ਦੀ (ਜੋਤਿ) ਪ੍ਰਤਯਕ ਜੋਤ ਨੂੰ (ਜੋਤੀ) ਅਦ੍ਵੈਤਾਨੰਦ ਵਿਚ ਮਿਲਾ ਲਿਆ ਹੈ।

## ਜੋਤੀ ਹੂੰ ਸਭੁ ਚਾਨਣਾ; ਸਤਿਗੁਰਿ ਸਬਦੁ ਸੁਣਾਇਆ ॥

ਹੇ ਭਾਈ! ਇਸ ਜਗਤ ਵਿਚ ਖਟ ਜੋਤੀਆਂ ਆਦਿਕ ਵਿਚ ਜਿੰਨ੍ਹਾਂ ਵੀ (ਚਾਨਣਾ) ਪ੍ਰਕਾਸ਼ ਹੋ ਰਿਹਾ ਹੈ (ਸਭੁ) ਸਾਰਾ ਜੋਤੀ ਸਰੂਪ ਪ੍ਰਮੇਸ਼ਰ ਕਰਕੇ ਹੀ ਹੋ ਰਿਹਾ ਹੈ। ਸਤਿਗੁਰੂ ਜੀ ਨੇ ਸਾਨੂੰ ਇਹ (ਸਬਦੁ) ਉਪਦੇਸ਼ ਸੁਣਾਇਆ ਹੈ।

**ਅਥਵਾ :** ਸਤਿਗੁਰਾਂ ਨੇ ਕਿਰਪਾ ਕਰਕੇ ਇਹ (ਸਬਦੁ) ਉਪਦੇਸ਼ (ਸੁਣਾਇਆ) ਸੁਣਾ ਦਿੱਤਾ ਹੈ ਕਿ ਇਹ ਜਿਤਨਾ ਵੇਖਣ, ਸੁਨਣ, ਸੁੰਘਣ ਆਦਿਕ ਦਾ ਗਿਆਨ ਹੈ, ਇਹ ਸਭ (ਚਾਨਣਾ) ਪ੍ਰਕਾਸ਼ ਭਾਵ ਗਿਆਨ ਉਸ ਜੋਤੀ ਸਰੂਪ ਪ੍ਰਮੇਸ਼ਰ ਕਰਕੇ ਹੀ ਹੋ ਰਿਹਾ ਹੈ।

## ਬ੍ਰਹਮਾ ਬਿਸਨੁ ਮਹੇਸੁ ਤ੍ਰੈਗੁਣ; ਸਿਰਿ ਧੰਧੈ ਲਾਇਆ ॥

ਜੋ (ਤ੍ਰੈਗੁਣ) ਤਿੰਨਾਂ ਗੁਣਾਂ ਵਾਲੇ ਬ੍ਰਹਮਾ (ਬਿਸਨੁ) ਵਿਸ਼ਨੂੰ (ਮਹੇਸੁ) ਸ਼ਿਵ ਜੀ ਹਨ। ਪ੍ਰਮੇਸਰ ਨੇ ਇਨ੍ਹਾਂ ਦੇ ਸਿਰ 'ਤੇ (ਧੰਧੈ) ਧੰਧਿਆਂ ਨੂੰ ਲਾਇਆ ਹੋਇਆ ਹੈ। ਭਾਵ ਰਜੋਗੁਣੀ ਬ੍ਰਹਮਾ ਨੂੰ ਸ੍ਰਿਸ਼ਟੀ ਪੈਦਾ ਕਰਨ ਦੇ, ਸਤੋਗੁਣੀ ਵਿਸ਼ਨੂੰ ਨੂੰ ਰਿਜਕ ਦੇਣ ਦੇ, ਤੇ ਤਮੋਗੁਣੀ ਸ਼ਿਵਜੀ ਨੂੰ ਜੀਵਾਂ ਦੇ ਤਾਈਂ ਮਾਰਨ ਦੇ ਧੰਧੇ ਵਿਚ ਲਾਇਆ ਹੋਇਆ ਹੈ।

## ਮਾਇਆ ਕਾ ਮੂਲੁ ਰਚਾਇਓਨੁ; ਤੁਰੀਆ ਸੁਖੁ ਪਾਇਆ ॥੨॥

ਜੋ ਇਹਨਾਂ ਦੇਵਤਿਆਂ (ਕਾ) ਦਾ (ਮੂਲੁ) ਮੁੱਢ ਵੀ ਮਾਇਆ ਹੈ। ਉਸ ਮਾਇਆ ਨੇ ਹੀ ਇਹਨਾਂ ਦੇਵਤਿਆਂ ਨੂੰ (ਰਚਾਇਓਨੁ) ਰਚਾਉਣਾ ਕੀਤਾ ਹੈ। **ਵਾ:** ਉਸ ਪ੍ਰਮੇਸਰ ਨੇ ਮਾਇਆ ਨੂੰ ਸੰਸਾਰ ਦਾ (ਮੂਲੁ) ਕਾਰਨ ਬਣਾ ਕੇ ਸੰਸਾਰ ਨੂੰ ਰਚਾਇਆ ਹੈ। **ਵਾ:** ਮੂਲ ਰੂਪ ਹਰੀ ਨੇ ਮਾਇਆ ਦੁਆਰਾ ਜਗਤ ਪੈਦਾ ਕੀਤਾ ਹੈ। ਜਿੰਨ੍ਹਾਂ ਗੁਰਮੁਖਾਂ ਨੇ ਤੁਰੀਆ ਪਦ ਵਿਚ ਇਸਥਿਤੀ ਪ੍ਰਾਪਤ ਕੀਤੀ ਹੈ। ਉਹਨਾਂ ਨੇ ਸੁਖ ਸਰੂਪ ਨੂੰ ਪਾਇਆ ਹੈ।

## ਸਲੋਕੁ ਮਃ ੩ ॥

ਗੁਰਸਿੱਖਾਂ ਨੇ ਪ੍ਰਸ਼ਨ ਕੀਤਾ, 'ਮਹਾਰਾਜ! ਜਪ ਤਪ ਕਿਹੋ ਜਿਹਾ ਕਰਨਾ ਚਾਹੀਦਾ ਹੈ? ਤਾਂ ਸਤਿਗੁਰੂ ਜੀ ਉੱਤਰ ਬਖਸ਼ਦੇ ਹਨ।

### ਸੋ ਜਪੁ ਸੋ ਤਪੁ; ਜਿ ਸਤਿਗੁਰ ਭਾਵੈ ॥

ਹੇ ਭਾਈ! (ਸੋ) ਉਹ ਜਪ ਅਤੇ (ਸੋ) ਉਹ ਤਪ ਕਰਨਾ ਸਫਲਾ ਹੈ, (ਜਿ) ਜਿਹੜਾ ਸਤਿਗੁਰਾਂ ਨੂੰ (ਭਾਵੈ) ਭਾਉਂਦਾ ਹੈ।

**ਪ੍ਰਸ਼ਨ :** ਸਤਿਗੁਰੂ ਜੀ ਨੂੰ ਕਿਹੜਾ ਜਪ ਤਪ ਕਰਨਾ ਭਾਉਂਦਾ ਹੈ?

**ਉੱਤਰ :** ਸਤਿਗੁਰਾਂ ਨੇ '**ਸਤਿਨਾਮੁ ਤੇਰਾ ਪਰਾ ਪੂਰਬਲਾ**' ਜਾਪ ਦੱਸਿਆ ਹੈ। ਭਾਵ 'ਸਤਿਨਾਮ ਵਾਹਿਗੁਰੂ' ਦਾ ਜਪਣਾ ਸਤਿਗੁਰੂ ਜੀ ਨੂੰ ਭਾਉਣ ਵਾਲਾ ਜਪ ਹੈ ਅਤੇ ਸਤਿਗੁਰੂ ਜੀ ਦੀ ਸੇਵਾ ਸਭ ਤੋਂ ਵੱਡਾ ਤਪ ਹੈ। ਯਥਾ :

**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥** (ਅੰਗ ੨੨੩)

ਇਹ ਸੇਵਾ ਰੂਪ 'ਤਪ' ਕਰਨਾ ਗੁਰੂ ਸਾਹਿਬ ਜੀ ਨੂੰ ਭਾਉਂਦਾ ਹੈ।

### ਸਤਿਗੁਰ ਕੈ ਭਾਣੈ; ਵਡਿਆਈ ਪਾਵੈ ॥

ਇਸ ਪ੍ਰਕਾਰ ਜੋ ਸਤਿਗੁਰਾਂ (ਕੈ) ਦੇ ਭਾਣੇ ਵਿਚ ਚੱਲਦਾ ਹੈ, ਉਹ '**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ**' ਰੂਪ ਵਡਿਆਈ ਨੂੰ (ਪਾਵੈ) ਪਾ ਲੈਂਦਾ ਹੈ।

### ਨਾਨਕ ਆਪੁ ਛੋਡਿ; ਗੁਰ ਮਾਹਿ ਸਮਾਵੈ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਭਾਈ! ਜਿਹੜਾ ਸਿੱਖ ਆਪਾ ਭਾਵ ਅਰਥਾਤ ਹੰਕਾਰ (ਛੋਡਿ) ਛੱਡ ਦਿੰਦਾ ਹੈ, ਉਹ (ਗੁਰ) ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਵਿਚ **ਵਾ:** ਸਤਿਗੁਰਾਂ ਦੇ ਹਿਰਦੇ, ਸਰੂਪ (ਮਾਹਿ) ਵਿਚ (ਸਮਾਵੈ) ਸਮਾ ਜਾਂਦਾ, ਲੀਨ ਹੋ ਜਾਂਦਾ ਹੈ।

## ਮਃ ੩ ॥

### ਗੁਰ ਕੀ ਸਿਖ; ਕੋ ਵਿਰਲਾ ਲੇਵੈ ॥

ਹੇ ਭਾਈ! (ਗੁਰ) ਗੁਰੂ ਸਾਹਿਬ ਜੀ (ਕੀ) ਦੀ (ਸਿਖ) ਸਿੱਖਿਆ ਨੂੰ (ਕੋ) ਕੋਈ ਵਿਰਲਾ ਪ੍ਰੇਮੀ ਗੁਰਸਿੱਖ (ਲੇਵੈ) ਲੈਂਦਾ ਭਾਵ ਹਿਰਦੇ ਵਿਚ ਧਾਰਨ ਕਰਦਾ ਹੈ।

### ਨਾਨਕ; ਜਿਸੁ ਆਪਿ ਵਡਿਆਈ ਦੇਵੈ ॥੨॥

ਜਿਸਨੂੰ ਸਤਿਗੁਰੂ ਜੀ ਆਪ ਹੀ, ਗੁਰਾਂ ਦੀ ਆਗਿਆ ਮੰਨਣ ਰੂਪ, ਸਿੱਖਿਆ ਧਾਰਨ ਕਰਨ ਰੂਪ ਵਡਿਆਈ **ਵਾ:** ਜੀਵਨ ਮੁਕਤੀ ਰੂਪ ਵਡਿਆਈ (ਦੇਵੈ) ਬਖਸ਼ ਦਿੰਦੇ ਹਨ। ਉਹੀ ਇਸਨੂੰ ਪ੍ਰਾਪਤ ਕਰਦੇ ਹਨ।

## ਪਉੜੀ ॥

### ਮਾਇਆ ਮੋਹੁ ਅਗਿਆਨੁ ਹੈ; ਬਿਖਮੁ ਅਤਿ ਭਾਰੀ ॥

ਹੇ ਭਾਈ! ਇਹਨਾਂ ਜੀਵਾਂ ਦੇ ਤਾਈਂ ਅਗਿਆਨ ਕਰਕੇ ਮਾਇਆ ਦਾ ਮੋਹ ਲੱਗ ਰਿਹਾ ਹੈ। ਜਿਸ ਮੋਹ ਤੋਂ ਛੁੱਟਣਾ ਅਤਿਅੰਤ ਹੀ (ਭਾਰੀ) ਭਾਰਾ ਤੇ (ਬਿਖਮੁ) ਕਠਿਨ ਹੈ।

## ਪਥਰ ਪਾਪ ਬਹੁ ਲਦਿਆ; ਕਿਉ ਤਰੀਐ ਤਾਰੀ ॥

ਜਿਵੇਂ ਕਿਸੇ ਨੇ ਆਪਣੀ ਬੇੜੀ ਵਿਚ ਪੱਥਰਾਂ ਦਾ ਬਹੁਤਾ ਭਾਰ ਲੱਦਿਆ ਹੋਵੇ, ਤਾਂ ਉਸ ਦੀ (ਤਾਰੀ) ਬੇੜੀ (ਕਿਉ) ਕਿਸ ਤਰ੍ਹਾਂ (ਤਰੀਐ) ਤਰੇਗੀ? ਭਾਵ ਨਹੀਂ ਤਰੇਗੀ। ਇਸੇ ਪ੍ਰਕਾਰ ਜਿੰਨ੍ਹਾਂ ਜੀਵਾਂ ਨੇ ਆਪਣੀ ਬੁੱਧੀ ਰੂਪ ਬੇੜੀ ਅੰਦਰ ਪਾਪਾਂ ਰੂਪ ਪੱਥਰਾਂ ਦਾ ਬਹੁਤਾ ਭਾਰ ਲੱਦਿਆ ਹੋਇਆ ਹੈ। ਉਹ ਇਸ ਸੰਸਾਰ ਸਾਗਰ ਵਿਚ ਤਾਰੀ ਲਾ ਕੇ (ਕਿਉ) ਕਿਸ ਪ੍ਰਕਾਰ (ਤਰੀਐ) ਤਰਣਗੇ? ਭਾਵ ਨਹੀਂ ਤਰ ਸਕਣਗੇ। ਡੁੱਬ ਜਾਣਗੇ। **ਵਾ:** ਉਹ ਇਸ ਆਸਾ ਰੂਪ ਨਦੀ, ਬੈਤਰਨੀ ਨਦੀ ਤੋਂ ਸਮ ਦਮ ਸਾਧਨਾ ਦੀ ਤਾਰੀ ਮਾਰ ਕੇ ਕਿਸ ਪ੍ਰਕਾਰ ਤਰਨਗੇ? ਭਾਵ ਨਹੀਂ ਤਰ ਸਕਣਗੇ।

**ਪ੍ਰਸ਼ਨ :** ਮਹਾਰਾਜ ! ਫਿਰ ਸੰਸਾਰ ਸਾਗਰ ਤੋਂ ਤਰਨ ਦਾ ਕੀ ਉਪਾਅ ਹੋ ਸਕਦਾ ਹੈ?

## ਅਨਦਿਨੁ ਭਗਤੀ ਰਤਿਆ; ਹਰਿ ਪਾਰਿ ਉਤਾਰੀ ॥

**ਉੱਤਰ :** ਹੇ ਭਾਈ ! ਜੇ ਕਰਕੇ (ਅਨ) ਰਾਤ ਦਿਨ ਵਾਹਿਗੁਰੂ ਦੀ ਭਾਉ ਭਗਤੀ ਵਿਚ ਮਨ (ਰਤਿਆ) ਰੰਗਿਆ ਜਾਵੇ, ਤਾਂ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਸੰਸਾਰ ਸਮੁੰਦਰ ਤੋਂ ਪਾਰ (ਉਤਾਰੀ) ਉਤਾਰ ਦਿੰਦੇ ਹਨ, ਭਾਵ ਮੁਕਤ ਕਰ ਦਿੰਦੇ ਹਨ। ਇਹ ਉਪਾਅ ਹੈ।

## ਗੁਰ ਸਬਦੀ ਮਨੁ ਨਿਰਮਲਾ; ਹਉਮੈ ਛਡਿ ਵਿਕਾਰੀ ॥

ਜੋ ਪੁਰਖ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ ਅਤੇ ਦੇਹ ਦੀ (ਹਉਮੈ) ਹੰਗਤਾ ਨੂੰ ਛੱਡ ਦਿੰਦਾ ਹੈ। ਗੁਰੂ ਸਾਹਿਬ ਜੀ ਦੇ ਸ਼ਬਦ ਕਰਕੇ ਉਸਦੀ ਬੁੱਧੀ ਵਿਚੋਂ ਪਾਪਾਂ ਦੇ ਪੱਥਰ ਟੁੱਟ ਕੇ ਡਿੱਗ ਜਾਂਦੇ ਹਨ, ਭਾਵ ਪਾਪ ਨਾਸ਼ ਹੋ ਜਾਂਦੇ ਹਨ ਤੇ ਮਨ (ਨਿਰਮਲਾ) ਪਾਪਾਂ ਦੀ ਮੈਲ ਤੋਂ ਰਹਿਤ ਹੋ ਕੇ ਸ਼ੁੱਧ ਹੋ ਜਾਂਦਾ ਹੈ।

## ਹਰਿ ਹਰਿ ਨਾਮੁ ਧਿਆਈਐ; ਹਰਿ ਹਰਿ ਨਿਸਤਾਰੀ ॥੩॥

ਹੇ ਭਾਈ ! ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਹਰੀ ਦੇ ਅੰਮ੍ਰਿਤ ਨਾਮ ਨੂੰ (ਧਿਆਈਐ) ਧਿਆਉਣਾ ਕਰੀਏ **ਵਾ:** (ਹਰਿ) ਤਤ ਪਦ ਦੇ ਲਖ ਅਰਥ (ਹਰਿ) ਤੂੰ ਪਦ ਦੇ ਲਖ ਅਰਥ ਪ੍ਰਮੇਸਰ ਨੂੰ ਧਿਆਉਣਾ ਕਰੀਏ, ਤਾਂ ਉਹ ਹਰੀ ਪ੍ਰਮੇਸ਼ਰ ਸਾਨੂੰ ਸਭ ਨੂੰ (ਨਿਸ) ਪ੍ਰਪੰਚ ਸੰਸਾਰ ਤੋਂ (ਤਾਰੀ) ਤਾਰ ਦੇਵੇਗਾ, ਮੁਕਤ ਕਰ ਦੇਵੇਗਾ।

## ਸਲੋਕੁ ॥

ਤੀਸਰੇ ਪਾਤਸ਼ਾਹ ਜੀ ਪਾਸ ਗੁਰਸਿੱਖਾਂ ਨੇ ਭਗਤ ਕਬੀਰ ਸਾਹਿਬ ਜੀ ਦੇ ਸ਼ਬਦ ਬਾਬਤ ਸੁਆਲ ਕੀਤਾ ਕਿ ਹੇ ਮਹਾਰਾਜ !

## ਕਬੀਰ ਮੁਕਤਿ ਦੁਆਰਾ ਸੰਕੁੜਾ; ਰਾਈ ਦਸਵੈ ਭਾਇ ॥

ਭਗਤ ਕਬੀਰ ਸਾਹਿਬ ਜੀ ਨੇ ਕਿਹਾ ਹੈ ਕਿ (ਮੁਕਤਿ) ਮੁਕਤੀ ਦਾ (ਦੁਆਰਾ) ਦਰਵਾਜਾ *ਰਾਈ ਦੇ ਦਸਵੇਂ (ਭਾਇ) ਹਿੱਸੇ ਜਿਤਨਾ (ਸੰਕੁੜਾ) ਭੀੜਾ ਹੈ।

---

* **ਰਾਈ :** ਮਹਾਨਕੋਸ਼ ਅਨੁਸਾਰ : "ਰਾਈ ਇਹ ਸਰੋਂ ਦੀ ਜਾਤ ਦਾ ਹੀ ਇੱਕ ਅੰਨ ਹੁੰਦਾ ਹੈ। ਇਹ ਖਾਣ ਵਿੱਚ ਚਟਪਟੀ ਹੁੰਦੀ ਹੈ ਅਤੇ ਚਟਨੀ , ਆਚਾਰ ਵਿੱਚ ਵਰਤੀਦੀ ਹੈ। ਰਾਈ ਬਹੁਤ ਦਵਾਈਆਂ ਵਿੱਚ ਵੀ ਵਰਤੀ ਜਾਂਦੀ ਹੈ।"

**ਮਨੁ ਤਉ ਮੈਗਲੁ ਹੋਇ ਰਹਾ; ਨਿਕਸਿਆ ਕਿਉ ਕਰਿ ਜਾਇ ॥**

ਮਨ (ਤਉ) ਤਾਂ ਦੇਹ ਅਧਿਆਸ ਅਤੇ ਹੰਕਾਰ ਕਰਕੇ (ਮੈਗਲੁ) ਹਾਥੀ ਦੀ ਨਿਆਈਂ ਹੋ ਰਿਹਾ ਹੈ। ਤਾਂ ਫਿਰ ਇਸ ਮਨ ਤੋਂ ਉਸ ਮੁਕਤੀ ਦੇ ਦਰਵਾਜੇ ਵਿੱਚੋਂ (ਕਿਉ) ਕਿਸ ਪ੍ਰਕਾਰ (ਕਰਿ) ਕਰਕੇ (ਨਿਕਸਿਆ) ਨਿਕਲਿਆ (ਜਾਇ) ਜਾਵੇਗਾ?

**ਐਸਾ ਸਤਿਗੁਰੁ ਜੇ ਮਿਲੈ; ਤੁਠਾ ਕਰੇ ਪਸਾਉ ॥**

ਹੇ ਭਾਈ ! ਜੇ ਕਰਕੇ ਕੋਈ (ਐਸਾ) ਇਹੋ ਜਿਹਾ ਬ੍ਰਹਮ ਸ਼੍ਰੋਤਰੀ, ਬ੍ਰਹਮ ਨੇਸ਼ਠੀ ਸਤਿਗੁਰੂ (ਮਿਲੈ) ਮਿਲ ਜਾਵੇ ਅਤੇ (ਤੁਠਾ) ਪ੍ਰਸ਼ੰਨ ਹੋ ਕੇ ਨਾਮ ਦੀ (ਪਸਾਉ) ਦਾਤ ਦੇਣਾ ਕਰੇ। ਤਾਂ

**ਮੁਕਤਿ ਦੁਆਰਾ ਮੋਕਲਾ; ਸਹਜੇ ਆਵਉ ਜਾਉ ॥੧॥੩॥**

ਫਿਰ ਮੁਕਤੀ ਦਾ (ਦੁਆਰਾ) ਦਰਵਾਜਾ (ਮੋਕਲਾ) ਖੁੱਲ੍ਹਾ ਹੀ ਹੈ, ਉਸ ਵਿਚ ਸਹਜੇ ਹੀ ਆਉਣਾ-ਜਾਣਾ ਹੋ ਜਾਂਦਾ ਹੈ। ਕੋਈ ਰੁਕਾਵਟ ਨਹੀਂ ਪੈਂਦੀ।

ਨੋਟ : ਏਥੇ '੧' ਕਬੀਰ ਸਾਹਿਬ ਜੀ ਦੇ ਇਕ ਸਲੋਕ ਦਾ ਵਾਚਕ ਹੈ ਤੇ '੩' ਤੀਸਰੇ ਦਾ ਵਾਚਕ ਹੈ ਕਿ ਏਥੇ ਤੀਸਰੇ ਪਾਤਸ਼ਾਹ ਜੀ ਉੱਤਰ ਦੇਣ ਲੱਗੇ ਹਨ। ਸਿੱਖਾਂ ਨੇ ਇਹ ਪ੍ਰਸ਼ਨ ਕੀਤਾ ਹੈ ਕਿ:

**ਨਾਨਕ ਮੁਕਤਿ ਦੁਆਰਾ ਅਤਿ ਨੀਕਾ; ਨਾਨ੍ਹਾ ਹੋਇ ਸੁ ਜਾਇ ॥**

ਮਹਾਰਾਜ ! ਭਗਤ ਕਬੀਰ ਸਾਹਿਬ ਜੀ ਨੇ ਤਾਂ ਮੁਕਤੀ ਦਰਵਾਜਾ (ਅਤਿ) ਬਹੁਤਾ ਹੀ (ਨੀਕਾ) ਨਿੱਕਾ, ਛੋਟਾ ਦੱਸਿਆ ਹੈ ਅਤੇ ਇਹ ਆਖਿਆ ਹੈ ਕਿ ਜਿਹੜਾ ਬਹੁਤਾ (ਨਾਨ੍ਹਾ) ਛੋਟਾ (ਹੋਇ) ਹੋਵੇ, (ਸੁ) ਉਹੀ ਇਸ ਵਿਚੋਂ ਦੀ ਲੰਘ ਕੇ (ਜਾਇ) ਜਾ ਸਕਦਾ ਹੈ। ਪਰ

**ਹਉਮੈ ਮਨੁ ਅਸਥੂਲੁ ਹੈ; ਕਿਉ ਕਰਿ ਵਿਚੁਦੇ ਜਾਇ ॥**

ਹੇ ਮਹਾਰਾਜ ! ਸਾਡਾ ਮਨ ਤਾਂ (ਹਉਮੈ) ਹੰਕਾਰ ਕਰਕੇ ਸਦਾ (ਅਸਥੂਲੁ) ਵੱਡਾ ਬਣਿਆ ਰਹਿੰਦਾ ਹੈ, ਕਦੇ ਛੋਟਾ ਨਹੀਂ ਬਣਦਾ। ਫਿਰ ਇਹ (ਕਿਉ) ਕਿਸ ਪ੍ਰਕਾਰ (ਕਰਿ) ਕਰਕੇ ਉਸ ਮੁਕਤੀ ਦੇ ਦਰਵਾਜੇ (ਵਿਚੁ ਦੇ) ਵਿੱਚੋਂ ਦੀ ਲੰਘ ਕੇ (ਜਾਇ) ਜਾਵੇਗਾ? ਹੁਣ ਸਤਿਗੁਰੂ ਜੀ ਉੱਤਰ ਦਿੰਦੇ ਹਨ:

ਹੇ ਭਾਈ ! ਇਸ ਮਨ ਵਿਚ ਜਿਤਨੀ ਵੀ ਹਾਥੀ ਦੀ ਨਿਆਈਂ ਸਥੂਲਤਾ ਹੋ ਰਹੀ ਹੈ। ਉਹ ਕੇਵਲ ਹੰਕਾਰ ਕਰਕੇ ਹੀ ਹੈ। ਜੇਕਰ ਹਉਮੈ ਮਿਟ ਜਾਵੇ, ਤਾਂ ਇਹ ਮਨ ਮੁਕਤੀ ਦੇ ਦਰਵਾਜੇ ਵਿਚੋਂ ਲੰਘ ਸਕਦਾ ਹੈ।

ਪ੍ਰਸ਼ਨ : ਮਹਾਰਾਜ ! ਹਉਮੈ ਕਿਸ ਪ੍ਰਕਾਰ ਮਿਟ ਸਕਦੀ ਹੈ?

**ਸਤਿਗੁਰ ਮਿਲਿਐ ਹਉਮੈ ਗਈ; ਜੋਤਿ ਰਹੀ ਸਭ ਆਇ ॥**

ਉੱਤਰ : ਹੇ ਭਾਈ ! ਸਤਿਗੁਰਾਂ ਨਾਲ (ਮਿਲਿਐ) ਮਿਲਣ ਕਰਕੇ ਹਉਮੈ ਚਲੀ ਜਾਂਦੀ ਹੈ ਅਤੇ ਸਤਿਗੁਰਾਂ ਨਾਲ ਮਿਲ ਕੇ ਜਿੰਨ੍ਹਾਂ ਦੀ ਹਉਮੈ ਚਲੀ ਗਈ ਹੈ। ਉਹਨਾਂ ਨੇ ਸਭ ਥਾਵਾਂ 'ਤੇ ਉਸ ਵਿਆਪਕ ਪ੍ਰਮੇਸ਼ਰ ਦੀ ਜੋਤ ਨੂੰ (ਆਇ) ਆਇਆ ਹੋਇਆ ਦੇਖ ਲਿਆ ਹੈ।

## ਅੰਗ : ੫੧੦

**ਇਹੁ ਜੀਉ ਸਦਾ ਮੁਕਤੁ ਹੈ; ਸਹਜੇ ਰਹਿਆ ਸਮਾਇ ॥੨॥**

ਇਹ (ਜੀਉ) ਜੀਵ ਤਾਂ ਸਦਾ ਮੁਕਤ ਹੈ। ਇਸਨੂੰ ਬੰਧਨ ਕੇਵਲ ਹਉਮੈ ਕਰਕੇ ਹੀ ਪੈਂਦੇ ਹਨ। ਹਉਮੈ ਨੂੰ

ਨਿਰਵਿਰਤ ਕਰਕੇ ਇਹ (ਸਹਜੇ) ਸੁਤੇ ਸਿੱਧ ਹੀ ਸਰੂਪ ਵਿਚ ਸਮਾ ਰਿਹਾ ਹੈ।

**ਪਉੜੀ ॥**

**ਪ੍ਰਭਿ ਸੰਸਾਰੁ ਉਪਾਇ ਕੈ; ਵਸਿ ਆਪਣੈ ਕੀਤਾ ॥**

ਉਸ (ਪ੍ਰਭਿ) ਪ੍ਰਭੂ ਅਕਾਲ ਪੁਰਖ ਨੇ ਸਾਰਾ ਸੰਸਾਰ (ਉਪਾਇ) ਪੈਦਾ (ਕੈ) ਕਰਕੇ ਆਪਣੇ (ਵਸਿ) ਅਧੀਨ ਕੀਤਾ ਹੋਇਆ ਹੈ।

**ਗਣਤੈ ਪ੍ਰਭੂ ਨ ਪਾਈਐ; ਦੂਜੈ ਭਰਮੀਤਾ ॥**

ਹੇ ਭਾਈ ! ਆਪਣੇ ਆਪ ਨੂੰ (ਗਣਤੈ) ਜਨਾਉਣੇ ਕਰਕੇ ਕਿ ਮੈਂ ਬਹੁਤ ਜਪ ਤਪ ਕੀਤੇ ਹਨ, (ਪ੍ਰਭੂ) ਪ੍ਰਮੇਸਰ (ਪਾਈਐ) ਪ੍ਰਾਪਤ ਨਹੀਂ ਹੁੰਦਾ। **ਵਾ:** ਸ਼ਿਲਿਆਂ, ਯੱਗਾਂ, ਜਪਾਂ-ਤਪਾਂ ਆਦਿਕਾਂ ਦੀਆਂ (ਗਣਤੈ) ਗਿਣਤੀਆਂ-ਮਿਣਤੀਆਂ ਨਾਲ (ਪ੍ਰਭੂ) ਪ੍ਰਮੇਸ਼ਰ ਨਹੀਂ (ਪਾਈਐ) ਪਾਇਆ ਜਾ ਸਕਦਾ ਕਿ ਮੈ ਇਤਨੇ ਜਪ-ਤਪ ਸਾਧਨ ਕਰਨ ਵਾਲਾ ਹਾਂ। ਇਸ ਤਰ੍ਹਾਂ ਸਾਧਨ ਆਦਿਕ ਦੀਆਂ ਗਿਣਤੀਆਂ ਦੀ ਹਉਮੈ ਕਰਕੇ ਪੁਰਖ (ਦੂਜੈ) ਦ੍ਵੈਤ ਦੇ ਸੁਭਾਅ ਵਿਚ ਹੀ (ਭਰਮੀਤਾ) ਭਰਮਦਾ ਰਹਿੰਦਾ ਹੈ।

**ਸਤਿਗੁਰ ਮਿਲਿਐ ਜੀਵਤੁ ਮਰੈ; ਬੁਝਿ ਸਚਿ ਸਮੀਤਾ ॥**

ਜੇ ਕਰਕੇ ਸਤਿਗੁਰਾਂ ਨਾਲ (ਮਿਲਿਐ) ਮਿਲ ਕਰਕੇ ਜੀਵਤ ਭਾਵ ਤੋਂ (ਮਰੈ) ਮਰ ਜਾਈਏ ਤਾਂ (ਸਚਿ) ਸੱਚੇ ਪ੍ਰਮੇਸ਼ਰ ਨੂੰ (ਬੁਝਿ) ਬੁੱਝ **ਵਾ:** ਸਮਝ ਕੇ ਉਸ ਸੱਚੇ ਵਾਹਿਗੁਰੂ ਵਿਚ (ਸਮੀਤਾ) ਸਮਾ ਜਾਈਦਾ ਹੈ।

**ਸਬਦੇ ਹਉਮੈ ਖੋਈਐ; ਹਰਿ ਮੇਲਿ ਮਿਲੀਤਾ ॥**

ਹੇ ਭਾਈ ! ਗੁਰੂ ਸਾਹਿਬ ਜੀ ਦੇ (ਸਬਦੇ) ਸ਼ਬਦ, ਉਪਦੇਸ਼, ਮੰਤ੍ਰ ਦੀ ਕਮਾਈ ਕਰਕੇ ਹਉਮੈ ਨੂੰ (ਖੋਈਐ) ਖਰਾਬ ਭਾਵ ਨਾਸ਼ ਕਰ ਲਈਦਾ ਹੈ। ਯਥਾ :

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ ॥** *(ਵਾਰ ੧੩, ਪਉੜੀ ੨)*

ਇਸ ਪ੍ਰਕਾਰ ਗੁਰੂ ਦੇ ਉਪਦੇਸ਼ ਦੁਆਰਾ ਗੁਰਮੰਤਰ ਦਾ ਜਾਪ ਕਰਕੇ ਹਰੀ ਦੇ (ਮੇਲਿ) ਮੇਲ ਵਿਚ (ਮਿਲੀਤਾ) ਮਿਲੀਦਾ ਹੈ। **ਵਾ:** ਆਪ ਵੀ (ਮੇਲਿ) ਮਿਲ ਜਾਈਦਾ ਅਤੇ ਹੋਰਾਂ ਨੂੰ ਵੀ (ਮਿਲੀਤਾ) ਮਿਲਾ ਦੇਈਦਾ ਹੈ ਅਤੇ ਹੰਕਾਰ ਛੱਡ ਕੇ ਇਸ ਤਰ੍ਹਾਂ ਜਾਣ ਲਈਦਾ ਹੈ ਕਿ

**ਸਭ ਕਿਛੁ ਜਾਣੈ ਕਰੇ ਆਪਿ; ਆਪੇ ਵਿਗਸੀਤਾ ॥੪॥**

ਉਹ ਵਾਹਿਗੁਰੂ ਸਭ (ਕਿਛੁ) ਕੁਝ (ਜਾਣੈ) ਜਾਣਦਾ ਹੈ ਅਤੇ ਆਪ ਹੀ ਸਾਰੇ ਕਰਤੱਬਾਂ ਨੂੰ (ਕਰੇ) ਕਰਦਾ ਹੈ। ਇਉਂ (ਆਪੇ) ਆਪਣੇ ਐਸੇ ਸਰੂਪ ਨੂੰ ਪ੍ਰਾਪਤ ਕਰਕੇ ਅਧਿਕਾਰੀ ਦਾ ਚਿਤ (ਵਿਗਸੀਤਾ) ਪ੍ਰਸੰਨਤਾ ਸਹਿਤ ਖਿੜ ਜਾਂਦਾ ਹੈ।

**ਸਲੋਕੁ ਮਃ ੩ ॥**

**ਸਤਿਗੁਰ ਸਿਉ ਚਿਤੁ ਨ ਲਾਇਓ; ਨਾਮੁ ਨ ਵਸਿਓ ਮਨਿ ਆਇ ॥**

ਹੇ ਭਾਈ ! ਜਿੰਨ੍ਹਾਂ ਪੁਰਖਾਂ ਨੇ ਆਪਣੇ ਚਿੱਤ ਦੀ ਬਿਰਤੀ ਨੂੰ ਅੰਤਰਜਾਮੀ ਸਤਿਗੁਰੂ ਸਾਹਿਬ ਜੀ ਦੇ (ਸਿਉ) ਨਾਲ (ਲਾਇਓ) ਲਾਇਆ ਭਾਵ ਜੋੜਿਆ ਨਹੀਂ ਹੈ। ਉਹਨਾਂ ਦੇ (ਮਨਿ) ਮਨ ਵਿਚ ਨਾਮ (ਆਇ) ਆ ਕੇ ਨਹੀਂ (ਵਸਿਓ) ਵੱਸਿਆ ਹੈ।

**ਧ੍ਰਿਗੁ ਇਵੇਹਾ ਜੀਵਿਆ; ਕਿਆ ਜੁਗ ਮਹਿ ਪਾਇਆ ਆਇ ॥**

ਉਹਨਾਂ ਪੁਰਖਾਂ ਦਾ ਜੋ (ਇਵੇਹਾ) ਅਜਿਹਾ, ਇਸ ਪ੍ਰਕਾਰ ਦਾ (ਜੀਵਿਆ) ਜਿਉਂਇਆ ਹੋਇਆ ਜੀਵਨ ਹੈ, ਐਸੇ ਜੀਵਨ ਤੇ (ਧ੍ਰਿਗੁ) ਧ੍ਰਿਕਾਰ ਹੈ। ਉਹਨਾਂ ਨੇ ਇਸ ਨਾਮ ਦੀ ਮਹਿਮਾ ਵਾਲੇ ਜੁਗ (ਮਹਿ) ਵਿਚ (ਆਇ) ਆ ਕੇ (ਕਿਆ) ਕੀ (ਪਾਇਆ) ਪ੍ਰਾਪਤ ਕੀਤਾ ਹੈ? ਭਾਵ ਕੁਝ ਵੀ ਪ੍ਰਾਪਤੀ ਨਹੀਂ ਕੀਤਾ।

**ਮਾਇਆ ਖੋਟੀ ਰਾਸਿ ਹੈ; ਏਕ ਚਸੇ ਮਹਿ ਪਾਜੁ ਲਹਿ ਜਾਇ ॥**

ਜੋ ਮਾਇਆ ਹੈ, ਇਹ ਜੀਵ ਦੀ ਖੋਟੀ (ਰਾਸਿ) ਪੂੰਜੀ ਹੈ। **ਵਾ:** ਮਾਇਆ ਦੀ (ਰਾਸਿ) ਸ਼ਰਧਾ ਰੂਪ ਪੂੰਜੀ ਖੋਟੀ ਹੈ। ਭਾਵ ਲੋਕ ਮਾਇਆ ਦੀ ਪ੍ਰਾਪਤੀ ਲਈ ਬੜੇ ਭੈੜੇ ਕੰਮ ਕਰਦੇ ਰਹਿੰਦੇ ਹਨ। ਪਰ ਇਸ ਮਾਇਆ ਦਾ (ਪਾਜੁ) ਪਾਖੰਡ (ਏਕ) ਇੱਕ *ਚਸੇ ਜਿਤਨੇ ਥੋੜ੍ਹੇ ਸਮੇਂ (ਮਹਿ) ਵਿਚ ਹੀ ਲਹਿ (ਜਾਇ) ਜਾਂਦਾ ਹੈ।

**ਹਥਹੁ ਛੁੜਕੀ ਤਨੁ ਸਿਆਹੁ ਹੋਇ; ਬਦਨੁ ਜਾਇ ਕੁਮਲਾਇ ॥**

ਜਦੋਂ ਮਾਇਆ (ਹਥਹੁ) ਹੱਥ ਵਿੱਚੋਂ (ਛੁੜਕੀ) ਛੁੱਟ ਜਾਵੇ, ਉਸ ਵੇਲੇ (ਤਨੁ) ਸਰੀਰ (ਸਿਆਹੁ) ਕਾਲਾ ਸਿਆਹ ਹੋ ਜਾਂਦਾ ਹੈ ਤੇ ਫੁੱਲਾਂ ਵਾਂਗ ਖਿੜਿਆ ਰਹਿਣ ਵਾਲਾ (ਬਦਨੁ) ਮੁਖ ਵੀ (ਕੁਮਲਾਇ) ਕੁਮਲਾ, ਮੁਰਝਾ ਜਾਂਦਾ ਹੈ। ਭਾਵ ਚਿਹਰੇ ਤੇ ਝੁਰੜੀਆਂ ਪੈ ਜਾਂਦੀਆਂ ਹਨ।

**ਜਿਨ ਸਤਿਗੁਰ ਸਿਉ ਚਿਤੁ ਲਾਇਆ; ਤਿਨ ਸੁਖੁ ਵਸਿਆ ਮਨਿ ਆਇ ॥**

(ਜਿਨ) ਜਿੰਨ੍ਹਾਂ ਨੇ ਆਪਣੇ ਚਿੱਤ ਦੀ ਬਿਰਤੀ ਨੂੰ ਸਤਿਗੁਰੂ ਸਾਹਿਬ ਦੇ (ਸਿਉ) ਨਾਲ (ਲਾਇਆ) ਲਾਉਣਾ ਕੀਤਾ ਹੈ, (ਤਿਨ) ਉਹਨਾਂ ਦੇ (ਮਨਿ) ਮਨ ਅੰਦਰ ਪ੍ਰਮੇਸ਼ਰ ਦਾ ਸੁੱਖ (ਆਇ) ਆ ਕੇ ਵੱਸਿਆ ਹੈ।

**ਹਰਿ ਨਾਮੁ ਧਿਆਵਹਿ ਰੰਗ ਸਿਉ; ਹਰਿ ਨਾਮਿ ਰਹੇ ਲਿਵ ਲਾਇ ॥**

ਉਹ (ਰੰਗ) ਪ੍ਰੇਮ ਦੇ (ਸਿਉ) ਨਾਲ (ਹਰਿ) ਹਰੀ ਵਾਹਿਗੁਰੂ ਦੇ ਨਾਮ ਨੂੰ (ਧਿਆਵਹਿ) ਧਿਆਉਂਦੇ ਹਨ ਅਤੇ ਉਸ ਹਰੀ ਪ੍ਰਮੇਸ਼ਰ ਦੇ ਨਾਮ ਵਿਚ ਹੀ ਹਰ ਵਕਤ ਆਪਣੀ (ਲਿਵ) ਬਿਰਤੀ ਨੂੰ (ਲਾਇ) ਲਾ ਕੇ, ਜੋੜ ਕੇ ਰੱਖਦੇ ਹਨ।

**ਨਾਨਕ ਸਤਿਗੁਰ ਸੋ ਧਨੁ ਸਉਪਿਆ; ਜਿ ਜੀਅ ਮਹਿ ਰਹਿਆ ਸਮਾਇ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਤਿਗੁਰਾਂ ਨੇ (ਸੋ) ਉਸ ਨੂੰ ਹੀ ਨਾਮ ਧਨ (ਸਉਪਿਆ) ਬਖਸ਼ਿਆ, ਅਰਪਿਆ ਹੈ। (ਜਿ) ਜਿਹੜਾ (ਜੀਅ) ਹਿਰਦੇ ਕਰਕੇ ਪ੍ਰਮੇਸਰ (ਮਹਿ) ਵਿਚ (ਸਮਾਇ) ਮਿਲਿਆ (ਰਹਿਆ) ਰਹਿੰਦਾ ਹੈ।

**ਰੰਗੁ ਤਿਸੈ ਕਉ ਅਗਲਾ; ਵੰਨੀ ਚੜੈ ਚੜਾਇ ॥੧॥**

(ਤਿਸੈ) ਉਸੇ (ਕਉ) ਨੂੰ ਹੀ ਪ੍ਰਮੇਸ਼ਰ ਦਾ (ਅਗਲਾ) ਬਹੁਤਾ (ਰੰਗੁ) ਆਨੰਦ ਪ੍ਰਾਪਤ ਹੁੰਦਾ ਹੈ, ਜਿਸ ਨੂੰ ਪ੍ਰਮੇਸ਼ਰ ਵੱਲੋਂ (ਵੰਨੀ) ਤੁਰੀਆ ਪਦ ਦਾ (ਚੜਾਇ) ਚੜ੍ਹਾਇਆ ਹੋਇਆ ਰੰਗ (ਚੜੈ) ਚੜ੍ਹਦਾ ਹੈ।

**ਮਃ ੩ ॥**

**ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ ॥**

ਹੇ ਭਾਈ! ਇਹ ਮਾਇਆ (ਨਾਗਨੀ) ਸੱਪਣੀ ਬਣੀ ਹੋਈ ਹੈ, ਜੋ ਸਾਰੇ ਜਗਤ ਨੂੰ ਆਪਣੇ ਵਿਚ (ਲਪਟਾਇ) ਲਪਟਾ ਰਹੀ ਹੈ ਭਾਵ ਮਿਲਾ ਰਹੀ ਹੈ।

---

* **ਚਸੇ** : ਪੰਦਰਾਂ ਵਾਰ ਅੱਖ ਫਰਕਣ ਦੇ ਸਮੇਂ ਨੂੰ ਇਕ ਵਿਸਾ ਆਖਦੇ ਹਨ। ਪੰਦਰਾਂ ਵਿਸਿਆਂ ਦਾ ਇਕ ਚਸਾ ਹੁੰਦਾ ਹੈ।

## ਇਸ ਕੀ ਸੇਵਾ ਜੋ ਕਰੇ; ਤਿਸ ਹੀ ਕਉ ਫਿਰਿ ਖਾਇ ॥

(ਜੋ) ਜਿਹੜਾ ਇਸ ਮਾਇਆ (ਕੀ) ਦੀ ਬਹੁਤ ਸੇਵਾ (ਕਰੇ) ਕਰਦਾ ਹੋਵੇ ਭਾਵ ਇਸਨੂੰ ਪੇਟੀਆਂ ਵਿਚ ਪਾ-ਪਾ ਕੇ ਸੰਭਾਲ ਕੇ ਰੱਖਦਾ ਹੋਵੇ, ਧਰਮ ਦੇ ਕਾਰਜਾਂ ਵਿਚ ਨਹੀਂ ਖਰਚਦਾ। ਇਹ ਮਾਇਆ ਫਿਰ (ਤਿਸ) ਉਸ (ਕਉ) ਨੂੰ ਹੀ (ਖਾਇ) ਖਾ ਜਾਂਦੀ ਹੈ ਭਾਵ ਨਾਸ਼ ਕਰ ਦਿੰਦੀ ਹੈ।

## ਸਾਖੀ—ਮਾਤਾ ਲੋਈ ਜੀ ਦੇ ਭਰਾਵਾਂ ਦੀ

ਇਕ ਵਾਰੀ ਭਗਤ ਕਬੀਰ ਸਾਹਿਬ ਜੀ ਬੈਠੇ ਹੋਏ ਸਨ ਤਾਂ ਮਾਇਆ ਇਕ ਰਾਣੀ ਦਾ ਰੂਪ ਧਾਰਨ ਕਰਕੇ ਉਹਨਾਂ ਦੇ ਪਾਸ ਆ ਗਈ ਅਤੇ ਕਹਿਣ ਲੱਗੀ ਕਿ ਮਹਾਰਾਜ! ਮੈਨੂੰ ਵੀ ਕੋਈ ਸੇਵਾ ਦੱਸੋ। ਪਰ ਭਗਤ ਜੀ ਨੇ ਉਸ ਨੂੰ ਅੰਗੀਕਾਰ ਨਾ ਕੀਤਾ ਅਤੇ ਉਹ ਵਾਪਸ ਚਲੇ ਗਈ। ਜਦੋਂ ਮਾਤਾ ਲੋਈ ਜੀ ਨੇ ਦੇਖੀ ਤਾਂ ਭਗਤ ਕਬੀਰ ਜੀ ਨੂੰ ਕਹਿਣ ਲੱਗੀ ਮਹਾਰਾਜ! ਤੁਸੀਂ ਭਗਤ ਬਣ ਕੇ ਜਿਸ ਨਾਲ ਗੱਲਾਂ-ਬਾਤਾਂ ਕਰਦੇ ਹੋ, ਇਹ ਬਹੁਤ ਸੁੰਦਰ ਬਸਤਰਾਂ ਅਤੇ ਗਹਿਣਿਆਂ ਵਾਲੀ ਇਹ ਕੌਣ ਹੈ? ਤਾਂ ਭਗਤ ਜੀ ਕਹਿਣ ਲੱਗੇ ਕਿ ਇਹ ਮਾਇਆ ਸੀ। ਮਾਤਾ ਲੋਈ ਜੀ ਕਹਿਣ ਲੱਗੇ "ਫਿਰ ਸਾਨੂੰ ਭੁੱਖੇ ਕਿਉਂ ਮਾਰਦੇ ਹੋ? ਥੋੜੀ ਬਹੁਤ ਮਾਇਆ ਲੈ ਲਉ। ਕਬੀਰ ਜੀ ਕਹਿੰਦੇ ਕਿ ਇਹ ਬਹੁਤ ਸਾਰੇ ਵਿਘਨ ਪਾਉਣ ਵਾਲੀ ਹੈ, ਇਸ ਕਰਕੇ ਅਸੀਂ ਇਸਦਾ ਦਾ ਆਦਰ ਨਹੀਂ ਕਰਦੇ, ਇਸ ਨੂੰ ਅੰਗੀਕਾਰ ਨਹੀਂ ਕਰਦੇ। ਮਾਤਾ ਲੋਈ ਜੀ ਕਹਿਣ ਲੱਗੇ ਕਿ ਠੀਕ ਹੈ। ਪਰ ਜੇ ਤੁਸੀਂ ਨਹੀਂ ਲੈਣੀ ਤਾਂ ਮੇਰੇ ਭਰਾਂਵਾਂ ਕੋਲ ਭੇਜ ਦਿਓ ਤਾਂ ਕਬੀਰ ਜੀ ਕਹਿਣ ਲੱਗੇ ਕਿ ਜਦ ਕੱਲ੍ਹ ਨੂੰ ਆਵੇਗੀ ਤਾਂ ਤੇਰੇ ਭਰਾਵਾਂ ਕੋਲ ਭੇਜ ਦੇਵਾਂਗੇ।

ਜਦੋਂ ਦੂਸਰੇ ਦਿਨ ਮਾਇਆ ਮੱਥਾ ਟੇਕਣ ਵਾਸਤੇ ਆਈ ਤਾਂ ਭਗਤ ਕਬੀਰ ਜੇ ਨੇ ਆਗਿਆ ਦਿੱਤੀ ਕਿ ਜਾ ਕੇ ਲੋਈ ਦੇ ਭਰਾਵਾਂ ਨੂੰ ਜਲਵਾ ਦਿਖਾ। ਭਗਤ ਜੀ ਦੀ ਆਗਿਆ ਮੰਨ ਕੇ ਮਾਇਆ ਲੋਈ ਜੀ ਦੇ ਪੇਕਿਆਂ ਘਰ ਭਾਵ ਉਸ ਦੇ ਭਰਾਵਾਂ ਦੇ ਘਰ ਜਾ ਪ੍ਰਵੇਸ਼ ਹੋਈ। ਥੋੜੇ ਦਿਨਾਂ ਵਿਚ ਹੀ ਜੁਲਾਹੇ ਆਪਸ ਵਿਚ ਲੜ ਪਏ ਅਤੇ ਉਹਨਾਂ ਨੇ ਆਪੋ-ਆਪਣੀਆਂ ਖੱਡੀਆਂ ਪੁੱਟ ਲਈਆਂ। ਜਦੋਂ ਖੱਡੀਆਂ ਪੁੱਟੀਆਂ ਤਾਂ ਹੇਠੋਂ ਮੋਹਰਾਂ ਨਿਕਲ ਆਈਆਂ। ਜਿਸ ਕਰਕੇ ਇਹ ਬਹੁਤ ਅਮੀਰ ਹੋ ਗਏ ਅਤੇ ਕੁਝ ਦਿਨ ਪਾ ਕੇ ਬਾਦਸ਼ਾਹ ਸਿਕੰਦਰ ਲੋਧੀ ਦੇ ਵਜੀਰ ਬਣ ਗਏ।

ਰਾਜੇ ਦਾ ਇਕ ਲੜਕਾ ਸੀ, ਜਿਸਦਾ ਨਾਮ ਟਿੱਕਾ ਸੀ। ਇਕ ਦਿਨ ਕਿਸੇ ਹੋਰ ਰਾਜੇ ਨੇ ਆਪਣੇ ਵਜੀਰ ਰਾਹੀਂ ਬਾਦਸ਼ਾਹ ਦੇ ਲੜਕੇ ਲਈ ਆਪਣੀ ਪੁੱਤਰੀ ਦਾ (ਸਾਕ) ਰਿਸ਼ਤਾ ਭੇਜਿਆ। ਇਹ ਵਜ਼ੀਰ ਲੋਈ ਦੇ ਭਰਾਵਾਂ ਨੂੰ ਆ ਕੇ ਮਿਲਿਆ ਤੇ ਕਹਿਣ ਲੱਗਾ ਕਿ ਮੈਂ ਰਾਜੇ ਦੇ ਲੜਕੇ ਨੂੰ ਰਿਸ਼ਤਾ ਕਰਨ ਆਇਆਂ ਹਾਂ। ਕਹਿਣ ਲੱਗੇ, "ਰਾਜੇ ਦਾ ਲੜਕਾ ਬਹੁਤਾ ਸਿਆਣਾ ਨਹੀਂ। ਤੂੰ ਇਸ ਤਰ੍ਹਾਂ ਕਰ ਕਿ ਇਹ ਰਿਸ਼ਤਾ ਸਾਡੇ ਮੁੰਡੇ ਅੱਲਾ ਦਿੱਤੇ ਨੂੰ ਕਰ ਦੇ।" ਉਹ ਵਜੀਰ ਬਹੁਤ ਹੈਰਾਨ ਹੋਇਆ ਕਿ ਇਹ ਵਜ਼ੀਰ ਕਿੰਨ੍ਹੇ ਵਿਗੜੇ ਹੋਏ ਹਨ ਜੋ ਰਾਜੇ ਦੇ ਲੜਕੇ ਪ੍ਰਤੀ ਇਹੋ ਜਿਹੇ ਸ਼ਬਦ ਬੋਲਦੇ ਹਨ।

ਉਸ ਵਜ਼ੀਰ ਨੇ ਜਾ ਕੇ ਸਿਕੰਦਰ ਨੂੰ ਕਿਹਾ ਕਿ ਹੇ ਰਾਜਨ! ਮੈਂ ਤੇਰੇ ਪੁੱਤਰ ਵਾਸਤੇ ਰਿਸ਼ਤਾ ਲੈ ਕੇ ਆਇਆ ਸੀ। ਤੇਰੇ ਵਜ਼ੀਰ ਇਤਨੇ ਵਿਗੜੇ ਹੋਏ ਹਨ ਕਿ ਉਹ ਕਹਿੰਦੇ ਕਿ ਤੂੰ ਸਾਡੇ ਲੜਕੇ ਨੂੰ ਕਰ। ਰਾਜੇ ਦਾ ਲੜਕਾ ਏਡਾ ਸਿਆਣਾ ਨਹੀ। ਇਹ ਸੁਣ ਕੇ ਸਿਕੰਦਰ ਕਹਿਣ ਲੱਗਾ ਕਿ ਹੁਣ ਉਹਨਾਂ ਦਾ ਕੀ ਕਰੀਏ, ਉਹ ਵਜ਼ੀਰ ਕਹਿਣ ਲੱਗਾ ਕਿ ਇਹ ਤਾਂ ਬਾਰੂਦ ਨਾਲ ਉਡਾਉਣ ਵਾਲੇ ਹਨ, ਤਾਂ ਬਾਦਸ਼ਾਹ ਕਹਿਣ ਲੱਗਾ ਕਿ ਹੁਣ ਇਹਨਾਂ ਨੂੰ ਬਾਰੂਦ ਨਾਲ ਹੀ ਉਡਾਵਾਗਾਂ। ਤੂੰ ਉਹਨਾਂ ਨੂੰ ਕਹਿ ਜਾਵੀਂ ਕਿ ਤੁਹਾਡੇ 'ਅੱਲਾ ਦਿੱਤੇ' ਨੂੰ ਹੀ ਰਿਸ਼ਤਾ ਕੀਤਾ ਹੈ ਅਤੇ ਨਾਲ ਹੀ ਕੋਈ ਤਾਰੀਖ ਰੱਖ ਜਾਵੀਂ। ਉਹ ਵਜ਼ੀਰ ਤਾਰੀਖ ਰੱਖ ਕੇ ਚਲਿਆ ਗਿਆ।

ਜਿਹੜਾ ਦਿਨ ਮਿਥਿਆ ਹੋਇਆ ਸੀ, ਉਸ ਦਿਨ ਸਿਕੰਦਰ ਨੇ ਹੇਠਾਂ ਬਾਰੂਦ ਰੱਖ ਕੇ ਇਕ ਮੰਦਰ ਤਿਆਰ ਕਰਵਾਇਆ ਅਤੇ ਉਹਨਾਂ ਦਾ ਜਿਤਨਾ ਪਰਿਵਾਰ ਸੀ ਸਾਰਾ ਹੀ ਬੁਲਾ ਲਿਆ। ਸਿਕੰਦਰ ਕਹਿਣ ਲੱਗਾ ਕਿ ਕੋਈ ਹੋਰ ਤਾਂ ਨਹੀਂ ਰਹਿ ਗਿਆ, ਇਹ ਕਹਿਣ ਲੱਗੇ ਕਿ ਕਬੀਰ ਜੀ ਅਤੇ ਲੋਈ ਅਜੇ ਨਹੀਂ ਆਏ। ਉਧਰ ਕਬੀਰ ਜੀ ਨੂੰ ਸੁਨੇਹਾ

ਆ ਗਿਆ ਕਿ ਛੇਤੀ ਆਉ, ਪਰ ਕਬੀਰ ਜੀ ਸਭ ਕੁੱਝ ਜਾਣਦੇ ਸਨ ਇਸ ਲਈ ਹੌਲੀ-ਹੌਲੀ ਤੁਰਨ। ਲੋਈ ਕਹੇ ਕਿ ਛੇਤੀ ਕਿਉਂ ਨਹੀਂ ਤੁਰਦੇ। ਅਖੀਰ ਜਦੋਂ ਕਬੀਰ ਜੀ ਕਾਸ਼ੀ ਤੋਂ ਬਾਹਰ ਨਿਕਲੇ ਤਾਂ ਉਧਰੋਂ ਜਿਸ ਮੰਦਰ ਵਿਚ ਸਗਨ ਦੇਣ ਵਾਸਤੇ ਸਾਰਿਆਂ ਨੂੰ ਟਿਕਾਇਆ ਹੋਇਆ ਸੀ, ਉਸ ਮੰਦਰ ਨੂੰ ਸਿਕੰਦਰ ਨੇ ਅੱਗ ਲਵਾ ਦਿੱਤੀ। ਜਿਸ ਨਾਲ ਮਕਾਨ ਉੱਡਣ ਲੱਗ ਪਿਆ। ਮਾਤਾ ਲੋਈ ਕਹਿਣ ਲੱਗੀ ਕਿ ਮੇਰੇ ਭਰਾਵਾਂ ਦੀ ਖੁਸ਼ੀਆਂ ਵਿਚ ਭਰੇ ਬੁਰਜ ਉੱਡ ਰਹੇ ਹਨ। ਕਬੀਰ ਜੀ ਕਹਿਣ ਲੱਗੇ ਕਿ ਇਹ ਤਾਂ ਤੂੰ ਉੱਥੇ ਜਾ ਕੇ ਹੀ ਵੇਖੇਂਗੀ। ਜਦੋਂ ਜਾ ਕੇ ਦੇਖਿਆ ਤਾਂ ਉੱਥੇ ਜਿਤਨਾ ਵੀ ਇੰਨ੍ਹਾਂ ਦਾ ਪਰਿਵਾਰ ਸੀ ਭਰਾ, ਭਤੀਜੇ, ਸਾਕ ਸੰਬੰਧੀ ਆਦਿਕ ਸਾਰੇ ਹੀ ਬਰੂਦ ਨਾਲ ਉੱਡ ਚੁੱਕੇ ਸਨ। ਜਦੋਂ ਮਾਤਾ ਲੋਈ ਜੀ ਵੇਖ ਕੇ ਰੋਣ ਲੱਗੇ ਤਾਂ ਭਗਤ ਕਬੀਰ ਜੀ ਕਹਿਣ ਲੱਗੇ ਕਿ ਰੋਂਦੀ ਕਿਉਂ ਹੈ? ਇਸ ਮਾਇਆ ਦਾ ਤਾਂ ਸੁਭਾਅ ਹੀ ਇਹੋ ਜਿਹਾ ਹੈ। ਤੂੰ ਇਹ ਮਾਇਆ ਮੰਗੀ ਸੀ ਅਤੇ ਇਸ ਨੇ ਆਪਣਾ ਜਲਵਾ ਦਿਖਾ ਦਿੱਤਾ ਹੈ। ਇਸ ਕਰਕੇ ਹੀ ਅਸੀਂ ਇਸ ਨੂੰ ਅੰਗੀਕਾਰ ਨਹੀਂ ਸੀ ਕਰਦੇ। ਉਸ ਤੋਂ ਬਾਅਦ ਲੋਈ ਜੀ ਨੇ ਕਦੇ ਵੀ ਕਿਸੇ ਪਦਾਰਥ ਦੀ ਇੱਛਾ ਨਹੀਂ ਕੀਤੀ।

**ਗੁਰਮੁਖਿ ਕੋਈ ਗਾਰੜੂ; ਤਿਨਿ ਮਲਿ ਦਲਿ ਲਾਈ ਪਾਇ ॥**

ਜਿਸ ਤਰ੍ਹਾਂ ਜਿਸ ਪੁਰਸ਼ ਨੂੰ ਗਾਰੜੂ ਮੰਤਰ ਯਾਦ ਹੋਵੇ, ਉਹ ਭਾਵੇਂ ਸੱਪਾਂ ਵਿਚ ਫਿਰਦਾ ਰਹੇ ਤੇ ਸੱਪ ਉਸਨੂੰ ਡੰਗ ਮਾਰਦੇ ਰਹਿਣ ਫਿਰ ਵੀ ਉਸਨੂੰ ਸੱਪਾਂ ਦੀ ਜ਼ਹਿਰ ਨਹੀਂ ਚੜ੍ਹਦੀ।

ਇਸੇ ਤਰ੍ਹਾਂ ਜਿਹੜੇ ਕੋਈ ਵਿਰਲੇ ਗੁਰਮੁਖ ਪੁਰਖ ਗਾਰੜੂ ਮੰਤ੍ਰ ਦੀ ਨਿਆਈਂ ਗੁਰਮੰਤ੍ਰ ਨੂੰ ਜਪਣ ਵਾਲੇ ਹਨ। (ਤਿਨਿ) ਉਹਨਾਂ ਨੇ (ਮਲਿ) ਪਹਿਲਵਾਨਾਂ ਵਾਂਗ ਬਲ ਵਾਲੇ ਹੋ ਕੇ ਇਸ ਮਾਇਆ ਨੂੰ (ਦਲਿ) ਦਲ ਕੇ ਆਪਣੇ (ਪਾਇ) ਚਰਨਾਂ ਨਾਲ (ਲਾਈ) ਲਾ ਲਿਆ ਹੈ। **ਵਾ:** (ਤਿਨਿ) ਉਹਨਾਂ ਨੇ ਸਮੂਹ ਨੂੰ (ਦਲਿ) ਦਲ ਦੇਣ ਵਾਲੀ ਇਹ (ਮਲਿ) ਮੈਲ ਰੂਪ ਮਾਇਆ ਆਪਣੇ (ਪਾਇ) ਚਰਨਾਂ ਨਾਲ (ਲਾਈ) ਲਾ ਲਈ ਹੈ ਭਾਵ ਇਸ ਮਾਇਆ ਨੂੰ ਧਰਮ ਦੇ ਕਾਰਜਾਂ ਵਿਚ ਖਰਚਦੇ ਹਨ। ਫਿਰ ਉਹ ਭਾਵੇਂ ਸੰਸਾਰ ਦੇ ਪਦਾਰਥਾਂ ਰੂਪ ਸੱਪਾਂ ਵਿਚ ਫਿਰਦੇ ਰਹਿਣ, ਉਹਨਾਂ ਨੂੰ ਵਿਸ਼ਿਆਂ ਰੂਪ ਜ਼ਹਿਰ ਨਹੀਂ ਚੜ੍ਹਦੀ। **ਵਾ:** ਜਿਸ ਮਾਇਆ ਨਾਲ ਕਾਮ, ਕ੍ਰੋਧ ਆਦਿਕਾਂ ਦਾ (ਦਲਿ) ਦਲ, ਫੌਜ ਹੈ। ਗੁਰਮੁਖਾਂ ਨੇ (ਮਲਿ) ਪਹਿਲਵਾਨ ਬਣ ਕੇ ਮਾਇਆ ਦੇ (ਤਿਨਿ) ਉਹਨਾਂ (ਦਲਿ) ਸਮੂਹ ਵਿਕਾਰਾਂ ਨੂੰ (ਮਲ) ਮਲ੍ਹ ਕੇ ਸੁੱਟ ਦਿੱਤਾ ਹੈ, ਨਾਸ਼ ਕਰ ਦਿੱਤਾ ਅਤੇ ਇਸ ਮਾਇਆ ਨੂੰ ਆਪਣੇ (ਪਾਇ) ਚਰਨੀਂ (ਲਾਈ) ਲਾ ਲਿਆ ਹੈ।

**ਨਾਨਕ ਸੇਈ ਉਬਰੇ; ਜਿ ਸਚਿ ਰਹੇ ਲਿਵ ਲਾਇ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਭਾਈ ! ਇਸ ਮਾਇਆ ਤੋਂ (ਸੇਈ) ਉਹੀ ਪੁਰਖ (ਉਬਰੇ) ਬਚੇ ਹਨ, (ਜਿ) ਜਿਹੜੇ ਆਪਣੇ ਚਿੱਤ ਦੀ (ਲਿਵ) ਬਿਰਤੀ ਨੂੰ (ਸਚਿ) ਸੱਚ ਵਿਚ (ਲਾਇ) ਲਾ ਕੇ, ਜੋੜ ਕੇ ਰੱਖਦੇ ਹਨ।

**ਪਉੜੀ ॥**

**ਢਾਢੀ ਕਰੇ ਪੁਕਾਰ; ਪ੍ਰਭੂ ਸੁਣਾਇਸੀ ॥**

ਹੇ ਭਾਈ ! ਜਿਹੜੇ ਵਾਹਿਗੁਰੂ ਪ੍ਰਮੇਸ਼ਰ ਦੇ (ਢਾਢੀ) ਕੀਰਤਨੀਏ ਬਣ ਕੇ ਪੁਕਾਰ (ਕਰੇ) ਕਰਦੇ ਹਨ ਤੇ ਸੰਗਤ ਵਿਚ ਪ੍ਰਭੂ ਦਾ ਜੱਸ ਸੁਣਾਉਂਦੇ ਹਨ **ਵਾ:** ਪਿੱਛੇ ਸੁਣਾਉਂਦੇ ਸੀ **ਵਾ:** ਅੱਗੇ (ਸੁਣਾਇਸੀ) ਸੁਣਾਉਣਗੇ।

**ਅੰਦਰਿ ਧੀਰਕ ਹੋਇ; ਪੂਰਾ ਪਾਇਸੀ ॥**

ਜਦੋਂ ਉਹ (ਪੂਰਾ) ਪੂਰਨ ਪ੍ਰਮੇਸ਼ਰ ਦੇ ਤਾਈਂ (ਪਾਇਸੀ) ਪਾ ਲੈਣਗੇ ਤਾਂ ਉਹਨਾਂ ਦੇ ਹਿਰਦੇ ਅੰਦਰ (ਧੀਰਕ) ਧੀਰਜ ਪ੍ਰਾਪਤ (ਹੋਇ) ਹੋ ਜਾਵੇਗੀ।

## ਜੋ ਧੁਰਿ ਲਿਖਿਆ ਲੇਖੁ; ਸੇ ਕਰਮ ਕਮਾਇਸੀ ॥

ਹੇ ਭਾਈ ! ਜੋ (ਧੁਰਿ) ਧੁਰ ਦਰਗਾਹ ਤੋਂ ਲੇਖ ਲਿਖਿਆ ਹੋਇਆ ਹੈ ਕਿ

**ਭਈ ਪਰਾਪਤਿ ਮਾਨੁਖ ਦੇਹੁਰੀਆ॥**

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥** *(ਅੰਗ : ੧੨)*

ਜਿਹੜੇ ਪੁਰਖ (ਸੇ) ਉਹ ਲੇਖ ਅਨੁਸਾਰ ਪ੍ਰਮੇਸ਼ਰ ਦੀ ਪ੍ਰਾਪਤੀ ਵਾਲੇ ਕਰਮਾਂ ਨੂੰ ਕਮਾਉਂਦੇ ਹਨ **ਵਾ:** ਪਿੱਛੇ ਕਮਾਉਂਦੇ ਸੀ **ਵਾ:** ਅੱਗੇ ਨੂੰ (ਕਮਾਇਸੀ) ਕਮਾਉਣਗੇ।

## ਜਾ ਹੋਵੈ ਖਸਮੁ ਦਇਆਲੁ; ਤਾ ਮਹਲੁ ਘਰੁ ਪਾਇਸੀ ॥

(ਜਾ) ਜਦੋਂ ਉਹਨਾਂ ਉੱਤੇ (ਖਸਮੁ) ਮਾਲਕ ਹਰੀ ਅਕਾਲ ਪੁਰਖ ਦੀ ਦਇਆਲਤਾ ਹੋਵੇਗੀ, ਤਾਂ ਉਹ (ਮਹਲੁ) ਸਾਧਸੰਗਤ ਰੂਪ ਮਹੱਲ ਵਿਚ ਮਨ ਦਾ (ਘਰੁ) ਟਿਕਾਣਾ (ਪਾਇਸੀ) ਪਾਉਣਗੇ। **ਵਾ:** ਪ੍ਰਮੇਸ਼ਰ ਦੇ (ਮਹਲੁ) ਸਰੂਪ ਰੂਪ ਮਹੱਲ ਅੰਦਰ (ਘਰੁ) ਟਿਕਾਣਾ (ਪਾਇਸੀ) ਪਾ ਲੈਣਗੇ। **ਵਾ:** ਅੰਤਹਕਰਣ ਰੂਪ ਘਰ ਦੇ ਅੰਦਰ ਸਰੂਪ ਰੂਪ ਮਹੱਲ ਨੂੰ ਪਾ ਲੈਣਗੇ। **ਵਾ:** ਉਹ ਸਾਧਸੰਗਤ ਰੂਪ ਘਰ ਵਿਚੋਂ ਤੁਰੀਆ ਪਦ ਰੂਪ ਮਹੱਲ ਪਾ ਲੈਣਗੇ।

## ਸੋ ਪ੍ਰਭੁ ਮੇਰਾ ਅਤਿ ਵਡਾ; ਗੁਰਮੁਖਿ ਮੇਲਾਇਸੀ ॥੫॥

ਹੇ ਭਾਈ ! ਮੇਰਾ (ਸੋ) ਉਹ (ਪ੍ਰਭੁ) ਪ੍ਰਭੂ ਪ੍ਰਮੇਸ਼ਰ ਅਕਾਲ ਪੁਰਖ ਵਾਹਿਗੁਰੂ (ਅਤਿ) ਅਤਿਅੰਤ ਵੱਡਾ ਹੈ। ਉਹ ਪਿਛਲੇ ਸਮੇਂ ਅੰਦਰ ਵੀ ਗੁਰਮੁਖਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਸੀ, ਹੁਣ ਵੀ ਮਿਲਾਉਂਦਾ ਹੈ ਅਤੇ ਅੱਗੇ ਵੀ (ਮੇਲਾਇਸੀ) ਮਿਲਾ ਲਵੇਗਾ।

## ਸਲੋਕ ਮ: ੩ ॥

## ਸਭਨਾ ਕਾ ਸਹੁ ਏਕੁ ਹੈ; ਸਦ ਹੀ ਰਹੈ ਹਜੂਰਿ ॥

ਹੇ ਭਾਈ ! ਭਾਵੇਂ (ਸਭਨਾ) ਸਾਰਿਆਂ (ਕਾ) ਦਾ (ਸਹੁ) ਪਤੀ ਪ੍ਰਮੇਸ਼ਰ (ਏਕੁ) ਇੱਕ ਹੀ ਹੈ ਅਤੇ (ਸਦ) ਸਦਾ (ਹਜੂਰਿ) ਸਾਹਮਣੇ ਭਾਵ ਨੇੜੇ ਤੋਂ ਨੇੜੇ ਹੋ ਕੇ (ਰਹੈ) ਰਹਿੰਦਾ ਹੈ। ਪਰ

## ਨਾਨਕ ਹੁਕਮੁ ਨ ਮੰਨਈ; ਤਾ ਘਰ ਹੀ ਅੰਦਰਿ ਦੂਰਿ ॥

ਜਿਸ ਤਰ੍ਹਾਂ ਜਿਹੜੀ ਇਸਤਰੀ ਆਪਣੇ ਪਤੀ ਦਾ ਹੁਕਮ ਨਹੀਂ (ਮੰਨਈ) ਮੰਨਦੀ ਉਹ ਘਰ ਅੰਦਰ ਹੁੰਦੀ ਹੋਈ ਵੀ ਛੁੱਟੜ ਹੋ ਕੇ ਪਤੀ ਤੋਂ ਦੂਰ ਰਹਿੰਦੀ ਹੈ। ਏਸੇ ਪ੍ਰਕਾਰ ਉਹ ਵਾਹਿਗੁਰੂ ਤਾਂ ਸਭ ਦੇ (ਘਰ) ਹਿਰਦੇ ਅੰਦਰ ਹੈ। ਪਰ ਜੋ ਮਨਮੁਖ ਮਹਾਰਾਜ ਸਾਹਿਬ ਜੀ ਦੇ ਹੁਕਮ ਨੂੰ, ਭਾਣੇ ਨੂੰ ਨਹੀਂ ਮੰਨਦੇ, ਰਜ਼ਾ ਵਿਚ ਨਹੀਂ ਚੱਲਦੇ, ਸਿਮਰਨ ਨਹੀਂ ਕਰਦੇ। ਉਹ ਆਪਣੇ ਹਿਰਦੇ ਰੂਪ ਘਰ ਅੰਦਰ ਪ੍ਰਮੇਸ਼ਰ ਦੇ ਹੁੰਦੇ ਹੋਏ ਵੀ ਉਸ ਤੋਂ ਵਿਛੜ ਕੇ ਜੂਨਾਂ ਵਿਚ ਪਏ ਰਹਿੰਦੇ ਹਨ।

## ਹੁਕਮੁ ਭੀ ਤਿਨਾ ਮਨਾਇਸੀ; ਜਿਨ ਕਉ ਨਦਰਿ ਕਰੇਇ ॥

ਹੇ ਭਾਈ ! ਪ੍ਰਮੇਸਰ ਆਪਣਾ ਹੁਕਮ (ਭੀ) ਵੀ (ਤਿਨਾ) ਉਨ੍ਹਾਂ ਪਾਸੋਂ ਹੁਣ ਵੀ ਮਨਾਉਂਦਾ ਹੈ **ਵਾ:** ਪਿੱਛੇ ਮਨਾਉਂਦਾ ਸੀ **ਵਾ:** ਅੱਗੇ ਵੀ (ਮਨਾਇਸੀ) ਮਨਾਵੇਗਾ। (ਜਿਨ) ਜਿੰਨ੍ਹਾਂ ਦੇ (ਕਉ) ਤਾਈਂ ਸਤਿਗੁਰੂ ਸਾਹਿਬ ਜੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇਇ) ਕਰ ਦਿੰਦੇ ਹਨ।

## ਹੁਕਮੁ ਮੰਨਿ ਸੁਖੁ ਪਾਇਆ; ਪ੍ਰੇਮ ਸੁਹਾਗਣਿ ਹੋਇ ॥੧॥

ਜਿੰਨ੍ਹਾਂ ਨੇ ਸਤਿਗੁਰਾਂ ਦੇ ਹੁਕਮ ਨੂੰ ਮੰਨਿਆ ਹੈ, ਉਹਨਾਂ ਨੇ ਸੁੱਖ ਸਰੂਪ ਪ੍ਰਮੇਸ਼ਰ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ ਅਤੇ ਉਹ ਪ੍ਰੇਮ ਕਰਕੇ ਪ੍ਰਮੇਸ਼ਰ ਦੇ (ਸੁਹਾਗਣਿ) ਅਨੰਦ ਦੇ ਸਹਿਤ ਹੋ ਕੇ **ਵਾ:** ਅਨੰਦ ਸਰੂਪ ਨੂੰ ਪਾ ਕੇ ਬ੍ਰਹਮਗਿਆਨੀ (ਹੋਇ) ਹੋ ਗਏ ਭਾਵ ਬਣ ਗਏ ਹਨ।

### ਮਃ ੩ ॥

## ਰੈਣਿ ਸਬਾਈ ਜਲਿ ਮੁਈ; ਕੰਤ ਨ ਲਾਇਓ ਭਾਉ ॥

ਹੇ ਭਾਈ ! ਜਿਸ ਦੁਰਾਚਾਰਨ (ਪਰਾਏ ਮਰਦਾਂ ਨੂੰ ਤੱਕਣ ਵਾਲੀ) ਇਸਤਰੀ ਨੇ ਆਪਣੇ (ਕੰਤ) ਪਤੀ ਨਾਲ (ਭਾਉ) ਪ੍ਰੇਮ ਨਹੀਂ (ਲਾਇਓ) ਲਾਇਆ। ਉਹ (ਸਬਾਈ) ਸਾਰੀ (ਰੈਣਿ) ਰਾਤ ਪਤੀ ਦੇ ਵਿਛੋੜੇ ਵਿਚ (ਜਲਿ) ਸੜ ਕੇ (ਮੁਈ) ਮਰਦੀ ਹੈ। ਭਾਵ ਉਸਨੂੰ ਕੁਲੱਛਣ ਲੱਗੇ ਹੋਣ ਕਰਕੇ ਕਦੇ ਸੁਖ ਪ੍ਰਾਪਤ ਨਹੀਂ ਹੁੰਦਾ ਅਤੇ ਉਹ ਮਾਪਿਆ, ਸਹੁਰਿਆਂ ਤੇ ਨਾਨਕਿਆਂ ਦਾਦਕਿਆਂ ਤੋਂ ਵੀ ਧ੍ਰਿਕਾਰਾਂ ਹੀ ਲੈਂਦੀ ਹੈ।

ਇਸੇ ਪ੍ਰਕਾਰ ਜਿੰਨ੍ਹਾਂ ਨੇ ਸਾਰੀ ਉਮਰ ਵਿਚ (ਕੰਤ) ਪਤੀ ਅਕਾਲ ਪੁਰਖ ਨਾਲ (ਭਾਉ) ਪ੍ਰੇਮ ਨਹੀਂ (ਲਾਇਓ) ਲਾਇਆ ਹੈ। ਉਨ੍ਹਾਂ ਜੀਵ ਇਸਤਰੀਆਂ ਦੀ (ਸਬਾਈ) ਸਾਰੀ ਉਮਰਾ ਰੂਪ (ਰੈਣਿ) ਰਾਤ **ਵਾ:** ਅਵਸਥਾ ਰੂਪ ਰਾਤ ਤ੍ਰਿਸ਼ਨਾ ਵਿਚ ਅਤੇ ਵਿਸ਼ਿਆਂ ਦੇ ਰਸਾਂ ਵਿਚ (ਜਲਿ) ਸੜ ਕੇ (ਮੁਈ) ਮਰ ਗਈਆਂ ਹਨ ਭਾਵ ਨਾਸ਼ ਹੋ ਗਈਆਂ ਹਨ। **ਵਾ:** ਉਹ ਮਾਤਾ ਦੇ ਗਰਭ ਵਿਚ ਅਤੇ ਜੂਨਾਂ ਵਿਚ ਪੈ ਕੇ ਵੀ ਸੜ ਕੇ ਮਰਦੀਆਂ ਰਹਿੰਦੀਆਂ ਹਨ। ਇਸ ਪ੍ਰਕਾਰ ਉਹਨਾਂ ਨੂੰ ਲੋਕ-ਪ੍ਰਲੋਕ ਵਿਚ ਧੱਕੇ ਹੀ ਮਿਲਦੇ ਹਨ।

## ਨਾਨਕ ਸੁਖਿ ਵਸਨਿ ਸੋੁਹਾਗਣੀ; ਜਿਨ੍ ਪਿਆਰਾ ਪੁਰਖੁ ਹਰਿ ਰਾਉ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਹੇ ਭਾਈ ! (ਜਿਨ੍) ਜਿੰਨ੍ਹਾਂ ਨੂੰ ਉਹ ਪਿਆਰਾ (ਪੁਰਖੁ) ਪੂਰਨ (ਹਰਿ) ਹਰੀ (ਰਾਉ) ਰਾਜਾ ਅਕਾਲ ਪੁਰਖ ਪ੍ਰਾਪਤ ਹੋਇਆ ਹੈ, **ਵਾ:** ਜੋ ਪੁਰਖ ਹਰੀ ਪ੍ਰਮੇਸਰ ਨੂੰ (ਰਾਉ) ਉਚਾਰਦੇ ਹਨ **ਵਾ:** ਜਿੰਨ੍ਹਾਂ ਨੂੰ ਪਿਆਰਾ ਹਰੀ ਅਕਾਲ ਪੁਰਖ (ਰਾਉ) ਰਵਦਾ ਭਾਵ ਮਾਣਦਾ ਹੈ। ਉਹ ਮਹਾਂਪੁਰਖਾਂ ਰੂਪ (ਸੋੁਹਾਗਣੀ) ਸੋਹਾਗਵੰਤੀਆਂ ਇਸਤ੍ਰੀਆਂ ਸੁਖ ਦੇ ਸਹਿਤ (ਵਸਨਿ) ਵੱਸਦੀਆਂ ਹਨ।

### ਪਉੜੀ ॥

## ਸਭੁ ਜਗੁ ਫਿਰਿ ਮੈ ਦੇਖਿਆ; ਹਰਿ ਇਕੋ ਦਾਤਾ ॥

ਹੇ ਭਾਈ ! (ਮੈ) ਅਸੀਂ (ਸਭੁ) ਸਾਰੇ (ਜਗੁ) ਜਗਤ ਵਿਚ (ਫਿਰਿ) ਫਿਰ ਕੇ ਦੇਖਿਆ ਹੈ ਕਿ ਇਕੋ (ਹਰਿ) ਹਰੀ ਪ੍ਰਮੇਸ਼ਰ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਦਾਤਾ ਹੈ।

## ਉਪਾਇ ਕਿਤੈ ਨ ਪਾਈਐ; ਹਰਿ ਕਰਮ ਬਿਧਾਤਾ ॥

ਹੇ ਭਾਈ ! ਦੁਨੀਆਂ ਦੇ ਵਿਹਾਰਾਂ ਦੇ ਜਤਨਾਂ ਦੇ (ਕਿਤੈ) ਕਿਤਨੇ ਹੀ (ਉਪਾਇ) ਉਪਾਅ ਕਰਕੇ ਕੁੱਝ ਵੀ (ਨ ਪਾਈਐ) ਪਾਇਆ ਨਹੀਂ ਜਾ ਸਕਦਾ। ਉਹ (ਹਰਿ) ਹਰੀ ਵਾਹਿਗੁਰੂ ਜੀਵਾਂ ਦੇ ਕਰਮਾਂ ਅਨੁਸਾਰ ਹੀ (ਬਿਧਾਤਾ) ਫਲ ਪ੍ਰਦਾਤਾ ਬਣਿਆ ਹੋਇਆ ਹੈ। ਭਾਵ ਸਾਰੇ ਜੀਵ ਆਪੋ ਆਪਣੇ ਕਰਮਾਂ ਅਨੁਸਾਰ ਉਸ ਪਾਸੋਂ ਫਲ ਪ੍ਰਾਪਤ ਕਰਦੇ ਹਨ।

**ਅਥਵਾ :** ਹੇ ਭਾਈ ! ਉਹ ਕਰਮਾਂ ਦਾ (ਬਿਧਾਤਾ) ਫਲ ਪ੍ਰਦਾਤਾ (ਹਰਿ) ਹਰੀ ਅਕਾਲ ਪੁਰਖ (ਕਿਤੈ) ਕਿਤੇ ਵੀ ਦੁਨਿਆਵੀਂ (ਉਪਾਇ) ਯਤਨਾਂ ਕਰਕੇ (ਨ ਪਾਈਐ) ਪ੍ਰਾਪਤ ਨਹੀਂ ਕੀਤਾ ਜਾ ਸਕਦਾ।

**ਪ੍ਰਸ਼ਨ :** ਮਹਾਰਾਜ! ਫਿਰ ਪ੍ਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ?

## ਗੁਰ ਸਬਦੀ ਹਰਿ ਮਨਿ ਵਸੈ; ਹਰਿ ਸਹਜੇ ਜਾਤਾ ॥

**ਉੱਤਰ :** ਹੇ ਭਾਈ! (ਗੁਰ) ਸਤਿਗੁਰੂ ਸਾਹਿਬ ਜੀ ਦੇ (ਸਬਦੀ) ਸ਼ਬਦ ਦੀ ਕਮਾਈ ਕਰਨ ਵਾਲਿਆਂ ਦੇ (ਮਨਿ) ਹਿਰਦੇ ਵਿਚ ਉਹ (ਹਰਿ) ਹਰੀ (ਵਸੈ) ਵੱਸ ਜਾਂਦਾ ਹੈ ਤੇ ਉਹਨਾਂ ਨੇ (ਸਹਜੇ) ਸੁਤੇ ਸਿੱਧ (ਸਹਜੇ) ਗਿਆਨ ਕਰਕੇ ਹਰੀ ਵਾਹਿਗੁਰੂ ਨੂੰ (ਜਾਤਾ) ਜਾਣ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ (ਜਾਤਾ) ਗਿਆਨ ਕਰਕੇ (ਹਰਿ) ਹਰੀ ਪ੍ਰਮੇਸਰ ਨੂੰ ਸਹਜੇ ਹੀ ਜਾਣ ਲਿਆ ਹੈ, ਉਨ੍ਹਾਂ ਦੇ ਹਿਰਦੇ ਵਿਚ ਪ੍ਰਮੇਸਰ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਵੱਸ ਜਾਂਦਾ ਹੈ।

## ਅੰਦਰਹੁ ਤ੍ਰਿਸਨਾ ਅਗਨਿ ਬੁਝੀ; ਹਰਿ ਅੰਮ੍ਰਿਤ ਸਰਿ ਨਾਤਾ ॥

ਜਿੰਨ੍ਹਾਂ ਨੇ ਸਹਜ ਸਰੂਪ ਨੂੰ ਜਾਣ ਲਿਆ ਹੈ, ਉਹਨਾਂ ਦੇ ਹਿਰਦੇ ਅੰਦਰੋਂ ਪਦਾਰਥਾਂ ਦੇ ਭੋਗਾਂ ਦੀ ਅਤੇ ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪ (ਅਗਨਿ) ਅੱਗ ਨਾਮ ਰੂਪ ਜਲ ਨਾਲ (ਬੁਝੀ) ਬੁੱਝ ਗਈ ਹੈ ਤੇ ਉਹ ਵਡਭਾਗੀ ਪੁਰਖ (ਹਰਿ) ਹਰੀ ਦੇ ਅੰਮ੍ਰਿਤਸਰ ਸਾਹਿਬ (ਸਰਿ) ਸਰੋਵਰ ਵਿਚ (ਨਾਤਾ) ਇਸ਼ਨਾਨ ਕਰਦੇ ਹਨ। **ਵਾ:** ਜੋ ਹਰੀ ਦੇ ਨਾਮ ਰੂਪ ਅੰਮ੍ਰਿਤ ਦਾ (ਸਰਿ) ਸਰੋਵਰ ਸਤਿਗੁਰੂ ਸਾਹਿਬ ਜੀ ਹਨ, ਉਹਨਾਂ ਤੋਂ ਉਪਦੇਸ਼ ਸ੍ਰਵਣ ਕਰਨ ਰੂਪ ਇਸ਼ਨਾਨ ਕਰਦੇ ਹਨ।

**ਅਥਵਾ :** ਜਦੋਂ ਹਰੀ ਪ੍ਰਮੇਸਰ ਦੇ ਸਾਧਸੰਗਤ ਰੂਪ ਅੰਮ੍ਰਿਤ ਸਰੋਵਰ ਵਿਚ ਮਿਲਣ ਰੂਪ ਨ੍ਹਾਤੇ **ਵਾ:** ਅੰਮ੍ਰਿਤ ਨਾਮ ਰੂਪ ਜਲ ਵਿਚ ਨ੍ਹਾਤੇ **ਵਾ:** ਸਾਧੂਆਂ ਦੀ ਧੂੜੀ ਵਿਚ ਮਿਲਣ ਰੂਪ ਨ੍ਹਾਤੇ ਉਦੋ ਅੰਦਰਲੀ ਤ੍ਰਿਸ਼ਨਾ ਰੂਪ ਸਾਰੀ ਅੱਗ ਬੁੱਝ ਗਈ।

## ਵਡੀ ਵਡਿਆਈ ਵਡੇ ਕੀ; ਗੁਰਮੁਖਿ ਬੋਲਾਤਾ ॥੬॥

ਹੇ ਭਾਈ! ਵੱਡੇ ਅਕਾਲ ਪੁਰਖ (ਕੀ) ਦੀ ਵਡਿਆਈ ਅਤਿਅੰਤ ਵੱਡੀ ਹੈ। ਪਰ ਮਹਾਰਾਜ ਸਾਹਿਬ ਜੀ ਆਪਣੀ ਵਡਿਆਈ ਗੁਰਮੁਖਾਂ ਪਾਸੋਂ ਹੀ (ਬੋਲਾਤਾ) ਬੁਲਾਉਂਦਾ ਹੈ।

**ਅਥਵਾ :** ਜਿਹੜਾ ਗੁਰਮੁਖ ਉਸ ਪ੍ਰਮੇਸ਼ਰ ਦੀ ਵਡਿਆਈ ਨੂੰ (ਬੋਲਾਤਾ) ਬੋਲਦਾ ਹੈ, ਉਹ ਜਾਣਦਾ ਹੈ ਕਿ ਉਸ ਵੱਡੇ ਵਾਹਿਗੁਰੂ ਦੀ ਵਡਿਆਈ ਬਹੁਤ ਵੱਡੀ ਹੈ।

**ਵਾ:** ਜਿਸ ਤਰ੍ਹਾਂ ਨਦੀਆਂ-ਨਾਲੇ ਸਮੁੰਦਰ ਵਿਚ ਜਾ ਕੇ ਸਮੁੰਦਰ ਦਾ ਰੂਪ ਹੀ ਹੋ ਜਾਂਦੇ ਹਨ। ਇਸੇ ਤਰ੍ਹਾਂ ਜਿੰਨ੍ਹਾਂ ਗੁਰਮੁਖਾਂ ਪਾਸੋਂ ਵਾਹਿਗੁਰੂ ਆਪਣਾ ਜੱਸ ਬੁਲਾਉਂਦਾ ਹੈ, ਉਹ ਵਾਹਿਗੁਰੂ ਦਾ ਸਰੂਪ ਹੀ ਹੋ ਜਾਂਦੇ ਹਨ।

## ਸਲੋਕੁ ਮਃ ੩ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਸੱਚੇ ਪਾਤਸ਼ਾਹ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਿਰਾਜਮਾਨ ਹੋ ਕੇ ਸੰਗਤ ਨੂੰ ਵੈਰਾਗਮਈ ਉਪਦੇਸ਼ ਬਖਸਿਸ਼ ਕਰ ਰਹੇ ਹਨ।

## ਕਾਇਆ ਹੰਸ ਕਿਆ ਪ੍ਰੀਤਿ ਹੈ; ਜਿ ਪਇਆ ਹੀ ਛਡਿ ਜਾਇ ॥

ਹੇ ਭਾਈ! ਦੱਸਣਾ ਕਰੋ ਕਿ ਇਸ (ਕਾਇਆ) ਦੇਹੀ ਨਾਲ (ਹੰਸ) ਜੀਵਾਤਮਾ ਦੀ (ਕਿਆ) ਕੀ ਪ੍ਰੀਤੀ ਹੈ? (ਜਿ) ਜਿਹੜਾ ਛਿਨ ਵਿਚ ਇਸ ਸਰੀਰ ਨੂੰ ਪਿਆਂ ਹੋਇਆਂ (ਛਡਿ) ਛੱਡ ਕੇ ਪ੍ਰਲੋਕ ਨੂੰ ਚਲਿਆ ਜਾਂਦਾ ਹੈ। ਭਾਵ ਜੀਵ ਦੀ ਇਸ ਦੇਹੀ ਨਾਲ ਕੋਈ ਪ੍ਰੀਤ ਨਹੀਂ ਇਸ ਕਰਕੇ ਜਿਉਂਦੇ ਜੀਅ ਹੀ ਇਸ ਦੇਹ ਦੇ ਮੋਹ ਦਾ ਤਿਆਗ ਕਰਨਾ ਚਾਹੀਦਾ ਹੈ।

## ਏਸ ਨੋ ਕੂੜੁ ਬੋਲਿ ਕਿ ਖਵਾਲੀਐ; ਜਿ ਚਲਦਿਆ ਨਾਲਿ ਨ ਜਾਇ ॥

ਇਸ ਦੇਹੀ ਨੂੰ (ਕੂੜੁ) ਝੂਠ ਬੋਲ-ਬੋਲ ਕੇ (ਕਿ) ਕਿਉਂ (ਖਵਾਲੀਐ) ਖਵਾਉਂਦੇ ਹੋ? ਜਿਸ ਨੇ ਪ੍ਰਲੋਕ ਵੱਲ ਚੱਲਦਿਆਂ ਹੋਇਆਂ ਨਾਲ ਨਹੀਂ (ਜਾਇ) ਜਾਣਾ। ਏਥੇ ਹੀ ਰਹਿ ਜਾਣਾ ਹੈ।

ਜਿਵੇਂ ਕਿਸੇ ਪੁਰਸ਼ ਨੇ ਆਪਣੇ ਕੋਲ ਘੋੜਾ ਰੱਖਿਆ ਹੋਵੇ। ਉਸਨੂੰ ਬਹੁਤ ਚੰਗੀ ਖੁਰਕ ਖੁਵਾਉਂਦਾ ਹੋਵੇ, ਪਰ ਉਸਦੀ ਸਵਾਰੀ ਨਾ ਕਰਦਾ ਹੋਵੇ ਅਤੇ ਜਦੋਂ ਸਵਾਰੀ ਕਰਨ ਲੱਗੇ ਤਾਂ ਉਹ ਘੋੜਾ ਉਸਨੂੰ ਸੀਖ ਭਾਰ ਹੋ ਕੇ ਜਾਂ ਚੱਕਰੀ ਮਾਰ ਕੇ ਡੇਗ ਦੇਵੇ। ਤਾਂ ਉਸ ਘੋੜੇ ਨੂੰ ਖੁਆਈ ਹੋਈ ਖੁਰਾਕ ਦਾ ਕੋਈ ਫਾਇਦਾ ਨਹੀਂ ਹੁੰਦਾ? ਦੂਜੇ ਪਾਸੇ, ਜਿਹੜਾ ਚੰਗਾ ਘੋੜ ਅਸਵਾਰ ਹੁੰਦਾ ਹੈ। ਉਹ ਹੱਥ ਵਿਚ ਕੋਟਲਾ (ਛਾਂਟਾ) ਫੜ੍ਹ ਕੇ ਅੜੀਅਲ ਘੋੜੇ ਦੀ ਸਵਾਰੀ ਕਰਕੇ, ਉਸਦੇ ਮੂੰਹ ਵਿਚ ਕੰਡੀਆਲਾ ਪਾ ਕੇ ਉਸਦੀ ਅੜੀ ਕੱਢਦਾ ਹੈ। ਏਸੇ ਪ੍ਰਕਾਰ ਸਰੀਰ ਰੂਪ ਘੋੜੇ ਨੂੰ ਜੀਵ ਬਹੁਤ ਤਰ੍ਹਾਂ ਦੀ ਖੁਰਾਕ ਦਿੰਦਾ ਹੈ ਲੋਕਾਂ ਪਾਸੋਂ ਖੋਹ-ਖਿਝ ਕੇ ਪਦਾਰਥ ਇਕੱਠੇ ਕਰਕੇ ਲਿਆ ਕੇ ਸਰੀਰ ਨੂੰ ਖੁਆਲਦਾ ਹੈ। ਜਿਸ ਨਾਲ ਸਰੀਰ ਰੂਪ ਘੋੜਾ ਆਲਸੀ ਹੋ ਜਾਂਦਾ ਹੈ ਅਤੇ ਇਸਦੀ :

**ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥** *(ਅੰਗ : ੧੧੦੫)*

ਵਾਲੀ ਹਾਲਤ ਹੋ ਜਾਂਦੀ ਹੈ। ਇਹ ਖਾਣ-ਪੀਣ ਵੇਲੇ ਤਾਂ ਬਹੁਤ ਸੁਖੀ ਰਹਿੰਦਾ ਹੈ। ਪਰ ਪ੍ਰਮੇਸ਼ਰ ਦਾ ਨਾਮ ਜਪਣ ਵੇਲੇ ਇਸਨੂੰ ਮੌਤ ਪੈ ਜਾਂਦੀ ਹੈ। ਯਥਾ :

**ਖਾਤ ਪੀਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ ॥** *(ਅੰਗ : ੧੨੨੫)*

ਇਸ ਕਰਕੇ ਜੇ ਇਸ ਦੇਹ ਤੋਂ ਧਰਮ ਦਾ ਕੋਈ ਕਾਰਜ ਹੀ ਨਾ ਹੋਵੇ, ਤਾਂ ਇਸਨੂੰ ਇਤਨੇ ਪਦਾਰਥ ਖੁਆਉਣ ਦਾ ਕੀ ਲਾਭ ਹੈ? ਭਾਵ ਕੋਈ ਲਾਭ ਨਹੀਂ ਹੈ।

ਦੂਜੇ ਪਾਸੇ ਸਾਧੂ ਮਹਾਤਮਾ ਰੂਪ ਅਸਵਾਰ ਇਸ ਸਰੀਰ ਰੂਪ ਘੋੜੇ ਨੂੰ ਮਰਿਆਦਾ ਦਾ ਕੰਡਿਆਲਾ ਪਾ ਕੇ ਇਸਦੇ ਆਲਸ ਨੂੰ ਛੁਡਵਾ ਕੇ ਧਰਮ ਦੇ ਕਾਰਜਾਂ ਵਿਚ ਲਾਉਣ ਰੂਪ ਅਸਵਾਰੀ ਕਰਦੇ ਹਨ।

### ਅੰਗ : ੫੧੧

## ਕਾਇਆ ਮਿਟੀ ਅੰਧੁ ਹੈ; ਪਉਣੈ ਪੁਛਹੁ ਜਾਇ ॥ *('ਮਿੱਟੀ' ਬੋਲੋ)*

ਹੇ ਭਾਈ ! ਇਸ (ਕਾਇਆ) ਦੇਹੀ ਦੀ ਪੰਜਾਂ ਤੱਤਾਂ ਰੂਪ ਮਿੱਟੀ ਤਾਂ (ਅੰਧੁ) ਸ੍ਵੈ-ਸੁੱਤਾ ਹੀਣ ਹੈ। ਇਸਦੇ ਅੰਦਰ ਕਿਸੇ ਪ੍ਰਕਾਰ ਆਪਣੀ ਕੋਈ ਗਿਆਤ ਨਹੀਂ ਹੈ। ਇਸ ਲਈ ਜਦੋਂ ਤੁਸੀਂ (ਪਉਣੈ) ਪਉਣ ਦੀ ਭਾਵ ਪ੍ਰਾਣਾਂ ਦੀ ਅਸਵਾਰੀ ਕਰਨ ਵਾਲੇ ਜੀਵ ਆਤਮਾ ਨੂੰ (ਜਾਇ) ਜਾ ਕਰਕੇ (ਪੁਛਹੁ) ਪੁੱਛਣਾ ਕਰੋਗੇ ਕਿ ਤੂੰ ਇਹ ਮਾੜੇ ਕੰਮ ਕਿਉਂ ਕੀਤੇ ਹਨ? ਝੂਠ ਕਿਉਂ ਬੋਲਿਆ ਹੈ? ਫਰੇਬ ਕਿਉਂ ਕੀਤੇ ਹਨ? ਠੱਗੀਆਂ ਕਿਉਂ ਮਾਰੀਆਂ ਹਨ? ਤਾਂ ਉਸ ਵੇਲੇ ਸਵਾਸਾਂ ਦੀ ਸਵਾਰੀ ਕਰਨ ਵਾਲੇ ਜੀਵਾਤਮੇ ਨੂੰ ਪ੍ਰਲੋਕ ਵਿਚ ਇਸ ਤਰ੍ਹਾਂ ਕਹਿਣਾ ਪਵੇਗਾ ਕਿ

## ਹਉ ਤਾ ਮਾਇਆ ਮੋਹਿਆ;

ਜੀ ! (ਹਉ) ਮੈਂ ਤਾਂ ਮਾਇਆ ਦੁਆਰਾ ਮੋਹਿਆ ਗਿਆ ਸੀ। ਭਾਵ ਮੇਰੇ ਚਿੱਤ ਨੂੰ ਤਾਂ ਮਾਇਆ ਨੇ (ਮੋਹਿਆ) ਮੋਹਿਤ ਕਰ ਲਿਆ। ਇਸੇ ਕਰਕੇ ਮੈਂ ਕਸੂਰਵਾਰ ਹੋ ਗਿਆ।

ਉਸ ਵੇਲੇ ਅਕਾਲ ਪੁਰਖ ਵੱਲੋਂ ਇਹ ਆਗਿਆ ਹੁੰਦੀ ਹੈ ਕਿ ਹੇ ਜੀਵਾਤਮਾ ! ਜੇ ਤੂੰ ਮਾਇਆ ਵਿਚ ਹੀ ਮੋਹਿਆ ਰਹਿ ਗਿਆ ਤੇ ਸਰੂਪ ਦੀ ਵਿਚਾਰ ਨਹੀਂ ਕਰ ਸਕਿਆ। ਤਾਂ ਤੈਨੂੰ ਹੁਣ ਇਹ ਦੰਡ ਪ੍ਰਾਪਤ ਹੋਵੇਗਾ ਕਿ;

## ਫਿਰਿ ਫਿਰਿ ਆਵਾ ਜਾਇ ॥

ਤੂੰ (ਫਿਰਿ ਫਿਰਿ) ਮੁੜ-ਮੁੜ ਕੇ ਜੂਨਾਂ ਵਿਚ (ਆਵਾ ਜਾਇ) ਆਉਂਦਾ-ਜਾਂਦਾ ਰਹਿ।
ਪ੍ਰਮੇਸ਼ਰ ਦਾ ਐਸਾ ਹੁਕਮ ਹੋ ਜਾਣ ਕਰਕੇ ਇਹ ਜੀਵ ਵਾਰ-ਵਾਰ ਜੰਮਦਾ-ਮਰਦਾ ਰਹਿੰਦਾ ਹੈ।

## ਨਾਨਕ ਹੁਕਮੁ ਨ ਜਾਤੋ ਖਸਮ ਕਾ; ਜਿ ਰਹਾ ਸਚਿ ਸਮਾਇ ॥੧॥

ਹੇ ਭਾਈ! ਇਸ ਜੀਵ ਨੇ (ਖਸਮ) ਮਾਲਕ ਅਕਾਲ ਪੁਰਖ ਵਾਹਿਗੁਰੂ ਦੇ ਸਿਮਰਨ ਕਰਨ, ਭਾਣਾ ਮੰਨਣ ਧਰਮ ਦੀ ਕਿਰਤ ਕਰਕੇ ਵੰਡ ਛਕਣ ਦੇ ਹੁਕਮ ਨੂੰ (ਜਾਤੋ) ਜਾਣਿਆ (ਨ) ਨਹੀਂ ਹੈ।
(ਜਿ) ਜੇ ਕਰਕੇ ਇਹ ਹੁਕਮ ਨੂੰ ਮੰਨ ਲੈਂਦਾ, ਪ੍ਰਮੇਸ਼ਰ ਦਾ ਸਿਮਰਨ ਕਰਦਾ, ਤਾਂ ਸਚੇ ਵਾਹਿਗੁਰੂ ਵਿਚ (ਸਮਾਇ) ਸਮਾਇਆ ਭਾਵ ਵਾਹਿਗੁਰੂ ਪ੍ਰਮੇਸ਼ਰ ਵਿਚ ਅਭੇਦ ਹੋ ਜਾਂਦਾ।

## ਮਃ ੩ ॥

## ਏਕੋ ਨਿਹਚਲ ਨਾਮ ਧਨੁ; ਹੋਰੁ ਧਨੁ ਆਵੈ ਜਾਇ ॥

ਹੇ ਭਾਈ! (ਏਕੋ) ਇੱਕ ਪ੍ਰਮੇਸ਼ਰ ਦਾ ਨਾਮ ਧਨ ਹੀ (ਨਿਹਚਲ) ਅਚੱਲ ਰਹਿਣ ਵਾਲਾ ਹੈ। ਹੋਰ ਮਾਇਕੀ ਧਨ ਤਾਂ ਜਿਵੇਂ (ਆਵੈ) ਆਉਂਦੇ ਹਨ, ਉਸੇ ਤਰ੍ਹਾਂ (ਜਾਇ) ਚਲੇ ਜਾਂਦੇ ਹਨ। ਕੋਈ ਵੀ ਮਾਇਕੀ ਧਨ ਅਚੱਲ ਰਹਿਣ ਵਾਲਾ ਨਹੀਂ ਹੈ।
ਲੋਕ ਹੋਰਾਂ ਨਾਲ ਠੱਗੀਆਂ ਮਾਰ ਕੇ ਛਲ ਕਪਟ ਕਰਕੇ ਹੋਰ ਮਾਇਕੀ ਧਨ ਇੱਕਠਾ ਕਰਦੇ ਹਨ। ਪਰ ਉਸਨੂੰ ਹੋਰ ਠੱਗ, ਚੋਰ ਡਾਕੂ ਤੇ ਰਾਜੇ ਲੈ ਜਾਂਦੇ ਹਨ। ਇਸ ਤਰ੍ਹਾਂ ਝੂਠਾ ਧਨ ਜਿਵੇਂ ਆਉਂਦਾ ਹੈ, ਉਸੇ ਤਰ੍ਹਾਂ ਚਲਿਆ ਜਾਂਦਾ ਹੈ।

## ਇਸੁ ਧਨ ਕਉ ਤਸਕਰੁ ਜੋਹਿ ਨ ਸਕਈ; ਨਾ ਓਚਕਾ ਲੈ ਜਾਇ ॥

ਹੇ ਭਾਈ! ਇਸ ਨਾਮ ਰੂਪ ਧਨ (ਕਉ) ਨੂੰ ਪ੍ਰਤੱਖ **ਵਾ:** ਜਮ ਰੂਪ (ਤਸਕਰੁ) ਚੋਰ ਵੀ (ਜੋਹਿ) ਤਾੜ ਕੇ ਵੇਖ ਕੇ ਲਿਜਾ (ਨ ਸਕਈ) ਨਹੀਂ ਸਕਦੇ **ਵਾ:** ਇਸ ਨਾਮ ਰੂਪ ਧਨ ਨੂੰ ਕਾਮ ਕ੍ਰੋਧ ਰੂਪ ਚੋਰ ਵੀ ਤਾੜ ਨਹੀਂ ਸਕਦੇ ਅਤੇ ਪ੍ਰਤੱਖ (ਓਚਕਾ) ਠੱਗ **ਵਾ:** ਸ਼ਬਦ ਸ਼ਪਰਸ ਰੂਪ ਰਸ ਗੰਧ ਵਿਸ਼ਿਆਂ ਰੂਪ ਠੱਗ, ਠੱਗੀ ਮਾਰ ਕੇ (ਲੈ ਜਾਇ) ਲਿਜਾ ਨਹੀਂ ਸਕਦੇ।

## ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ; ਜੀਐ ਨਾਲੇ ਜਾਇ ॥

ਇਹ ਹਰੀ ਦਾ ਨਾਮ ਧਨ ਤਾਂ ਉਹਨਾਂ ਦੇ (ਜੀਐ) ਹਿਰਦੇ (ਸੇਤੀ) ਦੇ ਨਾਲ (ਰਵਿ ਰਹਿਆ) ਰਚ ਰਿਹਾ, ਵਿਆਪਕ ਹੋ ਰਿਹਾ ਹੈ, **ਵਾ:** ਜਿਹੜੇ ਹਿਰਦੇ ਵਿਚ ਇਸ ਨਾਮ ਨੂੰ ਉਚਾਰਦੇ ਰਹਿੰਦੇ ਹਨ। ਇਹ ਨਾਮ ਉਹਨਾਂ (ਜੀਐ) ਜੀਆਂ ਦੇ (ਨਾਲੇ) ਨਾਲ ਸਹਾਇਤਾ ਕਰਨ ਵਾਸਤੇ ਪ੍ਰਲੋਕ ਵਿਚ ਵੀ (ਜਾਇ) ਜਾਵੇਗਾ। ਦੂਜੇ ਧਨ ਦੀ ਨਿਆਈਂ ਇੱਥੇ ਹੀ ਨਹੀਂ ਰਹਿ ਜਾਏਗਾ।

## ਪੂਰੇ ਗੁਰ ਤੇ ਪਾਈਐ; ਮਨਮੁਖਿ ਪਲੈ ਨ ਪਾਇ ॥

ਇਹ ਨਾਮ ਧਨ ਦੀ ਦਾਤ ਪੂਰੇ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸੋਂ (ਪਾਈਐ) ਪ੍ਰਾਪਤ ਕਰੀਦੀ ਹੈ। ਜਿਹੜੇ ਮਨਮੁਖ ਲੋਕਾਂ ਦਾ ਸ਼ਰਧਾ ਰੂਪ ਪੱਲਾ ਸਾਬਤ ਨਹੀਂ ਹੈ। ਉਹ ਆਪਣੇ ਹਿਰਦੇ ਰੂਪ ਪੱਲੇ ਵਿਚ ਇਸ ਦਾਤ ਨੂੰ (ਨ ਪਾਇ) ਪ੍ਰਾਪਤ ਨਹੀਂ ਕਰ ਸਕਦੇ।

## ਧਨੁ ਵਾਪਾਰੀ ਨਾਨਕਾ; ਜਿਨ੍ਾ ਨਾਮ ਧਨੁ ਖਟਿਆ ਆਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਭਾਈ! ਉਹ ਨਾਮ ਧਨ ਦੇ ਵਾਪਾਰੀ ਗੁਰਮੁਖ ਪੁਰਖ (ਧਨੁ) ਧੰਨਤਾ ਯੋਗ ਹਨ, ਜਿੰਨ੍ਹਾਂ ਨੇ ਇਸ ਸੰਸਾਰ ਵਿਚ ਮਨੁੱਖਾ ਜਨਮ ਵਿਚ ਆ ਕੇ ਸਤਸੰਗਤ ਰੂਪ ਹੱਟੀ 'ਤੇ ਸਤਿਗੁਰਾਂ ਨੂੰ ਤਨ, ਮਨ, ਧਨ ਦੇ ਕੇ ਨਾਮ ਧਨ (ਖਟਿਆ) ਖੱਟਣਾ ਕੀਤਾ ਹੈ ਭਾਵ ਪ੍ਰਾਪਤ ਕੀਤਾ ਹੈ।

## ਪਉੜੀ ॥

## ਮੇਰਾ ਸਾਹਿਬੁ ਅਤਿ ਵਡਾ; ਸਚੁ ਗਹਿਰ ਗੰਭੀਰਾ ॥

ਹੇ ਭਾਈ! ਮੇਰਾ (ਸਾਹਿਬੁ) ਮਾਲਕ ਅਕਾਲ ਪੁਰਖ ਵਾਹਿਗੁਰੂ (ਅਤਿ) ਬਹੁਤ ਵੱਡਾ ਹੈ। **ਵਾ:** ਬ੍ਰਹਮਾ ਆਦਿਕਾਂ ਤੋਂ ਵੀ ਵੱਡਾ ਹੈ। ਸਦਾ (ਸਚੁ) ਸੱਚਾ (ਗਹਿਰ) ਨਿਰਹੱਲ ਅਤੇ (ਗੰਭੀਰਾ) ਡੂੰਘਾ ਹੈ। **ਵਾ:** (ਗਹਿਰ) ਅਤੁੱਲ ਤੇ (ਗੰਭੀਰਾ) ਅ-ਸਪਰਸ਼ ਹੈ।

## ਸਭੁ ਜਗੁ ਤਿਸ ਕੈ ਵਸਿ ਹੈ; ਸਭੁ ਤਿਸ ਕਾ ਚੀਰਾ ॥

ਇਹ (ਸਭੁ) ਸਾਰਾ (ਜਗੁ) ਸੰਸਾਰ (ਤਿਸ) ਉਸ (ਕੈ) ਦੇ (ਵਸਿ) ਅਧੀਨ ਹੈ ਅਤੇ (ਸਭੁ) ਸਾਰਾ ਕੁੱਝ (ਤਿਸ) ਉਸਦੀ (ਚੀਰਾ) ਹੱਦ ਦੇ ਅੰਦਰ ਹੈ। **ਵਾ:** (ਚੀਰਾ) ਦਫਤਰ ਅੰਦਰ ਭਾਵ ਲੇਖੇ-ਜੋਖੇ ਅੰਦਰ ਹੈ। **ਵਾ:** ਇਹ (ਸਭੁ) ਸਾਰਾ ਸੰਸਾਰ ਉਸ ਪ੍ਰਮੇਸ਼ਰ ਨੇ ਮਾਇਆ ਰੂਪ, ਕਾਲ ਰੂਪ (ਚੀਰਾ) ਬਸਤ੍ਰ ਅੰਦਰ ਲਪੇਟ ਕੇ ਰੱਖਿਆ ਹੋਇਆ ਹੈ। **ਵਾ:** ਸਾਰੇ ਉਸ ਪ੍ਰਮੇਸਰ ਦੇ ਹੁਕਮ ਰੂਪ ਚੀਰੇ ਵਿਚ ਹਨ। **ਵਾ:** ਉਹ ਸਾਰਿਆਂ ਨੂੰ ਆਪਣੀ ਕਾਲ ਰੂਪ ਕੈਂਚੀ ਦੇ ਨਾਲ ਚੀਰਨ ਵਾਲਾ ਹੈ।

## ਗੁਰ ਪਰਸਾਦੀ ਪਾਈਐ; ਨਿਹਚਲੁ ਧਨੁ ਧੀਰਾ ॥

ਹੇ ਭਾਈ! (ਨਿਹਚਲੁ) ਅਚੱਲ ਰਹਿਣ ਵਾਲੇ ਅਤੇ ਮਨ ਨੂੰ (ਧੀਰਾ) ਧੀਰਜ ਦੇਣ ਵਾਲੇ ਪ੍ਰਮੇਸ਼ਰ ਦਾ ਨਾਮ ਰੂਪ ਧਨ (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ (ਪਾਈਐ) ਪਾਈਦਾ ਹੈ।

**ਅਥਵਾ :** ਜਿੰਨ੍ਹਾਂ ਨੇ ਗੁਰਾਂ ਦੀ ਕਿਰਪਾ ਕਰਕੇ ਅਚੱਲ ਰਹਿਣ ਵਾਲਾ ਨਾਮ ਧਨ ਪ੍ਰਾਪਤ ਕੀਤਾ ਹੈ, ਉਹ ਧੀਰਜਤਾ ਦੇ ਸਹਿਤ ਰਹਿੰਦੇ ਹਨ।

## ਕਿਰਪਾ ਤੇ ਹਰਿ ਮਨਿ ਵਸੈ; ਭੇਟੈ ਗੁਰੁ ਸੂਰਾ ॥

ਜਿੰਨ੍ਹਾਂ ਉੱਤੇ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਹੋਈ ਹੈ ਉਹਨਾਂ ਦੇ ਮਨ ਅੰਦਰ ਹੀ (ਹਰਿ) ਹਰੀ ਅਕਾਲ ਪੁਰਖ ਆ ਕੇ (ਵਸੈ) ਵੱਸਦਾ ਹੈ।

**ਪ੍ਰਸ਼ਨ :** ਇਹ ਪ੍ਰਾਪਤੀ ਕਿਸਨੂੰ ਹੁੰਦੀ ਹੈ?

**ਉੱਤਰ :** ਜਿੰਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਵਰਗੇ ਲੋਕ-ਪ੍ਰਲੋਕ ਅੰਦਰ ਸਹਾਇਤਾ ਕਰਕੇ ਵਿਸ਼ੇ-ਵਿਕਾਰਾਂ ਅਤੇ ਜਮਾਂ ਤੋਂ ਬਚਾਉਣ ਵਾਲੇ (ਸੂਰਾ) ਸੂਰਮੇ ਸਤਿਗੁਰੂ ਜੀ (ਭੇਟੈ) ਮਿਲ ਜਾਂਦੇ ਹਨ। ਉਹਨਾਂ ਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ।

## ਗੁਣਵੰਤੀ ਸਾਲਾਹਿਆ; ਸਦਾ ਥਿਰੁ ਨਿਹਚਲੁ ਹਰਿ ਪੂਰਾ ॥੭॥

ਜਿਹੜੀਆਂ (ਗੁਣਵੰਤੀ) ਗਿਆਨ ਆਦਿਕ ਗੁਣਾਂ ਵਾਲੀਆਂ ਮਹਾਤਮਾ ਰੂਪ ਸਾਖੀਆਂ ਨੇ ਉਸ ਵਾਹਿਗੁਰੂ ਨੂੰ (ਸਾਲਾਹਿਆ) ਸਲਾਹੁਣਾ ਕੀਤਾ ਹੈ। ਉਹਨਾਂ ਨੂੰ ਸਦਾ (ਥਿਰੁ) ਇਸਥਿਤ ਤੇ (ਨਿਹਚਲੁ) ਅਚੱਲ ਰਹਿਣ ਵਾਲਾ (ਪੂਰਾ) ਪੂਰਨ (ਹਰਿ) ਹਰੀ ਪ੍ਰਮੇਸ਼ਰ ਮਿਲ ਗਿਆ ਹੈ। **ਵਾ:** ਉਹ ਮਹਾਤਮਾ ਰੂਪ ਸਖੀਆਂ ਅਚੱਲ ਸਰੂਪ ਵਿਚ ਇਸਥਿਤ ਹੋ ਗਈਆਂ ਹਨ।

## ਸਲੋਕੁ ਮ: ੩ ॥

## ਧ੍ਰਿਗ ਤਿਨਾ ਦਾ ਜੀਵਿਆ, ਜੋ ਹਰਿ ਸੁਖੁ ਪਰਹਰਿ ਤਿਆਗਦੇ; ਦੁਖੁ ਹਉਮੈ ਪਾਪ ਕਮਾਇ ॥

ਹੇ ਭਾਈ ! (ਤਿਨਾ) ਉਹਨਾਂ ਪੁਰਖਾਂ ਦਾ (ਜੀਵਿਆ) ਜਿਉਂਇਆ ਹੋਇਆ ਜੀਵਨ *(ਧ੍ਰਿਗ) ਧ੍ਰਿਕਾਰ ਯੋਗ ਹੈ। ਜੋ ਸੁਖ ਸਰੂਪ (ਹਰਿ) ਹਰੀ ਨੂੰ **ਵਾ**: ਜੋ ਹਰੀ ਪ੍ਰਮੇਸਰ ਦੇ ਨਾਮ ਰੂਪ ਸੁੱਖ ਨੂੰ (ਪਰਹਰਿ) ਦੂਰ ਕਰਕੇ ਤਿਆਗ ਦਿੰਦੇ ਹਨ। **ਵਾ**: ਪਰੇ ਹਰਕੇ ਤਿਆਗ ਦਿੰਦੇ ਹਨ ਫਿਰ ਉਹਨਾਂ ਨੂੰ ਹਉਮੈ ਦਾ ਦੁੱਖ ਲੱਗਾ ਹੋਇਆ ਹੈ ਅਤੇ ਉਹ ਏਸੇ ਦੁੱਖ ਵਿਚ ਪਏ ਹੋਏ, ਪਾਪਾਂ ਨੂੰ (ਕਮਾਇ) ਕਮਾਉਂਦੇ ਰਹਿੰਦੇ ਹਨ। **ਵਾ**: ਉਹ ਹਉਮੈ ਦੇ ਸਹਿਤ ਪਾਪਾਂ ਨੂੰ ਕਮਾ ਕੇ ਦੁੱਖੀ ਹੁੰਦੇ ਹਨ। **ਵਾ**: ਜੋ ਹਉਮੈ ਸਹਿਤ ਪਾਪ ਕਮਾਉਂਦੇ ਹਨ। ਉਨ੍ਹਾਂ ਨੂੰ ਜੰਮਣ-ਮਰਨ ਰੂਪ ਦੁੱਖ ਪ੍ਰਾਪਤ ਹੁੰਦਾ ਹੈ।

## ਮਨਮੁਖ ਅਗਿਆਨੀ ਮਾਇਆ ਮੋਹਿ ਵਿਆਪੇ; ਤਿਨ੍ ਬੂਝ ਨ ਕਾਈ ਪਾਇ ॥

ਜਿਹੜੇ ਮਾਇਆ ਦੇ (ਮੋਹਿ) ਮੋਹ ਵਿਚ (ਵਿਆਪੇ) ਗ੍ਰਸੇ ਹੋਏ ਅਗਿਆਨੀ ਮਨਮੁਖ ਲੋਕ ਹਨ। (ਤਿਨ੍) ਉਹਨਾਂ ਤੋਂ ਕਿਸੇ ਪ੍ਰਕਾਰ ਦੀ (ਕਾਈ) ਕੋਈ (ਬੂਝ) ਸਮਝ ਨਹੀਂ (ਪਾਇ) ਪਾਈ ਜਾਂਦੀ। ਭਾਵ ਉਹਨਾਂ ਨੂੰ ਕੋਈ ਸੋਝੀ ਪ੍ਰਾਪਤ ਨਹੀਂ ਹੁੰਦੀ ਹੈ।

## ਹਲਤਿ ਪਲਤਿ ਓਇ ਸੁਖੁ ਨ ਪਾਵਹਿ; ਅੰਤਿ ਗਏ ਪਛੁਤਾਇ ॥

(ਓਇ) ਉਹ ਮਨਮੁਖ ਪੁਰਸ਼ (ਹਲਤਿ) ਇਸ ਲੋਕ ਤੇ (ਪਲਤਿ) ਪ੍ਰਲੋਕ ਵਿਚ ਸੁੱਖ ਨਹੀਂ (ਪਾਵਹਿ) ਪਾਉਂਦੇ। ਅੰਤ ਨੂੰ (ਪਛੁਤਾਇ) ਪਸ਼ਚਾਤਾਪ ਕਰਦੇ ਹੋਏ ਸੰਸਾਰ ਵਿਚੋਂ ਚੱਲੇ ਗਏ ਹਨ। ਇਉਂ ਉਹਨਾਂ ਨੂੰ ਸੰਸਾਰ ਵਿਚ ਆਉਣ ਦਾ ਕੋਈ ਲਾਭ ਪ੍ਰਾਪਤ ਨਹੀਂ ਹੋ ਸਕਿਆ।

## ਗੁਰ ਪਰਸਾਦੀ ਕੋ ਨਾਮੁ ਧਿਆਏ; ਤਿਸੁ ਹਉਮੈ ਵਿਚਹੁ ਜਾਇ ॥

ਸਤਿਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ (ਕੋ) ਕੋਈ ਵਿਰਲਾ ਪੁਰਖ ਹੀ ਨਾਮ ਨੂੰ (ਧਿਆਏ) ਧਿਆਉਣਾ ਕਰਦਾ ਹੈ। ਯਥਾ :

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥** *(ਅੰਗ : ੧੪੧੧)*

ਪਰ ਜੋ ਪੁਰਖ ਧੇਆਕਾਰ ਬਿਰਤੀ ਕਰਕੇ ਪ੍ਰਮੇਸ਼ਰ ਦੇ ਨਾਮ ਨੂੰ ਧਿਆਉਂਦਾ ਹੈ। (ਤਿਸੁ) ਉਸਦੇ ਹਿਰਦੇ ਵਿੱਚੋਂ ਹਉਮੈ (ਜਾਇ) ਚਲੀ ਜਾਂਦੀ ਹੈ, ਭਾਵ ਉਸ ਦਾ ਦੇਹ ਅਧਿਆਸ ਨਵਿਰਤ ਹੋ ਜਾਂਦਾ ਹੈ।

## ਨਾਨਕ ਜਿਸੁ ਪੂਰਬਿ ਹੋਵੈ ਲਿਖਿਆ; ਸੋ ਗੁਰ ਚਰਣੀ ਆਇ ਪਾਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜਿਸ ਪੁਰਖ ਨੇ (ਪੂਰਬਿ) ਪਹਿਲਾਂ ਨਿਸ਼ਕਾਮ ਕਰਮ ਕੀਤੇ ਹੋਣ ਤੇ ਉਸਦੇ ਕਰਮਾਂ ਤੋਂ ਪ੍ਰੇਰਿਤ ਹੋ ਕੇ ਈਸ਼ਰ ਨੇ ਉਸਦੇ ਮੱਥੇ ਉੱਤੇ ਲੇਖ (ਲਿਖਿਆ) ਲਿਖ ਦਿੱਤਾ (ਹੋਵੈ) ਹੋਵੇ। (ਸੋ) ਉਹ ਇਸ ਜਨਮ ਵਿਚ (ਆਇ) ਆ ਕੇ ਆਪਣੇ ਆਪ ਨੂੰ (ਗੁਰ) ਸਤਿਗੁਰਾਂ ਦੇ (ਚਰਣੀ) ਚਰਨਾ ਵਿਚ (ਪਾਇ) ਪਾਉਂਦਾ ਹੈ। **ਵਾ**: ਸਤਿਗੁਰਾਂ ਦੇ ਚਰਨਾ ਵਿਚ (ਆਇ) ਆ ਕੇ ਨਾਮ ਧਨ ਨੂੰ (ਪਾਇ) ਪ੍ਰਾਪਤ ਕਰਦਾ ਹੈ।

---

* **ਧ੍ਰਿਗ :** ਸੌ ਵਾਰ 'ਫਿੱਟੇ ਮੂੰਹ' ਕਹਿਣ ਤੇ ਇਕ ਲਾਹਣਤ ਬਣਦੀ ਹੈ ਤੇ ਸੌ 'ਲਾਹਣਤ' ਕਹਿਣ ਤੇ ਇਕ (ਧ੍ਰਿਗੁ) 'ਧ੍ਰਿਕਾਰ' ਬਣਦੀ ਹੈ।

## ਮਃ ੩ ॥

## ਮਨਮੁਖੁ ਊਧਾ ਕਉਲੁ ਹੈ; ਨਾ ਤਿਸੁ ਭਗਤਿ ਨ ਨਾਉ ॥

**ਜੋਗ ਮੱਤ ਅਨੁਸਾਰ** : ਜੋਗੀ ਲੋਕ ਛਾਤੀ ਅੰਦਰ ਖੱਬੇ ਪਾਸੇ ਇਕ ਛੋਟੀ ਜਿਹੀ ਮਾਸ ਦੀ ਬੋਟੀ ਨੂੰ 'ਕਉਲ' ਜਾਂ 'ਕਵਲ' ਆਖਦੇ ਹਨ। ਇਹ ਬੋਟੀ ਥੱਲੇ ਵੱਲ ਨੂੰ ਝੁੱਕੀ ਹੁੰਦੀ ਹੈ। ਜਿਸ ਕਰਕੇ ਇਸਨੂੰ 'ਮੂਧਾ ਕਉਲ' ਆਖਦੇ ਹਨ। ਜੋਗੀ ਮੰਨਦੇ ਹਨ ਕਿ ਜਿੰਨਾ ਚਿਰ ਕਉਲ ਮੂਧਾ ਰਹੇ, ਉਤਨਾਂ ਚਿਰ ਦਸਮ ਦੁਆਰ ਵਿੱਚੋਂ ਚੋਣ ਵਾਲੀ ਰਸ ਧਾਤੂ ਜਠਰਾਗਨਿ ਤੇ ਪੈ ਕੇ ਸੜ੍ਹਦੀ ਰਹਿੰਦੀ ਹੈ। ਜਿਸ ਕਰਕੇ ਸਰੀਰ ਵਿਚ ਬਾਇ, ਪਿੱਤ ਕਫ, ਰੁਧਰ ਆਦਿਕਾਂ ਦੇ ਵਿਗਾੜ ਤੋਂ ਦੋਸ਼ ਪੈਦਾ ਹੁੰਦੇ ਰਹਿੰਦੇ ਹਨ। ਜਿਹੜੇ ਜੋਗੀ ਲੋਕ ਆਪਣੀ ਪ੍ਰਾਣ ਅਤੇ ਆਪਾਨ ਵਾਯੂ ਨੂੰ ਰੋਕ ਕੇ, ਰਬੜ ਵਿਚ ਫੂਕ ਭਰਣ ਵਾਂਗ, ਸਾਹ ਨਲੀ ਅੰਦਰ ਹਵਾ ਭਰ ਕੇ 'ਕਉਲ' ਬੋਟੀ ਨੂੰ ਸਿੱਧਾ ਕਰ ਲੈਂਦੇ ਹਨ। ਉਹਨਾਂ ਦੇ ਦਸਵੇਂ ਦੁਆਰ ਵਿੱਚੋਂ ਚੋਣ ਵਾਲੀ ਰਸ ਧਾਤੂ 'ਕਮਲ' ਉੱਤੇ ਡਿੱਗਣ ਲੱਗ ਪੈਂਦੀ ਹੈ। ਜਿਸ ਕਰਕੇ ਰੁਧਰ ਆਦਿਕ ਧਾਤਾਂ ਦੇ ਵਿਗਾੜ ਤੋਂ ਪੈਦਾਂ ਹੋਣ ਵਾਲੇ ਦੋਸ਼ ਅਤੇ ਰੋਗ ਖਤਮ ਹੋ ਜਾਂਦੇ ਹਨ ਅਤੇ ਉਹਨਾਂ ਜੋਗੀਆਂ ਦੀ ਉਮਰ ਲੰਬੀ ਹੋ ਜਾਂਦੀ ਹੈ।

**ਗੁਰਮਤਿ ਅਨੁਸਾਰ ਅਰਥ** : ਇਸੇ ਪ੍ਰਕਾਰ ਮਨਮੁਖਾਂ ਦਾ ਰਿਦਾ (ਕਉਲੁ) ਕਵਲ ਹਰੀ ਪ੍ਰਮੇਸਰ ਵੱਲੋਂ ਬੇਮੁਖ ਹੋਣ ਰੂਪ (ਊਧਾ) ਮੂਧਾ ਹੈ। ਜਿਸ ਕਰਕੇ ਰਸ ਧਾਤੂ ਉਹਨਾਂ ਦੀ ਜਠਰਾਗਨ 'ਤੇ ਪੈ ਕੇ ਖ਼ਰਾਬ ਹੁੰਦੀ ਰਹਿੰਦੀ ਹੈ ਤੇ ਮਨਮੁਖਾਂ ਨੂੰ ਨੌਂ ਗੋਲਕਾਂ ਵਿਚਲੇ ਦਸਵੇਂ ਚੇਤਨ ਦਾ ਅਨੰਦ ਪ੍ਰਾਪਤ ਨਹੀਂ ਹੁੰਦਾ। ਅਨੰਦ ਪ੍ਰਾਪਤ ਨਾ ਹੋਣ ਕਰਕੇ ਉਨ੍ਹਾਂ ਨੂੰ ਵਾਸ਼ਨਾ ਰੂਪ ਬਾਇ, ਪਾਪਾਂ ਰੂਪ ਪਿੱਤ, ਕਾਮ ਰੂਪ ਕਫ ਅਤੇ ਅਣਹੋਏ ਗੁੱਸੇ ਰੂਪ ਰੁਧਰ ਆਦਿਕ ਰੋਗ ਚਿੰਬੜੇ ਰਹਿੰਦੇ ਹਨ। **ਵਾ:** ਜਿਸ ਪ੍ਰਕਾਰ ਮੂਧਾ ਭਾਵ ਮਿਚਿਆ ਹੋਇਆ ਕਮਲ ਫੁੱਲ ਹੁੰਦਾ ਹੈ, ਉਸ ਦੀਆਂ ਪੰਖੜੀਆਂ ਨਹੀਂ ਖਿੜਦੀਆਂ ਇਸੇ ਪ੍ਰਕਾਰ ਜੋ ਹਿਰਦੇ ਕਰਕੇ ਪ੍ਰਮੇਸਰ ਤੋਂ ਬੇਮੁਖ ਹੋਣਾ ਹੈ ਇਹ ਮਨਮੁਖਾਂ ਦਾ ਮੂਧਾ ਕੰਵਲ ਹੈ ਜਿਸ ਕਰਕੇ ਉਹਨਾਂ ਦੇ ਹਿਰਦੇ ਰੂਪ ਕੰਵਲ ਦੀਆਂ ਸ਼ੁੱਭ ਗੁਣਾਂ ਰੂਪ ਪੰਖੜੀਆਂ ਨਹੀਂ ਖਿੜਦੀਆਂ ਭਾਵ ਹਿਰਦੇ ਵਿਚ ਸ਼ੁੱਭ ਗੁਣ ਪ੍ਰਗਟ ਨਹੀਂ ਹੁੰਦੇ। ਫਿਰ ਉਹਨਾਂ ਬੇਮੁਖ ਪੁਰਸ਼ਾਂ ਵਿਚ ਨਾ ਤਾਂ (ਤਿਸੁ) ਉਸ ਪ੍ਰਮੇਸਰ ਦੀ ਭਗਤੀ ਹੈ ਅਤੇ ਨਾ ਹੀ ਉਹ ਪ੍ਰਮੇਸਰ ਦਾ (ਨਾਉ) ਨਾਮ ਜਪਦੇ ਹਨ।

## ਸਕਤੀ ਅੰਦਰਿ ਵਰਤਦਾ; ਕੂੜੁ ਤਿਸ ਕਾ ਹੈ ਉਪਾਉ ॥

ਮਨਮੁਖ ਪੁਰਖ ਹਰ ਵਕਤ (ਸਕਤੀ) ਮਾਇਆ ਦੇ ਅੰਦਰ ਹੀ ਵਰਤਦਾ ਰਹਿੰਦਾ ਹੈ। ਭਾਵ ਪਦਾਰਥਾਂ ਦੀ ਪ੍ਰਾਪਤੀ ਲਈ ਮਾਇਆ ਦੀ ਹੀ ਉਪਾਸ਼ਨਾ ਕਰਦਾ ਰਹਿੰਦਾ ਹੈ। ਮਾਇਆ ਨੂੰ ਮੱਥੇ ਟੇਕਦਾ ਹੈ। **ਵਾ:** ਸ਼ਕਤੀ ਭਾਵ ਤਮੋਗੁਣ ਵਿਚ ਹੀ ਵਰਤਦਾ ਹੈ। ਪਰ (ਤਿਸ ਕਾ) ਉਸਦਾ ਕੀਤਾ ਹੋਇਆ ਹਰੇਕ (ਉਪਾਉ) ਉਪਾਅ ਜਤਨ (ਕੂੜੁ) ਝੂਠਾ ਹੀ ਹੈ।

## ਤਿਸ ਕਾ ਅੰਦਰੁ ਚਿਤੁ ਨ ਭਿਜਈ; ਮੁਖਿ ਫੀਕਾ ਆਲਾਉ ॥

ਉਹ ਭਾਵੇਂ ਕਿਤਨੇ ਹੀ ਸਾਧਨ ਕਰਦਾ ਹੈ, ਪਰ (ਤਿਸ) ਉਸ (ਕਾ) ਦਾ ਚਿਤ (ਅੰਦਰੁ) ਅੰਦਰੋਂ ਪ੍ਰਮੇਸ਼ਰ ਵਿਚ (ਨ ਭਿਜਈ) ਭਿੱਜਦਾ, ਮੰਨਦਾ ਨਹੀਂ ਹੈ। ਜਿਸ ਤਰ੍ਹਾਂ ਕਿਸੇ ਪੱਥਰ ਨੂੰ ਭਾਵੇਂ ਬਾਰਾਂ ਸਾਲ ਪਾਣੀ ਵਿਚ ਰੱਖ ਲਈਏ, ਫੇਰ ਵੀ ਜਦੋਂ ਉਸ ਉੱਤੇ ਟਕੋਰ ਮਾਰੀ ਜਾਵੇ, ਤਾਂ ਉਸ ਵਿੱਚੋਂ ਅੱਗ ਦੀਆਂ ਚੰਗਿਆੜੀਆਂ ਹੀ ਨਿਕਲਦੀਆਂ ਹਨ। ਇਸ ਪ੍ਰਕਾਰ ਜਿੰਨ੍ਹਾਂ ਦਾ ਮਨ ਪ੍ਰਮੇਸ਼ਰ ਵਿਚ ਨਹੀਂ ਮੰਨਦਾ, ਉਹਨਾਂ ਦਾ ਸੁਭਾਅ ਪੱਥਰ ਜੈਸਾ ਕਠੋਰ ਹੁੰਦਾ ਹੈ। ਅਤੇ ਉਹ ਹਰ ਵਕਤ ਈਰਖਾਂ ਤੇ ਕ੍ਰੋਧ ਨਾਲ ਸੜ੍ਹੇ ਹੀ ਰਹਿੰਦੇ ਹਨ। ਗੁਰਮੁਖਾਂ ਦੀ

ਸੰਗਤ ਕਰਕੇ ਵੀ ਉਹਨਾਂ ਵਿਚ ਸੰਗਤ ਵਾਲਾ ਕੋਈ ਗੁਣ ਨਹੀਂ ਆਉਂਦਾ। ਅਤੇ (ਮੁਖਿ ਫੀਕਾ ਆਲਾਉ) ਸਦਾ (ਮੁਖਿ) ਮੂੰਹ ਤੋਂ ਵੀ (ਫੀਕਾ) ਫਿੱਕਾ ਬੇਰਸ ਬੋਲ (ਆਲਾਉ) ਬੋਲਦੇ ਹਨ।

ਫਿੱਕੇ ਬੋਲ ਬੋਲਣ ਵਾਲਿਆਂ ਦੀ ਬਾਬਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਬਚਨ ਕੀਤੇ ਹਨ :

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥**
**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥**
**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥**
**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥** *(ਅੰਗ : ੪੭੩)*

ਫਿੱਕਾ ਬੋਲਣ ਵਾਲਾ ਪੁਰਖ ਮੂਰਖ ਆਖਿਆ ਜਾਂਦਾ ਹੈ ਤੇ ਚਰਣਦਾਸੀਆਂ (ਜੁੱਤੀਆ) ਦੀ ਮਾਰ ਖਾ ਕੇ ਹੀ ਸਿੱਧਾ ਹੁੰਦਾ ਹੈ।

## ਓਇ ਧਰਮਿ ਰਲਾਏ ਨਾ ਰਲਨਿ੍ ; ਓਨਾ੍ ਅੰਦਰਿ ਕੂੜੁ ਸੁਆਉ ॥

(ਓਇ) ਉਹ ਮਨਮੁਖ (ਧਰਮਿ) ਧਰਮੀ ਪੁਰਖਾਂ ਅੰਦਰ ਰਲਾਏ ਹੋਏ (ਰਲਨਿ੍) ਨਹੀਂ ਰਲਦੇ। ਕਿਉਂਕਿ ਉਹਨਾਂ ਦੇ ਹਿਰਦੇ ਅੰਦਰ (ਕੂੜੁ) ਝੂਠ ਬੋਲਣ ਦਾ (ਸੁਆਉ) ਸੁਆਦ ਲੱਗਾ ਹੋਇਆ ਹੈ। **ਵਾ:** ਉਹਨਾਂ ਦਾ (ਸੁਆਉ) ਪ੍ਰਯੋਜਨ ਹੀ ਝੂਠ ਹੈ। ਅਰਥਾਤ ਜੇ ਕੋਈ ਪੁਰਖ ਕਹੇ ਕਿ ਇਹਨਾਂ ਨੂੰ ਧਰਮੀ ਬਣਾ ਦੇਈਏ, ਸਤਿਗੁਰਾਂ ਦੇ ਸਿੱਖ ਬਣਾ ਦੇਈਏ। ਤਾਂ ਉਹ ਧਰਮੀਆਂ ਵਿਚ ਰਲਾਏ ਹੋਏ ਵੀ ਰਲਦੇ ਨਹੀਂ, ਸਗੋਂ ਆਖਦੇ ਹਨ ਕਿ ਸਾਨੂੰ ਤਾਂ (ਕੂੜੁ) ਝੂਠ ਹੀ ਫਲਦਾ ਹੈ। ਜਿਸ ਤਰ੍ਹਾਂ ਬਗਲਾ ਅਤੇ ਕਾਂ ਕਦੇ ਹੰਸਾਂ ਵਿਚ ਨਹੀਂ ਰਲ ਸਕਦੇ। ਕਿਉਂਕਿ ਉਹਨਾਂ ਦੀ ਖੁਰਾਕ ਹੀ ਹੋਰ ਹੈ। ਯਥਾ :

**ਬਗੁਲਾ ਕਾਗ ਨੀਚ ਕੀ ਸੰਗਤਿ॥** *(ਅੰਗ : ੮੮੧)*

ਨੀਚ ਪੁਰਖਾਂ ਦੀ ਸੰਗਤ ਬਗਲੇ ਅਤੇ ਕਾਂ ਵਰਗੀ ਹੁੰਦੀ ਹੈ। ਜਿਸ ਤਰ੍ਹਾਂ ਹੰਸ ਤਾਂ ਹੀਰੇ ਮੋਤੀਆਂ ਦਾ ਚੋਗਾ ਚੁਗਣ ਵਾਸਤੇ ਮਾਨ ਸਰੋਵਰ ਵੱਲ ਜਾਂਦੇ ਹਨ। ਪਰ ਬਗਲੇ ਡੱਡੀਆਂ, ਮੱਛੀਆਂ ਨੂੰ ਖਾਣ ਲਈ ਭਾਲਦੇ ਫਿਰਦੇ ਹਨ।

**ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ॥** *(ਅੰਗ : ੯੬੦)*

ਇਸੇ ਪ੍ਰਕਾਰ ਧਰਮੀ ਗੁਰਮੁਖ ਤਾਂ ਸਤਸੰਗਤ ਰੂਪ ਮਾਨਸਰੋਵਰ ਤੇ ਪ੍ਰਮੇਸ਼ਰ ਦੇ ਨਾਮ ਰੂਪ ਹੀਰੇ ਅਤੇ ਵੈਰਾਗ ਰੂਪ ਮੋਤੀਆਂ ਦੇ ਮੁਕਤੀ ਵਾਲੇ ਚੋਗੇ ਨੂੰ ਚੁਗਦੇ ਹਨ। ਪਰ ਬਗੁਲਿਆਂ ਵਰਗੇ ਦੰਭੀ ਪੁਰਖ ਮਾਇਕ ਪਦਾਰਥਾਂ ਰੂਪ ਡੱਡੀਆਂ, ਮੱਛੀਆਂ ਨੂੰ ਭਾਲਦੇ ਫਿਰਦੇ ਰਹਿੰਦੇ ਹਨ। ਇਸ ਤਰ੍ਹਾਂ ਉਹਨਾਂ ਨੇ (ਕੂੜੁ) ਝੂਠੇ ਵਿਸ਼ਿਆਂ ਨੂੰ ਆਪਣਾ (ਸੁਆਉ) ਪ੍ਰਯੋਜਨ ਮੰਨਿਆ ਹੋਇਆ ਹੈ। ਇਸ ਕਰਕੇ ਉਹ ਧਰਮੀ ਪੁਰਖਾਂ ਨਾਲ ਰਲਾਏ ਹੋਏ, ਰਲਦੇ ਨਹੀਂ ਹਨ।

## ਨਾਨਕ ਕਰਤੈ ਬਣਤ ਬਣਾਈ; ਮਨਮੁਖ ਕੂੜੁ ਬੋਲਿ ਬੋਲਿ ਡੁਬੇ ਗੁਰਮੁਖਿ ਤਰੇ ਜਪਿ ਹਰਿ ਨਾਉ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਹੇ ਭਾਈ! ਉਸ (ਕਰਤੈ) ਕਰਤੇ ਅਕਾਲ ਪੁਰਖ ਵਾਹਿਗੁਰੂ ਨੇ ਐਸੀ (ਬਣਨ) ਬਣਾਵਟ (ਬਣਾਈ) ਬਣਾ ਦਿੱਤੀ ਕਿ ਮਨਮੁਖਾਂ ਅੰਦਰ ਤਮੋਗੁਣ ਵਧਾ ਦਿੱਤਾ ਜਿਸ ਕਰਕੇ ਉਹ (ਕੂੜੁ) ਝੂਠ ਨੂੰ (ਬੋਲਿ ਬੋਲਿ) ਬੋਲ-ਬੋਲ ਕੇ ਸੰਸਾਰ ਸਮੁੰਦਰ ਵਿਚ (ਡੁਬੇ) ਡੁੱਬ ਗਏ ਹਨ ਅਤੇ ਗੁਰਮੁਖ ਪੁਰਖ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੇ (ਨਾਉ) ਨਾਮ ਨੂੰ (ਜਪਿ) ਜਪ-ਜਪ ਕੇ (ਤਰੇ) ਤਰ ਗਏ ਹਨ।

## ਪਉੜੀ ॥

## ਬਿਨੁ ਬੂਝੇ ਵਡਾ ਫੇਰੁ ਪਇਆ; ਫਿਰਿ ਆਵੈ ਜਾਈ ॥

ਹੇ ਭਾਈ ! ਸਤਿਗੁਰੂ ਜੀ ਨੂੰ ਸਰੂਪ ਬਾਰੇ (ਬੂਝੇ) ਪੁੱਛੇ ਤੋਂ (ਬਿਨੁ) ਬਿਨਾਂ **ਵਾ:** ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ (ਬੂਝੇ) ਸਮਝੇ ਤੋਂ (ਬਿਨੁ) ਬਗੈਰ ਇਸ ਜੀਵ ਨੂੰ ਚੌਰਾਸੀ ਲੱਖ ਜੂਨਾਂ ਦਾ ਬਹੁਤ ਵੱਡਾ (ਫੇਰੁ) ਚੱਕਰ (ਪਇਆ) ਪੈ ਗਿਆ ਹੈ। ਜਿਸ ਕਰਕੇ ਇਹ (ਫਿਰਿ) ਮੁੜ-ਮੁੜ ਕੇ ਜੂਨਾਂ ਵਿਚ (ਆਵੈ) ਆਉਂਦਾ (ਜਾਈ) ਜਾਂਦਾ ਜੰਮਦਾ-ਮਰਦਾ ਰਹਿੰਦਾ ਹੈ। ਜੇ ਕਰਕੇ ਕਿਸੇ ਪੁੰਨਾਂ ਕਰਕੇ ਮਨੁੱਖਾਂ ਜਨਮ ਵੀ ਮਿਲ ਗਿਆ। ਤਾਂ

## ਸਤਿਗੁਰ ਕੀ ਸੇਵਾ ਨ ਕੀਤੀਆ; ਅੰਤਿ ਗਇਆ ਪਛੁਤਾਈ ॥

ਜਿਸ ਜੀਵ ਨੇ ਇਸ ਮਨੁੱਖਾ ਜਨਮ ਵਿਚ ਵੀ ਸਤਿਗੁਰੂ ਸਾਹਿਬ ਜੀ (ਕੀ) ਦੀ ਸੇਵਾ ਨਾ (ਕੀਤੀਆ) ਕੀਤੀ। ਉਹ (ਅੰਤਿ) ਅੰਤ ਨੂੰ (ਪਛੁਤਾਈ) ਪਸ਼ਚਾਤਾਪ ਕਰਦਾ ਹੋਇਆ ਇਸ ਸੰਸਾਰ ਵਿੱਚੋਂ ਚਲਾ ਗਿਆ ਕਿ ਸਤਿਗੁਰਾਂ ਦੀ ਸੇਵਾ ਤੋਂ ਬਿਨਾਂ ਮੇਰਾ ਮਨੁੱਖਾਂ ਜਨਮ ਵਿਅਰਥ ਚਲਾ ਗਿਆ ਹੈ।

## ਆਪਣੀ ਕਿਰਪਾ ਕਰੇ ਗੁਰੁ ਪਾਈਐ; ਵਿਚਹੁ ਆਪੁ ਗਵਾਈ ॥

ਹੇ ਭਾਈ ! ਜੇ ਮੇਰਾ ਵਾਹਿਗੁਰੂ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਆਪਣੀ ਕਿਰਪਾ ਦ੍ਰਿਸ਼ਟੀ (ਕਰੇ) ਕਰ ਦੇਵੇ, ਤਾਂ (ਗੁਰੁ) ਸਤਿਗੁਰੂ ਸਾਹਿਬ ਜੀ ਦੀ ਸੰਗਤ (ਪਾਈਐ) ਪ੍ਰਾਪਤ ਕਰੀਦੀ ਹੈ ਅਤੇ ਸਤਿਗੁਰਾਂ ਦੀ ਸੰਗਤ ਵਿਚ ਮਿਲ ਕੇ ਆਪਣੇ ਹਿਰਦੇ (ਵਿਚਹੁ) ਵਿਚੋਂ (ਆਪੁ) ਆਪਾ ਭਾਵ ਅਰਥਾਤ ਹੰਕਾਰ ਨੂੰ (ਗਵਾਈ) ਗਵਾ ਦੇਈਦਾ ਹੈ। ਕਿਉਂਕਿ

ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥
ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ ॥ (ਅੰਗ : ੧੦੮੯)

## ਤ੍ਰਿਸਨਾ ਭੁਖ ਵਿਚਹੁ ਉਤਰੈ; ਸੁਖੁ ਵਸੈ ਮਨਿ ਆਈ ॥

ਜਦੋਂ ਅਹੰਕਾਰ ਨਵਿਰਤ ਕਰਨ ਨਾਲ, ਹਿਰਦੇ ਵਿਚੋਂ ਰਸਾਂ-ਕਸਾਂ ਦੇ ਭੋਗਣ ਦੀ ਤ੍ਰਿਸ਼ਨਾ ਅਤੇ ਪਦਾਰਥਾਂ ਦੀ ਆਸਾ ਰੂਪ ਭੁੱਖ (ਉਤਰੈ) ਉੱਤਰ ਜਾਂਦੀ ਹੈ। ਉਦੋਂ (ਮਨਿ) ਮਨ ਵਿਚ ਵਾਹਿਗੁਰੂ ਦਾ (ਸੁਖੁ) ਅਨੰਦ (ਆਈ) ਆ ਕਰਕੇ (ਵਸੈ) ਵੱਸ ਜਾਂਦਾ ਹੈ।

## ਸਦਾ ਸਦਾ ਸਾਲਾਹੀਐ; ਹਿਰਦੈ ਲਿਵ ਲਾਈ ॥੮॥

ਹੇ ਭਾਈ ! ਇਹਨਾਂ ਹਉਮੈ ਅਤੇ ਤ੍ਰਿਸ਼ਨਾ ਆਦਿਕ ਰੋਗਾਂ ਨੂੰ ਮਿਟਾਉਣ ਵਾਸਤੇ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਪੈ ਕੇ ਸਦਾ-ਸਦਾ ਰਸਨਾ ਕਰਕੇ ਵੀ ਉਸ ਵਾਹਿਗੁਰੂ ਨੂੰ (ਸਾਲਾਹੀਐ) ਸਲਾਹੁਣਾ ਕਰੀਏ ਅਤੇ (ਹਿਰਦੈ) ਹਿਰਦੇ ਕਰਕੇ ਵੀ (ਲਿਵ) ਬਿਰਤੀ ਨੂੰ ਉਸ ਪ੍ਰਮੇਸ਼ਰ ਦੇ ਨਾਲ (ਲਾਈ) ਲਾਉਣਾ ਕਰੀਏ ਕਿਉਂਕਿ ਇਹਨਾਂ ਅਉਗੁਣਾਂ ਤੋਂ ਬਚਣ ਦਾ ਇਹੀ ਉਪਾਅ ਹੈ।

## ਸਲੋਕੁ ਮ: ੩ ॥

## ਜਿ ਸਤਿਗੁਰੁ ਸੇਵੇ ਆਪਣਾ; ਤਿਸ ਨੋ ਪੂਜੇ ਸਭੁ ਕੋਇ ॥

ਹੇ ਭਾਈ ! (ਜਿ) ਜਿਹੜਾ ਸਿੱਖ (ਸਤਿਗੁਰੁ) ਸਤਿਗੁਰੂ ਸਾਹਿਬ ਜੀ ਨੂੰ ਆਪਣਾ ਸਮਝ ਕੇ (ਸੇਵੇ) ਸੇਵਾ

ਕਰਦਾ ਹੈ। (ਤਿਸ ਨੋ) ਉਸ ਨੂੰ ਸਭ (ਕੋਇ) ਕੋਈ (ਪੂਜੇ) ਪੂਜਦੇ ਹਨ। ਭਾਵ ਉਸ ਨੂੰ ਸਾਰੀ ਦੁਨਿਆ ਮੰਨਦੀ ਹੈ। ਯਥਾ :

**ਸਤਿਗੁਰ ਚਰਨ ਸਰਨਿ ਚਲਿ ਜਾਇ ਸਿਖ ਤਾ ਚਰਨ ਸਰਨਿ ਜਗਤੁ ਚਲਿ ਆਵਈ॥**
**ਸਤਿਗੁਰ ਆਗਿਆ ਸਤਿ ਸਤਿ ਕਰ ਮਾਨੈ ਸਿਖ ਆਗਿਆ ਤਾਹਿ ਸਕਲ ਸੰਸਾਰਹਿ ਹਿਤਾਵਈ॥**
**ਸਤਿਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿਖ ਸਰਬ ਨਿਧਾਨ ਅਗ੍ਰਭਾਗ ਲਿਵ ਲਾਵਈ॥**
**ਸਤਿਗੁਰ ਸੀਖਿਆ ਦੀਖਿਆ ਹਿਰਦੈ ਪ੍ਰਵੇਸ਼ ਜਾਹਿ ਤਾ ਕੀ ਸੀਖ ਸੁਨਤ ਪਰਮ ਪਦ ਪਾਵਈ॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

## ਸਭਨਾ ਉਪਾਵਾ ਸਿਰਿ ਉਪਾਉ ਹੈ; ਹਰਿ ਨਾਮੁ ਪਰਾਪਤਿ ਹੋਇ ॥

ਹੇ ਭਾਈ! ਇਸ ਸੰਸਾਰ ਤੋਂ ਮੁਕਤ ਹੋਣ ਲਈ (ਸਭਨਾ) ਸਾਰਿਆਂ (ਉਪਾਵਾ) ਯਤਨਾਂ ਵਿਚੋਂ (ਸਿਰਿ) ਸ਼੍ਰੋਮਣੀ (ਉਪਾਉ) ਯਤਨ ਇਹੀ ਹੈ ਜੋ ਸਤਿਗੁਰਾਂ ਦੀ ਕਿਰਪਾ ਕਰਕੇ ਹਿਰਦੇ ਵਿਚ (ਹਰਿ) ਹਰੀ ਪ੍ਰਮੇਸਰ ਦਾ ਨਾਮ ਪ੍ਰਾਪਤ (ਹੋਇ) ਹੋ ਜਾਣਾ ਹੈ।

## ਅੰਤਰਿ ਸੀਤਲ ਸਾਤਿ ਵਸੈ; ਜਪਿ ਹਿਰਦੈ ਸਦਾ ਸੁਖੁ ਹੋਇ ॥

ਹਿਰਦੇ ਅੰਦਰ ਸ਼ਾਂਤ ਰੂਪ ਨਾਮ ਦੇ (ਵਸੈ) ਵੱਸਣੇ ਕਰਕੇ ਸ਼ੀਤਲਤਾ ਆ ਜਾਂਦੀ ਹੈ, ਵਿਕਾਰਾਂ ਦੀ ਸਾਰੀਆਂ ਤਪਸ਼ਾਂ ਮਿਟ ਜਾਂਦੀਆਂ ਹਨ ਅਤੇ ਨਾਮ ਨੂੰ ਰਸਨਾ ਦੁਆਰਾ ਬਾਣੀ ਨਾਲ (ਜਪਿ) ਜਪ ਕਰਕੇ (ਹਿਰਦੈ) ਹਿਰਦੇ ਵਿਚ ਸਦਾ ਸੁੱਖ ਪ੍ਰਾਪਤ (ਹੋਇ) ਹੁੰਦਾ ਹੈ। **ਵਾ:** ਹੇ ਭਾਈ! (ਹਿਰਦੈ) ਹਿਰਦੇ ਕਰਕੇ ਅਕਾਲ ਪੁਰਖ ਵਾਹਿਗੁਰੂ ਨੂੰ (ਜਪਿ) ਜਪਣਾ ਕਰੋ, ਤਾਂ ਤੁਹਾਨੂੰ ਸਦਾ ਸੁੱਖ ਸਰੂਪ ਦੀ ਪ੍ਰਾਪਤੀ ਹੋਵੇਗੀ। **ਵਾ:** ਨਾਮ ਦੇ (ਜਪਿ) ਜਪੀਏ ਭਾਵ ਜਪਣ ਵਾਲੇ ਨੂੰ (ਹਿਰਦੈ) ਹਿਰਦੇ ਵਿੱਚੋਂ ਹੀ ਸਦਾ ਰਹਿਣ ਵਾਲੇ ਸੁੱਖ ਸਰੂਪ ਦੀ ਪ੍ਰਾਪਤੀ (ਹੋਇ) ਹੋ ਜਾਂਦੀ ਹੈ।

## ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨ੍ਣਾ; ਨਾਨਕ ਨਾਮੁ ਵਡਾਈ ਹੋਇ ॥੧॥

ਉਹ ਮਹਾਂਪੁਰਖ (ਅੰਮ੍ਰਿਤੁ) ਅਮਰ ਕਰਨ ਵਾਲੇ ਨਾਮ ਨੂੰ ਸ੍ਰਵਨ ਕਰਨ ਰੂਪ ਖਾਣਾ ਕਰਦੇ ਹਨ ਤੇ ਅੰਮ੍ਰਿਤ ਨਾਮ ਦਾ ਮੰਨਣ ਕਰਨ ਰੂਪ ਵਸਤ੍ਰ (ਪੈਨਣਾ) ਪਹਿਨਦੇ ਹਨ। ਸਤਿਗੁਰੂ ਸਾਹਿਬ ਜੀ ਆਖਦੇ ਹਨ ਕਿ ਇਸ ਤਰ੍ਹਾਂ ਨਾਮ ਕਰਕੇ ਗੁਰਮੁਖਾਂ ਨੂੰ (ਵਡਾਈ) ਵਡਿਆਈ ਪ੍ਰਾਪਤ ਹੁੰਦੀ ਹੈ।

## ਮਃ ੩ ॥

## ਏ ਮਨ ਗੁਰ ਕੀ ਸਿਖ ਸੁਣਿ; ਹਰਿ ਪਾਵਹਿ ਗੁਣੀ ਨਿਧਾਨੁ ॥

(ਏ) ਹੇ ਭਾਈ! ਮਨ ਕਰਕੇ (ਗੁਰ) ਸਤਿਗੁਰਾਂ (ਕੀ) ਦੀ (ਸਿਖ) ਸਿੱਖਿਆ ਨੂੰ (ਸੁਣਿ) ਸੁਨਣਾ ਕਰ। ਤਾਂ ਤੂੰ (ਗੁਣੀ ਨਿਧਾਨੁ) ਗੁਣਾ ਦੇ ਖਜ਼ਾਨੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਨੂੰ (ਪਾਵਹਿ) ਪ੍ਰਾਪਤ ਕਰ ਲਵੇਂਗਾ।

### ਅੰਗ : ੫੧੨

## ਹਰਿ ਸੁਖਦਾਤਾ ਮਨਿ ਵਸੈ; ਹਉਮੈ ਜਾਇ ਗੁਮਾਨੁ ॥

ਹੇ ਪਿਆਰਿਆ! ਉਹ ਸਾਰੇ (ਸੁਖ+ਦਾਤਾ) (ਸੁਖ) ਸੁੱਖਾਂ ਦਾ ਦਾਤਾ (ਹਰਿ) ਹਰੀ ਪ੍ਰਮੇਸ਼ਰ ਤੇਰੇ ਮਨ ਵਿਚ (ਵਸੈ) ਵੱਸ ਜਾਵੇਗਾ ਤੇ ਤੇਰੇ ਅੰਦਰੋਂ (ਹਉਮੈ) ਦੇਹ ਦੀ ਹੰਗਤਾ ਅਤੇ ਗੁਣਾਂ ਦਾ (ਗੁਮਾਨੁ) ਹੰਕਾਰ (ਜਾਇ) ਚਲਿਆ ਜਾਵੇਗਾ।

ਜਦੋਂ ਇਹ ਚੱਲਦਾ ਫਿਰਦਾ, ਸ੍ਰੀ ਗੋਇੰਦਵਾਲ ਸਾਹਿਬ ਵਿਖੇ ਆਇਆ। ਤਾਂ ਸਤਿਗੁਰੂ ਜੀ ਨੇ ਇਸਨੂੰ ਬ੍ਰਾਹਮਣ-ਪੁਣੇ ਦਾ ਹੰਕਾਰ ਕਰਦਾ ਦੇਖ ਕੇ ਸਿੱਖਾਂ ਦੇ ਤਾਈਂ ਉਪਦੇਸ਼ ਦਿੰਦਿਆਂ ਹੋਇਆਂ ਇਹ ਪਾਵਨ ਸਲੋਕ ਉਚਾਰਨ ਕੀਤਾ।

## ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ;

*ਹੇ ਭਾਈ! ਜਿਹੜਾ ਬ੍ਰਹਮ ਨੂੰ (ਬਿੰਦੇ) ਜਾਣ ਲਵੇ (ਸੋ) ਉਹ ਬ੍ਰਾਹਮਣ (ਕਹੀਐ) ਕਹੀਦਾ ਹੈ।
ਜਿਸ ਪ੍ਰਕਾਰ ਸਕੰਧ ਪੁਰਾਣ ਵਿਚ ਲਿਖਿਆ ਹੋਇਆ ਹੈ ਕਿ

**ਜਨਮਨਾ ਜਾਇਤੇ ਸ਼ੂਦਰ: ਸੰਸਕਾਰਾਤ ਦ੍ਵਿਜ ਉਚਯਤੇ॥**
**ਵੇਦ ਪਾਠਾਤ ਭਵੇਤ ਵਿਪਰ: ਬ੍ਰਹਮ ਜਾਨਾਤੀ ਬ੍ਰਹਮਣਾ:**

ਜਨਮ ਤੋਂ ਤਾਂ ਸਾਰੇ ਸ਼ੂਦਰ ਹੀ ਹਨ। ਪਰ ਜਨਮ ਤੋਂ ਬਾਅਦ ਸੰਸਕਾਰਾਂ ਨੂੰ ਪਾਉਣ ਕਰਕੇ **ਦ੍ਵਿਜ ਬਣ ਜਾਂਦਾ ਹੈ ਤੇ ਵੇਦਾਂ ਦੇ ਪੜ੍ਹਣ ਕਰਕੇ ਬਿਪਰ ਬਣ ਜਾਂਦਾ ਹੈ ਅਤੇ ਬ੍ਰਹਮ ਨੂੰ ਜਾਨਣ ਕਰਕੇ ਬ੍ਰਾਹਮਣ ਬਣ ਜਾਂਦਾ ਹੈ। ਜਨਮ ਕਰਕੇ ਕੋਈ ਵੀ ਬ੍ਰਾਹਮਣ ਨਹੀਂ ਹੈ। ਜੇ ਕਰਕੇ ਕੋਈ ਐਵੇਂ ਈਂ ਹੰਕਾਰ ਕਰੇ ਕਿ ਮੈਂ ਬ੍ਰਹਮ ਨੂੰ ਜਾਣਦਾ ਹਾਂ। ਉਸ ਨੂੰ ਸਵਾਲ ਕਰੇ ਕਿ ਤੂੰ ਬ੍ਰਹਮ ਨੂੰ ਆਪ ਜਾਣਦਾ ਹੈ ਕਿ ਕਿਸੇ ਦੇ ਰਾਹੀਂ ਜਾਣਦਾ ਹੈ? ਜੇ ਕਹੇ ਕਿ ਕਿਸੇ ਰਾਹੀਂ ਜਾਣਦਾ ਹਾਂ ਤਾਂ ਕਿਸੇ ਰਾਹੀ ਭਾਵ ਗ੍ਰੰਥਾਂ ਰਾਹੀ ਸਾਧੂਆਂ ਸੰਤਾਂ ਤੋਂ ਸੁਣ ਕੇ ਤਾਂ ਸਾਰੇ ਹੀ ਜਾਣਦੇ ਹਨ ਕਿ ਬ੍ਰਹਮ ਪ੍ਰਮੇਸ਼ਰ ਐਸਾ ਹੈ। ਤੂੰ ਕੀ ਨਵਾਂ ਜਾਣਿਆ ਹੈ? ਅਤੇ ਜੇ ਇਹ ਕਹੇ ਕਿ ਮੈਂ ਆਪੋਂ ਬ੍ਰਹਮ ਨੂੰ ਜਾਣਦਾ ਹਾਂ ਤਾਂ ਕੋਈ ਪੁੱਛੇ ਕਿ ਤੂੰ ਦੇਹ ਸਮੇਤ ਆਪਣੇ ਆਪ ਨੂੰ ਬ੍ਰਹਮ ਜਾਣਿਆ ਹੈ? ਜਾਂ ਦੇਹ ਤੋਂ ਬਗੈਰ? ਜੇ ਕਹੇ ਕਿ ਦੇਹ ਸਮੇਤ ਜਾਣਿਆ ਹੈ ਤਾਂ ਕਹੇ ਕਿ ਜੇ ਦੇਹ ਬ੍ਰਹਮ ਹੈ, ਤਾਂ ਨਾਸ਼ਵੰਤ ਕਿਉਂ ਹੈ? ਤੇ ਜੇ ਕਹੇ ਕਿ ਦੇਹ ਤੋਂ ਬਿਨਾਂ ਬ੍ਰਹਮ ਹਾਂ ਤਾਂ ਕਹੇ ਕਿ ਤੂੰ ਦੇਹ ਨੂੰ ਬ੍ਰਹਮ ਤੋਂ ਵੱਖਰਾ ਕਰਕੇ ਦੇਖਦਾ ਹੈਂ, ਇਸਦਾ ਭਾਵ ਹੈ ਕਿ ਤੈਨੂੰ ਸਤ ਬ੍ਰਹਮ ਤੇ ਅਸੱਤ ਦੇਹ ਆਦਿਕਾਂ ਦੀ ਪ੍ਰਤੀਤੀ ਹੈ। ਇਹ ਦ੍ਵੈਤ ਹੈ। ਤੇ ਬ੍ਰਹਮ ਵਿਚ ਦ੍ਵੈਤ ਹੁੰਦੀ ਨਹੀਂ। ਇਸ ਤਰ੍ਹਾਂ ਦੇ ਅਨੇਕਾਂ ਸਵਾਲ ਬਣ ਜਾਂਦੇ ਹਨ।

ਇਸ ਕਰਕੇ ਹਜ਼ੂਰ ਨੇ ਇਹ ਬਚਨ ਕੀਤੇ ਹਨ :

**ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ॥**
**ਸੁਣਿ ਬਾਵਰੇ ਥੀਉ ਰੇਣੁ ਜਿਨੀ ਪ੍ਰਭੁ ਧਿਆਇਆ॥** *(ਅੰਗ : ੭੭੭)*

ਹੇ ਭਾਈ! ਕਦੇ ਵੀ ਇਹ ਹੰਕਾਰ ਨਾ ਕਰੀ ਕਿ ਮੈਂ ਪ੍ਰਮੇਸ਼ਰ ਨੂੰ ਪਾ ਲਿਆ ਹੈ। ਜਿੰਨ੍ਹਾਂ ਨੇ ਵਾਹਿਗੁਰੂ ਨੂੰ ਧਿਆਇਆ ਹੈ, ਉਹਨਾਂ ਦੇ ਚਰਣਾ ਦੀ ਧੂੜੀ ਬਨਣਾ ਕਰ। ਕਿਉਂਕਿ ਜਿੰਨ੍ਹਾਂ ਨੇ ਪ੍ਰਮੇਸ਼ਰ ਨੂੰ ਧਿਆਇਆ ਹੈ। ਉਹਨਾਂ ਨੇ ਹੀ ਉਸ ਪ੍ਰਮੇਸ਼ਰ ਦੇ ਅਨੰਦ ਨੂੰ ਪਾਇਆ ਹੈ।

**ਪ੍ਰਸ਼ਨ :** ਗੁਰਮਤਿ ਵਿਚ ਪ੍ਰਮੇਸ਼ਰ ਦੀ ਪ੍ਰਾਪਤੀ ਕਿਸ ਤਰ੍ਹਾਂ ਦੀ ਮੰਨੀ ਹੈ?

**ਉੱਤਰ :** ਜਿਸ ਤਰ੍ਹਾਂ ਨਦੀਆਂ ਸਮੁੰਦਰ ਨੂੰ ਦੇਖਣ ਜਾਂਦੀਆਂ ਹਨ ਤੇ ਸਮੁੰਦਰ ਵਿਚ ਪੈ ਕੇ, ਉਸਦਾ ਰੂਪ ਹੀ ਹੋ ਜਾਂਦੀਆਂ ਹਨ। ਇਸੇ ਤਰ੍ਹਾਂ

**ਗੁਰੂ ਸਮੁੰਦੁ ਨਦੀ ਸਭਿ ਸਿਖੀ॥** *(ਅੰਗ : ੧੫੦)*

---

* ਜਿਹੜਾ ਤਤ ਪਦ ਤੇ ਤੂੰ ਪਦ ਦੇ ਵਾਚ ਅਰਥ ਦਾ ਤਿਆਗ ਕਰਕੇ ਲਖ ਅਰਥ ਦੀ ਏਕਾਤ ਦੁਆਰਾ ਅਸ ਪਦ ਬ੍ਰਹਮ ਨੂੰ (ਬਿੰਦੇ) ਜਾਣ ਲਵੇ। (ਸੋ) ਉਸ ਨੂੰ ਬ੍ਰਹਮ ਸਰੂਪ ਦੀ ਪ੍ਰਾਪਤੀ ਵਾਲਾ ਬ੍ਰਾਹਮਣ ਕਹੀਦਾ ਹੈ।

** **ਦ੍ਵਿਜ :** 'ਦ੍ਵਿ' ਤੋਂ ਭਾਵ ਦੂਜਾ ਤੇ 'ਜ' ਤੋਂ ਭਾਵ ਪੈਦਾ ਹੋਣਾ। ਸਨਾਤਨ ਧਰਮ ਦੇ ਗ੍ਰੰਥਾਂ ਵਿੱਚ ਇਸ ਤਰ੍ਹਾਂ ਮੰਨਿਆ ਹੈ ਕਿ ਸਰੀਰਿਕ ਜਨਮ ਤੋਂ ਬਾਅਦ ਜੀਵ ਦਾ ਸੰਸਕਾਰਾਂ ਨਾਲ ਦੂਜੀ ਵਾਰ ਜਨਮ ਹੁੰਦਾ ਹੈ। ਇਸ ਤਰ੍ਹਾਂ ਸੰਸਕਾਰਾਂ ਨਾਲ ਜੀਵ 'ਦ੍ਵਿਜ' ਬਣਦਾ ਹੈ।

ਸਤਿਗੁਰੂ ਅਕਾਲ ਪੁਰਖ ਵਾਹਿਗੁਰੂ ਜੀ ਸਮੁੰਦਰ ਤੇ ਸਭ ਅਧਿਕਾਰੀ ਨਦੀਆਂ ਨਿਆਈਂ ਹਨ। ਜਿਹੜੇ ਪ੍ਰਮੇਸ਼ਰ ਦੀ ਤਰਫ ਚੱਲੇ ਹਨ, ਜਦੋਂ ਉਹ ਸੰਸਾਰ ਰੂਪ ਜੰਗਲ, ਅਤੇ ਪੰਜਾਂ ਕੋਸ਼ਾਂ ਰੂਪ ਪਹਾੜਾ ਨੂੰ ਲੰਘ ਕੇ, ਬ੍ਰਹਮ ਰੂਪ ਸਮੁੰਦਰ ਨੂੰ ਜਾ ਮਿਲਦੇ ਹਨ ਉਦੋਂ ਉਹਨਾਂ ਅੰਦਰ ਜੀਵ ਭਾਵ ਨਹੀਂ ਰਹਿੰਦਾ। ਉਹ ਬ੍ਰਹਮ ਸਰੂਪ ਹੀ ਹੋ ਜਾਂਦੇ ਹਨ। ਫੇਰ ਨਾ ਤਾਂ ਉਹਨਾਂ ਨੂੰ ਕੋਈ ਬ੍ਰਹਮ ਤੋਂ ਵੱਖ ਕਰ ਸਕਦਾ ਹੈ।

**ਜਿਉ ਜਲੁ ਜਲ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ॥** *(ਅੰਗ : ੬੯੨)*

**ਹਰਿ ਹਰਿਜਨ ਦੁਈ ਏਕੁ ਹੈ ਬਿਬ ਬਿਚਾਰ ਕਛੁ ਨਾਹਿ॥**

**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਅਤੇ ਨਾ ਹੀ ਉਹ ਪਲਟ ਕੇ ਕਿਸੇ ਨੂੰ ਕੁਝ ਦੱਸਦਾ ਹੈ ਯਥਾ :

**ਅਚਰਜੁ ਕਿਛੁ ਕਹਣੁ ਨ ਜਾਈ॥** *(ਅੰਗ : ੮੮੩)*

ਜਿਸ ਤਰ੍ਹਾਂ ਕਵੀ ਅਨਾਥ ਦਾਸ ਜੀ ਨੇ ਲਿਖਿਆ ਹੈ ਕਿ :

**ਚਲੀ ਪੂਤਰੀ ਲੌਣ ਕੀ ਥਾਹਿ ਸਿੰਧੁ ਕੀ ਲੈਨ। ਅਨਾਥ ਆਪ ਆਪੇ ਭਈ ਪਲਟ ਕਹੇ ਕੋ ਬੈਨ।***(ਵਿਚਾਰ ਮਾਲਾ)*

ਲੂਣ ਦੀ ਬਣੀ ਪੁਤਲੀ ਸਮੁੰਦਰ ਦਾ ਥਾਹ ਪਤਾ ਕਰਨ ਗਈ। ਪਰ ਉਹ ਤਾਂ ਆਪ ਪਾਣੀ ਨਾਲ ਪਾਣੀ ਬਣ ਕੇ ਸਮੁੰਦਰ ਦਾ ਰੂਪ ਹੋ ਗਈ। ਪਿੱਛੇ ਪਲਟ ਕੇ ਕੌਣ ਕੋਈ ਬਚਨ ਕਹੇ? ਭਾਵ ਕੋਈ ਨਹੀਂ ਕਹਿ ਸਕੇਗਾ। ਇਸ ਪ੍ਰਕਾਰ ਬ੍ਰਹਮ ਨੂੰ ਜਾਨਣ ਵਾਲਾ ਬ੍ਰਹਮ ਦਾ ਰੂਪ ਹੀ ਹੋ ਜਾਂਦਾ ਹੈ। ਜਿਹੜਾ ਬ੍ਰਹਮ ਨੂੰ ਜਾਣਦਾ ਹੈ ਉਸ ਵਿਚ ਦੇਹ ਹੰਗਤਾ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਅਤੇ ਜਿਹੜਾ ਅਜੇ ਤੱਕ ਦੇਹ ਦੀ ਹੰਗਤਾ ਨਾਲ ਇਤਨਾ ਜੁੜਿਆ ਹੈ ਕਿ ਆਪਣੀ ਸਰੀਰਿਕ ਜਾਤੀ ਦਾ ਹੰਕਾਰ ਕਰਕੇ ਆਖਦਾ ਹੈ ਕਿ ਮੈਂ ਬ੍ਰਾਹਮਣ ਹਾਂ। ਇਸ ਦਾ ਅਰਥ ਇਹ ਹੈ ਕਿ ਉਸਨੇ ਰੰਚਕ ਮਾਤ੍ਰ ਵੀ ਬ੍ਰਹਮ ਦਾ ਗਿਆਨ ਹਾਸਲ ਨਹੀਂ ਕੀਤਾ ਹੈ।

**ਪ੍ਰਸਨ :** ਮਹਾਰਾਜ ! ਬ੍ਰਹਮ ਨੂੰ ਕਿਵੇਂ ਜਾਣਿਆ ਜਾਵੇ?

## ਜਿ ਅਨਦਿਨੁ ਹਰਿ ਲਿਵ ਲਾਏ ॥

**ਉੱਤਰ :** ਹੇ ਭਾਈ ! ਉਂਞ ਤਾਂ:

**ਘਾਟਿ ਨ ਕਿਨਹੀ ਕਹਾਇਆ॥ ਸਭ ਕਹਤੇ ਹੈ ਪਾਇਆ॥** *(ਅੰਗ : ੭੧)*

ਸਾਰੇ ਹੀ ਆਖਦੇ ਫਿਰਦੇ ਹਨ ਕਿ ਅਸੀਂ ਪ੍ਰਮੇਸ਼ਰ ਨੂੰ ਪ੍ਰਾਪਤ ਕਰ ਲਿਆ ਹੈ। ਪਰ (ਜਿ) ਜਿਹੜਾ (ਅਨਦਿਨੁ) ਰਾਤ-ਦਿਨ ਆਪਣੀ (ਲਿਵ) ਬਿਰਤੀ ਉਸ ਹਰੀ ਪ੍ਰਮੇਸ਼ਰ ਵਿਚ (ਲਾਏ) ਲਗਾਈ ਰੱਖੇ ਅਤੇ ਹਰ ਵਕਤ ਬ੍ਰਹਮਾਕਾਰ ਬਿਰਤੀ ਰਹਿਣ ਕਰਕੇ, ਜਿਸਦੀ ਅਵਿੱਦਿਆ ਰੂਪ (ਅਨ) ਰਾਤ ਨਵਿਰਤ ਹੋ ਜਾਵੇ ਤੇ ਬ੍ਰਹਮ ਗਿਆਨ ਰੂਪ ਦਿਨ ਪ੍ਰਾਪਤ ਹੋ ਜਾਵੇ। ਐਸੀ ਲਿਵ ਲਾਉਣ ਵਾਲਾ ਬ੍ਰਹਮ ਨੂੰ ਜਾਣ ਸਕਦਾ ਹੈ।

**ਪ੍ਰਸ਼ਨ :** ਸਤਿਗੁਰੂ ਜੀ ! ਪ੍ਰਮੇਸ਼ਰ ਵਿਚ ਲਿਵ ਕਿਵੇਂ ਲਗਾਉਣਾ ਕਰੀਏ?

## ਸਤਿਗੁਰ ਪੁਛੈ ਸਚੁ ਸੰਜਮੁ ਕਮਾਵੈ;

**ਉੱਤਰ :** ਜੋ ਜੋਤੀ ਸਰੂਪ ਪ੍ਰਮੇਸਰ ਦੇ ਸਰੂਪ ਬ੍ਰਹਮ-ਸ਼੍ਰੋਤਰੀ, ਬ੍ਰਹਮ-ਨੇਸ਼ਠੀ ਸਤਿਗੁਰੂ ਸਾਹਿਬ ਜੀ ਹਨ। ਉਹਨਾਂ ਨੂੰ ਜਾ ਕੇ ਸਿੱਖਿਆ ਤੇ ਉਪਦੇਸ਼ (ਪੁਛੈ) ਪੁੱਛਣਾ ਕਰ।

**ਬੇਨਤੀ :** ਮਹਾਰਾਜ ! ਸਾਡੇ ਸਤਿਗੁਰੂ ਤਾਂ ਆਪ ਜੀ ਹੋ। ਆਪ ਹੀ ਕਿਰਪਾ ਕਰਕੇ ਦੱਸਣਾ ਕਰੋ।

ਤਾਂ ਸਤਿਗੁਰੂ ਜੀ ਉਪਦੇਸ਼ ਬਖਸ਼ਦੇ ਹਨ :

(ਸਚੁ ਸੰਜਮੁ ਕਮਾਵੈ) ਹੇ ਭਾਈ ! ਪ੍ਰਮੇਸ਼ਰ ਵਿਚ ਲਿਵ ਲਾਉਣ ਵਾਸਤੇ ਸਦਾ ਸੱਚ ਬੋਲਣ ਰੂਪ ਸੰਜਮ ਨੂੰ (ਕਮਾਵੈ) ਕਮਾਉਣਾ ਕਰ, ਕਦੇ ਕੂੜ-ਝੂਠ ਨਾ ਬੋਲ ਤੇ ਹਰ ਵਕਤ ਸੱਚੇ ਪੁਰਖਾਂ ਦੀ ਸੰਗਤ ਕਰ। ਯਥਾ :

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥** *(ਅੰਗ : ੪੮੮)*

**ਵਾ:** ਸੱਚਾ ਨਾਮ ਜਪਣਾ ਕਰ, ਸੱਚਾ ਜੀਵਨ ਬਣਾਉਣਾ ਕਰ ਤੇ ਸੱਚ ਦੇ ਸਾਧਨਾਂ ਸਮੇਤ (ਸੰਜਮੁ) ਇੰਦ੍ਰੀਆਂ ਦਾ ਦਮਨ ਕਰਕੇ ਰੱਖ।

**ਪ੍ਰਸ਼ਨ :** ਮਹਾਰਾਜ ! ਸੱਚ ਕੀ ਹੈ?

**ਉੱਤਰ :** ਹੇ ਭਾਈ ! "**ਨਾਨਕ ਸਾਚੇ ਕਉ ਸਚੁ ਜਾਣੁ ॥**" ਇੱਕ ਸੱਚੇ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਹੀ ਸੱਚ ਹੈ। ਜੋ ਸੱਚੇ ਨਾਮ ਦੀ ਕਮਾਈ ਕਰੇਗਾ।

## ਹਉਮੈ ਰੋਗੁ ਤਿਸੁ ਜਾਏ ॥

(ਤਿਸੁ) ਉਸ ਪੁਰਖ ਦਾ ਸਥੂਲ, ਸੂਖਮ, ਕਾਰਨ ਦੇਹਾਂ ਦੀ (ਹਉਮੈ) ਹੰਗਤਾਂ ਦਾ ਰੋਗ (ਜਾਏ) ਚਲਿਆ ਜਾਵੇਗਾ।

## ਹਰਿ ਗੁਣ ਗਾਵੈ ਗੁਣ ਸੰਗ੍ਰਹੈ;

ਜੋ (ਹਰਿ) ਹਰੀ ਅਕਾਲ ਪੁਰਖ ਦੇ (ਗੁਣ) ਗੁਣਾਨਵਾਦ ਨੂੰ (ਗਾਵੈ) ਗਾਉਂਦਾ ਹੈ ਅਤੇ ਗੁਣਾਂ ਨੂੰ ਗਾਉਂਦਾ ਹੋਇਆ ਹਿਰਦੇ ਅੰਦਰ ਸ਼ਰਧਾ ਆਦਿਕ ਗੁਣਾਂ ਨੂੰ **ਵਾ:** (ਗੁਣ) ਗਿਆਨ ਨੂੰ (ਸੰਗ੍ਰਹੈ) ਇਕੱਤਰ ਕਰਦਾ ਹੈ। ਭਾਵ ਹਿਰਦੇ ਵਿਚ ਧਾਰਨ ਕਰਦਾ ਹੈ।

## ਜੋਤੀ ਜੋਤਿ ਮਿਲਾਏ ॥

ਤਾਂ ਮਹਾਰਾਜ ਸਾਹਿਬ ਜੀ ਉਸਦੀ (ਜੋਤਿ) ਪ੍ਰਤਜਕ ਜੋਤ ਨੂੰ ਆਪਣੇ ਜੋਤੀ ਸਰੂਪ ਵਿਚ **ਵਾ:** ਅਦ੍ਵੈਤ ਅਨੰਦ ਵਿਚ (ਮਿਲਾਏ) ਮਿਲਾ ਲੈਂਦੇ, ਅਭੇਦ ਕਰ ਲੈਂਦੇ ਹਨ।

## ਇਸੁ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ; ਜਿ ਹਉਮੈ ਮੇਟਿ ਸਮਾਏ ॥

ਇਸ (ਜੁਗ) ਕਲਜੁਗ ਦੇ ਸਮੇਂ (ਮਹਿ) ਵਿਚ (ਕੋ) ਕੋਈ ਵਿਰਲਾ ਹੀ ਬ੍ਰਹਮ ਸਰੂਪ ਦੇ ਗਿਆਨ ਨੂੰ ਪ੍ਰਾਪਤ ਕਰਨ ਵਾਲਾ ਬ੍ਰਹਮ ਗਿਆਨੀ ਹੈ। (ਜਿ) ਜਿਹੜਾ (ਹਉਮੈ) ਹੰਗਤਾ ਨੂੰ (ਮੇਟਿ) ਮਿਟਾ ਕੇ ਅਕਾਲ ਪੁਰਖ ਵਾਹਿਗੁਰੂ ਵਿਚ (ਸਮਾਏ) ਸਮਾ ਜਾਵੇ।

## ਨਾਨਕ ਤਿਸ ਨੋ ਮਿਲਿਆ ਸਦਾ ਸੁਖੁ ਪਾਈਐ;
## ਜਿ ਅਨਦਿਨੁ ਹਰਿ ਨਾਮੁ ਧਿਆਏ ॥੧॥

(ਜਿ) ਜਿਹੜਾ ਰਾਤ-ਦਿਨ ਲਿਵ ਲਾ ਕੇ ਹਰੀ ਪ੍ਰਮੇਸ਼ਰ ਦੇ ਨਾਮ ਨੂੰ ਧਿਆਉਂਦਾ ਹੈ। (ਤਿਸ) ਉਸ ਬ੍ਰਾਹਮਣ ਨੂੰ (ਨੋ) ਨੂੰ (ਮਿਲਿਆ) ਮਿਲਣੇ ਕਰਕੇ ਸਦਾ ਰਹਿਣ ਵਾਲੇ ਅਬਿਨਾਸੀ ਸੁਖ, ਬ੍ਰਹਮਾਨੰਦ ਨੂੰ (ਪਾਈਐ) ਪਾ ਲਈਦਾ ਹੈ।

ਜਿਸਦੇ ਅੰਦਰ ਪ੍ਰਮੇਸ਼ਰ ਦਾ ਪਿਆਰ ਤਾਂ ਉੱਕਾ ਹੀ ਨਾ ਹੋਵੇ ਤੇ ਆਪਣੇ ਆਪ ਨੂੰ 'ਬ੍ਰਾਹਮਣ' ਅਖਵਾਉਂਦਾ ਹੋਵੇ ਉਸਦੀ ਹਾਲਤ ਦੱਸਦੇ ਹੋਏ ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ

## ਮਃ ੩ ॥

## ਅੰਤਰਿ ਕਪਟੁ ਮਨਮੁਖ ਅਗਿਆਨੀ; ਰਸਨਾ ਝੂਠੁ ਬੋਲਾਇ ॥

ਉਹ ਹਿਰਦੇ (ਅੰਤਰਿ) ਅੰਦਰ (ਕਪਟੁ) ਛਲ ਰੱਖੀ ਬੈਠਾ ਹੈ, ਉਸ ਨੇ ਮਨ ਨੂੰ ਮੁਖੀ ਬਣਾਇਆ ਹੋਇਆ ਹੈ।

ਭਾਵ ਆਪਣੇ ਮਨ ਦੇ ਆਖੇ ਲੱਗਦਾ ਹੈ, ਪਰ ਉਸ ਅਗਿਆਨੀ ਨੂੰ ਆਪਣੇ ਸਰੂਪ ਦਾ ਉੱਕਾ ਹੀ ਗਿਆਨ ਨਹੀਂ ਹੈ। ਫਿਰ ਉਸਦੀ ਰਸਨਾ ਵੀ ਰਸਾਂ-ਕਸਾਂ ਵਿਚ ਲੱਗੀ ਹੋਈ ਹੈ। **ਵਾ:** ਉਹ ਆਪਣੀ ਰਸਨਾ ਤੋਂ ਆਪ ਵੀ ਝੂਠ ਬੋਲਦਾ ਹੈ ਤੇ ਦੂਸਰਿਆਂ ਪਾਸੋਂ ਵੀ ਝੂਠ (ਬੋਲਾਇ) ਬੋਲਾਉਂਦਾ ਹੈ। ਕਿ ਤੁਸੀਂ ਆਖੋ ਕਿ ਇਹ ਚਿਦਾਕਾਸ਼ ਹੈ, ਇਹ ਬੜਾ ਪਹੁੰਚਿਆ ਹੋਇਆ ਹੈ। ਪਰ

## ਕਪਟਿ ਕੀਤੈ ਹਰਿ ਪੁਰਖੁ ਨ ਭੀਜੈ; ਨਿਤ ਵੇਖੈ ਸੁਣੈ ਸੁਭਾਇ ॥

ਹੇ ਭਾਈ! ਜਿੰਨ੍ਹਾਂ ਚਿਰ ਪ੍ਰਮੇਸ਼ਰ ਨਾਲ ਲਿਵ ਨਹੀਂ ਲੱਗੀ। ਉਤਨਾਂ ਚਿਰ ਤੱਕ ਇਹ ਸਭ ਛਲ ਹੀ ਹੈ। ਇਸ ਪ੍ਰਕਾਰ ਦੇ (ਕਪਟਿ) ਛਲ (ਕੀਤੈ) ਕਰਨ ਕਰਕੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਭੀਜੈ) ਪ੍ਰਸੰਨ ਨਹੀਂ ਹੁੰਦਾ ਹੈ। ਕਿਉਂਕਿ ਉਹ ਨਿਤਾਪ੍ਰਤੀ ਦ੍ਰਿਸ਼ਟਾ ਰੂਪ ਹੋ ਕੇ (ਸੁਭਾਇ) ਸੁਭਾਵਿਕ ਹੀ ਸਾਰਿਆਂ ਨੂੰ (ਵੇਖੈ) ਵੇਖਦਾ ਹੈ ਅਤੇ ਸਾਰਿਆਂ ਦੀਆਂ ਗੁਪਤ ਗੱਲਾਂ ਨੂੰ (ਸੁਣੈ) ਸੁਣਦਾ ਹੈ। **ਵਾ:** ਉਹ ਪ੍ਰਮੇਸਰ ਐਸਾ (ਸੁ+ਭਾਇ) ਸ੍ਰੇਸ਼ਟ ਪ੍ਰਕਾਸ਼ ਰੂਪ ਹੈ। ਜੋ ਆਪ ਇੰਦਰੀਆਂ ਤੋਂ ਬਗੈਰ ਹੈ। ਪਰ ਸੁਤੇ ਸਿੱਧ ਹੀ ਸਾਰਿਆਂ ਨੂੰ ਵੇਖਦਾ ਅਤੇ ਸੁਣਦਾ ਹੈ।

**ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥** *(ਅੰਗ : ੧੧੬੭)*

## ਦੂਜੈ ਭਾਇ ਜਾਇ ਜਗੁ ਪਰਬੋਧੈ; ਬਿਖੁ ਮਾਇਆ ਮੋਹ ਸੁਆਇ ॥

ਜਿੰਨ੍ਹਾਂ ਜੀਵਾਂ ਦੇ ਹਿਰਦੇ ਅੰਦਰ (ਦੂਜੈ) ਦ੍ਵੈਤ (ਭਾਇ) ਭਾਵ ਲੱਗ ਰਿਹਾ ਹੈ। ਉਹ (ਜਾਇ) ਜਾ-ਜਾ ਕੇ (ਜਗੁ) ਜਗਤ ਦੇ ਲੋਕਾਂ ਨੂੰ (ਪਰ) ਵਿਸ਼ੇਸ਼ ਕਰਕੇ (ਬੋਧੈ) ਬੋਧ ਦਿੰਦੇ, ਸਮਝਾਉਂਦੇ ਹਨ ਕਿ ਅਸੀਂ ਬਹੁਤ ਗਿਆਨਵਾਨ ਹਾਂ। ਤੁਸੀਂ ਸਾਡੇ ਉਪਦੇਸ਼ ਨੂੰ ਧਾਰਨ ਕਰੋ। ਅਸੀਂ ਇੱਕ ਚੁਟਕੀ ਮਾਤ੍ਰ ਸਮੇਂ ਵਿਚ ਪ੍ਰਮੇਸ਼ਰ ਦਿਖਾ ਦੇਵਾਂਗੇ। ਪਰ ਇਹ ਸਾਰੀਆਂ ਗੱਲਾਂ ਸਿਰਫ (ਬਿਖੁ) ਵਿਹੁ ਰੂਪ ਮਾਇਆ ਦੇ ਮੋਹ ਵਿਚ ਪੈ ਕੇ ਆਪਣੇ (ਸੁਆਇ) ਪ੍ਰਯੋਜਨ ਭਾਵ ਆਪਣੇ ਮਤਲਬ ਲਈ ਕਰਦੇ ਹਨ। **ਵਾ:** ਪਰ ਉਹ ਮਾਇਆ ਦੇ ਮੋਹ ਦੇ (ਸੁਆਇ) ਸੁਆਦ ਵਿਚ ਹੀ ਲੱਗੇ ਹੋਏ ਹਨ।

## ਇਤੁ ਕਮਾਣੈ ਸਦਾ ਦੁਖੁ ਪਾਵੈ; ਜੰਮੈ ਮਰੈ ਫਿਰਿ ਆਵੈ ਜਾਇ ॥

(ਇਤੁ) ਇਸ ਸੰਸਾਰ ਵਿਚ (ਇਤੁ) ਇਸ ਪ੍ਰਕਾਰ ਦੀ (ਕਮਾਣੈ) ਕਮਾਈ ਕਰਨ ਵਾਲਾ ਸਦਾ ਵਾਸਤੇ ਦੁੱਖ ਹੀ (ਪਾਵੈ) ਪਾਵੇਗਾ। ਨਾ ਆਪ ਮੁਕਤ ਹੋ ਸਕੇਗਾ ਤੇ ਨਾ ਚੇਲਿਆਂ ਨੂੰ ਮੁਕਤ ਕਰ ਸਕੇਗਾ। ਫਿਰ ਉਹ (ਜੰਮੈ) ਜੰਮਦਾ (ਮਰੈ) ਮਰਦਾ ਰਹੇਗਾ ਤੇ (ਫਿਰਿ) ਮੁੜ-ਮੁੜ ਕੇ (ਆਵੈ) ਆਉਂਦਾ (ਜਾਇ) ਜਾਂਦਾ ਰਹੇਗਾ। **ਵਾ:** ਜਿਹੜੇ ਐਸੇ ਪਾਖੰਡੀ 'ਤੇ ਭਰੋਸਾ ਕਰਨਗੇ, ਉਹ ਵੀ ਜੰਮਦੇ ਮਰਦੇ ਰਹਿਣਗੇ ਤੇ (ਫਿਰਿ) ਮੁੜ-ਮੁੜ ਕੇ ਚੌਰਾਸੀ ਲੱਖ ਜੂਨਾਂ ਦੇ ਫੇਰਿਆਂ ਵਿਚ ਆਉਂਦੇ ਜਾਂਦੇ ਰਹਿਣਗੇ ਭਾਵ ਕਦੇ ਵੀ ਮੁਕਤ ਨਹੀਂ ਹੋ ਸਕਣਗੇ।

**ਸ਼ੰਕਾ :** ਅਜਿਹਾ ਕਿਉਂ ਹੈ?

**ਉੱਤਰ :** ਕਿਉਂਕਿ

## ਸਹਸਾ ਮੂਲਿ ਨ ਚੁਕਈ; ਵਿਚਿ ਵਿਸਟਾ ਪਚੈ ਪਚਾਇ ॥

ਉਹਨਾਂ ਦੇ ਅੰਦਰ ਆਪਣੇ ਸਰੂਪ ਦਾ ਨਿਸ਼ਚਾ ਨਹੀਂ ਹੈ। ਉਹ ਦੇਹ ਨੂੰ ਹੀ ਆਪਣਾ-ਆਪ ਸਮਝਦੇ ਹਨ ਤੇ ਆਪਣੇ-ਆਪ ਨੂੰ 'ਸਣ ਟੋਪੀ ਸਣ ਕੱਪੜੀ, ਜੁੱਤੇ ਸਣੇ ਖੁਦਾ' ਮੰਨ ਕੇ ਤੁਰੇ ਫਿਰਦੇ ਰਹਿੰਦੇ ਹਨ। ਇਸ ਕਰਕੇ ਉਹਨਾਂ ਦੇ ਅੰਦਰੋਂ (ਮੂਲਿ) ਉੱਕਾ ਹੀ (ਸਹਸਾ) ਸੰਸਾ (ਨ ਚੁਕਈ) ਨਹੀਂ ਚੁੱਕਿਆ ਜਾਂਦਾ। **ਵਾ:** (ਮੂਲਿ) ਕਾਰਣ ਰੂਪ ਵੱਲੋਂ ਉਹਨਾਂ ਦਾ ਪ੍ਰਮਾਣਗਤਿ, ਪ੍ਰਮੇਯਗਤਿ ਅਤੇ ਵਿਪਰਯ ਭਾਵ ਵਿਪਰਜੇ

ਭਾਵਨਾ ਆਦਿਕ (ਸਹਸਾ) ਸੰਸਾ (ਮੂਲਿ) ਉੱਕਾ ਹੀ (ਨ ਚੁਕਈ) ਨਹੀਂ ਚੁੱਕਿਆ ਜਾਂਦਾ। ਐਸੇ ਲੋਕ ਪਹਿਲਾਂ ਮਾਤਾ ਦੇ ਗਰਭ ਰੂਪ ਵਿਸ਼ਟਾ ਵਿਚ (ਪਚੈ) ਸੜਦੇ ਆਏ ਹਨ ਅਤੇ ਹੁਣ ਸੰਸਾਰ ਵਿਚ ਆ ਕੇ ਵਿਸ਼ਿਆ ਰੂਪ ਵਿਸ਼ਟਾ ਵਿਚ (ਪਚੈ) ਸੜ ਰਹੇ ਹਨ ਤੇ ਹੋਰਾਂ ਨੂੰ ਵੀ (ਪਚਾਇ) ਸਾੜ ਰਹੇ ਹਨ। ਵਾ: ਅੰਤ ਨੂੰ ਉਹ ਨਰਕਾਂ ਰੂਪ ਵਿਸ਼ਟਾ ਵਿਚ ਪੈ ਕੇ (ਪਚੈ ਪਚਾਇ) ਸਾੜੇ ਹੋਏ ਸੜਨਗੇ।

## ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ; ਤਿਸੁ ਗੁਰ ਕੀ ਸਿਖ ਸੁਣਾਇ ॥

ਹੇ ਭਾਈ। (ਜਿਸ ਨੋ) ਜਿਸ ਉੱਤੇ ਮੇਰਾ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਆਪ ਕਿਰਪਾ (ਕਰੇ) ਕਰਦਾ ਹੈ। (ਤਿਸੁ) ਉਸਨੂੰ ਸੰਗਤ ਵਿੱਚੋਂ (ਗੁਰ) ਸਤਿਗੁਰੂ ਸਾਹਿਬ ਜੀ (ਕੀ) ਦੀ (ਸਿਖ) ਸਿੱਖਿਆ (ਸੁਣਾਇ) ਸੁਣਾ ਦਿੰਦਾ, ਬਖਸ਼ਿਸ਼ ਕਰ ਦਿੰਦਾ ਹੈ।

## ਹਰਿ ਨਾਮੁ ਧਿਆਵੈ ਹਰਿ ਨਾਮੋ ਗਾਵੈ; ਹਰਿ ਨਾਮੇ ਅੰਤਿ ਛਡਾਇ ॥੨॥

ਫਿਰ ਜੇਕਰ ਉਹ ਸਤਿਗੁਰਾਂ ਦੀ ਸਿੱਖਿਆ ਨੂੰ ਸ੍ਰਵਣ ਕਰਕੇ, ਪ੍ਰਮੇਸ਼ਰ ਦੇ ਨਾਮ ਨੂੰ ਧੇਆਕਾਰ ਬਿਰਤੀ ਕਰਕੇ ਧਿਆਉਣਾ ਕਰੇ ਤੇ ਉਸ (ਹਰਿ) ਹਰੀ ਦੇ (ਨਾਮੋ) ਨਾਮ ਨੂੰ ਕੀਰਤਨ ਵਿਚ ਪਾ ਕੇ ਰਸਨਾਂ ਨਾਲ (ਗਾਵੈ) ਗਾਉਂਦਾ ਰਹੇ। ਤਾਂ ਉਸ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ (ਹਰਿ) ਹਰੀ ਪ੍ਰਮੇਸ਼ਰ ਦਾ ਨਾਮ ਅੰਤ ਨੂੰ ਜਮਾਂ ਕੋਲੋਂ (ਛਡਾਇ) ਛੁਡਾ ਲਵੇਗਾ।

## ਪਉੜੀ ॥

## ਜਿਨਾ ਹੁਕਮੁ ਮਨਾਇਓਨੁ; ਤੇ ਪੂਰੇ ਸੰਸਾਰਿ ॥

ਜਿੰਨ੍ਹਾਂ ਤੋਂ ਮਹਾਰਾਜ ਸਾਹਿਬ ਜੀ ਨੇ ਆਪਣਾ ਹੁਕਮ (ਮਨਾਇਓਨੁ) ਮਨਾਉਣਾ ਕੀਤਾ ਹੈ। ਭਾਵ ਜੋ ਪੁਰਖ ਵਾਹਿਗੁਰੂ ਦੇ ਭਾਣੇ ਵਿਚ ਚੱਲੇ ਹਨ। (ਤੇ) ਉਹ ਇਸ ਸੰਸਾਰ ਵਿਚ (ਪੂਰੇ) ਪੂਰਨ ਪੁਰਖ ਹਨ। ਬਾਕੀ ਹੁਕਮ ਨਾ ਮੰਨਣ ਵਾਲੇ ਸਾਰੇ ਹੀ ਅਧੂਰੇ ਹਨ।

## ਸਾਹਿਬੁ ਸੇਵਨਿ੍ ਆਪਣਾ; ਪੂਰੈ ਸਬਦਿ ਵੀਚਾਰਿ ॥

ਜਿਹੜੇ (ਪੂਰੈ) ਪੂਰਨ ਸਤਿਗੁਰਾਂ ਦੇ (ਸਬਦਿ) ਉਪਦੇਸ਼ ਦੀ, ਵਾ: ਸ਼ਬਦ ਦੀ (ਵੀਚਾਰਿ) ਵਿਚਾਰ ਕਰਦੇ ਹਨ, ਉਹ ਸਾਰਿਆਂ ਦੇ (ਸਾਹਿਬੁ) ਮਾਲਕ ਪ੍ਰਮੇਸ਼ਰ ਨੂੰ ਆਪਣਾ ਆਤਮਾ ਰੂਪ ਜਾਣ ਕੇ (ਸੇਵਨਿ੍) ਸੇਵਨਾ ਕਰਦੇ ਹਨ।

## ਹਰਿ ਕੀ ਸੇਵਾ ਚਾਕਰੀ; ਸਚੈ ਸਬਦਿ ਪਿਆਰਿ ॥

ਜਿੰਨ੍ਹਾਂ ਦਾ (ਸਚੈ) ਸੱਚੇ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਵਾ: ਉਪਦੇਸ਼ ਵਿਚ ਪਿਆਰ ਹੈ, ਉਹ (ਹਰਿ) ਹਰੀ ਦੀ ਅਕਾਲ ਪੁਰਖ ਦੀ ਸੇਵਾ (ਚਾਕਰੀ) ਨੌਕਰੀ ਸਮਝ ਕੇ ਕਰਦੇ ਹਨ। ਭਾਵ ਜਿਸ ਤਰ੍ਹਾਂ ਨੌਕਰ ਕਦੇ ਆਪਣੀ ਡਿਊਟੀ ਤੋਂ ਨਹੀਂ ਟਲਦਾ। ਏਸੇ ਤਰ੍ਹਾਂ ਉਹ ਗੁਰਮੁਖ ਪਿਆਰੇ ਵੀ ਪ੍ਰਮੇਸਰ ਦੀ ਸੇਵਾ ਤੋਂ ਕਦੇ ਵੀ ਨਹੀਂ ਟਲਦੇ ਵਾ: ਹਰੀ ਦੀ ਸੇਵਾ ਦਾ (ਚਾ+ਕਰੀ) (ਚਾ) ਚਾਅ ਨਾਲ (ਕਰੀ) ਕਰਦੇ ਹਨ ਭਾਵ ਪ੍ਰੇਮ ਨਾਲ ਕਰਦੇ ਹਨ। ਵਾ: ਹਰੀ ਦੀ ਸੇਵਾ ਅਤੇ ਭਗਤੀ ਰੂਪ ਚਾਕਰੀ ਬੜੇ ਪ੍ਰੇਮ ਨਾਲ ਕਰਦੇ ਹਨ।

## ਹਰਿ ਕਾ ਮਹਲੁ ਤਿਨੀ੍ ਪਾਇਆ; ਜਿਨ੍ ਹਉਮੈ ਵਿਚਹੁ ਮਾਰਿ ॥

(ਜਿਨ੍) ਜਿੰਨ੍ਹਾਂ ਨੇ ਆਪਣੇ ਹਿਰਦੇ ਅੰਦਰੋਂ (ਹਉਮੈ) ਦੇਹ ਦੀ ਹੰਗਤਾ ਮਾਰ ਦਿੱਤੀ ਹੈ। (ਤਿਨੀ੍) ਉਹਨਾਂ ਨੇ

(ਹਰਿ) ਹਰੀ ਪ੍ਰਮੇਸ਼ਰ (ਕਾ) ਦਾ ਸਤ ਸਰੂਪ ਰੂਪੀ (ਮਹਲੁ) ਮਹੱਲ (ਪਾਇਆ) ਪਾ ਲਿਆ, ਪ੍ਰਾਪਤ ਕਰ ਲਿਆ।

## ਨਾਨਕ ਗੁਰਮੁਖਿ ਮਿਲਿ ਰਹੇ; ਜਪਿ ਹਰਿ ਨਾਮਾ ਉਰ ਧਾਰਿ ॥੧੦॥

ਸਤਿਗੁਰੂ ਜੀ ਕਹਿੰਦੇ ਹਨ ਕਿ ਐਸੇ ਗੁਰਮੁਖ ਜਨ ਹਰ ਵਕਤ ਵਾਹਿਗੁਰੂ ਦੇ ਸਰੂਪ ਵਿਚ (ਮਿਲਿ) ਮਿਲੇ ਹੀ (ਰਹੇ) ਰਹਿੰਦੇ ਹਨ। ਉਹ ਬਾਣੀ ਕਰਕੇ ਵੀ ਉਸ ਹਰੀ ਪ੍ਰਮੇਸ਼ਰ ਦੇ ਨਾਵਾਂ ਨੂੰ (ਜਪਿ) ਜਪਦੇ ਹਨ ਤੇ ਉਹਨਾ ਨੇ (ਉਰ) ਹਿਰਦੇ ਵਿਚ ਵੀ ਹਰੀ ਅਕਾਲ ਪੁਰਖ ਦੇ ਨਾਵਾਂ ਨੂੰ (ਧਾਰਿ) ਧਾਰਨ ਕੀਤਾ ਭਾਵ ਵਸਾਇਆ ਹੋਇਆ ਹੈ।

## ਸਲੋਕੁ ਮਃ ੩ ॥

**ਪ੍ਰਸ਼ਨ :** ਹੇ ਗਰੀਬ ਨਿਵਾਜ ਸਤਿਗੁਰੂ ਜੀ! ਗੁਰਮੁਖਾਂ ਦਾ ਧਿਆਨ ਕਿਹੋ ਜਿਹਾ ਹੁੰਦਾ ਹੈ?

## ਗੁਰਮੁਖਿ ਧਿਆਨ ਸਹਜ ਧੁਨਿ ਉਪਜੈ; ਸਚਿ ਨਾਮਿ ਚਿਤੁ ਲਾਇਆ ॥

**ਉੱਤਰ :** ਹੇ ਭਾਈ! ਜਿੰਨ੍ਹਾਂ ਗੁਰਮੁਖਾਂ ਨੂੰ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਸਤਿਗੁਰਾਂ ਦੁਆਰਾ ਪ੍ਰਮੇਸ਼ਰ ਦਾ ਧਿਆਨ ਲੱਗਾ ਹੋਇਆ ਹੈ। ਉਹਨਾਂ ਦੇ ਅੰਦਰ (ਸਹਜ) ਸ਼ਾਂਤੀ ਵਾਲੀ (ਧੁਨਿ) ਧੁਨੀ **ਵਾ:** ਵਾਹਿਗੁਰੂ ਨਾਮ ਦੀ (ਧੁਨਿ) ਸੁੰਦਰ ਧੁਨੀ, ਪਰਾ ਬਾਣੀ ਦੁਆਰਾ (ਉਪਜੈ) ਪ੍ਰਗਟ ਹੋ ਜਾਂਦੀ ਹੈ। **ਵਾ:** ਜੋ ਸ਼ਾਂਤੀ ਵਾਲੀ ਸੁੰਦਰ ਧੁਨੀ ਹਿਰਦੇ ਅੰਦਰ ਪੈਦਾ ਹੁੰਦੀ ਹੈ। ਉਹਨਾਂ ਗੁਰਮੁਖ ਜਨਾਂ ਦਾ ਉਸ ਧੁਨੀ ਵਿਚ ਹੀ ਧਿਆਨ ਲੱਗਾ ਰਹਿੰਦਾ ਹੈ। ਜਿੰਨ੍ਹਾਂ ਨੇ ਸੱਚੇ (ਨਾਮਿ) ਨਾਮ ਵਿਚ ਚਿੱਤ ਦੀ ਬਿਰਤੀ ਨੂੰ ਲਾਇਆ ਹੋਇਆ ਹੈ।

**ਅਥਵਾ :** ਜਿੰਨ੍ਹਾਂ ਨੇ ਸੱਚੇ ਨਾਮ ਵਿਚ ਚਿਤ ਲਾਇਆ ਹੋਇਆ ਹੈ। ਉਨ੍ਹਾਂ ਗੁਰਮੁਖਾਂ ਦੀ ਬਿਰਤੀ ਦੀ (ਸਹਜ) ਸੁਤੇ ਹੀ ਲਿਵ ਲੱਗ ਜਾਂਦੀ ਹੈ ਅਤੇ ਉਨ੍ਹਾਂ ਦੇ ਹਿਰਦੇ ਵਿਚ (ਧੁਨਿ) ਸੁੰਦਰ (ਸਹਜ) ਅਚੁਤ ਸਰੂਪ, ਚੇਤਨ ਪ੍ਰਮੇਸਰ ਦਾ ਧਿਆਨ (ਉਪਜੈ) ਪੈਦਾ ਹੋ ਜਾਂਦਾ ਹੈ।

## ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ; ਹਰਿ ਕਾ ਨਾਮੁ ਮਨਿ ਭਾਇਆ ॥

ਉਹ (ਗੁਰਮੁਖਿ) ਅਧਿਕਾਰੀ (ਅਨ) ਰਾਤ-ਦਿਨ ਹਰ ਵਕਤ ਪ੍ਰਮੇਸ਼ਰ ਦੇ ਪ੍ਰੇਮ ਰੰਗ ਵਿਚ (ਰਾਤਾ) ਰੰਗੇ ਰਹਿੰਦੇ ਹਨ। ਕਿਉਂਕਿ ਉਹਨਾਂ ਦੇ ਮਨ ਵਿਚ (ਹਰਿ) ਹਰੀ ਪ੍ਰਮੇਸਰ ਦਾ ਨਾਮ (ਭਾਇਆ) ਚੰਗਾ ਲੱਗ ਆਇਆ ਹੈ।

## ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ;
## ਗੁਰਮੁਖਿ ਹਰਿ ਸਹਜਿ ਰੰਗੁ ਲਾਇਆ ॥

ਉਹਨਾਂ ਗੁਰਮੁਖਾਂ ਦੇ ਅੰਦਰ ਐਸੀਂ ਦਿਬ ਦ੍ਰਿਸ਼ਟੀ ਜਾਗ ਪਈ ਹੈ ਕਿ ਉਹ ਹਰ ਪਾਸੇ ਹਰੀ ਪ੍ਰਮੇਸ਼ਰ ਦੇ ਦਰਸ਼ਨਾਂ ਨੂੰ ਹੀ ਦੇਖਦੇ ਹਨ। ਯਥਾ :

**ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥** (ਅੰਗ : ੯੨੨)

**ਵਾ:** ਉਸ ਹਰੀ ਨੂੰ ਦ੍ਰਿਸ਼ਟਾ ਰੂਪ ਕਰਕੇ ਵੇਖਦੇ ਹਨ ਕਿ ਉਹ ਪ੍ਰਮੇਸ਼ਰ ਹਰ ਵਕਤ ਸਭ ਨੂੰ (ਵੇਖਹਿ) ਵੇਖ ਰਿਹਾ ਹੈ। ਯਥਾ :

**ਸਰਬ ਭੂਤ ਆਪਿ ਵਰਤਾਰਾ ॥ ਸਰਬ ਨੈਨ ਆਪਿ ਪੇਖਨਹਾਰਾ ॥** (ਅੰਗ : ੨੯੪)

**ਵਾ**: ਗੁਰਮੁਖ ਜਨ ਸਮਝਦੇ ਹਨ ਕਿ ਹਰੀ ਹੀ ਸਭ ਨੂੰ ਵੇਖ ਰਿਹਾ ਹੈ ਅਤੇ ਹਰੀ ਹੀ ਸਾਰਿਆਂ ਵਿਚ (ਬੋਲਹਿ) ਬੋਲ ਰਿਹਾ ਹੈ। ਫਿਰ ਉਹ ਗੁਰਮੁਖ ਜਨ ਸਦਾ ਹੀ ਆਪਣੇ ਮੁੱਖ ਤੋਂ ਹਰੀ ਵਾਹਿਗੁਰੂ ਦੇ ਨਾਮ ਰੂਪ ਜਸ ਨੂੰ (ਬੋਲਹਿ) ਬੋਲਦੇ ਰਹਿੰਦੇ ਹਨ ਅਤੇ ਉਹਨਾਂ ਗੁਰਮੁਖਾਂ ਨੇ (ਸਹਜਿ) ਸਹਿਜੇ ਨਿਰਯਤਨ ਹੀ **ਵਾ**: (ਸਹਜਿ) ਸ਼ਾਂਤ ਰਸ ਵਿਚ ਇਸਥਿਤ ਹੋ ਕੇ ਹਰੀ ਨਾਲ (ਰੰਗੁ) ਪ੍ਰੇਮ (ਲਾਇਆ) ਲਾਉਣਾ ਕੀਤਾ ਹੈ। **ਵਾ**: ਹਰੀ ਦੇ ਨਾਮ ਨਾਲ ਪ੍ਰੇਮ ਲਾ ਕਰਕੇ (ਰੰਗੁ) ਅਨੰਦ ਪ੍ਰਾਪਤ ਕੀਤਾ ਹੈ।

## ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ; ਤਿਮਰ ਅਗਿਆਨੁ ਅਧੇਰੁ ਚੁਕਾਇਆ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐਸੇ ਗੁਰਮੁਖਾਂ ਨੂੰ ਸਰੂਪ ਦਾ ਅਪ੍ਰੋਖ ਗਿਆਨ ਪ੍ਰਾਪਤ (ਹੋਵੈ) ਹੁੰਦਾ ਹੈ। ਉਹਨਾਂ ਦੇ ਅੰਦਰੋਂ ਸਤਿਗੁਰਾਂ ਨੇ ਕਿਰਪਾ ਕਰਕੇ ਅਗਿਆਨ ਦੀ (ਤਿਮਰ) ਆਵਰਨ ਸ਼ਕਤੀ ਦਾ ਹਨੇਰਾ ਤੇ (ਅਧੇਰੁ) ਵਿਖੇਪ ਸ਼ਕਤੀ ਦਾ ਹਨੇਰਾ (ਚੁਕਾਇਆ) ਚੁਕਾ ਦਿੱਤਾ, ਨਵਿਰਤ ਕਰ ਦਿੱਤਾ ਹੈ। **ਵਾ**: ਸਤਿਗੁਰਾਂ ਨੇ ਕਿਰਪਾ ਕਰਕੇ ਗੁਰਮੁਖਾਂ ਦੇ ਅੰਦਰੋਂ ਅਗਿਆਨ ਦੇ 'ਆਵਰਨ' ਤੇ 'ਵਿਖੇਪ' ਸ਼ਕਤੀ ਦੇ ਹਨੇਰੇ ਨੂੰ ਅਤੇ ਅਸੱਤਵਾਪਾਦਕ ਤੇ ਆਭਾਨਾਪਾਦਕ ਆਵਰਨ ਰੂਪ ਹਨੇਰੇ ਨੂੰ ਚੁਕਾ ਦਿੱਤਾ ਹੈ।

**ਅਥਵਾ** : ਗੁਰਮੁਖਾਂ ਨੇ ਗੁਰਾਂ ਦੁਆਰਾ ਗਿਆਨ ਪ੍ਰਾਪਤ ਕਰਕੇ, (ਤਿਮਰ) ਅਤਿਸ਼ੈ ਕਰਕੇ ਅਗਿਆਨ ਦਾ (ਤਿਮਰ) ਗਾੜ੍ਹਾ (ਅਧੇਰੁ) ਹਨੇਰਾ (ਚੁਕਾਇਆ) ਚੁਕਾ ਦਿੱਤਾ ਭਾਵ ਨਵਿਰਤ ਕਰ ਦਿੱਤਾ ਹੈ।

**ਨੋਟ** : ਅਗਿਆਨ ਦੀਆਂ ਦੋ ਸ਼ਕਤੀਆਂ ਹਨ। ਇਕ ਆਵਰਨ ਸ਼ਕਤੀ ਤੇ ਦੂਸਰੀ ਵਿਖੇਪ ਸ਼ਕਤੀ।

**ਆਵਰਨ ਸ਼ਕਤੀ** : ਜਿਸ ਪ੍ਰਕਾਰ ਕਿਸੇ ਆਂਡੇ ਦੇ ਅੰਦਰ ਜਿਹੜਾ ਬੱਚਾ ਪਿਆ ਹੁੰਦਾ ਹੈ। ਉਸਨੂੰ ਦੇਸ਼-ਵਿਦੇਸ਼ ਦੀ ਕੋਈ ਸੋਝੀ ਨਹੀਂ ਹੁੰਦੀ। ਏਸੇ ਪ੍ਰਕਾਰ ਆਵਰਨ ਸ਼ਕਤੀ ਰੂਪ ਆਂਡੇ ਵਿਚ ਇਹ ਜੀਵ ਪਿਆ ਹੈ। ਜਿਸ ਕਰਕੇ ਜੀਵ ਨੂੰ ਆਪਣੇ ਸਰੂਪ ਦੀ ਕੋਈ ਸੋਝੀ ਨਹੀਂ ਹੁੰਦੀ। ਫਿਰ ਆਵਰਨ ਵੀ ਦੋ ਪ੍ਰਕਾਰ ਦੇ ਹਨ। ਅਸੱਤਵਾਪਾਦਕ ਆਵਰਨ ਤੇ ਅਭਾਨਾਪਾਦਕ ਆਵਰਨ।

**ਅਸੱਤਵਾਪਾਦਕ ਆਵਰਨ** : 'ਬ੍ਰਹਮ ਨਹੀਂ ਹੈ।' ਇਸ ਤਰ੍ਹਾਂ ਪ੍ਰਤੀਤੀ ਕਰਾਉਣ ਵਾਲੀ ਸ਼ਕਤੀ ਨੂੰ 'ਅਸੱਤਵਾਪਾਦਕ ਆਵਰਨ' ਆਖਦੇ ਹਨ।

**ਅਭਾਨਾਪਾਦਕ ਆਵਰਨ** : 'ਬ੍ਰਹਮ ਦੀ ਪ੍ਰਤੀਤੀ ਨਹੀਂ ਹੁੰਦੀ।' ਇਸ ਪ੍ਰਕਾਰ ਬ੍ਰਹਮ ਦੀ ਅਪ੍ਰਤੀਤੀ ਦਾ ਨਿਰਬਾਹ ਕਰਨ ਵਾਲੀ ਸ਼ਕਤੀ ਨੂੰ 'ਅਭਾਨਾਪਾਦਕ ਆਵਰਨ' ਆਖਦੇ ਹਨ।

**ਵਿਖੇਪ ਸ਼ਕਤੀ** : ਅਗਿਆਨ ਦੇ ਹਨੇਰੇ ਕਰਕੇ ਭਰਮ ਦੁਆਰਾ ਇੱਕ ਪਦਾਰਥ ਵਿਚ ਨਾਨਾ (ਬਹੁਤੇ) ਪਦਾਰਥ ਪ੍ਰਤੀਤ ਕਰਾਉਣ ਵਾਲੀ ਸ਼ਕਤੀ ਨੂੰ 'ਵਿਖੇਪ ਸ਼ਕਤੀ' ਆਖਦੇ ਹਨ। ਜਿਸ ਤਰ੍ਹਾਂ ਮੰਦ ਹਨੇਰੇ ਵਿਚ ਪਈ ਹੋਈ ਰੱਸੀ ਵਿੱਚੋਂ ਕਦੇ ਸੱਪ ਦੀ, ਕਦੇ ਧਰਤੀ ਦੀ ਤ੍ਰੇੜ ਦੀ, ਅਤੇ ਕਦੇ ਮਾਲਾ ਆਦਿਕਾਂ ਦੀ ਪ੍ਰਤੀਤੀ ਹੁੰਦੀ ਹੈ। ਏਸੇ ਤਰ੍ਹਾਂ ਜੋ ਜੀਵਾਂ ਵਿਚ ਨਾਨਾਪੁਣਾ ਤੇ ਪੰਜ ਪ੍ਰਕਾਰ ਦੇ ਭੇਦ ਜੀਵ-ਜੀਵ ਦਾ ਆਪਸੀ ਭੇਦ, ਜੜ੍ਹ-ਜੀਵ ਦਾ ਭੇਦ, ਜੜ੍ਹ-ਈਸ਼ ਦਾ ਭੇਦ, ਜੜ੍ਹ-ਜੜ੍ਹ ਦਾ ਭੇਦ ਤੇ ਜੀਵ-ਈਸ਼ ਦਾ ਭੇਦ ਪ੍ਰਤੀਤ ਹੋ ਰਿਹਾ ਹੈ। ਇਹ 'ਵਿਖੇਪ ਸ਼ਕਤੀ' ਹੈ।

## ਜਿਸ ਨੋ ਕਰਮੁ ਹੋਵੈ ਧੁਰਿ ਪੂਰਾ; ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ ॥੧॥

(ਜਿਸ) ਜਿੰਨ੍ਹਾਂ ਨੂੰ (ਧੁਰਿ) ਧੁਰੋਂ ਹੀ (ਪੂਰਾ) ਪੂਰਨ ਪ੍ਰਮੇਸ਼ਰ ਵੱਲੋਂ ਪੂਰੇ ਨਿਸ਼ਕਾਮ ਕਰਮ ਪ੍ਰਾਪਤ (ਹੋਵੈ) ਹੁੰਦੇ ਹਨ। (ਤਿਨਿ) ਉਹਨਾਂ ਨੇ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਸਤਿਗੁਰਾਂ ਦੁਆਰਾ (ਹਰਿ) ਹਰੀ ਪ੍ਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ।

**ਮ: ੩ ॥**

## ਸਤਿਗੁਰੁ ਜਿਨਾ ਨ ਸੇਵਿਓ; ਸਬਦਿ ਨ ਲਗੋ ਪਿਆਰੁ ॥

ਹੇ ਭਾਈ! ਜਿੰਨ੍ਹਾਂ ਨੇ ਮਨੁੱਖਾ ਜਨਮ ਨੂੰ ਪ੍ਰਾਪਤ ਕਰਕੇ ਅੰਤਰਜਾਮੀ ਸਤਿਗੁਰਾਂ ਨੂੰ (ਨ ਸੇਵਿਓ) ਸੇਵਨਾ ਨਹੀਂ ਕੀਤਾ ਭਾਵ ਜਿਹੜੇ ਸਤਿਗੁਰਾਂ ਦੀ ਸੇਵਾ, ਟਹਿਲ ਨਹੀਂ ਕਰ ਸਕੇ। ਉਹ ਭਾਵੇਂ ਪੁੱਠੇ ਲਮਕਣ ਰੂਪ, ਧੂਣੀਆਂ ਤਾਉਣ ਰੂਪ, ਜਲਧਾਰੇ ਕਰਨ ਰੂਪ ਕਿਤਨੇ ਵੀ ਜਤਨ ਕਰ ਰਹੇ ਹਨ। ਪਰ ਉਹਨਾਂ ਦਾ ਗੁਰੂ ਸਾਹਿਬ ਜੀ ਦੇ (ਸਬਦਿ) ਸ਼ਬਦ ਵਿਚ ਪਿਆਰ ਨਹੀਂ (ਲਗੋ) ਲੱਗਾ ਹੋਇਆ।

**ਅਥਵਾ :** ਜਿੰਨ੍ਹਾਂ ਨੇ ਸਤਿਗੁਰਾਂ ਦਾ ਸੇਵਨ ਨਹੀਂ ਕੀਤਾ ਅਤੇ ਜਿੰਨ੍ਹਾਂ ਦਾ ਸ਼ਬਦ ਵਿਚ ਪ੍ਰੇਮ ਨਹੀਂ ਲੱਗਾ।

## ਸਹਜੇ ਨਾਮੁ ਨ ਧਿਆਇਆ; ਕਿਤੁ ਆਇਆ ਸੰਸਾਰਿ ॥

ਫਿਰ ਜਿੰਨ੍ਹਾਂ ਨੇ (ਸਹਜੇ) ਸੁਤੇ-ਸਿਧ ਹੀ, ਬਿਨਾਂ ਕਿਸੇ ਯਤਨ ਤੋਂ ਉਠਦਿਆਂ, ਬੈਠਦਿਆਂ, ਜਾਗਦਿਆਂ, ਸੌਂਦਿਆਂ ਪ੍ਰਮੇਸਰ ਦਾ ਨਾਮ ਨਹੀਂ ਧਿਆਇਆ। **ਵਾ:** ਜਿੰਨ੍ਹਾਂ ਨੇ (ਸਹਜੇ) ਸਹਿਜ ਅਵਸਥਾ ਵਿਚ ਪ੍ਰਮੇਸ਼ਰ ਦਾ ਨਾਮ ਨਹੀਂ ਧਿਆਉਣਾ* ਕੀਤਾ। ਉਹਨਾਂ ਨੇ (ਕਿਤੁ) ਕਿਸ ਵਾਸਤੇ ਸੰਸਾਰ ਵਿਚ (ਆਇਆ) ਆਉਣਾ ਕੀਤਾ ਹੈ? ਭਾਵ ਉਹਨਾਂ ਦਾ ਸੰਸਾਰ ਵਿਚ ਜਨਮ ਧਾਰ ਕੇ ਆਉਣਾ ਨਿਸ਼ਫਲ ਹੈ। ਕਿਉਂਕਿ ਉਹਨਾਂ ਨੇ ਮਨੁੱਖਾ ਜਨਮ ਦਾ ਕੋਈ ਲਾਭ ਨਹੀਂ ਖੱਟਿਆ ਹੈ।

## ਫਿਰਿ ਫਿਰਿ ਜੂਨੀ ਪਾਈਐ; ਵਿਸਟਾ ਸਦਾ ਖੁਆਰੁ ॥

ਉਹਨਾਂ ਨੂੰ ਵਾਸ਼ਨਾ ਸਹਿਤ ਹੋ ਕੇ ਕੀਤੀਆਂ ਕਰਤੂਤਾਂ ਦਾ ਇਹ ਫਲ ਮਿਲੇਗਾ ਕਿ ਉਹ ਹਲਟ ਦੀਆਂ ਟਿੰਡਾ ਦੀ ਨਿਆਈਂ (ਫਿਰਿ ਫਿਰਿ) ਮੁੜ-ਮੁੜ ਕੇ ਬਾਰ-ਬਾਰ (ਜੂਨੀ) ਜੂਨਾਂ ਵਿਚ ਹੀ (ਪਾਈਐ) ਪਾਏ ਜਾਣਗੇ। ਉਹ ਸਦਾ ਹੀ ਮਾਤਾ ਦੇ ਗਰਭ ਦੀ ਵਿਸ਼ਟਾ ਵਿਚ ਖੁਆਰ ਹੁੰਦੇ ਰਹਿੰਦੇ ਹਨ। **ਵਾ:** ਉਹ ਸੰਸਾਰ ਵਿਚ ਆ ਕੇ ਵੀ ਵਿਸ਼ਿਆਂ ਰੂਪ ਵਿਸ਼ਟਾ ਵਿਚ ਖਰਾਬ ਹੁੰਦੇ ਰਹਿਣਗੇ ਹਨ ਅਤੇ ਅੱਗੇ ਜਾ ਕੇ ਨਰਕਾਂ ਰੂਪ ਵਿਸ਼ਟਾ ਵਿਚ ਪੈ ਕੇ ਖਰਾਬ ਹੁੰਦੇ ਰਹਿਣਗੇ।

## ਕੂੜੈ ਲਾਲਚਿ ਲਗਿਆ; ਨਾ ਉਰਵਾਰੁ ਨ ਪਾਰੁ ॥

(ਕੂੜੈ) ਝੂਠੇ ਪਦਾਰਥਾਂ ਦੇ ਲਾਲਚ ਵਿਚ (ਲਗਿਆ) ਲੱਗੇ ਰਹਿਣ ਕਰਕੇ ਉਹਨਾਂ ਪੁਰਖਾਂ ਦਾ ਨਾ (ਉਰਵਾਰੁ) ਇਹ ਲੋਕ ਸੁਧਰ ਸਕਿਆ ਹੈ ਅਤੇ ਨਾ ਹੀ ਪਰਲੋਕ ਸੁਧਰ ਸਕਿਆ ਹੈ। ਹੁਣ ਨਾ ਤਾਂ ਉਹਨਾਂ ਦੇ ਤਾਈਂ

---

* ਜਿੱਥੇ ਬਿਰਤੀ ਧੇਆਕਾਰ ਹੋ ਜਾਵੇ ਭਾਵ ਜਦੋਂ ਧਿਆਨ ਕਰਨ ਵਾਲਾ ਪ੍ਰਮੇਸਰ ਨੂੰ ਧਿਆਉਂਦਾ-ਧਿਆਉਂਦਾ ਆਪਣੇ ਧਿਆਨਪੁਣੇ ਦੀ ਤੇ ਧਿਆਤਾਪੁਣੇ ਦੀ ਹੰਗਤਾ ਨੂੰ ਛੱਡ ਕੇ ਉਸੇ ਦਾ ਹੀ ਰੂਪ ਹੋ ਜਾਵੇ, ਉਸ ਨੂੰ ਸਹਿਜ ਅਵਸਥਾ ਦਾ ਜਾਪ ਕਹਿੰਦੇ ਹਨ।
ਜਿਵੇਂ ਕਬੀਰ ਸਾਹਿਬ ਜੀ ਨੇ ਬਚਨ ਕੀਤਾ ਹੈ।

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥** *(ਅੰਗ : ੧੩੭੫)*

ਜਾਂ ਸੁਤੇ ਸਿੱਧ ਅਫੁਰ ਪਦ ਵਿੱਚ ਚਿੱਤ ਇਸਥਿਤ ਹੋ ਜਾਣਾ। ਮਨ ਦੇ ਸਾਰੇ ਸੰਕਲਪ ਮਿਟ ਜਾਣੇ ਤੇ ਆਪਣੇ ਆਪ ਹੀ ਹਿਰਦੇ ਅੰਦਰੋਂ ਝਰਨੇ ਜਾਂ ਸੋਮੇ ਵਾਂਗ ਜਾਪ ਪਰਗਟ ਹੋ ਜਾਣਾ। ਇਸਨੂੰ ਵੀ ਸਹਿਜ ਅਵਸਥਾ ਦਾ ਜਾਪ ਆਖਦੇ ਹਨ। ਇਸ ਜਾਪ ਨਾਲ ਅਘੜ ਮਨ ਦੀ ਵੀ ਘਾੜਤ ਘੜੀ ਜਾਂਦੀ ਹੈ। ਮਨ ਦੇ ਸਾਰੇ ਵਿਕਾਰ ਵੀ ਮਿਟ ਜਾਂਦੇ ਹਨ ਤੇ 'ਜੇਤਾ ਸੁਨਣਾ ਤੇਤਾ ਨਾਮੁ' ਵਾਲੀ ਅਵਸਥਾ ਬਣ ਜਾਂਦੀ ਹੈ।

**ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ ॥** *(ਵਾਰ ੧੦, ਪਉੜੀ ੧੫)*

**ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥** *(ਅੰਗ : ੧੨੯੧)*

ਜਿਸ ਤਰ੍ਹਾਂ ਸੁੱਤੇ ਪਏ ਪੁਰਖ ਦੇ ਮਨ ਨੂੰ ਸੁਭਾਵਕ ਹੀ ਫੁਰਨੇ ਫੁਰਦੇ ਰਹਿੰਦੇ ਹਨ। ਏਸੇ ਤਰ੍ਹਾਂ ਜਦੋਂ ਸਹਿਜ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਉਦੋਂ ਹਿਰਦੇ ਅੰਦਰੋਂ ਆਪਣੇ ਆਪ ਹੀ ਨਾਮ ਫੁਰਦਾ ਰਹਿੰਦਾ ਹੈ।

ਇਸ ਲੋਕ ਨੂੰ ਸੁਧਾਰਨ ਵਾਸਤੇ ਦੁਬਾਰਾ ਮਨੁੱਖਾ ਜਨਮ ਪ੍ਰਾਪਤ ਹੋਵੇਗਾ ਅਤੇ ਨਾ ਹੀ ਉਹ ਮੁਕਤੀ ਪ੍ਰਾਪਤ ਕਰਨ ਰੂਪ ਆਪਣਾ ਪ੍ਰਲੋਕ ਸੁਧਾਰ ਸਕਣਗੇ। ਇਸ ਪ੍ਰਕਾਰ ਉਹ ਮਾਇਕੀ ਪਦਾਰਥਾਂ ਵਿਚ ਫਸੇ ਹੋਣ ਕਰਕੇ ਆਪਣਾ ਲੋਕ-ਪ੍ਰਲੋਕ ਸੁਧਾਰਨ ਜੋਗੇ ਨਹੀਂ ਰਹੇ ਹਨ।

## ਅੰਗ : ੫੧੩

### ਨਾਨਕ ਗੁਰਮੁਖਿ ਉਬਰੇ; ਜਿ ਆਪਿ ਮੇਲੇ ਕਰਤਾਰਿ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਹੜੇ ਗੁਰਮੁਖ ਜਨ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਦੁਆਰਾ ਉਪਦੇਸ਼ ਦੀ ਕਮਾਈ ਕਰਦੇ ਹਨ। ਉਹ (ਉਬਰੇ) ਬਚ ਗਏ ਹਨ। ਉਹ ਗੁਣਾਂ ਦੀ, ਦੇਹ ਦੀ ਹੰਗਤਾ ਨਹੀਂ ਕਰਦੇ। ਉਹਨਾਂ ਦੇ ਅੰਦਰ ਇਹ ਨਿਸ਼ਚਾ ਹੈ ਕਿ (ਜਿ) ਜਿਹੜੇ ਉਸ (ਕਰਤਾਰਿ) ਕਰਤੇ ਪ੍ਰਮੇਸ਼ਰ ਨੇ ਆਪ ਆਪਣੇ ਨਾਲ ਮੇਲੇ ਹਨ, ਓਹੀ ਉਸ ਨਾਲ ਮਿਲੇ ਹਨ।

**ਅਥਵਾ :** ਗੁਰਮੁਖ ਜਨ ਇਸ ਤਰ੍ਹਾਂ ਜਾਣਦੇ ਹਨ ਕਿ (ਜਿ) ਜਿਹੜੇ ਪੁਰਖ ਉਸ (ਕਰਤਾਰਿ) ਕਰਤਾ ਪੁਰਖ ਪ੍ਰਮੇਸ਼ਰ ਨੇ ਆਪਣੇ ਨਾਲ ਮੇਲ ਲਏ ਹਨ, ਉਹੋ ਹੀ ਸੰਸਾਰ ਦੇ ਵਿਸ਼ਿਆਂ ਅਤੇ ਹਉਮੈ ਆਦਿਕਾਂ ਤੋਂ (ਉਬਰੇ) ਬਚੇ ਹਨ।

### ਪਉੜੀ ॥
### ਭਗਤ ਸਚੈ ਦਰਿ ਸੋਹਦੇ; ਸਚੈ ਸਬਦਿ ਰਹਾਏ ॥

ਹੇ ਭਾਈ! ਮਹਾਰਾਜ ਸਾਹਿਬ ਜੀ ਦੇ ਭਗਤ (ਸਚੈ) ਸੱਚੇ ਪ੍ਰਮੇਸ਼ਰ ਦੇ ਸਤਸੰਗਤ ਰੂਪ ਦਰ ਵਿਚ, **ਵਾ:** ਸੱਚਖੰਡ ਰੂਪ ਦਰ ਵਿਚ (ਸੋਹਦੇ) ਸੋਭਾ ਪਾਉਂਦੇ ਹਨ। **ਵਾ:** ਗਿਆਨ ਰੂਪ (ਦਰਿ) ਦਰਵਾਜ਼ੇ ਵਿਚ ਇਸਥਿਤ ਹੋ ਕੇ (ਸੋਹਦੇ) ਸੋਭਾ ਪਾਉਂਦੇ ਹਨ।

**ਪ੍ਰਸ਼ਨ :** ਭਗਤ ਕੌਣ ਹੁੰਦੇ ਹਨ?

**ਉੱਤਰ :** ਜਿੰਨ੍ਹਾਂ ਦੇ ਮਨ ਹਰ ਵਕਤ (ਸਚੈ) ਸੱਚੇ ਸਤਿਗੁਰਾਂ ਦੇ (ਸਬਦਿ) ਸ਼ਬਦ ਵਿਚ ਇਸਥਿਤ ਹੋ ਕੇ (ਰਹਾਏ) ਰਹਿੰਦੇ ਹਨ। ਉਹ ਭਗਤ ਹਨ। ਮਨ ਦਾ ਸੁਭਾਅ ਹੈ ਕਿ ਇਹ ਕਦੇ ਨਿਰਾਧਾਰ ਨਹੀਂ ਠਹਿਰ ਸਕਦਾ। ਕਿਸੇ ਨਾ ਕਿਸੇ ਸੰਕਲਪ ਦੇ ਆਸਰੇ ਹੀ ਟਿਕਦਾ ਹੈ। ਇਸ ਕਰਕੇ ਭਗਤ ਜਨ ਆਪਣੇ ਮਨ ਦੇ ਸੰਕਲਪਾ ਨੂੰ ਜਿੱਤਣ ਵਾਸਤੇ ਇਸਨੂੰ ਸੱਚੇ ਗੁਰਾਂ ਦੇ ਸ਼ਬਦ ਵਿਚ ਟਿਕਾ ਕੇ ਰੱਖਦੇ ਹਨ ਤੇ ਸ਼ਬਦ ਦੁਆਰਾ ਹੀ ਸਰੂਪ ਵਿਚ ਟਿਕਾਅ, ਇਸਥਿਤੀ ਪਾ ਲੈਂਦੇ ਹਨ।

### ਹਰਿ ਕੀ ਪ੍ਰੀਤਿ ਤਿਨ ਊਪਜੀ; ਹਰਿ ਪ੍ਰੇਮ ਕਸਾਏ ॥

(ਤਿਨ) ਉਹਨਾਂ ਦੇ ਅੰਦਰ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੀ ਪ੍ਰੀਤੀ (ਊਪਜੀ) ਪੈਦਾ ਹੋ ਗਈ ਹੈ। ਜਿਸ ਕਰਕੇ ਉਹਨਾਂ ਦੇ ਅੰਦਰ ਉਸ ਪ੍ਰਮੇਸ਼ਰ ਦੇ ਪ੍ਰੇਮ ਦੀ (ਕਸ+ਆਏ) ਕੱਸ (ਆਏ) ਆ ਗਈ, ਭਾਵ ਪ੍ਰੇਮ ਦੀ ਖਿੱਚ ਪੈ ਗਈ ਹੈ। **ਵਾ:** ਹਰੀ ਅਕਾਲ ਪੁਰਖ ਵਾਹਿਗੁਰੂ ਜੀ ਵੀ ਆਪਣੇ ਭਗਤਾਂ ਦੇ ਪ੍ਰੇਮ ਦੀ (ਕਸਾਏ) ਖਿੱਚ ਦੁਆਰਾ ਖਿੱਚੇ ਹੋਏ ਝੱਟ ਹੀ ਆਪਣਾ ਸਰੂਪ ਪ੍ਰਗਟ ਕਰ ਲੈਂਦੇ ਹਨ ਤੇ ਆਪਣੇ ਭਗਤਾਂ ਦੇ ਨਾਲ ਵਿਚਰਦੇ ਹਨ। ਜਿਸ ਤਰ੍ਹਾਂ ਭਗਤ ਕਬੀਰ ਜੀ ਨੇ ਫੁਰਮਾਇਆ ਹੈ।

**ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥**
**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥** (ਅੰਗ : ੧੩੬੭)

## ਹਰਿ ਰੰਗਿ ਰਹਹਿ, ਸਦਾ ਰੰਗਿ ਰਾਤੇ; ਰਸਨਾ ਹਰਿ ਰਸੁ ਪਿਆਏ ॥

ਜੋ (ਹਰਿ) ਹਰੀ ਪ੍ਰਮੇਸਰ ਸਾਰਿਆਂ (ਰੰਗਿ) ਰੰਗਾਂ ਵਿਚ ਮਿਲ (ਰਹਹਿ) ਰਿਹਾ ਹੈ। ਉਸਦੇ ਭਗਤ ਸਦਾ ਉਸਦੇ ਪ੍ਰੇਮ ਰੰਗ ਵਿਚ (ਰਾਤੇ) ਰੰਗੇ ਰਹਿੰਦੇ ਹਨ। **ਵਾ:** ਮਹਾਰਾਜ ਦੇ ਪ੍ਰੇਮੀ ਜਨ ਹਰੀ ਦੇ (ਰੰਗਿ) ਪ੍ਰੇਮ ਵਿਚ ਤੇ (ਰੰਗਿ) ਅਨੰਦ ਵਿਚ ਸਦਾ ਹੀ (ਰਾਤੇ) ਰੱਤੇ (ਰਹਹਿ) ਰਹਿੰਦੇ ਹਨ। **ਵਾ:** ਗੁਰਮੁਖ ਜਨ ਮਨ ਦੇ (ਹਰਿ) ਹਰੇਕ ਪ੍ਰਕਾਰ ਦੇ, ਰਾਜਸੀ, ਤਾਮਸੀ ਸਾਂਤਕੀ ਸੁਭਾਵਾਂ ਰੂਪ ਰੰਗਾਂ ਤੋਂ (ਰਹਹਿ) ਰਹਿ ਗਏ ਭਾਵ ਰਹਿਤ ਹੋ ਗਏ ਹਨ ਅਤੇ ਸਦਾ ਹਰੀ ਪ੍ਰਮੇਸ਼ਰ ਦੇ ਰੰਗ ਵਿਚ ਹੀ ਰੰਗੇ ਰਹਿੰਦੇ ਹਨ। **ਵਾ:** ਉਹ ਬਾਣੀ ਕਰਕੇ ਵੀ ਹਰੀ ਦੇ ਰੰਗ ਵਿਚ (ਰੰਗੇ) ਰਹਿੰਦੇ ਹਨ ਤੇ ਮਨ ਕਰਕੇ ਵੀ ਸਦਾ ਹੀ ਪ੍ਰਮੇਸ਼ਰ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ। ਫਿਰ ਜਦੋਂ ਉਹ ਰਸਨਾ ਦੁਆਰਾ ਕੀਰਤਨ ਕਰਦੇ ਹਨ ਤਾਂ ਉਹ ਆਪ ਵੀ ਰਸਨਾ ਕਰਕੇ ਹਰੀ ਦੇ ਅੰਮ੍ਰਿਤ ਨਾਮ ਰਸ ਨੂੰ ਪੀਂਦੇ ਹਨ। ਹੋਰਨਾਂ ਨੂੰ ਵੀ ਪ੍ਰਮੇਸ਼ਰ ਦਾ ਜਸ ਸ੍ਰਵਣ ਕਰਵਾਉਣ ਰੂਪ ਹਰੀ ਰਸ (ਪਿਆਏ) ਪਿਆਉਂਦੇ ਹਨ।

## ਸਫਲੁ ਜਨਮੁ ਜਿਨੀ ਗੁਰਮੁਖਿ ਜਾਤਾ; ਹਰਿ ਜੀਉ ਰਿਦੈ ਵਸਾਏ ॥

(ਜਿਨੀ) ਜਿੰਨ੍ਹਾਂ ਗੁਰਮੁਖਾਂ ਨੇ ਆਪਣੇ ਸਰੂਪ ਨੂੰ (ਜਾਤਾ) ਜਾਣ ਲਿਆ ਹੈ, ਉਹਨਾਂ ਦਾ ਜਨਮ (ਸਫਲੁ) ਸਫਲਾ ਭਾਵ ਗਿਆਨ ਫਲ ਦੇ ਸਹਿਤ ਹੈ ਅਤੇ ਉਹਨਾਂ ਨੇ ਹਰੀ ਅਕਾਲ ਪੁਰਖ ਜੀ ਨੂੰ ਆਪਣੇ (ਰਿਦੈ) ਹਿਰਦੇ ਵਿਚ (ਵਸਾਏ) ਵਸਾ ਲਿਆ ਹੈ।

## ਬਾਝੁ ਗੁਰੂ ਫਿਰੈ ਬਿਲਲਾਦੀ; ਦੂਜੈ ਭਾਇ ਖੁਆਏ ॥੧੧॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਧਾਰਨ ਕਰਨ ਤੋਂ (ਬਾਝੁ) ਬਿਨਾਂ ਸਾਰੀ ਦੁਨੀਆਂ (ਬਿਲਲਾਦੀ) ਵਿਰਲਾਪ ਕਰਦੀ (ਫਿਰੈ) ਫਿਰਦੀ ਹੈ ਅਤੇ ਦ੍ਵੈਤ ਭਾਵ ਵਿਚ ਲੱਗ ਕੇ (ਖੁਆਏ) ਭੁੱਲੀ ਫਿਰਦੀ ਹੈ। **ਵਾ:** (ਦੂਜੈ ਭਾਇ) ਦ੍ਵੈਤ ਭਾਵ ਨੇ ਸਾਰੇ ਜੀਵ ਪ੍ਰਮੇਸਰ ਵੱਲੋਂ ਭੁਲਾ ਦਿੱਤੇ ਹਨ। **ਵਾ:** ਜੀਵ ਪ੍ਰਮੇਸਰ ਨੂੰ (ਖੁਆਏ) ਭੁਲਾ ਕੇ **ਵਾ:** ਆਪਣੇ ਸਰੂਪ ਨੂੰ ਭੁਲਾ ਕੇ (ਦੂਜੈ) ਦੂਜੀਆਂ ਚੀਜਾਂ ਵਿਚ (ਭਾਇ) ਪ੍ਰੇਮ ਕਰਕੇ (ਖੁਆਏ) ਖੁਆਰ ਹੁੰਦੇ ਫਿਰਦੇ ਹਨ। ਹਰ ਘਰ ਵਿਚ ਆਪਣੇ ਆਪ ਨੂੰ ਗੁਰੂ ਕਹਾਉਣ ਵਾਲੇ ਪਾਖੰਡੀ ਬੈਠੇ ਹੋਏ ਹਨ, ਜੋ ਨਾ ਤਾਂ ਆਪ ਮੁਕਤ ਹਨ ਤੇ ਨਾ ਹੀ ਕਿਸੇ ਨੂੰ ਮੁਕਤ ਕਰ ਸਕਦੇ ਹਨ।

**ਘਰ ਘਰ ਹੋਇ ਬੈਠ ਹੈ ਰਾਮਾ॥** *(ਚੌਬੀਸ ਅਵਤਾਰ)*

## ਸਲੋਕੁ ਮਃ ੩ ॥

**ਪ੍ਰਸ਼ਨ :** ਮਹਾਰਾਜ ! ਨਾਮ ਦਾ ਖਜ਼ਾਨਾ ਕਿਸਨੂੰ ਪ੍ਰਾਪਤ ਹੁੰਦਾ ਹੈ?

## ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ; ਹਰਿ ਉਤਮ ਪਦੁ ਪਾਇਆ ॥

**ਉੱਤਰ :** ਹੇ ਭਾਈ ! ਜਿੰਨ੍ਹਾਂ ਭਗਤ ਜਨਾਂ ਨੇ ਕਲਜੁਗ ਦੇ ਸਮੇਂ **"ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥"** ਅੰਦਰ ਨਾਮ ਦਾ (ਨਿਧਾਨੁ) ਖਜ਼ਾਨਾ ਖੱਟਿਆ ਭਾਵ ਇੱਕਤਰ ਕੀਤਾ ਹੈ। ਉਹਨਾਂ ਨੇ ਹਰੀ ਦੀ ਪ੍ਰਾਪਤੀ ਰੂਪ ਉੱਤਮ (ਪਦੁ) ਪਦਵੀ ਨੂੰ (ਪਾਇਆ) ਪਾ ਲਿਆ ਹੈ। ਯਥਾ :

**ਜਿਨਿ ਜਾਤਾ ਸੋ ਤਿਸ ਹੀ ਜੇਹਾ॥ ਅਤਿ ਨਿਰਮਾਇਲੁ ਸੀਝਸਿ ਦੇਹਾ॥** *(ਅੰਗ : ੯੩੧)*

## ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ; ਅਨਦਿਨੁ ਨਾਮੁ ਧਿਆਇਆ ॥

ਜਿੰਨ੍ਹਾਂ ਨੇ ਸਤਿਗੁਰਾਂ ਦੀ ਆਗਿਆ ਨੂੰ ਮਨ ਵਿਚ ਸਹਾਰਣ ਰੂਪ (ਸੇਵਿ) ਸੇਵਾ ਕੀਤੀ ਹੈ। ਅਤੇ

**ਗੁਰ ਕੈ ਗ੍ਰਿਹਿ ਸੇਵਕ ਜੋ ਰਹੈ ॥ ਗੁਰ ਕੀ ਆਗਿਆ ਮਨ ਮੈ ਸਹੈ ॥** *(ਅੰਗ : ੨੮੬)*

ਜਿੰਨ੍ਹਾਂ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਸਤਿਗੁਰਾਂ ਨੇ (ਮਨਿ) ਮਨ ਵਿਚ ਹਰੀ ਦਾ ਨਾਮ (ਵਸਾਇਆ) ਵਸਾ ਦਿੱਤਾ ਹੈ। **ਵਾ:** ਜਿੰਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕਰਕੇ ਹਰੀ ਦੇ ਨਾਮ ਨੂੰ ਮਨ ਵਿਚ ਵਸਾਇਆ ਹੈ। ਉਹਨਾਂ ਨੇ (ਅਨਦਿਨੁ) ਰਾਤ-ਦਿਨ ਹਰ ਵਕਤ ਪ੍ਰਮੇਸ਼ਰ ਨੇ ਨਾਮ ਨੂੰ ਹੀ (ਧਿਆਇਆ) ਧਿਆਉਣਾ ਕੀਤਾ ਹੈ। **ਵਾ:** ਜਿੰਨ੍ਹਾਂ ਨੇ ਰਾਤ-ਦਿਨ ਅੰਮ੍ਰਿਤ ਨਾਮ ਨੂੰ ਧਿਆਇਆ ਹੈ। ਉਹਨਾਂ ਦੇ ਹਿਰਦੇ ਵਿੱਚੋਂ ਅਵਿੱਦਿਆਂ ਰੂਪ (ਅਨ) ਰਾਤ ਮਿਟ ਗਈ ਹੈ ਤੇ ਗਿਆਨ ਰੂਪ ਦਿਨ ਚੜ੍ਹ ਗਿਆ ਹੈ।

**ਸ਼ੰਕਾ :** ਮਹਾਰਾਜ ! ਕੀ ਉਹ ਘਰ-ਬਾਰ ਛੱਡ ਕੇ, ਜੰਗਲਾਂ ਵਿਚ ਬੈਠ ਕੇ ਨਾਮ ਧਿਆਉਂਦੇ ਹਨ?

## ਵਿਚੇ ਗ੍ਰਿਹ ਗੁਰ ਬਚਨਿ ਉਦਾਸੀ; ਹਉਮੈ ਮੋਹੁ ਜਲਾਇਆ ॥

**ਉੱਤਰ :** ਨਹੀਂ ਭਾਈ ! ਉਹ (ਗ੍ਰਿਹ) ਗ੍ਰਹਿਸਤ (ਵਿਚੇ) ਵਿਚ ਰਹਿੰਦੇ ਹੋਏ ਗੁਰੂ ਸਾਹਿਬ ਜੀ ਦੇ (ਬਚਨਿ) ਬਚਨਾਂ ਨੂੰ ਹਿਰਦੇ ਵਿਚ ਧਾਰਨ ਕਰਕੇ ਉਦਾਸ ਰਹਿੰਦੇ ਹਨ।

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥** *(ਅੰਗ : ੧੦੭੦)*

ਜਿਵੇਂ ਕਮਲ ਫੁੱਲ ਪਾਣੀ ਵਿਚ ਨਿਰਲੇਪ ਹੋ ਕੇ ਰਹਿੰਦਾ ਹੈ। ਤਿਵੇਂ ਹੀ ਉਹ ਪਰਿਵਾਰ ਵਿਚ ਰਹਿੰਦਿਆਂ ਹੋਇਆਂ ਪਦਾਰਥਾਂ ਰੂਪ ਪਾਣੀ ਤੋਂ ਨਿਰਲੇਪ ਰਹਿੰਦੇ ਹਨ ਅਤੇ ਮਾਤਾ-ਪਿਤਾ, ਧੀਆਂ-ਪੁੱਤਰ ਆਦਿਕ ਸਾਰਿਆਂ ਨੂੰ ਵਾਹਿਗੁਰੂ ਦੀ ਦਾਤ ਸਮਝਦੇ ਹਨ। ਯਥਾ :

**ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥ ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥** *(ਅੰਗ : ੪੯੪)*

**ਵਾ:** ਗੁਰਮੁਖ ਜਨ ਸਰੀਰ ਰੂਪ (ਗ੍ਰਿਹ) ਘਰ ਵਿਚ ਰਹਿੰਦਾ ਹੋਇਆ ਸਤਿਗੁਰਾਂ ਦੇ ਬਚਨਾਂ ਨੂੰ ਮੰਨ ਕੇ (ਉਦਾਸੀ) ਉਪਰਾਮ ਰਹਿੰਦਾ ਹੈ। ਇੰਦ੍ਰੀਆਂ ਦੇ ਵਿਸ਼ਿਆਂ ਵਿਚ ਨਹੀਂ ਪਰਚਦਾ। ਇਸ ਤਰ੍ਹਾਂ ਉਸ ਨੇ ਦੇਹ ਦੀ ਹੰਗਤਾ ਤੇ ਸਰੀਰ ਆਦਿਕਾਂ ਦੇ ਮੋਹ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਨਾਲ (ਜਲਾਇਆ) ਜਲਾ ਦਿੱਤਾ, ਸਾੜ ਦਿੱਤਾ, ਨਵਿਰਤ ਕਰ ਦਿੱਤਾ ਹੈ।

## ਆਪਿ ਤਰਿਆ ਕੁਲ ਜਗਤੁ ਤਰਾਇਆ; ਧੰਨੁ ਜਣੇਦੀ ਮਾਇਆ ॥

ਉਹ ਗੁਰਮੁਖ ਜਨ (ਆਪਿ) ਆਪ ਵੀ (ਤਰਿਆ) ਤਰ ਗਿਆ ਹੈ। ਉਸ ਨੇ ਆਪਣੀਆਂ ਕੁਲਾਂ ਨੂੰ ਤੇ ਸ਼ਰਣ ਆਉਣ ਵਾਲੇ ਜਗਤ ਦੇ ਲੋਕਾਂ ਨੂੰ ਵੀ ਤਾਰ ਦਿੱਤਾ ਹੈ। **ਵਾ:** ਉਸਨੇ (ਕੁਲ) ਸਮੂਹ ਜਗਤ ਨੂੰ (ਤਰਾਇਆ) ਤਾਰ ਦਿੱਤਾ ਹੈ। **ਵਾ:** ਉਹ ਆਪ ਵੀ *(ਜਗਤੁ) ਸੰਸਾਰ ਤੋਂ (ਤਰਿਆ) ਤਰ ਗਿਆ ਹੈ ਅਤੇ ਉਸਨੇ ਆਪਣੀ ਸੰਗਤ ਕਰਨ ਵਾਲਿਆਂ ਦੀਆਂ ਕੁੱਲਾਂ ਨੂੰ ਵੀ ਸੰਸਾਰ ਤੋਂ (ਤਰਾਇਆ) ਤਾਰ ਦਿੱਤਾ ਹੈ। ਐਸੇ ਮਹਾਂਪੁਰਖਾਂ ਨੂੰ (ਜਣੇਦੀ) ਪੈਦਾ ਕਰਨ ਵਾਲੀ (ਮਾਇਆ) ਮਾਤਾ (ਧੰਨੁ) ਧੰਨਤਾ ਜੋਗ ਹੈ। ਯਥਾ :

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥** *(ਅੰਗ : ੪੮੮)*

**ਨਾਨਕ ਜਨਨੀ ਧੰਨੀ ਮਾਇ ॥** *(ਅੰਗ : ੧੨੫੭)*

**ਵਾ:** ਉਹਨਾਂ ਮਹਾਂਪੁਰਖਾਂ ਦੀ ਸੁਮੱਤੀ ਰੂਪ ਮਾਤਾ ਵੀ ਧੰਨ ਹੈ। ਜੋ ਬ੍ਰਹਮ ਗਿਆਨ ਰੂਪ ਪੁੱਤਰ ਨੂੰ (ਜਣੇਦੀ) ਜਨਮ ਦਿੰਦੀ ਹੈ।

## ਐਸਾ ਸਤਿਗੁਰੁ ਸੋਈ ਪਾਏ; ਜਿਸੁ ਧੁਰਿ ਮਸਤਕਿ ਹਰਿ ਲਿਖਿ ਪਾਇਆ ॥

ਹੇ ਭਾਈ ! ਜਿੰਨ੍ਹਾਂ ਸਤਿਗੁਰਾਂ ਦੇ ਪਾਸੋਂ ਇਹ ਦਾਤ ਪ੍ਰਾਪਤ ਹੁੰਦੀ ਹੈ। ਐਸੇ ਅੰਤਰਜਾਮੀ ਸਤਿਗੁਰੂ ਸਾਹਿਬ

---

* (ਜ+ਗਤ) (ਜ) ਉਤਪਤੀ ਤੇ (ਗਤ) ਨਾਸ਼ ਹੋਣ ਵਾਲਾ ਸੰਸਾਰ।

ਜੀ ਨੂੰ (ਸੋਈ) ਉਹ ਹੀ (ਪਾਏ) ਪ੍ਰਾਪਤ ਕਰਦਾ ਹੈ। ਜਿਸ ਦੇ ਮੱਥੇ ਉੱਤੇ (ਧੁਰਿ) ਆਦਿ ਤੋਂ ਹੀ ਹਰੀ ਪ੍ਰਮੇਸਰ ਨੇ ਲੇਖ ਲਿਖ ਕੇ (ਪਾਇਆ) ਪਾ ਦਿੱਤਾ ਹੈ ਕਿ ਇਸ ਜੀਵ ਨੂੰ ਸਤਿਗੁਰਾਂ ਨਾਲ ਮਿਲ ਕੇ ਵਾਹਿਗੁਰੂ ਦੀ ਪ੍ਰਾਪਤੀ ਹੋਵੇਗੀ।

**ਅਥਵਾ :** (ਸੋਈ) ਉਸ ਨੂੰ ਹੀ ਐਸੇ ਸਤਿਗੁਰਾਂ ਦੁਆਰਾ ਸਰੂਪ ਦੀ ਪ੍ਰਾਪਤੀ ਹੁੰਦੀ ਹੈ। ਜਿਸ ਦੇ ਅੰਤਹਕਰਣ ਰੂਪ ਮੱਥੇ 'ਤੇ ਧੁਰੋਂ ਹੀ ਹਰੀ ਨੇ ਸਰੂਪ ਦੀ ਪ੍ਰਾਪਤੀ ਦਾ ਲੇਖ ਲਿਖ ਕੇ ਪਾ ਦਿੱਤਾ ਹੈ।

**ਜਨ ਨਾਨਕ ਬਲਿਹਾਰੀ ਗੁਰ ਆਪਣੇ ਵਿਟਹੁ; ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥੧॥**

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਹੇ ਭਾਈ! ਅਸੀਂ ਆਪਣੇ (ਗੁਰ) ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ (ਵਿਟਹੁ) ਤੋਂ ਬਲਿਹਾਰ, ਕੁਰਬਾਨ ਜਾਂਦੇ ਹਾਂ। (ਜਿਨਿ) ਜਿੰਨ੍ਹਾਂ ਨੇ ਸਾਨੂੰ (ਭ੍ਰਮਿ) ਭਰਮ ਵਿਚ ਭੁੱਲੇ ਹੋਏ ਜੀਵਾਂ ਨੂੰ ਭਗਤੀ ਸਹਿਤ ਗਿਆਨ ਦੇ (ਮਾਰਗਿ) ਰਸਤੇ ਉੱਤੇ (ਪਾਇਆ) ਪਾ ਦਿੱਤਾ ਹੈ।

**ਮਃ ੩ ॥**

**ਤ੍ਰੈ ਗੁਣ ਮਾਇਆ ਵੇਖਿ ਭੁਲੇ; ਜਿਉ ਦੇਖਿ ਦੀਪਕਿ ਪਤੰਗ ਪਚਾਇਆ ॥**

ਹੇ ਭਾਈ! ਇਹ ਰਾਜਸੀ, ਸਾਂਤਕੀ, ਤਾਮਸੀ ਸੁਭਾਵਾਂ ਵਾਲੇ (ਤ੍ਰੈ ਗੁਣ) ਤ੍ਰਿਗੁਣੀ ਜੀਵ ਮਾਇਆ ਨੂੰ (ਵੇਖਿ) ਵੇਖ ਕੇ (ਭੁਲੇ) ਭੁੱਲ ਗਏ ਹਨ। ਭਾਵ ਤਾਮਸੀ ਲੋਕ ਕ੍ਰੋਧ ਕਰਕੇ ਕਿਸੇ ਨੂੰ ਸ੍ਰਾਪ ਆਦਿਕ ਦੇ ਕੇ ਵੱਸ ਕਰਨ ਵਿਚ ਲੱਗੇ ਹੋਏ ਹਨ, ਰਾਜਸੀ ਲੋਕ ਚਤੁਰਾਈ ਕਰਕੇ ਜਾਂ ਧਨ ਖਰਚ ਕਰਕੇ ਰਾਜ ਭਾਗ ਪ੍ਰਾਪਤ ਕਰਨ ਵਿਚ ਲੱਗੇ ਹੋਏ ਹਨ ਅਤੇ ਸਾਂਤਕੀ ਲੋਕ ਰਿੱਧੀਆਂ-ਸਿਧੀਆਂ ਦੇ ਬਲ ਨਾਲ ਲੋਕਾਂ ਨੂੰ ਵੱਸ ਕਰਨ ਵਿਚ ਲੱਗੇ ਹੋਏ ਹਨ। ਇਸ ਪ੍ਰਕਾਰ ਤਿੰਨਾਂ ਗੁਣਾਂ ਵਾਲੇ ਜੀਵਾਂ ਦੇ ਸੁਭਾਅ ਮਾਇਆ ਦੇ ਅਧੀਨ ਹੋ ਰਹੇ ਹਨ। **ਵਾ:** ਸਾਰੇ ਜੀਵ (ਤ੍ਰੈ) ਤਿੰਨ ਗੁਣਾਂ ਵਾਲੀ ਮਾਇਆ ਨੂੰ ਦੇਖ ਕੇ ਭੁੱਲ ਰਹੇ ਹਨ। ਭਾਵ ਸਾਂਤਕੀ ਲੋਕ ਦਿਬਯ ਵਿਭੂਤੀਆਂ ਨੂੰ ਦੇਖ ਕੇ, ਰਾਜਸੀ ਲੋਕ ਧਨ ਸੰਪਦਾ ਆਦਿਕ ਦਾ ਵਾਧਾ ਦੇਖ ਕੇ ਅਤੇ ਤਾਮਸੀ ਲੋਕ ਦੂਜਿਆਂ ਤੇ ਕ੍ਰੋਧ ਕਰਕੇ, ਸ੍ਰਾਪ ਆਦਿਕ ਦੇਣ ਵਿਚ ਹੀ ਭੁੱਲ ਰਹੇ ਹਨ। ਜਾਂ ਤਮੋਗੁਣੀ ਚੇਤਨ ਮਾਇਆ ਵਿਚ, ਰਜੋਗੁਣੀ ਜੜ੍ਹ ਮਾਇਆ ਨੂੰ ਇਕੱਤਰ ਕਰਨ ਵਿਚ ਤੇ ਸਤੋਗੁਣੀ ਰਿੱਧੀਆਂ-ਸਿਧੀਆਂ ਵਿਚ ਭੁੱਲ ਰਹੇ ਹਨ ਇਸ ਤਰ੍ਹਾਂ ਸਾਰੇ ਹੀ ਤ੍ਰਿਗੁਣੀ ਮਾਇਆ ਨੂੰ ਵੇਖ ਕੇ ਭੁੱਲ ਰਹੇ ਹਨ।

**ਪ੍ਰਸ਼ਨ :** ਮਹਾਰਾਜ! ਇਹ ਜੀਵ ਮਾਇਆ ਵਿਚ ਕਿਵੇਂ ਲੱਗੇ ਹੋਏ ਹਨ?

**ਉੱਤਰ :** (ਜਿਉ) ਜਿਸ ਪ੍ਰਕਾਰ (ਦੀਪਕਿ) ਦੀਵੇ ਦੀ ਲਾਟ ਨੂੰ (ਵੇਖਿ) ਵੇਖ ਕਰਕੇ (ਪਤੰਗ) ਪਤੰਗਾ, ਪ੍ਰਵਾਨਾ ਆਪਣੇ ਖੰਭਾਂ ਨੂੰ ਸਾੜ ਲੈਂਦਾ ਹੈ। ਏਸੇ ਤਰ੍ਹਾਂ ਦੀਵੇ ਦੀ ਲਾਟ ਦੀ ਨਿਆਈਂ ਰੂਪ ਨੂੰ ਦੇਖ ਕੇ ਜੀਵ ਰੂਪ ਪ੍ਰਵਾਨੇ ਆਪਣੇ ਬਿਧ-ਨਿਖੇਧ ਕਰਮਾਂ ਰੂਪ ਖੰਭਾਂ ਨੂੰ ਸਾੜ ਕੇ ਨਾਸ਼ ਹੋ ਜਾਂਦੇ ਹਨ। ਇਸ ਪ੍ਰਕਾਰ ਜੀਵ ਮਾਇਆ ਵਿਚ ਲੱਗੇ ਹੋਏ ਹਨ।

**ਸ਼ੰਕਾ :** ਮਹਾਰਾਜ! ਵਿਦਵਾਨ ਲੋਕ ਤਾਂ ਇਸ ਮਾਇਆ ਤੋਂ ਬਚੇ ਹੋਣਗੇ?

**ਪੰਡਿਤ ਭੁਲਿ ਭੁਲਿ ਮਾਇਆ ਵੇਖਹਿ; ਦਿਖਾ ਕਿਨੈ ਕਿਹੁ ਆਣਿ ਚੜਾਇਆ ॥**

**ਉੱਤਰ :** ਹੇ ਭਾਈ! (ਪੰਡਿਤ) ਵਿਦਵਾਨ ਲੋਕ ਵਿੱਦਿਆ ਪੜ੍ਹ ਕੇ, ਉਸ ਵਿੱਦਿਆਂ ਦੇ ਉਪਦੇਸ਼ ਨੂੰ (ਭੁਲਿ) ਭੁੱਲ ਕੇ, ਪਰਮਾਰਥ ਨੂੰ (ਭੁਲਿ) ਭੁੱਲ ਕੇ, ਮਾਇਆ ਵੱਲ ਹੀ (ਵੇਖਹਿ) ਵੇਖਦੇ ਰਹਿੰਦੇ ਹਨ। **ਵਾ:** ਵਿਦਵਾਨ ਕਥਾ ਕਰਦਿਆਂ ਹੋਇਆਂ ਮਾਇਆ ਦੀ ਭੁੱਲ ਦੇ (ਭੁਲਿ) ਭੁਲਾਏ ਹੋਏ ਮਾਇਆ ਨੂੰ ਹੀ ਵੇਖਦੇ ਰਹਿੰਦੇ ਹਨ ਕਿ

(ਦਿਖਾ) ਦੇਖੀਏ ਤਾਂ ਸਹੀ (ਕਿਨੈ) ਕਿਸੇ ਨੇ ਸਾਡੇ ਅੱਗੇ (ਆਨਿ) ਲਿਆ ਕੇ (ਕਿਹੁ) ਕੁਝ ਚੜ੍ਹਾਇਆ ਹੈ ਕਿ ਨਹੀਂ? ਭਾਵ ਸਾਨੂੰ ਇਤਨਾ ਸਮਾਂ ਕਥਾ ਕਰਦਿਆਂ ਨੂੰ ਹੋ ਗਿਆ ਹੈ, ਸਾਡੇ ਅੱਗੇ ਕਿਸੇ ਨੇ ਕੀ ਭੇਟਾ ਰੱਖੀ ਹੈ ਕਿ ਨਹੀਂ ਰੱਖੀ?

## ਦੂਜੈ ਭਾਇ ਪੜਹਿ ਨਿਤ ਬਿਖਿਆ; ਨਾਵਹੁ ਦਯਿ ਖੁਆਇਆ ॥ *('ਦਈਇ' ਬੋਲੋ)*

ਫਿਰ ਉਹ (ਦੂਜੈ) ਦ੍ਵੈਤ (ਭਾਇ) ਭਾਵ ਦੇ ਸਹਿਤ ਹੋ ਕੇ ਨਿਤਾਪ੍ਰਤੀ (ਬਿਖਿਆ) ਮਾਇਆ ਦੀ ਪ੍ਰਾਪਤੀ ਲਈ ਵਿਦਿਆ (ਪੜਹਿ) ਪੜ੍ਹਦੇ ਹਨ। ਕਿ ਜੇ ਅਸੀਂ ਚੰਗੀ ਵਿਦਿਆ ਪੜ੍ਹ ਕੇ ਵਿਦਵਾਨ ਬਣ ਜਾਵਾਂਗੇ, ਤਾਂ ਚੰਗੀ ਮਾਇਆ ਕਮਾਇਆ ਕਰਾਂਗੇ। ਪਰ ਉਹਨਾਂ ਨੂੰ (ਦਯਿ) ਪ੍ਰੇਰਕ ਪ੍ਰਮੇਸ਼ਰ ਨੇ ਹੀ ਆਪਣੇ (ਨਾਵਹੁ) ਨਾਮ ਵਲੋਂ (ਖੁਆਇਆ) ਭੁੱਲਾ ਦਿੱਤਾ ਹੈ। ਕਿਉਂਕਿ

**ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥** *(ਅੰਗ : ੨੨੦)*

ਬੇਦ, ਪੁਰਾਣ ਆਦਿਕਾਂ ਨੂੰ ਪੜ੍ਹਣ ਦਾ ਤਾਂ ਇਹੀ ਲਾਭ ਹੈ ਕਿ ਇਹਨਾਂ ਨੂੰ ਪੜ੍ਹ-ਸੁਣ ਕੇ ਪੁਰਖ ਪ੍ਰਮੇਸ਼ਰ ਦੇ ਨਾਮ ਦਾ ਸਿਮਰਨ ਕਰੇ। ਪਰ ਜਿਹੜੇ ਪੜ੍ਹ ਕੇ ਵੀ ਪ੍ਰਮੇਸ਼ਰ ਤੋਂ ਬੇਮੁਖ ਹੋ ਕੇ ਮਾਇਆ ਵਿਚ ਲੱਗੇ ਹੋਏ ਹਨ। ਉਹਨਾਂ ਬਾਰੇ ਇਹੀ ਸਮਝਣਾ ਚਾਹੀਦੀ ਹੈ ਕਿ ਪ੍ਰਮੇਸ਼ਰ ਨੇ ਉਹਨਾਂ ਦੇ ਕੀਤੇ ਕਿਸੇ ਕਰਮ ਦਾ ਇਹ ਫਲ ਦਿੱਤਾ ਹੈ ਕਿ ਉਹਨਾਂ ਨੂੰ ਆਪਣੇ ਨਾਮ ਤੋਂ ਭੁਲਾ ਦਿੱਤਾ ਹੈ।

## ਜੋਗੀ ਜੰਗਮ ਸੰਨਿਆਸੀ ਭੁਲੇ; ਓਨ੍ਾ ਅਹੰਕਾਰੁ ਬਹੁ ਗਰਬੁ ਵਧਾਇਆ ॥

ਜੋਗੀ ਜੰਗਮ ਤੇ ਸੰਨਿਆਸੀ ਆਦਿਕ ਸਾਰੇ ਹੀ ਮਾਇਆ ਵਿਚ ਭੁੱਲੇ ਹੋਏ ਹਨ। ਉਹਨਾਂ ਨੇ ਆਪਣੇ ਹਿਰਦੇ ਦੇ ਅੰਦਰ ਮਾਇਆ ਦਾ ਗਰਬ ਤੇ ਭੇਖਾਂ ਦਾ ਹੰਕਾਰ **ਵਾ:** ਦੇਹਾਂ ਦਾ ਹੰਕਾਰ ਬਹੁਤਾ ਵਧਾਇਆ ਹੋਇਆ ਹੈ।

**ਅਥਵਾ :** ਗੋਰਖ ਨਾਥ ਦੇ ਮਤ ਦੇ ਆਸਰੇ ਰਹਿਣ ਵਾਲੇ ਜੋਗੀ ਬਿਰਤੀ ਦੇ ਪ੍ਰਕਾਸ਼ ਕਰਕੇ ਭੁੱਲੇ ਹੋਏ ਹਨ, ਜੰਗਮ ਸ਼ਿਵ ਜੀ ਤੇ ਪਾਰਵਤੀ ਦਾ ਵਿਆਹ ਗਾਉਣ ਵਿਚ ਭੁੱਲੇ ਹੋਏ ਹਨ ਅਤੇ ਦੱਤਾ ਤ੍ਰੇਅ ਦੇ ਮਤ ਦੇ ਆਸਰੇ ਰਹਿਣ ਵਾਲੇ ਸੰਨਿਆਸੀ ਗਿਰੀ ਪੁਰੀ ਆਦਿਕ ਦਸਾਂ ਨਾਵਾਂ ਵਿਚ (ਭੁਲੇ) ਭੁੱਲ ਗਏ ਹਨ। ਉਹਨਾਂ ਸੰਨਿਆਸੀਆਂ ਨੂੰ ਇਸ ਗੱਲ ਦਾ ਹੰਕਾਰ ਹੈ ਕਿ ਅਸੀਂ ਬ੍ਰਾਹਮਣਾਂ ਦੇ ਗੁਰੂ ਹਾਂ।

ਅਤੇ ਉਹਨਾਂ ਨੇ ਆਪਣੇ ਹਿਰਦੇ ਅੰਦਰ ਇਸ ਗੱਲ ਦਾ ਵੀ (ਬਹੁ) ਬਹੁਤਾ (ਗਰਬੁ) ਹੰਕਾਰ ਵਧਾਇਆ ਹੋਇਆ ਹੈ ਕਿ ਅਸੀਂ ਸਾਰੇ ਵਰਨਾਂ ਆਸ਼੍ਰਮਾਂ ਤੋਂ ਵੱਡੇ ਹਾਂ।

**ਨੋਟ :** ਸੰਨਿਆਸ ਕਿੰਨੇ ਪ੍ਰਕਾਰ ਦਾ ਹੁੰਦਾ ਹੈ? ਵਿਸਥਾਰ ਸਹਿਤ ਜਾਨਣ ਵਾਸਤੇ ਦੇਖੋ ਸ਼੍ਰੋਮਣੀ ਦਮਦਮੀ ਸਟੀਕ ਪੋਥੀ ਪਹਿਲੀ ਦੇ ਪੰਨਾ ਨੰ : ੬੨੩।

## ਛਾਦਨ ਭੋਜਨੁ ਨ ਲੈਹੀ ਸਤ ਭਿਖਿਆ; ਮਨ ਹਠਿ ਜਨਮੁ ਗਵਾਇਆ ॥

ਜੇ ਕਰਕੇ (ਸਤ) ਧਰਮ ਦੀ ਕਮਾਈ ਕਰਕੇ ਉਹਨਾਂ ਦੇ ਤਾਈਂ ਭੋਜਨ ਅਤੇ (ਛਾਦਨ) ਬਸਤ੍ਰ ਦੇਈਏ ਜਾਂ (ਸਤ) ਸ਼ਰਧਾ ਨਾਲ ਨਿਸ਼ਚਾ ਕਰਕੇ ਭਿਖਿਆ ਦੇਈਏ। ਤਾਂ ਉਹ (ਨ ਲੈਹੀ) ਲੈਂਦੇ ਨਹੀਂ ਹਨ। ਸਗੋਂ ਕਹਿੰਦੇ ਹਨ ਕਿ ਸਾਨੂੰ ਇਤਨੀ ਭੇਟਾ ਦਿਉ ਤਾਂ ਅਸੀਂ ਮੰਨਾਂਗੇ। ਇਸ ਪ੍ਰਕਾਰ ਮਨ ਦੇ ਹਠ ਕਰਕੇ, ਲੋਕਾਂ ਨੂੰ ਤੰਗ ਕਰਕੇ ਉਹਨਾਂ ਨੇ ਆਪਣਾ ਜਨਮ ਵਿਅਰਥ ਹੀ (ਗਵਾਇਆ) ਗਵਾ ਲਿਆ ਹੈ।

**ਏਤੜਿਆ ਵਿਚਹੁ ਸੋ ਜਨੁ ਸਮਧਾ; ਜਿਨਿ ਗੁਰਮੁਖਿ ਨਾਮੁ ਧਿਆਇਆ ॥**

(ਏਤੜਿਆ) ਇੰਨ੍ਹਾਂ ਜੋਗੀ ਸੰਨਿਆਸੀ ਆਦਿਕਾਂ ਵਿੱਚੋਂ (ਸੋ) ਉਹ (ਜਨ) ਪੁਰਖ ਹੀ (ਸਮਧਾ) ਸਮਝਿਆ ਹੈ **ਵਾ:** ਉਹ ਪੁਰਖ ਪ੍ਰਮੇਸ਼ਰ ਦੇ ਸਰੂਪ ਵਿਚ (ਸਮਧਾ) ਸਮਾਇਆ ਹੈ। (ਜਿਨਿ) ਜਿੰਨ੍ਹਾਂ ਨੇ ਗੁਰਮੁਖ ਬਣ ਕੇ ਮਹਾਰਾਜ ਸਾਹਿਬ ਜੀ ਦੇ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ।

**ਜਨ ਨਾਨਕ ਕਿਸ ਨੋ ਆਖਿ ਸੁਣਾਈਐ; ਜਾ ਕਰਦੇ ਸਭਿ ਕਰਾਇਆ ॥੨॥**

ਸਤਿਗੁਰੂ ਸਾਹਿਬ ਜੀ ਬ੍ਰਹਮ ਬੇਤੇ ਮਹਾਂਪੁਰਖਾਂ ਦੀ ਬ੍ਰਹਮ ਦ੍ਰਿਸ਼ਟੀ ਦਿਖਾਉਂਦੇ ਹੋਏ ਫੁਰਮਾਉਂਦੇ ਹਨ ਕਿ ਹੇ ਭਾਈ ! ਅਸੀਂ ਕਿਸ (ਨੋ) ਨੂੰ (ਆਖਿ) ਆਖ ਕਰਕੇ (ਸੁਣਾਈਐ) ਸੁਣਾਉਣਾ ਕਰੀਏ। (ਜਾ) ਜਦੋਂ (ਸਭਿ) ਸਾਰੇ ਜੀਵਾਂ ਦਾ ਕਰਮਾਂ ਅਨੁਸਾਰ ਫਲ ਪ੍ਰਦਾਤਾ ਉਹ ਆਪ ਹੈ। **ਵਾ:** ਜਦੋਂ ਸਾਰੇ ਜੀਵ ਉਸ ਪ੍ਰਮੇਸ਼ਰ ਦਾ ਕਰਾਇਆ ਹੋਇਆ ਹੀ ਸਭ ਕੁਝ ਕਰਦੇ ਹਨ।

**ਪਉੜੀ ॥**

**ਮਾਇਆ ਮੋਹੁ ਪਰੇਤੁ ਹੈ; ਕਾਮੁ ਕ੍ਰੋਧੁ ਅਹੰਕਾਰਾ ॥**

ਹੇ ਭਾਈ ! ਇਹ ਮਾਇਆ ਦਾ ਮੋਹ (ਪਰੇਤੁ) ਪ੍ਰੇਤ ਰੂਪ ਹੋ ਕੇ ਸਭ ਜੀਵਾਂ ਨੂੰ ਚਿੰਬੜਿਆ ਹੋਇਆ ਹੈ। ਜਿਸ ਕਰਕੇ ਜੀਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਚ ਹੀ ਫਸੇ ਰਹਿੰਦੇ ਹਨ।

**ਅਥਵਾ :** ਕਾਮ, ਕ੍ਰੋਧ, ਹੰਕਾਰ ਅਤੇ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਜੀਵ ਪ੍ਰੇਤ ਦੀ ਨਿਆਈਂ ਹੋ ਰਿਹਾ ਹੈ।

**ਏਹ ਜਮ ਕੀ ਸਿਰ ਕਾਰ ਹੈ; ਏਨਾ ਉਪਰਿ ਜਮ ਕਾ ਡੰਡੁ ਕਰਾਰਾ ॥**

*(ਦੂਜਾ ਪਾਠ 'ਸਿਰਕਾਰ ਇੱਕਠਾ' ਹੈ)*

ਇਹ ਕਾਮ, ਕ੍ਰੋਧ ਆਦਿਕ ਸਾਰਿਆਂ ਦੇ ਸਿਰ ਦੇ ਉਪਰ ਜਮ (ਕੀ) ਦੀ ਕਾਰ ਹੈ। **ਵਾ:** ਇਹ ਕਾਮ, ਕ੍ਰੋਧ ਆਦਿਕ ਸਾਰੇ ਧਰਮ ਰਾਜੇ ਦੀ (ਸਿਰਕਾਰ) ਰਈਅਤ, ਪਰਜਾ ਹੈ। (ਏਨਾ) ਇਹਨਾਂ ਦੀ ਸੰਗਤ ਕਰਨ ਵਾਲਿਆਂ ਭਾਵ ਵਿਕਾਰਾਂ ਨੂੰ ਭੋਗਣ ਵਾਲਿਆਂ ਦੇ (ਉਪਰਿ) ਉੱਤੇ ਜਮਾਂ ਦਾ (ਕਰਾਰਾ) ਭਿਆਨਕ ਡੰਡ ਹੈ। **ਵਾ:** ਲੋਕ ਦੰਡ, ਪਿਤਰ ਦੰਡ, ਦੇਵ ਦੰਡ, ਰਾਜ ਦੰਡ ਆਦਿਕ ਬੜਾ (ਕਰਾਰਾ) ਭਾਰੀ ਡੰਡ ਹੈ।

**ਮਨਮੁਖ ਜਮ ਮਗਿ ਪਾਈਅਨਿ; ਜਿਨ੍ ਦੂਜਾ ਭਾਉ ਪਿਆਰਾ ॥**

(ਜਿਨ੍) ਜਿੰਨ੍ਹਾਂ ਨੂੰ (ਦੂਜਾ) ਦ੍ਵੈਤ (ਭਾਉ) ਭਾਵ ਬਹੁਤਾ ਪਿਆਰਾ ਲੱਗਦਾ ਹੈ। ਉਹ ਮਨਮੁਖ ਲੋਕ ਜਮਾਂ ਦੇ (ਮਗਿ) ਰਸਤੇ 'ਤੇ (ਪਾਈਅਨਿ) ਪਾਏ ਜਾਦੇ ਹਨ।

**ਜਮ ਪੁਰਿ ਬਧੇ ਮਾਰੀਅਨਿ; ਕੋ ਸੁਣੈ ਨ ਪੂਕਾਰਾ ॥**

ਉਹ ਪਾਪਾਂ ਦੀਆਂ ਮੁਸਕਾਂ ਦੇ ਕੇ, ਔਗੁਣਾਂ ਦੇ ਸੰਗਲਾਂ ਨਾਲ (ਬਧੇ) ਬੰਨ੍ਹੇ ਹੋਏ ਜਮਾਂ ਦੀ ਪੁਰੀ ਵਿਚ (ਮਾਰੀਅਨਿ) ਮਾਰੇ ਜਾਂਦੇ ਹਨ।

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥**
**ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥** *(ਅੰਗ : ੫੯੫)*

ਜਿਵੇਂ ਚੋਰ ਨੂੰ ਕੁੱਟ ਪਵੇ, ਤਾਂ ਕੋਈ ਉਸਦੀ ਪੁਕਾਰ ਨਹੀਂ ਸੁਣਦਾ ਏਸੇ ਤਰ੍ਹਾਂ ਉਹ ਪੁਰਖ ਜਦੋਂ ਦਰਗਾਹ

ਵਿਚ ਆਪਣੇ ਔਗੁਣਾਂ ਕਰਕੇ ਮਾਰ ਖਾਂਦੇ ਹਨ ਤਾਂ ਉਦੋਂ ਉਹਨਾਂ ਦੀ ਕੀਤੀ ਹੋਈ ਪੁਕਾਰ, ਫਰਿਆਦ ਨੂੰ (ਕੋ) ਕੋਈ ਨਹੀਂ (ਸੁਣੈ) ਸੁਣਦਾ।

## ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ; ਗੁਰਮੁਖਿ ਨਿਸਤਾਰਾ ॥੧੨॥

ਜਿਸ ਦੇ ਉੱਤੇ ਪੂਰਬਲੇ ਕਰਮਾਂ ਦਾ ਪ੍ਰੇਰਿਆ ਹੋਇਆ ਪ੍ਰਮੇਸ਼ਰ (ਕ੍ਰਿਪਾ) ਕਿਰਪਾ ਦ੍ਰਿਸ਼ਟੀ (ਕਰੇ) ਕਰ ਦੇਵੇ (ਤਿਸੁ) ਉਸਨੂੰ ਇਸ ਮਨੁੱਖਾਂ ਜਨਮ ਅੰਦਰ (ਗੁਰੁ) ਸਤਿਗੁਰੂ ਸਾਹਿਬ ਜੀ (ਮਿਲੈ) ਮਿਲ ਜਾਂਦੇ ਹਨ। ਫਿਰ ਉਸ ਗੁਰਮੁਖ ਜਨ ਦਾ ਸੰਸਾਰ-ਸਮੁੰਦਰ ਤੋਂ (ਨਿਸਤਾਰਾ) ਤਰਨਾ ਹੁੰਦਾ ਹੈ। **ਵਾ:** ਉਸਦਾ (ਗੁਰ+ਮੁਖਿ) ਮੁਖੀ ਗੁਰਾਂ ਨਾਲ ਮਿਲ ਕੇ (ਨਿਸ+ਤਾਰਾ) (ਨਿਸ) ਪ੍ਰਪੰਚ ਤੋਂ (ਤਾਰਾ) ਤਰਨਾ ਹੁੰਦਾ ਹੈ।

### ਸਲੋਕੁ ਮ: ੩ ॥

## ਹਉਮੈ ਮਮਤਾ ਮੋਹਣੀ; ਮਨਮੁਖਾ ਨੋ ਗਈ ਖਾਇ ॥

(ਮੋਹਣੀ) ਮਾਇਆ ਦੀ ਹਉਮੈ ਤੇ ਮਮਤਾ ਮਨਮੁਖਾਂ ਨੂੰ ਖਾ ਹੀ ਗਈ ਹੈ।

**ਅਥਵਾ :** ਜਿਸ (ਮੋਹਣੀ) ਮੋਹ ਲੈਣ ਵਾਲੀ ਮਾਇਆ ਨੇ ਸਾਰੇ ਜੀਵਾਂ ਨੂੰ ਦੇਹਾਂ ਦੀ (ਹਉਮੈ) ਹੰਗਤਾਂ ਵਿਚ ਅਤੇ ਪਦਾਰਥਾਂ ਦੀ ਮਮਤਾ ਵਿਚ ਮੋਹਿਤ ਕਰ ਛੱਡਿਆ ਹੈ। ਉਹ ਮਨਮੁਖ ਲੋਕਾਂ ਨੂੰ (ਖਾਇ) ਖਾ ਹੀ ਗਈ ਹੈ। ਭਾਵ ਉਸ ਨੇ ਮਨਮੁਖਾਂ ਨੂੰ ਨਾਸ਼ ਹੀ ਕਰ ਦਿੱਤਾ ਹੈ।

## ਜੋ ਮੋਹਿ ਦੂਜੈ ਚਿਤੁ ਲਾਇਦੇ; ਤਿਨਾ ਵਿਆਪਿ ਰਹੀ ਲਪਟਾਇ ॥

(ਜੋ) ਜਿਹੜੇ ਮਹਾਰਾਜ ਸਾਹਿਬ ਜੀ ਨੂੰ ਛੱਡ ਕੇ, ਮਾਇਆ ਦੇ ਮੋਹ ਦੇ ਵੱਸ ਹੋ ਕਰਕੇ, ਦ੍ਵੈਤ ਭਾਵ ਵਿਚ **ਵਾ:** (ਦੂਜੈ) ਦੂਜੇ ਪਦਾਰਥਾਂ ਵਿਚ ਚਿੱਤ (ਲਾਇਦੇ) ਲਾਉਂਦੇ ਹਨ। (ਤਿਨਾ) ਉਹਨਾਂ ਨੂੰ ਇਹ ਮਾਇਆ ਹਰ ਵਕਤ (ਵਿਆਪਿ) ਲੱਗ ਰਹੀ ਹੈ ਤੇ ਆਪਣੇ ਵਿਚ (ਲਪਟਾਇ) ਫਸਾ ਰਹੀ ਹੈ। **ਵਾ:** ਉਹ ਵੀ ਮਾਇਆ ਵਿਚ (ਲਪਟਾਇ) ਲਪਟ ਰਹੇ ਹਨ। **ਵਾ:** ਮਾਇਆ ਚੰਗੀ ਤਰ੍ਹਾਂ (ਲਪਟਾਇ) ਲਪਟ ਕੇ (ਤਿਨਾ) ਉਹਨਾਂ ਨੂੰ (ਵਿਆਪਿ) ਲੱਗ ਰਹੀ ਹੈ।

## ਗੁਰ ਕੈ ਸਬਦਿ ਪਰਜਾਲੀਐ; ਤਾ ਏਹ ਵਿਚਹੁ ਜਾਇ ॥

ਜੇ ਕਰਕੇ (ਗੁਰ) ਸਤਿਗੁਰੂ ਸਾਹਿਬ ਜੀ ਦੇ ਸਬਦ ਦੀ ਅਭਿਆਸ ਰੂਪ ਅਗਨੀ ਕਰਕੇ (ਪਰ) ਵਿਸ਼ੇਸ ਕਰਕੇ ਇਸ ਮਾਇਆ ਨੂੰ (ਜਾਲੀਐ) ਜਾਲਣਾ, ਸਾੜਨਾ ਕਰੀਏ ਤਾਂ ਇਸ ਮਾਇਆ ਦਾ ਪਿਆਰ, ਮੋਹ ਹਿਰਦੇ (ਵਿਚਹੁ) ਵਿੱਚੋਂ ਚਲਿਆ (ਜਾਇ) ਜਾਂਦਾ ਹੈ।

## ਤਨੁ ਮਨੁ ਹੋਵੈ ਉਜਲਾ; ਨਾਮੁ ਵਸੈ ਮਨਿ ਆਇ ॥

ਇਹ ਮਾਇਆ ਦੇ ਮੋਹ ਦੀ ਨਵਿਰਤੀ ਹੋਣ ਕਰਕੇ ਤਨ ਤੇ ਮਨ (ਉਜਲਾ) ਸ਼ੁੱਧ (ਹੋਵੈ) ਹੋ ਜਾਂਦਾ ਹੈ ਅਤੇ ਪ੍ਰਮੇਸ਼ਰ ਦਾ ਅੰਮ੍ਰਿਤ ਨਾਮ (ਮਨਿ) ਮਨ ਵਿਚ (ਆਇ) ਆ ਕਰਕੇ (ਵਸੈ) ਵੱਸ ਜਾਂਦਾ ਹੈ।

## ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ; ਗੁਰਮੁਖਿ ਪਾਇਆ ਜਾਇ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦਾ ਅੰਮ੍ਰਿਤ ਨਾਮ ਇਸ ਮਾਇਆ ਨੂੰ ਮਾਰਨ ਦਾ **ਵਾ:** ਮਾਇਆ ਦੇ ਮੋਹ ਨੂੰ ਮਾਰਨ ਦਾ (ਮਾਰਣੁ) ਮਸਾਲਾ ਹੈ ਅਤੇ ਇਹ ਨਾਮ

ਗੁਰਮੁਖਾਂ ਦੀ ਸੰਗਤ ਦੁਆਰਾ (ਗੁਰ+ਮੁਖਿ) (ਮੁਖਿ) ਮੁਖੀ ਸਤਿਗੁਰਾਂ ਪਾਸੋਂ (ਪਾਇਆ) ਪ੍ਰਾਪਤ ਕੀਤਾ (ਜਾਇ) ਜਾਂਦਾ ਹੈ। **ਵਾ:** ਮੁਖੀ ਸਤਿਗੁਰਾਂ ਦੀ ਸੰਗਤ ਦੁਆਰਾ ਗੁਰਮੁਖਾਂ ਕੋਲੋਂ ਗੁਰਮੁਖ ਬਣ ਕੇ ਪਾਇਆ ਜਾਂਦਾ ਹੈ। ਹੋਰ ਕਿਤੋਂ ਵੀ ਇਹ ਦਾਤ ਪ੍ਰਾਪਤ ਨਹੀਂ ਹੋ ਸਕਦੀ।

**ਮਃ ੩ ॥**

## ਇਹੁ ਮਨੁ ਕੇਤੜਿਆ ਜੁਗ ਭਰਮਿਆ; ਥਿਰੁ ਰਹੈ ਨ ਆਵੈ ਜਾਇ ॥

ਹੇ ਭਾਈ ! ਇਹ ਮਨ (ਕੇਤੜਿਆ) ਕਿਤਨੇ ਹੀ ਜੁਗ ਜੂਨਾਂ ਵਿਚ (ਭਰਮਿਆ) ਭਰਮਦਾ ਹੋਇਆ ਇਸ ਮਨੁੱਖਾ ਜੂਨ ਤੱਕ ਆਇਆ ਹੈ। ਹੁਣ ਵੀ ਇਹ ਮਨ ਖਿਨ ਮਾਤ੍ਰ ਸਮਾਂ ਵੀ (ਥਿਰੁ) ਇਸਥਿਤ ਹੋ ਕੇ (ਰਹੈ ਨ) ਨਹੀਂ ਰਹਿੰਦਾ। ਫੁਰਨੇ ਕਰਕੇ (ਆਵੈ) ਆਉਂਦਾ (ਜਾਇ) ਜਾਂਦਾ ਹੀ ਰਹਿੰਦਾ ਹੈ। ਕਦੇ ਕਿਸੇ ਪਦਾਰਥ ਵਿਚ ਆ ਜਾਂਦਾ ਹੈ, ਕਦੇ ਕਿਸੇ ਪਦਾਰਥ ਵਿਚ ਚਲਿਆ ਜਾਂਦਾ ਹੈ।

**ਅਥਵਾ :** ਇਹ (ਮਨੁ) ਜੀਵ ਵਾਸ਼ਨਾ ਕਰਕੇ ਕਿਤਨੇ ਹੀ ਜੁਗ ਜੂਨੀਆਂ ਵਿਚ (ਆਵੈ) ਆਉਂਦਾ (ਜਾਇ) ਜਾਂਦਾ ਰਹਿੰਦਾ ਹੈ। ਕਦੇ ਵੀ ਇਸਥਿਤ ਹੋ ਕੇ ਨਹੀਂ ਰਹਿੰਦਾ।

## ਹਰਿ ਭਾਣਾ ਤਾ ਭਰਮਾਇਅਨੁ; ਕਰਿ ਪਰਪੰਚੁ ਖੇਲੁ ਉਪਾਇ ॥

ਹਰੀ ਨੇ ਜੀਵਾਂ ਦੇ ਰਾਜਸੀ, ਤਾਮਸੀ, ਸਾਂਤਕੀ ਸੁਭਾਵਾਂ ਕਰਕੇ ਉਹਨਾਂ ਨੂੰ ਭਰਮਾ ਦਿੱਤਾ ਹੈ।

**ਪ੍ਰਸ਼ਨ :** ਕਦੋਂ ਭਰਮਾਉਣਾ ਕੀਤਾ ਹੈ?

**ਉੱਤਰ :** ਜਿਸ ਵੇਲੇ (ਹਰਿ) ਹਰੀ ਪ੍ਰਮੇਸਰ ਨੂੰ ਭਾਇਆ ਕਿ ਜੀਵ ਨਾਮ ਨਹੀਂ ਜਪਦੇ ਹਨ ਤਾਂ ਉਸ ਵੇਲੇ ਪ੍ਰਮੇਸਰ ਨੇ ਜੀਵਾਂ ਨੂੰ ਭਰਮਾਉਣਾ ਕੀਤਾ ਹੈ। **ਵਾ:** ਜਿਸ ਵੇਲੇ ਹਰੀ ਪ੍ਰਮੇਸਰ ਦਾ (ਭਾਣਾ) ਹੁਕਮ ਹੋਇਆ ਤਾਂ ਉਸ ਵੇਲੇ ਹਰੀ ਨੇ ਜੀਵ ਨੂੰ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਵਿਚ ਜੁੜਿਆ ਹੋਣ ਕਰਕੇ ਭਰਮਾ ਦਿੱਤਾ ਹੈ।

**ਪ੍ਰਸ਼ਨ :** ਇਹ ਜੀਵ ਕਿਵੇ ਭਰਮਦਾ ਰਹਿੰਦਾ ਹੈ?

**ਉੱਤਰ :** ਜੋ ਵਾਹਿਗੁਰੂ ਨੇ (ਪਰ) ਵਿਸ਼ੇਸ ਕਰਕੇ (ਪੰਚੁ) ਪੰਜਾਂ ਤੱਤਾਂ ਤੋਂ **ਵਾ:** ਅਸਤੀ, ਭਾਤੀ, ਪ੍ਰਿਯਤਾ ਤੇ ਨਾਮ, ਰੂਪ ਤੋਂ ਸੰਸਾਰ ਰੂਪ (ਖੇਲੁ) ਖੇਡ (ਉਪਾਇ) ਪੈਦਾ ਕੀਤੀ ਹੈ। ਉਸ ਵਿਚ ਪਰਚ ਕੇ ਜੀਵ ਭਰਮਦਾ ਰਹਿੰਦਾ ਹੈ।

## ਜਾ ਹਰਿ ਬਖਸੇ ਤਾ ਗੁਰੁ ਮਿਲੈ; ਅਸਥਿਰੁ ਰਹੈ ਸਮਾਇ ॥

(ਜਾ) ਜੇ ਕਰਕੇ ਹਰੀ ਪ੍ਰਮੇਸ਼ਰ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਕਿਸੇ ਉੱਤੇ ਬਖਸ਼ਿਸ਼ ਕਰੇ ਤਾਂ ਉਹ (ਗੁਰੁ) ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਸ਼ਰਨ ਵਿਚ ਜਾ ਕੇ ਨਾਲ (ਮਿਲੈ) ਮਿਲਦਾ ਹੈ। ਫਿਰ ਜਦੋਂ ਜੀਵ ਸਤਿਗੁਰਾਂ ਨਾਲ ਮਿਲਕੇ ਸ਼ਬਦ ਵਿਚ (ਅਸਥਿਰੁ) ਇਸਥਿਤ ਹੋ ਕੇ (ਰਹੈ) ਰਹਿੰਦਾ ਹੈ। ਉਸ ਵੇਲੇ ਪ੍ਰਮੇਸ਼ਰ ਦੇ ਸਰੂਪ ਵਿਚ (ਸਮਾਇ) ਸਮਾ ਜਾਂਦਾ ਹੈ। **ਵਾ:** ਜੂਨਾਂ ਵਿਚੋਂ ਅਸਥਿਰ ਭਾਵ ਸਥਿਰਤਾ ਤੋਂ ਰਹਿਤ ਹੋ ਕੇ ਪ੍ਰਮੇਸਰ ਵਿਚ ਸਮਾਇਆ ਰਹਿੰਦਾ ਹੈ।

**ਅੰਗ : ੫੧੪**

## ਨਾਨਕ ਮਨ ਹੀ ਤੇ ਮਨੁ ਮਾਨਿਆ; ਨਾ ਕਿਛੁ ਮਰੈ ਨ ਜਾਇ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਜਦੋਂ ਸਤਿਗੁਰਾਂ ਦੇ ਬਖਸ਼ੇ ਹੋਏ (ਮਨ) ਮੰਤ੍ਰ 'ਤੇ (ਹੀ) ਨਿਸ਼ਚਾ ਕਰਕੇ (ਮਨੁ) ਮਨ (ਮਾਨਿਆ) ਮੰਨ ਜਾਂਦਾ ਹੈ। **ਵਾ:** ਜਦੋਂ ਸ਼ੁੱਧ ਮਨ ਕਰਕੇ ਅਸ਼ੁੱਧ ਮਨ ਮੰਨ ਜਾਂਦਾ ਹੈ। **ਵਾ:**

ਜਦੋਂ (ਮਨ) ਸ਼ਿਰੋਮਣੀ ਪ੍ਰਮੇਸ਼ਰ 'ਤੇ ਮਨ (ਮਾਨਿਆ) ਮੰਨ ਜਾਂਦਾ ਹੈ। ਫੇਰ ਇਹ ਅਵਸਥਾ ਪ੍ਰਾਪਤ ਹੋ ਜਾਦੀ ਹੈ ਕਿ ਨਾ ਹੀ (ਕਿਛੁ) ਕੋਈ (ਮਰੈ) ਮਰਨ ਵਾਲੀ ਵਸਤੂ ਹੈ ਤੇ ਨਾ ਹੀ ਕੋਈ (ਜਾਇ) ਜਨਮ ਲੈਣ ਵਾਲੀ ਵਸਤੂ ਹੈ। **ਵਾ:** ਨਾ ਹੀ ਕੋਈ ਵਸਤੂ ਆਉਂਦੀ ਹੈ ਤੇ ਨਾ ਹੀ ਕੋਈ ਵਸਤੂ (ਜਾਇ) ਜਾਂਦੀ ਹੈ। ਯਥਾ :

**ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥** *(ਅੰਗ : ੨੮੧)*

## ਪਉੜੀ॥

## ਕਾਇਆ ਕੋਟੁ ਅਪਾਰੁ ਹੈ; ਮਿਲਣਾ ਸੰਜੋਗੀ॥

ਹੇ ਭਾਈ! ਇਹ ਮਨੁੱਖਾ (ਕਾਇਆ) ਦੇਹੀ ਉਸ (ਅਪਾਰੁ) ਪਾਰਾਵਾਰ ਤੋਂ ਰਹਿਤ ਪ੍ਰਮੇਸ਼ਰ ਦੀ ਪ੍ਰਾਪਤੀ ਕਰਵਾਉਣ ਵਾਲਾ ਇਕ (ਅਪਾਰੁ) ਪਾਰਾਵਾਰ ਤੋਂ ਰਹਿਤ (ਕੋਟੁ) ਕਿਲ੍ਹਾ ਪਰ (ਸੰਜੋਗੀ) ਪੂਰਬਲੇ ਕੀਤੇ ਹੋਏ ਪੁੰਨਾਂ ਕਰਕੇ ਹੀ ਇਸ ਦਾ ਮਿਲਣਾ ਹੁੰਦਾ ਹੈ।

ਜੀਵਾਂ ਨੇ ਪਿਛਲੇ ਜੁੱਗਾਂ ਅੰਦਰ ਜੋ ਸਾਧਨਾਂ ਦੀ ਕਮਾਈ ਕੀਤੀ ਸੀ। ਉਹਨਾਂ ਅਨੁਸਾਰ ਪ੍ਰਮੇਸ਼ਰ ਨੇ ਫਲਪ੍ਰਦਾਤਾ ਹੋ ਕੇ ਇਸ ਕਲਜੁਗ ਦੇ ਸਮੇਂ ਅੰਦਰ ਉਹਨਾਂ ਨੂੰ ਇਹ ਮਨੁੱਖਾ ਦੇਹੀ ਦਿੱਤੀ ਹੈ। ਤਾਂ ਕਿ ਇਸ ਕਲਜੁਗ ਅੰਦਰ ਪ੍ਰਮੇਸ਼ਰ ਦਾ ਨਾਮ ਜਪ ਕੇ ਮੁਕਤ ਹੋ ਜਾਣ।

**ਲਹੇ ਕਮਾਣਾ ਏਤ ਜੁਗਿ ਪਿਛਲੀ ਜੁਗੀਂ ਕਰੀ ਕਮਾਈ॥**
**ਪਾਇਆ ਮਾਨਸ ਦੇਹਿ ਕਉ ਐਥੌਂ ਚੁਕਿਆ ਠੌਰ ਨ ਠਾਈ॥** *(ਵਾਰ ੧, ਪਉੜੀ ੧੬)*
**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥**
**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥** *(ਅੰਗ : ੬੩੧)*

**ਅਥਵਾ :** ਇਸ ਸੰਸਾਰ ਰੂਪ (ਕੋਟੁ) ਕਿਲੇ ਅੰਦਰ ਸਾਨੂੰ ਇਹ (ਅਪਾਰੁ) ਪਾਰਾਵਾਰ ਤੋਂ ਰਹਿਤ ਮਨੁੱਖਾ (ਕਾਇਆ) ਦੇਹੀ ਮਿਲੀ ਹੈ। ਪਰ ਇਸ ਮਨੁੱਖਾ ਜਨਮ ਅੰਦਰ (ਸੰ) ਭਲੀ ਪ੍ਰਕਾਰ ਸਤਿਗੁਰਾਂ ਨਾਲ (ਜੋਗੀ) ਜੁੜਨੇ ਕਰਕੇ ਹੀ ਬ੍ਰਹਮ ਪ੍ਰਮੇਸ਼ਰ ਨਾਲ ਮਿਲਣਾ ਹੁੰਦਾ ਹੈ।

## ਕਾਇਆ ਅੰਦਰਿ ਆਪਿ ਵਸਿ ਰਹਿਆ; ਆਪੇ ਰਸ ਭੋਗੀ॥

ਸਾਰਿਆਂ ਦੀ (ਕਾਇਆ) ਦੇਹੀ **ਵਾ:** ਬੁੱਧੀ ਦੇ ਅੰਦਰ ਜੋਤੀ ਸਰੂਪ ਪ੍ਰਮੇਸ਼ਰ (ਆਪਿ) ਆਪ ਹੀ ਵੱਸ (ਰਹਿਆ) ਰਿਹਾ ਹੈ ਅਤੇ ਆਪ ਹੀ ਰਸਾਂ ਨੂੰ (ਭੋਗੀ) ਭੋਗਣ ਵਾਲਾ ਹੋ ਰਿਹਾ ਹੈ। **ਵਾ:** ਉਹ ਆਪ ਹੀ ਸਾਰਿਆਂ ਅੰਦਰ ਰਸ ਦੇਣ ਵਾਲਾ ਹੈ ਤੇ ਆਪ ਰਸ ਨੂੰ (ਭੋਗੀ) ਭੋਗਣ ਵਾਲਾ ਹੈ। **ਵਾ:** ਆਪ ਸਤਿਗੁਰੂ ਰੂਪ ਹੋ ਕੇ ਨਾਮ ਰਸ ਦਾ ਦਾਤਾ ਹੈ ਤੇ (ਆਪੇ) ਆਪ ਹੀ ਤੱਤ-ਬੇਤਾ ਰੂਪ ਹੋ ਕੇ ਬ੍ਰਹਮਾਨੰਦ ਰੂਪ ਰਸ ਨੂੰ ਭੋਗਣ ਵਾਲਾ ਹੈ। **ਵਾ:** ਉਹ ਬ੍ਰਹਮ ਪ੍ਰਮੇਸ਼ਰ ਆਪ ਹੀ ਰਸ ਭਾਵ ਆਤਮਾਨੰਦ ਰੂਪ ਹੈ ਅਤੇ ਆਪ ਹੀ ਉਸ ਰਸ ਨੂੰ ਭੋਗਣ ਵਾਲਾ ਤਤ-ਬੇਤਾ ਰੂਪ ਹੈ। **ਵਾ:** ਆਪ ਹੀ (ਰਸ) ਪ੍ਰੇਮ ਲਾਉਣ ਵਾਲਾ ਹੈ ਤੇ ਆਪ ਹੀ ਉਸ ਪ੍ਰੇਮ ਨੂੰ (ਭੋਗੀ) ਭੋਗਣ ਵਾਲਾ ਹੈ।

## ਆਪਿ ਅਤੀਤੁ ਅਲਿਪਤੁ ਹੈ; ਨਿਰਜੋਗੁ ਹਰਿ ਜੋਗੀ॥

ਹਰੀ ਪ੍ਰਮੇਸਰ ਆਪ ਮਾਇਆ ਤੋਂ (ਅਤੀਤੁ) ਅਸੰਗ, ਵਿਸ਼ਿਆਂ ਤੋਂ (ਅਲਿਪਤੁ) ਨਿਰਲੇਪ ਅਤੇ (ਨਿਰਜੋਗੁ) ਬੰਧਨਾਂ ਤੋਂ ਰਹਿਤ ਵੀ ਹੈ ਅਤੇ ਸਾਰਿਆਂ ਦੇ ਅੰਦਰ (ਜੋਗੀ) ਜੁੜਿਆ ਭਾਵ ਮਿਲਿਆ ਹੋਇਆ ਵੀ ਹੈ।

**ਅਥਵਾ :** ਉਹ ਵਾਹਿਗੁਰੂ ਆਪ ਸਾਰਿਆਂ ਤੋਂ ਅਸੰਗ ਅਤੇ ਵਿਕਾਰਾਂ ਤੋਂ (ਅਲਿਪਤੁ) ਨਿਰਲੇਪ ਹੈ। **ਵਾ:** ਜਿਹੜਾ

ਪੁਰਖ (ਅਤੀਤੁ) ਤਿੰਨਾਂ ਗੁਣਾਂ ਤੋ ਅਤੀਤ, ਮਾਇਆ ਦੇ ਪਦਾਰਥਾਂ ਤੋਂ (ਅਲਿਪਤੁ) ਨਿਰਲੇਪ ਅਤੇ ਸਭ ਪ੍ਰਕਾਰ ਦੇ (ਨਿਰਜੋਗੁ) ਬੰਧਨਾਂ ਤੋਂ ਰਹਿਤ (ਹਰਿ) ਹਰੀ ਪ੍ਰਮੇਸ਼ਰ ਵਿਚ (ਜੋਗੀ) ਜੁੜਿਆ ਹੈ। ਉਹ (ਅਲਿਪਤੁ) ਨਿਰਲੇਪ ਸਰੂਪ ਨੂੰ ਜਾਣ ਕੇ, ਸਰੀਰ ਕਰਕੇ ਵੀ ਮਾਇਆ ਤੋਂ (ਅਤੀਤੁ) ਅਸੰਗ ਹੋ ਜਾਂਦਾ ਹੈ, ਮਨ ਕਰਕੇ ਵੀ (ਅਲਿਪਤੁ) ਨਿਰਲੇਪ ਹੋ ਜਾਂਦਾ ਹੈ ਅਤੇ ਬਾਣੀ ਕਰਕੇ ਵੀ (ਨਿਰਜੋਗੁ) ਬੰਧਨਾਂ ਤੋਂ ਰਹਿਤ ਹੋ ਜਾਂਦਾ ਹੈ।

**ਨੋਟ :** ਕਿਤੇ ਪੁਰਾਤਨ ਪੋਥੀਆਂ ਵਿਚ 'ਅਲਿਪਤ ਰਹੈ' ਪਾਠ ਵੀ ਆਇਆ ਹੈ। ਉਸਦਾ ਅਰਥ 'ਨਿਰਲੇਪ ਰਹਿੰਦਾ ਹੈ' ਸਮਝ ਲੈਣਾ।

## ਜੋ ਤਿਸੁ ਭਾਵੈ ਸੋ ਕਰੇ; ਹਰਿ ਕਰੇ ਸੁ ਹੋਗੀ ॥

(ਤਿਸੁ) ਉਸ ਵਾਹਿਗੁਰੂ ਨੂੰ ਪਿੱਛੇ ਜੋ ਭਾਉਂਦਾ ਸੀ ਉਹ ਕਰਦਾ ਸੀ **ਵਾ:** ਹੁਣ ਜੋ ਉਸ ਨੂੰ (ਭਾਵੈ) ਭਾਉਂਦਾ ਹੈ, (ਸੋ) ਉਹ (ਕਰੇ) ਕਰਦਾ ਹੈ ਅਤੇ ਅੱਗੇ ਵੀ ਜੋ ਹਰੀ ਅਕਾਲ ਪੁਰਖ ਵਾਹਿਗੁਰੂ ਕਰੇਗਾ, (ਸੁ) ਉਹੋ ਹੀ (ਹੋਗੀ) ਹੋਵੇਗਾ। ਇਸ ਕਰਕੇ ਸਾਰਿਆਂ ਨੂੰ ਉਸਦੀ ਰਜਾ ਵਿਚ ਚੱਲਣਾ ਚਾਹੀਦਾ ਹੈ।

## ਹਰਿ ਗੁਰਮੁਖਿ ਨਾਮੁ ਧਿਆਈਐ; ਲਹਿ ਜਾਹਿ ਵਿਜੋਗੀ ॥੧੩॥

ਹੇ ਭਾਈ ! (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਸਤਿਗੁਰਾਂ ਦੁਆਰਾ ਗੁਰਮੁਖ ਬਣ ਕਰਕੇ ਉਸ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦਾ ਨਾਮ (ਧਿਆਈਐ) ਧਿਆਉਣਾ ਕਰੀਏ। ਜਿਸ ਨੂੰ ਧਿਆਉਣ ਕਰਕੇ (ਵਿਜੋਗੀ) ਵਿਛੜੇ ਹੋਏ ਜੀਵਾਂ ਦੇ ਵਿਛੋੜੇ ਸਾਰੇ ਦੁੱਖ ਲਹਿ (ਜਾਹਿ) ਜਾਣਗੇ।

## ਸਲੋਕੁ ਮਃ ੩ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਸੱਚੇ ਪਾਤਸ਼ਾਹ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸਿੱਖ ਸੰਗਤਾਂ ਦੇ ਤਾਈਂ 'ਵਾਹਿਗੁਰੂ' ਮੰਤ੍ਰ ਦਾ ਉਪਦੇਸ਼ ਬਖਸ਼ਦੇ ਹਨ।

**ਨੋਟ :** ਜਿਸ ਪ੍ਰਕਾਰ ਸਵੱਈਆਂ ਅੰਦਰ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਤੇਰਾਂ ਵਾਰ ਸਿਹਾਰੀ ਨਾਲ 'ਵਾਹਿਗੁਰੂ' ਸ਼ਬਦ ਉਚਾਰਨ ਕੀਤਾ ਹੈ। ਯਥਾ :

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥** *(ਅੰਗ : ੧੪੦੨)*

ਫਿਰ 'ਵਾਹੁ ਵਾਹੁ' ਸ਼ਬਦ ਵੀ ਉਚਾਰਨ ਕੀਤਾ ਹੈ ਅਤੇ ਮੁਕਤੇ ਅੱਖਰ ਨਾਲ 'ਵਾਹਗੁਰੂ' ਸ਼ਬਦ ਵੀ ਉਚਾਰਨ ਕੀਤਾ ਹੈ। ਯਥਾ :

**ਵਾਹਗੁਰੂ ਤੇਰਾ ਸਭੁ ਸਦਕਾ ॥** *(ਅੰਗ : ੧੪੦੩)*

ਏਸੇ ਤਰ੍ਹਾਂ ਇਸ ਵਾਰ ਦੇ ਚੌਧਵੇਂ ਸਲੋਕ ਅੰਦਰ ਸਤਿਗੁਰੂ ਤੀਜੇ ਪਾਤਸ਼ਾਹ ਜੀ ਨੇ 'ਵਾਹੁ' ਸ਼ਬਦ ਉਚਾਰਨ ਕਰਕੇ ਵਾਹੁ, ਵਾਹਿਗੁਰੂ, ਵਾਹਗੁਰੂ ਸ਼ਬਦਾਂ ਦੀ ਏਕਤਾ ਕੀਤੀ ਹੈ। ਇਹ ਸਾਰੇ ਪ੍ਰਯਾਇਵਾਚੀ ਸ਼ਬਦ ਹਨ ਅਤੇ ਇਹਨਾਂ ਤਿੰਨਾਂ ਸ਼ਬਦਾਂ ਦਾ ਅਰਥ 'ਵਾਹਿਗੁਰੂ' ਹੀ ਹੈ।

ਇਸ ਕਰਕੇ ਜਦੋਂ ਜਾਪ ਕਰਨਾ ਹੋਵੇ ਉਸ ਵੇਲੇ 'ਵਾਹੁ' ਨਾਲ 'ਗੁਰ' ਸ਼ਬਦ ਵੀ ਉਚਾਰਨ ਕਰਨਾ। ਇਹ ਇਕੱਠਾ ਜਾਪ ਵਾਹਿਗੁਰੂ ਹੈ। ਇਸ ਤਰ੍ਹਾਂ ਜਾਪ ਕਰਨ ਦੇ ਨਾਲ ਗੁਰਮੰਤ੍ਰ ਦੀ ਪੂਰਨਤਾ ਪ੍ਰਾਪਤ ਹੁੰਦੀ ਹੈ। ਚੌਥੇ ਪਾਤਸ਼ਾਹ ਜੀ ਨੇ ਵੀ ਇਹ ਬਚਨ ਕੀਤਾ ਹੈ।

**ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ॥**

**ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ ॥** *(ਅੰਗ : ੩੧੩)*

ਇਸ ਪ੍ਰਕਾਰ ਸਤਿਗੁਰੂ ਸਾਹਿਬਾਨ ਨੇ ਗੁਰਬਾਣੀ ਅੰਦਰ 'ਵਾਹਿਗੁਰੂ' ਗੁਰਮੰਤ੍ਰ ਨੂੰ ਗੋਪ ਮੰਤ੍ਰ ਬਣਾ ਕੇ ਰੱਖਿਆ ਹੈ।

**'ਵਾਹਿਗੁਰੂ' ਗੁਰਮੰਤਰ ਬਾਰੇ ਵਿਸ਼ੇਸ ਵੀਚਾਰ :** ਭਾਵੇਂ ਸਤਿਗੁਰੂ ਸਾਹਿਬ ਜੀ ਨੇ ਗੁਰਬਾਣੀ ਉਚਾਰਨ ਕਰਦੇ ਸਮੇਂ ਪ੍ਰਮੇਸ਼ਰ ਅਕਾਲ ਪੁਰਖ ਦੇ ਹਰਿ, ਰਾਮ, ਆਦਿਕ ਬਹੁਤ ਸਾਰੇ ਨਾਮ ਉਚਾਰੇ ਹਨ। ਪਰ 'ਵਾਹਿਗੁਰੂ' ਸ਼ਬਦ ਸਭ ਦਾ ਸਿਧਾਂਤ ਰੂਪ ਹੈ।

'ਸ੍ਰੀ ਸਰਬਲੋਹ ਪ੍ਰਕਾਸ਼' ਅੰਦਰ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਨੇ ਵੀ ਇਹ ਬਚਨ ਕੀਤੇ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਬਚਨ ਹਨ ਕਿ ਜਦੋਂ

**ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨ ਹਰਿ ॥** *(ਅੰਗ : ੫੫੫)*

**ਕੇਤੇ ਜੁਗ ਵਰਤੇ ਗੁਬਾਰੈ ॥ ਤਾੜੀ ਲਾਈ ਅਪਰ ਅਪਾਰੈ ॥** *(ਅੰਗ : ੧੦੨੬)*

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਰਤਾ ਪੁਰਖ ਦੇ ਰੂਪ ਵਿਚ ਛੱਤੀ ਜੁਗ ਭਗਤੀ ਕੀਤੀ। ਉਸ ਵੇਲੇ ਨੌਂ ਜੁਗ 'ਵਾਵੇ' ਅੱਖਰ ਦਾ, ਨੌਂ ਜੁਗ 'ਹਾਹੇ' ਦਾ, ਨੌਂ ਜੁਗ 'ਗੱਗੇ' ਦਾ ਅਤੇ ਨੌਂ ਜੁਗ 'ਰਾਰੇ' ਅੱਖਰ ਦਾ ਜਾਪ ਕੀਤਾ ਹੈ। ਇਸ ਪ੍ਰਕਾਰ 'ਵਾਹਿਗੁਰੂ' ਮੰਤਰ ਤਿਆਰ ਕੀਤਾ। ਜਦੋਂ ਇਹ ਮੰਤ੍ਰ ਬ੍ਰਹਮਾ ਨੂੰ ਸਫੁਰਨ ਕੀਤਾ ਤਾਂ ਉਸਨੂੰ 'ਵਾਵੇ' ਤੋਂ ਉਪਦੇਸ਼ ਕੀਤਾ। ਇਸ ਕਰਕੇ ਬ੍ਰਹਮਾ ਨੇ 'ਵਾਸਦੇਵ' ਦਾ ਜਾਪ ਜਪਿਆ ਹੈ। ਏਸੇ ਤਰ੍ਹਾਂ ਉਸਨੇ 'ਮਨੂ ਅਵਤਾਰ' ਵੇਲੇ 'ਹਰਿ ਹਰਿ' ਦਾ ਜਾਪ, ਬਿਆਸ ਅਵਤਾਰ ਵੇਲੇ 'ਗੋਬਿੰਦ' ਦਾ ਅਤੇ ਸ਼ੰਕਰਾਚਾਰਜ ਅਵਤਾਰ ਵੇਲੇ 'ਰਾਰੇ' ਅੱਖਰ ਤੋਂ 'ਰਾਮ' ਦਾ ਜਾਪ ਪ੍ਰਗਟ ਕੀਤਾ ਹੈ। ਇਸ ਪ੍ਰਕਾਰ ਚਾਰਾਂ ਜੁੱਗਾਂ ਵਿਚ ਚਾਰਾਂ ਅੱਖਰਾਂ ਤੋਂ ਪ੍ਰਮੇਸ਼ਰ ਦੇ ਚਾਰ ਨਾਮ ਪ੍ਰਗਟ ਕੀਤੇ ਹਨ। ਪਰ ਇਹ ਚਾਰੇ ਨਾਮ 'ਵਾਹਿਗੁਰੂ' ਮੰਤਰ ਦੇ ਵਿੱਚੋਂ ਹੀ ਨਿਕਲੇ ਹਨ। ਇਸ ਕਰਕੇ ਇਹ 'ਵਾਹਿਗੁਰੂ' ਮੰਤਰ ਸਭ ਤੋਂ ਉੱਚਾ ਅਤੇ ਵੇਦਾਂ ਸ਼ਾਸ਼ਤਰਾਂ ਦੀ ਪਹੁੰਚ ਤੋਂ ਬਾਹਰਾ ਮੰਤਰ ਹੈ।

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਮੁੱਖ ਤੋਂ 'ਵਾਹਿਗੁਰੂ' ਗੁਰਮੰਤ੍ਰ ਸਰਵਣ ਕਰਨ ਵਾਲੇ ਅਤੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸਾਹਿਬ ਜੀ ਤੋਂ ਵਰੋਸਾਏ ਗੁਰਸਿੱਖ ਮਹਾਂਪੁਰਖ ਬ੍ਰਹਮ ਗਿਆਨੀ ਬਾਬਾ ਬੁੱਢਾ ਸਾਹਿਬ ਜੀ ਦੀ ਸੰਗਤ ਵਾਲੇ ਗੁਰਸਿੱਖ ਭਾਈ ਗੁਰਦਾਸ ਸਾਹਿਬ ਜੀ ਨੇ ਇਸ ਗੱਲ ਦੀ ਉਗਾਹੀ ਭਰੀ ਹੈ ਕਿ :

**ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ ॥** *(ਵਾਰ ੧੨, ਪਉੜੀ ੧੭)*

ਇਹ ਜਿਹੜਾ ਵਾਹਿਗੁਰੂ ਮੰਤਰ ਸਾਨੂੰ ਸਤਿਗੁਰਾਂ ਨੇ ਸ੍ਰਵਨ ਕਰਵਾਇਆ ਹੈ। ਇਹ ਬੇਦਾਂ ਅਤੇ ਕਤੇਬਾਂ ਤੋਂ ਅਗੋਚਰ ਭਾਵ *ਅਵਿਸ਼ੇ ਵਸਤੂ ਹੈ।

ਭਾਵੇਂ ਅਕਾਲ ਪੁਰਖ ਦੇ ਸਾਰੇ ਨਾਮ ਹੀ ਉੱਤਮ ਤੋਂ ਉੱਤਮ ਹਨ। ਪਰ 'ਵਾਹੁ' ਨਾਮ ਅਸਚਰਜ ਦਾ ਹੁੰਦਾ ਹੈ। ਤੇ ਅਸਚਰਜ ਤੋਂ ਪਰੇ ਕੋਈ ਕਥਨ ਨਹੀਂ ਹੁੰਦਾ। ਯਥਾ :

**ਵਾਹ ਨਾਮ ਅਚਰਜ ਕੋ ਹੋਈ ॥ ਅਚਰਜ ਤੇ ਪਰ ਉਕਤ ਨ ਕੋਈ ॥** *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

'ਗੁ' ਨਾਮ ਅਗਿਆਨ ਦਾ ਅਤੇ 'ਰੂ' ਨਾਮ 'ਪ੍ਰਕਾਸ਼' ਦਾ ਹੈ। ਜੋ ਅਸਚਰਜ ਪ੍ਰਮੇਸ਼ਰ ਹਿਰਦੇ ਵਿੱਚੋਂ ਅਗਿਆਨਤਾ ਦੇ ਹਨੇਰੇ ਨੂੰ ਮੇਟ ਕੇ, ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ। ਉਹ 'ਵਾਹਿਗੁਰੂ' ਹੈ। **ਵਾ:** 'ਗੁ' ਨਾਮ ਭੂਮਾ ਰੂਪ ਸ਼ੁੱਧ

---

* **ਅਵਿਸ਼ੇ ਵਸਤੂ :** ਵਾਹਿਗੁਰੂ ਪਦ ਵੇਦਾਂ ਕਤੇਬਾਂ ਤੋਂ ਅਵਿਸ਼ੇ ਹੈ। ਇਸ ਗੱਲ ਬਾਬਤ ਵਿਦਵਾਨਾਂ ਵਿੱਚ ਚਰਚਾਵਾਂ ਵੀ ਹੋ ਚੁੱਕੀਆਂ ਹਨ। ਪੰਡਿਤ ਈਸ਼ਰ ਸਿੰਘ ਜੀ ਕਲਿਜੁਗ ਕਾਂਸ਼ੀ ਵਾਲਿਆਂ ਦੇ ਪਾਸ ਇੱਕ ਪੰਡਿਤ ਨੇ ਆ ਕੇ ਬਹੁਤ ਹੰਕਾਰ ਨਾਲ ਕਿਹਾ ਕਿ ਇਹ ਵਾਹਿਗੁਰੂ ਮੰਤ੍ਰ ਵੇਦਾਂ ਅਨੁਸਾਰ ਮੰਤਰ ਨਹੀਂ ਹੈ। ਇਹ ਗੱਲ ਸੁਣਕੇ ਪੰਡਿਤ ਈਸ਼ਰ ਸਿੰਘ ਜੀ ਨੇ ਉੱਥੇ ਵੇਦਾਂ ਦੀਆਂ ਸ਼੍ਰੁਤੀਆਂ ਉਚਾਰ-ਉਚਾਰ ਕੇ, ਪ੍ਰਮਾਣ ਦੇ ਕੇ ਪਹਿਲਾਂ 'ਵਾਹਿਗੁਰੂ' ਸ਼ਬਦ ਦਾ ਪੰਜ ਸੌ ਅਰਥ ਕੀਤਾ। ਤੇ ਫਿਰ ਵਾਹਿਗੁਰੂ ਮੰਤਰ ਨੂੰ ਵੇਦਾਂ ਦੇ ਅਵਿਸ਼ੇ ਸਿੱਧ ਕੀਤਾ। ਉਸ ਵਕਤ ਸਾਰੇ ਵਿਦਵਾਨਾਂ ਨੂੰ ਹਾਰ ਕੇ ਇਹ ਮੰਨਣਾ ਪਿਆ ਕਿ ਇਹ 'ਵਾਹਿਗੁਰੂ' ਮੰਤ੍ਰ ਵੇਦਾਂ ਕਤੇਬਾਂ ਦੇ ਅਵਿਸ਼ੇ ਹੈ।

ਬ੍ਰਹਮ ਦਾ ਅਤੇ 'ਰੂ' ਨਾਮ ਚੇਤਨ ਦਾ ਹੈ। ਜਿਹੜਾ ਭੂਮਾ ਰੂਪ ਸ਼ੁੱਧ ਬ੍ਰਹਮ ਸਭ ਦਾ ਪ੍ਰਕਾਸ਼ਕ ਹੈ। ਉਹ (ਵਾਹ) ਅਸਚਰਜ ਹੈ। ਇਸ ਕਰਕੇ ਉਸਨੂੰ 'ਵਾਹਿਗੁਰੂ' ਆਖਿਆ ਹੈ।

**ਪ੍ਰਸ਼ਨ :** ਉਸ ਪ੍ਰਮੇਸ਼ਰ ਨੂੰ ਅਸਚਰਜ ਕਿਉਂ ਕਿਹਾ ਹੈ?

**ਉੱਤਰ :** ਕਿਉਂਕਿ ਉਹ ਸਭ ਦਾ ਆਧਾਰ ਰੂਪ ਹੈ, ਪਰ ਆਪ ਨਿਰਾਧਾਰ ਹੈ। ਸਭ ਦਾ ਪ੍ਰਕਾਸ਼ਕ ਹੈ, ਪਰ ਆਪ ਸ੍ਵਯੰ ਪ੍ਰਕਾਸ਼ ਹੈ। ਇਸ ਕਰਕੇ ਉਹ 'ਅਸਚਰਜ' ਹੈ।

ਇਸ ਕਰਕੇ ਟਕਸਾਲ ਵਿਚ ਗਿਆਨੀ ਸੰਕੇਤ ਅਨੁਸਾਰ ਇਸ ਪ੍ਰਕਾਰ ਪੜ੍ਹਾਇਆ ਜਾਂਦਾ ਹੈ ਕਿ 'ਵਾਹੁ' 'ਵਾਹ' ਅਤੇ 'ਵਾਹਿ' ਆਦਿਕ ਪਦਾਂ ਨੂੰ 'ਵਾਹਿਗੁਰੂ' ਸ਼ਬਦ ਦਾ ਵਾਚਕ ਸਮਝ ਕੇ ਹੀ ਅਰਥ ਕਰਨਾ ਅਤੇ ਏਸੇ ਤਰ੍ਹਾਂ ਜਾਪ ਕਰਨਾ ਹੈ।

**ਪ੍ਰਸ਼ਨ :** ਕਈ ਲੋਕ ਵਾਹਿਗੁਰੂ ਪਦ ਬਾਰੇ ਸ਼ੰਕਾ ਕਰਦੇ ਹਨ ਕਿ 'ਵਾਹਿਗੁਰੂ' ਪਦ ਭੱਟਾਂ ਨੇ ਸਵੱਈਆਂ ਵਿਚ ਉਚਾਰਨ ਕੀਤਾ ਹੈ। ਇਹ ਸਤਿਗੁਰੂ ਸਾਹਿਬ ਜੀ ਦਾ ਉਚਾਰਨ ਕੀਤਾ ਹੋਇਆ ਨਹੀਂ।

**ਉੱਤਰ :** ਜਿਸ ਪ੍ਰਕਾਰ ਸੱਤੇ ਬਲਵੰਡੇ ਦੀ ਵਾਰ ਵਿਚ 'ਲੰਗਰ' ਸ਼ਬਦ ਆਇਆ ਹੈ। ਉਹ ਜੇ ਕਰਕੇ ਗੁਰੂ ਘਰ ਦੀ ਬੋਲੀ ਦਾ ਅੱਖਰ ਸੀ, ਤਾਂ ਹੀ ਸੱਤੇ ਬਲਵੰਡੇ ਨੇ ਸਤਿਗੁਰੂ ਜੀ ਦੇ ਘਰ ਦੀ ਉਸਤਤੀ ਕਰਦਿਆਂ ਆਪਣੀ ਬਾਣੀ ਵਿਚ ਵਰਤਿਆ ਹੈ। ਏਸੇ ਪ੍ਰਕਾਰ 'ਵਾਹਿਗੁਰੂ' ਸ਼ਬਦ ਸਤਿਗੁਰੂ ਸਾਹਿਬ ਜੀ ਦਾ ਬਖਸ਼ਿਸ਼ ਕੀਤਾ ਹੋਇਆ ਮੰਤਰ ਹੈ। ਸਿੱਖ ਨੂੰ ਅਧਿਕਾਰ ਹੈ ਕਿ ਉਹ ਆਪਣੇ ਗੁਰੂ ਦੇ ਮੁੱਖ ਤੋਂ ਨਿਕਲੇ ਮੰਤਰ ਦਾ ਜਾਪ ਕਰੇ। ਇਸ ਕਰਕੇ ਭੱਟ ਸਾਹਿਬਾਨ ਨੇ ਸਤਿਗੁਰਾਂ ਪਾਸੋਂ ਵਾਹਿਗੁਰੂ ਮੰਤਰ ਪ੍ਰਾਪਤ ਕਰਕੇ ਵੱਡੇ ਸਤਿਗੁਰਾਂ ਦੀ ਉਸਤਤ ਕਰਦਿਆਂ ਆਪਣੀ ਬਾਣੀ ਅੰਦਰ ਉਚਾਰਨ ਕੀਤਾ ਹੈ। ਇਸ ਕਰਕੇ ਕਦੇ ਇਸ ਪ੍ਰਕਾਰ ਦਾ ਸ਼ੰਕਾ ਨਹੀਂ ਕਰਨਾ ਚਾਹੀਦਾ।

ਜਿੱਥੇ 'ਵਾਹੁ' ਪਦ ਆਵੇ ਉੱਥੇ ਗੁਰੂ ਅੱਖਰ ਨਾਲ ਸਮਝਣਾ ਅਤੇ ਜਿੱਥੇ 'ਗੁਰੂ' ਅੱਖਰ ਇੱਕਲਾ ਲਿਖਿਆ ਆਵੇ ਉੱਥੇ 'ਵਾਹਿ' ਪਦ ਨਾਲ ਸਮਝਣਾ। ਇਸ ਤਰ੍ਹਾਂ 'ਵਾਹਿਗੁਰੂ' ਮੰਤ੍ਰ ਦੀ ਦ੍ਰਿੜਤਾ ਰੱਖਣੀ। ਕਈ ਭਸੌੜੀਏ ਲੋਕ ਜਾਂ ਉਹਨਾਂ ਦੇ ਅਨਿਆਈ (ਵਾਹਗੁਰੂ) ਉਚਾਰਨ ਕਰਦੇ ਹਨ। ਇਹ ਗੁਰਮਤਿ ਅਨੁਸਾਰ ਨਹੀਂ ਹੈ, ਆਪਣੀ ਮਨਮਤਿ ਹੈ। ਅਸਲੀ ਗੁਰਮੰਤ੍ਰ ਵਾਹਿਗੁਰੂ ਹੈ।

## ਵਾਹੁ ਵਾਹੁ ਆਪਿ ਅਖਾਇਦਾ; ਗੁਰ ਸਬਦੀ ਸਚੁ ਸੋਇ ॥

ਹੇ ਭਾਈ! ਉਹ (ਵਾਹੁ) ਵਾਹਿਗੁਰੂ ਆਪ ਹੀ ਅਗਿਆਨ ਦਾ ਨਾਸ਼ਕ ਹੋਣ ਕਰਕੇ (ਵਾਹੁ) ਅਸਚਰਜ (ਅਖਾਇਦਾ) ਅਖਵਾਉਂਦਾ ਹੈ। (ਗੁਰ) ਗੁਰੂ ਸਾਹਿਬ ਜੀ ਦੇ ਵਾਹਿਗੁਰੂ (ਸਬਦੀ) ਸ਼ਬਦ ਦੀ ਕਮਾਈ ਕਰਨ ਵਾਲਿਆਂ ਨੂੰ (ਸਚੁ) ਸੱਚੀ (ਸੋਇ) ਸੋਭਾ ਪ੍ਰਾਪਤ ਹੁੰਦੀ ਹੈ। **ਵਾ:** ਗੁਰੂ ਸਾਹਿਬ ਦੇ ਸ਼ਬਦ ਦੀ ਕਮਾਈ ਕਰਨ ਵਾਲਿਆਂ ਨੂੰ (ਸਚੁ) ਸੱਚੇ ਪ੍ਰਮੇਸ਼ਰ ਦੀ (ਸੋਇ) ਸੋਭਾ ਪ੍ਰਾਪਤ ਹੁੰਦੀ ਹੈ। **ਵਾ:** ਜਿਹੜੇ (ਸੋਇ) ਉਸ ਸੱਚੇ ਪਰਮੇਸਰ ਦੀ (ਸੋਇ) ਸੋਭਾ ਕਰਦੇ ਹਨ। ਉਨ੍ਹਾਂ ਗੁਰ ਸਬਦੀਆਂ ਨੂੰ ਵਾਹਿਗੁਰੂ ਦੀ ਸਾਖਿਆਤਤਾ ਹੁੰਦੀ ਹੈ।

## ਵਾਹੁ ਵਾਹੁ ਸਿਫਤਿ ਸਲਾਹ ਹੈ; ਗੁਰਮੁਖਿ ਬੂਝੈ ਕੋਇ ॥

(ਵਾਹੁ ਵਾਹੁ) ਵਾਹਿਗੁਰੂ ਵਾਹਿਗੁਰੂ ਕਰਨਾ ਹੀ ਪ੍ਰਮੇਸ਼ਰ ਦੀ (ਸਿਫਤਿ) ਭਗਤੀ ਅਤੇ (ਸਲਾਹ) ਕੀਰਤਨ ਭਗਤੀ ਹੈ। **ਵਾ:** ਵਾਹਿਗੁਰੂ ਪ੍ਰਮੇਸ਼ਰ ਦੀ (ਸਿਫਤਿ) ਬੰਦਗੀ *(ਸਲਾਹ) ਮੁਕਤੀ ਦੇ ਦੇਣ ਵਾਲੀ ਹੈ। **ਵਾ:** ਹੇ ਭਾਈ! ਉਸ (ਸਿਫਤਿ) ਸਿਫਤੀ ਭਾਵ ਬੰਦਗੀ ਕਰਨਯੋਗ ਪ੍ਰਮੇਸ਼ਰ ਦੀ (ਸਲਾਹ) ਕੀਰਤਨ ਭਗਤੀ

---

* **ਸਲਾਹ :** ਅਰਬੀ ਵਿੱਚ 'ਸਾਲਾਹ' ਦਾ ਮਾਇਨਾ 'ਨਿਜਾਤ' ਭਾਵ ਮੁਕਤੀ ਹੁੰਦਾ ਹੈ।

ਕਰਨੀ ਚਾਹੀਦੀ ਹੈ। ਪਰ (ਕੋਇ) ਕੋਈ ਵਿਰਲਾ ਗੁਰਮੁਖ ਹੀ ਇਸ ਗੱਲ ਨੂੰ (ਬੂਝੈ) ਸਮਝਦਾ ਹੈ

**ਅਥਵਾ :** ਕੋਈ ਵਿਰਲਾ ਪੁਰਖ ਹੀ (ਗੁਰਮੁਖਿ) ਮੁਖੀ ਗੁਰਾਂ ਦੁਆਰਾ ਇਸ ਭਗਤੀ ਨੂੰ (ਬੂਝੈ) ਪੁੱਛ ਸਕਦਾ ਤੇ ਸਮਝ ਸਕਦਾ ਹੈ। ਫਿਰ ਸਤਿਗੁਰੂ ਜੀ ਕਿਰਪਾ ਕਰਕੇ ਜਿਸਨੂੰ ਭਗਤੀ ਦੀ ਦਾਤ ਦੇ ਦੇਣ ਉਹੀ ਵਾਹਿਗੁਰੂ ਮੰਤਰ ਦੁਆਰਾ ਪ੍ਰਮੇਸ਼ਰ ਦੀ ਸਲਾਹੁਤਾ ਕਰ ਸਕਦਾ ਹੈ।

### ਵਾਹੁ ਵਾਹੁ ਬਾਣੀ ਸਚੁ ਹੈ; ਸਚਿ ਮਿਲਾਵਾ ਹੋਇ ॥

ਵਾਹਿਗੁਰੂ ਵਾਹਿਗੁਰੂ ਉਚਾਰਨਾ (ਸਚੁ) ਸੱਚੀ ਬਾਣੀ ਹੈ। **ਵਾ:** ਜੋ ਵਾਹਿਗੁਰੂ ਵਾਹਿਗੁਰੂ ਰੂਪ ਬਾਣੀ ਹੈ। ਇਹ ਸੱਚੀ ਹੈ, ਕਿਉਂਕਿ ਇਸ ਦਾ ਜਾਪ ਕਰਨੇ ਕਰਕੇ (ਸਚਿ) ਸੱਚ ਸਰੂਪ ਦਾ (ਮਿਲਾਵਾ) ਮਿਲਾਪ (ਹੋਇ) ਹੁੰਦਾ ਹੈ।

### ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ; ਕਰਮਿ ਪਰਾਪਤਿ ਹੋਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਨੂੰ ਆਪਣੇ ਪੂਰਬਲੇ ਕੀਤੇ ਹੋਏ ਨਿਸ਼ਕਾਮ ਕਰਮਾਂ ਕਰਕੇ ਸਤਿਗੁਰਾਂ ਪਾਸੋਂ ਅੰਮ੍ਰਿਤ ਨਾਮ ਦੀ ਦਾਤ ਪ੍ਰਾਪਤ (ਹੋਇ) ਹੁੰਦੀ ਹੈ। ਉਹਨਾਂ ਨੇ "ਵਾਹਿਗੁਰੂ ਪ੍ਰਮੇਸ਼ਰ (ਵਾਹੁ) ਅਸਚਰਜ ਹੈ, (ਵਾਹੁ) ਪ੍ਰੇਰਕ ਹੈ" ਇਸ ਪ੍ਰਕਾਰ ਉਚਾਰਨ (ਕਰਤਿਆ) ਕਰਦਿਆਂ ਹੋਇਆਂ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਨੂੰ (ਪਾਇਆ) ਪਾ ਲਿਆ ਹੈ। **ਵਾ:** (ਕਰਮਿ ਪਰਾਪਤਿ ਹੋਇ) ਜਿੰਨ੍ਹਾਂ ਨੇ ਨਿਸ਼ਕਾਮ ਕਰਮ ਕੀਤੇ ਹਨ, ਉਹਨਾਂ ਨੂੰ ਗੁਰੂ ਸਾਹਿਬ ਜੀ ਦੀ ਸੰਗਤ ਦੁਆਰਾ ਜਾਂ ਪੰਜਾਂ ਪਿਆਰਿਆਂ ਦੇ ਦੁਆਰਾ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ।

### ਮਃ ੩ ॥

### ਵਾਹੁ ਵਾਹੁ ਕਰਤੀ; ਰਸਨਾ ਸਬਦਿ ਸੁਹਾਈ ॥

ਜਿੰਨ੍ਹਾਂ ਦੀ ਰਸਨਾ "(ਵਾਹੁ) ਵਾਹਿਗੁਰੂ ਅਸਚਰਜ ਹੈ, (ਵਾਹੁ) ਪ੍ਰੇਰਕ ਹੈ" ਇਸ ਪ੍ਰਕਾਰ ਵਾਹਿਗੁਰੂ ਦਾ ਸਿਮਰਨ (ਕਰਤੀ) ਕਰਦੀ ਰਹਿੰਦੀ ਹੈ। ਉਹ ਰਸਨਾ ਗੁਰਾਂ ਦੇ ਸ਼ਬਦ ਕਰਕੇ (ਸੁਹਾਈ) ਸ਼ੋਭਨੀਕ ਹੋ ਜਾਂਦੀ ਹੈ।

### ਪੂਰੈ ਸਬਦਿ; ਪ੍ਰਭੁ ਮਿਲਿਆ ਆਈ ॥

ਉਹਨਾਂ ਪੁਰਖਾਂ ਨੂੰ ਪੂਰੇ ਸਬਦ ਦੀ ਕਮਾਈ ਕਰਨ ਕਰਕੇ **ਵਾ:** ਪੂਰੇ ਸਤਿਗੁਰਾਂ ਪਾਸੋਂ ਸ਼ਬਦ ਦੀ ਪ੍ਰਾਪਤੀ ਹੋਣ ਕਰਕੇ ਪ੍ਰਭੂ ਪ੍ਰਮੇਸ਼ਰ (ਆਈ) ਆ ਮਿਲਿਆ ਹੈ।

### ਵਡਭਾਗੀਆ; ਵਾਹੁ ਵਾਹੁ ਮੁਹਹੁ ਕਢਾਈ ॥

ਜਿੰਨ੍ਹਾਂ ਦੇ ਅੰਦਰੋਂ (ਵਡ+ਭਾਗੀ+ਆ) (ਵਡ) ਵਡਿਆਈ ਦੀ ਇੱਛਾ (ਭਾਗੀ) ਭੱਜ ਗਈ (ਆ) ਹੈ। ਉਹਨਾਂ (ਵਡਭਾਗੀਆ) ਵੱਡੇ ਭਾਗਾਂ ਵਾਲਿਆਂ ਨਿਸ਼ਕਾਮੀ ਪੁਰਖਾਂ ਦੇ (ਮੁਹਹੁ) ਮੁਖੋਂ ਮਹਾਰਾਜ ਸਾਹਿਬ ਜੀ ਵਾਹਿਗੁਰੂ-ਵਾਹਿਗੁਰੂ ਸ਼ਬਦ (ਕਢਾਈ) ਕਢਵਾਉਂਦੇ ਹਨ। ਭਾਵ ਉਹਨਾਂ ਪਾਸੋਂ ਵਾਹਿਗੁਰੂ ਜਾਪ ਜਪਾਉਂਦੇ ਹਨ।

### ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ; ਤਿਨ੍ ਕਉ ਪਰਜਾ ਪੂਜਣ ਆਈ ॥

ਜਿਹੜੇ ਵਾਹਿਗੁਰੂ-ਵਾਹਿਗੁਰੂ ਦਾ ਜਾਪ (ਕਰਹਿ) ਕਰਦੇ ਹਨ। (ਸੇਈ) ਉਹ (ਜਨ) ਪੁਰਖ (ਸੋਹਣੇ)

ਸ਼ੋਭਨੀਕ ਹਨ। (ਤਿਨ) ਉਹਨਾਂ (ਕਉ) ਨੂੰ ਸਾਰੀ ਪਰਜਾ ਭਾਵ ਦੁਨੀਆਂ ਵਾਹ-ਵਾਹ ਕਹਿ ਕੇ ਪੂਜਣ ਵਾਸਤੇ (ਆਈ) ਆ ਰਹੀ ਹੈ, **ਵਾ:** ਆਉਂਦੀ ਹੈ।

**ਵਾਹੁ ਵਾਹੁ ਕਰਮਿ ਪਰਾਪਤਿ ਹੋਵੈ; ਨਾਨਕ ਦਰਿ ਸਚੈ ਸੋਭਾ ਪਾਈ ॥੨॥**

ਉਸ (ਵਾਹੁ) ਅਸਚਰਜ (ਵਾਹੁ) ਵਾਹਿਗੁਰੂ ਦਾ ਸਿਮਰਨ ਚੰਗੇ, ਨਿਸ਼ਕਾਮ ਕਰਮਾਂ ਕਰਕੇ ਹੀ ਪ੍ਰਾਪਤ (ਹੋਵੈ) ਹੁੰਦਾ ਹੈ ਅਤੇ ਵਾਹਿਗੁਰੂ ਨੂੰ ਜਪਣ ਵਾਲੇ ਸੱਚੇ ਪ੍ਰਮੇਸ਼ਰ ਦੇ (ਸਚੈ) ਸੱਚੇ (ਦਰਿ) ਦਰਵਾਜੇ ਸਾਧਸੰਗਤ **ਵਾ:** ਗਿਆਨ **ਵਾ:** ਸੱਚਖੰਡ ਵਿਚ ਇਸਥਿਤ ਹੋ ਕੇ ਸੋਭਾ (ਪਾਈ) ਪ੍ਰਾਪਤ ਕਰਦੇ ਹਨ।

**ਪਉੜੀ ॥**

**ਬਜਰ ਕਪਾਟ ਕਾਇਆ ਗੜ੍ਹ ਭੀਤਰਿ; ਕੂੜੁ ਕੁਸਤੁ ਅਭਿਮਾਨੀ ॥**

ਹੇ ਭਾਈ! ਈਸਰ ਦੇ (ਗੜ੍ਹ) ਘੜੇ ਹੋਏ ਇਸ (ਕਾਇਆ) ਮਨੁੱਖਾ ਦੇਹੀ ਰੂਪ (ਗੜ੍ਹ) ਕਿਲ੍ਹੇ ਦੇ (ਭੀਤਰਿ) ਅੰਦਰ ਪੰਜ ਕੋਸ਼ਾਂ ਰੂਪ (ਬਜਰ) ਸੱਤ ਧਾਤਾਂ ਦੇ ਬਣੇ ਹੋਏ ਪੱਥਰ ਵਰਗੇ ਕਠੋਰ (ਕਪਾਟ) ਤਖਤੇ ਲੱਗੇ ਹੋਏ ਹਨ। **ਵਾ:** ਦੇਹੀ ਰੂਪ (ਗੜ੍ਹ) ਕਿਲ੍ਹੇ ਅੰਦਰ ਰਹਿਣ ਵਾਲੇ ਜੀਵਾਂ ਨੂੰ ਜੋ ਹੰਕਾਰ ਹੋ ਰਿਹਾ ਹੈ। ਇਹੀ ਬਜਰ, ਪੱਥਰੇ ਦੇ ਤਖਤੇ ਹਨ। **ਵਾ:** ਇਸ (ਕਾਇਆ) ਬੁੱਧੀ ਰੂਪ ਕਿਲ੍ਹੇ ਦੇ ਅੰਦਰ ਆਸਾ-ਅੰਦੇਸਾ ਦੇ ਤਖਤੇ ਲੱਗੇ ਹੋਏ ਹਨ। **ਵਾ:** ਇਸ (ਕਾਇਆ) ਦੇਹੀ (ਭੀਤਰਿ) ਅੰਦਰ ਜੋ ਦਸਵਾਂ ਦੁਆਰ ਰੂਪ (ਗੜ੍ਹ) ਕਿਲ੍ਹਾ ਹੈ। ਉਸਨੂੰ ਪੰਜ ਕੋਸ਼ਾਂ ਰੂਪ (ਬਜਰ) ਪੱਥਰ ਦੇ (ਕਪਾਟ) ਤਖਤੇ ਲੱਗੇ ਹੋਏ ਹਨ। ਇਸ ਕਰਕੇ ਜੀਵ (ਕੂੜੁ) ਝੂਠ ਬੋਲਦੇ ਹਨ, (ਕੁਸਤੁ) ਸੱਚ ਤੋਂ ਉਲਟੇ ਭਾਵ ਝੂਠੇ, ਖੋਟੇ ਕੰਮ ਕਰਦੇ ਹਨ **ਵਾ:** (ਕੁਸਤੁ) ਉਲਟਾ ਹਠ ਕਰਦੇ ਹਨ ਤੇ (ਅਭਿਮਾਨੀ) ਹੰਕਾਰੀ ਹੋ ਰਹੇ ਹਨ। ਪਰ

**ਭਰਮਿ ਭੂਲੇ ਨਦਰਿ ਨ ਆਵਨੀ; ਮਨਮੁਖ ਅੰਧ ਅਗਿਆਨੀ ॥**

ਇਹ ਵਿਚਾਰ (ਭਰਮਿ) ਭਰਮ ਵਿਚ (ਭੂਲੇ) ਭੁੱਲੇ ਹੋਏ ਜੀਵਾਂ ਦੀ (ਨਦਰਿ) ਦ੍ਰਿਸ਼ਟੀ ਵਿਚ ਨਹੀਂ (ਆਵਨੀ) ਆਉਂਦੀ ਹੈ। **ਵਾ:** ਐਸੇ ਭਰਮਾਂ ਵਿਚ ਭੁੱਲੇ ਹੋਏ ਜੀਵ ਪ੍ਰਮੇਸਰ ਦੀ ਦ੍ਰਿਸ਼ਟੀ ਵਿਚ ਨਹੀਂ ਆਉਂਦੇ ਹਨ। ਉਹ ਮਨਮੁਖ (ਅਗਿਆਨੀ) ਅਗਿਆਨ ਕਰਕੇ (ਅੰਧ) ਅੰਨ੍ਹੇ ਹੋ ਰਹੇ ਹਨ। ਉਹਨਾਂ ਦੇ ਮਨ-ਬੁੱਧੀ ਰੂਪ ਨੇਤ੍ਰਾਂ ਵਿਚ ਵਿਚਾਰ ਰੂਪ ਨਿਗ੍ਹਾ ਨਹੀਂ ਹੈ।

**ਉਪਾਇ ਕਿਤੈ ਨ ਲਭਨੀ; ਕਰਿ ਭੇਖ ਥਕੇ ਭੇਖਵਾਨੀ ॥**

ਬਹੁਤ ਲੋਕ ਪ੍ਰਮੇਸ਼ਰ ਦੀ ਪ੍ਰਾਪਤੀ ਵਾਸਤੇ ਜਲ ਧਾਰੇ, ਧੂਣੇ ਤਾਪਨ, ਆਦਿਕ ਸਾਧਨਾ ਰੂਪ ਅਨੇਕਾਂ ਜਤਨ ਕਰਦੇ ਹਨ। ਪਰ ਇਹਨਾਂ (ਉਪਾਇ) ਉਪਾਵਾਂ ਕਰਕੇ (ਕਿਤੈ) ਕਿਸੇ ਪ੍ਰਕਾਰ ਵੀ ਪ੍ਰਮੇਸ਼ਰ ਨਹੀਂ (ਲਭਨੀ) ਲੱਭਦਾ ਭਾਵ ਪ੍ਰਾਪਤ ਨਹੀਂ ਹੁੰਦਾ ਹੈ। ਭੇਖਾਂ (ਵਾਨੀ) ਵਾਲੇ ਲੋਕ ਭੇਖ ਕਰ-ਕਰ ਕੇ (ਥਕੇ) ਥੱਕ ਗਏ ਹਨ। **ਵਾ:** ਭੇਖਾਂ ਦੇ (ਵਾਨੀ) ਬਾਨੀ, ਮੋਢੀ ਭਾਵ ਭੇਖਾਂ ਨੂੰ ਚਲਾਉਣ ਵਾਲੇ ਮੁਖੀ ਲੋਕ ਵੀ ਭੇਖ ਅਤੇ ਜਤਨ ਕਰ-ਕਰ ਕੇ ਥੱਕ ਗਏ ਹਨ।

**ਗੁਰ ਸਬਦੀ ਖੋਲਾਈਅਨਿ; ਹਰਿ ਨਾਮੁ ਜਪਾਨੀ ॥**

ਹੇ ਭਾਈ! ਜਿਹੜੇ ਗੁਰਮੁਖ ਆਪ ਨਾਮ ਜਪਦੇ ਤੇ ਹੋਰਾਂ ਪਾਸੋਂ ਹਰੀ ਦਾ ਨਾਮ (ਜਪਾਨੀ) ਜਪਾਉਂਦੇ ਹਨ। ਉਹ ਸਤਿਗੁਰਾਂ ਦੇ (ਸਬਦੀ) ਸ਼ਬਦ ਕਰਕੇ ਪੰਜਾਂ ਕੋਸ਼ਾਂ ਰੂਪ ਤਖਤਿਆਂ ਨੂੰ (ਖੋਲਾਈਅਨਿ) ਖੁਲਵਾ ਲੈਂਦੇ ਹਨ।

**ਅਥਵਾ :** ਜਗਿਆਸੂ ਪੁਰਖ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਆਪਣੇ ਕਾਇਆ ਰੂਪ ਕਿਲ੍ਹੇ ਦੇ ਇੰਨ੍ਹਾਂ ਕੋਸ਼ਾਂ ਰੂਪ ਤਖਤਿਆਂ ਨੂੰ ਖੋਲਣਾ ਕਰੇ। ਫਿਰ ਆਪ ਨਾਮ ਜਪੇ ਤੋਂ ਹੋਰਾਂ ਨੂੰ (ਜਪਾਨੀ) ਜਪਾਉਣਾ ਕਰੇ।

## ਹਰਿ ਜੀਉ ਅੰਮ੍ਰਿਤ ਬਿਰਖੁ ਹੈ; ਜਿਨ੍ ਪੀਆ ਤੇ ਤ੍ਰਿਪਤਾਨੀ ॥੧੪॥

ਓਹ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਜੀਉ) ਜੀ ਤਾਂ ਅੰਮ੍ਰਿਤ ਨਾਮ ਰੂਪ ਫਲ ਦੇਣ ਵਾਲਾ, **ਵਾ:** (ਅੰਮ੍ਰਿਤ) ਅਮਰ ਕਰਨ ਵਾਲੇ ਗਿਆਨ ਰੂਪ ਫਲ **ਵਾ:** ਮੁਕਤੀ ਰੂਪ ਫਲ ਨੂੰ ਦੇਣ ਵਾਲਾ ਅਮਰ (ਬਿਰਖੁ) ਬ੍ਰਿਛ ਹੈ। (ਜਿਨ੍) ਜਿੰਨ੍ਹਾਂ ਨੇ ਉਸ ਵਾਹਿਗੁਰੂ ਦੇ ਨਾਮ ਫਲ ਦੇ ਰਸ ਨੂੰ (ਪੀਆ) ਪੀਤਾ ਹੈ। (ਤੇ) ਉਹ ਅਤਿਸ਼ੈ ਕਰਕੇ (ਤ੍ਰਿਪਤਾਨੀ) ਤ੍ਰਿਪਤ ਹੋ ਗਏ ਹਨ। **ਵਾ:** ਉਹਨਾਂ ਨੂੰ (ਤ੍ਰਿਪਤ+ਆਨੀ) ਤ੍ਰਿਪਤੀ (ਆਨੀ) ਆ ਗਈ ਹੈ।

## ਸਲੋਕੁ ਮਃ ੩ ॥

## ਵਾਹੁ ਵਾਹੁ ਕਰਤਿਆ; ਰੈਣਿ ਸੁਖਿ ਵਿਹਾਇ ॥

ਹੇ ਭਾਈ ! (ਵਾਹੁ) ਅਸਚਰਜ ਤੇ (ਵਾਹੁ) ਪ੍ਰੇਰਕ ਵਾਹਿਗੁਰੂ ਦਾ ਸਿਮਰਨ (ਕਰਤਿਆ) ਕਰਦਿਆਂ ਹੋਇਆਂ ਗੁਰਮੁਖਾਂ ਦੀ ਪ੍ਰਤੱਖ (ਰੈਣਿ) ਰਾਤ **ਵਾ:** ਅਵਸਥਾ ਰੂਪ ਰਾਤ (ਸੁਖਿ) ਸੁਖ ਦੇ ਸਹਿਤ (ਵਿਹਾਇ) ਬਤੀਤ ਹੋ ਜਾਂਦੀ ਹੈ। **ਵਾ:** ਉਹਨਾਂ ਦੀ ਅਵਿੱਦਿਆ ਰੂਪ (ਰੈਣਿ) ਰਾਤ ਬਤੀਤ ਭਾਵ ਨਵਿਰਤ ਹੋ ਜਾਂਦੀ ਹੈ ਅਤੇ ਸੁੱਖ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ ਜੀ।

## ਵਾਹੁ ਵਾਹੁ ਕਰਤਿਆ; ਸਦਾ ਅਨੰਦੁ ਹੋਵੈ ਮੇਰੀ ਮਾਇ ॥

ਹੇ ਮੇਰੇ (ਮਾਇ) ਮਾਤਾ ਪਿਤਾ ਰੂਪ ਸੰਤ ਜਨੋ ! **ਵਾ:** ਹੇ ਮੇਰੀ ਮਾਤਾ ਰੂਪ ਉੱਤਮ ਸਖੀ, ਮਹਾਤਮਾ ਜਨੋ ! (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਸ਼ਬਦ ਦਾ ਜਾਪ (ਕਰਤਿਆ) ਕਰਦਿਆਂ ਸਦਾ ਰਹਿਣ ਵਾਲਾ ਅਨੰਦ ਹਿਰਦੇ ਵਿਚ ਪ੍ਰਗਟ (ਹੋਵੈ) ਹੋ ਜਾਂਦਾ ਹੈ।

## ਵਾਹੁ ਵਾਹੁ ਕਰਤਿਆ; ਹਰਿ ਸਿਉ ਲਿਵ ਲਾਇ ॥

ਵਾਹਿਗੁਰੂ-ਵਾਹਿਗੁਰੂ ਦਾ ਜਾਪ ਕਰਦਿਆਂ ਵੇਖ ਕੇ (ਹਰਿ) ਹਰੀ ਪ੍ਰਮੇਸ਼ਰ ਜੀਵ ਦੀ (ਲਿਵ) ਚਿੱਤ ਦੀ ਬਿਰਤੀ ਆਪਣੇ (ਸਿਉ) ਨਾਲ (ਲਾਇ) ਲਾ ਲੈਂਦਾ, ਜੋੜ ਲੈਂਦਾ ਹੈ।

## ਵਾਹੁ ਵਾਹੁ; ਕਰਮੀ ਬੋਲੈ ਬੋਲਾਇ ॥

ਜਿੰਨ੍ਹਾਂ ਕੋਲੋਂ ਪ੍ਰਮੇਸਰ ਆਪ ਕਿਰਪਾ ਕਰਕੇ (ਬੋਲਾਇ) ਬੁਲਾਉਂਦਾ ਹੈ। ਉਹ (ਕਰਮੀ) ਨਿਸ਼ਕਾਮ ਕਰਮਾਂ ਵਾਲੇ ਪੁਰਖ ਸਤਿਗੁਰੂ ਜੀ ਦੇ ਬੁਲਾਏ ਹੋਏ ਵਾਹਿਗੁਰੂ-ਵਾਹਿਗੁਰੂ (ਬੋਲੈ) ਬੋਲਦੇ ਹਨ।

**ਅਥਵਾ :** (ਕਰਮੀ) ਕਿਰਪਾ ਦ੍ਰਿਸ਼ਟੀ ਕਰਨ ਵਾਲੇ ਵਾਹਿਗੁਰੂ ਦੇ ਪਿਆਰੇ ਸੰਤ ਜਨ ਆਪ ਵੀ ਵਾਹਿਗੁਰੂ ਨਾਮ ਨੂੰ ਬੋਲਦੇ ਹਨ ਤੇ ਹੋਰਾਂ ਪਾਸੋਂ ਵੀ ਬੁਲਾਉਂਦੇ ਹਨ।

## ਵਾਹੁ ਵਾਹੁ ਕਰਤਿਆ ਸੋਭਾ ਪਾਇ ॥

ਇਸ ਸੰਸਾਰ ਦੇ ਅੰਦਰ ਪੁਰਖ (ਵਾਹੁ) ਅਸਚਰਜ ਤੇ (ਵਾਹੁ) ਪ੍ਰੇਰਕ ਪ੍ਰਮੇਸਰ ਨੂੰ **ਵਾ:** 'ਵਾਹਿਗੁਰੂ ਵਾਹਿਗੁਰੂ' ਸ਼ਬਦ ਨੂੰ ਉਚਾਰਨ ਕਰਦਿਆਂ ਸੋਭਾ (ਪਾਇ) ਪ੍ਰਾਪਤ ਕਰਦਾ ਹੈ। **ਵਾ:** ਭਗਤੀ ਰੂਪ, ਅਭੇਦਤਾ ਰੂਪ ਸੋਭਾ (ਪਾਇ) ਪਾ ਲੈਂਦਾ ਹੈ।

**ਨਾਨਕ ਵਾਹੁ ਵਾਹੁ; ਸਤਿ ਰਜਾਇ ॥੧॥**

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਵਾਹਿਗੁਰੂ-ਵਾਹਿਗੁਰੂ ਦਾ ਸਿਮਰਨ ਕਰਨਾ (ਸਤਿ) ਸੱਚੇ ਪ੍ਰਮੇਸ਼ਰ ਦੀ (ਰਜਾਇ) ਸੱਚੀ ਆਗਿਆ ਹੈ। ਇਸ ਕਰਕੇ ਉਸਦੀ ਆਗਿਆ ਵਿਚ ਚੱਲ ਕੇ ਸਿਮਰਨ ਕਰਨਾ ਯੋਗ ਹੈ।

**ਮਃ ੩ ॥**

**ਵਾਹੁ ਵਾਹੁ ਬਾਣੀ ਸਚੁ ਹੈ; ਗੁਰਮੁਖਿ ਲਧੀ ਭਾਲਿ ॥**

ਹੇ ਭਾਈ! ਵਾਹਿਗੁਰੂ-ਵਾਹਿਗੁਰੂ ਉਚਾਰਨਾ ਸੱਚੀ ਬਾਣੀ ਹੈ। ਗੁਰਮਤੀਏ ਗੁਰਮੁਖਾਂ ਨੇ ਇਹ ਬਾਣੀ (ਭਾਲਿ) ਭਾਲ ਕੇ, ਖੋਜ ਕੇ ਗੁਰਾਂ ਪਾਸੋਂ (ਲਧੀ) ਲੱਭੀ ਭਾਵ ਪ੍ਰਾਪਤ ਕੀਤੀ ਹੈ।

**ਵਾਹੁ ਵਾਹੁ ਸਬਦੇ ਉਚਰੈ; ਵਾਹੁ ਵਾਹੁ ਹਿਰਦੈ ਨਾਲਿ ॥**

ਉਹ ਹਰ ਵਕਤ (ਸਬਦੇ) ਬਾਣੀ ਕਰਕੇ ਵੀ ਵਾਹਿਗੁਰੂ-ਵਾਹਿਗੁਰੂ ਸ਼ਬਦ (ਉਚਰੈ) ਉਚਾਰਨ ਕਰਦੇ ਰਹਿੰਦੇ ਹਨ ਅਤੇ ਹਿਰਦੇ ਨਾਲ ਵੀ ਵਾਹਿਗੁਰੂ-ਵਾਹਿਗੁਰੂ ਨਾਮ ਦਾ ਜਾਪ, ਸਿਮਰਨ ਕਰਦੇ ਹਨ।

**ਵਾਹੁ ਵਾਹੁ ਕਰਤਿਆ ਹਰਿ ਪਾਇਆ; ਸਹਜੇ ਗੁਰਮੁਖਿ ਭਾਲਿ ॥**

ਗੁਰਮੁਖਾਂ ਨੇ (ਸਹਜੇ) ਸੁਤੇ-ਸਿਧ ਹੀ ਪ੍ਰਮੇਸ਼ਰ ਦੀ (ਭਾਲਿ) ਭਾਲ ਕੀਤੀ ਹੈ ਅਤੇ ਵਾਹਿਗੁਰੂ-ਵਾਹਿਗੁਰੂ ਦਾ ਸਿਮਰਨ ਕਰਦਿਆਂ, **ਵਾ:** (ਵਾਹੁ) ਅਸਚਰਜ ਰੂਪ ਤੇ (ਵਾਹੁ) ਪ੍ਰੇਰਕ ਰੂਪ ਕਹਿ ਕੇ ਜੱਸ (ਕਰਤਿਆ) ਕਰਦਿਆਂ ਉਸ ਪ੍ਰਮੇਸ਼ਰ ਨੂੰ (ਪਾਇਆ) ਪਾ ਲਿਆ ਹੈ। ਇਸ ਤਰ੍ਹਾਂ ਗੁਰਮੁਖ ਵਾਹਿਗੁਰੂ ਨੂੰ ਸੁਤੇ-ਸਿੱਧ ਹੀ ਭਾਲ ਲੈਂਦੇ, ਲੱਭ ਲੈਂਦੇ ਹਨ। **ਵਾ:** ਉਹ ਗੁਰਮੁਖ ਪ੍ਰਮੇਸਰ ਨੂੰ ਭਾਲ ਕੇ, ਪ੍ਰਾਪਤ ਕਰਕੇ (ਸਹਜੇ) ਸਹਜ ਅਵਸਥਾ ਵਿਚ (ਭਾਲਿ) ਇਸਥਿਤ ਹੋ ਜਾਂਦੇ ਹਨ।

**ਸੇ ਵਡਭਾਗੀ ਨਾਨਕਾ; ਹਰਿ ਹਰਿ ਰਿਦੈ ਸਮਾਲਿ ॥੨॥**

ਹੇ ਭਾਈ! (ਸੇ) ਉਹ ਪੁਰਖ ਤਿੰਨਾਂ ਲੋਕਾਂ ਵਿਚ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਹਨ। ਜਿਹੜੇ ਹਰ ਵਕਤ (ਰਿਦੈ) ਹਿਰਦੇ ਵਿਚ ਸਭ ਪਾਪਾਂ ਦੇ (ਹਰਿ) ਹਾਰਕ (ਹਰਿ) ਹਰੀ ਅਕਾਲ ਪੁਰਖ ਦੇ ਨਾਮ ਨੂੰ (ਸਮਾਲਿ) ਸੰਭਾਲਦੇ ਭਾਵ ਯਾਦ ਕਰਦੇ ਹਨ। ਇਸ ਕਰਕੇ
ਹੇ ਭਾਈ! ਆਪਣੇ ਮਨ ਨੂੰ ਇਸ ਪ੍ਰਕਾਰ ਸਿੱਖਿਆ ਦੇਣਾ ਕਰੀਏ;

**ਪਉੜੀ ॥**

**ਏ ਮਨਾ ਅਤਿ ਲੋਭੀਆ; ਨਿਤ ਲੋਭੇ ਰਾਤਾ ॥**

(ਏ) ਹੇ ਮਨਾ! ਪਦਾਰਥਾਂ ਦੇ ਖਾਣ, ਭੋਗਣ ਅਤੇ ਜੋੜਣ ਦਾ (ਅਤਿ) ਅਤਿਅੰਤ (ਲੋਭੀਆ) ਲਾਲਚ ਕਰਨ ਵਾਲਿਆ! ਤੂੰ (ਨਿਤ) ਨਿਤਾਪ੍ਰਤੀ ਪਦਾਰਥਾਂ ਦੇ (ਲੋਭੇ) ਲਾਲਚ ਵਿਚ (ਰਾਤਾ) ਰੰਗਿਆ ਰਹਿੰਦਾ ਹੈਂ।

**ਮਾਇਆ ਮਨਸਾ ਮੋਹਣੀ; ਦਹ ਦਿਸ ਫਿਰਾਤਾ ॥**

ਤੂੰ (ਮੋਹਣੀ) ਮੋਹਿਤ ਕਰਨ ਵਾਲੀ ਮਾਇਆ ਦੀ (ਮਨਸਾ) ਇੱਛਾ ਵਿਚ ਲੱਗ ਕਰਕੇ (ਦਹ) ਦਸਾਂ (ਦਿਸ) ਦਿਸ਼ਾਵਾਂ ਦੇ ਪਦਾਰਥਾਂ ਵਿਚ (ਫਿਰਾਤਾ) ਫਿਰਦਾ ਰਹਿੰਦਾ ਹੈਂ। **ਵਾ:** (ਦਹ) ਦਸ ਇੰਦ੍ਰਿਆਂ ਦੇ ਵਿਸ਼ਿਆਂ ਦੀ (ਦਹ) ਅਗਨੀ ਵਿਚ ਸੜਿਆ ਹੋਇਆ (ਫਿਰਾਤਾ) ਫਿਰਦਾ ਹੈਂ।

**ਅਥਵਾ :** ਜਿਸ ਜੀਵ ਦੀ (ਮਨਸਾ) ਬੁੱਧੀ ਮਾਇਆ ਵਿਚ (ਮੋਹਣੀ) ਮੋਹਿਤ ਹੋ ਗਈ ਹੈ। ਉਹ ਮਾਇਆ ਦੀ (ਮਨਸਾ) ਵਾਸ਼ਨਾ ਵਿਚ ਬੱਝਾ ਹੋਣ ਕਰਕੇ ਆਪਣੀ ਬੁੱਧੀ ਰੂਪ ਬਿਰਤੀ ਨੂੰ ਪਦਾਰਥਾਂ ਦੀ ਪ੍ਰਾਪਤੀ ਲਈ ਦਸੇ ਦਿਸ਼ਾਵਾਂ ਵਿਚ (ਫਿਰਾਤਾ) ਫੇਰਦਾ ਹੈ। ਭਾਵ ਪਦਾਰਥਾਂ ਦੀ ਪ੍ਰਾਪਤੀ ਲਈ ਚਾਰ-ਚੁਫੇਰੇ ਧਿਆਨ ਘੁਮਾਉਂਦਾ ਰਹਿੰਦਾ ਹੈ।

## ਅਗੈ ਨਾਉ ਜਾਤਿ ਨ ਜਾਇਸੀ; ਮਨਮੁਖਿ ਦੁਖੁ ਖਾਤਾ ॥

ਹੇ ਭਾਈ ! ਅੱਗੇ ਪ੍ਰਲੋਕ ਵਿਚ, ਦਰਗਾਹ ਵਿਚ ਕਿਸੇ ਦਾ (ਨਾਉ) ਨਾਮ ਜਾਂ (ਜਾਤਿ) ਜਾਤੀ **ਵਾ:** (ਜਾਤਿ) ਬੁੱਧੀ ਨਹੀਂ (ਜਾਇਸੀ) ਜਾਵੇਗੀ। ਇਸ ਵਿਚਾਰ ਤੋਂ ਹੀਣਾ ਮਨਮੁਖ ਆਪਣੇ ਨਾਮ ਤੇ ਜਾਤੀ ਆਦਿਕਾਂ ਦਾ ਅਭਿਮਾਨ ਕਰਕੇ ਪ੍ਰਲੋਕ ਵਿਚ ਜਾ ਕੇ ਦੁੱਖਾਂ ਨੂੰ ਹੀ (ਖਾਤਾ) ਖਾਂਦਾ ਭਾਵ ਭੋਗਦਾ ਰਹਿੰਦਾ ਹੈ। **ਵਾ:** ਸਦਾ ਨਰਕਾਂ ਰੂਪ, **ਵਾ:** ਮਾਤਾ ਦੇ ਗਰਭ ਰੂਪ ਦੁੱਖਾਂ ਦੇ (ਖਾਤਾ) ਖਾਤੇ ਟੋਏ ਵਿਚ ਪਿਆ ਰਹਿੰਦਾ ਹੈ। **ਵਾ:** ਮਨਮੁਖ ਪੁਰਖ ਲੋਕ-ਪ੍ਰਲੋਕ ਵਿਚ ਸਦਾ ਦੁੱਖਾਂ ਦਾ (ਖਾਤਾ) ਟੋਆ ਹੀ ਬਣਿਆ ਰਹਿੰਦਾ ਹੈ। **ਵਾ:** ਜੋ ਮਨਮੁਖ ਲੋਕ ਭੈੜੇ ਕਰਮਾਂ ਨੂੰ ਕਰਦੇ ਹਨ। ਉਹ ਆਪਣੇ ਲਈ ਦੁੱਖਾਂ ਰੂਪ ਟੋਏ ਹੀ ਪੁੱਟ ਰਹੇ ਹਨ। ਭਾਵ ਉਹ ਇੰਨ੍ਹਾਂ ਕਰਮਾਂ ਕਰਕੇ ਅੰਤ ਨੂੰ ਬਹੁਤ ਦੁੱਖਾਂ ਵਿਚ ਪੈਣਗੇ।

## ਰਸਨਾ ਹਰਿ ਰਸੁ ਨ ਚਖਿਓ; ਫੀਕਾ ਬੋਲਾਤਾ ॥

ਉਸ ਮਨਮੁਖ ਨੇ ਰਸਨਾ ਕਰਕੇ ਕਦੇ ਹਰੀ ਦੇ ਨਾਮ ਰਸ ਨੂੰ ਨਹੀਂ (ਚਖਿਓ) ਚੱਖਿਆ ਭਾਵ ਕਦੇ ਨਾਮ ਨਹੀਂ ਜਪਿਆ। ਉਹ ਜਦੋਂ ਵੀ (ਬੋਲਾਤਾ) ਬੋਲਦਾ ਹੈ, **ਵਾ:** ਕਿਸੇ ਨੂੰ (ਬੋਲਾਤਾ) ਬੁਲਾਉਂਦਾ ਹੈ। ਉਦੋਂ ਫਿੱਕਾ ਹੀ ਬੋਲਦਾ ਹੈ, ਭਾਵ ਸਦਾ ਬੇਰਸੀ ਵਾਲੀਆਂ ਗੱਲਾਂ ਹੀ ਕਰਦਾ ਹੈ।

## ਜਿਨਾ ਗੁਰਮੁਖਿ ਅੰਮ੍ਰਿਤੁ ਚਾਖਿਆ; ਸੇ ਜਨ ਤ੍ਰਿਪਤਾਤਾ ॥੧੫॥

ਜਿੰਨ੍ਹਾਂ ਗੁਰਮੁਖਾਂ ਨੇ ਅੰਮ੍ਰਿਤ ਨਾਮ ਨੂੰ (ਚਾਖਿਆ) ਚੱਖਿਆ ਭਾਵ ਹਿਰਦੇ ਵਿਚ ਧਾਰਨ ਕੀਤਾ ਹੈ। (ਸੇ) ਉਹ (ਜਨ) ਪੁਰਖ ਅਤਿਸ਼ੈ ਕਰਕੇ (ਤ੍ਰਿਪਤਾਤਾ) ਤ੍ਰਿਪਤ ਹੋ ਗਏ ਹਨ। ਉਹਨਾਂ ਨੂੰ ਲੋਕ-ਪ੍ਰਲੋਕ ਦੀ ਕੋਈ ਵਾਸ਼ਨਾ ਨਹੀਂ ਰਹੀ ਹੈ।

## ਸਲੋਕੁ ਮਃ ੩ ॥

**ਪ੍ਰਸ਼ਨ :** ਮਹਾਰਾਜ ! ਵਾਹ ਜਾਂ ਵਾਹਿਗੁਰੂ ਦੇ ਕੀ ਅਰਥ ਹਨ? ਤੇ ਆਪ ਜੀ ਅਸਚਰਜ ਕਿਸ ਨੂੰ ਕਹਿੰਦੇ ਹੋ?

## ਵਾਹੁ ਵਾਹੁ ਤਿਸ ਨੋ ਆਖੀਐ; ਜਿ ਸਚਾ ਗਹਿਰ ਗੰਭੀਰੁ ॥

**ਉੱਤਰ :** ਹੇ ਭਾਈ ! (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ **ਵਾ:** (ਵਾਹੁ) ਅਸਚਰਜ (ਵਾਹੁ) ਬਿਸਮਾਦ (ਤਿਸ) ਉਸ ਅਕਾਲ ਪੁਰਖ ਪ੍ਰਮੇਸਰ (ਨੋ) ਨੂੰ (ਆਖੀਐ) ਆਖੀਦਾ ਹੈ, (ਜਿ) ਜਿਹੜਾ **"ਤ੍ਰੈਈ ਕਾਲ ਅਬਾਧਤੱਤ੍ਵੰ ਸੱਤਤ੍ਵੰ"** ਤਿੰਨਾਂ ਕਾਲਾਂ ਵਿਚ ਸੱਚਾ (ਗਹਿਰ) ਨਿਰਹੱਲ ਹੈ। ਆਪਣੀ ਪਦਵੀ ਤੋਂ ਕਦੇ ਹਿੱਲਦਾ ਨਹੀਂ ਅਤੇ (ਗੰਭੀਰੁ) ਡੂੰਘਾ ਹੈ ਭਾਵ ਅੰਤ ਤੋਂ ਰਹਿਤ ਹੈ। **ਵਾ:** ਜੋ (ਗਹਿਰ) ਆਤੁੱਲ ਤੇ (ਗੰਭੀਰੁ) ਆਸਪਰਸ਼ ਰੂਪ ਹੈ।

**ਨੋਟ :** ਜਿਥੇ 'ਵਾਹ' ਪਦ ਆਵੇ, ਓਥੇ 'ਗੁਰੂ' ਨਾਲ ਸਮਝਣਾ ਤੇ ਜਿਥੇ 'ਗੁਰੂ' ਪਦ ਆਵੇ ਓਥੇ 'ਵਾਹ' ਨਾਲ ਸਮਝਣਾ। ਇਸ ਤਰ੍ਹਾਂ ਵਾਹਿਗੁਰੂ ਅਰਥ ਕਰਨਾ।

## ਵਾਹੁ ਵਾਹੁ ਤਿਸ ਨੋ ਆਖੀਐ; ਜਿ ਗੁਣਦਾਤਾ ਮਤਿ ਧੀਰੁ ॥

ਹੇ ਭਾਈ ! (ਵਾਹੁ) ਅਸਚਰਜ ਤੇ (ਵਾਹੁ) ਪ੍ਰੇਰਕ (ਤਿਸ) ਉਸ ਵਾਹਿਗੁਰੂ ਨੂੰ (ਅਖੀਐ) ਕਹੀਦਾ ਹੈ। (ਜਿ)

ਜਿਹੜਾ ਸਾਰੀ ਸ੍ਰਿਸ਼ਟੀ ਵਿਚ (ਗੁਣਦਾਤਾ) ਸਾਰਿਆਂ (ਗੁਣ) ਗਿਆਨ ਆਦਿਕ ਗੁਣਾਂ ਨੂੰ ਦੇਣ ਵਾਲਾ ਦਾਤਾ "**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥**" ਅਤੇ (ਮਤਿ) ਬੁਧੀ ਨੂੰ ਵਿਸ਼ਿਆਂ ਵਲੋਂ ਹਟਾ ਕੇ (ਧੀਰੁ) ਧੀਰਜ ਦੇਣ ਵਾਲਾ ਹੈ। **ਵਾ:** ਜੋ ਬੁੱਧੀ ਵਿਚ ਧੀਰਜ ਆਦਿਕ ਗੁਣਾਂ ਦੀ ਦਾਤ ਦੇਣ ਵਾਲਾ ਦਾਤਾ ਹੈ।

## ਅੰਗ : ੫੧੫

### ਵਾਹੁ ਵਾਹੁ ਤਿਸ ਨੋ ਆਖੀਐ; ਜਿ ਸਭ ਮਹਿ ਰਹਿਆ ਸਮਾਇ ॥

(ਵਾਹੁ) ਅਸਚਰਜ ਤੇ (ਵਾਹੁ) ਪ੍ਰੇਰਕ **ਵਾ:** ਵਾਹਿਗੁਰੂ-ਵਾਹਿਗੁਰੂ ਉਸ ਨੂੰ ਕਹੀਦਾ ਹੈ, ਜਿਹੜਾ ਅਕਾਲ ਪੁਰਖ (ਸਭ ਮਹਿ) ਸਾਰਿਆਂ ਵਿਚ (ਰਹਿਆ ਸਮਾਇ) ਸਮਾ ਰਿਹਾ, ਵਿਆਪਕ ਹੋ ਰਿਹਾ ਹੈ ਅਤੇ

### ਵਾਹੁ ਵਾਹੁ ਤਿਸ ਨੋ ਆਖੀਐ; ਜਿ ਦੇਦਾ ਰਿਜਕੁ ਸਬਾਹਿ ॥

(ਵਾਹੁ-ਵਾਹੁ) ਵਾਹਿਗੁਰੂ ਵਾਹਿਗੁਰੂ ਉਸੇ ਨੂੰ ਕਹੀਦਾ ਹੈ, ਜਿਹੜਾ (ਸਬਾਹਿ) ਸਾਰਿਆਂ ਦੇ ਤਾਈਂ ਰਿਜਕ (ਦੇਦਾ) ਦਿੰਦਾ ਹੈ। **ਵਾ:** ਸਭ ਨੂੰ ਰਿਜਕ (ਸਬਾਹਿ) ਉਪੜਾਉਂਦਾ ਭਾਵ ਪਹੁੰਚਾਉਂਦਾ ਹੈ। ਜਥਾ:

**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰ ਕਾਹੇ ਮਨ ਭਉ ਕਰਿਆ ॥** (ਅੰਗ : ੧੦)

### ਨਾਨਕ, ਵਾਹੁ ਵਾਹੁ ਇਕੋ ਕਰਿ ਸਾਲਾਹੀਐ; ਜਿ ਸਤਿਗੁਰ ਦੀਆ ਦਿਖਾਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਇਕੋ ਅਦ੍ਵੈਤ ਰੂਪ ਪ੍ਰਮੇਸਰ ਨੂੰ (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਕਹਿ (ਕਰਿ) ਕਰਕੇ (ਸਾਲਾਹੀਐ) ਸਲਾਹੁਣਾ ਕਰੀਏ। **ਵਾ:** ਉਸ ਇਕੋ (ਵਾਹੁ) ਅਸਚਰਜ ਤੇ (ਵਾਹੁ) ਪ੍ਰੇਰਕ ਰੂਪ ਪ੍ਰਮੇਸਰ ਨੂੰ ਸਲਾਹੁਣਾ ਕਰੀਏ। ਜਿਹੜਾ ਸਤਿਗੁਰੂ ਸਾਹਿਬ ਜੀ ਨੇ ਗੁਰਸਿੱਖਾਂ ਦੇ ਤਾਈਂ ਪਰਗਟ, ਸਾਖਿਆਤ ਕਰਕੇ ਦਿਖਾ (ਦੀਆ) ਦਿੱਤਾ ਹੈ।

**ਅਥਵਾ :** (ਜਿ) ਜਿਹੜੇ ਗੁਰਮੁਖ ਉਸ ਪ੍ਰਮੇਸਰ ਨੂੰ 'ਵਾਹਿਗੁਰੂ-ਵਾਹਿਗੁਰੂ' ਕਹਿ ਕੇ ਸਲਾਹੁੰਦੇ ਹਨ। ਸਤਿਗੁਰੂ ਜੀ ਉਹਨਾਂ ਦੇ ਤਾਈਂ ਵਾਹਿਗੁਰੂ ਦਾ ਸਰੂਪ ਦਿਖਾ ਦਿੰਦੇ ਹਨ।

### ਮਃ ੩ ॥

**ਪ੍ਰਸ਼ਨ :** ਮਹਾਰਾਜ! ਵਾਹਿਗੁਰੂ-ਵਾਹਿਗੁਰੂ ਦਾ ਸਿਮਰਨ ਕੌਣ ਕਰਦਾ ਹੈ?

### ਵਾਹੁ ਵਾਹੁ ਗੁਰਮੁਖ ਸਦਾ ਕਰਹਿ; ਮਨਮੁਖ ਮਰਹਿ ਬਿਖੁ ਖਾਇ ॥

**ਉੱਤਰ :** ਹੇ ਭਾਈ! (ਵਾਹੁ) ਅਸਚਰਜ ਰੂਪ (ਵਾਹੁ) ਵਾਹਿਗੁਰੂ ਜੀ ਦਾ ਸਿਮਰਨ ਤਾਂ ਗੁਰਮੁਖ ਜਨ ਹੀ (ਕਰਹਿ) ਕਰਦੇ ਹਨ। ਪਰ ਇਸ ਦੇ ਉਲਟ ਮਨਮੁਖ ਲੋਕ ਵਿਸ਼ਿਆਂ ਰੂਪ (ਬਿਖੁ) ਜ਼ਹਿਰ ਨੂੰ **ਵਾ:** ਪਰਾਈ ਨਿੰਦਿਆ ਰੂਪ ਜ਼ਹਿਰ ਨੂੰ (ਖਾਇ) ਖਾ ਕੇ (ਮਰਹਿ) ਮਰ ਰਹੇ ਹਨ।

**ਪ੍ਰਸ਼ਨ :** ਮਹਾਰਾਜ! ਮਨਮੁਖ ਲੋਕ ਇਤਨੇ ਦੁਖੀ ਕਿਉਂ ਹਨ?

### ਓਨਾ ਵਾਹੁ ਵਾਹੁ ਨ ਭਾਵਈ; ਦੁਖੇ ਦੁਖਿ ਵਿਹਾਇ ॥

**ਉੱਤਰ :** ਹੇ ਭਾਈ! ਉਨ੍ਹਾਂ ਮਨਮੁਖਾਂ ਨੂੰ (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਉਚਾਰਨਾ (ਭਾਵਈ) ਚੰਗਾ ਨਹੀਂ ਲੱਗਦਾ। ਇਸ ਲਈ ਉਹ ਆਪਣੀ ਉਮਰ ਰੂਪ ਅਵਸਥਾ ਨੂੰ (ਦੁਖੇ) ਦੁੱਖਾਂ ਵਿਚ (ਵਿਹਾਇ) ਬਤੀਤ ਕਰਦੇ ਹਨ। **ਵਾ:** ਉਨ੍ਹਾਂ ਨੂੰ ਇਸ ਲੋਕ ਵਿਚ (ਦੁਖੇ) ਵਿਕਾਰਾਂ ਦੇ ਦੁੱਖ ਤੇ ਪ੍ਰਲੋਕ ਵਿਚ ਜਾਣ ਤੋਂ ਬਾਅਦ (ਦੁਖਿ) ਜੰਮਣ-ਮਰਨ ਦੇ ਦੁਖ ਹਰ ਵਕਤ ਚਿੰਬੜੇ ਰਹਿੰਦੇ ਹਨ।

**ਗੁਰਮੁਖਿ ਅੰਮ੍ਰਿਤੁ ਪੀਵਣਾ; ਵਾਹੁ ਵਾਹੁ ਕਰਹਿ ਲਿਵ ਲਾਇ ॥**

ਪਰ ਗੁਰਮੁਖ ਜਨ ਅੰਮ੍ਰਿਤ ਨਾਮ ਨੂੰ (ਪੀਵਣਾ) ਪੀਣਾ ਕਰਦੇ ਹਨ ਅਤੇ ਆਪਣੀ (ਲਿਵ) ਬਿਰਤੀ ਨੂੰ ਪ੍ਰਮੇਸਰ ਦੇ ਚਰਨਾਂ ਵਿਚ (ਲਾਇ) ਲਾ ਕਰਕੇ ਜੋੜ ਕੇ (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਦਾ ਸਿਮਰਨ (ਕਰਹਿ) ਕਰਦੇ ਹਨ।

**ਨਾਨਕ, ਵਾਹੁ ਵਾਹੁ ਕਰਹਿ, ਸੇ ਜਨ ਨਿਰਮਲੇ; ਤ੍ਰਿਭਵਣ ਸੋਝੀ ਪਾਇ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਅਕਾਲ ਪੁਰਖ ਵਾਹਿਗੁਰੂ ਪੁਰਖ ਵਾਹਿਗੁਰੂ ਜੀ ਨੂੰ (ਵਾਹੁ) ਅਸਚਰਜ ਤੇ (ਵਾਹੁ) ਪ੍ਰੇਰਕ ਰੂਪ ਜਾਣ ਕੇ ਯਾਦ (ਕਰਹਿ) ਕਰਦੇ ਹਨ। (ਸੇ) ਉਹ ਪੁਰਖ ਮਲ, ਵਿਖੇਪ, ਆਵਰਨ ਆਦਿਕਾਂ ਦੀ ਮੈਲ ਤੋਂ ਰਹਿਤ ਹੋਣ ਕਰਕੇ (ਨਿਰਮਲ) ਉੱਜਲ ਹਨ। **(ਤ੍ਰਿਭਵਣ ਸੋਝੀ ਪਾਇ)** ਉਨ੍ਹਾਂ ਨੂੰ ਤਿੰਨਾਂ ਲੋਕਾਂ ਦੀ (ਸੋਝੀ) ਸਮਝ (ਪਾਇ) ਪ੍ਰਾਪਤ ਹੋ ਜਾਂਦੀ ਹੈ। **ਵਾ:** (ਤ੍ਰਿ+ਭਵਣ) (ਤ੍ਰਿ) ਤਿੰਨਾਂ ਜਾਗਰਤ, ਸੁਪਨ, ਸੁਖੋਪਤ ਅਵਸਥਾਵਾਂ ਵਿਚ (ਭਵਣ) ਭ੍ਰਮਣ ਕਰਨ ਵਾਲੇ ਮਨ ਨੂੰ ਰੋਕਣ ਦੀ ਸਮਝ ਪ੍ਰਾਪਤ ਹੋ ਜਾਂਦੀ ਹੈ। **ਵਾ:** ਉਹ ਤਿੰਨਾਂ ਅਵਸਥਾਵਾਂ ਰੂਪ ਭਵਨਾਂ ਦੇ ਸਾਖੀ ਤੁਰੀਆ ਪਦ ਦੀ ਸਮਝ ਪ੍ਰਾਪਤ ਕਰ ਲੈਂਦੇ ਹਨ।

**ਪਉੜੀ ॥**

**ਹਰਿ ਕੈ ਭਾਣੈ ਗੁਰੁ ਮਿਲੈ; ਸੇਵਾ ਭਗਤਿ ਬਨੀਜੈ ॥**

ਹੇ ਭਾਈ ! ਜਿੰਨ੍ਹਾਂ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ (ਕੈ) ਦੇ (ਭਾਣੈ) ਹੁਕਮ ਨੂੰ ਮੰਨਣੇ ਕਰਕੇ (ਗੁਰੁ) ਸਤਿਗੁਰੂ ਸਾਹਿਬ ਜੀ (ਮਿਲੈ) ਮਿਲ ਜਾਂਦੇ ਹਨ। ਉਨ੍ਹਾਂ ਦੀ ਮਨ, ਬਾਣੀ ਸਰੀਰ ਕਰਕੇ ਕੀਤੀ ਹੋਈ ਸੇਵਾ, 'ਭਗਤੀ' ਬਣ ਜਾਦੀ ਹੈ। ਭਾਵ ਉਨ੍ਹਾਂ ਦੁਆਰਾ ਸਰੀਰ ਕਰਕੇ ਕੀਤੀ ਹੋਈ ਸੇਵਾ, ਬਾਣੀ ਕਰਕੇ ਕੀਰਤਨ ਕਰਨ ਦੀ ਸੇਵਾ ਅਤੇ ਮਨ ਕਰਕੇ ਸ਼ਰਧਾ ਆਦਿਕ ਗੁਣਾਂ ਨੂੰ ਧਾਰਨ ਕਰਨ ਰੂਪ ਕੀਤੀ ਹੋਈ ਸੇਵਾ ਹੀ ਉਨ੍ਹਾਂ ਦੀ ਭਗਤੀ ਬਣ ਜਾਂਦੀ ਹੈ।

**ਅਥਵਾ :** ਜਿਹੜੇ ਪੁਰਖ (ਗੁਰੁ ਮਿਲੈ) ਸਤਿਗੁਰਾਂ ਨਾਲ ਆ ਕੇ ਮਿਲਦੇ ਹਨ ਅਤੇ ਫਿਰ ਗੁਰਾਂ ਦੇ ਉਪਦੇਸ਼ ਨੂੰ ਮੰਨ ਕੇ ਹਰੀ ਦੇ ਭਾਣੇ ਵਿਚ ਚੱਲਦੇ ਹਨ। ਇਹ ਭਾਣੇ ਵਿਚ ਚੱਲ ਕੇ ਨਾਮ ਜਪਣਾ ਤੇ ਸਤਿਗੁਰਾਂ ਦੀ ਸੇਵਾ ਕਰਨੀ, ਇਹੀ ਉਹਨਾਂ ਦੀ ਭਗਤੀ (ਬਨੀਜੈ) ਬਣ ਜਾਂਦੀ ਹੈ। **ਵਾ:** ਭਾਣਾ ਮੰਨਣਾ ਹੀ ਉਹਨਾਂ ਦੀ ਸੇਵਾ ਤੇ ਭਗਤੀ ਬਣ ਜਾਂਦੀ ਹੈ।

**ਅਥਵਾ :** **(ਅੰਨਵੈ)** ਜਿਹੜੇ ਪੁਰਖ ਸਤਿਗੁਰਾਂ ਨਾਲ ਮਿਲ ਕੇ ਸਤਿਸੰਗਤ ਦੀ ਸੇਵਾ ਤੇ ਹਰੀ ਦੀ ਭਗਤੀ ਨੂੰ ਆਪਣਾ ਸੁਭਾਅ (ਬਨੀਜੈ) ਬਣਾ ਲੈਂਦੇ ਹਨ। ਉਹ ਉਸ (ਹਰਿ) ਹਰੀ ਅਕਾਲ ਪੁਰਖ (ਕੈ) ਦੇ ਤਾਈਂ (ਭਾਣੈ) ਭਾਅ ਜਾਂਦੇ, ਚੰਗੇ ਲੱਗ ਜਾਂਦੇ ਹਨ। ਇਸ ਕਰਕੇ ਉਹਨਾਂ ਨੂੰ ਹਰੀ ਦੀ ਸਾਖਿਆਤਤਾ ਰੂਪ (ਗੁਰੁ) ਵੱਡਾ, ਅਪ੍ਰੋਖ ਗਿਆਨ (ਮਿਲੈ) ਮਿਲ ਜਾਂਦਾ ਹੈ।

**ਹਰਿ ਕੈ ਭਾਣੈ, ਹਰਿ ਮਨਿ ਵਸੈ; ਸਹਜੇ ਰਸੁ ਪੀਜੈ ॥**

(ਹਰਿ) ਹਰੀ ਪ੍ਰਮੇਸਰ (ਕੈ) ਦੇ ਭਾਣੇ ਨੂੰ ਮੰਨਣੇ ਕਰਕੇ ਗੁਰਾਂ ਦੁਆਰਾ ਜਿੰਨ੍ਹਾਂ ਦੇ ਮਨ ਵਿਚ (ਹਰਿ) ਅਕਾਲ ਪੁਰਖ ਵਾਹਿਗੁਰੂ (ਵਸੈ) ਵੱਸ ਜਾਂਦਾ ਹੈ। ਉਹ ਪ੍ਰਮੇਸਰ ਦੇ ਨਾਮ ਰਸ, **ਵਾ:** (ਰਸੁ) ਅਨੰਦ ਨੂੰ (ਸਹਜੇ) ਸੁਤੇ ਸਿਧ ਨਿਰਯਤਨ ਹੀ (ਪੀਜੈ) ਪੀਂਦੇ ਭਾਵ ਧਾਰਨ ਕਰਦੇ ਹਨ। **ਵਾ:** ਉਹ (ਸਹਿਜੇ) ਸਹਿਜ ਅਵਸਥਾ ਵਿਚ ਇਸਥਿਤ

ਹੋ ਕੇ ਪ੍ਰਮੇਸਰ ਦੇ (ਰਸੁ) ਅਨੰਦ **ਵਾ:** ਪ੍ਰੇਮ ਨੂੰ ਪੀਂਦੇ ਹਨ। ਭਾਵ ਪ੍ਰੇਮ ਸਹਿਤ ਹੋਣ ਕਰਕੇ ਉਨ੍ਹਾਂ ਦੇ ਅੰਦਰ ਅਜਪਾ-ਜਾਪ ਸਹਜੇ ਹੀ ਹੋਣ ਲੱਗਾ ਜਾਂਦਾ ਹੈ। "**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥**" ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਉਨ੍ਹਾਂ ਦੇ ਅੰਦਰੋਂ ਮਿੱਤਰਪੁਣਾ-ਸਤਰਪੁਣਾ ਆਦਿਕ ਸੁਭਾਅ ਮਿਟ ਜਾਂਦਾ ਹੈ।

## ਹਰਿ ਕੈ ਭਾਣੈ ਸੁਖੁ ਪਾਈਐ; ਹਰਿ ਲਾਹਾ ਨਿਤ ਲੀਜੈ ॥

ਹੇ ਭਾਈ ! (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਜਪਣ ਦੇ (ਭਾਣੈ) ਭਾਣੇ ਅਰਥਾਤ ਹੁਕਮ ਨੂੰ ਮੰਨਣੇ ਕਰਕੇ ਸੁੱਖ ਸਰੂਪ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ। ਇਸ ਲਈ (ਨਿਤ) ਨਿਤਾਪ੍ਰਤੀ (ਹਰਿ) ਹਰੀ ਪ੍ਰਮੇਸਰ ਦਾ ਨਾਮ ਜਪਣ ਰੂਪ ਲਾਹਾ (ਲੀਜੈ) ਲੈਣਾ ਕਰੀਏ।

**ਅਥਵਾ :** ਜਿਹੜੇ ਗੁਰਮੁਖ ਆਪਣੇ ਜੀਵਨ ਵਿਚ ਨਿਤਾਪ੍ਰਤੀ ਹਰੀ ਦਾ ਨਾਮ ਜਪਣ ਰੂਪ ਲਾਹਾ ਲੈਂਦੇ ਹਨ। ਉਹ ਹਰੀ ਪ੍ਰਮੇਸਰ ਦੇ ਭਾਣੇ ਵਿਚ ਰਹਿ ਕੇ ਸੁੱਖ ਸਰੂਪ ਨੂੰ ਪਾ ਲੈਂਦੇ ਹਨ।

## ਹਰਿ ਕੈ ਤਖਤਿ ਬਹਾਲੀਐ; ਨਿਜ ਘਰਿ ਸਦਾ ਵਸੀਜੈ ॥

ਉਹ ਗੁਰਮੁਖ ਜਨ (ਹਰਿ) ਹਰੀ ਪ੍ਰਮੇਸਰ ਦੇ ਸਚਖੰਡ ਰੂਪ ਤਖਤ **ਵਾ:** ਸਰੂਪ ਰੂਪ ਤਖਤ 'ਤੇ (ਬਹਾਲੀਐ) ਬਿਠਾਏ ਜਾਂਦੇ, ਇਸਥਿਤ ਕੀਤੇ ਜਾਂਦੇ ਹਨ। ਜਿਹੜੇ ਸਦਾ ਹੀ ਅੰਤਰਮੁਖ ਬਿਰਤੀ ਕਰਕੇ (ਨਿਜ) ਆਪਣੇ ਅੰਤਹਕਰਣ ਰੂਪ (ਘਰਿ) ਘਰ ਦੇ ਅੰਦਰ (ਵਸੀਜੈ) ਵੱਸਦੇ ਹਨ। **ਵਾ:** ਉਹ ਸਦਾ ਹੀ ਪ੍ਰਮੇਸਰ ਦੇ (ਨਿਜ ਘਰਿ) ਆਪਣੇ ਸਾਧਸੰਗਤ ਰੂਪ ਘਰ ਵਿਚ ਵਸਦੇ ਹਨ।

**ਅਥਵਾ :** ਜਿਹੜੇ ਆਪਣੇ ਆਪ ਨੂੰ ਹਰੀ ਦੇ ਸਾਧਸੰਗਤ ਰੂਪ ਤਖਤ 'ਤੇ ਬਿਠਾਉਂਦੇ ਹਨ। ਭਾਵ ਜੋ ਸਾਧਸੰਗਤ ਵਿਚ ਜਾ ਕੇ ਬੈਠਦੇ ਹਨ, ਉਹ ਸਦਾ ਲਈ ਆਪਣੇ ਸਰੂਪ ਰੂਪ ਘਰ ਵਿਚ ਵੱਸਦੇ ਹਨ।

## ਹਰਿ ਕਾ ਭਾਣਾ, ਤਿਨੀ ਮੰਨਿਆ; ਜਿਨਾ ਗੁਰੂ ਮਿਲੀਜੈ ॥੧੯॥

ਹੇ ਭਾਈ ! (ਹਰਿ) ਹਰੀ ਪ੍ਰਮੇਸਰ (ਕਾ) ਦਾ ਭਾਣਾ (ਤਿਨੀ) ਉਨ੍ਹਾਂ ਨੇ ਹੀ ਮੰਨਿਆ ਹੈ, ਜਿੰਨ੍ਹਾਂ ਨੂੰ (ਗੁਰੂ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਮਿਹਰ ਕਰਕੇ (ਮਿਲੀਜੈ) ਮਿਲਣਾ ਕੀਤਾ ਹੈ।

## ਸਲੋਕੁ ਮਃ ੩ ॥

**ਪ੍ਰਸ਼ਨ :** ਮਹਾਰਾਜ ! ਪ੍ਰਮੇਸਰ ਨੂੰ 'ਵਾਹੁ ਵਾਹੁ' ਕੌਣ ਕਹਿਣਾ ਕਰਦਾ ਹੈ? **ਵਾ:** 'ਵਾਹਿਗੁਰੂ ਵਾਹਿਗੁਰੂ' ਕੌਣ ਕਰਦਾ ਹੈ?

## ਵਾਹੁ ਵਾਹੁ, ਸੇ ਜਨ ਸਦਾ ਕਰਹਿ; ਜਿਨ੍ ਕਉ ਆਪੇ ਦੇਇ ਬੁਝਾਇ ॥

**ਉੱਤਰ :** ਹੇ ਭਾਈ ! (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ **ਵਾ:** ਉਹ ਪ੍ਰਮੇਸਰ (ਵਾਹੁ) ਅਸਚਰਜ, (ਵਾਹੁ) ਪ੍ਰੇਰਕ ਰੂਪ ਹੈ, ਇਉਂ (ਸੇ) ਉਹ (ਜਨ) ਪੁਰਖ ਸਦਾ ਹੀ (ਕਰਹਿ) ਕਰਦੇ ਹਨ, ਜਿੰਨ੍ਹਾਂ (ਕਉ) ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਆਪੇ) ਆਪ ਹੀ ਗੁਰਮੰਤਰ (ਬੁਝਾਇ) ਸਮਝਾ (ਦੇਇ) ਦਿੰਦੇ ਹਨ।

## ਵਾਹੁ ਵਾਹੁ ਕਰਤਿਆ, ਮਨੁ ਨਿਰਮਲੁ ਹੋਵੈ; ਹਉਮੈ ਵਿਚਹੁ ਜਾਇ ॥

(ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਦਾ ਜਾਪ (ਕਰਤਿਆ) ਕਰਦਿਆਂ ਹੋਇਆ ਮਨ (ਨਿਰਮਲੁ) ਸ਼ੁੱਧ ਹੋ ਜਾਂਦਾ ਹੈ ਅਤੇ ਹਿਰਦੇ (ਵਿਚਹੁ) ਅੰਦਰੋਂ ਦੇਹ ਦੀ (ਹਉਮੈ) ਹੰਗਤਾ (ਜਾਇ) ਚਲੀ ਜਾਂਦੀ ਹੈ।

**ਵਾਹੁ ਵਾਹੁ, ਗੁਰਸਿਖੁ ਜੋ ਨਿਤ ਕਰੇ; ਸੋ ਮਨ ਚਿੰਦਿਆ ਫਲੁ ਪਾਇ ॥**

ਹੇ ਭਾਈ! ਜੋ ਗੁਰੂ ਕਾ ਸਿੱਖ ਹੈ, ਉਹ ਨਿਤਾਪ੍ਰਤੀ 'ਵਾਹਿਗੁਰੂ-ਵਾਹਿਗੁਰੂ' ਦਾ ਸਿਮਰਨ ਕਰੇ। **ਵਾ:** (ਜੋ) ਜਿਹੜੇ ਗੁਰਸਿਖ 'ਅਕਾਲ ਪੁਰਖ (ਵਾਹੁ) ਅਸਚਰਜ ਹੈ, (ਵਾਹੁ) ਪ੍ਰੇਰਕ ਹੈ', ਇਉਂ ਵਾਹਿਗੁਰੂ ਮੰਤਰ ਦਾ (ਨਿਤ) ਨਿਤਾਪ੍ਰਤੀ ਹੀ ਸਿਮਰਨ (ਕਰੇ) ਕਰਦੇ ਹਨ (ਸੋ) ਉਹ ਮਨ (ਚਿੰਦਿਆ) ਇੱਛਤ ਫਲਾਂ ਦੇ ਤਾਈਂ (ਪਾਇ) ਪ੍ਰਾਪਤ ਕਰ ਲੈਂਦੇ ਹਨ।

**ਨੋਟ :** ਬਾਬੂ ਤੇਜਾ ਸਿੰਘ ਭਸੌੜੀਏ ਨੇ ਇਕ 'ਗੁਰਮੰਤ੍ਰ ਪ੍ਰਬੋਧ' ਨਾਮੀ ਗ੍ਰੰਥ ਬਣਾਇਆ ਸੀ। ਉਸ ਵਿਚ ਇਸ ਪੰਕਤੀ ਨੂੰ 'ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ' ਦੀ ਥਾਂ 'ਵਾਹੁ ਵਾਹੁਗੁਰ ਸਿਖੁ ਜੋ ਨਿਤ ਕਰੇ' ਲਿਖਿਆ ਸੀ। ਇਹ ਗਲਤ ਹੈ। ਕਿਉਂਕਿ ਜਦੋਂ ਸਤਿਗੁਰਾਂ ਨੇ ਇਹ ਸਾਰੇ ਸ਼ਬਦ ਹੀ 'ਵਾਹਿਗੁਰੂ' ਗੁਰਮੰਤ੍ਰ ਪ੍ਰਤੀ ਹੀ ਉਚਾਰੇ ਹਨ ਤਾਂ ਐਵੇਂ ਖਿੱਚ ਕਰਕੇ ਵਧੀਕੀ ਤੇ ਸਿਆਣਪ ਦਿਖਾਉਣ ਦੀ ਕੀ ਲੋੜ ਪਈ? ਇਸ ਕਰਕੇ ਇਸ ਨੂੰ 'ਵਾਹੁ ਵਾਹੁ' ਹੀ ਪੜ੍ਹਨਾ ਯੋਗ ਹੈ।

**ਵਾਹੁ ਵਾਹੁ ਕਰਹਿ, ਸੇ ਜਨ ਸੋਹਣੇ; ਹਰਿ ਤਿਨ੍ ਕੈ ਸੰਗਿ ਮਿਲਾਇ ॥**

ਹੇ ਭਾਈ! ਜਿਹੜੇ (ਵਾਹੁ) ਅਸਚਰਜ ਰੂਪ (ਵਾਹੁ) ਵਾਹਿਗੁਰੂ ਦਾ ਉਚਾਰਨ (ਕਰਹਿ) ਕਰਦੇ ਹਨ (ਸੇ) ਉਹ (ਜਨ) ਪੁਰਖ (ਸੋਹਣੇ) ਸੋਭਨੀਕ ਹਨ। ਇਸ ਲਈ ਆਪਾਂ ਨੂੰ ਵੀ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ (ਹਰਿ) ਹਰੀ ਪ੍ਰਮੇਸਰ ਜੀ! ਸਾਨੂੰ ਵੀ (ਤਿਨ੍) ਉਨ੍ਹਾਂ ਪਿਆਰਿਆਂ (ਕੈ) ਦੇ (ਸੰਗਿ) ਨਾਲ (ਮਿਲਾਇ) ਮਿਲਾਉਣਾ ਕਰੋ।

**ਵਾਹੁ ਵਾਹੁ ਹਿਰਦੈ ਉਚਰਾ; ਮੁਖਹੁ ਭੀ, ਵਾਹੁ ਵਾਹੁ ਕਰੇਉ ॥**

ਹੇ ਭਾਈ! ਹਿਰਦੇ ਵਿਚ ਵੀ (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਦਾ (ਉਚਰਾ) ਉਚਾਰਨ ਕਰੀਏ ਅਤੇ (ਮੁਖਹੁ) ਮੂੰਹ ਤੋਂ (ਭੀ) ਵੀ (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਕਹਿ ਕੇ ਅਸਚਰਜ ਪ੍ਰਮੇਸਰ ਦਾ ਨਾਮ ਉਚਾਰਨ ਕਰਨਾ (ਕਰੇਉ) ਕਰੀਏ।

**ਨਾਨਕ, ਵਾਹੁ ਵਾਹੁ ਜੋ ਕਰਹਿ; ਹਉ ਤਨੁ ਮਨੁ ਤਿਨ੍ ਕਉ ਦੇਉ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ (ਜੋ) ਜਿਹੜੇ (ਵਾਹੁ) ਅਸਚਰਜ ਰੂਪ (ਵਾਹੁ) ਵਾਹਿਗੁਰੂ ਦਾ **ਵਾ:** ਵਾਹਿਗੁਰੂ-ਵਾਹਿਗੁਰੂ ਦਾ ਸਿਮਰਨ (ਕਰਹਿ) ਕਰਦੇ ਹਨ। (ਹਉ) ਅਸੀਂ (ਤਿਨ੍) ਉਨ੍ਹਾਂ ਪਿਆਰਿਆਂ ਦੇ (ਕਉ) ਤਾਈਂ ਆਪਣੇ ਤਨ ਅਤੇ ਮਨ ਨੂੰ ਭੇਟਾ ਕਰ (ਦੇਉ) ਦਿੰਦੇ ਹਾਂ।

**ਮਃ ੩ ॥**

**ਵਾਹੁ ਵਾਹੁ ਸਾਹਿਬੁ ਸਚੁ ਹੈ; ਅੰਮ੍ਰਿਤੁ ਜਾ ਕਾ ਨਾਉ ॥**

ਹੇ ਭਾਈ! ਉਹ (ਸਚੁ) ਸੱਚਾ (ਵਾਹੁ) ਅਸਚਰਜ ਰੂਪ (ਵਾਹੁ) ਵਾਹਿਗੁਰੂ ਸਾਰਿਆਂ ਦਾ (ਸਾਹਿਬੁ) ਮਾਲਕ ਹੈ। (ਜਾ) ਜਿਸ (ਕਾ) ਦਾ ਅੰਮ੍ਰਿਤ (ਨਾਉ) ਨਾਮ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਕਰਨ ਵਾਲਾ ਹੈ।

**ਜਿਨਿ ਸੇਵਿਆ, ਤਿਨਿ ਫਲੁ ਪਾਇਆ; ਹਉ ਤਿਨ੍ ਬਲਿਹਾਰੈ ਜਾਉ ॥**

ਹੇ ਭਾਈ! ਜਿਨ੍ਹਾਂ-ਜਿਨ੍ਹਾਂ ਨੇ ਮਨ, ਬਾਣੀ, ਸਰੀਰ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਸੇਵਿਆ) ਸਿਮਰਿਆ ਭਾਵ ਯਾਦ ਕੀਤਾ ਹੈ, (ਤਿਨਿ) ਉਨ੍ਹਾਂ ਨੇ ਬ੍ਰਹਮ ਗਿਆਨ, ਮੁਕਤੀ ਰੂਪ ਫਲ ਨੂੰ (ਪਾਇਆ)

ਪ੍ਰਾਪਤ ਕਰ ਲਿਆ ਹੈ। ਇਸ ਲਈ (ਹਉ) ਅਸੀਂ (ਤਿਨ੍) ਉਨ੍ਹਾਂ ਪਿਆਰਿਆਂ ਤੋਂ (ਬਲਿਹਾਰੈ) ਬਲਿਹਾਰ ਕੁਰਬਾਨ (ਜਾਉ) ਜਾਂਦੇ ਹਾਂ।

**ਵਾਹੁ ਵਾਹੁ ਗੁਣੀ ਨਿਧਾਨੁ ਹੈ; ਜਿਸ ਨੋ ਦੇਇ, ਸੁ ਖਾਇ ॥**

ਹੇ ਭਾਈ ! (ਵਾਹੁ) ਅਸਚਰਜ ਰੂਪ (ਵਾਹੁ) ਵਾਹਿਗੁਰੂ (ਗੁਣੀ) ਗੁਣਾਂ ਦਾ (ਨਿਧਾਨੁ) ਖਜ਼ਾਨਾ ਹੈ। ਜਿਸ (ਨੋ) ਨੂੰ ਸਤਿਗੁਰੂ ਸਾਹਿਬ ਜੀ ਇਹ ਗੁਣਾਂ ਦਾ ਖਜ਼ਾਨਾ ਬਖਸ਼ (ਦੇਇ) ਦਿੰਦੇ ਹਨ, (ਸੁ) ਉਹੀ ਪੁਰਖ ਇਸ ਖਜ਼ਾਨੇ ਵਿਚੋ ਗੁਣਾਂ ਨੂੰ (ਖਾਇ) ਖਾਂਦਾ ਭਾਵ ਧਾਰਨ ਕਰਦਾ ਹੈ।

**ਵਾਹੁ ਵਾਹੁ ਜਲਿ ਥਲਿ ਭਰਪੂਰੁ ਹੈ; ਗੁਰਮੁਖਿ ਪਾਇਆ ਜਾਇ ॥**

ਜਿਹੜਾ (ਵਾਹੁ) ਅਸਚਰਜ ਤੇ (ਵਾਹੁ) ਪ੍ਰੇਰਕ ਰੂਪ (ਵਾਹੁ) ਵਾਹਿਗੁਰੂ (ਜਲਿ) ਜਲਾਂ (ਥਲਿ) ਥਲਾਂ ਆਦਿਕ ਸਾਰਿਆਂ ਥਾਵਾਂ ਵਿਚ (ਭਰਪੂਰੁ) ਵਿਆਪਕ ਹੈ। **ਵਾ:** (ਜਲਿ) ਉਤਮ, (ਥਲਿ) ਮਧਮ ਅਧਿਕਾਰੀਆਂ ਦੀ ਨਿਆਈਂ ਸਾਰੇ ਵਿਆਪਕ ਹੈ। **ਵਾ:** (ਜਲਿ) ਪ੍ਰੇਮੀਆਂ ਦੀ ਨਿਆਈਂ (ਥਲਿ) ਵਿਵਹਾਰੀ ਲੋਕਾਂ ਦੇ ਅੰਦਰ ਵੀ (ਭਰ+ਪੂਰੁ) (ਪੂਰੁ) ਪੂਰਾ ਲਬਾਲਬ (ਭਰ) ਭਰਿਆ ਹੋਇਆ ਹੈ। ਉਸ ਸਰੂਪ ਨੂੰ ਗੁਰਾਂ ਦੁਆਰਾ (ਗੁਰਮੁਖਿ) ਗੁਰਮੁਖਾਂ ਦੀ ਸੰਗਤ ਕਰਕੇ ਪਾਇਆ (ਜਾਇ) ਜਾਂਦਾ ਹੈ।

**ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ; ਗੁਰ ਪੂਰੇ, ਵਾਹੁ ਵਾਹੁ ਭਾਵੈ ॥**

ਹੇ ਗੁਰਸਿਖੋ ! ਤੁਸੀਂ (ਸਭ) ਸਾਰੇ (ਨਿਤ) ਨਿਤਾਪ੍ਰਤੀ (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਦਾ ਸਿਮਰਨ (ਕਰਹੁ) ਕਰਿਆ ਕਰੋ। ਕਿਉਂਕਿ (ਪੂਰੇ) ਪੂਰਨ (ਗੁਰ) ਸਤਿਗੁਰਾਂ ਨੂੰ (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਦਾ ਸਿਮਰਨ ਕਰਨਾ (ਭਾਵੈ) ਭਾਉਂਦਾ ਹੈ, ਚੰਗਾ ਲਗਦਾ ਹੈ। **ਵਾ:** ਗੁਰੂ ਸਾਹਿਬ ਜੀ ਨੂੰ ਪੂਰੇ (ਵਾਹੁ) ਵਾਹਿਗੁਰੂ ਪ੍ਰਮੇਸਰ ਦੀ (ਵਾਹੁ) ਪ੍ਰਸੰਸਾ ਕਰਨੀ (ਭਾਵੈ) ਚੰਗੀ ਲੱਗਦੀ ਹੈ।

ਨੋਟ : **ਵਾਹੁ** : 'ਵਾਹੁ' ਪਦ ਪ੍ਰਸੰਸਾ ਦਾ ਵਾਚਕ ਵੀ ਹੈ। ਜਿਸ ਤਰ੍ਹਾਂ ਕਿਸੇ ਦੀ ਪ੍ਰਸੰਸਾ ਕਰਦਿਆਂ ਆਖਦੇ ਹਨ ਕਿ ਵਾਹ ਬਈ ਵਾਹ ! ਤੂੰ ਤਾਂ ਕਮਾਲ ਕਰ ਦਿੱਤਾ।

**ਨਾਨਕ, ਵਾਹੁ ਵਾਹੁ ਜੋ ਮਨਿ ਚਿਤਿ ਕਰੇ; ਤਿਸੁ ਜਮਕੰਕਰੁ ਨੇੜਿ ਨ ਆਵੈ ॥੨॥**

ਸਤਿਗੁਰੂ ਸਾਹਿਬ ਜੀ ਆਖਦੇ ਹਨ ਕਿ (ਜੋ) ਜਿਹੜਾ (ਵਾਹੁ) ਅਸਚਰਜ ਰੂਪ (ਵਾਹੁ) ਵਾਹਿਗੁਰੂ ਦੇ ਸਿਮਰਨ ਨੂੰ ਮਨ ਕਰਕੇ ਅਤੇ ਚਿਤ ਦੀ ਚਿਤਵਨੀ ਕਰਕੇ ਹਮੇਸ਼ਾਂ ਲਈ ਉਚਾਰਨ (ਕਰੇ) ਕਰਦਾ ਹੈ। (ਜਮ+ਕੰਕਰੁ) (ਜਮ) ਜਮਾਂ ਦੇ (ਕੰਕਰੁ) ਦੂਤ ਆਦਿਕ ਕੋਈ ਵੀ (ਤਿਸੁ) ਉਸ ਦੇ (ਨੇੜਿ) ਨੇੜੇ ਨਹੀਂ (ਆਵੈ) ਆ ਸਕਦਾ।

**ਪਉੜੀ ॥**

**ਹਰਿ ਜੀਉ ਸਚਾ ਸਚੁ ਹੈ; ਸਚੀ ਗੁਰਬਾਣੀ ॥**

ਹੇ ਭਾਈ ! (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਜੀਉ) ਜੀ ਪਹਿਲਾਂ ਵੀ ਸੱਚਾ ਸੀ, ਹੁਣ ਵੀ (ਸਚੁ) ਸੱਚਾ ਹੈ ਤੇ ਅੱਗੇ ਨੂੰ ਵੀ ਸੱਚਾ ਹੋਵੇਗਾ ਅਤੇ ਉਸਦੇ ਸਚ ਸਰੂਪ ਦਾ ਕਥਨ ਕਰਨ ਵਾਲੀ (ਗੁਰ+ਬਾਣੀ) (ਗੁਰ) ਸਤਿਗੁਰਾਂ ਦੀ ਬਾਣੀ ਵੀ ਸੱਚੀ ਹੈ।

**ਸਤਿਗੁਰ ਤੇ, ਸਚੁ ਪਛਾਣੀਐ; ਸਚਿ ਸਹਜਿ ਸਮਾਣੀ ॥**

ਹੇ ਭਾਈ ! ਸਤਿਗੁਰਾਂ (ਤੇ) ਤੋਂ ਹੀ ਸਚ ਸਰੂਪ ਨੂੰ (ਪਛਾਣੀਐ) ਪਛਾਣੀਦਾ ਹੈ ਅਤੇ ਸਚ ਸਰੂਪ ਨੂੰ ਪਛਾਣਨੇ

ਕਰਕੇ ਸਤਿਗੁਰਾਂ ਦੇ ਉਪਦੇਸ਼ ਦੁਆਰਾ ਬਿਰਤੀ (ਸਹਜਿ) ਸਹਜੇ ਹੀ ਸਚ ਸਰੂਪ ਵਿਚ (ਸਮਾਣੀ) ਸਮਾ ਜਾਂਦੀ, ਅਭੇਦ ਹੋ ਜਾਂਦੀ ਹੈ।

**ਅਨਦਿਨੁ ਜਾਗਹਿ, ਨਾ ਸਵਹਿ; ਜਾਗਤ ਰੈਣਿ ਵਿਹਾਣੀ ॥**

ਜਿਹੜੇ ਗੁਰਮੁਖ (ਅਨਦਿਨੁ) ਰਾਤ-ਦਿਨੇ ਪ੍ਰਮੇਸਰ ਦੇ ਪ੍ਰੇਮ ਵਿਚ, ਗਿਆਨ ਅਵਸਥਾ ਵਿਚ (ਜਾਗਹਿ) ਜਾਗਦੇ ਹਨ, ਪ੍ਰਤੱਖ ਨੀਂਦ **ਵਾ:** ਅਵਿਦਿਆ ਰੂਪ ਨੀਂਦ ਵਿਚ ਕਦੇ ਵੀ (ਨਾ ਸਵਹਿ) ਨਹੀਂ ਸੌਂਦੇ। ਉਨ੍ਹਾਂ ਦੀ ਗਿਆਨ ਅਵਸਥਾ ਵਿਚ ਜਾਗਦਿਆਂ ਹੋਇਆਂ ਅਵਿਦਿਆ ਰੂਪ (ਰੈਣਿ) ਰਾਤ (ਵਿਹਾਣੀ) ਬਤੀਤ ਹੋ ਗਈ ਹੈ। **ਵਾ:** ਉਨ੍ਹਾਂ ਦੀ ਪ੍ਰਤੱਖ ਰਾਤ ਵੀ ਪ੍ਰਮੇਸਰ ਦੇ ਸਿਮਰਨ ਵਿਚ ਜਾਗਦਿਆਂ ਹੋਇਆ ਦੀ ਗੁਜਰਦੀ ਹੈ।

ਦੁਨੀਆਂ ਵਿਚ ਇਕਨਾ ਜੂਨਾਂ ਦੇ ਤਾਂ ਘਨ ਸੁਖੋਪਤੀ ਵਾਲੇ ਦਿਮਾਗ ਹਨ। ਜਿਵੇਂ ਪੱਥਰ ਤੇ ਬ੍ਰਿਛ ਘਨ ਸੁਖੋਪਤੀ ਅਵਸਥਾ ਵਿਚ ਹਨ। ਜੋ ਗਾੜ੍ਹੀ ਨੀਂਦ ਦੀ ਨਿਆਈਂ ਹੈ। ਪੰਛੀ ਸੁਪਨ ਅਵਸਥਾ ਵਿਚ ਹੁੰਦੇ ਹਨ। ਇਕ ਮਨੁਖ ਨੂੰ ਹੀ ਜਾਗਰਤ ਅਵਸਥਾ ਵਾਲਾ ਮੰਨਿਆ ਜਾਂਦਾ ਹੈ। ਪਰ ਮਨੁੱਖਾਂ ਵਿਚੋਂ ਜਿਹੜੇ ਪਾਂਬਰ ਪੁਰਸ਼ ਤੇ ਬਿਖਈ ਪੁਰਸ਼ ਹਨ। ਉਹ ਘਨ ਸੁਖੋਪਤੀ ਦੀ ਅਵਸਥਾ ਦੀ ਨਿਆਈਂ ਹਨ। ਕਿਉਂਕਿ ਉਹ ਮਹਾਰਾਜ ਦੇ ਨਾਮ ਦੇ ਸ੍ਰਵਣ, ਮੰਨਣ ਵੱਲੋਂ ਬਿਲਕੁਲ ਅਚੇਤ ਰਹਿਣ ਰੂਪ ਗਾੜ੍ਹੀ ਨੀਂਦ ਵਿਚ ਸੁੱਤੇ ਰਹਿੰਦੇ ਹਨ। ਜਗਿਆਸੂ ਪੁਰਖ ਸੁਪਨ ਅਵਸਥਾ ਦੀ ਨਿਆਈਂ ਹੈ ਅਤੇ ਗਿਆਨਵਾਨ ਪੁਰਖ ਜਾਗ੍ਰਤ ਅਵਸਥਾ ਵਾਲੇ ਹਨ, ਉਹ ਜਾਗਦੇ ਦਿਮਾਗ ਵਾਲੇ ਹਨ।

**ਗੁਰਮਤੀ, ਹਰਿ ਰਸੁ ਚਾਖਿਆ; ਸੇ ਪੁੰਨ ਪਰਾਣੀ ॥**

ਜਿੰਨ੍ਹਾਂ ਨੇ (ਗੁਰਮਤੀ) ਗੁਰਮਤਿ ਦੁਆਰਾ (ਹਰਿ) ਪ੍ਰਮੇਸਰ ਦੇ ਅੰਮ੍ਰਿਤ ਰਸ ਨੂੰ (ਚਾਖਿਆ) ਚਖਿਆ ਭਾਵ ਧਾਰਨ ਕੀਤਾ ਹੈ (ਸੇ) ਉਹ (ਪਰਾਣੀ) ਪ੍ਰਾਣਾਧਾਰੀ ਪੁਰਖ (ਪੁੰਨ) ਪਵਿੱਤਰ ਹਨ। **ਵਾ:** ਉਹਨਾਂ ਨੇ (ਪੁੰਨ) ਪਵਿੱਤਰ ਸਰੂਪ ਨੂੰ (ਪਰਾਣੀ) ਪਛਾਣ ਲਿਆ ਹੈ।

**ਬਿਨੁ ਗੁਰ, ਕਿਨੈ ਨ ਪਾਇਓ; ਪਚਿ ਮੁਏ ਅਜਾਣੀ ॥੧੭॥**

ਪਰ ਇਸ ਦਾਤ ਨੂੰ (ਗੁਰ) ਸਤਿਗੁਰਾਂ ਦੀ ਬਖਸ਼ਿਸ਼ ਤੋਂ (ਬਿਨੁ) ਬਗੈਰ (ਕਿਨੈ) ਕਿਸੇ ਨੇ ਵੀ (ਪਾਇਓ) ਪ੍ਰਾਪਤ ਨਹੀਂ ਕੀਤਾ। ਜਿਸ ਕਰਕੇ (ਅਜਾਣੀ) ਅਣਜਾਣ ਲੋਕ ਵਿਸ਼ਿਆਂ ਵਿਚ (ਪਚਿ) ਖਚਤ ਹੋ ਕੇ **ਵਾ:** ਸੜ ਕਰਕੇ ਅੰਤ ਨੂੰ ਕਾਲ ਦੇ ਮਾਰੇ ਹੋਏ (ਮੁਏ) ਮਰ ਗਏ ਹਨ।

**ਸਲੋਕੁ ਮਃ ੩ ॥**

**ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ ਅਵਰੁ ਨ ਕੋਇ ॥**

ਹੇ ਭਾਈ! ਜਿਹੜਾ (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਸ਼ਬਦ ਦਾ ਉਚਾਰਨ ਕਰਨਾ ਹੈ, ਇਹ (ਨਿਰੰਕਾਰ) ਅਕਾਲ ਪੁਰਖ ਵਾਹਿਗੁਰੂ ਜੀ ਦੀ ਬਾਣੀ ਹੈ। **ਵਾ:** ਇਹ ਬਾਣੀ (ਨਿਰੰਕਾਰ) ਮਾਇਕੀ ਅਕਾਰਾਂ ਤੋਂ ਰਹਿਤ ਅਕਾਲ ਪੁਰਖ ਵਾਹਿਗੁਰੂ ਜੀ ਦਾ ਹੀ ਸਰੂਪ ਹੈ। ਯਥਾ :

**ਦਾਸੁ ਬਾਣੀ ਬ੍ਰਹਮੁ ਵਖਾਣੈ ॥** *(ਅੰਗ : ੬੨੯)*

**ਵਾ:** ਇਹ ਅਕਾਲ ਪੁਰਖ ਵਾਹਿਗੁਰੂ ਜੀ ਵਲੋਂ ਧੁਰੋਂ ਆਈ ਹੋਈ ਬਾਣੀ ਹੈ। ਤਿਸ ਬਾਣੀ ਦੇ (ਜੇਵਡੁ) ਜਿੰਨਾ ਵੱਡਾ ਅਵਰ ਅਸਥਾਨ ਵਿਚ ਹੋਰ (ਕੋਇ) ਕੋਈ ਵੀ ਨਹੀਂ ਹੈ।

**ਵਾਹੁ ਵਾਹੁ ਅਗਮ ਅਥਾਹੁ ਹੈ; ਵਾਹੁ ਵਾਹੁ ਸਚਾ ਸੋਇ ॥**

ਜੋ ਪ੍ਰਮੇਸਰ (ਵਾਹੁ) ਅਸਚਰਜ, (ਵਾਹੁ) ਪ੍ਰੇਰਕ, (ਅਗਮ) ਮਨ ਦੇ ਸੰਕਲਪਾਂ-ਵਿਕਲਪਾਂ ਦਾ ਅਵਿਸ਼ਾ **ਵਾ:** ਸ਼ਾਸ਼ਤਰਾਂ ਕਰਕੇ ਗੰਮਤਾ ਤੋਂ ਰਹਿਤ ਅਤੇ (ਅਥਾਹੁ) ਵੇਦਾਂ ਕਰਕੇ ਥਾਹ ਪਾਉਣ ਤੋਂ ਰਹਿਤ **ਵਾ:** ਚੰਚਲ ਬੁਧੀ ਕਰਕੇ ਤੇ ਸ਼ਕਤੀ ਬਿਰਤੀ ਕਰਕੇ ਥਾਹ ਪਾਉਣ ਤੋਂ ਰਹਿਤ ਹੈ। (ਸੋਇ) ਉਹ (ਵਾਹੁ) ਅਸਚਰਜ ਰੂਪ (ਵਾਹੁ) ਵਾਹਿਗੁਰੂ ਤਿੰਨਾਂ ਕਾਲਾਂ ਵਿਚ ਸੱਚਾ ਹੈ।

**ਵਾਹੁ ਵਾਹੁ ਵੇਪਰਵਾਹੁ ਹੈ; ਵਾਹੁ ਵਾਹੁ ਕਰੇ, ਸੁ ਹੋਇ ॥**

ਉਹ (ਵਾਹੁ) ਅਸਚਰਜ ਰੂਪ (ਵਾਹੁ) ਵਾਹਿਗੁਰੂ ਵੇਪਰਵਾਹ ਹੈ। ਇਸ ਕਰਕੇ ਜਿਹੜਾ (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਸ਼ਬਦ ਉਚਾਰਨ ਕਰਦਾ ਹੈ, (ਸੁ) ਉਹ ਵੀ ਵੇਪਰਵਾਹ (ਹੋਇ) ਹੋ ਜਾਂਦਾ ਹੈ। ਭਾਵ ਉਲਟ ਕੇ ਉਸ ਪ੍ਰਮੇਸਰ ਦਾ ਰੂਪ ਹੀ ਹੋ ਜਾਂਦਾ ਹੈ। **ਵਾ:** ਉਹ ਦੇਹ ਆਦਿਕਾਂ ਦੇ ਪਾਰਾਵਾਰ ਤੋਂ ਰਹਿਤ ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ! ਜਿਹੜਾ ਬਾਣੀ ਵਿਚ ਕਿਹਾ ਹੈ, ਉਹ ਅੰਮ੍ਰਿਤ ਨਾਮ ਕਿਹੜਾ ਹੈ?

**ਵਾਹੁ ਵਾਹੁ ਅੰਮ੍ਰਿਤ ਨਾਮੁ ਹੈ; ਗੁਰਮੁਖਿ ਪਾਵੈ ਕੋਇ ॥**

**ਉੱਤਰ :** ਹੇ ਭਾਈ ! (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਹੀ (ਅੰਮ੍ਰਿਤ) ਅਮਰ ਕਰਨ ਵਾਲਾ ਨਾਮ ਹੈ।

**ਪ੍ਰਸ਼ਨ :** ਮਹਾਰਾਜ ! ਇਸ ਨੂੰ ਪ੍ਰਾਪਤ ਕੌਣ ਕਰਦਾ ਹੈ?

**ਉੱਤਰ :** ਇਸ ਨੂੰ (ਕੋਇ) ਕੋਈ ਵਿਰਲਾ ਗੁਰਮੁਖ ਪੁਰਖ ਹੀ ਗੁਰਮਤਿ ਦੁਆਰਾ ਗੁਰਾਂ ਪਾਸੋਂ (ਪਾਵੈ) ਪ੍ਰਾਪਤ ਕਰਦਾ ਹੈ।

**ਵਾਹੁ ਵਾਹੁ ਕਰਮੀ ਪਾਈਐ; ਆਪਿ ਦਇਆ ਕਰਿ ਦੇਇ ॥**

ਹੇ ਭਾਈ ! ਨਿਸ਼ਕਾਮ (ਕਰਮੀ) ਕਰਮਾਂ ਨੂੰ ਕਰਨ ਵਾਲੇ (ਵਾਹੁ) ਵਾਹਿਗੁਰੂ ਸ਼ਬਦ ਦੇ ਤਾਈਂ ਜਪ ਕੇ (ਵਾਹੁ) ਅਸਚਰਜ ਤੇ (ਵਾਹੁ) ਪ੍ਰੇਰਕ ਰੂਪ ਪ੍ਰਮੇਸਰ ਨੂੰ (ਪਾਈਐ) ਪ੍ਰਾਪਤ ਕਰਦੇ ਹਨ।

**ਪ੍ਰਸ਼ਨ :** ਮਹਾਰਾਜ ! ਵਾਹਿਗੁਰੂ ਦਾ ਸਿਮਰਨ ਕੌਣ ਕਰਦਾ ਹੈ?

**ਉੱਤਰ :** ਜਿਨਾਂ ਨੂੰ ਪ੍ਰਮੇਸਰ ਆਪ ਹੀ (ਦਇਆ) ਦਿਆਲਤਾ ਕਰਕੇ ਇਹ ਦਾਤ ਬਖਸ਼ ਦਿੰਦਾ ਹੈ, ਉਹੀ ਵਾਹਿਗੁਰੂ ਦਾ ਸਿਮਰਨ ਕਰਦੇ ਹਨ।

**ਅੰਗ : ੫੧੬**

**ਨਾਨਕ, ਵਾਹੁ ਵਾਹੁ ਗੁਰਮੁਖਿ ਪਾਈਐ; ਅਨਦਿਨੁ ਨਾਮੁ ਲਏਇ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਪ੍ਰਮੇਸਰ ਦੇ ਨਾਮ ਨੂੰ (ਅਨਦਿਨੁ) ਰਾਤ-ਦਿਨੇ (ਲਏਇ) ਲੈਂਦੇ ਭਾਵ ਜਪਦੇ ਹਨ, ਉਹ ਗੁਰਮੁਖ ਜਨ (ਵਾਹੁ) ਅਸਰਚਜ ਤੇ (ਵਾਹੁ) ਪ੍ਰੇਰਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਗੁਰਾਂ ਦੁਆਰਾ ਗੁਰਮਤਾ ਕਰਕੇ (ਪਾਈਐ) ਪ੍ਰਾਪਤ ਕਰ ਲੈਂਦੇ ਹਨ।

**ਮਃ ੩ ॥**

**ਬਿਨੁ ਸਤਿਗੁਰ ਸੇਵੇ, ਸਾਤਿ ਨ ਆਵਈ; ਦੂਜੀ ਨਾਹੀ ਜਾਇ ॥**

ਸਤਿਗੁਰੂ ਸਾਹਿਬ ਜੀ ਦੀ (ਸੇਵੇ) ਟਹਿਲ ਕੀਤੇ ਤੋਂ (ਬਿਨੁ) ਬਗੈਰ ਕਿਸੇ ਨੂੰ ਵੀ ਵਾਸ਼ਨਾਵਾਂ ਨਾਸ਼ ਹੋਣ

ਰੂਪ (ਸਾਤਿ) ਸ਼ਾਂਤੀ ਨਹੀਂ (ਆਵਈ) ਆਉਂਦੀ ਅਤੇ (ਨਾਹੀ) ਨਾ ਹੀ ਅੰਦਰੋਂ (ਦੂਜੀ) ਦ੍ਵੈਤ, ਜੁਦੈਗੀ ਵਾਲੀ, ਮਾਇਆ ਵਾਲੀ ਭਾਵਨਾ (ਜਾਇ) ਜਾਂਦੀ ਹੈ। **ਵਾ:** ਅੱਵਲ ਗੁਰਮਤ ਹੈ ਤੇ ਦੂਜੀ ਦੁਰਮਤ ਹੈ। ਇਉਂ ਦੂਜੀ ਦੁਰਮਤ ਵੀ ਅੰਦਰੋਂ ਨਹੀਂ ਜਾਂਦੀ ਹੈ।

## ਜੇ ਬਹੁਤੇਰਾ ਲੋਚੀਐ; ਵਿਣੁ ਕਰਮੈ, ਨ ਪਾਇਆ ਜਾਇ ॥

ਹੇ ਭਾਈ ! ਜੇਕਰ ( ਬਹੁਤੇਰਾ) ਬਹੁਤਾ (ਲੋਚੀਐ) ਚਾਹੀਏ ਕਿ ਮਨਮੁਖਾਂ ਨੂੰ ਵੀ ਪ੍ਰਮੇਸਰ ਦਾ ਨਾਮ ਪ੍ਰਾਪਤ ਹੋ ਜਾਵੇ ਤਾਂ ਵੀ ਸਤਿਗੁਰੂ ਸਾਹਿਬ ਜੀ ਦੀ (ਕਰਮੈ) ਕਿਰਪਾ ਤੋਂ (ਵਿਣੁ) ਬਿਨਾਂ **ਵਾ:** ਨਿਸ਼ਕਾਮ ਕਰਮਾਂ ਤੋਂ ਬਿਨਾਂ ਉਹਨਾਂ ਦੇ ਪਾਸੋਂ ਪ੍ਰਮੇਸਰ ਦਾ ਨਾਮ ਪਾਇਆ ਨਹੀਂ (ਜਾਇ) ਜਾ ਸਕਦਾ।

## ਜਿਨ੍ਾ ਅੰਤਰਿ ਲੋਭ ਵਿਕਾਰੁ ਹੈ; ਦੂਜੇ ਭਾਇ ਖੁਆਇ ॥

ਹੇ ਭਾਈ ! ਜਿੰਨ੍ਹਾਂ ਦੇ (ਅੰਤਰਿ) ਅੰਦਰ ਪਦਾਰਥਾਂ ਨੂੰ ਖਾਣ-ਪੀਣ ਪਹਿਰਣ, ਜੋੜਨ ਦਾ ਲੋਭ ਅਤੇ ਕਾਮ, ਕ੍ਰੋਧ ਆਦਿਕ ਵਿਕਾਰਾਂ ਵਾਲਾ ਸੁਭਾਅ ਹੈ। ਉਹ (ਦੂਜੈ ਭਾਇ) ਦ੍ਵੈਤ ਭਾਵ ਵਿਚ **ਵਾ:** ਦੂਜੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗ ਕੇ (ਖੁਆਇ) ਖਰਾਬ ਹੀ ਹੁੰਦੇ ਹਨ। **ਵਾ:** ਉਹ ਦ੍ਵੈਤ ਭਾਅ ਨੇ ਪ੍ਰਮੇਸਰ ਵੱਲੋਂ ਭੁਲਾਏ ਹੋਏ ਹਨ। **ਵਾ:** ਪ੍ਰਮੇਸਰ ਨੇ ਉਹ ਵਿਕਾਰੀ ਪੁਰਖ ਆਪਣੇ ਵਲੋਂ ਭੁਲਾ ਕੇ ਦ੍ਵੈਤ ਭਾਵ ਵਿਚ ਲਾ ਦਿੱਤੇ ਹਨ।

## ਜੰਮਣੁ ਮਰਣੁ ਨ ਚੁਕਈ; ਹਉਮੈ ਵਿਚਿ ਦੁਖੁ ਪਾਇ ॥

ਉਨ੍ਹਾਂ ਮਨਮੁਖ ਲੋਕਾਂ ਦਾ (ਜੰਮਣੁ) ਜਨਮ ਧਾਰ ਕੇ ਆਉਣਾ ਤੇ (ਮਰਣੁ) ਮਰ ਕੇ ਜਾਣਾ (ਚੁਕਈ) ਚੁਕਿਆ ਨਹੀਂ ਜਾ ਸਕਦਾ। ਭਾਵ ਉਨ੍ਹਾਂ ਦਾ ਹਲਟ ਦੀਆਂ ਟਿੰਡਾਂ ਵਾਂਗ ਆਉਣ-ਜਾਣ ਦਾ ਗੇੜ ਬਣਿਆ ਹੀ ਰਹਿੰਦਾ ਹੈ।

**ਪ੍ਰਸ਼ਨ :** ਮਹਾਰਾਜ ! ਮਨਮੁਖਾਂ ਨੂੰ ਜੰਮਣਾ ਤੇ ਮਰਣਾ ਕਿਉਂ ਚਿੰਬੜਿਆ ਹੋਇਆ ਹੈ?

**ਉੱਤਰ :** ਉਹ ਹਉਮੈ ਵਿਚ ਲਗਣੇ ਕਰਕੇ ਇਸ ਜੰਮਣ-ਮਰਣ ਦੇ ਦੁੱਖ ਨੂੰ (ਪਾਇ) ਪ੍ਰਾਪਤ ਕਰ ਰਹੇ ਹਨ। ਜੇ ਹਉਮੈ ਹੀ ਨਾ ਹੋਵੇ ਤਾਂ ਇਹ ਜੰਮਣ-ਮਰਣ ਦਾ ਦੁਖ ਵੀ ਨਹੀਂ ਹੋਵੇਗਾ।

**ਪ੍ਰਸ਼ਨ :** ਮਹਾਰਾਜ ! ਕੋਈ ਸੁਖਾਲਾ ਵੀ ਹੋਇਆ ਹੈ?

## ਜਿਨ੍ਾ ਸਤਿਗੁਰ ਸਿਉ ਚਿਤੁ ਲਾਇਆ; ਸੁ ਖਾਲੀ ਕੋਈ ਨਾਹਿ ॥

**ਉੱਤਰ :** ਹੇ ਭਾਈ ! ਜਿੰਨ੍ਹਾਂ ਨੇ ਆਪਣੇ ਚਿਤ ਦੀ ਬਿਰਤੀ ਨੂੰ ਸਤਿਗੁਰੂ ਸਾਹਿਬ ਜੀ ਦੇ ਨਾਲ ਲਾਇਆ ਹੈ, (ਸੁ) ਉਨ੍ਹਾਂ ਵਿਚੋਂ ਕੋਈ ਵੀ ਖਾਲੀ (ਨਾਹਿ) ਨਹੀਂ ਰਹਿੰਦਾ। ਭਾਵ ਉਹ ਸਭ ਗਿਆਨ ਫਲ ਸਹਿਤ ਸਫਲੇ ਤੇ ਸੁਖਾਲੇ ਅਰਥਾਤ ਨਿਹਾਲ ਹੋ ਜਾਂਦੇ ਹਨ। ਫਿਰ ਉਨ੍ਹਾਂ ਨੂੰ ਧਰਮ, ਅਰਥ, ਕਾਮ, ਮੋਖ ਆਦਿਕ ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ।

## ਤਿਨ ਜਮ ਕੀ ਤਲਬ ਨ ਹੋਵਈ; ਨਾ ਓਇ ਦੁਖ ਸਹਾਹਿ ॥

(ਤਿਨ) ਉਨ੍ਹਾਂ ਦੇ ਤਾਈਂ ਜਮਾਂ (ਕੀ) ਦੀ (ਤਲਬ) ਬੁਲਾਹਟ ਨਹੀਂ (ਹੋਵਈ) ਹੁੰਦੀ। ਭਾਵ ਉਨ੍ਹਾਂ ਨੂੰ ਜਮਾਂ ਦੇ ਸਖਤੀ ਵਾਲੇ ਸੱਦੇ ਨਹੀਂ ਆਉਂਦੇ ਅਤੇ ਨਾ ਹੀ (ਓਇ) ਉਹ ਜੂਨਾਂ ਵਿਚ ਪੈ ਕੇ ਜੰਮਣ-ਮਰਣ ਦਾ ਦੁਖ (ਸਹਾਹਿ) ਸਹਾਰਦੇ ਹਨ।

## ਨਾਨਕ, ਗੁਰਮੁਖਿ ਉਬਰੇ; ਸਚੈ ਸਬਦਿ ਸਮਾਹਿ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਗੁਰਮੁਖ ਜਨ ਜਮਾਂ ਤੋਂ (ਉਬਰੇ) ਬਚ ਗਏ ਹਨ ਜਿੰਨ੍ਹਾਂ ਨੇ ਸਤਿਗੁਰਾਂ ਦੇ ਸਚੇ ਸ਼ਬਦ ਵਿਚ (ਸਮਾਹਿ) ਸਮਾਉਣਾ ਭਾਵ ਅਭੇਦ ਹੋਣਾ ਕੀਤਾ ਹੈ। **ਵਾ:** ਜਿੰਨ੍ਹਾਂ ਨੂੰ ਸਚੇ ਸ਼ਬਦ ਦਾ (ਸਮਾਹਿ) ਸਮਾਹੜਾ ਭਾਵ ਅਨੰਦ ਪ੍ਰਾਪਤ ਹੋਇਆ ਹੈ।

ਕਈਆਂ ਨੇ ਤਾਂ ਆਪਣਾ ਨਾਮ ਹੀ ਗੁਰਮੁਖ ਰੱਖਿਆ ਹੁੰਦਾ ਹੈ, ਪਰ ਗੁਰਮੁਖਾਂ ਵਾਲਾ ਜੀਵਨ ਨਹੀਂ ਹੁੰਦਾ। ਫਿਰ ਸਵਾਲ ਪੈਦਾ ਹੁੰਦਾ ਹੈ ਕਿ ਗੁਰਮੁਖ ਕੌਣ ਹਨ? ਤਾਂ ਉੱਤਰ ਹੈ ਕਿ ਜਿੰਨ੍ਹਾਂ ਦਾ ਸਚੇ ਸ਼ਬਦ ਵਿਚ ਸਮਾਉਣਾ ਹੋਇਆ ਹੈ ਜਾਂ ਜਿੰਨ੍ਹਾਂ ਨੂੰ ਸਚੇ ਸ਼ਬਦ ਦਾ ਅਨੰਦ ਪ੍ਰਾਪਤ ਹੋਇਆ ਹੈ ਉਹੀ ਗੁਰਮੁਖ ਪੁਰਖ ਹਨ।

## ਪਉੜੀ ॥

ਹੁਣ ਅਗੇ ਕੀਰਤਨੀਆਂ ਦੇ ਲੱਛਣ ਕਰਦੇ ਹਨ।

## ਢਾਢੀ ਤਿਸ ਨੋ ਆਖੀਐ; ਜਿ ਖਸਮੈ ਧਰੇ ਪਿਆਰੁ ॥

ਹੇ ਭਾਈ! (ਢਾਢੀ) ਕੀਰਤਨ, ਵਾਰਾਂ ਗਾਉਣ ਵਾਲਾ (ਤਿਸ ਨੋ) ਉਸ ਨੂੰ (ਆਖੀਐ) ਕਹੀਦਾ ਹੈ, (ਜਿ) ਜਿਹੜਾ (ਖਸਮੈ) ਮਾਲਕ ਪ੍ਰਮੇਸਰ ਵਿਚ ਪਿਆਰ (ਧਰੇ) ਧਾਰਨ ਕਰਦਾ ਹੈ।

## ਦਰਿ ਖੜਾ ਸੇਵਾ ਕਰੇ; ਗੁਰ ਸਬਦੀ ਵੀਚਾਰੁ ॥

ਜਿਹੜਾ (ਦਰਿ) ਸਾਧਸੰਗਤ ਵਿਚ ਸਮੈਹਿਤ ਚਿਤ ਖੜਾ ਹੋ ਕੇ **ਵਾ:** (ਦਰਿ) ਗਿਆਨ ਰੂਪ ਦਰ ਤੇ ਅੰਤਰਮੁਖ ਬਿਰਤੀ ਕਰਨ ਰੂਪ ਖੜ੍ਹਾ ਹੋ ਕੇ ਮਹਾਰਾਜ ਦਾ (ਸੇਵਾ) ਸੇਵਨ, ਭਜਨ (ਕਰੇ) ਕਰਦਾ ਹੈ ਅਤੇ ਗੁਰਾਂ ਦੇ ਸ਼ਬਦ ਦੀ ਰਾਤ-ਦਿਨੇ ਵੀਚਾਰ ਕਰਦਾ ਹੈ। ਉਹ ਅਸਲ ਢਾਢੀ ਹੈ।

## ਢਾਢੀ ਦਰੁ ਘਰੁ ਪਾਇਸੀ; ਸਚੁ ਰਖੈ ਉਰ ਧਾਰਿ ॥

ਹੇ ਭਾਈ! ਜਿਹੜਾ ਸੱਚੇ ਨਾਮ ਨੂੰ (ਉਰ) ਹਿਰਦੇ ਵਿਚ (ਧਾਰਿ) ਧਾਰਨ ਕਰਕੇ (ਰਖੈ) ਰਖੇਗਾ। ਉਹੀ ਵਾਹਿਗੁਰੂ ਦੇ ਗੁਣਾਂ ਨੂੰ ਗਾਉਣ ਵਾਲਾ ਅਸਲ ਢਾਡੀ ਹੈ ਅਤੇ ਉਹ ਹੀ ਸੰਸਾਰ ਰੂਪ (ਦਰੁ) ਦਰਵਾਜੇ ਅੰਦਰੋਂ ਪ੍ਰਮੇਸਰ ਦੇ (ਘਰੁ) ਸਰੂਪ ਨੂੰ ਪ੍ਰਾਪਤ ਕਰ ਲਵੇਗਾ। **ਵਾ:** ਉਹ ਸਾਧਸੰਗਤ (ਦਰੁ) ਅੰਦਰੋਂ ਸਰੂਪ ਰੂਪ ਘਰ ਨੂੰ ਪਾ ਲਵੇਗਾ। **ਵਾ:** (ਦਰੁ) ਗਿਆਨ ਅਤੇ (ਘਰੁ) ਸਰੂਪ ਨੂੰ **ਵਾ:** ਗਿਆਨ ਕਰਕੇ ਸਰੂਪ ਰੂਪ ਘਰ ਨੂੰ **ਵਾ:** ਸਚਖੰਡ ਰੂਪ ਘਰ ਨੂੰ (ਪਾਇਸੀ) ਪ੍ਰਾਪਤ ਕਰ ਲਵੇਗਾ।

**ਅਥਵਾ :** ਜਿਸ ਨੇ ਪਿਛੇ ਹਿਰਦੇ ਵਿਚ ਸਚ ਨੂੰ ਹਿਰਦੇ ਵਿਚ ਧਾਰਨ ਕੀਤਾ ਹੈ। ਉਨ੍ਹਾਂ ਨੇ ਸਾਧਸੰਗਤ (ਦਰੁ) ਅੰਦਰੋਂ ਸਰੂਪ ਰੂਪ ਘਰ ਨੂੰ ਪ੍ਰਾਪਤ ਕੀਤਾ ਹੈ, ਹੁਣ ਪ੍ਰਾਪਤ ਕਰਦਾ ਹੈ ਤੇ ਅੱਗੇ ਵੀ ਜਿਹੜਾ ਸੱਚੇ ਨਾਮ ਨੂੰ ਹਿਰਦੇ ਵਿਚ ਧਾਰਨ ਕਰਕੇ ਰਖੇਗਾ। ਉਹ ਵਾਹਿਗੁਰੂ ਨੂੰ (ਪਾਇਸੀ) ਪ੍ਰਾਪਤ ਕਰ ਲਵੇਗਾ।

## ਢਾਢੀ ਕਾ ਮਹਲੁ ਅਗਲਾ; ਹਰਿ ਕੈ ਨਾਇ ਪਿਆਰਿ ॥

ਜਿੰਨ੍ਹਾਂ ਦਾ (ਹਰਿ) ਪ੍ਰਮੇਸਰ (ਕੈ) ਦੇ (ਨਾਇ) ਨਾਮ ਨਾਲ ਪਿਆਰ ਹੈ। ਉਹ ਅਸਲ (ਢਾਢੀ) ਕੀਰਤਨੀਏ ਹਨ ਅਤੇ ਉਨ੍ਹਾਂ ਨੂੰ ਹੀ (ਅਗਲਾ) ਪੁਰਾਤਨ, ਅਨਾਦਿ ਕਾਲ ਵਾਹਿਗੁਰੂ ਜੀ (ਕਾ) ਦਾ ਸਰੂਪ ਰੂਪ ਮਹਲ ਪ੍ਰਾਪਤ ਹੋਇਆ ਹੈ।

**ਅਥਵਾ :** ਹਰੀ ਦੇ ਨਾਮ ਵਿਚ ਪਿਆਰ ਕਰਨ ਵਾਲੇ ਢਾਡੀ (ਕਾ) ਦਾ ਉਸ ਸਰੂਪ ਰੂਪ ਮਹੱਲ ਵਿਚ ਨਿਵਾਸ ਹੋਇਆ ਹੈ, ਜਿਸਦਾ ਅਨੰਦ (ਅਗਲਾ) ਸਭ ਤੋਂ ਪਰ੍ਹੇ ਹੈ।

## ਢਾਢੀ ਕੀ ਸੇਵਾ ਚਾਕਰੀ; ਹਰਿ ਜਪਿ, ਹਰਿ ਨਿਸਤਾਰਿ ॥੧੯॥

ਹੇ ਭਾਈ! ਜਿਹੜਾ (ਚਾ+ਕਰੀ) (ਚਾ) ਚਾਅ ਨਾਲ ਕੀਰਤਨ (ਕਰੀ) ਕਰਨਾ ਹੈ। ਇਹੋ ਹੀ (ਢਾਢੀ) ਕੀਰਤਨੀਏ (ਕੀ) ਦੀ ਸਰੀਰ ਕਰਕੇ ਸੇਵਾ ਹੈ ਤੇ ਬਾਣੀ ਕਰਕੇ (ਚਾਕਰੀ) ਭਗਤੀ ਹੈ। ਇਸ ਪ੍ਰਕਾਰ ਦਾ ਜਿਹੜਾ ਢਾਢੀ (ਹਰਿ) ਹਰੀ ਪ੍ਰਮੇਸਰ ਦਾ (ਜਪਿ) ਜਾਪ ਕਰਦਾ ਹੈ। **ਵਾ:** ਜਿਹੜਾ ਢਾਢੀ ਕੀਰਤਨ ਦੀ ਸੇਵਾ ਨੂੰ ਆਪਣੀ (ਚਾਕਰੀ) ਨੌਕਰੀ ਸਮਝ ਕੇ, ਚਾਅ ਨਾਲ ਕਰਦਾ ਹੈ। ਉਹ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਉਸ ਨੂੰ (ਨਿਸ) ਸੰਸਾਰ ਸਮੁੰਦਰ ਤੋਂ ਤਾਰ ਲੈਂਦਾ ਹੈ। ਭਾਵ ਉਹ ਪੁਰਖ ਸੰਸਾਰ ਸਮੁੰਦਰ ਤੋਂ ਮੁਕਤ ਹੋ ਜਾਂਦਾ ਹੈ।

## ਸਲੋਕੁ ਮਃ ੩ ॥

ਇਕ ਵਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਕਿਸੇ ਰਾਗੀ ਨੇ ਗੂਜਰੀ ਰਾਗਣੀ ਵਿਚ ਕੀਰਤਨ ਕੀਤਾ। ਤਾਂ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਬੜੀ ਸੋਹਣੀ ਗੂਜਰੀ ਗਾਈ ਹੈ ਤਾਂ ਹਜ਼ੂਰ ਕਹਿਣ ਲੱਗੇ ਕਿ

## ਗੂਜਰੀ ਜਾਤਿ ਗਵਾਰਿ; ਜਾ ਸਹੁ ਪਾਏ ਆਪਣਾ ॥

ਹੇ ਭਾਈ! ਜੇਕਰ ਗੂਜਰੀ ਦੇ ਗਾਉਣੇ ਕਰਕੇ ਹਿਰਦੇ ਅੰਦਰੋਂ (ਗਵਾਰਿ) ਗੁਵਾਰਤਾਈ ਭਾਵ ਮੂਰਖਤਾਈ ਚਲੀ (ਜਾਤਿ) ਜਾਵੇ ਤੇ ਆਪਣੇ (ਸਹੁ) ਪਤੀ ਵਾਹਿਗੁਰੂ ਪ੍ਰਮੇਸਰ ਨੂੰ (ਪਾਏ) ਪ੍ਰਾਪਤ ਕਰ ਲਈਏ, ਤਾਂ ਹੀ ਗਾਈ ਹੋਈ ਗੂਜਰੀ ਰਾਗਣੀ ਸਫਲ ਹੋ ਸਕਦੀ ਹੈ।

**ਅਥਵਾ :** ਹੇ (ਗਵਾਰਿ) ਬੇਸਮਝ ਜੀਵ! ਤੇਰੀ ਉਮਰ ਮੂਰਖਤਾਈ ਵਿਚ ਵਿਅਰਥ ਹੀ (ਗੂਜਰੀ) ਗੁਜਰਦੀ (ਜਾਤਿ) ਜਾ ਰਹੀ ਹੈ। ਇਹ ਸਫਲੀ ਤਾਂ ਹੀ ਹੋ ਸਕਦੀ ਹੈ, (ਜਾ) ਜੇਕਰ ਤੂੰ ਆਪਣੇ (ਸਹੁ) ਪਤੀ ਪ੍ਰਮੇਸਰ ਨੂੰ (ਪਾਇ) ਪ੍ਰਾਪਤ ਕਰ ਲਵੇਂ।

**ਅਥਵਾ :** ਤੇਰੇ ਅੰਦਰੋਂ (ਗਵਾਰਿ) ਬੇਸਮਝੀ ਨਾਲ ਹੋ ਰਿਹਾ (ਜਾਤਿ) ਜਾਤੀ ਦਾ ਅਭਿਮਾਨ **ਵਾ:** ਜਾਤੀਪੁਣਾ (ਗਵਾਰਿ) ਬੇਸਮਝਪੁਣਾ ਤਾਂ ਹੀ (ਗੂਜਰੀ) ਗੁਜਰ ਭਾਵ ਨਾਸ਼ ਹੋ ਸਕਦਾ ਹੈ (ਜਾ) ਜੇਕਰ ਤੂੰ ਦੇਹ ਅਧਿਆਸ ਨੂੰ ਛੱਡ ਕੇ ਆਪਣੇ (ਸਹੁ) ਪਤੀ ਪ੍ਰਮੇਸਰ ਨੂੰ ਪ੍ਰਾਪਤ ਕਰ ਲਵੇਂ। ਨਹੀਂ ਤਾਂ ਇਹ ਬਣਿਆ ਹੀ ਰਹਿੰਦਾ ਹੈ।

**ਅਥਵਾ :** (ਜਾ) ਜੇਕਰ ਤੇਰੇ ਅੰਦਰੋਂ (ਗਵਾਰਿ) ਗਵਾਰਤਾਈ ਗੁਜਰ ਜਾਵੇ ਭਾਵ ਮੁੱਕ ਜਾਵੇ। **ਵਾ:** ਤੇਰੀ (ਜਾਤਿ) ਬੁਧੀ ਦੇ ਅੰਦਰੋਂ ਮੂਰਖਤਾਈ ਨਵਿਰਤ ਹੋ ਜਾਵੇ ਤਾਂ ਹੀ ਤੂੰ ਆਪਣੇ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਪ੍ਰਾਪਤ ਕਰ ਲਵੇਂਗਾ।

**ਅਥਵਾ :** ਦੁਆਪਰ ਜੁੱਗ ਵਿਚ ਗੁੱਜਰੀਆਂ ਭਾਵੇਂ (ਗਵਾਰਿ) ਗਵਾਲੇ ਜਾਤੀ ਦੀਆਂ ਸਨ। ਪਰ (ਜਾ) ਜਦੋਂ ਉਨ੍ਹਾਂ ਨੇ ਆਪਣੇ ਪਤੀ ਕ੍ਰਿਸ਼ਨ ਨੂੰ ਪ੍ਰਾਪਤ ਕਰ ਲਿਆ ਸੀ ਤਾਂ ਉਹ ਨਿਹਾਲ ਹੋ ਗਈਆਂ ਸਨ। ਉਨ੍ਹਾਂ ਨੂੰ ਕ੍ਰਿਸ਼ਨ ਜੀ ਨੇ ਕੁਰਕਸ਼ੇਤਰ ਦੇ ਮੈਦਾਨ ਵਿਚ ਦੇਹ ਅਧਿਆਸ ਨਵਿਰਤ ਕਰਕੇ ਬ੍ਰਹਮ ਗਿਆਨ ਬਖਸ਼ ਕੇ ਪ੍ਰਮੇਸਰ ਵਿਚ ਲੀਨ ਕਰ ਦਿਤਾ ਸੀ।

**ਅਥਵਾ :** (ਜਾ) ਜਿਹੜੇ ਸੰਤ-ਭਗਤ ਮਹਾਂਪੁਰਖ ਆਪਣੇ (ਸਹੁ) ਪਤੀ ਅਕਾਲ ਪੁਰਖ ਨੂੰ (ਪਾਏ) ਪ੍ਰਾਪਤ ਕਰ ਲੈਂਦੇ ਹਨ। ਉਹਨਾਂ ਦੀ ਗਵਾਰਾਂ ਵਾਲੀ ਜਾਤੀ **ਵਾ:** ਗਵਾਰਤਾਈ ਵਾਲੀ ਜਾਤ ਗੁਜ਼ਰ ਗਈ, ਨਵਿਰਤ ਹੋ ਗਈ। ਯਥਾ :

**ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥**
**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥** (ਅੰਗ : ੬੭)

**ਗੁਰ ਕੈ ਸਬਦਿ ਵੀਚਾਰਿ; ਅਨਦਿਨੁ ਹਰਿ ਜਪੁ ਜਾਪਣਾ ॥**

ਜੋ ਪੁਰਖ ਸਤਿਗੁਰੂ ਸਾਹਿਬ ਜੀ (ਕੈ) ਦੇ ਸ਼ਬਦ ਦੀ ਹਿਰਦੇ ਵਿਚ ਵੀਚਾਰ ਕਰੇ ਅਤੇ ਪਾਪਾਂ ਨੂੰ (ਜਪੁ) ਜਪਤ ਕਰਨ ਵਾਲੇ (ਜਪੁ) ਜਪਣਯੋਗ ਪ੍ਰਮੇਸਰ ਦੇ (ਜਪੁ) ਜਾਪ ਨੂੰ ਰਾਤ-ਦਿਨੇ (ਜਾਪਣਾ) ਜਪਣਾ ਕਰੇ।

**ਜਿਸੁ ਸਤਿਗੁਰੁ ਮਿਲੈ, ਤਿਸੁ ਭਉ ਪਵੈ; ਸਾ ਕੁਲਵੰਤੀ ਨਾਰਿ ॥**

ਫਿਰ ਜਿਸ ਨੂੰ ਸਤਿਗੁਰੂ ਸਾਹਿਬ ਜੀ ਦੀ ਸੰਗਤ (ਮਿਲੈ) ਮਿਲ ਜਾਵੇ। (ਤਿਸੁ) ਉਸ ਦੇ ਮਨ ਵਿਚ ਪਤੀ ਪ੍ਰਮੇਸਰ ਦਾ (ਭਉ) ਭੈ (ਪਵੈ) ਪੈ ਜਾਂਦਾ ਹੈ ਕਿ **"ਸਭੁ ਕਿਛੁ ਸੁਣਦਾ ਵੇਖਣਾ ਕਿਉ ਮੁਕਰਿ ਪਇਆ ਜਾਇ ॥"** ਅਤੇ (ਸਾ) ਓਹੀ ਜੀਵ ਰੂਪ (ਨਾਰਿ) ਇਸਤਰੀ (ਕੁਲ+ਵੰਤੀ) ਚੰਗੀ ਕੁਲ (ਵੰਤੀ) ਵਾਲੀ ਕਹਾਉਂਦੀ ਹੈ। **ਵਾ:** ਓਹੀ ਮਹਾਤਮਾ, ਜਗਿਆਸੂ ਰੂਪ ਸਖੀ (ਕੁਲਵੰਤੀ) ਦੈਵੀ ਗੁਣਾਂ ਦੀ ਕੁਲ **ਵਾ:** ਅਚੁਤ ਕੁਲ ਵਾਲੀ ਕਹਾਉਂਦੀ ਹੈ।

**ਸਾ ਹੁਕਮੁ ਪਛਾਣੈ ਕੰਤ ਕਾ; ਜਿਸ ਨੋ ਕ੍ਰਿਪਾ ਕੀਤੀ ਕਰਤਾਰਿ ॥**

(ਸਾ) ਉਹ (ਕੰਤ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਹੁਕਮ (ਪਛਾਣੈ) ਪਛਾਣਦੀਆਂ ਹਨ (ਜਿਸ) ਜਿੰਨ੍ਹਾਂ (ਨੋ) ਉਤੇ (ਕਰਤਾਰਿ) ਅਕਾਲ ਪੁਰਖ ਵਾਹਿਗੁਰੂ ਜੀ ਨੇ ਕਿਰਪਾ ਦ੍ਰਿਸਟੀ ਕੀਤੀ ਹੈ।

**ਅਥਵਾ :** (ਕੰ+ਤ) 'ਕੰ' ਨਾਮ ਹੈ ਸੁਖ ਦਾ ਤੇ 'ਤ' ਨਾਮ ਅੰਤ ਦਾ ਹੈ। ਜਿਥੇ ਸਾਰੇ ਸੁਖਾਂ ਦਾ ਅੰਤ ਹੋਵੇ ਭਾਵ ਜਿਸ ਤੋਂ ਵੱਧ ਸੁੱਖ ਕਿਤੇ ਹੋਰ ਨਾ ਹੋਵੇ। ਉਹ ਥਾਂ ਹੈ ਪ੍ਰਮੇਸਰ ਦਾ ਸਰੂਪ। ਕਿਉਂਕਿ ਉਹ ਪ੍ਰਮੇਸਰ ਸਾਰਿਆਂ ਸੁਖਾਂ ਦਾ ਦਾਤਾ ਹੈ। (ਸਾ) ਉਹ ਜੀਵ ਰੂਪ ਇਸਤ੍ਰੀ ਉਸ ਸਾਰਿਆਂ ਸੁਖਾਂ ਦੇ ਦਾਤੇ ਪ੍ਰਮੇਸਰ ਦਾ ਹੁਕਮ ਪਛਾਣਦੀ ਹੈ। ਜਿਸ ਦੇ ਉਪਰ ਸਾਰਿਆਂ ਦੀ ਚੇਤਨ ਸੱਤਾ ਰੂਪ (ਕਰ+ਤਾਰਿ) ਤਾਰ, ਡੋਰੀ ਨੂੰ **ਵਾ:** ਪ੍ਰਾਣਾਂ ਰੂਪ ਤਾਰ ਨੂੰ **ਵਾ:** ਪ੍ਰਾਲਬਧ ਰੂਪ ਤਾਰ ਨੂੰ ਆਪਣੇ (ਕਰ) ਹੱਥ ਵਿਚ ਰੱਖਣ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ਨੇ ਕਿਰਪਾ ਦ੍ਰਿਸਟੀ ਕੀਤੀ ਹੈ।

**ਓਹ ਕੁਚਜੀ ਕੁਲਖਣੀ; ਪਰਹਰਿ ਛੋਡਿ ਭਤਾਰਿ ॥** *('ਕੁਚੱਜੀ' ਤੇ 'ਕੁਲੱਖਣੀ' ਬੋਲੋ)*

ਜਿਵੇਂ ਜਿਹੜੀ ਇਸਤਰੀ (ਕੁਚਜੀ) ਖੋਟੇ ਚੱਜ ਵਾਲੀ ਤੇ (ਕੁਲਖਣੀ) ਖੋਟੇ ਲੱਖਣਾ ਵਾਲੀ ਹੋਵੇ, ਭਾਵ ਜਿਸ ਦੇ ਹੁੱਡਾਂ ਨਿਕਲੀਆਂ ਹੋਣ ਤੇ ਦਾੜ੍ਹੀ ਨਿਕਲੀ ਹੋਵੇ, ਉਹ ਪਤੀ ਵਲੋਂ ਛੱਡ ਦਿੱਤੀ ਜਾਂਦੀ ਹੈ। ਤਿਵੇਂ ਹੀ ਜਿਹੜੀ ਜੀਵ ਰੂਪ ਇਸਤਰੀ ਪਤੀ ਪ੍ਰਮੇਸਰ ਦੇ ਭੈ ਤੋਂ ਰਹਿਤ ਹੋਣ ਕਰਕੇ ਕਾਮ-ਕ੍ਰੋਧ ਆਦਿਕ (ਕੁਚਜੀ) ਖੋਟੇ ਢੰਗਾਂ ਅਤੇ (ਕੁਲਖਣੀ) ਖੋਟੇ ਲੱਖਣਾ ਵਾਲੀ ਹੈ **ਵਾ:** ਵਿਕਾਰਾਂ ਰੂਪ ਖੋਟੇ ਲੱਖਣਾ ਵਾਲੀ ਹੈ **ਵਾ:** (ਕੁਲ+ਖਣੀ) ਕੁਲ ਨੂੰ (ਖਣੀ) ਪੁੱਟਣ ਵਾਲੀ **ਵਾ:** (ਖਣੀ) ਖਾਣ ਵਾਲੀ ਭਾਵ ਨਾਸ਼ ਕਰਨ ਵਾਲੀ ਹੈ। **ਵਾ:** ਜਿਹੜੀ ਮਾਣ ਰੂਪ ਹੁੱਡਾਂ ਨਿਕਲੀਆਂ ਹੋਣ ਕਰਕੇ ਤੇ ਹੰਕਾਰ ਰੂਪ ਦਾੜ੍ਹੀ ਨਿਕਲੀ ਹੋਣ ਕਰਕੇ ਖੋਟੇ ਲੱਖਣਾ ਵਾਲੀ ਹੈ। ਉਹ (ਭਤਾਰਿ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੇ ਵਲੋਂ (ਪਰਹਰਿ) ਤਿਆਗ (ਛੋਡੀ) ਛੱਡੀ ਹੈ। **ਵਾ:** (ਪਰਹਰਿ) ਤਿਆਗਣੇ ਯੋਗ ਜਾਣ ਕੇ (ਛੋਡੀ) ਛੱਡ ਦਿੱਤੀ ਹੈ। ਹੁਣ ਉਸ ਦੇ ਚਿਤ ਦੀ ਬਿਰਤੀ ਨੂੰ ਪਤੀ ਪ੍ਰਮੇਸਰ ਕਦੇ ਵੀ ਆਪਣੇ ਸਨਮੁਖ ਨਹੀਂ ਕਰਦਾ। ਇਉਂ ਉਹ ਆਪਣੀ ਸਾਰੀ ਜਿੰਦਗੀ ਬੇਮੁਖ ਹੋਏ ਹੀ ਗੁਜਾਰ ਜਾਂਦੇ ਹਨ।

**ਭੈ ਪਇਐ ਮਲੁ ਕਟੀਐ; ਨਿਰਮਲ ਹੋਵੈ ਸਰੀਰੁ ॥**

ਜਿਸ ਪ੍ਰਕਾਰ ਜਿੰਨ੍ਹਾਂ ਇਸਤਰੀਆਂ ਦੇ ਮਨ ਅੰਦਰ ਆਪਣੇ ਪਤੀ ਦਾ (ਭੈ) ਡਰ (ਪਇਐ) ਪਿਆ ਰਹਿੰਦਾ

ਹੈ। ਉਨ੍ਹਾਂ ਦੀ ਔਗੁਣਾਂ ਰੂਪ (ਮਲੁ) ਮੈਲ (ਕਟੀਐ) ਕੱਟੀ ਜਾਂਦੀ ਹੈ ਭਾਵ ਉਹ ਕੋਈ ਔਗੁਣ ਨਹੀਂ ਕਰਦੀਆਂ। ਸਦਾ ਗੁਣਾਂ ਨੂੰ ਹੀ ਧਾਰਨ ਕਰਦੀਆਂ ਰਹਿੰਦੀਆਂ ਹਨ। ਜਿਸ ਕਰਕੇ ਉਨ੍ਹਾਂ ਦਾ ਸਰੀਰ ਤੇ ਹਿਰਦਾ ਨਿਰਮਲ ਹੋ ਜਾਂਦਾ ਹੈ।

ਏਸੇ ਪ੍ਰਕਾਰ ਹੀ ਮਨ ਅੰਦਰ ਪਤੀ ਅਕਾਲ ਪੁਰਖ ਵਾਹਿਗੁਰੂ ਦਾ (ਭੈ) ਡਰ (ਪਇਐ) ਪੈਣੇ ਕਰਕੇ ਪਾਪਾਂ ਦੀ (ਮਲੁ) ਮੈਲ (ਕਟੀਐ) ਕੱਟੀ ਜਾਂਦੀ ਹੈ ਭਾਵ ਪ੍ਰਮੇਸਰ ਦੇ ਭੈ ਨੂੰ ਧਾਰਨ ਵਾਲੇ ਕੋਈ ਵੀ ਔਗੁਣ ਨਹੀਂ ਕਰਦੇ ਸਦਾ ਹੀ ਗੁਣਾਂ ਨੂੰ ਧਾਰਨ ਕਰਦੇ ਰਹਿੰਦੇ ਹਨ। ਜਿਸ ਕਰਕੇ ਉਨ੍ਹਾਂ ਪੁਰਖਾਂ ਦਾ ਸਰੀਰ (ਨਿਰਮਲ) ਉੱਜਲ (ਹੋਵੈ) ਹੋ ਜਾਂਦਾ ਹੈ। ਉਹ ਅੱਖਾਂ ਨਾਲ ਬਿਗਾਨਾ ਰੂਪ ਨਹੀਂ ਵੇਖਦੇ, ਕੰਨਾਂ ਨਾਲ ਨਿੰਦਿਆ ਨਹੀਂ ਸੁਣਦੇ। ਉਹ ਤਾਂ "**ਸਭ ਤੇ ਜਾਨੈ ਆਪਸ ਕਉ ਮੰਦਾ ॥**" ਆਪਣੇ ਆਪ ਨੂੰ ਸਾਰਿਆਂ ਤੋਂ ਨੀਵਾਂ ਸਮਝਦੇ ਹਨ।ਇਸ ਪ੍ਰਕਾਰ ਉਹਨਾਂ ਦੇ ਸਰੀਰ ਔਗੁਣ ਤੋਂ ਰਹਿਤ ਸ਼ੁਧ ਹੋ ਜਾਂਦੇ ਹਨ। **ਵਾ:** ਉਹ ਸਥੂਲ ਸੂਖਮ ਕਾਰਣ ਤਿੰਨਾਂ ਸਰੀਰਾਂ ਦੀ ਹੰਗਤਾ ਤੋਂ ਰਹਿਤ ਹੋ ਕੇ ਨਿਰਮਲ ਹੋ ਜਾਂਦੇ ਹਨ। ਉਹ ਕਹਿੰਦੇ ਹਨ ਕਿ "**ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦ ਵੀਚਾਰਿ ॥**" ਨਾ ਹੀ ਮੈ ਸਥੂਲ ਦੇਹ ਹਾਂ, ਨਾ ਮੈ ਸੂਖਮ ਦੇਹ ਹਾਂ, ਅਤੇ ਨਾ ਹੀ ਮੈ ਕਾਰਨ ਦੇਹ ਹੋਵਾਂਗਾ। **ਵਾ:** ਉਨ੍ਹਾਂ ਨੂੰ ਸਤ, ਚਿਤ, ਅਨੰਦ ਅਖੰਡ ਚੇਤਨ ਦੇਹ ਰੂਪ (ਨਿਰਮਲ) ਉਜਲ ਸਰੀਰ ਪ੍ਰਾਪਤ (ਹੋਵੈ) ਹੋ ਜਾਂਦਾ ਹੈ।

## ਅੰਤਰਿ ਪਰਗਾਸੁ, ਮਤਿ ਊਤਮ ਹੋਵੈ; ਹਰਿ ਜਪਿ ਗੁਣੀ ਗਹੀਰੁ ॥

ਉਨ੍ਹਾਂ ਦੇ ਹਿਰਦੇ (ਅੰਤਰਿ) ਅੰਦਰ ਬ੍ਰਹਮ ਗਿਆਨ ਦਾ (ਪਰਗਾਸੁ) ਪ੍ਰਕਾਸ਼ ਹੋਣ ਕਰਕੇ ਉਨ੍ਹਾਂ ਦੀ (ਮਤਿ) ਬੁੱਧੀ (ਊਤਮ) ਉਤਮ, ਆਤਮ ਵਿਸ਼ੈਣੀ (ਹੋਵੈ) ਹੋ ਜਾਂਦੀ ਹੈ ਅਤੇ ਉਹ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਜਪਿ) ਜਪਣੇ ਕਰਕੇ ਗੁਣਾਂ ਦਾ (ਗਹੀਰੁ) ਸਮੁੰਦਰ ਬਣ ਜਾਂਦੇ ਹਨ। **ਵਾ:** ਅਕਾਲ ਪੁਰਖ ਵਾਹਿਗੁਰੂ ਜੀ ਨੂੰ ਜਪਣ ਵਾਲੇ ਗੁਣਾਂ ਦੇ ਸਮੁੰਦਰ ਸਤਿਗੁਰੂ ਸਾਹਿਬ ਜੀ ਨਾਲ ਮਿਲ ਕੇ ਗੁਣਾਂ ਦਾ ਸਮੁੰਦਰ ਹੀ ਬਣ ਜਾਂਦੇ ਹਨ। **ਵਾ:** 'ਗਹੀਰ' ਖਜ਼ਾਨੇ ਦਾ ਨਾਮ ਵੀ ਹੈ ਤੇ 'ਗਹੀਰ' ਸਮੁੰਦਰ ਦਾ ਨਾਮ ਵੀ ਹੈ। ਹਰੀ ਨੂੰ ਜਪ ਕੇ ਉਹ ਗੁਣਾਂ ਦੇ ਖਜ਼ਾਨੇ ਬਣ ਜਾਂਦੇ ਹਨ।

## ਭੈ ਵਿਚਿ ਬੈਸੈ, ਭੈ ਰਹੈ; ਭੈ ਵਿਚਿ ਕਮਾਵੈ ਕਾਰ ॥

ਉਹ ਸਰੀਰ ਕਰਕੇ ਵੀ ਪ੍ਰਭੂ ਦੇ (ਭੈ) ਡਰ ਵਿਚ ਹੀ (ਬੈਸੈ) ਬੈਠਦੇ ਹਨ, ਕਿਸੇ ਪ੍ਰਕਾਰ ਵੀ ਆਪਣੇ ਹੰਕਾਰ ਜਾਂ ਮਾਨ ਵਿਚ ਨਹੀਂ ਬੈਠਦੇ ਤੇ ਮਨ ਕਰਕੇ ਵੀ ਵਾਹਿਗੁਰੂ ਜੀ ਦੇ ਭੈ ਵਿਚ (ਰਹੈ) ਰਹਿੰਦੇ ਹਨ। **ਵਾ:** ਪ੍ਰਮੇਸਰ ਦੇ ਭੈ ਵਾਲੀ ਸਤਸੰਗਤ ਵਿਚ ਬੈਠਦੇ ਹਨ, ਕੁਸੰਗਤ ਵਿਚ ਨਹੀਂ ਜਾਂਦੇ ਤੇ ਆਪਣੇ ਘਰ ਵਿਚ ਵੀ ਪ੍ਰਮੇਸਰ ਦੇ ਭੈ ਵਿਚ (ਰਹੈ) ਰਹਿੰਦੇ ਹਨ। **ਵਾ:** ਪ੍ਰਮੇਸਰ ਦਾ ਭੈ ਧਾਰ ਕੇ ਨਿਰਵਿਕਲਪ ਸਮਾਧੀ ਵਿਚ (ਬੈਸੈ) ਇਸਥਿਤ ਹੁੰਦੇ ਹਨ ਤੇ ਸੰਸਾਰ ਵਿਚ ਵਿਚਰਦਿਆਂ, ਸੰਸਾਰਾਕਾਰ ਬਿਰਤੀ ਧਾਰਦਿਆਂ ਵੀ ਵਾਹਿਗੁਰੂ ਦੇ ਭੈ ਦੇ ਸੰਯੁਕਤ ਹੀ ਰਹਿੰਦੇ ਹਨ ਅਤੇ ਪ੍ਰਮੇਸਰ ਦੇ (ਭੈ) ਡਰ ਵਿਚ ਰਹਿ ਕੇ ਹੀ ਭਗਤੀ ਰੂਪ ਕਾਰ (ਕਮਾਵੈ) ਕਮਾਉਂਦੇ ਹਨ। **ਵਾ:** ਪ੍ਰਮੇਸਰ ਦੇ ਭੈ ਵਿਚ ਰਹਿ ਕੇ ਧਰਮ ਦੀ ਕਾਰ ਕਰਦੇ ਹਨ। ਚੋਰੀ ਯਾਰੀ ਨਹੀਂ ਕਰਦੇ।

## ਐਥੈ ਸੁਖੁ ਵਡਿਆਈਆ; ਦਰਗਹ, ਮੋਖ ਦੁਆਰ ॥

ਉਹਨਾਂ ਨੂੰ (ਐਥੈ) ਇਸ ਲੋਕ ਵਿਚ ਵੀ ਸੁਖ ਸਰੂਪ ਦੀ ਪ੍ਰਾਪਤੀ ਰੂਪ ਵਡਿਆਈਆਂ ਪ੍ਰਾਪਤ ਹੁੰਦੀਆਂ ਹਨ ਅਤੇ ਉੱਥੇ ਭਾਵ ਸਚਖੰਡ ਰੂਪ (ਦਰਗਹ) ਦਰਗਾਹ ਵਿਚ ਵੀ (ਮੋਖ) ਮੁਕਤੀ ਦਾ (ਦੁਆਰ) ਦਰਵਾਜਾ

ਪ੍ਰਾਪਤ ਹੁੰਦਾ ਹੈ। **ਵਾ:** ਉਹ (ਦੁਆਰ) ਸੰਸਾਰ ਤੋਂ ਵੀ (ਮੋਖ) ਮੁਕਤ ਹੋ ਜਾਂਦੇ ਹਨ। **ਵਾ:** ਉਹ (ਦੁਆਰ) ਇੰਦਰੀਆਂ, ਦੇਹ ਤੋਂ ਵੀ ਮੁਕਤ ਹੋ ਜਾਂਦੇ ਹਨ। **ਵਾ:** ਉਹ (ਦੁਆਰ) ਦਸਾਂ ਇੰਦਰਿਆਂ ਰੂਪ ਦੁਆਰਿਆਂ ਵਾਲੀ ਦੇਹ ਤੋਂ ਮੁਕਤ ਹੋ ਜਾਂਦੇ ਹਨ। **ਵਾ:** ਜੋ (ਦਰ+ਗਹ) (ਦਰ) ਅੰਦਰ ਤੁਰੀਆ ਪਦ ਰੂਪ (ਗਹ) ਜਗ੍ਹਾ ਹੈ। ਉਸ ਵਿਚ ਇਸਥਿਤ ਰਹਿੰਦੇ ਹਨ। **ਵਾ:** ਮੁਕਤੀ ਦੇ ਦੁਆਰੇ ਗਿਆਨ ਵਿਚ ਇਸਥਿਤ ਰਹਿੰਦੇ ਹਨ। **ਵਾ:** ਉਹ ਮੁਕਤ ਹੋ ਕੇ ਅਕਾਲ ਪੁਰਖ ਵਾਹਿਗੁਰੂ ਜੀ ਦੇ (ਦੁਆਰ) ਦੁਆਰੇ ਭਾਵ ਸਚਖੰਡ ਵਿਚ ਇਸਥਿਤ ਹੋ ਜਾਂਦੇ ਹਨ।

## ਭੈ ਤੇ, ਨਿਰਭਉ ਪਾਈਐ; ਮਿਲਿ ਜੋਤੀ ਜੋਤਿ ਅਪਾਰ ॥

ਹੇ ਭਾਈ! ਪ੍ਰਮੇਸਰ ਦਾ ਭੈ ਧਾਰਨ (ਤੇ) ਤੋਂ ਨਿਰਭਉ ਸਰੂਪ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ। ਯਥਾ:

**ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ ॥** *(ਅੰਗ : ੭੮੮)*

**ਜਿਨ੍ਹਾਂ ਭਾਉ ਤਿਨ ਨਾਹਿ ਭਉ ਮੁਚੁ ਭਉ ਅਗੈ ਨਿਭਵਿਆਹਾ ॥** *(ਵਾਰ ੨੬, ਪਉੜੀ ੯)*

ਜਿਨ੍ਹਾਂ ਨੂੰ ਪ੍ਰਮੇਸਰ ਦਾ ਭੈ ਹੈ ਉਹਨਾਂ ਨੂੰ ਦੁਨੀਆਂ ਦਾ, ਜਮਾਂ ਦਾ ਬਿਲਕੁਲ ਵੀ ਡਰ ਨਹੀਂ ਹੈ। ਪਰ ਜਿਹੜੇ ਪ੍ਰਮੇਸਰ ਤੋਂ ਨਿਰਭੈ ਹੋ ਕੇ ਤੁਰੇ ਫਿਰਦੇ ਹਨ, ਵਾਹਿਗੁਰੂ ਜੀ ਨੂੰ ਅੰਗ ਸੰਗ ਨਹੀਂ ਜਾਣਦੇ। ਉਹਨਾਂ ਨੂੰ ਜਮਾਂ ਦਾ ਬੜਾ ਭਾਰੀ ਭੈ ਪ੍ਰਾਪਤ ਹੋਵੇਗਾ। ਉਹਨਾਂ ਨੂੰ *ਸਤ ਪ੍ਰਕਾਰ ਦੇ ਭੈ ਬਣੇ ਰਹਿਣਗੇ। ਇਉਂ ਪ੍ਰਮੇਸਰ ਦਾ ਡਰ ਧਾਰਨ ਤੋਂ ਨਿਰਭਉ ਸਰੂਪ ਨੂੰ ਪ੍ਰਾਪਤ ਕਰ ਲਈਦਾ ਹੈ ਅਤੇ ਭਿੰਨ ਭਿੰਨ ਦੇਹਾਂ ਨੂੰ ਪ੍ਰਕਾਸ਼ਨ ਵਾਲੀ (ਜੋਤਿ) ਪ੍ਰਤਯਕ ਜੋਤ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਜੋਤੀ ਸਰੂਪ ਪ੍ਰਮੇਸਰ ਵਿਚ **ਵਾ:** (ਜੋਤੀ) ਅਦ੍ਵੈਤਾਨੰਦ ਵਿਚ ਮਿਲ ਜਾਂਦੀ ਹੈ। ਯਥਾ:

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ : ੨੭੮)*

## ਨਾਨਕ ਖਸਮੈ ਭਾਵੈ ਸਾ ਭਲੀ; ਜਿਸ ਨੋ ਆਪੇ ਬਖਸੇ ਕਰਤਾਰੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੀ (ਖਸਮੈ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਣੈ) ਭਾਅ ਜਾਂਦੀ ਹੈ, (ਸਾ) ਉਹੀ ਜਗਿਆਸੂ **ਵਾ:** ਮਹਾਤਮਾ ਰੂਪ ਸਖੀ (ਭਲੀ) ਚੰਗੀ ਹੈ ਅਤੇ ਉਸ (ਨੋ) ਨੂੰ (ਕਰਤਾਰੁ) ਅਕਾਲ ਪੁਰਖ ਵਾਹਿਗੁਰੂ ਜੀ ਨੇ (ਆਪੇ) ਆਪ ਗੁਣਾਂ ਨੂੰ ਧਾਰਨ ਕਰਵਾ ਕੇ ਬਖਸ਼ ਲਿਆ ਹੈ।

## ਮਃ ੩ ॥

## ਸਦਾ ਸਦਾ ਸਾਲਾਹੀਐ; ਸਚੇ ਕਉ ਬਲਿ ਜਾਉ ॥

ਹੇ ਭਾਈ! ਜੋ ਸਦਾ ਰਹਿਣ ਵਾਲਾ ਪ੍ਰਮੇਸਰ ਹੈ ਉਸ ਨੂੰ ਮਨ ਤੇ ਬਾਣੀ ਕਰਕੇ ਸਦਾ ਵਾਸਤੇ (ਸਾਲਾਹੀਐ) ਸਲਾਹੁਣਾ ਕਰੀਏ ਅਤੇ ਸਰੀਰ ਕਰਕੇ ਵੀ ਉਸ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ (ਕਉ) ਦੇ ਤਾਈਂ (ਬਲਿ) ਬਲਿਹਾਰ ਕੁਰਬਾਨ (ਜਾਉ) ਜਾਈਏ।

## ਨਾਨਕ, ਏਕੁ ਛੋਡਿ ਦੂਜੈ ਲਗੈ; ਸਾ ਜਿਹਵਾ ਜਲਿ ਜਾਉ ॥੨॥

ਸਤਿਗੁਰੂ ਸਾਹਿਬ ਜੀ ਆਖਦੇ ਹਨ ਕਿ ਜਿਹੜੇ (ਏਕੁ) ਇਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਛੋਡਿ) ਛੱਡ

---

* ਸਤ ਪ੍ਰਕਾਰ ਦਾ ਭੈ :

**ਯਹ ਭੈ ਪਰਲੋਕ ਭੈ ਜਨਮ ਵੇਦਨਾ ਜਾਤ ॥ ਅਨ ਰਖਿਆ ਅਰੁ ਗੁਪਤ ਭੈ ਅਕਸਮਾਤ੍ ਭੈ ਸਾਤ ॥**

ਕੇ (ਦੂਜੈ) ਦੂਜੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਵਿਚ (ਲਗੈ) ਲੱਗੇ ਹਨ। (ਸਾ) ਉਹਨਾਂ ਦੀ (ਜਿਹਵਾ) ਜ਼ੁਬਾਨ ਹੀ (ਜਲਿ) ਸੜ (ਜਾਉ) ਜਾਵੇ।

**ਅਥਵਾ :** ਜਿਹੜੇ ਇਕ ਪ੍ਰਮੇਸਰ ਨੂੰ ਛੱਡ ਕੇ (ਦੂਜੈ) ਦ੍ਵੈਤ ਭਾਵ ਵਿਚ ਲੱਗੇ ਹਨ ਉਨ੍ਹਾਂ ਦੀ ਦ੍ਵੰਦਵਾਦ ਦੇ ਉਪਦੇਸ਼ ਨੂੰ ਕਥਨ ਕਰਨ ਵਾਲੀ ਜ਼ੁਬਾਨ ਸੜ ਜਾਣੀ ਚਾਹੀਦੀ ਹੈ।

## ਪਉੜੀ ॥

## ਅੰਸਾ ਅਉਤਾਰੁ ਉਪਾਇਓਨੁ; ਭਾਉ ਦੂਜਾ ਕੀਆ ॥

ਜੋ ਇਕ ਅਕਾਲ ਪੁਰਖ ਵਾਹਿਗੁਰੂ ਜੀ ਨੇ (ਅੰਸਾ) ਈਸ਼ਰ ਦੀ ਅੰਸ ਵਿਚੋਂ ਸ਼ਕਤੀ ਦੇ ਸਹਿਤ ਪ੍ਰਿਥੁ ਰਾਜੇ ਆਦਿਕ (ਅਉਤਾਰੁ) *ਅਵਤਾਰ (ਉਪਾਇਓਨੁ) ਪੈਦਾ ਕੀਤੇ ਸਨ। ਉਹਨਾਂ ਨੇ ਈਸਰ ਦੀ ਅੰਸ ਹੁੰਦਿਆਂ ਹੋਇਆਂ ਵੀ ਆਪਣੇ ਅੰਦਰ (ਦੂਜਾ) ਦ੍ਵੈਤ (ਭਾਉ) ਭਾਵ ਪੈਦਾ (ਕੀਆ) ਕਰ ਲਿਆ ਸੀ। ਭਾਵ ਸਭ ਕੁਝ ਆਪ ਹੀ ਬਣ ਕੇ ਬੈਠ ਗਏ ਸਨ।

**ਨੋਟ :** ਰਾਜੇ ਲੋਕ ਹੁਕਮ ਕਰਨਾ ਤੇ ਧਨ ਲਛਮੀ ਦੇ ਸਹਿਤ ਹੋਣਾ, ਈਸ਼ਰ ਦੀਆਂ ਇੰਨ੍ਹਾਂ ਅੰਸ਼ਾਂ ਸਹਿਤ ਹੁੰਦੇ ਹਨ। ਇਸ ਕਰਕੇ ਅੰਸਾ ਅਵਤਾਰ ਕਹੇ ਜਾਂਦੇ ਹਨ।

**ਵਾ:** ਅੰਸਾ ਅਵਤਾਰ ਤੋਂ ਵਿਸ਼ਨੂੰ ਆਦਿਕਾਂ ਦਾ ਵੀ ਗ੍ਰਹਿਣ ਕਰ ਲੈਣਾ। ਕਿਉਂਕਿ ਇਹ ਆਪ ਪ੍ਰਮੇਸਰ ਨਹੀਂ। ਸਗੋਂ ਇੰਨ੍ਹਾਂ ਵਿਚ ਜੋ ਜਗਤ ਨੂੰ ਪੈਦਾ ਕਰਨ, ਪਾਲਣ ਆਦਿਕ ਦੀਆਂ ਸ਼ਕਤੀਆਂ ਹਨ। ਉਹ ਪ੍ਰਮੇਸਰ ਦੀਆਂ ਦਿੱਤੀਆਂ ਹੋਈਆਂ ਹੀ ਹਨ। ਇੰਨ੍ਹਾਂ ਨੂੰ ਵੀ ਪ੍ਰਮੇਸਰ ਨੇ ਆਪਣੀ ਅੰਸ਼ ਸਹਿਤ ਕਰਕੇ ਪੈਦਾ ਕੀਤਾ। ਪਰ ਇੰਨ੍ਹਾਂ ਨੇ ਵੀ ਦ੍ਵੈਤ ਭਾਵ ਵਿਚ ਲੱਗ ਕੇ ਲੋਕਾਂ ਨੂੰ ਆਪਣੀ ਪੂਜਾ, ਉਪਾਸ਼ਨਾ ਵਿਚ ਲਾਉਣਾ ਕੀਤਾ ਹੈ।

## ਜਿਉ ਰਾਜੇ ਰਾਜੁ ਕਮਾਵਦੇ; ਦੁਖ ਸੁਖ ਭਿੜੀਆ ॥

(ਜਿਉ) ਜਿਵੇਂ ਹੋਰ ਰਾਜੇ ਲੋਕ ਰਾਜ (ਕਮਾਵਦੇ) ਕਮਾਉਂਦੇ ਭਾਵ ਕਰਦੇ ਹਨ। ਤਿਵੇਂ ਹੀ ਉਹ ਅਵਤਾਰ ਰਾਜ ਕਰਦੇ ਹੋਏ ਦੁਖਾਂ-ਸੁਖਾਂ ਵਿਚ ਪੈ ਕੇ (ਭਿੜੀਆ) ਭਿੜਦੇ ਭਾਵ ਜੰਗ-ਜੁੱਧ ਕਰਦੇ ਰਹੇ ਹਨ। ਭਾਵ ਉਹਨਾਂ ਦਾ ਅਵਤਾਰ ਤਾਂ ਲੋਕਾਂ ਨੂੰ ਪ੍ਰਮੇਸਰ ਦਾ ਉਪਦੇਸ਼ ਦੇਣ ਵਾਸਤੇ ਹੋਇਆ ਸੀ। ਪਰ ਉਹ ਵੀ ਰਾਜ ਦੇ ਸੁਖਾਂ-ਦੁਖਾਂ ਵਿਚ ਪੈ ਕੇ ਭਿੜਦੇ ਰਹੇ ਹਨ।

## ਈਸਰੁ ਬ੍ਰਹਮਾ ਸੇਵਦੇ; ਅੰਤੁ ਤਿਨੀ ਨ ਲਹੀਆ ॥

ਹੇ ਭਾਈ! ਜਿਹੜੇ (ਈਸਰੁ) ਸ਼ਿਵਜੀ ਤੇ ਬ੍ਰਹਮਾ ਆਦਿਕ ਦੇਵਤੇ ਪ੍ਰਮੇਸਰ ਨੂੰ (ਸੇਵਦੇ) ਧਿਆਉਂਦੇ ਹਨ। (ਤਿਨੀ) ਉਹਨਾਂ ਕੋਲੋਂ ਵੀ ਪ੍ਰਮੇਸਰ ਦਾ ਅੰਤ ਨਹੀਂ (ਲਹੀਆ) ਲਿਆ ਜਾ ਸਕਿਆ। ਭਾਵ ਸ਼ਿਵਜੀ ੪੪ ਹਜ਼ਾਰ ਵਰ੍ਹੇ ਸਮਾਧੀ ਲਾ ਕੇ ਰੱਖਦਾ ਹੈ ਤੇ ਬ੍ਰਹਮਾ ਵੀ ਕਈ ਕਲਪਾਂ ਤੱਕ ਜਾਪ ਕਰਦਾ ਰਹਿੰਦਾ ਹੈ, ਪਰ ਫਿਰ ਵੀ ਏਨਾਂ ਦੇ ਕੋਲੋਂ ਪ੍ਰਮੇਸਰ ਦਾ ਅੰਤ ਨਹੀਂ ਪਾਇਆ ਜਾ ਸਕਿਆ।

**ਅਥਵਾ :** ਜਿਹੜੇ ਲੋਕ (ਈਸਰੁ) ਸ਼ਿਵ ਜੀ ਤੇ ਬ੍ਰਹਮਾ ਆਦਿਕ ਦੇਵਤਿਆਂ ਨੂੰ ਸੇਵਦੇ, ਅਰਾਧਦੇ ਰਹਿੰਦੇ ਹਨ। ਉਹਨਾਂ ਨੇ ਵੀ ਪ੍ਰਮੇਸਰ ਦਾ ਅੰਤ ਨਹੀਂ ਪਾਇਆ।

---

* **ਅਵਤਾਰ :** ਛੇ ਪ੍ਰਕਾਰ ਦੇ ਅਵਤਾਰ ਮੰਨੇ ਗਏ ਹਨ। ੧ ਅੰਸ ਅਵਤਾਰ, ੨ ਅਵੇਸ਼ਾ ਅਵਤਾਰ,੩ ਕਲਾ ਅਵਤਾਰ, ੪ ਨਿਤ ਅਵਤਾਰ, ੫ ਨਮਿਤ ਅਵਤਾਰ, ੬. ਪੂਰਨ ਅਵਤਾਰ।

## ਨਿਰਭਉ ਨਿਰੰਕਾਰੁ ਅਲਖੁ ਹੈ; ਗੁਰਮੁਖਿ ਪ੍ਰਗਟੀਆ ॥

ਹੇ ਭਾਈ ! ਜਿਹੜਾ (ਨਿਰਭਉ) ਕਾਲ ਦੇ ਭੈ ਤੋਂ ਰਹਿਤ, (ਨਿਰੰਕਾਰੁ) ਮਾਇਕੀ ਅਕਾਰਾਂ ਤੋਂ ਰਹਿਤ ਅਤੇ (ਅਲਖੁ) ਅਸ਼ੁੱਧ ਮਨ ਕਰਕੇ ਲਖਣ ਤੋਂ ਰਹਿਤ ਅਕਾਲ ਪੁਰਖ ਵਾਹਿਗੁਰੂ ਹੈ। ਉਹ ਉਹਨਾਂ ਦੇ ਹਿਰਦੇ ਵਿਚ (ਪ੍ਰਗਟੀਆ) ਪ੍ਰਗਟ ਹੋਇਆ ਹੈ, ਜਿਹੜੇ ਗੁਰਾਂ ਦੁਆਰਾ ਗੁਰਮੁਖ ਬਣ ਗਏ ਹਨ।

## ਤਿਥੈ ਸੋਗੁ ਵਿਜੋਗੁ ਨ ਵਿਆਪਈ; ਅਸਥਿਰੁ ਜਗਿ ਥੀਆ ॥੧੯॥

ਜੋ ਪ੍ਰਮੇਸਰ ਨੂੰ ਸਾਖਿਆਤ ਕਰਨ ਵਾਲੀ ਅਵਸਥਾ ਹੈ। (ਤਿਥੈ) ਓਥੇ ਉਸ ਅਵਸਥਾ ਵਿਚ ਮਹਾਂਪੁਰਖਾਂ ਨੂੰ ਪਦਾਰਥਾਂ, ਸੰਬੰਧੀਆਂ ਦੇ (ਵਿਜੋਗੁ) ਵਿਛੋੜੇ ਦਾ ਸੋਗ ਨਹੀਂ (ਵਿਆਪਈ) ਵਿਆਪਦਾ। ਯਥਾ:

**ਤਰਤੀ ਸੋਕ ਮਾਤਰ ਆਤਮ ਬਿਤ।**

ਉਹ ਆਤਮ ਬੇਤੇ ਸੋਗ ਰੂਪ ਸੰਸਾਰ ਤੋਂ ਤਰ ਗਏ ਹਨ। **ਵਾ:** ਓਥੇ ਉਸ ਅਵਸਥਾ ਵਿਚ ਤਤ ਬੇਤਿਆ ਨੂੰ ਪ੍ਰਮੇਸਰ ਨਾਲੋ ਵਿਛੋੜੇ ਦਾ ਸੋਗ ਨਹੀਂ ਵਿਆਪਦਾ ਕਿਉਕਿ ਉਹ (ਜਗਿ) ਜਗਤ ਵਿਚ ਰਹਿੰਦਿਆਂ ਹੋਇਆਂ ਹੀ ਪਾਰਬ੍ਰਹਮ ਪ੍ਰਮੇਸਰ ਦੇ ਸਰੂਪ ਵਿਚ (ਅਸਥਿਰੁ) ਇਸਥਿਤ (ਥੀਆ) ਹੋ ਗਏ ਹਨ। **ਵਾ:** ਕਿਉਂਕਿ ਉਹ ਸੰਜੋਗ-ਵਿਜੋਗ ਤੋਂ ਉੱਚੇ ਹੋ ਕੇ ਇਸ ਜੱਗ ਵਿਚ ਗਿਆਨਵਾਨ ਹੋ ਕੇ ਇਸਥਿਤ ਹੁੰਦੇ ਹਨ।

## ਸਲੋਕੁ ਮਃ ੩ ॥

## ਏਹੁ ਸਭੁ ਕਿਛੁ ਆਵਣ ਜਾਣੁ ਹੈ; ਜੇਤਾ ਹੈ ਆਕਾਰੁ ॥

ਹੇ ਭਾਈ ! (ਜੇਤਾ) ਜਿਤਨਾ ਵੀ ਸੰਸਾਰ ਦਾ ਅਕਾਰ ਬਣਿਆ ਹੋਇਆ ਹੈ। ਇਹ ਸਭ (ਕਿਛੁ) ਕੁਝ ਜਨਮ ਧਾਰ ਕੇ (ਆਵਣੁ) ਆਉਣ ਤੇ ਮਰ ਕੇ ਜਾਣ ਵਾਲਾ ਹੈ।

**ਅਥਵਾ :** ਜਿਤਨਾ (ਆ+ਕਾ+ਰੁ) (ਆ) ਵਿਸ਼ਨੂੰ, (ਕਾ) ਕਰਤਾ ਭਾਵ ਬ੍ਰਹਮਾ ਤੇ (ਰੁ) ਰੁਦਰ ਭਾਵ ਸ਼ਿਵਜੀ ਦਾ ਰਾਜਸੀ, ਤਾਮਸੀ, ਸਾਂਤਕੀ ਅਕਾਰ ਬਣਿਆ ਹੋਇਆ ਹੈ। ਇਹ ਸਭ ਆਉਣ ਜਾਣ ਵਾਲਾ ਹੀ ਹੈ। ਆਪੋ ਆਪਣੀ ਉਮਰ ਭੋਗ ਕੇ ਸਾਰੇ ਹੀ ਕੂਚ ਕਰ ਜਾਂਦੇ ਹਨ।

## ਜਿਨਿ ਏਹੁ ਲੇਖਾ ਲਿਖਿਆ; ਸੋ ਹੋਆ ਪਰਵਾਣੁ ॥

(ਜਿਨਿ) ਜਿਸ ਨੇ ਆਪਣੇ ਹਿਰਦੇ ਵਿਚ (ਏਹੁ) ਇਹ (ਲੇਖਾ) ਹਿਸਾਬ-ਕਿਤਾਬ ਲਿਖਿਆ ਹੋਇਆ ਹੈ ਕਿ ਇਕ ਅਕਾਲ ਪੁਰਖ ਵਾਹਿਗੁਰੂ ਜੀ ਤੋਂ ਬਗੈਰ ਹੋਰ ਕੋਈ ਵੀ ਸੱਚਾ ਨਹੀਂ ਹੈ **ਵਾ:** ਜਿੰਨ੍ਹਾਂ ਨੇ ਬ੍ਰਹਮ ਵਿਦਿਆ ਰੂਪ ਹਿਸਾਬ-ਕਿਤਾਬ ਨੂੰ ਆਪਣੇ ਰਿਦੇ ਰੂਪ ਕਾਗਜ ਉਤੇ, ਪ੍ਰੇਮ ਰੂਪ ਕਲਮ ਦੇ ਨਾਲ ਚਿਤ ਨੂੰ ਲਿਖਾਰੀ ਬਣਾ ਕੇ ਲਿਖਿਆ ਹੈ। (ਸੋ) ਉਹ ਮਹਾਪੁਰਖ ਹੀ (ਪਰਵਾਣੁ) ਪ੍ਰਮਾਣਨੀਕ ਸਫਲਾ ਹੋਇਆ ਹੈ।

## ਨਾਨਕ ਜੇ ਕੋ ਆਪੁ ਗਣਾਇਦਾ; ਸੋ ਮੂਰਖੁ ਗਾਵਾਰੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇ (ਕੋ) ਕੋਈ (ਆਪੁ) ਆਪਣੇ ਆਪ ਨੂੰ (ਗਣਾਇਦਾ) ਜਤਾਉਂਦਾ ਹੈ ਕਿ ਹੁਣ ਮੈਂ ਹੀ ਸਭ ਕੁਝ ਹਾਂ, ਭਾਵ **"ਅਹੰ ਬ੍ਰਹਮ ਆਸਮੀ"** ਬਣ ਕੇ ਬੈਠ ਜਾਵੇ। (ਸੋ) ਉਹ ਸ਼ਾਸਤਰ ਗਿਆਨੀਆਂ ਵਿਚ ਮੂਰਖ ਤੇ (ਗਾਵਾਰੁ) ਬੇਸਮਝ ਗਿਣਿਆ ਜਾਂਦਾ ਹੈ **ਵਾ:** ਉਹ (ਗਾਵਾਰੁ) ਗਵਾਲੇ ਦੀ ਨਿਆਂਈ ਇੰਦਰੀਆਂ ਰੂਪ ਗਾਈਆਂ ਨੂੰ ਆਸਾ ਰੂਪ ਨਦੀ ਉਤੇ ਵਿਸ਼ਿਆਂ ਰੂਪ ਘਾਹ ਚਰਾਉਂਦਾ ਫਿਰਦਾ ਹੈ। **ਵਾ:** ਉਹ (ਗਾਵਾਰੁ) ਚੰਡਾਲਾਂ ਦੀ ਨਿਆਈ ਮਨ, ਬਾਣੀ, ਸਰੀਰ ਕਰਕੇ ਮੂਰਖ ਹੈ।

**ਮਃ ੩ ॥**

**ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ; ਜਹ ਖਿੰਚੇ ਤਹ ਜਾਇ ॥**

ਹੇ ਭਾਈ! ਜਦੋਂ ਸਿੱਖ ਦੇ ਇਸ ਮਨ ਰੂਪ (ਕੁੰਚਰੁ) ਹਾਥੀ ਨੂੰ (ਪੀਲਕੁ) ਪ੍ਰੇਰਕ **ਵਾ:** ਮਹਾਵਤ ਰੂਪ (ਗੁਰੂ) ਸਤਿਗੁਰੂ ਸਾਹਿਬ ਜੀ ਆਪਣਾ ਗਿਆਨ ਰੂਪ ਕੁੰਡਾ ਮਾਰ ਕੇ ਆਪਣੇ ਵਸ ਵਿਚ ਕਰ ਲੈਂਦੇ ਹਨ ਤਾਂ ਇਸ ਮਨ ਰੂਪ ਹਾਥੀ ਨੂੰ ਮਹਾਰਾਜ (ਜਹ) ਜਿਸ ਭਗਤੀ ਵਾਲੇ ਪਾਸੇ ਵੱਲ (ਖਿੰਚੇ) ਖਿਚਦੇ ਹਨ (ਤਹ) ਉਸ ਪਾਸੇ ਵੱਲ ਹੀ ਇਹ ਅਨੁਸਾਰੀ ਹੋ ਕੇ (ਜਾਇ) ਜਾਂਦਾ ਹੈ। ਭਾਵ ਗੁਰ ਉਪਦੇਸ਼ ਅਨੁਸਾਰ ਭਗਤੀ ਕਰਨ ਵਿਚ ਲੱਗ ਜਾਂਦਾ ਹੈ। ਜਿਸ ਕਰਕੇ ਉਹ "**ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥ ਰਾਜ ਦੁਆਰੈ ਸੋਭ ਸੁ ਮਾਨੈ ॥**" ਮਹਾਰਾਜ ਦੇ ਸਾਧਸੰਗਤ ਰੂਪ ਦੁਆਰੇ ਵਿਚ ਸੋਭਾ ਮਾਣਦਾ ਹੈ। ਉਸ ਨੂੰ ਬ੍ਰਹਮ ਵਿਦਿਆ ਰੂਪ ਨਿਹਾਰੀ ਮਿਲਦੀ ਹੈ। ਉਸ ਦੇ ਉਪਰ ਸਰੂਪ ਦੇ ਅਨੰਦ ਰੂਪ ਝੁੱਲ ਪਾਇਆ ਜਾਂਦਾ ਹੈ। ਜਿਸ ਕਰਕੇ ਉਸ ਨੂੰ ਕਾਲ ਰੂਪ ਸ਼ੇਰ ਦਾ ਡਰ ਨਹੀਂ ਰਹਿੰਦਾ। **ਵਾ:** ਜਿਸ ਪਾਸੇ ਵੱਲ ਸਤਿਗੁਰੂ ਸਾਹਿਬ ਜੀ ਇਸ਼ਾਰਾ ਕਰਦੇ ਹਨ, ਉਸ ਪਾਸੇ ਜਾਣ ਨਾਲ ਮਨ ਰੂਪ ਹਾਥੀ ਸ਼ੁਧ ਹੋ ਜਾਦਾ ਹੈ।

**ਨਾਨਕ ਹਸਤੀ ਕੁੰਡੇ ਬਾਹਰਾ; ਫਿਰਿ ਫਿਰਿ ਉਝੜਿ ਪਾਇ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਪ੍ਰਕਾਰ ਜਿਹੜਾ ਹਾਥੀ ਕੁੰਡੇ ਤੋਂ ਬਾਹਰ ਹੋ ਕੇ ਭਾਵ ਅਮੋੜ ਹੋ ਕੇ ਕਵਲਾ ਦੀਆਂ ਬਗੀਚੀਆਂ ਨੂੰ ਲਿਤਾੜਦਾ ਹੈ, ਕੇਲਿਆਂ ਨੂੰ ਭੰਨਦਾ ਹੈ। ਉਹ ਮੁੜ-ਮੁੜ ਕੇ ਉਜਾੜ ਵਿਚ ਹੀ ਪੈਂਦਾ ਹੈ। ਉਸੇ ਪ੍ਰਕਾਰ ਹੀ ਜਿਹੜਾ ਮਨ ਰੂਪ (ਹਸਤੀ) ਹਾਥੀ ਸਤਿਗੁਰੂ ਸਾਹਿਬ ਜੀ ਦੇ ਗਿਆਨ ਰੂਪ ਕੁੰਡੇ ਤੋਂ (ਬਾਹਰਾ) ਬਾਹਰ ਹੈ। ਭਾਵ ਸਤਿਗੁਰਾਂ ਦੇ ਗਿਆਨ ਰੂਪ ਇਸ਼ਾਰੇ ਦੇ ਨਾਲ ਚੱਲਣ ਵਾਲਾ ਨਹੀਂ ਹੈ। ਉਸਨੂੰ (ਫਿਰਿ) ਮੁੜ (ਫਿਰਿ) ਮੁੜ ਕੇ ਸੰਸਾਰ ਰੂਪ (ਉਝੜਿ) ਉਜਾੜ ਵਿਚ **ਵਾ:** ਜੂਨਾਂ ਰੂਪ ਉਜਾੜ ਵਿਚ ਹੀ ਆਉਣਾ (ਪਾਇ) ਪੈਂਦਾ ਹੈ।

**ਪਉੜੀ ॥**

**ਤਿਸੁ ਆਗੈ ਅਰਦਾਸਿ; ਜਿਨਿ ਉਪਾਇਆ ॥**

ਹੇ ਭਾਈ! ਇਸ ਲਈ (ਤਿਸੁ) ਉਸ ਪ੍ਰਮੇਸਰ ਦੇ (ਆਗੈ) ਅੱਗੇ ਹੀ ਅਰਦਾਸ ਕਰੀਏ। (ਜਿਨਿ) ਜਿਸ ਨੇ ਸਾਰੇ ਸੰਸਾਰ ਨੂੰ ਉਸੇ ਤਰ੍ਹਾਂ ਹੀ (ਉਪਾਇਆ) ਪੈਦਾ ਕੀਤਾ ਹੈ ਜਿਸ ਤਰ੍ਹਾਂ ਜਲ ਤੋਂ ਲਹਿਰ ਉਤਪੰਨ ਹੁੰਦੀ ਹੈ।

**ਅੰਗ : ੫੧੭**

**ਸਤਿਗੁਰੁ ਅਪਣਾ ਸੇਵਿ; ਸਭ ਫਲ ਪਾਇਆ ॥**

ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਆਪਣਾ ਜਾਣ ਕੇ (ਸੇਵਿ) ਸੇਵਨਾ ਕੀਤਾ ਹੈ। ਉਹਨਾਂ ਨੇ ਧਰਮ, ਅਰਥ, ਕਾਮ, ਮੋਖ ਆਦਿਕ (ਸਭ) ਸਾਰੇ ਫਲਾਂ ਨੂੰ (ਪਾਇਆ) ਪ੍ਰਾਪਤ ਕਰ ਲਿਆ।

**ਅੰਮ੍ਰਿਤ ਹਰਿ ਕਾ ਨਾਉ; ਸਦਾ ਧਿਆਇਆ ॥**

ਉਹਨਾਂ ਨੇ ਚਿਤ ਦੀ ਬਿਰਤੀ ਨੂੰ ਧਿਆਕਾਰ ਕਰਕੇ ਅੰਮ੍ਰਿਤ ਰੂਪ (ਹਰਿ) ਪ੍ਰਮੇਸਰ ਦਾ ਅਮਰ ਕਰਨ ਵਾਲਾ ਅੰਮ੍ਰਿਤ ਨਾਮ ਸਦਾ ਹੀ ਧਿਆਉਣਾ ਕੀਤਾ ਹੈ।

## ਸੰਤ ਜਨਾ ਕੈ ਸੰਗਿ; ਦੁਖੁ ਮਿਟਾਇਆ ॥

ਉਹਨਾਂ ਨੇ (ਸੰਤ) ਸਵਾਸ-ਸਵਾਸ ਨਾਲ ਸਿਮਰਨ ਕਰਨ ਵਾਲੇ ਭਗਤ ਜਨਾਂ (ਕੈ) ਦੇ (ਸੰਗਿ) ਨਾਲ ਮਿਲ ਕੇ ਆਪਣੇ ਜੰਮਣ-ਮਰਣ ਆਦਿਕ ਸਾਰੇ ਦੁੱਖਾਂ ਨੂੰ (ਮਿਟਾਇਆ) ਮੇਟ ਲਿਆ ਹੈ।

## ਨਾਨਕ ਭਏ ਅਚਿੰਤੁ; ਹਰਿ ਧਨੁ ਨਿਹਚਲਾਇਆ ॥੨੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ ਇਸ ਮਨੁੱਖਾ ਜਨਮ ਵਿਚ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਰੂਪ (ਨਿਹਚਲਾਇਆ) ਅਚੱਲ ਧਨ ਆ ਕੇ ਪ੍ਰਾਪਤ ਹੋਇਆ ਹੈ। ਉਹ ਸਾਰੀਆਂ ਚਿੰਤਾਵਾਂ ਤੋਂ ਰਹਿਤ (ਭਏ) ਹੋ ਗਏ ਹਨ।

## ਸਲੋਕ ਮਃ ੩ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਵਰਖਾ ਦਾ ਦ੍ਰਿਸ਼ਟਾਂਤ ਦੇ ਕੇ ਸਿੱਖਿਆ ਬਖਸ਼ਦੇ ਹਨ।

## ਖੇਤਿ ਮਿਆਲਾ ਉਚੀਆ; ਘਰੁ ਉਚਾ ਨਿਰਣਉ ॥

ਹੇ ਗੁਰਸਿੱਖੋ! ਜਿਸ ਪ੍ਰਕਾਰ ਜਦੋਂ ਜਿਮੀਂਦਾਰ (ਘਰੁ ਉਚਾ) ਅਕਾਸ਼ ਰੂਪ ਉੱਚੇ ਘਰ ਵਿਚ ਵਿਚਰਨ ਵਾਲੇ ਬੱਦਲਾਂ ਦਾ (ਨਿਰਣਉ) ਨਿਰਣਾ ਕਰਦੇ ਹਨ ਕਿ ਹੁਣ ਬੱਦਲ ਬਰਸਣਗੇ ਭਾਵ ਮੀਂਹ ਪਵੇਗਾ, ਤਾਂ ਉਹ ਆਪਣੇ ਖੇਤ ਦੀਆਂ (ਮਿਆਲਾ) ਵੱਟਾਂ ਉੱਚੀਆਂ ਕਰ ਲੈਂਦੇ ਹਨ ਕਿ ਸਾਡਾ ਖੇਤ ਪਾਣੀ ਬਾਹਰ ਨਿਕਲ ਜਾਣ ਕਰਕੇ ਕਿਤੇ ਸੁੱਕਾ ਹੀ ਨਾ ਰਹਿ ਜਾਵੇ।

ਉਸੇ ਪ੍ਰਕਾਰ ਹੀ ਜਦੋਂ ਜਗਿਆਸੂ ਜਨ ਉਚੇ ਚਿਦਾਕਾਸ਼ ਰੂਪ ਘਰ ਵਿਚ ਵਿਚਰਨ ਵਾਲੇ ਬੱਦਲ ਰੂਪ ਸਤਿਗੁਰੂ ਜੀ ਦੀ ਪ੍ਰਸੰਨਤਾ ਦਾ (ਨਿਰਣਉ) ਨਿਰਣਾ ਕਰ ਲੈਂਦੇ ਹਨ ਕਿ ਹੁਣ ਸਤਿਗੁਰੂ ਸਾਹਿਬ ਜੀ ਪ੍ਰਸੰਨ ਹੋ ਕੇ ਸਾਨੂੰ ਉਪਦੇਸ਼ ਦੇਣਗੇ ਤਾਂ ਤਦੋਂ ਉਹ ਆਪਣੇ ਅੰਤਹਕਰਣ ਰੂਪ ਖੇਤ ਦੀਆਂ ਮਨ, ਚਿਤ, ਬੁੱਧ ਤੇ ਹੰਕਾਰ ਰੂਪ ਚਾਰੇ ਪਾਸਿਆਂ ਤੋਂ ਵੈਰਾਗ, ਵਿਵੇਕ ਆਦਿਕ (ਮਿਆਲਾ) ਸਾਧਨਾ ਰੂਪ ਵੱਟਾਂ ਉੱਚੀਆਂ ਕਰ ਲੈਂਦੇ ਹਨ ਕਿ ਸਤਿਗੁਰਾਂ ਦਾ ਉਪਦੇਸ਼ ਰੂਪ ਜਲ ਅੰਤਹਕਰਣ ਰੂਪ ਖੇਤ ਵਿਚ ਹੀ ਟਿਕਿਆ ਰਹੇ। ਜਿਸ ਨਾਲ ਜਨਮਾਂ-ਜਨਮਾਂਤਰਾਂ ਦੀ ਨਸ਼ਰਧਕਪੁਣੇ ਰੂਪ ਖੁਸ਼ਕੀ ਚੁੱਕੀ ਜਾਵੇ ਤੇ ਆਤਮ ਅਨੰਦ ਦੀ ਤਰੌਂਤ ਪ੍ਰਾਪਤ ਹੋ ਜਾਵੇ। ਇਉਂ ਉਹ ਆਪਣੇ ਅੰਤਹਕਰਣ ਰੂਪ ਖੇਤ ਦੀਆਂ ਵੈਰਾਗ-ਵਿਵੇਕ ਰੂਪ ਵੱਟਾਂ ਉੱਚੀਆਂ ਕਰ ਲੈਂਦੇ ਹਨ। ਉਪਦੇਸ਼ ਰੂਪ ਬਾਰਸ਼ ਹੋਣ ਕਰਕੇ ਉਹਨਾਂ ਦੇ ਅੰਤਹਕਰਣ ਰੂਪ ਖੇਤ ਵਿਚ ਪਏ ਹੋਏ ਸ੍ਰਵਣ ਰੂਪ ਬੀਜ ਮੰਨਣ ਰੂਪ ਉੱਗਦੇ ਹਨ। ਨਿਧਿਆਸਣ ਰੂਪ ਫਲਦੇ ਹਨ ਤੇ ਤਤ ਤ੍ਵੰ ਦਾ ਸੋਧਨ ਰੂਪ ਸਖਿਆਤਕਤਾ ਕਰਕੇ ਰਸ ਨਾਲ ਭਰ ਜਾਂਦੇ ਹਨ।

## ਮਹਲ ਭਗਤੀ ਘਰਿ ਸਰੈ; ਸਜਣ ਪਾਹੁਣਿਅਉ ॥

ਹੇ ਭਾਈ! ਜਿਵੇਂ ਜਿਸ ਆਦਮੀ ਦੇ ਘਰ ਵਿਚ (ਮਹਲ) ਇਸਤਰੀ ਤੋਂ ਪਤੀ ਦੀ ਭਗਤੀ (ਸਰੈ) ਸਰਦੀ ਹੈ। ਭਾਵ ਇਸਤਰੀ ਆਪਣੇ ਪਤੀ ਦੀ ਆਗਿਆ ਵਿਚ ਰਹਿੰਦੀ ਹੈ। ਉਸ ਦੇ ਘਰ ਵਿਚ ਹੀ ਸੱਜਣ ਮਿੱਤਰ ਅਤੇ (ਪਾਹੁਣਿਅਉ) ਪ੍ਰਾਹੁਣੇ ਆਉਂਦੇ ਹਨ।

ਅਥਵਾ : ਜਿਸ ਘਰ ਵਿਚ (ਮਹਲ) ਇਸਤ੍ਰੀ ਤੋਂ ਪ੍ਰਮੇਸਰ ਦੀ ਭਗਤੀ ਸਰਦੀ ਹੈ। ਭਾਵ ਜਿਸ ਘਰ ਭਗਤਨੀ ਇਸਤਰੀ ਹੋਵੇ, ਉਸ ਘਰ ਵਿਚ ਸੰਤ-ਮਹਾਂਪੁਰਖ ਪ੍ਰਾਹੁਣੇ ਆਉਂਦੇ ਹਨ। ਪਰ ਜਿਹੜੀ ਪ੍ਰਾਹੁਣਿਆਂ ਨੂੰ ਵੇਖ ਕੇ ਹੀ ਆਪਣੇ ਬੱਚਿਆਂ ਨੂੰ ਕੁੱਟਣ ਲੱਗ ਜਾਂਦੀ ਹੈ। ਉਸ ਦੇ ਘਰ ਪ੍ਰਾਹੁਣੇ ਨਹੀਂ ਆਉਂਦੇ। ਤਿਵੇਂ ਹੀ ਜਿਸ

## ਸੰਤ ਜਨਾ ਕੈ ਸੰਗਿ; ਦੁਖੁ ਮਿਟਾਇਆ ॥

ਉਹਨਾਂ ਨੇ (ਸੰਤ) ਸਵਾਸ-ਸਵਾਸ ਨਾਲ ਸਿਮਰਨ ਕਰਨ ਵਾਲੇ ਭਗਤ ਜਨਾਂ (ਕੈ) ਦੇ (ਸੰਗਿ) ਨਾਲ ਮਿਲ ਕੇ ਆਪਣੇ ਜੰਮਣ-ਮਰਣ ਆਦਿਕ ਸਾਰੇ ਦੁੱਖਾਂ ਨੂੰ (ਮਿਟਾਇਆ) ਮੇਟ ਲਿਆ ਹੈ।

## ਨਾਨਕ ਭਏ ਅਚਿੰਤੁ; ਹਰਿ ਧਨੁ ਨਿਹਚਲਾਇਆ ॥੨੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ ਇਸ ਮਨੁੱਖਾ ਜਨਮ ਵਿਚ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਰੂਪ (ਨਿਹਚਲਾਇਆ) ਅਚੱਲ ਧਨ ਆ ਕੇ ਪ੍ਰਾਪਤ ਹੋਇਆ ਹੈ। ਉਹ ਸਾਰੀਆਂ ਚਿੰਤਾਵਾਂ ਤੋਂ ਰਹਿਤ (ਭਏ) ਹੋ ਗਏ ਹਨ।

## ਸਲੋਕ ਮਃ ੩ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਵਰਖਾ ਦਾ ਦ੍ਰਿਸ਼ਟਾਂਤ ਦੇ ਕੇ ਸਿਖਿਆ ਬਖਸ਼ਦੇ ਹਨ।

## ਖੇਤਿ ਮਿਆਲਾ ਉਚੀਆ; ਘਰੁ ਉਚਾ ਨਿਰਣਉ ॥

ਹੇ ਗੁਰਸਿੱਖੋ! ਜਿਸ ਪ੍ਰਕਾਰ ਜਦੋਂ ਜਿਮੀਂਦਾਰ (ਘਰੁ ਉਚਾ) ਅਕਾਸ ਰੂਪ ਉੱਚੇ ਘਰ ਵਿਚ ਵਿਚਰਨ ਵਾਲੇ ਬੱਦਲਾਂ ਦਾ (ਨਿਰਣਉ) ਨਿਰਣਾ ਕਰਦੇ ਹਨ ਕਿ ਹੁਣ ਬੱਦਲ ਬਰਸਣਗੇ ਭਾਵ ਮੀਂਹ ਪਵੇਗਾ, ਤਾਂ ਉਹ ਆਪਣੇ ਖੇਤ ਦੀਆਂ (ਮਿਆਲਾ) ਵੱਟਾਂ ਉੱਚੀਆਂ ਕਰ ਲੈਂਦੇ ਹਨ ਕਿ ਸਾਡਾ ਖੇਤ ਪਾਣੀ ਬਾਹਰ ਨਿਕਲ ਜਾਣ ਕਰਕੇ ਕਿਤੇ ਸੁੱਕਾ ਹੀ ਨਾ ਰਹਿ ਜਾਵੇ।

ਉਸੇ ਪ੍ਰਕਾਰ ਹੀ ਜਦੋਂ ਜਗਿਆਸੂ ਜਨ ਉਚੇ ਚਿਦਾਕਾਸ਼ ਰੂਪ ਘਰ ਵਿਚ ਵਿਚਰਨ ਵਾਲੇ ਬੱਦਲ ਰੂਪ ਸਤਿਗੁਰੂ ਜੀ ਦੀ ਪ੍ਰਸੰਨਤਾ ਦਾ (ਨਿਰਣਉ) ਨਿਰਣਾ ਕਰ ਲੈਂਦੇ ਹਨ ਕਿ ਹੁਣ ਸਤਿਗੁਰੂ ਸਾਹਿਬ ਜੀ ਪ੍ਰਸੰਨ ਹੋ ਕੇ ਸਾਨੂੰ ਉਪਦੇਸ਼ ਦੇਣਗੇ ਤਾਂ ਤਦੋਂ ਉਹ ਆਪਣੇ ਅੰਤਹਕਰਣ ਰੂਪ ਖੇਤ ਦੀਆਂ ਮਨ, ਚਿਤ, ਬੁੱਧ ਤੇ ਹੰਕਾਰ ਰੂਪ ਚਾਰੇ ਪਾਸਿਆਂ ਤੋਂ ਵੈਰਾਗ, ਵਿਵੇਕ ਆਦਿਕ (ਮਿਆਲਾ) ਸਾਧਨਾ ਰੂਪ ਵੱਟਾਂ ਉੱਚੀਆਂ ਕਰ ਲੈਂਦੇ ਹਨ ਕਿ ਸਤਿਗੁਰਾਂ ਦਾ ਉਪਦੇਸ਼ ਰੂਪ ਜਲ ਅੰਤਹਕਰਣ ਰੂਪ ਖੇਤ ਵਿਚ ਹੀ ਟਿਕਿਆ ਰਹੇ। ਜਿਸ ਨਾਲ ਜਨਮਾਂ-ਜਨਮਾਂਤਰਾਂ ਦੀ ਨਸ਼ਰਧਕਪੁਣੇ ਰੂਪ ਖੁਸ਼ਕੀ ਚੁੱਕੀ ਜਾਵੇ ਤੇ ਆਤਮ ਅਨੰਦ ਦੀ ਤਰੌਂਤ ਪ੍ਰਾਪਤ ਹੋ ਜਾਵੇ। ਇਉਂ ਉਹ ਆਪਣੇ ਅੰਤਹਕਰਣ ਰੂਪ ਖੇਤ ਦੀਆਂ ਵੈਰਾਗ-ਵਿਵੇਕ ਰੂਪ ਵੱਟਾਂ ਉੱਚੀਆਂ ਕਰ ਲੈਂਦੇ ਹਨ। ਉਪਦੇਸ਼ ਰੂਪ ਬਾਰਸ਼ ਹੋਣ ਕਰਕੇ ਉਹਨਾਂ ਦੇ ਅੰਤਹਕਰਣ ਰੂਪ ਖੇਤ ਵਿਚ ਪਏ ਹੋਏ ਸ੍ਰਵਣ ਰੂਪ ਬੀਜ ਮੰਨਣ ਰੂਪ ਉੱਗਦੇ ਹਨ। ਨਿਧਿਆਸਣ ਰੂਪ ਫਲਦੇ ਹਨ ਤੇ ਤਤ ਤ੍ਵੰ ਦਾ ਸੋਧਨ ਰੂਪ ਸਖਿਆਤਤਾ ਕਰਕੇ ਰਸ ਨਾਲ ਭਰ ਜਾਂਦੇ ਹਨ।

## ਮਹਲ ਭਗਤੀ ਘਰਿ ਸਰੈ; ਸਜਣ ਪਾਹੁਣਿਅਉ ॥

ਹੇ ਭਾਈ! ਜਿਵੇਂ ਜਿਸ ਆਦਮੀ ਦੇ ਘਰ ਵਿਚ (ਮਹਲ) ਇਸਤਰੀ ਤੋਂ ਪਤੀ ਦੀ ਭਗਤੀ (ਸਰੈ) ਸਰਦੀ ਹੈ। ਭਾਵ ਇਸਤਰੀ ਆਪਣੇ ਪਤੀ ਦੀ ਆਗਿਆ ਵਿਚ ਰਹਿੰਦੀ ਹੈ। ਉਸ ਦੇ ਘਰ ਵਿਚ ਹੀ ਸੱਜਣ ਮਿੱਤਰ ਅਤੇ (ਪਾਹੁਣਿਅਉ) ਪ੍ਰਾਹੁਣੇ ਆਉਂਦੇ ਹਨ।

ਅਥਵਾ : ਜਿਸ ਘਰ ਵਿਚ (ਮਹਲ) ਇਸਤ੍ਰੀ ਤੋਂ ਪ੍ਰਮੇਸਰ ਦੀ ਭਗਤੀ ਸਰਦੀ ਹੈ। ਭਾਵ ਜਿਸ ਘਰ ਭਗਤਨੀ ਇਸਤਰੀ ਹੋਵੇ, ਉਸ ਘਰ ਵਿਚ ਸੰਤ-ਮਹਾਂਪੁਰਖ ਪ੍ਰਾਹੁਣੇ ਆਉਂਦੇ ਹਨ। ਪਰ ਜਿਹੜੀ ਪ੍ਰਾਹੁਣਿਆਂ ਨੂੰ ਵੇਖ ਕੇ ਹੀ ਆਪਣੇ ਬੱਚਿਆਂ ਨੂੰ ਕੁੱਟਣ ਲੱਗ ਜਾਂਦੀ ਹੈ। ਉਸ ਦੇ ਘਰ ਪ੍ਰਾਹੁਣੇ ਨਹੀਂ ਆਉਂਦੇ। ਤਿਵੇਂ ਹੀ ਜਿਸ

ਜਗਿਆਸੂ ਦੇ ਹਿਰਦੇ ਰੂਪ ਘਰ ਵਿਚ ਸੁਮਤੀ ਰੂਪ ਇਸਤਰੀ ਤੇ ਭਗਤੀ (ਸਰੈ) ਸਰਦੀ ਹੈ। ਭਾਵ ਜੋ ਪੁਰਖ ਸ੍ਰੇਸ਼ਟ ਮੱਤ ਸਹਿਤ ਪ੍ਰਮੇਸਰ ਦੀ ਭਗਤੀ ਕਰਦਾ ਹੈ। ਉਸ ਦੇ ਪਾਸ ਸੰਤ ਮਹਾਂਪੁਰਖ ਰੂਪ ਸੱਜਣ ਪ੍ਰਾਹੁਣਾਚਾਰੀ ਵਿਚ ਆ ਜਾਂਦੇ ਹਨ ਜੋ ਉਸ ਦੀ ਵੀ ਨਾਮ ਨਾਲ ਲਿਵ ਲਾ ਜਾਂਦੇ ਹਨ।

**ਅਥਵਾ :** ਜਿਸ ਦੀ (ਮਹਲ) ਬੁੱਧੀ ਰੂਪ ਇਸਤਰੀ ਪਾਸੋਂ ਭਗਤੀ (ਸਰੈ) ਸਰਦੀ ਹੈ। ਅਰਥਾਤ ਜਿਸ ਜੀਵ ਦੀ ਬੁੱਧੀ ਭਗਤੀ ਭਾਵ ਨੂੰ ਧਾਰਨ ਕਰਦੀ ਹੈ। ਉਸ ਦੇ ਹਿਰਦੇ ਰੂਪ ਘਰ ਵਿਚ ਸਤ, ਸੰਤੋਖ ਆਦਿਕ ਗੁਣ ਰੂਪ ਸੱਜਣ ਪ੍ਰਾਹੁਣੇ ਬਣ ਕੇ ਆ ਜਾਂਦੇ ਹਨ। **ਵਾ:** ਉਹਨਾਂ ਦੇ ਘਰ ਸੱਜਣ ਸਤਿਗੁਰੂ ਜੀ **ਵਾ:** ਅਕਾਲ ਪੁਰਖ ਵਾਹਿਗੁਰੂ ਪ੍ਰਾਹੁਣਾ ਬਣ ਆ ਕੇ ਪ੍ਰਗਟ ਹੋ ਜਾਂਦੇ ਹਨ।

## ਬਰਸਨਾ ਤ ਬਰਸ ਘਨਾ; ਬਹੁੜਿ ਬਰਸਹਿ ਕਾਹਿ ॥

ਜਿਸ ਪ੍ਰਕਾਰ ਪ੍ਰਤੱਖ ਜਿਮੀਂਦਾਰ ਕਹਿੰਦੇ ਹਨ ਕਿ ਹੇ (ਘਨਾ) ਘਣੇ ਬੱਦਲਾ! ਜੇ ਬਰਸਨਾ ਹੈ, ਤਾਂ ਹੁਣ (ਘਨਾ) ਬਹੁਤਾ (ਬਰਸ) ਬਰਸਣਾ ਕਰ ਕਿਉਂਕਿ ਜਦੋਂ ਰੁੱਤ ਹੀ ਲੰਘ ਗਈ, ਸਾਡੀਆਂ ਖੇਤੀਆਂ ਹੀ ਸੁੱਕ ਗਈਆਂ ਤਾਂ (ਬਹੁੜਿ) ਫਿਰ ਤੂੰ (ਕਾਹਿ) ਕਿਸ ਵਾਸਤੇ (ਬਰਸਹਿ) ਬਰਸੇਂਗਾ? ਭਾਵ ਫਿਰ ਤੇਰੇ ਬਰਸਣ ਦਾ ਕੋਈ ਲਾਭ ਨਹੀਂ ਹੋਵੇਗਾ।

ਇਸੇ ਪ੍ਰਕਾਰ ਹੀ ਜਿਮੀਂਦਾਰ ਰੂਪ ਜਗਿਆਸੂ ਜਨ ਬੱਦਲ ਰੂਪ ਸਤਿਗੁਰੂ ਸਾਹਿਬ ਜੀ ਅੱਗੇ ਬੇਨਤੀ ਕਰਦੇ ਹਨ ਕਿ ਹੇ ਮਹਾਰਾਜ ਜੀ! ਜੇ ਤੁਸੀਂ ਉਪਦੇਸ਼ ਰੂਪ ਵਰਖਾ ਦੇ ਤਾਈਂ (ਬਰਸਨਾ) ਬਰਸਾਉਣਾ ਹੈ ਤਾਂ (ਘਨਾ) ਬਹੁਤਾ (ਬਰਸ) ਵਰਸਾਉਣਾ ਕਰੋ। ਕਿਉਂਕਿ ਸਤਿਗੁਰੂ ਜੀ! ਜਦੋਂ ਸਾਡੀ ਜਿੰਦਗੀ ਹੀ ਮੁੱਕ ਗਈ ਭਾਵ ਅਸੀਂ ਇਸ ਫਾਨੀ ਦੁਨੀਆਂ ਤੋਂ ਕੂਚ ਕਰ ਗਏ ਤੇ ਹੋਰਾਂ ਉਹਨਾਂ ਜੂਨਾਂ ਵਿਚ ਪੈ ਗਏ, ਜਿੰਨ੍ਹਾਂ ਵਿਚ ਕੋਈ ਸੂਝ-ਸਮਝ ਹੀ ਨਹੀਂ ਹੁੰਦੀ। ਤਾਂ (ਬਹੁੜਿ) ਫਿਰ ਤੁਹਾਡੇ ਦੁਆਰਾ ਦਿੱਤਾ ਹੋਇਆ ਉਪਦੇਸ਼ ਸਾਡੇ (ਕਾਹਿ) ਕਿਸ ਕੰਮ ਆਵੇਗਾ। ਭਾਵ ਕਿਸੇ ਵੀ ਕੰਮ ਨਹੀਂ ਆਵੇਗਾ। ਇਸ ਲਈ ਸਾਡੇ ਸਰੀਰ ਦੇ ਹੁੰਦਿਆਂ-ਹੁੰਦਿਆਂ ਹੀ ਸਾਨੂੰ ਉਪਦੇਸ਼ ਦਿਉ ਜਿਸ ਨਾਲ ਸਾਡਾ ਜੰਮਣ-ਮਰਣ ਖਤਮ ਹੋ ਜਾਵੇ। **ਵਾ:** ਜਦੋਂ ਸਾਡੀ ਜੁਵਾ ਸ਼ੌਕ ਅਵਸਥਾ ਰੂਪ, ਸ਼ਰਧਾ ਰੂਪ ਜਾਂ ਪ੍ਰੀਤੀ ਰੂਪ ਖੇਤੀ ਸੁੱਕ ਗਈ, ਫਿਰ ਤੁਹਾਡੇ ਉਪਦੇਸ਼ ਦੇਣ ਰੂਪ ਵਰਖਾ ਕਰਨ ਦਾ ਕੋਈ ਲਾਭ ਨਹੀਂ ਹੋਵੇਗਾ।

## ਨਾਨਕ ਤਿਨ੍ ਬਲਿਹਾਰਣੈ; ਜਿਨ੍ ਗੁਰਮੁਖਿ ਪਾਇਆ ਮਨ ਮਾਹਿ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹਨਾਂ ਤੋਂ ਬਲਿਹਾਰ ਜਾਈਏ (ਜਿਨ੍) ਜਿੰਨ੍ਹਾਂ ਗੁਰਮੁਖਾਂ ਨੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਆਪਣੇ ਮਨ (ਮਾਹਿ) ਵਿਚੋਂ ਹੀ (ਪਾਇਆ) ਪ੍ਰਾਪਤ ਕਰ ਲਿਆ ਹੈ।

## ਮਃ ੩ ॥

**ਉਥਾਨਕਾ :**

ਇਕ ਦਿਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਰਬਾਰ ਵਿਚ ਬਿਰਾਜਮਾਨ ਸਨ। ਤਾਂ ਕੁਝ ਲੋਕ ਆਪਸ ਵਿਚ ਵਿਚਾਰ ਕਰਨ ਲੱਗ ਪਏ ਕਿ ਕਿਹੜੀ ਚੀਜ ਸਭ ਤੋਂ ਵੱਧ ਮਿੱਠੀ ਭਾਵ ਪਿਆਰੀ ਹੈ। ਕੁਝ ਤਾਂ ਕ਼ਹਿਣ ਕਿ ਪੁੱਤਰ ਸਭ ਤੋਂ ਮਿੱਠਾ ਪਿਆਰਾ ਹੁੰਦਾ ਹੈ। ਕੋਈ ਕੁਝ ਤੇ ਕੋਈ ਕੁਝ ਹੋਰ ਕਹਿੰਦਾ ਰਿਹਾ। ਇਸ ਪ੍ਰਕਾਰ ਵਿਚਾਰ ਕਰਦੇ ਰਹੇ ਪਰ ਕੋਈ ਵੀ ਨਿਰਣਾ ਨਾ ਕਰ ਸਕੇ। ਤਾਂ ਸਤਿਗੁਰੂ ਸਾਹਿਬ ਜੀ ਅੱਗੇ ਬੇਨਤੀ ਕਰਨ ਲੱਗੇ ਕਿ ਮਹਾਰਾਜ ਆਪ ਜੀ ਹੀ ਦਸੋ ਕਿ ਕਿਹੜੀ ਚੀਜ ਮਿੱਠੀ ਹੈ ਤਾਂ ਹਜ਼ੂਰ ਸਾਰਿਆਂ ਦਾ ਸਾਂਝਾ ਨਿਰਣਾ ਕਰਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

## ਮਿਠਾ ਸੋ ਜੋ ਭਾਵਦਾ; ਸਜਣੁ ਸੋ ਜਿ ਰਾਸਿ ॥

ਹੇ ਭਾਈ ! ਮਿਠਾ (ਸੋ) ਉਹ ਹੈ, ਜੋ ਕਿਸੇ ਨੂੰ (ਭਾਵਦਾ) ਭਾਉਂਦਾ ਹੈ ਭਾਵ ਆਪੋ ਆਪਣੇ ਸੰਸਕਾਰ ਅਨੁਸਾਰ ਜਿਸ ਜੀਵ ਨੂੰ ਜੋ ਵਸਤੂ ਭਾਉਂਦੀ ਹੈ, ਉਹੀ ਉਸ ਨੂੰ ਮਿੱਠੀ ਭਾਵ ਪਿਆਰੀ ਲੱਗਦੀ ਹੈ। ਕਿਸੇ ਨੂੰ ਧਨ ਤੇ ਕਿਸੇ ਨੂੰ ਸ਼ੱਕਰ, ਖੰਡ ਮਿੱਠਾ ਲੱਗਦਾ ਹੈ।

**ਨੋਟ :** ਇੱਥੇ 'ਮਿੱਠੇ' ਦਾ ਅਰਥ 'ਚੰਗਾ' ਜਾਂ ਪਿਆਰਾ ਸਮਝਣਾ ਜਿਸ ਤਰ੍ਹਾਂ ਅਮਲ ਵਾਲੇ ਅਫੀਮ ਆਦਿਕ ਪਦਾਰਥ ਬੇਹੱਦ ਕੌੜੇ ਹੁੰਦੇ ਹਨ, ਫਿਰ ਵੀ ਅਮਲੀਆਂ ਨੂੰ ਤਾਂ ਅਮਲ ਹੀ ਮਿੱਠਾ ਲੱਗਦਾ ਹੈ।

**ਵਾ:** (ਸੋ) ਉਸ ਤਤਪਦ ਦੇ ਲਖ ਅਰਥ ਰੂਪ ਪ੍ਰਮੇਸਰ ਦਾ ਨਾਮ ਹੀ ਸਭ ਤੋਂ ਮਿੱਠਾ ਹੈ ਜੋ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਭਾਉਂਦਾ ਹੈ, ਚੰਗਾ ਲੱਗਦਾ ਹੈ। ਯਥਾ :

**ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥ ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ ॥** *(ਅੰਗ : ੩੨੧)*

ਅਤੇ ਸੱਜਣ ਵੀ (ਸੋ) ਓਹੀ ਹੁੰਦਾ ਹੈ ਜੋ (ਰਾਸਿ) ਸਚਿਆਈ ਵਿਚ ਚੱਲਣ ਵਾਲਾ ਹੋਵੇ।

**ਪ੍ਰਸ਼ਨ :** ਮਹਾਰਾਜ ! ਇਸ ਪ੍ਰਕਾਰ ਦੇ ਸੱਜਣ ਕਿਹੜੇ ਹਨ?

**ਉੱਤਰ :** (ਜਿ) ਜਿਹੜੇ ਸਾਡੀ ਬਿਰਤੀ ਨੂੰ (ਰਾਸਿ) ਸਚਿਆਈ ਨਾਲ ਜੋੜ ਦੇਣ, (ਸੋ) ਉਹ ਪਿਆਰੇ ਸਤਿਗੁਰੂ ਸਾਹਿਬ ਜੀ ਸੱਜਣ ਹਨ। **ਵਾ:** ਜਿਹੜੇ (ਰਾਸਿ) ਸ਼ਰਧਾ ਵਾਲੇ ਜਗਿਆਸੂ ਹੋਣ, ਉਹ ਵੀ ਮਿੱਤਰ ਹੁੰਦੇ ਹਨ। **ਵਾ:** ਜਿੰਨ੍ਹਾਂ ਦੇ ਹਿਰਦੇ ਰੂਪ ਪੱਲੇ ਅੰਦਰ ਨਾਮ ਰੂਪ (ਰਾਸਿ) ਪੂੰਜੀ ਹੋਵੇ, ਉਹ ਅਧਿਕਾਰੀ ਗੁਰਮੁਖ ਵੀ ਸੱਜਣ ਹੁੰਦੇ ਹਨ। **ਵਾ:** ਨਾਮ ਰੂਪ (ਰਾਸਿ) ਪੂੰਜੀ ਦੇਣ ਵਾਲੇ, (ਸੋ) ਉਹ ਸਤਿਗੁਰੂ ਜੀ ਅਸਲ ਸੱਜਣ ਹਨ। **ਵਾ:** ਸ਼ਰਧਾ ਰੂਪ ਪੂੰਜੀ ਰੱਖਣ ਵਾਲੇ ਜਗਿਆਸੂ ਜਨ ਵੀ ਸਾਡੇ ਸੱਜਣ ਹਨ। **ਵਾ:** ਉਹ ਪ੍ਰਮੇਸਰ ਸਾਡਾ ਸੱਜਣ ਹੈ, ਜਿਹੜਾ ਸਾਡੇ ਜੀਵਨ ਨੂੰ ਸਚਿਆਈ ਵਿਚ ਲਿਆਉਣ ਵਾਲਾ ਹੈ।

## ਨਾਨਕ ਗੁਰਮੁਖਿ ਜਾਣੀਐ; ਜਾ ਕਉ ਆਪਿ ਕਰੇ ਪਰਗਾਸੁ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਗੱਲ ਨੂੰ ਗੁਰਾਂ ਦੀ ਸੰਗਤ ਦੁਆਰਾ ਕੇਵਲ ਓਹੀ ਗੁਰਮੁਖ ਜਨ ਹੀ (ਜਾਣੀਐ) ਜਾਣ ਸਕਦੇ ਹਨ, (ਜਾ) ਜਿੰਨ੍ਹਾਂ ਦੇ (ਕਉ) ਤਾਈਂ ਸਤਿਗੁਰੂ ਸਾਹਿਬ ਜੀ ਆਪ ਗਿਆਨ ਦਾ (ਪਰਗਾਸੁ) ਪ੍ਰਕਾਸ਼ ਕਰ ਦਿੰਦੇ ਹਨ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਅੰਦਰ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪ ਗਿਆਨ ਦਾ ਪ੍ਰਕਾਸ਼ ਕਰ ਦਿੱਤਾ ਹੈ। ਉਹ ਗੁਰਮੁਖ ਜਨ ਪ੍ਰਮੇਸਰ ਦੇ ਸਰੂਪ ਲੱਖਣਾਂ ਨੂੰ ਜਾਣ ਕੇ ਨਿਹਾਲ ਹੁੰਦੇ ਹਨ।

## ਪਉੜੀ ॥

## ਪ੍ਰਭ ਪਾਸਿ ਜਨ ਕੀ ਅਰਦਾਸਿ; ਤੂ ਸਚਾ ਸਾਂਈ ॥

ਹੇ ਭਾਈ ! ਆਪਣੇ ਚਿੱਤ ਨੂੰ ਪ੍ਰਮੇਸਰ ਦੇ ਚਰਨਾਂ ਵਿਚ ਜੋੜ ਕੇ ਹਰ ਵਕਤ ਅਰਦਾਸ ਕਰਦੇ ਰਹੀਏ ਕਿ ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ! ਸਾਡੇ (ਜਨ) ਜਨਾਂ (ਕੀ) ਦੀ ਤੇਰੇ ਪਾਸ (ਅਰਦਾਸਿ) ਬੇਨਤੀ ਹੈ। ਕਿਉਂਕਿ ਇਕ (ਤੂ) ਤੂੰ ਹੀ "**ਤ੍ਰੈਈ ਕਾਲ ਅਬਾਧਤੱਤ੍ਵੰ ਸਤੱਤ੍ਵੰ।**" ਤਿੰਨੇ ਕਾਲਾਂ ਵਿਚ ਨਾਸ਼ ਤੋਂ ਰਹਿਤ ਰੂਪ ਸੱਚਾ ਅਤੇ ਮਾਇਆ ਬਿਰਤੀ ਦੁਆਰਾ ਸਾਰਿਆਂ ਦਾ (ਸਾਂਈ) ਮਾਲਕ ਹੈ।

## ਤੂ ਰਖਵਾਲਾ ਸਦਾ ਸਦਾ; ਹਉ ਤੁਧੁ ਧਿਆਈ ॥

(ਤੂ) ਤੂੰ ਮਾਤਾ ਦੇ ਗਰਭ, ਇਸ ਲੋਕ ਵਿਚ, ਵਿਕਾਰਾਂ ਅਤੇ ਪ੍ਰਲੋਕ ਵਿਚ, ਜਮਾਂ ਤੋਂ ਸਦਾ-ਸਦਾ ਵਾਸਤੇ

(ਰਖਵਾਲਾ) ਰੱਖਿਆ ਕਰਨ ਵਾਲਾ ਹੈਂ। ਇਸ ਲਈ (ਹਉ) ਅਸੀਂ (ਤੁਧੁ) ਤੁਹਾਨੂੰ (ਧਿਆਈ) ਧਿਆਉਂਦੇ ਹਾਂ।

## ਜੀਅ ਜੰਤ ਸਭਿ ਤੇਰਿਆ; ਤੂ ਰਹਿਆ ਸਮਾਈ ॥

ਹੇ ਮਹਾਰਾਜ! ਇਹ ਬ੍ਰਹਮਾ ਆਦਿਕ ਵੱਡੇ-ਵੱਡੇ (ਜੀਅ) ਜੀਵਾਂ ਤੋਂ ਲੈ ਕੇ (ਜੰਤ) ਛੋਟੇ ਮੱਛਰ ਤੱਕ ਸਭ (ਤੇਰਿਆ) ਤੇਰੇ ਹੀ ਹਨ। **ਵਾ:** (ਜੀਅ) ਸਥੂਲ ਜੀਵ ਅਤੇ (ਜੰਤ) ਸੂਖਮ ਜੀਵ ਆਦਿਕ ਸਭ ਤੇਰੇ ਹੀ ਪੈਦਾ ਕੀਤੇ ਹੋਏ ਹਨ। **ਵਾ:** ਜੀਵਾਂ ਰੂਪ (ਜੰਤ) ਵਾਜੇ ਸਭ ਤੇਰੇ ਹੀ ਹਨ। **ਵਾ:** ਇਹ (ਜੀਅ) ਵਾਜਿਆਂ ਦੀ ਨਿਆਈਂ (ਜੰਤ) ਵੱਜਣ ਵਾਲੇ ਜੀਵ ਸਭ ਤੇਰੇ ਹੀ ਹਨ। ਯਥਾ :

**ਹਮ ਤੇਰੇ ਜੰਤ ਤੂ ਬਜਾਵਨਹਾਰਾ ॥** *(ਅੰਗ : ੧੧੪੪)*

ਅਤੇ ਤੂੰ ਸਾਰਿਆਂ ਵਿਚ (ਸਮਾਈ) ਸਮਾ ਰਿਹਾ, ਅਭੇਦ ਹੋ (ਰਹਿਆ) ਰਿਹਾ ਹੈਂ।

## ਜੋ ਦਾਸ ਤੇਰੇ ਕੀ ਨਿੰਦਾ ਕਰੇ; ਤਿਸੁ ਮਾਰਿ ਪਚਾਈ ॥

ਹੇ ਪ੍ਰਮੇਸਰ ਜੀ! ਤੁਸੀਂ ਸਾਰਿਆਂ ਦੇ ਹੀ ਸਾਂਝੇ ਹੋ, ਪਰ (ਜੋ) ਜਿਹੜਾ (ਤੇਰੇ) ਤੁਹਾਡੇ (ਦਾਸ) ਸੇਵਕਾਂ (ਕੀ) ਦੀ (ਨਿੰਦਾ) ਨਿੰਦਿਆ (ਕਰੇ) ਕਰਦਾ ਹੈ। (ਤਿਸੁ) ਉਸ ਨੂੰ ਤੁਸੀਂ ਮਾਰ ਕੇ (ਪਚਾਈ) ਨਾਸ਼ ਕਰ ਦਿੰਦੇ ਹੋ। **ਵਾ:** ਉਸ ਨੂੰ ਮਾਰ ਕੇ ਦੋਜਕ ਵਿਚ (ਪਚਾਈ) ਪਹੁੰਚਾ ਦਿੰਦੇ ਹੋ।

## ਚਿੰਤਾ ਛਡਿ ਅਚਿੰਤੁ ਰਹੁ; ਨਾਨਕ ਲਗਿ ਪਾਈ ॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਲਈ ਆਪਣੇ ਮਨ ਨੂੰ ਸਿੱਖਿਆ ਦੇਈਏ ਕਿ ਹੇ ਮਨਾ! ਤੂੰ ਚਿੰਤਾਵਾਂ ਨੂੰ ਛੱਡ (ਅਚਿੰਤੁ) ਸਾਰੀਆਂ ਚਿੰਤਾਵਾਂ ਤੋਂ ਰਹਿਤ ਹੋ ਕੇ (ਰਹੁ) ਰਹਿਣਾ ਕਰ। ਪਰ ਇਸ ਵਾਸਤੇ ਤੈਨੂੰ ਅਕਾਲ ਪੁਰਖ ਵਾਹਿਗੁਰੂ ਜੀ ਦੇ (ਪਾਈ) ਚਰਨੀਂ ਲੱਗ ਕੇ ਰਹਿਣਾ ਪਵੇਗਾ। **ਵਾ:** ਸਾਰਿਆਂ ਦੇ ਅਧਿਸ਼ਠਾਨ ਰੂਪ ਪ੍ਰਮੇਸਰ ਦੇ ਚਰਨਾਂ ਨਾਲ ਲੱਗ ਕੇ ਰਹਿਣਾ ਪਵੇਗਾ। ਇਸ ਪ੍ਰਕਾਰ ਸਾਰੀਆਂ ਚਿੰਤਾਵਾਂ ਨੂੰ ਛੱਡ ਕੇ ਅਚਿੰਤ ਹੋ ਕੇ ਰਹਿਣਾ ਕਰੋ।

## ਸਲੋਕ ਮਃ ੩ ॥

## ਆਸਾ ਕਰਤਾ ਜਗੁ ਮੁਆ; ਆਸਾ ਮਰੈ ਨ ਜਾਇ ॥

ਹੇ ਭਾਈ! ਇਹ ਸਾਰਾ (ਜਗੁ) ਜਗਤ ਮਾਇਆ ਦੀਆਂ (ਆਸਾ) ਇਛਾਵਾਂ (ਕਰਤਾ) ਕਰਦਾ ਹੋਇਆ ਹੀ (ਮੁਆ) ਮਰ ਗਿਆ ਹੈ। ਪਰ ਇਹ ਆਸਾ ਕਦੇ ਵੀ ਨਹੀਂ (ਮਰੈ) ਮਰਦੀ ਤੇ ਨਾ ਹੀ ਕਿਤੇ (ਜਾਇ) ਜਾਂਦੀ ਹੈ।

## ਸਾਖੀ—ਪਾਂਡਵਾਂ ਦੇ ਜਗ ਸੰਪੂਰਨ ਕਰਨ ਦੀ

ਇਕ ਵਾਰ ਪੰਜਾਂ ਪਾਡਵਾਂ ਨੇ ਕ੍ਰਿਸ਼ਨ ਜੀ ਪਾਸ ਬੇਨਤੀ ਕੀਤੀ ਕਿ ਹੇ ਭਗਵਾਨ ਜੀ! ਅਸੀਂ ਅਸਮੇਧ ਜੱਗ ਅਰੰਭ ਕੀਤਾ ਹੈ, ਪਰ ਪਤਾ ਨਹੀਂ ਕੀ ਗੱਲ ਉਹ ਸੰਪੂਰਨ ਨਹੀਂ ਹੋ ਰਿਹਾ। ਤਾਂ ਸ੍ਰੀ ਕ੍ਰਿਸ਼ਨ ਜੀ ਨੇ ਯੁਧਿਸ਼ਟਰ ਨੂੰ ਕਿਹਾ ਕਿ ਯੁਧਿਸ਼ਟਰ! ਜੇ ਕਰਕੇ ਕੋਈ ਨਿਰਾਸ਼ ਪੁਰਸ਼ ਤੁਹਾਡੇ ਜੱਗ ਵਿਚ ਆਵੇ ਤਾਂ ਤੁਹਾਡਾ ਜੱਗ ਸੰਪੂਰਨ ਹੋ ਸਕਦਾ ਹੈ ਤਾਂ ਯੁਧਿਸ਼ਟਰ ਨੇ ਉੱਤਰ ਦਿੱਤਾ ਕਿ ਹੇ ਭਗਵਾਨ ਜੀ!

**ਨਖ ਸਿਖ ਕਟਾ ਦੇਖੇ, ਸੀਸ ਭਰੇ ਜਟਾ ਦੇਖੇ, ਜੋਗੀ ਕੰਨ ਫਟਾ ਦੇਖੇ, ਛਾਰ ਲਾਏ ਤਨ ਮੈ।**
**ਮੋਨੀ ਅਨਬੋਲ ਦੇਖੇ, ਸਵਾਂਗ ਸੇਵੇ ਲੋਲ ਦੇਖੇ, ਕਰਤ ਕਲੋਲ ਦੇਖੇ, ਬਨਖੰਡੀ ਬਨ ਮੈ।**
**ਗੂਢੀ ਦੇਖੇ ਗੂੜ ਦੇਖੇ, ਬੀਰ ਦੇਖੇ ਸੂਰ ਦੇਖੇ, ਮਾਇਆ ਭਰਪੂਰ ਦੇਖੇ, ਭੂਲ ਰਹੇ ਧਨ ਮੈ।**

**ਆਦਿ ਅੰਤ ਸਖੀ ਦੇਖੇ, ਜਨਮ ਹੀ ਕੇ ਦੁਖੀ ਦੇਖੇ, ਐਸੇ ਨਹੀਂ ਦੇਖੇ, ਜਿਨਕੇ ਆਸ ਨਹੀਂ ਮਨ ਮੈ।**

*(ਸ਼ਾਸਤ੍ਰ ਪ੍ਰਮਾਣ)*

ਸਾਰੀ ਦੁਨੀਆਂ ਵਿਚ ਐਸਾ ਕੋਈ ਵੀ ਪੁਰਖ ਨਹੀਂ ਹੈ ਜਿਸ ਦੇ ਮਨ ਵਿਚ ਆਸਾ ਨਾ ਹੋਵੇ। ਤਾਂ ਕ੍ਰਿਸ਼ਨ ਜੀ ਕਹਿਣ ਲੱਗੇ, "ਇੱਕ ਪੁਰਖ ਹੈ, ਜਿਸ ਦੇ ਮਨ ਵਿਚ ਕੋਈ ਵੀ ਆਸਾ ਨਹੀਂ ਹੈ।" ਇਹ ਸੁਣ ਕੇ ਪੰਜੇ ਭਰਾ ਬਹੁਤ ਹੈਰਾਨ ਹੋਏ ਤੇ ਪੁੱਛਣ ਲੱਗੇ ਕਿ ਐਸਾ ਪੁਰਖ ਕੌਣ ਹੈ? ਤਾਂ ਕ੍ਰਿਸ਼ਨ ਜੀ ਨੇ ਪਾਂਡਵਾਂ ਨੂੰ 'ਬਾਲਮੀਕ ਜੀ' ਬਾਰੇ ਦੱਸਿਆ। ਇਹ ਸੁਣ ਕੇ ਪੰਜੇ ਪਾਂਡਵ ਭਰਾ 'ਬਾਲਮੀਕ' ਕੋਲ ਆ ਗਏ। ਜਦੋਂ ਪਾਂਡਵਾਂ ਨੇ ਆਪਣੀ ਸਾਰੀ ਵਿਥਿਆ ਦੱਸੀ ਤਾਂ 'ਬਾਲਮੀਕ ਜੀ' ਕਹਿਣ ਲੱਗੇ ਕਿ ਪਹਿਲਾਂ ਸੌ ਅਸਮੇਧ ਜੱਗ ਦਾ ਫਲ ਮੈਨੂੰ ਦਿਉ, ਫੇਰ ਹੀ ਮੈਂ ਤੁਹਾਡੇ ਨਾਲ ਚੱਲਾਂਗਾ। ਇਹ ਸੁਣ ਕੇ ਪਾਂਡਵ ਸ੍ਰੀ ਕ੍ਰਿਸ਼ਨ ਜੀ ਕੋਲ ਆ ਕੇ ਕਹਿਣ ਲੱਗੇ ਕਿ ਤੁਸੀਂ ਤਾਂ ਕਹਿੰਦੇ ਸੀ ਕਿ 'ਬਾਲਮੀਕ' ਨਿਰਾਸਾ ਹੈ ਪਰ ਉਹ ਤਾਂ ਸਾਥੋਂ ਸੌ ਅਸਮੇਧ ਜੱਗ ਦਾ ਫਲ ਮੰਗਦਾ ਹੈ। ਇਹ ਸੁਣ ਕੇ ਦਰੋਪਤੀ ਨੇ ਪਾਂਡਵਾਂ ਨੂੰ ਕਿਹਾ ਕਿ ਤੁਸੀਂ ਫਿਕਰ ਨਾ ਕਰੋ 'ਬਾਲਮੀਕ ਜੀ' ਨੂੰ ਜੱਗ ਵਿਚ ਮੈਂ ਲੈ ਕੇ ਆਵਾਂਗੀ। ਇਹ ਕਹਿ ਕੇ ਦਰੋਪਤੀ 'ਬਾਲਮੀਕ ਜੀ' ਕੋਲ ਚਲੀ ਗਈ ਤੇ ਜਾ ਕੇ ਕਹਿਣ ਲੱਗੀ ਕਿ ਹੇ ਮਹਾਰਾਜ! ਜਾ ਕੇ ਸਾਡੇ ਜੱਗ ਨੂੰ ਸੰਪੂਰਨ ਕਰੋ। ਤਾਂ 'ਬਾਲਮੀਕ ਜੀ' ਕਹਿਣ ਲੱਗੇ ਕਿ ਬੀਬੀ! ਮੇਰਾ ਪ੍ਰਣ ਹੈ ਕਿ ਮੈਂ ਸੌ ਅਸਮੇਧ ਜੱਗ ਦਾ ਫਲ ਪ੍ਰਾਪਤ ਕਰਕੇ ਹੀ ਤੁਹਾਡੇ ਨਾਲ ਚੱਲਾਂਗਾ। ਇਹ ਸੁਣ ਕੇ ਦਰੋਪਤੀ ਕਹਿਣ ਲੱਗੀ ਕਿ ਮਹਾਰਾਜ! ਸਾਸ਼ਤਰਾਂ ਵਿਚ ਲਿਖਿਆ ਹੈ ਕਿ

**ਬਿਧਵਤ ਜਗ ਕਰਤ ਸਦਾ ਜੇ ਦਿਜ ਉਤਮ ਗੋਤ।**
**ਸਾਧ ਨਿਕਟ ਚਲ ਜਾਤ ਹੀ ਸੋ ਫਲੁ ਪਗ ਪਗ ਹੋਤ।** *(ਵਿਚਾਰਮਾਲਾ)*

ਜੇਕਰ ਮਹਾਤਮਾ ਦੇ ਕੋਲ ਚੱਲ ਕੇ ਜਾਈਏ ਤਾਂ ਜਿੰਨੇ ਪੈਰ ਚੱਲ ਕੇ ਜਾਈਏ ਉਨੇ ਹੀ ਅਸਧਮੇਧ ਜੱਗਾਂ ਦਾ ਫਲ ਪ੍ਰਾਪਤ ਹੁੰਦਾ ਹੈ। ਇਸ ਲਈ ਸੌ ਕਦਮਾਂ ਦਾ ਫਲ ਤੁਸੀਂ ਲੈ ਲਵੋ ਤੇ ਬਾਕੀ ਮੇਰੇ ਕੋਲ ਹੀ ਰਹਿਣ ਦਿਉ। ਇਹ ਸੁਣ ਕੇ 'ਬਾਲਮੀਕ ਜੀ' ਨੇ ਦਰੋਪਤੀ ਦੇ ਨਾਲ ਆ ਪਾਂਡਵਾਂ ਦਾ ਅਸਮੇਧ ਜੱਗ ਸੰਪੂਰਨ ਕੀਤਾ ਸੀ।

ਇਸ ਪ੍ਰਕਾਰ ਨਿਰਾਸਾ ਲੱਭਣਾ ਬੜਾ ਮੁਸ਼ਕਿਲ ਹੈ ਕਿਉਂਕਿ ਸਾਰਾ ਸੰਸਾਰ ਆਸਾ ਵਿਚ ਹੀ ਮਰ ਗਿਆ ਹੈ।

## ਨਾਨਕ ਆਸਾ ਪੂਰੀਆ; ਸਚੇ ਸਿਉ ਚਿਤੁ ਲਾਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਆਸਾਂ ਉਹਨਾਂ ਪੁਰਖਾਂ ਦੀਆਂ ਹੀ ਪੂਰੀਆਂ ਹੋਈਆਂ ਹਨ। ਜਿੰਨ੍ਹਾਂ ਨੇ ਆਪਣੇ ਚਿਤ ਦੀ ਬਿਰਤੀ ਨੂੰ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ (ਸਿਉ) ਨਾਲ ਲਾਇਆ ਹੈ।

## ਮਃ ੩ ॥

## ਆਸਾ ਮਨਸਾ ਮਰਿ ਜਾਇਸੀ; ਜਿਨਿ ਕੀਤੀ ਸੋ ਲੈ ਜਾਇ ॥

ਹੇ ਭਾਈ! ਇਹ (ਆਸਾ) ਦੀਰਘ ਕਾਲ ਦੀਆਂ ਇੱਛਾਵਾਂ ਤੇ (ਮਨਸਾ) ਖਿਨ-ਖਿਨ ਕਾਲ ਵਿਚ ਫੁਰਨ ਵਾਲੀਆਂ ਵਾਸ਼ਨਾਵਾਂ ਜੀਵ ਨੂੰ ਨਾਲ ਲੈ ਕੇ ਹੀ ਮਰ (ਜਾਇਸੀ) ਜਾਣਗੀਆਂ। ਭਾਵ ਇੱਛਾਵਾਂ ਤੇ ਵਾਸ਼ਨਾਵਾਂ ਅੰਦਰ ਬਣੀਆਂ ਹੀ ਰਹਿੰਦੀਆਂ ਹਨ ਤੇ ਜੀਵ ਦਾ ਜੀਵਨ ਸਮਾਪਤ ਹੋ ਜਾਂਦਾ ਹੈ।

ਜਿਵੇਂ ਇਕ ਵਾਰ ਸ੍ਰੀ ਰਾਮ ਚੰਦਰ ਜੀ ਨੇ ਵਸ਼ਿਸ਼ਟ ਮੁਨੀ ਨੂੰ ਪੁੱਛਿਆ ਸੀ ਕਿ ਜੇਕਰ ਇਕ ਵਾਰ ਸੀਸ ਨੂੰ ਤਲਵਾਰ ਨਾਲ ਕੱਟ ਦਿੱਤਾ ਜਾਵੇ ਤਾਂ ਕੀ ਉਹ ਸੀਸ ਫਿਰ ਤੋਂ ਹਰਾ ਹੋ ਸਕਦਾ ਹੈ? ਤਾਂ ਵਸ਼ਿਸ਼ਟ ਮੁਨੀ ਕਹਿਣ ਲੱਗੇ ਕਿ ਹੇ ਰਾਮ ਚੰਦਰ! ਜਿਹੜੀ ਵਾਸ਼ਨਾ ਹੈ, ਇਹ ਕੱਟੇ ਹੋਏ ਸੀਸ ਨੂੰ ਵੀ ਦੁਬਾਰਾ ਹਰਾ ਕਰ ਸਕਦੀ ਹੈ। ਭਾਵ ਇਹ ਵਾਸ਼ਨਾ ਦੁਬਾਰਾ ਜਨਮ ਦਾ ਕਾਰਣ ਬਣ ਜਾਂਦੀ ਹੈ।

(ਜਿਨਿ ਕੀਤੀ ਸੋ ਲੈ ਜਾਇ) ਫਿਰ ਜਿਸ ਨੇ ਆਪਣੇ ਚਿਤ ਵਿਚ ਵਾਸ਼ਨਾਵਾਂ ਦੀ ਇੱਛਾ ਕੀਤੀ ਹੈ। (ਸੋ) ਉਸ ਨੂੰ ਵਾਸ਼ਨਾਵਾਂ ਜੂਨਾਂ ਵਿਚ ਲੈ (ਜਾਇ) ਜਾਣਗੀਆਂ ਭਾਵ ਜਿਹੋ ਜਿਹੀ ਕਿਸੇ ਦੀ ਅੰਤ ਵੇਲੇ ਵਾਸ਼ਨਾ ਹੁੰਦੀ ਹੈ ਓਹੋ ਜਿਹੀ ਹੀ ਅਗਲੇ ਜਨਮ ਵਿਚ ਜੂਨ ਪ੍ਰਾਪਤ ਹੁੰਦੀ ਹੈ। ਯਥਾ :

**ਜਿਤੁ ਲਾਗੀ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥** (ਅੰਗ : ੨੪੨)

**ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥੧॥**
**ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥**
**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥**
**ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥**
**ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥**
**ਅੰਤਿ ਕਾਲ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥** (ਅੰਗ : ੫੨੬)

**ਅਥਵਾ :** ਆਸਾ ਤੇ ਮਨਸਾ ਪਿਛਲੇ ਬ੍ਰਹਮ ਬੇਤਿਆਂ ਦੀ ਮਰ ਗਈ ਸੀ, ਹੁਣ ਵਾਲਿਆਂ ਦੀ ਮਰ ਰਹੀ ਹੈ ਅਤੇ ਅੱਗੇ ਆਉਣ ਵਾਲਿਆਂ ਦੀ ਮਰ ਜਾਵੇਗੀ। ਕਿਉਂਕਿ ਜਿਸ ਅਕਾਲ ਪੁਰਖ ਵਾਹਿਗੁਰੂ ਜੀ ਨੇ ਇਹ ਆਸਾ ਤੇ ਮਨਸਾ ਪੈਦਾ ਕੀਤੀ ਸੀ। (ਸੋ) ਉਹ ਆਪ ਹੀ ਇਸ ਨੂੰ ਮਹਾਂਪੁਰਖਾਂ ਦੇ ਹਿਰਦਿਆਂ ਵਿਚੋਂ ਕੱਢ ਕੇ ਲੈ ਜਾਵੇਗਾ। ਭਾਵ ਇਸ ਨੂੰ ਨਾਸ਼ ਕਰ ਦੇਵੇਗਾ।

**ਅਥਵਾ :** ਸਰੀਰ ਦੇ ਨਾਲ ਜੀਵ ਦੀਆਂ ਆਸਾ ਤਾਂ ਮਰ ਜਾਣੀਆਂ ਹਨ ਭਾਵ ਸਰੀਰ ਦੇ ਨਾਸ਼ ਹੋਣ ਨਾਲ ਇਹ ਵੀ ਸਮਾਪਤ ਹੋ ਜਾਣਗੀਆਂ। ਪਰ ਜਿਸ-ਜਿਸ ਨੇ ਵਾਸ਼ਨਾਵਾਂ ਦੀ ਇੱਛਾ ਕੀਤੀ ਹੈ ਉਹ ਉਸ ਜੀਵ ਨੂੰ ਜੂਨਾਂ ਵਿਚ ਲੈ ਕੇ ਚਲੀਆਂ ਜਾਣਗੀਆਂ।

## ਨਾਨਕ ਨਿਹਚਲੁ ਕੋ ਨਹੀ; ਬਾਝਹੁ ਹਰਿ ਕੈ ਨਾਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਸੰਸਾਰ ਵਿਚ ਇਕ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਨਾਇ) ਨਾਮ ਤੋਂ (ਬਾਝਹੁ) ਬਗੈਰ (ਕੋ) ਕੋਈ ਵੀ ਵਸਤੂ (ਨਿਹਚਲੁ) ਅਚੱਲ ਨਹੀਂ ਹੈ।

**ਅਥਵਾ :** ਕੋਈ ਵੀ ਪੁਰਖ ਉਸ ਹਰੀ ਅਕਾਲ ਪੁਰਖ ਦੇ ਨਾਮ ਤੋਂ ਬਿਨਾਂ ਅਚੱਲ ਪਦਵੀ ਨੂੰ ਪ੍ਰਾਪਤ ਨਹੀਂ ਕਰ ਸਕਦਾ।

## ਪਉੜੀ ॥

## ਆਪੇ ਜਗਤੁ ਉਪਾਇਓਨੁ; ਕਰਿ ਪੂਰਾ ਥਾਟੁ ॥

ਉਸ ਪ੍ਰਮੇਸਰ ਨੇ ਸਥੂਲ ਤੱਤਾਂ, ਸੂਖਮ ਤੱਤਾਂ ਦਾ (ਪੂਰਾ) ਪੂਰਨ (ਥਾਟੁ) ਠਾਟ ਭਾਵ ਬਨਾਵਟ ਬਣਾ (ਕਰਿ) ਕਰਕੇ (ਆਪੇ) ਆਪ ਹੀ ਆਪਣੇ ਆਪ ਤੋਂ ਸਾਰਾ ਜਗਤ ਇਉਂ (ਉਪਾਇਓਨੁ) ਪੈਦਾ ਕੀਤਾ ਹੈ ਜਿਵੇਂ ਜਲ ਤੋਂ ਲਹਿਰਾਂ ਪੈਦਾ ਹੁੰਦੀਆਂ ਹਨ।

## ਆਪੇ ਸਾਹੁ ਆਪੇ ਵਣਜਾਰਾ; ਆਪੇ ਹੀ ਹਰਿ ਹਾਟੁ ॥

ਉਹ (ਹਰਿ) ਹਰੀ ਪ੍ਰਮੇਸਰ (ਆਪੇ) ਆਪ ਹੀ (ਸਾਹੁ) ਸ਼ਾਹੂਕਾਰ ਭਾਵ ਈਸ਼ਰ ਹੈ। ਆਪ ਹੀ (ਵਣਜਾਰਾ) ਜੀਵ ਹੈ ਅਤੇ ਆਪ ਹੀ ਸਾਧਸੰਗਤ ਰੂਪ (ਹਾਟੁ) ਹੱਟ ਹੈ। **ਵਾ:** ਆਪ ਹੀ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਸ਼ੁੱਧ ਅੰਤਹਕਰਣ ਰੂਪ ਹੱਟ ਹੈ। **ਵਾ:** ਆਪ ਹੀ ਪਦਾਰਥਾਂ ਵੱਲੋਂ (ਹਾਟੁ) ਹਟ ਜਾਣ ਵਾਲਾ ਹਿਰਦਾ ਰੂਪ ਹੱਟ ਹੈ।

**ਅਥਵਾ :** ਉਹ ਵਾਹਿਗੁਰੂ ਆਪ ਹੀ ਈਸ਼ਰ ਰੂਪ ਹੋ ਕੇ ਸਵਾਸਾਂ ਰੂਪ ਪੂੰਜੀ ਦੇਣ ਵਾਲਾ (ਸਾਹੁ) ਸ਼ਾਹੂਕਾਰ ਹੈ। ਆਪ ਹੀ ਸਵਾਸਾਂ ਰੂਪ ਪੂੰਜੀ ਉਧਾਰ ਲੈਣ ਵਾਲਾ ਜੀਵ ਰੂਪ ਵਣਜਾਰਾ ਹੈ ਤੇ ਆਪ ਹੀ ਸਰੀਰ ਰੂਪ ਬਜ਼ਾਰ ਦੀਆਂ ਇੰਦ੍ਰੀਆਂ ਰੂਪ (ਹਾਟੁ) ਹੱਟਾਂ ਬਣਿਆ ਹੋਇਆ ਹੈ।

## ਆਪੇ ਸਾਗਰੁ ਆਪੇ ਬੋਹਿਥਾ; ਆਪੇ ਹੀ ਖੇਵਾਟੁ ॥

ਆਪ ਹੀ (ਸਾਗਰੁ) ਸੰਸਾਰ ਰੂਪ ਸਮੁੰਦਰ, ਆਪ ਹੀ ਨਾਮ ਰੂਪ (ਬੋਹਿਥਾ) ਜਹਾਜ ਅਤੇ ਆਪ ਹੀ ਨਾਮ ਰੂਪ ਜਹਾਜ ਤੇ ਚੜ੍ਹਾ ਕੇ ਸੰਸਾਰ ਸਮੁੰਦਰ ਤੋਂ ਪਾਰ ਕਰਾਉਣ ਵਾਲਾ ਸਤਿਗੁਰੂ ਰੂਪ (ਖੇਵਾਟੁ) ਮਲਾਹ ਹੈ।

## ਆਪੇ ਗੁਰੁ, ਚੇਲਾ ਹੈ ਆਪੇ; ਆਪੇ ਦਸੇ ਘਾਟੁ ॥

ਉਹ ਆਪ ਹੀ ਗੁਰੂ ਰੂਪ ਹੈ ਆਪ ਹੀ ਚੇਲਾ ਰੂਪ ਹੈ। **ਵਾ:** ਆਪ ਹੀ ਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰੂਪ ਹੈ, ਆਪ ਹੀ ਚੇਲਾ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਰੂਪ ਹੈ।

**ਨੋਟ :** ਇਸੇ ਤਰ੍ਹਾਂ ਬਾਕੀ ਗੁਰੂ ਸਾਹਿਬਾਨ ਜੀ 'ਤੇ ਵੀ ਅਰਥ ਲਾਉ ਜੀ।

**ਵਾ:** ਆਪ ਹੀ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਰੂਪ ਹੈ, ਤੇ ਆਪ ਹੀ ਖਾਲਸਾ ਰੂਪ ਚੇਲਾ ਹੈ **ਵਾ:** ਫਿਰ ਆਪ ਹੀ ਖ਼ਾਲਸਾ ਰੂਪ ਹੋ ਕੇ ਗੁਰੂ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਰੂਪ ਹੋ ਕੇ ਚੇਲਾ ਰੂਪ ਹੈ। **ਵਾ:** ਆਪ ਹੀ (ਗੁਰੁ) ਈਸ਼ਰ ਹੈ ਤੇ ਆਪ ਹੀ (ਚੇਲਾ) ਜੀਵ ਹੈ। **ਵਾ:** ਆਪ ਹੀ ਪ੍ਰਬੁੱਧ ਚੇਤਨ ਰੂਪ ਹੋ ਕੇ ਗੁਰੂ ਹੈ ਤੇ ਆਪ ਹੀ ਅਪ੍ਰਬੁੱਧ ਚੇਤਨ ਰੂਪ ਹੋ ਕੇ ਰੂਪ (ਚੇਲਾ) ਸਿੱਖ ਹੈ ਅਤੇ (ਆਪੇ ਦਸੇ ਘਾਟੁ) ਆਪ ਹੀ (ਘਾਟੁ) ਸੰਸਾਰ ਰੂਪ ਦਰਿਆ ਤੋਂ ਪਾਰ ਹੋਣ ਵਾਸਤੇ ਨਾਮ ਰੂਪ ਜਹਾਜ ਬਾਰੇ (ਦਸੇ) ਦੱਸਣ ਵਾਲੇ ਹਨ। **ਵਾ:** ਆਪ ਹੀ ਗਿਆਨ ਦਾ ਘਾਟ ਦੱਸਣ ਵਾਲੇ ਹਨ।

## ਜਨ ਨਾਨਕ ਨਾਮੁ ਧਿਆਇ ਤੂ; ਸਭਿ ਕਿਲਵਿਖ ਕਾਟੁ ॥੨੨॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੂੰ ਵੀ (ਜਨ) ਦਾਸਾ ਭਾਵ ਧਾਰ ਕੇ ਪ੍ਰਮੇਸਰ ਦੇ ਨਾਮ ਨੂੰ (ਧਿਆਇ) ਧਿਆਇਆ ਕਰ। ਜਿਸ ਨਾਲ ਤੇਰੇ (ਸਭਿ) ਸਾਰੇ (ਕਿਲਵਿਖ) ਪਾਪ (ਕਾਟੁ) ਕੱਟੇ ਜਾਣਗੇ। **ਵਾ:** (ਕਿਲਵਿਖ) ਚਾਰ ਪ੍ਰਕਾਰ ਦੇ 'ਬ੍ਰਾਹਮਣ ਕੈਲੀ ਘਾਤ' ਆਦਿਕ ਵੱਡੇ ਪਾਪ ਕੱਟੇ ਜਾਣਗੇ। **ਵਾ:** ਤੇਰੇ ਕਰੋੜਾਂ ਜਨਮਾਂ ਵਿਚ ਕੀਤੇ ਗਏ (ਕਿਲ+ਵਿਖ) (ਵਿਖ) ਵਿਹੁ ਰੂਪ (ਕਿਲ) ਸਮੂਹ ਪਾਪ ਕੱਟੇ ਜਾਣਗੇ।

## ਸੁਧੁ ॥

ਹੇ ਭਾਈ! ਇਹ ਸ਼ੁੱਧ ਕੀਤੀ ਹੋਈ ਗੁਰਬਾਣੀ ਹੈ। ਇਸ ਲਈ ਇਸ ਬਾਣੀ ਉੱਪਰ ਕਿਸੇ ਨੂੰ ਵੀ ਕਲਮ ਚੁੱਕਣ ਦਾ ਅਧਿਕਾਰ ਨਹੀਂ ਹੈ। ਕਿਉਂਕਿ- **"ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥"** ਜੋ ਪੂਰਨ ਸਤਿਗੁਰਾਂ ਨੇ ਕੀਤਾ ਹੈ, ਉਹ ਠੀਕ ਤੇ ਪੂਰਨ ਹੀ ਕੀਤਾ ਹੈ। **ਵਾ:** ਇਸ ਬਾਣੀ ਨੂੰ ਸੁਧ ਰਾਗ ਵਿਚ ਉਚਾਰਨ ਕੀਤਾ ਗਿਆ ਹੈ। **ਵਾ:** ਇਸ ਬਾਣੀ ਦੇ ਪੜ੍ਹਨ ਨਾਲ ਤੁਹਾਨੂੰ ਸ਼ੁੱਧ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ। **ਵਾ:** ਇਸ ਬਾਣੀ ਨੂੰ ਪੜ੍ਹ ਕੇ ਆਪਣੇ ਸ਼ੁੱਧ ਸਰੂਪ ਦੀ (ਸੁਧੁ) ਗਿਆਤ ਪ੍ਰਾਪਤ ਕਰੋ।

# ਰਾਗੁ ਗੂਜਰੀ ਵਾਰ ਮਹਲਾ ੫

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਰਾਗ ਗੂਜਰੀ ਦੇ ਵਿੱਚ ਦੂਸਰੀ ਜਸ ਰੂਪ ਵਾਰ ਉਚਾਰਨ ਕਰਦੇ ਹਨ।

**ਨੋਟ :** ਜਿਵੇਂ ਪਿਛਲੀ ਵਾਰ ਵਿਚ ਤੀਸਰੇ ਪਾਤਸ਼ਾਹ ਜੀ ਨੇ ਪੰਜ ਸਲੋਕ 'ਵਾਹੁ ਵਾਹੁ' ਦਾ ਵਖਿਆਨ ਕੀਤਾ ਹੈ, ਤਿਵੇਂ ਹੀ ਇਸ ਵਾਰ ਵਿਚ ਪੰਜਵੇਂ ਪਾਤਸ਼ਾਹ ਜੀ 'ਗੁਰ' ਸ਼ਬਦ ਦਾ ਉਚਾਰਨ ਕਰਕੇ ਵਾਹਿਗੁਰੂ ਗੁਰ ਮੰਤਰ ਸੰਪੂਰਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਉਚਾਰਨ ਮਾਤਰ ਨਾਲ ਰੱਖਿਆ ਕਰਨ ਵਾਲਾ, (ਸਤਿ+ਗੁਰ) (ਸਤਿ) ਤ੍ਰੈਈਕਾਲ ਅਬਾਧ ਰੂਪ (ਗੁਰ) ਚੇਤਨ ਸਰੂਪ ਅਤੇ (ਪ੍ਰਸਾਦਿ) ਅਨੰਦ ਸਰੂਪ ਹੈ। ਵਾ: ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਲੋਕੁ ਮਃ ੫ ॥

**ਪ੍ਰਸ਼ਨ :** ਹੇ ਸਤਿਗੁਰੂ ਜੀ! ਪ੍ਰਮੇਸਰ ਦੀ ਦਰਗਾਹ ਵਿਚ ਰਹਿਣ ਲਈ ਸਦੀਵੀ ਥਾਂ ਕਿਵੇਂ ਤੇ ਕਿਸ ਨੂੰ ਪ੍ਰਾਪਤ ਹੁੰਦੀ ਹੈ?

## ਅੰਤਰਿ ਗੁਰੁ ਆਰਾਧਣਾ; ਜਿਹਵਾ ਜਪਿ ਗੁਰ ਨਾਉ ॥

**ਉੱਤਰ :** ਹੇ ਭਾਈ (ਅੰਤਰਿ) ਅੰਦਰ ਦਿਲ ਦੀ ਭਾਵਨਾ ਨਾਲ ਵੀ (ਗੁਰੁ) ਵਾਹਿਗੁਰੂ ਜੀ ਨੂੰ ਅਰਾਧਣਾ ਕਰੀਏ ਅਤੇ (ਜਿਹਵਾ) ਜਬਾਨ ਨਾਲ ਵੀ (ਗੁਰ) ਵਾਹਿਗੁਰੂ ਜੀ ਦੇ (ਨਾਉ) ਨਾਮ ਦਾ (ਜਪਿ) ਜਾਪ ਹਰ ਵਕਤ ਕਰਦੇ ਰਹੀਏ।

## ਨੇਤ੍ਰੀ ਸਤਿਗੁਰੁ ਪੇਖਣਾ; ਸ੍ਰਵਣੀ ਸੁਨਣਾ ਗੁਰ ਨਾਉ ॥

ਫਿਰ (ਨੇਤ੍ਰੀ) ਅੱਖਾਂ ਨਾਲ ਵੀ (ਸਤਿ+ਗੁਰੁ) (ਸਤਿ) "ਤ੍ਰੈਈਕਾਲ ਅਬਾਧਤ੍ਵੰ ਸਤੱਤ੍ਵੰ" ਰੂਪ (ਗੁਰੁ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪੇਖਣਾ) ਵੇਖਣਾ ਕਰੀਏ। ਵਾ: ਇੰਨ੍ਹਾਂ ਨੇਤਰਾਂ ਨਾਲ ਸਤਿਗੁਰੂ ਸਾਹਿਬ ਜੀ ਦੇ ਪਿਆਰ ਵਿਚ ਮਿਲ ਕੇ ਵਾਹਿਗੁਰੂ ਜੀ ਦੇ ਦਰਸ਼ਨਾਂ ਨੂੰ ਵੇਖਣਾ ਕਰੀਏ ਵਾ: ਜਿਵੇਂ ਭਾਈ ਨੰਦ ਲਾਲ ਜੀ ਕਲਗੀਧਰ ਪਾਤਸ਼ਾਹ ਜੀ ਦੇ ਦਰਸ਼ਨ ਕਰਦੇ ਸਨ ਇਵੇਂ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰੀਏ। ਯਥਾ :

**ਰੂਹ ਹਰਿ ਦਰ ਜਿਸਮ ਗੁਰੂ ਗੋਬਿੰਦ ਸਿੰਘ।**
**ਨੂਰ ਹਰਿ ਦਰ ਚਸਮ ਗੁਰੂ ਗੋਬਿੰਦ ਸਿੰਘ।**

ਅਤੇ ਸ਼ਰਧਾ ਤੇ ਵਿਸ਼ਵਾਸ ਰੂਪ (ਸ੍ਰਵਣੀ) ਕੰਨਾਂ ਨਾਲ ਵੀ (ਗੁਰ) ਵਾਹਿਗੁਰੂ ਜੀ ਦੇ (ਨਾਉ) ਨਾਮ ਨੂੰ ਸੁਨਣਾ ਕਰੀਏ। ਕਲਗੀਧਰ ਪਾਤਸ਼ਾਹ ਜੀ ਦੇ ਆਪਣੇ ਸਰੂਪ ਦੇ ਬਾਬਤ ਕੀਤੇ ਬਚਨਾਂ ਨੂੰ ਭਾਈ ਨੰਦ ਲਾਲ ਜੀ ਰਹਿਤਨਾਮੇ ਵਿਚ ਇਸ ਪ੍ਰਕਾਰ ਲਿਖਦੇ ਹਨ।

**ਸ੍ਰੀ ਗੁਰੂ ਵਾਚ**

**ਤੀਨ ਰੂਪ ਹੈਂ ਮੋਹਿ ਕੇ, ਸੁਨਹੁ ਨੰਦ! ਚਿਤ ਲਾਇ।**
**ਨਿਰਗੁਣ, ਸਰਗੁਣ, ਗੁਰਸ਼ਬਦ, ਕਹਹੁੰ ਤੋਹਿੰ ਸਮਝਾਇ।੬।**

**ਚੌਪਈ**

**ਏਕ ਰੂਪ ਤਿਹੁੰ ਗੁਣ ਤੇ ਪਰੇ। ਨੇਤਿ ਨੇਤਿ ਜਿਹ ਨਿਗਮ ਉਚਰੇ।**

ਘਟਿ ਘਟਿ ਵਿਆਪਕ ਅੰਤਰਜਾਮੀ। ਪੂਰਿ ਰਹਯੋਂ ਜਿਉਂ ਜਲ ਘਟ ਭਾਨੀ।੭।
*ਦੂਸਰ ਰੂਪ ਗ੍ਰੰਥ ਜੀ ਜਾਨਹੁ। ਆਪਨ ਅੰਗ ਮੇਰੇ ਕਰ ਮਾਨਹੁ।
ਰੋਮ ਰੋਮ ਅੱਛਰ ਸੋ ਲਹਹੁ। ਬਾਤ ਜਥਾਰਥ ਤੁਮ ਸੋਂ ਕਹਹੁੰ।੮।...
ਤੀਸਰ ਰੂਪ ਸਿਖ ਹੈ ਮੋਰ। ਗੁਰਬਾਣੀ ਰਤਿ ਜਿਹ ਨਿਸ ਭੋਰ।
ਵਿਸਾਹੁ ਪ੍ਰੀਤਿ ਗੁਰਸ਼ਬਦ ਜੁ ਧਰੇ। ਗੁਰ ਕਾ ਦਰਸ਼ਨ ਨਿਤ ਉਠ ਕਰੇ।੧੨। (ਰਹਿਤਨਾਮਾ)

## ਸਤਿਗੁਰ ਸੇਤੀ ਰਤਿਆ; ਦਰਗਹ ਪਾਈਐ ਠਾਉ ॥

ਹੇ ਭਾਈ! ਇਸ ਪ੍ਰਕਾਰ ਜਿਹੜੇ ਪੁਰਖ ਸਤਿਗੁਰੂ ਸਾਹਿਬ ਜੀ ਦੇ ਪ੍ਰੇਮ ਰੰਗ (ਸੇਤੀ) ਨਾਲ (ਰਤਿਆ) ਰੰਗੇ ਜਾਂਦੇ ਹਨ। ਉਹ (ਦਰਗਹ) ਸੱਚਖੰਡ ਰੂਪ ਦਰਗਾਹ ਵਿਚ (ਠਾਉ) ਥਾਂ (ਪਾਈਐ) ਪ੍ਰਾਪਤ ਕਰ ਲੈਂਦੇ ਹਨ। ਜਿਵੇਂ :

## ਸਾਖੀ—ਭਾਈ ਡੱਲਾ ਜੀ ਦੀ

ਇਕ ਵਾਰ ਭਾਈ ਡੱਲਾ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਆਪਣੇ ਚਰਨਾਂ ਵਿਚ ਪੀੜ੍ਹੀ ਕੁ ਜਿੰਨੀ ਥਾਂ ਦੇ ਦਿਉ। ਤਾਂ ਸਤਿਗੁਰੂ ਜੀ ਕਹਿਣ ਲੱਗੇ, "ਡੱਲਿਆ! ਇਹ ਦਾਤ ਮਿਲਣੀ ਬੜੀ ਮੁਸ਼ਕਿਲ ਹੈ।" ਤਾਂ ਭਾਈ ਡੱਲਾ ਕਹਿਣ ਲੱਗਾ ਕਿ ਮਹਾਰਾਜ! ਤੁਸੀਂ ਹੀ ਮੇਰੇ ਉੱਪਰ ਕ੍ਰਿਪਾ ਕਰਨਾ ਕਰੋ। ਤਾਂ ਹਜ਼ੂਰ ਕਹਿਣ ਲੱਗੇ ਕਿ ਡੱਲਿਆ! ਠੀਕ ਹੈ, ਅਸੀਂ ਤੇਰੀ ਗੱਲ ਮੰਨ ਲੈਨੇ ਹਾਂ। ਪਰ ਪਹਿਲਾਂ ਤੂੰ ਖੰਡੇ ਬਾਟੇ ਦਾ ਅੰਮ੍ਰਿਤ ਛਕ ਫਿਰ ਹੀ ਤੈਨੂੰ ਇਹ ਦਾਤ ਪ੍ਰਾਪਤ ਹੋਵੇਗੀ। ਤਾਂ ਉਸ ਵਕਤ ਭਾਈ ਡੱਲੇ ਨੇ ਆਪਣੇ ਸਾਰੇ ਪਰਿਵਾਰ ਸਮੇਤ ਅੰਮ੍ਰਿਤ ਛਕ ਲਿਆ। ਇਹ ਦੇਖ ਕੇ ਗੁਰੂ ਸਾਹਿਬ ਜੀ ਬਹੁਤ ਖ਼ੁਸ਼ ਹੋਏ ਤੇ ਵਰ ਦਿੱਤਾ ਕਿ ਜਾਹ ਡੱਲਿਆ! ਹੁਣ ਤੈਨੂੰ ਸਾਰੇ ਪਰਿਵਾਰ ਸਮੇਤ ਸੱਚਖੰਡ ਵਿਚ ਥਾਂ ਪ੍ਰਾਪਤ ਹੋਵੇਗੀ।

ਇਸ ਪ੍ਰਕਾਰ ਉਹ ਪ੍ਰਮੇਸਰ ਦੀ ਦਰਗਾਹ ਵਿਚ ਥਾਂ ਪ੍ਰਾਪਤ ਕਰ ਲੈਂਦੇ ਹਨ।

**ਅਥਵਾ :** ਸਤਿਗੁਰੂ ਸਾਹਿਬ ਜੀ ਦੇ ਨਾਲ ਪ੍ਰੇਮ ਰੰਗ ਵਿਚ ਰੰਗਿਆਂ ਹੋਇਆਂ (ਦਰ+ਗਹ) (ਦਰ) ਅੰਦਰ ਜੋ ਤੁਰੀਆ ਪਦ ਰੂਪ (ਗਹ) ਜਗ੍ਹਾ ਹੈ। ਉਸ ਦੇ ਵਿੱਚ (ਠਾਉ) ਟਿਕਾਣਾ ਪ੍ਰਾਪਤ ਕਰ ਲਈਦਾ ਹੈ। **ਵਾ:** ਸਰੂਪ ਰੂਪ ਥਾਂ ਵਿਚ ਇਸਥਿਤੀ ਪਾ ਲਈਦੀ ਹੈ।

## ਕਹੁ ਨਾਨਕ ਕਿਰਪਾ ਕਰੇ; ਜਿਸ ਨੋ ਏਹ ਵਥੁ ਦੇਇ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਮੇਸਰ ਆਪਣੀ ਕਿਰਪਾ ਦ੍ਰਿਸ਼ਟੀ (ਕਰੇ) ਕਰਕੇ ਜਿਸ (ਨੋ) ਨੂੰ ਮਨ, ਬਾਣੀ, ਸਰੀਰ ਕਰਕੇ ਵਾਹਿਗੁਰੂ ਦਾ ਚਿੰਤਨ, ਸਿਮਰਨ ਕਰਨ ਰੂਪ **ਵਾ:** ਸਾਰਿਆਂ ਇੰਦ੍ਰੀਆਂ ਦੁਆਰਾ ਨਾਮ ਜਪਣ ਰੂਪ (ਵਥੁ) ਵਸਤੂ (ਦੇਇ) ਦਿੰਦਾ ਹੈ।

## ਜਗ ਮਹਿ ਉਤਮ ਕਾਢੀਅਹਿ; ਵਿਰਲੇ ਕੇਈ ਕੇਇ ॥੧॥

ਉਹ (ਜਗ) ਜਗਤ ਵਿਚ ਉੱਤਮ ਪੁਰਖ (ਕਾਢੀਅਹਿ) ਕਹੇ ਜਾਂਦੇ ਹਨ। **ਵਾ:** ਜਿਹੜੇ ਜਗਤ ਵਿਚ ਐਸੇ ਉੱਤਮ ਪੁਰਖ ਕਹੇ ਜਾਂਦੇ ਹਨ, ਉਹ (ਕੇਈ ਕੇਇ) ਕੋਈ-ਕੋਈ ਵਿਰਲੇ ਹੀ ਹਨ। **ਵਾ:** ਉਹ (ਕੇਈ) ਕਈਆਂ ਵਿਚੋਂ (ਕੇਇ) ਕੋਈ ਵਿਰਲੇ ਹੀ ਹਨ ਕਿਉਂਕਿ ਉਹਨਾਂ ਦੇ ਚਿਹਰੇ 'ਤੇ ਵੱਖਰੀ ਹੀ ਮਸਤੀ ਦਿਸਦੀ ਹੈ।

---

* ਸ੍ਰੀ ਜਪੁਜੀ ਸਾਹਿਬ ਮੁਖ ਹੈ, **ਵਾ:** ਭਗਤੀ ਰੂਪ ਮੁਖ ਹੈ, ਅੱਖਰ ਰੋਮ ਹਨ, ਸਿਧਾਂਤ ਹਿਰਦਾ ਹੈ, ਵਿਵੇਕ-ਵੈਰਾਗ ਭੁਜਾਵਾਂ ਹਨ, ਪ੍ਰੋਖ-ਅਪ੍ਰੋਖ ਗਿਆਨ ਨੇਤ੍ਰ ਹਨ, ਸ੍ਰਵਣ-ਮੰਨਣ **ਵਾ:** ਸਮ ਦਮ ਸਾਧਨ ਚਰਨ ਹਨ, ਯਮ ਨੇਮ ਧਾਰਨਾ ਆਦਿ ਮੱਧ ਸਥਾਨ ਹੈ ਅਤੇ ਰਾਗ ਅੰਗ ਹਨ।

**ਵਾ:** ਜਿਸ ਪ੍ਰਕਾਰ ਸੂਰਜ ਪ੍ਰਕਾਸ਼ਦਾ ਹੋਇਆ ਹੋਰਨਾਂ ਜੋਤੀਆਂ ਵਿਚ ਕਦੇ ਵੀ ਰਲਦਾ ਨਹੀਂ ਹੈ ਤਿਵੇਂ ਹੀ ਉਹ ਸੰਸਾਰ ਵਿਚ (ਵਿ+ਰਲੇ) ਰਲਣ ਤੋਂ ਰਹਿਤ ਹਨ ਭਾਵ ਉਹ ਹੋਰਨਾਂ ਵਿਚ ਕਦੇ ਵੀ ਨਹੀਂ ਰਲਦੇ।

## ਮ: ੫ ॥

## ਰਖੇ ਰਖਣਹਾਰਿ; ਆਪਿ ਉਬਾਰਿਅਨੁ ॥

ਹੇ ਭਾਈ ! ਉਹ ਗੁਰਮੁਖ ਜਨ ਰਖਣਹਾਰ ਪ੍ਰਮੇਸਰ ਨੇ ਆਪਣੇ ਜਾਣ ਕੇ (ਰਖੇ) ਰੱਖ ਲਏ ਹਨ ਅਤੇ ਉਹਨਾਂ ਨੂੰ ਆਪ ਹੀ ਅਵਿਦਿਆ ਅਤੇ ਕਾਮ ਕ੍ਰੋਧ ਆਦਿਕ ਵਿਕਾਰਾਂ ਦੇ ਸੁਭਾਵਾਂ ਵੱਲੋਂ (ਉਬਾਰਿਅਨੁ) ਬਚਾ ਲਿਆ ਹੈ।

## ਗੁਰ ਕੀ ਪੈਰੀ ਪਾਇ; ਕਾਜ ਸਵਾਰਿਅਨੁ ॥

ਜਿੰਨ੍ਹਾਂ ਨੂੰ ਪ੍ਰਮੇਸਰ ਨੇ ਗੁਰਾਂ (ਕੀ) ਦੀ (ਪੈਰੀ) ਚਰਨੀ (ਪਾਇ) ਪਾ ਦਿੱਤਾ ਹੈ। ਉਹਨਾਂ ਦੇ ਵਾਹਿਗੁਰੂ ਜੀ ਨੇ ਵਿਵਹਾਰਕ, ਪ੍ਰਮਾਰਥਕ ਅਤੇ ਗਿਆਨ ਆਦਿਕ ਸਾਰੇ (ਕਾਜ) ਕਾਰਜ (ਸਵਾਰਿਅਨੁ) ਸਵਾਰ ਦਿੱਤੇ ਹਨ। ਜਿਵੇਂ ਭਗਤ ਕਬੀਰ ਜੀ ਦਾ ਜਗ ਸੰਪੂਰਨ ਕੀਤਾ, ਭਗਤ ਧੰਨੇ ਦੀਆਂ ਗਊਆਂ ਚਾਰੀਆਂ ਅਤੇ ਭਗਤ ਨਾਮਦੇਵ ਜੀ ਦੀ ਛਪਰੀ ਬੰਨ੍ਹੀ ਸੀ।

## ਹੋਆ ਆਪਿ ਦਇਆਲੁ; ਮਨਹੁ ਨ ਵਿਸਾਰਿਅਨੁ ॥

ਜਿੰਨ੍ਹਾਂ 'ਤੇ ਅਕਾਲ ਪੁਰਖ ਵਾਹਿਗੁਰੂ ਆਪ ਦਿਆਲ (ਹੋਆ) ਹੋਇਆ ਹੈ। ਉਹਨਾਂ ਨੂੰ ਅਕਾਲ ਪੁਰਖ ਵਾਹਿਗੁਰੂ ਆਪਣੇ (ਮਨਹੁ) ਮਨ ਵਿਚੋਂ ਕਦੇ ਵੀ (ਨ ਵਿਸਾਰਿਅਨੁ) ਭੁਲਾਉਂਦਾ ਨਹੀਂ ਹੈ। **ਵਾ:** ਉਹ ਗੁਰਮੁਖ ਪ੍ਰਮੇਸਰ ਦੀ ਇਸ ਦਿਆਲਤਾ ਦੀ ਦਾਤ ਨੂੰ ਆਪਣੇ (ਮਨਹੁ) ਮਨ ਵਿੱਚੋਂ ਕਦੇ ਵੀ ਨਹੀਂ (ਵਿਸਾਰਿਅਨੁ) ਭੁਲਾਉਂਦੇ ਭਾਵ ਹਰ ਵਕਤ ਵਾਹਿਗੁਰੂ ਜੀ ਨੂੰ ਚੇਤੇ ਰੱਖਦੇ ਹਨ ਅਤੇ

## ਸਾਧ ਜਨਾ ਕੈ ਸੰਗਿ; ਭਵਜਲੁ ਤਾਰਿਅਨੁ ॥

ਉਹਨਾਂ ਗੁਰਮੁਖਾਂ ਨੂੰ ਪ੍ਰਮੇਸਰ ਨੇ (ਸਾਧ) ਸੰਤਾਂ ਮਹਾਂਪੁਰਖ ਜਨਾਂ (ਕੈ) ਦੇ (ਸੰਗਿ) ਨਾਲ ਮੇਲ ਕੇ (ਭਵਜਲੁ) ਸੰਸਾਰ ਸਮੁੰਦਰ ਤੋਂ (ਤਾਰਿਅਨੁ) ਤਾਰ ਲਿਆ ਹੈ।

**ਅਥਵਾ :** ਸਾਧਨਾ ਦੀ ਸੰਗਤ ਕਰਕੇ ਭੈਦਾਇਕ ਸੰਸਾਰ ਸਮੁੰਦਰ ਤੋਂ ਤਰ ਜਾਈਦਾ ਹੈ।

## ਸਾਕਤ ਨਿੰਦਕ ਦੁਸਟ; ਖਿਨ ਮਾਹਿ ਬਿਦਾਰਿਅਨੁ ॥

ਜਿਹੜੇ (ਸਾਕਤ) ਕਠੋਰ ਚਿਤ ਵਾਲੇ **ਵਾ:** ਸ਼ਕਤੀ ਦੇ ਉਪਾਸ਼ਕ, (ਨਿੰਦਕ) ਨਿੰਦਿਆ ਕਰਨ ਵਾਲੇ ਭਾਵ ਦੂਸਰਿਆਂ ਵਿਚ ਦੋਸ਼ ਅਰੋਪਿਤ ਕਰਨ ਵਾਲੇ ਅਤੇ (ਦੁਸਟ) ਦੁਸ਼ਟ ਸੁਭਾਅ ਵਾਲੇ **ਵਾ:** ਦ੍ਵੈਤ ਨੂੰ ਪਿਆਰ ਕਰਨ ਵਾਲੇ ਪੁਰਸ਼ ਹਨ। ਉਹਨਾਂ ਨੂੰ ਪ੍ਰਮੇਸਰ ਨੇ ਇਕ (ਖਿਨ) ਛਿਨ (ਮਾਹਿ) ਵਿਚ ਹੀ (ਬਿਦਾਰਿਅਨੁ) ਨਾਸ਼ ਕਰ ਦਿੱਤਾ ਹੈ।

## ਤਿਸੁ ਸਾਹਿਬ ਕੀ ਟੇਕ; ਨਾਨਕ ਮਨੈ ਮਾਹਿ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ ਮਨ ਵਿਚ (ਤਿਸੁ) ਉਸ (ਸਾਹਿਬ) ਮਾਲਕ ਵਾਹਿਗੁਰੂ ਜੀ (ਕੀ) ਦੀ (ਟੇਕ) ਓਟ ਹੈ **ਵਾ:** ਗੁਰਮੁਖਾਂ ਨੇ ਆਪਣੇ ਮਨ (ਮਾਹਿ) ਵਿਚ (ਤਿਸੁ) ਉਸ (ਸਾਹਿਬ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ (ਕੀ) ਦੀ (ਟੇਕ) ਓਟ ਧਾਰੀ ਹੈ।

## ਅੰਗ : ੫੧੮

### ਜਿਸੁ ਸਿਮਰਤ ਸੁਖੁ ਹੋਇ; ਸਗਲੇ ਦੂਖ ਜਾਹਿ ॥੨॥

ਜਿਸ ਦੇ (ਸਿਮਰਤ) ਸਿਮਰਨ ਕਰਨੇ ਕਰਕੇ ਆਤਮ ਸੁਖ **ਵਾ:** ਸੁੱਖ ਸਰੂਪ ਦੀ ਪ੍ਰਾਪਤੀ (ਹੋਇ) ਹੁੰਦੀ ਹੈ ਅਤੇ ਅਗਿਆਨ ਜਨ (ਸਗਲੇ) ਸਾਰੇ ਦੁੱਖ (ਜਾਹਿ) ਚਲੇ ਜਾਂਦੇ ਹਨ।

**ਅਥਵਾ :** ਜਿਸ ਦੇ ਸਿਮਰਨ ਕਰਕੇ (ਸੁਖੁ ਹੋਇ) ਪਰਮਾਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ (ਸਗਲੇ ਦੂਖ ਜਾਹਿ) ਸੰਸਾਰ ਦੇ ਸਾਰੇ ਦੁੱਖਾਂ ਦੀ ਨਿਵਰਿਤੀ ਹੋ ਜਾਂਦੀ ਹੈ। (ਇਹ ਸਤਿਗੁਰੂ ਸਾਹਿਬ ਜੀ ਨੇ ਮੋਖ ਦਾ ਲਖਣ ਕੀਤਾ ਹੈ)

### ਪਉੜੀ ॥

### ਅਕੁਲ ਨਿਰੰਜਨ ਪੁਰਖੁ; ਅਗਮੁ ਅਪਾਰੀਐ ॥

*('ਅਕੁੱਲ' ਬੋਲੋ)*

ਹੇ ਭਾਈ ! ਜੋ ਪ੍ਰਮੇਸਰ ਜਾਦਵ, ਰਾਘਵ ਆਦਿਕ (ਅ+ਕੁਲ) ਕੁਲਾਂ ਤੋਂ ਰਹਿਤ ਹੈ। **ਵਾ:** ਜਿਸ ਪ੍ਰਮੇਸਰ ਦੀ ਆਸੁਰੀ ਤੇ ਦੈਵੀ ਸੰਪਦਾ ਆਦਿਕ ਕੁਲ ਨਹੀਂ ਹੈ **ਵਾ:** ਜੋ ਕਲਪਨਾ ਤੋਂ ਰਹਿਤ ਹੈ। (ਨਿਰੰਜਨ) ਮਾਇਆ ਦੀ ਕਾਲਖ ਤੋਂ ਰਹਿਤ ਹੋਣ ਕਰਕੇ ਸ਼ੁੱਧ ਹੈ। (ਪੁਰਖੁ) ਸਾਰੀਆਂ ਥਾਵਾਂ ਵਿਚ ਪੂਰਾ ਹੈ **ਵਾ:** ਪੂੰ ਆਦਿਕ ਨਰਕਾਂ ਤੋਂ ਰੱਖਿਆ ਕਰਨ ਵਾਲਾ ਹੈ। **ਵਾ:** ਪੁਰਸ਼ਾਰਥ ਦੇਣ ਵਾਲਾ ਹੈ, (ਅਗਮੁ) ਅਸ਼ੁਧ ਮਨ ਕਰਕੇ ਗੰਮਤਾ ਤੋਂ ਰਹਿਤ ਹੈ। **ਵਾ:** ਸ਼ਾਸਤਰਾਂ ਕਰਕੇ ਵੀ ਗੰਮਤਾ ਤੋਂ ਰਹਿਤ ਹੈ ਅਤੇ (ਅਪਾਰੀਐ) ਪ੍ਰਕਿਰਤੀ ਦੇ ਪਾਰਾਵਾਰ ਤੋਂ ਵੀ ਰਹਿਤ ਹੈ।

### ਸਚੋ ਸਚਾ ਸਚੁ; ਸਚੁ ਨਿਹਾਰੀਐ ॥

ਫਿਰ ਜਿਹੜਾ ਪ੍ਰਮੇਸਰ ਸਤਜੁਗ ਵਿਚ ਵੀ (ਸਚੋ) ਸੱਚਾ ਸੀ, ਤ੍ਰੇਤੇ ਵਿਚ ਵੀ ਸੱਚਾ ਸੀ, ਦੁਆਪਰ ਵਿਚ ਵੀ (ਸਚੁ) ਸੱਚਾ ਸੀ ਤੇ ਹੁਣ ਕਲਜੁਗ ਵਿਚ ਵੀ (ਸਚੁ) ਸੱਚਾ ਹੈ। ਉਸ ਨੂੰ ਆਪਣੇ ਅੰਦਰ ਹੀ (ਨਿਹਾਰੀਐ) ਦੇਖਣਾ ਕਰੀਏ।

**ਅਥਵਾ :** ਜਿਹੜਾ ਪਿੱਛੇ ਭੂਤਕਾਲ ਵਿਚ ਵੀ ਸੱਚਾ ਸੀ, ਹੁਣ ਵਰਤਮਾਨ ਕਾਲ ਵਿਚ ਵੀ ਸੱਚਾ ਹੈ ਅਤੇ ਅੱਗੇ ਭਵਿੱਖਤ ਕਾਲ ਵਿਚ ਵੀ ਸੱਚਾ ਹੋਵੇਗਾ। ਉਸ ਪ੍ਰਮੇਸਰ ਨੂੰ (ਸਚੁ) ਨਿਸ਼ਚੇ ਕਰਕੇ ਦੇਖਣਾ ਕਰੀਏ।

**ਅਥਵਾ :** ਜਿਸ ਨੂੰ ਸਾਮਵੇਦ ਵਿਚ ਵੀ ਸੱਚਾ ਕਿਹਾ ਹੈ, ਰਿਗਵੇਦ ਵਿਚ ਵੀ ਸੱਚਾ ਕਿਹਾ ਹੈ, ਯਜੁਰਵੇਦ ਵਿਚ ਵੀ ਸੱਚਾ ਕਿਹਾ ਹੈ, ਅਥਰਵਵੇਦ ਵਿਚ ਵੀ ਸੱਚਾ ਕਿਹਾ ਹੈ। ਉਸ ਨੂੰ ਆਪਣਾ ਆਪ ਰੂਪ ਕਰਕੇ ਦੇਖਣਾ ਕਰੀਏ।

**ਅਥਵਾ :** ਜਿਹੜਾ ਅੰਡਜ ਖਾਣੀ ਵਿੱਚ ਵੀ ਸੱਚਾ ਹੈ, ਜੇਰਜ ਖਾਣੀ ਵਿਚ ਵੀ ਸੱਚਾ ਹੈ, ਸੇਤਜ ਖਾਣੀ ਵਿੱਚ ਵੀ ਸੱਚਾ ਹੈ, ਅਤੇ ਉਤਭੁਜ ਖਾਣੀ ਵਿੱਚ ਵੀ ਸੱਚਾ ਹੈ। ਉਸ ਸੱਚ ਸਰੂਪ ਨੂੰ ਚੌਹਾਂ ਖਾਣੀਆਂ ਵਿਚ ਦੇਖਣਾ ਕਰੀਏ।

**ਅਥਵਾ :** ਪਹਿਲਾਂ ਸੱਚੇ ਨੂੰ ਸ੍ਰਵਣ ਕਰੀਏ, ਫਿਰ ਸੱਚੇ ਦਾ ਮੰਨਣ ਕਰੀਏ, ਫਿਰ ਸੱਚੇ ਦਾ ਨਿਧਿਆਸਣ ਕਰੀਏ ਅਤੇ ਫਿਰ ਤਤ ਤ੍ਵੰ ਦਾ ਸੋਧਨ ਕਰਕੇ ਸਤ ਸਰੂਪ ਨੂੰ ਦੇਖਣਾ ਕਰੀਏ।

**ਅਥਵਾ :** ਜੇਕਰ ਪਹਿਲਾਂ ਨਿਸ਼ਕਾਮ ਕਰਮਾਂ ਵਾਲੇ ਹੋ ਕੇ ਸੱਚੇ ਪ੍ਰਮੇਸਰ ਦਾ ਉਪਦੇਸ਼ ਗੁਰਾਂ ਦੁਆਰਾ ਸ੍ਰਵਣ ਕਰੀਏ, ਫਿਰ ਸੱਚੇ ਉਪਦੇਸ਼ ਦੀ ਕਮਾਈ ਕਰਕੇ ਸੱਚੇ ਨਾਮ ਨੂੰ ਜਪਣਾ ਕਰੀਏ ਤਾਂ ਉਸ ਸੱਚ ਸਰੂਪ ਨੂੰ ਦੇਖ ਲਈਦਾ ਹੈ।

**ਅਥਵਾ :** ਜੋ (ਸਚੋ ਸਚਾ ਸਚੁ) ਮਨ, ਬਾਣੀ ਸਰੀਰ ਕਰਕੇ ਸੱਚੇ ਪ੍ਰਮੇਸਰ ਦਾ ਜਾਪ ਕਰਦੇ ਹਨ। ਉਨ੍ਹਾਂ ਨੇ (ਸਚੁ ਨਿਹਾਰੀਐ) ਸੱਚੇ ਪ੍ਰਮੇਸਰ ਨੂੰ ਵੇਖ ਲਿਆ ਹੈ।

### ਕੂੜੁ ਨ ਜਾਪੈ ਕਿਛੁ; ਤੇਰੀ ਧਾਰੀਐ ॥

ਹੇ ਮਹਾਰਾਜ ! (ਤੇਰੀ) ਤੁਹਾਡੀ (ਧਾਰੀਐ) ਧਾਰਨ ਕੀਤੀ ਹੋਈ **ਵਾ:** ਤੇਰੇ ਆਸਰੇ ਰੱਖੀ ਹੋਈ ਸ੍ਰਿਸ਼ਟੀ ਵਿਚ

ਆਪ ਜੀ ਦਾ ਸਰੂਪ (ਕਿਛੁ) ਕੁਝ ਭਾਵ ਤੁਛ ਮਾਤਰ ਵੀ (ਕੂੜੁ) ਝੂਠਾ ਨਹੀਂ (ਜਾਪੈ) ਜਾਣਿਆ ਜਾ ਸਕਦਾ। ਕਿਉਂਕਿ ਜਿਸ ਦਾ ਅਧਿਸ਼ਠਾਨ ਸਰੂਪ ਸੱਚਾ ਹੁੰਦਾ ਹੈ। ਉਸ ਵਿਚ ਅਧਿਅਸਤ ਵਸਤੂ ਵੀ ਝੂਠੀ ਨਹੀਂ ਕਹੀ ਜਾ ਸਕਦੀ। **ਵਾ:** (ਕੂੜੁ ਨ ਜਾਪੈ ਕਿਛੁ) ਜਿਵੇਂ ਜਿਸ ਨੂੰ ਰੱਸੀ ਦਾ ਪੂਰਨ ਗਿਆਨ ਹੋਵੇ ਉਸ ਨੂੰ ਰੱਸੀ ਵਿਚ ਸੱਪ ਆਦਿਕ ਦੀ ਭ੍ਰਾਂਤੀ ਨਹੀਂ ਪੈਂਦੀ ਹੈ। ਏਸੇ ਪ੍ਰਕਾਰ ਜਿਸ ਨੂੰ ਬ੍ਰਹਮ ਦਾ ਪੂਰਨ ਗਿਆਨ ਹੈ ਉਹ ਕੁਝ ਵੀ ਝੂਠਾ ਨਹੀਂ ਜਾਣਦੇ ਹਨ।

## ਸਭਸੈ ਦੇ ਦਾਤਾਰੁ; ਜੇਤ ਉਪਾਰੀਐ ॥

ਹੇ ਅਕਾਲ ਪੁਰਖ ਵਾਹਿਗੁਰੂ ਜੀ! ਇਹ (ਜੇਤ) ਜਿਤਨੀ ਵੀ ਸ੍ਰਿਸ਼ਟੀ (ਉਪਾਰੀਐ) ਪੈਦਾ ਕੀਤੀ ਹੋਈ ਹੈ। ਇਸ ਵਿਚ (ਸਭਸੈ) ਸਾਰਿਆਂ ਦੇ ਤਾਈਂ ਤੁਸੀਂ ਆਪ ਹੀ ਦਾਨ ਦੇਣ ਵਾਲੇ ਦਾਤੇ ਹੋ। **ਵਾ:** ਇਹ ਜਿਤਨੀ ਵੀ ਸ੍ਰਿਸ਼ਟੀ ਪੈਦਾ ਕੀਤੀ ਹੈ, ਇਸ ਨੂੰ (ਉਪਾਰੀਐ) ਪੱਟਣ ਵਾਲੇ ਭਾਵ ਪਰਲੋ ਕਰਨ ਵਾਲੇ ਵੀ ਤੁਸੀਂ ਆਪ ਹੀ ਹੋ। **ਵਾ:** ਇਹ ਜਿਤਨੀ ਵੀ ਸ੍ਰਿਸ਼ਟੀ ਪੈਦਾ ਕੀਤੀ ਹੈ ਇਸ ਦੀ (ਉ+ਪਾਰੀਐ) (ਉ) ਵਿਸ਼ੇਸ਼ ਕਰਕੇ (ਪਾਰੀਐ) ਪਾਲਣਾ ਕਰਨ ਵਾਲੇ ਵੀ ਆਪ ਹੀ ਹੋ।

## ਇਕਤੁ ਸੂਤਿ ਪਰੋਇ; ਜੋਤਿ ਸੰਜਾਰੀਐ ॥

ਇਹ ਸਾਰੀ ਸ੍ਰਿਸ਼ਟੀ (ਇਕਤੁ) ਇਕ ਚੇਤਨ ਸੱਤਾ ਰੂਪ **ਵਾ:** ਪ੍ਰਾਲਬਧ ਰੂਪ **ਵਾ:** ਹੁਕਮ ਰੂਪ **ਵਾ:** ਪ੍ਰਾਣਾਂ ਰੂਪ (ਸੂਤਿ) ਧਾਗੇ ਵਿੱਚ (ਪਰੋਇ) ਪਰੋਈ ਹੋਈ ਹੈ ਅਤੇ ਸਾਰਿਆਂ ਵਿਚ ਤੁਹਾਡੀ ਹੀ ਜੋਤ (ਸੰਜਾਰੀਐ) ਮਿਲੀ ਹੋਈ ਹੈ। **ਵਾ:** ਆਈ ਹੋਈ ਹੈ। **ਵਾ:** ਪ੍ਰਾਪਤ ਹੋ ਰਹੀ ਹੈ। **ਵਾ:** ਇਕੱਤਰ ਹੋ ਰਹੀ ਹੈ।

## ਹੁਕਮੇ ਭਵਜਲ ਮੰਝਿ; ਹੁਕਮੇ ਤਾਰੀਐ ॥

ਹੇ ਸੱਚੇ ਪਾਤਸ਼ਾਹ ਜੀ! ਜੋ ਆਪ ਜੀ ਦਾ ਹੁਕਮ ਨਹੀਂ ਮੰਨਦੇ ਤੇ ਕੁਸੰਗਤ ਕਰਦੇ ਹਨ। ਉਨ੍ਹਾਂ ਨੂੰ ਤੁਸੀਂ ਆਪਣੇ (ਹੁਕਮੇ) ਹੁਕਮ ਦੁਆਰਾ (ਭਵਜਲ) ਸੰਸਾਰ ਸਮੁੰਦਰ (ਮੰਝਿ) ਵਿੱਚ ਹੀ ਡੋਬ ਕੇ ਜੰਮਣ-ਮਰਨ ਵਿਚ ਪਾ ਦਿੰਦੇ ਹੋ ਅਤੇ ਜਿਹੜੇ ਤੁਹਾਡੇ ਹੁਕਮ ਨੂੰ ਮੰਨਦੇ ਹਨ, ਸੰਗਤ ਕਰਦੇ ਹਨ। ਉਹਨਾਂ ਨੂੰ ਤੁਸੀਂ ਆਪਣੇ (ਹੁਕਮੇ) ਹੁਕਮ ਦੁਆਰਾ (ਤਾਰੀਐ) ਤਾਰ ਲੈਂਦੇ ਹੋ।

## ਪ੍ਰਭ ਜੀਉ ਤੁਧੁ ਧਿਆਏ ਸੋਇ; ਜਿਸੁ ਭਾਗੁ ਮਥਾਰੀਐ ॥

ਹੇ (ਪ੍ਰਭ) ਪ੍ਰਭੂ (ਜੀਉ) ਜੀ! (ਤੁਧੁ) ਤੁਹਾਨੂੰ ਇਕ ਚਿਤ ਹੋ ਕੇ (ਸੋਇ) ਓਹੀ ਪੁਰਖ (ਧਿਆਏ) ਧਿਆਉਂਦਾ ਹੈ। ਜਿਸ ਦੇ (ਮਥਾਰੀਐ) ਮੱਥੇ ਤੇ ਤੁਸੀਂ ਸ਼੍ਰੋਮਣੀ ਭਾਗ ਪਾਏ ਹਨ।

## ਤੇਰੀ ਗਤਿ ਮਿਤਿ ਲਖੀ ਨ ਜਾਇ; ਹਉ ਤੁਧੁ ਬਲਿਹਾਰੀਐ ॥੧॥

(ਤੇਰੀ) ਤੁਹਾਡੀ (ਗਤਿ) ਪ੍ਰਾਪਤੀ ਦੀ (ਮਿਤਿ) ਮਰਿਆਦਾ ਕਿਸੇ ਪਾਸੋਂ ਵੀ (ਲਖੀ) ਜਾਣੀ ਨਹੀਂ (ਜਾਇ) ਜਾ ਸਕਦੀ। ਇਸ ਕਰਕੇ ਅਸੀਂ (ਤੁਧੁ) ਆਪ ਜੀ ਤੋਂ (ਬਲਿਹਾਰੀਐ) ਕੁਰਬਾਨ ਜਾਂਦੇ ਹਾਂ।

## ਸਲੋਕ ਮਃ ੫ ॥

## ਜਾ ਤੂੰ ਤੁਸਹਿ ਮਿਹਰਵਾਨ; ਅਚਿੰਤੁ ਵਸਹਿ ਮਨ ਮਾਹਿ ॥

ਹੇ (ਮਿਹਰਵਾਨ) ਮਿਹਰ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ! (ਜਾ) ਜਦੋਂ (ਤੂੰ) ਤੁਸੀਂ (ਤੁਸਹਿ) ਪ੍ਰਸੰਨ ਹੋ ਜਾਂਦੇ ਹੋ। ਤਾਂ ਉਦੋਂ ਤੁਸੀਂ ਸਾਡੇ (ਅਚਿੰਤੁ) ਚਿੰਤਾਵਾਂ ਤੋਂ ਰਹਿਤ ਮਨ (ਮਾਹਿ) ਵਿੱਚ (ਅਚਿੰਤੁ) ਅਕਸ

ਮਾਤਰ ਸਮੇਂ ਵਿੱਚ ਹੀ ਭਾਵ ਅਚਨਚੇਤ ਹੀ ਆ ਕੇ (ਵਸਹਿ) ਵੱਸ ਜਾਂਦੇ ਹੋ। ਵਾ: (ਅਚਿੰਤੁ) ਸਹਿਜੇ ਭਾਵ ਨਿਰਯਤਨ ਹੀ ਮਨ ਵਿਚ ਆ ਵੱਸਦੇ ਹੋ। ਵਾ: ਜਦੋਂ ਤੁਸੀਂ (ਅਚਿੰਤੁ) ਅਚਾਨਕ ਹੀ ਮਨ ਵਿਚ ਆ ਕੇ ਵੱਸ ਗਏ। ਤਾਂ ਉਦੋਂ ਅਸੀਂ ਸਾਰੀਆਂ (ਅ।ਚਿੰਤੁ) (ਚਿੰਤੁ) ਚਿੰਤਾਵਾਂ ਤੋਂ (ਅ) ਰਹਿਤ ਹੋ ਗਏ।

**ਜਾ ਤੂੰ ਤੁਸਹਿ ਮਿਹਰਵਾਨ; ਨਉ ਨਿਧਿ ਘਰ ਮਹਿ ਪਾਹਿ ॥**

ਹੇ (ਮਿਹਰਵਾਨ) ਮਿਹਰ ਕਰਨ ਵਾਲੇ ਪ੍ਰਮੇਸਰ ! (ਜਾ) ਜਦੋਂ (ਤੂੰ) ਤੁਸੀਂ (ਤੁਸਹਿ) ਪ੍ਰਸੰਨ ਹੁੰਦੇ ਹੋ ਤਾਂ ਉਦੋਂ (ਨਉ) ਨੌ (ਨਿਧਿ) ਨਿਧੀਆਂ (ਘਰ) ਹਿਰਦੇ (ਮਹਿ) ਵਿਚੋਂ ਹੀ (ਪਾਹਿ) ਪ੍ਰਾਪਤ ਹੋ ਜਾਂਦੀਆਂ ਹਨ।

**ਜਾ ਤੂੰ ਤੁਸਹਿ ਮਿਹਰਵਾਨ; ਤਾ ਗੁਰ ਕਾ ਮੰਤ੍ਰੁ ਕਮਾਹਿ ॥**

ਹੇ (ਮਿਹਰਵਾਨ) ਮਿਹਰ ਕਰਨ ਵਾਲੇ ਪ੍ਰਭੂ ਜੀ ! (ਜਾ) ਜਦੋਂ (ਤੂੰ) ਤੁਸੀਂ (ਤੁਸਹਿ) ਪ੍ਰਸੰਨ ਹੁੰਦੇ ਹੋ ਤਾਂ ਉਦੋਂ ਜੀਵ ਗੁਰਾਂ (ਕਾ) ਦਾ ਮੰਤਰ ਭਾਵ ਉਪਦੇਸ਼ (ਕਮਾਹਿ) ਕਮਾ ਕੇ ਨਿਹਾਲ ਹੋ ਜਾਂਦਾ ਹੈ।

**ਜਾ ਤੂੰ ਤੁਸਹਿ ਮਿਹਰਵਾਨ; ਤਾ ਨਾਨਕ ਸਚਿ ਸਮਾਹਿ ॥੧॥**

ਹੇ (ਮਿਹਰਵਾਨ) ਮਿਹਰਨ ਕਰਨ ਵਾਲੇ ਵਾਹਿਗੁਰੂ ਜੀ ! (ਜਾ) ਜਦੋਂ (ਤੂੰ) ਤੁਸੀਂ (ਤੁਸਹਿ) ਪ੍ਰਸੰਨ ਹੁੰਦੇ ਹੋ ਤਾਂ ਉਦੋਂ ਤੁਹਾਡੇ ਸੱਚ ਸਰੂਪ ਵਿਚ (ਸਮਾਹਿ) ਸਮਾ ਜਾਈਦਾ, ਮਿਲ ਜਾਈਦਾ ਹੈ। ਵਾ: ਉਦੋਂ ਸੱਚਾ (ਸਮਾਹਿ) ਸਮਾਹੜਾ ਭਾਵ ਅਨੰਦ ਪ੍ਰਾਪਤ ਹੁੰਦਾ ਹੈ।

**ਮਃ ੫ ॥**

ਹੁਣ ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦੀ ਪ੍ਰਸੰਨਤਾ ਦੀ ਪ੍ਰਾਪਤੀ ਤੋਂ ਬਗੈਰ ਵਾਲਿਆਂ ਦੀ ਹਾਲਤ ਬਾਰੇ ਦੱਸਦੇ ਹਨ। ਵਾ: ਦੁਨੀਆਂ ਦੇ ਹੰਕਾਰੀ ਜੀਵਾਂ ਦੀ ਹਾਲਤ ਦੱਸਦੇ ਹਨ।

**ਕਿਤੀ ਬੈਹਨਿ੍ ਬੈਹਣੇ; ਮੁਚੁ ਵਜਾਇਨਿ ਵਜ ॥** (‘ਵੱਜ’ ਬੋਲੋ)

(ਕਿਤੀ) ਕਿਤਨੇ ਹੀ ਸੰਸਾਰ ਰੂਪ ਵਾ: ਕਾਲ ਰੂਪ ਦਰਿਆ ਦੇ (ਬੈਹਨਿ੍) ਵਹਿਣ ਵਿਚ (ਬੈਹਣੇ) ਵਹਿ ਗਏ ਹਨ। ਜਿੰਨ੍ਹਾਂ ਦੇ ਅੱਗੇ (ਮੁਚੁ) ਬਹੁਤੇ ਭਾਵ ਬੇਅੰਤ ਹੀ (ਵਜ) ਵਾਜੇ (ਵਜਾਇਨਿ) ਵਜਾਉਣ ਵਾਲੇ ਸਨ।

**ਅਥਵਾ :** (ਕਿਤੀ) ਕਿਤਨੇ ਹੀ (ਬੈਹਨਿ੍) ਸਿੰਘਾਸਣ ਉੱਤੇ (ਬੈਹਣੇ) ਬੈਠਣ ਵਾਲੇ ਬਾਦਸ਼ਾਹ ਲੋਕ ਪਿੱਛੇ ਹੋ ਚੁੱਕੇ ਹਨ, ਕਿਤਨੇ ਹੀ ਹੁਣ ਸਿੰਘਾਸਣ ਉੱਤੇ ਬੈਠਣ ਵਾਲੇ ਹੋ ਕੇ ਬੈਠੇ ਹਨ ਤੇ ਕਿਤਨੇ ਹੀ ਅੱਗੇ ਨੂੰ ਸਿੰਘਾਸਣਾ ਉੱਪਰ ਬੈਠਣ ਵਾਲੇ ਹੋ ਕੇ ਬੈਠਣਗੇ। ਜੋ (ਮੁਚੁ) ਬਹੁਤੇ (ਵਜ) ਵਾਜਿਆਂ ਨੂੰ (ਵਜਾਇਨਿ) ਵਜਾ-ਵਜਾ ਕੇ ਜਲੂਸ ਕੱਢਦੇ ਹਨ ਤੇ ਫੌਜਾਂ ਤੋਂ ਸਲਾਮੀਆਂ ਲੈਂਦੇ ਹਨ। ਵਾ: (ਮੁਚੁ) ਬਹੁਤੇ ਹੁਕਮ ਚਲਾਉਣ ਰੂਪ (ਵਜ) ਵਾਜੇ (ਵਜਾਇਨੁ) ਵਜਾਉਂਦੇ ਹਨ।

**ਨਾਨਕ ਸਚੇ ਨਾਮ ਵਿਣੁ; ਕਿਸੈ ਨ ਰਹੀਆ ਲਜ ॥੨॥** (‘ਲੱਜ’ ਬੋਲੋ)

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪਰ ਪ੍ਰਮੇਸਰ ਦੇ ਸੱਚੇ ਨਾਮ ਤੋਂ (ਵਿਣੁ) ਬਗੈਰ ਇਹਨਾਂ ਵਿਚੋਂ (ਕਿਸੈ) ਕਿਸੇ ਦੀ ਵੀ ਦੁਨੀਆਂ ਵਿਚ (ਲਜ) ਇੱਜਤ ਨਹੀਂ (ਰਹੀਆ) ਰਹਿੰਦੀ ਹੈ। ਭਾਵ ਅਖੀਰ ਨੂੰ ਨਾਮ ਤੋਂ ਵਿਹੂਣੇ ਸਾਰੇ ਜੀਵ ਕਾਮ, ਕ੍ਰੋਧ ਆਦਿਕਾਂ ਵੱਲੋਂ ਖ਼ਰਾਬ ਹੀ ਕੀਤੇ ਜਾਂਦੇ ਹਨ।

## ਪਉੜੀ ॥

## ਤੁਧੁ ਧਿਆਇਨ੍ਹਿ ਬੇਦ; ਕਤੇਬਾ ਸਣੁ ਖੜੇ ॥

(ਤੁਧੁ) ਤੁਹਾਨੂੰ (ਬੇਦ) ਵੇਦਾਂ ਦੇ ਉਚਾਰਨ ਵਾਲੇ ਬ੍ਰਹਮਾ ਆਦਿਕ ਅਤੇ *ਕਤੇਬਾਂ ਨੂੰ ਲਿਖਣ ਵਾਲੇ ਪੈਗੰਬਰ ਤੇ ਉਹਨਾਂ ਦੇ ਅੱਗੇ ਖਲੀਫੇ ਆਦਿਕ ਵੇਦਾਂ ਤੇ ਕਤੇਬਾਂ ਦੇ (ਸਣੁ) ਸਮੇਤ ਖੜੇ ਹੋਏ (ਧਿਆਇਨ੍ਹਿ) ਧਿਆਉਂਦੇ ਹਨ।

## ਗਣਤੀ ਗਣੀ ਨ ਜਾਇ; ਤੇਰੈ ਦਰਿ ਪੜੇ ॥

ਫਿਰ ਉਹਨਾਂ ਦੀ ਤਾਂ (ਗਣਤੀ) ਗਿਣਤੀ ਵੀ (ਗਣੀ) ਗਿਣੀ ਨਹੀਂ (ਜਾਇ) ਜਾ ਸਕਦੀ। ਜਿਹੜੇ (ਤੇਰੈ) ਤੁਹਾਡੇ (ਦਰਿ) ਦਰਵਾਜੇ ਤੇ (ਪੜੇ) ਪਏ ਹੋਏ ਬੇਨਤੀਆਂ ਕਰਦੇ ਰਹਿੰਦੇ ਹਨ ਕਿ ਮਹਾਰਾਜ ਸਾਨੂੰ ਬਖਸ਼ ਲਵੋ।

## ਬ੍ਰਹਮੇ ਤੁਧੁ ਧਿਆਇਨ੍ਹਿ; ਇੰਦ੍ਰ ਇੰਦ੍ਰਾਸਣਾ ॥

ਹੇ ਮਹਾਰਾਜ ! ਚਾਰ ਮੂੰਹਾਂ ਤੋਂ ਲੈ ਕੇ ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਅਤੇ (ਇੰਦ੍ਰਾਸਣਾ) ਇੰਦਰ ਸਿੰਘਾਸਣ ਤੇ ਬੈਠਣ ਵਾਲੇ ਇੰਦਰ ਵੀ (ਤੁਧੁ) ਤੁਹਾਨੂੰ (ਧਿਆਇਨ੍ਹਿ) ਧਿਆਉਂਦੇ ਹਨ।

## ਸੰਕਰ ਬਿਸਨ ਅਵਤਾਰ; ਹਰਿ ਜਸੁ ਮੁਖਿ ਭਣਾ ॥

ਹੇ (ਹਰਿ) ਪ੍ਰਮੇਸਰ ਜੀ ! (ਸੰਕਰ) ਸ਼ਿਵਜੀ **ਵਾ**: **ਸ਼ੰਕਰਾਚਾਰਯ ਅਤੇ (ਬਿਸਨ) ਵਿਸ਼ਨੂੰ ਜੀ ਦੇ ਚੌਵੀ ਅਵਤਾਰ ਵੀ ਆਪ ਜੀ ਦੇ ਜਸ ਨੂੰ ਮੁੱਖੋਂ (ਭਣਾ) ਉਚਾਰਨ ਕਰਦੇ ਹਨ।

## ਪੀਰ ਪਿਕਾਬਰ ਸੇਖ; ਮਸਾਇਕ ਅਉਲੀਏ ॥

ਜਿਹੜੇ ਮੁਸਲਮਾਨਾਂ ਦੇ (ਪੀਰ) ਮੁਰਸ਼ਦ (ਪਿਕਾਬਰ) ਅਕਾਸ਼ ਵਿਚੋਂ ਨਵੇਂ ਪੈਗਾਮ ਨੂੰ ਲਿਆਉਣ ਵਾਲੇ **ਵਾ**: ਨਵੇਂ ਮਤ ਨੂੰ ਪ੍ਰਵਿਰਤ ਕਰਨ ਵਾਲੇ ਈਸਾ, ਮੂਸਾ ਆਦਿਕ ਪੈਗੰਬਰ, ਵੱਡੀ ਜਾਤੀ ਵਾਲੇ ***ਸ਼ੇਖ਼, (ਮਸਾਇਕ) ਮਿਹਨਤਾਂ ਕਰਨ ਵਾਲੇ **ਵਾ**: ਮਹੰਤ, ਪੂਜਨੀਕ ਲੋਕ ਅਤੇ (ਅਉਲੀਏ) ਕਰਾਮਾਤਾਂ ਵਾਲੇ ਫਕੀਰ ਹੋਏ ਹਨ। ਉਹ ਸਾਰੇ ਵੀ ਪ੍ਰਮੇਸਰ ਦੇ ਜਸ ਨੂੰ ਉਚਾਰਨ ਕਰਦੇ ਹਨ।

## ਓਤਿ ਪੋਤਿ ਨਿਰੰਕਾਰ; ਘਟਿ ਘਟਿ ਮਉਲੀਏ ॥

ਹੇ (ਨਿਰੰਕਾਰ) ਮਾਇਕੀ ਅਕਾਰਾਂ ਤੋਂ ਰਹਿਤ ਅਕਾਲ ਪੁਰਖ ਵਾਹਿਗੁਰੂ ਜੀ ! ਤੁਸੀਂ (ਓਤਿ ਪੋਤਿ) ਤਾਣੇ-ਪੇਟੇ ਵਤ ਭਗਤਾਂ ਵਿਚ ਪਰੋਤੇ ਹੋਏ ਹੋ ਤੇ ਭਗਤ ਤੁਹਾਡੇ ਵਿਚ ਪਰੋਤੇ ਹੋਏ ਹਨ। ਫਿਰ ਤੁਸੀਂ ਆਪ ਹੀ (ਘਟਿ ਘਟਿ) ਘਟਾਂ-ਘਟਾਂ ਵਿਚ (ਮਉਲੀਏ) ਮਿਲ ਰਹੇ ਹੋ। **ਵਾ**: (ਘਟਿ ਘਟਿ) ਚਾਰੇ ਖਾਣੀਆਂ ਦੇ ਜੀਵ ਅਧਿਅਸਤ ਰੂਪ ਹੋ ਕਰਕੇ ਆਪ ਜੀ ਦੇ ਵਿਚ ਹੀ ਮਿਲ ਰਹੇ ਹਨ। ਭਾਵ ਸਾਰੀ ਸਮੱਗਰੀ ਆਪ ਜੀ ਦੇ ਵਿਚ ਹੀ ਕਲਪੀ ਹੋਈ ਹੈ।

---

* **ਕਤੇਬਾ** : (ਚਾਰ ਕਿਤਾਬਾਂ) ਤੌਰੇਤ, ਜੰਬੂਰ, ਅੰਜੀਲ ਅਤੇ ਕੁਰਾਨ।

** ਸੰਕਰਾਚਾਰਯ ਨੂੰ ਸ਼ਿਵ ਜੀ ਦਾ ਅਵਤਾਰ ਮੰਨਿਆ ਗਿਆ ਹੈ।

*** **ਵੱਡੀ ਜਾਤੀ ਵਾਲੇ ਸੇਖ** : ਜਿਵੇਂ ਹਿੰਦੂਆਂ ਵਿੱਚ ਵੱਡੀ ਜਾਤੀ ਵਾਲੇ ਬ੍ਰਾਹਮਣ ਮੰਨੇ ਜਾਂਦੇ ਹਨ ਤਿਵੇਂ ਹੀ ਮੁਸਲਮਾਨਾਂ ਵਿਚ ਉਚੀ ਜਾਤੀ ਵਾਲੇ ਸੇਖ ਮੰਨੇ ਜਾਂਦੇ ਹਨ।

## ਕੂੜਹੁ ਕਰੇ ਵਿਣਾਸੁ; ਧਰਮੇ ਤਗੀਐ ॥

ਹੇ ਮਹਾਰਾਜ ! ਤੁਸੀਂ (ਕੂੜਹੁ) ਝੂਠ ਵਿੱਚ ਲੱਗਿਆਂ ਹੋਇਆਂ ਨੂੰ (ਵਿਣਾਸੁ) ਨਾਸ਼ (ਕਰੇ) ਕਰ ਦਿੰਦੇ ਹੋ ਪਰ ਜਿਹੜੇ (ਧਰਮੇ) ਧਰਮ ਦੀ ਕਿਰਤ ਕਰਦੇ ਹਨ **ਵਾ:** ਧਰਮ ਦਾ ਨਿਆਂ ਕਰਦੇ ਹਨ। ਉਹ ਧਰਮ ਕਰਕੇ (ਤਗੀਐ) ਤੁਗਦੇ ਰਹਿੰਦੇ ਹਨ। **ਵਾ:** (ਤ+ਗੀਐ) ਤਤ ਦੇ ਗਿਆਤੇ ਹੋ ਜਾਂਦੇ ਹਨ। **ਵਾ:** ਤੁਹਾਡੇ ਸਰੂਪ ਵਿਚ (ਤਗੀਐ) ਇਸਥਿਤ ਹੋ ਜਾਂਦੇ ਹਨ।

## ਜਿਤੁ ਜਿਤੁ ਲਾਇਹਿ ਆਪਿ; ਤਿਤੁ ਤਿਤੁ ਲਗੀਐ ॥੨॥

ਹੇ ਵਾਹਿਗੁਰੂ ਜੀ ! ਇਸ ਪ੍ਰਕਾਰ ਤੁਸੀਂ ਫਲ ਪ੍ਰਦਾਤੇ ਹੋ ਕੇ ਜੀਵਾਂ ਨੂੰ ਉਹਨਾਂ ਦੀ ਵਾਸ਼ਨਾਂ ਅਨੁਸਾਰ (ਜਿਤੁ ਜਿਤੁ) ਜਿਸ ਜਿਸ ਪਾਸੇ (ਲਾਇਹਿ) ਲਾਉਂਦੇ ਹੋ। (ਤਿਤੁ ਤਿਤੁ) ਉਸ ਉਸ ਪਾਸੇ ਹੀ ਜੀਵ (ਲਗੀਐ) ਲਗਦੇ ਹਨ।

## ਸਲੋਕੁ ਮਃ ੫ ॥

## ਚੰਗਿਆਈ ਆਲਕੁ ਕਰੇ; ਬੁਰਿਆਈ ਹੋਇ ਸੇਰੁ ॥

ਹੇ ਭਾਈ ! ਇਹ ਜੀਵ ਮਨੁੱਖਾ ਜਨਮ ਪ੍ਰਾਪਤ ਕਰਕੇ (ਚੰਗਿਆਈ) ਚੰਗੇ ਕੰਮ ਕਰਨ ਲੱਗਿਆ ਤਾਂ (ਆਲਕੁ) ਆਲਸ (ਕਰੇ) ਕਰਦਾ ਹੈ ਕਿ ਅਜੇ ਤਾਂ ਬਥੇਰੀ ਰਾਤ ਬਾਕੀ ਹੈ ਹੁਣੇ ਉਠ ਕੇ ਕੀ ਕਰਨਾ ਹੈ। (ਬੁਰਿਆਈ) ਬੁਰੇ ਕੰਮ ਕਰਨ ਲੱਗਿਆਂ ਸ਼ੇਰ ਦੀ ਨਿਆਈਂ ਦਲੇਰ (ਹੋਇ) ਹੋ ਜਾਂਦਾ ਹੈ। ਯਥਾ:

**ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥** *(ਅੰਗ : ੭੩੮)*

**ਅਥਵਾ :** ਦਾਨ-ਪੁੰਨ ਰੂਪ ਚੰਗੇ ਕੰਮ ਕਰਨ ਲੱਗਿਆਂ ਤਾਂ (ਆਲਕੁ) ਰੱਤੀ ਕੁ ਜਿੰਨ੍ਹਾਂ ਬਣ ਜਾਂਦਾ ਹੈ ਕਿ ਮੈਂ ਤਾਂ ਕਮਜ਼ੋਰ ਹਾਂ ਇਹ ਕੰਮ ਮੇਰੇ ਕੋਲੋਂ ਨਹੀਂ ਹੋਣਾ ਜਾਂ ਮੈਂ ਤਾਂ ਗਰੀਬ ਹਾਂ ਇਕ ਰੁਪਿਆ ਹੀ ਦੇ ਸਕਦਾ ਹਾਂ। ਪਰ ਬੁਰਾ ਕੰਮ ਕਰਨ ਲਈ ਸ਼ੇਰ ਜਿੰਨਾਂ ਬਲਵਾਨ ਹੋ ਕੇ ਵਿਖਾਉਂਦਾ ਹੈ ਕਿ ਭਾਵੇਂ ਸਾਰੀ ਜ਼ਮੀਨ ਹੀ ਵਿਕ ਜਾਵੇ ਮੈਂ ਇਸ ਦਾ ਬੁਰਾ ਕਰ ਕੇ ਹੀ ਹਟਾਂਗਾ।

## ਨਾਨਕ ਅਜੁ ਕਲਿ ਆਵਸੀ; ਗਾਫਲ ਫਾਹੀ ਪੇਰੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਗਾਫਲ) ਆਲਸੀ **ਵਾ:** ਬੇਖਬਰ ਜੀਵ ! ਤੈਨੂੰ ਅੱਜ ਨਹੀਂ ਤਾਂ ਕੱਲ੍ਹ ਨੂੰ ਕਾਲ ਦੀ ਫਾਹੀ ਆ ਕੇ (ਪੇਰੁ) ਪੈ ਹੀ ਜਾਵੇਗੀ। **ਵਾ:** ਤੈਨੂੰ ਕੱਲ੍ਹ ਕੀ ਅੱਜ ਹੀ (ਆਵਸੀ) ਕਾਲ ਦੀ ਫਾਹੀ (ਪੇਰੁ) ਪੈ ਜਾਵੇਗੀ। **ਵਾ:** ਕਾਲ ਦੀ ਫਾਹੀ ਤੇਰੇ ਸਿਰ ਤੋਂ ਲੈ ਕੇ (ਪੇਰੁ) ਪੈਰਾਂ ਤੱਕ ਪੈ ਜਾਵੇਗੀ। **ਵਾ:** ਤੂੰ ਕਾਲ ਦੀ ਫਾਹੀ ਵਿਚ (ਪੇਰੁ) ਪੈ ਜਾਵੇਂਗਾ।

**ਅਥਵਾ :** ਹੇ ਗਾਫਲਾ ਜਦੋਂ ਤੇਰੇ ਅੱਜ ਦਾ (ਕਲਿ) ਕਾਲ ਹੋ ਗਿਆ ਭਾਵ ਤੇਰੀ ਉਮਰ ਬਤੀਤ ਹੋ ਗਈ ਤਾਂ ਉਦੋਂ ਜਮਾਂ ਦੀ ਫਾਹੀ ਤੇਰੇ ਗਲ ਵਿਚ ਆ ਕੇ ਪੈ ਜਾਵੇਗੀ।

## ਮਃ ੫ ॥

## ਕਿਤੀਆ ਕੁਢੰਗ; ਗੁਝਾ ਥੀਐ ਨ ਹਿਤੁ ॥

ਹੇ ਜੀਵ ! ਜਿਹੜਾ ਤੇਰਾ (ਕਿਤੀਆ) ਕਿਤਨੇ ਹੀ (ਕੁਢੰਗ) ਖੋਟੇ ਕਰਮ ਕਰਨ ਵਿਚ (ਹਿਤੁ) ਪ੍ਰੇਮ ਬਣਿਆ ਰਹਿੰਦਾ ਹੈ ਭਾਵ ਬੁਰਿਆਈ ਕਰਨ ਵਿੱਚ ਹਰ ਵਕਤ ਮੋਹ ਪਿਆ ਰਹਿੰਦਾ ਹੈ। ਇਹ ਉਸ ਅਕਾਲ ਪੁਰਖ

ਵਾਹਿਗੁਰੂ ਜੀ ਤੋਂ (ਗੁਝਾ) ਗੁਪਤ (ਨ) ਨਹੀਂ (ਥੀਐ) ਹੋ ਸਕਦਾ। ਕਿਉਂਕਿ ਅਸੀਂ ਜੋ ਕੁਝ ਵੀ ਕਰਦੇ ਹਾਂ। ਉਸ ਨੂੰ ਪ੍ਰਮੇਸਰ ਵੇਖਦਾ ਹੈ। ਯਥਾ :

**ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥** (ਅੰਗ : ੩੬)

## ਨਾਨਕ ਤੈ ਸਹਿ ਢਕਿਆ; ਮਨ ਮਹਿ ਸਚਾ ਮਿਤੁ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਾਲਕ ਅਕਾਲ ਪੁਰਖ ਵਾਹਿਗੁਰੂ ! ਫਿਰ ਵੀ (ਤੈ) ਤੂੰ ਕਿੰਨੇ ਬਖਸ਼ਿੰਦ ਸੁਭਾਅ ਦਾ (ਸਹਿ) ਮਾਲਕ ਹੈਂ ਜੋ ਸਾਡੇ ਔਗੁਣਾਂ ਨੂੰ ਮਨ ਵਿਚ ਹੀ (ਢਕਿਆ) ਢੱਕੀ ਰੱਖਦਾ ਹੈਂ। ਸਾਡੇ ਔਗੁਣਾਂ ਦੀ ਪਰਦਾ ਪੋਸ਼ੀ ਕਰਦਾ ਹੈ। ਜੇਕਰ ਸਾਡੇ ਔਗੁਣ ਹੋਰਨਾਂ ਨੂੰ ਪਤਾ ਲੱਗ ਜਾਣ ਤਾਂ ਕੋਈ ਸਾਨੂੰ ਆਪਣੇ ਪਾਸ ਹੀ ਨਾ ਬੈਠਣ ਦੇਵੇ। ਇਸ ਲਈ ਤੂੰ ਹੀ ਸਾਡਾ ਸਚਾ (ਮਿਤੁ) ਮਿੱਤਰ ਹੈ।

**ਨੋਟ :** ਏਥੇ ਸਤਿਗੁਰੂ ਸਾਹਿਬ ਜੀ ਨੇ ਮਨ ਦੇ ਔਗੁਣਾਂ ਦੀ ਗੱਲ ਕੀਤੀ ਹੈ। ਜੋ ਸਰੀਰ ਕਰਕੇ ਔਗੁਣ ਕਰਨੇ ਹਨ, ਉਹ ਤਾਂ ਪ੍ਰਗਟ ਹੋ ਜਾਂਦੇ ਹਨ। ਯਥਾ :

**ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥** (ਅੰਗ : ੧੯੪)

## ਪਉੜੀ ॥

## ਹਉ ਮਾਗਉ ਤੁਝੈ ਦਇਆਲ; ਕਰਿ ਦਾਸਾ ਗੋਲਿਆ ॥

ਹੇ (ਦਇਆਲ) ਦਇਆ ਦੇ ਘਰ ਵਾਹਿਗੁਰੂ ਜੀ (ਹਉ) ਅਸੀਂ (ਤੁਝੈ) ਤੁਹਾਡੇ ਪਾਸੋਂ ਇਹੀ (ਮਾਗਉ) ਮੰਗਦੇ ਹਾਂ ਕਿ ਸਾਨੂੰ ਆਪਣੇ (ਦਾਸਾ) ਸੇਵਕਾਂ ਦੇ ਵੀ (ਗੋਲਿਆ) ਸੇਵਕ ਬਣਾਉਣਾ (ਕਰਿ) ਕਰੋ। **ਵਾ:** ਦਾਸਾਂ ਦੇ ਵੀ ਦਾਸ ਬਣਾਉਣਾ ਕਰੋ।

## ਨਉ ਨਿਧਿ ਪਾਈ ਰਾਜੁ; ਜੀਵਾ ਬੋਲਿਆ ॥

ਹੇ ਮਹਾਰਾਜ ! ਜਿਹੜਾ ਅਸੀਂ ਆਪ ਜੀ ਦੇ ਨਾਮ ਨੂੰ (ਬੋਲਿਆ) ਬੋਲ ਕੇ (ਜੀਵਾ) ਜਿਊਂਦੇ ਹਾਂ, ਇਸੇ ਵਿਚ ਹੀ ਅਸੀਂ ਅਸਨ, ਬਸਨ ਆਦਿਕ (ਨਉ) ਨੌਂ (ਨਿਧਿ) ਨਿਧੀਆਂ ਤੇ ਰਾਜ ਆਦਿਕ ਦਾਤ ਦੀ (ਪਾਈ) ਪ੍ਰਾਪਤੀ ਹੋਈ ਸਮਝਦੇ ਹਾਂ।

**ਅਥਵਾ :** ਜਦੋਂ ਆਪ ਜੀ ਆਪਣੇ ਜਸ ਨੂੰ ਬੁਲਾਉਂਦੇ ਹੋ ਤਦੋਂ ਅਸੀਂ ਆਪ ਜੀ ਦੇ ਜਸ ਨੂੰ ਬੋਲ ਕੇ ਜਿਊਂਦੇ ਹੋ ਜਾਈਦਾ ਹੈ ਅਤੇ ਨੌਂ ਨਿਧੀਆਂ ਦੇ ਦੇਣ ਵਾਲੀ ਨਵਧਾ ਭਗਤੀ ਤੇ ਗਿਆਨ ਦੇ (ਰਾਜੁ) ਪ੍ਰਕਾਸ਼ ਨੂੰ ਵੀ ਪ੍ਰਾਪਤ ਕਰ ਲਈਦਾ ਹੈ।

**ਅਥਵਾ :** ਜਦੋਂ ਅਸੀਂ ਆਪ ਜੀ ਦੇ ਨਾਮ ਨੂੰ ਬੋਲ ਕੇ ਜਿਊਂਦੇ ਹੋਏ ਤਾਂ ਸਾਨੂੰ ਗਿਆਨ ਦਾ (ਰਾਜੁ) ਪ੍ਰਕਾਸ਼ ਹੋ ਗਿਆ, ਜਦੋਂ ਗਿਆਨ ਦਾ ਪ੍ਰਕਾਸ਼ ਹੋਇਆ ਤਾਂ ਅਸੀਂ ਨੌਂ ਨਿਧੀਆਂ ਦੇ ਆਧਾਰ ਰੂਪ ਪ੍ਰਮੇਸਰ ਆਪ ਨੂੰ ਪਾ ਲਿਆ। **ਵਾ:** (ਜੀਵਾ ਬੋਲਿਆ) ਜੋ ਤੇਰੇ ਗੁਣਾਂ ਨੂੰ (ਬੋਲਿਆ) ਬੋਲਦੇ ਹਨ, ਉਹ (ਜੀਵਾ) ਜਿਊਂਦੇ ਹਨ **ਵਾ:** (ਜੀਵਾ) ਜੀਵਨ ਰੂਪ ਹੋ ਗਏ ਹਨ।

## ਅੰਮ੍ਰਿਤ ਨਾਮੁ ਨਿਧਾਨੁ; ਦਾਸਾ ਘਰਿ ਘਣਾ ॥

ਹੇ ਪ੍ਰਭੂ ਜੀ ! ਜੋ ਆਪ ਜੀ ਦੇ ਅੰਮ੍ਰਿਤ ਨਾਮ ਦਾ (ਨਿਧਾਨੁ) ਖਜ਼ਾਨਾ ਹੈ। ਇਹ ਤੁਹਾਡੇ (ਦਾਸਾ) ਸੇਵਕਾਂ ਦੇ ਹਿਰਦੇ ਰੂਪ ਘਰ ਵਿਚ (ਘਣਾ) ਬਹੁਤ ਹੀ ਜਿਆਦਾ ਹੈ। ਜਿਸ ਵਿਚ ਕਦੇ ਵੀ ਤੋਟਾ ਨਹੀਂ ਆਉਂਦਾ।

## ਤਿਨ੍ ਕੈ ਸੰਗਿ ਨਿਹਾਲੁ; ਸ੍ਰਵਣੀ ਜਸੁ ਸੁਣਾ ॥

ਹੇ ਮਹਾਰਾਜ ! ਜਦੋਂ ਅਸੀਂ (ਤਿਨ੍) ਉਹਨਾਂ ਗੁਰਮੁਖਾਂ (ਕੈ) ਦੇ (ਸੰਗਿ) ਨਾਲ ਮਿਲ ਕੇ ਤੁਹਾਡੇ ਜਸ ਨੂੰ ਸ਼ਰਧਾ ਤੇ ਵਿਸ਼ਵਾਸ ਰੂਪ (ਸ੍ਰਵਣੀ) ਕੰਨਾਂ ਨਾਲ (ਸੁਣਾ) ਸੁਣਨਾ ਕਰਦੇ ਹਾਂ ਤਾਂ ਉਦੋਂ ਅਸੀਂ ਨਿਹਾਲ ਹੋ ਜਾਂਦੇ ਹਾਂ **ਵਾ:** (ਨਿ+ਹਾਲੁ) (ਹਾਲੁ) ਦੁੱਖਾਂ ਤੋਂ (ਨਿ) ਰਹਿਤ ਹੋ ਜਾਂਦੇ ਹਾਂ।

## ਕਮਾਵਾ ਤਿਨ ਕੀ ਕਾਰ; ਸਰੀਰੁ ਪਵਿਤੁ ਹੋਇ ॥

ਉਹਨਾਂ ਪਿਆਰਿਆਂ ਦੀ ਪ੍ਰਤੱਖ ਹੱਥਾਂ ਪੈਰਾਂ ਨਾਲ (ਕਾਰ) ਸੇਵਾ (ਕਮਾਵਾ) ਕਮਾਉਣਾ ਕਰੀਏ। **ਵਾ:** ਭਗਤੀ ਰੂਪ (ਕਾਰ) ਸੇਵਾ (ਕਮਾਵਾ) ਕਮਾਉਣਾ ਕਰੀਏ। ਜਿਸ ਸੇਵਾ ਕਰਨ ਦੇ ਨਾਲ ਸਰੀਰ ਵੀ (ਪਵਿਤੁ) ਪਵਿੱਤਰ (ਹੋਇ) ਹੋ ਜਾਂਦਾ ਹੈ।

## ਪਖਾ ਪਾਣੀ ਪੀਸਿ; ਬਿਗਸਾ ਪੈਰ ਧੋਇ ॥

ਹੇ ਪ੍ਰਮੇਸਰ ਜੀ ! ਅਸੀਂ ਉਨ੍ਹਾਂ ਪਿਆਰਿਆਂ ਨੂੰ ਗਰਮੀ ਦੀ ਰੁੱਤ ਵਿੱਚ ਪੱਖਾ ਝੱਲਣਾ ਕਰੀਏ, ਜਲ ਛਕਣ ਵਾਸਤੇ ਪਾਣੀ ਢੋਣਾ ਕਰੀਏ, ਭੋਜਨ ਛਕਣ ਵਾਸਤੇ ਦਾਣੇ (ਪੀਸਿ) ਪੀਸਣਾ ਕਰੀਏ, ਅਤੇ ਉਹਨਾਂ ਦੇ (ਪੈਰ) ਚਰਨਾਂ ਨੂੰ (ਧੋਇ) ਧੋ ਕੇ (ਬਿਗਸਾ) ਖੁਸ਼ ਹੋਣਾ ਕਰੀਏ।

**ਅਥਵਾ :** ਅਕਾਲ ਪੁਰਖ ਵਾਹਿਗੁਰੂ ਜੀ ਦਾ ਪੱਖ ਲੈਣ ਰੂਪ ਪੱਖਾ ਫੇਰਨਾ ਕਰੀਏ, ਚਿਤ ਦੇ ਅੰਦਰ ਪ੍ਰੇਮ ਪੈਦਾ ਕਰਨ ਰੂਪ ਪਾਣੀ ਢੋਣਾ ਕਰੀਏ, ਸ੍ਰਵਣ ਮੰਨਣ ਨਿਧਿਆਸਣ ਰੂਪ ਚੱਕੀ ਵਿਚ ਅਸਥੂਲ ਸੂਖਮ ਵਾਸਨਾ ਰੂਪ ਦਾਣਿਆਂ ਨੂੰ ਪੀਹਣਾ ਕਰੀਏ **ਵਾ:** ਕਾਮ, ਕ੍ਰੋਧ ਆਦਿਕਾਂ ਨੂੰ ਪੀਹਣਾ ਕਰੀਏ ਅਤੇ ਚਰਨ ਕਮਲਾਂ ਨੂੰ ਵੈਰਾਗ ਵਿਵੇਕ ਰੂਪ ਜਲ ਦੇ ਨਾਲ ਧੋ ਕੇ ਧਿਆਨ ਵਿੱਚ ਜੁੜਨਾ ਕਰੀਏ। ਕਿਉਂਕਿ ਵਾਹਿਗੁਰੂ ਜੀ ਦੇ ਧਿਆਨ ਵਿੱਚ ਜੁੜਨ ਨਾਲ ਹੀ ਪ੍ਰਸੰਨ ਹੋਈਦਾ ਹੈ।

## ਆਪਹੁ ਕਛੂ ਨ ਹੋਇ; ਪ੍ਰਭ ਨਦਰਿ ਨਿਹਾਲੀਐ ॥

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ! ਸਾਡੇ (ਆਪਹੁ) ਆਪਣੇ ਪਾਸੋਂ ਤਾਂ (ਕਛੂ) ਕੁਝ ਵੀ ਨਹੀਂ (ਹੋਇ) ਹੋ ਸਕਦਾ। ਇਸ ਲਈ ਤੁਸੀਂ ਹੀ ਸਾਡੇ ਵੱਲ (ਨਦਰਿ) ਕਿਰਪਾ ਦ੍ਰਿਸ਼ਟੀ ਨਾਲ (ਨਿਹਾਲੀਐ) ਦੇਖਣਾ ਕਰੋ। ਜਿਸ ਨਾਲ ਇਹ ਸਾਰੇ ਗੁਣ ਸਾਡੇ ਅੰਦਰ ਵੀ ਆ ਜਾਣ। **ਵਾ:** ਤੁਸੀਂ ਸਾਨੂੰ ਆਪਣੀ ਕਿਰਪਾ ਦ੍ਰਿਸਟੀ ਨਾਲ (ਨਿਹਾਲੀਐ) ਨਿਹਾਲ ਕਰ ਦੇਣਾ ਕਰੋ।

## ਮੋਹਿ ਨਿਰਗੁਣ ਦਿਚੈ ਥਾਉ; ਸੰਤ ਧਰਮ ਸਾਲੀਐ ॥3॥

ਫਿਰ ਇਉਂ ਬੇਨਤੀ ਕਰੀਏ ਕਿ ਮਹਾਰਾਜ ! (ਮੋਹਿ) ਮੈਨੂੰ (ਨਿਰਗੁਣ) ਗੁਣਾ ਤੋਂ ਹੀਣੇ ਜੀਵ ਨੂੰ ਸੰਤਾਂ ਦੀ (ਧਰਮ ਸਾਲੀਐ) ਧਰਮਸਾਲਾ ਸਾਧ ਸੰਗਤ ਵਿਚ (ਥਾਉ) ਥਾਂ (ਦਿਚੈ) ਦੇਣਾ ਕਰੋ ਜਿਥੇ ਬੈਠ ਕੇ ਅਸੀਂ ਤੁਹਾਡੇ ਜਸ ਨੂੰ ਗਾਈਏ ਅਤੇ ਸੁਣਨਾ ਕਰੀਏ। **ਵਾ:** ਸੰਤ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ ਉਹਨਾਂ ਦੀ ਧਰਮਸਾਲਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਚ ਬੈਠ ਕੇ ਕੀਰਤਨ ਸੁਣੀਏ ਤੇ ਜਸ ਗਾਈਏ। ਐਸੀ ਸਾਡੇ 'ਤੇ ਕਿਰਪਾ ਕਰੋ। **ਵਾ:** ਜੋ (ਧਰਮ ਸਾਲੀਐ) ਧਰਮ ਦੀ ਜਗ੍ਹਾ ਸੰਤ-ਮਹਾਤਮਾ ਹਨ, ਉਨ੍ਹਾਂ ਦੀ ਸਾਨੂੰ ਸੰਗਤ ਬਖਸ਼ੋ। ਜਿੰਨ੍ਹਾਂ ਦੀ ਸੰਗਤ ਕਰਕੇ ਸਾਡਾ ਮਨ ਵੀ ਸਾਫ ਹੋ ਜਾਵੇ।

## ਸਲੋਕ ਮਃ ੫ ॥

**ਨੋਟ :** ਇਹ 'ਸਲੋਕ' ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਪਹਿਲਾ 'ਮਾਰੂ ਰਾਗ' ਦੇ ਅੰਰਭ ਵਿਚ ਹੀ ਉਚਾਰਨ ਕੀਤਾ ਹੋਇਆ ਹੈ। ਇਥੇ ਪੰਜਵੇਂ ਪਾਤਸਾਹ ਜੀ ਨੇ ਉਸੇ ਸਲੋਕ ਨੂੰ ਦੁਬਾਰਾ ਉਚਾਰਨ ਕੀਤਾ ਹੈ।

### ਸਾਜਨ ਤੇਰੇ ਚਰਨ ਕੀ; ਹੋਇ ਰਹਾ ਸਦ ਧੂਰਿ ॥

ਹੇ (ਸਾਜਨ) ਪਿਆਰੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵਾ: ਸੱਜਣ ਅਕਾਲ ਪੁਰਖ ਜੀ ! ਅਸੀਂ (ਤੇਰੇ) ਤੁਹਾਡੇ ਚਰਨਾਂ ਕਮਲਾਂ (ਕੀ) ਦੀ (ਸਦ) ਸਦਾ ਹੀ (ਧੂਰਿ) ਧੂੜੀ (ਹੋਇ) ਹੋ ਕੇ (ਰਹਾ) ਰਹਿਣਾ ਕਰੀਏ। ਐਸੀ ਸਾਡੇ ਅੰਦਰ ਸਰਧਾ ਭਾਵਨਾ ਪੈਦਾ ਕਰ ਦਿਉ।

### ਨਾਨਕ ਸਰਣਿ ਤੁਹਾਰੀਆ; ਪੇਖਉ ਸਦਾ ਹਜੂਰਿ ॥1॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ ! ਅਸੀਂ (ਤੁਹਾਰੀਆ) ਤੁਹਾਡੀ (ਸਰਣਿ) ਸਰਨ ਵਿੱਚ ਆਏ ਹਾ। ਇਸ ਲਈ ਤੁਸੀਂ ਸਾਡੇ ਉਪਰ ਆਪਣੀ ਕਿਰਪਾ ਦ੍ਰਿਸਟੀ ਕਰਨਾ ਕਰੋ ਕਿ ਅਸੀਂ ਆਪ ਜੀ ਦੇ ਜੋਤੀ ਸਰੂਪ ਦੇ ਦਰਸ਼ਨਾਂ ਨੂੰ ਸਦਾ ਹੀ ਆਪਣੇ (ਹਜੂਰਿ) ਕੋਲ ਭਾਵ ਸਾਹਮਣੇ (ਪੇਖਉ) ਦੇਖਦੇ ਰਹੀਏ।

## ਮਃ ੫ ॥

### ਪਤਿਤ ਪੁਨੀਤ ਅਸੰਖ ਹੋਹਿ; ਹਰਿ ਚਰਣੀ ਮਨੁ ਲਾਗ ॥

ਹੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਜਿੰਨ੍ਹਾਂ ਦਾ ਆਪ ਦੇ (ਚਰਣੀ) ਚਰਨ ਕਮਲਾ ਵਿੱਚ ਮਨ (ਲਾਗ) ਲੱਗ ਗਿਆ ਹੈ। ਉਹ ਅਜਾਮਲ, ਗਨਕਾ ਵਰਗੇ (ਅਸੰਖ) ਅਣਗਿਣਤ (ਪਤਿਤ) ਪਾਪੀ ਵੀ (ਪੁਨੀਤ) ਪਵਿੱਤਰ ਹੋ ਗਏ ਹਨ।

### ਅਠਸਠਿ ਤੀਰਥ ਨਾਮੁ ਪ੍ਰਭ; ਜਿਸੁ ਨਾਨਕ ਮਸਤਕਿ ਭਾਗ ॥2॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੇ ਮੱਥੇ 'ਤੇ ਸ਼੍ਰੋਮਣੀ ਭਾਗ ਹਨ। ਉਸ ਨੂੰ ਤੁਹਾਡੇ ਨਾਮ ਜਪਣ ਵਾਲਿਆ ਸੰਤਾ ਮਹਾਪੁਰਖਾਂ ਦੀ ਸੰਗਤ ਵਿੱਚ ਮਿਲਣੇ ਕਰਕੇ (ਅਠਸਠਿ) *ਅਠਾਹਠ ਤੀਰਥਾਂ ਤੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੋਇਆ ਹੈ।

---

* **ਅਠਾਹਠ ਤੀਰਥਾਂ**: ਹਿੰਦੂ ਮਤ ਦੇ ਗ੍ਰੰਥਾਂ ਵਿਚ ਮਤ ਭੇਦ ਕਰਕੇ ਤੀਰਥਾਂ ਦੀ ਗਿਣਤੀ ਵਿੱਚ ਬਹੁਤ ਫਰਕ ਹੈ। ਮਤਸਯ ਪੁਰਾਣੇ ਦੇ ਸ੍ਰਾਧ ਕਲਪ ਦੇ ੨੨ਵੇਂ ਅਧਯਾਯ ਵਿੱਚ ੨੨੨ ਤੀਰਥ ਦਸੇ ਗਏ ਹਨ। ਭਵਿੱਖਤ ਪੁਰਾਣ ਦੇ ਨਾਗਰ ਖੰਡ ਦੇ ਅਧਯਾਯ ੧੦੨ ਵਿੱਚ ਹੋਰ ਗਿਣਤੀ ਹੈ।

**ਕਪਿਲ ਤੰਤ੍ਰ ਵਿੱਚ ਅਠਾਹਠ ਤੀਰਥ ਇਹ ਲਿਖੇ ਹਨ**– ੧) ਓਅੰਕਾਰ, ੨) ਅਯੋਧਯਾ, ੩) **ਅਵੰਤਿਕਾ** ੪) **ਏਰਾਵਤੀ** (**ਰਾਵੀ**) ੫) **ਸਤਦ੍ਰੂ**, ੬) **ਸਰਸਵਤੀ**, ੭) ਸਰਯੂ, ੮) ਸਿੰਧ, ੯) ਸ਼ਿਪ੍ਰਾ . ੧੦) ਸ਼ੋਣ, ੧੧) ਸ੍ਰੀ ਸੈਲ, ੧੨) ਸ੍ਰੀ ਰੰਗ ੧੩) **ਹਰਿਦ੍ਵਾਰ**, ੧੪) **ਕਪਾਲ ਮੋਚਨ**, ੧੫) ਕਪਿਲੋਦਕ, ੧੬) ਕਾਂਸ਼ੀ, ੧੭) ਕਾਂਚੀ, ੧੮) ਕਾਲੰਜਰ, ੧੯) ਕਾਵੇਰੀ, ੨੦) **ਕੁਰਕੁਛੇਤ੍ਰ**, ੨੧) **ਕੇਦਾਰਨਾਥ**, ੨੨) **ਕੋਸ਼ਿਕੀ**, ੨੩) ਗਯਾ, ੨੪) ਗੋਕਰਣ, ੨੫) ਗੋਦਾਵਰੀ, ੨੬) ਗੋਮਤੀ, ੨੭) ਗੋਵਰਧਨ, ੨੮) ਗੰਗਾ ਸਾਗਰ, ੨੯) ਗੰਡਕਾ, ੩੦) **ਘਰਘਰਾ**, ੩੧) ਚਰਮਨ੍ਵਤੀ, ੩੨) ਚਿਤ੍ਰ ਕੂਟ, ੩੩) ਚੰਦ੍ਰਭਗਾ, ੩੪) ਜਗੰਨਾਥ, ੩੫) ਜ੍ਵਾਲਾ ਮੁਖੀ, ੩੬) ਤਪਤੀ, ੩੭) ਤਾਮ੍ਰਪ੍ਰਣੀ, ੩੮) **ਤੁੰਗ ਭੱਦ੍ਰਾ**, ੩੯) **ਦਸ਼ਾਸ੍ਵਮੇਧ**, ੪੦) ਦ੍ਰਿਸਦਵਤੀ, ੪੧) ਦ੍ਵਾਰਿਕ, ੪੨) ਧਾਰਾ, ੪੩) ਨਰਬਦਾ, ੪੪) ਨਾਗ ਤੀਰਥ, ੪੫) **ਨੈਮਿਸ**, ੪੬) **ਪੁਸ਼ਕਰ**, ੪੭) ਪ੍ਰਾਗਯ ਤ੍ਰਿਬੇਣੀ ਸੰਗਮ, ੪੮) ਪ੍ਰਿਥੂਦਕ, ੪੯) ਬਦਰੀ ਨਾਰਾਇਣ, ੫੦) ਭੱਦ੍ਰੇਸ਼੍ਵਰ, ੫੧) ਭੀਮੇਸ਼੍ਵਰ, ੫੨) **ਭ੍ਰਿਗੁਤੁੰਗ**, ੫੩) ਮਹਾਕਾਲ, ੫੪) ਮਹਾਬੋਧ, ੫੫) ਮਥੁਰਾ, ੫੬) ਮਾਨਸਰੋਵਰ, ੫੭) ਮਾਯਾਪੁਰੀ, ੫੮) ਮੰਦਾਕਿਨੀ, ੫੯) ਯਮੁਨਾ, ੬੦) **ਰਾਮੇਸ਼੍ਵਰ**, ੬੧) ਵਿਤਸਤਾ, ੬੨) ਵਿੰਧਯਜ, ੬੩) ਵਿਪਾਸ, ੬੪) ਵਿਮਲੇਸ਼੍ਵਰ, ੬੫) ਵੇਣਾਂ, ੬੬) ਵੇਤ੍ਰਵਤੀ, ੬੭) **ਵੈਸ਼ਨਵੀ**, ੬੮) **ਵੈਦਯਨਾਥ**।

## ਪਉੜੀ ॥

## ਨਿਤ ਜਪੀਐ ਸਾਸਿ ਗਿਰਾਸਿ; ਨਾਉ ਪਰਵਦਿਗਾਰ ਦਾ ॥

ਹੇ ਭਾਈ ! ਇਸ ਕਰਕੇ (ਪਰਵਦਿਗਾਰ) ਪਾਲਣਾ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ਦਾ (ਨਾਉ) ਨਾਮ ਨੂੰ (ਸਾਸਿ) ਸਾਹ ਲੈਂਦੇ ਹੋਏ ਅਤੇ (ਗਿਰਾਸਿ) ਗਰਾਹੀ ਖਾਂਦੇ ਹੋਏ। **ਵਾ:** (ਸਾਸਿ ਗਿਰਾਸਿ) ਸਵਾਸ ਪਰ ਸਵਾਸ **ਵਾ:** (ਸਾਸਿ) ਸਾਹ ਨੂੰ ਬਾਹਰ ਛੱਡਦਿਆਂ ਅਤੇ (ਗਿਰਾਸਿ) ਗ੍ਰਸਦਿਆ ਭਾਵ ਅੰਦਰ ਖਿਚਦਿਆਂ ਹੋਇਆ (ਨਿਤ) ਨਿਤਾਪਤੀ (ਜਪੀਐ) ਜਪਣਾ ਕਰੀਏ।

## ਜਿਸ ਨੋ ਕਰੇ ਰਹੰਮ; ਤਿਸੁ ਨ ਵਿਸਾਰਦਾ ॥

ਜਿਸ ਦੇ (ਨੋ) ਉੱਤੇ ਪ੍ਰਮੇਸਰ (ਰਹੰਮ) ਰਹਿਮ-ਦਿਲੀ ਭਾਵ ਮਿਹਰਬਾਨੀ, ਤਰਸ, ਦਇਆ ਕਿਰਪਾ ਦ੍ਰਿਸ਼ਟੀ (ਕਰੇ) ਕਰਦਾ ਹੈ, ਤਿਸ ਨੂੰ ਅਕਾਲ ਪੁਰਖ ਵਾਹਿਗੁਰੂ ਕਦੇ ਵੀ ਨਹੀਂ (ਵਿਸਾਰਦਾ) ਭੁਲਾਉਂਦਾ। ਹਰ ਵਕਤ ਚੇਤੇ ਕਰਦਾ ਰਹਿੰਦਾ ਹੈ। **ਵਾ:** ਉਹ ਕਦੇ ਵੀ ਉਸ ਅਕਾਲ ਪੁਰਖ ਵਾਹਿਗੁਰੂ ਨੂੰ ਭੁਲਾਉਂਦਾ ਨਹੀਂ ਹੈ। ਹਰ ਵਕਤ ਚੇਤੇ ਰੱਖਦਾ ਹੈ।

## ਆਪਿ ਉਪਾਵਣਹਾਰ; ਆਪੇ ਹੀ ਮਾਰਦਾ ॥

ਉਹ ਪ੍ਰਮੇਸਰ ਆਪ ਹੀ ਸਾਰੇ ਜਗਤ ਨੂੰ (ਉਪਾਵਣਹਾਰਾ) ਪੈਦਾ ਕਰਨ ਵਾਲਾ ਹੈ ਅਤੇ ਆਪ ਹੀ (ਮਾਰਦਾ) ਮਾਰ ਦਿੰਦਾ ਹੈ। ਭਾਵ ਜਗਤ ਨੂੰ ਪਰਲੋ ਕਰਨ ਵਾਲਾ ਵੀ ਆਪ ਹੀ ਹੈ।

**ਅਥਵਾ :** ਉਹ ਗਿਆਨ ਨੂੰ ਪੈਦਾ ਕਰਨ ਵਾਲਾ ਵੀ ਆਪ ਹੀ ਹੈ ਅਤੇ ਅਗਿਆਨ ਨੂੰ ਮਾਰਨ ਵਾਲਾ ਵੀ ਆਪ ਹੀ ਹੈ।

**ਅਥਵਾ :** ਆਪ ਹੀ ਸਤ ਸੰਤੋਖ ਆਦਿਕ ਗੁਣਾ ਨੂੰ ਪੈਦਾ ਕਰਨ ਵਾਲਾ ਹੈ ਅਤੇ ਆਪ ਹੀ ਕਾਮ ਕ੍ਰੋਧ ਆਦਿਕ ਆਸੁਰੀ ਸੰਪਦਾ ਨੂੰ ਮਾਰ ਦਿੰਦਾ ਹੈ।

**ਅਥਵਾ :** ਆਪ ਹੀ ਨਿਮਰਤਾ ਆਦਿਕ ਗੁਣਾ ਨੂੰ ਪੈਦਾ ਕਰਨ ਵਾਲਾ ਹੈ ਅਤੇ ਆਪ ਹੀ ਹੰਕਾਰ ਆਦਿਕ ਨੂੰ ਔਗੁਣਾ ਨੂੰ ਮਾਰ ਦਿੰਦਾ ਹੈ।

### ਅੰਗ : ੫੧੯

## ਸਭੁ ਕਿਛੁ ਜਾਣੈ ਜਾਣੁ; ਬੁਝਿ ਵੀਚਾਰਦਾ ॥

ਜਿਹੜਾ ਜਗਿਆਸੂ ਸਤਿਗੁਰਾਂ ਤੋਂ (ਬੁਝਿ) ਪੁੱਛ ਕੇ **ਵਾ:** ਸਮਝ ਕੇ (ਵੀਚਾਰਦਾ) ਵਿਚਾਰ ਕਰਦਾ ਹੈ, ਉਸ ਨੂੰ ਸਭ (ਕਿਛੁ) ਕੁਝ ਜਾਨਣ ਵਾਲੇ (ਜਾਣੈ ਜਾਣੁ) ਜਾਣੀ-ਜਾਣ ਅੰਤਰਜਾਮੀ ਪ੍ਰਮੇਸਰ ਦੀ ਪ੍ਰਾਪਤੀ ਹੋ ਜਾਂਦੀ ਹੈ।

**ਅਥਵਾ :** ਜਿਹੜਾ ਪੁਰਖ ਗੁਰਾਂ ਦੁਆਰਾ (ਬੂਝਿ) ਪੁੱਛ ਕੇ ਪ੍ਰਮੇਸਰ ਦੀ ਵਿਚਾਰ ਕਰਦਾ ਹੈ ਉਸ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ ਸਭ ਕੁੱਝ ਕਰਨ ਕਰਾਉਣ ਵਾਲਾ ਤੇ ਸਾਡੇ ਹਿਰਦੇ ਦੀਆਂ ਸਾਰੀਆਂ ਗੱਲਾਂ ਨੂੰ ਜਾਨਣ ਵਾਲਾ ਜਾਣੀ-ਜਾਣ ਅੰਤਰਜਾਮੀ ਅਕਾਲ ਪੁਰਖ ਵਾਹਿਗੁਰੂ ਹੀ ਹੈ।

**ਅਥਵਾ :** (ਜਾਣੈ ਜਾਣੁ) ਜਾਣੀ-ਜਾਣ ਪ੍ਰਮੇਸਰ ਸਭ (ਕਿਛੁ) ਕੁਝ ਜਾਣਦਾ ਹੈ ਅਤੇ ਸਾਰਿਆਂ ਦੀ ਅੰਦਰਲੀ ਹਾਲਤ ਨੂੰ ਬੁੱਝ ਕੇ, ਸਮਝ ਕੇ ਵਿਚਾਰਦਾ ਹੈ। **ਵਾ:** ਵਿਚਾਰ ਕੇ ਜੀਵਾਂ ਨੂੰ ਉਨ੍ਹਾਂ ਦੀ ਕਰਣੀ ਅਨੁਸਾਰ ਫਲ ਦਿੰਦਾ ਹੈ।

**ਅਥਵਾ :** ਜਿਹੜਾ ਜਗਿਆਸੂ ਗੁਰਾਂ ਪਾਸੋਂ (ਬੁਝਿ) ਪੁੱਛ ਕੇ ਸਰੂਪ ਦੀ ਵਿਚਾਰ ਕਰਦਾ ਹੈ ਉਹ (ਜਾਣੁ) ਗਿਆਨ ਦੁਆਰਾ (ਸਭ ਕਿਛੁ ਜਾਣੈ) ਸਭ ਕੁਝ ਜਾਣ ਲੈਂਦਾ ਹੈ।

**ਅਥਵਾ :** ਜਿਸ ਦੀ (ਜਾਣੁ) ਗਿਆਤ ਨੂੰ ਹਰੀ (ਜਾਣੈ) ਜਾਣਦਾ ਹੈ, ਉਹ ਗੁਰਾਂ ਦੁਆਰਾ (ਬੁਝਿ) ਪੁੱਛ ਕੇ ਵਿਚਾਰ ਕਰਦਾ ਹੈ ਕਿ ਹਰੀ ਪ੍ਰਮੇਸਰ ਸਭ ਕੁਝ ਹੀ ਜਾਣਦਾ ਹੈ।

**ਪ੍ਰਸ਼ਨ :** ਉਹ ਪ੍ਰਮੇਸਰ ਕੈਸਾ ਹੈ?

## ਅਨਿਕ ਰੂਪ ਖਿਨ ਮਾਹਿ; ਕੁਦਰਤਿ ਧਾਰਦਾ ॥

**ਉੱਤਰ :** ਫੇਰ ਉਹ ਪ੍ਰਮੇਸਰ ਆਪਣੀ (ਕੁਦਰਤਿ) ਸ਼ਕਤੀ ਦੇ ਨਾਲ ਇਕ (ਖਿਨ) ਛਿਨ ਵਿੱਚ ਹੀ ਨਰਸਿੰਘ, ਬਾਵਨ ਆਦਿਕ (ਅਨਿਕ) ਅਨੇਕਾਂ (ਰੂਪ) ਹੀ ਅਕਾਰਾਂ ਦੇ ਤਾਈਂ ਧਾਰ ਲੈਂਦਾ ਹੈ।

## ਜਿਸ ਨੋ ਲਾਇ ਸਚਿ; ਤਿਸਹਿ ਉਧਾਰਦਾ ॥

ਜਿਸ (ਨੋ) ਨੂੰ ਵੀ ਸੱਚੇ ਪਾਤਸ਼ਾਹ ਗੁਰਾਂ ਦੁਆਰਾ (ਸਚਿ) ਸੱਚੇ ਨਾਮ ਵਿੱਚ (ਲਾਇ) ਲਾ ਲੈਂਦਾ ਹੈ। (ਤਿਸਹਿ) ਉਸ ਦੇ ਤਾਂਈ (ਉਧਾਰਦਾ) ਉਧਾਰ ਲੈਂਦਾ ਹੈ। **ਵਾ:** ਬਚਾ ਲੈਂਦਾ ਹੈ। **ਵਾ:** ਮੁਕਤ ਕਰਾ ਲੈਂਦਾ ਹੈ।

## ਜਿਸ ਦੈ ਹੋਵੈ ਵਲਿ; ਸੁ ਕਦੇ ਨ ਹਾਰਦਾ ॥

ਜਿਸ ਦੇ (ਵਲਿ) ਤਰਫ ਰੱਖਿਆ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ਆਪ (ਹੋਵੈ) ਹੋ ਜਾਂਦੇ ਹਨ। (ਸੁ) ਉਹ ਪੁਰਖ ਸੰਸਾਰ ਵਿਚ ਕਦੇ ਵੀ ਕਾਮ, ਕ੍ਰੋਧ ਆਦਿਕਾਂ ਕੋਲੋਂ ਨਹੀਂ ਹਾਰਦਾ। ਬਲਕਿ ਉਹ ਆਪਣੇ ਜੀਵਨ ਨੂੰ, ਸੰਸਾਰ ਨੂੰ ਸ਼ੁੱਭ ਗੁਣਾਂ ਦੇ ਸਹਿਤ ਹੋ ਕੇ ਜਿੱਤ ਕੇ ਜਾਂਦਾ ਹੈ।

## ਸਦਾ ਅਭਗੁ ਦੀਬਾਣੁ ਹੈ; ਹਉ ਤਿਸੁ ਨਮਸਕਾਰਦਾ ॥੪॥ *('ਅਭੱਗ' ਬੋਲੋ)*

ਜਿਸ ਅਕਾਲ ਪੁਰਖ ਵਾਹਿਗੁਰੂ ਜੀ ਦਾ ਸਾਧਸੰਗਤ ਰੂਪ (ਦੀਬਾਣੁ) ਦਰਬਾਰ **ਵਾ:** (ਦੀਬਾਣੁ) ਆਸਰਾ ਸਦਾ ਹੀ (ਅਭਗੁ) ਬਿਘਨ ਤੋਂ ਰਹਿਤ ਹੈ। **ਵਾ:** (ਅ+ਭਗੁ) (ਭਗੁ) ਭਜਣ ਭਾਵ ਨਾਸ਼ ਤੋਂ (ਅ) ਰਹਿਤ ਹੈ। (ਹਉ) ਅਸੀਂ (ਤਿਸੁ) ਉਸ ਹਰੀ ਅਕਾਲ ਪੁਰਖ ਨੂੰ ਨਮਸਕਾਰ ਕਰਦੇ ਹਾਂ।

## ਸਲੋਕ ਮਃ ੫ ॥

## ਕਾਮੁ ਕ੍ਰੋਧੁ ਲੋਭੁ ਛੋਡੀਐ; ਦੀਜੈ ਅਗਨਿ ਜਲਾਇ ॥

ਹੇ ਭਾਈ! ਕਾਮ, ਕ੍ਰੋਧ, ਲੋਭ ਆਦਿਕ ਵਿਕਾਰਾਂ ਨੂੰ (ਛੋਡੀਐ) ਛੱਡਣਾ ਕਰੀਏ ਅਤੇ ਇੰਨ੍ਹਾਂ ਨੂੰ ਬ੍ਰਹਮ ਅਭਿਆਸ ਰੂਪ (ਅਗਨਿ) ਅੱਗ ਵਿੱਚ (ਜਲਾਇ) ਸਾੜ (ਦੀਜੈ) ਦਈਏ।

## ਜੀਵਦਿਆ ਨਿਤ ਜਾਪੀਐ; ਨਾਨਕ ਸਾਚਾ ਨਾਉ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜੀਵਦਿਆ) ਜਿਊਂਦਿਆਂ-ਜਿਊਂਦਿਆਂ ਜੀ ਪ੍ਰਮੇਸਰ ਦਾ (ਸਾਚਾ) ਸੱਚਾ (ਨਾਉ) ਨਾਮ (ਨਿਤ) ਨਿਤਾਪ੍ਰਤੀ ਹੀ (ਜਾਪੀਐ) ਜਪਣਾ ਕਰੀਏ।

## ਮਃ ੫ ॥

## ਸਿਮਰਤ ਸਿਮਰਤ ਪ੍ਰਭੁ ਆਪਣਾ; ਸਭ ਫਲ ਪਾਏ ਆਹਿ ॥

ਜਿਹੜਾ ਆਪਣੇ (ਸਿਮਰਤ) ਸਿਮਰਨ ਯੋਗ (ਪ੍ਰਭੁ) ਪ੍ਰਮੇਸਰ ਦਾ (ਸਿਮਰਤ) ਸਿਮਰਨ ਕਰਦੇ ਹਨ। ਉਹ ਆਪਣੀ (ਆਹਿ) ਇੱਛਾ ਅਨੁਸਾਰ ਧਰਮ, ਅਰਥ, ਕਾਮ, ਮੋਖ ਆਦਿਕ (ਸਭ) ਸਾਰੇ ਫਲ (ਪਾਏ) ਪ੍ਰਾਪਤ ਕਰ ਲੈਂਦੇ ਹਨ।

**ਅਥਵਾ :** ਜੋ ਪ੍ਰਮੇਸਰ ਦਾ (ਸਿਮਰਤ) ਮਨ ਕਰਕੇ ਸਿਮਰਨ ਕਰਦੇ ਹਨ (ਸਿਮਰਤ) ਬਾਣੀ ਕਰਕੇ ਸਿਮਰਨ ਕਰਦੇ ਹਨ। ਉਹਨਾਂ ਨੇ ਸਭ ਫਲਾਂ ਨੂੰ (ਪਾਏ) ਪ੍ਰਾਪਤ ਕਰ ਲਿਆ (ਆਹਿ) ਹੈ।

## ਨਾਨਕ ਨਾਮੁ ਅਰਾਧਿਆ; ਗੁਰ ਪੂਰੈ ਦੀਆ ਮਿਲਾਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ ਗੁਰਾਂ ਦੁਆਰਾ ਦਿਲ ਦੀ ਭਾਵਨਾ ਨਾਲ ਪ੍ਰਮੇਸਰ ਦੇ ਨਾਮ ਨੂੰ (ਅਰਾਧਿਆ) ਯਾਦ ਕੀਤਾ ਹੈ, ਉਨ੍ਹਾਂ ਨੂੰ (ਪੂਰੈ) ਪੂਰਿਆਂ ਗੁਰਾਂ ਨੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ (ਮਿਲਾਇ) ਮਿਲਾ (ਦੀਆ) ਦਿੱਤਾ ਹੈ।

## ਪਉੜੀ ॥

## ਸੋ ਮੁਕਤਾ ਸੰਸਾਰ; ਜਿ ਗੁਰਿ ਉਪਦੇਸਿਆ ॥

ਹੇ ਭਾਈ ! ਇਸ ਸੰਸਾਰ ਦੇ ਅੰਦਰ (ਸੋ) ਉਹ ਪੁਰਖ ਹੀ (ਮੁਕਤਾ) ਮੁਕਤ ਹੈ (ਜਿ) ਜਿਸ ਨੂੰ (ਗੁਰਿ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਤਿਗੁਰੂ ਸ੍ਰੀ ਰਾਮਦਾਸ ਸਾਹਿਬ ਜੀ ਨੇ ਅੰਮ੍ਰਿਤ ਨਾਮ ਦਾ (ਉਪਦੇਸਿਆ) ਉਪਦੇਸ਼ ਦਿੱਤਾ ਹੈ।

## ਤਿਸ ਕੀ ਗਈ ਬਲਾਇ; ਮਿਟੇ ਅੰਦੇਸਿਆ ॥

(ਤਿਸ) ਉਸ ਪੁਰਖ (ਕੀ) ਦੀ ਮੌਤ ਰੂਪ **ਵਾ:** ਅਵਿਦਿਆ ਰੂਪ **ਵਾ:** ਹੰਗਤਾ-ਮਮਤਾ ਰੂਪ **ਵਾ:** ਚਿੰਤਾ ਰੂਪ (ਬਲਾਇ) ਬਲਾ (ਗਈ) ਚਲੀ ਗਈ ਹੈ ਅਤੇ ਪ੍ਰਮਾਣਗਤਿ, ਪ੍ਰਮੇਯਗਤਿ, ਵਿਪਰਜੇ ਆਦਿਕ ਸਾਰੇ (ਅੰਦੇਸਿਆ) ਸੰਸੇ (ਮਿਟੇ) ਮਿਟ ਗਏ ਹਨ।

## ਤਿਸ ਕਾ ਦਰਸਨੁ ਦੇਖਿ; ਜਗਤੁ ਨਿਹਾਲੁ ਹੋਇ ॥

(ਤਿਸੁ) ਉਸ ਮਹਾਪੁਰਖ (ਕਾ) ਦਾ ਦਰਸਨ ਦੇਖ ਕੇ ਸਾਰਾ ਜਗਤ ਹੀ ਨਿਹਾਲ (ਹੋਇ) ਹੋ ਜਾਂਦਾ ਹੈ, ਪ੍ਰਸੰਨ ਹੋ ਜਾਦਾ ਹੈ। **ਵਾ:** (ਨਿ+ਹਾਲੁ) ਦੁੱਖਾਂ ਤੋਂ ਰਹਿਤ ਹੋ ਜਾਂਦਾ ਹੈ।

## ਜਨ ਕੈ ਸੰਗਿ ਨਿਹਾਲੁ; ਪਾਪਾ ਮੈਲੁ ਧੋਇ ॥

ਹੇ ਭਾਈ ! ਪ੍ਰਮੇਸਰ (ਕੈ) ਦੇ ਜਨਾਂ ਦੀ (ਸੰਗਿ) ਸੰਗਤ ਕਰਨੇ ਕਰਕੇ (ਨਿਹਾਲੁ) ਪ੍ਰਸੰਨ ਹੋ ਜਾਈਦਾ ਹੈ ਅਤੇ ਪਾਪਾਂ ਦੀ ਮੈਲ (ਧੋਇ) ਧੋਤੀ ਜਾਂਦੀ ਹੈ।

## ਅੰਮ੍ਰਿਤੁ ਸਾਚਾ ਨਾਉ; ਓਥੈ ਜਾਪੀਐ ॥

ਹੇ ਭਾਈ ! ਉਸ ਪ੍ਰਮੇਸਰ ਪੁਰਖ ਵਾਹਿਗੁਰੂ ਜੀ ਦਾ (ਅੰਮ੍ਰਿਤੁ) ਅਮਰ ਕਰਨ ਵਾਲਾ ਅੰਮ੍ਰਿਤ ਰੂਪ (ਸਾਚਾ) ਸੱਚਾ (ਨਾਉ) ਨਾਮ (ਓਥੈ) ਉਥੇ ਸਾਧਸੰਗਤ ਵਿੱਚ ਹੀ (ਜਾਪੀਐ) ਜਪਿਆ ਜਾਂਦਾ ਹੈ। **ਵਾ:** ਉਥੇ ਸਾਧਸੰਗਤ ਵਿੱਚ ਜਾ ਕੇ ਅੰਮ੍ਰਿਤ ਨਾਮ ਨੂੰ ਜਪਦਿਆਂ ਪ੍ਰਮੇਸਰ ਨੂੰ (ਜਾਪੀਐ) ਜਾਣ ਲਈਦਾ ਹੈ।

## ਮਨ ਕਉ ਹੋਇ ਸੰਤੋਖੁ; ਭੁਖਾ ਧ੍ਰਾਪੀਐ ॥

ਫਿਰ ਮਨ ਦੇ (ਕਉ) ਤਾਈਂ ਲੋਭ ਆਦਿਕ ਦੀ ਨਵਿਰਤੀ ਹੋਣ ਤੋਂ ਸੰਤੋਖ ਦੀ ਪ੍ਰਾਪਤੀ (ਹੋਇ) ਹੋ ਜਾਂਦੀ ਹੈ ਅਤੇ ਆਸਾ, ਤ੍ਰਿਸ਼ਨਾ ਦੀਆਂ ਭੁੱਖਾਂ ਵਲੋਂ ਵੀ (ਧ੍ਰਾਪੀਐ) ਤ੍ਰਿਪਤ ਹੋ ਜਾਂਦਾ ਹੈ।

## ਜਿਸੁ ਘਟਿ ਵਸਿਆ ਨਾਉ; ਤਿਸੁ ਬੰਧਨ ਕਾਟੀਐ ॥

ਜਿਸ ਦੇ (ਘਟਿ) ਹਿਰਦੇ ਅੰਦਰ ਪ੍ਰਮੇਸਰ ਦਾ ਅੰਮ੍ਰਿਤ (ਨਾਉ) ਨਾਮ (ਵਸਿਆ) ਵੱਸ ਗਿਆ ਹੈ। (ਤਿਸੁ) ਉਸ ਦੇ ਜੰਮਣ-ਮਰਣ ਆਦਿਕ ਸਾਰੇ ਬੰਧਨ (ਕਾਟੀਐ) ਕੱਟੇ ਜਾਂਦੇ ਹਨ।

## ਗੁਰ ਪਰਸਾਦਿ ਕਿਨੈ ਵਿਰਲੈ; ਹਰਿ ਧਨੁ ਖਾਟੀਐ ॥੫॥

(ਗੁਰ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ (ਪਰਸਾਦਿ) ਕਿਰਪਾ ਦੁਆਰਾ (ਕਿਨੈ) ਕਿਸੇ ਵਿਰਲੇ ਪੁਰਖ ਨੇ ਹੀ (ਹਰਿ) ਪ੍ਰਮੇਸਰ ਦੇ ਅੰਮ੍ਰਿਤ ਨਾਮ ਰੂਪ ਧਨ ਨੂੰ (ਖਾਟੀਐ) ਖੱਟਣਾ ਕੀਤਾ ਹੈ।

## ਸਲੋਕ ਮਃ ੫ ॥

ਇਸ ਸਲੋਕ ਵਿਚ ਬੇਨਤੀ ਕਰਨ ਦੀ ਜਾਚ ਦੱਸਦੇ ਹਨ।

## ਮਨ ਮਹਿ ਚਿਤਵਉ ਚਿਤਵਨੀ; ਉਦਮੁ ਕਰਉ ਉਠਿ ਨੀਤ ॥

ਹੇ ਭਾਈ! ਇਸ ਤਰ੍ਹਾਂ ਬੇਨਤੀਆਂ ਕਰਨਾ ਕਰੀਏ ਕਿ ਹੇ ਮਹਾਰਾਜ! ਮਨ (ਮਹਿ) ਵਿੱਚ ਵੀ ਨਾਮ ਦੀ ਚਿਤਵਨੀ ਨੂੰ (ਚਿਤਵਉ) ਚੇਤੇ ਕਰਦੇ ਰਹੀਏ ਅਤੇ (ਨੀਤ) ਨਿਤਾਪ੍ਰਤੀ ਹੀ ਅੰਮ੍ਰਿਤ ਵੇਲੇ (ਉਠਿ) ਉੱਠਣ ਦਾ ਉਦਮ (ਕਰਉ) ਕਰਦੇ ਰਹੀਏ।

## ਹਰਿ ਕੀਰਤਨ ਕਾ ਆਹਰੋ; ਹਰਿ ਦੇਹੁ ਨਾਨਕ ਕੇ ਮੀਤ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਾਤਾ ਦੇ ਗਰਭ ਵਿੱਚ ਪਾਲਣਾ ਕਰਨ ਵਾਲੇ ਸਾਡੇ (ਮੀਤ) ਮਿੱਤਰ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ! ਸਾਨੂੰ ਆਪਣਾ (ਹਰਿ) ਹਰੀ (ਕੀਰਤਨ) ਜਸ ਗਾਇਨ ਕਰਨ ਦਾ (ਆਹਰੋ) ਉੱਦਮ (ਦੇਹੁ) ਦੇਣਾ ਕਰੋ। ਭਾਵ ਸਾਨੂੰ ਸਿਮਰਨ ਭਜਨ ਕਰਨ ਵਿੱਚ ਕਦੇ ਵੀ ਆਲਸ ਨਾ ਹੋਵੇ।

ਨੋਟ : ਇਸ ਸਲੋਕ ਨੂੰ ਪੰਜਵੇਂ ਪਾਤਸਾਹ ਜੀ ਨੇ ਰਾਤ ਨੂੰ ਬਿਰਾਜਨ ਲਗਿਆ 'ਕੀਰਤਨ ਸੋਹਿਲਾ' ਬਾਣੀ ਦੇ ਨਾਲ ਉਚਾਰਨ ਕਰਨ ਦਾ ਹੁਕਮ ਕੀਤਾ ਹੈ।

## ਮਃ ੫ ॥

## ਦ੍ਰਿਸਟਿ ਧਾਰਿ ਪ੍ਰਭਿ ਰਾਖਿਆ; ਮਨੁ ਤਨੁ ਰਤਾ ਮੂਲਿ ॥

ਇਸ ਪ੍ਰਕਾਰ ਜਦੋਂ ਬੇਨਤੀ ਕਰਨ ਤੇ (ਪ੍ਰਭਿ) ਪ੍ਰਮੇਸਰ ਨੇ ਆਪਣੀ (ਦ੍ਰਿਸਟਿ) ਕਿਰਪਾ ਦ੍ਰਿਸਟੀ (ਧਾਰਿ) ਧਾਰ ਕੇ (ਰਾਖਿਆ) ਰੱਖ ਲਿਆ ਤਾਂ ਤਦੋਂ ਸਾਡਾ ਮਨ ਤੇ ਤਨ ਉਸ ਪ੍ਰਮੇਸਰ ਦੇ (ਮੂਲਿ) ਅਧਿਸ਼ਠਾਨ ਸਰੂਪ ਵਿੱਚ (ਰਤਾ) ਰੰਗਿਆ ਗਿਆ। **ਵਾ:** ਮੁੱਢ ਰੂਪ ਚੇਤਨ ਵਿੱਚ ਰੰਗਿਆ ਗਿਆ। **ਵਾ:** (ਮੂਲਿ) ਕਾਰਨ ਰੂਪ ਵਿੱਚ ਰੰਗਿਆ ਗਿਆ ਹੈ। **ਵਾ:** (ਮੂਲਿ) ਮੁੱਢ ਭਾਵ ਜਨਮ ਤੋਂ ਹੀ ਮਨ ਤੇ ਤਨ ਨਾਮ ਵਿੱਚ ਰੰਗਿਆ ਗਿਆ।

## ਨਾਨਕ ਜੋ ਪ੍ਰਭ ਭਾਣੀਆ; ਮਰਉ ਵਿਚਾਰੀ ਸੂਲਿ ॥੨॥

ਸਤਿਗੁਰੂ ਸਾਹਿਬ ਜੀ ਆਖਦੇ ਹਨ ਕਿ (ਜੋ) ਜਿਹੜੀਆਂ ਮਹਾਂਪੁਰਖ ਰੂਪ ਸਖੀਆਂ, ਜਗਿਆਸੂ ਰੂਪ ਸਖੀਆਂ, ਬਿਰਤੀ ਦੇ ਭਾਉ ਭਗਤੀ ਵਿੱਚ ਜੁੜਨੇ ਕਰਕੇ, (ਪ੍ਰਭ) ਪ੍ਰਮੇਸਰ ਨੂੰ (ਭਾਣੀਆ) ਭਾ ਗਈਆਂ ਹਨ। ਉਹਨਾਂ (ਵਿਚਾਰੀ) ਵਿਚਾਰੀਆਂ ਦੇ ਵਿਚਾਰ ਕਰਨ ਨਾਲ ਅਗਿਆਨ ਜਨ ਸਾਰੇ (ਸੂਲਿ) ਦੁੱਖ (ਮਰਉ) ਮਰ ਗਏ ਹਨ। **ਵਾ:** ਉਨ੍ਹਾਂ ਦੇ (ਸੂਲਿ) ਸੂਲੀ ਦੀ ਨਿਆਈਂ ਜਾਂ ਪੇਟ ਦੇ ਦਰਦ ਦੀ ਨਿਆਈਂ ਜੋ (ਸੂਲਿ) ਦੁੱਖ ਸਨ। ਉਹ ਬ੍ਰਹਮ

ਦੀ ਵਿਚਾਰ ਕਰਨੇ ਕਰਕੇ (ਮਰਉ) ਮਰ ਗਏ, ਨਿਰਵਿਰਤ ਹੋ ਗਏ ਹਨ। **ਵਾ:** ਪ੍ਰਮੇਸਰ ਦੀ ਵੀਚਾਰ ਕਰਨੇ ਕਰਕੇ ਉਨ੍ਹਾਂ ਦੇ ਜੰਮਣ-ਮਰਨ ਦੇ ਸਾਰੇ ਦੁੱਖ ਮਿਟ ਗਏ ਹਨ। **ਵਾ:** ਜੋ ਵਿਛੋੜੇ ਵਾਲੀ ਜਗਿਆਸੂ ਰੂਪ ਸਖੀ ਹੈ, ਉਹ ਵਿਚਾਰੀ ਤਾਂ (ਸੂਲਿ) ਦੁੱਖਾਂ ਨਾਲ ਹੀ ਮਰਦੀ ਰਹਿੰਦੀ ਹੈ। **ਵਾ:** ਵਿਚਾਰਨਾ ਕਰੋ ਕਿ ਜੀਵ ਪ੍ਰਮੇਸਰ ਤੋਂ ਵਿਛੋੜਾ ਪੈਣ ਕਰਕੇ (ਸੂਲਿ) ਦੁੱਖਾਂ ਵਿਚ ਹੀ (ਮਰਉ) ਮਰਦਾ ਹੈ।

## ਪਉੜੀ ॥

## ਜੀਅ ਕੀ ਬਿਰਥਾ ਹੋਇ; ਸੁ ਗੁਰ ਪਹਿ ਅਰਦਾਸਿ ਕਰਿ ॥

ਹੇ ਭਾਈ ! ਜੇ ਤੇਰੇ (ਜੀਅ) ਹਿਰਦੇ (ਕੀ) ਦੀ ਕੋਈ (ਬਿਰਥਾ) ਹਾਲਤ **ਵਾ:** ਪੀੜਾ (ਹੋਇ) ਹੋਵੇ ਤਾਂ (ਸੁ) ਉਹ ਸਤਿਗੁਰਾਂ ਦੇ (ਪਹਿ) ਪਾਸ ਇਕ ਚਿਤ ਹੋ ਕੇ (ਅਰਦਾਸਿ) ਬੇਨਤੀ ਕਰ।

## ਛੋਡਿ ਸਿਆਣਪ ਸਗਲ; ਮਨੁ ਤਨੁ ਅਰਪਿ ਧਰਿ ॥

ਫਿਰ ਬੇਨਤੀ ਕਰਨ ਲਗਿਆ ਬੁੱਧੀ ਦੀਆਂ (ਸਗਲ) ਸਾਰੀਆਂ ਸਿਆਣਪਾਂ ਨੂੰ (ਛੋਡਿ) ਛੱਡ ਕੇ ਆਪਣੇ ਮਨ ਅਤੇ ਤਨ ਨੂੰ ਸੇਵਾ ਵਿਚ (ਅਰਪਿ) ਭੇਟਾ ਕਰਕੇ (ਧਰਿ) ਰੱਖਣਾ ਕਰ ਅਤੇ

## ਪੂਜਹੁ ਗੁਰ ਕੇ ਪੈਰ; ਦੁਰਮਤਿ ਜਾਇ ਜਰਿ ॥

(ਗੁਰ) ਸਤਿਗੁਰੂ ਸਾਹਿਬ ਜੀ (ਕੇ) ਦੇ ਪੂਜਨੀਕ (ਪੈਰ) ਚਰਨਾਂ ਨੂੰ ਭਾਵਨਾ ਦੇ ਨਾਲ (ਪੂਜਹੁ) ਪੂਜਨਾ ਕਰ। **ਵਾ:** (ਗੁਰ) ਚੇਤਨ ਸਰੂਪ ਅਧਿਸ਼ਠਾਨ ਸਰੂਪ ਬ੍ਰਹਮ ਦੇ ਚਰਨਾਂ ਨੂੰ ਪੂਜਣਾ ਕਰ। ਜਿਸ ਨਾਲ ਤੇਰੀ (ਦੁਰਮਤਿ) ਖੋਟੀ ਮੱਤ ਵੀ (ਜਰਿ) ਜਲ ਭਾਵ ਸੜ (ਜਾਇ) ਜਾਵੇਗੀ। **ਵਾ:** (ਦੁਰਮਤਿ) ਖੋਟੀ ਮੱਤ (ਜਰਿ) ਜੜ੍ਹੋਂ ਹੀ ਚਲੀ (ਜਾਇ) ਜਾਵੇਗੀ। **ਵਾ:** (ਦੁਰਮਤਿ) ਖੋਟੀ ਮੱਤ ਤੇ (ਜਰਿ) ਬੁਢੇਪਾ ਚਲਿਆ ਜਾਵੇਗਾ।

## ਸਾਧ ਜਨਾ ਕੈ ਸੰਗਿ; ਭਵਜਲੁ ਬਿਖਮੁ ਤਰਿ ॥

ਫਿਰ (ਸਾਧ) ਮਹਾਤਮਾ ਜਨਾ (ਕੈ) ਦੇ (ਸੰਗਿ) ਨਾਲ ਮਿਲ ਕੇ ਭਾਵ ਉਨ੍ਹਾਂ ਦੀ ਸੰਗਤ ਕਰਕੇ (ਬਿਖਮੁ) ਨਾ ਤਰੇ ਜਾਣ ਵਾਲੇ ਕਠਿਨ (ਭਵਜਲੁ) ਸੰਸਾਰ ਸਮੁੰਦਰ ਤੋਂ (ਤਰਿ) ਤਰਨਾ ਕਰ।

## ਸੇਵਹੁ ਸਤਿਗੁਰ ਦੇਵ; ਅਗੈ ਨ ਮਰਹੁ ਡਰਿ ॥

ਜੇਕਰ ਤੂੰ ਸਤਿਗੁਰੂ ਸ੍ਰੀ ਨਾਨਕ ਦੇਵ ਸਾਹਿਬ ਜੀ ਨੂੰ (ਸੇਵਹੁ) ਪੂਜਣਾ ਕਰੇਗਾਂ ਤਾਂ ਤੇਰਾ ਅੱਗੇ ਪ੍ਰਲੋਕ ਵਿਚ ਜਮਾ ਤੋਂ ਡਰ-ਡਰ ਕੇ ਮਰਨਾ ਨਹੀਂ ਹੋਵੇਗਾ। ਭਾਵ ਸਤਿਗੁਰਾਂ ਦੀ ਕਿਰਪਾ ਹੋਣ ਤੇ ਸਾਰੇ ਭੈ ਚੱਕੇ ਜਾਂਦੇ ਹਨ।

**ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ ॥** *(ਅੰਗ : ੮੨੦)*

## ਖਿਨ ਮਹਿ ਕਰੇ ਨਿਹਾਲੁ; ਊਨੇ ਸੁਭਰ ਭਰਿ ॥ *('ਸੁਭੱਰ' ਬੋਲੋ)*

ਸਤਿਗੁਰੂ ਸਾਹਿਬ ਜੀ ਇਕ (ਖਿਨ) ਛਿਨ ਵਿਚ ਹੀ (ਨਿਹਾਲੁ) ਬੰਧਨਾਂ ਤੋਂ ਰਹਿਤ ਕਰ ਦਿੰਦੇ ਹਨ ਅਤੇ ਜਿਹੜੇ ਗੁਣਾਂ ਤੋਂ (ਊਣੇ) ਖਾਲੀ ਭਾਵ ਹੀਣੇ ਹਨ ਉਨ੍ਹਾਂ ਨੂੰ ਤਲਾਵਾਂ ਦੀ ਨਿਆਈਂ ਗੁਣਾਂ ਕਰਕੇ (ਸੁਭਰ) ਲਬਾ-ਲਬ ਭਰ ਦਿੰਦੇ ਹਨ।

## ਮਨ ਕਉ ਹੋਇ ਸੰਤੋਖੁ; ਧਿਆਈਐ ਸਦਾ ਹਰਿ ॥

ਹੇ ਭਾਈ ! ਜੇਕਰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੂੰ ਸਦਾ ਵਾਸਤੇ (ਧਿਆਈਐ) ਧਿਆਉਣਾ ਕਰੀਏ ਤਾਂ ਮਨ ਦੇ (ਕਉ) ਤਾਈਂ (ਸੰਤੋਖੁ) ਸੰਤੁਸ਼ਟਤਾ (ਹੋਇ) ਹੋ ਜਾਂਦੀ ਹੈ, ਪ੍ਰਸੰਨਤਾ ਹੋ ਜਾਂਦੀ ਹੈ।

ਕਈ ਬਸਤਰ ਤੇ ਜੁੱਤੀ ਆਦਿਕ ਨਹੀਂ ਪਹਿਨਦੇ ਜੇ ਪੁੱਛੀਏ ਤਾਂ ਆਪਣੇ ਆਪ ਨੂੰ ਸੰਤੋਖੀ ਦੱਸਦੇ ਹਨ। ਪਰ ਮਨ ਅੰਦਰ ਆਪਣੀ ਪੂਜਾ ਦੀ ਇੱਛਾ ਹੁੰਦੀ ਹੈ। ਇਹ ਸੰਤੋਖ ਨਹੀਂ ਹੈ। ਅਸਲ ਸੰਤੋਖ ਤਾਂ ਇਹ ਹੈ,

**ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥** *(ਅੰਗ : ੭੧੩)*

## ਸੋ ਲਗਾ ਸਤਿਗੁਰ ਸੇਵ; ਜਾ ਕਉ ਕਰਮੁ ਧੁਰਿ ॥੬॥

(ਸੋ) ਉਹ ਪੁਰਖ ਹੀ (ਸਤਿ) ਸੱਚੇ (ਗੁਰ) ਚੇਤਨ ਸਰੂਪ ਪ੍ਰਮੇਸਰ ਦੀ ਸੇਵਾ ਵਿੱਚ ਲੱਗਦਾ ਹੈ (ਜਾ ਕਉ) ਜਿਸ ਦੇ ਤਾਈਂ ਪ੍ਰਮੇਸਰ ਨੇ (ਧੁਰਿ) ਧੁਰੋਂ ਹੀ ਨਿਸ਼ਕਾਮ ਕਰਮਾਂ ਦੀ ਬਖਸ਼ਿਸ਼ ਕੀਤੀ ਹੈ।

**ਅਥਵਾ :** (ਸੋ) ਉਹ ਪੁਰਖ ਹੀ ਸਤਿਗੁਰਾਂ ਦੀ ਸੇਵਾ ਵਿੱਚ ਲੱਗਾ ਹੈ। (ਜਾ) ਜਿਸ ਦੇ (ਕਉ) ਤਾਈਂ ਈਸ਼ਵਰ ਨੇ ਪੂਰਬਲੇ ਕਰਮਾਂ ਦੇ ਪ੍ਰੇਰੇ ਹੋਏ ਧੁਰੋਂ ਮੱਥੇ 'ਤੇ ਲੇਖ ਪਾ ਦਿੱਤੇ ਹਨ।

## ਸਲੋਕ ਮਃ ੫ ॥

## ਲਗੜੀ ਸੁਥਾਨਿ; ਜੋੜਣਹਾਰੈ ਜੋੜੀਆ ॥

ਹੇ ਭਾਈ ! ਜਿਨ੍ਹਾਂ ਦੀ ਪ੍ਰੀਤੀ ਸਾਧਸੰਗਤ ਰੂਪ (ਸੁਥਾਨਿ) ਸ੍ਰੇਸ਼ਟ ਥਾਂ ਵਿੱਚ (ਲਗੜੀ) ਲੱਗ ਗਈ ਹੈ। ਉਨ੍ਹਾਂ ਦੀ ਬਿਰਤੀ ਜੋੜਨਹਾਰੇ ਪ੍ਰਮੇਸਰ ਨੇ ਬ੍ਰਹਮਾਕਾਰ ਕਰਕੇ ਆਪ ਦੇ ਵਿੱਚ (ਜੋੜੀਆ) ਜੋੜ ਲਈ ਹੈ।

**ਅਥਵਾ :** ਜਿਨ੍ਹਾਂ ਦੀ ਬਿਰਤੀ ਤੁਰੀਆ ਪਦ ਰੂਪ ਸ੍ਰੇਸਟ ਥਾਂ ਵਿੱਚ ਲਗੀ ਹੈ। ਉਨ੍ਹਾਂ ਨੂੰ ਜੋੜਨਹਾਰੇ ਪ੍ਰਮੇਸਰ ਨੇ ਆਪਣੇ ਨਾਲ ਜੋੜ ਲਿਆ ਹੈ।

**ਅਥਵਾ :** ਜਿਹੜੀ ਗੁਰਮੁਖਾਂ ਦੀ ਬਿਰਤੀ ਸਰੂਪ ਰੂਪ ਸ੍ਰੇਸਟ ਥਾਂ ਵਿੱਚ ਲੱਗੀ ਹੈ। ਇਹ ਜੋੜਨਹਾਰੇ ਸਤਿਗੁਰਾਂ ਨੇ ਨਾਮ ਦੀ ਲਿਵ ਲਾ ਕੇ ਜੋੜੀ ਹੈ।

## ਨਾਨਕ ਲਹਰੀ ਲਖ ਸੈ ਆਨ; ਡੁਬਣ ਦੇਇ ਨ ਮਾ ਪਿਰੀ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੇਕਰ (ਲਖ) ਲੱਖਾਂ (ਸੈ) ਸੌ ਭਾਵ ਕਰੋੜਾਂ (ਲਹਰੀ) ਲਹਿਰਾਂ ਵੀ (ਆਨ) ਆ ਜਾਣ, ਤਾਂ ਵੀ (ਮਾ) ਮੇਰਾ (ਪਿਰੀ) ਪਿਆਰਾ (ਡੁਬਣ ਦੇਇ ਨ) ਡੁੱਬਣ ਨਹੀਂ ਦਿੰਦਾ। (ਆਨ) ਆ ਕੇ ਜ਼ਰੂਰ ਰੱਖਿਆ ਕਰਦਾ ਹੈ। ਜਿਵੇਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਭਾਈ ਮੱਖਣ ਸ਼ਾਹ ਲੁਬਾਣਾ ਜੀ ਦਾ ਬੇੜਾ ਬੰਨੇ ਲਾਇਆ ਸੀ।

**ਅਥਵਾ :** ਭਾਵੇਂ ਸੰਸਾਰ ਰੂਪ ਸਮੁੰਦਰ ਵਿੱਚ (ਆਨ) ਦ੍ਵੈਤ ਕਰਕੇ ਤ੍ਰਿਸ਼ਨਾ ਰੂਪ **ਵਾ:** ਵਾਸ਼ਨਾ ਰੂਪ (ਲਖ) ਲੱਖਾਂ ਹੀ (ਲਹਰੀ) ਲਹਰਾਂ (ਸੈ) ਕਹੀਆਂ ਜਾਂਦੀਆ ਹਨ। ਪਰ (ਮਾ) ਮੇਰਾ (ਪਿਰੀ) ਪਿਆਰਾ ਅਕਾਲ ਪੁਰਖ ਵਾਹਿਗੁਰੂ ਇਨ੍ਹਾਂ ਲਹਿਰਾਂ ਵਿੱਚ ਉਨ੍ਹਾਂ ਸੰਤਾ ਮਹਾਪੁਰਖਾਂ ਨੂੰ ਡੁੱਬਣ ਨਹੀਂ ਦਿੰਦਾ। ਨਾਮ ਰੂਪ ਜਹਾਜ ਉੱਪਰ ਚਾੜ੍ਹ ਕੇ ਪਾਰ ਕਰ ਦਿੰਦਾ ਹੈ। ਯਥਾ :

**ਵਾਹਿਗੁਰੂ ਨਾਮ ਜਹਾਜ ਹੈ ਚੜ੍ਹੈ ਸੁ ਉਤਰੈ ਪਾਰ ॥ ਜੋ ਸਰਧਾ ਕਰ ਸੇਂਵਦੇ ਪਾਰਿ ਉਤਾਰਨ ਹਾਰ ॥**

**ਅਥਵਾ :** ਹੇ ਭਾਈ ! (ਲਖ) ਲਖਣਾ ਭਾਵ ਜਾਨਣਾ ਕਰੋ ਕਿ ਜੋ (ਆਨ) ਹੋਰ ਵਾਸ਼ਨਾ, ਤ੍ਰਿਸ਼ਨਾ ਤੇ ਕਾਮ ਆਦਿਕ ਵਿਕਾਰਾਂ ਦੀਆਂ (ਲਖ) ਲੱਖਾਂ (ਸੈ) ਸੌ ਭਾਵ ਕਰੋੜਾਂ ਹੀ (ਲਹਰੀ) ਲਹਿਰਾਂ ਹਨ। (ਮਾ) ਮੇਰਾ (ਪਿਰੀ) ਪਿਆਰਾ ਇਨ੍ਹਾਂ ਵਿਚ ਡੁੱਬਣ ਨਹੀਂ ਦਿੰਦਾ ਹੈ।

**ਅਥਵਾ :** ਜੋ (ਆਨ) ਦ੍ਵੈਤ (ਸੈ) ਹੈ। ਜੇਕਰ ਇਸ ਦੀਆਂ (ਲਖ) ਲੱਖਾਂ (ਲਹਰੀ) ਲਹਿਰਾਂ ਵੀ (ਆਨ) ਆ ਜਾਣ ਤਾਂ ਵੀ (ਮਾ ਪਿਰੀ) ਮੇਰਾ ਪਿਆਰਾ ਇਨ੍ਹਾਂ ਵਿਚ ਡੁੱਬਣ ਨਹੀਂ ਦਿੰਦਾ ਹੈ।

## ਮਃ ੫ ॥

## ਬਨਿ ਭੀਹਾਵਲੈ ਹਿਕੁ ਸਾਥੀ ਲਧਮੁ; ਦੁਖ ਹਰਤਾ ਹਰਿ ਨਾਮਾ ॥

ਜਿਵੇਂ ਭਿਆਨਕ ਜੰਗਲ ਵਿਚ ਕੰਢੇ 'ਤੇ ਸ਼ੇਰ ਆਦਿਕ ਦਾ ਡਰ ਹੁੰਦਾ ਹੈ ਇਸੇ ਪ੍ਰਕਾਰ ਸੰਸਾਰ ਰੂਪ (ਬਨਿ) ਜੰਗਲ ਵਿਚ ਕਾਮ, ਕ੍ਰੋਧ ਰੂਪ ਸੂਲਾਂ ਤੇ ਕਾਲ ਰੂਪ ਸ਼ੇਰ ਕਰਕੇ (ਭੀਹਾਵਲੈ) ਭਿਆਨਕ ਬਣ ਰਿਹਾ ਹੈ ਅਤੇ ਅਸੀਂ ਇਸ ਵਿਚੋਂ (ਹਿਕੁ) ਇੱਕ (ਹਰਿ) ਪ੍ਰਮੇਸਰ ਦਾ (ਨਾਮਾ) ਨਾਮ ਰੂਪ ਸਾਥੀ (ਲਧਮੁ) ਲੱਭਣਾ ਕੀਤਾ ਹੈ, ਕਿਉਂਕਿ ਜੰਮਣ-ਮਰਣ ਦੇ ਦੁੱਖਾਂ ਨੂੰ (ਹਰਤਾ) ਨਾਸ਼ ਕਰਨ ਵਾਲਾ ਇਕ ਵਾਹਿਗੁਰੂ ਜੀ ਦਾ ਨਾਮ ਹੀ ਹੈ।

## ਬਲਿ ਬਲਿ ਜਾਈ ਸੰਤ ਪਿਆਰੇ; ਨਾਨਕ ਪੂਰਨ ਕਾਮਾਂ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਐਸੇ ਪਿਆਰੇ ਸੰਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ **ਵਾ:** ਬਾਬਾ ਬੁੱਢਾ ਸਾਹਿਬ ਜੀ ਆਦਿਕ ਪਿਆਰੇ ਸੰਤਾਂ ਮਹਾਪੁਰਖਾਂ ਤੋਂ (ਬਲਿ ਬਲਿ) ਬਲਿਹਾਰ ਕੁਰਬਾਨ (ਜਾਈ) ਜਾਈਏ। ਜਿੰਨ੍ਹਾਂ ਦੀ ਸੰਗਤ ਕਰਨੇ ਕਰਕੇ ਸੇਵਕਾਂ ਦੀਆਂ ਸਾਰੀਆਂ (ਕਾਮਾਂ) ਕਾਮਨਾਵਾਂ (ਪੂਰਨ) ਪੂਰੀਆਂ ਹੋ ਗਈਆਂ ਹਨ। **ਵਾ:** ਸੇਵਕਾਂ ਦੇ ਸਾਰੇ (ਕਾਮਾਂ) ਕਾਰਜ ਪੂਰੇ ਹੋ ਗਏ ਹਨ।

**ਅਥਵਾ :** ਜਿੰਨ੍ਹਾਂ ਦੇ ਮੋਖ ਆਦਿ ਦੀ ਪ੍ਰਾਪਤੀ ਦੇ ਸਾਰੇ ਕੰਮ ਪੂਰੇ ਹੋ ਗਏ ਹਨ ਅਤੇ ਜੋ (ਬਲਿ) ਪ੍ਰਕਾਸ਼ ਰੂਪ ਵਿਚ ਜੁੜੇ ਹਨ। ਅਸੀਂ ਉਨ੍ਹਾਂ ਪਿਆਰੇ ਸੰਤਾਂ ਤੋਂ (ਬਲਿ ਜਾਈ) ਬਲਿਹਾਰ ਜਾਂਦੇ ਹਾਂ।

## ਪਉੜੀ ॥

## ਪਾਈਅਨਿ ਸਭਿ ਨਿਧਾਨ; ਤੇਰੈ ਰੰਗਿ ਰਤਿਆ ॥

ਹੇ ਮਹਾਰਾਜ ! (ਤੇਰੈ) ਤੁਹਾਡੇ ਪ੍ਰੇਮ ਰੰਗ ਵਿੱਚ (ਰਤਿਆ) ਰੰਗਿਆ ਹੋਇਆ ਨੌਂ ਨਿਧੀਆਂ, ਅਠਾਰਾਂ ਸਿਧੀਆਂ **ਵਾ:** ਨਵਧਾ ਭਗਤੀ ਆਦਿਕ (ਸਭਿ) ਸਾਰਿਆਂ (ਨਿਧਾਨ) ਖਜਾਨਿਆਂ ਨੂੰ (ਪਾਈਅਨਿ) ਪ੍ਰਾਪਤ ਕਰ ਲਿਆ ਹੈ। **ਵਾ:** ਸਾਰਿਆਂ ਗੁਣਾਂ ਦੇ ਖਜਾਨੇ ਪ੍ਰਾਪਤ ਕਰ ਲਏ ਹਨ।

## ਨ ਹੋਈ ਪਛੋਤਾਉ; ਤੁਧ ਨੋ ਜਪਤਿਆ ॥

ਹੇ ਸੱਚੇ ਪਾਤਸਾਹ ਜੀ ! (ਤੁਧ) ਤੁਹਾਡੇ ਨਾਮ (ਨੋ) ਨੂੰ (ਜਪਤਿਆ) ਜਪਦਿਆਂ ਹੋਇਆਂ ਤਤ-ਬੇਤਿਆਂ ਨੂੰ ਕੋਈ ਵੀ (ਪਛੋਤਾਉ) ਪਸਚਾਤਾਪ ਨਹੀਂ (ਹੋਈ) ਹੁੰਦਾ। **ਵਾ:** ਉਨ੍ਹਾਂ ਨੂੰ (ਪਛੋ+ਤਾਉ) (ਪਛੋ) ਪਿਛੋਂ ਆਧੀ, ਬਿਆਧੀ, ਉਪਾਧੀ ਆਦਿਕ ਤਿੰਨੇ (ਤਾਉ) ਤਾਪ (ਨ ਹੋਈ) ਨਹੀਂ ਹੁੰਦੇ। **ਵਾ:** ਉਹਨਾਂ ਦਾ ਆਧੀ, ਬਿਆਧੀ, ਉਪਾਧੀ ਕਰਕੇ (ਤਾਉ) ਤਪਣਾ (ਨ ਹੋਈ) ਨਹੀਂ ਹੁੰਦਾ।

## ਪਹੁਚਿ ਨ ਸਕੈ ਕੋਇ; ਤੇਰੀ ਟੇਕ ਜਨ ॥

ਹੇ ਪ੍ਰਭੂ ਜੀ ! ਜਿਹੜੇ-ਜਿਹੜੇ (ਜਨ) ਭਗਤ ਜਨਾਂ ਨੇ (ਤੇਰੀ) ਤੁਹਾਡੀ (ਟੇਕ) ਓਟ ਲਈ ਹੈ, ਉਨ੍ਹਾਂ ਦੇ ਬਰਾਬਰ (ਕੋਇ) ਕੋਈ ਵੀ ਨਹੀਂ ਪਹੁੰਚ (ਸਕੈ) ਸਕਦਾ। ਭਾਵ ਕੋਈ ਵੀ ਈਰਖਾਲੂ ਆਦਮੀ ਉਨ੍ਹਾਂ ਦੀ ਬਰਾਬਰੀ ਨਹੀਂ ਕਰ ਸਕਦਾ।

## ਗੁਰ ਪੂਰੇ ਵਾਹੁ ਵਾਹੁ; ਸੁਖ ਲਹਾ ਚਿਤਾਰਿ ਮਨ ॥

ਜੋ (ਵਾਹੁ) ਅਸਚਰਜ ਸਰੂਪ (ਵਾਹੁ) ਵਾਹਿਗੁਰੂ ਪ੍ਰਮੇਸਰ ਦੇ ਸਰਗੁਣ ਸਰੂਪ (ਗੁਰ ਪੂਰੇ) ਪੂਰਨ ਸਤਿਗੁਰੂ ਸ੍ਰੀ

ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ। ਉਨ੍ਹਾਂ ਨੇ ਸਾਨੂੰ ਵਾਹਿਗੁਰੂ ਮੰਤਰ ਬਖਸ਼ ਦਿੱਤਾ ਹੈ। ਜਿਸ ਨੂੰ ਅਸੀਂ ਮਨ ਵਿੱਚ (ਚਿਤਾਰਿ) ਚੇਤੇ ਕਰਕੇ ਸੁੱਖ ਨੂੰ (ਲਹਾ) ਪ੍ਰਾਪਤ ਕਰ ਲੈਂਦੇ ਹਾਂ।

## ਗੁਰ ਪਹਿ ਸਿਫਤਿ ਭੰਡਾਰੁ; ਕਰਮੀ ਪਾਈਐ ॥

ਇਸ ਪ੍ਰਕਾਰ (ਗੁਰ) ਸਤਿਗੁਰਾਂ ਦੇ (ਪਹਿ) ਪਾਸ ਇਹ ਵਾਹਿਗੁਰੂ ਮੰਤਰ (ਸਿਫਤਿ) ਸਿਫਤੀ ਦਾ (ਭੰਡਾਰੁ) ਖਜ਼ਾਨਾ ਹੈ। ਜਿਸ ਨੂੰ ਚੰਗੇ (ਕਰਮੀ) ਕਰਮ ਹੋਣ ਕਰਕੇ ਹੀ (ਪਾਈਐ) ਪ੍ਰਾਪਤ ਕੀਤਾ ਜਾ ਸਕਦਾ ਹੈ।

**ਅਥਵਾ :** (ਗੁਰ ਪਹਿ) ਗੁਰਾਂ ਦੇ ਪਾਸ (ਸਿਫਤਿ) ਸਿਫਤੀ ਭਾਵ ਭਗਤੀ ਦੇ (ਭੰਡਾਰੁ) ਭੰਡਾਰੇ ਹਨ। ਜੋ (ਕਰਮੀ) ਨਿਸ਼ਕਾਮ ਕਰਮਾਂ ਕਰਕੇ (ਪਾਈਐ) ਪ੍ਰਾਪਤ ਹੁੰਦੇ ਹਨ। **ਵਾ:** ਜਿੰਨ੍ਹਾਂ ਦੇ ਨਿਸ਼ਕਾਮ ਕਰਮ ਕੀਤੇ ਹੋਏ ਹਨ, ਉਹ ਗੁਰਮਤਿ ਨੂੰ ਧਾਰਨ ਕਰਕੇ ਵਾਹਿਗੁਰੂ ਗੁਰਮੰਤਰ ਨੂੰ ਪ੍ਰਾਪਤ ਕਰਦੇ ਹਨ ਅਤੇ

## ਸਤਿਗੁਰ ਨਦਰਿ ਨਿਹਾਲ; ਬਹੁੜਿ ਨ ਧਾਈਐ ॥

ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਆਪਣੀ (ਨਦਰਿ) ਕਿਰਪਾ ਦ੍ਰਿਸਟੀ ਦੁਆਰਾ (ਨਿ+ਹਾਲ) ਦੁੱਖਾਂ ਤੋਂ ਰਹਿਤ ਕਰ ਦਿੰਦੇ ਹਨ। ਉਹ (ਬਹੁੜਿ) ਮੁੜਕੇ ਦੁਬਾਰਾ ਜੂਨਾਂ ਵਿੱਚ ਨਹੀਂ (ਧਾਈਐ) ਧਾਉਂਦੇ ਭਾਵ ਦੌੜਦੇ।

## ਰਖੈ ਆਪਿ ਦਇਆਲੁ; ਕਰਿ ਦਾਸਾ ਆਪਣੇ ॥

(ਦਇਆਲੁ) ਦਇਆ ਦਾ ਘਰ ਪ੍ਰਮੇਸਰ ਉਨ੍ਹਾਂ ਨੂੰ ਆਪ ਦੇ (ਦਾਸਾ) ਸੇਵਕ ਬਣਾ (ਕਰਿ) ਕਰਕੇ ਉਨ੍ਹਾਂ ਦੀ ਆਪ (ਰਖੈ) ਰੱਖਿਆ ਕਰਦਾ ਹੈ।

## ਹਰਿ ਹਰਿ ਹਰਿ ਹਰਿ ਨਾਮੁ; ਜੀਵਾ ਸੁਣਿ ਸੁਣੇ ॥੭॥

ਜੋ (ਹਰਿ) ਸਾਰਿਆਂ ਨੂੰ (ਹਰਿ) ਹਰੇ-ਭਰੇ ਕਰਨ ਵਾਲਾ (ਹਰਿ) ਹਰੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਹੈ। **ਵਾ:** ਜੋ (ਹਰਿ ਨਾਮੁ) ਪ੍ਰਮੇਸਰ ਦਾ ਨਾਮ ਸ੍ਰਵਣ ਦੁਆਰਾ ਪ੍ਰਮਾਣਗਤਿ ਸੰਸੇ ਨੂੰ (ਹਰਿ) ਹਰਨ ਵਾਲਾ ਹੈ, ਮੰਨਣ ਦੁਆਰਾ ਪ੍ਰਮੇਯਗਤਿ ਸੰਸੇ ਨੂੰ (ਹਰਿ) ਹਰਨ ਵਾਲਾ ਹੈ, ਨਿਧਿਆਸਣ ਦੁਆਰਾ ਵਿਪਰਜੇ ਬੁੱਧੀ ਨੂੰ (ਹਰਿ) ਹਰਨ ਵਾਲਾ ਹੈ ਅਤੇ ਤਤ-ਤ੍ਵੰ ਦੇ ਸੋਧਨ ਦੁਆਰਾ ਸਖਿਆਤਤਾ ਕਰਾਉਣ ਵਾਲਾ ਹੈ। ਉਸ ਨੂੰ ਅਸੀਂ (ਸੁਣਿ ਸੁਣੇ) ਸ਼ਰਧਾ ਤੇ ਵਿਸ਼ਵਾਸ਼ ਰੂਪ ਕੰਨਾਂ ਦੁਆਰਾ ਸੁਣ ਕੇ, ਸਤ ਸ਼ਾਸਤਰਾਂ ਦੁਆਰਾ ਸੁਣ ਕੇ (ਜੀਵਾ) ਜਿਊਂਦੇ ਹਾਂ। **ਵਾ:** (ਜੀਵਾ ਸੁਣਿ ਸੁਣੇ) ਸਤਿਗੁਰਾਂ ਤੋਂ ਸੁਣ-ਸੁਣ ਕੇ ਜਿਊਂਦੇ ਹਾਂ।

## ਅੰਗ : ੫੨੦

## ਸਲੋਕ ਮਃ ੫ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅਰਜੁਨ ਦੇਣ ਸਾਹਿਬ ਜੀ ਨੂੰ ਗੁਰਤਾਗੱਦੀ ਉੱਤੇ ਅਸਥਾਪਨ ਕੀਤਾ ਸੀ ਤਾਂ ਉਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਖੁਸ਼ੀ ਪ੍ਰਗਟ ਕਰਦੇ ਇਹ ਸ਼ਬਦ ਉਚਾਰਨ ਕੀਤਾ। **ਵਾ:** ਜੋ ਪੰਜਵੇਂ ਪਾਤਸ਼ਾਹ ਜੀ ਨੂੰ ਚੌਥੇ ਪਾਤਸ਼ਾਹ ਜੀ ਵੱਲੋਂ ਸਿਰੋਪਾਓ ਮਿਲਿਆ ਸੀ। ਸਤਿਗੁਰੂ ਸਾਹਿਬ ਜੀ ਉਸ ਦਾ ਕਥਨ ਕਰਦੇ ਹਨ। **ਵਾ:** ਪ੍ਰਮੇਸਰ ਦੀ ਬਖਸ਼ਿਸ਼ ਕਥਨ ਕਰਦੇ ਹਨ।

## ਪ੍ਰੇਮ ਪਟੋਲਾ ਤੈ ਸਹਿ ਦਿਤਾ; ਢਕਣ ਕੂ ਪਤਿ ਮੇਰੀ ॥

ਹੇ (ਸਹਿ) ਪਤੀ ਪ੍ਰਮੇਸਰ **ਵਾ:** (ਸਹਿ) ਮਾਲਕ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! (ਤੈ) ਤੁਸੀਂ (ਮੇਰੀ) ਸਾਡੀ (ਪਤਿ) ਇੱਜ਼ਤ (ਕੂ) ਲੋਕ ਪ੍ਰਲੋਕ ਵਿਚ ਢੱਕਣ ਵਾਸਤੇ ਪ੍ਰੇਮ ਰੂਪ (*ਪਟੋਲਾ) ਪਟ ਭਾਵ ਰੇਸ਼ਮ ਦਾ ਬਸਤਰ ਦਿੱਤਾ ਹੈ। ਜਿਨ੍ਹਾਂ ਨੂੰ ਇਹ ਬਸਤਰ ਨਹੀਂ ਮਿਲਿਆ, ਉਹਨਾਂ ਦੀ ਇੱਜਤ ਕਾਮ, ਕ੍ਰੋਧ ਆਦਿਕਾਂ ਨੇ ਖ਼ਰਾਬ ਕਰ ਦਿੱਤੀ ਹੈ।

## ਦਾਨਾ ਬੀਨਾ ਸਾਈ ਮੈਡਾ; ਨਾਨਕ ਸਾਰ ਨ ਜਾਣਾ ਤੇਰੀ ॥੧॥

ਸਤਿਗੁਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ ! ਤੂੰ (ਦਾਨਾ) ਸਾਰਿਆਂ ਦੇ ਦਿਲਾਂ ਦਾ ਗਿਆਤਾ ਹੈ। ਭਾਵ ਜਿਹੜਾ ਵੀ ਕੋਈ ਗੁਪਤ ਕੰਮਾਂ ਨੂੰ ਸੋਚਦਾ ਹੈ ਉਸ ਨੂੰ ਤੂੰ ਜਾਨਣ ਵਾਲਾ ਹੈ। **ਵਾ:** (ਦਾਨਾ) ਚਤੁਰ ਹੈ (ਬੀਨਾ) ਸਾਰਿਆਂ ਨੂੰ ਦੇਖਣ ਵਾਲਾ ਹੈ ਅਤੇ (ਮੈਡਾ) ਸਾਡਾ (ਸਾਈ) ਮਾਲਕ ਹੈ। ਪਰ ਅਸੀਂ (ਤੇਰੀ) ਤੁਹਾਡੇ ਗੁਣਾ ਦੀ (ਸਾਰ) ਖ਼ਬਰ ਹੀ ਨਹੀਂ (ਜਾਣਾ) ਜਾਨਣਾ ਕੀਤੀ ਕਿ ਆਪ ਜੀ ਦੇ ਤਾਂ ਬੇਅੰਤ ਹੀ ਗੁਣ ਹਨ। ਯਥਾ:

**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥**
**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥** *(ਅੰਗ : ੭੫੦)*

### ਮਃ ੫ ॥

## ਤੈਡੈ ਸਿਮਰਣਿ ਹਭੁ ਕਿਛੁ ਲਧਮੁ; ਬਿਖਮੁ ਨ ਡਿਠਮੁ ਕੋਈ ॥

ਹੇ ਪ੍ਰਮੇਸਰ ਜੀ ! ਅਸੀਂ ਤਾਂ ਇਹ ਨਿਸ਼ਚਾ ਕੀਤਾ ਹੈ ਕਿ (ਤੈਡੈ) ਤੁਹਾਡੇ ਨਾਮ ਨੂੰ ਸਿਮਰਨੇ ਕਰਕੇ ਹੀ (ਹਭੁ) ਸਭ (ਕਿਛੁ) ਕੁਝ (ਲਧਮੁ) ਲੱਭ ਜਾਂਦਾ ਹੈ ਭਾਵ ਪ੍ਰਾਪਤ ਹੋ ਜਾਂਦਾ ਹੈ ਅਤੇ ਐਸੀ ਕੋਈ ਵੀ ਚੀਜ (ਡਿਠਮੁ) ਦੇਖਣ ਵਿੱਚ (ਨ) ਨਹੀਂ ਆਉਂਦੀ, ਜੋ (ਬਿਖਮੁ) ਕਠਿਨ ਹੋਵੇ ਭਾਵ ਜਿਹੜੀ ਪ੍ਰਾਪਤ ਨਾ ਹੁੰਦੀ ਹੋਵੇ। ਆਪ ਜੀ ਦੇ ਨਾਮ ਕਰਕੇ ਤਾਂ ਸਭੁ ਕੁਝ ਹੀ ਪ੍ਰਾਪਤ ਹੋ ਜਾਂਦਾ ਹੈ।

## ਜਿਸੁ ਪਤਿ ਰਖੈ ਸਚਾ ਸਾਹਿਬੁ; ਨਾਨਕ ਮੇਟਿ ਨ ਸਕੈ ਕੋਈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੀ (ਪਤਿ) ਇੱਜ਼ਤ ਸਚਾ (ਸਾਹਿਬੁ) ਮਾਲਕ ਅਕਾਲ ਪੁਰਖ ਵਾਹਿਗੁਰੂ ਆਪ (ਰਖੈ) ਰੱਖਦਾ ਹੈ। ਉਸ ਦੀ ਇੱਜ਼ਤ ਨੂੰ ਕੋਈ ਵੀ ਮੇਟ ਨਹੀਂ (ਸਕੈ) ਸਕਦਾ। ਕਿਉਂਕਿ ਉਨ੍ਹਾਂ ਦੀ ਇੱਜ਼ਤ ਨੂੰ ਉਹ ਆਪ ਰਾਖੇ ਹੋ ਕੇ ਰੱਖਦਾ ਹੈ।

### ਪਉੜੀ ॥

## ਹੋਵੈ ਸੁਖੁ ਘਣਾ; ਦਯਿ ਧਿਆਇਐ ॥ *(ਦਈਇ ਬੋਲੋ)*

ਹੇ ਭਾਈ ! (ਦਯਿ) ਪ੍ਰੇਰਕ **ਵਾ:** ਦਇਆਲੂ ਪ੍ਰਮੇਸਰ ਨੂੰ (ਧਿਆਇਐ) ਧਿਆਉਣੇ ਕਰਕੇ ਬ੍ਰਹਮਾਨੰਦ ਦਾ (ਘਣਾ) ਬਹੁਤਾ ਸੁਖ ਪ੍ਰਾਪਤ (ਹੋਵੈ) ਹੁੰਦਾ ਹੈ। ਜੋ ਕਦੇ ਵੀ ਨਾਸ਼ ਨਹੀਂ ਹੁੰਦਾ।

**ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ ॥** *(ਅੰਗ : ੬੧੭)*

ਇਹ ਉਹ ਸੁੱਖ ਹੈ, ਜਿਸ ਦੀ ਪ੍ਰਾਪਤੀ ਤੋਂ ਬਾਅਦ ਕਦੇ ਵੀ ਦੁੱਖ ਨਹੀਂ ਹੁੰਦਾ। ਜਿਵੇਂ ਜਲਾਦ ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰ ਕੇ ਵੀ ਤੋੜ ਨਹੀਂ ਸਕੇ ਸਨ ਅਤੇ ਦੁਫਾੜੇ ਹੋ ਕੇ ਵੀ ਉਨ੍ਹਾਂ ਦੇ ਸਰੀਰ ਵਿਚੋਂ ਸ੍ਰੀ ਜਪੁ ਜੀ ਸਾਹਿਬ ਜੀ ਦਾ ਪਾਠ ਹੁੰਦਾ ਰਿਹਾ ਸੀ। ਫਿਰ ਭਾਈ ਮਨੀ ਸਿੰਘ ਜੀ ਆਪਣਾ ਬੰਦ-ਬੰਦ ਕਟਾਉਣ

---

* ਦੁੰਬੇ ਦੀਆਂ ਲੋਈਆਂ ਨੂੰ ਵੀ 'ਪਟੋਲਾ' ਕਹਿ ਦਿੰਦੇ ਹਨ।

ਲੱਗਿਆਂ ਜਲਾਦ ਨੂੰ ਕਿਹਾ ਸੀ ਕਿ ਭਾਈ ! ਤੇਰੇ ਮਾਲਕ ਦਾ ਹੁਕਮ ਬੰਦ-ਬੰਦ ਕੱਟਣ ਦਾ ਹੈ, ਇਸ ਲਈ ਤੂੰ ਮੇਰੀਆਂ ਉਂਗਲੀਆਂ ਦੇ ਤਿੰਨ-ਤਿੰਨ ਟੋਟੇ ਕਰ ਲੈਣਾ ਕਰ। ਇਉਂ ਇਹ ਉਹ ਸੁੱਖ ਹੈ, ਜੋ ਸਰੀਰ ਦੇ ਲੀਰ-ਲੀਰ ਹੋ ਜਾਣ ਤੇ ਵੀ ਕਾਇਮ ਰਹਿੰਦਾ ਹੈ। ਯਥਾ :

**ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥** (ਅੰਗ : ੬੮੫)

ਅਰਥਾਤ ਇਸ ਕਾਇਆ ਰੂਪ ਬਸਤਰ ਦੇ ਭਾਵੇਂ ਕੋਈ ਬਹੁਤ ਟੁਕੜੇ ਕਰ ਦੇਵੇ, ਪਰ ਉਨ੍ਹਾਂ ਭਾਗਾ ਵਾਲਿਆਂ 'ਤੇ ਚੜ੍ਹਿਆ ਹੋਇਆ ਪ੍ਰੇਮ ਰੰਗ ਕਦੇ ਵੀ ਨਹੀਂ ਲੱਥਦਾ। ਇਸ ਪ੍ਰਕਾਰ ਪ੍ਰੇਰਕ ਪ੍ਰਮੇਸਰ ਨੂੰ ਧਿਆਉਣੇ ਕਰਕੇ ਘਨਾ ਸੁੱਖ ਪ੍ਰਾਪਤ ਹੁੰਦਾ ਹੈ।

## ਵੰਞੈ ਰੋਗਾ ਘਾਣਿ; ਹਰਿ ਗੁਣ ਗਾਇਐ ॥

ਹੇ ਭਾਈ (ਹਰਿ) ਪ੍ਰਮੇਸਰ ਦੇ ਗੁਣਾ ਨੂੰ (ਗਇਐ) ਗਾਉਣੇ ਕਰਕੇ ਹੰਕਾਰ ਆਦਿਕ ਰੋਗਾਂ ਦਾ ਸਾਰਾ (ਘਾਣਿ) ਸਮੁਦਾਇ (ਵੰਞੈ) ਦੂਰ ਚਲਿਆ ਜਾਂਦਾ ਹੈ। **ਵਾ:** ਸਮੂਹ ਰੋਗ ਚਲੇ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ ! ਸਾਂਤੀ ਕਦੋਂ ਪ੍ਰਾਪਤ ਹੋਵੇਗੀ?

## ਅੰਦਰਿ ਵਰਤੈ ਠਾਢਿ; ਪ੍ਰਭਿ ਚਿਤਿ ਆਇਐ ॥

**ਉੱਤਰ :** ਹੇ ਭਾਈ ! ਉਦੋਂ ਸਾਰੀਆਂ ਤਾਂਘਾਂ ਨਾਸ਼ ਹੋ ਜਾਣ ਤੋਂ ਬਾਅਦ ਮਨ ਅੰਦਰ (ਠਾਢਿ) ਠੰਡ ਭਾਵ ਸ਼ਾਂਤੀ ਆ ਕੇ (ਵਰਤੈ) ਵਰਤੇਗੀ। ਜਦੋਂ (ਪ੍ਰਭ) ਅਕਾਲ ਪੁਰਖ ਵਾਹਿਗੁਰੂ (ਚਿਤਿ) ਚੇਤੇ (ਆਇਐ) ਆਉਣ ਲੱਗ ਜਾਵੇਗਾ।

## ਪੂਰਨ ਹੋਵੈ ਆਸ; ਨਾਇ ਮੰਨਿ ਵਸਾਇਐ ॥

ਹੇ ਭਾਈ ਪ੍ਰਮੇਸਰ ਦੇ ਨਾਮ ਨੂੰ ਸ੍ਰਵਣ, ਮੰਨਣ, ਨਿਧਿਆਸਣ ਦੀ ਕਮਾਈ ਦੁਆਰਾ ਮਨ ਵਿਚ (ਵਸਾਇਐ) ਵਸਾਉਣੇ ਕਰਕੇ ਸਾਰੀਆਂ (ਆਸ) ਆਸਾਂ ਪੂਰਨ (ਹੋਵੈ) ਹੋ ਜਾਂਦੀਆਂ ਹਨ।

**ਅਥਵਾ :** ਪ੍ਰਮੇਸਰ ਦੇ (ਨਾਇ) ਨਾਮ ਦਾ ਸ੍ਰਵਣ (ਮੰਨਿ) ਮੰਨਣ ਤੇ (ਵਸਾਇਐ) ਨਿਧਿਆਸਣ ਕਰਕੇ ਸਾਰੀਆਂ (ਆਸ) ਆਸਾਂ ਪੂਰਨ (ਹੋਵੈ) ਹੋ ਜਾਂਦੀਆਂ ਹਨ।

## ਕੋਇ ਨ ਲਗੈ ਬਿਘਨੁ; ਆਪੁ ਗਵਾਇਐ ॥

ਹੇ ਭਾਈ ਆਪਣੇ ਅੰਦਰੋਂ (ਆਪੁ) ਆਪਾ ਭਾਵ (ਗਵਾਇਐ) ਗਵਾ ਦੇਣ ਨਾਲ (ਕੋਇ) ਕੋਈ ਵੀ ਬਿਘਨ ਨਹੀਂ (ਲਗੈ) ਲੱਗ ਸਕਦਾ। ਪਰ ਜੇ ਆਪਣੇ ਅੰਦਰੋਂ ਆਪਾ ਭਾਵ ਹੀ ਨਾ ਗਵਾਈਏ, ਫੇਰ ਤਾਂ ਬਿਘਨ ਹੀ ਪਏ ਰਹਿੰਦੇ ਹਨ।

## ਗਿਆਨ ਪਦਾਰਥੁ ਮਤਿ; ਗੁਰ ਤੇ ਪਾਇਐ ॥

ਹੇ ਭਾਈ! ਇਹ ਗਿਆਨ ਰੂਪ ਪਦਾਰਥ ਵਾਲੀ (ਮਤਿ) ਬੁੱਧੀ **ਵਾ:** ਆਤਮ ਵਿਸ਼ੈਣੀ (ਮਤਿ) ਬੁੱਧੀ (ਗੁਰ) ਸਤਿਗੁਰਾਂ (ਤੇ) ਤੋਂ (ਪਾਇਐ) ਪ੍ਰਾਪਤ ਕਰੀਦੀ ਹੈ।

**ਅਥਵਾ :** ਜੋ ਗਿਆਨ ਪਦਾਰਥ ਹੈ ਇਹ (ਮਤਿ) ਬੁੱਧੀ ਦੇ ਅੰਦਰ ਗੁਰਾਂ ਪਾਸੋਂ ਹੀ ਪਾਇਆ ਜਾਂਦਾ ਹੈ। **ਵਾ:** ਪਾਉਣਾ ਕੀਤਾ ਹੈ।

## ਤਿਨਿ ਪਾਏ ਸਭੇ ਥੋਕ; ਜਿਸੁ ਆਪਿ ਦਿਵਾਇਐ ॥

(ਤਿਨਿ) ਉਨਾਂ ਪੁਰਖਾਂ ਨੇ (ਸਭੇ) ਸਾਰੇ (ਥੋਕ) ਪਦਾਰਥ (ਪਾਏ) ਪ੍ਰਾਪਤ ਕਰ ਲਏ ਹਨ ਜਿਸ ਨੂੰ ਪ੍ਰਮੇਸਰ ਨੇ ਗੁਰਾਂ ਦੁਆਰਾ ਆਪ (ਦਿਵਾਇਐ) ਦਿਵਾਉਣਾ ਕੀਤੇ ਹਨ।

## ਤੂੰ ਸਭਨਾ ਕਾ ਖਸਮੁ; ਸਭ ਤੇਰੀ ਛਾਇਐ ॥੮॥

ਹੇ ਮਹਾਰਾਜ ! ਤੂੰ (ਸਭਨਾ) ਸਾਰਿਆਂ (ਕਾ) ਦਾ (ਖਸਮ) ਮਾਲਕ ਹੈ ਅਤੇ (ਸਭ) ਸਾਰੇ ਤੇਰੀ (ਛਾਇਐ) ਛਾਇਆ ਹੇਠ ਭਾਵ ਤੇਰੇ ਆਸਰੇ ਹਨ। **ਵਾ:** ਹੇ ਚੇਤਨ ਪ੍ਰਮੇਸਰ ! ਸਾਰਿਆਂ ਵਿਚ ਤੇਰਾ (ਛਾਇਐ) ਪ੍ਰਤੀਬਿੰਬ ਪੈ ਰਿਹਾ ਹੈ। **ਵਾ:** ਤੂੰ ਸਾਰਿਆਂ ਵਿੱਚ (ਛਾਇਐ) ਮਿਲਿਆ ਹੋਇਆ ਹੈ। **ਵਾ:** ਸਾਰੇ ਤੇਰੀ ਹੀ (ਛਾਇਐ) ਚੇਤਨ ਸੱਤਾ ਹੇਠ ਚੱਲ ਰਹੇ ਹਨ। **ਵਾ:** ਤੂੰ ਸਭ ਨੂੰ (ਛਾਇਐ) ਛਾਂ ਦੀ ਤਰ੍ਹਾਂ ਸੁੱਖ ਦੇਣ ਵਾਲਾ ਹੈ।

## ਸਲੋਕ ਮਃ ੫ ॥

ਸਤਿਗੁਰੂ ਸਾਹਿਬ ਜੀ ਜਗਿਆਸੂ ਮੁੱਖ ਦੁਆਰਾ ਫੁਰਮਾਉਂਦੇ ਹਨ।

## ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ; ਮੰਝਿ ਮੁਹਬਤਿ ਤੇਰੀ ॥

ਹੇ ਮਹਾਰਾਜ ! ਸਾਡੇ ਹਿਰਦੇ (ਮੰਝਿ) ਅੰਦਰ (ਤੇਰੀ) ਤੁਹਾਡੀ ਮੁਹੱਬਤ ਹੋਣ ਕਰਕੇ ਸੰਸਾਰ ਰੂਪ **ਵਾ:** ਆਸਾ ਰੂਪ **ਵਾ:** ਮਾਇਆ ਰੂਪ **ਵਾ:** ਅਵਿਦਿਆ ਰੂਪ ਨਦੀ ਤੋਂ (ਤਰੰਦੜੀ) ਤਰਦਿਆਂ ਹੋਇਆਂ (ਮੈਡਾ) ਸਾਡਾ ਪ੍ਰਤੱਖ (ਖੋਜੁ) ਪੈਰ **ਵਾ:** ਮਨ ਦਾ ਸੰਕਲਪ ਰੂਪ ਪੈਰ ਮੋਹ ਰੂਪ ਚਿੱਕੜ ਵਿਚ (ਨ ਖੁੰਭੈ) ਖੁੱਭਦਾ ਨਹੀਂ ਹੈ। **ਵਾ:** ਬੈਤਰਨੀ ਨਦੀ ਨੂੰ ਤਰਦਿਆਂ ਹੋਇਆਂ ਉਸ ਵਿਚ (ਮੈਡਾ) ਸਾਡਾ ਸੂਖਮ ਸਰੀਰ ਰੂਪ (ਖੋਜੁ) ਪੈਰ ਨਹੀਂ ਖੁੱਭਦਾ। **ਭਾਵ** ਉਸ ਵਿਚ ਪੈ ਕੇ ਦੁਖੀ ਨਹੀਂ ਹੁੰਦਾ।

## ਤਉ ਸਹ ਚਰਣੀ, ਮੈਡਾ ਹੀਅੜਾ ਸੀਤਮੁ; ਹਰਿ ਨਾਨਕ ਤੁਲਹਾ ਬੇੜੀ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਸਹ) ਪਤੀ ਪ੍ਰਮੇਸਰ ! (ਤਉ) ਤੁਹਾਡੇ (ਚਰਣੀ) ਚਰਨ ਕਮਲਾ ਦੇ ਸਾਥ (ਮੈਡਾ) ਮੇਰਾ (ਹੀਅੜਾ) ਹਿਰਦਾ (ਸੀਤਮੁ) ਸੀਤਾ ਗਿਆ ਹੈ। **ਵਾ:** ਤੁਹਾਡੇ ਚਰਨਾਂ ਨਾਲ ਲੱਗਣ ਕਰਕੇ ਮੇਰਾ ਹਿਰਦਾ (ਸੀਤਮੁ) ਸੀਤਲ ਹੋ ਗਿਆ ਹੈ ਅਤੇ ਹੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ! ਆਪ ਜੀ ਦਾ ਨਾਮ ਹੀ ਸੰਸਾਰ ਸਮੁੰਦਰ ਤੋਂ ਪਾਰ ਹੋਣ ਵਾਸਤੇ (ਬੇੜੀ) ਜਹਾਜ ਅਤੇ ਆਸਾ ਰੂਪ ਨਦੀ ਤੋਂ ਪਾਰ ਹੋਣ ਵਾਸਤੇ *ਤੁਲਹਾ ਹੈ। **ਵਾ:** ਆਸਾ ਰੂਪ ਨਦੀ ਤੋਂ ਪਾਰ ਹੋਣ ਵਾਸਤੇ ਆਪ ਜੀ ਦੀ ਭਗਤੀ ਬੇੜੀ ਦੀ ਨਿਆਈਂ ਹੈ ਅਤੇ ਰਾਗ-ਦ੍ਵੈਖ ਰੂਪ ਨਾਲਿਆਂ 'ਚੋਂ ਲੰਘਣ ਵਾਸਤੇ ਆਪ ਜੀ ਦਾ ਪ੍ਰੇਮ ਤੁਲਹੇ ਦੀ ਨਿਆਈਂ ਹੈ।

## ਮਃ ੫ ॥

ਹੁਣ ਪੰਜਵੇਂ ਪਾਤਸਾਹ ਜੀ ! ਪਿਆਰ ਕਰਨ ਦੀ ਜਾਚ ਦੱਸਦੇ ਹਨ।

## ਜਿਨਾ ਦਿਸੰਦੜਿਆ ਦੁਰਮਤਿ ਵੰਞੈ; ਮਿਤ੍ਰ ਅਸਾਡੜੇ ਸੇਈ ॥

ਜਿਨ੍ਹਾਂ ਗੁਰਮੁਖ ਪਿਆਰਿਆਂ ਦੇ (ਦਿਸੰਦੜਿਆ) ਦਰਸ਼ਨ ਵੇਖਦਿਆਂ ਸਾਰ ਹੀ (ਦੁਰਮਤਿ) ਖੋਟੀ ਮਤ (ਵੰਞੈ) ਚਲੀ ਜਾਵੇ ਭਾਵ ਨਾਸ਼ ਹੋ ਜਾਵੇ (ਸੇਈ) ਓਹੀ (ਅਸਾਡੜੇ) ਸਾਡੇ ਮਨ ਬਾਣੀ ਸਰੀਰ ਕਰਕੇ (ਮਿਤ੍ਰ) ਮਿੱਤਰ ਹਨ ਭਾਵ ਅਸੀਂ ਉਨ੍ਹਾਂ ਨੂੰ ਆਪਣੇ ਮਨ ਬਾਣੀ ਸਰੀਰ ਦੇ ਪਿਆਰੇ ਜਾਣਦੇ ਹਾਂ।

## ਹਉ ਢੂਢੇਦੀ ਜਗੁ ਸਬਾਇਆ; ਜਨ ਨਾਨਕ ਵਿਰਲੇ ਕੇਈ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ ! (ਹਉ) ਮੈਂ ਜੀਵ ਰੂਪ ਇਸਤਰੀ (ਸਬਾਇਆ) ਸਾਰੇ ਜਗਤ ਵਿੱਚ (ਢੂਢੇਦੀ) ਭਾਲਦੀ ਫਿਰਦੀ ਹਾਂ। ਜਿਨ੍ਹਾਂ ਨਾਲ ਮਿਲ ਕੇ ਮੇਰੀ ਖੋਟੀ ਬੁੱਧੀ ਨਾਸ਼ ਹੋ ਜਾਵੇ। ਪਰ ਐਸੇ ਗੁਰਮੁਖ ਜਨ (ਕੇਈ) ਕੋਈ ਕੋਈ ਵਿਰਲੇ ਹੀ ਹਨ। ਯਥਾ :

---

* **ਤੁਲਹਾ :** ਨਦੀ ਤੋਂ ਪਾਰ ਹੋਣ ਲਈ ਰਸਿਆ ਦੁਆਰਾ ਲੱਕੜ ਦਾ ਬਣਿਆ ਹੋਇਆ ਤੁਲਾ। ਘਾਸ ਦੇ ਗੱਠੇ ਨੂੰ ਵੀ ਤੁਲ੍ਹਾ ਕਹਿੰਦੇ ਹਨ।

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥ (ਅੰਗ : ੪੯੫)

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥ (ਅੰਗ : ੧੪੧੧)

## ਪਉੜੀ ॥

## ਆਵੈ ਸਾਹਿਬੁ ਚਿਤਿ; ਤੇਰਿਆ ਭਗਤਾ ਡਿਠਿਆ ॥

ਹੇ ਮਹਾਰਾਜ! (ਤੇਰਿਆ) ਤੁਹਾਡੇ ਸੰਤਾਂ ਭਗਤਾਂ ਦੇ ਦਰਸਨਾਂ ਨੂੰ (ਡਿਠਿਆ) ਦੇਖਣ ਨਾਲ (ਸਾਹਿਬ) ਮਾਲਕ ਅਕਾਲ ਪੁਰਖ ਵਾਹਿਗੁਰੂ (ਚਿਤਿ) ਚੇਤੇ (ਆਵੈ) ਆਉਣ ਲੱਗ ਜਾਂਦਾ ਹੈ।

## ਮਨ ਕੀ ਕਟੀਐ ਮੈਲੁ; ਸਾਧਸੰਗਿ ਵੁਠਿਆ ॥

ਉਨ੍ਹਾਂ (ਸਾਧ-ਸੰਗਿ) (ਸਾਧ) ਸੰਤਾਂ ਮਹਾਪੁਰਖਾਂ ਦੀ (ਸੰਗਿ) ਸੰਗਤ ਵਿੱਚ (ਵੁਠਿਆ) ਵਸਣੇ ਕਰਕੇ ਮਨ (ਕੀ) ਦੀ (ਮੈਲ) ਮਲ, ਵਿਖੇਪ, ਆਵਰਨ ਰੂਪ **ਵਾ:** ਪਾਪਾਂ ਰੂਪ **ਵਾ:** ਅਵਿਦਿਆ ਰੂਪ ਸਾਰੀ ਮੈਲ (ਕੱਟੀਐ) ਕੱਟੀ ਜਾਂਦੀ ਹੈ।

## ਜਨਮ ਮਰਣ ਭਉ ਕਟੀਐ; ਜਨ ਕਾ ਸਬਦੁ ਜਪਿ ॥

ਉਨ੍ਹਾਂ ਭਗਤ ਜਨਾਂ (ਕਾ) ਦਾ ਦਿੱਤਾ ਹੋਇਆ (ਸਬਦੁ) ਉਪਦੇਸ਼ (ਜਪਿ) ਜਪਣੇ ਕਰਕੇ **ਵਾ:** ਗੁਰਾਂ (ਸਬਦੁ) ਉਪਦੇਸ਼ (ਜਪਿ) ਜਪਣੇ ਕਰਕੇ (ਜਨਮ) ਜੰਮਣ ਤੇ ਮਰਣ ਦਾ (ਭਉ) ਭੈ (ਕਟੀਐ) ਕੱਟਿਆ ਜਾਂਦਾ ਹੈ।

## ਬੰਧਨ ਖੋਲਨਿ੍ ਸੰਤ; ਦੂਤ ਸਭਿ ਜਾਹਿ ਛਪਿ ॥

ਉਹ ਸੰਤ ਮਹਾਂਪੁਰਖ ਬੰਧਨਾਂ ਨੂੰ (ਖੋਲਨਿ੍) ਖੋਲ ਦਿੰਦੇ ਹਨ। ਜਿਸ ਕਰਕੇ ਸਾਰੇ (ਦੂਤ) ਜਮਦੂਤ (ਛਪਿ) ਅਲੋਪ ਹੋ (ਜਾਹਿ) ਜਾਂਦੇ ਹਨ। ਯਥਾ :

ਜਮ ਤੇ ਉਲਟਿ ਪਏ ਹੈ ਰਾਮ ॥ (ਅੰਗ : ੩੨੬)

**ਵਾ:** ਕਾਮ, ਕ੍ਰੋਧ ਆਦਿਕ ਸਾਰੇ ਜਮਦੂਤ ਲੁੱਕ ਜਾਂਦੇ ਹਨ।

## ਸਾਖੀ—ਮਹਾਤਮਾ ਤੇ ਤੋਤੇ ਦੀ

ਇਕ ਵਾਰ ਕੋਈ ਮਹਾਤਮਾ ਉਪਦੇਸ਼ ਦੇ ਰਹੇ ਸਨ ਕਿ ਪ੍ਰਮੇਸਰ ਦੇ ਨਾਮ ਨੂੰ ਜਪਣ ਨਾਲ ਸਾਰੇ ਬੰਧਨ ਨਾਸ਼ ਹੋ ਜਾਂਦੇ ਹਨ। ਪਾਸ ਹੀ ਇਕ ਤੋਤਾ ਪਿੰਜਰੇ ਵਿਚ ਕੈਦ ਸੀ। ਉਹ ਸੰਤਾਂ ਨੂੰ ਕਹਿਣ ਲੱਗਾ ਕਿ ਮੈਂ ਤਾਂ ਹਰ ਰੋਜ਼ ਰਾਮ-ਰਾਮ ਕਹਿੰਦਾ ਹਾਂ। ਪਰ ਮੇਰੇ ਬੰਧਨ ਤਾਂ ਅਜੇ ਤੱਕ ਨਾਸ਼ ਨਹੀਂ ਹੋਏ। ਸੰਤ ਕਹਿਣ ਲੱਗੇ ਕਿ ਤੂੰ ਪ੍ਰਮੇਸਰ ਦਾ ਨਾਮ ਚੂਰੀ ਖਾਣ ਵਾਸਤੇ ਲੈਂਦਾ ਹੈ। ਜੇ ਤੂੰ ਸੱਚਮੁੱਚ ਹੀ ਬੰਧਨਾਂ ਤੋਂ ਛੁੱਟਣਾ ਚਾਹੁੰਦਾ ਹੈ ਤਾਂ ਖਾਣ-ਪੀਣ ਛੱਡ ਕੇ, ਲਿਵ ਲਾ ਕੇ ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰ। ਤੋਤੇ ਨੇ ਸੰਤਾਂ ਦਾ ਬਚਨ ਮੰਨ ਕੇ ਏਸੇ ਪ੍ਰਕਾਰ ਕੀਤਾ। ਜਦੋਂ ਮਾਲਕ ਨੇ ਆ ਕੇ ਕਿਹਾ ਕਿ ਗੰਗਾ ਰਾਮ "ਰਾਮ-ਰਾਮ" ਕਹਿ। ਤਾਂ ਤੋਤਾ ਅਗੋਂ ਕੁਝ ਨਾ ਬੋਲਿਆ। ਜਦੋਂ ਚੂਰੀ ਦਿੱਤੀ ਤਾਂ ਉਹ ਵੀ ਨਾ ਖਾਧੀ। ਮਾਲਕ ਨੇ ਸੋਚਿਆ ਕਿ ਸ਼ਾਇਦ ਇਹ ਤੋਤਾ ਬੀਮਾਰ ਹੋ ਗਿਆ ਹੈ। ਜੇ ਮੈਂ ਇਸ ਨੂੰ ਆਜ਼ਾਦ ਨਾ ਕੀਤਾ ਤਾਂ ਇਹ ਪਿੰਜਰੇ ਵਿਚ ਹੀ ਮਰ ਜਾਵੇਗਾ। ਇਉਂ ਸੋਚ ਕਿ ਉਸ ਨੇ ਤੋਤੇ ਨੂੰ ਛੱਡ ਦਿੱਤਾ। ਇਸ ਪ੍ਰਕਾਰ ਸੰਤਾਂ ਦੀ ਕਿਰਪਾ ਨਾਲ ਤੋਤੇ ਦਾ ਥੋੜ੍ਹੇ ਮਾਤਰ ਨਾਮ ਜਪਣ ਕਰਕੇ ਹੀ ਛੁਟਕਾਰਾ ਹੋ ਗਿਆ। ਫਿਰ ਜਿਵੇਂ ਤੋਤਾ ਪਿੰਜਰੇ ਵਿਚ ਫਸਿਆ ਹੋਇਆ ਸੀ। ਏਸੇ ਪ੍ਰਕਾਰ ਜੀਵ ਰੂਪ ਤੋਤਾ ਵੀ ਦੇਹ ਅਭਿਮਾਨ ਰੂਪ ਪਿੰਜਰੇ ਵਿਚ ਫਸਿਆ ਹੋਇਆ ਹੈ ਤੇ ਇਸ ਦੇ ਤਾਈਂ ਕਰਤਾ-ਭੋਗਤਾ ਦੇ ਬੰਧਨ ਪਏ ਹੋਏ ਹਨ। ਉਂਝ ਤਾਂ ਇਹ ਹਰ ਵੇਲੇ ਮੰਨੀ ਰਾਮ, ਮੱਖਣੀ ਰਾਮ ਕਹਿੰਦਾ ਹੈ। ਪਰ ਇਸ ਨਾਲ ਇਸ ਦੇ ਬੰਧਨ ਨਹੀਂ

ਟੁੱਟਦੇ। ਜਦੋਂ ਇਹ ਸੰਤਾਂ ਦੀ ਕ੍ਰਿਪਾ ਨਾਲ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਜਾਂ ਹੰਗਤਾ ਦੀ ਨਿਰਵਿਰਤੀ ਵਾਸਤੇ ਨਾਮ ਜਪਦਾ ਹੈ। ਤਾਂ ਉਦੋਂ ਪ੍ਰਮੇਸਰ ਇਸ ਦੇ ਕਰਤਾ-ਭੋਗਤਾ ਦੇ ਸਾਰੇ ਬੰਧਨ ਨਾਸ਼ ਕਰ ਦਿੰਦਾ ਹੈ।

**ਤਿਸੁ ਸਿਉ ਲਾਇਨਿ੍ ਰੰਗੁ; ਜਿਸ ਦੀ ਸਭ ਧਾਰੀਆ॥**

ਉਹ ਮਹਾਪੁਰਖ (ਤਿਸੁ) ਉਸ ਪ੍ਰਮੇਸਰ ਦੇ (ਸਿਉ) ਨਾਲ (ਰੰਗੁ) ਪ੍ਰੇਮ (ਲਾਇਨਿ੍) ਲਾ ਦਿੰਦੇ ਹਨ। ਜਿਸ ਦੀ ਇਹ ਸਾਰੀ ਸ੍ਰਿਸ਼ਟੀ ਆਪਦੇ ਆਸਰੇ (ਧਾਰੀਆ) ਧਾਰਨ ਕੀਤੀ ਹੋਈ ਹੈ।

**ਊਚੀ ਹੂੰ ਊਚਾ ਥਾਨੁ; ਅਗਮ ਅਪਾਰੀਆ॥**

ਜਿਹੜਾ (ਊਚੀ) ਉੱਚੀ ਸ੍ਰਿਸ਼ਟੀ **ਵਾ:** ਉੱਚੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿਕ ਦੇਵਤਿਆਂ ਦੀ ਪਦਵੀ (ਹੂੰ) ਤੋਂ ਵੀ (ਊਚਾ) ਉੱਚਾ ਸਰੂਪ ਰੂਪ (ਥਾਨੁ) ਥਾਂ ਹੈ। ਉਹ (ਅਗਮ) ਮਨ ਦੇ ਸੰਕਲਪਾਂ ਦੀ ਗੰਮਤਾ ਤੋਂ ਪਰੇ ਅਤੇ (ਅਪਾਰੀਆਂ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

**ਰੈਣਿ ਦਿਨਸੁ ਕਰ ਜੋੜਿ; ਸਾਸਿ ਸਾਸਿ ਧਿਆਈਐ॥**

ਹੇ ਭਾਈ! (ਰੈਣਿ) ਰਾਤ (ਦਿਨਸੁ) ਦਿਨੇ ਪ੍ਰਤੱਖ ਦੋਵੇਂ (ਕਰ) ਹੱਥ **ਵਾ:** ਮਨ-ਬੁੱਧ ਰੂਪ ਦੋਵੇਂ (ਕਰ) ਹੱਥ ਜੋੜ ਕੇ (ਸਾਸਿ ਸਾਸਿ) ਆਉਂਦੇ ਜਾਂਦੇ ਸਵਾਸ ਨਾਲ ਸਵਾਸਾਂ ਦੇ ਸਵਾਸ ਰੂਪ ਪ੍ਰਮੇਸਰ ਨੂੰ (ਧਿਆਈਐ) ਧਿਆਉਣਾ ਕਰੀਏ।

**ਜਾ ਆਪੇ ਹੋਇ ਦਇਆਲੁ; ਤਾਂ ਭਗਤ ਸੰਗੁ ਪਾਈਐ॥੯॥**

(ਜਾ) ਜਦੋਂ ਉਹ ਪ੍ਰਮੇਸਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ (ਆਪੇ) ਆਪ ਹੀ (ਦਇਆਲੁ) ਦਿਆਲੂ ਹੁੰਦਾ ਹੈ ਤਾਂ ਉਦੋਂ ਭਗਤਾਂ ਦੀ (ਸੰਗੁ) ਸੰਗਤ (ਪਾਈਐ) ਪ੍ਰਾਪਤ ਹੁੰਦੀ ਹੈ।

**ਸਲੋਕ ਮਃ ੫॥**

**ਬਾਰਿ ਵਿਡਾਨੜੈ ਹੁੰਮਸ ਧੁੰਮਸ; ਕੂਕਾ ਪਈਆ ਰਾਹੀ॥**

ਹੇ ਮਹਾਰਾਜ (ਵਿ+ਡਾਨੜੈ) (ਵਿ) ਵਿਸ਼ੇਸ਼ ਕਰਕੇ (ਡਾਨੜੈ) ਡੰਡ ਦੇਣ ਵਾਲਾ (ਬਾਰਿ) ਜਮਾਂ ਦੇ ਦੁਆਰ ਵਿੱਚ (ਹੁੰਮਸ) ਉੱਚਾ (ਧੁੰਮਸ) ਰੌਲਾ ਪੈ ਰਿਹਾ ਹੈ **ਵਾ:** (ਹੁੰਮਸ ਧੁੰਮਸ) ਡੰਡ ਰੌਲਾ ਪੈ ਰਿਹਾ ਹੈ ਅਤੇ ਜਮਪੁਰੀ ਦੇ (ਰਾਹੀ) ਰਸਤੇ ਵਿਚ ਵੀ (ਕੂਕਾ) ਚਾਂਗਰਾਂ (ਪਈਆ) ਪੈ ਰਹੀਆਂ ਹਨ ਕਿ ਮੈਨੂੰ ਨਾ ਮਾਰੋ, ਮੈਂ ਮੁੜ ਕੇ ਮੰਦ ਕਰਮ ਨਹੀਂ ਕਰਦਾ।

**ਅਥਵਾ :** (ਵਿਡਾਨੜੇ) ਆਡੰਬਰ ਵਾਲੇ ਸ਼ਾਹੂਕਾਰਾਂ ਦੇ ਘਰਾਂ ਅੱਗੇ (ਹੁੰਮਸ) ਹਉਮੈ ਕਰਕੇ (ਧੁੰਮਸ) ਰੌਲਾ-ਰੱਪਾ ਪੈ ਰਿਹਾ ਹੈ ਅਤੇ ਸ਼ਰਾਬ ਪੀ ਕੇ ਰਾਹਾਂ ਵਿਚ ਕੂਕਾਂ ਪੈ ਰਹੀਆ ਹਨ।

**ਤਉ ਸਹ ਸੇਤੀ ਲਗੜੀ ਡੋਰੀ; ਨਾਨਕ ਅਨਦ ਸੇਤੀ ਬਨੁ ਗਾਹੀ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਸਹ) ਮਾਲਕ ਪ੍ਰਮੇਸਰ ਜੀ! ਜਿੰਨ੍ਹਾਂ ਦੀ (ਡੋਰੀ) ਪ੍ਰੀਤੀ ਰੂਪ ਡੋਰੀ (ਤਉ) ਤੁਹਾਡੇ ਚਰਨਾਂ (ਸਹ) ਸਾਥ ਭਾਵ ਨਾਲ (ਲਗੜੀ) ਲੱਗੀ ਹੈ। ਉਹ ਇਸ ਜਮ ਮਾਰਗ ਰੂਪ ਜੰਗਲ ਦੇ ਤਾਈਂ ਅੰਨਦ ਦੇ (ਸੇਤੀ) ਨਾਲ ਹੀ (ਗਾਹੀ) ਲੰਘ ਜਾਂਦੇ ਹਨ।

**ਉਪਰੋਕਤ ਦੋ ਪਕੰਤੀਆਂ ਦਾ ਦੂਸਰਾ ਅਰਥ :**

**ਬਾਰਿ ਵਿਡਾਨੜੈ ਹੁੰਮਸ ਧੁੰਮਸ; ਕੂਕਾ ਪਈਆ ਰਾਹੀ॥**

ਪ੍ਰਮੇਸਰ ਦਾ (ਵਿਡਾਨੜੇ) ਅਸਚਰਜ (ਬਾਰਿ) ਦੁਆਰ ਜੋ ਸਾਧਸੰਗਤ ਹੈ ਉਸ ਵਿਚ ਵੇਦਾਂ-ਸ਼ਾਸਤਰਾਂ ਰਾਹੀਂ

ਕੂਕਾਂ ਪੈ ਰਹੀਆਂ ਹਨ ਕਿ ਜੋ (ਹੁੰਮਸ) ਹਉਮੈ ਹੈ ਇਹ (ਧੁੰਮਸ) ਡੰਡ ਰੌਲਾ ਪਾਉਣ ਵਾਲੀ ਹੈ। ਇਸ ਲਈ ਇਸ ਨੂੰ ਤਿਆਗਣਾ ਕਰੋ।

**ਅਥਵਾ :** ਇਸ ਸੰਸਾਰ ਰੂਪ (ਵਿਡਾਨੜੈ) ਬਿਗਾਨੇ (ਬਾਰਿ) ਜੰਗਲ ਵਿੱਚ (ਹੁੰਮਸ) ਹੰਗਤਾ-ਮਮਤਾ ਦਾ (ਧੁੰਮਸ) ਸ਼ੋਰ ਸ਼ਰਾਬਾ ਪੈ ਰਿਹਾ ਹੈ, **ਵਾ:** ਕਾਮ, ਕ੍ਰੋਧ ਦਾ (ਹੁੰਮਸ ਧੁੰਮਸ) ਡੰਡ ਰੌਲਾ ਪੈ ਰਿਹਾ ਹੈ ਅਤੇ ਵੇਦਾ ਸ਼ਾਸਤਰਾਂ ਰੂਪ ਰਾਹਾਂ ਵਿੱਚ ਕੂਕਾਂ ਪੈ ਰਹੀਆਂ ਹਨ ਕਿ ਕਾਮ ਕ੍ਰੋਧ ਆਦਿਕ ਵਿਕਾਰਾਂ ਨੇ ਸਾਰਿਆਂ ਨੂੰ ਮਾਰ ਲਿਆ ਹੈ।

**ਤਉ ਸਹ ਸੇਤੀ ਲਗੜੀ ਡੋਰੀ; ਨਾਨਕ ਅਨਦ ਸੇਤੀ ਬਨੁ ਗਾਹੀ ॥੧॥**

ਪਰ ਹੇ (ਸਹ) ਮਾਲਕ ਪ੍ਰਮੇਸਰ ! ਜਿੰਨ੍ਹਾਂ ਦੀ ਬਿਰਤੀ ਰੂਪ ਡੋਰੀ (ਤਉ) ਤੁਹਾਡੇ ਨਾਲ ਲੱਗੀ ਹੋਈ ਹੈ। ਉਹ ਇਸ ਸੰਸਾਰ ਰੂਪ **ਵਾ:** ਵਿਸ਼ੇ ਰਸ ਰੂਪ ਜੰਗਲ ਨੂੰ ਅਨੰਦ ਦੇ ਨਾਲ ਹੀ ਲੰਘ ਜਾਂਦੇ ਹਨ। ਭਾਵ ਇੰਨ੍ਹਾਂ ਨੂੰ ਦਬਾਅ ਜਾਂਦੇ ਹਨ। ਇਹਨਾਂ ਵਿੱਚ ਕਦੇ ਵੀ ਨਹੀਂ ਭੁੱਲਦੇ।

**ਉਪਰੋਕਤ ਦੋ ਪਕੰਤੀਆਂ ਦਾ ਤੀਸਰਾ ਅਰਥ :**

**ਬਾਰਿ ਵਿਡਾਨੜੈ ਹੁੰਮਸ ਧੁੰਮਸ; ਕੂਕਾ ਪਈਆ ਰਾਹੀ ॥**

ਜਿਸ ਦ੍ਵੈਤਵਾਦੀਆਂ ਦੇ ਕੁਸੰਗਤ ਰੂਪ (ਬਾਰਿ) ਦੁਆਰ ਵਿੱਚ ਕਾਮ, ਕ੍ਰੋਧ ਆਦਿਕਾਂ ਦਾ (ਵਿਡਾਨੜੈ) ਵਿਸ਼ੇਸ਼ ਕਰਕੇ ਡੰਡ ਹੈ। ਉਸ ਵਿਚ (ਹੁੰਮਸ) ਹਉਮੈ ਦਾ (ਧੁੰਮਸ) ਡੰਡ ਰੌਲਾ ਪੈ ਰਿਹਾ ਹੈ ਅਤੇ ਉਨ੍ਹਾਂ ਦਵੈਤਵਾਦੀਆਂ ਦੀਆਂ, ਜੂਨਾਂ ਰੂਪ ਰਾਹਾਂ ਵਿੱਚ ਪਇਆਂ ਹੋਇਆਂ (ਕੂਕਾ) ਚਾਂਗਾਰਾਂ ਪੈ ਰਹੀਆਂ ਹਨ। ਪਰੰਤੂ

**ਤਉ ਸਹ ਸੇਤੀ ਲਗੜੀ ਡੋਰੀ; ਨਾਨਕ ਅਨਦ ਸੇਤੀ ਬਨੁ ਗਾਹੀ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਸਹ) ਸਾਹਿਬ ਮਾਲਕ ਪ੍ਰਮੇਸਰ ਜੀ ! ਜਿੰਨ੍ਹਾਂ ਦੀ ਬਿਰਤੀ ਰੂਪ ਡੋਰੀ (ਤਉ) ਤੁਹਾਡੇ (ਸਹ) ਸਾਥ ਭਾਵ ਨਾਲ ਲੱਗ ਗਈ ਹੈ। ਉਹ ਇਸ ਦ੍ਵੈਤ ਦੇ (ਬਨੁ) ਜੰਗਲ ਨੂੰ ਅਨੰਦ ਦੇ ਸੰਯੁਕਤ ਹੀ ਲੰਘ ਜਾਦੇ ਹਨ।

**ਉਪਰੋਕਤ ਦੋ ਪਕੰਤੀਆਂ ਦਾ ਚੌਥਾ ਅਰਥ :**

**ਬਾਰਿ ਵਿਡਾਨੜੈ ਹੁੰਮਸ ਧੁੰਮਸ; ਕੂਕਾ ਪਈਆ ਰਾਹੀ ॥**

ਹੇ ਮਹਾਰਾਜ ! (ਵਿਡਾਨੜੈ) ਬਿਗਾਨੇ ਦੇਵੀ ਦੇਵਤੀਆਂ ਦੇ (ਬਾਰਿ) ਦੁਆਰਾ ਤੇ ਜਾ ਕੇ ਉਪਾਸਨਾ ਕਰਨ ਨਾਲ ਉਨ੍ਹਾਂ ਦੇਵੀ ਦੇਵਤਿਆਂ ਦੇ ਅੰਦਰ (ਹੁੰਮਸ) ਹਉਮੈ ਦਾ (ਧੁੰਮਸ) ਡੰਡ ਰੌਲਾ ਪਿਆ ਰਹਿੰਦਾ ਹੈ ਕਿ ਮੈਂ ਹੀ ਸਭ ਤੋਂ ਵੱਡਾ ਹਾਂ। ਉਹ ਆਪਣੇ ਭਗਤਾਂ ਨੂੰ ਕਹਿੰਦੇ ਹਨ ਕਿ ਤੂੰ ਮੇਰੀ ਪੂਜਾ ਕਰਿਆ ਕਰ, ਜਿਸ ਕਰਕੇ ਮੈਂ ਤੈਨੂੰ ਇਹ ਫਲ ਦਿਆਗਾਂ, ਦੂਸਰਾ ਕਹਿੰਦਾ ਹੈ ਕਿ ਮੈਂ ਤੈਨੂੰ ਫਲਾਣਾ ਵਰ ਦਿਆਗਾਂ। ਇਸ ਪ੍ਰਕਾਰ ਇਨ੍ਹਾਂ ਦੇਵੀ ਦੇਵਤਿਆਂ ਵਿੱਚ ਇਕ ਦੂਸਰੇ ਨਾਲ ਈਰਖਾ ਕਰਨੇ ਕਰਕੇ ਰੌਲਾ ਹੀ ਪਿਆ ਰਹਿੰਦਾ ਹੈ ਅਤੇ ਉਨ੍ਹਾਂ ਦੇਵੀ ਦੇਵਤਿਆਂ ਦੀ ਉਪਾਸ਼ਨਾਂ ਕਰਨ ਵਾਲੇ ਉਪਾਸ਼ਕਾਂ ਦੀਆਂ ਕੂਕਾਂ ਹੀ ਪਈਆਂ ਰਹਿੰਦੀਆ ਹਨ। ਭਾਵ ਕੋਈ ਕਹਿੰਦਾ ਹੈ ਕਿ ਫਲਾਣੇ ਦੀ ਉਪਾਸ਼ਨਾਂ ਵੱਡੀ ਹੈ, ਕੋਈ ਕਹਿੰਦਾ ਹੈ ਕਿ ਫਲਾਣੇ ਦੇਵਤੇ ਦੀ ਪੂਜਾ ਵੱਡੀ ਹੈ, ਇਉਂ ਉਪਾਸ਼ਕਾਂ ਵਿੱਚ ਵੀ ਰੌਲਾ ਪਿਆ ਰਹਿੰਦਾ ਹੈ।

**ਤਉ ਸਹ ਸੇਤੀ ਲਗੜੀ ਡੋਰੀ; ਨਾਨਕ ਅਨਦ ਸੇਤੀ ਬਨੁ ਗਾਹੀ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਸਹ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਜਿੰਨ੍ਹਾਂ ਦੀ (ਡੋਰੀ) ਬਿਰਤੀ ਰੂਪ ਡੋਰੀ (ਤਉ) ਤੁਹਾਡੇ ਚਰਨਾਂ ਵਿਚ ਲਗੀ ਹੋਈ ਹੈ। ਉਹ ਇਸ ਸੰਸਾਰ ਰੂਪ ਜੰਗਲ ਨੂੰ ਅਨੰਦ ਦੇ ਸਹਿਤ ਹੀ ਲੰਘ ਜਾਂਦੇ ਹਨ। **ਵਾ:** ਵਿਚਾਰ ਕੇ ਲੰਘ ਜਾਂਦੇ ਹਨ।

**ਮਃ ੫ ॥**

ਕੋਈ ਕਹਿੰਦਾ ਹੈ ਕਿ ਮੇਰੇ ਨਾਲ ਫਲਾਣੇ ਦੀ ਬੈਠਣੀ ਹੈ, ਪਰ

**ਸਚੀ ਬੈਸਕ ਤਿਨਾ ਸੰਗਿ; ਜਿਨ ਸੰਗਿ ਜਪੀਐ ਨਾਉ ॥**

ਹੇ ਭਾਈ ! ਸੱਚੀ (ਬੈਸਕ ) ਬਹਿਣੀ, ਬੈਠਕ (ਤਿਨਾ) ਉਨ੍ਹਾਂ ਦੇ (ਸੰਗਿ) ਨਾਲ ਹੀ ਹੈ, ਜਿੰਨ੍ਹਾ ਦੀ (ਸੰਗਿ) ਸੰਗਤ ਕਰਨੇ ਕਰਕੇ ਪ੍ਰਮੇਸਰ ਦਾ (ਨਾਉ) ਨਾਮ (ਜਪੀਐ) ਜਪਿਆ ਜਾਵੇ।

**ਅਥਵਾ :** ਅਸੀਂ ਉਨ੍ਹਾਂ ਗੁਰਮੁਖਾਂ ਦੀ ਸੱਚੀ (ਬੈਸਕ) ਬੈਠਕ ਤੇ (ਸੰਗਿ) ਸੰਗਤ ਚਾਹੁੰਦੇ ਹਾਂ। ਜਿੰਨ੍ਹਾਂ ਦੀ (ਸੰਗਿ) ਸੰਗਤ ਕਰਕੇ ਨਾਮ ਜਪੀਦਾ ਹੈ।

**ਤਿਨ ਸੰਗਿ ਸੰਗੁ ਨ ਕੀਚਈ; ਨਾਨਕ ਜਿਨਾ ਆਪਣਾ ਸੁਆਉ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ (ਤਿਨ) ਉਨ੍ਹਾਂ ਪੁਰਸ਼ਾਂ ਦੇ (ਸੰਗਿ) ਨਾਲ ਕਦੇ ਵੀ (ਸੰਗ) ਮਿਲਾਪ ਨਾ (ਕੀਚਈ) ਕਰੋ। ਜਿਨ੍ਹਾਂ ਨੂੰ ਕੇਵਲ ਆਪਣਾ (ਸੁਆਉ) ਪ੍ਰਯੋਜਨ ਹੀ ਪਿਆਰਾ ਹੁੰਦਾ ਹੈ। ਭਾਵ ਜਿਹੜੇ ਆਪਣਾ ਮਤਲਬ ਨਿਕਲ ਜਾਣ ਤੋਂ ਬਾਅਦ ਕਿਸੇ ਨੂੰ ਵੀ ਆਪਣਾ ਗੁਰੂ ਪੀਰ ਨਹੀਂ ਮੰਨਦੇ।

**ਨੋਟ :** ਇਸ ਮਹੱਲੇ ਵਿਚ ਸਤਿਗੁਰੂ ਜੀ ਨੇ ਭਾਉ-ਭਗਤੀ ਤੇ ਨੀਤੀ ਦੋਹਾਂ ਦਾ ਕਥਨ ਕੀਤਾ ਹੈ।

**ਪਉੜੀ ॥**

**ਸਾ ਵੇਲਾ ਪਰਵਾਣੁ; ਜਿਤੁ ਸਤਿਗੁਰੁ ਭੇਟਿਆ ॥**

(ਸਾ) ਉਹ ਵੇਲਾ (ਪਰਵਾਣੁ) ਪ੍ਰਮਾਣਨੀਕ ਭਾਵ ਸਫਲਾ ਹੈ। ਜਿਸ ਵੇਲੇ ਸਤਿਗੁਰੂ ਸਾਹਿਬ ਜੀ (ਭੇਟਿਆ) ਮਿਲ ਪੈਂਦੇ ਹਨ।

**ਹੋਆ ਸਾਧੂ ਸੰਗੁ; ਫਿਰਿ ਦੂਖ ਨ ਤੇਟਿਆ ॥**

ਜਿਸ ਨੂੰ (ਸਾਧੂ) ਸ੍ਰੇਸ਼ਟ ਮਹਾਂਪੁਰਖਾਂ ਦਾ (ਸੰਗੁ) ਮਿਲਾਪ ਪ੍ਰਾਪਤ (ਹੋਆ) ਹੋਇਆ ਹੈ। ਉਹ (ਫਿਰਿ) ਮੁੜ ਕੇ ਦੁਬਾਰਾ ਜੰਮਣ-ਮਰਣ ਰੂਪ ਦੁੱਖਾਂ ਦੇ (ਤੇਟਿਆ) ਅੜਿੱਕੇ ਨਹੀਂ ਆਉਂਦਾ **ਵਾ:** ਧੱਕੇ ਨਹੀਂ ਚੜ੍ਹਦਾ।

**ਪਾਇਆ ਨਿਹਚਲੁ ਥਾਨੁ; ਫਿਰਿ ਗਰਭਿ ਨ ਲੇਟਿਆ ॥**

ਜਿੰਨ੍ਹਾਂ ਨੇ ਸਰੂਪ ਰੂਪ **ਵਾ:** ਤੁਰੀਆ ਪਦ ਰੂਪ (ਨਿਹਚਲ) ਅਚੱਲ (ਥਾਨੁ) ਥਾਂ (ਪਾਇਆ) ਪ੍ਰਾਪਤ ਕੀਤਾ ਹੈ ਉਹ (ਫਿਰਿ) ਦੁਬਾਰਾ ਮਾਤਾ ਦੇ ਗਰਭ ਵਿੱਚ ਨਹੀਂ (ਲੇਟਿਆ) ਲਿਟਣਗੇ। ਭਾਵ ਉਹ ਮੁਕਤ ਹੋ ਜਾਣਗੇ।

**ਨਦਰੀ ਆਇਆ ਇਕੁ; ਸਗਲ ਬ੍ਰਹਮੇਟਿਆ ॥**

ਜੋ (ਸਗਲ) ਸਾਰਿਆਂ ਵਿੱਚ (ਬ੍ਰਹਮ+ਅਟਿਆ) (ਅਟਿਆ) ਪੂਰਿਆ ਹੋਇਆ ਇਕ ਬ੍ਰਹਮ ਹੈ, ਉਹ ਉਨ੍ਹਾਂ ਦੀ (ਨਦਰੀ) ਦ੍ਰਿਸ਼ਟੀ ਵਿੱਚ (ਆਇਆ) ਆ ਗਿਆ ਹੈ।

**ਤਤੁ ਗਿਆਨੁ ਲਾਇ ਧਿਆਨੁ; ਦ੍ਰਿਸਟਿ ਸਮੇਟਿਆ ॥**

ਜਿੰਨ੍ਹਾਂ ਨੇ ਜੀਵਨ ਮੁਕਤੀ ਦਾ ਅਨੰਦ ਲੈਣ ਵਾਸਤੇ ਸਰੂਪ ਵਿੱਚ ਧਿਆਨ (ਲਾਇ) ਲਾ ਕਰਕੇ ਆਪਣੀ (ਦ੍ਰਿਸਟੀ) ਦ੍ਰਿਸ਼ਟੀ ਨੂੰ ਹੋਰ ਪਾਸੇ ਜਾਣ ਤੋਂ (ਸਮੇਟਿਆ) ਸਮੇਟ ਲਿਆ ਹੈ, ਭਾਵ ਰੋਕ ਲਿਆ ਹੈ। **ਵਾ:** ਦ੍ਵੈਤ ਦ੍ਰਿਸ਼ਟੀ ਨੂੰ ਸਮੇਟ ਲਿਆ ਭਾਵ ਸੰਕੋਚ ਦਿੱਤਾ ਹੈ। ਉਨ੍ਹਾਂ ਨੂੰ ਤਤ ਸਰੂਪ ਦਾ ਗਿਆਨ ਹੋ ਗਿਆ ਹੈ।

## ਸਭੋ ਜਪੀਐ ਜਾਪੁ; ਜਿ ਮੁਖਹੁ ਬੋਲੇਟਿਆ ॥

ਉਹ ਜੋ ਕੁਝ ਵੀ (ਮੁਖਹੁ) ਮੁਖੋਂ (ਬੋਲਟਿਆ) ਬੋਲਦੇ ਹਨ ਉਹ (ਸਭੋ) ਸਾਰਾ ਜਾਪ ਹੀ (ਜਪੀਐ) ਜਪਦੇ ਹਨ। ਯਥਾ :

**ਅਥਵਾ :** ਉਨ੍ਹਾਂ ਦੀ ਐਸੀ ਅਵਸਥਾ ਹੋ ਗਈ ਹੈ ਕਿ (ਜਿ) ਜਿਹੜਾ ਵੀ ਕੋਈ ਮੁਖੋਂ ਬੋਲਦਾ ਹੈ, ਉਨ੍ਹਾਂ ਨੂੰ ਉਸ ਵਿਚ ਜਾਪ ਹੀ ਪੂਰਿਆ ਹੋਇਆ ਪ੍ਰਤੀਤ ਹੁੰਦਾ ਹੈ ਕਿ ਸਭ ਕੋਈ ਜਾਪ ਹੀ ਜਪਦੇ ਹਨ। ਅਰਥਾਤ ਚਾਹੇ ਉਨ੍ਹਾਂ ਨੂੰ ਕੋਈ ਬੁਰਾ ਕਹੀ ਜਾਵੇ ਜਾਂ ਚਾਹੇ ਚੰਗਾ ਕਹੀ ਜਾਵੇ। ਉਨ੍ਹਾਂ ਨੂੰ ਸਭ ਕੁਝ ਜਾਪ ਰੂਪ ਹੀ ਪ੍ਰਤੀਤ ਹੁੰਦਾ ਹੈ।

**ਜੇਤਾ ਸੁਨਣਾ ਤੇਤਾ ਨਾਮੁ ॥** *(ਅੰਗ : ੨੩੬)*

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥** *(ਅੰਗ : ੧੨੬੫)*

## ਹੁਕਮੇ ਬੁਝਿ ਨਿਹਾਲੁ; ਸੁਖਿ ਸੁਖੇਟਿਆ ॥

ਉਹ ਪ੍ਰਮੇਸਰ ਦੇ (ਹੁਕਮੇ) ਹੁਕਮ ਨੂੰ ਗੁਰਾਂ ਦੁਆਰਾ (ਬੁਝਿ) ਸਮਝ ਕੇ (ਨਿਹਾਲ) ਬੰਧਨਾਂ ਤੋਂ ਰਹਿਤ ਹੋ ਗਏ ਹਨ ਅਤੇ ਸਰੂਪ ਦੇ ਸੁੱਖ ਨੂੰ ਪ੍ਰਾਪਤ ਕਰਕੇ (ਸੁਖ+ਏਟਿਆ) ਸੁੱਖਾਂ ਦੇ ਨਾਲ (ਏਟਿਆ) ਭਰ ਗਏ ਹਨ। **ਵਾ:** ਸੁੱਖਾਂ ਵਿੱਚ ਭਰੇ ਹੋਏ ਹਨ। **ਵਾ:** ਉਨ੍ਹਾਂ ਨੂੰ ਸੁੱਖਾਂ ਵਿਚੋਂ (ਏਟਿਆ) ਪੂਰਨ ਸੁਖ ਪ੍ਰਾਪਤ ਹੋਇਆ ਹੈ। **ਵਾ:** ਉਹ ਆਪ ਵੀ ਸੁਖੀ ਹਨ ਤੇ ਹੋਰਨਾਂ ਨੂੰ ਵੀ ਸੁੱਖਾਂ ਵਿੱਚ (ਏਟਿਆ) ਪੂਰਦੇ ਹਨ।

## ਪਰਖਿ ਖਜਾਨੈ ਪਾਇ; ਸੇ ਬਹੁੜਿ ਨ ਖੋਟਿਆ ॥੧੦॥

ਜਿੰਨ੍ਹਾਂ ਨੂੰ ਪ੍ਰਮੇਸਰ ਨੇ ਪਰਖ ਕੇ ਆਪਣਾ ਸਰੂਪ ਰੂਪ **ਵਾ:** ਏਕਤਾ ਰੂਪ ਖਜ਼ਾਨੇ ਵਿੱਚ (ਪਾਇ) ਪਾ ਲਿਆ ਹੈ ਕਿ ਹੁਣ ਇਹ ਵਿਸ਼ਿਆਂ ਵੱਲੋਂ ਹਟ ਕਰਕੇ ਬਾਰਾਂ ਵੰਨੀ ਦਾ ਸ਼ੁੱਧ ਸੋਨਾ ਬਣ ਗਏ ਹਨ। (ਸੇ) ਉਹ (ਬਹੁੜਿ) ਫਿਰ ਜੰਮਣ ਮਰਣ ਦੀ (ਖੋਟਿਆ) ਖੋਟ ਵਿੱਚ ਨਹੀਂ ਪੈਣਗੇ। **ਵਾ:** ਖੋਟੀਆਂ ਜੂਨਾਂ ਵਿਚ ਨਹੀਂ ਪੈਣਗੇ।

## ਸਲੋਕੁ ਮਃ ੫ ॥

ਗੁਰਮੁਖਾਂ ਦੇ ਅੰਦਰ ਜੋ ਪ੍ਰਭੂ ਦੇ ਪ੍ਰਤੀ ਪ੍ਰੇਮ ਹੈ। ਉਸ ਦੀ ਬਾਬਤ ਸਤਿਗੁਰੂ ਸਾਹਿਬ ਜੀ ਦੱਸਦੇ ਹਨ।

## ਵਿਛੋਹੇ ਜੰਬੂਰ; ਖਵੇ ਨ ਵੰਞਨਿ ਗਾਖੜੇ ॥

ਹੇ ਭਾਈ! ਜਿਤਨਾ ਦੁੱਖ ਕਿਸੇ ਨੂੰ *ਜੰਬੂਰ ਦੇ ਨਾਲ ਮਾਸ ਪੁੱਟਣ ਤੋਂ **ਵਾ:** (ਜੰਬੂਰ) ਭ੍ਰਿੰਡ, ਡੇਮੂੰ ਦੇ ਲੜ ਜਾਣ ਨਾਲ ਹੁੰਦਾ ਹੈ ਉਤਨਾ ਹੀ ਦੁੱਖ ਜਾਂ ਇਸ ਤੋਂ ਜ਼ਿਆਦਾ ਦੁੱਖ ਗੁਰਮੁਖ ਪਿਆਰਿਆਂ ਨੂੰ ਪ੍ਰਮੇਸਰ ਦੇ ਨਾਲੋਂ (ਵਿਛੋਹੇ) ਵਿਛੋੜੇ ਪੈਣ ਦੇ ਨਾਲ ਪ੍ਰਾਪਤ ਹੁੰਦੇ ਹਨ ਜੋ ਕਿ ਬਹੁਤ (ਗਾਖੜੇ) ਕਠਿਨ ਹੋਣ ਕਰਕੇ (ਖਵੇ) ਸਹਾਰੇ ਨਹੀਂ (ਵੰਞਨਿ) ਜਾਂਦੇ।

**ਅਥਵਾ :** ਜੰਬੂਰ ਦਾ ਦੁੱਖ ਤਾਂ ਅਜੇ ਸਹਾਰਿਆ ਜਾ ਸਕਦਾ ਹੈ। ਪਰ ਜੋ (ਵਿਛੋਹੇ) ਵਿਛੋੜੇ ਦਾ ਦੁੱਖ ਹੈ। ਇਹ ਉਸ ਤੋਂ ਵੀ (ਗਾਖੜੇ) ਕਠਨ ਹੈ ਅਤੇ ਗੁਰਮੁਖਾਂ ਪਾਸੋਂ ਇਹ ਦੁੱਖ (ਖਵੇ) ਸਹਾਰਿਆ (ਨ ਵੰਞਨਿ) ਨਹੀਂ ਜਾਂਦਾ।

## ਜੇ ਸੋ ਧਣੀ ਮਿਲੰਨਿ; ਨਾਨਕ ਸੁਖ ਸੰਬੂਹ ਸਚੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੇ (ਸੋ) ਉਹ ਗੁਰਮੁਖ ਪੁਰਖ (ਧਣੀ) ਮਾਲਕ ਪ੍ਰਮੇਸਰ ਦੇ ਨਾਲ (ਮਿਲੰਨਿ) ਮਿਲ ਪੈਣ ਤਾਂ ਉਨ੍ਹਾਂ ਨੂੰ (ਸਚੁ) ਸੱਚੇ ਪ੍ਰਮੇਸਰ ਦੇ (ਸੰਬੂਹ) ਸਮੂਹ ਸੁੱਖ ਪ੍ਰਾਪਤ ਹੋ ਜਾਣ। **ਵਾ:** ਉਨ੍ਹਾਂ

---

* **ਜੰਬੂਰ :** ਚਿਮਟੇ ਵਰਗਾ ਹਥਿਆਰ ਜਿਸ ਨਾਲ ਵੈਰੀ ਨੂੰ ਤਸੀਹੇ ਦਿੱਤੇ ਜਾਂਦੇ ਸਨ।

ਨੂੰ ਰਾਜ ਦੇ ਸੁੱਖ ਤੋਂ ਲੈ ਕੇ ਬ੍ਰਹਮਾ ਦੀ ਪਦਵੀ ਤੱਕ ਦੇ ਸਾਰੇ ਸੁੱਖ ਪ੍ਰਾਪਤ ਹੋ ਜਾਂਦੇ ਹਨ। **ਵਾ:** ਉਨ੍ਹਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਸਾਰੇ ਸੁੱਖ ਸੱਚੇ ਪ੍ਰਮੇਸਰ ਦੀ ਪ੍ਰਾਪਤੀ ਵਿੱਚ ਹੀ ਹਨ। **ਵਾ:** ਉਨ੍ਹਾਂ ਨੂੰ ਸਮੂਹ ਸੁੱਖਾਂ ਦੇ ਨਾਲ ਸੱਚੇ ਅਕਾਲ ਪੁਰਖ ਦੀ ਪ੍ਰਾਪਤੀ ਕਰਕੇ ਅਨੰਦ ਹੈ।

## ਅੰਗ : ੫੨੧

### ਮਃ ੫ ॥

### ਜਿਮੀ ਵਸੰਦੀ ਪਾਣੀਐ; ਈਧਣੁ ਰਖੈ ਭਾਹਿ ॥

ਹੇ ਭਾਈ ! ਜਿਸ ਪ੍ਰਮੇਸਰ ਦੇ ਹੁਕਮ ਅੰਦਰ ਹੀ (ਜਿਮੀ) ਧਰਤੀ (ਪਾਣੀਐ) ਪਾਣੀ ਵਿੱਚ ਕਿਸ਼ਤੀ ਦੀ ਨਿਆਈਂ (ਵਸੰਦੀ) ਵੱਸਦੀ ਹੈ ਅਤੇ (ਈਧਣੁ) ਲੱਕੜਾਂ (ਭਾਹਿ) ਅੱਗ ਨੂੰ ਆਪਣੇ ਅੰਦਰ ਹੀ (ਰਖੈ) ਰੱਖਦੀਆਂ ਹਨ।

**ਅਥਵਾ :** ਜਿਹੜਾ ਪ੍ਰਮੇਸਰ ਜ਼ਮੀਨ ਭਾਵ ਮਿਟੀ ਦੀ ਨਿਆਈਂ ਬੱਚੇ ਦੇ ਜੜ੍ਹ ਸਰੀਰ ਨੂੰ ਮਾਤਾ ਦੇ ਗਰਭ ਵਿੱਚ (ਪਾਣੀਐ) ਪਾਣੀ ਦੁਆਰਾ ਗਲਣ ਨਹੀਂ ਦਿੰਦਾ ਅਤੇ (ਈਧਣੁ) ਲੱਕੜਾਂ ਵਰਗੇ ਸੁੱਕੇ ਸਰੀਰ ਦੀ ਮਾਤਾ ਦੇ ਗਰਭ ਦੀ (ਭਾਹਿ) ਅੱਗ ਤੋਂ (ਰਖੈ) ਰੱਖਿਆ ਕਰਦਾ ਹੈ।

**ਅਥਵਾ :** ਜਿਹੜੇ ਗੁਰਮੁਖ (ਜਿਮੀ) ਸਮੀਨ ਦੀ ਨਿਆਈਂ ਨਿਮਰਤਾ ਵਾਲੇ ਹਨ, ਉਹ ਪ੍ਰਮੇਸਰ ਦੇ ਪ੍ਰੇਮ ਰੂਪ (ਪਾਣੀਐ) ਪਾਣੀ ਵਿਚ (ਵਸੰਦੀ) ਵੱਸਦੇ ਹਨ ਅਤੇ ਵਾਹਿਗੁਰੂ ਪ੍ਰਮੇਸਰ ਉਨ੍ਹਾਂ ਗੁਰਮੁਖਾਂ ਨੂੰ (ਈਧਣੁ) ਲੱਕੜਾਂ ਦੀ ਨਿਆਈਂ ਕਾਲ ਦੀ, ਤ੍ਰਿਸ਼ਨਾ ਦੀ (ਭਾਹਿ) ਅੱਗ ਤੋਂ (ਰਖੈ) ਰੱਖਿਆ ਕਰਦਾ ਹੈ।

### ਨਾਨਕ ਸੋ ਸਹੁ ਆਹਿ; ਜਾ ਕੈ ਆਢਲਿ ਹਭੁ ਕੋ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਲਈ (ਸੋ) ਉਸ (ਸਹੁ) ਮਾਲਕ ਪ੍ਰਮੇਸਰ ਨੂੰ (ਆਹਿ) ਚਾਹੁਣਾ ਕਰੋ। (ਜਾ) ਜਿਸ (ਕੈ) ਦੇ (ਆਢਲਿ) ਆਸਰੇ (ਹਭੁ) ਸਭ (ਕੋ) ਕੋਈ ਹੀ ਹੈ।

### ਪਉੜੀ ॥

### ਤੇਰੇ ਕੀਤੇ ਕੰਮ; ਤੁਧੈ ਹੀ ਗੋਚਰੇ ॥

ਹੇ ਮਹਾਰਾਜ ! (ਤੇਰੇ) ਤੁਹਾਡੇ ਕੀਤੇ ਹੋਏ ਕੰਮ (ਤੁਧੈ) ਤੁਹਾਡੇ ਹੀ (ਗੋਚਰੇ) ਅਧੀਨ ਹਨ। ਕਿਉਂਕਿ ਐਸੀ ਸਮਰੱਥਾ ਵਾਲਾ ਹੋਰ ਕੋਈ ਵੀ ਨਹੀਂ ਹੈ। ਜਿਹੜਾ ਇੰਨ੍ਹਾਂ ਕੰਮਾਂ ਨੂੰ ਆਪਣੇ ਆਸਰੇ ਰੱਖ ਸਕੇ। **ਵਾ:** ਇਹ ਸਾਰੇ ਕੰਮ ਤੁਹਾਡੇ ਹੀ ਦ੍ਰਿਸਟੀਗੋਚਰ ਹਨ।

### ਸੋਈ ਵਰਤੈ ਜਗਿ; ਜਿ ਕੀਆ ਤੁਧੁ ਧੁਰੇ ॥

ਹੇ ਪ੍ਰਭੂ ਜੀ ! ਇਸ (ਜਗਿ) ਜਗਤ ਦੇ ਵਿੱਚ (ਸੋਈ) ਓਹੀ (ਵਰਤੈ) ਵਰਤਾਰਾ ਵਰਤ ਰਿਹਾ ਹੈ, (ਜਿ) ਜਿਹੜਾ ਨਿਯਮ (ਤੁਧੁ) ਤੁਸੀਂ (ਧੁਰੇ) ਧੁਰ ਭਾਵ ਆਦਿ ਤੋਂ ਹੀ ਕਾਇਮ (ਕੀਆ) ਕੀਤਾ ਹੈ।

### ਬਿਸਮੁ ਭਏ ਬਿਸਮਾਦ; ਦੇਖਿ ਕੁਦਰਤਿ ਤੇਰੀਆ ॥

ਹੇ (ਬਿਸਮੁ) ਅਸਚਰਜ ਰੂਪ ਪ੍ਰਮੇਸਰ ! ਅਸੀਂ (ਤੇਰੀਆ) ਤੁਹਾਡੀ (ਕੁਦਰਤਿ) ਸ਼ਕਤੀ ਨੂੰ ਦੇਖ ਕੇ (ਬਿਸਮਾਦ) ਅਸਚਰਜ (ਭਏ) ਹੋ ਗਏ ਹਾਂ। **ਵਾ:** (ਬਿਸਮੁ ਭਏ ਬਿਸਮਾਦ) (ਬਿਸਮੁ) ਅਸਚਰਜ ਤੋਂ ਵੀ (ਬਿਸਮਾਦ) ਅਸਚਰਜ (ਭਏ) ਹੋ ਗਏ ਹਾਂ।

## ਸਰਣਿ ਪਰੇ ਤੇਰੀ ਦਾਸ; ਕਰਿ ਗਤਿ ਹੋਇ ਮੇਰੀਆ ॥

ਅਸੀਂ (ਦਾਸ) ਸੇਵਕ ਦਾਸਾਂ ਭਾਵ ਧਾਰ ਕੇ (ਤੇਰੀ) ਤੁਹਾਡੀ (ਸਰਣਿ) ਸ਼ਰਨ ਵਿੱਚ ਆ ਕੇ (ਪਰੇ) ਪਏ ਹਾਂ, ਤੁਸੀਂ ਮੇਰੇ ਉਪਰ ਕਿਰਪਾ (ਕਰਿ) ਕਰੋ ਜਿਸ ਨਾਲ (ਮੇਰੀਆ) ਸਾਡੀ (ਗਤਿ) ਮੁਕਤੀ (ਹੋਇ) ਹੋ ਜਾਵੇ। ਵਾ: ਜੇ ਤੁਸੀਂ ਕਿਰਪਾ (ਕਰਿ) ਕਰੋਗੇ ਤਾਂ (ਮੇਰੀਆ) ਸਾਡੀ (ਗਤਿ) ਕਲਿਆਣ (ਹੋਇ) ਹੋਵੇਗੀ, ਉਂਞ ਨਹੀਂ।

## ਤੇਰੈ ਹਥਿ ਨਿਧਾਨੁ; ਭਾਵੈ ਤਿਸੁ ਦੇਹਿ ॥

ਹੇ ਮਹਾਰਾਜ! ਭਗਤੀ ਗਿਆਨ ਅਤੇ ਚਾਰੇ ਪਦਾਰਥਾਂ ਆਦਿਕ ਸਾਰੇ (ਨਿਧਾਨੁ) ਖਜ਼ਾਨੇ (ਤੇਰੈ) ਤੁਹਾਡੇ ਹੱਥ ਵਿੱਚ ਹੀ ਹਨ। ਜਿਹੜਾ ਤੁਹਾਨੂੰ (ਭਾਵੈ) ਭਾ ਜਾਂਦਾ ਹੈ। (ਤਿਸੁ) ਉਸ ਨੂੰ ਤੁਸੀਂ ਇਹ ਸਾਰੇ ਖਜ਼ਾਨੇ ਬਖਸ਼ (ਦੇਹਿ) ਦਿੰਦੇ ਹੋ।

## ਜਿਸ ਨੋ ਹੋਇ ਦਇਆਲੁ; ਹਰਿ ਨਾਮੁ ਸੇਇ ਲੇਹਿ ॥

ਹੇ (ਹਰਿ) ਹਰੀ ਪ੍ਰਮੇਸਰ! ਜਿਸ ਦੇ (ਨੋ) ਉੱਤੇ ਤੁਸੀਂ ਪੂਰਨ (ਦਇਆਲੁ) ਦਿਆਲੂ (ਹੋਇ) ਹੁੰਦੇ ਹੋ, (ਸੇਇ) ਓਹੀ ਤੁਹਾਡੇ ਅੰਮ੍ਰਿਤ ਨਾਮ ਨੂੰ ਤਿੰਨਾਂ ਲੋਕਾਂ ਵਿੱਚ (ਲੇਹਿ) ਲੈਂਦੇ ਹਨ।

## ਅਗਮ ਅਗੋਚਰ ਬੇਅੰਤ; ਅੰਤੁ ਨ ਪਾਈਐ ॥

ਹੇ ਮਹਾਰਾਜ! ਤੁਸੀਂ (ਅਗਮ) ਮਨ ਦੇ ਸੰਕਲਪਾਂ ਵਿਕਲਪਾਂ ਕਰਕੇ ਅਗੰਮ ਵਾ: ਸ਼ਾਸ਼ਤਰਾਂ ਕਰਕੇ ਗੰਮਤਾ ਤੋਂ ਰਹਿਤ (ਅਗੋਚਰ) ਇੰਦਰੀਆਂ ਦੇ ਅਵਿਸ਼ੇ (ਬੇਅੰਤ) ਵੇਦਾਂ ਕਰਕੇ ਅੰਤ ਪਾਉਣ ਤੋਂ ਰਹਿਤ ਹੈ। ਫਿਰ ਜੋਗੀਆਂ ਵਾਂਗ ਸਮਾਧੀ ਲਾ ਕੇ ਵੀ ਆਪ ਜੀ ਦਾ ਅੰਤ ਨਹੀਂ (ਪਾਈਐ) ਪਾਇਆ ਜਾ ਸਕਦਾ।

## ਜਿਸ ਨੋ ਹੋਹਿ ਕ੍ਰਿਪਾਲੁ; ਸੁ ਨਾਮੁ ਧਿਆਈਐ ॥੧੧॥

ਜਿਸ ਦੇ (ਨੋ) ਉਤੇ ਤੁਸੀਂ (ਕ੍ਰਿਪਾਲੁ) ਕਿਰਪਾਲੂ (ਹੋਹਿ) ਹੁੰਦੇ ਹੋ (ਸੁ) ਉਹ ਤੁਹਾਡੇ ਅੰਮ੍ਰਿਤ ਨਾਮ ਨੂੰ (ਧਿਆਈਐ) ਧਿਆਉਂਦੇ ਹਨ।

## ਸਲੋਕ ਮਃ ੫ ॥

ਇਸ ਸਲੋਕ ਵਿੱਚ ਸਤਿਗੁਰੂ ਸਾਹਿਬ ਜੀ ਧਾਰਨ ਕਰਨ ਤੋਂ ਬਿਨਾਂ ਹੋਣ ਵਾਲੇ ਘਾਟੇ ਬਾਬਤ ਦੱਸਦੇ ਹਨ।

## ਕੜਛੀਆ ਫਿਰੰਨਿ੍; ਸੁਆਉ ਨ ਜਾਣਨਿ ਸੁਞੀਆ ॥

ਹੇ ਭਾਈ! ਜਿਸ ਪ੍ਰਕਾਰ ਰਸੋਈ ਵਿੱਚ ਅਨੇਕਾਂ ਹੀ ਕੜਛੀਆਂ (ਫਿਰੰਨਿ੍) ਫਿਰਦੀਆਂ ਰਹਿੰਦੀਆਂ ਹਨ। ਪਰ ਉਹ ਰਸੋਈ ਦੇ (ਸੁਆਉ) ਸੁਆਦ ਵਾ: ਛੱਤੀ ਪ੍ਰਕਾਰ ਦੇ ਭੋਜਨਾਂ ਦੇ ਸੁਆਦ ਨੂੰ (ਜਾਣਨਿ) ਜਾਨਣ ਤੋਂ ਬਿਨਾਂ (ਸੁਞੀਆ) ਖਾਲੀ ਹੀ ਰਹਿ ਜਾਂਦੀਆਂ ਹਨ।

ਇਸੇ ਪ੍ਰਕਾਰ ਵਿਦਵਾਨਾਂ ਦੀਆਂ ਜ਼ੁਬਾਨਾਂ ਰੂਪ ਕੜਛੀਆਂ ਵੇਦ-ਸ਼ਾਸਤਰਾਂ ਦੇ ਸਿਧਾਂਤ ਰੂਪ ਰਸੋਈ ਵਿਚ ਫਿਰਦੀਆਂ ਤਾਂ ਹਨ। ਵਾ: ਛੱਤੀ ਪ੍ਰਕਾਰ ਦੇ ਭੋਜਨਾਂ ਦੀ ਨਿਆਈਂ ਵੇਦ-ਸ਼ਾਸਤਰਾਂ ਦੇ ਸਿਧਾਂਤ ਨੂੰ ਪਰੋਸਦੀਆਂ ਤਾਂ ਹਨ। ਪਰ ਆਪ ਧਾਰਨਾ ਤੋਂ ਬਗੈਰ ਹੋਣ ਕਰਕੇ ਜੀਵਨ ਮੁਕਤੀ ਦੇ ਸੁਆਦ ਨੂੰ, ਅਨੰਦ ਰੂਪ ਰਸ ਦੇ ਸੁਆਦ ਨੂੰ ਜਾਨਣ ਤੋਂ ਬਿਨਾਂ ਖਾਲੀ ਹੀ ਰਹਿੰਦੀਆਂ ਹਨ। ਫਿਰ ਜਿਵੇਂ ਕੜਛੀਆਂ ਵਰਤੋਂ ਵਿੱਚ ਲਿਆਉਣ ਤੋਂ ਬਾਅਦ ਧੋ ਮਾਂਜ ਕੇ ਪਾਸੇ ਰੱਖ ਦਿੱਤੀਆ ਜਾਂਦੀਆਂ ਹਨ, ਤਿਵੇਂ ਹੀ ਆਪਣੇ ਆਪ ਨੂੰ ਵਿਦਵਾਨ, ਗਿਆਨੀ ਕਹਾਉਣ ਵਾਲਿਆਂ ਨੂੰ ਵੀ ਪੈਸਾ ਧੇਲਾ ਦੇ ਕੇ ਪਾਸੇ ਬਿਠਾ ਦਿੱਤਾ ਜਾਂਦਾ ਹੈ।

**ਅਥਵਾ :** ਭਾਵੇਂ ਕਿ ਮਹਾਤਮਾ ਜਨਾਂ ਦੀਆਂ ਬਿਰਤੀਆਂ ਰੂਪ ਕੜਛੀਆਂ ਪਦਾਰਥਾਂ ਵਿੱਚ ਫਿਰਦੀਆ ਦਿੱਸਦੀਆਂ ਹਨ, ਪਰ ਉਹ ਵਿਸ਼ੇ ਰਸ ਸੁਆਦ ਨੂੰ ਬਿਲਕੁਲ ਵੀ ਨਹੀਂ ਜਾਣਦੇ, ਕਿਉਂਕਿ ਉਨ੍ਹਾਂ ਨੇ ਆਪਣੀਆਂ ਬਿਰਤੀਆਂ ਨੂੰ ਵਿਸ਼ੇ ਰਸ ਵੱਲੋਂ (ਸੁਞੀਆ) ਖਾਲੀ ਰੱਖਿਆ ਹੋਇਆ ਹੈ ਭਾਵ ਉਹ ਆਪਣੀਆਂ ਬਿਰਤੀਆਂ ਨੂੰ ਵਿਸ਼ੇ ਰਸ ਵਿੱਚ ਕਦੇ ਵੀ ਪਰਚਣ ਨਹੀਂ ਦਿੰਦੇ, ਸਦਾ ਬੇਰਸ ਰੱਖਦੇ ਹਨ।

## ਸੇਈ ਮੁਖ ਦਿਸੰਨਿ੍; ਨਾਨਕ ਰਤੇ ਪ੍ਰੇਮ ਰਸਿ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੇਈ) ਓਹੀ ਪੁਰਖ ਸੰਸਾਰ ਵਿੱਚ (ਮੁਖ) ਮੁਖੀ ਪ੍ਰਧਾਨ (ਦਿਸੰਨਿ੍) ਦਿੱਸਦੇ ਹਨ **ਵਾ:** ਉਹੀ ਮੁਖ ਸੋਹਣੇ ਦਿੱਸਦੇ ਹਨ, ਜਿਹੜੇ ਵਿਸ਼ੇ ਰਸ ਨੂੰ ਛੱਡ ਕੇ ਪ੍ਰੇਮ ਰਸ ਵਿੱਚ (ਰਤੇ) ਰੰਗੇ ਹੋਏ ਹਨ। ਬਾਕੀ ਤਾਂ

## ਮ: ੫ ॥
## ਖੋਜੀ ਲਧਮੁ ਖੋਜੁ; ਛਡੀਆ ਉਜਾੜਿ ॥

**ਦ੍ਰਿਸ਼ਟਾਂਤ :** ਕਿਸੇ ਜਿਮੀਂਦਾਰ ਨੇ ਉਜਾੜ ਵਿੱਚ ਖੇਤੀ ਬੀਜੀ ਹੋਈ ਸੀ। ਇਕ ਪਹਿਲਵਾਨ ਆਪਣੀ ਛੋਟੀ ਕੱਟੀ ਨੂੰ ਰਾਤ ਵੇਲੇ ਆਪਣੇ ਮੋਢਿਆ ਉੱਪਰ ਚੱਕ ਕੇ ਵਾੜ ਉਪਰੋਂ ਲੰਘਾ ਕੇ ਚਾਰ ਲਿਆਇਆ ਕਰੇ। ਜਿਮੀਂਦਾਰ ਨੇ ਉਸ ਕੱਟੀ ਦੀ ਪੈੜ ਲੱਭਣ ਦੀ ਬੜੀ ਕੋਸ਼ਿਸ਼ ਕੀਤੀ ਪਰ ਉਹ ਸਫਲ ਨਾ ਹੋ ਸਕਿਆ। ਇਸ ਤਰ੍ਹਾਂ ਕਈ ਦਿਨ ਚੱਲਦਾ ਰਿਹਾ। ਇਕ ਦਿਨ ਜਿਮੀਂਦਾਰ ਆਪਣੀ ਫਸਲ ਨੂੰ ਖਰਾਬ ਹੁੰਦਾ ਵੇਖ ਕੇ ਬਹੁਤ ਉਦਾਸ ਹੋ ਗਿਆ। ਕਿਸੇ ਸਿਆਣੇ ਆਦਮੀ ਨੇ ਉਸ ਨੂੰ ਸਲਾਹ ਦਿੱਤੀ ਕਿ ਸਰਦੀ ਦੀ ਰੁੱਤ ਹੈ, ਇਸ ਲਈ ਤੂੰ ਰਾਤ ਵੇਲੇ ਆਪਣੇ ਖੇਤ ਵਿੱਚ ਅੱਗ ਬਾਲ ਦੇਈਂ, ਤੇਰੀ ਮੁਸ਼ਕਲ ਦਾ ਹੱਲ ਹੋ ਜਾਵੇਗਾ। ਤਾਂ ਉਸ ਜਿਮੀਂਦਾਰ ਨੇ ਅਜਿਹਾ ਹੀ ਕੀਤਾ। ਜਦ ਉਹ ਪਹਿਲਵਾਨ ਰਾਤ ਵੇਲੇ ਆਪਣੀ ਕੱਟੀ ਨੂੰ ਚਾਰਨ ਵਾਸਤੇ ਆਇਆ ਤਾਂ ਅੱਗ ਬਲਦੀ ਦੇਖ ਕੇ ਅੱਗ ਸੇਕਣ ਲੱਗ ਪਿਆ। ਜਦੋਂ ਅੱਗ ਸੇਕੀ ਤਾਂ ਉਹ ਕਮਜ਼ੋਰ ਹੋ ਗਿਆ ਤੇ ਕੱਟੀ ਚੁੱਕ ਕੇ ਭੱਜ ਨਾ ਸਕਿਆ। ਜਿਮੀਂਦਾਰ ਨੇ ਆ ਕੇ ਉਸ ਨੂੰ ਪਕੜ ਲਿਆ ਤੇ ਖੇਤ ਦੇ ਦੁਆਲੇ ਵਾੜ ਕਰ ਦਿੱਤੀ। ਜਿਸ ਕਰਕੇ ਉਸ ਦਾ ਖੇਤ ਬਚ ਗਿਆ। ਇਉਂ ਉਸ ਜਿਮੀਂਦਾਰ ਨੇ ਲੱਭਣ ਵਾਲਾ ਹੋ ਕੇ ਕੱਟੀ ਦੇ ਪੈੜ ਨੂੰ ਲੱਭ ਲਿਆ, ਜਿਸ ਨੇ ਸਾਰੀ ਖੇਤੀ ਉਜਾੜ ਛੱਡੀ ਸੀ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਹੀ ਤਤ-ਬੇਤੇ ਮਹਾਂਪੁਰਖ ਜਿਮੀਂਦਾਰ ਦੀ ਨਿਆਈਂ ਹਨ, ਜਿੰਨ੍ਹਾਂ ਨੇ ਆਪਣੇ ਹਿਰਦੇ ਰੂਪ ਖੇਤ ਵਿਚ ਸ਼ੁੱਭ ਗੁਣਾਂ ਰੂਪ ਖੇਤੀ ਬੀਜੀ ਹੋਈ ਹੈ। ਜਦੋਂ ਕਾਮ, ਕ੍ਰੋਧ ਰੂਪ ਪਹਿਲਵਾਨ ਨੇ ਆਸਾ ਰੂਪ ਕੱਟੀ ਛੱਡ ਕੇ ਉਨ੍ਹਾਂ ਦੀ ਸ਼ੁੱਭ ਗੁਣਾਂ ਰੂਪ ਖੇਤੀ ਨੂੰ ਉਜਾੜਿਆ ਤਾਂ ਉਨ੍ਹਾਂ ਨੇ ਗੁਰੂ ਸਾਹਿਬ ਜੀ ਦੀ ਕ੍ਰਿਪਾ ਨਾਲ ਆਪਣੇ ਹਿਰਦੇ ਰੂਪ ਖੇਤ ਅੰਦਰ ਬ੍ਰਹਮ ਅਭਿਆਸ ਰੂਪ ਅਗਨੀ ਬਾਲ ਲਈ। ਜਦੋਂ ਕਾਮ, ਕ੍ਰੋਧ ਰੂਪ ਪਹਿਲਵਾਨ ਨੇ ਬ੍ਰਹਮ ਅਭਿਆਸ ਰੂਪ ਅਗਨੀ ਸੇਕੀ ਤਾਂ ਇਸ ਦਾ ਬਲ ਕਮਜ਼ੋਰ ਪੈ ਗਿਆ ਅਤੇ ਬਲ ਕਮਜ਼ੋਰ ਹੋਣ ਤੋਂ ਬ੍ਰਹਮ ਬੇਤਿਆ ਨੇ ਇਨ੍ਹਾਂ ਕਾਮ, ਕ੍ਰੋਧ ਆਦਿਕਾਂ ਨੂੰ ਪਕੜ ਲਿਆ ਭਾਵ ਆਪਣੇ ਅਧੀਨ ਕਰ ਲਿਆ। ਇਉਂ ਤਤ ਬੇਤਿਆਂ ਨੇ (ਖੋਜੀ) ਲੱਭਣ ਵਾਲੇ ਹੋ ਕੇ ਕਾਮ, ਕ੍ਰੋਧ ਆਦਿਕ ਦਾ (ਖੋਜੁ) ਪੈੜ ਨੂੰ (ਲਧਮੁ) ਲੱਭ ਲਿਆ ਹੈ, ਜਿੰਨ੍ਹਾਂ ਨੇ ਉਨ੍ਹਾਂ ਦੀ ਸ਼ੁੱਭ ਗੁਣਾਂ ਰੂਪ ਖੇਤੀ ਉਜਾੜ ਛੱਡੀ ਸੀ।

## ਤੈ ਸਹਿ ਦਿਤੀ ਵਾੜਿ; ਨਾਨਕ ਖੇਤੁ ਨ ਛਿਜਈ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਸਹਿ) ਮਾਲਕ ਪ੍ਰਮੇਸਰ ਜੀ ! ਜਿਹੜੀ (ਤੈ) ਤੁਸੀਂ ਸਿੱਖਾਂ ਦੇ ਤਾਈਂ ਰਹਿਤ ਰੂਪ ਵਾੜ ਦਿੱਤੀ ਹੈ। **ਵਾ:** ਸਿੱਖਾਂ ਦੀ ਰੱਖਿਆ ਵਾਸਤੇ ਧਰਮ ਦੀ ਵਾੜ ਦਿੱਤੀ ਹੈ ਯਥਾ:

**ਸਾਚ ਧਰਮ ਕੀ ਕਰਿ ਦੀਨੀ ਵਾਰਿ ॥**

**ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ ॥** *(ਅੰਗ : ੪੩੦)*

ਉਸ ਨਾਲ ਗੁਰਸਿੱਖਾਂ ਦੀ ਅੰਤਹਕਰਣ ਰੂਪ ਖੇਤ ਵਿਚ ਬੀਜੀ ਸ਼ੁਭ ਗੁਣਾਂ ਰੂਪ ਖੇਤੀ ਨੂੰ ਕਾਮ, ਕ੍ਰੋਧ ਆਦਿਕ ਪਸ਼ੂ (ਛਿਜਈ) ਨਾਸ਼ ਨਹੀਂ ਕਰ ਸਕਣਗੇ। **ਵਾ:** ਖਾ ਨਹੀਂ ਸਕਣਗੇ।

## ਪਉੜੀ ॥

## ਆਰਾਧਿਹੁ ਸਚਾ ਸੋਇ; ਸਭੁ ਕਿਛੁ ਜਿਸੁ ਪਾਸਿ ॥

ਹੇ ਭਾਈ ! (ਸੋਇ) ਉਹ ਸੱਚਾ ਅਕਾਲ ਪੁਰਖ ਵਾਹਿਗੁਰੂ (ਆਰਾਧਿਹੁ) ਅਰਾਧਣਾ ਕਰੋ। ਜਿਸ ਦੇ (ਪਾਸਿ) ਕੋਲ ਹੀ ਸਭ (ਕਿਛੁ) ਕੁਝ ਹੈ। ਜਿਸ ਦੇ ਸਭ ਕੁਝ ਹੀ ਅਧੀਨ ਹੈ।

## ਦੁਹਾ ਸਿਰਿਆ ਖਸਮੁ ਆਪਿ; ਖਿਨ ਮਹਿ ਕਰੇ ਰਾਸਿ ॥

ਹੇ ਮਹਾਰਾਜ ! ਤੁਸੀਂ ਆਪ ਹੀ (ਦੁਹਾ) ਦੋਹਾਂ ਸਿਰਿਆਂ ਭਾਵ ਲੋਕ-ਪ੍ਰਲੋਕ ਦੇ (ਖਸਮੁ) ਮਾਲਕ ਹੋ ਅਤੇ ਇਕ (ਖਿਨ) ਛਿਨ (ਮਹਿ) ਵਿੱਚ ਹੀ (ਰਾਸਿ) ਸਚਿਆਈ ਭਾਵ ਸੱਚ ਸਰੂਪ ਦੀ ਪ੍ਰਾਪਤੀ (ਕਰੇ) ਕਰਾ ਦਿੰਦੇ ਹੋ। **ਵਾ:** ਇਕ ਛਿਨ ਵਿਚ ਹੀ (ਰਾਸਿ) ਸ਼ਰਧਾ ਵਿਚ ਪੂਰਨ (ਕਰੇ) ਕਰ ਦਿੰਦੇ ਹੋ।

## ਤਿਆਗਹੁ ਸਗਲ ਉਪਾਵ; ਤਿਸ ਕੀ ਓਟ ਗਹੁ ॥

ਹੋਰਨਾਂ (ਸਗਲ) ਸਾਰਿਆਂ ਉਪਾਵਾਂ ਨੂੰ (ਤਿਆਗਹੁ) ਛੱਡਣਾ ਕਰੋ ਅਤੇ (ਤਿਸੁ) ਉਸ ਪ੍ਰਮੇਸਰ (ਕੀ) ਦੀ (ਓਟ) ਟੇਕ (ਗਹੁ) ਗ੍ਰਹਿਣ ਕਰੋ।

## ਪਉ ਸਰਣਾਈ ਭਜਿ; ਸੁਖੀ ਹੂੰ ਸੁਖ ਲਹੁ ॥

ਸੰਸਾਰ ਵੱਲੋਂ (ਭਜਿ) ਭੱਜ ਕੇ ਪ੍ਰਮੇਸਰ ਦੀ (ਸਰਣਾਈ) ਸ਼ਰਨ ਵਿੱਚ ਆ ਕੇ (ਪਉ) ਪੈਣਾ ਕਰੋ। ਫਿਰ ਜਿਵੇਂ ਪਿਛਲੇ ਭਗਤ ਸੁਖੀ ਹੋ ਗਏ ਸਨ ਤਿਵੇਂ ਹੀ (ਹੂੰ) ਨਿਸ਼ਚੇ ਕਰਕੇ ਤੂੰ ਵੀ ਸੁੱਖ ਸਰੂਪ **ਵਾ:** ਆਤਮਾ ਸੁੱਖ ਨੂੰ (ਲਹੁ) ਲੈ ਕੇ ਭਾਵ ਪ੍ਰਾਪਤ ਕਰਕੇ ਸੁਖੀ ਹੋ ਜਾਵੇਂਗਾ।

## ਕਰਮ ਧਰਮ ਤਤੁ ਗਿਆਨੁ; ਸੰਤਾ ਸੰਗੁ ਹੋਇ ॥

ਹੇ ਭਾਈ ! ਤੈਨੂੰ ਸਕਾਮ ਕਰਮ ਅਤੇ ਯੱਗ ਆਦਿਕ ਧਰਮ ਕਰਕੇ ਮਿਲਣ ਵਾਲਾ ਤਤ ਸਰੂਪ ਦਾ ਗਿਆਨ ਰੂਪ ਫਲ ਸੰਤਾ ਦੀ (ਸੰਗੁ) ਸੰਗਤ ਵਿਚੋਂ ਹੀ ਪ੍ਰਾਪਤ (ਹੋਇ) ਹੋ ਜਾਵੇਗਾ।

**ਅਥਵਾ :** (ਕਰਮ) ਨਿਸ਼ਕਾਮ ਕਰਮ, ਧਰਮ ਤੇ ਤਤ-ਗਿਆਨ ਸੰਤਾਂ ਦੀ (ਸੰਗੁ) ਸੰਗਤ ਕਰਕੇ ਪ੍ਰਾਪਤ (ਹੋਏ) ਹੋ ਜਾਂਦੇ ਹਨ।

**ਅਥਵਾ :** ਜਦੋਂ ਤੂੰ ਸੰਤਾਂ (ਸੰਗੁ) ਸੰਗਤ ਕਰਕੇ (ਕਰਮ) ਨਿਸ਼ਕਾਮ ਕਰਮਾਂ ਨੂੰ ਕਰਨ ਵਾਲਾ ਹੋਵੇਂਗਾ ਤਾਂ ਤੈਨੂੰ ਸਤਸੰਗਤ ਵਿਚੋਂ ਹੀ ਸੱਚਾ ਧਰਮ ਤੇ ਤੱਤ ਸਰੂਪ ਦਾ ਗਿਆਨ ਪ੍ਰਾਪਤ (ਹੋਇ) ਹੋ ਜਾਵੇਗਾ।

## ਜਪੀਐ ਅੰਮ੍ਰਿਤ ਨਾਮੁ; ਬਿਘਨੁ ਨ ਲਗੈ ਕੋਇ ॥

ਪ੍ਰਮੇਸਰ ਦੇ (ਅੰਮ੍ਰਿਤ) ਅਮਰ ਕਰਨ ਵਾਲੇ ਨਾਮ ਦਾ (ਜਪੀਐ) ਜਾਪ ਕਰੀਏ ਫਿਰ (ਕੋਇ) ਕੋਈ ਵੀ (ਬਿਘਨ) ਵਿਘਨ ਨਹੀਂ (ਲਗੈ) ਲਗੇਗਾ।

## ਜਿਸ ਨੋ ਆਪਿ ਦਇਆਲੁ; ਤਿਸੁ ਮਨਿ ਵੁਠਿਆ ॥

ਜਿਸ ਦੇ (ਨੋ) ਉੱਤੇ (ਦਇਆਲੁ) ਦਇਆ ਦਾ ਘਰ ਪ੍ਰਮੇਸਰ ਆਪ ਦਿਆਲੂ ਹੁੰਦਾ ਹੈ (ਤਿਸੁ) ਉਸ ਦੇ ਮਨ ਵਿੱਚ ਪ੍ਰਮੇਸਰ (ਵੁਠਿਆ) ਵੱਸ ਜਾਂਦਾ ਹੈ।

## ਪਾਈਅਨਿ ਸਭਿ ਨਿਧਾਨ; ਸਾਹਿਬਿ ਤੁਠਿਆ ॥੧੨॥

ਉਨ੍ਹਾਂ ਨੇ (ਸਾਹਿਬਿ) ਮਾਲਕ ਪ੍ਰਮੇਸਰ ਦੇ (ਤੁਠਿਆ) ਪ੍ਰਸੰਨ ਹੋਣੇ ਕਰਕੇ ਨੌਂ ਨਿਧੀਆਂ ਅਠਾਰਾਂ ਸਿਧੀਆ, ਭਗਤੀ, ਨਵਧਾ ਭਗਤੀ ਆਦਿਕ (ਸਭਿ) ਸਾਰਿਆਂ (ਨਿਧਾਨ) ਖਜਾਨਿਆਂ ਨੂੰ (ਪਾਈਅਨਿ) ਪ੍ਰਾਪਤ ਕਰ ਲਿਆ ਹੈ।

## ਸਲੋਕ ਮਃ ੫ ॥

## ਲਧਮੁ ਲਭਣਹਾਰੁ; ਕਰਮੁ ਕਰੰਦੋ ਮਾ ਪਿਰੀ ॥

ਜਿੰਨ੍ਹਾਂ ਤੇ (ਮਾ) ਮੇਰਾ (ਪਿਰੀ) ਪਿਆਰਾ ਪ੍ਰਮੇਸਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ (ਕਰਮ) ਕਿਰਪਾ (ਕਰੰਦੋ) ਕਰਦਾ ਹੈ, ਉਨ੍ਹਾਂ (ਲਭਣਹਾਰ) ਲੱਭਣ ਵਾਲੇ ਜਗਿਆਸੂਆਂ ਨੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਹਿਰਦੇ ਵਿਚੋਂ (ਲਧਮੁ) ਲੱਭ ਲਿਆ ਹੈ। **ਵਾ:** ਲੱਭਣ ਵਾਲੇ ਸੰਤਾਂ ਨਾਲ ਮਿਲ ਕੇ ਜਗਿਆਸੂਆਂ ਨੇ ਪ੍ਰਮੇਸਰ ਨੂੰ ਲੱਭ ਲਿਆ ਹੈ।

## ਇਕੋ ਸਿਰਜਣਹਾਰੁ; ਨਾਨਕ ਬਿਆ ਨ ਪਸੀਐ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਇਕੋ) ਇਕ ਪ੍ਰਮੇਸਰ ਹੀ (ਸਿਰਜਣਾਰੁ) ਜਗਤ ਨੂੰ ਰਚਣ ਵਾਲਾ ਹੈ। ਉਸ ਤੋਂ ਬਿਨਾਂ (ਬਿਆ) ਦੂਸਰਾ ਹੋਰ ਕਿਤੇ ਵੀ ਨਹੀਂ (ਪਸੀਐ) ਦੇਖੀਦਾ।

## ਮਃ ੫ ॥

## ਪਾਪੜਿਆ ਪਛਾੜਿ; ਬਾਣੁ ਸਚਾਵਾ ਸੰਨਿ੍ ਕੈ ॥

ਹੇ ਭਾਈ ! ਜਿਹੜਾ ਤੂੰ (ਪਾਪ+ੜਿਆ) (ਪਾਪ) ਪਾਪਾਂ ਵਿੱਚ ਅੜਿਆ ਭਾਵ ਫਸਿਆ ਹੋਇਆ ਹੈਂ। ਆਪਣੀ ਬੁੱਧੀ ਰੂਪ ਕਮਾਨ ਦੇ ਪ੍ਰੀਤ ਰੂਪ ਚਿੱਲੇ **ਵਾ:** ਨਿਮਰਤਾ ਰੂਪ ਚਿੱਲੇ ਤੇ ਗੁਰਾਂ ਦੇ ਸਤਿਨਾਮ ਦੇ ਉਪਦੇਸ਼ ਰੂਪ (ਸਚਾਵਾ) ਸਚਿਆਈ ਵਾਲੇ (ਬਾਣੁ) ਤੀਰ ਨੂੰ (ਸੰਨਿ੍) ਜੋੜ (ਕੈ) ਕੇ ਇੰਨ੍ਹਾਂ ਪਾਪਾਂ ਨੂੰ (ਪਛਾੜਿ) ਪਟਕਾ ਕੇ ਮਾਰਨਾ ਕਰ। **ਵਾ:** ਏਨਾਂ ਨੂੰ ਪਛਾੜ ਦੇਣਾ ਕਰ।

## ਗੁਰ ਮੰਤ੍ੜਾ ਚਿਤਾਰਿ; ਨਾਨਕ ਦੁਖੁ ਨ ਥੀਵਈ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਗੁਰ) ਸਤਿਗੁਰਾਂ ਦਾ ਦਿੱਤਾ ਹੋਇਆ (ਮੰਤ੍ੜਾ) ਅੰਮ੍ਰਿਤ ਨਾਮ ਦਾ ਮੰਤਰ ਹਰ ਵਕਤ (ਚਿਤਾਰਿ) ਚੇਤੇ ਕਰਿਆ ਕਰ। ਫਿਰ ਤੈਨੂੰ ਜੰਮਣ ਮਰਣ ਦਾ ਦੁੱਖ (ਥੀਵਈ) ਨਹੀਂ ਹੋਵੇਗਾ।

## ਪਉੜੀ ॥

**ਪ੍ਰਸ਼ਨ :** ਮਹਾਰਾਜ ! ਮੈਂ ਗੁਰਾਂ ਦਾ ਦਿੱਤਾ ਮੰਤਰ ਕਿਵੇਂ ਚਿਤਾਰਿਆ ਕਰਾਂ?

## ਵਾਹੁ ਵਾਹੁ ਸਿਰਜਣਹਾਰ; ਪਾਈਅਨੁ ਠਾਢਿ ਆਪਿ ॥

**ਉੱਤਰ :** ਹੇ ਭਾਈ ! ਇਉਂ ਬੇਨਤੀਆਂ ਕਰਿਆ ਕਰ ਕਿ ਹੇ ਮਹਾਰਾਜ ! ਤੁਸੀਂ (ਵਾਹੁ) ਅਸਚਰਜ (ਵਾਹੁ) ਪ੍ਰੇਰਕ ਅਤੇ (ਸਿਰਜਣਹਾਰ) ਸ੍ਰਿਸ਼ਟੀ ਦੀ ਰਚਨਾ ਕਰਨ ਵਾਲੇ ਹੋ। ਤੁਸੀਂ ਆਪ ਹੀ ਸਾਰਿਆਂ ਭਗਤਾਂ ਅੰਦਰ ਵਾਸ਼ਨਾਵਾਂ ਨੂੰ ਮੇਟ ਕੇ ਸ਼ਾਂਤੀ ਰੂਪ (ਠਾਢਿ) ਠੰਡ (ਪਾਇਅਨੁ) ਪਾ ਦਿੱਤੀ ਹੈ।

## ਜੀਅ ਜੰਤ ਮਿਹਰਵਾਨੁ; ਤਿਸ ਨੋ ਸਦਾ ਜਾਪਿ ॥

ਹੇ ਭਾਈ ! ਜਿਹੜਾ ਸਾਰੇ (ਜੀਅ) ਅਸਥੂਲ (ਜੰਤ) ਸੂਖਮ ਜੀਵਾਂ 'ਤੇ (ਮਿਹਰਵਾਨੁ) ਮਿਹਰ ਕਰਨ ਵਾਲਾ ਪ੍ਰਮੇਸਰ ਹੈ। (ਤਿਸ ਨੋ) ਉਸ ਨੂੰ ਸਦਾ ਹੀ (ਜਾਪਿ) ਜਪਿਆ ਕਰ।

## ਦਇਆ ਧਾਰੀ ਸਮਰਥਿ; ਚੁਕੇ ਬਿਲ ਬਿਲਾਪ ॥

ਜਿੰਨ੍ਹਾਂ ਦੇ ਉਤੇ (ਸਮਰਥਿ) ਸਰਬ ਕਲਾ ਸਮਰੱਥ ਪ੍ਰਮੇਸਰ ਨੇ (ਦਇਆ) ਦਿਆਲਤਾ ਧਾਰੀ ਭਾਵ ਕੀਤੀ ਹੈ। ਉਨ੍ਹਾਂ ਦੇ (ਬਿਲ ਬਿਲਾਪ) ਬਿਆਕੁਲ ਹੋ ਕੇ ਬਿਰਲਾਪ ਕਰਨ ਰੂਪ ਸਾਰੇ ਦੁੱਖ (ਚੁਕੇ) ਚੱਕੇ ਗਏ ਹਨ। **ਵਾ:** ਉਨ੍ਹਾਂ ਦੇ ਵਾਸ਼ਨਾ ਰੂਪ, ਇੰਦਰੀਆਂ ਰੂਪ, ਦੇਹ ਰੂਪ ਅਤੇ ਚੌਰਾਸੀ ਲੱਖ ਜੂਨਾਂ ਰੂਪ (ਬਿਲ) ਖੁੱਡ ਵਿੱਚ ਪੈ ਕੇ ਬਿਲਾਪ ਬਿਰਲਾਪ ਕਰਨ ਰੂਪ, ਸਾਰੇ ਦੁੱਖ ਚੁੱਕੇ ਗਏ ਹਨ। **ਵਾ:** ਜੋ ਉਹਨਾਂ ਨੇ ਮਾਤਾ ਦੇ ਗਰਭ ਰੂਪ, ਨਰਕਾਂ ਰੂਪ (ਬਿਲ) ਖੁੱਡ ਵਿਚ ਪੈ ਕੇ (ਬਿਲਾਪ) ਵਿਰਲਾਪ ਕਰਨਾ ਸੀ। ਉਹ ਸਾਰਾ (ਚੁਕੇ) ਚੁੱਕਿਆ ਗਿਆ ਹੈ।

## ਨਠੇ ਤਾਪ ਦੁਖ ਰੋਗ; ਪੂਰੇ ਗੁਰ ਪ੍ਰਤਾਪਿ ॥

ਉਨ੍ਹਾਂ ਦੇ (ਪੂਰੇ) ਪੂਰਨ (ਗੁਰ) ਸਤਿਗੁਰਾਂ ਦੇ ਪ੍ਰਤਾਪ ਕਰਕੇ ਆਧੀ, ਬਿਆਧੀ, ਉਪਾਧੀ ਰੂਪ ਤਾਪ, ਜਨਮ ਮਰਣ ਰੂਪ ਦੁੱਖ ਅਤੇ ਹੰਕਾਰ, ਅਗਿਆਨ ਰੂਪ ਰੋਗ (ਨਠੇ) ਨੱਸ ਗਏ ਹਨ। ਭਾਵ ਨਾਸ਼ ਹੋ ਗਏ ਹਨ।

## ਕੀਤੀਅਨੁ ਆਪਣੀ ਰਖ; ਗਰੀਬ ਨਿਵਾਜਿ ਥਾਪਿ ॥

ਹੇ ਭਾਈ ! ਉਸ ਪ੍ਰਮੇਸਰ ਨੇ ਸਾਰੀ ਸ਼੍ਰਿਸਟੀ ਨੂੰ ਆਪਣੀ ਜਾਣ ਕੇ ਉਸ ਦੀ (ਰਖ) ਰੱਖਿਆ (ਕੀਤੀਅਨੁ) ਕੀਤੀ ਹੈ। **ਵਾ:** ਆਪ ਦੇ ਪਿਆਰਿਆਂ ਨੂੰ ਆਪਣੀ ਸੰਗਤ ਜਾਣ ਕੇ (ਰਖ) ਰੱਖਣਾ ਕੀਤਾ ਹੈ। ਜਿਹੜਾ ਗਰੀਬਾਂ ਨੂੰ ਨਿਵਾਜ ਕੇ (ਥਾਪ) ਅਸਥਾਪਨ ਕਰਨ ਵਾਲਾ ਹੈ।

## ਆਪੇ ਲਇਅਨੁ ਛਡਾਇ; ਬੰਧਨ ਸਗਲ ਕਾਪਿ ॥

ਹੰਗਤਾ-ਮਮਤਾ ਆਦਿਕ (ਸਗਲ) ਸਾਰੇ ਬੰਧਨਾਂ ਨੂੰ (ਕਾਪਿ) ਕੱਟ ਕੇ ਪ੍ਰਮੇਸਰ ਨੇ ਆਪ ਹੀ ਜੰਮਣ-ਮਰਣ ਦੇ ਦੁੱਖਾਂ ਤੋਂ (ਛਡਾਇ) ਛਡਾ ਲਿਆ ਹੈ।

## ਤਿਸਨ ਬੁਝੀ ਆਸ ਪੁੰਨੀ; ਮਨ ਸੰਤੋਖਿ ਧ੍ਰਾਪਿ ॥

ਉਨ੍ਹਾਂ ਦੀ ਰਸਾਂ-ਕਸਾਂ ਦੀ (ਤਿਸਨ) ਤ੍ਰਿਸ਼ਨਾ (ਬੁਝੀ) ਬੁਝ ਗਈ ਹੈ, ਪ੍ਰਮਾਰਥ ਦੀ (ਆਸ) ਆਸਾ (ਪੁੰਨੀ) ਪੂਰੀ ਹੋ ਗਈ ਹੈ ਅਤੇ ਮਨ ਸੰਤੋਖ ਨਾਲ (ਧ੍ਰਾਪਿ) ਤ੍ਰਿਪਤ ਹੋ ਗਿਆ ਹੈ ਭਾਵ ਰੱਜ ਗਿਆ ਹੈ।

## ਵਡੀ ਹੂੰ ਵਡਾ ਅਪਾਰ ਖਸਮੁ; ਜਿਸੁ ਲੇਪੁ ਨ ਪੁੰਨਿ ਪਾਪਿ ॥੧੩॥

ਉਹ (ਖਸਮੁ) ਮਾਲਕ ਪ੍ਰਮੇਸਰ (ਵਡੀ) ਵੱਡੇ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕਾਂ (ਹੂੰ) ਤੋਂ ਵੀ ਵੱਡਾ ਅਤੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ। ਜਿਸਨੂੰ ਪੁੰਨਾਂ ਪਾਪਾਂ ਦੀ (ਲੇਪ) ਲਿਪਾਈਮਾਨਗੀ ਨਹੀਂ ਹੈ। ਯਥਾ :

**ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥੩॥** *(ਅੰਗ : ੮੬੮)*

## ਸਲੋਕ ਮਃ ੫ ॥

ਸਤਿਗੁਰੂ ਜੀ ਸਿੱਖਾਂ ਦੇ ਤਾਈਂ ਹਿਤੋਮਯ ਉਪਦੇਸ਼ ਬਖਸ਼ਦੇ ਹਨ।

## ਜਾ ਕਉ ਭਏ ਕ੍ਰਿਪਾਲ ਪ੍ਰਭ; ਹਰਿ ਹਰਿ ਸੇਈ ਜਪਾਤ ॥

ਹੇ ਭਾਈ ! (ਜਾ) ਜਿੰਨ੍ਹਾਂ ਦੇ (ਕਉ) ਤਾਈਂ (ਪ੍ਰਭ) ਸਰਬ ਕਲਾ ਸਮਰਥ ਅਕਾਲ ਪੁਰਖ ਵਾਹਿਗੁਰੂ (ਕ੍ਰਿਪਾਲ) ਕਿਰਪਾਲੂ (ਭਏ) ਹੋਏ ਹਨ। (ਸੇਈ) ਓਹੀ ਪੁਰਖ (ਹਰਿ) ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ (ਹਰਿ) ਸਾਰਿਆਂ ਦੇ ਪਾਪਾਂ ਨੂੰ ਹਰਨ ਵਾਲੇ ਪ੍ਰਮੇਸਰ ਦੇ ਨਾਮ ਨੂੰ ਆਪ ਜਪਦੇ ਅਤੇ ਹੋਰਨਾ ਨੂੰ (ਜਪਾਤ) ਜਪਾਉਂਦੇ ਹਨ।

## ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ; ਭੇਟਤ ਸਾਧ ਸੰਗਾਤ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸਾਧ) ਸ੍ਰੇਸ਼ਟ ਪੁਰਸ਼ਾਂ ਦੇ ਨਾਲ (ਭੇਟਤ) ਮਿਲਣੇ ਕਰਕੇ (ਤਿਨ) ਉਨ੍ਹਾਂ ਦੀ (ਰਾਮ) ਸਾਰਿਆਂ ਵਿੱਚ ਰਮੇ ਹੋਏ ਪ੍ਰਮੇਸਰ ਦੇ (ਸਿਉ) ਨਾਲ (ਪ੍ਰੀਤਿ) ਪ੍ਰੀਤੀ (ਲਗੀ) ਲੱਗ ਗਈ ਹੈ।

## ਮਃ ੫ ॥

## ਰਾਮੁ ਰਮਹੁ ਬਡਭਾਗੀਹੋ; ਜਲਿ ਥਲਿ ਮਹੀਅਲਿ ਸੋਇ ॥

ਹੇ (ਬਡਭਾਗੀਹੋ) ਵੱਡਿਆਂ ਭਾਗਾਂ ਵਾਲਿਓ ! (ਰਾਮ) ਸਾਰਿਆਂ ਵਿੱਚ ਰਮੇ ਹੋਏ ਪ੍ਰਮੇਸਰ ਦੇ ਨਾਮ ਨੂੰ (ਰਮਹੁ) ਉਚਾਰਨਾ ਕਰੋ। ਕਿਉਂਕਿ (ਸੋਇ) ਉਹ (ਜਲਿ) ਜਲਾਂ (ਥਲਿ) ਥਲਾਂ (ਮਹੀ+ਅਲਿ) (ਮਹੀ) ਧਰਤੀ ਅਤੇ (ਅਲਿ) ਅਕਾਸ਼ ਵਿੱਚ ਵਿਆਪਕ ਹੈ। **ਵਾ:** (ਸੋਇ) ਉਹ (ਜਲਿ) ਜਲ ਦੀ ਨਿਆਈਂ ਪ੍ਰੇਮੀਆਂ, ਥਲ ਦੀ ਨਿਆਈ ਖੁਸ਼ਕ ਭਾਵ ਨਿਸ਼ਰਧਕਾਂ ਵਿਚ (ਮਹੀ+ਅਲਿ) (ਮਹੀ) ਧਰਤੀ ਦੀ ਨਿਆਈਂ ਬੁੱਧੀਮਾਨਾਂ ਵਿਚ ਅਤੇ (ਅਲਿ) ਚਿਦਾਕਾਸ਼ ਵਿਚ ਵਿਚਰਣ ਵਾਲੇ ਤਤ-ਬੇਤਿਆਂ ਵਿਚ ਵੀ ਵਿਆਪਕ ਹੈ।

## ਨਾਨਕ ਨਾਮਿ ਅਰਾਧਿਐ; ਬਿਘਨੁ ਨ ਲਾਗੈ ਕੋਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਪ੍ਰਮੇਸਰ ਦੇ ਨਾਮ ਨੂੰ ਦਿਲ ਦੀ ਭਾਵਨਾ ਨਾਲ (ਅਰਾਧਿਐ) ਚੇਤੇ ਕਰਨੇ ਕਰਕੇ (ਕੋਇ) ਕੋਈ ਵੀ (ਬਿਘਨੁ) ਵਿਘਨ ਨਹੀਂ (ਲਾਗੈ) ਲੱਗਦਾ।

## ਪਉੜੀ ॥

## ਭਗਤਾ ਕਾ ਬੋਲਿਆ ਪਰਵਾਣੁ ਹੈ; ਦਰਗਹ ਪਵੈ ਥਾਇ ॥

ਹੇ (ਭ+ਗਤਾ) (ਭ) ਪ੍ਰਕਾਸ਼ ਸਰੂਪ (ਗਤਾ) ਮੁਕਤ ਸਰੂਪ ਪ੍ਰਮੇਸਰ ! ਜਿਨ੍ਹਾਂ ਨੂੰ ਆਪ ਜੀ ਦਾ (ਭ) ਪ੍ਰਕਾਸ਼ ਰੂਪ (ਗਤਾ) ਪ੍ਰਾਪਤ ਹੋਇਆ ਹੈ **ਵਾ:** ਜਿੰਨ੍ਹਾਂ ਨੂੰ (ਗਤਾ) ਗਿਆਨ ਦਾ (ਭ) ਪ੍ਰਕਾਸ਼ ਹੋਇਆ ਹੈ। ਉਨ੍ਹਾਂ ਭਗਤਾ (ਕਾ) ਦਾ ਬੋਲਿਆ ਹੋਇਆ ਬਚਨ ਏਥੇ ਵੀ (ਪਰਵਾਣੁ) ਪ੍ਰਮਾਣਨੀਕ ਹੈ ਅਤੇ ਪ੍ਰਮੇਸਰ ਦੀ (ਦਰਗਹ) ਦਰਗਾਹ ਅੰਦਰ ਵੀ (ਥਾਇ) ਲੇਖੇ ਵਿੱਚ (ਪਵੈ) ਪੈਂਦਾ ਹੈ। ਯਥਾ :

**ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥ ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ ॥** *(ਅੰਗ : ੩੦੬)*

## ਭਗਤਾ ਤੇਰੀ ਟੇਕ; ਰਤੇ ਸਚਿ ਨਾਇ ॥

ਉਨ੍ਹਾਂ ਭਗਤਾਂ ਨੂੰ ਤਾਂ (ਤੇਰੀ) ਤੁਹਾਡੀ ਹੀ (ਟੇਕ) ਓਟ ਹੈ। ਜਿਹੜੇ ਹਰ ਵਕਤ ਤੁਹਾਡੇ (ਸਚਿ) ਸੱਚੇ ਨਾਮ ਵਿੱਚ (ਰਤੇ) ਰੰਗੇ ਰਹਿੰਦੇ ਹਨ।

## ਜਿਸ ਨੋ ਹੋਇ ਕ੍ਰਿਪਾਲੁ; ਤਿਸ ਕਾ ਦੂਖੁ ਜਾਇ ॥

ਜਿਸ ਦੇ (ਨੋ) ਉਤੇ ਤੁਸੀਂ ਕਿਰਪਾਲੂ (ਹੋਇ) ਹੁੰਦੇ ਹੋ ਉਸ (ਕਾ) ਦਾ ਜੰਮਣ ਮਰਣ **ਵਾ:** ਅਗਿਆਨ ਜਨ ਆਦਿਕ ਸਾਰਾ ਦੁੱਖ (ਜਾਇ) ਚਲਿਆ ਜਾਂਦਾ ਹੈ।

## ਅੰਗ : ੫੨੨

### ਭਗਤ ਤੇਰੇ ਦਇਆਲ; ਓਨ੍ਾ ਮਿਹਰ ਪਾਇ ॥

ਹੇ ਦਇਆ ਦੇ ਘਰ ! ਜਿਹੜੇ (ਤੇਰੇ) ਤੁਹਾਡੇ (ਦਇਆਲੁ) ਦਇਆ ਦੇ ਘਰ ਭਗਤ ਜਨ ਹਨ। ਉਨ੍ਹਾਂ ਦੇ ਉੱਤੇ ਤੁਸੀਂ ਆਪਣੀ (ਮਿਹਰ) ਕਿਰਪਾ ਦ੍ਰਿਸ਼ਟੀ (ਪਾਇ) ਪਾਉਂਦੇ ਹੋ। **ਵਾ:** ਜਿਵੇਂ ਤੁਸੀਂ ਉਹਨਾਂ 'ਤੇ ਕਿਰਪਾ ਦ੍ਰਿਸ਼ਟੀ ਪਾਈ ਹੈ। ਤਿਵੇਂ ਹੀ ਸਾਡੇ ਉਪਰ ਵੀ ਮੇਹਰਬਾਨੀ ਪਾਉ ਭਾਵ ਕਰੋ।

### ਦੂਖੁ ਦਰਦੁ ਵਡ ਰੋਗੁ; ਨ ਪੋਹੇ ਤਿਸੁ ਮਾਇ ॥

ਹੇ ਪ੍ਰਭੂ ਜੀ ! ਜੰਮਣ ਮਰਣ ਦਾ (ਦੂਖੁ) ਦੁੱਖ ਅਵਿਦਿਆਂ ਆਦਿਕ ਦੀਆਂ (ਦਰਦੁ) ਪੀੜਾਂ ਹੰਕਾਰ ਆਦਿਕ (ਵਡ) ਵਡਾ ਰੋਗ **ਵਾ:** ਕੋੜ੍ਹ ਦਾ ਵੱਡਾ ਰੋਗ ਅਤੇ (ਮਾਇ) ਮਾਇਆ ਆਦਿਕ ਸਾਰੇ ਵੀ (ਤਿਸੁ) ਉਸ ਭਗਤ ਜਨ ਨੂੰ (ਪੋਹੇ) ਪੋਹ ਨਹੀਂ ਸਕਦੇ। ਭਾਵ ਲੱਗ ਨਹੀਂ ਸਕਦੇ।

### ਭਗਤਾ ਏਹੁ ਅਧਾਰੁ; ਗੁਣ ਗੋਵਿੰਦ ਗਾਇ ॥

ਭਗਤਾਂ ਦਾ ਤਾਂ ਏਹੋ ਹੀ (ਅਧਾਰੁ) ਆਸਰਾ ਹੈ ਕਿ ਉਹ ਹਰ ਵਕਤ (ਗੋਵਿੰਦ) ਪ੍ਰਮੇਸਰ ਦੇ ਗੁਣਾਂ ਨੂੰ (ਗਾਇ) ਗਾਉਂਦੇ ਹਨ।

### ਸਦਾ ਸਦਾ ਦਿਨੁ ਰੈਣਿ; ਇਕੋ ਇਕੁ ਧਿਆਇ ॥

ਉਹ ਸਦਾ-ਸਦਾ ਦਿਨ (ਰੈਣਿ) ਰਾਤ ਇਕੋ-ਇਕ ਨਿਰਗੁਣ, ਸਰਗੁਣ ਸਰੂਪ ਪ੍ਰਮੇਸਰ ਨੂੰ ਮਨ ਬਾਣੀ ਸਰੀਰ ਕਰਕੇ (ਧਿਆਇ) ਧਿਆਉਂਦੇ ਹਨ।

### ਪੀਵਤਿ ਅੰਮ੍ਰਿਤ ਨਾਮੁ ਜਨ; ਨਾਮੇ ਰਹੇ ਅਘਾਇ ॥੧੪॥

ਹੇ ਪ੍ਰਮੇਸਰ ਤੁਹਾਡੇ ਭਗਤ ਜਨ ਤਾਂ ਹਰ ਵਕਤ ਅੰਮ੍ਰਿਤ ਨਾਮ ਨੂੰ ਹੀ (ਪੀਵਤਿ) ਪੀਂਦੇ ਹਨ ਅਤੇ (ਨਾਮੇ) ਨਾਮ ਕਰਕੇ ਹੀ ਹਰ ਵਕਤ (ਅਘਾਇ) ਰੱਜੇ ਰਹਿੰਦੇ ਹਨ।

### ਸਲੋਕ ਮਃ ੫ ॥

**ਪ੍ਰਸ਼ਨ :** ਮਹਾਰਾਜ ! ਵਿਘਨ ਕਿੰਨਾਂ ਨੂੰ ਲਗਦੇ ਹਨ?

### ਕੋਟਿ ਬਿਘਨ ਤਿਸੁ ਲਾਗਤੇ; ਜਿਸ ਨੋ ਵਿਸਰੈ ਨਾਉ ॥

**ਉੱਤਰ :** ਹੇ ਭਾਈ ! (ਕੋਟਿ) ਕਰੋੜਾਂ (ਬਿਘਨ) ਵਿਘਨ (ਤਿਸੁ) ਉਸ ਪੁਰਸ਼ ਨੂੰ ਹੀ (ਲਾਗਤੇ) ਲਗਦੇ ਹਨ। ਜਿਸ (ਨੋ) ਨੂੰ ਪ੍ਰਮੇਸਰ ਦਾ ਅੰਮ੍ਰਿਤ (ਨਾਉ) ਨਾਮ (ਵਿਸਰੈ) ਭੁੱਲ ਜਾਂਦਾ ਹੈ।

### ਨਾਨਕ ਅਨਦਿਨੁ ਬਿਲਪਤੇ; ਜਿਉ ਸੁੰਞੈ ਘਰਿ ਕਾਉ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਸ਼ (ਅਨਦਿਨੁ) ਰਾਤ ਦਿਨੇ ਇਉਂ (ਬਿਲਪਤੇ) ਵਿਰਲਾਪ ਕਰਦੇ ਹਨ (ਜਿਉ) ਜਿਵੇਂ (ਸੁੰਞੈ) ਖਾਲੀ ਘਰ ਵਿੱਚ (ਕਾਉ) ਕਾਂ ਬੋਲਦਾ ਹੈ। ਭਾਵ ਜਿਵੇਂ ਖਾਲੀ ਘਰ ਵਿਚੋ ਕਾਂ ਨੂੰ ਬਾਲਕ ਨਾ ਹੋਣ ਕਰਕੇ ਕੁਝ ਵੀ ਖਾਣ ਨੂੰ ਨਹੀਂ ਮਿਲਦਾ, ਬਸ ਕਾਂ-ਕਾਂ ਬੋਲ ਕੇ ਹੀ ਉੱਡ ਜਾਂਦਾ ਹੈ। ਤਿਵੇਂ ਹੀ ਉਨ੍ਹਾਂ ਨੂੰ ਸੰਸਾਰ ਰੂਪ ਘਰ ਵਿਚੋਂ ਵਿਵੇਕ-ਵੈਰਾਗ ਆਦਿਕ ਲੜਕਿਆਂ ਪਾਸੋਂ ਬ੍ਰਹਮ ਵਿਦਿਆ ਰੂਪ ਰੋਟੀ

ਪ੍ਰਾਪਤ ਨਹੀਂ ਹੋ ਸਕਦੀ। ਜਿਸ ਕਰਕੇ ਉਹ ਕਾਂ ਵਾਂਗ ਕੁਰਲਾਉਂਦੇ ਹੋਏ ਸੰਸਾਰ ਤੋਂ ਖਾਲੀ ਹੀ ਕੂਚ ਕਰ ਜਾਂਦੇ ਹਨ। **ਵਾ:** ਜਿਸ ਦਾ ਹਿਰਦਾ ਰੂਪ ਘਰ ਸਤ, ਸੰਤੋਖ ਆਦਿਕ ਰੂਪ ਬਾਲਕ ਨਾ ਹੋਣ ਕਰਕੇ ਸੁੰਨਾ ਭਾਵ ਖਾਲੀ ਹੈ। ਉਸ ਨੂੰ ਪ੍ਰਮੇਸਰ ਦਾ ਅਨੰਦ ਰੂਪ ਟੁੱਕੜ ਨਹੀਂ ਮਿਲਦਾ। ਜਿਸ ਕਰਕੇ ਉਹ ਕਾਂ ਦੀ ਨਿਆਈ ਕੁਰਲਾਉਂਦਾ ਹੋਇਆ ਆਪਣੀ ਜਿੰਦਗੀ ਨੂੰ ਖਾਲੀ ਹੀ ਗਵਾ ਕੇ ਚਲਿਆ ਜਾਂਦਾ ਹੈ।

## ਮਃ ੫ ॥

## ਪਿਰੀ ਮਿਲਾਵਾ ਜਾ ਥੀਐ; ਸਾਈ ਸੁਹਾਵੀ ਰੁਤਿ ॥

ਹੇ ਭਾਈ! (ਸਾਈ) ਉਹੀ ਰੁੱਤ (ਸੁਹਾਵੀ) ਸ਼ੋਭਨੀਕ ਹੈ **ਵਾ:** ਉਹੀ ਬਾਲਕ, ਜਵਾਨੀ, ਬਿਰਧ ਅਵਸਥਾ ਰੂਪ ਰੁੱਤ (ਸੁਹਾਵੀ) ਸ਼ੋਭਨੀਕ ਹੈ। (ਜਾ) ਜਿਸ ਵਿੱਚ (ਪਿਰੀ) ਪਿਆਰੇ ਪ੍ਰਮੇਸਰ ਦਾ (ਮਿਲਾਵਾ) ਮਿਲਾਪ (ਥੀਐ) ਹੁੰਦਾ ਹੈ। ਜਿਸ ਪ੍ਰਕਾਰ ਭਗਤ ਧ੍ਰੂ ਨੂੰ ਬਾਲਕ ਅਵਸਥਾ ਵਿਚ, ਭਗਤ ਨਾਮਦੇਵ ਜੀ ਨੂੰ ਕਿਸ਼ੋਰ ਅਵਸਥਾ ਵਿਚ, ਭਗਤ ਧੰਨਾ ਜੀ ਨੂੰ ਜੁਵਾ ਅਵਸਥਾ ਵਿਚ ਅਤੇ ਭਗਤ ਫਰੀਦ ਸਾਹਿਬ ਜੀ ਨੂੰ ਬਿਰਧ ਅਵਸਥਾ ਵਿਚ ਦਰਸ਼ਨ ਹੋਏ ਸਨ।

## ਘੜੀ ਮੁਹਤੁ ਨਹ ਵੀਸਰੈ; ਨਾਨਕ ਰਵੀਐ ਨਿਤ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਸਾਨੂੰ ਆਪ ਜੀ ਦਾ ਨਾਮ ਇਕ ਘੜੀ (ਮੁਹਤੁ) ਅੱਧੀ ਘੜੀ ਵੀ ਨਾ (ਵੀਸਰੈ) ਭੁਲੇ ਬਲਕਿ (ਨਿਤ) ਨਿਤਾਪ੍ਰਤੀ ਹੀ (ਰਵੀਐ) ਉਚਾਰਦੇ ਰਹੀਏ।

## ਪਉੜੀ ॥

## ਸੂਰਬੀਰ ਵਰੀਆਮ; ਕਿਨੈ ਨ ਹੋੜੀਐ ॥

ਜਿਹੜੇ ਦੁਨੀਆਂ ਵਿੱਚ (ਸੂਰ) ਸੌ ਜਾਂ ਹਜਾਰ ਨਾਲ ਮੁਕਾਬਲਾ ਕਰਨ ਵਾਲੇ ਸੂਰਮੇ (ਬੀਰ) ਦਸ ਹਜਾਰ ਨਾਲ ਮੁਕਾਬਲਾ ਕਰਨ ਵਾਲੇ ਵੱਡੇ-ਵੱਡੇ ਯੋਧੇ ਅਤੇ (ਵਰੀਆਮ) ਅਣਗਿਣਤਾਂ ਨਾਲ ਮੁਕਾਬਲਾ ਕਰਨ ਵਾਲੇ ਅਤਰਥੀ ਕਹਾਉਂਦੇ ਸੀ। ਉਨ੍ਹਾਂ ਵਿਚੋਂ (ਕਿਨੈ) ਕਿਸੇ ਨੇ ਵੀ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ (ਹੋੜੀਐ) ਰੋਕਣਾ (ਨ) ਨਹੀਂ ਕੀਤਾ ਹੈ।

**ਅਥਵਾ :** ਜੋ ਕਾਮ, ਕ੍ਰੋਧ ਆਦਿਕ ਵਿਕਾਰ ਵੱਡੇ-ਵੱਡੇ ਸੂਰਵੀਰ ਯੋਧੇ ਤੇ ਅਤਰਥੀ ਹਨ, ਇਹ ਕਿਸੇ ਕੋਲੋਂ ਵੀ ਰੋਕੇ ਨਹੀਂ ਜਾਂਦੇ।

## ਫਉਜ ਸਤਾਣੀ ਹਾਠ; ਪੰਚਾ ਜੋੜੀਐ ॥

ਇਹ ਆਸੁਰੀ ਸੰਪਦਾ ਦੀ (ਸ+ਤਾਣੀ) (ਸ) ਸਹਿਤ (ਤਾਣੀ) ਤਾਣ ਭਾਵ ਬਲ ਦੇ (ਹਾਠ) ਹੱਠ ਵਾਲੀ ਫੌਜ਼ ਜੀਵ ਨੂੰ (ਪੰਚਾ) ਪੰਜਾ ਕਾਮ, ਕ੍ਰੋਧ ਆਦਿਕ ਵਿਕਾਰਾਂ ਦੀ (ਹਾਠ) ਤਰਫ਼ (ਜੋੜੀਐ) ਜੋੜਦੀ ਹੈ। **ਵਾ:** ਇਹ ਪੰਜੇ ਕਾਮ, ਲੋਭ, ਕ੍ਰੋਧ ਆਦਿਕ ਵਿਕਾਰ ਜੀਵ ਨਾਲ ਹਰ ਵਕਤ ਜੁੜੇ ਰਹਿੰਦੇ ਹਨ।

## ਦਸ ਨਾਰੀ ਅਉਧੂਤ; ਦੇਨਿ ਚਮੋੜੀਐ ॥

ਜੋ ਦਸ ਇੰਦ੍ਰੀਆਂ ਰੂਪ ਨਾਰੀਆਂ ਹਨ। ਉਹ ਵੀ ਇਨ੍ਹਾਂ ਪੰਜਾਂ ਦੇ ਵੱਸ ਹੀ ਹਨ ਅਤੇ ਜੋ ਵੱਡੇ-ਵੱਡੇ (ਅਉਧੂਤ) ਵਿਰੱਕਤ ਹਨ। ਉਹ ਵੀ ਇਨ੍ਹਾਂ ਨੇ ਖਾਣ-ਪੀਣ, ਵੇਖਣ, ਸੁਣਨ, ਸੁੰਘਣ ਵਿਚ (ਚਮੋੜੀਐ) ਚੰਬੇੜ (ਦੇਨਿ) ਦਿੱਤੇ ਹਨ।

**ਅਥਵਾ :** ਇੰਨ੍ਹਾਂ ਕਾਮ, ਕ੍ਰੋਧ ਆਦਿਕਾਂ ਨੇ ਆਪਣੇ ਆਪ ਨੂੰ (ਅਉਧੂਤ) ਵਿਰਕਤ ਕਹਾਉਣ ਵਾਲਿਆਂ ਨੂੰ ਵੀ ਦਸ ਇੰਦਰੀਆਂ ਰੂਪ ਨਾਰੀਆਂ (ਚਮੋੜੀਐ) ਚੰਬੇੜ (ਦੇਨਿ੍) ਦਿੱਤੀਆਂ ਹਨ। ਭਾਵ ਇੰਨ੍ਹਾਂ ਵਿਕਾਰਾਂ ਨੇ ਆਪਣੇ ਆਪ ਨੂੰ ਵਿਰਕਤ ਕਹਾਉਣ ਵਾਲਿਆਂ ਨੂੰ ਵੀ ਇੰਦਰੀਆਂ ਦੇ ਵਿਸ਼ਿਆਂ ਵਿੱਚ ਲਾਇਆ ਹੋਇਆ ਹੈ।

**ਅਥਵਾ :** ਇਹਨਾਂ ਕਾਮ, ਕ੍ਰੋਧ ਆਦਿਕਾਂ ਨੇ (ਅਉਧੂਤ) ਨੰਗੇ ਰਹਿਣ ਵਾਲੇ ਤਿਆਗੀਆਂ ਦੀਆਂ ਦਸੇ ਇੰਦਰੀਆਂ ਨੂੰ ਵਿਸ਼ਿਆਂ ਵਿਚ **ਵਾ:** ਖਾਣ-ਪੀਣ ਵਿਚ ਹੀ ਚਮੇੜ ਦਿੱਤਾ ਹੈ, ਲਾ ਛੱਡਿਆ ਹੈ।

## ਜਿਨਿ ਜਿਨਿ ਲੈਨਿ੍ ਰਲਾਇ; ਏਹੋ ਏਨਾ੍ ਲੋੜੀਐ ॥

ਜਿਹੜਾ ਸਾਰਿਆਂ ਨੂੰ (ਜਿਨਿ ਜਿਨਿ) ਜਿੱਤ-ਜਿੱਤ ਕੇ ਆਪਣੇ ਵਿਚ (ਰਲਾਇ) ਰਲਾ (ਲੈਨਿ੍) ਲੈਣਾ ਹੈ। ਇਹੋ ਇੰਨ੍ਹਾਂ ਪੰਜਾਂ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ (ਲੋੜੀਐ) ਲੋੜੀਂਦਾ ਹੈ। **ਵਾ:** ਇਹ ਪੰਜੇ ਇਹੋ ਹੀ (ਲੋੜੀਐ) ਲੋੜਦੇ ਭਾਵ ਚਾਹੁੰਦੇ ਹਨ। ਭਾਵ ਇਹ ਸਾਰਿਆਂ ਨੂੰ ਜਿੱਤ-ਜਿੱਤ ਕੇ ਆਪਣੇ ਵਿੱਚ ਰਲਾਉਣਾ ਚਾਹੁੰਦੇ ਹਨ।

## ਤ੍ਰੈ ਗੁਣ ਇਨ੍ ਕੈ ਵਸਿ; ਕਿਨੈ ਨ ਮੋੜੀਐ ॥

(ਤ੍ਰੈ ਗੁਣ) ਰਾਜਸੀ, ਸਾਤਕੀ, ਤਾਮਸੀ ਤਿੰਨਾਂ ਗੁਣਾਂ ਵਾਲੇ ਜੀਵ ਇੰਨ੍ਹਾਂ (ਕੈ) ਦੇ ਵੱਸ ਵਿਚ ਹਨ। **ਵਾ:** ਰਜੋਗੁਣੀ ਬ੍ਰਹਮਾ, ਸਤੋਗੁਣੀ ਵਿਸ਼ਨੂੰ ਤੇ ਤਮੋਗੁਣੀ ਸ਼ਿਵਜੀ ਵੀ ਇੰਨ੍ਹਾਂ ਦੇ ਵੱਸ ਵਿੱਚ ਹੀ ਹਨ ਕਿਉਂਕਿ ਇਹ (ਕਿਨੈ) ਕਿਸੇ ਦੇ ਪਾਸੋਂ ਵੀ (ਮੋੜੀਐ) ਮੋੜੇ ਭਾਵ ਰੋਕੇ ਨਹੀਂ ਜਾਂਦੇ।

## ਭਰਮੁ ਕੋਟੁ ਮਾਇਆ ਖਾਈ; ਕਹੁ ਕਿਤੁ ਬਿਧਿ ਤੋੜੀਐ ॥

ਹੇ ਭਾਈ ! ਇਸ ਮਾਇਆ ਰੂਪ ਖਾਈ ਵਾਲੇ ਭਰਮ ਰੂਪ (ਕੋਟੁ) ਕਿਲੇ ਦੇ ਤਾਈਂ (ਕਹੁ) ਦੱਸਣਾ ਕਰੋ ਕਿ (ਕਿਤੁ) ਕਿਸ (ਬਿਧਿ) ਤਰੀਕੇ ਨਾਲ (ਤੋੜੀਐ) ਤੋੜੋਗੇ। ਭਾਵ ਨਹੀਂ ਤੋੜ ਸਕਦੇ।

**ਅਥਵਾ :** ਭਰਮ ਰੂਪ (ਕੋਟੁ) ਕਿਲੇ ਦੇ ਦੁਆਲੇ ਜੋ ਮਾਇਆ ਦੀ ਇੱਛਾ ਰੂਪ ਖਾਈ ਹੈ। (ਕਹੁ) ਦੱਸਣਾ ਕਰੋ ਇਸ ਨੂੰ (ਕਿਤੁ) ਕਿਸ (ਬਿਧਿ) ਤਰੀਕੇ ਦੇ ਨਾਲ (ਤੋੜੀਐ) ਤੋੜੋਗੇ। ਭਾਵ ਨਹੀਂ ਤੋੜ ਸਕੋਗੇ।

**ਪ੍ਰਸ਼ਨ :** ਮਹਾਰਾਜ ! ਇਸ ਦਾ ਕੋਈ ਉਪਾਅ ਹੈ?

## ਗੁਰੁ ਪੂਰਾ ਆਰਾਧਿ; ਬਿਖਮ ਦਲੁ ਫੋੜੀਐ ॥

**ਉਤਰ :** ਹੇ ਭਾਈ ! ਇਕੋ-ਇਕ ਉਪਾਅ ਹੈ ਕਿ (ਪੂਰਾ) ਪੂਰਿਆਂ (ਗੁਰੁ) ਸਤਿਗੁਰਾਂ ਨੂੰ ਆਰਾਧਣਾ ਕਰੋ ਕਿਉਂਕਿ ਪੂਰੇ ਸਤਿਗੁਰਾਂ ਨੂੰ ਆਰਾਧਣੇ ਕਰਕੇ ਹੀ ਕਾਮ ਕ੍ਰੋਧ ਆਦਿਕ ਵਿਕਾਰਾਂ ਦੇ (ਬਿਖਮ) ਕਠਿਨ ਦਲ ਨੂੰ (ਫੋੜੀਐ) ਭੰਨ ਸਕੀਦਾ ਹੈ। ਇਸ ਤੋਂ ਇਲਾਵਾ ਹੋਰ ਕੋਈ ਉਪਾਅ ਨਹੀਂ ਹੈ।

ਨੈਣਾ ਸਿੰਘ ਰਾਜਪੂਤ ਨੇ ਬਾਬੂ ਸੋਹਣ ਸਿੰਘ ਰਾਧਾ ਸੁਆਮੀਏ ਕੋਲ ਉਪਦੇਸ਼ ਲੈ ਕੇ ਸੱਤ ਸਾਲ ਮਿਹਨਤ ਕੀਤੀ। ਪਰ ਕੁਝ ਵੀ ਹਾਸਲ ਨਾ ਹੋਇਆ। ਫਿਰ ਇਸ ਨੇ ਬਾਬੂ ਸੋਹਣ ਸਿੰਘ ਨੂੰ ਜਾ ਕੇ ਕਿਹਾ ਕਿ ਮੈਨੂੰ ਪ੍ਰਾਪਤੀ ਕਰਾਉ। ਉਹ ਅੱਗੋਂ ਕਹਿਣ ਲੱਗਾ ਕਿ ਤੂੰ ਅਫੀਮ ਖਾ ਕੇ ਦਰਿਆ ਵਿਚ ਡੁੱਬ ਕੇ ਮਰ ਜਾ। ਤੈਨੂੰ ਮੁਕਤ ਕਰ ਦੇਵਾਂਗੇ। ਜਦੋਂ ਨੈਣਾ ਸਿੰਘ ਅਫੀਮ ਖਾ ਕੇ ਡੁੱਬਣ ਲੱਗਾ ਤਾਂ ਬਾਬੇ ਬਕਾਲੇ ਦਾ ਭਾਈ ਸੁਰੈਣ ਸਿੰਘ ਜੋ ਕਿ ਚੰਗਾ ਨਾਮ ਦਾ ਅਭਿਆਸੀ ਸੀ। ਉਸ ਨੇ ਰੋਕ ਕੇ ਕਿਹਾ ਕਿ ਤੂੰ ਮਰ ਨਾ, ਇੰਨ੍ਹਾਂ ਦੇ ਪਾਸ ਕੁਝ ਵੀ ਨਹੀਂ ਹੈ ਫਿਰ ਇਸ ਨੇ ਦਵਾਈ ਦੇ ਅਫੀਮ ਬਾਹਰ ਕੱਢੀ ਤੇ ਭਾਈ ਵੀਰ ਸਿੰਘ ਜੀ ਬਾਰੇ ਦੱਸਿਆ। ਭਾਈ ਵੀਰ

ਸਿੰਘ ਜੀ ਦੀ ਸੰਗਤ ਕਰਦਿਆਂ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਕੀਰਤਨ ਸੁਣਦਿਆਂ ਇਸ ਦਾ ਅਭਿਆਸ ਸ਼ੁਰੂ ਹੋ ਗਿਆ ਅਤੇ ਥੋੜ੍ਹੇ ਚਿਰ ਬਾਅਦ ਹੀ ਇਸ ਨੂੰ ਬ੍ਰਹਮ ਗਿਆਨ ਦਾ ਪ੍ਰਕਾਸ਼ ਵੀ ਹੋ ਗਿਆ। ਇਸੇ ਪ੍ਰਕਾਰ ਕੂਕਿਆਂ ਦੇ ਗੁਰੂ ਪ੍ਰਤਾਪ ਸਿੰਘ ਨੇ ਆਪਣੇ ਲੰਙਿਆਣੇ ਵਾਲੇ ਸੱਚੇ ਚੇਲਿਆਂ ਨੂੰ ਕਿਹਾ ਕਿ ਤੁਸੀਂ ਜੋ ਮਰਜੀ ਕਰੋ, ਮੈਂ ਤੁਹਾਡਾ ਰਾਖਾ ਹਾਂ। ਇਸ ਦੀਆਂ ਗੱਲਾਂ ਵਿਚ ਆ ਕੇ ਪਹਿਲਾਂ ਤਾਂ ਉਹ ਕਿਸੇ ਦਾ ਕਤਲ ਕਰ ਬੈਠੇ। ਫਿਰ ਆ ਕੇ ਕਹਿਣ ਲੱਗੇ ਕਿ ਸਾਡੀ ਸਹਾਇਤਾ ਕਰੋ। ਸਹਾਇਤਾ ਤਾਂ ਕਿਸ ਨੇ ਕਰਨੀ ਸੀ। ਫਾਂਸੀ ਚਾੜ੍ਹ ਦਿੱਤੇ ਗਏ।

ਇਉਂ ਇਹੋ ਜਿਹੇ ਝੂਠੇ ਗੁਰੂਆਂ ਨੂੰ ਖਤਰਾ ਤਾਂ ਆਪਦੇ ਤਰਨ ਦਾ ਹੈ, ਪਰ ਇਹ ਦੂਸਰਿਆਂ ਨੂੰ ਉਪਦੇਸ਼ ਦਿੰਦੇ ਫਿਰਦੇ ਹਨ। ਤਾਂ ਹੀ ਮਹਾਰਾਜ ਜੀ ਨੇ ਕਿਹਾ ਹੈ ਕਿ

**ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥** *(ਅੰਗ : ੩੮੧)*

ਪਰ ਜੋ ਇਸ ਪ੍ਰਕਾਰ ਨਹੀਂ ਕਰਦੇ, ਉਹ ਜੰਮਦੇ-ਮਰਦੇ ਰਹਿੰਦੇ ਹਨ।

**ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥** *(ਅੰਗ : ੨੬੯)*

## ਹਉ ਤਿਸੁ ਅਗੈ ਦਿਨੁ ਰਾਤਿ; ਰਹਾ ਕਰ ਜੋੜੀਐ ॥੧੫॥

ਹੇ ਭਾਈ ! (ਹਉ) ਅਸੀਂ ਤਾਂ (ਤਿਸੁ) ਉਸ ਪ੍ਰਮੇਸਰ ਦੇ ਅੱਗੇ ਦਿਨ-ਰਾਤ ਹੀ (ਕਰ) ਪ੍ਰਤੱਖ ਹੱਥ **ਵਾ:** ਮਨ-ਬੁੱਧ ਰੂਪ ਦੋਵੇਂ ਹੱਥ (ਜੋੜੀਐ) ਜੋੜ ਕੇ ਖੜੇ (ਰਹਾ) ਰਹਿੰਦੇ ਹਾਂ ਕਿ ਮਹਾਰਾਜ ਸਾਨੂੰ ਇਨ੍ਹਾਂ ਵਿਕਾਰਾਂ ਤੋਂ ਬਚਾ ਲਵੋ।

## ਸਲੋਕ ਮਃ ੫ ॥

## ਕਿਲਵਿਖ ਸਭੇ ਉਤਰਨਿ; ਨੀਤ ਨੀਤ ਗੁਣ ਗਾਉ ॥

ਹੇ ਭਾਈ ! ਜਿਹੜੇ (ਨੀਤ) ਨਿਤ ਰਹਿਣ ਵਾਲੇ ਪ੍ਰਮੇਸਰ ਦੇ ਗੁਣਾਂ ਨੂੰ (ਨੀਤ) ਨਿਤਾਪ੍ਰਤੀ (ਗਾਉ) ਗਾਉਂਦੇ ਹਨ। ਉਨ੍ਹਾਂ ਦੇ (ਸਭੇ) ਸਾਰੇ ਹੀ (ਕਿਲਵਿਖ) ਪਾਪ (ਉਤਰਨਿ) ਉਤਰ ਜਾਂਦੇ ਹਨ।

## ਕੋਟਿ ਕਲੇਸਾ ਊਪਜਹਿ; ਨਾਨਕ ਬਿਸਰੈ ਨਾਉ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪਰ ਉਨ੍ਹਾਂ ਆਦਮੀਆਂ ਨੂੰ ਅਵਿਦਿਆ, ਅਸੰਮਤਾ, ਰਾਗ, ਦ੍ਵੈਸ਼, ਅਭਿਨਿਵੇਸ਼ ਆਦਿਕ (ਕੋਟਿ) ਕਰੋੜਾਂ ਹੀ ਕਲੇਸ਼ (ਊਪਜਹਿ) ਪੈਦਾ ਹੋ ਜਾਂਦੇ ਹਨ, ਜਿੰਨ੍ਹਾਂ ਨੂੰ ਪ੍ਰਮੇਸਰ ਦਾ (ਨਾਉ) ਨਾਮ (ਬਿਸਰੈ) ਭੁੱਲ ਜਾਂਦਾ ਹੈ।

## ਮਃ ੫ ॥

## ਨਾਨਕ ਸਤਿਗੁਰਿ ਭੇਟਿਐ; ਪੂਰੀ ਹੋਵੈ ਜੁਗਤਿ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ ਸ੍ਰੀ ਨਾਨਕ ਦੇਵ ਜੀ ਨਾਲ (ਭੇਟਿਐ) ਮਿਲਣ ਕਰਕੇ ਸੰਸਾਰ ਵਿਚ ਨਿਰਲੇਪ ਰਹਿਣ ਦੀ (ਪੂਰੀ) ਪੂਰਨ (ਜੁਗਤਿ) ਜੁਗਤੀ ਪ੍ਰਾਪਤ (ਹੋਵੈ) ਹੋ ਜਾਂਦੀ ਹੈ। **ਵਾ:** ਜਿੰਨ੍ਹਾਂ ਨੂੰ ਪੂਰਨ ਜੁਗਤੀ ਪ੍ਰਾਪਤ ਹੋ ਜਾਂਦੀ ਹੈ।

## ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ; ਵਿਚੇ ਹੋਵੈ ਮੁਕਤਿ ॥੨॥

ਹੱਸਦਿਆ, ਖੇਲਦਿਆ, ਪਹਿਨਦਿਆਂ, ਖਾਂਦਿਆਂ ਹੋਇਆਂ ਵਿਚੇ ਹੀ ਮੁਕਤੀ ਹੋ ਜਾਂਦੀ ਹੈ। ਭਾਵ ਉਹ ਪਰਿਵਾਰ ਵਿਚ ਬੈਠ ਕੇ ਹੱਸਦੇ, ਖੇਲਦੇ, ਪਹਿਨਦੇ, ਖਾਂਦੇ ਹੋਏ ਵੀ ਕਮਲ ਵਾਂਗ ਨਿਰਲੇਪ ਰਹਿੰਦੇ ਹਨ। ਇਸ

ਪ੍ਰਕਾਰ ਉਹਨਾਂ ਦੀ ਸਤਿਗੁਰਾਂ ਦੀ ਕਿਰਪਾ ਨਾਲ ਮੁਕਤੀ ਹੋ ਜਾਂਦੀ ਹੈ।

**ਅਥਵਾ :** **(ਹੰਸਦਿਆ)** ਉਹ ਐਸਾ ਨਹੀਂ ਹੱਸਦੇ,

**ਵੇਖੇ ਲੋਕੁ ਹਸੈ ਘਰਿ ਜਾਇ ॥** *(ਅੰਗ : ੪੬੫)*

ਉਹਨਾਂ ਦਾ ਤਾਂ ਹੱਸਣਾ ਵੀ ਅਸਚਰਜ ਹੈ। ਯਥਾ :

**ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ ॥** *(ਅੰਗ : ੧੪੧੦)*

ਅਰਥਾਤ ਜਿਹੜਾ ਤਨ ਤੇ ਮਨ ਸਤਿਗੁਰੂ ਨੂੰ ਭੇਟਾ ਕਰ ਦੇਣਾ ਹੈ, ਇਹੋ ਹੀ ਉਹਨਾਂ ਦਾ ਹਾਸਾ ਹੈ। ਹੋਰ ਕੋਈ ਦੁਨੀਆਂ ਦਾ ਹਾਸਾ ਨਹੀਂ।

**(ਖੇਲੰਦਿਆ)** ਉਹ "**ਨਚਣੁ ਕੁਦਣੁ ਮਨ ਕਾ ਚਾਉ ॥**" ਨਹੀਂ ਕਰਦੇ। ਉਹਨਾਂ ਦਾ ਖੇਲਣਾ ਤਾਂ ਐਸਾ ਹੈ, ਯਥਾ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥** *(ਅੰਗ : ੧੪੧੨)*

ਜਿਵੇਂ ਬਾਬਾ ਦੀਪ ਸਿੰਘ ਜੀ ਤਲੀ ਤੇ ਸਿਰ ਰੱਖ ਕੇ ਸ੍ਰੀ ਹਰਿਮੰਦਰ ਸਾਹਿਬ ਪੁੱਜੇ ਸਨ।

**(ਪੈਨੰਦਿਆ)** ਉਹਨਾਂ ਦਾ ਪਹਿਨਣਾ ਐਸਾ ਨਹੀਂ ਹੈ। ਯਥਾ :

**ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ ॥** *(ਅੰਗ : ੮੧੧)*

ਉਹਨਾਂ ਦਾ ਤਾਂ ਪਹਿਨਣਾ ਵੀ ਅਸਚਰਜ ਹੈ। ਯਥਾ :

**ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ ॥** *(ਅੰਗ : ੧੦੧੯)*

ਅਰਥਾਤ ਜੋ ਪ੍ਰਮੇਸ਼ਰ ਨੇ ਪਤ ਰੱਖਣੀ ਹੈ। ਇਹੋ ਹੀ ਉਹਨਾਂ ਦਾ ਪਹਿਨਣਾ ਹੈ। ਜੇ ਪ੍ਰਮੇਸ਼ਰ ਪਤ ਨਾ ਰੱਖੇ ਤਾਂ ਕੀ ਫਾਇਦਾ। ਕਿਉਂਕਿ ਚੰਗੇ ਕੱਪੜੇ ਤਾਂ ਵੇਸ਼ਵਾ ਦੇ ਵੀ ਪਾਏ ਹੁੰਦੇ ਹਨ। ਪਰ ਉਹ ਇੱਜਤ ਵਾਲੀ ਨਹੀਂ ਹੁੰਦੀ ਹੈ। ਫਿਰ ਉਹ ਪ੍ਰਮੇਸਰ ਦੇ ਪਾਸੋਂ ਸਿਫਤ ਤੇ ਸ਼ਰਮ ਰੂਪ ਕੱਪੜਾ ਮੰਗਦੇ ਹਨ। ਯਥਾ :

**ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥** *(ਅੰਗ : ੧੩੨੯)*

**(ਖਾਵੰਦਿਆ)** ਉਹ ਐਸਾ ਨਹੀਂ ਖਾਂਦੇ ਜਿਸ ਕਰਕੇ ਮਨ ਵਿਚ ਵਿਕਾਰ ਫੁਰਨ। ਯਥਾ :

**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥** *(ਅੰਗ : ੧੬)*

ਉਨ੍ਹਾਂ ਦਾ ਖਾਣਾ ਤਾਂ ਐਸਾ ਹੈ,

**ਖਾਵਣਾ ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ ॥੨॥** *(ਅੰਗ : ੧੦੧੯)*

ਫਿਰ ਜਿਹੜਾ ਮੰਨਣ ਕਰਨਾ ਹੈ, ਇਹ ਉਨ੍ਹਾਂ ਵਾਸਤੇ ਮਿੱਠੇ ਭੋਜਨ ਹਨ। ਜਿਹੜਾ ਸ੍ਰਵਣ ਕਰਨਾ ਹੈ, ਇਹ ਸਲੂਣੇ ਭੋਜਨ ਹਨ ਅਤੇ ਜਿਹੜਾ ਪ੍ਰਮੇਸਰ ਨਾਲ ਪ੍ਰੇਮ ਕਰਨਾ ਹੈ, ਇਹ ਛੱਤੀ ਪ੍ਰਕਾਰ ਦੇ ਭੋਜਨ ਹਨ।

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥** *(ਅੰਗ : ੧੬)*

**ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥** *(ਅੰਗ : ੧੬)*

**(ਵਿਚੇ ਹੋਵੈ ਮੁਕਤਿ)** ਇਸ ਪ੍ਰਕਾਰ ਜਿੰਨ੍ਹਾਂ ਵਿੱਚ ਇਹੋ ਜਿਹੇ ਗੁਣ ਹੋਣ, ਉਹਨਾਂ ਦੀ ਵਿਚੇ ਹੀ ਮੁਕਤੀ ਹੋ ਜਾਂਦੀ ਹੈ। ਉਹਨਾਂ ਨੂੰ ਘਰ-ਬਾਰ ਛੱਡਣ ਦੀ ਲੋੜ ਨਹੀਂ ਪੈਂਦੀ।

**ਨੋਟ :** ਭਾਜੇ ਤੋਂ ਬਗੈਰ ਸੁਕੀ ਤੇ ਚੋਪੜੇ ਤੋਂ ਬਗੈਰ ਰੁਖੀ ਰੋਟੀ ਹੁੰਦੀ ਹੈ।

## ਪਉੜੀ ॥

## ਸੋ ਸਤਿਗੁਰੁ ਧਨੁ ਧੰਨੁ; ਜਿਨਿ ਭਰਮ ਗੜੁ ਤੋੜਿਆ ॥

(ਸੋ) ਉਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ

ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪ ਵੀ (ਧਨੁ) ਧੰਨਤਾ ਦੇ ਯੋਗ ਹਨ ਅਤੇ ਉਨ੍ਹਾਂ ਦੇ ਮਾਤਾ-ਪਿਤਾ ਜੀ ਵੀ (ਧੰਨੁ) ਧੰਨਤਾ ਦੇ ਯੋਗ ਹਨ। (ਜਿਨਿ) ਜਿੰਨ੍ਹਾਂ ਨੇ ਭਰਮ ਦੇ (ਗੜੁ) ਕਿਲੇ ਨੂੰ ਤੋੜਿਆ ਹੈ।

## ਸੋ ਸਤਿਗੁਰੁ ਵਾਹੁ ਵਾਹੁ; ਜਿਨਿ ਹਰਿ ਸਿਉ ਜੋੜਿਆ ॥

(ਸੋ) ਉਹ ਸਤਿਗੁਰੂ ਸਾਹਿਬ ਜੀ (ਵਾਹੁ) ਵਾਹਿਗੁਰੂ ਜੀ ਦਾ ਸਰੂਪ ਅਤੇ (ਵਾਹੁ) ਅਸਚਰਜ ਹਨ ਜਿੰਨ੍ਹਾਂ ਨੇ ਸਿੱਖ ਦੇ ਚਿੱਤ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਜੋੜ ਦਿੱਤਾ ਹੈ।

## ਨਾਮੁ ਨਿਧਾਨੁ ਅਖੁਟੁ; ਗੁਰੁ ਦੇਇ ਦਾਰੂਓ ॥

ਹੇ ਭਾਈ! ਜਿਹੜਾ (ਅਖੁਟੁ) ਮੁੱਕਣ ਤੋਂ ਰਹਿਤ ਨਾਮ ਦਾ (ਨਿਧਾਨੁ) ਖਜ਼ਾਨਾ ਹੈ। ਇਹ (ਗੁਰੁ) ਸਤਿਗੁਰੂ ਸਾਹਿਬ ਜੀ ਨੇ ਸਾਰਿਆਂ ਰੋਗਾਂ ਦੀ ਨਵਿਰਤੀ ਵਾਸਤੇ (ਦਾਰੂਓ ) ਦਵਾ, ਔਸ਼ਧੀ ਦੇ ਰੂਪ ਵਿੱਚ (ਦੇਇ) ਦਿੱਤਾ ਹੈ।

## ਮਹਾ ਰੋਗੁ ਬਿਕਰਾਲ; ਤਿਨੈ ਬਿਦਾਰੂਓ ॥

ਜੋ (ਮਹਾ) ਵੱਡਾ (ਬਿਰਕਾਲ) ਭਿਆਨਕ ਹੰਕਾਰ ਰੂਪ **ਵਾ:** ਅਗਿਆਨ ਰੂਪ ਰੋਗ ਹੈ। ਇਸ ਨੂੰ (ਤਿਨੈ) ਉਸ ਨਾਮ ਨੇ (ਬਿਦਾਰੂਓ) ਨਾਸ਼ ਕਰ ਦਿੱਤਾ ਹੈ।

## ਪਾਇਆ ਨਾਮੁ ਨਿਧਾਨੁ; ਬਹੁਤੁ ਖਜਾਨਿਆ ॥

ਜਦੋਂ ਅਸੀਂ ਸਤਿਗੁਰੂ ਦੀ ਕਿਰਪਾ ਦੁਆਰਾ ਨਾਮ ਦਾ (ਨਿਧਾਨੁ) ਖਜਾਨਾ (ਪਾਇਆ) ਪ੍ਰਾਪਤ ਕੀਤਾ ਤਾਂ ਉਦੋਂ ਅਸੀਂ ਸ਼ੁੱਭ ਗੁਣਾਂ ਰੂਪ **ਵਾ:** ਮੁਕਤੀਆਂ ਰੂਪ ਹੋਰ ਵੀ ਬਹੁਤ ਸਾਰੇ ਖਜਾਨਿਆਂ ਨੂੰ ਪ੍ਰਾਪਤ ਕਰ ਲਿਆ ਹੈ।

**ਅਥਵਾ :** ਅਸੀਂ ਪ੍ਰਮੇਸਰ ਦੇ ਨਾਮ ਰੂਪ (ਨਿਧਾਨੁ) ਖਜਾਨੇ ਕਰਕੇ ਰਿਧੀਆਂ-ਸਿਧੀਆਂ ਆਦਿਕਾਂ ਦੇ ਬਹੁਤ ਸਾਰੇ ਖਜ਼ਾਨਿਆਂ ਨੂੰ ਪ੍ਰਾਪਤ ਕਰ ਲਿਆ ਹੈ।

**ਅਥਵਾ :** ਦੁਨੀਆਂ ਦੇ ਬਹੁਤ ਮਾਇਕੀ ਖਜ਼ਾਨਿਆ ਵਿਚੋਂ ਨਾਮ ਦਾ ਖਜ਼ਾਨਾ ਪ੍ਰਾਪਤ ਕਰ ਲਿਆ ਹੈ।

## ਜਿਤਾ ਜਨਮੁ ਅਪਾਰੁ; ਆਪੁ ਪਛਾਨਿਆ ॥

ਹੇ ਭਾਈ! ਅਸੀਂ (ਅਪਾਰੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੀ ਪ੍ਰਾਪਤੀ ਕਰਕੇ ਇਸ ਅਮੋਲਕ ਜਨਮ ਨੂੰ (ਜਿਤਾ) ਜਿੱਤ ਲਿਆ ਹੈ ਅਤੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਆਪੁ) ਆਪਣਾ ਆਤਮਾ ਰੂਪ ਕਰਕੇ (ਪਛਾਨਿਆ) ਪਛਾਣ ਲਿਆ ਹੈ।

## ਮਹਿਮਾ ਕਹੀ ਨ ਜਾਇ; ਗੁਰ ਸਮਰਥ ਦੇਵ ॥

ਹੇ ਭਾਈ! ਉਨ੍ਹਾਂ ਸਤਿਗੁਰਾਂ ਦੀ (ਮਹਿਮਾ) ਵਡਿਆਈ ਕਹੀ ਨਹੀਂ (ਜਾਇ) ਜਾ ਸਕਦੀ। ਜਿਹੜੇ (ਗੁਰ) ਸਤਿਗੁਰੂ ਸਾਹਿਬ ਜੀ ਸਰਬ ਕਲਾ ਸਮਰੱਥ ਅਤੇ (ਦੇਵ) ਪੂਜਨੀਕ **ਵਾ:** ਪ੍ਰਕਾਸ਼ ਸਰੂਪ **ਵਾ:** ਸੂਰਜ ਦੀ ਨਿਆਈ ਪ੍ਰਕਾਸ਼ ਕਰਨ ਵਾਲੇ **ਵਾ:** ਸਭ ਤੋ ਵੱਡੇ ਰਾਜੇ ਹਨ।

## ਗੁਰ ਪਾਰਬ੍ਰਹਮ ਪਰਮੇਸੁਰ; ਅਪਰੰਪਰ ਅਲਖ ਅਭੇਵ ॥੧੬॥

ਹੇ ਭਾਈ! ਜਿੰਨ੍ਹਾਂ ਤੋਂ (ਅਪਰੰਪਰ) ਪ੍ਰਕ੍ਰਿਤੀ (ਅਪਰ) ਉਰੇ ਹੈ ਤੇ ਉਹ ਆਪ ਪ੍ਰਕ੍ਰਿਤੀ ਤੋਂ (ਪਰ) ਪਰੇ ਹਨ। ਫਿਰ ਜਿਹੜੇ (ਅਲਖ) ਅਸ਼ੁੱਧ ਮਨ ਕਰਕੇ ਜਾਨਣ ਤੋਂ ਰਹਿਤ ਹਨ ਅਤੇ ਗੁਰਾਂ ਤੋਂ ਬਗੈਰ (ਅਭੇਵ) ਭੇਦ ਪਾਉਣ

ਤੋਂ ਰਹਿਤ ਹਨ। ਉਹ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਆਪ ਪਾਰਬ੍ਰਹਮ ਪ੍ਰਮੇਸਰ ਦਾ ਸਰੂਪ ਹਨ।

**ਅਥਵਾ :** ਜੋ ਪ੍ਰਮੇਸਰ (ਪਾਰ+ਬ੍ਰਹਮ) ਪਾਪਾਂ-ਪੁੰਨਾਂ ਤੋਂ ਪਾਰ, (ਬ੍ਰਹਮ) ਵਿਆਪਕ, (ਅਪਰੰਪਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਤੇ (ਅਲਖ) ਅਸ਼ੁੱਧ ਮਨ ਕਰਕੇ ਜਾਨਣ ਤੋਂ ਰਹਿਤ ਹੈ। ਫਿਰ ਜਿਸ ਦਾ ਗੁਰਾਂ ਤੋਂ ਬਿਨਾਂ (ਅਭੇਵ) ਭੇਦ ਨਹੀਂ ਪਾਇਆ ਜਾਂਦਾ। ਉਸ ਅਕਾਲ ਪੁਰਖ ਵਾਹਿਗੁਰੂ ਨੇ ਹੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਰੂਪ ਧਾਰਿਆ ਹੈ।

## ਸਲੋਕੁ ਮਃ ੫ ॥

ਇਸ ਸਲੋਕ ਵਿਚ ਸਤਿਗੁਰੂ ਸਾਹਿਬ ਜੀ ਚੰਗੇ ਪਾਸੇ ਉਦਮ ਕਰਨ ਵਾਲੇ ਨੂੰ ਅਸੀਸਾਂ ਦਿੰਦੇ ਹਨ।

## ਉਦਮੁ ਕਰੇਦਿਆ ਜੀਉ ਤੂੰ; ਕਮਾਵਦਿਆ ਸੁਖ ਭੁੰਚੁ ॥

ਹੇ ਅੰਮ੍ਰਿਤ ਵੇਲੇ ਉੱਠ ਕੇ ਸਿਮਰਨ ਭਜਨ ਕਰਨ ਦਾ ਉਦਮ (ਕਰੇਦਿਆ) ਕਰਨ ਵਾਲਿਆ ਪਿਆਰਿਆ ਗੁਰਸਿਖਾ! ਤੂੰ (ਜੀਉ) ਜਿਉਂਦਾ ਰਹੇਂ। **ਵਾ:** ਕਿਉਂਕਿ ਤੂੰ ਅੰਮ੍ਰਿਤ ਵੇਲੇ ਉੱਠਣ ਦਾ ਉੱਦਮ ਕਰਦਾ ਹੈ, ਇਸ ਲਈ ਤੈਨੂੰ ਜੀਵਨ ਦੀ ਪ੍ਰਾਪਤੀ ਹੋਵੇ **ਵਾ:** ਤੂੰ ਜਿਉਂਦਿਆਂ ਦੀ ਗਿਣਤੀ ਵਿਚ ਹੋ ਜਾਵੇ **ਵਾ:** ਹੇ ਸਰੀਰ ਕਰਕੇ ਉੱਦਮ ਕਰਨ ਵਾਲਿਆ! ਤੂੰ ਜੀਵਨ ਮੁਕਤ ਹੋ ਜਾਵੇਂ ਅਤੇ ਬਾਣੀ ਕਰਕੇ ਨਾਮ ਦੀ (ਕਮਾਵਦਿਆ) ਕਮਾਈ ਕਰਦਿਆਂ ਨਾਮ ਦੇ ਸੁੱਖ ਨੂੰ **ਵਾ:** ਆਤਮਾਨੰਦ ਦੇ ਸੁੱਖ ਨੂੰ (ਭੁੰਚੁ) ਭੋਗ ਲਵੇਂ।

## ਧਿਆਇਦਿਆ ਤੂੰ ਪ੍ਰਭੂ ਮਿਲੁ; ਨਾਨਕ ਉਤਰੀ ਚਿੰਤ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹੇ ਭਾਈ! ਫਿਰ ਮਨ ਕਰਕੇ ਨਾਮ ਨੂੰ (ਧਿਆਇਦਿਆ) ਧਿਆਉਂਦਿਆਂ ਹੋਇਆਂ ਤੂੰ (ਪ੍ਰਭੂ) ਪ੍ਰਮੇਸਰ ਨੂੰ ਮਿਲ ਪਵੇਂ ਅਤੇ ਤੇਰੀ ਜੰਮਣ-ਮਰਣ ਦੀ ਸਾਰੀ (ਚਿੰਤ) ਚਿੰਤਾ (ਉਤਰੀ) ਉਤਰ ਜਾਵੇ।

## ਮਃ ੫ ॥

**ਪ੍ਰਸ਼ਨ :** ਮਹਾਰਾਜ! ਸੁਭ ਚਿਤਵਨੀ ਕਿਹੜੀ ਹੈ?

## ਸੁਭ ਚਿੰਤਨ ਗੋਬਿੰਦ ਰਮਣ; ਨਿਰਮਲ ਸਾਧੂ ਸੰਗ ॥

**ਉੱਤਰ :** ਹੇ ਭਾਈ! (ਗੋਬਿੰਦ) ਪ੍ਰਮੇਸਰ ਦੇ ਨਾਮ ਦਾ (ਰਮਣੁ) ਉਚਾਰਨ ਕਰਨਾ ਹੀ ਸਾਰੀਆ ਚਿਤਵਨੀਆ ਵਿੱਚੋਂ (ਸਭੁ) ਸ੍ਰੇਸ਼ਟ (ਚਿੰਤਨ) ਚਿਤਵਨੀ ਹੈ।

**ਪ੍ਰਸਨ :** ਨਿਰਮਲ ਕਰਨ ਵਾਲੀ ਕਿਹੜੀ ਚੀਜ ਹੈ?

**ਉਤਰ :** (ਸਾਧੂ) ਸ੍ਰੇਸਟ ਗੁਰਮੁਖਾਂ ਦੀ (ਸੰਗ) ਸੰਗਤ ਹੀ (ਨਿਰਮਲ) ਉੱਜਲ ਕਰਨ ਵਾਲੀ ਹੈ। **ਵਾ:** ਮਨ ਨੂੰ ਨਿਰਮਲ ਕਰਨ ਵਾਲੀ ਸਤਸੰਗਤ ਹੈ।

## ਨਾਨਕ ਨਾਮੁ ਨ ਵਿਸਰਉ ਇਕ ਘੜੀ; ਕਰਿ ਕਿਰਪਾ ਭਗਵੰਤ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ 'ਤੇ (ਭਗਵੰਤ) ਪ੍ਰਮੇਸਰ ਕਿਰਪਾ ਦ੍ਰਿਸਟੀ ਕਰਦਾ ਹੈ ਉਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਇਕ ਘੜੀ ਮਾਤਰ ਵੀ ਨਹੀਂ ਭੁੱਲਦਾ।

**ਅਥਵਾ :** ਹੇ ਪ੍ਰਮੇਸਰ! ਸਾਡੇ ਤੇ ਐਸੀ ਕਿਰਪਾ ਕਰੋ ਕਿ ਸਾਨੂੰ ਆਪ ਜੀ ਦਾ ਨਾਮ ਇਕ ਘੜੀ ਨਾ ਭੁੱਲੇ।

## ਪਉੜੀ ॥

ਜਿੰਨ੍ਹਾਂ ਨੂੰ ਇਕ ਘੜੀ ਵੀ ਪ੍ਰਮੇਸਰ ਦਾ ਨਾਮ ਨਹੀਂ ਭੁੱਲਦਾ ਉਹ ਤਾਂ ਇਉਂ ਕਹਿੰਦੇ ਹਨ,

**ਤੇਰਾ ਕੀਤਾ ਹੋਇ; ਤ ਕਾਹੇ ਡਰਪੀਐ ॥**

ਹੇ ਮਹਾਰਾਜ ! ਜਦੋਂ ਸਭ ਕੁਝ (ਤੇਰਾ) ਤੁਹਾਡਾ ਹੀ ਕੀਤਾ (ਹੋਇ) ਹੋਇਆ ਹੈ, ਤਾਂ ਫਿਰ (ਡਰਪੀਐ) ਡਰਨਾ (ਕਾਹੇ) ਕਿਸ ਵਾਸਤੇ ਹੈ। ਭਾਵ ਸਾਨੂੰ ਕੋਈ ਭੈ ਨਹੀਂ ਹੈ।

**ਜਿਸੁ ਮਿਲਿ ਜਪੀਐ ਨਾਉ; ਤਿਸੁ ਜੀਉ ਅਰਪੀਐ ॥**

ਜਿਸ ਗੁਰਾਂ ਨਾਲ ਮਿਲ ਕੇ **ਵਾ:** (ਜਿਸੁ) ਜਿੰਨ੍ਹਾਂ ਸੰਤਾਂ ਦੀ ਸੰਗਤ ਵਿਚ ਮਿਲ ਕੇ ਪ੍ਰਮੇਸਰ ਦਾ (ਨਾਉ) ਨਾਮ (ਜਪੀਐ) ਜਪੀਦਾ ਹੈ। (ਤਿਸੁ) ਉਨ੍ਹਾਂ ਗੁਰਾਂ ਨੂੰ, ਸੰਤਾਂ ਨੂੰ ਆਪਣੀ (ਜੀਉ) ਜਿੰਦਗੀ (ਅਰਪੀਐ) ਭੇਟਾ ਕਰ ਦਈਏ।

**ਆਇਐ ਚਿਤਿ ਨਿਹਾਲੁ; ਸਾਹਿਬ ਬੇਸੁਮਾਰ ॥**

ਉਸ (ਬੇਸੁਮਾਰ) ਗਿਣਤੀ ਤੋਂ ਰਹਿਤ (ਸਾਹਿਬ) ਮਾਲਕ ਪ੍ਰਮੇਸਰ ਦੇ ਹਿਰਦੇ ਵਿਚ (ਚਿਤਿ) ਚੇਤੇ (ਆਇਐ) ਆਉਣ ਨਾਲ (ਨਿਹਾਲੁ) ਦੁੱਖਾ ਤੋਂ ਰਹਿਤ ਹੋ ਜਾਈਦਾ ਹੈ।

**ਅਥਵਾ :** (ਸਾਹਿਬ) ਮਾਲਕ ਪ੍ਰਮੇਸਰ ਦੇ (ਚਿਤਿ) ਚੇਤੇ (ਆਇਐ) ਆਉਣੇ ਕਰਕੇ (ਬੇਸੁਮਾਰ) ਗਿਣਤੀ, ਮਿਣਤੀ ਤੋਂ ਰਹਿਤ ਨਿਹਾਲ ਹੋ ਜਾਈਦਾ ਹੈ।

**ਤਿਸ ਨੋ ਪੋਹੇ ਕਵਣੁ; ਜਿਸੁ ਵਲਿ ਨਿਰੰਕਾਰ ॥**

ਉਸ (ਨੋ) ਨੂੰ (ਕਵਣੁ) ਕਿਹੜਾ ਦੁੱਖ (ਪੋਹੇ) ਪੋਹ ਸਕਦਾ ਹੈ ਜਿਸ ਦੇ (ਵਲਿ) ਵੱਲ ਰੱਖਿਆ ਕਰਨ ਵਾਲਾ (ਨਿਰੰਕਾਰ) ਪ੍ਰਮੇਸਰ ਆਪ ਹੈ। ਭਾਵ ਉਸ ਨੂੰ ਕੋਈ ਵੀ ਦੁੱਖ ਛੂਹ ਨਹੀਂ ਸਕਦਾ।

**ਸਭੁ ਕਿਛੁ ਤਿਸ ਕੈ ਵਸਿ; ਨ ਕੋਈ ਬਾਹਰਾ ॥**

ਸਭ (ਕਿਛੁ) ਕੁਝ ਹੀ (ਤਿਸ) ਉਸ ਅਕਾਲ ਪੁਰਖ ਵਾਹਿਗੁਰੂ (ਕੈ) ਦੇ ਵੱਸ ਵਿੱਚ ਹੈ ਕਿਉਂਕਿ ਕੋਈ ਵੀ ਉਸ ਦੇ ਹੁਕਮ ਤੋਂ (ਬਾਹਰਾ) ਬਾਹਰ ਹੋ ਕੇ ਚੱਲ ਨਹੀਂ ਸਕਦਾ।

**ਸੋ ਭਗਤਾ ਮਨਿ ਵੁਠਾ; ਸਚਿ ਸਮਾਹਰਾ ॥**

(ਸੋ) ਉਹ ਅਕਾਲ ਪੁਰਖ ਵਾਹਿਗੁਰੂ ਆਪਣੇ ਭਗਤਾਂ ਦੇ ਮਨ ਵਿੱਚ (ਵੁਠਾ) ਵੱਸਦਾ ਹੈ ਅਤੇ ਭਗਤਾਂ ਦਾ ਚਿਤ ਉਸ (ਸਚਿ) ਸੱਚ ਸਰੂਪ ਪ੍ਰਮੇਸਰ ਦੇ ਵਿੱਚ (ਸਮਾਹਰਾ) ਸਮਾ ਗਿਆ ਹੈ। **ਵਾ:** ਉਨ੍ਹਾਂ ਭਗਤਾ ਨੂੰ ਸੱਚੇ ਦਾ (ਸਮਾਹਰਾ) ਸਮਾਹੜਾ ਭਾਵ ਅਨੰਦ ਪ੍ਰਾਪਤ ਹੋਇਆ ਹੈ।

**ਤੇਰੇ ਦਾਸ ਧਿਆਇਨਿ ਤੁਧੁ; ਤੂੰ ਰਖਣ ਵਾਲਿਆ ॥**

ਹੇ ਮਹਾਰਾਜ ! (ਤੇਰੇ) ਤੁਹਾਡੇ (ਦਾਸ) ਸੇਵਕ (ਤੁਧੁ) ਤੁਹਾਨੂੰ (ਧਿਆਇਨਿ) ਧਿਆਉਂਦੇ ਹਨ ਅਤੇ (ਤੂੰ) ਤੁਸੀਂ ਉਨ੍ਹਾਂ ਸਾਰਿਆਂ ਦੀ (ਰਖਣ ਵਾਲਿਆ) ਰਖਿਆ ਕਰਨ ਵਾਲੇ ਹੋ।

## ਅੰਗ : ੫੨੩

**ਸਿਰਿ ਸਭਨਾ ਸਮਰਥੁ; ਨਦਰਿ ਨਿਹਾਲਿਆ ॥੧੭॥**

ਹੇ ਪ੍ਰਭੂ ! ਤੂੰ ਬ੍ਰਹਮਾ ਆਦਿਕ ਸਾਰਿਆਂ ਦਾ (ਸਿਰਿ) ਸ਼੍ਰੋਮਣੀ ਤੇ (ਸਭਨਾ) ਸਾਰਿਆਂ ਤੋਂ (ਸਮਰਥੁ) ਸਰਬ ਕਲਾ ਸਮਰੱਥ ਹੈਂ। ਤੁਸੀਂ ਆਪਣੇ ਭਗਤਾਂ ਨੂੰ (ਨਦਰਿ) ਕਿਰਪਾ ਦ੍ਰਿਸ਼ਟੀ ਕਰਕੇ (ਨਿਹਾਲਿਆ) ਨਦਰੀ ਨਦਰ ਨਿਹਾਲ ਕਰ ਦਿੱਤਾ ਹੈ। **ਵਾ:** ਜਿੰਨ੍ਹਾਂ ਨੂੰ ਤੁਸੀਂ ਗਿਆਨ (ਨਦਰਿ) ਦ੍ਰਿਸ਼ਟੀ ਬਖਸ਼ੀ ਹੈ, ਉਹਨਾਂ ਨੇ ਤੁਹਾਨੂੰ ਗਿਆਨ ਕਰਕੇ (ਨਿਹਾਲਿਆ) ਦੇਖ ਲਿਆ ਹੈ।

**ਸਲੋਕ ਮਃ ੫ ॥**

ਇਸ ਸਲੋਕ ਵਿਚ ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹਨ।

**ਕਾਮ ਕ੍ਰੋਧ ਮਦ ਲੋਭ ਮੋਹ; ਦੁਸਟ ਬਾਸਨਾ ਨਿਵਾਰਿ ॥**

ਹੇ ਮਹਾਰਾਜ ! ਕਾਮ, ਕ੍ਰੋਧ (ਮਦ) ਹੰਕਾਰ, (ਲੋਭ) ਲਾਲਚ, ਮੋਹ ਆਦਿਕ ਵਿਕਾਰ ਅਤੇ (ਦੁਸਟ) ਭੈੜੀਆਂ (ਬਾਸਨਾ) ਵਾਸ਼ਨਾਵਾਂ **ਵਾ:** ਦੁਸ਼ਟ ਸੁਭਾਅ ਨੂੰ ਸਾਡੇ ਹਿਰਦੇ ਵਿਚੋਂ (ਨਿਵਾਰਿ) ਮੇਟਣਾ ਕਰੋ।

**ਰਾਖਿ ਲੇਹੁ ਪ੍ਰਭ ਆਪਣੇ; ਨਾਨਕ ਸਦ ਬਲਿਹਾਰਿ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ ! ਸਾਨੂੰ ਆਪਣੇ ਜਾਣ ਕੇ ਇੰਨ੍ਹਾਂ ਵਿਕਾਰਾਂ ਤੋਂ (ਰਾਖਿ) ਰੱਖ (ਲੇਹੁ) ਲਵੋ ਭਾਵ ਬਚਾ ਲਵੋ, ਅਸੀਂ ਤੁਹਾਡੇ ਤੋਂ (ਸਦ) ਸਦੀਵ ਕਾਲ **ਵਾ:** (ਸਦ) ਸੈਂਕੜੇ ਵਾਰ ਸਦਾ ਸਦਾ (ਬਲਿਹਾਰਿ) ਕੁਰਬਾਨ ਜਾਂਦੇ ਹਾਂ।

**ਮਃ ੫**

**ਖਾਂਦਿਆ ਖਾਂਦਿਆ ਮੁਹੁ ਘਠਾ; ਪੈਨੰਦਿਆ ਸਭੁ ਅੰਗੁ ॥**

ਹੇ ਭਾਈ ! ਅਨੇਕ ਪ੍ਰਕਾਰ ਦੇ ਪਦਾਰਥ ਖਾਂਦਿਆਂ-ਖਾਂਦਿਆਂ ਸਾਡਾ (ਮੁਹੁ) ਮੂੰਹ (ਘਠਾ) ਘੱਸ ਗਿਆ ਹੈ ਅਤੇ ਅਨੇਕ ਪ੍ਰਕਾਰ ਦੇ ਬਸਤਰ ਪਹਿਨਦਿਆਂ-ਪਹਿਨਦਿਆਂ ਸਾਰੇ ਅੰਗ ਵੀ ਕਮਜੋਰ ਹੋ ਗਏ ਹਨ।

**ਨਾਨਕ ਧ੍ਰਿਗੁ ਤਿਨਾ ਦਾ ਜੀਵਿਆ; ਜਿਨ ਸਚਿ ਨ ਲਗੋ ਰੰਗੁ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਪੁਰਸ਼ਾਂ ਦਾ ਮਨੁੱਖਾ ਜਨਮ ਜੀਵਿਆ ਹੋਇਆ (ਧ੍ਰਿਗੁ) ਧ੍ਰਿਗਾਕਾਰ ਹੈ। ਜਿੰਨ੍ਹਾਂ ਨੂੰ ਅਜੇ ਤੱਕ (ਸਚਿ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦਾ (ਰੰਗੁ) ਪ੍ਰੇਮ ਨਹੀਂ ਲੱਗਾ।

**ਪਉੜੀ ॥**

**ਜਿਉ ਜਿਉ ਤੇਰਾ ਹੁਕਮੁ; ਤਿਵੈ ਤਿਉ ਹੋਵਣਾ ॥**

ਪਰ ਗੁਰਮੁਖ ਪੁਰਖ ਤਾਂ ਇਉਂ ਕਹਿੰਦੇ ਹਨ ਕਿ ਹੇ ਮਹਾਰਾਜ ! (ਜਿਉ ਜਿਉ) ਜਿਵੇਂ-ਜਿਵੇਂ (ਤੇਰਾ) ਤੁਹਾਡਾ ਹੁਕਮ ਹੁੰਦਾ ਹੈ। (ਤਿਵੈ ਤਿਉ) ਤਿਵੇਂ-ਤਿਵੇਂ ਹੀ ਸੰਸਾਰ ਵਿਚ ਵਰਤਾਰੇ ਦਾ ਵਰਤਣਾ (ਹੋਵਣਾ) ਹੁੰਦਾ ਹੈ, ਹੋਵੇਗਾ।

**ਜਹ ਜਹ ਰਖਹਿ ਆਪਿ; ਤਹ ਜਾਇ ਖੜੋਵਣਾ ॥**

(ਜਹ ਜਹ) ਜਿਥੇ-ਜਿਥੇ ਤੁਸੀਂ ਆਪ ਜੀਵਾਂ ਨੂੰ (ਰਖਹਿ) ਰੱਖਦੇ ਹੋ (ਤਹ) ਉੱਥੇ ਹੀ (ਜਾਇ) ਜਾ ਕੇ ਜੀਵਾਂ ਦਾ (ਖੜੋਵਣਾ) ਖਲੋਣਾ ਹੁੰਦਾ ਹੈ।

## ਨਾਮ ਤੇਰੇ ਕੈ ਰੰਗਿ; ਦੁਰਮਤਿ ਧੋਵਣਾ ॥

ਹੇ ਮਹਾਰਾਜ ! ਅਸੀਂ (ਤੇਰੈ) ਤੁਹਾਡੇ ਨਾਮ (ਕੈ) ਦੇ (ਰੰਗਿ) ਪ੍ਰੇਮ ਵਿੱਚ (ਦੁਰਮਤਿ) ਖੋਟੀ ਮਤ ਨੂੰ (ਧੋਵਣਾ) ਧੋਣਾ ਕੀਤਾ ਹੈ।

## ਜਪਿ ਜਪਿ ਤੁਧੁ ਨਿਰੰਕਾਰ; ਭਰਮੁ ਭਉ ਖੋਵਣਾ ॥

ਹੇ (ਨਿਰੰਕਾਰ) ਪ੍ਰਮੇਸਰ ਜੀ ! ਫਿਰ ਅਸੀਂ (ਤੁਧੁ) ਤੁਹਾਡੇ ਨਾਮ ਨੂੰ ਜਪ-ਜਪ ਕੇ ਸਰੂਪ ਦੇ ਭਰਮ ਤੇ ਕਾਲ ਦੇ (ਭੈਉ) ਭੈ ਨੂੰ (ਖੋਵਣਾ) ਮੇਟਣਾ ਕੀਤਾ ਹੈ।

## ਜੋ ਤੇਰੈ ਰੰਗਿ ਰਤੇ; ਸੇ ਜੋਨਿ ਨ ਜੋਵਣਾ ॥

ਜਿਹੜੇ (ਤੇਰੈ) ਤੁਹਾਡੇ (ਰੰਗਿ) ਪ੍ਰੇਮ ਰੰਗ ਵਿਚ (ਰਤੇ) ਰੰਗੇ ਗਏ ਹਨ (ਸੇ) ਉਹ (ਜੋਨਿ) ਜੂਨਾਂ ਵਿਚ ਬੈਲ ਦੀ (ਜੋਵਣਾ) ਜੋੜੇ ਨਹੀਂ ਜਾਂਦੇ। **ਵਾ:** ਜੂਨਾਂ ਵਿੱਚ ਪਏ ਹੋਏ (ਨ) ਨਹੀਂ (ਜੋਵਣਾ) ਦੇਖੀਦੇ। **ਵਾ:** ਉਹ ਜੂਨਾਂ ਨੂੰ (ਨ ਜੋਵਣਾ) ਨਹੀਂ ਦੇਖਣਗੇ।

## ਅੰਤਰਿ ਬਾਹਰਿ; ਇਕੁ ਨੈਣ ਅਲੋਵਣਾ ॥

ਉਹ ਆਪਣੇ (ਨੈਣ) ਨੇਤਰਾਂ ਨਾਲ (ਅੰਤਰਿ) ਅੰਦਰ ਸਰੀਰ ਵਿਚ ਤੇ ਬਾਹਰ ਸੰਸਾਰ ਵਿਚ ਇਕ ਵਾਹਿਗੁਰੂ ਜੀ ਦਾ ਸਰੂਪ ਹੀ (ਅਲੋਵਣਾ) ਦੇਖਦੇ ਹਨ। **ਵਾ:** ਉਹ ਅੰਦਰ ਬਾਹਰ ਸਾਰੇ ਇਕ ਪ੍ਰਮੇਸਰ ਨੂੰ ਵਿਆਪਕ ਜਾਣ ਕੇ (ਅਲੋਵਣਾ) ਉਚਾਰਦੇ ਹਨ।

**ਅਥਵਾ :** ਉਹਨਾਂ ਨੇ ਦੇਖ ਲਿਆ ਹੈ ਕਿ ਉਹ ਪ੍ਰਮੇਸਰ ਸਾਡੇ ਅੰਦਰ ਮਨ ਦੀ ਹਾਲਤ ਨੂੰ ਵੀ ਜਾਣਦਾ ਹੈ, ਬਾਹਰਲੇ ਵਿਹਾਰ ਨੂੰ ਵੀ ਓਹੀ ਚਲਾ ਰਿਹਾ ਹੈ ਅਤੇ ਸਾਰਿਆਂ ਦੀਆਂ (ਨੈਣ) ਅੱਖਾਂ ਵਿੱਚ ਵੀ ਇਕ ਓਹੀ (ਅਲੋਵਣਾ) ਦੇਖ ਰਿਹਾ ਹੈ।

## ਜਿਨੀ ਪਛਾਤਾ ਹੁਕਮੁ; ਤਿਨ੍ ਕਦੇ ਨ ਰੋਵਣਾ ॥

ਜਿਨ੍ਹਾਂ ਨੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਇਸ ਹੁਕਮ ਨੂੰ (ਪਛਾਤਾ) ਪਛਾਣ ਲਿਆ ਹੈ। ਉਹਨਾਂ ਨੂੰ ਕਦੇ ਵੀ (ਰੋਵਣਾ) ਰੋਣਾ ਨਹੀਂ ਪੈਂਦਾ। **ਵਾ:** ਉਹ ਰੋਣਿਆਂ ਵਿੱਚ ਪੈ ਕੇ ਕਦੇ ਵੀ ਰੋਂਦੇ ਨਹੀਂ ਹਨ।

## ਨਾਉ ਨਾਨਕ ਬਖਸੀਸ; ਮਨ ਮਾਹਿ ਪਰੋਵਣਾ ॥੧੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਗੁਰਮੁਖਾਂ ਨੂੰ ਪ੍ਰਮੇਸਰ ਦੇ (ਨਾਉ) ਨਾਮ ਰੂਪ (ਬਖਸੀਸ) ਬਖਸਿਸ ਪ੍ਰਾਪਤ ਹੋਈ ਹੈ। ਜਿਸ ਨੂੰ ਉਹਨਾਂ ਨੇ ਆਪਣੇ ਮਨ (ਮਾਹਿ) ਵਿਚ (ਪਰੋਵਣਾ) ਪਰੋਣਾ ਕੀਤਾ ਹੈ। **ਵਾ:** ਜਿਵੇਂ ਮੋਤੀਆਂ ਦੇ ਤਾਈਂ ਧਾਗੇ ਵਿਚ ਪਰੋ ਲਈਦਾ ਹੈ। ਤਿਵੇਂ ਹੀ ਉਹਨਾਂ ਗੁਰਮੁਖਾਂ ਨੇ ਆਪਣੇ ਮਨ ਰੂਪ, ਸਵਾਸਾਂ ਰੂਪ ਧਾਗੇ ਵਿਚ ਵਾਹਿਗੁਰੂ ਜੀ ਦੇ ਨਾਮ ਨੂੰ ਮੋਤੀਆਂ ਦੀ ਨਿਆਈਂ ਪਰੋਣਾ ਕੀਤਾ ਹੈ।

## ਸਲੋਕ ਮਃ ੫ ॥

## ਜੀਵਦਿਆ ਨ ਚੇਤਿਓ; ਮੁਆ ਰਲੰਦੜੋ ਖਾਕ ॥

ਪਰ ਜਿਨ੍ਹਾਂ ਨੇ (ਜੀਵਦਿਆ) ਜਿਊਂਦਿਆਂ ਹੋਇਆਂ ਜੀਵਨ ਦੇਣ ਵਾਲੇ ਚੇਤਨ ਪ੍ਰਮੇਸਰ ਨੂੰ (ਚੇਤਿਓ) ਚੇਤੇ ਹੀ ਨਹੀਂ ਕੀਤਾ। ਉਹ (ਮੁਆ) ਮਰ ਕੇ (ਖਾਕ) ਮਿੱਟੀ ਵਿੱਚ ਹੀ (ਰਲੰਦੜੋ) ਰਲ ਜਾਂਦੇ ਹਨ। **ਵਾ:** ਉਹ ਦੁਨੀਆਂ

ਦੀਆਂ ਲਾਹਨਤਾਂ ਰੂਪ ਖਾਕ ਵਿਚ ਹੀ ਰਲੇ ਹੋਏ ਹਨ। **ਵਾ:** ਉਹਨਾਂ ਹਰੀ ਵੱਲੋਂ ਮਰਿਆਂ ਹੋਇਆਂ ਨੂੰ ਕਾਮ, ਕ੍ਰੋਧ ਆਦਿਕਾਂ ਨੇ ਲਾਹਨਤਾਂ ਰੂਪ ਮਿੱਟੀ ਵਿਚ ਰਲਾ ਦਿੱਤਾ ਹੈ।

**ਨੋਟ :** ਸ਼ਾਸਤਰਾਂ ਅਨੁਸਾਰ ਜਿਸ ਦੇ ਸੁਆਸ ਧੂੰਏ ਵਿਚ ਮਿਲ ਜਾਣ, ਉਹ ਗੰਧਰਬ ਲੋਕ ਵਿੱਚ ਜਾਂਦਾ ਹੈ। ਜਿਸ ਦੇ ਸੁਆਸ ਅੱਗ ਵਿਚ ਮਿਲ ਜਾਣ, ਉਹ ਸਵਰਗ ਵਿਚ ਜਾਂਦਾ ਹੈ ਤੇ ਜਿਸ ਦੇ ਸੁਆਸ ਮਿੱਟੀ ਵਿੱਚ ਮਿਲ ਜਾਣ, ਉਹ ਸੱਪ, ਚੂਹੇ ਆਦਿਕ ਟੇਢੀਆਂ ਜੂਨਾਂ ਵਿਚ ਪੈਂਦਾ ਹੈ।

## ਨਾਨਕ ਦੁਨੀਆ ਸੰਗਿ ਗੁਦਾਰਿਆ; ਸਾਕਤ ਮੂੜ ਨਪਾਕ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਜਿਸ ਨੇ ਆਪਣਾ ਸਾਰਾ ਜੀਵਨ (ਦੁਨੀਆ) ਸੰਸਾਰ **ਵਾ:** (ਦੁਨੀਆ) ਮਾਇਆ ਦੇ (ਸੰਗਿ) ਨਾਲ ਮਿਲ ਕੇ ਵਿਅਰਥ ਹੀ (ਗੁਦਾਰਿਆ) ਗੁਜਾਰ ਲਿਆ ਹੈ। ਉਹ (ਸਾਕਤ) ਸਕਤੀ ਦਾ ਉਪਾਸਕ **ਵਾ:** ਕਠੋਰ ਚਿਤ ਵਾਲਾ, (ਮੂੜ) ਪ੍ਰਮਾਰਥ ਵੱਲੋਂ ਮੂਰਖ ਅਤੇ ਵਿਸ਼ਿਆਂ, ਵਿਕਾਰਾਂ ਦੀ ਸੰਗਤ ਕਰਨੇ ਕਰਕੇ (ਨਪਾਕ) ਅਪਵਿੱਤਰ ਹੋ ਕੇ ਹੀ ਰਹਿ ਗਿਆ ਹੈ।

## ਮਃ ੫ ॥

## ਜੀਵੰਦਿਆ ਹਰਿ ਚੇਤਿਆ; ਮਰੰਦਿਆ ਹਰਿ ਰੰਗਿ ॥

ਜਿਨ੍ਹਾਂ ਨੇ (ਜੀਵੰਦਿਆ) ਜਿਊਂਦਿਆਂ ਹੋਇਆਂ (ਹਰਿ) ਪ੍ਰਮੇਸਰ ਨੂੰ (ਚੇਤਿਆ) ਚੇਤੇ ਕੀਤਾ ਹੈ। ਉਹਨਾਂ ਨੂੰ (ਮਰੰਦਿਆ) ਮਰਨ ਵੇਲੇ ਵੀ (ਹਰਿ) ਪ੍ਰਮੇਸਰ ਦਾ ਰੰਗ ਚੜ੍ਹਿਆ ਰਹਿੰਦਾ ਹੈ।

**ਅਥਵਾ :** ਜਿਨ੍ਹਾਂ ਨੇ (ਹਰਿ) ਹਰੀ ਨੂੰ (ਚੇਤਿਆ) ਚੇਤੇ ਕੀਤਾ ਹੈ, ਉਹ (ਜੀਵੰਦਿਆ) ਜੀਉਂਦਿਆਂ ਦੀ ਗਿਣਤੀ ਵਿਚ ਹਨ ਅਤੇ (ਮਰੰਦਿਆ) ਮਰਿਆਂ ਵੀ ਉਨ੍ਹਾਂ ਨੂੰ (ਹਰਿ ਰੰਗਿ) ਹਰੀ ਦਾ ਰੰਗ ਚੜ੍ਹਿਆ ਰਹਿੰਦਾ ਹੈ।

## ਜਨਮੁ ਪਦਾਰਥੁ ਤਾਰਿਆ; ਨਾਨਕ ਸਾਧੂ ਸੰਗਿ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਗੁਰਮੁਖ ਪੁਰਖਾਂ ਨੇ ਸਾਧੂਆਂ ਮਹਾਤਮਾ ਦੀ (ਸੰਗਿ) ਸੰਗਤ ਕਰਕੇ ਆਪਣੇ ਮਨੁੱਖਾ ਜਨਮ ਰੂਪ ਪਦਾਰਥ ਨੂੰ ਸੰਸਾਰ ਸਮੁੰਦਰ ਤੋਂ (ਤਾਰਿਆ) ਤਾਰ ਲਿਆ ਹੈ।

## ਪਉੜੀ ॥

## ਆਦਿ ਜੁਗਾਦੀ; ਆਪਿ ਰਖਣ ਵਾਲਿਆ ॥

ਹੇ ਮਹਾਰਾਜ ! ਸੰਸਾਰ ਦੇ (ਆਦਿ) ਮੁੱਢ ਵਿਚ ਅਤੇ (ਜੁਗਾਦੀ) ਸਤਯੁਗ ਤ੍ਰੇਤਾ ਆਦਿਕ ਜੁਗਾਂ ਦੇ ਮੁੱਢ ਵਿੱਚ ਵੀ ਆਪ ਜੀ ਹੀ ਹੋ ਅਤੇ ਸਾਰਿਆਂ ਸਮਿਆਂ ਵਿਚ (ਰਖਣ ਵਾਲਿਆ) ਰੱਖਿਆ ਕਰਨ ਵਾਲੇ ਵੀ ਤੁਸੀਂ ਆਪ ਹੀ ਹੋ।

## ਸਚੁ ਨਾਮੁ ਕਰਤਾਰੁ; ਸਚੁ ਪਸਾਰਿਆ ॥

ਹੇ (ਕਰਤਾਰੁ) ਰਚਨਹਾਰ ਪ੍ਰਭੂ ! ਤੁਹਾਡਾ ਨਾਮ (ਸਚੁ) ਸੱਚਾ ਹੈ ਅਤੇ ਤੁਹਾਡੇ ਦੁਆਰਾ ਇਹ ਪਸਾਰਿਆ ਹੋਇਆ ਸੰਸਾਰ ਦਾ ਸਾਰਾ ਪਸਾਰਾ ਵੀ (ਸਚੁ) ਸੱਚਾ ਹੈ। **ਵਾ:** ਤੁਸੀਂ ਸਾਰਿਆਂ ਵਿਚ ਆਪਦਾ ਸਚ ਸਰੂਪ ਸਾਖੀ ਰੂਪ ਹੋ ਕੇ ਪਸਾਰਿਆ ਹੈ।

## ਊਣਾ ਕਹੀ ਨ ਹੋਇ; ਘਟੇ ਘਟਿ ਸਾਰਿਆ ॥

ਹੇ ਪ੍ਰਮੇਸਰ ! ਆਪ ਜੀ ਦੀ (ਕਹੀ) ਕਿਤੇ ਵੀ (ਊਣਾ) ਊਣਤਾਈ ਨਹੀਂ (ਹੋਇ) ਹੁੰਦੀ। ਬਲਕਿ ਤੁਸੀਂ ਤਾਂ ਸਾਰਿਆਂ (ਘਟੇ ਘਟਿ) ਘਟਾਂ-ਘਟਾਂ ਵਿਚ ਹੈ **ਵਾ:** ਘਟਾਂ-ਘਟਾਂ ਦੀ (ਸਾਰਿਆ) ਸੰਭਾਲ ਕਰਨ ਵਾਲੇ ਹੋ। **ਵਾ:** (ਘਟੇ ਘਟਿ) ਚਾਰੇ ਖਾਣੀਆਂ ਦੇ ਘਟਾਂ-ਘਟਾਂ ਵਿਚ ਪੂਰਿਆ ਹੋਇਆ ਹੈ।

## ਮਿਹਰਵਾਨ ਸਮਰਥ; ਆਪੇ ਹੀ ਘਾਲਿਆ ॥

ਹੇ ਮਹਾਰਾਜ ! ਤੁਸੀਂ (ਮਿਹਰਵਾਨ) ਮਿਹਰਬਾਨੀ ਕਰਨ ਵਾਲੇ ਤੇ (ਸਮਰਥ) ਸਰਬ ਕਲਾ ਸਮਰਥ ਹੋ ਅਤੇ (ਆਪੇ) ਆਪ ਹੀ ਆਪਣੇ ਭਗਤਾਂ ਦੇ ਹਿਰਦਿਆਂ ਵਿਚ ਬੈਠ ਕੇ (ਘਾਲਿਆ) ਕਮਾਈ ਕਰਨ ਵਾਲੇ ਹੋ। **ਵਾ:** ਆਪਣੇ ਸਰੂਪ ਨੂੰ (ਘਾਲਿਆ) ਪਾਉਣ ਵਾਲਾ ਵੀ ਆਪ ਹੀ ਹੈ। **ਵਾ:** ਭਗਤ ਜਨਾਂ ਨੇ ਸੁੱਖ ਸਰੂਪ ਨੂੰ ਆਪ ਹੀ ਕਮਾਇਆ ਹੈ। **ਵਾ:** ਤੂੰ ਆਪ ਹੀ ਜੀਵਾਂ ਨੂੰ ਜੂਨਾਂ ਵਿਚ (ਘਾਲਿਆ) ਪਾਉਣਾ ਕੀਤਾ ਹੈ।

## ਜਿਨ੍ ਮਨਿ ਵੁਠਾ ਆਪਿ; ਸੇ ਸਦਾ ਸੁਖਾਲਿਆ ॥

ਹੇ ਪ੍ਰਭੂ ਜੀ ! ਜਿੰਨ੍ਹਾਂ ਦੇ ਮਨ ਵਿਚ ਤੁਸੀਂ ਆਪ (ਵੁਠਾ) ਵੱਸ ਗਏ ਹੋ। (ਸੇ) ਉਹ ਸਦਾ ਲਈ (ਸੁਖਾਲਿਆ) ਸੁੱਖਾਂ ਦੇ ਘਰ ਬਣ ਗਏ ਹਨ।

## ਆਪੇ ਰਚਨੁ ਰਚਾਇ; ਆਪੇ ਹੀ ਪਾਲਿਆ ॥

ਤੁਸੀਂ (ਆਪੇ) ਆਪ ਹੀ ਪੰਜਾਂ ਤੱਤਾਂ ਦੀ ਰਚਨਾ ਨੂੰ (ਰਚਾਇ) ਰਚਾਉਣਾ ਕੀਤਾ ਹੈ। **ਵਾ:** ਤੁਸੀਂ ਆਪ ਹੀ ਸੂਖਮ ਤੱਤਾਂ ਦੁਆਰਾ ਸੂਖਮ ਰਚਨਾ ਅਤੇ ਸਥੂਲ ਤੱਤਾਂ ਦੁਆਰਾ ਸਥੂਲ ਰਚਨਾ ਨੂੰ (ਰਚਾਇ) ਰਚਾਉਣਾ ਕੀਤਾ ਹੈ ਅਤੇ ਫਿਰ ਮਾਤਾ ਦੇ ਗਰਭ ਤੇ ਬਾਹਰ ਸੰਸਾਰ ਵਿੱਚ ਵੀ ਤੁਸੀਂ ਆਪ ਹੀ (ਪਾਲਿਆ) ਪਾਲਣ-ਪੋਸ਼ਣ ਕਰਦੇ ਹੋ।

## ਸਭੁ ਕਿਛੁ ਆਪੇ ਆਪਿ; ਬੇਅੰਤ ਅਪਾਰਿਆ ॥

ਹੇ ਮਹਾਰਾਜ ! ਤੁਸੀਂ ਸਭ (ਕਿਛੁ) ਕੁਝ (ਆਪੇ ਆਪਿ) ਆਪਣਾ ਆਪ ਰੂਪ ਹੀ ਹੋ। ਤੁਸੀਂ (ਬੇਅੰਤ) ਸਦਾ ਹੀ ਅੰਤ ਤੋਂ ਰਹਿਤ ਅਤੇ (ਅਪਾਰਿਆ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੋ। ਭਾਵ ਪ੍ਰਕਿਰਤੀ ਕਰਕੇ ਵੀ ਤੁਹਾਡਾ ਅੰਤ ਨਹੀਂ ਪਾਇਆ ਜਾ ਸਕਦਾ।

## ਗੁਰ ਪੂਰੇ ਕੀ ਟੇਕ; ਨਾਨਕ ਸੰਮ੍ਾਲਿਆ ॥੧੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ (ਪੂਰੇ) ਪੂਰਿਆਂ ਗੁਰਾਂ (ਕੀ) ਦੀ (ਟੇਕ) ਓਟ ਲਈ ਹੈ, ਉਹਨਾਂ ਨੇ ਪ੍ਰਮੇਸਰ ਨੂੰ (ਸੰਮ੍ਾਲਿਆ) ਯਾਦ ਕੀਤਾ ਹੈ। **ਵਾ:** ਉਹਨਾਂ ਨੂੰ ਪ੍ਰਮੇਸਰ ਨੇ (ਸੰਮ੍ਾਲਿਆ) ਸੰਭਾਲ ਲਿਆ ਹੈ।

## ਸਲੋਕ ਮਃ ੫ ॥

## ਆਦਿ ਮਧਿ ਅਰੁ ਅੰਤਿ; ਪਰਮੇਸਰਿ ਰਖਿਆ ॥

ਹੇ ਭਾਈ ! ਸੰਸਾਰ ਦੇ ਆਦਿ, ਮੱਧ (ਅਰੁ) ਅਤੇ ਅੰਤ ਵਿਚ ਪ੍ਰਮੇਸਰ ਨੇ ਆਪਣੇ ਆਪ ਨੂੰ (ਰਖਿਆ) ਰੱਖਣਾ ਕੀਤਾ ਹੈ।

**ਅਥਵਾ :** ਸਾਰਿਆਂ ਜੁਗਾਂ ਦੇ (ਆਦਿ) ਮੁੱਢ (ਮਧਿ) ਹੁਣ ਵਰਤਮਾਨ (ਅਰੁ) ਅਤੇ ਅੰਤ ਪਰਲੋ ਦੇ ਸਮੇਂ ਵਿੱਚ ਵੀ ਪ੍ਰਮੇਸਰ ਹੀ ਰੱਖਿਆ ਕਰਦਾ ਹੈ।

**ਅਥਵਾ :** (ਆਦਿ) ਮਾਤਾ ਦੇ ਗਰਭ ਵਿੱਚ (ਮਧਿ) ਦੇਹ ਧਾਰਨ ਅਤੇ ਦੇਹ ਦੇ ਅੰਤ ਸਮੇਂ ਵੀ ਪ੍ਰਮੇਸਰ ਹੀ ਰੱਖਿਆ ਕਰਦਾ ਹੈ।

**ਅਥਵਾ :** ਜਿਹੜਾ ਸਾਰੇ ਜਗਤ ਦਾ (ਆਦਿ) ਅਧਿਸ਼ਠਾਨ ਸਰੂਪ ਹੈ। ਮੱਧ ਵਿਚ ਵਿਆਪਕ ਰੂਪ ਹੈ ਅਤੇ ਅੰਤ ਵਿਚ ਸਿਧਾਂਤ ਰੂਪ ਹੈ। ਉਹ ਪ੍ਰਮੇਸਰ ਆਪਣੇ ਭਗਤਾਂ ਦੀ ਰੱਖਿਆ ਆਪ ਹੀ ਕਰਦਾ ਹੈ।

## ਸਤਿਗੁਰਿ ਦਿਤਾ ਹਰਿ ਨਾਮੁ; ਅੰਮ੍ਰਿਤੁ ਚਖਿਆ ॥

ਜਿੰਨ੍ਹਾਂ ਨੂੰ ਸਤਿਗੁਰਾਂ ਨੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਦਿੱਤਾ ਹੈ ਅਤੇ ਜਿੰਨ੍ਹਾਂ ਨੇ ਅੰਮ੍ਰਿਤ ਰਸ **ਵਾ:** ਨਾਮ ਰਸ ਨੂੰ ਚਖਿਆ ਹੈ ਭਾਵ ਧਾਰਨ ਕੀਤਾ ਹੈ।

## ਸਾਧਾ ਸੰਗੁ ਅਪਾਰੁ; ਅਨਦਿਨੁ ਹਰਿ ਗੁਣ ਰਵੈ ॥

ਜਿਹੜੇ (ਸਾਧਾ) ਸਾਧੂ-ਮਹਾਤਮਾ ਦੀ (ਸੰਗੁ) ਸੰਗਤ ਕਰਕੇ (ਅਪਾਰੁ) ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੇ ਗੁਣਾਂ ਨੂੰ (ਅਨਦਿਨੁ) ਰਾਤ-ਦਿਨੇ (ਰਵੈ) ਉਚਾਰਦੇ ਹਨ।

## ਪਾਏ ਮਨੋਰਥ ਸਭਿ; ਜੋਨੀ ਨਹ ਭਵੈ ॥

ਉਹਨਾਂ ਨੇ ਮਨ ਦੇ (ਸਭਿ) ਸਾਰੇ (ਮਨੋਰਥ) ਸੰਕਲਪ (ਪਾਏ) ਪ੍ਰਾਪਤ ਕਰ ਲਏ ਹਨ ਅਤੇ ਫੇਰ ਕਦੇ ਵੀ (ਜੋਨੀ) ਜੂਨਾਂ ਵਿੱਚ ਨਹੀਂ (ਭਵੈ) ਭਉਂਦੇ ਭਾਵ ਮੁਕਤ ਹੋ ਜਾਂਦੇ ਹਨ।

## ਸਭੁ ਕਿਛੁ ਕਰਤੇ ਹਥਿ; ਕਾਰਣੁ ਜੋ ਕਰੈ ॥

ਸਭ (ਕਿਛੁ) ਕੁਝ ਉਸ ਕਰਤੇ ਰਚਨਹਾਰ ਪ੍ਰਭੂ ਦੇ ਹੱਥ ਵਿੱਚ ਹੈ (ਜੋ) ਜਿਹੜਾ ਸਾਰਿਆਂ ਕਾਰਣਾਂ ਨੂੰ (ਕਰੈ) ਕਰਦਾ ਹੈ। **ਵਾ:** ਜੋ ਸਾਰਿਆਂ ਕਰਤੱਬਾਂ ਨੂੰ ਕਰਦਾ ਹੈ। **ਵਾ:** ਸਭ ਦਾ ਕਾਰਣ ਪ੍ਰਮੇਸਰ ਜੋ ਵੀ (ਕਰੈ) ਕਰਦਾ ਹੈ, ਉਹ ਹੁੰਦਾ ਹੈ **ਵਾ:** (ਕਾਰਣੁ) ਮੁੱਢ ਰੂਪ ਉਹ ਪ੍ਰਮੇਸਰ ਆਪ ਹੀ ਹੈ (ਜੋ) ਜਿਹੜੇ ਹੋਰ ਬਾਕੀ ਹਨ, ਉਹ ਉਸਦਾ ਕਰਾਇਆ ਹੋਇਆ ਕਰਦੇ ਹਨ।

## ਨਾਨਕੁ ਮੰਗੈ ਦਾਨੁ; ਸੰਤਾ ਧੂਰਿ ਤਰੈ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਅਸੀਂ ਤਾਂ ਇਹ ਦਾਨ (ਮੰਗੈ) ਮੰਗਦੇ ਹਾਂ ਕਿ ਜਿਹੜੇ ਤੁਹਾਨੂੰ ਸਵਾਸ-ਸਵਾਸ ਜਪਦੇ ਹਨ। ਉਹਨਾਂ ਸੰਤਾਂ ਦੀ ਚਰਨ ਧੂੜ ਬਣ ਕੇ ਅਸੀਂ ਸੰਸਾਰ ਸਮੁੰਦਰ ਤੋਂ (ਤਰੈ) ਤਰ ਜਾਣਾ ਕਰੀਏ।

## ਮਃ ੫ ॥

## ਤਿਸ ਨੋ ਮੰਨਿ ਵਸਾਇ; ਜਿਨਿ ਉਪਾਇਆ ॥

ਹੇ ਭਾਈ! (ਤਿਸ) ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਆਪਣੇ ਮਨ ਵਿਚ (ਵਸਾਇ) ਵਸਾਉਣਾ ਕਰੋ। (ਜਿਨਿ) ਜਿਸ ਨੇ ਸਾਰੇ ਜਗਤ ਨੂੰ (ਉਪਾਇਆ) ਪੈਦਾ ਕੀਤਾ ਹੈ।

## ਜਿਨਿ ਜਨਿ ਧਿਆਇਆ ਖਸਮੁ; ਤਿਨਿ ਸੁਖੁ ਪਾਇਆ ॥

ਜਿੰਨ੍ਹਾਂ ਭਗਤ (ਜਨਿ) ਜਨਾਂ ਨੇ (ਖਸਮੁ) ਮਾਲਕ ਪ੍ਰਮੇਸਰ ਨੂੰ ਧਿਆਇਆ ਹੈ ਉਹਨਾਂ ਨੇ ਉਸ ਦੇ ਸੁੱਖ ਸਰੂਪ ਨੂੰ ਪ੍ਰਾਪਤ ਕੀਤਾ ਹੈ।

**ਸਫਲੁ ਜਨਮੁ ਪਰਵਾਨੁ; ਗੁਰਮੁਖਿ ਆਇਆ ॥**

ਉਹਨਾਂ ਗੁਰਮੁਖਾਂ ਦਾ ਇਸ ਸੰਸਾਰ ਵਿਚ ਆਇਆਂ ਹੋਇਆਂ ਦਾ ਮਨੁੱਖਾ ਜਨਮ ਵੀ ਸਫਲਾ ਹੈ ਅਤੇ ਉਹ ਅੱਗੇ ਦਰਗਾਹ ਵਿਚ ਵੀ (ਪਰਵਾਨੁ) ਪ੍ਰਮਾਣਨੀਕ ਹਨ।

**ਹੁਕਮੈ ਬੁਝਿ ਨਿਹਾਲੁ; ਖਸਮਿ ਫੁਰਮਾਇਆ ॥**

ਉਹ (ਖਸਮਿ) ਮਾਲਕ ਪ੍ਰਮੇਸਰ ਦੇ ਫੁਰਮਾਏ ਹੋਏ ਹੁਕਮ ਨੂੰ ਬੁੱਝ ਕੇ ਨਿਹਾਲ ਹੋ ਗਏ ਹਨ **ਵਾ:** (ਨਿ+ਹਾਲੁ) (ਹਾਲੁ) ਦੁੱਖਾਂ ਤੋਂ (ਨਿ) ਰਹਿਤ ਹੋ ਗਏ ਹਨ।

**ਅਥਵਾ :** ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਨੇ ਇਹ ਹੁਕਮ ਫੁਰਮਾਉਣਾ ਕੀਤਾ ਹੈ ਕਿ ਜੋ ਗੁਰਾਂ ਦੁਆਰਾ ਹੁਕਮ ਨੂੰ ਬੁਝਦੇ ਹਨ ਭਾਵ ਪ੍ਰਮੇਸਰ ਦਾ ਫੁਰਮਾਇਆ ਹੋਇਆ ਭਾਣਾ ਮੰਨਦੇ ਹਨ ਉਹ ਦੁੱਖਾਂ ਤੋਂ ਰਹਿਤ ਹੋ ਜਾਂਦੇ ਹਨ।

**ਜਿਸੁ ਹੋਆ ਆਪਿ ਕ੍ਰਿਪਾਲੁ; ਸੁ ਨਹ ਭਰਮਾਇਆ ॥**

ਜਿਸ ਉੱਪਰ ਮੇਰਾ ਵਾਹਿਗੁਰੂ ਆਪ ਕਿਰਪਾਲੂ (ਹੋਆ) ਹੋਇਆ ਹੈ (ਸੁ) ਉਹ ਜੂਨਾਂ ਵਿਚ ਭਰਮਾਇਆ (ਨਹ) ਨਹੀਂ ਜਾਂਦਾ।

**ਜੋ ਜੋ ਦਿਤਾ ਖਸਮਿ; ਸੋਈ ਸੁਖੁ ਪਾਇਆ ॥**

ਜੋ ਜੋ (ਖਸਮਿ) ਮਾਲਕ ਪ੍ਰਮੇਸਰ ਨੇ ਬਖਸ਼ਿਸ਼ ਕਰਕੇ ਦਾਨ ਦਿੱਤਾ ਹੈ। ਗੁਰਮੁਖਾਂ ਨੇ (ਸੋਈ) ਓਹੀ ਸੁੱਖ ਰੂਪ ਮੰਨ ਕੇ ਸੰਤੋਖ ਦੇ ਨਾਲ ਪਾਉਣਾ ਕੀਤਾ ਹੈ।

**ਨਾਨਕ ਜਿਸਹਿ ਦਇਆਲੁ; ਬੁਝਾਏ ਹੁਕਮੁ ਮਿਤ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ (ਜਿਸਹਿ) ਜਿਸ ਉੱਤੇ ਮੇਰਾ ਵਾਹਿਗੁਰੂ (ਦਇਆਲੁ) ਦਿਆਲੂ ਹੋਇਆ ਹੈ। ਉਹਨਾਂ ਨੂੰ (ਮਿਤ) ਮਿੱਤਰ ਹਰੀ ਪ੍ਰਮੇਸਰ ਆਪਣਾ ਹੁਕਮ (ਬੁਝਾਏ) ਬੁਝਾ ਦਿੰਦਾ ਹੈ। **ਵਾ:** ਸਮਝਾ ਦਿੰਦਾ ਹੈ। **ਵਾ:** ਉਹ ਗੁਰਮੁਖ ਪੁਰਖ ਮਿੱਤਰ ਸਤਿਗੁਰੂ ਜੀ ਨਾਲ ਮਿਲ ਕੇ ਹੁਕਮ ਨੂੰ ਬੁੱਝਦੇ ਹਨ। **ਵਾ:** ਜੋ ਗੁਰੂ ਮਿੱਤਰ ਨਾਲ ਮਿਲ ਕੇ ਨਾਮ ਨੂੰ ਧਿਆਉਂਦੇ ਹਨ, ਉਹ ਹਰੀ ਦੇ ਹੁਕਮ ਨੂੰ ਬੁੱਝਦੇ ਹਨ।

**ਜਿਸਹਿ ਭੁਲਾਏ ਆਪਿ; ਮਰਿ ਮਰਿ ਜਮਹਿ ਨਿਤ ॥੨॥**

(ਜਿਸਹਿ) ਜਿਸ ਨੂੰ ਪ੍ਰਮੇਸਰ ਮਨਮੁਖ ਜਾਣ ਕੇ, ਕੁਸੰਗੀ ਆਦਮੀ ਜਾਣ ਕੇ ਉਸਦੇ ਕਰਮਾਂ ਦਾ ਫਲ ਦੇਣ ਵਾਸਤੇ ਆਪ (ਭੁਲਾਏ) ਭੁਲਾ ਦਿੰਦਾ ਹੈ। ਉਹ (ਮਰਿ) ਮੋਹ ਦੇ ਮਾਰੇ ਹੋਏ ਨਿਤਾਪ੍ਰਤੀ ਮਰਦੇ ਹਨ ਅਤੇ ਵਾਸ਼ਨਾ ਦੇ ਬੱਧੇ ਹੋਏ ਨਿਤਾਪ੍ਰਤੀ (ਜਮਹਿ) ਜੰਮਦੇ ਭਾਵ ਜਨਮ ਧਾਰਦੇ ਹਨ।

**ਪਉੜੀ ॥**

**ਨਿੰਦਕ ਮਾਰੇ ਤਤਕਾਲਿ; ਖਿਨੁ ਟਿਕਣ ਨ ਦਿਤੇ ॥**

ਪ੍ਰਮੇਸਰ ਨੇ ਨਿੰਦਕ ਪੁਰਸ਼ (ਤਤਕਾਲਿ) ਛੇਤੀ ਹੀ (ਮਾਰੇ) ਮਾਰ ਦਿੱਤੇ ਹਨ ਭਾਵ ਇਕ (ਖਿਨੁ) ਛਿਨ ਮਾਤਰ ਵੀ ਦੁਨੀਆਂ ਵਿਚ (ਟਿਕਣ) ਇਸਥਿਤ ਨਹੀਂ ਹੋਣ ਦਿੱਤੇ।

**ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ; ਫੜਿ ਜੋਨੀ ਜੁਤੇ ॥**

(ਪ੍ਰਭ) ਅਕਾਲ ਪੁਰਖ ਵਾਹਿਗੁਰੂ ਆਪਣੇ (ਦਾਸ) ਸੇਵਕਾਂ ਦਾ ਦੁੱਖ (ਖਵਿ) ਸਹਾਰ ਨਹੀਂ (ਸਕਹਿ) ਸਕਦਾ।

ਇਸ ਲਈ ਉਸਨੇ ਆਪਣੇ ਸੇਵਕਾਂ ਦੇ ਨਿੰਦਕ ਫੜ ਕੇ (ਜੋਨੀ) ਜੂਨਾਂ ਵਿਚ (ਜੁਤੇ) ਜੋੜ ਦਿੱਤੇ ਹਨ। **ਵਾ:** ਉਹਨਾਂ ਨੇ (ਜੁਤੇ) ਛਿੱਤਰ ਪੈਂਦੇ ਹਨ।

## ਅੰਗ : ੫੨੪

### ਮਥੇ ਵਾਲਿ ਪਛਾੜਿਅਨੁ; ਜਮ ਮਾਰਗਿ ਮੁਤੇ ॥

ਫਿਰ ਉਹ ਪ੍ਰਤੱਖ ਮੱਥੇ ਭਾਵ ਸਿਰ ਦੇ ਵਾਲਾਂ ਤੋਂ **ਵਾ:** ਅੰਤਹਕਰਣ ਰੂਪ ਮੱਥੇ ਦੇ ਸੰਸਕਾਰਾਂ ਰੂਪ ਵਾਲਾਂ ਤੋਂ ਪਕੜ ਕੇ (ਪਛਾੜਿਅਨੁ) ਪਛਾੜੇ ਜਾਂਦੇ ਹਨ ਭਾਵ ਪਟਕਾ ਕੇ ਮਾਰੇ ਜਾਂਦੇ ਹਨ ਅਤੇ ਜਮਾਂ ਦੇ ਮਾਰਗ ਵਿਚ (ਮੁਤੇ) ਛੁੱਟੜ ਕਰਕੇ ਛੱਡੇ ਗਏ ਹਨ। **ਵਾ:** ਉਹ ਛੁੱਟੜ ਕਰਕੇ ਦੁਨੀਆਂ ਵਿਚ ਛੱਡੇ ਗਏ ਹਨ।

### ਦੁਖਿ ਲਗੈ ਬਿਲਲਾਣਿਆ; ਨਰਕਿ ਘੋਰਿ ਸੁਤੇ ॥

ਜਿਸ ਵੇਲੇ ਜਮਾਂ ਦੀ ਮਾਰ ਦਾ ਦੁੱਖ (ਲਗੈ) ਲੱਗਦਾ ਹੈ ਤਾਂ ਉਸ ਵੇਲੇ (ਬਿਲਲਾਣਿਆ) ਵਿਰਲਾਪ ਕਰਦੇ ਹਨ ਅਤੇ ਅੰਤ ਵੇਲੇ (ਘੋਰਿ) ਭਿਆਨਕ ਨਰਕਾਂ ਵਿਚ (ਸੁਤੇ) ਮੂਰਛਾ ਭਾਵ ਬੇਹੋਸ਼ ਹੋ ਕੇ ਡਿੱਗੇ ਰਹਿੰਦੇ ਹਨ।

**ਅਥਵਾ :** ਉਹ ਟੇਢੀਆਂ ਜੂਨਾਂ ਪ੍ਰਾਪਤ ਹੋਣ ਰੂਪ ਦੁੱਖ ਲੱਗਣ ਨਾਲ ਵਿਰਲਾਪ ਕਰਦੇ ਹਨ ਅਤੇ ਅੰਤ ਨੂੰ ਭਿਆਨਕ ਨਰਕਾਂ ਵਿਚ (ਸੁਤੇ) ਸੁੱਟੇ ਜਾਂਦੇ ਹਨ। **ਵਾ:** ਜੋ ਅਵਿਦਿਆ ਵਿਚ ਸੁੱਤੇ ਹਨ, ਉਹ ਘੋਰ ਨਰਕ ਵਿੱਚ ਪੈਣਗੇ। **ਵਾ:** ਜੋ ਪ੍ਰਮੇਸਰ ਵੱਲੋਂ ਸੁੱਤੇ ਹਨ ਉਹ ਘੋਰ ਨਰਕਾਂ ਵਿਚ ਜੜ ਹੋ ਕੇ ਪਏ ਰਹਿੰਦੇ ਹਨ।

### ਕੰਠਿ ਲਾਇ ਦਾਸ ਰਖਿਅਨੁ; ਨਾਨਕ ਹਰਿ ਸਤੇ ॥੨੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਸਤੇ) ਸੱਚੇ (ਹਰਿ) ਪ੍ਰਮੇਸਰ **ਵਾ:** ਸਤ ਸਰੂਪ ਹਰੀ ਨੇ ਆਪਣੇ (ਦਾਸ) ਸੇਵਕਾਂ ਨੂੰ ਆਪਣੇ ਕੰਠ ਨਾਲ (ਲਾਇ) ਲਾ ਕੇ (ਰਖਿਅਨੁ) ਰੱਖਿਆ ਹੋਇਆ ਹੈ।

### ਸਲੋਕ ਮਃ ੫ ॥

### ਰਾਮੁ ਜਪਹੁ ਵਡਭਾਗੀਹੋ; ਜਲਿ ਥਲਿ ਪੂਰਨੁ ਸੋਇ ॥

ਹੇ (ਵਡਭਾਗੀਹੋ) ਵੱਡਿਆਂ ਭਾਗਾਂ ਵਾਲਿਓ (ਰਾਮੁ) ਰਮੇ ਹੋਏ ਪ੍ਰਮੇਸਰ ਦਾ ਨਾਮ (ਜਪਹੁ) ਜਪਣਾ ਕਰੋ।

**ਪ੍ਰਸ਼ਨ :** ਮਹਾਰਾਜ ! ਉਹ ਰਹਿੰਦਾ ਕਿੱਥੇ ਹੈ?

**ਉੱਤਰ :** (ਸੋਇ) ਉਹ (ਜਲਿ) ਜਲਾਂ (ਥਲਿ) ਥਲਾਂ ਆਦਿਕ ਸਾਰੀਆਂ ਥਾਵਾਂ ਵਿੱਚ ਪੂਰਨ ਵਿਆਪਕ ਹੈ।

### ਨਾਨਕ ਨਾਮਿ ਧਿਆਇਐ; ਬਿਘਨੁ ਨ ਲਾਗੈ ਕੋਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ (ਧਿਆਇਐ) ਧਿਆਉਣੇ ਕਰਕੇ (ਕੋਇ) ਕੋਈ ਵੀ (ਬਿਘਨੁ) ਵਿਘਨ ਨਹੀਂ (ਲਾਗੈ) ਲੱਗਦਾ। ਕਿਉਂਕਿ :

### ਮਃ ੫ ॥

### ਕੋਟਿ ਬਿਘਨ ਤਿਸੁ ਲਾਗਤੇ; ਜਿਸ ਨੋ ਵਿਸਰੈ ਨਾਉ ॥

(ਕੋਟਿ) ਕਰੋੜਾਂ ਵਿਘਨ ਤਾਂ (ਤਿਸੁ) ਉਸ ਪੁਰਸ਼ ਨੂੰ (ਲਾਗਤੇ) ਲੱਗਦੇ ਹਨ। ਜਿਸ (ਨੋ) ਨੂੰ ਪ੍ਰਮੇਸਰ ਦਾ (ਨਾਉ) ਨਾਮ (ਵਿਸਰੈ) ਭੁੱਲ ਜਾਂਦਾ ਹੈ।

## ਨਾਨਕ ਅਨਦਿਨੁ ਬਿਲਪਤੇ; ਜਿਉ ਸੁੰਞੈ ਘਰਿ ਕਾਉ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਸ਼ (ਅਨਦਿਨੁ) ਰਾਤ-ਦਿਨੇ ਇਉਂ (ਬਿਲਪਤੇ) ਬਿਰਲਾਪ ਹੀ ਕਰੀ ਜਾਂਦੇ ਰਹਿੰਦੇ ਹਨ, (ਜਿਉ) ਜਿਵੇਂ (ਸੁੰਞੈ) ਸੁੰਨੇ ਘਰ ਵਿਚੋਂ ਕਾਂ ਕੁਰਲਾ ਕੇ ਉੱਡ ਜਾਂਦਾ ਹੈ। ਅਰਥਾਤ ਜਿਵੇਂ ਸੁੰਨੇ ਘਰ ਵਿਚੋਂ ਕਾਂ ਨੂੰ ਕੋਈ ਟੁਕੜ ਨਹੀਂ ਮਿਲਦਾ ਤੇ ਉਹ ਕਾਂ-ਕਾਂ ਕਰਕੇ ਉੱਡ ਜਾਂਦਾ ਹੈ। ਤਿਵੇਂ ਹੀ ਉਹ ਮਨਮੁਖ ਜੀਵ ਮਨੁੱਖਾ ਜਨਮ ਰੂਪ ਘਰ ਵਿਚੋਂ ਸੁੱਖ ਰੂਪ ਟੁਕੜਾ ਮਿਲਣ ਤੋਂ ਬਗੈਰ ਖਾਲੀ ਹੀ ਚਲੇ ਜਾਂਦੇ ਹਨ।

## ਪਉੜੀ ॥

## ਸਿਮਰਿ ਸਿਮਰਿ ਦਾਤਾਰੁ; ਮਨੋਰਥ ਪੂਰਿਆ ॥

ਹੇ ਭਾਈ ! ਜਿੰਨ੍ਹਾਂ ਨੇ (ਸਿਮਰਿ) ਸਿਮਰਨੇਯੋਗ ਦਾਤਾਰ ਪ੍ਰਮੇਸਰ ਦਾ (ਸਿਮਰਿ) ਸਿਮਰਨ ਕੀਤਾ ਹੈ। ਉਹਨਾਂ ਦੇ (ਮਨੋਰਥ) ਸੰਕਲਪਾਂ ਨੂੰ ਮਹਾਰਾਜ ਜੀ ਨੇ (ਪੂਰਿਆ) ਪੂਰਾ ਕਰ ਦਿੱਤਾ ਹੈ।

## ਇਛ ਪੁੰਨੀ ਮਨਿ ਆਸ; ਗਏ ਵਿਸੂਰਿਆ ॥

ਪ੍ਰਮੇਸਰ ਨੇ ਉਹਨਾਂ ਦੇ ਮਨ ਦੀਆਂ ਸਾਰੀਆਂ (ਇਛ) ਇੱਛਾਵਾਂ ਤੇ ਆਸਾਂ (ਪੁੰਨੀ) ਪੂਰੀਆਂ ਕਰ ਦਿੱਤੀਆਂ ਹਨ **ਵਾ:** ਪਿਛਲੀਆਂ ਭਾਵ ਇਸ ਲੋਕ ਦੀਆਂ ਸਾਰੀਆਂ ਇੱਛਾਵਾਂ ਅਤੇ ਪ੍ਰਲੋਕ ਦੀ ਮੋਖ ਵਾਲੀ ਆਸ ਵੀ (ਪੁੰਨੀ) ਪੂਰੀ ਕਰ ਦਿੱਤੀ ਹੈ ਅਤੇ ਫਿਰ ਉਹਨਾਂ ਦੇ ਸਾਰੇ (ਵਿਸੂਰਿਆ) ਝੋਰੇ ਵੀ ਚਲੇ ਗਏ ਹਨ ਭਾਵ ਨਾਸ਼ ਹੋ ਗਏ ਹਨ। **ਵਾ:** ਉਹਨਾਂ ਨੂੰ ਜਿਹੜੇ (ਵਿ+ਸੂਰਿਆ) (ਵਿ) ਵਿਸ਼ੇਸ਼ ਕਰਕੇ (ਸੂਰਿਆ) ਦੁੱਖ ਲੱਗੇ ਹੋਏ ਸੀ। ਉਹ ਸਾਰੇ ਦੁੱਖ ਵੀ ਚਲੇ ਗਏ ਹਨ, ਭਾਵ ਨਵਿਰਤ ਹੋ ਗਏ ਹਨ।

## ਪਾਇਆ ਨਾਮੁ ਨਿਧਾਨੁ; ਜਿਸ ਨੋ ਭਾਲਦਾ ॥

ਉਹਨਾਂ ਨੇ ਉਸ ਨਾਮ ਦੇ (ਨਿਧਾਨੁ) ਖਜਾਨੇ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। ਜਿਸ (ਨੋ) ਨੂੰ ਇਹ ਜੀਵ (ਭਾਲਦਾ) ਖੋਜਦਾ ਫਿਰਦਾ ਸੀ।

## ਜੋਤਿ ਮਿਲੀ ਸੰਗਿ ਜੋਤਿ; ਰਹਿਆ ਘਾਲਦਾ ॥

ਜਿਸ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਜੀਵ ਪਹਿਲਾਂ (ਘਾਲਦਾ) ਕਮਾਈ ਕਰਦਾ (ਰਹਿਆ) ਰਹਿੰਦਾ ਸੀ। ਹੁਣ ਇਸ ਦੀ ਜੋਤਿ ਉਸ (ਜੋਤਿ) ਜੋਤੀ ਸਰੂਪ ਵਾਹਿਗੁਰੂ ਜੀ ਦੇ (ਸੰਗਿ) ਨਾਲ (ਮਿਲੀ) ਮਿਲ ਗਈ ਹੈ।

**ਅਥਵਾ :** ਇਸ ਦੀ (ਜੋਤਿ) ਪ੍ਰਤਯਕ ਜੋਤ (ਜੋਤਿ) ਜੋਤੀ ਸਰੂਪ **ਵਾ:** ਅਦ੍ਵੈਤਾਨੰਦ ਵਿਚ ਮਿਲ ਗਈ ਹੈ। ਜਿਸ ਕਰਕੇ ਹੁਣ ਇਹ ਹੋਰ ਦੇਵੀ ਦੇਵਤਿਆਂ ਦੀ (ਘਾਲਦਾ) ਘਾਲ ਕਮਾਈ ਕਰਨ ਵੱਲੋਂ (ਰਹਿਆ) ਰਹਿ ਗਿਆ ਹੈ। ਭਾਵ ਹੁਣ ਇਸ ਨੂੰ ਕਿਸੇ ਹੋਰ ਦੀ ਉਪਾਸ਼ਨਾ ਕਰਨ ਦੀ ਲੋੜ ਨਹੀਂ ਰਹੀ। **ਵਾ:** ਹੁਣ ਇਹ ਜੂਨਾਂ ਵਿਚ ਪੈਣ ਤੋਂ ਵੀ ਰਹਿਤ ਹੋ ਗਿਆ ਹੈ।

## ਸੂਖ ਸਹਜ ਆਨੰਦ; ਵੁਠੇ ਤਿਤੁ ਘਰਿ ॥

(ਤਿਤੁ) ਉਸ ਜਗਿਆਸੂ ਦੇ ਹਿਰਦੇ ਰੂਪ ਘਰ ਵਿੱਚ (ਸੂਖ) ਸੁੱਖ ਸਰੂਪ ਦਾ ਅਨੰਦ ਸਹਜੇ ਹੀ ਆ ਕੇ (ਵੁਠੇ) ਵੱਸ ਗਿਆ ਹੈ।

**ਅਥਵਾ :** ਉਹਨਾਂ ਦੇ ਅੰਤਹਕਰਣ ਰੂਪ ਘਰ ਵਿਚ (ਸੂਖ ਸਹਜ) ਅਚੁਤ ਸੁੱਖ ਰੂਪ ਪ੍ਰਮੇਸਰ ਦਾ ਅਨੰਦ ਆ ਕੇ ਵਸ ਗਿਆ ਹੈ।

## ਆਵਣ ਜਾਣ ਰਹੇ; ਜਨਮੁ ਨ ਤਹਾ ਮਰਿ ॥

ਉਹਨਾਂ ਦਾ ਜਨਮ ਧਾਰ ਕੇ (ਆਵਣ) ਆਉਣਾ ਤੇ ਮਰ ਕੇ (ਜਾਣ) ਜਾਣਾ (ਰਹੇ) ਰਹਿ ਗਿਆ ਹੈ ਅਤੇ ਹੁਣ ਉਹ (ਤਹਾ) ਉਸ ਅਸਥਾਨ ਤੇ ਇਸਥਿਤ ਹੋ ਗਏ ਹਨ। ਜਿਥੇ ਨਾ ਤਾਂ ਜਨਮ ਹੁੰਦਾ ਹੈ ਤੇ ਨਾ ਹੀ ਮਰਣ ਹੁੰਦਾ ਹੈ ਭਾਵ ਉਹ ਜੰਮਣ-ਮਰਣ ਤੋਂ ਰਹਿਤ ਹੋ ਗਏ ਹਨ।

## ਸਾਹਿਬੁ ਸੇਵਕੁ ਇਕੁ; ਇਕੁ ਦ੍ਰਿਸਟਾਇਆ ॥

ਓਥੇ ਤਾਂ (ਸਾਹਿਬੁ) ਮਾਲਕ ਈਸਰ ਤੇ (ਸੇਵਕੁ) ਦਾਸ ਜੀਵ **ਵਾ:** (ਸਾਹਿਬੁ) ਮਾਲਕ ਸਤਿਗੁਰੂ ਜੀ (ਸੇਵਕੁ) ਸਿੱਖ (ਇਕੁ) ਇਕੋ ਰੂਪ ਹਨ ਅਤੇ ਇਕੋ ਹੀ ਨਿਰਗੁਣ ਤੇ ਸਰਗੁਣ ਸਰੂਪ (ਦ੍ਰਿਸਟਾਇਆ) ਦੇਖਣ ਵਿਚ ਆਇਆ ਹੈ। ਭਾਵ ਉੱਥੇ ਵੱਡੇ-ਛੋਟੇ ਦਾ ਕੋਈ ਭੇਦ ਨਹੀਂ ਹੈ।

## ਗੁਰਪ੍ਰਸਾਦਿ ਨਾਨਕ; ਸਚਿ ਸਮਾਇਆ ॥੨੧॥੧॥੨॥ ਸੁਧੁ

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਗੁਰਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਣੇ ਕਰਕੇ (ਸਚਿ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਵਿਚ **ਵਾ:** ਸੱਚੇ ਸਰੂਪ ਵਿਚ (ਸਮਾਇਆ) ਅਭੇਦ ਹੋ ਗਏ ਹਨ। **(ਸੁਧੁ)** ਇਹ ਇੱਕੀ ਪਉੜੀਆਂ ਵਾਲੀ ਰਾਗ ਗੂਜਰੀ ਦੀ ਦੂਸਰੀ ਵਾਰ ਪਹਿਲਾਂ ਹੀ (ਸੁਧੁ) ਸੋਧੀ ਹੋਈ ਹੈ। ਇਸ ਲਈ ਇਸ ਦੇ ਉੱਪਰ ਕੋਈ ਵੀ ਕਲਮ ਨਾ ਉਠਾਵੇ ਕਿ ਮੈਂ ਸਲੋਕ, ਮਹਲੇ ਤੇ ਪਉੜੀਆਂ ਸਾਰੇ ਵੱਖੋ-ਵੱਖਰੇ ਕਰ ਦਿੰਦਾ ਹਾਂ। ਕਿਉਂਕਿ :

**ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥** *(ਅੰਗ : ੧੪੧੨)*

**ਵਾ:** ਇਸ ਬਾਣੀ ਨੂੰ ਪੜ੍ਹ ਕੇ ਹੀ ਨਾ ਛੱਡ ਦਿਉ, ਇਸ ਦੀ (ਸੁਧੁ) ਗਿਆਤ ਵੀ ਕਰਿਉ। ਫਿਰ ਤੁਹਾਨੂੰ ਸ਼ੁੱਧ ਸਰੂਪ ਦੀ ਪ੍ਰਾਪਤੀ ਹੋਵੇਗੀ।

**ਵਾ:** ਇਸ ਬਾਣੀ ਨੂੰ (ਸੁਧੁ) ਸ਼ੁੱਧ ਸਮਝ ਕੇ ਇਸ ਦੀ (ਸੁਧੁ) ਗਿਆਤ ਕਰਿਉ। ਫਿਰ ਤੁਹਾਡਾ ਹਿਰਦਾ (ਸੁਧੁ) ਸ਼ੁੱਧ ਹੋ ਜਾਵੇਗਾ ਅਤੇ ਸ਼ੁੱਧ ਹਿਰਦੇ ਕਰਕੇ ਤੁਹਾਨੂੰ (ਸੁਧੁ) ਸ਼ੁੱਧ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ।

**ਵਾ:** ਸਤਿਗੁਰੂ ਸਾਹਿਬ ਜੀ ਨੇ ਇਹ ਵਾਰ (ਸੁਧੁ) ਸ਼ੁੱਧ ਰਾਗ ਵਿਚ ਉਚਾਰਨ ਕੀਤੀ ਹੈ।

**ਨੋਟ :** ਇਕ ਸ਼ੁੱਧ ਰਾਗ ਤੇ ਦੂਸਰਾ ਸੰਕੀਰਣ ਰਾਗ ਹੁੰਦਾ ਹੈ। ਸੰਕੀਰਣ ਰਾਗ ਨੂੰ 'ਸੁਧ ਕੀਚੇ' ਵੀ ਕਹਿ ਦਿੰਦੇ ਹਨ। ਜਿਸ ਵਿਚ ਇਕੱਲਾ ਅਲਾਪ ਹੋਵੇ ਉਹ 'ਸੁਧੁ' ਹੁੰਦਾ ਹੈ ਅਤੇ ਜਿਸ ਵਿਚ ਅਲਾਪ ਤੇ ਵਖਿਆਣ ਦੋਵੇਂ ਹੋਣ, ਉਹ 'ਸੁਧ ਕੀਚੇ' ਹੈ। ਜਿਵੇਂ ਗਉੜੀ ਦੀ ਦੂਸਰੀ ਵਾਰ ਵਿਚ 'ਸੁਧ ਕੀਚੇ' ਲਿਖਿਆ ਆਉਂਦਾ ਹੈ। ਪਰ ਇੱਥੇ ਸਤਿਗੁਰੂ ਸਾਹਿਬ ਜੀ ਨੇ ਕੇਵਲ 'ਸੁਧੁ' ਹੀ ਲਿਖਿਆ ਹੈ ਭਾਵ ਇਹ ਪਵਿੱਤਰ ਬਾਣੀ ਸ਼ੁੱਧ ਰਾਗ ਵਿਚ ਉਚਾਰਨ ਕੀਤੀ ਹੋਈ ਹੈ। ਇਉਂ ਇਹ ਦੋ ਰਾਗਾਂ ਦੇ ਭੇਦ ਹਨ।

# ਭਗਤ ਬਾਣੀ ਆਰੰਭ

## ਰਾਗੁ ਗੂਜਰੀ ਭਗਤਾ ਕੀ ਬਾਣੀ

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਰਾਗ ਗੂਜਰੀ ਦੇ ਅੰਦਰ ਭਗਤਾਂ (ਕੀ) ਦੀ ਬਾਣੀ ਉਚਾਰਨ ਕਰਦੇ ਹਨ।

## ੧ਓ ਸਤਿਗੁਰ ਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸ਼ਰ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ **ਵਾ:** (ਓ) ਉਚਾਰਨ ਮਾਤਰ ਸੇ ਰੱਖਿਆ ਕਰਨ ਵਾਲਾ (ਸਤਿ) ਤ੍ਰੈ ਕਾਲ ਅਬਾਧ ਰੂਪ ਹੈ (ਗੁਰ) ਚੇਤਨ ਸਰੂਪ ਹੈ (ਪ੍ਰਸਾਦਿ) ਆਨੰਦ ਰੂਪ ਹੈ ਉਹ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਨੋਟ :** ਇਹ ਮੂਲ ਮੰਤਰ ਦਾ ਬੀਜ ਰੂਪ ਮੰਤਰ ਹੈ। ਜਿਸ ਨੂੰ ਮਹਾਰਾਜ ਜੀ ਨੇ ਗੁਰਬਾਣੀ ਵਿੱਚ (੫੨੩) ਵਾਰ ਉਚਾਰਨ ਕੀਤਾ ਹੈ।

## ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ ॥

(ਸ੍ਰੀ) ਸ਼੍ਰੋਮਣੀ ਭਗਤ ਕਬੀਰ (ਜੀਉ) ਜੀ (ਕਾ) ਦਾ (ਚਉਪਦਾ) ਚੌਹੁੰ-ਚੌਹੁੰ ਪਉੜੀਆਂ ਆਉਣਗੇ ਜੋ ਦੂਸਰੇ ਸੁਰਤਾਲ ਵਿੱਚ ਉਚਾਰਨ ਕੀਤੇ ਹਨ।

**ਨੋਟ :** ਸਤਿਗੁਰੂ ਜੀ ਨੇ ਇੱਥੇ ਨਿਯਮ ਰੱਖਣ ਵਾਸਤੇ ਆਪ 'ਦੂਜਾ' ਸ਼ਬਦ ਅੱਖਰਾਂ ਵਿੱਚ ਲਿਖ ਕੇ ਦੱਸਿਆ ਹੈ ਕਿ ਜਿੱਥੇ ਵੀ '੨' ਅੰਕ ਲਿਖਿਆ ਆਵੇ ਉਥੇ 'ਦੂਜਾ' ਉਚਾਰਨ ਕਰਨਾ ਹੈ। ਦੋ ਨਹੀਂ ਕਹਿਣਾ। ਇਸੇ ਪ੍ਰਕਾਰ ਹੋਰਨਾਂ ਥਾਵਾਂ 'ਤੇ ਘਰ ਤੀਜਾ, ਘਰ ਚੌਥਾ ਕਹਿਣਾ ਹੈ। ਤਿੰਨ, ਚਾਰ ਨਹੀਂ ਕਹਿਣਾ।

**ਪਹਿਲੀ ਉਥਾਨਕਾ :**

ਕਾਂਸ਼ੀ ਵਿੱਚ ਇਕ ਭੇਖ ਧਾਰੀ ਸਾਧੂ ਕਿਸੇ ਗ੍ਰਿਹਸਥੀ ਸ਼ਾਹੂਕਾਰ ਦੇ ਚੁਬਾਰੇ ਵਿੱਚ ਰਹਿੰਦਾ ਸੀ। ਇਹ ਬੜਾ ਆਲਸੀ ਤੇ ਪਰਮਾਦੀ ਸੀ। ਪ੍ਰਮੇਸ਼ਰ ਦਾ ਸਿਮਰਨ ਨਹੀਂ ਕਰਦਾ ਸੀ। ਚੰਗੇ ਪਦਾਰਥ ਖਾ ਕੇ ਅੰਦਰੋਂ ਬੂਹੇ ਦੀ ਕੁੰਡੀ ਲਾ ਕੇ ਸੁੱਤਾ ਰਹਿੰਦਾ ਸੀ। ਇਕ ਦਿਨ ਇਸ ਦਾ ਕਬੀਰ ਸਾਹਿਬ ਜੀ ਦੇ ਨਾਲ ਮਿਲਾਪ ਹੋਇਆ। ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਪ੍ਰੇਮੀਆ ! ਜਿਸ ਸ਼ਾਹੂਕਾਰ ਦਾ ਤੂੰ ਭੋਜਨ ਖਾਂਦਾ ਹੈ ਤੈਨੂੰ ਇਸ ਦਾ ਹਿਸਾਬ ਦੇਣਾ ਪਵੇਗਾ। ਜੇਕਰ ਪ੍ਰਮੇਸ਼ਰ ਦਾ ਭਜਨ ਕਰੇਗਾ ਫਿਰ ਆਪ ਵੀ ਮੁਕਤ ਹੋਵੇਂਗਾ ਤੇ ਸ਼ਾਹੂਕਾਰ ਦਾ ਵੀ ਭਲਾ ਹੋ ਜਾਵੇਗਾ। ਸੁਣ ਕੇ ਕਹਿੰਦਾ ਕਿ ਤੂੰ ਜੁਲਾਹਾ ਹੋ ਕੇ ਮੈਨੂੰ ਉਪਦੇਸ਼ ਦਿੰਦਾ ਹੈ। ਮੈਂ ਤਾਂ ਮੁਕਤ ਹਾਂ। ਮੇਰੇ ਅੰਦਰ ਆਪਣੇ ਆਪ ਭਜਨ ਹੁੰਦਾ ਰਹਿੰਦਾ ਹੈ। ਤੈਨੂੰ ਜੁਲਾਹੇ ਨੂੰ ਕੀ ਪਤਾ ਕਿ ਭਜਨ ਕੀ ਹੁੰਦਾ ਹੈ। ਜਦੋਂ ਇਸ ਪ੍ਰਕਾਰ ਹੰਕਾਰ ਵਾਲੇ ਵਾਕ ਕਹੇ ਤਾਂ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਤੇਰੀ ਪ੍ਰਾਲਬਧ ਕੋਈ ਚੰਗੀ ਨਹੀਂ ਹੈ। ਤੂੰ ਸ਼ਾਹੂਕਾਰ ਦਾ ਅੰਨ ਪਾਣੀ ਖਾਂਦਾ ਹੈ ਤੇ ਫੇਰ ਚੁਬਾਰੇ ਵਿੱਚ ਵੜ ਕੇ ਸੁੱਤਾ ਰਹਿੰਦਾ ਹੈ। ਤੈਨੂੰ ਮਰ ਕੇ ਬੈਲ ਬਣਨਾ ਪਵੇਗਾ। ਪਰ ਇਸ ਨੇ ਪ੍ਰਵਾਹ ਨਾ ਕੀਤੀ। ਫੇਰ ਇਹ ਮਰ ਕੇ ਸ਼ਾਹੂਕਾਰ ਦੇ ਘਰ ਗਊ ਦਾ ਵੱਛਾ ਹੋ ਕੇ ਜੰਮਿਆ। ਜਦੋਂ ਵੱਡਾ ਹੋਇਆ ਤਾਂ ਲੋਕ ਇਸ ਨੂੰ ਜੋੜਨ ਵਾਸਤੇ ਪੰਜਾਲੀ ਪਾਇਆ ਕਰਨ, ਪਰ ਇਹ ਬੈਠ ਜਾਇਆ ਕਰੇ। ਇਕ ਦਿਨ ਲੋਕਾਂ ਇਸ ਨੂੰ ਬਹੁਤ ਕੁੱਟਿਆ। ਉਸ ਵੇਲੇ ਕਬੀਰ ਸਾਹਿਬ ਜੀ ਪਾਸ ਆ ਕੇ ਕਹਿਣ ਲੱਗੇ ਕਿ ਤੈਨੂੰ ਉਸ ਸਮੇਂ ਕਿਹਾ ਸੀ ਕਿ ਪ੍ਰਮੇਸ਼ਰ ਦਾ ਸਿਮਰਨ ਕਰ ਲੈ, ਨਹੀਂ ਤਾਂ ਹਿਸਾਬ ਦੇਣਾ ਪਵੇਗਾ। ਪਰ ਤੂੰ ਸਾਡਾ ਬਚਨ ਨਹੀਂ ਮੰਨਿਆ। ਇਸ ਕਰਕੇ ਤੈਨੂੰ ਬੈਲ ਬਣਨਾ ਪਿਆ ਹੈ। ਕਬੀਰ ਸਾਹਿਬ ਜੀ ਨੇ ਇਹ ਉਪਦੇਸ਼ ਇਸ ਨੂੰ ਮਨੁੱਖਾ ਦੇਹ ਵੇਲੇ ਦਿੱਤਾ ਸੀ ਤੇ ਬਾਅਦ ਵਿੱਚ ਜਿਸ ਵੇਲੇ ਇਹ ਬੈਲ ਬਣ ਗਿਆ। ਉਸ ਵੇਲੇ ਦੀ ਹਾਲਤ ਨੂੰ ਵੀ ਕਬੀਰ ਸਾਹਿਬ ਜੀ ਇਸ ਪਾਵਨ ਸ਼ਬਦ ਅੰਦਰ ਨਿਰੂਪਨ ਕਰਦੇ ਹਨ।

**ਦੂਸਰੀ ਉਥਾਨਕਾ :**

ਇਕ ਦਿਨ ਕਬੀਰ ਸਾਹਿਬ ਜੀ ਬਾਹਰ ਗਏ ਹੋਏ ਸਨ। ਆਪ ਨੇ ਬਲਦ ਚਰਦੇ ਵੇਖੇ, ਜੋ ਕਿ ਕੋਧਰੇ ਦਾ ਭੁਸ ਨਹੀਂ ਖਾਂਦੇ ਸਨ। ਉਹਨਾਂ ਬਲਦਾਂ ਵੱਲ ਵੇਖ ਕੇ ਕਬੀਰ ਸਾਹਿਬ ਜੀ ਆਪਣੇ ਮਨ ਤੇ ਤਾਈਂ ਕਹਿੰਦੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਅਰਥ ਨੰ : ੧

### ਚਾਰਿ ਪਾਵ ਦੁਇ ਸਿੰਗ ਗੁੰਗ ਮੁਖ; ਤਬ ਕੈਸੇ ਗੁਨ ਗਈ ਹੈ ॥

ਹੇ ਪੁਰਖਾ ! **ਵਾ:** ਹੇ ਮਨਾ ! ਪ੍ਰਮੇਸ਼ਰ ਨੇ ਤੈਨੂੰ ਇਹ ਮਨੁੱਖਾ ਦੇਹ ਭਜਨ ਕਰਨ ਵਾਸਤੇ ਦਿੱਤੀ ਹੈ। ਪਰ ਤੂੰ ਇਸ ਨੂੰ ਵਿਅਰਥ ਗਵਾ ਰਿਹਾ ਹੈ। ਜਦੋਂ ਤੇਰੇ (ਚਾਰਿ ਪਾਵ) ਚਾਰ ਪੈਰ ਤੇ ਸਿਰ ਉੱਤੇ (ਦੁਇ ਸਿੰਗ) ਦੋ ਸਿੰਗ ਹੋਣਗੇ ਭਾਵ ਜਦੋਂ ਤੂੰ ਬੈਲ ਬਣ ਜਾਵੇਗਾ (ਗੁੰਗ ਮੁਖ) ਮੂੰਹ ਤੋਂ ਗੂੰਗਾ ਹੋਵੇਗਾ ਭਾਵ ਮੂੰਹੋ ਬੋਲ ਕੇ ਭੁੱਖ-ਪਿਆਸ ਬਾਰੇ ਦੱਸ ਨਹੀਂ ਸਕੇਗਾ। (ਤਬ) ਤਦੋਂ ਫਿਰ ਤੂੰ (ਕੈਸੇ) ਕਿਸ ਪ੍ਰਕਾਰ ਪ੍ਰਮੇਸ਼ਰ ਦੇ (ਗੁਨ) ਗੁਣ (ਗਈ ਹੈ) ਗਾਉਣਾ ਕਰੇਗਾ। ਭਾਵ ਨਹੀਂ ਗਾ ਸਕੇਗਾ।

### ਊਠਤ ਬੈਠਤ ਠੇਗਾ ਪਰਿ ਹੈ; ਤਬ ਕਤ ਮੂਡ ਲੁਕਈ ਹੈ ॥੧॥

ਉਸ ਵੇਲੇ ਤਾਂ (ਊਠਤ) ਉੱਠਦਿਆਂ ਤੇ (ਬੈਠਤ) ਬੈਠਦਿਆਂ ਵੀ (ਠੇਗਾ) ਸੋਟਾ ਹੀ (ਪਰਿ) ਪੈਂਦਾ ਹੈ। ਭਾਵ ਜਦੋਂ ਜਿਮੀਂਦਾਰ ਬੈਲ ਨੂੰ ਜੋੜਨ ਵਾਸਤੇ ਉਠਾਉਂਦਾ ਹੈ ਉਦੋ ਵੀ ਸੋਟਾ ਮਾਰਦਾ ਹੈ ਅਤੇ ਹੱਲ ਨਾਲ ਜੋੜਿਆ ਹੋਇਆ ਬੈਠ ਜਾਵੇ ਉਦੋਂ ਵੀ ਸੋਟਾ ਹੀ ਮਾਰਦਾ ਹੈ। (ਤਬ) ਤਦੋਂ ਫਿਰ ਤੂੰ (ਕਤ) ਕਿਥੇ ਆਪਣਾ (ਮੂਡ) ਸਿਰ (ਲੁਕਈ ਹੈ) ਲਕਾਉਣਾ ਕਰੇਗਾ। ਹੁਣ ਤਾਂ ਤੂੰ ਮੌਜ ਨਾਲ ਖਾ-ਪੀ ਕੇ ਸੁੱਤਾ ਰਹਿੰਦਾ ਹੈ।

### ਹਰਿ ਬਿਨੁ; ਬੈਲ ਬਿਰਾਨੇ ਹੁਈ ਹੈ ॥

ਹੇ ਭਾਈ ! (ਹਰਿ) ਹਰੀ ਅਕਾਲ ਪੁਰਖ ਦਾ ਨਾਮ ਜਪੇ ਤੋਂ (ਬਿਨੁ) ਬਗੈਰ (ਬੈਲ ਬਿਰਾਨੇ) *ਬਿਰਾਨ ਹੋਣ ਵਾਲੇ ਬੈਲ (ਹੁਈ ਹੈ) ਹੋਣਾ ਪਵੇਗਾ। ਬਿਰਾਨ ਕਿਸ ਪ੍ਰਕਾਰ ਹੋਈਦਾ ਹੈ, ਅਗਲੀ ਪੰਗਤੀ ਵਿੱਚ ਕਹਿੰਦੇ ਹਨ,

### ਫਾਟੇ ਨਾਕਨ ਟੂਟੇ ਕਾਧਨ; ਕੋਦਉ ਕੋ ਭੁਸੁ ਖਈ ਹੈ ॥੧॥ਰਹਾਉ॥

(ਨਾਕਨ) ਨੱਕ (ਫਾਟੇ) ਪਾੜ ਕੇ ਤੇਰੇ ਨੱਥ ਪਾਈ ਜਾਵੇਗੀ ਅਤੇ ਬਹੁਤ ਭਾਰ ਲੱਦਣ ਕਰਕੇ (ਕਾਧਨ) ਕੰਧੇ ਭਾਵ ਮੋਢੇ ਵੀ (ਟੂਟੇ) ਟੁੱਟ ਜਾਣਗੇ **ਵਾ:** (ਕਾਧਨ) ਕੰਧੇ ਤੇਰੇ (ਫਾਟੇ) ਫੱਟ ਜਾਣਗੇ। ਕਾਂ ਠੂੰਗੇ ਮਾਰ-ਮਾਰ ਕੇ ਉਹਨਾਂ ਨੂੰ ਉਧੇੜ ਦੇਣਗੇ, ਫਿਰ ਜਿਸ ਵਕਤ ਨੂੰ ਬਿਰਧ ਬੈਲ ਹੋ ਜਾਵੇਗਾ ਤਦੋਂ ਤੈਨੂੰ ਚਾਰਾ ਤਾਂ ਕਿਸੇ ਨੇ ਦੇਣਾ ਨਹੀਂ। ਕੇਵਲ (ਕੋਦਉ) ਕੋਧਰੇ (ਕੋ) ਦਾ (ਭੁਸੁ) ਭੋਂ ਹੀ (ਖਈ ਹੈ) ਖਾਣ ਨੂੰ ਮਿਲੇਗਾ। ਉਹੀ ਤੈਨੂੰ ਖਾਣਾ ਪਵੇਗਾ। ਜਿਹੜਾ ਕੋਧਰੇ ਦਾ ਭੁਸ ਹੁੰਦਾ ਹੈ। ਇਹ ਬਾਜਰੇ ਨਾਲੋਂ ਵੀ ਕਰੜਾ ਹੁੰਦਾ ਹੈ। ਪਸ਼ੂਆਂ ਪਾਸੋਂ ਖਾਧਾ ਨਹੀਂ ਜਾਂਦਾ।

### ਸਾਰੋ ਦਿਨੁ ਡੋਲਤ ਬਨ ਮਹੀਆ; ਅਜਹੁ ਨ ਪੇਟ ਅਘਈ ਹੈ ॥

ਜਦੋਂ ਬਹੁਤਾ ਬਿਰਧ ਹੋ ਜਾਵੇਂਗਾ, ਫਿਰ ਤੈਨੂੰ ਮਉਲਾ ਬਲਦ ਜਾਣ ਕੇ ਛੱਡ ਦੇਣਗੇ ਤੇ ਤੂੰ ਸਾਰਾ ਦਿਨ ਸੜੇ ਹੋਏ (ਬਨ) ਜੰਗਲ (ਮਹੀਆ) ਵਿਚ (ਡੋਲਤ) ਡੋਲਦਾ ਰਹੇਂਗਾ, ਫਿਰਦਾ ਰਹੇਂਗਾ। ਪਰ ਦੰਦ ਘਸੇ ਹੋਣ ਕਰਕੇ (ਅਜਹੁ) ਅਜੇ ਵੀ ਤੇਰਾ ਪੇਟ (ਅਘਈ ਹੈ) ਤ੍ਰਿਪਤ ਨਹੀਂ ਹੋਵੇਗਾ। ਭਾਵ ਫੇਰ ਵੀ ਤੂੰ ਭੁੱਖੇ ਦਾ ਭੁੱਖਾ ਹੀ ਰਹੇਂਗਾ। ਹੁਣ ਤਾਂ ਤੂੰ ਪੂੜੀਆਂ ਕੜਾਹ ਖਾ ਕੇ ਮੌਜ ਨਾਲ ਪਿਆ ਰਹਿੰਦਾ ਹੈਂ।

---

* **ਬਿਰਾਨ** : ਇਕ ਤਾਂ ਬਲਦ ਸੰਭਾਲ ਕੇ ਰੱਖੇ ਹੁੰਦੇ ਹਨ। ਉਹਨਾਂ ਨੂੰ ਵਕਤ ਸਿਰ ਜੋੜਿਆ ਜਾਂਦਾ ਹੈ, ਵਕਤ ਸਿਰ ਨਿਹਾਰੀ ਦਿੱਤੀ ਜਾਂਦੀ ਹੈ ਵਕਤ ਸਿਰ ਆਰਾਮ ਕਰਾਇਆ ਜਾਂਦਾ ਹੈ। ਇਕ ਬਿਰਾਨੇ ਬੈਲ ਹੁੰਦੇ ਹਨ। ਇਹਨਾ ਨੂੰ ਮੰਗ ਕੇ ਲਿਆਇਆ ਜਾਂਦਾ ਹੈ। ਫਿਰ ਇਹਨਾਂ ਦੇ ਭੁੱਖ ਤੇ ਆਰਾਮ ਦੀ ਕੋਈ ਪ੍ਰਵਾਹ ਨਹੀਂ ਕੀਤੀ ਜਾਂਦੀ। ਮੰਗਵੇਂ ਬੈਲ ਲਿਆਂਦੇ ਹਨ। ਜਿੰਨ੍ਹਾਂ ਜੋਤਾ ਲਾ ਲਵਾਂਗੇ, ਉਤਨਾਂ ਹੀ ਸਾਨੂੰ ਲਾਭ ਹੋਵੇਗਾ। ਇਉਂ ਸੋਚ ਕੇ ਇਹਨਾਂ ਬੈਲਾਂ ਨੂੰ ਹਰ ਵਕਤ ਜੋੜ ਕੇ ਹੀ ਰੱਖਿਆ ਜਾਂਦਾ ਹੈ।

**ਜਨ ਭਗਤਨ ਕੋ ਕਹੋ ਨ ਮਾਨੋ; ਕੀਓ ਅਪਨੋ ਪਈ ਹੈ ॥੨॥**

ਹੇ ਪ੍ਰਾਣੀ ! ਤੂੰ ਭਗਤ ਜਨਾਂ (ਕੋ) ਦਾ (ਕਹੋ) ਕਿਹਾ ਹੋਇਆ (ਨ ਮਾਨੋ) ਮੰਨਣਾ ਨਹੀਂ ਕੀਤਾ। ਜਿਸ ਕਰਕੇ ਹੁਣ ਤੂੰ ਬੈਲ ਬਣ ਕੇ (ਅਪਨੋ) ਆਪਣੇ (ਕੀਓ) ਕੀਤੇ ਹੋਏ ਕਰਤੱਬ ਦਾ ਫਲ (ਪਈ ਹੈ) ਪਾਉਂਦਾ ਹੈਂ, ਪਾਉਣਾ ਕਰੇਂਗਾ।

**ਦੂਖ ਸੁਖ ਕਰਤ ਮਹਾ ਭ੍ਰਮਿ ਬੂਡੋ; ਅਨਿਕ ਜੋਨਿ ਭਰਮਈ ਹੈ ॥**

ਕਈਆਂ ਨੂੰ ਦੁੱਖ ਦੇ ਕੇ ਤੇ ਕਈਆਂ ਨੂੰ ਨੌਕਰੀਆਂ ਕਰਕੇ ਸੁੱਖ ਦੇ ਕੇ ਮਾਇਆ ਇਕੱਠੀ (ਕਰਤ) ਕਰਦਾ ਹੈ। **ਵਾ:** (ਦੁਖ) ਜੇ ਸੰਬੰਧੀ ਦੁੱਖ ਦੇਣ ਤਾਂ ਕਹਿੰਦਾ ਹੈ ਕਿ ਮੇਰੇ ਹਨ ਤਾਂ ਹੀ ਦੁੱਖ ਦਿੰਦੇ ਹਨ ਫੇਰ ਅਨੇਕਾਂ ਯਤਨਾਂ ਨਾਲ ਉਹਨਾਂ ਨੂੰ (ਸੁਖ) ਸੁਖੀ (ਕਰਤ) ਕਰਦਾ ਹੈ। **ਵਾ:** ਦੁੱਖ ਸੁੱਖ ਦਾ ਅਨੁਭਵ (ਕਰਤ) ਕਰਦਾ ਹੋਇਆ ਕਿ ਫਲਾਣੇ ਨੂੰ ਦੁੱਖ ਦੇ ਕੇ ਮੈਨੂੰ ਸੁੱਖ ਮਿਲੇਗਾ। (ਮਹਾ) ਵੱਡੀ ਭਰਮ ਰੂਪ ਨਦੀ ਵਿੱਚ (ਬੂਡੋ) ਡੁੱਬ ਗਿਆ ਹੈ। ਹੁਣ ਤੈਨੂੰ (ਅਨਿਕ) ਅਨੇਕਾ (ਜੋਨਿ) ਜੂਨਾਂ ਵਿੱਚ (ਭਰਮਈ ਹੈ) ਭਰਮਣਾ ਪਵੇਗਾ।

**ਅਥਵਾ :** ਪਰਿਵਾਰ ਦਾ ਸਾਂਭਣਾ ਤਾਂ ਦੁਖਦਾਇਕ ਸੀ। ਪਰ ਤੂੰ ਇਸਨੂੰ ਸੁੱਖ ਰੂਪ ਸਮਝ ਕੇ (ਮਹਾ ਭ੍ਰਮਿ) ਬਹੁਤੇ ਭਰਮ ਵਿੱਚ (ਬੂਡੋ) ਡੁੱਬ ਚੁੱਕਾ ਹੈ ਅਤੇ ਇਸ ਵਾਸ਼ਨਾ ਕਰਕੇ ਤੂੰ (ਅਨਿਕ) ਅਨੇਕਾਂ (ਜੋਨਿ) ਜੂਨਾਂ ਵਿੱਚ (ਭਰਮਈ ਹੈ) ਭਰਮਦਾ ਫਿਰੇਂਗਾ।

**ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ; ਇਹੁ ਅਉਸਰੁ ਕਤ ਪਈ ਹੈ ॥੩॥**

ਤੈਨੂੰ ਰਤਨਾ ਵਰਗਾ ਅਮੋਲਕ ਮਨੁੱਖਾ ਜਨਮ ਮਿਲਿਆ ਸੀ ਪਰ ਤੂੰ ਇਸ ਨੂੰ ਵਿਸ਼ਿਆਂ ਦੀ ਸੰਗਤ ਵਿੱਚ (ਖੋਇਓ) ਗਵਾ ਲਿਆ ਹੈ ਅਤੇ (ਪ੍ਰਭੁ) ਪ੍ਰਭੂ ਅਕਾਲ ਪੁਰਖ ਤੇਰੇ ਤਾਈਂ (ਬਿਸਰਿਓ) ਵਿਸਰ ਗਿਆ ਹੈ। ਜਦੋਂ ਤੂੰ ਚੌਰਾਸੀ ਲੱਖ ਜੂਨਾਂ ਭਰਮੇਗਾ ਫੇਰ ਤੈਨੂੰ ਇਹ ਮਨੁੱਖਾ ਜਨਮ ਦਾ (ਅਉਸਰੁ) ਸਮਾਂ (ਕਤ) ਕਿਥੋਂ (ਪਈ ਹੈ) ਪ੍ਰਾਪਤ ਹੋਵੇਗਾ ਭਾਵ ਨਹੀਂ ਹੋਵੇਗਾ।

**ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ; ਗਤਿ ਬਿਨੁ ਰੈਨਿ ਬਿਹਈ ਹੈ ॥**

(ਜਿਉ) ਜਿਵੇਂ (ਤੇਲਕ) ਤੇਲੀ (ਕੇ) ਦੇ (ਕਪਿ) ਬੈਲ ਦੀ (ਭ੍ਰਮਤ) ਭਰਮਦੇ (ਫਿਰਤ) ਫਿਰਦੇ ਦੀ (ਗਤਿ) ਚੱਲਣ ਤੋਂ (ਬਿਨੁ) ਬਿਨਾਂ ਭਾਵ ਕਿਸੇ ਮੰਜਿਲ 'ਤੇ ਪਹੁੰਚੇ ਬਿਨਾ ਦੀ ਸਾਰੀ (ਰੈਨਿ) ਰਾਤ (ਬਿਹਈ ਹੈ) ਬਤੀਤ ਹੋ ਜਾਂਦੀ ਹੈ। ਇਸੇ ਪ੍ਰਕਾਰ ਤੇਰੀ ਵੀ ਜੂਨਾਂ ਵਿੱਚ ਭਰਮਦੇ ਫਿਰਦੇ ਦੀ ਅਵਸਥਾ ਰੂਪ ਰਾਤ ਵਿਅਰਥ ਹੀ ਗੁਜਰ ਜਾਵੇਗੀ।

**ਨੋਟ :** ਧੌਲਪੁਰ ਦੀ ਬੋਲੀ ਵਿਚ 'ਕਪਿ' ਨਾਮ ਬੈਲ ਦਾ ਹੈ।

**ਕਹਤ ਕਬੀਰ ਰਾਮ ਨਾਮ ਬਿਨੁ; ਮੂੰਡ ਧੁਨੇ ਪਛੁਤਈ ਹੈ ॥੪॥੧॥**

ਕਬੀਰ ਸਾਹਿਬ ਜੀ (ਕਹਤ) ਕਹਿੰਦੇ ਹਨ ਕਿ (ਰਾਮ) ਪ੍ਰਮੇਸ਼ਰ ਦਾ ਨਾਮ ਜਪੇ ਤੋਂ (ਬਿਨੁ) ਬਗੈਰ (ਮੂੰਡ) ਸਿਰ ਨੂੰ (ਧੁਨੇ) ਧੁਨ-ਧੁਨ ਕੇ ਭਾਵ ਹਲੂਣ-ਹਲੂਣ ਕੇ (ਪਛੁਤਈ ਹੈ) ਪਸ਼ਚਾਤਾਪ ਹੀ ਕਰੇਂਗਾ। ਤੇਰੀ ਕਲਿਆਣ ਨਹੀਂ ਹੋਣੀ ਅਤੇ ਨਾ ਹੀ ਮਨੁੱਖਾ ਜਨਮ ਤੇਰੇ ਹੱਥ ਆਵੇਗਾ।

## ਅਰਥ ਨੰ : ੨

**(ਅੰਤ੍ਰੀਵ ਅਰਥ)**

ਜਗਿਆਸੂ ਤੇ ਗੁਰੂ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ।

**ਬੇਨਤੀ :** ਸਿੱਖ ਗੁਰੂ ਦੇ ਪਾਸ ਬੇਨਤੀ ਕਰਦਾ ਹੈ ਕਿ ਮਹਾਰਾਜ ! ਆਪ ਮੇਰੀ ਰੱਖਿਆ ਕਰੋ।

**ਉੱਤਰ :** ਸੁਣ ਕੇ ਗੁਰੂ ਸਾਹਿਬ ਜੀ ਸਿੱਖਿਆ ਦਿੰਦੇ ਹਨ ਕਿ

**ਚਾਰਿ ਪਾਵ ਦੁਇ ਸਿੰਗ ਗੁੰਗ ਮੁਖ; ਤਬ ਕੈਸੇ ਗੁਨ ਗਈ ਹੈ ॥**

ਹੇ ਸਿੱਖ ! (ਚਾਰਿ ਪਾਵਿ) ਆਪਣੇ ਅੰਦਰ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਚਾਰ ਸਾਧਨਾ ਰੂਪ ਪੈਰ ਕਾਇਮ ਕਰ ਭਾਵ ਇਹਨਾਂ ਚਾਰ ਸਾਧਨਾ ਦੇ ਸੰਯੁਕਤ ਹੋਣਾ ਕਰ। (ਗੁਨ ਗਈ ਹੈ) ਫਿਰ ਤੇਰੇ ਤਾਈਂ ਗੁਰੂ ਸਾਹਿਬ ਜੀ ਪ੍ਰਮੇਸ਼ਰ ਦੇ ਗੁਣ ਗਾ ਕੇ ਸੁਣਾਉਣਗੇ **ਵਾ:** (ਗੁਨ) ਗਿਆਨ ਆਦਿਕ (ਗਈ ਹੈ) ਉਚਾਰਨ ਕਰਕੇ ਦੱਸਣਗੇ। (ਦੁਇ ਸਿੰਗ) ਜਿਸ ਨਾਲ ਤੇਰੇ ਅੰਦਰ *ਪ੍ਰੋਖ ਅਤੇ ਅਪ੍ਰੋਖ ਗਿਆਨ ਰੂਪ ਦੋ ਸਿੰਗ ਪੈਦਾ ਹੋ ਜਾਣਗੇ।

**ਪ੍ਰਸ਼ਨ :** ਮਹਾਰਾਜ ! (ਤਬ) ਤਦੋਂ (ਕੈਸੇ) ਕੀ ਹੋਵੇਗਾ ?

**ਉੱਤਰ :** ਹੇ ਸਿੱਖ ! (ਗੁੰਗ ਮੁਖ) ਉਦੋਂ ਤੂੰ ਮੂੰਹੋ ਚੁੱਪ ਹੋ ਜਾਵੇਗਾ। ਤੇਰੀ ਐਸੀ ਅਵਸਥਾ ਹੋ ਜਾਵੇਗੀ।

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** *(ਅੰਗ : ੩੩੪)*

**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥** *(ਅੰਗ : ੮੮੩)*

ਮਨ ਐਸਾ ਵਿਸਮਾਦ ਹੋ ਜਾਵੇਗਾ ਕਿ ਤੇਰੇ ਪਾਸੋਂ ਉਸ ਅਕਥ ਆਨੰਦ ਨੂੰ ਕਥਿਆ ਨਹੀਂ ਜਾ ਸਕਣਾ। ਐਸਾ ਆਨੰਦ ਪ੍ਰਾਪਤ ਹੋਵੇਗਾ। **ਵਾ:** (ਗੁੰਗ ਮੁਖ) ਸਾਰਿਆਂ ਸੰਸਕਾਰਾਂ ਵੱਲੋਂ ਗੁੰਗ ਮੁਖ ਹੋ ਜਾਵੇਗਾ।

**ਪ੍ਰਸ਼ਨ :** (ਤਬ) ਤਦੋਂ ਉਹ ਜਗਿਆਸੂ ਦੇ ਤਾਈਂ (ਕੈਸੇ) ਕਿਸ ਪ੍ਰਕਾਰ ਕਥਨ ਕਰੇਗਾ?

**ਉੱਤਰ :** ਤੱਤ-ਬੇਤਾ ਹੋ ਕੇ ਲਖਣਾ ਬਿਰਤੀ ਦੁਆਰਾ (ਗੁਨੀ ਗਈ ਹੈ) ਪ੍ਰਮੇਸ਼ਰ ਦੇ ਗਿਆਨ ਦੇ ਤਾਈਂ ਉਚਾਰਨ ਕਰੇਗਾ। **ਵਾ:** (ਗੁਨ ਗਈ ਹੈ) ਹੋਰਨਾਂ ਜਗਿਆਸੂਆ ਦੇ ਤਾਈਂ ਪ੍ਰਮੇਸ਼ਰ ਦੇ ਗੁਣ ਗਾ ਕੇ ਸੁਣਾਵੇਗਾ।

**ਊਠਤ ਬੈਠਤ ਠੇਗਾ ਪਰਿ ਹੈ; ਤਬ ਕਤ ਮੂਡ ਲੁਕਈ ਹੈ ॥੧॥**

ਮਨ ਦੀ ਬਿਰਤੀ ਸੰਸਾਰ ਵੱਲੋਂ (ਊਠਤ) ਉੱਠ ਜਾਵੇਗੀ ਤੇ (ਬੈਠਤ) ਨਿਰ ਵਿਕਲਪ ਸਮਾਧੀ ਵਿੱਚ ਬੈਠ ਜਾਵੇਗਾ ਤੇ ਜੋ ਜਮਾਂ ਦਾ, ਕਾਲ ਦਾ (ਠੇਗਾ) ਸੋਟਾ ਹੈ। ਉਹ (ਪਰਿ ਹੈ) ਪਰੇ ਹੋ ਜਾਵੇਗਾ, ਤੇਰੇ ਤਾਈਂ ਲੱਗੇਗਾ ਨਹੀਂ।

**ਪ੍ਰਸ਼ਨ :** (ਤਬ ਕਤ) ਤਦੋਂ ਕੀ ਹਾਲਤ ਹੋਵੇਗੀ?

**ਉੱਤਰ :** ਉਸ ਵੇਲੇ (ਮੂਡ) ਹੰਕਾਰ (ਲੁਕਈ ਹੈ) ਲੁੱਕ ਜਾਵੇਗਾ ਭਾਵ ਹੰਕਾਰ ਦੀ ਨਿਰਵਰਿਤੀ ਹੋ ਜਾਵੇਗੀ। ਐਸਾ ਲਾਭ ਪ੍ਰਾਪਤ ਹੋਵੇਗਾ। **ਵਾ:** ਤਦੋਂ ਫਿਰ (ਮੂਡ) ਹੰਕਾਰ ਰੂਪ ਸਿਰ ਬ੍ਰਹਮਾਨੰਦ ਵਿੱਚ (ਲੁਕਈ ਹੈ) ਲੁੱਕ ਜਾਵੇਗਾ **ਵਾ:** (ਤਬ) ਤਦੋਂ ਫਿਰ (ਮੂਡ) ਮੁੰਡ-ਪੁਣਾ, ਜੀਵ-ਪੁਣਾ (ਕਤ) ਕਿੱਥੇ (ਲੁਕਈ ਹੈ) ਲੁੱਕ ਗਿਆ, ਪਤਾ ਹੀ ਨਹੀਂ ਚੱਲੇਗਾ।

**ਹਰਿ ਬਿਨੁ; ਬੈਲ ਬਿਰਾਨੇ ਹੁਈ ਹੈ ॥**

ਹੇ ਸਿੱਖ ! (ਹਰਿ) ਹਰੀ ਦਾ ਧਰਮ ਰੂਪ ਬੈਲ ਧਾਰਨ ਤੋਂ (ਬਿਨੁ) ਬਗੈਰ (ਬਿਰਾਨੇ) ਬਿਰਾਨ (ਹੁਈ ਹੈ) ਹੋਈਦਾ ਹੈ। ਇਸ ਲਈ,

**ਅਥਵਾ :** (ਹਰਿ) ਹਰੀ ਦੇ ਅੱਗੇ ਹਰ ਵਕਤ (ਬਿਨੁ) ਬੇਨਤੀਆਂ ਕਰੀਏ ਕਿ ਹੇ ਸੱਚੇ ਪਾਤਸ਼ਾਹ ! ਆਪ ਕਿਰਪਾ ਕਰਕੇ ਸਾਡੇ ਤਾਈਂ (ਬਿਨੁ) ਦੇਖਣਾ ਕਰੋ। ਸਾਡਾ ਧਰਮ ਰੂਪ ਬੈਲ (ਬਿਰਾਨੇ ਹੁਈ ਹੈ) ਬਿਗਾਨਾ ਹੋ ਰਿਹਾ ਹੈ। **ਵਾ:** ਅਸੀਂ ਆਲਸ ਰੂਪ ਬੈਲ ਕਰਕੇ (ਬਿਗਾਨੇ ਹੁਈ ਹੈ) ਬਿਰਾਨ ਹੋ ਰਹੇ ਹਾਂ।

---

* **ਪ੍ਰੋਖ ਗਿਆਨ :** ਪ੍ਰਮੇਸ਼ਰ ਹੈ, ਇਹ ਨਿਸ਼ਚਾ ਹੋਣਾ। ਇਸ ਨੂੰ ਪ੍ਰੋਖ ਗਿਆਨ ਕਹਿੰਦੇ ਹਨ। ਜੀਵ ਨੂੰ ਮਾਤਾ ਦੇ ਗਰਭ ਵਿੱਚ ਪ੍ਰੋਖ ਗਿਆਨ ਹੁੰਦਾ ਹੈ। ਉਥੇ ਜੀਵ ਨੂੰ ਪ੍ਰਮੇਸ਼ਰ ਦਿਸਦਾ ਤਾਂ ਨਹੀਂ ਪਰ ਇਹ ਨਿਸ਼ਚਾ ਜ਼ਰੂਰ ਹੁੰਦਾ ਹੈ ਕਿ ਇਸ ਵੇਲੇ ਮੇਰੀ ਪਾਲਣਾ ਪ੍ਰਮੇਸ਼ਰ ਕਰ ਰਿਹਾ ਹੈ। ਪ੍ਰੋਖ ਗਿਆਨ ਕਰਕੇ ਜੀਵ ਨੂੰ ਆਪਣੇ ਪਿਛਲੇ ਸੌ ਜਨਮਾਂ ਦਾ ਗਿਆਨ ਹੁੰਦਾ ਹੈ ਕਿ ਮੈਂ ਇਹਨਾਂ ਜਨਮਾਂ ਵਿੱਚ ਕੀ-ਕੀ ਕਰਦਾ ਆਇਆ ਹਾਂ। ਉਥੇ ਇਹ ਬੇਨਤੀਆਂ ਕਰਦਾ ਹੈ ਕਿ ਮੈਨੂੰ ਇਸ ਤੰਗ ਕੋਠੜੀ ਵਿਚੋਂ ਭਾਵ ਗਰਭ ਵਿੱਚੋਂ ਕੱਢਣਾ ਕਰ। ਮਹਾਰਾਜ ਮੈਂ ਧਰਮ ਦੀ ਕਿਰਤ ਕਰਾਂਗਾ। ਦਸਵਾਂ ਹਿੱਸਾ ਤੇਰੇ ਨਾਮ ਦਾ ਦਿਆ ਕਰਾਂਗਾ। ਕੋਈ ਪਾਪ ਨਹੀਂ ਕਰਾਂਗਾ ਅਤੇ ਸੁਆਸ-ਸੁਆਸ ਤੇਰਾ ਸਿਮਰਨ ਕਰਾਂਗਾ।

**ਅਪ੍ਰੋਖ ਗਿਆਨ :** ਜਿਵੇਂ ਹੱਥ 'ਤੇ ਔਲਾ ਰੱਖ ਕੇ ਵੇਖ ਲਈਦਾ ਹੈ। ਇਵੇਂ ਵਾਹਿਗੁਰੂ ਦੇ ਸਰੂਪ ਨੂੰ ਸਾਖਿਆਤ ਕਰਕੇ ਸਾਰਿਆਂ ਥਾਵਾਂ ਵਿੱਚ **"ਜਲੇ ਹਰੀ ॥ ਥਲੇ ਹਰੀ ॥"** ਵੇਖ ਲੈਣਾ। ਇਹ ਅਪ੍ਰੋਖ ਗਿਆਨ ਹੈ।

**ਅਥਵਾ :** ਜਦੋਂ (ਹਰਿ) ਮਹਾਰਾਜ ਕਿਰਪਾ ਕਰ ਦੇਣ ਤਾਂ ਇਉਂ (ਬਿਨੁ) ਬੇਨਤੀਆਂ ਕਰੀਏ ਕਿ ਹੇ ਸੱਚੇ ਪਾਤਸ਼ਾਹ ਆਪ ਜੀ ਦੀ ਕਿਰਪਾ ਸਦਕਾ ਹੁਣ ਸਾਡਾ ਆਲਸ ਰੂਪ ਬੈਲ (ਬਿਰਾਨੇ ਹੁਈ ਹੈ) ਬਿਰਾਨ ਹੋ ਗਿਆ ਹੈ। **ਵਾ:** ਬਿਗਾਨਾ ਹੋ ਗਿਆ ਹੈ। **ਭਾਵ** ਹੁਣ ਅਸੀਂ ਉਦਮੀ ਹੋ ਗਏ ਹਾਂ। **ਵਾ:** ਹੁਣ ਸਾਨੂੰ ਧਰਮ ਰੂਪ ਬੇਲੇ ਦੀ ਪ੍ਰਾਪਤੀ ਵੀ ਹੋ ਗਈ ਹੈ ਅਤੇ ਜੋ ਸ਼ੁੱਭ ਗੁਣ (ਬਿਰਾਨੇ) ਬਿਗਾਨੇ ਹੋ ਰਹੇ ਸੀ। ਉਹਨਾਂ ਨੂੰ ਵੀ ਆਪਣੇ ਜਾਣ ਕੇ ਧਾਰਨ ਕਰ ਲਿਆ ਹੈ।

**ਫਾਟੇ ਨਾਕਨ ਟੂਟੇ ਕਾਧਨ; ਕੋਦਉ ਕੋ ਭੁਸੁ ਖਈ ਹੈ ॥੧॥ ਰਹਾਉ ॥**

ਗੁਰਮੁਖਾਂ ਨੇ (ਨਾਕਨ) ਨਾਕ ਭਾਵ ਸਵਰਗ ਦੇ ਸੁੱਖਾਂ ਦੀ ਇੱਛਾ ਵੀ (ਫਾਟੇ) ਪਾੜ ਦਿੱਤੀ ਹੈ ਅਤੇ (ਕਾਧਨ) ਕੰਧ ਕੌਣ ਸਰੀਰ। ਸਰੀਰ ਦਾ ਮੋਹ ਜਾਂ ਸੂਖਮ, ਸੂਥਲ ਕਾਰਣ ਦੇਹਾਂ ਦਾ ਅਭਿਮਾਨ ਵੀ (ਟੂਟੇ) ਟੁੱਟ ਗਿਆ ਹੈ। ਫੇਰ ਉਹਨਾਂ ਦੇ ਅੰਦਰ ਪਦਾਰਥਾਂ ਦੇ ਖਾਣ ਦੀ ਇੱਛਾ ਵੀ ਨਹੀਂ ਰਹਿੰਦੀ। ਜੇਕਰ ਉਹਨਾਂ ਨੂੰ (ਕੋਦਉ) ਕੋਦਰੇ ਦੀ (ਭੁਸੁ) ਰੋਟੀ, ਭੁਸਰੀ ਮਿਲ ਜਾਵੇ ਤਾਂ ਉਹ ਉਸ ਨੂੰ ਖੁਸ਼ੀ ਨਾਲ ਛੱਕ ਕੇ ਭਜਨ ਕਰਦੇ ਰਹਿੰਦੇ ਹਨ। ਸਦਾ ਪ੍ਰਸੰਨ ਰਹਿੰਦੇ ਹਨ।

ਹੁਣ ਮਨਮੁਖਾਂ ਦੀ ਹਾਲਤ ਦੱਸਦੇ ਹਨ,

**ਸਾਰੋ ਦਿਨੁ ਡੋਲਤ ਬਨ ਮਹੀਆ; ਅਜਹੁ ਨ ਪੇਟ ਅਘਈ ਹੈ ॥**

ਜੋ ਮਨਮੁਖ, ਅਗਿਆਨੀ, ਤ੍ਰਿਸ਼ਨਾਲੂ ਪੁਰਖ ਹਨ। ਉਹ ਸਾਰਾ ਦਿਨ (ਬਨ) ਸੰਸਾਰ ਰੂਪ ਜੰਗਲ ਵਿੱਚ **ਵਾ:** (ਬਨ) ਕਰਮ ਕਾਂਡ ਰੂਪ ਜੰਗਲ (ਮਹੀਆ) ਵਿੱਚ (ਡੋਲਤ) ਡੋਲਦੇ ਭਾਵ ਭਟਕਦੇ ਰਹਿੰਦੇ ਹਨ। ਭਾਵੇਂ ਉਹਨਾਂ ਨੂੰ ਕਿੰਨੇ ਵੀ ਪਦਾਰਥ ਕਿਉਂ ਨਾ ਪ੍ਰਾਪਤ ਹੋ ਜਾਣ ਪਰ (ਅਜਹੁ) ਅਜੇ ਵੀ ਉਹਨਾਂ ਦਾ ਪੇਟ (ਨ ਅਘਈ ਹੈ) ਤ੍ਰਿਪਤ ਨਹੀਂ ਹੁੰਦਾ ਹੈ, ਭਾਵ ਉਨ੍ਹਾਂ ਨੂੰ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਭੁੱਖ ਬਣੀ ਹੀ ਰਹਿੰਦੀ ਹੈ।

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥** (ਅੰਗ : ੨੧੩)

ਇਸ ਪ੍ਰਕਾਰ ਉਹ ਭਰਮਦੇ ਰਹਿੰਦੇ ਹਨ।

**ਜਨ ਭਗਤਨ ਕੋ ਕਹੋ ਨ ਮਾਨੋ; ਕੀਓ ਅਪਨੋ ਪਈ ਹੈ ॥੨॥**

ਜਿੰਨ੍ਹਾਂ ਨੇ ਪਿਆਰੇ ਭਗਤ ਜਨਾਂ (ਕੋ) ਦਾ (ਕਹੋ ਨ ਮਾਨੋ) ਕਿਹਾ ਹੋਇਆ ਉਪਦੇਸ਼ ਨਹੀਂ ਮੰਨਿਆ ਹੈ। ਉਹਨਾਂ ਨੂੰ (ਅਪਨੋ) ਆਪਣੇ (ਕੀਓ) ਕੀਤੇ ਹੋਏ ਕਰਮ ਦਾ ਫਲ (ਪਈ ਹੈ) ਪਾਉਣਾ ਪੈਂਦਾ ਹੈ।

**ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ; ਅਨਿਕ ਜੋਨਿ ਭਰਮਈ ਹੈ॥**

ਮਨਮੁਖ ਜੀਵ ਦੁੱਖ ਰੂਪ ਕਰਮਾਂ ਨੂੰ ਸੁੱਖ ਰੂਪ ਜਾਣ ਕੇ (ਕਰਤ) ਕਰਦੇ ਹਨ। ਭਾਵ ਨਾਮ ਦੇ ਸੁੱਖ ਨੂੰ ਦੁੱਖ ਅਤੇ ਦੁਖਦਾਇਕ ਵਿਸ਼ਿਆਂ ਨੂੰ ਸੁੱਖ ਮੰਨ ਕੇ ਅਤੇ ਸੰਸਾਰ ਨੂੰ ਸੱਚ ਮੰਨ ਕੇ (ਮਹਾ ਭ੍ਰਮਿ) ਵੱਡੇ ਭਰਮ ਵਿੱਚ (ਬੂਡੋ) ਡੁੱਬ ਚੁੱਕਾ ਹੈ ਅਤੇ ਅਨੇਕਾਂ ਜਨਮਾਂ ਦੀਆਂ ਵਾਸ਼ਨਾਵਾਂ ਕਰਕੇ ਇਸ ਨੂੰ (ਅਨਿਕ) ਅਨੇਕਾਂ (ਜੋਨਿ) ਜੂਨਾਂ ਵਿੱਚ (ਭਰਮਈ ਹੈ) ਭਰਮਣਾ ਪਵੇਗਾ।

**ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ; ਇਹੁ ਅਉਸਰੁ ਕਤ ਪਈ ਹੈ ॥੩॥**

ਜੋ ਰਤਨ ਰੂਪ (ਪ੍ਰਭੁ) ਪ੍ਰਮੇਸ਼ਰ ਹੈ, ਜੀਵਾਂ ਨੇ ਉਸ ਨੂੰ (ਬਿਸਰਿਓ) ਵਿਸਾਰ ਕੇ ਆਪ ਦੇ ਮਨੁੱਖਾ ਜਨਮ ਨੂੰ (ਖੋਇਓ) ਗਵਾ ਲਿਆ ਹੈ।

**ਪ੍ਰਸ਼ਨ :** ਮਹਾਰਾਜ ! ਉਹ ਪ੍ਰਮੇਸ਼ਰ ਤਾਂ ਆਪਣਾ ਆਪ ਰੂਪ ਹੈ, ਉਹ ਕਿਵੇਂ ਗਵਾ ਲਿਆ?

**ਉੱਤਰ :** ਹੇ ਭਾਈ ! ਜੋ ਪ੍ਰਮੇਸ਼ਰ ਨੂੰ ਵਿਸਾਰਨਾ ਹੈ, ਭੁਲਾਉਣਾ ਹੈ। ਇਹੀ ਪ੍ਰਮੇਸ਼ਰ ਨੂੰ ਗਵਾਉਣਾ ਹੈ। **ਵਾ:** ਇਹ ਮਨੁੱਖਾਂ ਜਨਮ ਵੀ ਰਤਨਾਂ ਦੀ ਨਿਆਈਂ ਅਮੋਲਕ ਹੈ। ਪਰ ਜੀਵ ਨੇ (ਪ੍ਰਭੁ) ਵਾਹਿਗੁਰੂ ਨੂੰ (ਬਿਸਰਿਓ) ਭੁਲਾ ਕਰਕੇ

ਵਿਸ਼ਿਆਂ ਵਿੱਚ (ਖੋਇਓ) ਗਵਾ ਲਿਆ, ਵਿਗਾੜ ਲਿਆ ਹੈ। ਫੇਰ ਇਹੋ ਜਿਹਾ ਕਲਜੁਗ ਦਾ (ਅਉਸਰੁ) ਸਮਾਂ, ਮਨੁੱਖਾ ਜਨਮ ਦਾ ਸਮਾਂ, ਗੁਰਸਿੱਖੀ ਜੀਵਨ ਦਾ ਸਮਾਂ, ਗੁਰੂ ਨਾਨਕ ਸਾਹਿਬ ਜੀ ਦੇ ਅਵਤਾਰ ਹੋਣ ਦਾ ਸਮਾਂ ਜਿਸ ਵਿਚ ਨਿਰਪੱਖ ਉਪਦੇਸ਼ ਦੇਣ ਵਾਲੀ ਗੁਰਬਾਣੀ ਪ੍ਰਗਟ ਹੋਈ ਹੈ (ਕਤ) ਕਿੱਥੇ (ਪਈ) ਪ੍ਰਾਪਤ ਹੋਵੇਗਾ। ਭਾਵ ਫੇਰ ਇਹ ਸਮਾਂ ਜੀਵਾਂ ਦੇ ਤਾਈਂ ਪ੍ਰਾਪਤ ਨਹੀਂ ਹੋਵੇਗਾ।

ਸਤਜੁਗ ਵਿੱਚ ਲੱਖਾਂ ਵਰ੍ਹਿਆਂ ਦੀ ਉਮਰ ਸੀ। ਲੋਕ ਕਈ-ਕਈ ਵਰ੍ਹੇ ਤਪ ਕਰਦੇ ਹਨ ਤਾਂ ਜਾ ਕੇ ਮਨ ਇਕਾਗਰ ਹੁੰਦਾ ਸੀ। ਤ੍ਰੇਤੇ ਵਿੱਚ ਲੱਖਾਂ ਰੁਪਏ ਖਰਚ ਕਰਕੇ ਜੱਗ ਕਰਦੇ ਹਨ ਤਾਂ ਮਾੜਾ-ਮੋਟਾ ਮਨ ਇਕਾਗਰ ਹੁੰਦਾ ਸੀ। ਦੁਆਪਰ ਵਿੱਚ ਹਜ਼ਾਰਾ ਵਰ੍ਹੇ ਤਪ ਕਰਦੇ ਸਨ ਤਾਂ ਮਨ ਦੀ ਇਕਾਗਰਤਾ ਹੁੰਦੀ ਸੀ। ਇਹ ਕੇਵਲ ਕਲਜੁਗ ਦਾ ਸਮਾਂ ਹੀ ਹੈ ਜਿਸ ਵਿੱਚ ਥੋੜੀ ਕਮਾਈ ਕੀਤਿਆਂ ਹੀ ਨਿਹਾਲ ਹੋ ਜਾਈਦਾ ਹੈ। ਮਹਾਭਾਰਤ ਵਿੱਚ ਦੱਤਾ ਤ੍ਰੇਯ ਤੇ ਯੁਧਿਸ਼ਟਰ ਆਦਿ ਨੇ ਭਗਵਾਨ ਕ੍ਰਿਸ਼ਨ ਤੋਂ ਪੁੱਛਿਆ ਕਿ ਆਪ ਕਿਰਪਾ ਕਰਕੇ ਜੁੱਗਾ ਦੇ ਤਪ ਦੀ ਬਾਬਤ ਦੱਸਣਾ ਕਰੋ। ਸੁਣ ਕੇ ਕ੍ਰਿਸ਼ਨ ਜੀ ਨੇ ਕਿਹਾ ਕਿ ਜੇਕਰ ਕੋਈ ਸਤਜੁਗ ਵਿੱਚ ਦਸ ਸਾਲ, ਤ੍ਰੇਤੇ ਵਿੱਚ ਤਿੰਨ ਸਾਲ, ਦੁਆਪਰ ਵਿੱਚ ਛੇ ਮਹੀਨੇ ਅਤੇ ਕਲਜੁਗ ਵਿੱਚ ਸਵੇਰ ਤੇ ਸ਼ਾਮ ਤੱਕ ਸੰਕਲਪ ਰੋਕ ਕੇ ਨਾਮ ਜਪੇ ਤਾਂ ਇਕ ਸਮਾਨ ਹੈ। ਤਾਂ ਹੀ ਸਤਿਗੁਰੂ ਜੀ ਨੇ ਕਿਹਾ ਹੈ,

**ਜੋ ਕਲਿ ਕੋ ਇਕ ਬਾਰ ਧਿਐਹੈ ॥ ਤਾ ਕੇ ਕਾਲ ਨਿਕਟਿ ਨਹਿ ਐਹੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਏਕ ਚਿਤ ਜਿਹ ਇਕ ਛਿਨ ਧਿਆਇਓ ॥ ਕਾਲ ਫਾਸ ਕੇ ਬੀਚ ਨ ਆਇਓ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ; ਗਤਿ ਬਿਨੁ ਰੈਨਿ ਬਿਹਈ ਹੈ ॥**

(ਜਿਉ) ਜਿਵੇਂ (ਤੇਲਕ) ਤੇਲੀ (ਕੇ) ਦੇ ਜੋੜੇ ਹੋਏ (ਕਪਿ) ਬੈਲ ਦੀ ਸਾਰੀ (ਰੈਨਿ) ਰਾਤ (ਭ੍ਰਮਤ ਫਿਰਤ) ਤੁਰੇ ਫਿਰਦੇ ਦੀ ਵਿਅਰਥ ਹੀ ਬਤੀਤ ਹੋ ਜਾਂਦੀ ਹੈ। ਇਸੇ ਪ੍ਰਕਾਰ ਤੇਲੀ ਦੀ ਨਿਆਈਂ ਇਸਤਰੀ ਆਦਿਕ ਹਨ ਤੇ ਜੀਵ ਬਲਦ ਦੀ ਨਿਆਈਂ ਹੈ। ਇਸ ਅਵਸਥਾ ਰੂਪ (ਰੈਨਿ) ਰਾਤ (ਗਤਿ) ਸ਼ਾਂਤੀ ਤੋਂ (ਬਿਨੁ) ਬਗੈਰ ਹੀ ਇਹਨਾਂ ਦੀ ਸੇਵਾ ਰੂਪ ਕੋਹਲੂ ਦੇ ਆਲੇ-ਦੁਆਲੇ (ਭ੍ਰਮਤ ਫਿਰਤ) ਭਰਮਦੇ-ਫਿਰਦੇ ਦੀ (ਬਿਹਈ ਹੈ) ਗੁਜ਼ਰ ਜਾਵੇਗੀ। **ਵਾ:** ਵਾਹਿਗੁਰੂ ਦੀ (ਗਤਿ) ਪ੍ਰਾਪਤੀ ਤੋਂ (ਬਿਨੁ) ਬਗੈਰ **ਵਾ:** (ਗਤਿ) ਮੁਕਤੀ ਤੋਂ (ਬਿਨੁ) ਬਗੈਰ **ਵਾ:** (ਗਤਿ) ਟਿਕਾਅ ਤੋਂ (ਬਿਨੁ) ਬਗੈਰ **ਵਾ:** (ਗਤਿ) ਗਿਆਨ ਦੀ ਪ੍ਰਾਪਤੀ ਤੋਂ (ਬਿਨੁ) ਬਗੈਰ ਅਵਸਥਾ ਰੂਪ (ਰੈਨਿ) ਰਾਤ (ਬਿਹਈ ਹੈ) ਗੁਜ਼ਰ ਜਾਵੇਗੀ।

**ਅਥਵਾ :** ਠੰਡ ਦੀ ਰੁੱਤ ਤੇ ਚੰਦ ਦੀ ਚਾਨਣੀ ਵਿੱਚ ਜੋ ਤ੍ਰੇਲ ਦੇ ਤੁਬਕੇ ਦੱਰਖਤਾਂ ਉੱਤੇ ਪਏ ਹੁੰਦੇ ਹਨ। ਉਹਨਾਂ (ਤੇਲਕ) ਤ੍ਰੇਲ (ਕੇ) ਦੇ ਕਿਣਕਿਆ ਨੂੰ (ਕਪਿ) ਬਾਂਦਰ ਖਾਣ ਵਾਲਾ ਫਲ ਜਾਣ ਕੇ (ਕਪਿ) ਹੱਥ ਵਿੱਚ ਫੜਣ ਵਾਸਤੇ ਟਾਹਣੀਆਂ 'ਤੇ (ਭ੍ਰਮਤ ਫਿਰਤ) ਭਰਮਦਾ ਫਿਰਦਾ ਹੈ। ਪਰ ਉਹ ਪਾਣੀ ਦੇ ਕਿਣਕੇ ਹੱਥ ਨਹੀਂ ਆਉਂਦੇ। ਇਉਂ ਉਸ ਦੀ (ਗਤਿ) ਬਿਸਰਾਮ ਟਿਕਾਅ ਤੋਂ (ਬਿਨੁ) ਬਗੈਰ ਹੀ ਸਾਰੀ (ਰੈਨਿ) ਰਾਤ (ਬਿਹਈ ਹੈ) ਗੁਜ਼ਰ ਜਾਂਦੀ ਹੈ। ਇਸੇ ਪ੍ਰਕਾਰ, ਬਾਂਦਰ ਦੀ ਨਿਆਈਂ ਚੰਚਲ ਜੀਵ ਹਨ ਅਤੇ ਤ੍ਰੇਲ ਕਿਣਕਿਆਂ ਦੀ ਨਿਆਈਂ ਨਾਸ਼ਵੰਤ ਪਦਾਰਥ ਹਨ। ਇਹ ਜੀਵ ਜਿੰਨੇ ਵੀ ਪਦਾਰਥਾਂ ਨੂੰ ਹੱਥ ਲਾਉਂਦਾ ਹੈ, ਉਹ ਨਾਸ਼ ਹੁੰਦੇ ਜਾਂਦੇ ਹਨ। ਇਉਂ ਇਹ (ਭ੍ਰਮਤ ਫਿਰਤ) ਭਰਮਦਾ ਫਿਰਦਾ ਰਹਿੰਦਾ ਹੈ ਅਤੇ ਪ੍ਰਮੇਸ਼ਰ ਦੀ (ਗਤਿ) ਪ੍ਰਾਪਤੀ ਤੋਂ (ਬਿਨੁ) ਬਗੈਰ ਅਵਸਥਾ ਰੂਪ (ਰੈਨਿ) ਰਾਤ (ਬਿਹਈ ਹੈ) ਗੁਜ਼ਰ ਜਾਂਦੀ ਹੈ।

**ਅਥਵਾ :** (ਜਿਉ) ਜਿਵੇਂ ਸਰਦੀ ਦੇ ਮੌਸਮ ਵਿੱਚ ਰਾਤ ਦੇ ਸਮੇਂ (ਕਪਿ) ਬਾਂਦਰ (ਤੇਲਕ) ਲਾਲੜੀਆਂ, ਰੱਤਕਾਂ ਨੂੰ ਅੱਗ (ਕੇ) ਦੇ ਅੰਗਿਆਰ ਸਮਝ ਕੇ ਉਹਨਾਂ ਨੂੰ ਇੱਕਠਾਂ ਕਰਕੇ ਉਸ ਦੇ ਦੁਆਲੇ ਕੰਡ ਜੋੜ ਕੇ ਬੈਠ ਜਾਂਦੇ ਹਨ ਤੇ ਉਹਨਾਂ ਨੂੰ ਨਿੱਘ ਤਾਂ ਆਪਣੇ ਵਿੱਚੋਂ ਆਉਣ ਲੱਗ ਜਾਂਦਾ ਹੈ। ਤੇ ਸਮਝਦੇ ਹਨ ਕਿ ਲਾਲੜੀਆ ਵਿੱਚੋ ਸੇਕ

ਆਉਂਦਾ ਹੈ। ਇਉਂ ਅੱਗ ਦੀ (ਗਤਿ) ਪ੍ਰਾਪਤੀ ਤੋਂ (ਬਿਨੁ) ਬਿਨਾਂ ਬਾਂਦਰ ਦੀ ਭਰਮਦੇ ਫਿਰਦੇ ਦੀ ਸਾਰੀ (ਰੈਨਿ) ਰਾਤ (ਬਿਹਈ ਹੈ) ਗੁਜ਼ਾਰ ਜਾਂਦੀ ਹੈ।

ਇਸੇ ਪ੍ਰਕਾਰ (ਕਪਿ) ਬਾਂਦਰ ਦੀ ਨਿਆਈਂ ਜੀਵ (ਤੇਲਕ) ਲਾਲੜੀਆਂ ਦੀ ਨਿਆਈਂ ਵਿਸ਼ੇ-ਸੁੱਖਾ ਵਿੱਚ ਹੀ (ਭ੍ਰਮਤ ਫਿਰਤ) ਭਰਮਦਾ ਫਿਰਦਾ ਹੈ। ਸੁੱਖ ਰੂਪ ਤਾਂ ਬ੍ਰਹਮ ਹੈ। ਪਰ ਜੀਵ ਦੀ ਭਰਮ ਕਰਕੇ ਜਿਸ ਪਦਾਰਥ ਦੀ ਸੰਗਤ ਨਾਲ ਚਿਤ ਦੀ ਇਕਾਗਰਤਾ ਹੁੰਦੀ ਹੈ ਉਸ ਪਦਾਰਥ ਵਿੱਚ ਹੀ ਸੁੱਖ ਸਮਝਦਾ ਹੈ। ਇਉਂ ਜੀਵ ਦੀ (ਗਤਿ) ਮੁਕਤੀ ਤੋਂ (ਬਿਨੁ) ਬਗੈਰ ਉਮਰ ਰੂਪ (ਰੈਤਿ) ਰਾਤ (ਬਿਹਈ ਹੈ) ਗੁਜਰ ਜਾਂਦੀ ਹੈ।

**ਕਹਤ ਕਬੀਰ ਰਾਮ ਨਾਮ ਬਿਨੁ; ਮੂੰਡ ਧੁਨੇ ਪਛੁਤਈ ਹੈ ॥੪॥੧॥**

ਕਬੀਰ ਸਾਹਿਬ ਜੀ (ਕਹਤ) ਕਹਿੰਦੇ ਹਨ ਕਿ (ਰਾਮ) ਪ੍ਰਮੇਸ਼ਰ ਦੇ ਨਾਮ ਤੋਂ (ਬਿਨੁ) ਬਗੈਰ ਅੰਤ ਨੂੰ (ਮੂੰਡ) ਹੰਕਾਰੀ ਆਦਮੀ ਸਿਰ (ਧੁਨੇ) ਧੁਨ-ਧੁਨ ਕੇ (ਪਛੁਤਈ ਹੈ) ਪਸ਼ਚਾਤਾਪ ਹੀ ਕਰਦੇ ਰਹਿੰਦੇ ਹਨ ਮੁਕਤ ਨਹੀਂ ਹੋ ਸਕਦੇ।

## ਗੂਜਰੀ ਘਰੁ ੩ ॥

**ਉਥਾਨਕਾ :**

ਇਕ ਸਮੇਂ ਕਬੀਰ ਸਾਹਿਬ ਜੀ ਨੇ ਤਨਣਾ-ਬੁਨਣਾ ਆਦਿ ਸਭ ਛੱਡ ਕੇ ਪ੍ਰਮੇਸ਼ਰ ਦੇ ਪ੍ਰੇਮ ਰੰਗ ਵਿੱਚ ਲੀਨ ਰਹਿਣ ਲੱਗ ਪਏ। ਇਹ ਵੇਖ ਕੇ ਭਗਤ ਜੀ ਦੀ ਮਾਤਾ ਤਮਾਤੀ ਗੁਆਂਢਣ ਦੇ ਕੋਲ ਜਾ ਕੇ ਆਪਣੇ ਦੁੱਖ ਨੂੰ ਰੋ ਕੇ ਸੁਣਾਉਣ ਲੱਗੀ। ਜੋ ਮਾਤਾ ਨੇ ਕਬੀਰ ਸਾਹਿਬ ਦੀ ਬਾਬਤ ਗੁਆਂਢਣ ਨੂੰ ਕਿਹਾ। ਉਸਨੂੰ ਕਬੀਰ ਸਾਹਿਬ ਜੀ ਇਸ ਪਾਵਨ ਸ਼ਬਦ ਅੰਦਰ ਅੰਕਿਤ ਕਰਦੇ ਹੋਏ ਫੁਰਮਾਉਂਦੇ ਹਨ।

### ਅਰਥ ਨੰ: ੧

### ਮੁਸਿ ਮੁਸਿ ਰੋਵੈ; ਕਬੀਰ ਕੀ ਮਾਈ ॥

ਭਗਤ ਕਬੀਰ ਸਾਹਿਬ ਜੀ (ਕੀ) ਦੀ (ਮਾਈ) ਮਾਤਾ (ਮੁਸਿ ਮੁਸਿ) ਬੁਸ-ਬੁਸ ਕਰਕੇ ਭਾਵ ਡੁਸਕਾਰੇ ਮਾਰ ਕੇ ਕਿ ਮੈਂ ਲੁੱਟੀ ਗਈ, ਮੈਂ ਲੁੱਟੀ ਗਈ। ਇਉਂ (ਰੋਵੈ) ਰੋਂਦੀ ਹੈ।

### ਏ ਬਾਰਿਕ; ਕੈਸੇ ਜੀਵਹਿ ਰਘੁਰਾਈ ॥੧॥

ਹੇ (ਰਘੁਰਾਈ) ਰਾਮ ! (ਏ) ਇਹ ਮੇਰਾ (ਬਾਰਿਕ) ਬੱਚਾ, ਪੁੱਤਰ ਕਬੀਰ (ਕੈਸੇ) ਕਿਵੇਂ (ਜੀਵਹਿ) ਜੀਊਂਦਾ ਰਹੇਗਾ।

**ਅਥਵਾ :** (ਏ) ਇਹ ਕਬੀਰ ਦੇ (ਬਾਰਿਕ) ਬੱਚੇ ਕਮਾਲਾ ਤੇ ਕਮਾਲੀ (ਕੈਸੇ) ਕਿਵੇਂ (ਜੀਵਹਿ) ਜੀਊਂਦੇ ਰਹਿਣਗੇ।

**ਨੋਟ :** ਜੋ ਕਬੀਰ ਸਾਹਿਬ ਜੀ 'ਰਾਮ-ਰਾਮ' ਦਾ ਭਜਨ ਕਰਦੇ ਸਨ ਉਸ ਦਾ ਅਸਰ ਘਰ ਦੇ ਸਾਰੇ ਜੀਆਂ 'ਤੇ ਸੀ। ਇਸ ਲਈ ਭਗਤ ਜੀ ਦੀ ਮਾਤਾ ਨੇ ਵੀ 'ਰਘੁਰਾਈ' ਸ਼ਬਦ ਵਰਤਿਆ ਹੈ, ਅੱਲ੍ਹਾ ਨਹੀਂ। ਮੁਸਲਮਾਨਾ ਦੇ ਮੱਤ ਵਿੱਚ ਕੋਈ ਵੀ ਰਾਮ ਦਾ ਨਾਮ ਨਹੀਂ ਜਪਦਾ।

### ਤਨਨਾ ਬੁਨਨਾ; ਸਭੁ ਤਜਿਓ ਹੈ ਕਬੀਰ ॥

ਕਿਉਂਕਿ ਕਬੀਰ ਨੇ ਤਾਣੇ ਦਾ ਤਣਨਾ ਤੇ ਬਸਤਰਾਂ ਦਾ ਬੁਣਨਾ ਸਭ (ਤਜਿਓ) ਛੱਡ ਦਿੱਤਾ ਹੈ ਅਤੇ

### ਹਰਿ ਕਾ ਨਾਮੁ; ਲਿਖਿ ਲੀਓ ਸਰੀਰ ॥੧॥ ਰਹਾਉ ॥

(ਹਰਿ) ਹਰੀ (ਕਾ) ਦਾ ਨਾਮ ਹੀ ਆਪਣੇ ਸਰੀਰ ਵਿੱਚ ਲਿਖ (ਲੀਓ) ਲਿਆ ਹੈ ਭਾਵ ਸਭ ਕੁੱਝ ਛੱਡ ਕੇ ਨਾਮ ਹੀ ਜਪਦਾ ਹੈ।

## ਸਾਖੀ—ਹਨੂੰਮਾਨ ਦੀ

ਜਿਸ ਵਕਤ ਰਾਮ ਚੰਦਰ ਜੀ ਲੰਕਾਂ ਨੂੰ ਜਿੱਤ ਕੇ ਸੀਤਾ ਸਮੇਤ ਅਯੁੱਧਿਆ ਗਏ ਤਾਂ ਉਸ ਵਕਤ ਇਕ ਰਾਜੇ ਨੇ ਆ ਕੇ ਰਾਮਚੰਦਰ ਜੀ ਦੇ ਚਰਨਾਂ ਵਿੱਚ ਰਤਨਾਂ ਦੀ ਮਾਲਾ ਭੇਟਾ ਕੀਤੀ। ਰਾਮਚੰਦਰ ਜੀ ਨੇ ਉਹ ਮਾਲਾ ਸੀਤਾ ਨੂੰ ਦੇ ਦਿੱਤੀ। ਸੀਤਾ ਨੇ ਹਨੂੰਮਾਨ ਨੂੰ ਪਿਆਰਾ ਜਾਣ ਕੇ ਦੇ ਦਿੱਤੀ ਕਿਉਂਕਿ ਉਸ ਨੇ ਔਕੜ ਵੇਲੇ ਲੰਕਾ ਵਿੱਚੋਂ ਜਾ ਕੇ ਖਬਰ ਲਿਆਂਦੀ ਸੀ। ਹਨੂੰਮਾਨ ਮਾਲਾ ਦੇ ਮਣਕਿਆ ਨੂੰ ਭੰਨੀ ਜਾਵੇ। ਰਾਜੇ ਨੇ ਰਾਮ ਚੰਦਰ ਜੀ ਨੂੰ ਕਿਹਾ ਕਿ ਮੈਂ ਤਹਾਨੂੰ ਰਤਨਾ ਦੀ ਮਾਲਾ ਦਿੱਤੀ ਸੀ। ਪਰ ਤੁਸੀਂ ਉਸ ਦੀ ਕਦਰ ਨਹੀਂ ਕੀਤੀ। ਤੁਸੀਂ ਸੀਤਾ ਨੂੰ ਦੇ ਦਿੱਤੀ ਤੇ ਸੀਤਾ ਨੇ ਹਨੂੰਮਾਨ ਨੂੰ ਭੇਟਾ ਕਰ ਦਿੱਤੀ। ਭਾਵੇਂ ਇਹ ਹੈ ਤਾਂ ਤੁਹਾਡਾ ਭਗਤ ਹੀ ਪਰ ਇਸ ਦਾ ਬਾਂਦਰਾ ਵਾਲਾ ਸੁਭਾਅ ਨਹੀਂ ਗਿਆ। ਕਿੰਨੀ ਸੋਹਣੀ ਮਾਲਾ ਸੀ, ਭੰਨ ਕੇ ਗੁਆ ਦਿੱਤੀ। ਰਾਮਚੰਦਰ ਜੀ ਰਾਜੇ ਨੂੰ ਕਹਿਣ ਲੱਗੇ ਕਿ ਤੂੰ ਹਨੂੰਮਾਨ ਨੂੰ ਆਪ ਹੀ ਪੁੱਛ ਲੈ ਕਿ ਉਸ ਨੇ ਮਾਲਾ ਕਿਸ ਵਾਸਤੇ ਭੰਨੀ ਹੈ। ਰਾਜੇ ਨੇ ਹਨੂੰਮਾਨ ਨੂੰ ਪੁੱਛਿਆ ਕਿ ਤੂੰ ਇਹ ਮਾਲਾ ਭੰਨਦਾ ਕਿਸ ਵਾਸਤੇ ਹੈ। ਹਨੂੰਮਾਨ ਕਹਿੰਦਾ ਕਿ ਹੇ ਰਾਜਨ ! ਮੈਂ ਵੇਖਦਾ ਹਾਂ ਕਿ ਇਸ ਮਾਲਾ ਵਿੱਚ ਕਿਤੇ 'ਰਾਮ' ਦਾ ਨਾਮ ਵੀ ਲਿਖਿਆ ਹੋਇਆ ਹੈ ਕਿ ਨਹੀਂ। ਜੇ ਤਾਂ ਲਿਖਿਆ ਹੋਇਆ ਹੋਵੇ ਫੇਰ ਇਹ ਮੇਰੇ ਕੰਮ ਦੀ ਚੀਜ ਹੈ, ਜੇ ਨਹੀਂ ਲਿਖਿਆ ਹੋਇਆ ਫੇਰ ਇਹ ਮੇਰੇ ਕਿਸੇ ਕੰਮ ਨਹੀਂ ਹੈ। ਸੁਣ ਕੇ ਰਾਜੇ ਨੇ ਤਰਕ ਨਾਲ ਕਿਹਾ ਕਿ ਕੀ ਭਲਾ ਤੇਰੇ ਸਰੀਰ ਵਿੱਚ ਵੀ ਕਿਤੇ ਰਾਮ ਲਿਖਿਆ ਹੋਇਆ ਹੈ। ਉਸ ਵੇਲੇ ਹਨੂੰਮਾਨ ਨੇ ਛਾਤੀ ਤੋਂ ਨੌਂਹਾਂ ਨਾਲ ਚਮੜੀ ਨੂੰ ਪਾੜ ਕੇ ਵਿਖਾਈ। ਰੋਮ-ਰੋਮ ਵਿੱਚ ਰਾਮ-ਰਾਮ ਲਿਖਿਆ ਹੋਇਆ ਸੀ। ਇਹ ਵੇਖ ਕੇ ਰਾਜਾ ਹਨੂੰਮਾਨ ਦੇ ਪੈਰੀਂ ਪੈ ਗਿਆ।

ਜਦੋਂ ਕਬੀਰ ਸਾਹਿਬ ਜੀ ਦੀ ਮਾਤਾ ਆਪਣੀ ਗੁਆਂਢਣ ਨਾਲ ਇਹ ਗੱਲਾਂ ਕਰ ਰਹੀ ਸੀ ਤਾਂ ਉਧਰੋਂ ਕਬੀਰ ਸਾਹਿਬ ਜੀ ਆ ਗਏ। ਆਪਣੀ ਮਾਤਾ ਨੂੰ ਐਸੀਆਂ ਗੱਲਾਂ ਕਰਦੇ ਵੇਖ ਕੇ ਮਾਤਾ ਦੇ ਤਾਈਂ ਸਿੱਖਿਆ ਉਚਾਰਦੇ ਹਨ।

### ਜਬ ਲਗੁ; ਤਾਗਾ ਬਾਹਉ ਬੇਹੀ ॥

ਹੇ ਮਾਤਾ ਜੀ ! (ਜਬ) ਜਿੰਨਾਂ ਚਿਰ (ਲਗੁ) ਤੱਕ ਮੈਂ ਸੜਾਕੇ ਨਾਲ (ਬੇਹੀ) ਨਲੀ ਦੇ ਛੇਕ ਵਿੱਚੋਂ (ਤਾਗਾ) ਧਾਗਾ (ਬਾਹਉ) ਬੋਂਹਦਾ ਭਾਵ ਪਾਉਂਦਾ ਹਾਂ, ਕੱਢਦਾ ਹਾਂ।

### ਤਬ ਲਗੁ; ਬਿਸਰੈ ਰਾਮੁ ਸਨੇਹੀ ॥

(ਤਬ) ਉਤਨਾ ਚਿਰ (ਲਗੁ) ਤੱਕ ਮੈਨੂੰ ਆਪਣਾ (ਸਨੇਹੀ) ਪਿਆਰਾ (ਰਾਮੁ) ਪ੍ਰਮੇਸ਼ਰ (ਬਿਸਰੈ) ਭੁੱਲ ਜਾਂਦਾ ਹੈ। ਇਸ ਕਰਕੇ ਮੈਂ ਸਾਰਾ ਕਾਰ-ਵਿਹਾਰ ਛੱਡ ਦਿੱਤਾ ਹੈ।

ਵੇਖੋ ਇਤਨਾ ਪ੍ਰੇਮ ਤਾਂ ਮੱਛੀ ਦਾ ਪਾਣੀ ਨਾਲ ਵੀ ਨਹੀਂ ਹੈ ਜਿੰਨਾਂ ਕਬੀਰ ਸਾਹਿਬ ਜੀ ਦਾ ਪ੍ਰਮੇਸ਼ਰ ਨਾਲ ਹੈ।

### ਓਛੀ ਮਤਿ ਮੇਰੀ; ਜਾਤਿ ਜੁਲਾਹਾ ॥

ਹੇ ਮਾਤਾ ਜੀ ! ਭਾਵੇਂ ਕਿ ਲੋਕ ਮੇਰੀ ਮੱਤ (ਓਛੀ) ਤੁੱਛ ਮੰਨਦੇ ਹਨ ਤੇ ਜਾਤ ਦਾ ਮੈਂ ਜੁਲਾਹਾ ਹਾਂ। ਫੇਰ ਜਿਹੜੇ ਵੇਦਾਂਤੀ ਲੋਕ ਜਗਤ ਨੂੰ ਤਿੰਨ ਕਾਲਾਂ ਵਿੱਚ ਮਿਥਿਆ ਦੱਸਦੇ ਹਨ ਉਹ ਵੀ ਜੁਲਾਹੀਆਂ ਦਾ ਦ੍ਰਿਸ਼ਟਾਂਤ ਦੇ ਕੇ ਮਖੌਲ ਕਰਦੇ ਹਨ।

**ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥** *(ਅੰਗ : ੧੩੬੪)*

### ਹਰਿ ਕਾ ਨਾਮੁ; ਲਹਿਓ ਮੈ ਲਾਹਾ ॥੩॥

ਪਰੰਤੂ ਮੈਂ (ਹਰਿ) ਹਰੀ (ਕਾ) ਦਾ ਲਾਹਾ ਦੇਣ ਵਾਲਾ ਨਾਮ ਗੁਰਾਂ ਦੇ ਪਾਸੋਂ (ਲਹਿਓ) ਲਿਆ ਹੈ, ਗੁਰਾਂ ਦੇ

ਪਾਸੋਂ ਪ੍ਰਾਪਤ ਕੀਤਾ ਹੈ। ਜੋ (ਹਰਿ) ਹਰੀ ਅਕਾਲ ਪੁਰਖ (ਕਾ) ਦਾ ਨਾਮ ਹੈ। ਇਸ ਨੂੰ ਮੈਂ (ਲਹਿਓ) ਲਖ ਲਿਆ ਹੈ, ਜਾਣ ਲਿਆ ਹੈ ਕਿ ਲਾਹਾ ਦੇਣ ਵਾਲਾ ਹੈ।

## ਕਹਤ ਕਬੀਰ; ਸੁਨਹੁ ਮੇਰੀ ਮਾਈ ॥

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੀ (ਮਾਈ) ਮਾਤਾ ਜੀ! (ਸੁਨਹੁ) ਸੁਣਨਾ ਕਰੋ।

## ਹਮਰਾ ਇਨ ਕਾ ਦਾਤਾ; ਏਕੁ ਰਘੁਰਾਈ ॥੪॥੨॥

(ਹਮਰਾ) ਸਾਡਾ ਤੇ (ਇਨ) ਇਹਨਾਂ ਕਮਾਲਾ ਤੇ ਕਮਾਲੀ ਬੱਚਿਆਂ (ਕਾ) ਦਾ ਦਾਤਾ (ਏਕੁ) ਇਕ (ਰਘੁਰਾਈ) ਪ੍ਰਮੇਸ਼ਰ ਹੀ ਹੈ। ਉਸ ਤੋਂ ਬਗੈਰ ਹੋਰ ਕੋਈ ਨਹੀਂ। ਤੂੰ ਕਿਉਂ ਚਿੰਤਾ ਕਰਦੀ ਹੈ।

## ਅਰਥ ਨੰ: ੨

ਹਰ ਵਕਤ ਸੁਮੱਤ ਭਾਵ ਨੂੰ ਗ੍ਰਹਿਣ ਕਰਨ ਵਾਸਤੇ ਸਿੱਖਿਆ ਦਿੰਦੇ ਹਨ।

### ਮੁਸਿ ਮੁਸਿ ਰੋਵੈ; ਕਬੀਰ ਕੀ ਮਾਈ ॥

ਮਾਈ ਕੌਣ ਹੈ ਸੁਮੱਤੀ। ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੀ (ਮਾਈ) ਸੁਮੱਤੀ (ਮੁਸਿ ਮੁਸਿ) ਬੁਸ-ਬੁਸ ਕੇ ਭਾਵ ਡੁਸਕਾਰੇ ਮਾਰ ਕੇ (ਰੋਵੈ) ਰੋਂਦੀ ਹੈ।

**ਅਥਵਾ :** ਜੋ ਅਗਿਆਨੀ ਹਨ। ਉਹ ਮਾਇਆ ਦੇ ਵਿਸ਼ਿਆਂ ਦੇ ਲੁੱਟੇ ਹੋਏ (ਮੁਸਿ ਮੁਸਿ) ਬੁਸ-ਬੁਸ ਕੇ (ਰੋਵੈ) ਰੋਂਦੇ ਹਨ। ਤੇ ਕਬੀਰ ਸਾਹਿਬ ਜੀ ਨੂੰ ਇਹ (ਮਾਈ) ਮਾਇਆ ਕੀ ਕਰ ਸਕਦੀ ਹੈ ਭਾਵ ਕੁੱਝ ਨਹੀਂ ਕਰ ਸਕਦੀ। ਇਹ ਅਰਥ ਭਗਤ ਰਾਮ ਗਿਆਨੀ ਹਮੀਦੀ ਵਾਲਿਆ ਨੇ ਕੀਤਾ ਹੈ।

### ਏ ਬਾਰਿਕ; ਕੈਸੇ ਜੀਵਹਿ ਰਘੁਰਾਈ ॥੧॥

ਹੇ (ਰਘੁਰਾਈ) ਪ੍ਰਮੇਸ਼ਰ ! (ਏ) ਇਹ ਜੋ (ਬਾਰਿਕ) ਬੱਚਿਆਂ ਦੀ ਨਿਆਈਂ ਜਗਿਆਸੂ ਹਨ। ਇਹ (ਜੀਵਹਿ) ਜੀਵਨ ਮੁਕਤੀ ਨੂੰ (ਕੈਸੇ) ਕਿਸ ਪ੍ਰਕਾਰ ਪ੍ਰਾਪਤ ਹੋਣ।

### ਤਨਨਾ ਬੁਨਨਾ; ਸਭੁ ਤਜਿਓ ਹੈ ਕਬੀਰ ॥

ਪ੍ਰਮੇਸ਼ਰ ਦੀ ਪ੍ਰਾਪਤੀ ਕਰਨ ਵਾਲੇ ਤੱਤ ਬੇਤਿਆਂ ਨੇ (ਕਬੀਰ) ਵੱਡੇ ਪ੍ਰਮੇਸ਼ਰ ਵਿੱਚ ਜੁੜ ਕੇ ਸਰੀਰ ਦਾ ਤਨਨਾ-ਬੁਨਨਾ ਸਾਰਾ (ਤਜਿਓ) ਤਿਆਗ ਦਿੱਤਾ ਹੈ। ਭਾਵ ਉਹ ਮੁੜ ਕੇ ਜੂਨਾਂ ਵਿਚ ਨਹੀਂ ਆਉਂਦਾ। **ਵਾ:** ਉਹਨਾਂ ਨੇ ਸਰੀਰਾਂ ਨਾਲ ਮੋਹ ਕਰਨ ਰੂਪ ਬਸਤਰਾਂ ਦਾ ਬੁਣਨਾ ਵੀ ਤਿਆਗ ਦਿੱਤਾ ਹੈ। **ਵਾ:** ਉਹਨਾਂ ਨੇ ਸੰਬੰਧੀਆਂ ਨਾਲ ਪ੍ਰੇਮ ਪਾਉਣ ਰੂਪ ਤਾਣੇ ਦਾ ਤਣਨਾ ਤੇ ਸਰੀਰਾਂ ਦੀ ਹੰਗਤਾ ਕਰਨ ਰੂਪ ਬਸਤਰਾਂ ਦਾ ਬੁਣਨਾ ਸਭ (ਤਜਿਓ) ਤਿਆਗ ਦਿੱਤਾ ਹੈ। **ਵਾ:** ਉਹਨਾਂ ਨੇ ਕਿਸੇ ਨੂੰ ਤਰਕਾਂ ਮਾਰਨ ਰੂਪ ਤਾਣੇ ਦਾ ਤਣਨਾ ਕਿ ਇਹ ਚੀਜ ਛੱਡੋ ਤੇ ਉਪਦੇਸ਼ ਰੂਪ ਬਸਤਰ ਦਾ ਬੁਣਨਾ ਕਿ ਇਹ ਚੀਜ ਗ੍ਰਹਿਣ ਕਰੋ ਆਦਿਕ ਸਾਰਾ ਤਿਆਗ ਦਿੱਤਾ ਹੈ ਕਿਉਂਕਿ ਉਹ ਸਦਾ ਆਪਣੇ ਅਨੰਦ ਵਿਚ ਮਸਤ ਰਹਿੰਦੇ ਹਨ। **ਵਾ:** ਉਨ੍ਹਾਂ ਨੇ ਜੋ ਵਿਵੇਕ-ਵੈਰਾਗ ਆਦਿਕ ਤਾਣੇ ਤੇ ਸ੍ਰਵਣ ਮੰਨਣ ਆਦਿਕ ਪੇਟੇ ਨਾਲ ਗਿਆਨ ਰੂਪ ਬਸਤਰ ਬੁਣਨਾ ਸੀ, ਇਹ ਸਾਰਾ ਤਿਆਗ ਦਿੱਤਾ ਹੈ। ਭਾਵ ਉਹਨਾਂ ਨੂੰ ਵਿਸ਼ੇਸ਼ ਗਿਆਨ ਨਹੀਂ ਰਹਿੰਦਾ। ਜਿਵੇਂ

**ਗਿਆਨੇ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥** *(ਅੰਗ : ੧੧੬੭)*

ਜਾਂ ਜਿਵੇਂ ਦੀਵਾ ਕੇਵਲ ਕਿਸੇ ਚੀਜ ਨੂੰ ਭਾਲਣ ਲਈ ਹੁੰਦਾ ਹੈ। ਫਿਰ ਉਸ ਦੀ ਲੋੜ ਨਹੀਂ ਰਹਿ ਜਾਂਦੀ। ਜਾਂ ਜਿਵੇਂ ਮੈਲ ਕੱਢਣ ਵਾਸਤੇ ਸਾਬਣ ਲਾਈਦਾ ਹੈ, ਪਰ ਮੈਲ ਨਿਕਲਣ ਤੋਂ ਸਾਬਣ ਨੂੰ ਵੀ ਕੱਪੜੇ ਵਿਚੋਂ ਕੱਢ ਦੇਈਦਾ ਹੈ। ਐਸੇ ਹੀ ਉਨ੍ਹਾਂ ਨੂੰ ਵਿਸ਼ੇਸ਼ ਗਿਆਨ ਦੀ ਲੋੜ ਨਹੀਂ ਰਹਿੰਦੀ।

**ਹਰਿ ਕਾ ਨਾਮੁ; ਲਿਖਿ ਲੀਓ ਸਰੀਰ ॥੧॥ ਰਹਾਉ ॥**

ਅਤੇ ਜੋ (ਹਰਿ) ਹਰੀ ਪ੍ਰਮੇਸ਼ਰ (ਕਾ) ਦਾ ਅੰਮ੍ਰਿਤ ਨਾਮ ਹੈ। ਉਸ ਨੂੰ ਉਹਨਾਂ ਨੇ ਸਰੀਰ ਦੇ ਅੰਦਰ ਰੋਮ-ਰੋਮ ਵਿੱਚ ਪ੍ਰੇਮ ਰੂਪ ਕਲਮ ਨਾਲ (ਲਿਖਿ ਲੀਓ) ਲਿਖ ਲਿਆ ਹੈ।

**ਜਬ ਲਗੁ; ਤਾਗਾ ਬਾਹਉ ਬੇਹੀ ॥**

(ਜਬ) ਜਿਤਨੇ ਸਮੇਂ (ਲਗੁ) ਤੱਕ ਅਸੀਂ ਵਾਸ਼ਨਾ ਰੂਪ **ਵਾ:** ਦ੍ਵੈਤ ਰੂਪ ਨਲੀ ਦੇ (ਬੇਹੀ) ਛੇਕ ਵਿਚੋਂ (ਤਾਗਾ) ਮੋਹ ਰੂਪ ਧਾਗਾ (ਬਾਹਉ) ਬਗਾਉਂਦੇ ਭਾਵ ਪਾਉਂਦੇ ਹਾਂ, ਕੱਢਦੇ ਹਾਂ। ਭਾਵ ਜਿੰਨਾਂ ਚਿਰ ਦ੍ਵੈਤ ਦੇ ਵਿਚ ਰੁਚੀ ਦਿੰਦੇ ਹਨ।

**ਅਥਵਾ :** ਜਿੰਨਾਂ ਚਿਰ ਤੱਕ ਅਸੀਂ ਬਿਰਤੀ ਰੂਪ ਨਲੀ ਦੇ ਇੱਛਾ ਰੂਪ (ਬੇਹੀ) ਛੇਕ ਵਿਚੋਂ ਮੋਹ ਰੂਪ ਧਾਗੇ ਨੂੰ (ਬਾਹਉ) ਬਗਾਉਂਦੇ ਹਾਂ ਭਾਵ ਜਿੰਨਾਂ ਚਿਰ ਅਸੀਂ ਇੱਛਾ ਕਰਦੇ ਹਾਂ ਕਿ ਅਸੀਂ ਪਦਾਰਥਾਂ ਨੂੰ ਇਕੱਤਰ ਕਰੀਏ ਜਾਂ ਜਗਿਆਸੂਆਂ ਨੂੰ ਉਪਦੇਸ਼ ਕਰੀਏ।

**ਤਬ ਲਗੁ; ਬਿਸਰੈ ਰਾਮੁ ਸਨੇਹੀ ॥੨॥**

(ਤਬ) ਉਤਨਾ ਚਿਰ (ਲਗੁ) ਤੱਕ ਸਾਨੂੰ (ਸਨੇਹੀ) ਪਿਆਰਾ (ਰਾਮੁ) ਪ੍ਰਮੇਸ਼ਰ (ਬਿਸਰੈ) ਭੁੱਲ ਜਾਂਦਾ ਹੈ। ਇਸ ਕਰਕੇ ਅਸੀਂ ਦ੍ਵੈਤ ਤਿਆਗ ਦਿੱਤੀ ਹੈ ਤੇ ਕਿਸੇ ਨਾਲ ਵੀ ਮੋਹ ਨਹੀਂ ਕਰਦੇ ਹਾਂ।

**ਓਛੀ ਮਤਿ ਮੇਰੀ; ਜਾਤਿ ਜੁਲਾਹਾ ॥**

ਭਾਵੇਂ ਕਿ ਲੋਕ ਮੇਰੀ (ਓਛੀ) ਤੁੱਛ ਮੱਤ ਕਹਿੰਦੇ ਹਨ। ਪਰ ਮੈਂ ਆਪਣੀ (ਜਾਤਿ) ਬੁੱਧੀ ਵਿੱਚ (ਜੁ+ਲਾਹਾ) (ਜੁ) ਜੋ (ਲਾਹਾ) ਲਾਹੇ ਵਾਲਾ ਸਰੂਪ ਹੈ, ਉਸ ਨੂੰ (ਜਾਤਿ) ਜਾਣ ਲਿਆ ਹੈ। **ਵਾ:** (ਜਾਤਿ) ਜਾਣਨਾ ਕਰੋ ਕਿ (ਜੁ) ਜੋ (ਜਾਤਿ) ਗਿਆਨ ਨੂੰ ਪ੍ਰਾਪਤ ਕਰਨਾ ਹੈ, ਮੈਂ ਇਹ (ਲਾਹਾ) ਲਾਭ ਲਿਆ ਹੈ।

**ਹਰਿ ਕਾ ਨਾਮੁ; ਲਹਿਓ ਮੈ ਲਾਹਾ ॥**

ਅਤੇ ਜੋ (ਹਰਿ) ਹਰੀ ਅਕਾਲ ਪੁਰਖ (ਕਾ) ਦਾ ਨਾਮ ਹੈ। ਇਸ ਨੂੰ ਮੈਂ ਲਾਹੇ ਯੋਗ (ਲਹਿਓ) ਲਖਣਾ ਕੀਤਾ ਹੈ। ਇਹ ਮੈਂ (ਲਾਹਾ) ਲਾਭ (ਲਹਿਓ) ਲਿਆ ਹੈ, ਪ੍ਰਾਪਤ ਕੀਤਾ ਹੈ।

**ਕਹਤ ਕਬੀਰ; ਸੁਨਹੁ ਮੇਰੀ ਮਾਈ ॥**

ਕਬੀਰ ਸਾਹਿਬ ਜੀ ਕਹਿੰਦੇ ਹਨ (ਸੁਨਹੁ) ਸੁਣਨਾ ਕਰੋ। ਜੋ ਅਗਿਆਨੀ ਹਨ। ਉਹਨਾਂ ਨੇ ਤਾਂ (ਮਾਈ) ਮਾਇਆ ਨੂੰ ਹੀ ਮੇਰੀ ਭਾਵ ਆਪਣੀ ਮੰਨਿਆ ਹੋਇਆ ਹੈ।

**ਅਥਵਾ :** ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੀ (ਮਾਈ) ਮਾਤਾ-ਪਿਤਾ ਰੂਪ ਸੁਮੱਤੀ (ਸੁਨਹੁ) ਸੁਣਨਾ ਕਰ।

**ਹਮਰਾ ਇਨ ਕਾ ਦਾਤਾ; ਏਕੁ ਰਘੁਰਾਈ ॥੪॥੨॥**

(ਹਮਰਾ) ਸਾਡਾ ਜਗਿਆਸੂਆਂ ਤੇ (ਇਨ) ਇਹਨਾਂ ਅਧਿਕਾਰੀਆਂ (ਕਾ) ਦਾ ਦਾਤਾ (ਏਕੁ) ਇਕ (ਰਘੁਰਾਈ) ਪ੍ਰਮੇਸ਼ਰ ਹੀ ਹੈ ਅਤੇ ਉਹੀ ਸਾਰਿਆਂ ਦੀ ਪਾਲਣਾ ਕਰਦਾ ਹੈ।

## ਅੰਗ : ੫੨੫

# ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਰਾਗ ਗੂਜਰੀ ਦੇ ਅੰਦਰ (ਸ੍ਰੀ) ਸ਼੍ਰੋਮਣੀ ਭਗਤ ਨਾਮਦੇਵ ਜੀ (ਕੇ) ਦੇ ਪਦੇ (ਘਰੁ ੧) ਪਹਿਲੇ ਸੁਰਤਾਲ ਵਿੱਚ ਉਚਾਰਨ ਕਰਦੇ ਹਨ।

# ੴ ਸਤਿਗੁਰ ਪ੍ਰਸਾਦਿ॥

ਜੋ (੧) ਅਦ੍ਵੈਤ ਰੂਪ ਪ੍ਰਮੇਸ਼ਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ। ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਪਹਿਲੀ ਉਥਾਨਕਾ :**

ਭਗਤ ਨਾਮਦੇਵ ਜੀ ਦਾ ਜਨਮ ਪੰਡਰਪੁਰ ਵਿੱਚ ਹੋਇਆ ਹੈ। ਇਥੋਂ ਦੇ ਪੰਡਿਤ ਆਪ ਨਾਲ ਬੜੀ ਈਰਖਾ ਕਰਦੇ ਸਨ। ਇਹ ਭਗਤ ਨੂੰ ਮੰਦਰ ਦੇ ਅੰਦਰ ਨਹੀਂ ਵੜਨ ਦਿੰਦੇ ਹਨ। ਉਸ ਵੇਲੇ ਅੰਤਰਜਾਮੀ ਮਹਾਰਾਜ ਨੇ ਪ੍ਰਤੱਖ ਹੋ ਕੇ ਕਿਹਾ ਕਿ ਨਾਮਦੇਵ ! ਤੈਨੂੰ ਪੰਡਰਪੁਰ ਦਾ ਰਾਜ ਦੇ ਦੇਈਏ ਤੂੰ ਇੱਥੋਂ ਦਾ ਰਾਜਾ ਬਣ ਕੇ ਇਹਨਾਂ 'ਤੇ ਹਕੂਮਤ ਕਰ। ਤੇਰੀ ਹਕੂਮਤ ਨੂੰ ਵੇਖ ਕੇ ਸਾਰੇ ਆਪਣੇ-ਆਪ ਹੀ ਦੱਬ ਜਾਣਗੇ। ਉਸ ਵਕਤ ਭਗਤ ਨਾਮਦੇਵ ਜੀ ਨੇ ਪ੍ਰਮੇਸ਼ਰ ਦੇ ਸਨਮੁਖ ਇਹ ਅਰਦਾਸ ਕੀਤੀ ਕਿ ਮਹਾਰਾਜ ਸਾਨੂੰ ਰਾਜ ਦੀ ਲੋੜ ਨਹੀਂ ਹੈ। ਅਸੀਂ ਤਾਂ ਸਦਾ ਆਪ ਦੇ ਸਿਮਰਨ ਵਿਚ ਪ੍ਰਸੰਨ ਰਹਿਣ ਵਾਲੇ ਹਾਂ।

**ਦੂਸਰੀ ਉਥਾਨਕਾ :**

ਇਕ ਨਾਮਦੇਵ ਜੀ ਨੇ ਚਿਤ ਵਿੱਚ ਫੁਰਨਾ ਕੀਤਾ ਕਿ ਜੇ ਰਾਜੇ ਹੁੰਦੇ ਤਾ ਸੁੱਖ ਭੋਗਦੇ। ਪ੍ਰਮੇਸ਼ਰ ਨੇ ਪ੍ਰਸੰਨ ਹੋ ਕੇ ਕਿਹਾ ਕਿ ਰਾਜ ਦੇ ਦੇਈਏ। ਫੇਰ ਚਿਤ ਮੁੜ ਗਿਆ।

**ਤੀਸਰੀ ਉਥਾਨਕਾ :**

ਕੋਈ ਰਾਜਾ ਠਾਕੁਰਾਂ ਦਾ ਪੁਜਾਰੀ ਸੀ। ਉਸ ਨੇ ਨਾਮਦੇਵ ਜੀ ਨੂੰ ਕਿਹਾ ਕਿ ਤੁਸੀਂ ਠਾਕੁਰਾਂ ਦੀ ਪੂਜਾ ਕਰਿਆ ਕਰੋ। ਮੈਂ ਤਹਾਨੂੰ ਰਾਜ ਦੇ ਦੇਵਾਂਗਾ। ਤਾਂ ਇਹ ਸੁਣ ਕੇ ਭਗਤ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਚੌਥੀ ਉਥਾਨਕਾ :**

ਪਹਿਲਾਂ ਨਾਮਦੇਵ ਜੀ ਠਾਕੁਰਾਂ ਦੀ ਪੂਜਾ ਕਰਦੇ ਹੁੰਦੇ ਸਨ ਫਿਰ ਛੱਡ ਦਿੱਤੀ। ਲੋਕ ਆ ਕੇ ਕਹਿਣ ਲੱਗੇ ਕਿ ਹੁਣ ਠਾਕੁਰਾਂ ਦੀ ਪੂਜਾ ਕਿਉਂ ਨਹੀਂ ਕਰਦੇ। ਨਾਮਦੇਵ ਜੀ ਦੇ ਮਨ ਵਿਚ ਆਈ ਕਿ ਜੇਕਰ ਇਹਨਾਂ ਨਾਲ ਬਾਦ (ਝਗੜਾ) ਕਰਾਂਗਾ। ਤਾਂ ਮਨ ਦੀ ਅਖੰਡ ਬਿਰਤੀ ਨਾਸ਼ ਹੋ ਜਾਵੇਗੀ। ਇਸ ਲਈ ਮਨ ਨੂੰ ਕਹਿੰਦੇ ਹਨ ਕਿ "**ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥**" ਜੇ ਅੱਗੋਂ ਮਨ ਕਹੇ ਕਿ ਰਾਜਿਆਂ ਨੇ ਠਾਕੁਰਾਂ ਦੀ ਪੂਜਾ ਕਰਕੇ ਰਾਜ ਦੀ ਪ੍ਰਾਪਤ ਕੀਤੀ ਹੈ ਤਾਂ ਆਪ ਮਨ ਦੇ ਪ੍ਰਥਾਇ ਇਹ ਪਾਵਨ ਸ਼ਬਦ ਉਚਾਰਦੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਪੰਜਵੀਂ ਉਥਾਨਕਾ :**

ਪੰਡਰਪੁਰ ਦੇ ਪੰਡਿਤਾਂ ਨੇ ਭਗਤ ਨਾਮਦੇਵ ਜੀ ਨੂੰ ਕਿਹਾ ਕਿ ਤੁਸੀਂ ਪੱਥਰ ਪੂਜਾ ਕਰਿਆ ਕਰੋ। ਭਗਤ ਜੀ ਕਹਿੰਦੇ ਕਿ ਅਸੀਂ ਪ੍ਰਮੇਸ਼ਰ ਨੂੰ ਪੱਥਰ ਮੰਨ ਕੇ ਪੂਜਾ ਨਹੀਂ ਕਰਦੇ। ਕਹਿੰਦੇ ਜੇ ਤੁਸੀਂ ਕਰੋ ਤਾਂ ਤੁਹਾਨੂੰ ਪੰਡਰਪੁਰ ਦੇ ਇਲਾਕੇ ਦਾ ਰਾਜ ਦੇ ਦੇਵਾਂਗੇ। ਇਹ ਸੁਣ ਕੇ ਭਗਤ ਜੀ ਪ੍ਰਮੇਸ਼ਰ ਦੇ ਸਨਮੁਖ ਪਾਵਨ ਸ਼ਬਦ ਉਚਾਰਨ ਕਰਦੇ ਹਨ। **ਵਾ:** ਮਨ ਪ੍ਰਤੀ ਉਚਾਰਦੇ ਹਨ।

## ਜੌ ਰਾਜੁ ਦੇਹਿ; ਤ ਕਵਨ ਬਡਾਈ ॥

ਹੇ ਪ੍ਰਮੇਸ਼ਰ ! (ਜੌ) ਜੇਕਰ ਤੂੰ ਸਾਨੂੰ ਰਾਜ (ਦੇਹਿ) ਦੇ ਦੇਵੇ (ਤ) ਤਾਂ ਇਹ (ਕਵਨ) ਕਿਹੜੀ (ਬਡਾਈ) ਵਡਿਆਈ ਹੈ। **ਵਾ:** (ਕਵਨ) ਕਿਸ ਦੀ (ਬਡਾਈ) ਵਡਿਆਈ ਹੈ। ਤੇਰੀ ਹੀ ਹੈ ਕਿ ਭਗਤ ਨੂੰ ਰਾਜ ਮਿਲਿਆ ਹੈ।

## ਜੌ ਭੀਖ ਮੰਗਾਵਹਿ; ਤ ਕਿਆ ਘਟਿ ਜਾਈ ॥੧॥

(ਜੌ) ਜੇਕਰ ਸਾਡੇ ਪਾਸੋ (ਭੀਖ) ਭਿਖਿਆ (ਮੰਗਾਵਹਿ) ਮੰਗਵਾ ਲਉਗੇ (ਤ) ਤਾਂ ਸਾਡਾ (ਕਿਆ) ਕੀ ਘੱਟ (ਜਾਈ) ਜਾਵੇਗਾ। ਲੋਕ ਕਹਿਣਗੇ ਪ੍ਰਮੇਸ਼ਰ ਦਾ ਭਗਤ ਮੰਗਦਾ ਫਿਰਦਾ ਹੈ। ਇਹ ਤੇਰੀ ਹੀ ਛੁਟਿਆਈ ਹੋਣੀ ਹੈ। **ਵਾ:** (ਤ) ਤਾਂ ਫਿਰ (ਕਿਆ) ਕੀ ਸਾਡੀ ਪ੍ਰੀਤ ਤੇਰੇ ਨਾਲੋਂ (ਘਟਿ ਜਾਈ) ਘੱਟ ਜਾਵੇਗੀ, ਨਹੀਂ ਘਟੇਗੀ। ਅਸੀਂ ਤਾਂ ਹਰ ਹਾਲਤ ਵਿੱਚ ਪ੍ਰਸੰਨ ਹਾਂ। ਜਿਵੇਂ ਆਪ ਰੱਖੋਗੇ ਤਿਵੇਂ ਹੀ ਪ੍ਰਸੰਨ ਰਹਾਂਗੇ।

**ਉਪਰੋਕਤ ਦੋ ਪਕੰਤੀਆਂ ਦਾ ਦੂਸਰਾ ਅਰਥ :**

**ਜੌ ਰਾਜੁ ਦੇਹਿ; ਤ ਕਵਨ ਬਡਾਈ ॥**

ਹੇ ਪ੍ਰਮੇਸ਼ਰ! (ਜੌ) ਜੇਕਰ ਤੂੰ ਸਾਡੇ 'ਤੇ (ਰਾਜੁ) ਨਿਰਾਵਰਨ ਗਿਆਨ ਦਾ ਪ੍ਰਕਾਸ਼ ਕਰ (ਦੇਹਿ) ਦੇਵੇ ਭਾਵ ਹਰ ਵਕਤ ਸਾਰਿਆਂ ਦੇ ਅੰਦਰ ਆਪ ਦਾ ਰੂਪ ਦਿਸੇ, ਤਾਂ ਇਹ (ਕਵਨ) ਕਿਸ ਦੀ (ਬਡਾਈ) ਵਡਿਆਈ ਹੈ। ਤੇਰੀ ਹੀ ਵਡਿਆਈ ਹੈ।

**ਜੌ ਭੀਖ ਮੰਗਾਵਹਿ; ਤ ਕਿਆ ਘਟਿ ਜਾਈ ॥੧॥**

ਫੇਰ (ਜੌ) ਜੇਕਰ ਤੂੰ ਜੂਨਾਂ ਵਿੱਚ ਪਾਉਣ ਰੂਪ ਸਾਡੇ ਪਾਸੋਂ (ਭੀਖ) ਭਿਖਿਆ (ਮੰਗਾਵਹਿ) ਮੰਗਾਵੇਗਾ (ਤ) ਤਾਂ ਸਾਡਾ (ਕਿਆ) ਕੀ (ਘਟਿ ਜਾਈ) ਘੱਟ ਜਾਵੇਗਾ। ਇਹ ਤੇਰੀ ਹੀ ਛੁਟਿਆਈ ਹੋਵੇਗੀ। ਲੋਕ ਕਹਿਣਗੇ ਵੇਖੋ ਪ੍ਰਮੇਸ਼ਰ ਦਾ ਭਗਤ ਜੂਨਾਂ ਵਿੱਚ ਤੁਰਿਆ ਫਿਰਦਾ ਹੈ।

ਮਨ ਦੇ ਤਾਈਂ ਸਿੱਖਿਆ ਦਿੰਦੇ ਹੋਏ ਫੁਰਮਾਉਂਦੇ ਹਨ,

## ਤੂੰ ਹਰਿ ਭਜੁ ਮਨ ਮੇਰੇ; ਪਦੁ ਨਿਰਬਾਨੁ ॥

ਹੇ ਮੇਰੇ ਮਨਾ! ਤੂੰ (ਹਰਿ) ਹਰੀ ਅਕਾਲ ਪੁਰਖ ਦਾ (ਭਜੁ) ਭਜਨ ਕਰ। ਫੇਰ ਤੈਨੂੰ (ਨਿਰ+ਬਾਨੁ) (ਬਾਨੁ) ਦੁੱਖਾਂ ਤੋਂ (ਨਿਰ) ਰਹਿਤ (ਪਦੁ) ਪਦਵੀ ਪ੍ਰਾਪਤ ਹੋ ਜਾਵੇਗੀ।

**ਅਥਵਾ :** ਜੇ ਤੂੰ ਚਾਹੁੰਦੇ ਹੈ ਕਿ ਮੈਨੂੰ (ਬਾਨੁ) ਬੰਧਨਾ ਤੋਂ (ਨਿਰ) ਰਹਿਤ (ਪਦੁ) ਪਦਵੀ ਪ੍ਰਾਪਤ ਹੋਵੇ ਤਾਂ (ਹਰਿ) ਹਰੀ ਅਕਾਲ ਪੁਰਖ ਦਾ (ਭਜੁ) ਭਜਨ ਕਰ।

## ਬਹੁਰਿ ਨ ਹੋਇ; ਤੇਰਾ ਆਵਨ ਜਾਨੁ ॥੧॥ ਰਹਾਉ ॥

(ਬਹੁਰਿ) ਫੇਰ ਮੁੜ ਕਰਕੇ ਸੰਸਾਰ ਵਿੱਚ ਜਨਮ ਧਾਰ ਕੇ (ਆਵਨ) ਆਉਣਾ ਤੇ ਮਰ ਕਰਕੇ (ਜਾਨੁ) ਜਾਣਾ (ਨ ਹੋਇ) ਨਹੀਂ ਹੋਵੇਗਾ।

ਹੁਣ ਪ੍ਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ

## ਸਭ ਤੈ ਉਪਾਈ; ਭਰਮ ਭੁਲਾਈ ॥

ਹੇ ਪ੍ਰਮੇਸ਼ਰ! ਇਹ (ਸਭ) ਸਾਰੀ ਸ੍ਰਿਸ਼ਟੀ ਤੈ (ਉਪਾਈ) ਪੈਦਾ ਕੀਤੀ ਹੋਈ ਹੈ ਅਤੇ ਆਪ ਹੀ ਮਾਇਆ ਦੇ ਮੋਹ ਦੇ ਭਰਮ ਵਿੱਚ ਲਾ ਕੇ (ਭੁਲਾਈ) ਭੁਲਾ ਦਿੱਤਾ ਹੈ।

## ਜਿਸ ਤੂੰ ਦੇਵਹਿ; ਤਿਸਹਿ ਬੁਝਾਈ ॥੨॥

ਜਿਸ ਨੂੰ ਤੂੰ ਭਗਤੀ ਦਾ, ਗੁਰਮਤਿ ਦਾ ਦਾਨ, ਨਾਮ ਦਾ ਦਾਨ (ਦੇਵਹਿ) ਦਿੰਦਾ ਹੈ। (ਤਿਸਹਿ) ਉਸ ਨੂੰ ਇਹ (ਬੁਝਾਈ) ਸਮਝ ਪਈ ਹੈ। ਉਹ ਭਰਮ ਵਿੱਚ ਨਹੀਂ ਭੁੱਲਦੇ। ਸਾਰਿਆਂ ਥਾਵਾਂ ਵਿਚ ਤੇਰੇ ਸਰੂਪ ਨੂੰ ਹੀ ਵੇਖਦੇ

ਹਨ ਅਤੇ ਜਿੰਨ੍ਹਾਂ ਨੂੰ ਤੂੰ ਸਿੱਖਿਆ ਨਹੀਂ ਦਿੱਤੀ। ਉਹ ਭੁੱਲੇ ਰਹਿੰਦੇ ਹਨ।

**ਅਥਵਾ :** ਜਿਸ ਨੂੰ ਤੂੰ ਗੁਰਾਂ ਦੁਆਰਾ ਗਿਆਨ (ਦੇਵਹਿ) ਦਿੰਦਾ ਹੈ। (ਤਿਸਹਿ) ਉਸ ਨੂੰ ਹੀ ਆਪਦੇ ਸਰੂਪ ਦੀ (ਬੁਝਾਈ) ਸਮਝ ਆਈ ਹੈ।

**ਉਪਰੋਕਤ ਦੋ ਪਕੰਤੀਆਂ ਦਾ ਦੂਸਰਾ ਅਰਥ:**

**ਸਭ ਤੈ ਉਪਾਈ; ਭਰਮ ਭੁਲਾਈ॥**

ਹੇ ਮਨਾ ! ਤੈਂ ਹੀ (ਸਭ) ਸਾਰੀ ਸ੍ਰਿਸਟੀ (ਉਪਾਈ) ਪੈਦਾ ਕੀਤੀ ਹੈ ਅਤੇ ਤੈ ਹੀ ਅਸ਼ੁੱਧ ਮਨਾ ਭਰਮ ਵਿੱਚ ਭੁਲਾਈ ਹੈ।

**ਜਿਸ ਨੂੰ ਦੇਵਹਿ; ਤਿਸਹਿ ਬੁਝਾਈ॥੨॥**

ਹੇ ਸ਼ੁੱਧ ਮਨਾ ! ਜਿਸ ਨੂੰ ਤੂੰ ਸ਼ੁੱਧ ਗਿਆਤ (ਦੇਵਤਿ) ਦਿੰਦਾ ਹੈ (ਤਿਸਹਿ) ਉਹਨਾਂ ਨੂੰ ਹੀ (ਬੁਝਾਈ) ਬੂਝ ਆਈ ਹੈ, ਸਮਝ ਆਈ ਹੈ।

## ਸਤਿਗੁਰੁ ਮਿਲੈ; ਤ ਸਹਸਾ ਜਾਈ॥

ਜੇਕਰ ਜੀਵ ਸਤਿਗੁਰਾਂ ਦੇ ਨਾਲ ਮਿਲੇ (ਤ) ਤਾਂ ਇਸ ਦਾ (ਸਹਸਾ) ਸੰਸਾ (ਜਾਈ) ਜਾਂਦਾ ਹੈ। ਨਹੀਂ ਤਾਂ ਹਰ ਵਕਤ ਪ੍ਰਮਾਣ, ਪ੍ਰਮੇਯ, ਵਿਪਰਜੈ ਆਦਿਕ ਸੰਸੇ ਬਣੇ ਹੀ ਰਹਿੰਦੇ ਹਨ।

## ਕਿਸੁ ਹਉ ਪੂਜਉ; ਦੂਜਾ ਨਦਰਿ ਨ ਆਈ॥੩॥

ਹੇ ਮਹਾਰਾਜ ! (ਹਉ) ਅਸੀਂ ਤੇਰੇ ਬਿਨਾਂ ਹੋਰ ਕਿਸ ਨੂੰ (ਪੂਜਉ) ਪੂਜਣਾ ਕਰੀਏ ਸਾਡੀ (ਨਦਰਿ) ਨਿਗ੍ਹਾ ਵਿੱਚ ਕੋਈ (ਦੂਜਾ) ਦੂਸਰਾ (ਨ ਆਈ) ਆਉਂਦਾ ਹੀ ਨਹੀਂ ਹੈ। ਇਸ ਲਈ ਅਸੀਂ ਇਕ ਤੇਰਾ ਹੀ ਪੂਜਨ ਕਰਦੇ ਹਾਂ। ਸੁਣ ਕੇ ਪੰਡਿਤ ਕਹਿੰਦੇ ਕਿ ਪੱਥਰ ਦੀ ਪੂਜਾ ਕਰਿਆ ਕਰੋ ਤਾਂ ਕਹਿੰਦੇ ਹਨ,

## ਏਕੈ ਪਾਥਰ; ਕੀਜੈ ਭਾਉ॥

ਹੇ ਭਾਈ ! (ਏਕੈ) ਇਕ (ਪਾਥਰ) ਪੱਥਰ ਨਾਲ ਤਾਂ (ਭਾਉ) ਪ੍ਰੇਮ (ਕੀਜੈ) ਕਰੀਏ। ਉਸ ਨੂੰ ਠਾਕੁਰ ਬਣਾ ਕੇ ਉਸ ਅੱਗੇ ਮੱਥੇ ਟੇਕਦੇ ਰਹੀਏ, ਭੋਗ ਲਗਾਉਂਦੇ ਰਹੀਏ।

## ਦੂਜੈ ਪਾਥਰ; ਧਰੀਐ ਪਾਉ॥

ਤੇ (ਦੂਜੈ) ਦੂਸਰੇ (ਪਾਥਰ) ਪੱਥਰ 'ਤੇ (ਪਾਉ) ਪੈਰ (ਧਰੀਐ) ਧਰ ਕੇ ਬੈਠ ਜਾਈਏ। ਇਉਂ ਪ੍ਰਮੇਸ਼ਰ ਨੂੰ ਇਕ ਰੂਪ ਕਰਕੇ ਨਹੀਂ ਜਾਣੀਦਾ।

## ਜੇ ਓਹੁ ਦੇਉ; ਤ ਓਹੁ ਭੀ ਦੇਵਾ॥

ਜੇਕਰ ਉਹ ਪੱਥਰ ਦੀ ਬਣਾਈ ਹੋਈ ਮੂਰਤ (ਦੇਉ) ਦੇਵਤਾ ਹੈ ਫਿਰ (ਤ) ਤਾਂ ਜਿਸ ਪੱਥਰ ਉੱਪਰ ਪੈਰ ਧਰ ਕੇ ਬੈਠੀਦਾ ਹੈ ਉਹ (ਭੀ) ਵੀ (ਦੇਵਾ) ਦੇਵਤਾ ਹੀ ਹੈ।

ਕਹਿੰਦੇ ਤੁਸੀਂ ਦੋਹਾਂ ਨੂੰ ਹੀ ਮੰਨ ਲਵੋ ਤਾਂ

## ਕਹਿ ਨਾਮਦੇਉ; ਹਮ ਹਰਿ ਕੀ ਸੇਵਾ॥੪॥੧॥

ਭਗਤ (ਨਾਮਦੇਉ) ਨਾਮਦੇਵ ਜੀ (ਕਹਿ) ਕਹਿੰਦੇ ਹਨ ਕਿ (ਹਮ) ਅਸੀਂ ਤਾਂ (ਹਰਿ) ਹਰੀ (ਕੀ) ਦੀ ਸੇਵਾ

ਕਰਦੇ ਹਾਂ। **ਵਾ:** ਜੋ (ਹਰਿ) ਹਰੀ ਅਕਾਲ ਪੁਰਖ ਦਾ ਸਿਮਰਨ ਕਰਨਾ ਹੈ। ਇਸ ਨੂੰ ਵੱਡੀ ਸੇਵਾ ਸਮਝਦੇ ਹਾਂ। ਪੱਥਰਾਂ ਦੀ ਪੂਜਾ ਵਿੱਚੋਂ ਕੁੱਝ ਨਹੀਂ ਮਿਲੇਗਾ।

**ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥**

**ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥** *(ਅੰਗ : ੧੧੬੦)*

**ਨੋਟ :** ਇੱਥੇ ਸਿੱਧ ਹੋ ਗਿਆ ਹੈ ਕਿ ਭਗਤ ਨਾਮਦੇਵ ਜੀ ਨੇ ਪੱਥਰ ਪੂਜਾ ਨਾਲ ਪ੍ਰਮੇਸ਼ਰ ਨਹੀਂ ਪਾਇਆ। ਲੋਕਾਂ ਦੇ ਤਿੰਨ ਤਰ੍ਹਾਂ ਦੇ ਜੀਵਨ ਹਨ। ਤਾਮਸੀ ਲੋਕ ਮੂਰਤੀ ਪੂਜਾ ਕਰਦੇ ਹਨ। ਰਾਜਸੀ ਲੋਕ ਧਿਆਨ ਲਾਉਂਦੇ ਹਨ ਅਤੇ ਸ਼ਾਂਤਕੀ ਲੋਕ ਗਿਆਨ ਵਿੱਚ ਇਸਥਿਤ ਹੁੰਦੇ ਹਨ।

## ਗੂਜਰੀ ਘਰੁ ੧॥

**ਪਹਿਲੀ ਉਥਾਨਕਾ :**

ਇਕ ਵਾਰ ਭਗਤ ਨਾਮਦੇਵ ਜੀ ਦਾ ਘਰ ਲਿਪਣ ਤੋਂ ਬਿਨਾਂ ਹੋਣ ਕਰਕੇ ਢਹਿ ਗਿਆ। ਆਪ ਜੀ ਛੱਪਰੀ ਬਨਾਉਣ ਵਾਸਤੇ ਜੰਗਲ ਵਿਚ ਲੱਕੜਾਂ ਵੱਢਣ ਵਾਸਤੇ ਗਏ। ਜਦੋਂ ਕੁਹਾੜਾ ਮਾਰਿਆਂ ਤਾਂ ਰੁੱਖ ਵਿਚੋਂ ਰਸ ਨਿਕਲਿਆ। ਮਨ ਵਿਚ ਆਈ ਕਿ ਇਸ ਨੂੰ ਵੀ ਦੁੱਖ ਹੋਇਆ। ਇਹ ਸੋਚ ਕੇ ਲੱਕੜਾਂ ਨਾ ਵੱਢੀਆਂ। ਉੱਧਰ ਪ੍ਰਮੇਸਰ ਆਪ ਮਨੁੱਖਾ ਰੂਪ ਧਾਰ ਕੇ ਛਟੀਆਂ ਤੇ ਫੂਸ ਲੈ ਕੇ ਆਇਆ। ਆ ਕੇ ਕਿਹਾ ਕਿ ਮੈਨੂੰ ਨਾਮਦੇਵ ਨੇ ਭੇਜਿਆ ਹੈ। ਮਜ਼ੂਰੀ ਵੀ ਸਾਰੀ ਦੇ ਦਿੱਤੀ ਹੈ, ਬੱਸ ਇਹ ਦੱਸੋ ਕਿ ਛੰਨ ਕਿੱਥੇ ਬੰਨ੍ਹਣੀ ਹੈ। ਜਦੋਂ ਪ੍ਰਮੇਸਰ ਜੀ ਬਹੁਤ ਸੁੰਦਰ ਛੱਪਰੀ ਬੰਨ੍ਹ ਕੇ ਚਲੇ ਗਏ ਤਾਂ ਨਾਮਦੇਵ ਜੀ ਨੇ ਪਿੱਛੋਂ ਆ ਕੇ ਪੁੱਛਿਆ ਕਿ ਸਾਡੀ ਛੱਪਰੀ ਕੌਣ ਬੰਨ੍ਹ ਕੇ ਗਿਆ ਹੈ। ਗੁਆਂਢੀਆਂ ਨੇ ਕਿਹਾ ਕਿ ਛੱਪਰੀ ਬੰਨ੍ਹਣ ਵਾਲੇ ਨੂੰ ਤੂੰ ਆਪ ਹੀ ਤਾਂ ਭੇਜਿਆ ਸੀ। ਨਾਮਦੇਵ ਜੀ ਜਾਣ ਗਏ ਕਿ ਮੇਰੀ ਛੱਪਰੀ ਪ੍ਰਮੇਸਰ ਬੰਨ੍ਹ ਕੇ ਗਿਆ ਹੈ। ਪੜੋਸਣ ਨੇ ਪੁੱਛਿਆ ਕਿ ਨਾਮਦੇਵ ਜੀ ਮੈਨੂੰ ਵੀ ਉਸ ਬੇਢੀ ਬਾਰੇ ਦੱਸੋ ਜਿਸ ਨੇ ਤੁਹਾਡੀ ਛੱਪਰੀ ਬੰਨ੍ਹੀ ਹੈ। ਤਾਂ ਭਗਤ ਜੀ ਪ੍ਰਮੇਸਰ ਦਾ ਸਰੂਪ ਕਥਨ ਕਰਦੇ ਹੋਏ ਪਾਵਨ ਸ਼ਬਦ ਉਚਾਰਨ ਕਰਦੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਦੂਸਰੀ ਉਥਾਨਕਾ :**

ਕਿਸੇ ਮਾਈ ਨੇ ਪ੍ਰਸ਼ਨ ਕੀਤਾ ਕਿ ਭਗਤ ਜੀ ਜਿਸ ਪ੍ਰਮੇਸ਼ਰ ਦਾ ਆਪ ਸਿਮਰਨ ਕਰਦੇ ਹੋ, ਉਸ ਦਾ ਸਰੂਪ ਕੈਸਾ ਹੈ? ਭਗਤ ਜੀ ਨੇ ਕਿਹਾ ਕਿ ਉਹ ਪ੍ਰਮੇਸਰ ਸਰਬ ਵਿਆਪੀ ਹੈ। ਤਾਂ ਉਸ ਮਾਈ ਨੇ ਕਿਹਾ ਕਿ ਫਿਰ ਉਹ ਪ੍ਰਮੇਸਰ ਦਿੱਸਦਾ ਕਿਉਂ ਨਹੀਂ ਹੈ। ਤਾਂ ਇਹ ਸੁਣ ਕੇ ਭਗਤ ਨਾਮਦੇਵ ਫੁਰਮਾਉਂਦੇ ਹਨ। **ਵਾ:** ਕਿਸੇ ਪ੍ਰੇਮੀ ਨੇ ਪੁੱਛਿਆ ਕਿ ਤੁਸੀਂ ਕਿਸ ਨੂੰ ਧਿਆਉਂਦੇ ਹੋ? ਤਾਂ ਦੱਸਦੇ ਹਨ।

## ਮਲੈ ਨ ਲਾਛੈ ਪਾਰ ਮਲੋ; ਪਰਮਲੀਓ ਬੈਠੋ ਰੀ ਆਈ॥

*(ਪਾਰ ਮਲੋ ਪਾਠ ਵੱਖਰਾ ਤੇ ਪਰਮਲੀਓ ਪਾਠ ਇੱਕਠਾ ਕਰਨਾ)*

**(ਰੀ)** ਹੇ ਭਾਈ! **(ਮਲੈ ਨ ਲਾਛੈ ਪਾਰ ਮਲੋ)** (ਮਲੈ ਨ ਲਾਛੈ) ਪ੍ਰਮੇਸ਼ਰ ਦੇ ਸਰੂਪ ਵਿੱਚ ਪਾਪਾਂ ਦੀ (ਮਲੈ) ਮੈਲ ਦਾ (ਲਾਛੈ) ਕਲੰਕ (ਨ) ਨਹੀਂ ਹੈ। **ਵਾ:** ਜਿਵੇਂ ਅਵਿਦਿਆ ਜੀਵ ਨੂੰ ਅਸੱਤ, ਜੜ੍ਹ, ਦੁੱਖ ਰੂਪ ਹੋ ਕੇ ਚਿੰਬੜੀ ਹੋਈ ਹੈ। ਇਉਂ ਪ੍ਰਮੇਸ਼ਰ ਦੇ ਸਰੂਪ ਵਿੱਚ (ਮਲੈ) ਅਵਿਦਿਆ ਰੂਪ ਮੈਲ (ਲਾਛੈ) ਲੰਛਤ, ਚਿੰਨ੍ਹ (ਨ) ਨਹੀਂ ਹੈ। (ਪਾਰ ਮਲੋ) ਜਿਹੜੀ ਦੁਨੀਆਂ ਦੇ ਅੰਦਰ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਵਾਲੀ ਮਾਇਆ ਹੈ। ਉਹ ਪ੍ਰਮੇਸ਼ਰ ਉਸ (ਮਲੋ) ਮਾਇਕੀ ਮੈਲ ਤੋਂ ਵੀ (ਪਾਰ) ਪਰ੍ਹੇ ਹਨ। **ਵਾ:** ਅਵਿਦਿਆ ਤੇ ਪਾਪਾਂ ਦੀਆਂ (ਮਲੋ) ਮੈਲਾਂ ਤੋਂ ਵੀ (ਪਾਰ) ਪਰ੍ਹੇ ਹੈ।

**(ਪਰਮਲੀਓ ਬੈਠੋ ਆਈ)** 'ਪਰਮਲੀਓ' ਨਾਮ ਚੰਦਨ ਦਾ ਹੈ ਜਿਵੇਂ ਚੰਦਨ ਦਾ ਇਕ ਬੂਟਾ ਸਾਰੇ ਬਾਗ ਦੇ ਬੂਟਿਆ ਵਿੱਚ ਆਪਣੀ ਮਹਿਕ ਭਰ ਦਿੰਦਾ ਹੈ। ਇਸੇ ਪ੍ਰਕਾਰ ਬਾਗ ਦੀ ਨਿਆਈਂ ਜਿੰਨੀ ਵੀ ਆਈ ਹੋਈ ਸ੍ਰਿਸ਼ਟੀ ਹੈ। ਉਸ ਸਾਰੀ ਸ੍ਰਿਸ਼ਟੀ ਵਿੱਚ ਉਹ ਪ੍ਰਮੇਸ਼ਰ (ਪਰਮਲੀਓ) ਚੰਦਨ ਦੀ ਨਿਆਈ ਆਪਣੀ ਚੇਤਨ ਸੱਤਾ ਰੂਪ ਮਹਿਕ ਪਾ ਕੇ (ਬੈਠੋ) ਇਸਥਿਤ ਹੋ ਰਿਹਾ ਹੈ।

ਭਾਵ ਸੰਸਾਰ ਦੀਆਂ ਜਿੰਨੀਆਂ ਵੀ ਜੜ੍ਹ ਵਸਤਾਂ ਹਨ, ਉਹ ਸਭ ਉਸੇ ਪ੍ਰਮੇਸ਼ਰ ਦੀ ਚੇਤਨ ਸੱਤਾ ਪਾ ਕੇ ਹੀ ਹਰਕਤ ਕਰਨ ਵਾਲੀਆਂ ਹੋ ਰਹੀਆਂ ਹਨ ਪ੍ਰਮੇਸ਼ਰ ਆਪਣੀ ਸੱਤਾ ਦੇ ਨਾਲ ਹੀ ਜੜ੍ਹ ਮਾਇਆ ਨੂੰ ਤ੍ਰਿਗੁਣ ਰੂਪ ਕਰਕੇ ਇਸ ਤੋਂ ਸਾਰੀ ਕਿਰਿਆ ਕਰਵਾ ਰਿਹਾ ਹੈ।

## ਆਵਤ ਕਿਨੈ ਨ ਪੇਖਿਓ; ਕਵਨੈ ਜਾਣੈ ਰੀ ਬਾਈ ॥੧॥

ਜਿਵੇਂ ਚੰਦਨ ਦੀ ਮਹਿਕ ਬੂਟਿਆਂ ਵਿੱਚ ਪੈਂਦੀ ਹੋਈ ਦਿਸਦੀ ਨਹੀਂ ਕਿ ਕਿਧਰੋਂ ਆ ਕੇ ਪੈ ਰਹੀ ਹੈ। ਇਸੇ ਪ੍ਰਕਾਰ ਵਾਹਿਗੁਰੂ ਦੀ ਸੱਤਾ ਰੂਪ ਮਹਿਕ ਸਾਰੇ ਸੰਸਾਰ ਵਿੱਚ ਪੰਜਾਂ ਤੱਤਾਂ ਵਿੱਚ, ਦੇਹਾਂ ਵਿੱਚ (ਆਵਤ) ਆਉਂਦੀ ਹੋਈ (ਕਿਨੈ ਨ ਪੇਖਿਓ) ਕਿਸੇ ਨੇ ਵੇਖੀ ਨਹੀਂ ਹੈ। (ਰੀ) ਹੇ (ਬਾਈ) ਜੀਵ ਰੂਪ ਇਸਤਰੀ ! ਇਸ ਗੱਲ ਨੂੰ ਦੂਸਰਾ (ਕਵਨੈ) ਕੌਣ (ਜਾਣੈ) ਜਾਣ ਸਕਦਾ ਹੈ। ਭਾਵ ਕੋਈ ਨਹੀਂ ਜਾਣ ਸਕਦਾ, ਕੇਵਲ ਪ੍ਰਮੇਸ਼ਰ ਹੀ ਜਾਣਦਾ ਹੈ।

**ਅਥਵਾ :** ਉਸ ਪ੍ਰਮੇਸ਼ਰ ਨੂੰ (ਕਿਨੈ) ਕਿਸ ਨੇ ਵੀ ਜਨਮ ਧਾਰ ਕੇ (ਆਵਤ) ਆਉਂਦਾ (ਨ) ਨਹੀਂ (ਪੇਖਿਓ) ਵੇਖਿਆ ਹੈ। (ਰੀ) ਹੇ (ਬਾਈ) ਮਾਈ-ਭਾਈ ! ਫਿਰ ਉਸ ਦੇ ਸਰੂਪ ਨੂੰ (ਕਵਨੈ) ਕੌਣ (ਜਾਣੈ) ਜਾਣ ਸਕਦਾ ਹੈ ਭਾਵ ਕੋਈ ਨਹੀਂ ਜਾਣ ਸਕਦਾ। ਕੇਵਲ ਉਹ ਆਪ ਹੀ ਆਪਣੇ-ਆਪ ਨੂੰ ਜਾਣਦਾ ਹੈ।

**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥ ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ ॥** *(ਅੰਗ : ੧੨੭੯)*

**ਨੋਟ :** ਦੱਖਣ ਵਿੱਚ 'ਬਾਈ' ਸ਼ਬਦ ਇਸ਼ਤਰੀ ਦਾ ਵਾਚਕ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਮਲੈ ਨ ਲਾਛੈ ਪਾਰ ਮਲੋ; ਪਰਮਲੀਓ ਬੈਠੋ ਰੀ ਆਈ ॥

(ਰੀ) ਹੇ ਭਾਈ ! ਜਿਸ ਪ੍ਰਮੇਸ਼ਰ ਵਿੱਚ ਅਵਿਦਿਆਂ ਰੂਪ (ਮਲੈ) ਮੈਲ ਦਾ (ਲਾਛੈ) ਚਿੰਨ੍ਹ (ਨ) ਨਹੀਂ ਹੈ, ਜੋ ਮਾਇਕੀ (ਮਲੋ) ਮੈਲ ਤੋਂ ਵੀ (ਪਾਰ) ਪਰ੍ਹੇ ਹੈ ਅਤੇ (ਪਰਮਲੀਓ) ਚੰਦਨ ਰੂਪ ਸ਼ੁੱਧ ਸੁਗੰਧੀ ਵਾਲਾ ਹੈ। ਜਦੋਂ ਉਹ ਪ੍ਰਮੇਸ਼ਰ ਅੰਤਹਕਰਣ ਰੂਪ ਸਥਾਨ ਵਿੱਚ (ਆਈ) ਆ ਕੇ (ਬੈਠੋ) ਬੈਠਾ ਭਾਵ ਸਾਖਿਅਤਕਾਰ ਹੋਇਆ।

### ਆਵਤ ਕਿਨੈ ਨ ਪੇਖਿਓ; ਕਵਨੈ ਜਾਣੈ ਰੀ ਬਾਈ ॥੧॥

ਤਾਂ ਉਸ ਨੂੰ (ਆਵਤ) ਆਉਂਦੇ ਹੋਏ ਨੂੰ (ਕਿਨੈ) ਕਿਸੇ ਨੇ (ਨ) ਨਹੀਂ (ਪੇਖਿਓ) ਵੇਖਿਆ ਕਿ ਉਹ ਕਦੋਂ ਸਾਡੇ ਅੰਤਹਕਰਣ ਵਿੱਚ ਆ ਕੇ ਬੈਠ ਗਿਆ ਸਾਖਿਅਤਕਾਰ ਹੋ ਗਿਆ। ਇਸ ਲਈ (ਰੀ) ਹੇ (ਬਾਈ) ਸਖੀ ! ਇਸ ਗੱਲ ਨੂੰ (ਕਵਨੈ) ਕੌਣ (ਜਾਣੈ) ਜਾਣਦਾ ਹੈ ਭਾਵ ਕੋਈ ਨਹੀਂ ਜਾਣਦਾ।

## ਕਉਣੁ ਕਹੈ ਕਿਣਿ ਬੂਝੀਐ; ਰਮਈਆ ਆਕੁਲੁ, ਰੀ ਬਾਈ ॥੧॥ ਰਹਾਉ ॥

ਜਿਹੜੇ ਭੇਦਵਾਦੀ ਅਤੇ *ਏਕ ਦੇਸ਼ੀ ਹਨ। ਉਹਨਾਂ ਵਿੱਚੋਂ (ਕਉਣੁ) ਕੌਣ ਪ੍ਰਮੇਸ਼ਰ ਦੇ ਸਰੂਪ ਨੂੰ (ਕਹੈ) ਕਥਨ ਕਰ ਸਕਦਾ ਹੈ ਅਤੇ (ਕਿਣਿ) ਕਿੰਨ੍ਹਾਂ ਨੂੰ ਉਸ ਦੀ (ਬੂਝੀਐ) ਬੂਝ ਆਈ, ਸਮਝ ਆਈ ਹੈ ਭਾਵ ਕਿਸੇ ਨੂੰ ਨਹੀਂ

---

* ਨਿਆਇਕ ਪ੍ਰਮੇਸ਼ਰ ਨੂੰ ਏਕ ਦੇਸ਼ੀ ਮੰਨਦੇ ਹਨ ਅਤੇ ਮੁਸਲਮਾਨ ਵੀ ਸਤਵੇਂ ਅਸਮਾਨ ਵਿੱਚ ਰੱਬ ਦੱਸਦੇ ਹਨ।

ਆਈ ਹੈ। **ਵਾ:** ਕੌਣ ਉਸ ਦੇ ਸਰੂਪ ਨੂੰ (ਕਹੈ) ਸਕਦਾ ਹੈ ਜਿਸ ਦਾ ਕੋਈ ਵੀ ਚੱਕਰ, ਚਿਹਨ, ਰੂਪ, ਰੰਗ ਨਹੀਂ ਹੈ ਅਤੇ (ਕਿਨਿ) ਕਿਸ ਅਨ-ਅਧਿਕਾਰੀ ਨੇ ਉਸ ਦੇ ਸਰੂਪ ਨੂੰ (ਬੂਝੀਐ) ਸਮਝਿਆ ਹੈ। (ਰੀ) ਹੇ (ਬਾਈ) ਇਸਤਰੀ ਦੀ ਨਿਆਈ ਜੀਵ ਰੂਪ ਜਗਿਆਸੂਓ! ਉਹ (ਰਮਈਆ) ਰਮਿਆ ਹੋਇਆ ਪ੍ਰਮੇਸਰ ਤਾਂ ਸਾਰੀਆਂ (ਆ+ਕੁਲ) ਕੁਲਾਂ ਤੋਂ ਰਹਿਤ ਹੈ ਭਾਵ ਸੂਰਜਵੰਸ਼, ਚੰਦਰਵੰਸ਼ ਆਦਿਕ ਉਸ ਦੀ ਕੋਈ ਕੁਲ ਨਹੀਂ ਹੈ। **ਵਾ:** ਉਹ (ਕੁਲੁ) ਕਲਪਨਾ ਤੋਂ (ਆ) ਰਹਿਤ ਹੈ।

**ਅਥਵਾ :** **(ਕਉਣੁ ਕਹੈ ਕਿਨਿ ਬੂਝੀਐ)**

**ਪ੍ਰਸ਼ਨ :** (ਕਉਣੁ ਕਹੈ) ਮਹਾਰਾਜ! ਉਸ ਪ੍ਰਮੇਸਰ ਦੇ ਸਰੂਪ ਨੂੰ ਕੌਣ ਕਹਿੰਦਾ ਹੈ?

**ਉੱਤਰ :** ਹੇ ਭਾਈ! ਸਤਿਗੁਰੂ ਸਾਹਿਬ ਜੀ ਉਸ ਪ੍ਰਮੇਸਰ ਦੇ ਸਰੂਪ ਦੇ ਤਾਈਂ ਕਹਿੰਦੇ ਹਨ।

**ਪ੍ਰਸ਼ਨ :** (ਕਿਨਿ ਬੂਝੀਐ) ਮਹਾਰਾਜ! ਕਿਸ ਨੇ ਉਸ ਦੇ ਤਾਈਂ ਬੁੱਝਣਾ ਕੀਤਾ ਹੈ?

**ਉੱਤਰ :** ਹੇ ਭਾਈ! ਜੋ ਸਾਧਨਾ ਦੇ ਸਹਿਤ ਜਗਿਆਸੂ ਹਨ, ਉਹਨਾਂ ਨੇ ਉਸ ਪ੍ਰਮੇਸਰ ਦੇ ਤਾਈਂ ਬੁੱਝਣਾ ਕੀਤਾ ਹੈ।

**ਪ੍ਰਸ਼ਨ :** **ਵਾ:** ਭਗਤ ਜੀ! (ਕਿਨਿ) ਕਿਸ ਦੇ ਤਾਈਂ (ਬੂਝੀਐ) ਬੂਝ ਸਮਝ ਆਉਂਦੀ ਹੈ?

**ਉੱਤਰ :** ਉੱਤਮ ਜਗਿਆਸੂ, ਅਧਿਕਾਰੀ ਹੀ ਗੁਰਾਂ ਦੁਆਰਾ ਸਰੂਪ ਨੂੰ ਬੁੱਝਦੇ ਹਨ, ਸਮਝਦੇ ਹਨ।

**ਪ੍ਰਸ਼ਨ :** ਉੱਤਮ ਜਗਿਆਸੂ, ਅਧਿਕਾਰੀ ਦੇ ਤਾਈਂ (ਕਉਣੁ) ਕੌਣ (ਕਹੈ) ਕਹਿੰਦਾ ਹੈ?

**ਉੱਤਰ :** ਬ੍ਰਹਮ ਸ੍ਰੋਤਰੀ, ਬ੍ਰਹਮ ਨੇਸ਼ਠੀ ਸਤਿਗੁਰੂ ਸਾਹਿਬ ਜੀ ਉੱਤਮ ਜਗਿਆਸੂ, ਅਧਿਕਾਰੀ, ਸਿੱਖ ਦੇ ਤਾਈਂ ਦੱਸਦੇ ਹਨ?

**ਪ੍ਰਸ਼ਨ :** ਭਗਤ ਜੀ! ਆਪ ਉੱਤਮ ਬਕਤੇ ਹੋ, ਕਿਰਪਾ ਕਰਕੇ ਦੱਸਣਾ ਕਰੋ ਕਿ ਗੁਰੂ ਸਾਹਿਬ ਜੀ ਕੀ ਦੱਸਦੇ ਹਨ?

**ਉੱਤਰ :** **(ਰਮਈਆ ਆਕੁਲੁ ਰੀ ਬਾਈ)** (ਰੇ) ਹੇ (ਬਾਈ) ਭਾਈ! ਗੁਰੂ ਸਾਹਿਬ ਜੀ ਦੱਸਦੇ ਹਨ ਕਿ ਜੋ (ਰਮਈਆ) ਰਮਿਆ ਹੋਇਆ ਪ੍ਰਮੇਸ਼ਰ ਹੈ ਉਹ (ਆ+ਕੁਲੁ) ਸਾਰੀਆਂ ਕੁਲਾਂ ਅੰਦਰ (ਆ) ਆਇਆ ਹੋਇਆ ਹੈ।

**ਪ੍ਰਸ਼ਨ :** ਭਗਤ ਜੀ ਕੋਈ ਨਿਰਣਾ ਕਰਕੇ ਤਾਂ ਦੱਸੋਂ ਕਿ ਪ੍ਰਮੇਸ਼ਰ ਦਾ ਸਰੂਪ ਕੈਸਾ ਹੈ?

**ਉੱਤਰ :** ਇਹ ਸੁਣ ਕੇ ਭਗਤ ਜੀ ਤਿੰਨ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ,

## ਅਰਥ ਨੰ : ੧

### ਜਿਉ ਆਕਾਸੈ ਪੰਖੀਅਲੋ; ਖੋਜੁ ਨਿਰਖਿਓ ਨ ਜਾਈ॥

(ਜਿਉ) ਜਿਵੇਂ (ਆਕਾਸੈ) ਆਕਾਸ ਵਿੱਚ ਉਡਾਰੀ ਮਾਰਦੇ (ਪੰਖੀਆਲੋ) ਪੰਛੀ ਦੀ (ਖੋਜੁ) ਪੈੜ (ਨ) ਨਹੀਂ (ਨਿਰਖਿਓ) ਵੇਖੀ (ਜਾਈ) ਜਾ ਸਕਦੀ।

### ਜਿਉ ਜਲ ਮਾਝੈ ਮਾਛਲੋ; ਮਾਰਗੁ ਪੇਖਣੋ ਨ ਜਾਈ॥੨॥

(ਜਿਉ) ਜਿਵੇਂ (ਜਲ) ਪਾਣੀ ਦੇ (ਮਾਝੈ) ਵਿੱਚ ਲੰਘਦੇ (ਮਾਛਲੋ) ਮੱਛ ਦਾ (ਮਾਰਗੁ) ਰਸਤਾ (ਪੇਖਣੋ) ਵੇਖਿਆ (ਨ) ਨਹੀਂ (ਜਾਈ) ਜਾ ਸਕਦਾ ਕਿ ਉਹ ਕਿਹੜੇ ਰਸਤੇ ਗਿਆ ਹੈ।

### ਜਿਉ ਆਕਾਸੈ ਘੜੂਅਲੋ; ਮ੍ਰਿਗ ਤ੍ਰਿਸਨਾ ਭਰਿਆ॥

(ਜਿਉ) ਜਿਵੇਂ ਕੋਈ ਕਹੇ ਕਿ (ਆਕਾਸੈ) ਆਕਾਸੀ (ਘੜੂਅਲੋ) ਘੜੇ ਵਿੱਚ *ਮ੍ਰਿਗ ਤ੍ਰਿਸ਼ਨਾ ਦਾ ਜਲ ਭਰਿਆਂ

---

* ਜੇਠ-ਹਾੜ ਦੇ ਮਹੀਨੇ ਸੂਰਜ ਦੀਆਂ ਕਿਰਨਾਂ ਨਾਲ ਰੇਤਲੇ ਟਿੱਬਿਆਂ 'ਤੇ ਮ੍ਰਿਗ ਤ੍ਰਿਸ਼ਨਾ ਦਾ ਜਲ ਚਮਕਦਾ ਪ੍ਰਤੀਤ ਹੁੰਦਾ ਹੈ। ਉਸ ਦਾ ਚਮਕਾਰਾ ਵੇਖ ਕੇ ਤਿਹਾਏ ਮਿਰਗ ਨਦੀਂ ਦਾ ਪਾਣੀ ਸਮਝ ਕੇ ਉਸ ਵੱਲ ਭੱਜੇ ਜਾਂਦੇ ਹਨ। ਪਰ ਪਾਣੀ ਉਹਨਾਂ ਨੂੰ ਪ੍ਰਾਪਤ ਨਹੀਂ ਹੁੰਦਾ। ਇਉਂ ਉਹ ਤਿਹਾਏ ਹੀ ਮਰ ਜਾਂਦੇ ਹਨ।

ਹੋਇਆ ਹੈ ਅਤੇ ਮੈਂ ਉਸ ਨੂੰ ਪੀ ਕੇ ਆਪਣੀ ਪਿਆਸ ਮਿਟਾਈ ਹੈ। ਜਿਵੇਂ ਇਹ ਤਿੰਨੇ ਦ੍ਰਿਸ਼ਟਾਂਤ ਕੇਵਲ ਕਥਨ ਮਾਤਰ ਭਾਵ ਕਲਪਿਤ ਹਨ। ਵਾਸਤਵਿਕ ਵਿਚ ਕੋਈ ਹੋਂਦ ਨਹੀਂ ਰੱਖਦੇ

## ਨਾਮੇ ਚੇ ਸੁਆਮੀ ਬੀਠਲੋ; ਜਿਨਿ ਤੀਨੈ ਜਰਿਆ ॥੩॥੨॥

ਇਸੇ ਪ੍ਰਕਾਰ, ਹੇ ਭਾਈ! (ਜਿਨਿ) ਜਿਹੜੇ (ਨਾਮੇ) ਨਾਮਦੇਵ (ਚੇ) ਕੇ ਭਾਵ ਦੇ (ਸੁਆਮੀ) ਮਾਲਕ (ਬੀਠਲੋ) ਪ੍ਰਮੇਸ਼ਰ ਹਨ, ਉਹਨਾਂ ਵਿੱਚ ਇਹ (ਤੀਨੈ) ਤਿੰਨੇ ਦ੍ਰਿਸ਼ਟਾਂਤ ਕਲਪਿਤ ਰੂਪ ਕਰਕੇ (ਜਰਿਆ) ਜੜੇ ਹੋਏ ਹਨ। ਭਾਵ ਇਹ ਗੱਲ ਕੋਈ ਨਹੀਂ ਜਾਣ ਸਕਦਾ ਕਿ ਪ੍ਰਮੇਸ਼ਰ ਕਿੱਥੋਂ ਆਇਆ ਹੈ ਅਤੇ ਉਸ ਨੇ ਕਿਧਰ ਨੂੰ ਜਾਣਾ ਹੈ। ਸਰਬ-ਬਿਆਪੀ ਹੋਣ ਕਰਕੇ ਉਸ ਦਾ ਕਾਲ ਵੀ ਨਹੀਂ ਕਿਹਾ ਜਾ ਸਕਦਾ। ਸਾਰੇ ਸਮਿਆਂ ਵਿੱਚ ਹੋਣ ਕਰਕੇ ਉਸ ਦਾ ਕਾਲ ਵੀ ਨਹੀਂ ਕਿਹਾ ਜਾ ਸਕਦਾ। ਫੇਰ ਉਹ ਵਸਤੂ-ਪ੍ਰਛੇਦ ਤੋਂ ਵੀ ਰਹਿਤ ਹੈ। (ਈਸ਼ਰ ਦੇ ਅੰਦਰ ਵਿਰਾਟ, ਹਿਰਨਗਰਭ ਤੇ ਅੱਬਿਆਕ੍ਰਿਤ ਤਿੰਨ ਵਸਤੂਆਂ ਮਾਇਆ ਉਪਾਧੀ ਕਰਕੇ ਹਨ ਅਤੇ ਜੀਵ ਦੇ ਅੰਦਰ ਤੈਜਸ, ਪ੍ਰਾਗ ਤੇ ਵਿਸ਼ਵ ਤਿੰਨ ਵਸਤੂਆਂ ਅਵਿਦਿਆ ਉਪਾਧੀ ਕਰਦੇ ਹਨ। ਪਰ ਪ੍ਰਮੇਸ਼ਰ ਵਸਤੂ ਪ੍ਰਛੇਦ ਰਹਿਤ ਹੈ) ਇਉਂ ਦੇਸ ਕਾਲ, ਵਸਤੂ-ਪ੍ਰਛੇਦ ਰਹਿਤ ਹੋਣ ਕਰਕੇ ਪ੍ਰਮੇਸ਼ਰ ਨੂੰ ਕਥਨ ਨਹੀਂ ਕੀਤਾ ਜਾ ਸਕਦਾ।

## ਸਾਖੀ—ਪ੍ਰਮੇਸ਼ਰ ਦਾ ਬੀਠਲ ਨਾਮ ਪੈਣ ਦੀ

ਦੱਖਣ ਵਿੱਚ ਇਕ ਪੁੰਡਰੀਕ ਨਾਮ ਦਾ ਭਗਤ ਹੋਇਆ ਹੈ। ਜਿਸ ਵੇਲੇ ਪੁੰਡਰੀਕ ਦੀ ਭਗਤੀ ਤੋਂ ਪ੍ਰਸੰਨ ਹੋ ਕੇ ਮਹਾਰਾਜ ਨੇ ਉਸ ਨੂੰ ਸਖਿਆਤ ਹੋ ਕੇ ਦਰਸ਼ਨ ਦਿੱਤੇ ਤਾਂ ਉਸ ਸਮੇਂ ਪੁੰਡਰੀਕ ਨੇ ਮਹਾਰਾਜ ਦਾ ਆਦਰ ਕਰਨ ਵਾਸਤੇ ਆਪਣੀ ਸਿਰਾਣੇ ਵਾਲੀ ਇੱਟ ਭੇਟਾ ਕੀਤੀ। ਮਹਾਰਾਜ ਆਪਣੀ ਭਗਤ ਦੀ ਭੇਟਾ ਕੀਤੀ ਹੋਈ ਵਸਤੂ ਜਾਣ ਤੇ ਉਸ ਉੱਪਰ ਖੜ੍ਹੇ ਹੋ ਗਏ। 'ਬੀਠ' ਦਾ ਨਾਮ ਇੱਟ ਦਾ ਹੈ। ਇਉਂ ਪੁੰਡਰੀਕ ਭਗਤ ਦੀ (ਬੀਠ) ਇੱਟ ਨੂੰ (ਲ) ਲੈਣ ਕਰਕੇ ਪ੍ਰਮੇਸ਼ਰ ਦਾ ਨਾਮ 'ਬੀਠਲ' ਪਿਆ ਹੈ। ਉਂਝ ਇਹ ਨਾਮ ਵੇਦਾ-ਸ਼ਾਸਤਰਾਂ ਵਿਚ ਨਹੀਂ ਆਉਂਦਾ। ਇਹ ਦੱਖਣ ਦੀ ਬੋਲੀ ਅਨੁਸਾਰ ਪਿਆ ਹੋਇਆ ਨਾਮ ਹੈ।

## ਅਰਥ ਨੰ : ੨

### ਜਿਉ ਆਕਾਸੈ ਪੰਖੀਅਲੋ; ਖੋਜੁ ਨਿਰਖਿਓ ਨ ਜਾਈ ॥

(ਜਿਉ) ਜਿਵੇਂ (ਆਕਾਸੈ) ਆਕਾਸ਼ ਵਿੱਚ (ਪੰਖੀਅਲੋ) ਉਡਾਰੀ ਮਾਰਦੇ ਪੰਛੀ ਦਾ (ਖੋਜੁ) ਰਸਤਾ (ਨ) ਨਹੀਂ (ਨਿਰਖਿਓ) ਵੇਖਿਆ (ਜਾਈ) ਜਾਂਦਾ। ਇਸੇ ਪ੍ਰਕਾਰ, ਚਿਦਾਕਾਸ਼ ਰੂਪ ਬ੍ਰਹਮ ਵਿੱਚ ਜੋ ਪ੍ਰੋਖ ਤੇ ਅਪ੍ਰੋਖ ਗਿਆਨ ਰੂਪ ਖੰਭਾਂ ਵਾਲੇ ਗਿਆਨਵਾਨ, ਤੱਤ-ਬੇਤੇ ਉਡਾਰੀਆਂ ਮਾਰਦੇ ਹਨ। ਕਿਸੇ ਤੋਂ ਵੀ ਉਨ੍ਹਾਂ ਦਾ ਮਾਰਗ ਵੇਖਿਆ ਨਹੀਂ ਜਾ ਸਕਦਾ ਭਾਵ ਕੋਈ ਇਹ ਖੋਜ, ਪੜਤਾਲ ਨਹੀਂ ਕਰ ਸਕਦਾ ਕਿ ਉਹ ਕਿੰਨੇ ਕੁ ਆਨੰਦ ਵਾਲੇ ਹਨ ਜਾਂ ਕਿੰਨੇ ਕੁ ਉਸ ਸਰੂਪ ਨੂੰ ਪ੍ਰਾਪਤ ਹੋਏ ਹਨ।

**ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ ॥** *(ਅੰਗ : ੨੭੩)*

### ਜਿਉ ਜਲ ਮਾਝੈ ਮਾਛਲੋ; ਮਾਰਗੁ ਪੇਖਣੋ ਨ ਜਾਈ ॥੨॥

(ਜਿਉ) ਜਿਵੇਂ ਜਲ (ਮਾਝੈ) ਵਿੱਚ ਰਹਿਣ ਵਾਲੇ (ਮਾਛਲੋ) ਮੱਛ ਦਾ (ਮਾਰਗੁ) ਰਸਤਾ (ਪੇਖਣੋ) ਵੇਖਿਆ (ਨ) ਨਹੀਂ (ਜਾਈ) ਜਾਂਦਾ। ਇਸੇ ਪ੍ਰਕਾਰ ਜਲ ਰੂਪ ਪ੍ਰਮੇਸ਼ਰ ਵਿੱਚ ਮੱਛ ਦੀ ਨਿਆਈਂ ਰਹਿਣ ਵਾਲੇ ਭਗਤਾਂ ਦਾ ਰਸਤਾ ਵੇਖਿਆ ਨਹੀਂ ਜਾ ਸਕਦਾ ਕਿ ਕਿਵੇਂ ਉਹਨਾਂ ਨੇ ਆਪਾ ਭਾਵ ਮੇਟ ਕੇ ਪ੍ਰਮੇਸ਼ਰ ਦੇ ਸਰੂਪ ਵਿੱਚ ਏਕਤਾ ਪਾਈ ਹੈ।

**ਜਿਉ ਆਕਾਸੈ ਘੜੂਅਲੋ; ਮ੍ਰਿਗ ਤ੍ਰਿਸਨਾ ਭਰਿਆ॥**

(ਜਿਉ) ਜਿਵੇਂ (ਆਕਾਸੈ) ਆਕਾਸ਼ੀ (ਘੜੂਅਲੋ) ਘੜੇ ਵਿੱਚ ਭਰਿਆ ਮ੍ਰਿਗ ਤ੍ਰਿਸ਼ਨਾ ਦਾ ਜਲ ਮਿਥਿਆ ਹੁੰਦਾ ਹੈ। ਇਵੇਂ ਹੀ ਪ੍ਰੇਮੀਆਂ ਨੇ ਸੰਸਾਰ ਮਿਥਿਆ, ਅਣਹੋਇਆ ਸਮਝਿਆ ਹੈ। ਉਹ ਸਤ, ਚੇਤਨ, ਆਨੰਦ ਸਰੂਪ ਤੋਂ ਬਗੈਰ ਸਭ ਵਸਤਾਂ ਨੂੰ ਅਸੱਤ, ਜੜ੍ਹ, ਦੁੱਖ ਰੂਪ ਸਮਝਦੇ ਹਨ।

**ਨਾਮੇ ਚੇ ਸੁਆਮੀ ਬੀਠਲੋ; ਜਿਨਿ ਤੀਨੈ ਜਰਿਆ॥੩॥੨॥**

ਭਗਤ ਨਾਮਦੇਵ ਜੀ ਕਹਿੰਦੇ ਹਨ ਕਿ (ਬੀ) ਉਤਪਤੀ (ਠ) ਇਸਥਿਤੀ (ਲੋ) ਲੈਅਤਾ ਕਰਨ ਵਾਲਾ ਐਸਾ ਮੇਰਾ (ਸੁਆਮੀ) ਮਾਲਕ ਹੈ (ਜਿਨਿ) ਜਿਸ ਵਿੱਚ ਇਹ (ਤੀਨੈ) ਤਿੰਨੇ ਭਾਵ ਉਤਪਤੀ, ਪਾਲਣਾ, ਲੈਅਤਾ ਕਲਪਿਤ ਰੂਪ ਕਰਕੇ (ਜਰਿਆ) ਜੜੀਆਂ ਹੋਈਆਂ ਹਨ ਭਾਵ ਵਾਸਤਵਿਕ ਵਿੱਚ ਇਹ ਪ੍ਰਮੇਸ਼ਰ ਦੇ ਸਰੂਪ ਵਿੱਚ ਨਹੀਂ ਹਨ। **ਵਾ:** (ਜਿਨਿ) ਜਿਸ ਨੇ (ਤੀਨੈ) ਤਿੰਨੇ ਸ਼ਕਤੀਆਂ ਨੂੰ (ਜਰਿਆ) ਸਹਾਰਿਆ ਹੋਇਆ ਹੈ। ਭਾਵ ਪ੍ਰਮੇਸ਼ਰ ਉਤਪਤੀ ਪਾਲਣਾ ਤੇ ਲੈਅਤਾ ਕਰਦਾ ਹੋਇਆ ਵੀ ਇਹਨਾਂ ਤੋਂ ਨਿਰਲੇਪ ਰਹਿੰਦਾ ਹੈ।

## ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩

ਪੰਜਵੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਰਾਗ ਗੂਜਰੀ ਵਿੱਚ (ਘਰੁ ੩) ਤੀਸਰੇ ਸੁਰਤਾਲ ਅੰਦਰ (ਸ੍ਰੀ) ਸ਼੍ਰੋਮਣੀ ਭਗਤ ਰਵਿਦਾਸ ਜੀ (ਕੇ) ਦੇ ਪਦੇ ਉਚਾਰਨ ਕਰਦੇ ਹਨ।

## ੧ਓ ਸਤਿਗੁਰ ਪ੍ਰਸਾਦਿ॥

(੧) ਅਦ੍ਵੈਤ ਰੂਪ ਪ੍ਰਮੇਸ਼ਰ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ** :

ਕਿਸੇ ਪੰਡਿਤ ਨੇ ਕਿਹਾ ਕਿ ਰਵਿਦਾਸ ਜੀ ! ਠਾਕੁਰਾਂ ਦੀ ਪੂਜਾ ਕਰਿਆ ਕਰੋ। ਤਾਂ ਸੁਣ ਤੇ ਫੁਰਮਾਉਂਦੇ ਹਨ। **ਵਾ:** ਭਗਵਾਨ ਨੇ ਕਿਹਾ ਕਿ ਤੂੰ ਤਾਂ ਸਾਡੀ ਕੋਈ ਪੂਜਾ ਹੀ ਨਹੀਂ ਕਰਦਾ ਤਾਂ ਉਚਾਰਦੇ ਹਨ। **ਵਾ:** ਰਾਣੀ ਝਾਲਾ ਬਾਈ ਨੂੰ ਉਪਦੇਸ਼ ਬਖਸ਼ਦੇ ਹਨ ਕਿ ਜਿਹੜੀ ਭਜਨ ਤੋਂ ਬਿਨਾਂ ਹੋਰ ਪੂਜਾ ਕਰਨੀ ਹੈ ਇਹ ਕਿਸੇ ਕੰਮ ਨਹੀਂ ਆਉਂਦੀ।

**ਨੋਟ** : ਅਰਥ 'ਰਹਾਉ' ਵਾਲੀ ਪਕੰਤੀ ਤੋਂ ਆਰੰਭ ਹੋਵੇਗਾ।

**ਮਾਈ; ਗੋਬਿੰਦ ਪੂਜਾ ਕਹਾ ਲੈ ਚਰਾਵਉ॥**

ਹੇ ਮਾਈ-ਭਾਈ ! ਜੋ (ਗੋ) ਪ੍ਰਿਥਵੀ ਦੀ (ਬਿੰਦ) ਰੱਖਿਆ ਕਰਨ ਵਾਲਾ ਪ੍ਰਮੇਸ਼ਰ ਹੈ। ਉਸ ਦੀ ਪੂਜਾ ਕਰਨ ਵਾਸਤੇ ਐਸੀਆਂ ਅਨੋਖੀਆਂ ਵਸਤੂਆਂ (ਕਹਾ) ਕਿੱਥੋਂ ਲੈ ਕੇ (ਚਰਾਵਉ) ਚੜ੍ਹਾਉਣਾ ਕਰੀਏ ਜੋ ਕਦੇ ਵੀ ਜੂਠੀਆਂ ਨਾ ਹੋਈਆ ਹੋਣ।

ਠਾਕੁਰਾਂ ਨੂੰ ਦੁੱਧ ਅਰਪ ਦਿਆ ਕਰੋ। ਸੁਣ ਕੇ ਭਗਤ ਜੀ ਕਹਿੰਦੇ ਹਨ।

## ਦੂਧੁ ਤ ਬਛਰੈ ; ਥਨਹੁ ਬਿਟਾਰਿਓ॥

(ਦੂਧੁ) ਦੁੱਧ (ਤ) ਤਾਂ (ਬਛਰੈ) ਵੱਛੜੇ ਨੇ ਪਹਿਲਾਂ ਹੀ (ਥਨਹੁ) ਥਨਾਂ ਵਿੱਚੋਂ ਚੁੰਘ ਕੇ (ਬਿਟਾਰਿਓ) ਵਿਗਾੜ ਦਿੱਤਾ ਹੈ, ਜੂਠਾ ਕਰ ਦਿੱਤਾ ਹੈ। ਜੂਠੇ ਦੁੱਧ ਨਾਲ ਅਸੀਂ ਪ੍ਰਮੇਸ਼ਰ ਦਾ ਪੂਜਨ ਕਰੀਏ।

**ਅਥਵਾ** : (ਦੂਧੁ) ਦੁੱਧ (ਤ) ਤਾਂ ਪ੍ਰਮੇਸ਼ਰ ਨੇ ਪਹਿਲਾਂ ਹੀ (ਬਛਰੈ) ਵੱਡਾ ਰੂਪ ਹੋ ਕੇ (ਥਨਹੁ) ਥਨਾਂ ਵਿੱਚੋਂ (ਬਿਟਾਰਿਓ)

ਟਾਲ ਲਿਆ ਭਾਵ ਚੁੰਘ ਲਿਆ ਹੈ। ਹੋਰ ਅਸੀਂ ਕੀ ਪੂਜਾ ਕਰੀਏ।
ਫੇਰ ਭਗਤ ਜੀ ! ਫੁੱਲ ਚੜ੍ਹਾ ਦਿਆ ਕਰੋ, ਤਾਂ ਕਹਿੰਦੇ ਹਨ।

## ਫੂਲੁ ਭਵਰਿ; ਜਲੁ ਮੀਨਿ ਬਿਗਾਰਿਓ ॥੧॥

ਜੋ (ਫੂਲੁ) ਫੁੱਲ ਹੈ। ਉਹਨਾਂ ਨੂੰ (ਭਵਰਿ) ਭੌਰਿਆਂ ਨੇ ਪਹਿਲਾਂ ਹੀ ਸੁੰਘ ਕੇ ਜੂਠਾ ਕਰ ਦਿੱਤਾ ਹੈ ਤੇ (ਜਲੁ) ਪਾਣੀ (ਮੀਨਿ) ਮੱਛੀਆਂ ਨੇ (ਬਿਗਾਰਿਓ) ਵਿਗਾੜ ਦਿੱਤਾ ਭਾਵ ਜੂਠਾ ਕਰ ਦਿੱਤਾ ਹੈ ਕਿਉਂਕਿ ਮੱਛੀਆਂ ਆਪਣੀ ਸਾਰੀ ਕਿਰਿਆ ਪਾਣੀ ਵਿੱਚ ਹੀ ਕਰਦੀਆਂ ਹਨ।

**ਅਥਵਾ :** ਪ੍ਰਮੇਸ਼ਰ ਪਹਿਲਾਂ ਹੀ (ਭਵਰਿ) ਭੌਰਾ ਰੂਪ ਹੋ ਕੇ (ਫੂਲੁ) ਫੁੱਲਾਂ ਅੰਦਰ ਬਾਸਨਾ ਲੈ ਰਿਹਾ ਹੈ ਅਤੇ (ਮੀਨਿ) ਮੱਛੀ ਰੂਪ ਹੋ ਕੇ ਜਲ ਅੰਦਰ ਕੀੜਾ ਕਰ ਰਿਹਾ ਹੈ। ਇਸ ਲਈ ਜੋ ਹੋਰ ਪੂਜਾ ਕਰਨੀ ਹੈ। ਉਸ ਨੂੰ ਅਸੀਂ (ਬਿਗਾਰਿਓ) ਵਿਗਾੜ ਹੀ ਸਮਝਦੇ ਹਾਂ। **ਵਾ:** ਉਹ ਪ੍ਰਮੇਸ਼ਰ ਸਾਰਿਆਂ ਵਿੱਚ (ਬਿਗਾਰਿਓ) ਵਿਸ਼ੇਸ ਕਰਕੇ ਮਿਲਿਆ ਹੋਇਆ ਹੈ।

## ਮਾਈ; ਗੋਬਿੰਦ ਪੂਜਾ ਕਹਾ ਲੈ ਚਰਾਵਉ ॥

ਹੇ (ਮਾਈ) ਮਾਤਾ-ਪਿਤਾ ਰੂਪ ਸੰਤ ਜਨੋ! ਅਸੀਂ (ਗੋਬਿੰਦ) ਪ੍ਰਮੇਸ਼ਰ ਦੀ ਪੂਜਾ ਵਿੱਚ (ਕਹਾ) ਕਿਹੜੀਆਂ ਸ਼ੁੱਧ ਵਸਤੂਆਂ ਲੈ ਕੇ (ਚਰਾਵਉ) ਚੜ੍ਹਾਉਣਾ ਕਰੀਏ।

## ਅਵਰੁ ਨ ਫੂਲੁ ; ਅਨੂਪੁਨ ਪਾਵਉ ॥੧॥ ਰਹਾਉ ॥

ਕਿਉਂਕਿ ਮੈਂ (ਅਵਰੁ) ਹੋਰ ਜਗ੍ਹਾ ਵਿੱਚ ਇਹੋ-ਜਿਹੇ (ਅਨੂਪੁਨ) ਉਪਮਾ ਤੋਂ ਰਹਿਤ (ਫੂਲੁ) ਫੁੱਲ (ਨ) ਨਹੀਂ (ਪਾਵਉ) ਪਾਉਂਦਾ। ਜਿੰਨ੍ਹਾਂ ਦੀ ਖੁਸਬੂ ਭੌਰਿਆਂ ਨੇ ਪਹਿਲਾਂ ਨਾ ਲਈ ਹੋਵੇ।

**ਨੋਟ :** ਸ੍ਰੀ ਦਮਦਮਾ ਸਾਹਿਬ ਜੀ ਦਾ ਪਾਠ "**ਅਵਰੁ ਨ ਫੂਲੁ ਅਨੂਪੁਨ ਪਾਵਉ ॥**" ਹੈ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ "**ਅਵਰੁਨ ਫੂਲੁ ਅਨੂਪੁਨ ਪਾਵਉ ॥**" ਪਾਠ ਕਰਦੇ ਹਨ ਅਰਥ ਇਕੋ ਹੀ ਹੈ। ਹੋਰ ਜਿਹੜੇ ਉਪਮਾ ਤੋਂ ਰਹਿਤ ਸੁੱਚੇ ਫੁੱਲ ਹਨ। ਉਹ ਅਸੀਂ ਕਿਤੋਂ ਵੀ ਪ੍ਰਾਪਤ ਨਹੀਂ ਕਰਦੇ।
ਭਗਤ ਜੀ ਤੁਸੀਂ ਚੰਦਨ ਨਾਲ ਪੂਜਾ ਕਰੋ ਤਾਂ ਕਹਿੰਦੇ ਹਨ,

## ਮੈਲਾਗਰ; ਬੇਰ੍ਹੇ ਹੈ ਭੁਇਅੰਗਾ ॥

ਜੋ (ਮੈਲਾਗਰ) ਚੰਦਨ ਹੈ। ਉਹ ਵੀ (ਭੁਇਅੰਗਾ) ਸੱਪਾਂ ਨੇ (ਬੇਰ੍ਹੇ) ਵੇੜਿਆ ਹੁੰਦਾ ਹੈ। ਇਸ ਕਰਕੇ ਚੰਦਨ ਵੀ ਸੁੱਚਾ ਨਹੀਂ ਰਿਹਾ। ਜਹਿਰੀਲੇ ਸੱਪ ਠੰਡ ਲੈਣ ਵਾਸਤੇ ਚੰਦਨ ਨਾਲ ਲਿਪਟੇ ਰਹਿੰਦੇ ਹਨ।
ਫੇਰ ਤੁਸੀਂ ਚੌਦਾਂ ਰਤਨਾਂ ਵਿੱਚੋਂ ਦੇਵਤਿਆਂ ਦਾ ਅੰਮ੍ਰਿਤ ਲੈ ਕੇ ਪੂਜਾ ਕਰ ਦਿਉ। ਤਾਂ ਕਹਿੰਦੇ ਹਨ,

## ਬਿਖੁ ਅੰਮ੍ਰਿਤੁ; ਬਸਹਿ ਇਕ ਸੰਗਾ ॥੨॥

ਜੋ (ਬਿਖੁ) ਜ਼ਹਿਰ ਤੇ ਅੰਮ੍ਰਿਤ ਹੈ। ਉਹ (ਇਕ ਸੰਗਾ) ਇੱਕਠੇ ਹੀ (ਬਸਹਿ) ਵੱਸਦੇ ਹਨ। ਇਸ ਲਈ ਅੰਮ੍ਰਿਤ ਵੀ ਪੂਜਾ ਦੇ ਯੋਗ ਨਹੀਂ।

**ਨੋਟ :** ਜਿਸ ਵੇਲੇ ਸਮੁੰਦਰ ਰਿੜਕ ਕੇ ਚੌਦਾਂ ਰਤਨ ਕੱਢੇ ਗਏ ਸਨ ਉਸ ਵੇਲੇ ਅੰਮ੍ਰਿਤ ਦੇ ਨਾਲ ਜ਼ਹਿਰ ਵੀ ਨਿਕਲਿਆ ਸੀ। ਜੇ ਹੋਰ ਕੁਝ ਨਹੀਂ ਕਰਨਾ ਤਾਂ ਧੂਪ ਹੀ ਧੁਖਾ ਦਿਆ ਕਰੋ, ਦੀਵੇ ਹੀ ਜਗਾ ਦਿਆ ਕਰੋ ਜਾਂ ਮਿੱਠੇ ਭੋਜਨ ਹੀ ਅਰਪ ਦਿਆ ਕਰੋ। ਤਾਂ ਕਹਿੰਦੇ ਹਨ,

## ਧੂਪ ਦੀਪ; ਨਈਬੇਦਹਿ ਬਾਸਾ ॥

ਪੂਜਾ ਕਰਨ ਵਾਲੇ ਨੂੰ ਧੂਪ (ਦੀਪ) ਦੀਵੇ ਅਤੇ (ਨਦੀਬੇਦਹਿ) ਮਿੱਠੇ ਭੋਜਨਾਂ ਦੀ (ਬਾਸਾ) ਬਾਸਨਾ, ਸੁੰਗਧੀ ਪਹਿਲਾਂ ਹੀ ਆ ਜਾਂਦੀ ਹੈ। ਇਸ ਕਰਕੇ ਇਹ ਵੀ ਸਾਰੇ (ਬਾਸਾ) ਬੇਹੇ, ਜੂਠੇ ਹੋ ਗਏ ਹਨ।

## ਕੈਸੇ ਪੂਜ ਕਰਹਿ; ਤੇਰੀ ਦਾਸਾ ॥੩॥

ਹੇ ਮਹਾਰਾਜ ! ਅਸੀਂ (ਦਾਸਾ) ਸੇਵਕ ਇਹਨਾਂ ਜੂਠੀਆਂ ਤੇ ਬਾਸੀਆਂ ਚੀਜਾਂ ਨਾਲ (ਤੇਰੀ) ਤੁਹਾਡੀ (ਕੈਸੇ) ਕਿਸ ਪ੍ਰਕਾਰ (ਪੂਜ) ਪੂਜਾ (ਕਰਹਿ) ਕਰੀਏ।

**ਨੋਟ :** ਭਗਤ ਰਵਿਦਾਸ ਜੀ ਨੇ ਇਥੇ ਬਿਲਾਸ ਨਾਲ ਇਹਨਾ ਵਸਤੂਆਂ ਦਾ ਖੰਡਨ ਕੀਤਾ ਹੈ ਕਿਉਂਕਿ ਨਾਮ ਦੇ ਤੁੱਲ ਹੋਰ ਕੋਈ ਵਸਤੂ ਨਹੀਂ ਹੈ।

## ਤਨੁ ਮਨੁ ਅਰਪਉ; ਪੂਜ ਚਰਾਵਉ ॥

ਜੋ (ਤਨੁ) ਸਰੀਰ ਦਾ ਅਭਿਮਾਨ ਛੱਡਣਾ ਹੈ ਅਤੇ ਜੋ ਮਨ ਦੀ ਮਨੌਤ ਛੱਡਣੀ ਹੈ। **ਵਾ:** ਜੋ ਤਨ ਤੇ ਮਨ ਨੂੰ ਤੇਰੇ ਤਾਈਂ (ਅਰਪਉ) ਅਰਪਣਾ ਹੈ। ਅਸੀਂ ਤਾਂ ਇਹੋ ਹੀ (ਪੂਜ) ਪੂਜਾ ਆਪ ਦੇ ਤਾਈਂ (ਚਰਾਵਉ) ਚੜ੍ਹਾਉਂਦੇ ਹਾਂ।

## ਗੁਰ ਪਰਸਾਦਿ; ਨਿਰੰਜਨੁ ਪਾਵਉ ॥੪॥

ਅਤੇ (ਗੁਰ) ਸਤਿਗੁਰੂ ਸਾਹਿਬ ਜੀ (ਪਰਸਾਦਿ) ਕਿਰਪਾ ਕਰਕੇ ਆਪ ਦੇ (ਨਿਰੰਜਨੁ) ਸ਼ੁੱਧ ਸਰੂਪ ਦੇ ਤਾਈਂ (ਪਾਵਉ) ਪਾਉਣਾ ਕਰਦੇ ਹਾਂ। **ਵਾ:** ਅਸੀਂ ਮਾਇਆ ਕਾਲਖ ਵਾਲੇ ਸਰੂਪ ਦਾ ਚਿੰਤਨ ਨਹੀਂ ਕਰਦੇ। ਸਤ, ਚਿਤ, ਆਨੰਦ (ਨਿਰੰਜਨੁ) ਸ਼ੁੱਧ ਬ੍ਰਹਮ ਨੂੰ (ਪਾਵਉ) ਪਾਉਂਦੇ ਹਾਂ।

## ਪੂਜਾ ਅਰਚਾ; ਆਹਿ ਨ ਤੋਰੀ ॥

ਜੋ (ਤੋਰੀ) ਤੁਹਾਡੀ ਪੂਜਾ ਅਰਚਾ ਕਰਨੀ ਹੈ **ਵਾ:** ਜੋ (ਤੋਰੀ) ਤੁਹਾਡੇ 'ਤੇ (ਅਰਚਾ) ਚੰਦਨ ਛਿੜਕ ਕੇ ਪੂਜਾ ਕਰਨੀ ਹੈ। ਇਹ ਮੇਰੇ ਪਾਸੋਂ (ਆਹਿ ਨ) ਹੋ ਨਹੀਂ ਸਕਦੀ।

## ਕਹਿ ਰਵਿਦਾਸ; ਕਵਨ ਗਤਿ ਮੋਰੀ ॥੫॥੧॥

ਭਗਤ ਰਵਿਦਾਸ ਜੀ (ਕਹਿ) ਕਹਿੰਦੇ ਹਨ ਕਿ ਹੁਣ ਪਤਾ ਨਹੀਂ (ਮੋਰੀ) ਮੇਰੀ (ਕਵਨ) ਕੀ (ਗਤਿ) ਗਤੀ ਹੋਵੇਗੀ, ਹਾਲਤ ਹੋਵੇਗੀ।

**ਨੋਟ :** ਇੱਥੇ ਭਗਤ ਜੀ ਨੇ ਨਿੰਮ੍ਰਤਾ ਨਾਲ ਬਚਨ ਕਹੇ ਹਨ। ਪ੍ਰਮੇਸ਼ਰ ਦੀ ਪ੍ਰਾਪਤੀ ਤਾਂ ਆਪ ਨੇ ਪਹਿਲਾਂ ਹੀ ਕਰ ਲਈ ਹੈ। ਜਿਵੇਂ ਉਪਰ ਕਹਿ ਆਏ ਹਨ ਕਿ ਜੋ ਤਨ ਮਨ ਅਰਪਣਾ ਹੈ ਅਸੀਂ ਇਹੋ ਹੀ ਪੂਜਾ ਚੜ੍ਹਾਉਂਦੇ ਹਾਂ ਅਤੇ ਗੁਰਾਂ ਦੀ ਕਿਰਪਾ ਨਾਲ ਵਾਹਿਗੁਰੂ ਨੂੰ ਪਾਉਂਦੇ ਹਾਂ। ਇਥੇ ਤਾਂ ਨਿੰਮ੍ਰਤਾ ਵਿਖਾਈ ਹੈ ਕਿ ਮਹਾਰਾਜ ਦੁਨੀਆਂ ਦੇ ਪਦਾਰਥਾਂ ਨਾਲ ਆਪ ਦੀ ਪੂਜਾ ਕਰਨੀ ਮੇਰੇ ਪਾਸੋ ਤਾਂ ਬਣਦੀ ਨਹੀਂ। ਹੁਣ ਪਤਾ ਨਹੀਂ ਮੇਰੀ ਕੀ ਹਾਲਤ ਹੋਵੇਗੀ।

## ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਰਾਗ ਗੂਜਰੀ ਵਿੱਚ (ਸ੍ਰੀ) ਸ਼੍ਰੋਮਣੀ ਭਗਤ ਤ੍ਰਿਲੋਚਨ (ਜੀਉ) ਜੀ (ਕੇ) ਦੇ **ਵਾ:** ਜੋ (ਤ੍ਰਿ+ਲੋਚਨ) (ਤ੍ਰਿ) ਤਿੰਨਾਂ ਲੋਕਾਂ ਅੰਦਰ ਆਪਣੇ (ਲੋਚਨ) ਨੇਤਰਾਂ ਨਾਲ ਦ੍ਰਿਸ਼ਟਾ ਰੂਪ

ਬ੍ਰਹਮ ਦੇ ਤਾਈਂ ਵੇਖਣ ਵਾਲ ਤ੍ਰਿਲੋਚਨ ਭਗਤ ਹਨ। ਉਹਨਾਂ (ਕੇ) ਦੇ ਪਦੇ (ਘਰੁ ੧) ਪਹਿਲੇ ਸੁਰਤਾਲ ਵਿੱਚ ਉਚਾਰਨ ਕਰਦੇ ਹਨ।

## ੧ਓ ਸਤਿਗੁਰ ਪ੍ਰਸਾਦਿ॥

(੧) ਅਦ੍ਵੈਤ ਰੂਪ ਪ੍ਰਮੇਸ਼ਰ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਮਿਲਦਾ ਹੈ।

**ਪਹਿਲੀ ਉਥਾਨਕਾ :**

ਜੈ ਚੰਦ ਭਾਰਤੀ ਨੇ ਭਗਤ ਤ੍ਰਿਲੋਚਨ ਜੀ ਪਾਸ ਆ ਕੇ ਕਿਹਾ ਕਿ ਭਗਤ ਜੀ! ਪ੍ਰਮੇਸਰ ਨਾਲ ਮਿਲਣ ਦੀ ਕੀ ਰੀਤੀ ਹੈ? ਭਗਤ ਜੀ ਨੇ ਕਿਹਾ ਕਿ ਨਾਮ ਦੁਆਰਾ ਹੀ ਪ੍ਰਮੇਸਰ ਨਾਲ ਮਿਲਿਆ ਜਾ ਸਕਦਾ ਹੈ। ਇਹ ਕਹਿਣ ਲੱਗਾ ਕਿ ਫਿਰ ਤਾਂ ਤੁਹਾਡੇ ਮੱਤ ਵਿਚ ਸਾਰੇ ਭੇਖ ਵਿਅਰਥ ਹੀ ਹੋਏ। ਤਾਂ ਇਹ ਸੁਣ ਕੇ ਭਗਤ ਜੀ ਇਸ ਦੇ ਪ੍ਰਥਾਇ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ। *(ਸਰੋਤ : ਹੱਥ ਲਿਖਤ 'ਉਥਾਨਕ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਦੂਸਰੀ ਉਥਾਨਕਾ :**

ਭਗਤ ਤ੍ਰਿਲੋਚਨ ਜੀ ਦੇ ਪਾਸ ਇਕ ਉਦਾਸੀ (ਬੈਰਾਗੀ), ਇਕ ਸੰਨਿਆਸੀ, ਇਕ ਜੈ ਚੰਦ ਨਾਮੀ ਬ੍ਰਾਹਮਣ, ਇਕ ਜੋਗੀ ਅਤੇ ਇਕ ਕਾਪੜੀਆ ਚਲ ਕੇ ਆਇਆ। ਸਾਰਿਆਂ ਨੇ ਆਪੋ-ਆਪਣੇ ਭੇਖਾਂ ਨੂੰ ਸ੍ਰੇਸ਼ਟ ਦੱਸਿਆ। ਉਦਾਸੀ ਕਹਿਣ ਲੱਗਾ ਕਿ ਜੇਕਰ ਸਾਡਾ ਭੇਖ ਧਾਰੋਗੇ ਤਾਂ ਤੁਹਾਡਾ ਉਧਾਰ ਹੋਵੇਗਾ। ਇਉਂ ਘਰ ਬੈਠੇ ਪਾਰ-ਉਤਾਰਾ ਨਹੀਂ ਹੋਣਾ। ਇਹ ਸੁਣ ਕੇ ਭਗਤ ਜੀ ਸਭ ਤੋਂ ਪਹਿਲਾਂ ਉਦਾਸੀ ਦੇ ਪ੍ਰਥਾਇ ਉਚਾਰਦੇ ਹਨ,

### ਅੰਤਰੁ ਮਲਿ ਨਿਰਮਲੁ ਨਹੀ ਕੀਨਾ; ਬਾਹਰਿ ਭੇਖ ਉਦਾਸੀ ॥

ਹੇ ਭਾਈ! ਤੇਰੇ (ਅੰਤਰੁ) ਅੰਦਰ ਤਾਂ (ਮਲਿ) ਮਲ, ਵਿਖੇਪ, ਆਵਰਨ ਦਾ ਪਰਦਾ ਪਿਆ ਹੋਇਆ ਹੈ **ਵਾ:** ਅਵਿਦਿਆ ਦੀ, ਪਾਪਾਂ ਦੀ (ਮਲਿ) ਮੈਲ ਹੈ ਤੇ ਤੂੰ ਆਪਣੇ ਮਨ ਨੂੰ ਇਸ ਮੈਲ ਤੋਂ (ਨਿਰਮਲੁ) ਸ਼ੁੱਧ, ਉੱਜਲ ਨਹੀਂ (ਕੀਨਾ) ਕੀਤਾ ਹੈ ਅਤੇ (ਬਾਹਰਿ) ਬਾਹਰਲੇ ਭੇਖ ਕਰਕੇ ਉਦਾਸੀ ਬਣਿਆ ਫਿਰਦਾ ਹੈ। ਆਪਣੇ-ਆਪ ਨੂੰ ਦੁਨੀਆਂ ਤੋ ਉਪਰਾਮ ਹੋਇਆ ਦੱਸਦਾ ਹੈ। ਪਰ ਪਦਾਰਥਾਂ ਦੀ ਆਸਾ ਵੱਲੋਂ ਤਾ ਤੂੰ ਉਪਰਾਮ ਨਹੀਂ ਹੋਇਆ। ਇਉਂ ਉਦਾਸੀ ਨਹੀਂ ਬਣਿਆ ਜਾਣਾ।

**ਨੋਟ :** ਇੱਥੇ ਉਦਾਸੀ ਭੇਖ ਨਹੀਂ ਸਮਝਣਾ। ਉਦਾਸੀ ਸੰਪ੍ਰਦਾ ਧੰਨ ਬਾਬਾ ਸ੍ਰੀ ਚੰਦ ਸਾਹਿਬ ਜੀ ਤੋਂ ਆਰੰਭ ਹੋਈ ਹੈ। ਇੱਥੇ ਦੁਨੀਆਂ ਤੋਂ ਉਪਰਾਮ ਰਹਿਣ ਵਾਲਾ ਜੋ ਉਦਾਸੀ ਹੈ, ਉਸ ਦੀ ਵਿਚਾਰ ਸਮਝਣੀ।

ਸੁਣ ਕੇ ਸੰਨਿਆਸੀ ਕਹਿੰਦਾ ਕਿ ਮੈਂ ਤਾਂ ਪਹਿਲਾਂ ਹੀ ਕਿਹਾ ਸੀ ਕਿ ਉਦਾਸੀ (ਬੈਰਾਗੀ) ਛੋਟੇ ਹੁੰਦੇ ਹਨ। ਪਰ ਜੋ ਸੰਨਿਆਸੀ ਹਨ। ਉਹ ਤਾ ਬ੍ਰਾਹਮਣਾ ਦੇ ਵੀ ਗੁਰੂ ਹਨ। ਅਤੇ ਚੌਹਾਂ ਜੁੱਗਾ ਵਿੱਚ ਵੀ ਵੱਡੇ ਮੰਨੇ ਗਏ ਹਨ। ਤੁਸੀਂ ਸੰਨਿਆਸੀ ਬਣ ਜਾਵੋ। ਤਾਂ ਭਗਤ ਜੀ ਕਹਿੰਦੇ ਹਨ,

### ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ; ਕਾਹੇ ਭਇਆ ਸੰਨਿਆਸੀ ॥੧॥

ਹੇ ਭਾਈ! ਤੂੰ (ਹਿਰਦੈ ਕਮਲੁ) ਰਿਦੇ ਕਮਲ ਵਿੱਚ (ਘਟਿ) ਇਕ ਰਸ (ਬ੍ਰਹਮੁ) ਆਤਮਾ ਨੂੰ (ਚੀਨ੍ਹਾ) ਨਹੀਂ ਜਾਣਿਆ ਹੈ। ਉਲਟਾ ਤੂੰ ਤਾਂ ਗਿਰੀ, ਪੁਰੀ ਆਦਿਕ ਨਾਵਾਂ ਦੇ ਹੰਕਾਰ ਵਿੱਚ ਬੱਝ ਗਿਆ ਹੈ ਅਤੇ ਨਾ ਹੀ ਅਜੇ ਤੱਕ ਤੇਰੀ ਆਸਾ ਸੁੰਨ ਹੋਈ ਹੈ। ਫੇਰ ਤੂੰ (ਕਾਹੇ) ਕਿਸੇ ਪ੍ਰਕਾਰ ਸੰਨਿਆਸੀ (ਭਇਆ) ਹੋ ਗਿਆ।

## ਅੰਗ : ੫੨੬

ਜਦੋ ਭਗਤ ਤ੍ਰਿਲੋਚਨ ਜੀ ਨੇ ਉਦਾਸੀ (ਬੈਰਾਗੀ) ਤੇ ਸੰਨਿਆਸੀ ਦੋਹਾਂ ਨੂੰ ਨਿਰੁਤ੍ਰ ਕਰ ਦਿੱਤਾ ਤਾਂ ਉਸ ਵੇਲੇ ਜੈ ਚੰਦ ਬ੍ਰਾਹਮਣ ਕਹਿਣ ਲੱਗਾ ਕਿ ਅਸੀਂ ਬ੍ਰਾਹਮਣ ਵੱਡੇ ਹੁੰਦੇ ਹਾਂ। ਤਾਂ ਸੁਣ ਕੇ ਜੈ ਚੰਦ ਬ੍ਰਾਹਮਣ ਦੇ ਤਾਈਂ ਕਹਿੰਦੇ ਹਨ।

### ਭਰਮੇ ਭੂਲੀ; ਰੇ ਜੈ ਚੰਦਾ ॥

(ਰੇ) ਹੇ ਜੈ ਚੰਦ ਬ੍ਰਾਹਮਣ ! ਤੇਰੀ ਬੁੱਧੀ ਦੇਹ ਅਭਿਮਾਨ ਭਰਮ ਵਿੱਚ (ਭੂਲੀ) ਭੁੱਲੀ ਹੋਈ ਹੈ ਕਿ ਮੈਂ ਵੱਡਾ ਹਾ। **"ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥"** ਸਾਰੇ ਬ੍ਰਹਮ ਬਿੰਦ ਤੋਂ ਹੀ ਪੈਦਾ ਹੋਏ ਹਨ। ਤੈਨੂੰ ਕਿਸ ਵਾਸਤੇ ਆਪਣੇ ਵੱਡੇ ਹੋਣ ਦਾ ਭਰਮ ਪੈ ਗਿਆ ਹੈ।

**ਅਥਵਾ :** (ਰੇ) ਹੇ ਬ੍ਰਾਹਮਣਾ ! ਜੇ ਤੇਰੇ ਹਿਰਦੇ ਅੰਦਰ (ਚੰਦਾ) ਪੂਰਨਮਾਸ਼ੀ ਦੇ ਚੰਦਰਮੇ ਵਾਂਗ ਪੂਰਨ ਵੈਰਾਗ ਚੜ੍ਹਿਆ ਹੁੰਦਾ। ਫੇਰ ਤੇਰੀ (ਜੈ) ਜੈ-ਜੈ ਕਾਰ ਹੋਣੀ ਸੀ। ਪਰ ਤੇਰੀ ਬਿਰਤੀ ਤਾਂ (ਭਰਮੇ ਭੂਲੀ) ਭਰਮ ਵਿੱਚ ਹੀ ਭੁੱਲ ਗਈ ਹੈ।

**ਅਥਵਾ :** (ਰੇ) ਹੇ ਬ੍ਰਾਹਮਣ ! ਤੇਰੀ ਕਿਵੇ (ਜੈ) ਜੈ-ਜੈ ਕਾਰ ਹੋਵੇ। ਜੋ (ਚੰਦਾ) ਚੰਦਰਮੇ ਦੀ ਨਿਆਈਂ ਪ੍ਰਮੇਸ਼ਰ ਹੈ ਉਸ ਨੂੰ ਤਾਂ ਤੂੰ ਭਰਮ ਵਿੱਚ ਲੱਗ ਕੇ ਭੂਲੀ ਭੁੱਲਿਆ ਹੋਇਆ ਹੈ।

### ਨਹੀ ਨਹੀ ਚੀਨ੍ਹਿਆ; ਪਰਮਾਨੰਦਾ ॥੧॥ ਰਹਾਉ ॥

ਜੋ ਪਰਮਾਨੰਦ ਸਰੂਪ ਪ੍ਰਮੇਸ਼ਰ ਹੈ ਉਸ ਨੂੰ ਤੂੰ (ਨਹੀ ਨਹੀ ਚੀਨ੍ਹਿਆ) ਸ਼ਾਸਤਰਾਂ ਦੁਆਰਾ ਵੀ ਨਹੀਂ ਜਾਣਿਆ ਹੈ ਤੇ ਸਤਸੰਗਤ ਦੁਆਰਾ ਵੀ ਨਹੀਂ ਜਾਣਿਆ ਹੈ।

**ਅਥਵਾ :** ਲੋਕਾਂ ਨੂੰ ਸੁਣਾਉਣਾ ਵਾਸਤੇ (ਨਹੀ) ਨਾ ਤੂੰ ਸ਼ਾਸਤਰ ਗਿਆਨ ਪੜ੍ਹਿਆ ਹੈ, ਚੇਤੇ ਕੀਤਾ ਹੋਇਆ ਹੈ ਅਤੇ (ਨਹੀ) ਨਾ ਹੀ ਆਪ ਧਾਰਨਾ ਦੇ ਸਹਿਤ ਹੈ। ਇਸ ਕਰਕੇ ਤੂੰ (ਪਰਮਾਨੰਦਾ) ਪਰਮਾਨੰਦ ਸਰੂਪ ਨੂੰ ਨਹੀਂ (ਚੀਨ੍ਹਿਆ) ਜਾਣਿਆ ਹੈ।

**ਅਥਵਾ :** (ਨਹੀ) ਨਾ ਗੁਰਾਂ ਦੇ ਉਪਦੇਸ ਦੁਆਰਾ ਅਤੇ (ਨਹੀ) ਨਾ ਹੀ ਸੰਤਾਂ ਦੇ ਉਪਦੇਸ਼ ਦੁਆਰਾ **ਵਾ:** (ਨਹੀ ਨਹੀ) ਨਾ ਮਨ ਕਰਕੇ, ਨਾ ਬਾਣੀ ਕਰਕੇ, ਨਾ ਸਰੀਰ ਕਰਕੇ (ਪਰਮਾਨੰਦਾ) ਪਰਮਾਨੰਦ ਸਰੂਪ ਨੂੰ (ਚੀਨ੍ਹਿਆ) ਜਾਣਿਆ ਹੈ।

**ਅਥਵਾ :** (ਨਹੀ ਨਹੀ ਚੀਨ੍ਹਿਆ) ਨਹੀਂ ਜਾਣਿਆ ਕਿ ਉਸ (ਪਰਮਾਨੰਦਾ) ਪ੍ਰਮੇਸ਼ਰ ਨੇ ਮੇਰੀ ਗਰਭ ਵਿੱਚ ਪਾਲਣਾ ਕੀਤੀ ਹੈ, ਨਹੀਂ ਜਾਣਿਆ ਕਿ ਉਹ ਹੁਣ ਮੇਰੀ ਸੰਸਾਰ ਵਿੱਚ ਪਾਲਣਾ ਕਰਦਾ ਹੈ। **ਵਾ:** ਨਹੀਂ ਜਾਣਿਆ ਕਿ ਉਹ ਮੇਰੀ ਪ੍ਰਲੋਕ ਵਿੱਚ ਰੱਖਿਆ ਕਰੇਗਾ, ਨਹੀਂ ਜਾਣਿਆ ਕਿ ਉਹ ਗੁਰੂ ਸਾਹਿਬ ਉਸ ਦਾ ਹੀ ਸਰੂਪ ਹੈ।

ਉਸ ਵੇਲੇ ਜੋਗੀ ਬੋਲਿਆ ਕਿ ਮੈਂ ਕਿਹਾ ਸੀ ਕਿ ਜੋਗੀ ਵੱਡੇ ਹੁੰਦੇ ਹਨ। ਤਾ ਇਹ ਸੁਣ ਕੇ ਭਗਤ ਜੀ ਜੋਗੀ ਦੇ ਪ੍ਰਥਾਇ ਕਹਿੰਦੇ ਹਨ।

### ਘਰਿ ਘਰਿ ਖਾਇਆ ਪਿੰਡੁ ਬਧਾਇਆ; ਖਿੰਥਾ ਮੁੰਦਾ ਮਾਇਆ ॥

ਹੇ ਜੋਗੀ ! ਤੂੰ (ਘਰਿ ਘਰਿ) ਘਰਾਂ-ਘਰਾਂ ਵਿੱਚ ਮੰਗ-ਮੰਗ ਕੇ ਭੋਜਨ (ਖਾਇਆ) ਖਾਣਾ ਕੀਤਾ ਹੈ ਅਤੇ (ਪਿੰਡੁ) ਸਰੀਰ ਨੂੰ, ਪੇਟ ਨੂੰ (ਬਧਾਇਆ) ਵਧਾ ਲਿਆ ਹੈ। ਫਿਰ ਉਪਰੋਂ ਤਾ ਤੂੰ (ਖਿੰਥਾ) ਖਫਨੀ ਤੇ (ਮੁੰਦਾ) *ਮੁੰਦਰਾ

---

* **ਮੁੰਦਰਾ** ਜਦੋਂ ਗੋਰਖ ਨਾਥ ਰਾਜਿਆਂ ਦੇ ਪੁੱਤਰਾਂ ਨੂੰ ਚੇਲੇ ਬਣਾਉਦਾ ਸੀ ਤਾ ਉਹ ਤਪ ਤੋਂ ਦੁਖੀ ਹੋ ਕੇ ਘਰੇ ਚਲੇ ਜਾਂਦੇ ਸਨ। ਫਿਰ ਗੋਰਖ ਨਾਥ ਨੇ ਉਹਨਾਂ ਦੇ ਕੰਨ ਪਾੜ ਕੇ ਮੁੰਦਰਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ ਤਾਂ ਕਿ ਉਹ ਸ਼ਰਮ ਦੇ ਮਾਰੇ ਘਰਾਂ ਨੂੰ ਵਾਪਿਸ ਨਾ ਜਾ ਸਕਣ।

ਆਦਿਕ ਜੋਗ ਦੀਆਂ ਨਿਸ਼ਾਨੀਆਂ ਧਾਰਨ ਕਰਕੇ ਅਤੀਤ ਬਣਿਆ ਹੋਇਆ ਹੈ ਕਿ ਮੈਂ ਦੁਨੀਆਂ ਵੱਲੋਂ ਮੁਰਦਾ ਹੋ ਗਿਆ ਤਾਂ ਤੇ ਅੰਦਰੋਂ ਤੇਰਾ ਮਨ ਮਾਇਆ ਵਿੱਚ ਲੱਗਾ ਹੋਇਆ ਹੈ ਭਾਵ ਉਪਰੋਂ ਜੋਗੀਆਂ ਵਾਲਾ ਭੇਖ ਧਾਰਿਆ ਹੈ ਤੇ ਅੰਦਰ ਮਾਇਆ ਦੀ ਇੱਛਾ ਲੱਗੀ ਹੈ।

**ਭੂਮਿ ਮਸਾਣ ਕੀ ਭਸਮ ਲਗਾਈ; ਗੁਰ ਬਿਨੁ ਤਤੁ ਨ ਪਾਇਆ ॥੨॥**

ਫਿਰ ਤੂੰ (ਭੂਮਿ ਮਸਾਣ) ਸਿਵਿਆਂ ਵਿੱਚ ਜਾ ਕੇ ਰਹਿਣ ਲੱਗ ਪਿਆ ਤੇ ਜੋ ਇਹ ਗੋਹਿਆ (ਕੀ) ਦੀ ਚੰਗੀ (ਭਸਮ) ਸਵਾਹ ਸੀ। ਉਹ ਕੱਪੜੇ ਛਾਣ ਕੇ ਸਰੀਰ 'ਤੇ (ਲਗਾਈ) ਲਾ ਲਈ ਅਤੇ ਉਸ ਦਾ ਨਾਮ ਵਿਭੂਤੀ ਰੱਖ ਲਿਆ। ਹੇ ਭਾਈ ! ਇਸ ਪ੍ਰਕਾਰ ਜੋਗੀ ਬਣ ਕੇ ਵੀ (ਗੁਰ) ਗੁਰੂ ਸਾਹਿਬ ਦੀ ਸ਼ਰਨ ਤੋਂ (ਬਿਨੁ) ਬਗੈਰ ਸਰੂਪ ਦੇ (ਤਤੁ) ਸਿਧਾਂਤ ਨੂੰ (ਤਤੁ) ਗਿਆਨ ਨੂੰ ਕਿਸੇ ਨੇ (ਨ) ਨਹੀਂ ਪਾਇਆ ਹੈ।

**ਕਾਇ ਜਪਹੁ ਰੇ ਕਾਇ ਤਪਹੁ ਰੇ; ਕਾਇ ਬਿਲੋਵਹੁ ਪਾਨੀ ॥**

(ਰੇ) ਹੇ ਭਾਈ ! ਤੁਸੀਂ (ਕਾਇ) ਕਿਸ ਵਾਸਤੇ ਦੇਵਤਿਆਂ ਦੇ ਮੰਤਰ ਆਦਿਕਾਂ ਦਾ (ਜਪਹੁ) ਜਾਪ ਕਰਦੇ ਹੋ ਅਤੇ (ਕਾਇ) ਕਿਸ ਵਾਸਤੇ ਜਲਧਾਰੇ ਕਰਨ ਰੂਪ ਧੂਣੀਆਂ ਤਾਉਣ ਰੂਪ, ਵਰਤ ਰੱਖਣ ਰੂਪ (ਤਪਹੁ) ਤਪ ਕਰਦੇ ਹੋ। ਇਹ ਤਾਮਸੀ ਤਪੱਸਿਆ ਕਰਕੇ ਤੁਹਾਡੇ ਚਿਤ ਦੀ ਇਕਾਗਰਤਾ ਨਹੀਂ ਹੋਵੇਗੀ। ਹਮੇਸ਼ਾਂ ਸੜਦੇ ਰਹੋਗੇ ਜਾਂ ਸਰਾਪ ਦਿੰਦੇ ਰਹੋਗੇ। ਜਾਂ ਥੋੜ੍ਹੀ ਜਿਹੀ ਵਾਕ ਸਿੱਧੀ ਹੋਣ ਨਾਲ ਲੋਕਾਂ ਦੀਆਂ ਕਾਮਨਾ ਪੂਰੀਆਂ ਕਰਦੇ ਰਹੋਗੇ। ਹੋਰ ਕੁਝ ਵੀ ਹੱਥ ਨਹੀਂ ਆਵੇਗਾ। ਫਿਰ ਤੁਸੀਂ (ਕਾਇ) ਕਿਸ ਵਾਸਤੇ ਸਕਾਮ ਕਰਮਾ ਰੂਪ ਪਾਣੀ (ਬਿਲੋਵਹੁ) ਰਿੜਕਦੇ ਹੋ। ਇਸ ਨਾਲ ਵਿਸ਼ੇ ਰੂਪ ਝੱਗ ਹੀ ਨਿਕਲੇਗੀ, ਆਤਮਾਨੰਦ ਰੂਪ ਮੱਖਣ ਹੱਥ ਨਹੀਂ ਆਵੇਗਾ।

**ਨੋਟ :** ਜਲਧਾਰੇ ਕਰਨ, ਵਰਤੇ ਰੱਖਣ ਆਦਿਕ ਤਾਮਸੀ ਤਪ ਹੈ। ਧਿਆਨ ਲਾਉਣਾ ਰਾਜਸੀ ਤਪ ਹੈ। ਸਤਸਗੰਤ ਵਿੱਚ ਚਿਤ ਨੂੰ ਟਿਕਾਉਣਾ ਸਾਂਤਕੀ ਤਪ ਹੈ। ਇਥੇ ਸਾਂਤਕੀ ਤਪ ਬਾਰੇ ਨਹੀਂ, ਤਾਮਸੀ ਤੱਪ ਬਾਰੇ ਕਿਹਾ ਹੈ।

**ਲਖ ਚਉਰਾਸੀਹ ਜਿਨਿ੍ ਉਪਾਈ; ਸੋ ਸਿਮਰਹੁ ਨਿਰਬਾਣੀ ॥੩॥**

(ਜਿਨਿ੍) ਜਿਸ ਪ੍ਰਮੇਸ਼ਰ ਨੇ ਚੌਰਾਸੀ ਲੱਖ ਜੂਨ (ਉਪਾਈ) ਪੈਦਾ ਕੀਤੀ ਹੈ। (ਸੋ) ਉਸ ਪ੍ਰਮੇਸ਼ਰ ਦਾ (ਸਿਮਰਹੁ) ਸਿਮਰਨ ਕਰੋ ਜੇਕਰ (ਨਿਰ+ਬਾਣੀ) (ਬਾਣੀ) ਬੰਧਨਾਂ ਤੋਂ (ਨਿਰ) ਰਹਿਤ ਹੋਣਾ ਚਾਹੁੰਦੇ ਹੋ।

ਹੁਣ ਕਾਪੜੀਏ ਦੇ ਤਾਈ ਕਹਿੰਦੇ ਹਨ,

**ਕਾਇ ਕਮੰਡਲੁ ਕਾਪੜੀਆ ਰੇ; ਅਠਸਠਿ ਕਾਇ ਫਿਰਾਹੀ ॥**

(ਰੇ) ਹੇ ਭਾਈ ! ਤੂੰ *ਕਾਪੜੀਆ ਵਾਲਾ ਭੇਖ ਧਾਰਨ ਕਰਕੇ (ਕਾਇ) ਕਿਸ ਵਾਸਤੇ ਕਮੰਡਲ ਚੱਕੀ ਫਿਰਦਾ ਹੈ। ਇਹ ਤਾਂ "**ਡੰਡ ਕਮੰਡਲ ਮੋਢੇ ਭਾਰ ॥ ਜੋਗ ਨਹੀਂ ਕਰਮਾ ਦੀ ਮਾਰ ॥**" ਹੈ। ਫੇਰ (ਕਾਇ) ਕਿਸ ਵਾਸਤੇ (ਅਠਸਠਿ) ਅਠਾਹਠ ਤੀਰਥਾਂ 'ਤੇ (ਫਿਰਾਹੀ) ਤੁਰਿਆਂ ਫਿਰਦਾ ਹੈ। ਜਦੋਂ ਕਿ ਤੂੰ ਆਪਣਾ ਮਨ ਹੀ ਸਾਫ ਨਹੀਂ ਕੀਤਾ, ਵਿਕਾਰ ਨਹੀਂ ਛੱਡੇ ਹਨ।

---

* **ਕਾਪੜੀਆ :** ਇਸ ਵਾਲੇ ਗੇਰੀ (ਗੇਰੂ) ਰੰਗ ਦੇ ਬਸਤਰ ਪਹਿਨਦੇ ਹਨ ਜੋ ਕਿ ਤਿਆਗ ਦਾ ਚਿੰਨ੍ਹ ਹਨ। (ਗੇਰੂ ਲਾਲ ਰੰਗ ਦੀ ਇਕ ਕਿਸਮ ਦੀ ਮਿੱਟੀ ਹੈ ਜਿਸ ਦੇ ਰੰਗ ਤੋਂ ਇਸ ਭੇਖ ਦੇ ਸਾਧੂ ਆਪਣੇ ਕੱਪੜੇ ਰੰਗਦੇ ਹਨ।) ਇਹ ਸਿਰ ਤੋਂ ਲੈ ਕੇ ਪੈਰਾਂ ਤੱਕ ਆਪਣੇ ਸਰੀਰ ਦੇ ਕਿਸੇ ਵੀ ਅੰਗ ਨੂੰ ਨੰਗਾ ਨਹੀਂ ਰੱਖਦੇ ਅਤੇ ਸ਼ਿਵ ਜੀ ਨੂੰ ਮੰਨਦੇ ਹਨ। ਜਿਸ ਵੇਲੇ ਭਸਮਾਂਗਤ (ਭਸਮਾਰਦ) ਦੈਂਤ ਸ਼ਿਵ ਜੀ ਦੇ ਕੜਾ ਫੇਰ ਕੇ ਪਾਰਬਤੀ ਖੋਹਣੀ ਚਾਹੁੰਦਾ ਸੀ। ਉਸ ਵੇਲੇ ਸ਼ਿਵਜੀ ਕੇਦਾਰਨਾਥ ਤੋਂ ਝੋਟਾ ਬਣ ਕੇ ਨਿਕਲਿਆ ਸੀ। ਕਾਪੜੀਆ ਭੇਖ ਵਾਲੇ ਉਸ ਸਮੇਂ ਨੂੰ ਪਰਸਣ ਵਾਸਤੇ ਕੇਦਾਰਨਾਥ ਤੀਰਥ ਤੇ ਜਾਂਦੇ ਹਨ।

**ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ; ਕਣ ਬਿਨੁ ਗਾਹੁ ਕਿ ਪਾਹੀ ॥੪॥੧॥**

ਤ੍ਰਿਲੋਚਨ ਭਗਤ ਜੀ (ਬਦਤਿ) ਕਥਨ ਕਰਦੇ ਹਨ ਕਿ (ਰੇ) ਹੇ (ਪ੍ਰਾਣੀ) ਪ੍ਰਾਣਧਾਰੀ ਜੀਵੋ ! (ਸੁਨੁ) ਸੁਣਨਾ ਕਰੋ। ਜੇਕਰ ਕੋਈ (ਕਣ) ਦਾਨਿਆਂ ਤੋਂ (ਬਿਨੁ) ਬਿਨਾਂ ਹੀ ਪਰਾਲੀ ਨੂੰ (ਗਾਹੁ) ਗਾਹ, ਫਲਾਹਾ ਪਾ ਛੱਡੇ ਤਾਂ ਉਹ ਉਸ ਵਿੱਚੋਂ (ਕਿ) ਕੀ (ਪਾਹੀ) ਪਾ ਲਵੇਗਾ। ਭਾਵ ਕੁਝ ਨਹੀਂ ਪਾ ਸਕਦਾ।
ਇਸੇ ਪ੍ਰਕਾਰ, ਜੋ ਤੁਹਾਡੇ ਸਾਧਨ ਹਨ। ਇਹ ਮੋਖ ਰੂਪ (ਕਣ) ਦਾਨਿਆ ਤੋਂ (ਬਿਨੁ) ਬਿਨਾਂ ਹਨ। ਤੁਸੀਂ ਸਕਾਮ ਕਰਮਾਂ ਰੂਪ (ਗਾਹੁ) ਗਾਹ ਪਾ ਕੇ, ਫਲਾਹਾ ਪਾ ਕੇ (ਕਿ) ਕੀ (ਪਾਹੀ) ਪਾ ਲਵੋਂਗੇ। ਭਾਵ ਕੁਝ ਨਹੀਂ ਪਾ ਸਕਦੇ। ਕੇਵਲ ਵਿਸ਼ੇ-ਸੁੱਖ ਸਵਰਗ ਆਦਿਕਾਂ ਦਾ ਸੁੱਖ ਕਿੰਚਤ ਮਾਤਰ ਪਾ ਕੇ ਫੇਰ ਨੌਖ ਰਾਜੇ ਦੀ ਨਿਆਈਂ ਸਵਰਗ ਵਿੱਚੋਂ ਡਿੱਗਣਾ ਪਵੇਗਾ। ਮੁਕਤੀ ਨਹੀਂ ਮਿਲੇਗੀ। **ਵਾ:** ਨਾਮ ਰੂਪ ਬ੍ਰਹਮ ਗਿਆਨ ਰੂਪ (ਕਣ) ਦਾਣੇ ਤੋਂ (ਬਿਨੁ) ਬਗੈਰ ਫੋਕੇ ਸਾਧਨਾਂ ਰੂਪ (ਗਾਹੁ) ਗਾਹ ਪਾ ਕੇ ਤੁਸੀਂ (ਕਿ) ਕੀ (ਪਾਹੀ) ਪਾ ਲਵੋਂਗੇ। ਕੁਝ ਨਹੀਂ ਪਾ ਸਕਦੇ। ਇਹਨਾਂ ਫੋਕੇ ਸਾਧਨਾਂ ਨਾਲ ਮੁਕਤੀ ਰੂਪ ਬੋਹਲ ਹੱਥ ਨਹੀਂ ਆਵੇਗਾ।

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥** *(ਅੰਗ : ੭੪੭)*

ਇਸ ਲਈ ਪ੍ਰਮੇਸ਼ਰ ਦੇ ਨਾਮ ਵਿੱਚ ਜੁੜਨਾ ਚਾਹੀਦਾ ਹੈ।

## ਗੂਜਰੀ ॥

**ਉਥਾਨਕਾ :**

ਜਿੱਥੇ ਭਗਤ ਤ੍ਰਿਲੋਚਨ ਜੀ ਨਿਵਾਸ ਕਰਦੇ ਸਨ। ਉੱਥੇ ਇਕ ਮਾਈ ਆਪਣੇ-ਆਪ ਨੂੰ ਦੇਵੀ ਕਹਾ ਕੇ ਪੂਜਾ ਕਰਾਉਂਦੀ ਸੀ ਅਤੇ ਲੋਕ ਵੀ ਉਸਨੂੰ ਦੇਵੀ ਜਾਣ ਕੇ ਪੂਜਦੇ ਸਨ। ਉਹ ਮਾਈ ਲੋਕਾਂ ਨੂੰ ਕਿਹਾ ਕਰੇ ਕਿ ਤੁਹਾਡੀ ਸਭ ਦੀ ਮੁਕਤੀ ਮੇਰੀ ਪੂਜਾ ਕਰਨ ਨਾਲ ਹੀ ਹੋਵੇਗੀ। ਇਹ ਵੇਖ ਕੇ ਕਿਸੇ ਪ੍ਰੇਮੀ ਨੇ ਭਗਤ ਜੀ ਨੂੰ ਪੁੱਛਿਆ ਕਿ ਮਹਾਰਾਜ ਆਪ ਕਿਰਪਾ ਕਰਕੇ ਦੱਸੋ ਕਿ ਪ੍ਰਮੇਸ਼ਰ ਦੇ ਭਜਨ ਤੋਂ ਬਗੈਰ ਕਿਸੇ ਦੀ ਕਲਿਆਣ ਵੀ ਹੋ ਸਕਦੀ ਹੈ ਕਿ ਨਹੀਂ। ਤਾਂ ਇਹ ਸੁਣ ਕੇ ਭਗਤ ਜੀ ਦੱਸਦੇ ਹਨ। **ਵਾ:** ਇਕ ਮਾਈ ਭਗਤ ਜੀ ਨੂੰ ਆ ਕੇ ਕਹਿੰਦੀ ਕਿ ਜਿਹੜਾ ਪ੍ਰਮੇਸਰ ਦਿੱਸਦਾ ਹੀ ਨਹੀਂ, ਉਸ ਨੂੰ ਚੇਤੇ ਕਰਨ ਦਾ ਕੀ ਫਾਇਦਾ। ਤਾਂ ਭਗਤ ਜੀ ਦੱਸਦੇ ਹਨ।

**ਅੰਤਿ ਕਾਲਿ ਜੋ ਲਛਮੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ ॥**

ਹੇ ਭਾਈ ! ਜੋ ਪੁਰਸ਼ ਅੰਤ ਦੇ (ਕਾਲਿ) ਸਮੇਂ (ਲਛਮੀ) ਮਾਇਆ ਨੂੰ (ਸਿਮਰੈ) ਚੇਤੇ ਕਰੇ ਅਤੇ (ਜੇ) ਜੇਕਰ ਐਸੀਂ (ਚਿੰਤਾ) ਚਿਤਾਵਨੀ (ਮਹਿ) ਵਿੱਚ (ਮਰੈ) ਮਰ ਜਾਵੇ।

## ਸਾਖੀ—ਅੰਤ ਦੇ ਸਮੇਂ ਲਛਮੀ ਚਿਤਵਨ ਦੀ

ਕਿਸੇ ਸੂਮ ਸ਼ਾਹੂਕਾਰ ਦੇ ਪਾਸ ਬਹੁਤ ਸਾਰੀ ਦੌਲਤ ਸੀ। ਜਿਸ ਵਕਤ ਅੰਤ ਦਾ ਸਮਾ ਆਇਆ। ਜਮਦੂਤਾਂ ਦੇ ਤਾਈਂ ਕਹਿਣ ਲੱਗਾ ਕਿ ਮੈਨੂੰ ਮਾਇਆ ਨਾਲ ਚਾਰ ਗੱਲਾਂ ਕਰ ਲੈਣ ਦਿਉ। ਜਮਦੂਤ ਉਸ ਨੂੰ ਖਜ਼ਾਨੇ ਵਾਲੇ ਥਾਂ 'ਤੇ ਲੈ ਗਏ। ਸ਼ਾਹੂਕਾਰ ਮਾਇਆ ਨੂੰ ਕਹਿੰਦਾ ਕਿ ਹੇ ਮਾਇਆ ! ਮੈਂ ਤੈਨੂੰ ਐਨਾ ਸਾਂਭ-ਸਾਂਭ ਕੇ ਰੱਖਿਆ ਹੈ। ਹੁਣ ਤੂੰ ਮੇਰੀ ਪ੍ਰਲੋਕ ਵਾਸਤੇ ਸਹਾਇਤਾ ਕਰ। ਉਸ ਵੇਲੇ ਮਾਇਆ ਵਿੱਚੋਂ ਆਵਾਜ ਆਈ ਕਿ ਜੇ ਤੂੰ ਮੈਨੂੰ ਚੰਗੇ ਪਾਸੇ ਲਾਉਂਦੇ ਭਾਵ ਕੋਈ ਲੰਗਰ ਲਾਉਂਦਾ, ਧਾਰਮਿਕ ਸਥਾਨ ਤਿਆਰ ਕਰਵਾਉਂਦਾ, ਗਰੀਬਾਂ ਦੀ ਮਦਦ ਕਰਦਾ ਵਿਦਿਆ ਦੇ ਅਸਥਾਨ ਬਣਾਉਂਦਾ ਤਾਂ ਮੈਂ ਤੇਰੀ ਸਹਾਇਤਾ ਕਰਦੀ। ਤੂੰ ਤਾਂ ਮੈਨੂੰ ਚੰਗੇ ਪਾਸੇ ਲਾਇਆ ਹੀ ਨਹੀਂ। ਇਸ ਕਰਕੇ ਮੈਂ

ਵੀ ਤੈਨੂੰ ਸਰਾਪ ਦਿੰਦੀ ਹਾਂ ਕਿ ਤੂੰ ਟੇਢੀਆਂ ਜੂਨਾਂ ਨੂੰ ਪ੍ਰਾਪਤ ਹੋਵੇਂ ਇਹ ਸੁਣ ਕੇ ਸ਼ਾਹੂਕਾਰ ਨਿਰਾਸ਼ ਹੋ ਗਿਆ ਫਿਰ ਜਮਦੂਤਾਂ ਨੂੰ ਕਹਿਣ ਲੱਗਾ ਕਿ ਮੇਰੇ ਪਾਸੋਂ ਅੱਧਾ ਧਨ ਲੈ ਜਾਉ ਤੇ ਮੈਨੂੰ ਇਥੇ ਹੀ ਛੱਡ ਜਾਉ। ਜਮਦੂਤ ਕਹਿੰਦੇ ਕਿ ਜੇ ਇਉਂ ਛੱਡ ਜਾਈਏ, ਫੇਰ ਤਾਂ ਸਾਰੇ ਰਾਜੇ ਹੀ ਜੀਊਂਦੇ ਹੀ ਰਹਿ ਜਾਣ। ਫੇਰ ਕਹਿਦਾ ਸਾਰਾ ਧਨ ਲੈ ਜਾਵੋ ਪਰ ਮੈਨੂੰ ਛੱਡ ਜਾਵੋ। ਮੈਂ ਘਾਹ ਖੋਤ ਕੇ ਗੁਜ਼ਾਰਾ ਕਰ ਲਵਾਗਾ। ਪਰ ਜਮਦੂਤਾਂ ਨੇ ਫਿਰ ਵੀ ਨਾਂਹ ਕਰ ਦਿੱਤੀ। ਅੰਤ ਸਮੇਂ ਉਹੀ ਲਛਮੀਂ ਨੂੰ ਚੇਤੇ ਕਰਦੇ ਹਨ। ਜਿਨ੍ਹਾਂ ਦਾ ਧਿਆਨ ਹਮੇਸ਼ਾ ਲਛਮੀ ਵਿੱਚ ਹੀ ਰਹਿੰਦਾ ਹੈ। ਇਉਂ ਭਗਤ ਜੀ ਕਹਿੰਦੇ ਹਨ ਕਿ ਜੋ ਅੰਤ ਦੇ ਸਮੇਂ ਮਾਇਆ ਨੂੰ ਚਿਤਵਦੇ ਹੋਏ ਮਰ ਜਾਵੇ।

## ਸਰਪ ਜੋਨਿ; ਵਲਿ ਵਲਿ ਅਉਤਰੈ ॥੧॥

ਉਹ (ਵਲਿ ਵਲਿ) ਵੱਲ-ਵੱਲ ਕੇ, ਮੁੜ-ਮੁੜ ਕੇ, ਗੇੜੇ ਖਾ-ਖਾ ਕੇ (ਸਰਪ) ਸੱਪ ਦੀ (ਜੋਨਿ) ਜੂਨ ਵਿੱਚ ਹੀ (ਅਉਤਰੈ) ਉਤਰਦਾ ਭਾਵ ਜਨਮ ਧਾਰਦਾ ਰਹਿੰਦਾ ਹੈ।

## ਸਾਖੀ—ਬਾਬਾ ਬੀਰ ਸਿੰਘ ਜੀ ਦੌਧਰ ਵਾਲਿਆ ਦੀ

ਬਾਬਾ ਬੀਰ ਸਿੰਘ ਜੀ ਦੌਧਰ ਵਾਲੇ ਹੱਥੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਲਿਖਣ ਦੀ ਸੇਵਾ ਕਰਿਆ ਕਰਦੇ ਸਨ। ਇਹਨਾਂ ਨੇ ਦੌਧਰ ਵਿੱਚ ਰਾਗ ਦੀ ਸੰਪ੍ਰਦਾਇ ਤੋਰੀ ਸੀ। ਇਤ ਦਿਨ ਕੋਈ ਵਿਰੱਕਤ ਸਾਧੂ ਆਪਣੀ ਪੁਸਤਕਾਂ ਨੂੰ ਇਹਨਾਂ ਦੇ ਪਾਸ ਰੱਖ ਕੇ ਆਪ ਕੁੰਭ 'ਤੇ ਇਸਨਾਨ ਕਰਨ ਵਾਸਤੇ ਚਲਾ ਗਿਆ। ਉਥੇ ਜਾ ਕੇ ਇਸ ਦੀ ਮੌਤ ਹੋ ਗਈ। ਇਕ ਦਿਨ ਬਾਬਾ ਬੀਰ ਸਿੰਘ ਜੀ ਦੀ ਸਰੂਪ ਲਿਖਦਿਆਂ ਹੋਇਆ ਦੀ ਨਿਗ੍ਹਾ ਸਾਹਮਣੇ ਪਈ ਹੋਈ ਅਲਮਾਰੀ ਵੱਲ ਚਲੀ ਗਈ। ਉਥੇ ਇਕ ਸੱਪ ਆ ਕੇ ਬੈਠਾ ਹੋਇਆ ਸੀ। ਸੱਪ ਵੇਖ ਕੇ ਬਾਬਾ ਜੀ ਨੇ ਪਾਸ ਬੈਠੇ ਪ੍ਰੇਮੀ ਨੂੰ ਪੱਛਿਆ ਕਿ ਇਹ ਸੱਪ ਇਥੇ ਕਿਸ ਵਸਤੂ ਆਇਆ ਹੋਵੇਗਾ। ਪ੍ਰੇਮੀ ਨੇ ਕਿਹਾ ਕਿ ਬਾਬਾ ਜੀ ! ਇਥੇ ਤਾ ਵਿਰੱਕਤ ਸਾਧੂ ਦਾ ਪੁਸਤਕਾਂ ਪਈਆ ਹੋਈਆਂ ਹਨ। ਜਦੋਂ ਉਹ ਵਿਰੱਕਤ ਦੀਆਂ ਪੋਥੀਆਂ ਖੋਲ ਕੇ ਵੇਖੀਆਂ ਤਾਂ ਉਸ ਵਿੱਚੋਂ ਕੁੱਝ ਮਾਇਆ ਨਿਕਲੀ। ਉਸ ਵੇਲੇ ਬਾਬਾ ਬੀਰ ਸਿੰਘ ਜੀ ਕਹਿਣ ਲੱਗੇ ਕਿ ਮਰਨ ਵੇਲੇ ਇਸ ਦੀ ਸੁਰਤੀ ਇਸ ਮਾਇਆ ਵਿੱਚ ਰਹਿ ਗਈ ਸੀ ਤਾ ਕਰਕੇ ਹੁਣ ਇਹ ਸੱਪ ਬਣ ਕੇ ਇਹਨਾਂ ਪੋਥੀਆਂ ਪਾਸ ਆ ਕੇ ਬੈਠਾ ਹੈ।

## ਸਾਖੀ—ਇਕ ਵਿਰੱਕਤ ਸਾਧੂ ਦੀ

ਇਸੇ ਪ੍ਰਕਾਰ ਇਕ ਵਿਰੱਕਤ ਸਾਧੂ ਕੋਲ ਕੁੱਝ ਮਾਇਆ ਸੀ। ਕੁੰਭ 'ਤੇ ਜਾਣ ਤੋਂ ਪਹਿਲਾਂ ਉਸਨੇ ਮਾਇਆ ਨੂੰ ਧਰਤੀ ਵਿੱਚ ਦੱਬ ਦਿੱਤਾ। ਜਦੋਂ ਕੁੰਭ ਦੇ ਮੇਲੇ 'ਤੇ ਪਹੁੰਚਾ ਤਾਂ ਉਸ ਦੀ ਮੌਤ ਹੀ ਗਈ। ਉਸ ਦੇ ਨਾਲ ਗਏ ਯਾਤਰੂਆਂ ਆਉਂਦੇ ਸਮੇਂ ਸੋਚਿਆਂ ਕਿ ਪਤਾ ਨਹੀਂ ਸਾਧੂ ਰਸਤੇ ਵਿੱਚ ਕੀ ਦੱਬ ਕੇ ਗਿਆ ਸੀ। ਚਲੋ ਚੱਲ ਕੇ ਵੇਖਦੇ ਹਾਂ। ਜਦੋਂ ਉਸ ਥਾਂ ਨੂੰ ਪੁੱਟ ਕੇ ਵੇਖਿਆ ਤਾਂ ਉੱਥੋਂ ਇਕ ਪੈਸਿਆਂ ਦੀ ਭਰੀ ਹੋਈ ਕੁੱਜੀ ਨਿਕਲੀ ਜਿਸ ਉੱਤੇ ਇਹ ਵਿਰੱਕਤ ਸਾਧੂ ਸਪੋਲੀਆਂ ਬਣ ਕੇ ਬੈਠਾ ਹੋਇਆ ਸੀ। ਵੇਖ ਕੇ ਹੈਰਾਨ ਹੋ ਗਏ।

ਇਉਂ ਜੋ ਅੰਤ ਸਮੇਂ ਲਛਮੀ ਨੂੰ ਚੇਤੇ ਕਰਦਾ ਹੋਇਆ ਮਰ ਜਾਂਦਾ ਹੈ। ਉਹ ਮੁੜ-ਮੁੜ ਕੇ ਸੱਪ ਦੀ ਜੂਨ ਵਿੱਚ ਜਨਮ ਧਾਰਦਾ ਹੈ।

## ਅਰੀ ਬਾਈ; ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥

(ਅਰੀ) ਹੇ (ਬਾਈ) ਸਖੀ ! **ਵਾ:** (ਬਾਈ) ਇਸਤਰੀ **ਵਾ:** (ਬਾਈ) ਭਾਈ ! ਇਸ ਲਈ (ਗੋਬਿਦ) ਪ੍ਰਮੇਸ਼ਰ ਦਾ ਨਾਮ (ਮਤਿ) ਮਤਾ (ਬੀਸਰੈ) ਭੁੱਲਣਾ ਕਰੋ। ਹਰ ਵਕਤ ਚੇਤੇ ਰੱਖੋ। ਕੀ ਪਤਾ ਕਦੋਂ ਆਖਰੀ ਸਾਹ ਆ ਜਾਵੇ।

ਫੇਰ ਜਿਸ ਪਾਸੇ ਨੂੰ ਸੁਰਤ ਹੋਵੇਗੀ ਉਸੇ ਪਾਸੇ ਦੀ ਜੂਨ ਵਿੱਚ ਪੈਣਾ ਪਵੇਗਾ।

**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ ॥**

ਹੇ ਭਾਈ ! ਜੋ ਪੁਰਸ਼ ਅੰਤ ਦੇ (ਕਾਲਿ) ਸਮੇਂ ਆਪਣੀ ਇਸਤਰੀ ਨੂੰ ਪ੍ਰਾਣਾ ਤੋਂ ਪਿਆਰੀ ਜਾਣ ਕੇ (ਸਿਮਰੈ) ਚੇਤੇ ਕਰੇ ਅਤੇ (ਜੇ) ਜੇਕਰ ਐਸੀਂ (ਚਿੰਤਾ) ਚਿਤਵਨੀ, ਫਿਕਰ ਵਿੱਚ ਹੀ (ਮਰੈ) ਮਰ ਜਾਵੇ, ਪ੍ਰਾਣ ਛੱਡ ਜਾਵੇ।

**ਬੇਸਵਾ ਜੋਨਿ; ਵਲਿ ਵਲਿ ਅਉਤਰੈ ॥੨॥**

ਉਹ ਫਿਰ ਪੁਰਸ਼ ਦੀ ਦੇਹ ਤੋਂ ਛੁੱਟ ਕੇ ਇਸਤਰੀਆਂ ਵਿੱਚੋਂ ਵੀ ਜੋ ਵੇਸਵਾ ਦੀ (ਜੋਨਿ) ਜੂਨ ਹੈ। ਉਸ ਵਿੱਚ (ਵਲਿ ਵਲਿ) ਮੁੜ-ਮੁੜ ਕੇ (ਅਉਤਰੈ) ਉਤਰਦਾ ਭਾਵ ਜਨਮ ਧਾਰਦਾ ਹੈ।

ਜਿਹੜੀ ਵੇਸਵਾ ਹੁੰਦੀ ਹੈ। ਉਹ ਆਪਣੇ ਮਾਪਿਆਂ, ਨਾਨਕਿਆਂ ਸਹੁਰਿਆਂ ਵਿੱਚੋਂ ਕਿਸੇ ਦੀ ਵੀ ਲਾਜ ਨਹੀਂ ਰੱਖਦੀ।

ਨੋਟ : ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ ਇਸ ਪੰਕਤੀ ਦਾ ਅਰਥ ਇਉਂ ਉਲਟਾ ਕੇ ਕਰਦੇ ਹਨ ਕਿ ਜਿਹੜੀ ਇਸਤਰੀ ਪੁਰਖ ਨੂੰ ਚੇਤੇ ਕਰਦੀ ਮਰ ਜਾਂਦੀ ਹੈ। ਉਹ ਵੇਸਵਾ ਬਣਦੀ ਹੈ। ਉਹਨਾਂ ਨੂੰ ਇਹ ਸ਼ੰਕਾ ਰਹਿ ਗਈ ਹੈ। ਕਿ ਇਸਤਰੀ-ਇਸਤਰੀ ਹੀ ਰਹਿੰਦੇ ਹੈ ਤੇ ਪੁਰਸ਼-ਪੁਰਸ਼ ਹੀ ਰਹਿੰਦਾ ਹੈ। ਇਸ ਸ਼ੰਕਾ ਦੇ ਮਾਰਿਆਂ ਹੋਇਆਂ ਨੇ ਇਹ ਅਰਥ ਕੀਤਾ ਹੈ ਕਿ ਇਸਤਰੀ ਵੇਸਵਾ ਬਣਦੀ ਹੈ ਨਾ ਕਿ ਪੁਰਸ਼। ਪਰ ਗੁਰੂ ਸਾਹਿਬ ਜੀ ਦੀ ਲਿਖਤ 'ਤੇ ਇਹ ਸ਼ੰਕਾ ਕਰਨ ਯੋਗ ਨਹੀਂ ਕਿਉਂਕਿ ਸੂਖਮ ਸਰੀਰ ਵਿੱਚ ਤਾਂ ਇਸਤਰੀ-ਮਰਦ ਦਾ ਕੋਈ ਚਿੰਨ੍ਹ ਨਹੀਂ ਹੈ। ਉੱਥੇ ਤਾਂ ਦਸ ਇੰਦਰੇ ਪੰਜ ਪ੍ਰਾਣ, ਮਨ ਤੇ ਬੁੱਧ ਹਨ। ਅਸਲ ਵਿੱਚ ਜੀਵ ਨੂੰ ਅੰਤ ਦੇ ਸਮੇਂ ਜਿਸ ਚੀਜ ਦੀ ਵਾਸ਼ਨਾ ਹੁੰਦਾ ਹੈ। ਉੱਥੇ ਹੀ ਉਹ ਜਨਮ ਧਾਰਦਾ ਹੈ। (ਸਾਖੀ- ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਗੁਰੂ ਦੀ) ਐਸੇ ਹੀ ਇਸਤਰੀਆਂ ਦੇ ਚਿਤ ਵਿਚ ਵੀ ਏਹ ਗੱਲ ਹੁੰਦੀ ਹੈ ਕਿ ਜੇ ਮੈਂ ਮਰਦ ਹੋਵਾ ਤਾਂ ਮੈਂ ਵੀ ਮੌਜਾਂ ਮਾਣਾ। ਇਸ ਲਈ ਉਹ ਅਗਲੇ ਜਨਮ ਵਿੱਚ ਮਰਦ ਬਣ ਜਾਂਦੀ ਹੈ।

ਜੇ ਕੋਈ ਕਹੇ ਕਿ ਆਦਮੀ ਮਾੜੀ ਚੀਜ ਦੀ ਵਾਸ਼ਨਾ ਕਿਵੇਂ ਕਰ ਸਕਦਾ ਹੈ ਤਾਂ ਉਸ ਦਾ ਉੱਤਰ ਇਉਂ ਹੈ ਕਿ ਜਿਵੇਂ ਕਿਸੇ ਰਾਜੇ ਦੇ ਪਾਸੇ ਕੋਈ ਗਾਉਣ-ਵਜਾਉਣ ਵਾਲੀ ਆ ਕੇ ਰਾਜੇ ਨੂੰ ਮੋਹਿਤ ਕਰ ਲਵੇ ਤਾਂ ਰਾਜੇ ਆਪਣੀ ਰਾਣੀ ਨੂੰ ਛੱਡ ਕੇ ਉਸ ਨੂੰ ਚੰਗੀ ਸਮਝਣ ਲੱਗ ਜਾਂਦਾ ਹੈ। ਤਿਵੇਂ ਹੀ ਆਦਮੀ ਮੰਦੀ ਵਾਸ਼ਨਾ ਦੇ ਵਸੀਕਾਰ ਹੋ ਕੇ ਉਸ ਨੂੰ ਚੰਗੀ ਸਮਝਣ ਲੱਗ ਜਾਂਦਾ ਹੈ।

**ਅੰਤਿ ਕਾਲਿ ਜੋ ਲੜਿਕੇ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ ॥**

ਹੇ ਭਾਈ ! ਜੇ ਪੁਰਸ਼ ਅੰਤ ਦੇ (ਕਾਲਿ) ਸਮੇਂ (ਲੜਿਕੇ) ਪੁੱਤਰਾਂ ਨੂੰ (ਸਿਮਰੈ) ਚੇਤੇ ਕਰੇ। ਕਿ ਫਲਾਣੇ ਮੇਰੇ ਪੁੱਤਰ ਸਨ ਜਾਂ ਮੇਰੇ ਪੁੱਤਰ ਨਹੀਂ ਹੋਏ ਅਤੇ (ਜੇ) ਜੇਕਰ ਉਹ ਐਸੀ ਚਿੰਤਾਂ ਵਾ: ਚਿਤਵਨੀ ਦੇ (ਮਹਿ) ਵਿੱਚ (ਮਰੈ) ਮਰ ਜਾਵੇ।

**ਸੂਕਰ ਜੋਨਿ; ਵਲਿ ਵਲਿ ਅਉਤਰੈ ॥੩॥**

ਉਹ (ਵਲਿ ਵਲਿ) ਮੁੜ-ਮੁੜ ਕੇ, ਵਾਰ-ਵਾਰ (ਸੂਕਰ) ਸੂਰ ਦੀ (ਜੋਨਿ) ਜੂਨ ਵਿੱਚ (ਅਉਤਰੈ) ਉਤਰਦਾ ਭਾਵ ਜਨਮ ਧਾਰਦਾ ਹੈ। ਸੂਰੀ ਬਣ ਕੇ ਬਾਰਾ-ਬਾਰਾ ਬੱਚੇ ਦਿੰਦਾ ਹੈ, ਮਨੁੱਖਾ ਦੇਹ ਪ੍ਰਾਪਤ ਨਹੀਂ ਹੁੰਦੀ। ਐਸੀਂ ਹਾਲਤ ਹੁਦੀ ਹੈ।

## ਅੰਤਿ ਕਾਲਿ ਜੋ ਮੰਦਰ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ ॥

ਹੇ ਭਾਈ ! ਜੋ ਪੁਰਸ਼ ਅੰਤ ਦੇ (ਕਾਲਿ) ਸਮੇਂ ਵੇਲੇ ਆਪ ਦੇ (ਮੰਦਰ) ਮਕਾਨਾਂ ਨੂੰ (ਸਿਮਰੈ) ਚੇਤੇ ਕਰੇ ਅਤੇ (ਜੇ) ਜੇਕਰ ਐਸੀ (ਚਿੰਤਾ) ਚਿਤਵਨੀ **ਵਾ:** ਫਿਕਰ (ਮਹਿ) ਵਿੱਚ ਹੀ (ਮਰੈ) ਮਰ ਜਾਵੇ।

## ਪ੍ਰੇਤ ਜੋਨਿ; ਵਲਿ ਵਲਿ ਅਉਤਰੈ ॥੪॥

ਉਹ (ਵਲਿ ਵਲਿ) ਮੁੜ-ਮੁੜ ਕੇ ਪ੍ਰੇਤ ਦੀ (ਜੋਨਿ) ਜੂਨ ਵਿੱਚ ਹੀ (ਅਉਤਰੈ) ਉਤਰਦਾ ਭਾਵ ਜਨਮ ਧਾਰਦਾ ਹੈ। **ਵਾ:** ਪ੍ਰੇਤ ਦੀ ਜੂਨ ਵਿੱਚ ਪੈ ਕੇ ਮੰਦਰਾਂ ਵਿੱਚ ਉਤਰਦਾ ਰਹਿੰਦਾ ਹੈ।

ਜੋ ਪ੍ਰੇਤ ਦੀ ਜੂਨ ਹੈ ਇਹ ਛੇਤੀ ਭੋਗੀ ਨਹੀਂ ਜਾਂਦੀ ਪਰਲੋ ਕਾਲ ਤੱਕ ਬਣੀ ਰਹਿੰਦੀ ਹੈ। ਜੇਕਰ ਉਸ ਦੀ ਕੁਲ ਵਿੱਚ ਕੋਈ ਬੰਦਗੀ ਕਰਨ ਵਾਲਾ ਮਹਾਤਮਾ ਪੈਦਾ ਹੋ ਜਾਵੇ। ਉਹ ਸਾਰੀ ਕੁੱਲ ਦਾ ਉਧਾਰ ਕਰ ਸਕਦਾ ਹੈ। ਜਾਂ ਉਸ ਦੇ ਨਮਿਤ ਕੋਈ ਬੰਦਗੀ ਕੀਤੀ ਜਾਵੇ ਤਾਂ ਉਸ ਦਾ ਛੁਟਕਾਰਾ ਹੁੰਦਾ ਹੈ ਨਹੀਂ ਤਾਂ ਇਹ ਜੂਨ ਬੜੀ ਹੀ ਭੈਦਾਇਕ ਹੈ। ਸਵਾ ਮਣ ਦੀ ਭੁੱਖ ਹੁੰਦੀ ਹੈ ਪਰ ਮੂੰਹ ਦਾ ਛੇਕ ਸੂਈ ਦੇ ਛੇਕ ਜਿੰਨਾਂ ਹੁੰਦਾ ਹੈ ਕੋਈ ਪਦਾਰਥ ਖਾਂ ਨਹੀਂ ਸਕਦਾ। ਜਿਸ ਨੂੰ ਹੱਥ ਲਾਉਂਦਾ ਹੈ। ਉਹ ਪਦਾਰਥ ਵਿਸਟਾ ਬਣ ਜਾਂਦਾ ਹੈ। ਕੇਵਲ ਖ਼ੂਨ ਦੀ ਰੱਤ ਦੀ ਅੰਦਰ ਜਾਂਦੀ ਹੈ। ਹਮੇਸ਼ਾਂ ਸੜਦਾ ਰਹਿੰਦਾ ਹੈ ਤੇ ਦੂਸਰਿਆਂ ਦੇ ਤਾਈਂ ਦੁੱਖ ਦਿੰਦਾ ਰਹਿੰਦਾ ਹੈ। ਐਸੀਂ ਇਹ ਪ੍ਰੇਤ ਦੀ ਮਾੜੀ ਜੂਨ ਹੈ। ਤਾਂ ਹੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਹਾ ਹੈ ਕਿ:

**ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥** *(ਅੰਗ : ੧੦੨੯)*

ਫੇਰ ਜਿੰਨ੍ਹਾਂ ਨੇ ਕਲਜੁਗ ਵਿੱਚ ਪ੍ਰਮੇਸ਼ਰ ਨੂੰ ਨਹੀਂ ਪਛਾਨਿਆ। ਉਹ ਵੀ ਪ੍ਰੇਤ ਹੀ ਸਮਝਣੇ ਚਾਹੀਦੇ ਹਨ।

**ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ...॥** *(ਅੰਗ : ੧੧੩੧)*

## ਸਾਖੀ—ਨੌਵੇਂ ਪਾਤਸ਼ਾਹ ਦੁਆਰਾ ਪ੍ਰੇਤ ਦੇ ਉਧਾਰ ਕਰਨ ਦੀ

ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸ਼ਹਾਦਤ ਦੇਣ ਵਾਸਤੇ ਦਿੱਲੀ ਗਏ ਤਾਂ ਉੱਥੇ ਸਤਿਗੁਰੂ ਸਾਹਿਬ ਜੀ ਦਾ ਉਤਾਰਾ ਭੂਤਾਂ ਦੀ ਹਵੇਲੀ ਵਿੱਚ ਕਰਵਾਇਆ ਗਿਆ। ਇਕ ਪ੍ਰੇਤ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ ! ਆਪ ਮੈਨੂੰ ਆਗਿਆ ਦੇਵੋ। ਮੈਂ ਔਰੰਗਜੇਬ ਨੂੰ ਗਰਕ ਕਰਕੇ ਰੱਖ ਦੇਵਾ। ਸੁਣ ਕੇ ਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਸਾਡਾ ਕਿਸੇ ਨਾਲ ਵੀ ਵੈਰ-ਵਿਰੋਧ ਨਹੀਂ ਹੈ। ਖਬਰਦਾਰ ਜੇ ਤੂੰ ਕੁੱਝ ਕਰਨ ਦਾ ਯਤਨ ਕੀਤਾ। ਫੇਰ ਬੇਨਤੀ ਕੀਤੀ ਕਿ ਆਪ ਮੈਨੂੰ ਕੋਈ ਸੇਵਾ ਬਖਸ਼ੋ। ਉਸ ਵੇਲੇ ਇਹ ਗੰਨੇ ਲੈ ਕੇ ਮਹਾਰਾਜ ਪਾਸ ਪਹੁੰਚਿਆ। ਜਦੋਂ ਸਤਿਗੁਰਾਂ ਨੇ ਗੰਨੇ ਚੂਪ ਕੇ ਛਿਲਕਾਂ ਸੁੱਟੀਆਂ ਤਾਂ ਭਾਈ ਮਤੀ ਦਾਸ ਜੀ ਨੇ ਉਹ ਛਿਲਕਾਂ ਚੂਪ ਲਈਆਂ। ਛਿਲਕਾਂ ਚੂਪ ਕੇ ਕਹਿਣ ਲੱਗਾ ਕਿ ਮੈਂ ਹੁਣ ਦਿੱਲੀ ਤੇ ਲਾਹੌਰ ਦੀ ਤਾੜੀ ਵਜਾ ਸਕਦਾ ਹਾਂ ਭਾਵ ਇੱਟ ਨਾਲ ਇੱਟ ਖੜਕਾ ਸਕਦਾ ਹਾਂ। ਸੁਣ ਕੇ ਮਹਾਰਾਜ ਕਹਿਣ ਲੱਗੇ ਕਿ ਸਿੱਖਾਂ ! ਕਰਤਾਰ ਅੱਗੇ ਮੱਥਾ ਟੇਕ। ਜਦੋਂ ਸਿੱਖ ਨੇ ਮੱਥਾ ਟੇਕਿਆਂ ਤਾਂ ਸਾਰੀਂ ਤਾਕਤ ਖੋਹ ਲਈ। ਉਸ ਵਕਤ ਮਹਾਰਾਜ ਕਹਿਣ ਲੱਗੇ ਕਿ ਸਿੱਖਾ ! ਜੋ ਸ਼ਕਤੀ ਦਿਖਾਉਣ ਦੀ ਇੱਛਾ ਕਰਨੀ ਹੈ। ਇਹ ਗਿਆਨ ਦੀ ਕਚਿਆਈ ਹੈ। ਸਮ ਚਿਤ ਰਹਿਣਾ ਕਰ। ਕਿਉਂ ਆਪਣੇ ਦਿਲ ਵਿੱਚ ਐਸਾ ਖਿਆਲ ਕਰਦਾ ਹੈ। ਵਾਹਿਗੁਰੂ ਦੀ ਰਜਾ ਵਿੱਚ ਪ੍ਰਸੰਨ ਰਹਿ। ਸਿੱਖ ਦੀ ਸ਼ਕਤੀ ਵੇਖ ਕੇ ਪ੍ਰੇਤ ਕਹਿਣ ਲੱਗਾ ਕਿ ਮਹਾਰਾਜ ! ਤੁਹਾਡੇ ਤਾਂ ਸਿੱਖਾਂ ਵਿੱਚ ਵੀ ਬੜੀ ਸ਼ਕਤੀ ਹੈ। ਆਪ ਮੇਰੀ ਵੀ ਕਲਿਆਣ ਕਰੋ। ਤਦੋਂ ਸਤਿਗੁਰਾਂ ਦੇ ਕਹਿਣ ਤੋਂ ਇਸ ਨੇ ਗੁਰੂ ਸਾਹਿਬ ਦੇ ਚੂਪੇ ਹੋਏ ਗੰਨੇ ਦੀਆਂ ਛਿਲਕਾਂ ਨੂੰ ਮੂੰਹ ਲਾਇਆ ਤਾਂ ਪ੍ਰੇਤ ਜੂਨ ਤੋਂ ਛੁੱਟ ਗਿਆ। ਫੇਰ ਸਤਿਗੁਰੂ ਜੀ ਨੇ ਪੁੱਛਿਆ ਕਿ ਤੂੰ ਪ੍ਰੇਤ ਕਿਵੇਂ ਬਣਿਆ ਸੀ। ਪ੍ਰੇਤ ਨੇ ਦੱਸਿਆ ਕਿ ਮਹਾਰਾਜ ! ਇਸ ਸੁੰਦਰ ਹਵੇਲੀ ਵਿੱਚ ਮੇਰਾ ਵੀ ਹਿੱਸਾ ਸੀ। ਪਰ ਮੈਂ ਝੂਠਾ ਨੇਮ ਚੁੱਕ ਕੇ ਹਵੇਲੀ ਨੂੰ ਆਪਣੇ ਕਬਜੇ ਵਿਚ ਕਰ ਲਿਆ। ਜਦੋਂ ਮੇਰਾ ਅੰਤ ਦਾ ਸਮਾਂ ਆਇਆ ਤਾਂ ਇਸ ਹਵੇਲੀ ਦੇ ਮੋਹ ਵਿੱਚ ਮਰਨ ਕਰਕੇ ਮੈਂ ਪ੍ਰੇਤ ਬਣ ਗਿਆ।

ਸੋ ਇਥੇ ਵੀ ਭਗਤ ਤ੍ਰਿਲੋਚਨ ਜੀ ਕਹਿੰਦੇ ਹਨ ਕਿ ਉਹ ਜੋ ਅੰਤ ਵੇਲੇ ਮਕਾਨਾਂ ਨੂੰ ਚੇਤੇ ਕਰਦੇ ਹੋਏ ਮਰਦੇ ਹਨ, ਉਹ ਮੁੜ-ਮੁੜ ਕੇ ਪ੍ਰੇਤ ਦੀ ਜੂਨ ਵਿੱਚ ਪੈਂਦੇ ਹਨ।

## ਅੰਤਿ ਕਾਲਿ ਨਾਰਾਇਣੁ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ ॥

ਜਿਸ ਪ੍ਰਮੇਸ਼ਰ ਦਾ (ਨਾਰਾਇਣ) ਨਰਾਂ-ਨਰਾਂ ਵਿੱਚ (ਆਇਣ) ਘਰ ਹੈ **ਵਾ:** ਜੋ (ਨਾਰ) ਨਿਅੰਤਾ ਤੇ ਸਾਰਿਆਂ ਦਾ (ਆਇਣ) ਆਸਰਾ ਰੂਪ ਹੈ **ਵਾ:** (ਨਾ+ਰਾਇਣੁ) ਜਿਸ ਵਿੱਚ ਅਵਿਦਿਆ ਰੂਪ ਰਾਤ ਨਹੀਂ ਹੈ। ਉਸ ਪ੍ਰਮੇਸ਼ਰ ਨੂੰ ਜੇਕਰ ਕੋਈ ਅੰਤ ਦੇ (ਕਾਲਿ) ਸਮੇਂ (ਸਿਮਰੈ) ਚੇਤੇ ਕਰੇ ਅਤੇ (ਜੇ) ਜੇਕਰ ਉਹ ਐਸੀ (ਚਿੰਤਾ) ਚਿਤਵਨੀ (ਮਹਿ) ਵਿੱਚ (ਮਰੈ) ਮਰ ਜਾਵੇ ਪ੍ਰਾਣ ਛੱਡ ਜਾਵੇ।

## ਬਦਤਿ ਤ੍ਰਿਲੋਚਨੁ ਤੇ ਨਰ ਮੁਕਤਾ; ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥

ਭਗਤ ਤ੍ਰਿਲੋਚਨ ਜੀ (ਬਦਤਿ) ਕਥਨ ਕਰਦੇ ਹਨ ਕਿ ਜੋ ਸਰਗੁਣ ਰੂਪ ਧਾਰ ਕੇ (ਪੀਤ+ਅੰਬਰੁ) (ਪੀਤ) ਪੀਲੇ (ਅੰਬਰੁ) ਬਸਤਰਾਂ ਨੂੰ ਪਹਿਨਣ ਵਾਲਾ ਸੁਆਮੀ ਹੈ **ਵਾ:** ਜੋ (ਪੀਤ) ਪ੍ਰੀਤੀ ਰੂਪ (ਅੰਬਰੁ) ਬਸਤਰਾਂ ਨੂੰ ਧਾਰਨ ਵਾਲਾ ਪ੍ਰਮੇਸ਼ਰ ਹੈ ਉਹ (ਵਾ) ਉਹਨਾਂ (ਕੇ) ਦੇ (ਰਿਦੈ) ਹਿਰਦੇ ਵਿੱਚ (ਬਸੈ) ਵੱਸ ਜਾਂਦਾ ਹੈ ਅਤੇ (ਤੇ) ਉਹ (ਨਰ) ਪੁਰਖ (ਮੁਕਤਾ) ਮੁਕਤ ਹੋ ਜਾਂਦਾ ਹੈ।

ਜਿਵੇਂ ਅਜਾਮਲ ਅੰਤ ਵੇਲੇ ਸਾਧਸੰਗਤ ਦੀ ਕਿਰਪਾ ਕਰਕੇ ਤਰ ਗਿਆ ਸੀ।

**ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ ॥** *(ਅੰਗ : ੯੯੯)*

ਇਸੇ ਪ੍ਰਕਾਰ ਇਕ ਆਦਮੀ ਦੀ ਵੇਸਵਾ ਨਾਲ ਪ੍ਰੀਤੀ ਸੀ। ਆਪਣੇ ਲੜਕੇ ਦੇ ਵਿਆਹ ਦੀ ਖੁਸ਼ੀ ਮੌਕੇ ਵੇਸਵਾ ਵਾਸਤੇ ਮਠਿਆਈ ਲੈ ਕੇ ਗਿਆ। ਜਦੋਂ ਪੌੜੀ ਦੇ ਸਿਖਰ 'ਤੇ ਪਹੁੰਚ ਕੇ "ਅਰੀ ਲੇ" ਕਹਿਣ ਲੱਗਾ ਤਾਂ ਅਖੀਰਲਾ ਸਵਾਸ ਹੋਣ ਕਰਕੇ ਮੂੰਹੋਂ "ਹਰੀ ਲੇ" ਨਿਕਲਿਆ। ਉਸ ਵੇਲੇ ਉਸ ਨੂੰ ਰਾਮ ਗਣ ਆ ਕੇ ਲੈ ਗਏ ਤੇ ਜਮ ਵਿਚਾਰੇ ਖੜ੍ਹੇ ਦੇ ਖੜ੍ਹੇ ਹੀ ਰਹਿ ਗਏ। ਇਉਂ ਅੰਤ ਦੇ ਸਮੇਂ ਜੋ ਪ੍ਰਮੇਸ਼ਰ ਨੂੰ ਚੇਤੇ ਕਰਦਾ ਹੈ। ਉਹ ਮੁਕਤ ਹੋ ਜਾਂਦਾ ਹੈ।

## ਗੂਜਰੀ ਸ੍ਰੀ ਜੈਦੇਵ ਜੀਉ ਕਾ ਪਦਾ ਘਰੁ ॥੪॥

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਰਾਗ ਗੂਜਰੀ ਅੰਦਰ (ਸ੍ਰੀ) ਸ਼੍ਰੋਮਣੀ ਭਗਤ ਜੇ ਦੇਵ (ਜੀਉ) ਜੀ (ਕਾ) ਦਾ ਪਦਾ (ਘਰੁ ੪) ਚੌਥੇ ਸੁਰਤਾਲ ਵਿੱਚ ਉਚਾਰਨ ਕਰਦੇ ਹਨ।

**ਨੋਟ :** ਅੱਖਰਾਂ ਦਾ ਸਮੁਦਾਅ ਵਾਕ ਹੁੰਦਾ ਹੈ। ਵਾਕਾਂ ਦਾ ਸਮੁਦਾਅ ਪੰਗਤੀਆਂ ਹਨ। ਪੰਗਤੀਆਂ ਦਾ ਸਮੁਦਾਅ ਪਦਾ ਹੁੰਦਾ ਹੈ ਅਤੇ ਪਦਾਂ ਦਾ ਸਮੁਦਾਅ ਸ਼ਬਦ ਹੁੰਦਾ ਹੈ।

**ਭਗਤ ਜੈ ਦੇਵ ਜੀ ਦੇ ਜੀਵਨ ਪ੍ਰਤੀ ਵਿਸ਼ੇਸ ਵਿਚਾਰ:**

ਭਗਤ ਜੈ ਦੇਵ ਜੀ ਦਾ ਜਨਮ ਜਗੰਨਾਥ ਵਿੱਚ ਹੋਇਆ ਹੈ। ਇਹ ਬਹੁਤ ਹੀ ਤਿਆਗੀ ਮਹਾਪੁਰਖ ਹੋਏ ਹਨ ਆਪ ਕਿਸੇ ਨਾਲ ਵੀ ਵੈਰ ਜਾਂ ਈਰਖਾ ਨਹੀਂ ਰੱਖਦੇ। ਆਪ ਜੀ ਦਾ ਇਕ 'ਗੋਬਿੰਦ ਗੀਤ' ਨਾਮ ਦਾ ਇਕ ਗ੍ਰੰਥ ਹੈ ਜੋ ਕਿ ਸੰਸਕ੍ਰਿਤ ਵਿੱਚ ਲਿਖਿਆ ਹੋਇਆ ਹੈ। ਇਸ ਦਾ ਆਕਾਰ ਛੋਟੀ ਜਿਹੀ ਪੁਸਤਕ ਵਰਗਾ ਹੈ। ਜਿਸ ਵਿੱਚ ਭਗਤ ਜੀ ਨੇ ਗੋਬਿੰਦ ਦੇ ਗੀਤ ਕਥਨ ਕੀਤੇ ਹਨ।

ਇਕ ਵਾਰ ਕਿਸੇ ਰਾਜੇ ਨੇ ਭਗਤ ਜੈਦੇਵ ਜੀ ਨੂੰ ਤੀਰਥ ਯਾਤਰਾ ਕਰਨ ਵਾਸਤੇ ਦੋ ਸੌ ਰੁਪਏ ਦਿੱਤੇ। ਭਗਤ ਜੀ ਪੈਸਿਆਂ ਨੂੰ ਆਪਣੇ ਲੱਕ ਨਾਲ ਬੰਨ ਕੇ ਤੁਰ ਪਏ। ਜਦੋਂ ਪੈਸਿਆਂ ਬਾਰੇ ਠੱਗਾਂ ਨੂੰ ਪਤਾ ਲੱਗਾ ਤਾਂ ਉਹਨਾਂ

ਨੇ ਸਲਾਹ ਕੀਤੀ ਕਿ ਸਾਨੂੰ ਇਸ ਦੀ ਸੇਵਾ ਕਰਕੇ ਸਾਰਾ ਪੈਸਾ ਲੁੱਟ ਲੈਣਾ ਚਾਹੀਦਾ ਹੈ। ਜਦੋਂ ਇਹ ਕੋਲ ਪਹੁੰਚੇ ਤਾਂ ਭਗਤ ਜੀ ਨੇ ਮੰਗਣ ਤੋਂ ਬਗੈਰ ਹੀ ਸਾਰੇ ਪੈਸੇ ਠੱਗਾਂ ਨੂੰ ਸੌਂਪ ਦਿੱਤੇ ਤੇ ਕਿਹਾ ਕਿ ਤੁਸੀਂ ਮੇਰੇ ਨਾਲ ਹੀ ਆਪਣੀ ਲੋੜ ਅਨੁਸਾਰ ਖਾਣ-ਪੀਣ ਵਾਸਤੇ ਖਰਚਦੇ ਹੋਏ ਚੱਲੋ। ਰਸਤੇ ਵਿੱਚ ਜਾ ਕੇ ਠੱਗਾਂ ਦੇ ਮਨ ਵਿੱਚ ਬੇਈਮਾਨੀ ਆ ਗਈ ਕਿ ਇਹ ਸਾਨੂੰ ਕਿਤੇ ਪਕੜਾ ਨਾ ਦੇਵੇ। ਪਹਿਲੇ ਨੇ ਕਿਹਾ ਕਿ ਇਸ ਦਾ ਕਤਲ ਕਰ ਦੇਈਏ। ਦੂਸਰੇ ਨੇ ਕਿਹਾ ਅੱਖਾਂ ਕੱਢ ਦਿਉ। ਤੀਸਰੇ ਨੇ ਕਿਹਾ ਹੱਥ ਵੱਢ ਦਿਉ। ਇਉਂ ਠੱਗਾਂ ਨੇ ਸਲਾਹ ਕਰਕੇ ਭਗਤ ਜੈ ਦੇਵ ਜੀ ਦੇ ਹੱਥ ਕੱਟ ਦਿੱਤੇ ਤੇ ਇਹਨਾਂ ਨੂੰ ਜੰਗਲ ਵਿੱਚ ਸੁੱਟ ਕੇ ਚਲੇ ਗਏ। ਉਧਰੋਂ ਇਕ ਰਾਜਾ ਸ਼ਿਕਾਰ ਕਰਨ ਵਾਸਤੇ ਆਇਆ। ਉਹ ਜੈਦੇਵ ਜੀ ਨੂੰ ਭਗਤ ਜਾਣ ਕੇ ਆਪਣੇ ਨਾਲ ਲੈ ਗਿਆ। ਹੌਲੀ-ਹੌਲੀ ਇਹਨਾਂ ਦੇ ਟੁੰਡ ਸਾਫ ਹੋ ਗਏ। ਕੁੱਝ ਸਮੇਂ ਬਾਅਦ ਭਗਤ ਜੈਦੇਵ ਜੀ ਨੇ ਉਸ ਰਾਜੇ ਪਾਸੋਂ ਦਾਨ ਕਰਵਾਉਣਾ ਸ਼ੁਰੂ ਕਰ ਦਿੱਤਾ। ਜਿੰਨਾਂ ਠੱਗਾਂ ਨੇ ਭਗਤ ਜੀ ਨੂੰ ਹੱਥ ਕੱਟ ਕੇ ਜੰਗਲ ਵਿੱਚ ਸੁੱਟਿਆ ਸੀ। ਉਹ ਫਿਰ ਤੋਂ ਸਾਧਾ ਦਾ ਰੂਪ ਧਾਰ ਕੇ ਜੈਦੇਵ ਜੀ ਦੇ ਪਾਸ ਦਾਨ ਲੈਣ ਵਾਸਤੇ ਆ ਗਏ। ਭਗਤ ਜੈਦੇਵ ਜੀ ਨੇ ਰਾਜੇ ਨੂੰ ਕਿਹਾ ਕਿ ਇਹ ਬੜੇ ਪਰਉਪਕਾਰੀ ਲੋਕ ਹਨ। ਇਹਨਾਂ ਨੂੰ ਬਹੁਤਾ ਦਾਨ ਦਿਉ। ਰਾਜੇ ਨੇ ਭਗਤ ਜੀ ਦੇ ਕਹਿਣ ਤੋਂ ਮੋਹਰਾਂ ਦੀਆਂ ਖੱਚਰਾਂ ਭਰ ਕੇ ਨਾਲ ਤੋਰ ਦਿੱਤੀਆਂ। ਰਸਤੇ ਵਿੱਚ ਜਾਂਦੇ ਹੋਏ ਰਾਜੇ ਦੇ ਨੌਕਰਾਂ ਨੇ ਪੁੱਛਿਆਂ ਕਿ ਭਗਤ ਜੈਦੇਵ ਜੀ ਤੁਹਾਡੇ ਕਿਵੇਂ ਮਿਲਾਪੀ ਹਨ। ਇਹਨਾਂ ਨੇ ਫੇਰ ਵੀ ਨਿੰਦਿਆਂ ਹੀ ਕੀਤੀ ਕਹਿਣ ਲੱਗੇ ਕਿ ਜੈਦੇਵ ਸਾਡੇ ਪਿੰਡ ਦਾ ਭੰਗੀ, ਚੰਡਾਲ ਹੈ। ਇਹ ਤਾਂ ਆਪ ਦੀ ਜਾਤ ਲੁਕਾਉਣ ਵਾਸਤੇ ਸਾਡਾ ਆਦਰ ਸਤਿਕਾਰ ਕਰਦਾ ਸੀ। ਜਦੋਂ ਐਨੀ ਗੱਲ ਕਹੀ ਤਾਂ ਧਰਤੀ ਫੱਟ ਗਈ ਅਤੇ ਇਹ ਤਿੰਨੇ ਠੱਗ ਉਸ ਵਿੱਚ ਗਰਕ ਹੋ ਗਏ। ਉਸ ਵੇਲੇ ਰਾਜੇ ਦੇ ਨੌਕਰ ਮੋਹਰਾਂ ਦੀ ਭਰੀਆਂ ਖੱਚਰਾਂ ਵਾਪਿਸ ਲੈ ਕੇ ਆ ਗਏ। ਤੇ ਰਾਜੇ ਨੂੰ ਸਾਰੀ ਗੱਲ ਦੱਸੀ। ਰਾਜੇ ਨੇ ਭਗਤ ਜੈਦੇਵ ਜੀ ਪਾਸ ਜਾ ਕੇ ਸਾਰੀ ਗੱਲ ਦੱਸੀ ਕਿ ਮਹਾਰਾਜ ! ਜਿੰਨਾ ਨੂੰ ਤੁਸੀਂ ਸੰਤ ਦੱਸਿਆਂ ਸੀ ਤੇ ਕਿਹਾ ਸੀ ਕਿ ਇਹ ਮੇਰੇ ਦਿੱਤੇ ਹੋਏ ਪਦਾਰਥ ਸਫਲੇ ਕਰਨਗੇ। ਉਹ ਤਾਂ ਚੰਡਾਲ ਕਹਿ ਕੇ ਤੁਹਾਡੀ ਨਿੰਦਿਆ ਕਰਦੇ ਸਨ। ਜਿਸ ਕਰਕੇ ਧਰਤੀ ਵਿੱਚ ਹੀ ਗਰਕ ਹੋ ਗਏ। ਉਸ ਵਕਤ ਭਗਤ ਜੈਦੇਵ ਜੀ ਆਪਣੇ ਟੁੰਡਾ ਨੂੰ ਮਲ ਕੇ ਅਫਸੋਸ ਕੀਤਾ। "ਓਹ ਹੋ" ਜਦੋਂ ਇਉਂ ਕਿਹਾ ਤਾਂ ਭਗਤ ਜੈਦੇਵ ਜੀ ਦੇ ਹੱਥ ਫੇਰ ਤੋਂ ਹਰੇ ਹੋ ਗਏ। ਇਉਂ ਭਗਤ ਜੈਦੇਵ ਬੜੇ ਹੀ ਮਹਾਨ ਭਗਤ ਹੋਏ ਹਨ।

## ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸ਼ਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਪਹਿਲੀ ਉਥਾਨਕਾ :**

ਭਗਤ ਜੈਦੇਵ ਜੀ ਦੇ ਇਕ ਪ੍ਰੇਮੀ ਦਾ ਪੁੱਤਰ ਸੰਸਕ੍ਰਿਤ ਦਾ ਬੜਾ ਚੰਗਾ ਵਿਦਵਾਨ ਸੀ। ਪਰ ਉਹ ਲੋਭੀ ਤੇ ਵਿਕਾਰੀ ਹੋ ਕੇ ਪਰਾਏ ਘਰਾਂ ਨੂੰ ਤੱਕਣ ਲੱਗ ਪਿਆ। ਉਹ ਪ੍ਰੇਮੀ ਆਪਣੇ ਪੁੱਤਰ ਨੂੰ ਭਗਤ ਜੈਦੇਵ ਜੀ ਦੇ ਪਾਸ ਲੈ ਕਿ ਆਇਆ। ਬੇਨਤੀ ਕੀਤੀ ਕਿ ਮਹਾਰਾਜ ! ਮੈਂ ਤਾਂ ਤੁਹਾਡੀ ਸੰਗਤ ਕਰਕੇ ਪ੍ਰਮੇਸ਼ਰ ਦੀ ਭਗਤੀ ਦੇ ਪਰਾਇਣ ਹੋ ਚੁੱਕੇ ਹਾਂ। ਪਰ ਮੇਰਾ ਇਹ ਪੁੱਤਰ ਵੇਦ-ਸ਼ਾਸਤਰ ਪੜ੍ਹ ਕੇ ਖੋਟੇ ਪਾਸੇ ਵੱਲ ਲੱਗ ਗਿਆ ਹੈ। ਆਪ ਕਿਰਪਾ ਕਰਕੇ ਇਸ ਦਾ ਸੁਭਾਅ ਬਦਲੋ। ਉਸ ਵੇਲੇ ਭਗਤ ਜੈਦੇਵ ਜੀ ਨੇ ਆਪਣੇ ਪ੍ਰੇਮੀ ਦੇ ਪੁੱਤਰ ਦਾ ਆਸੁਰੀ ਸੰਪਦਾ ਵੱਲੋਂ ਸੁਭਾਅ ਛਡਾਉਣ ਵਾਸਤੇ ਤੇ ਬ੍ਰਹਮ ਗਿਆਨ ਦੀ ਧਾਰਨਾ ਵਿੱਚ ਟਿਕਣ ਵਾਸਤੇ ਇਹ ਪਰਮ ਪਵਿੱਤਰ ਉਪਦੇਸ਼ ਉਚਾਰਨ ਕੀਤਾ। **ਵਾ:** ਇਕ ਜੈਦੇਵ ਜੀ

ਦਾ ਮਿਲਾਪੀ ਸਤਸੰਗੀ ਸੀ। ਇਹ ਚੰਗਾ ਵਿਦਵਾਨ ਸੀ। ਮਗਰੋਂ ਇਸ ਦਾ ਜੀਵਨ ਢਿੱਲਾ ਪੈ ਗਿਆ। ਇਹ ਲੋਭੀ ਹੋ ਗਿਆ ਤੇ ਪਰਾਏ ਘਰਾਂ ਨੂੰ ਤੱਕਣ ਲੱਗ ਪਿਆ। ਕਹਿੰਦਾ ਜੀ ਭਜਨ ਬਹੁਤ ਚਿਰ ਕੀਤਾ ਹੈ। ਪਰ ਮੈਨੂੰ ਕੋਈ ਵੀ ਮੁਕਤੀ ਜਾਂ ਗਿਆਨ ਦੀ ਪ੍ਰਾਪਤੀ ਨਹੀਂ ਹੋਈ ਹੈ। ਭਗਤ ਜੈ ਦੇਵ ਜੀ ਉਸ ਪ੍ਰਤੀ ਸਿਖਿਆਦਾਇਕ ਉਪਦੇਸ਼ ਉਚਾਰਦੇ ਹਨ।

**ਦੂਸਰੀ ਉਥਾਨਕਾ :**

ਭਗਤ ਜੈ ਦੇਵ ਜੀ ਦੇ ਸਿੱਖ ਸੇਵਕ ਤੁਲਸੀ ਦਾਸ ਨੇ ਭਗਤ ਜੀ ਪਾਸ ਆ ਕੇ ਕਿਹਾ ਕਿ ਆਪ ਪ੍ਰਮੇਸਰ ਦੇ ਪਾਉਣ ਦੀ ਰੀਤੀ ਦੱਸੋ। ਤਾਂ ਆਪ ਜੀ ਫੁਰਮਾਉਂਦੇ ਹਨ।

(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)

**ਨੋਟ :** ਸ਼ਬਦ ਦੇ ਅਰਥ ਆਰੰਭ ਕਰਨ ਤੋਂ ਪਹਿਲਾਂ ਸ਼ਬਦ ਵਿੱਚੋਂ ਤਿੰਨ ਪੰਗਤੀਆਂ ਦੇ ਅਰਥ ਅੰਨਵੈ ਰੀਤੀ ਅਨੁਸਾਰ ਹੋਣਗੇ।

**ਇਛਸਿ ਜਮਾਦਿ ਪਰਾਭਯੰ; ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥**

ਹੇ ਭਾਈ ! ਜੇ ਤੇਰੀ (ਜਮਾਦਿ) ਜਮ ਆਦਿਕਾਂ ਦੀ (ਪਰਾਭਯੰ) ਨਿਰਾਦਰੀ ਕਰਨ ਦੀ (ਇਛਸਿ) ਇੱਛਾ ਹੈ ਤਾਂ ਫਿਰ (ਸ੍ਵਸਤਿ) ਕਲਿਆਣ ਸਰੂਪ ਪ੍ਰਮੇਸ਼ਰ ਦੇ (ਸੁਕ੍ਰਿਤ) ਪੁੰਨ ਰੂਪ ਜਸ ਨੂੰ (ਕ੍ਰਿਤੰ) ਕਰਨਾ ਕਰ।

**ਲੋਭਾਦਿ ਦ੍ਰਿਸਟਿ ਪਰ ਗ੍ਰਿਹੰ; ਜਦਿ ਬਿਧਿ ਆਚਰਣੰ ॥**

ਜੋ ਤੇਰੀ (ਲੋਭਾਦਿ) ਲੋਭ ਆਦਿਕਾਂ ਵਾਲੀ ਤੇ (ਪਰ) ਪਰਾਏ (ਗ੍ਰਿਹੰ) ਘਰਾਂ ਨੂੰ ਤੱਕਣ ਵਾਲੀ (ਦ੍ਰਿਸਟਿ) ਦ੍ਰਿਸ਼ਟੀ ਹੈ। ਇਸ ਦਾ (ਪਰਗ੍ਰਿਹੰ) ਤਿਆਗ ਕਰ ਅਤੇ (ਜਦਿ) ਜੇਕਰ ਤੈਨੂੰ ਮੁਕਤੀ ਦੀ ਇੱਛਾ ਹੈ ਤਾਂ (ਬਿਧਿ) ਬਿਧੀ ਪੱਖ ਵਾਲੇ (ਆਚਰਣੰ) ਆਚਾਰ ਕਰ ਭਾਵ ਸ੍ਰੇਸਟ ਕੰਮ ਕਰ।

**ਤਜਿ ਸਕਲ ਦੁਹਕ੍ਰਿਤ ਦੁਰਮਤੀ; ਭਜੁ ਚਕ੍ਰਧਰ ਸਰਣੰ ॥੩॥**

ਜੋ (ਦੁਰਮਤੀ) ਖੋਟੀ ਮੱਤ ਵਾਲਿਆਂ ਦੀ ਸੰਗਤ ਕਰਕੇ (ਦੁਹਕ੍ਰਿਤ) ਖੋਟੀ ਕਿਰਤ ਕਰਨੀ ਹੈ। ਇਹ (ਸਕਲ) ਸਭ (ਤਜਿ) ਤਿਆਗ ਦੇ ਅਤੇ (ਚਕ੍ਰਧਰ) ਚੱਕਰਧਾਰੀ ਪ੍ਰਮੇਸ਼ਰ ਦੀ (ਸਰਣੰ) ਸ਼ਰਨ ਦਾ (ਭਜੁ) ਸੇਵਨ ਕਰ। ਤਾਂ ਤੇਰੀ ਕਲਿਆਣ ਹੋਵੇਗੀ।

**ਪ੍ਰਸ਼ਨ :** ਮਹਾਰਾਜ ! ਪ੍ਰਮੇਸ਼ਰ ਦੀ ਸ਼ਰਨ ਦਾ ਸੇਵਨ ਕਿਵੇਂ ਕਰੀਏ?

**ਨੋਟ :** ਇੱਥੋਂ ਸ਼ਬਦ ਦੀ ਆਰੰਭਤਾ ਹੋਵੇਗੀ।

## ਪਰਮਾਦਿ ਪੁਰਖ ਮਨੋਪਿਮੰ; ਸਤਿ ਆਦਿ ਭਾਵ ਰਤੰ ॥

**ਉੱਤਰ :** **(ਪਰਮਾਦਿ)** ਜੋ (ਪਰ) ਉਤਕ੍ਰਿਸਟ ਹੈ (ਮਾ) ਮਾਇਆ ਦਾ ਵੀ (ਦਿ) ਆਦਿ ਹੈ। **ਵਾ:** ਜੋ (ਮਾ) ਮਾਇਆ ਤੋ (ਪਰ) ਪਰ੍ਹੇ ਹੇ **ਵਾ:** (ਮਾ) ਮਾਇਆ ਦਾ ਵੀ (ਪਰ) ਪਰਾ ਹੈ। **ਵਾ:** (ਪਰਮ+ਆਦਿ) ਜੋ ਹਿਰਨਗਰਭ, ਵੈਰਾਗ, ਅਬਿਆਕ੍ਰਿਤ ਆਦਿਕ (ਪਰਮ) ਵੱਡੇ ਹਨ। ਉਹਨਾਂ ਦਾ ਵੀ ਆਦਿ ਹੈ। **ਵਾ:** ਜੋ (ਪਰਮ) ਵੱਡੇ ਤੋ ਵੱਡਾ ਹੋ ਅਤੇ ਸਾਰਿਆਂ ਦਾ ਆਦਿ ਰੂਪ ਹੈ। **(ਪੁਰਖ)** ਸਾਰਿਆਂ ਥਾਵਾਂ ਵਿੱਚ ਪੂਰਨ ਹੈ। **ਵਾ:** (ਪੁ) ਪੂੰ ਆਦਿਕ ਨਰਕਾਂ ਤੋਂ (ਰਖ) ਰੱਖਿਆ ਕਰਨ ਵਾਲਾ ਹੈ। **ਵਾ:** (ਪੁਰ) ਪੁਰੀਆਂ ਵਿੱਚ (ਖ) ਅਕਾਸ਼ ਦੀ ਨਿਆਈਂ ਵਿਆਪਕ ਹੈ। **(ਮਨੋਪਿਮੰ)** 'ਮ' ਨੂੰ ਅਲੋਪ ਕਰਕੇ 'ਅ' ਸਮਝਣਾ। (ਅਨ ਓਪਿਮੰ) ਉਪਮਾ ਤੋਂ ਰਹਿਤ ਹੈ। ਭਾਵ ਉਸਦੀ ਕਿਸੇ ਪ੍ਰਕਾਰ ਉਪਮਾ ਨਹੀਂ ਦਿੱਤੀ ਜਾ ਸਕਦੀ। ਜਿਵੇਂ ਕਿ ਪ੍ਰਮੇਸ਼ਰ ਅਕਾਸ਼ ਦੀ ਨਿਆਈਂ ਹੈ। ਅਕਾਸ਼ ਜੜ੍ਹ ਹੈ ਤੇ ਪ੍ਰਮੇਸ਼ਰ ਚੇਤਨ ਹੈ। ਜੇ ਕਹੀਏ ਕਿ ਸੂਰਜ ਦੀ ਨਿਆਈਂ ਹੈ ਤਾਂ ਸੂਰਜ ਤਮੋਗੁਣ ਦਾ ਕਾਰਜ ਹੈ। ਇਸ ਕਰਕੇ ਉਹ ਪ੍ਰਮੇਸ਼ਰ ਉਪਮਾ ਤੋਂ ਰਹਿਤ ਹੈ।

**(ਸਤਿ ਆਦਿ ਭਾਵ ਰਤੰ)** (ਸਤਿ) ਸਤਜੁਗ, ਤ੍ਰੇਤਾ, ਦੁਆਪਰ, ਕਲਜੁਗ ਆਦਿਕ ਜੁੱਗਾਂ ਦਾ ਆਦਿ ਰੂਪ ਹੈ **ਵਾ:** (ਸਤਿ) ਸਾਰਿਆਂ ਵਿੱਚ ਸੱਤਾ ਸਰੂਪ ਹੈ ਅਤੇ ਸਾਰਿਆਂ ਦਾ (ਆਦਿ) ਅਧਿਸ਼ਠਾਨ ਸਰੂਪ ਹੈ। **ਵਾ:** (ਸਤਿ) ਸਤਿ, ਚੇਤਨ ਆਨੰਦ (ਆਦਿ) ਆਦਿਕ (ਭਾਵ) ਵਿਸ਼ੇਸਣਾ ਦੇ (ਰਤੰ) ਸੰਯੁਕਤ ਹੈ। **ਵਾ:** (ਸਤਿ) ਜੋ ਤ੍ਰੈਈ ਕਾਲ ਅਬਾਧ ਰੂਪ ਹੈ (ਆਦਿ) ਸਾਰਿਆਂ ਦਾ ਆਦਿ ਰੂਪ ਹੈ (ਭਾਵ) ਪ੍ਰਕਾਸ਼ ਰੂਪ ਹੈ ਅਤੇ (ਰਤੰ) ਪ੍ਰੇਮਤਾ ਰੂਪ ਹੈ। ਉਸ ਵਿੱਚ (ਰਤੰ) ਪ੍ਰੀਤੀ ਕਰ।

## ਪਰਮਦਭੁਤੰ ਪਰਕ੍ਰਿਤਿ ਪਰੰ; ਜਦਿ ਚਿੰਤਿ ਸਰਬ ਗਤੰ ॥੧॥

(ਪਰਮਦਭੁਤੰ) ਫੇਰ (ਪਰਮ) ਵੱਡਾ (ਅਦਭੁਤੰ) ਅਸਚਰਜ ਸਰੂਪ ਹੈ। ਜੋ (ਪਰਕ੍ਰਿਤਿ) **"ਤੀਨ ਗੁਣਾ ਕੀ ਸਾਮਿਆ ਜੋਈ"** ਵਾਲੀ ਪ੍ਰਕਿਰਤੀ ਹੈ। ਉਸ ਤੋਂ (ਪਰੰ) ਪਰੇ ਹੈ। **ਵਾ:** (ਪਰਕ੍ਰਿਤਿ) ਪ੍ਰਕਿਰਤੀ ਦਾ (ਪਰੰ) ਪਰਾ ਰੂਪ ਹੈ। (ਜਦਿ) ਜੇਕਰ ਤੈਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਦੀ ਇੱਛਾ ਹੈ ਤਾਂ ਉਸ ਦਾ (ਚਿੰਤਿ) ਚਿੰਤਨ ਕਰ। ਜੋ (ਸਰਬ) ਸਾਰਿਆਂ ਨੂੰ (ਗਤੰ) ਪ੍ਰਾਪਤ ਰੂਪ ਹੈ **ਵਾ:** ਜੋ (ਸਰਬ) ਸਭ ਦੀ (ਗਤੰ) ਮੁਕਤੀ ਕਰਨ ਵਾਲਾ ਹੈ। **ਵਾ:** (ਜਦਿ) ਜੇਕਰ ਤੂੰ ਉਸ ਦਾ (ਚਿੰਤਿ) ਚਿੰਤਨ ਕਰੇਗਾ ਤਾਂ ਉਹ ਪ੍ਰਮੇਸ਼ਰ ਤੈਨੂੰ (ਸਰਬ) ਸਾਰਿਆਂ ਵਿਚ (ਗਤੰ) ਪ੍ਰਾਪਤ ਹੋ ਜਾਵੇਗਾ ਭਾਵ ਫਿਰ ਤੈਨੂੰ ਸਾਰਿਆਂ ਵਿਚ ਪ੍ਰਮੇਸਰ ਦੀ ਪ੍ਰਤੀਤੀ ਹੋਣ ਲੱਗ ਜਾਵੇਗੀ ਕਿ ਉਹ ਤਾਂ ਸਾਰਿਆਂ ਵਿੱਚ ਹੀ ਪ੍ਰਾਪਤ ਰੂਪ ਹੈ। **ਵਾ:** (ਜਦਿ) ਜਦੋਂ ਉਸ ਦਾ (ਚਿੰਤਿ) ਚਿੰਤਨ ਕਰੇਂਗਾ ਤਾਂ ਆਪਣੀਆਂ (ਸਰਬ) ਸਾਰੀਆਂ ਕੁਲਾਂ ਦੀ (ਗਤੰ) ਕਲਿਆਣ ਕਰ ਲਵੇਂਗਾ।

## ਕੇਵਲ; ਰਾਮ ਨਾਮ ਮਨੋਰਮੰ ॥

ਤੈਨੂੰ ਚਾਹੀਦਾ ਹੈ ਕਿ ਤੂੰ (ਕੇਵਲ) ਕੈਵਲ ਮੁਕਤੀ ਦੀ ਇੱਛਾਂ ਵਾਸਤੇ (ਕੇਵਲ) ਕੇਵਲ ਇੱਕੋ-ਇਕ (ਰਾਮ) ਪ੍ਰਮੇਸ਼ਰ ਦੇ (ਮਨੋਰਮੰ) ਸੁੰਦਰ ਨਾਮ ਨੂੰ **ਵਾ:** (ਮਨੋਰਮੰ) ਸੁੰਦਰ ਸਰੂਪ ਵਾਲੇ (ਰਾਮ) ਪ੍ਰਮੇਸਰ ਦੇ ਨਾਮ ਨੂੰ (ਮਨੋ) ਮਨ ਕਰਕੇ (ਰਮੰ) ਉਚਾਰਨ ਕਰੇ।

## ਬਦਿ ਅੰਮ੍ਰਿਤ; ਤਤ ਮਇਅੰ ॥

ਜੋ (ਤਤ) ਵਾਸਤਵਿਕ ਅਸਲੀ ਅੰਮ੍ਰਿਤ (ਮਇਅੰ) ਸਰੂਪ ਪ੍ਰਮੇਸ਼ਰ ਹੈ ਉਸ ਦਾ (ਬਦਿ) ਕਥਨ ਕਰ।

**ਅਥਵਾ :** ਜੋ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਕਰਨ ਵਾਲਾ (ਤਤ ਮਇਅੰ) ਤੱਤ ਸਰੂਪ **ਵਾ:** ਗਿਆਨ ਸਰੂਪ ਪ੍ਰਮੇਸ਼ਰ ਹੈ। ਉਸ ਦਾ (ਬਦਿ) ਉਚਾਰਨ ਕਰ।

**ਅਥਵਾ :** ਇਉਂ (ਬਦਿ) ਉਚਾਰਨ ਕਰ ਕਿ ਹੇ ਪ੍ਰਮੇਸ਼ਰ ! ਤੂੰ ਅੰਮ੍ਰਿਤ ਰੂਪ ਅਤੇ (ਤਤ) ਗਿਆਨ (ਮਇਆ) ਸਰੂਪ ਹੈਂ।

## ਨ ਦਨੋਤਿ ਜ ਸਮਰਣੇਨ; ਜਨਮ ਜਰਾਧਿ ਮਰਣ ਭਇਅੰ ॥੧॥ ਰਹਾਉ ॥

(ਜ) ਜਿਸ ਵਾਹਿਗੁਰੂ ਦਾ (ਸਮਰਣੇਨ) ਸਿਮਰਨ ਕਰਨੇ ਕਰਕੇ ਕਿਸੇ ਪ੍ਰਕਾਰ ਦੀ ਕੋਈ (ਨ ਦਨੋਤਿ) ਪੀੜਾ ਨਹੀਂ ਹੁੰਦੀ ਅਤੇ (ਜਨਮ) ਜੰਮਣ (ਜਰ+ਆਧਿ) (ਜਰ) ਬੁਢੇਪਾ (ਆਧਿ) ਆਧੀ, ਬਿਆਧੀ, ਉਪਾਧੀ ਅਤੇ (ਮਰਣ) ਮੌਤ ਦਾ (ਭਇਅੰ) ਭੈ ਵੀ ਨਹੀਂ ਰਹਿੰਦਾ।

**ਅਥਵਾ :** (ਜ) ਜਿਸ ਵਾਹਿਗੁਰੂ ਦਾ (ਸਮਰਣੇਨ) ਸਿਮਰਨ ਕਰਨ ਕਰਕੇ (ਜਨਮ ਮਰਣ) ਜੰਮਣ-ਮਰਨ (ਜਰ+ਆਧਿ) (ਜਰ) ਬੁਢੇਪਾ ਤੇ (ਆਧਿ) ਆਧੀ, ਬਿਆਧੀ, ਉਪਾਧੀ ਆਦਿਕ (ਨ ਦਨੋਤਿ) ਉਦੇ ਨਹੀਂ ਹੁੰਦੇ। ਉਸ ਵਾਹਿਗੁਰੂ ਦਾ ਸਿਮਰਨ ਕਰ।

## ਇਛਸਿ ਜਮਾਦਿ ਪਰਾਭਯੰ; ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥

ਜੇਕਰ ਤੇਰੇ ਅੰਦਰ (ਇਛਸਿ) ਇੱਛਾ ਹੈ ਮੈਂ (ਜਮਾਦਿ) ਜਮ ਆਦਿਕਾਂ ਦੀ (ਪਰਾਭਯੰ) ਨਿਰਾਦਰੀ) ਕਰਾਂ, ਜਮ ਮੈਨੂੰ ਕੁਝ ਕਹਿ ਨਾ ਸਕਣ। **ਵਾ:** ਜੇ ਤੇਰੇ ਅੰਦਰ (ਜਮਾਦਿ) ਜਮ ਆਦਿਕਾਂ ਦੇ (ਭਯੰ) ਭੈ ਤੋਂ (ਪਰਾ) ਪਰੇ ਹੋਣ ਦੀ (ਇਛਸਿ) ਇੱਛਾ ਹੈ ਤਾਂ (ਸ੍ਵਸਤਿ) ਕਲਿਆਣ ਸਰੂਪ ਪ੍ਰਮੇਸ਼ਰ ਦਾ (ਜਸੁ) ਕੀਰਤਨ ਕਰਿਆ ਕਰ ਜੋ ਸਾਰੀਆਂ (ਕ੍ਰਿਤੰ) ਕਿਰਤਾ ਵਿੱਚੋਂ (ਸੁਕ੍ਰਿਤ) ਪੁੰਨ ਰੂਪ ਕਿਰਤ ਹੈ।

**ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥** (ਅੰਗ : ੬੩੨)

## ਭਵ ਭੂਤ ਭਾਵ ਸਮਬ੍ਯਿੰ; ਪਰਮੰ ਪ੍ਰਸੰਨ ਮਿਦੰ ॥੨॥

ਜੋ (ਭਵ) ਕਲਿਆਣ (ਭੂਤ) ਸਰੂਪ ਪ੍ਰਮੇਸ਼ਰ ਸਭ ਨੂੰ (ਭਾਵ) ਪ੍ਰਕਾਸ਼ਨ ਵਾਲਾ ਹੈ ਉਹ (ਸਮਬ੍ਯਿੰ) ਸਮਾਨ ਰੂਪ ਕਰਕੇ ਸਾਰਿਆਂ ਅੰਦਰ ਸਮਾਇਆ ਹੋਇਆ ਹੈ। **ਵਾ:** (ਸਮ+ਅਬਿਅੰ) ਜੋ ਪ੍ਰਮੇਸ਼ਰ (ਭਵ) ਵਰਤਮਾਨ ਸਮੇਂ ਵਿੱਚ (ਭੂਤ) ਭੂਤ ਕਾਲ ਵਿੱਚ ਵੀ ਅਤੇ (ਭਾਵ) ਭਵਿੱਖਤ ਕਾਲ ਵਿੱਚ ਵੀ (ਸਮ) ਸਮਾਇਆ ਹੋਇਆ ਹੈ ਅਤੇ (ਅਬਿਅੰ) ਅਬਿਨਾਸੀ ਸਰੂਪ ਵਾਲਾ ਹੈ। ਉਸ ਨੂੰ (ਪਰਮੰ) ਵੱਡਾ (ਪ੍ਰਸੰਨ) ਅਨੰਦ ਸਰੂਪ (ਮਿਦੰ) ਇਦੰ ਭਾਵ ਇਉਂ ਜਾਣ ਕੇ ਜਾਂ ਇਸ ਪ੍ਰਕਾਰ ਦੇ ਵਿਸ਼ੇਸ਼ਣਾ ਵਾਲਾ ਜਾਣ ਕੇ ਚੇਤੇ ਕਰ, ਯਾਦ ਕਰ।

## ਲੋਭਾਦਿ ਦ੍ਰਿਸਟਿ ਪਰ ਗ੍ਰਿਹੰ; ਜਦਿ ਬਿਧਿ ਆਚਰਣੰ ॥

(ਜਦਿ) ਜਦੀ ਜੇਕਰ ਤੇਰੇ ਅੰਦਰ ਮੁਕਤ ਹੋਣ ਦੀ ਇੱਛਾ ਹੈ ਤਾਂ ਜੋ ਤੇਰੇ ਅੰਦਰ (ਲੋਭਾਦਿ) ਲੋਭ ਆਦਿਕ ਔਗੁਣ ਤੇ (ਪਰ) ਪਰਾਏ (ਗ੍ਰਿਹੰ) ਘਰਾਂ ਨੂੰ **ਵਾ:** (ਪਰਗ੍ਰਿਹੰ) ਪਰਾਈ ਇਸਤਰੀ ਨੂੰ ਤੱਕਣ ਵਾਲੀ (ਦ੍ਰਿਸਟਿ) ਦ੍ਰਿਸ਼ਟੀ ਹੈ। **ਵਾ:** ਜੋ ਤੂੰ (ਲੋਭਾਦਿ) ਲੋਭ ਆਦਿਕਾਂ ਵਾਲੀ (ਦ੍ਰਿਸਟਿ) ਦ੍ਰਿਸ਼ਟੀ (ਪਰ) ਪਰਾਏ (ਗ੍ਰਿਹੰ) ਘਰਾਂ ਵੱਲ ਕਰਦਾ ਹੈ। **ਵਾ:** ਜੋ ਤੂੰ (ਲੋਭਾਦਿ ਦ੍ਰਿਸਟਿ) ਲੋਭ ਆਦਿਕਾਂ ਵਾਲੀ ਦ੍ਰਿਸਟੀ ਕਰਕੇ (ਪਰਗ੍ਰਿਹੰ) ਹਠ ਕਰਦਾ ਹੈ। ਉਸ ਦਾ (ਪਰਗ੍ਰਿਹੰ) ਤਿਆਗ ਕਰ **ਵਾ:** (ਗ੍ਰਿਹੰ) ਦੇਹ ਅਭਿਮਾਨ ਤੋਂ (ਪਰ) ਪਰੇ ਹੋ ਜਾ ਅਤੇ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ (ਬਿਧਿ) ਬਿਧੀ ਪੱਖ ਵਾਲੇ (ਆਚਰਣੰ) ਆਚਰਨ ਭਾਵ ਸ੍ਰੇਸ਼ਟ ਕਰਤੱਬਾਂ ਨੂੰ ਕਰਨਾ ਕਰ। **ਵਾ:** (ਜਦਿ) ਜਦੋਂ ਤੇਰਾ ਮਨ (ਚਰਣੰ) ਪ੍ਰਮੇਸ਼ਰ ਦੇ ਚਰਨਾਂ ਵਿੱਚ (ਬਿਧਿਆ) ਵਿੰਨ੍ਹਿਆ ਜਾਵੇਗਾ। ਭਾਵ ਜਦੋਂ ਤੋਂ ਹਰ ਵਕਤ ਪ੍ਰਮੇਸ਼ਰ ਦੇ ਭਜਨ ਵਿੱਚ ਲਿਵਲੀਨ ਰਹੇਂਗਾ। ਉਦੋਂ ਤੂੰ ਨਿਹਾਲ ਹੋ ਜਾਵੇਂਗਾ।

**ਨੋਟ :** ਪਾਠ 'ਬਿਧਿ ਆਚਰਣੰ' ਹੀ ਕਰਨਾ।

## ਤਜਿ ਸਕਲ ਦੁਹਕ੍ਰਿਤ ਦੁਰਮਤੀ; ਭਜੁ ਚਕ੍ਰਧਰ ਸਰਣੰ ॥੩॥

ਜੋ (ਦੁਰਮਤੀ) ਖੋਟੀ ਮੱਤ ਵਾਲਿਆਂ ਦੀ ਸੰਗਤ ਕਰਕੇ ਚੋਰੀ, ਯਾਰੀ, ਠੱਗੀ ਆਦਿਕ (ਦੁਹਕ੍ਰਿਤ) ਖੋਟੀ ਕਿਰਤ ਕਰਨੀ ਹੈ। **ਵਾ:** ਜੋ (ਦੁਰਮਤੀ) ਖੋਟੀ ਮਤ ਤੇ (ਦੁਹਕ੍ਰਿਤ) ਖੋਟੀ ਕਿਰਤ ਹੈ। ਇਹ (ਸਕਲ) ਸਾਰੀ (ਤਜਿ) ਤਿਆਗ ਦੇਣਾ ਕਰ ਅਤੇ ਜੋ (ਚਕ੍ਰ) ਚੱਕਰ ਨੂੰ **ਵਾ:** ਕਾਲ ਰੂਪ ਚੱਕਰ ਨੂੰ **ਵਾ:** ਹੁਕਮ ਰੂਪ ਚੱਕਰ ਨੂੰ (ਧਰ) ਧਾਰਨ ਵਾਲਾ ਪ੍ਰਮੇਸ਼ਰ ਹੈ। ਉਸ ਦੀ ਸ਼ਰਨ ਦਾ (ਭਜੁ) ਸੇਵਨ ਕਰ।

## ਹਰਿ ਭਗਤ ਨਿਜ ਨਿਹਕੇਵਲਾ; ਰਿਦ ਕਰਮਣਾ ਬਚਸਾ ॥

ਜੇ ਤੂੰ (ਨਿਜ) ਆਪਣੇ (ਨਿਹਕੇਵਲਾ) ਸ਼ੁੱਧ ਸਰੂਪ ਦੀ ਪ੍ਰਾਪਤੀ ਕਰਨਾ ਚਾਹੁੰਦਾ ਹੈ। **ਵਾ:** (ਨਹਿ) ਵਿਸ਼ੇਸ ਕਰਕੇ

(ਕੇਵਲਾ) ਕੈਵਲ ਮੋਖ ਚਾਹੁੰਦਾ ਹੈ ਤਾਂ (ਰਿਦ) ਹਿਰਦੇ, ਮਨ (ਕਰਮਣਾ) ਕਰਮ (ਬਚਸਾ) ਬਾਣੀ ਕਰਕੇ (ਹਰਿ) ਹਰੀ ਦਾ ਭਗਤ ਬਣ ਕੇ ਭਗਤੀ ਕਰਨਾ ਕਰ। ਭਾਵ ਹਿਰਦੇ ਕਰਕੇ ਵੀ ਚੇਤੇ ਕਰ, ਸਰੀਰ ਕਰਕੇ ਸੇਵਾ ਕਰ ਅਤੇ ਬਾਣੀ ਕਰਕੇ ਪ੍ਰਮੇਸ਼ਰ ਦਾ ਜਸ ਗਾਉਣਾ ਕਰ।

**ਪ੍ਰਸ਼ਨ :** ਭਗਤ ਜੀ ! ਜੋਗ, ਜੱਗ, ਦਾਨ, ਤਪ ਆਦਿਕ ਕਰਕੇ ਵੀ ਰਿਧੀਆਂ-ਸਿਧੀਆਂ ਪ੍ਰਾਪਤ ਹੋ ਸਕਦੀਆਂ ਹਨ?

**ਉੱਤਰ :** ਤਾਂ ਕਹਿੰਦੇ ਹਨ,

## ਜੋਗੇਨ ਕਿੰ ਜਗੇਨ ਕਿੰ; ਦਾਨੇਨ ਕਿੰ ਤਪਸਾ ॥੪॥

ਹੇ ਭਾਈ ! ਜਿਸ ਨੇ ਮਨ, ਬਾਣੀ, ਸਰੀਰ ਕਰਕੇ ਪ੍ਰਮੇਸ਼ਰ ਦੀ ਭਗਤੀ ਕਰ ਲਈ ਉਸ ਨੇ (ਜੋਗੇਨ ਕਿੰ) ਜੋਗ ਵੀ ਕਰ ਲਿਆ (ਜਗੇਨ ਕਿੰ) ਜੱਗ ਵੀ ਕਰ ਲਿਆ (ਦਾਨੇਨ ਕਿੰ ਤਪਸਾ) ਦਾਨ ਅਤੇ ਤੱਪਸਿਆ ਵੀ ਕਰ ਲਈ ਹੈ।

**ਅਥਵਾ :** ਜਿਹੜਾ ਮਨ, ਬਾਣੀ, ਸਰੀਰ ਕਰਕੇ ਵਾਹਿਗੁਰੂ ਦਾ ਭਜਨ ਕਰਦਾ ਹੈ। ਉਸ ਦੇ ਤੁੱਲ, ਬਰਾਬਰ (ਜੋਗੇਨ ਕਿੰ) ਜੋਗ ਕੀ ਚੀਜ ਹੈ (ਜਗੇਨ ਕਿੰ) ਜੱਗ ਕੀ ਚੀਜ ਹੈ (ਦਾਨੇਨ ਕਿੰ ਤਪਸਾ) ਦਾਨ ਅਤੇ ਤਪੱਸਿਆ ਕੀ ਚੀਜ ਹੈ ਭਾਵ ਕੋਈ ਚੀਜ ਨਹੀਂ।

**ਅਥਵਾ :** (ਜੋਗੇਨ ਕਿੰ) ਜੋਗ ਵਿੱਚ ਕੀ ਹੈ, ਕੁੱਝ ਵੀ ਨਹੀਂ। ਜੋਗ ਕਰਕੇ ਮਛਿੰਦਰ ਨਾਥ ਅਮਰ ਰਾਜੇ ਦੀ ਮੁਰਦਾ ਦੇਹ ਵਿੱਚ ਪ੍ਰਵੇਸ਼ ਹੋ ਗਿਆ ਸੀ। ਵੇਖੋ ਉਸ ਦੀ ਕੀ ਹਾਲਤ ਹੋਈ ਨਹੀਂ।

(ਜਗਨੇ ਕਿੰ) ਜੱਗ ਵਿੱਚ ਕੀ ਹੈ, ਕੁੱਝ ਵੀ ਨਹੀਂ। ਜੱਗ ਕਰਕੇ ਨੌਂਖ ਰਾਜਾ ਸਵਰਗ ਦੀ ਪ੍ਰਾਪਤੀ ਕਰਕੇ ਉਦਿਆਲਕ ਮੁਨੀ ਦੇ ਸਰਾਪ ਦੁਆਰਾ ਸਵਰਗ ਤੋਂ ਸੱਪ ਬਣ ਕੇ ਡਿੱਗਾ ਸੀ।

(ਦਾਨੇਨ ਕਿੰ ਤਪਸਾ) ਦਾਨ ਅਤੇ ਤੱਪਸਿਆ ਵਿੱਚ ਕੀ ਹੈ, ਕੁੱਝ ਵੀ ਨਹੀਂ। ਦਾਨ ਕਰਕੇ ਹਰੀ ਚੰਦ ਦੀ ਕਿੰਨੀ ਮਾੜੀ ਹਾਲਤ ਹੋਈ ਸੀ ਅਤੇ ਤਪਸਿਆ ਕਰਕੇ ਸੌਰਭ ਰਿਖੀ ਨੇ ਰਾਜੇ ਦੀ ਸੌ ਲੜਕੀ ਵਿਆਹ ਲਈ ਸੀ। ਇਉਂ ਇਹ ਜੋਗ, ਜੱਗ, ਦਾਨ ਤੇ ਤਪੱਸਿਆ ਪ੍ਰਮੇਸ਼ਰ ਦੀ ਭਗਤੀ ਦੇ ਤੁੱਲ ਨਹੀਂ ਹਨ।

## ਗੋਬਿੰਦ ਗੋਬਿੰਦੇਤਿ ਜਪਿ ਨਰ; ਸਕਲ ਸਿਧਿ ਪਦੰ ॥

ਹੇ (ਨਰ) ਪੁਰਸ਼ ! ਜੋ (ਗੋ) ਪ੍ਰਿਥਵੀ ਦੀ (ਬਿੰਦ) ਰੱਖਿਆ ਕਰਨ ਵਾਲਾ ਹੈ, (ਗੋ+ਬਿੰਦ+ਏਤਿ) ਜੋ (ਗੋ) ਇੰਦਰੀਆਂ ਦਾ (ਬਿੰਦ) ਪ੍ਰਕਾਸ਼ਕ ਹੈ। ਉਸ ਦੇ (ਏਤਿ) ਇਹਨਾਂ ਨਾਵਾਂ ਨੂੰ (ਜਪਿ) ਜਪਣਾ ਕਰ। **ਵਾ:** ਗੋਬਿੰਦ-ਗੋਬਿੰਦ (ਏਤਿ) ਇਸ ਪ੍ਰਕਾਰ (ਜਪਿ) ਜਪਣਾ ਕਰ। ਇਹ ਸਾਲੋਕ, ਸਾਮੀਪ, ਸਾਰੂਪ, ਸਾਯੁਜ ਆਦਿਕ (ਸਕਲ) ਸਾਰੀਆਂ (ਸਿਧਿ) ਮੁਕਤੀਆਂ ਦਾ (ਪਦੰ) ਅਸਥਾਨ ਹੈ। **ਵਾ:** (ਸਕਲ) ਸਾਰੀਆਂ (ਸਿਧਿ) ਸਿਧੀਆਂ, ਨੌਂ-ਨਿਧੀਆਂ ਦੀਆਂ (ਪਦੰ) ਪਦਵੀਆਂ ਨੂੰ ਦੇਣ ਵਾਲਾ ਹੈ। **ਵਾ:** (ਸਕਲ) ਸਾਰੀਆਂ (ਸਿਧਿ) ਸਿਧੀਆਂ ਦਾ (ਪਦੰ) ਆਸਰਾ ਹੈ।

## ਜੈਦੇਵ ਆਇਉ ਤਸ ਸਫੁਟੰ; ਭਵ ਭੂਤ ਸਰਬ ਗਤੰ ॥੫॥੧॥

ਭਗਤ ਜੈਦੇਵ ਜੀ ਕਹਿੰਦੇ ਹਨ ਕਿ ਸੰਸਾਰ ਵਿੱਚ ਜਨਮ ਧਾਰ ਕੇ (ਆਇਉ) ਆਇਆ ਹੋਇਆ (ਤਸ) ਤਿਸ ਪੁਰਖ ਦਾ (ਸਫੁਟੰ) ਸਫਲਾ **ਵਾ:** ਸੂਰਜ ਦੀ ਨਿਆਈ (ਸ) ਭਲੀ ਪ੍ਰਕਾਰ (ਫੁਟੰ) ਪ੍ਰਗਟ ਹੈ ਜਿਹੜਾ (ਭਵ) ਸੰਸਾਰ ਦੇ (ਸਰਬ) ਸਾਰੇ (ਭੂਤ) ਰੂਪਾਂ ਦੇ ਅੰਦਰ ਉਸ ਪ੍ਰਮੇਸ਼ਰ ਨੂ (ਗਤੰ) ਪ੍ਰਾਪਤ ਰੂਪ ਦੇਖਦਾ ਹੈ। **ਵਾ:** ਜਿਹੜਾ (ਭਵ ਭੂਤ) ਵਰਤਮਾਨ ਕਾਲ ਵਿੱਚ, ਭੂਤ ਕਾਲ ਵਿੱਚ ਤੇ ਭਵਿੱਖਤ ਕਾਲ ਵਿੱਚ ਵੀ ਪ੍ਰਮੇਸ਼ਰ ਨੂੰ (ਸਰਬ) ਸਾਰਿਆਂ

ਵਿੱਚ (ਗਤੰ) ਪ੍ਰਾਪਤ ਰੂਪ ਜਾਣ ਕੇ ਉਸ ਵਿੱਚ ਪ੍ਰਾਪਤ ਹੋ ਜਾਂਦਾ ਹੈ।

**ਅਥਵਾ :** ਭਗਤ ਜੈਦੇਵ ਜੀ ਕਹਿੰਦੇ ਹਨ ਕਿ ਮੈਂ (ਸਫੁਟੰ) ਪ੍ਰਗਟ ਹੀ (ਤਸ) ਤਿਸ ਦੀ ਸ਼ਰਨ (ਆਇਓ) ਆਇਆ ਹਾਂ।

**ਪ੍ਰਸ਼ਨ :** ਭਗਤ ਜੀ ! ਕਿਸ ਦੀ ਸ਼ਰਨ ਆਏ ਹੋ?

**ਉੱਤਰ :** ਜਿਹੜਾ (ਭਵ) ਕਲਿਆਨ (ਭੂਤ) ਸਰੂਪ ਅਤੇ (ਸਰਬ) ਸਾਰਿਆਂ ਵਿੱਚ (ਗਤੰ) ਪ੍ਰਾਪਤ ਰੂਪ ਹੈ। **ਵਾ:** (ਸਰਬ) ਸਭ ਦੀ (ਗਤੰ) ਗਤੀ ਭਾਵ ਮੁਕਤੀ ਕਰਨ ਵਾਲਾ ਹੈ।

**ਨੋਟ :** ਭਗਤ ਜੈਦੇਵ ਜੀ ਨੇ ਇਹ ਸ਼ਬਦ ਪੂਰਨ ਸੰਸਕ੍ਰਿਤ ਵਿੱਚ ਉਚਾਰਨ ਕੀਤਾ ਹੈ। ਕਿਸੇ ਹੋਰ ਭਾਸ਼ਾ ਦਾ ਕੋਈ ਵੀ ਸ਼ਬਦ ਨਹੀਂ ਵਰਤਿਆ।

## ਰਾਗ ਗੂਜਰੀ ਸੰਪੂਰਨੰ

